# ਤਵਾਰੀਖ਼ ਸੰਤ ਖ਼ਾਲਸਾ
## (ਗੁਰ-ਇਤਿਹਾਸ)

ਭਾਗ ਤੀਜਾ
1959-2012 ਤੱਕ

ਕਰਤਾ
ਕਿਰਪਾਲ ਸਿੰਘ ਕਸੇਲ



**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**
(1920-2012 ਈ.)
ਪਿਤਾ : ਸਤਿਗੁਰੂ ਪ੍ਰਤਾਪ ਸਿੰਘ
ਮਾਤਾ ਭੁਪਿੰਦਰ ਕੌਰ ਜੀ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਠ ਕਰਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜੂਰੀ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ
ਦੇ ਸਵਾ ਲੱਖ ਪਾਠਾਂ ਦੇ ਭੋਗ- ਅਕਤੂਬਰ 1997 ਈ. ਸ੍ਰੀ ਭੈਣੀ ਸਾਹਿਬ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ੍ਰੀ ਵਿਨੋਬਾ ਭਾਵੇ ਜੀ



ਯੂ. ਐੱਨ ਓ. (ਅਮਰੀਕਾ) ਅਗਸਤ 2000, ਵਰਡ ਪੀਸ ਸਮਿਟ
ਸ੍ਰੀ ਸਤਿਗੁਰੂ ਜੀ, ਪੀਰ ਖਵਾਜ਼ਾ ਹਸਨਸਾਨੀ ਨਿਜ਼ਾਮੀ ਜੀ ਨਾਲ ਬਚਨ-ਬਿਲਾਸ ਕਰਦੇ



1992 ਈ. ਪੰਜਾਬੀ ਭਵਨ ਲੁਧਿਆਣਾ ਵਿਖੇ ਸਿਲਵਰ ਜੁਬਲੀ ਸਮਾਰੋਹ ਸਮੇਂ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਮੁੱਖ ਪੰਜਾਬੀ ਲੇਖਕਾਂ
ਅਤੇ ਰਾਜ ਨੇਤਾਵਾਂ ਵਿਚਕਾਰ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਅਟਲ ਬਿਹਾਰੀ ਵਾਜਪਾਈ ਜੀ
(ਤਦਵਕਤੀ ਪ੍ਰਧਾਨ ਮੰਤਰੀ) ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਦੇਂਦੇ ਹੋਏ



ੇਤ ਸਿੰਘ ਜੀ, ਬਾਬਾ ਗੁੱਜਰ ਸਿੰਘ ਦੀ ਸੁੱਖ ਸਾਂਦ ਪੁੱਛਦੇ ਹੋਏ



ਸ੍ਰੀ ਸਤਿਗੁਰੂ ਜੀ ਮੋਰ ਨੂੰ ਚੋਗ ਚੁਗਾਉਂਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ
ਸ੍ਰੀ ਉਦੇ ਸਿੰਘ ਜੀ (ਵਰਤਮਾਨ ਸਤਿਗੁਰੂ ਜੀ) ਕਥਾ ਕਰਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ- ਨਾਮਧਾਰੀ ਫਾਰਮ ਬਿਰਦੀ (ਬੰਗਲੌਰ) ਵਿਖੇ-
ਨਾਲ ਖੜੇ (ਵਰਤਮਾਨ) ਸਤਿਗੁਰੂ ਉਦੇ ਸਿੰਘ ਜੀ ਅਤੇ ਪ੍ਰੀਤਮ ਸਿੰਘ 'ਪੰਛੀ'



19 ਮਾਰਚ 2003 ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ,
ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਨੂੰ 'ਸਾਹਿਤ-ਰਤਨ' ਸਨਮਾਨ ਨਾਲ ਨਿਵਾਜਦੇ ਹੋਏ
ਅਤੇ 'ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਗ੍ਰੰਥ' ਰਿਲੀਜ਼ ਕਰਨ ਸਮੇਂ



ਜੈਸਾ ਸਤਿਗੁਰ ਜਾਣਿਆ, ਸੋਝੀ ਗੁਰੁ ਸੁਜਾਨ।
ਬਖਸ਼ੀ ਦਾਤ ਜੋ ਕਲਾ ਦੀ, ਕਰ ਦਿੱਤਾ ਬਿਆਨ॥
ਗੁਰ ਮਹਿਮਾ ਅਨੰਤ ਹੈ, ਸਤਿਗੁਰ ਦੀਨ ਦਿਆਲ।
ਚਰਨੀਂ ਮੱਥਾ ਟੇਕਦਾ, ਦਾਸ ਤੇਰਾ ਕ੍ਰਿਪਾਲ॥

# ਤਵਾਰੀਖ਼ ਸੰਤ ਖ਼ਾਲਸਾ
## (ਗੁਰ-ਇਤਿਹਾਸ)

ਭਾਗ ਤੀਜਾ

**1959 ਤੋਂ 2012 ਤੱਕ**

ਕਰਤਾ

ਕਿਰਪਾਲ ਸਿੰਘ ਕਸੇਲ



**ਵਿਸ਼ਵ ਨਾਮਧਾਰੀ ਸੰਗਤ (ਰਜਿ.)**

**ਸ੍ਰੀ ਭੈਣੀ ਸਾਹਿਬ, ਲੁਧਿਆਣਾ**

*Tavarikh Sant Khalsa Part - 3*
*1959-2012*
*by*
**Kirpal Singh Kasel**

ਵਿਸ਼ਾ : ਤਵਾਰੀਖ਼ ਸੰਤ ਖਾਲਸਾ
(ਨਾਮਧਾਰੀ ਗੁਰ-ਇਤਿਹਾਸ)



| | |
|---|---|
| ਮੁੱਲ | Rs. 700/-, 30 $ |
| ਪਹਿਲੀ ਵਾਰ | 2017 |
| ਪ੍ਰਕਾਸ਼ਕ | ਵਿਸ਼ਵ ਨਾਮਧਾਰੀ ਸੰਗਤ (ਰਜਿ.)<br>ਸ੍ਰੀ ਭੈਣੀ ਸਾਹਿਬ, ਲੁਧਿਆਣਾ |
| ਛਾਪਕ | ਆਰਟਕੇਵ ਪ੍ਰਿੰਟਰਜ਼, ਲੁਧਿਆਣਾ<br>0161-2774236, +91 987 666 8999 |

***Produced and Bound in India***

# ਤਤਕਰਾ

# ਮਹੱਤਵਪੂਰਨ ਕਾਰਜ ਸੰਪੂਰਨ ਹੋਇਆ

- ਹਰਪਾਲ ਸਿੰਘ ਸੇਵਕ

'ਤਵਾਰੀਖ ਸੰਤ ਖਾਲਸਾ-ਭਾਗ-III' ਲਿਖ ਕੇ ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਆਪਣੇ ਜੀਵਨ ਦਾ ਸਭ ਤੋਂ ਮਹੱਤਵਪੂਰਨ ਕਾਰਜ ਸੰਪੂਰਨ ਹੋਇਆ ਸਮਝਦੇ ਹਨ। 1959 ਈ. ਤੋਂ 2012 ਈ. ਤੱਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦੇ ਬਿਰਤਾਂਤ ਬੜੇ ਸੰਖੇਪ ਵਿਚ ਵਰਨਣ ਕਰਦਿਆਂ ਵੀ ਭਾਗ ਤੀਸਰਾ 1350 ਪੰਨਿਆਂ ਦਾ ਇੱਕ ਵੱਡ ਅਕਾਰੀ ਗ੍ਰੰਥ ਬਣ ਗਿਆ ਹੈ।

ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਦਾ ਜਨਮ ਪਿਤਾ ਸ੍ਰ. ਗੰਗਾ ਸਿੰਘ ਅਤੇ ਮਾਤਾ ਮਹਿੰਦਰ ਕੌਰ ਦੇ ਗ੍ਰਹਿ ਵਿਖੇ 10 ਮਾਰਚ 1928 ਨੂੰ ਮਾਝੇ ਦੇ ਪ੍ਰਸਿੱਧ ਪਿੰਡ ਕਸੇਲ ਵਿਖੇ ਹੋਇਆ। ਆਪ ਅਜੇ ਚਾਰ ਮਹੀਨਿਆਂ ਦੇ ਮਾਤਾ ਦੇ ਕੁਛੜ ਹੀ ਸਨ ਕਿ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਮਾਤਾ ਨੇ ਬੜੇ ਸਿਰੜ, ਪ੍ਰੇਮ ਅਤੇ ਸਿਦਕ ਦਿਲੀ ਨਾਲ ਆਪ ਦੀ ਪਾਲਣਾ-ਪੋਸਣਾ ਕੀਤੀ। ਵਿਪਰੀਤ ਪ੍ਰਸਥਿਤੀਆਂ ਵਿਚ ਅੱਗੇ ਵਧਦੇ ਜਾਣ ਦੀ ਲਗਨ ਆਪ ਨੂੰ ਵਿਰਸੇ ਵਿਚ ਮਾਤਾ ਦੀ ਗੋਦ 'ਚੋਂ ਹੀ ਮਿਲੀ। ਕੁਝ ਪਿੰਡ ਕਸੇਲ ਦੇ ਅਤੇ ਆਪ ਦੇ ਵਡੇਰਿਆਂ ਦੇ ਸੰਸਕਾਰ ਆਪ ਦੇ ਲੋਕ ਪੱਖੀ ਕਰਮ ਯੋਧੇ ਬਨਣ ਲਈ ਸਹਾਇਕ ਹੋਏ। ਆਪ ਦੇ ਨਗਰ ਦੇ ਵੱਡੇ ਨਾਮਣੇ ਵਾਲੇ ਗਦਰੀ ਯੋਧੇ ਮਾਸਟਰ ਊਧਮ ਸਿੰਘ ਕਸੇਲ ਅਤੇ ਤਾਇਆ ਬਾਬਾ ਹਰਨਾਮ ਸਿੰਘ ਆਪ ਦੇ ਪ੍ਰੇਰਣਾ ਸ੍ਰੋਤ ਸਨ। ਆਪ ਦਾ ਸਮੁੱਚਾ ਜੀਵਨ ਹੀ ਸਮੱਸਿਆਵਾਂ ਭਰਪੂਰ ਹੈ, ਪਰ ਆਪ ਸੰਘਰਸ਼ ਕਰਦਿਆਂ ਹਮੇਸ਼ਾਂ ਅੱਗੇ ਹੀ ਵਧਦੇ ਗਏ। ਆਪ ਦੀ ਅਕਾਦਮਿਕ ਸਿੱਖਿਆ, ਅਧਿਆਪਨ ਕਾਰਜ, ਸਾਹਿਤਕ ਕਾਰਜ, ਮਾਨ-ਸਨਮਾਨ ਅਤੇ ਸਮਾਜਿਕ ਸੰਘਰਸ਼ ਵਿਚ ਭਰਪੂਰ ਯੋਗਦਾਨ ਆਦਿ ਬਾਰੇ ਚਰਚਾ ਕਰਨ ਲੱਗੀਏ ਤਾਂ ਆਪ ਦੀ ਸਵੈਜੀਵਨੀ : 'ਪੌਣੀ ਸਦੀ ਦਾ ਸਫਰ' ਅਤੇ 'ਪ੍ਰੋ. ਕਿਰਪਾਲ ਸਿੰਘ ਕਸੇਲ : ਅਭਿਨੰਦਨ ਗ੍ਰੰਥ' ਵਿਚ

ਕਰੀਬ 80 ਲੇਖਕਾਂ ਵਲੋਂ ਲਿਖੇ ਆਪ ਦੇ ਜੀਵਨ ਵੇਰਵੇ ਅਧੂਰੇ ਜਾਪਦੇ ਹਨ, ਆਪ ਦੀ ਸਰਬੰਗੀ ਸ਼ਖ਼ਸ਼ੀਅਤ ਇਸ ਤੋਂ ਕਿਤੇ ਵਡੇਰੀ ਜਾਪਦੀ ਹੈ।

ਸਾਹਿਤ ਜਗਤ ਵਿਚ ਆਪ ਦਾ ਮੁਕਾਮ ਸੂਰਜ ਵੱਤ ਰੌਸ਼ਨ ਹੈ। ਸਾਹਿਤ ਦੀ ਹਰ ਵਿਧਾ ਤੇ ਆਪ ਦੀ ਕਲਮ ਦੀ ਛਾਪ ਅਮਿੱਟ ਹੈ, ਉੱਚ ਕੋਟੀ ਦੇ ਕਵੀ, ਸਫਲ ਗਲਪਕਾਰ, ਸੁਘੜ ਅਨੁਵਾਦਕ, ਸਾਹਿਤ ਇਤਿਹਾਸਕਾਰੀ, ਜੀਵਨੀ ਲੇਖਕ, ਤਰਕਸ਼ੀਲ ਅਤੇ ਵਿਗਿਆਨਕ ਆਲੋਚਕ, ਦਾਰਸ਼ਨਿਕ ਅਤੇ ਸਿਰਜਨਾਤਮਕ ਮੌਲਿਕ ਰਚਨਾਕਾਰ। ਤਵਾਰੀਖ ਸੰਤ ਖਾਲਸਾ ਤਿੰਨ ਭਾਗਾਂ ਵਿਚ ਅਤੇ ਗਦਰੀ ਬਾਬਿਆਂ ਦਾ ਇਤਿਹਾਸ ਲਿਖ ਕੇ ਆਪ ਨੇ ਪ੍ਰਮਾਣਿਕ ਇਤਿਹਾਸਕਾਰਾਂ ਵਿਚ ਵੀ ਆਪਣਾ ਨਾਮ ਸੁਨਿਸ਼ਚਿਤ ਕਰ ਲਿਆ ਹੈ। ਆਪ ਕੇਵਲ ਪ੍ਰਗਤੀਵਾਦੀ ਲੇਖਕ ਹੀ ਨਹੀਂ ਸਗੋਂ ਲੋਕ-ਪੱਖੀ ਮਾਰਕਸਵਾਦੀ ਲੇਖਕ ਹਨ। ਮਾਂ ਬੋਲੀ ਪੰਜਾਬੀ ਦੇ ਹਰ ਮੋਰਚੇ 'ਤੇ ਜੂਝਣ ਵਾਲੇ ਨਿਧੜਕ ਸਿਪਾਹੀ ਹਨ।

ਪੰਜਾਬੀ ਦੇ 'ਬਾਬਾ ਬੋਹੜ' ਕਰਕੇ ਜਾਣੇ ਜਾਂਦੇ ਪ੍ਰਸਿੱਧ ਲੇਖਕ ਸ੍. ਸੰਤ ਸਿੰਘ ਸੇਖੋਂ ਦੇ ਸ਼ਾਗਿਰਦੇ-ਆਜ਼ਮ, ਪੰਜਾਬੀ ਐੱਮ. ਏ. ਦੇ ਪਹਿਲੇ ਪੂਰ ਦੇ ਪ੍ਰਥਮ ਦਰਜੇ ਦੇ ਵਿਦਿਆਰਥੀ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਜਦੋਂ ਵਿਦਿਆਰਥੀ ਜੀਵਨ 'ਚੋਂ ਅਗਲੇ ਪੜਾਅ ਅਧਿਆਪਨ ਖੇਤਰ ਵਿਚ ਪ੍ਰਵੇਸ਼ ਕੀਤਾ, ਤਿੱਖੀ ਚਾਲੇ ਚੱਲਦਿਆਂ ਆਪ ਕਰੀਬ ਇੱਕ ਦਰਜਨ ਪੁਸਤਕਾਂ ਲਿਖ ਚੁੱਕੇ ਸਨ, ਭਰ ਜੁਆਨੀ ਵਿਚ ਛੇ ਫੁੱਟੇ ਦਰਸ਼ਨੀ ਜੁਆਨ ਅਤੇ ਮਨ ਕਰਕੇ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਕਸੇਲ ਜੀ ਨਾਲ ਹੋਣੀ ਨੇ ਇੱਕ ਕੋਝਾ ਮਜ਼ਾਕ ਕੀਤਾ। 36 ਵਰ੍ਹਿਆਂ ਦੀ ਉਮਰ ਵਿਚ ਆਪ ਦੇ ਦੋਵੇਂ ਨੇਤ੍ਰਾਂ ਦੀ ਜੋਤ ਚਲੀ ਗਈ। ਪਰ ਆਪ ਨੇ ਹਾਰ ਨਹੀਂ ਮੰਨੀ। ਕੋਈ ਵੀ ਮੁਸੀਬਤ ਕਸੇਲ ਜੀ ਵਰਗੇ ਕਰਮ-ਯੋਗੀਆਂ ਨੂੰ ਹਰਾ ਨਹੀਂ ਸਕਦੀ-

ਸੂਰਜ ਵਾਂਗ ਜੋ ਚੜ੍ਹਦੇ ਨੇ
ਉਹ ਘਟਾ ਨਹੀਂ ਵੇਖਿਆ ਕਰਦੇ।
ਜਿਨ੍ਹਾਂ ਨੇ ਉੱਡਣਾ ਹੁੰਦੈ,
ਉਹ ਹਵਾ ਨਹੀਂ ਵੇਖਿਆ ਕਰਦੇ॥

ਇਹ ਗੱਲ ਕਿਸੇ ਕਰਾਮਾਤ ਤੋਂ ਘੱਟ ਨਹੀਂ ਕਿ ਆਪ ਨੇ ਸੁਨੇਤ੍ਰ ਹੁੰਦਿਆਂ ਇੱਕ ਦਰਜਨ ਪੁਸਤਕਾਂ ਲਿਖੀਆਂ, ਪਰ ਦੋਵਾਂ ਨੇਤ੍ਰਾਂ ਦੀ ਜੋਤ ਬੁੱਝ ਜਾਣ ਉਪਰੰਤ

ਅੰਤਰ ਜੋਤ ਦੇ ਪ੍ਰਕਾਸ਼ ਵਿਚ ਕ੍ਰੀਬ ਪੰਜ ਦਰਜਨ ਪੁਸਤਕਾਂ ਦੀ ਰਚਨਾ ਕੀਤੀ। ਪ੍ਰੋ. ਪੂਰਨ ਸਿੰਘ ਦੀ ਸਮੁੱਚੀ ਅੰਗਰੇਜ਼ੀ ਕਵਿਤਾ ਕਰੀਬ 26 ਪੁਸਤਕਾਂ ਦਾ ਪੰਜਾਬੀ ਕਵਿਤਾ ਵਿਚ ਅਨੁਵਾਦ 'ਆਤਮਾ ਦੀ ਕਵਿਤਾ' ਲਿਖ ਕੇ ਪ੍ਰੋ. ਪੂਰਨ ਸਿੰਘ ਨੂੰ 'ਪੰਜਾਬ ਦਾ ਟੈਗੋਰ' ਲਿਖਦੇ ਹਨ ਅਤੇ ਵਰਤਮਾਨ ਪੰਜਾਬੀ ਲੇਖਕ ਜਗਤ ਵਿਚ ਕਸੇਲ ਜੀ 'ਪੰਜਾਬੀ ਦਾ ਮਿਲਟਨ' ਕਹਿ ਕੇ ਸਤਿਕਾਰੇ ਜਾਂਦੇ ਹਨ।

ਪ੍ਰੋ. ਕਿਰਪਾਲ ਸਿੰਘ ਕਸੇਲ 'ਅਭਿਨੰਦਨ ਗ੍ਰੰਥ' ਦੇ ਲੇਖ ਸੰਗ੍ਰਹਿ ਵਿਚ ਕੋਈ ਲੇਖਕ ਆਪ ਨੂੰ ਅੰਦਰਲੀ ਜੋਤ ਦਾ ਚਮਤਕਾਰ' ਲਿਖ ਰਿਹਾ ਹੈ। ਕੋਈ 'ਪੰਜਾਬੀ ਸਾਹਿਤ ਦਾ ਸੂਰਜ', 'ਤੀਸਰੇ ਨੇਤਰ ਦਾ ਧਨੀ', 'ਕਰਮਯੋਗੀ', 'ਪੱਥ ਪ੍ਰਦਰਸ਼ਕ', 'ਕਸੇਲ, ਮਿਲਟਨ ਹੋ ਗਿਆ', 'ਪੰਜਾਬੀ ਸਾਹਿਤ ਦਾ ਸ਼ਾਹ ਸਵਾਰ', 'ਸੋ ਜਨ ਬ੍ਰਹਮ ਸਰੂਪ ਹੈ' ਅਤੇ ਬਹੁਤ ਕੁਝ ਹੋਰ, ਅਨੰਤ ਗੁਣ ਹਨ, ਇਸ ਗੁਰੂ ਨਿਵਾਜੀ ਸਖ਼ਸ਼ੀਅਤ ਦੇ। ਪ੍ਰੋ. ਕਸੇਲ ਸਭ ਦੀ ਪਿਆਰੀ ਅਤੇ ਸਤਿਕਾਰੀ ਸਖ਼ਸ਼ੀਅਤ ਹੈ, 'ਸਭ ਕੋ ਮੀਤ ਹਮ ਅਪਨਾ ਚੀਨਾ। ਹਮ ਸਭਨਾ ਕੇ ਸਾਜਨ॥' ਗੁਰਵਾਕ ਅਨੁਸਾਰ ਆਪ ਦੇ ਮਿੱਤਰ ਹੀ ਮਿੱਤਰ ਹਨ, ਦੁਸ਼ਮਣ ਇੱਕ ਵੀ ਨਹੀਂ। ਆਪ ਜੀ ਦੀ ਜੀਵਨ ਭਰ ਦੀ ਕਮਾਈ, ਰਾਮ ਆਸ਼ਰਮ ਦੇ ਪਾਸ 'ਕਸੇਲ ਨਿਵਾਸ' ਜਾਂ ਕਹਿ ਲਈਏ ਕਿ 'ਕਸੇਲ ਸਿੱਖਿਆ ਆਸ਼ਰਮ' ਜਿੱਥੇ ਲੱਛਮੀ ਦੀ ਥਾਂ ਸਰਸਵਤੀ ਨਿਵਾਸ ਕਰਦੀ ਹੈ। ਭੀੜੀਆਂ ਗਲੀਆਂ 'ਚੋਂ ਲੰਘ ਕੇ ਖੁੱਲ੍ਹੇ ਦਿਲ ਵਾਲੇ ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਦਾ ਵੱਡਾ ਪੁਸਤਕ ਭੰਡਾਰ ਹੀ ਆਪਦਾ ਨਿਵਾਸ ਹੈ। ਕਸੇਲ ਜੀ ਦੇ ਨਿਵਾਜੇ ਸੁਘੜ ਸ਼ਾਗਿਰਦ ਪ੍ਰੋ. ਕਰਤਾਰ ਸਿੰਘ ਕਾਲੜਾ ਦੇ ਸ਼ਬਦਾਂ ਵਿਚ–

ਸ਼ਬਦ ਜਦ ਖ਼ੂਬਸੂਰਤ ਪਹਿਰਨ ਪਹਿਨੇ ਖਿਆਲ,<br>
ਜੀਭ ਕਲਮਾਂ ਸਚ ਦਾ ਪੜ੍ਹਦੀ ਹੈ ਤਾਂ ਉਪਜੇ ਕਸੇਲ।<br>
ਬੇਸ਼ਕੀਮਤ ਅਮਲ ਦੇ ਮੋਤੀ ਨੇ ਉਸ ਦੀ ਰੂਹ ਵਿਚ,<br>
ਸੋਚ ਉਹ ਮੋਤੀ ਜਦੋਂ ਫੜਦੀ ਹੈ ਤਾਂ ਉਪਜੇ ਕਸੇਲ।

ਬੇਸ਼ੱਕ ਕਸੇਲ ਜੀ ਦੀਆਂ ਰਚਨਾਵਾਂ ਜਿੰਨੀ ਲੰਬੀ ਸੂਚੀ ਹੀ ਆਪ ਨੂੰ ਮਿਲੇ ਸਨਮਾਨਾਂ ਦੀ ਹੈ, ਜਿਵੇਂ ਸ਼੍ਰੋਮਣੀ ਸਾਹਿਤਕਾਰ, ਪੰਜਾਬੀ ਯੂਨੀਵਰਸਿਟੀ ਵਲੋਂ ਜੀਵਨ ਫੈਲੋ ਅਤੇ ਆਨਰੇਰੀ ਡਾਕਟਰੇਟ, ਪੰਜਾਬ ਸਰਕਾਰ ਵਲੋਂ ਪੰਜਾਬ ਗੌਰਵ ਆਦਿ ਅਨੇਕਾਂ ਸਨਮਾਨ ਹਨ, ਪਰ ਕਸੇਲ ਜੀ ਸਭ ਸਨਮਾਨਾਂ ਤੋਂ ਮਹੱਤਵਪੂਰਣ ਸਮਝਦੇ ਹਨ, ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕੰਵਲਾਂ ਤੋਂ ਪ੍ਰਾਪਤ

'ਸਾਹਿਤ-ਰਤਨ'।

ਪ੍ਰੋ. ਕਸੇਲ ਜੀ ਦਾ ਇੱਕ ਹੋਰ ਵਿਲੱਖਣ ਗੁਣ ਹੈ ਕਿ ਆਪ ਤਰਕਸ਼ੀਲ ਮਾਰਕਸਵਾਦੀ ਵਿਚਾਰਧਾਰਾ ਵਾਲੇ ਹੁੰਦੇ ਹੋਏ ਗੁਰਮਤਿ ਸਾਡੀ ਰਾਹ ਦੇ ਸ਼ਰਧਾਲੂ ਗੁਰਸਿੱਖ ਵੀ ਹਨ। ਇਸ ਪੱਖ ਨੂੰ ਕੁਝ ਹੋਰ ਸਪੱਸ਼ਟ ਕਰਨ ਲਈ ਡਾ. ਐਸ. ਤਰਸੇਮ ਦੇ ਸ਼ਬਦ ਵਧੇਰੇ ਸਾਰਥਕ ਜਾਪਦੇ ਹਨ:

"ਪ੍ਰੋ. ਕਸੇਲ ਦੇ ਮੱਥੇ ਵਿਚ ਮਾਰਕਸ ਬੈਠਾ ਹੈ। ਦਿਲ ਵਿਚ ਸਤਿਗੁਰੂ ਰਾਮ ਸਿੰਘ ਜੀ। ਉਸ ਦੀ ਪਿੱਠ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਥਾਪੜਾ ਹੈ। ਮਾਰਕਸਵਾਦ ਦੀ ਗੁੜ੍ਹਤੀ ਤਾਂ ਉਸ ਦੇ ਤਾਏ ਗਦਰੀ ਬਾਬੇ ਹਰਨਾਮ ਸਿੰਘ ਤੋਂ ਮਿਲ ਗਈ ਸੀ। 1937-38 ਤੋਂ ਬਾਬਾ ਸੋਹਣ ਸਿੰਘ ਭਕਨਾ, ਸੰਤ ਬਾਬਾ ਵਸਾਖਾ ਸਿੰਘ, ਬਾਬਾ ਕੇਸਰ ਸਿੰਘ ਠਠਗੜ੍ਹ ਅਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਦੇ ਮੇਲ-ਮਿਲਾਪ ਅਤੇ ਮਾਰਕਸਵਾਦੀ ਸਾਹਿਤ ਪੜ੍ਹਨ ਦੀ ਚੇਟਕ ਨੇ ਉਸ ਨੂੰ ਇਤਿਹਾਸਕ ਭੌਤਿਕਵਾਦ ਦੇ ਐਸਾ ਲੜ ਲਾਇਆ ਕਿ ਇਹ ਰੰਗ ਉਸ ਦੀ ਪੁਸਤਕ 'ਪੰਜਾਬੀ ਸਾਹਿਤ ਦੀ ਉਤਪਤੀ ਅਤੇ ਵਿਕਾਸ' ਵਿਚ ਸਿਰ ਚੜ੍ਹ ਕੇ ਬੋਲ ਪਿਆ। ਪੜ੍ਹਨ ਲਿਖਣ ਦੇ ਸ਼ੌਕ ਨੇ ਉਸ ਨੂੰ ਖੱਬੀ ਸਰਗਰਮ ਸਿਆਸਤ ਦੀ ਥਾਂ ਸਾਹਿਤ ਆਲੋਚਨਾ ਅਤੇ ਸਾਹਿਤ ਸਿਰਜਣ ਨਾਲ ਜੋੜ ਦਿੱਤਾ।

ਪਾਠਕ ਸੋਚਣਗੇ ਕਿ ਜਿਸ ਦੇ ਮਸਤਕ ਵਿਚ ਮਾਰਕਸ ਸੀ, ਉਸ ਦੇ ਦਿਲ ਵਿਚ ਸਤਿਗੁਰੂ ਰਾਮ ਸਿੰਘ ਭਲਾ ਕਿਵੇਂ ਦਾਖ਼ਲ ਹੋ ਗਿਆ। ਪਿਆਰੇ ਪਾਠਕੋ! ਇਹ ਗੱਲ ਸੰਸਕਾਰਾਂ ਦੀ ਹੈ। ਸੰਸਕਾਰ ਬੜੇ ਪ੍ਰਬਲ ਹੁੰਦੇ ਹਨ। ਪਿਤਾ ਸ. ਗੰਗਾ ਸਿੰਘ ਦਾ ਸਾਇਆ ਕਸੇਲ ਨੂੰ ਮਾਨਣ ਦਾ ਅਵਸਰ ਹੀ ਨਾ ਪ੍ਰਾਪਤ ਹੋਇਆ। ਹਾਂ, ਉਨ੍ਹਾਂ ਦੀਆਂ ਇਕੱਤਰ ਕੀਤੀਆਂ ਅਤੇ ਪੜ੍ਹੀਆਂ ਕਿਤਾਬਾਂ ਦੇ ਦੋ ਟਰੰਕ ਕਿਰਪਾਲ ਸਿੰਘ ਨੂੰ ਪਿਉ ਦੇ ਦਿੱਤੇ ਖ਼ਜਾਨੇ ਵਜੋਂ ਮਾਤਾ ਮਹਿੰਦਰ ਕੌਰ ਜੀ ਤੋਂ ਮਿਲੇ। ਧਰਮ, ਦਰਸ਼ਨ, ਸਿੱਖੀ ਅਤੇ ਹੋਰ ਪਤਾ ਨਹੀਂ ਕੀ ਕੀ ਕਿਰਪਾਲ ਸਿੰਘ ਨੂੰ ਇਨ੍ਹਾਂ ਕਿਤਾਬਾਂ ਰਾਹੀਂ ਅੰਮ੍ਰਿਤ ਰੂਪ ਵਿਚ ਮਿਲਿਆ। ਮਾਂ ਅਤੇ ਦਾਦੀ ਦੀ ਧਾਰਮਿਕ ਬਿਰਤੀ ਵੀ ਉਸ ਨੂੰ ਪਰਮਾਰਥ ਦੇ ਇਸ ਮਾਰਗ 'ਤੇ ਤੋਰਨ ਲਈ ਪ੍ਰੇਰਦੀ ਰਹੀ। ਸਿੱਟੇ ਵਜੋਂ ਵੱਡਾ ਹੋ ਕੇ ਕਿਰਪਾਲ ਸਿੰਘ ਕਸੇਲ ਸਾਹਿਤ ਆਲੋਚਨਾ ਵਿਚ ਤਾਂ ਮਾਰਕਸਵਾਦੀ ਬਣਿਆ ਰਿਹਾ, ਪਰ ਉਸ ਦੀ ਜੀਵਨ ਜਾਂਚ ਭੈਣੀ ਸਾਹਿਬ ਨਾਲ ਜਾ ਜੁੜੀ। ਸਤਿਗੁਰੂ ਜਗਜੀਤ ਸਿੰਘ ਉਸਦੇ ਇਸ਼ਟ ਦੇਵ ਬਣ ਗਏ। ਹੁਣ ਕੋਈ ਵੀ ਕੰਮ ਦਾ

ਸ੍ਰੀ ਗਣੇਸ਼ ਕਰਨਾ ਹੋਵੇ, ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ ਉਸ ਲਈ ਇਹ ਸੰਭਵ ਹੀ ਨਹੀਂ। 'ਜੈਸਾ ਸਤਿਗੁਰ ਸੁਣੀਦਾ' ਅਤੇ 'ਚਾਲੀਸਾ : ਸਤਿਗੁਰੂ ਜਗਜੀਤ ਸਿੰਘ' ਸਤਿਗੁਰਾਂ ਦੀ ਲੀਲ੍ਹਾ ਦੇ ਹੀ ਕਾਵਿ ਪ੍ਰਵਚਨ ਹਨ। ਅੱਜ ਦੀ ਅਰਾਜਕਤਾਵਾਦੀ ਪੰਜਾਬੀ ਕਵਿਤਾ ਦੀ ਦੁਨੀਆਂ ਵਿਚ 'ਪ੍ਰਬੰਧ-ਕਾਵਿ ਰਚਨਾ, ਕਸੇਲ ਦੀ ਨਜ਼ਰ ਵਿਚ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਦਾ ਹੀ ਸਿੱਟਾ ਹੈ।'

ਪੰਜਾਬੀ ਸਾਹਿਤ ਜਗਤ ਵਾਂਗ ਹੀ ਨਾਮਧਾਰੀ ਸਮਾਜ ਵਿਚ ਵੀ ਕਸੇਲ ਜੀ ਕਿਸੇ ਜਾਣ-ਪਹਿਚਾਣ ਦੇ ਮੁਥਾਜ਼ ਨਹੀਂ ਹਨ। ਪਰ ਕਸੇਲ ਜੀ ਦਾ ਨਾਮਧਾਰੀ ਸਮਾਜ ਦਾ ਇੱਕ ਅੰਗ ਬਣ ਜਾਣ ਦਾ ਲੰਮਾ ਇਤਿਹਾਸ ਹੈ। ਆਪ ਨੇ ਬੇਸ਼ੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਵੀ ਕੀਤੇ ਸਨ ਅਤੇ ਸਤਿਗਰੂ ਜਗਜੀਤ ਸਿੰਘ ਦੇ ਦਸਤਾਰਬੰਦੀ ਸਮਾਗਮ ਸਮੇਂ 10 ਸਤੰਬਰ, 1959 ਈ. ਨੂੰ ਆਪ ਪਹਿਲੀ ਵਾਰ ਨਾਮਧਾਰੀ ਦੀਵਾਨ ਕੁਝ ਪੰਜਾਬੀ ਲੇਖਕਾਂ ਨਾਲ ਆਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਲੀ ਵਾਰ ਦਰਸ਼ਨ ਕੀਤੇ ਤਾਂ ਜਿਵੇਂ ਅੰਦਰੋਂ ਤਾਰਾਂ ਜੁੜ ਗਈਆਂ। ਪਰ ਇੱਕ ਨਿਕਟਤਾ ਗੁਰੂ-ਸਿੱਖ ਦੇ ਰੂਪ ਵਿਚ ਉਸ ਵੇਲੇ ਬਣੀ, ਜਦੋਂ ਕਸੇਲ ਜੀ ਸੀ. ਐੱਮ. ਸੀ. ਹਸਪਤਾਲ ਵਿਚ ਨੇਤ੍ਰ ਰੋਗ ਨਾਲ ਸੰਘਰਸ਼ ਕਰ ਰਹੇ ਜ਼ੇਰੇ ਇਲਾਜ ਸਨ। ਕਸੇਲ ਜੀ ਸਵੈ-ਜੀਵਨੀ 'ਪੌਣੀ ਸਦੀ ਦਾ ਸਫ਼ਰ' ਵਿਚ ਲਿਖਦੇ ਹਨ-

"ਸੰਨ 1964 ਵਿਚ ਡਾ. ਸਾਈਮਨ ਫਰੈਂਕਨ, ਸੀ. ਐੱਮ. ਸੀ. ਹਸਪਤਾਲ ਵਿਚ ਨੇਤਰ ਵਿਭਾਗ ਦੇ ਮੁਖੀ ਨੇ ਮੈਨੂੰ ਅੰਦਰ ਲਿਜਾ ਕੇ, ਮੇਰੀਆਂ ਅੱਖਾਂ ਦਾ ਮੁਆਇਨਾ ਕੀਤਾ, ਖ਼ਾਸ ਮਸ਼ੀਨਾਂ ਦੁਆਰਾ ਜਾਂਚ ਪੜਤਾਲ ਕੀਤੀ ਤਾਂ ਉਹ ਇਕਦਮ ਗੰਭੀਰ ਹੋ ਗਏ। ਕਹਿਣ ਲੱਗੇ, 'ਫਿਕਰ ਕਰਨ ਦੀ ਕੋਈ ਬਾਤ ਨਹੀਂ, ਪਰ ਕੁਝ ਲੰਮਾ ਸਮਾਂ ਇਲਾਜ ਚੱਲੇਗਾ। ਤੁਸੀਂ ਕੋਈ ਫਿਕਰ ਨਹੀਂ ਕਰਨਾ ਹੈ ਜੀ।' ਬਸ ਇਹ ਸੀ ਮੇਰੀਆਂ ਅੱਖਾਂ ਦੇ ਰੋਗ ਦਾ ਆਰੰਭ, ਜਿਸਨੇ ਮਾਹਿਰ ਡਾਕਟਰਾਂ ਵਲੋਂ ਕੀਤੇ ਗਏ ਇਲਾਜ ਉਪਰੰਤ ਵੀ ਮੈਨੂੰ ਦ੍ਰਿਸ਼ਟੀਵਾਨ ਤੋਂ ਸਹਿਜੇ-ਸਹਿਜੇ ਨੇਤਰਹੀਣ ਬਣਾ ਦਿੱਤਾ। ਮੇਰੀ ਨਿਗ੍ਹਾ ਸਹਿਜੇ-ਸਹਿਜੇ ਘਟਦੀ ਜਾ ਰਹੀ ਸੀ, ਮੇਰੇ ਨਾਲ ਮੇਰੇ ਪਰਿਵਾਰ ਨੂੰ ਵੀ ਬੜੀ ਚਿੰਤਾ ਸੀ। ਇਹ ਇੱਕ ਤਰਾਂ ਨਾਲ ਅਨਿਸ਼ਚਿਤਤ੍ਹਾ ਦਾ ਦੌਰ ਸੀ, ਜਿਸਨੇ ਮੈਨੂੰ ਪੂਰੀ ਤਰ੍ਹਾਂ ਮਾਨਸਿਕ ਤੌਰ 'ਤੇ ਘੇਰਿਆ ਹੋਇਆ ਸੀ। ਅਜਿਹੀ ਹਾਲਤ ਵਿਚ ਹੀ ਹਸਪਤਾਲ 'ਚ ਮੇਰੇ ਉੱਤੇ ਇੱਕ ਅਪਾਰ ਕਿਰਪਾ ਹੋਈ। ਉਹ ਸੀ ਹਸਪਤਾਲ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੇਰਾ ਹਾਲ-ਚਾਲ ਪੁੱਛਣ ਆਉਣਾ।

ਹਾਲ ਚਾਲ ਕੀ, ਉਹ ਤਾਂ ਜੀਵਨ ਦੇ ਇਸ ਰਣਖੇਤਰ ਵਿਚ ਜਿਸ ਵਿਚ ਮੈਂ ਇੱਕ ਭੀਸ਼ਣ ਰੋਗ ਨਾਲ ਗ੍ਰਸਿਆ ਘੋਲ ਕਰ ਰਿਹਾ ਸਾਂ, ਵਿਚ ਮੇਰੀ ਢਾਲ ਬਣ ਕੇ ਆਏ। ਸ੍ਰੀ ਸਤਿਗੁਰੂ ਜੀ ਮੇਰੇ ਕੋਲ ਆ ਕੇ ਖੜੇ ਸਨ ਤਾਂ ਮੈਂ ਉਹ ਮਾਲਾ ਜੋ ਕਦੀ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਲੇਖਕਾਂ ਦੀ ਪੰਜਾਬੀ ਕਾਨਫਰੰਸ ਤੋਂ ਪਿੱਛੋਂ ਮੈਨੂੰ ਬਖ਼ਸ਼ੀ ਸੀ, ਉਹ ਮੇਰੇ ਕੋਲ ਸੀ। ਮੈਂ ਅਰਜ ਕੀਤੀ, 'ਸੱਚੇ ਪਾਤਸ਼ਾਹ ਆਹ ਮਾਲਾ ਤਾਂ ਤੁਸਾਂ ਮੈਨੂੰ ਬਖ਼ਸ਼ੀ ਸੀ, ਮੈਨੂੰ ਅਗਲਾ ਮਾਰਗ ਵੀ ਦੱਸ ਦਿਉ।' ਆਪ ਜੀ ਨੇ ਨਾਲ ਆਏ ਇੱਕ ਸੂਬਾ ਜੀ ਨੂੰ ਹੁਕਮ ਦਿੱਤਾ, 'ਪ੍ਰੋ. ਕਸੇਲ ਜੀ ਨੂੰ ਭਜਨ ਦਸ ਦਿਉ।' ਸੂਬਾ ਜੀ ਨੇ ਮੇਰੇ ਦੋਵਾਂ ਕੰਨਾਂ ਵਿਚ ਗੁਰਮੰਤ੍ਰ ਦਾ ਨਾਮ-ਨਾਦ ਸੁਣਾ ਦਿੱਤਾ ਅਤੇ ਮੇਰੀ ਅਵਸਥਾ ਕੁਝ ਅਜਿਹੀ ਅਡੋਲ ਹੋ ਗਈ, ਜਿਸਦਾ ਵਰਨਣ ਸ੍ਰੀ ਸੁਖਮਨੀ ਸਾਹਿਬ ਵਿਚ ਆਉਂਦਾ ਹੈ:

ਜਿਉ ਮੰਦਰ ਕਉ ਥਾਮੈ ਥੰਮਨੁ॥
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥

ਗੁਰਮੰਤ੍ਰ ਨੇ ਮੇਰੇ ਮਨ ਦੇ ਡੋਲਦੇ ਜਹਾਜ ਨੂੰ ਅਡੋਲ ਕਰ ਦਿੱਤਾ ਅਤੇ ਮੈਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਇਲਾਜ ਭਾਵੇਂ ਸੀ .ਐੱਮ. ਸੀ. ਹਸਪਤਾਲ ਵਿਚ ਚੱਲ ਰਿਹਾ ਸੀ, ਪਰ ਅੱਖਾਂ ਦੇ ਉਸੇ ਭਾਗ ਵਿਚ ਮੁੜ ਮੁੜ ਖ਼ੂਨ ਦੇ ਕਲਾਟ ਆ ਰਹੇ ਸਨ। ਫਿਰ ਦੂਜੀ ਅੱਖ ਨੂੰ ਵੀ ਇਸੇ ਰੋਗ ਨੇ ਆ ਗ੍ਰਸਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਦੋਂ ਮੇਰੀ ਇਸ ਸਥਿਤੀ ਦਾ ਪਤਾ ਲੱਗਿਆ ਤਾਂ ਉਹ ਮੈਨੂੰ ਆਪਣੇ ਪਾਸ ਸ੍ਰੀ ਜੀਵਨ ਨਗਰ ਲੈ ਗਏ। ਜਿੱਥੇ ਉਨ੍ਹਾਂ ਦੇ ਨਿਜੀ ਵੈਦ ਡਾਕਟਰ ਤ੍ਰਿਲੋਕ ਸਿੰਘ ਨੇ ਮੇਰਾ ਕੁਦਰਤੀ ਇਲਾਜ ਪ੍ਰਣਾਲੀ ਦੁਆਰਾ ਇਲਾਜ ਸ਼ੁਰੂ ਕਰ ਦਿੱਤਾ। ਭਾਵੇਂ ਕੁਦਰਤੀ ਇਲਾਜ ਪ੍ਰਣਾਲੀ ਕਾਰਨ ਮੇਰੇ ਸਰੀਰ ਅੰਦਰ ਕਮਜ਼ੋਰੀ ਆ ਗਈ ਸੀ, ਪਰ ਮਾਨਸਿਕ ਤੌਰ 'ਤੇ ਮੈਂ ਚੜ੍ਹਦੀ ਕਲਾ ਵਿਚ ਸਾਂ। ਸਤਿਗੁਰੂ ਜੀ ਨੇ ਮੈਨੂੰ ਆਤਮਿਕ ਸ਼ਕਤੀ ਪ੍ਰਦਾਨ ਕਰ ਦਿੱਤੀ ਸੀ। ਕੁਦਰਤੀ ਇਲਾਜ ਨਾਲ ਮੇਰੀ ਨਿਗ੍ਹਾ ਵਿਚ ਤਾਂ ਸੁਧਾਰ ਨਾ ਹੋ ਸਕਿਆ, ਪਰ ਜਿਹੜਾ ਖ਼ੂਨ ਬਾਰ-ਬਾਰ ਅੱਖਾਂ ਵਿਚ ਆਉਂਦਾ ਸੀ, ਉਹ ਬੰਦ ਹੋ ਗਿਆ। ਢਾਈ ਤਿੰਨ ਮਹੀਨਿਆਂ ਦੇ ਇਲਾਜ ਪਿੱਛੋਂ ਮੈਂ ਵਾਪਸ ਲੁਧਿਆਣੇ ਆਪਣੇ ਘਰ ਆ ਗਿਆ।"

ਇਹ ਸੀ ਇੱਕ ਸਬੰਧ ਕਸੇਲ ਜੀ ਦਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜੋ ਨਿੱਜੀ ਸਾਂਝ ਦਾ ਬਣਿਆ। ਸਤਿਗੁਰੂ ਜਗਜੀਤ ਸਿੰਘ ਜੀ ਤਾਂ ਕਿਸੇ ਸੰਤ ਬਿਗਾਨੇ ਨਾਲ

ਵੀ ਕੋਈ ਨਾ ਕੋਈ ਸਾਂਝ ਦੀ ਤੰਦ ਲੱਭ ਹੀ ਲੈਂਦੇ ਸਨ, ਪਰ ਦੇਖੋ ਤਾਂ ਸਾਰਾ ਤਾਣਾ ਪੇਟਾ ਹੀ ਸਾਂਝਾਂ ਦਾ ਸੀ- ਦੇਸ਼ ਭਗਤੀ ਦੀ ਸਾਂਝ, ਮਾਂ ਬੋਲੀ ਦੀ ਸਾਂਝ ਅਤੇ ਇਸ ਤੋਂ ਵੀ ਅੱਗੇ ਬਣ ਚੁੱਕੀ ਸੀ- ਆਤਮਾ ਦੀ, ਸਿੱਖੀ ਦੀ ਸਾਂਝ। ਪ੍ਰੇਮ, ਭਗਤੀ, ਸ਼ਰਧਾ ਅਤੇ ਸਮਰਪਣ ਜਦੋਂ ਕਸੇਲ ਜੀ ਦੇ ਹਿਰਦੇ 'ਚੋਂ ਕਵਿਤਾ ਬਣ ਨਿਰਮਲ ਫੁਹਾਰੇ ਵਾਂਗ ਫੁੱਟਿਆ ਤਾਂ 'ਜੈਸਾ ਸਤਿਗੁਰ ਸੁਣੀਦਾ' ਪੁਸਤਕ ਦਾ ਰੂਪ ਧਾਰ ਗਿਆ।

ਕਸੇਲ ਜੀ ਨੇ ਕਦੇ ਆਪਣੇ ਸਿਰ ਕੋਈ ਕਰਜ਼ ਰਹਿਣ ਨਹੀਂ ਦਿੱਤਾ। ਸਗੋਂ ਜੀਵਨ ਭਰ ਬਣਦਾ ਹਰ ਫ਼ਰਜ਼ ਜੀ-ਜਾਨ ਨਾਲ ਨਿਭਾਇਆ। ਆਪਣੇ ਵਡੇਰਿਆਂ ਗਦਰੀ ਬਾਬਿਆਂ ਦੇ ਕਾਰਨਾਮੇ ਲਿਖ ਕੇ ਦੇਸ਼ ਭਗਤੀ ਦਾ ਕਰਜ਼ ਉਤਾਰਿਆ। ਆਪਣੇ ਅਧਿਆਪਕਾਂ, ਉਸਤਾਦਾਂ ਤੋਂ ਪ੍ਰਾਪਤ ਗਿਆਨ ਜੀਵਨ ਭਰ ਦੋਵੇਂ ਹੱਥੀਂ ਵੰਡਿਆ। ਕਰੀਬ ਛੇ ਦਰਜਨ ਪੁਸਤਕਾਂ ਮਾਂ ਬੋਲੀ ਪੰਜਾਬੀ ਦੀ ਝੋਲੀ ਪਾਈਆਂ। ਹੁਣ ਜੀਵਨ ਦੇ ਨੌਂਵੇਂ-ਦਸਵੇਂ ਦਹਾਕੇ ਵਿਚ 'ਤਵਾਰੀਖ ਸੰਤ ਖਾਲਸਾ' ਗੁਰ ਇਤਿਹਾਸ ਤਿੰਨਾਂ ਭਾਗਾਂ ਵਿਚ ਕਰੀਬ ਚੌਵੀ ਸੌ ਪੰਨੇ ਲਿਖ ਕੇ ਜੋ ਮਹਾਨ ਸੇਵਾ ਕੀਤੀ ਹੈ, ਇਹ ਕੋਈ ਕਰਜ਼ ਲਾਹੁਣ ਦੇ ਉਦੇਸ਼ ਨਾਲ ਨਹੀਂ, ਸਗੋਂ ਗੁਰੂ ਭਗਤੀ, ਸ਼ਰਧਾ ਅਤੇ ਸਮਰਪਣ ਭਾਵਨਾ ਨਾਲ ਕੀਤੀ ਹੈ। 'ਤਵਾਰੀਖ ਸੰਤ ਖਾਲਸਾ' ਭਾਗ ਪਹਿਲਾ ਵਿਚ ਸਤਿਗੁਰੂ ਨਾਨਕ ਦੇਵ ਜੀ ਤੋਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਤੱਕ ਦੇ ਸੰਖੇਪ ਵੇਰਵੇ ਹਨ; ਅਠਾਰਵੀਂ ਸਦੀ ਵਿਚ ਸਿੱਖਾਂ ਦਾ ਗੌਰਵਮਈ ਸੰਘਰਸ਼, ਬਾਬਾ ਬੰਦਾ ਬਹਾਦਰ ਦੇ ਜੀਵਨ ਵੇਰਵੇ, ਸ਼ਹਾਦਤ, ਦੋ ਘੱਲੂਘਾਰੇ, ਸਿੱਖ ਮਿਸਲਾਂ ਦਾ ਇਤਿਹਾਸ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਸ਼ਕਤੀਸ਼ਾਲੀ ਖਾਲਸਾ ਰਾਜ; ਖਾਲਸਾ ਰਾਜ ਵਿਚ ਆਪਸੀ ਫੁੱਟ, ਕਤਲੋਗਾਰਦ, ਅੰਗਰੇਜ਼ਾਂ ਅਤੇ ਸਿੱਖਾਂ ਦੀਆਂ ਲੜਾਈਆਂ, ਪੰਜਾਬ ਦੀ ਬਰਤਾਨਵੀ ਹਕੂਮਤ ਦਾ ਗੁਲਾਮ ਹੋਣਾ। ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਵੇਰਵੇ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਖਾਲਸੇ ਦੀ ਪੁਨਰ ਸਥਾਪਨਾ, ਜੰਗ-ਏ-ਆਜ਼ਾਦੀ ਦੇ ਸੰਘਰਸ਼ ਦਾ ਆਰੰਭ, ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ, ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਦੇ ਪ੍ਰਮੁੱਖ ਸੂਬਿਆਂ ਦੀ ਜਲਾਵਤਨੀ-ਨਾਮਧਾਰੀਆਂ ਤੇ ਬਰਤਾਨਵੀ ਹਕੂਮਤ ਦਾ ਦਮਨ-ਚੱਕਰ, ਅਤਿ ਸੰਕਟ ਦੇ ਸਮੇਂ ਸਤਿਗੁਰੂ ਹਰੀ ਸਿੰਘ ਜੀ ਦੁਆਰਾ ਸੁਯੋਗ ਅਗਵਾਈ। ਸਤਿਗੁਰੂ ਰਾਮ ਸਿੰਘ ਜੀ ਪਾਸ ਸਮੁੰਦਰੋਂ ਪਾਰ ਸਿੰਘਾਂ ਦਾ ਪਹੁੰਚਣਾ ਅਤੇ ਹੁਕਮਨਾਮੇ ਲਿਆਉਣੇ ਆਦਿ 1906 ਈ. ਤੱਕ ਦੇ ਸਾਰੇ ਇਤਿਹਾਸ ਦਾ

ਵਿਸਤ੍ਰਿਤ ਵਰਨਣ ਇਸ ਪਹਿਲੇ ਭਾਗ ਵਿਚ ਅੰਕਿਤ ਹੈ।

ਦੂਸਰੇ ਭਾਗ ਵਿਚ 1906 ਈ. ਤੋਂ 1959 ਈ. ਤੱਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰਤਾ ਕਾਲ ਦੇ ਵੇਰਵੇ ਅਤੇ ਨਾਲ-ਨਾਲ ਸਮਕਾਲੀ ਪ੍ਰਸਥਿਤੀਆਂ ਦਾ ਬਾਖ਼ੂਬੀ ਵਰਨਣ ਕੀਤਾ ਗਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਸਮਾਜ ਦਾ ਆਜ਼ਾਦੀ ਸੰਗਰਾਮ ਵਿਚ ਭਰਪੂਰ ਯੋਗਦਾਨ, ਅਮਨ ਅਤੇ ਸਾਂਝੀਵਾਲਤਾ ਦਾ ਸੰਦੇਸ਼ ਦੇਣ ਲਈ ਅਮਨ ਕਾਨਫਰੰਸਾਂ, ਮਾਂ ਬੋਲੀ ਪੰਜਾਬੀ ਦੇ ਵਿਕਾਸ ਲਈ ਪੰਜਾਬੀ ਕਾਨਫਰੰਸਾਂ, ਗੁਰਮਤਿ ਸੰਗੀਤ ਸੰਮੇਲਨ, ਨਾਮ ਬਾਣੀ ਦੇ ਮਹਾਨ ਯੱਗ, ਵਿਦੇਸ਼ਾਂ ਵਿਚ ਸਿੱਖੀ ਪ੍ਰਚਾਰ, ਦੇਸ਼ ਦੀ ਵੰਡ ਤੋਂ ਪਹਿਲੋਂ ਸਿੱਖਾਂ ਨੂੰ ਸੁਚੇਤ ਕਰਨਾ, ਰਾਵੀਓਂ ਪਾਰ ਹੋ ਜਾਣ ਲਈ ਆਖਣਾ, ਫਿਰਕੂ ਹਨੇਰੀ ਸਮੇਂ ਵੀ ਨਾਮਧਾਰੀ ਸਿੱਖਾਂ ਵਲੋਂ ਕਿਸੇ ਇੱਕ ਵੀ ਮੁਸਲਮਾਨ ਦਾ ਜਾਨੀ-ਮਾਲੀ ਨੁਕਸਾਨ ਨਾ ਕਰਨਾ, ਸਗੋਂ ਮੁਸਲਮਾਨ ਕਾਫਲਿਆਂ ਦੀ ਜਥਾ-ਸ਼ਕਤ ਸੇਵਾ ਕਰਨੀ, ਉਜੜਿਆਂ ਨੂੰ ਵਸਾਉਣਾ ਅਤੇ ਆਪਣੇ ਹੀ ਆਜ਼ਾਦ ਦੇਸ਼ ਦੀ ਸਰਕਾਰ ਵਲੋਂ ਖੜੀਆਂ ਕੀਤੀਆਂ ਸਮੱਸਿਆਵਾਂ ਨੂੰ ਸੁਲਝਾਉਣਾ ਆਦਿ ਸਾਰੇ ਵੇਰਵੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਘਰਸ਼ਮਈ ਜੀਵਨ 'ਤਵਾਰੀਖ ਸੰਤ ਖਾਲਸਾ ਭਾਗ- II' ਵਿਚ ਤੱਥ ਭਰਪੂਰ ਪੇਸ਼ ਕੀਤਾ ਗਿਆ ਹੈ।

'ਤਵਾਰੀਖ ਸੰਤ ਖਾਲਸਾ ਭਾਗ III' ਵਿਚ 1959 ਤੋਂ 2012 ਈ. ਤੱਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦਾ ਗੁਰ-ਇਤਿਹਾਸ ਕਸੇਲ ਜੀ ਨੇ ਬੜੀ ਸ਼ਰਧਾ ਅਤੇ ਭਗਤੀ ਭਾਵ ਨਾਲ ਲਿਖਿਆ ਹੈ। 'ਆਦਿ ਕਥਨ' ਅਤੇ 'ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਵਿਅਕਤਿਤਵ' ਇੱਕ ਕਿਸਮ ਦਾ ਸਮੁੱਚੇ ਤੀਸਰੇ ਭਾਗ ਦਾ ਸੰਖੇਪ ਸਾਰ ਹੈ। ਪਹਿਲੇ ਅਧਿਆਇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਤੋਂ ਲੈ ਕੇ 1959 ਤੱਕ ਵੱਡੇ ਬਾਬਾ ਜੀ ਦੇ ਜੀਵਨ ਸਮਾਚਾਰਾਂ ਦੇ ਵੇਰਵੇ, ਇੱਕ ਪੂਰਨ ਗੁਰ-ਸਿੱਖ ਦੇ ਰੂਪ ਵਿਚ ਬਹੁਤ ਸੁੰਦਰ ਵਰਨਣ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਜ਼ਾ ਅਨੁਸਾਰ ਵੱਡੇ ਬਾਬਾ ਜੀ ਨੇ ਸਤਿਗੁਰੂ ਰੂਪ ਵਿਚ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਣੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਅਗਵਾਈ ਕਰਦਿਆਂ ਪਹਿਲੇ ਦਹਾਕੇ ਵਿਚ ਕਰੀਬ 1970 ਈ. ਤੱਕ ਜੋ ਵੱਡੇ ਕਾਰਜ ਕੀਤੇ, ਉਨ੍ਹਾਂ ਵਿਚ ਸਭ ਤੋਂ ਪਹਿਲਾਂ 1961 ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਦੇ ਆਰੰਭ ਹੋਏ ਸ੍ਰੀ ਆਦਿ ਗ੍ਰੰਥ ਸਾਹਿਬ ਦੇ

ਸਵਾ ਲੱਖ ਪਾਠਾਂ ਦੇ ਭੋਗ ਪਾਏ। 1963 ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਰੰਭ ਕੀਤੀ ਗੁਰਮਤਿ ਅਨੰਦ ਮਰਿਯਾਦਾ ਦੀ ਸ਼ਤਾਬਦੀ ਇਕੱਠੇ 150 ਅਨੰਦ ਕਰਕੇ ਬੜੀ ਸ਼ਾਨ ਨਾਲ ਮਨਾਈ। 1964-65 ਵਿਚ ਨਾਮਧਾਰੀ ਨੌਜੁਆਨਾਂ ਦੇ ਭਵਿੱਖ ਨੂੰ ਤਰਤੀਬਣ, ਤਰਾਸ਼ਣ ਅਤੇ ਪੱਛਮੀ ਸਭਿਆਚਾਰ ਦੇ ਮਾਰੂ ਅਸਰ ਤੋਂ ਬਚਾਉਣ ਲਈ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਅਤੇ ਹਰ ਵਰ੍ਹੇ ਵਿਦਿਅਕ ਸੰਮੇਲਨ ਦੀ ਸ਼ੁਰੂਆਤ ਕਰਨੀ। ਵਿਸ਼ਵ ਅਮਨ ਕਾਊਂਸਲ ਵਿਚ ਅਤੇ ਵਿਸ਼ਵ ਸ਼ਾਕਾਹਾਰੀ ਕਾਂਗਰਸ ਵਿਚ ਸ੍ਰੀ ਸਤਿਗੁਰੂ ਜੀ ਨੇ ਅਹਿਮ ਭੂਮਿਕਾ ਨਿਭਾਈ। ਸਤਿਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਵਰ੍ਹੇ ਅਤੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਤੀਸਰੀ ਪ੍ਰਕਾਸ਼ ਸ਼ਤਾਬਦੀ ਦੇ ਵੱਡੇ ਪੱਧਰ ਦੇ ਪ੍ਰੋਗਰਾਮ ਨਾਮਧਾਰੀ ਸੰਗਤਾਂ ਵਲੋਂ ਕੀਤੇ ਗਏ। ਗੁਰਗੱਦੀ ਦੇ ਪਹਿਲੇ ਦਹਾਕੇ ਵਿਚ ਹੀ ਮਸਤਾਨਗੜ੍ਹ ਆਬਾਦ ਕਰਨਾ ਅਤੇ ਸ੍ਰੀ ਜੀਵਨ ਨਗਰ ਇਲਾਕੇ ਵਿਚ ਸੜਕਾਂ ਬਣਾਉਣੀਆਂ ਵੀ ਆਪ ਜੀ ਦੇ ਅਹਿਮ ਕਾਰਜ ਹਨ। ਦੇਸੀ ਗਊਆਂ ਦੀ ਨਸਲ ਸੁਧਾਰ ਲਈ ਵੀ ਨਾਮਧਾਰੀ ਮੇਲਿਆਂ ਵਿਚ ਪਸ਼ੂ ਪ੍ਰਦਰਸ਼ਨੀਆਂ ਦਾ ਆਯੋਜਨ ਹੁੰਦਾ ਰਿਹਾ। ਇਸੇ ਦਹਾਕੇ ਵਿਚ ਹੀ ਭਾਰਤ ਗੋ-ਗੰਵਰਧਨ ਸੰਮਿਤੀ ਵਲੋਂ ਸ੍ਰੀ ਸਤਿਗੁਰੂ ਜੀ ਨੂੰ 'ਗੋਪਾਲ ਰਤਨ' ਸਨਮਾਨ ਭੇਟ ਕੀਤਾ ਗਿਆ।

ਕਸੇਲ ਜੀ ਰਚਿਤ ਭਾਗ ਤੀਸਰੇ ਦਾ ਆਧਾਰ ਸਪਤਾਹਿਕ 'ਸਤਿਜੁਗ' ਦੇ ਪਰਚੇ ਹਨ। ਬਾਵਜੂਦ ਬਹੁਤ ਕੋਸ਼ਿਸ਼ ਦੇ 1966 ਈ. ਤੋਂ 19 9 ਈ. ਤੱਕ ਦੇ ਪਰਚੇ ਨਾ ਮਿਲਣ ਕਰਕੇ ਇਨ੍ਹਾਂ ਵਰ੍ਹਿਆਂ ਦੇ ਗੈਪ ਰਹਿ ਗਏ ਹਨ। ਇਸ ਤੋਂ ਅੱਗੇ 1978 ਤੋਂ 1985 ਤੱਕ ਦੇ ਵੀ ਪਰਚੇ ਨਹੀਂ ਸਨ ਮਿਲ ਰਹੇ, ਪਰ ਇਹ ਗੈਪ ਕਵੀ ਪ੍ਰੀਤਮ ਸਿੰਘ ਰਚਿਤ 'ਬੀਤੇ ਦੀਆਂ ਪੈੜਾਂ' 'ਚੋਂ ਪੂਰੇ ਕੀਤੇ ਗਏ। ਜਦੋਂ ਬਾਕੀ ਸਾਰਾ ਲਿਖਿਆ ਜਾ ਚੁੱਕਾ ਸੀ ਤਾਂ ਉਸ ਸਮੇਂ ਕਸੇਲ ਜੀ ਦੀ ਸੇਹਤ ਵੀ ਕੁਝ ਕਮਜ਼ੋਰ ਚੱਲ ਰਹੀ ਸੀ, ਇਸ ਲਈ ਆਪ ਦੇ ਕਹਿਣ 'ਤੇ ਕੁਝ ਸੱਜਣਾਂ ਨੇ 'ਬੀਤੇ ਦੀਆਂ ਪੈੜਾਂ' 'ਚੋਂ ਨੋਟ ਲੈ ਕੇ ਇਨ੍ਹਾਂ ਵਰ੍ਹਿਆਂ ਦੇ ਵੇਰਵੇ ਲਿਖਣ ਲਈ ਮੱਦਦ ਕੀਤੀ. ਇਸ ਅਧੂਰੇ ਕਾਰਜ ਨੂੰ ਪੂਰਾ ਕਰਨ ਲਈ ਧੰਨਵਾਦ ਦੇ ਪਾਤਰ ਹਨ- ਸ੍ਰ. ਸੁਵਰਣ ਸਿੰਘ ਵਿਰਕ, ਸ੍ਰ. ਦੇਵਿੰਦਰ ਸਿੰਘ ਗਿੱਲ 'ਜੀਆ ਨੱਥਾ', ਸੰਤ ਨਿਸ਼ਾਨ ਸਿੰਘ ਜੀ ਕਥਾਕਾਰ, ਬੀਬੀ ਸੁਰਿੰਦਰ ਕੌਰ ਖਰਲ ਅਤੇ ਸੇਵਕ ਹਰਪਾਲ ਸਿੰਘ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦੇ ਦੂਸਰੇ ਦਹਾਕੇ ਦੌਰਾਨ 1971 ਵਿਚ ਸ੍ਰੀ ਅਨੰਦਪੁਰ ਸਾਹਿਬ ਸ਼ਤਾਬਦੀ ਹੋਲਾ, 1972 ਵਿਚ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਅਤੇ ਮਲੇਰਕੋਟਲੇ ਦੇ ਸ਼ਹੀਦਾਂ ਦੀ ਸ਼ਤਾਬਦੀ 1975 ਈ. ਵਿਚ ਸਤਿਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸ਼ਤਾਬਦੀ, 1979 ਈ. ਵਿਚ ਸੂਬਾ ਸਾਹਿਬ ਸ਼ਹੀਦੀ ਸ਼ਤਾਬਦੀ ਆਦਿ ਵਰ੍ਹਿਆਂ ਵਿਚ ਵੱਡੇ ਪੱਧਰ 'ਤੇ ਸ਼ਤਾਬਦੀਆਂ ਮਨਾਈਆਂ ਗਈਆਂ। ਸੰਨ 1974 ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੀ ਦੂਸਰੀ ਲਈ ਸੰਪੂਰਨ ਹੋਈ। ਸੰਤ ਨਗਰ ਅੱਸੂ ਦੇ ਮੇਲੇ ਸਮੇਂ ਭੋਗ ਪਾਏ ਗਏ। ਇਸੇ ਸੰਧਰਭ ਵਿਚ ਸਵਾ ਲੱਖ ਪਾਠਾਂ ਦੀ ਤੀਸਰੀ ਲੜੀ ਅਕਤੂਬਰ 1997 ਵਿਚ ਸੰਪੂਰਨ ਹੋਈ। ਚੌਥੀ ਲੜੀ ਚੱਲ ਰਹੀ ਹੈ। ਇਸ ਤੋਂ ਬਿਨਾਂ ਮੇਲਿਆਂ ਹੋਲਿਆਂ ਸਮੇਂ ਪਾਠਾਂ ਦੇ ਭੋਗ ਅਤੇ ਹਜ਼ਾਰਾਂ ਅਖੰਡ ਪਾਠ ਵੱਖਰੇ ਹਨ। 1974-75 ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਸ਼ੁਰੂ ਕੀਤੇ ਗਏ ਜੋ ਭਵਿੱਖ ਵਿਚ ਨਿਰੰਤਰ ਜਾਰੀ ਰਹੇ। ਸ੍ਰੀ ਸਤਿਗੁਰੂ ਜੀ ਨੇ ਸ਼ਾਸਤਰੀ ਸੰਗੀਤ ਦੇ ਵੱਡੇ ਉਸਤਾਦਾਂ ਪਾਸ ਨਾਮਧਾਰੀ ਸਿਖਿਆਰਥੀ ਭੇਜ ਕੇ ਉਨ੍ਹਾਂ ਦੀ ਸੰਗੀਤਕ ਵੰਨਗੀ ਨੂੰ ਕੀਰਤਨ ਵਾਸਤੇ ਸੁਰੱਖਿਅਤ ਕੀਤਾ। 1975-76 ਈ. ਵਿਚ ਸਤਿਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਵਿਚ ਨਾਮਧਾਰੀ ਹਾਕੀ ਟੀਮ ਤਿਆਰ ਕਰਨੀ ਸ਼ੁਰੂ ਕੀਤੀ, ਜੋ ਭਵਿੱਖ ਵਿਚ ਰਾਸ਼ਟਰੀ ਪੱਧਰ ਦੀ ਟੀਮ ਬਣੀ ਅਤੇ ਉਲੰਪੀਅਨ ਖਿਡਾਰੀ ਪੈਦਾ ਕੀਤੇ। ਇਹ ਇੱਕ ਵੱਡਾ ਕਾਰਜ ਸੀ ਜੋ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਖੇਡ ਦੇ ਮੈਦਾਨ ਵਿਚ ਅਤੇ ਸ਼ਾਸਤਰੀ ਸੰਗੀਤ ਦੇ ਮੰਚ 'ਤੇ ਸਿੱਖੀ ਸਰੂਪ ਦੀ ਮਾਣਯੋਗ ਪਹਿਚਾਣ ਬਣੀ। ਦਸੰਬਰ, 1980 ਵਿਚ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦਾ ਵਿਸ਼ੇਸ਼ ਸਨਮਾਨ ਹੋਇਆ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਗੁਰਤਾ ਕਾਲ ਦੇ ਤੀਸਰੇ ਅਤੇ ਚੌਥੇ ਦਹਾਕੇ ਵਿਚ ਸ੍ਰੀ ਭੈਣੀ ਸਾਹਿਬ ਨਾਮਧਾਰੀ ਕਲਾ ਕੇਂਦਰ ਦੀ ਸਥਾਪਨਾ ਕਰਕੇ ਵੱਡੇ ਪੱਧਰ 'ਤੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੀ ਸਿੱਖਿਆ ਆਰੰਭ ਕੀਤੀ। ਇਸ ਤੋਂ ਬਿਨਾਂ ਨਾਮਧਾਰੀ ਸ਼ਹੀਦੀ ਸਮਾਰਕਾਂ ਦੀ ਉਸਾਰੀ, ਸ੍ਰੀ ਭੈਣੀ ਸਾਹਿਬ ਦਾ ਨਵ-ਨਿਰਮਾਣ, ਬਾਗਬਾਨੀ, ਖੇਤੀ ਅਤੇ ਬੀਜ ਉਤਪਾਦਨ ਨੂੰ ਵਿਗਿਆਨਕ ਢੰਗ ਨਾਲ ਕਰਨ ਲਈ ਠਾਕੁਰ ਉਦੇ ਸਿੰਘ ਜੀ ਦੀ ਦੇਖ-ਰੇਖ ਹੇਠ 'ਨਾਮਧਾਰੀ ਸੀਡਜ਼

ਪ੍ਰਾ. ਲਿਮ. ਦੀ ਸਥਾਪਨਾ ਇੱਕ ਅਜਿਹਾ ਦੂਰ-ਅੰਦੇਸ਼ੀ ਦਾ ਕਾਰਜ ਸੀ, ਜੋ ਭਵਿੱਖ ਵਿਚ ਅੰਤਰ-ਰਾਸ਼ਟਰੀ ਪੱਧਰ 'ਤੇ ਆਪਣੀ ਪਹਿਚਾਣ ਬਣਾ ਸਕਿਆ।
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਨਾਮਧਾਰੀ ਸਿੱਖ ਭਾਰਤ ਤੋਂ ਬਾਹਰ ਥਾਈਲੈਂਡ ਅਤੇ ਈਸਟ ਅਫਰੀਕਾ ਵਿਚ ਹੀ ਸਨ। ਇਸ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਦੇਸ਼ਾਂ ਦੇ ਹੀ ਦੌਰੇ ਕੀਤੇ ਅਤੇ ਸਿੱਖੀ ਦਾ ਪ੍ਰਚਾਰ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਪੰਜ ਮਹਾਂਦੀਪਾਂ ਦੇ ਕਈ ਦੇਸ਼ਾਂ ਤੱਕ ਨਾਮਧਾਰੀ ਸਿੱਖ ਫੈਲੇ। ਇਨ੍ਹਾਂ ਸਾਰੇ ਦੇਸ਼ਾਂ ਵਿਚ ਆਪ ਜੀ ਨੇ ਅਨੇਕਾਂ ਦੌਰੇ ਕੀਤੇ, ਪਰ ਇਸ ਭਾਗ ਵਿਚ ਇਨ੍ਹਾਂ ਦੌਰਿਆਂ ਦੇ ਉਨੇ ਕੁ ਵੇਰਵੇ ਹੀ ਮਿਲਦੇ ਹਨ, ਜੋ ਸਤਿਜੁਗ ਵਿਚ ਛਪੇ, ਵਿਦੇਸ਼ ਦੌਰਿਆਂ ਦੇ ਵਿਸਤ੍ਰਿਤ ਵੇਰਵੇ ਸੰਦਰਜ ਸ੍ਰੋਤਾਂ ਤੋਂ ਖੋਜ ਦਾ ਵਿਸ਼ਾ ਹਨ।
1999 ਈ. ਵਿਚ ਖਾਲਸਾ ਪੰਥ ਦੀ ਸਾਜਨਾ ਦੀ ਤੀਸਰੀ ਸ਼ਤਾਬਦੀ ਵੀ ਨਾਮਧਾਰੀ ਸੰਗਤਾਂ ਵਲੋਂ ਬੜੇ ਉਤਸ਼ਾਹ ਨਾਲ ਮਨਾਈ ਗਈ। ਸ੍ਰੀ ਸਤਿਗੁਰੂ ਜੀ ਦੀ ਅਗਵਾਈ ਹੇਠ ਇੱਕ ਵਿਸ਼ਾਲ ਨਾਮਧਾਰੀ ਸੰਤ ਖਾਲਸਾ ਮਾਰਚ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਆਨੰਦਪੁਰ ਸਾਹਿਬ ਤੱਕ ਗਿਆ। ਇਸੇ ਤਰ੍ਹਾਂ 2004 ਈ. ਵਿਚ ਸਾਹਿਬ ਕਲਗੀਧਰ ਪਾਤਸ਼ਾਹ ਦੇ ਸਾਹਿਬਜ਼ਾਦਿਆਂ ਦੀ ਤੀਸਰੀ ਸ਼ਹੀਦੀ ਸ਼ਤਾਬਦੀ ਵੀ ਨਾਮਧਾਰੀ ਸੰਗਤਾਂ ਵਲੋਂ ਬੜੇ ਉਤਸ਼ਾਹ ਨਾਲ ਮਨਾਈ ਗਈ। ਨਾਮਧਾਰੀ ਸੰਗਤਾਂ ਵਿਸ਼ਾਲ ਖਾਲਸਾ ਮਾਰਚ ਦੇ ਰੂਪ ਵਿਚ ਸ੍ਰੀ ਫਤਹਿਗੜ੍ਹ ਸਾਹਿਬ ਨਤਮਸਤਕ ਹੋਣ ਗਈਆਂ। ਸੰਨ 2007 ਵਿਚ ਨਾਮਧਾਰੀ ਪੰਥ ਦੀ ਸਾਜਨਾ ਦੀ 150ਵੀਂ ਵਰ੍ਹੇਗੰਢ ਨਾਮਧਾਰੀ ਪੰਥ ਵਲੋਂ ਬੜੀ ਧੂਮਧਾਮ ਨਾਲ ਮਨਾਈ ਗਈ। ਨਾਮਧਾਰੀ ਪੰਥ ਦੀ ਸਾਜਨਾ ਦਾ ਸਬੰਧ ਪਹਿਲੇ ਆਜ਼ਾਦੀ ਸੰਗਰਾਮ ਦੀ ਆਰੰਭਤਾ ਨਾਲ ਜੁੜਿਆ ਹੋਣ ਕਰਕੇ ਪੰਜਾਬ ਸਰਕਾਰ ਵਲੋਂ ਵੀ ਯੂਨੀਵਰਸਿਟੀਆਂ, ਕਾਲਜਾਂ ਅਤੇ ਸਕੂਲਾਂ ਦੇ ਪੱਧਰ ਤੱਕ ਇਹ ਸ਼ਤਾਬਦੀ ਵਰ੍ਹਾ ਮਨਾਇਆ ਗਿਆ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਧੀ ਸਦੀ ਤੋਂ ਕੁਝ ਵੱਧ ਵਰ੍ਹੇ ਅਗਵਾਈ ਕਰਦਿਆਂ ਨਾਮਧਾਰੀ ਪੰਥ ਨੂੰ ਬੁਲੰਦੀਆਂ ਤੇ ਪਹੁੰਚਾਇਆ, ਆਪ ਜੀ ਦੀ ਛਤਰ-ਛਾਇਆ ਹੇਠ ਨਾਮਧਾਰੀ ਪੰਥ ਦਾ ਸਰਬਪੱਖੀ ਵਿਕਾਸ ਹੋਇਆ। ਇਸੇ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਨੂੰ ਕਸੇਲ ਜੀ ਨਾਮਧਾਰੀ ਪੰਥ ਦਾ

ਸਵਰਣ-ਯੁਗ ਲਿਖਦੇ ਹਨ।'ਤਵਾਰੀਖ ਸੰਤ ਖਾਲਸਾ' ਤਿੰਨ ਭਾਗਾਂ ਵਿਚ ਕਸੇਲ ਜੀ ਨੇ ਕਰੀਬ ਢਾਈ ਹਜ਼ਾਰ ਪੰਨੇ ਲਿਖੇ ਹਨ, ਜਿਨ੍ਹਾਂ ਵਿਚੋਂ ਬਾਰਾਂ ਸੌ ਪੰਨੇ ਭਾਗ ਤੀਸਰਾ ਦੇ ਹੀ ਹਨ। ਇੰਨਾ ਵੱਡਾ ਕਾਰਜ ਕਸੇਲ ਜੀ ਵਰਗੀ ਸਿਰੜੀ ਸਖ਼ਸ਼ੀਅਤ ਹੀ ਕਰ ਸਕਦੀ ਹੈ, ਸਚਮੁੱਚ ਹੀ ਪ੍ਰੋ. ਕਰਤਾਰ ਸਿੰਘ ਕਾਲੜਾ ਦੀਆਂ ਆਪ ਬਾਰੇ ਲਿਖੀਆਂ ਕਾਵਿ ਸਤਰਾਂ ਅਰਥ ਭਰਪੂਰ ਹਨ:

ਹੱਥ ਵਿਚ ਲੈ ਕੇ ਦੀਪਕ ਸਿਰਜਨ ਸ਼ਕਤੀ ਦਾ,  
ਸ਼ਬਦਾਂ ਦਾ ਵਣਜਾਰਾ ਬਣ ਹੈ ਗੌਂਸ ਗਿਆ।  
ਸੋਝੀਵਾਨ ਸੁਜਾਖੇ ਕੁਝ ਸ਼ਰਮਿੰਦਾ ਨੇ,  
ਸੋਝੀਵਾਨ ਮੁਨਾਖਾ ਕਿੱਥੇ ਪਹੁੰਚ ਗਿਆ।

'ਤਵਾਰੀਖ ਸੰਤ ਖਾਲਸਾ' ਲੇਖਕਾਂ, ਇਤਿਹਾਸਕਾਰਾਂ ਅਤੇ ਪ੍ਰਚਾਰਕਾਂ ਲਈ ਇੱਕ ਸੰਦਰਭ ਗ੍ਰੰਥ ਵੀ ਹੈ। ਕਸੇਲ ਜੀ ਦੀ ਇੱਕ ਰੀਝ ਹੈ ਕਿ ਮੈਂ ਤਵਾਰੀਖ ਸੰਤ ਖਾਲਸਾ ਦੇ ਤਿੰਨੇ ਭਾਗ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਭੇਂਟ ਕਰਕੇ ਆਪਣੀ ਘਾਲ ਸਫਲੀ ਸਮਝਾਂਗਾ। ਇਹ ਵੱਡਾ ਕਾਰਜ ਸੰਪੂਰਨ ਹੋਣ ਨਾਲ ਮੇਰਾ ਜੀਵਨ ਮਨੋਰਥ ਪੂਰਾ ਹੋਇਆ ਸਮਝਾਂਗਾ। ਪ੍ਰੋ. ਕਿਰਪਾਲ ਸਿੰਘ ਜੀ ਕਸੇਲ ਦੀ ਕਠਿਨ ਘਾਲਣਾ ਅੱਗੇ ਸੀਸ ਝੁਕਾਉਂਦਾ ਹੋਇਆ ਆਪ ਦੀਆਂ 'ਜੈਸਾ ਸਤਿਗੁਰ ਸੁਣੀਦਾ' ਦੀ ਅੰਤਿਕਾਂ 'ਸਵਰਣ-ਚਮਤਕਾਰ' ਦੀਆਂ ਆਖਰੀ ਪੰਗਤ ਆਂ ਨਾਲ ਹੀ ਸਮਾਪਨ ਕਰਦਾ ਹਾਂ-.

ਜੈਸਾ ਸਤਿਗੁਰ ਜਾਣਿਆ,  
ਸੋਝੀ ਗੁਰੂ ਸੁਜਾਨ।  
ਬਖਸ਼ੀ ਦਾਤ ਜੋ ਕਲਾ ਦੀ,  
ਕਰ ਦਿੱਤਾ ਬਿਆਨ।  
ਗੁਰ ਮਹਿਮਾ ਅਨੰਤ ਹੈ,  
ਸਤਿਗੁਰ ਦੀਨ ਦਿਆਲ।  
ਚਰਨੀਂ ਮੱਥਾ ਟੇਕਦਾ,  
ਦਾਸ ਤੇਰਾ 'ਕ੍ਰਿਪਾਲ'॥

ਹਰਪਾਲ ਸਿੰਘ ਸੇਵਕ  
ਸ੍ਰੀ ਭੈਣੀ ਸਾਹਿਬ  
ਅਪ੍ਰੈਲ 2017

# ਆਦਿ ਕਥਨ

ਪਰਮ ਸਤਿਕਾਰ ਯੋਗ ਮੇਰੇ ਹਿਰਦੇ ਦੇ ਸਮਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਣਾ, ਉਤਸ਼ਾਹ ਅਤੇ ਆਸ਼ੀਰਵਾਦ ਸਦਕਾ "ਤਵਾਰੀਖ਼ ਸੰਤ ਖਾਲਸਾ" ਦਾ ਤੀਜਾ ਭਾਗ ਸੁਹਿਰਦ ਪਾਠਕਾਂ ਤੇ ਗੁਰੂ ਨਿਵਾਜੀ ਸਾਧ ਸੰਗਤ ਦੇ ਪੜ੍ਹਣ ਅਤੇ ਵਾਚਣ ਲਈ ਹਾਜ਼ਰ ਹੈ। ਬੀਤ ਚੁੱਕੇ ਇਤਿਹਾਸ ਬਾਰੇ ਲਿਖਣਾ ਤਾਂ ਕਾਫੀ ਹੱਦ ਤੱਕ ਸੌਖੀ ਗੱਲ ਹੁੰਦੀ ਹੈ, ਪਰ ਸਮਕਾਲੀ ਇਤਿਹਾਸ ਬਾਰੇ ਲਿਖਣਾ ਕਦਮ-ਕਦਮ 'ਤੇ ਫੂਕ-ਫੂਕ ਕੇ ਤੁਰਨ ਵਾਲੀ ਗੱਲ ਬਣ ਜਾਂਦੀ ਹੈ। ਇਹ ਹੋਰ ਵੀ ਮੇਰੇ ਲਈ ਕਠਿਨ ਹੈ, ਜਦੋਂ ਕਿ ਇਸ ਭਾਗ ਦੇ ਪਰਮ ਨਾਇਕ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਾਰਗੇ ਮਹਾਨ ਹਸਤੀ ਹੋਣ। ਇਸ ਵਿੱਚ ਕੋਈ ਸੰਦੇਹ ਨਹੀਂ ਕਿ ਜਦੋਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਇਸ ਨਿਰਮਾਣ ਸੇਵਕ ਦੇ ਸਿਰ ਉੱਤੇ ਹੱਥ ਰੱਖਿਆ ਹੈ ਅਤੇ ਆਪ ਜੀ ਦੇ ਪੁਨੀਤ ਚਰਨਾਂ ਦੀ ਛੋਹ ਬਖ਼ਸ਼ ਕੇ ਕੁਝ ਦਾ ਕੁਝ ਬਣਾ ਦਿੱਤਾ ਹੈ, ਕਿਉਂ ਜੋ "ਗੋਬਿੰਦ ਤਾਂ ਨੀਚੋ ਊਚ" ਕਰਨ ਵਾਲਾ ਮਿਹਰਬਾਨ ਹੈ। ਅਗੰਮ ਨੂੰ ਜਣਾਉਣ ਵਾਲਾ ਸੋਝੀ ਦਾਤਾ ਹੈਂ। ਉਹ ਤਾਂ ਗੁੰਗਿਆਂ ਦੇ ਸਿਰ 'ਤੇ ਸੋਟੀ ਰੱਖ ਕੇ ਗੁਰੂ ਹਰਕਿਸ਼ਨ ਜੀ ਦੇ ਸਰੂਪ ਵਿੱਚ ਗੀਤਾ ਦਾ ਬੋਧ ਕਰਾਉਣ ਵਾਲਾ ਹੈ। ਉਸਦੇ ਦਰ ਦੇ ਭੀਖਕ ਨੂੰ ਕਿਸ ਗੱਲ ਦੀ ਘਾਟ ਜਾਂ ਊਣ ਰਹਿ ਸਕਦੀ ਹੈ।

ਤਵਾਰੀਖ਼ ਸੰਤ ਖਾਲਸਾ ਦਾ ਇਹ ਤੀਜਾ ਭਾਗ ਤਾਂ ਹੈ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ 1959 ਤੋਂ ਲੈ ਕੇ ਆਪ ਜੀ ਦੇ ਸੰਪੂਰਨ ਜੀਵਨ ਤੱਕ ਆਪ ਜੀ ਦੀ ਵੱਡੀ ਵਡਿਆਈ ਦੇ ਆਲੌਕਿਕ ਚਰਿੱਤਰ, ਉਦਾਰ ਅਤੇ ਉਪਕਾਰੀ ਜੀਵਨ ਰੇਖਾ ਨੂੰ ਉਜਾਗਰ ਕਰਨ ਵਾਲਾ। 10 ਸਤੰਬਰ, 1959 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਗੁਰੂ ਤਖ਼ਤ ਨੂੰ ਸੰਭਾਲਿਆ। ਉਸੇ

ਦਿਨ ਹੀ ਇਸ ਚਰਨ ਸੇਵਕ ਨੇ ਪਹਿਲੀ ਵਾਰ ਜਦੋਂ ਗੁਰੂ ਚਰਨਾਂ 'ਤੇ ਸੀਸ ਨਿਵਾਇਆ ਤਾਂ ਉਹ ਉਨ੍ਹਾਂ ਦਾ ਹੀ ਬਾਲਕਾ ਬਣ ਕੇ ਰਹਿ ਗਿਆ। "ਜੈਸਾ ਸਤਿਗੁਰੂ ਸੁਣੀਦਾ" ਕਾਵਿ ਪੁਸਤਕ ਦਾ ਕਥਨ ਹੈ:

ਮੇਰੇ ਸਤਿਗੁਰੂ ਦਾ ਵਡ ਪ੍ਰਤਾਪ ਹੈ ਭਾਈ,
ਹਰੀ ਨਾਮ ਜਪਾਵੇ ਰਾਮ
ਹਉਂ ਸਤਿਗੁਰੂ ਕਾ ਬਾਲਕਾ
ਜਗਜੀਤ ਸਦਾਵੇ ਰਾਮ

ਇਸੇ ਪੁਸਤਕ ਦੇ ਕੁਝ ਹੋਰ ਸ਼ਬਦ ਹਨ:

ਵਾਹ-ਵਾਹ ਗੁਰ ਜਗਜੀਤ ਹੈ
ਭੈਣੀ ਸਤਿਗੁਰੂ ਜੋਤ ਜਗਾਇਓ
ਸੀਤਲ ਦਾਤਾ ਮਿਹਰਬਾਨ
ਚਰਨ ਪਰਸ ਅੰਮ੍ਰਿਤ ਫਲ ਪਾਇਓ

ਪਤਿਤ ਪਾਵਨ ਸ੍ਰੀ ਸਤਿਗੁਰੂ ਜੀ ਦੀ ਮਿਹਰ ਭਰੀ ਅਸੀਸ ਅਤੇ ਆਸ਼ੀਰਵਾਦ ਸਦਕਾ "ਤਵਾਰੀਖ਼ ਸੰਤ ਖਾਲਸਾ" ਦਾ ਤੀਜਾ ਭਾਗ ਮੁਕੰਮਲ ਹੋਣ ਵਾਲਾ ਹੈ। ਇਸਦੇ ਇਤਿਹਾਸਕ ਬਿਰਤਾਂਤ ਵਿੱਚ ਕੁੱਝ ਵਿਰਲ ਜਾਂ ਖੱਪੇ ਵੀ ਹਨ, ਜਿਸ ਦੇ ਕੁਝ ਕਾਰਨ ਲੇਖਕ ਦੇ ਵੱਸ ਤੋਂ ਬਾਹਰ ਦੇ ਹਨ। ਮੈਂ ਇੱਥੇ ਉਨ੍ਹਾਂ ਦਾ ਉਲੇਖ ਕਰ ਦੇਣਾ ਵੀ ਜ਼ਰੂਰੀ ਸਮਝਦਾ ਹਾਂ। "ਤਵਾਰੀਖ਼ ਸੰਤ ਖਾਲਸਾ" ਦੇ ਇਸ ਤੀਜੇ ਭਾਗ ਦਾ ਮੁੱਖ ਆਧਾਰ-ਭੂਤ ਹਫ਼ਤਾਵਾਰ 'ਸਤਿਜੁਗ' ਨੂੰ ਬਣਾਇਆ ਸੀ। ਮੇਰਾ ਵਿਚਾਰ ਸੀ ਕਿ 1920 ਤੋਂ ਚੱਲ ਰਿਹਾ ਇਹ ਸਪਤਾਹਿਕ ਪੱਤਰ ਨਾਮਧਾਰੀ ਇਤਿਹਾਸ, ਸਮਾਜ, ਨਾਮਧਾਰੀ ਗੁਰੂ ਸਾਹਿਬ ਵੱਲੋਂ ਕੀਤੀ ਗਈ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਅਗਵਾਈ ਦਾ ਅਧਿਕਾਰਤ ਪ੍ਰਵਕਤਾ ਬਣਿਆ ਆ ਰਿਹਾ ਹੈ। ਇਸ ਦੇ ਅੰਕਾਂ ਦੇ ਅਧਿਐਨ 'ਤੇ ਵਾਚਣ ਦੇ ਨਾਲ-ਨਾਲ ਤੁਰ ਕੇ ਮੇਰਾ ਵਿਚਾਰ ਸੀ ਕਿ 'ਤਵਾਰੀਖ ਸੰਤ ਖਾਲਸਾ' ਪ੍ਰਮਾਣਿਕ ਇਤਿਹਾਸ ਲਿਖਣ ਲਈ ਇਹ ਇੱਕ ਠੋਸ ਆਧਾਰ ਹੋ ਸਕਦਾ ਹੈ, ਪਰ ਮੁਸ਼ਕਿਲ ਇਹ ਆ ਬਣੀ ਕਿ 'ਸਤਿਜੁਗ' ਦੇ ਇਨ੍ਹਾਂ ਸਾਲਾਂ ਦੇ ਸਾਰੇ ਅੰਕ ਮੈਨੂੰ ਪ੍ਰਾਪਤ ਨਹੀਂ ਹੋ ਸਕੇ। ਨਾਮਧਾਰੀ ਦਰਬਾਰ ਦੇ ਕਰਤਿਆਂ-ਧਰਤਿਆਂ ਤੇ ਸਤਿਗੁਰੂ ਜੀ ਦੇ ਹਜ਼ੂਰੀ ਸੇਵਕਾਂ ਵੱਲੋਂ ਮੈਨੂੰ

ਭਰੋਸਾ ਦਿਵਾਇਆ ਗਿਆ ਹੈ ਕਿ ਇਨ੍ਹਾਂ ਲੋੜੀਂਦਿਆਂ ਅੰਕਾਂ ਨੂੰ ਇਕੱਤਰ ਕਰਨ ਲਈ ਉਹ ਯਤਨਸ਼ੀਲ ਹਨ। ਇਸ ਲਈ ਮੇਰੇ ਵੱਲੋਂ ਨਾਮਧਾਰੀ ਦਰਬਾਰ ਨੂੰ ਇਹ ਸੁਝਾਅ ਦਿੱਤਾ ਗਿਆ ਹੈ ਕਿ ਇਸ ਇਤਿਹਾਸਕ ਬਿਰਤਾਂਤ ਵਿੱਚ ਰਹਿ ਚੁੱਕੇ ਪਾੜਿਆਂ ਨੂੰ ਉੱਘੇ ਨਾਮਧਾਰੀ ਇਤਿਹਾਸਕਾਰ ਮਿਲ ਕੇ ਪੂਰਾ ਕਰਨ ਦਾ ਉਪਰਾਲਾ ਕਰਨ। ਇਨ੍ਹਾਂ ਵਿੱਚੋਂ ਕੁੱਝ ਪ੍ਰਮੁੱਖ ਲੇਖਕਾਂ ਨੇ ਨਾਮਧਾਰੀ ਇਤਿਹਾਸ ਬਾਰੇ ਵਿਸ਼ੇਸ਼ਗਾਂ ਵਾਲਾ ਕਾਰਜ ਕੀਤਾ ਹੈ। ਸੰਤ ਹਰਪਾਲ ਸਿੰਘ ਸੇਵਕ ਤਾਂ ਇਸ ਇਤਿਹਾਸ ਦੀ ਵਸਤੂ ਸਮੱਗਰੀ ਨੂੰ ਉਪਲੱਬਧ ਕਰਾਉਣ ਵਿੱਚ ਆਪਣਾ ਪੂਰਾ ਤਾਣ ਲਗਾ ਰਹੇ ਹਨ ਅਤੇ ਉਨ੍ਹਾਂ ਨੂੰ ਸਰਬ ਸ੍ਰੀ ਜਸਵਿੰਦਰ ਸਿੰਘ ਇਤਿਹਾਸਕਾਰ, ਸ੍ਰੀ ਤਾਰਾ ਸਿੰਘ ਅਨਜਾਣ, ਸ. ਸੰਤ ਸਿੰਘ ਨਵੀਂ ਦਿੱਲੀ, ਅਤੇ ਕਾ. ਸਵਰਨ ਸਿੰਘ ਵਿਰਕ ਦਾ ਸਕਰਮਕ ਸਹਿਯੋਗ ਆਸਾਨੀ ਨਾਲ ਮਿਲ ਸਕਦਾ ਹੈ। ਜੇ ਇਸ ਪ੍ਰਕਾਰ ਦਾ ਮਿਲਵਰਤਣ ਪ੍ਰਾਪਤ ਹੋ ਜਾਵੇ ਤਾਂ ਤਵਾਰੀਖ਼ ਸੰਤ ਖਾਲਸਾ ਦੇ ਇਸ ਭਾਗ ਦੇ ਸੰਪੂਰਨ ਹੋਣ ਨਾਲ ਤਵਾਰੀਖ਼ ਸੰਤ ਖਾਲਸਾ ਦਾ ਤੀਜਾ ਭਾਗ ਵੀ ਪਾਠਕਾਂ ਤੇ ਲੇਖਕਾਂ ਨੂੰ ਪ੍ਰਾਪਤ ਹੋ ਸਕਦਾ ਹੈ ਅਤੇ 'ਤਵਾਰੀਖ਼ ਸੰਤ ਖਾਲਸਾ' ਦੇ ਤਿੰਨੇ ਭਾਗ ਮਿਲ ਕੇ 'ਤਵਾਰੀਖ਼ ਸੰਤ ਖਾਲਸਾ' ਜਾਂ ਨਾਮਧਾਰੀ ਇਤਿਹਾਸ ਦੀ ਸਥਾਈ ਨਿਧੀ ਬਣ ਸਕਦੇ ਹਨ।

ਤਵਾਰੀਖ਼ ਸੰਤ ਖਾਲਸਾ ਦੇ ਵਰਤਮਾਨ ਤੀਜੇ ਭਾਗ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦੀ ਮਹਿਮਾ ਦਾ ਬਖਾਨ ਹੈ। ਆਪ ਜੀ ਨੇ ਭਾਵੇਂ ਆਪਣੀ ਬਾਲ-ਆਯੂ ਤੋਂ ਲੈ ਕੇ ਗੁਰ-ਗੱਦੀ ਪ੍ਰਾਪਤ ਕਰਨ ਤੱਕ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਬਹੁਤ ਕੁਝ ਸਿੱਖਿਆ ਤੇ ਸਾਧਨਾਂ ਦੇ ਰੂਪ ਵਿੱਚ ਗ੍ਰਹਿਣ ਕੀਤਾ, ਉਸ ਦੇ ਵੇਰਵੇ ਪਹਿਲਾਂ ਹੀ ਤਵਾਰੀਖ਼ ਸੰਤ ਖਾਲ਼ਸਾ ਦੇ ਦੂਜੇ ਭਾਗ ਵਿੱਚ ਥਾਂ-ਪੁਰ-ਥਾਂ ਦਿੱਤੇ ਗਏ ਹਨ। ਕਿਵੇਂ ਇਹ ਦੋਵੇਂ ਬਾਬੇ, ਬਾਬਾ ਜਗਜੀਤ ਸਿੰਘ ਤੇ ਬਾਬਾ ਬੀਰ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਜੀ ਦੇਖ-ਰੇਖ ਹੇਠ ਸਾਧਨਾ, ਸੇਵਾ-ਭਗਤੀ ਤੇ ਪਰ-ਉਪਕਾਰੀ ਬਣ ਕੇ ਸਾਧ-ਸੰਗਤ ਦੀ ਸੇਵਾ ਕਰਨ ਵਿੱਚ ਪ੍ਰਵਾਨ ਚੜ੍ਹੇ। ਇਨ੍ਹਾਂ ਘਟਨਾਵਾਂ ਅਤੇ ਵਾਰਦਾਤਾਂ ਦਾ ਵਰਣਨ ਤਵਾਰੀਖ਼ ਸੰਤ ਖਾਲਸਾ ਦੇ ਦੂਜੇ ਤੇ ਤੀਜੇ ਵਰਤਮਾਨ ਭਾਗ ਵਿੱਚ ਵੇਰਵੇ ਸਹਿਤ ਲਿਖਿਆ ਗਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰੂ-ਕਾਲ ਨਾਮਧਾਰੀ ਇਤਿਹਾਸ ਦਾ ਸੁਵਰਨ-ਯੁੱਗ ਹੈ। ਆਪ ਜੀ ਦੇ ਗੁਰੂ ਕਾਲ ਵਿੱਚ ਨਾਮਧਾਰੀ ਸੰਗਤ ਦਾ ਪਾਸਾਰ ਪੰਜਾਂ ਮਹਾਂਦੀਪਾਂ ਤੇ ਏਸ਼ੀਆ ਮਹਾਂਦੀਪ ਵਿੱਚ ਫੈਲਿਆ ਹੈ। ਇੰਗਲੈਂਡ, ਜਰਮਨ, ਅਮਰੀਕਾ, ਕੈਨੇਡਾ, ਆਸਟ੍ਰੇਲੀਆ, ਥਾਈਲੈਂਡ ਆਦਿ ਦੇਸ਼ਾਂ ਦੇ ਕਈ ਸ਼ਹਿਰਾਂ ਅਤੇ ਯੂਰਪ ਦੇ ਕਈ ਦੇਸ਼ਾਂ ਅਤੇ ਗੁਆਂਢੀ ਦੇਸ਼ ਪਾਕਿਸਤਾਨ ਦੇ ਲਾਹੌਰ ਸ਼ੇਖੂਪੁਰਾ ਤੇ ਗੁੱਜਰਾਂਵਾਲੇ ਦੇ ਅਨੇਕ ਸ਼ਹਿਰਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੋਈ ਹੈ। ਕਿਤੇ ਆਪ 'ਵਰਖਾ ਦੇ ਦੇਵਤਾ' (The Rain-God) ਦੇ ਸਰੂਪ ਵਿੱਚ ਉਜਾਗਰ ਹੋਏ ਤੇ ਕਿਤੇ ਮਸਤਾਨਗੜ੍ਹ ਵਰਗੇ ਰੇਤਲੇ ਰੱਕੜਾਂ ਨੂੰ ਹਰੇ-ਭਰੇ ਬਾਗਾਂ ਦੀ ਧਰਤੀ ਵਿੱਚ ਬਦਲਣ ਵਾਲੇ ਸਿਰਜਕ ਅਤੇ ਕਿਤੇ ਕਰਨਾਟਕ ਵਿੱਚ ਨਾਮਧਾਰੀ ਬੀਜ ਫਾਰਮ ਦੁਆਰਾ ਨਵੀਆਂ ਉਪਜਾਊ ਜਿਣਸਾਂ ਦੇ ਜਨਮ-ਦਾਤਾ ਦੇ ਰੂਪ ਵਿੱਚ ਸਤਿਗੁਰੂ ਜੀ ਦੇ ਸੂਰਜੀ ਪ੍ਰਕਾਸ਼ ਦੀਆਂ ਸੁਨਹਿਰੀ ਕਿਰਨਾਂ ਜਗਮਗਾ ਰਹੀਆਂ ਹਨ।

ਇੱਥੇ ਹੀ ਬਸ ਨਹੀਂ, ਉਹ ਕਿਹੜਾ ਮੰਡਲ ਹੈ, ਜਿਸ ਨੂੰ ਸਤਿਗੁਰੂ ਜੀ ਦੀ ਪਾਵਨ ਛੋਹ ਨੇ ਨਦਰ-ਨਿਹਾਲ ਨਹੀਂ ਕੀਤਾ। ਆਪ ਨਾਮਵਰ ਪਸ਼ੂ-ਪਾਲਕ, ਗੋਪਾਲ-ਰਤਨ ਵੀ ਹਨ ਅਤੇ ਭਾਰਤੀ ਮਹਾਂਦੀਪ ਦੇ ਨਾਮੀ-ਗਰਾਮੀ ਸੰਗੀਤਕਾਰਾਂ ਦੇ ਸਮਰਾਟ ਸੁਆਮੀ ਤੇ ਆਚਾਰੀਆ ਵੀ, ਜਿਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਵਿਖੇ ਆਪਣੀ ਹੀ ਸੰਗੀਤਕ ਟਕਸਾਲ ਸਥਾਪਿਤ ਕਰਕੇ ਭਾਰਤ ਦੇ ਸੰਗੀਤ ਸਮਰਾਟ ਦਾ ਉੱਚਾ ਨਿਸ਼ਾਨ ਝੁਲਾ ਰੱਖਿਆ ਹੈ। ਆਪ ਜੀ ਦੀ ਸਰਪ੍ਰਸਤੀ ਵਿੱਚ ਮਹਾਰਾਜ ਬੀਰ ਸਿੰਘ ਦੇ ਸਾਥ ਤੇ ਸਹਿਯੋਗ ਨਾਲ 1969 ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਜੈਯੰਤੀ ਸਮੇਂ ਸ੍ਰੀ ਅੰਮ੍ਰਿਤਸਰ ਵਿਖੇ ਨਾਮਧਾਰੀ ਸਫ਼ੈਦ ਵੇਸ਼-ਭੂਸ਼ਾ ਵਿੱਚ ਹਜ਼ਾਰਾਂ ਦੀ ਗਿਣਤੀ ਵਿਚ ਇਸ ਮਹਾਂ ਮਾਰਚ ਵਿੱਚ ਸ਼ਾਮਲ ਹੋ ਕੇ ਇਸ ਸ਼ਾਨਦਾਰ ਸ਼ੋਭਾ ਯਾਤਰਾ ਨੂੰ ਨਿਵੇਕਲਾ, ਦੁਧੀਆ ਰੰਗ ਬਖਸ਼ਿਆ, ਫਿਰ ਇਹੋ ਇਤਿਹਾਸ 1999 ਦੀ ਖਾਲਸਾ ਦੇ ਜਨਮ ਦੀ ਤੀਜੀ ਸ਼ਤਾਬਦੀ ਸਮੇਂ ਆਨੰਦਪੁਰ ਸਾਹਿਬ ਤੱਕ ਵੱਡੇ ਸ਼ਾਨਦਾਰ ਜਲੂਸ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਦੇ 1867 ਦੇ ਆਨੰਦਪੁਰ ਦੇ ਹੋਲੇ ਦੀ ਯਾਦ ਤਾਜ਼ਾ ਕਰਵਾ ਦਿੰਦਾ ਹੈ।

ਉਹ ਕਿਹੜਾ ਮੰਡਲ ਹੈ ਜਾਂ ਵਿਸ਼ੇਸ਼ ਜਨ-ਸਮੂਹ ਜੋ ਸ੍ਰੀ ਭੈਣੀ ਸਾਹਿਬ ਪੁੱਜ ਕੇ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨ ਕਰਕੇ ਨਦਰ-ਨਿਹਾਲ ਨਹੀਂ ਹੋਇਆ। ਅੱਜ ਵੀ ਸ੍ਰੀ ਭੈਣੀ ਸਾਹਿਬ ਦਾ ਨਵ-ਨਿਰਮਾਣ ਅਤੇ ਮਲੇਰਕੋਟਲੇ, ਲੁਧਿਆਣੇ, ਅੰਮ੍ਰਿਤਸਰ, ਨਾਮਧਾਰੀ ਸ਼ਹੀਦਾਂ ਦੇ ਸਥਾਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਸਮੇਂ ਦੇ ਦਿੱਤੇ ਗਏ ਆਦੇਸ਼ਾਂ ਅਨੁਸਾਰ ਉਨ੍ਹਾਂ ਦੇ ਹੁਕਮਾਂ ਉੱਤੇ ਫੁੱਲ ਚੜ੍ਹਾ ਰਹੇ ਹਨ। ਲੁਧਿਆਣੇ ਦਾ ਸ਼ੇਰਪੁਰ ਦਾ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਸਤਿਗੁਰੂ ਜੀ ਦੀ ਕ੍ਰਿਪਾਲੂ ਦ੍ਰਿਸ਼ਟੀ ਦਾ ਰੋਗੀਆਂ ਲਈ ਬਣਾਇਆ ਗਿਆ ਉਹ ਅਰੋਗ ਨਿਕੇਤਨ ਹੈ ਜੋ ਕੇਵਲ ਸਤਿਗੁਰੂ ਜੀ ਦੀ ਨਿਵਾਜੀ ਸਾਧ ਸੰਗਤ ਵੱਲੋਂ ਤਿੱਲ-ਫੁੱਲ ਦੇ ਰੂਪ ਵਿੱਚ ਦਿੱਤੀ ਗਈ ਭੇਟਾ ਦਾ ਉਹ ਕੀਰਤੀ-ਸਤੰਭ ਹੈ, ਜਿਸ ਦੇ ਉਦਘਾਟਨ ਸਮੇਂ ਸਤਿਗੁਰੂ ਜੀ ਨੇ ਐਲਾਨ ਕੀਤਾ ਸੀ ਕਿ ਸਾਨੂੰ ਕਿਸੇ ਸਰਕਾਰੀ ਅਨੁਦਾਨ ਦੀ ਲੋੜ ਨਹੀਂ ਹੈ। ਸ੍ਰੀ ਸਤਿਗੁਰੂ ਜੀ ਤੇ ਉਨ੍ਹਾਂ ਦੀ ਨਿਵਾਜੀ ਹੋਈ ਸਾਧ ਸੰਗਤ ਦਾ ਇਤਨੇ ਵੱਡੇ ਉਪਕਾਰੀ ਪਰਾਕ੍ਰਮ ਦਾ ਕੋਈ ਹੋਰ ਉਦਾਹਰਣ ਲੱਭਣਾ ਜੇ ਅਸੰਭਵ ਨਹੀਂ ਤਾਂ ਅਤਿ-ਕਠਿਨ ਜ਼ਰੂਰ ਹੈ।

ਸ੍ਰੀ ਸਤਿਗੁਰੂ ਜੀ ਦੀ ਅਗੰਮੀ ਦ੍ਰਿਸ਼ਟੀ ਪੂਰਬਲੇ ਨਾਮਧਾਰੀ ਇਤਿਹਾਸ ਨੂੰ ਸੂਤਰਬੱਧ ਕਰਕੇ ਨਵੀਨ ਤੇ ਦਰਸ਼ਨੀ ਰੂਪ ਵਿੱਚ ਪ੍ਰਕਾਸ਼ਿਤ ਕਰਨ ਵੱਲ ਵੀ ਉਚੇਚਾ ਧਿਆਨ ਦਿੱਤਾ ਹੈ। ਜਿਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਰਬ ਸ੍ਰੀ ਮਹਾਰਾਜ ਗੁਰਦਿਆਲ ਸਿੰਘ, ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚਕਰਵਰਤੀ, ਸ. ਨਾਹਰ ਸਿੰਘ, ਸੰਤ ਮੰਗਲ ਸਿੰਘ 'ਅਰਸ਼ੀ ਫਰਿਸ਼ਤਾ', ਕਰਮ ਸਿੰਘ ਪਟਵਾਰੀ, ਅਵਤਾਰ ਸਿੰਘ 'ਆਜ਼ਾਦ', ਸੰਤ ਤਰਨ ਸਿੰਘ 'ਵਹਿਮੀ' ਆਦਿ ਪ੍ਰਮੁੱਖ ਲੇਖਕ, ਸਾਹਿਤਕਾਰ ਆ ਜੁੜੇ ਸਨ, ਇਵੇਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਲੇਖਕਾਂ ਵਿੱਚ ਸਰਬ ਸ੍ਰੀ ਮਾ. ਨਿਹਾਲ ਸਿੰਘ, ਡਾ. ਅਮਰ ਭਾਰਤੀ, ਪ੍ਰੀਤਮ ਸਿੰਘ ਕਵੀ, ਸੰਤ ਰਜਿੰਦਰ ਸਿੰਘ ਗੁਰੂਸਰ, ਕਾ. ਸੁਵਰਨ ਸਿੰਘ ਵਿਰਕ, ਜਸਵਿੰਦਰ ਸਿੰਘ ਇਤਿਹਾਸਕਾਰ, ਤਾਰਾ ਸਿੰਘ ਅਨਜਾਣ, ਜਗਦੀਸ਼ ਸਿੰਘ ਵਰਿਆਮ, ਆਤਮਾ ਸਿੰਘ ਸਨਖੱਤਰਾ, ਦਵਿੰਦਰ ਸਿੰਘ ਜੀਆ ਨੱਥਾ, ਸੁਰਿੰਦਰ ਸਿੰਘ ਗੁਲਾਟੀ, ਸਾਧੂ ਸਿੰਘ ਕਿਸਾਨ, ਬਿਸ਼ਨ ਸਿੰਘ ਇਤਿਹਾਸਕਾਰ, ਮਾ. ਅਮਰੀਕ ਸਿੰਘ, ਕਿਰਪਾਲ ਸਿੰਘ ਕਸੇਲ ਦਾ ਲੇਖਕ ਮੰਡਲ ਸਤਿਗੁਰੂ ਜੀ ਦੀ

ਸਰਪ੍ਰਸਤੀ ਵਿੱਚ ਨਾਮਧਾਰੀ ਇਤਿਹਾਸ ਤੇ ਗੁਰੂ ਦਰਬਾਰ ਦੇ ਸਮਾਚਾਰਾਂ ਨੂੰ ਕਲਮੀ ਰੂਪ ਵਿੱਚ ਸੰਭਾਲਣ ਹਿੱਤ ਨਿਰੰਤਰ ਕਰਮਸ਼ੀਲ ਰਹਿੰਦਾ ਹੈ। ਇਨ੍ਹਾਂ ਲੇਖਕਾਂ ਵੱਲੋਂ ਵੀ ਕਈ ਪੁਸਤਕਾਂ ਜੋ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਨਾਮਧਾਰੀ ਸਮਾਜ ਦੇ ਵਰਤਮਾਨ ਵਰਤ-ਵਰਤਾਰੇ ਅਤੇ ਇਤਿਹਾਸ ਸੰਬੰਧੀ ਲਿਖੀਆਂ ਜਾ ਰਹੀਆਂ ਹਨ, ਉਹ ਵੀ ਨਾਮਧਾਰੀ ਇਤਿਹਾਸ ਨੂੰ ਨਵਾਂ ਸਰੂਪ ਦੇਣ ਵਿੱਚ ਸਹਾਈ ਹੋ ਰਹੀਆਂ ਹਨ। ਬਨਾਰਸ ਸੰਪੂਰਨਾ ਨੰਦ ਸੰਸਕ੍ਰਿਤ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਸਥਾਪਿਤ ਨਾਮਧਾਰੀ ਪੀਠ ਇਸ ਕਾਰਜ ਨੂੰ ਅੱਗੇ ਤੋਰ ਰਹੇ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਗੁਰੂ ਰਾਮ ਸਿੰਘ ਚੇਅਰ ਦੇ ਸਾਬਕਾ ਮੁਖੀ ਡਾ. ਸਤਿੰਦਰ ਸਿੰਘ, ਡਾ. ਹਰਮਿੰਦਰ ਸਿੰਘ ਬੇਦੀ ਅਤੇ ਵਰਤਮਾਨ ਮੁਖੀ ਡਾ. ਜੋਗਿੰਦਰ ਸਿੰਘ ਨਾਮਧਾਰੀ ਇਤਿਹਾਸ ਨੂੰ ਸੰਕਲਿਤ ਅਤੇ ਪ੍ਰਕਾਸ਼ਿਤ ਕਰਨ ਵਿੱਚ ਸਹਾਈ ਹੋਏ ਹਨ। ਇਹ ਕਾਰਜ ਬੜਾ ਵਿਸ਼ਾਲ ਤੇ ਵਿਸਤ੍ਰਿਤ ਰੂਪ ਦਾ ਹੈ, ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਰਦੇਸ਼ਨਾਂ ਹੇਠ ਨਿਰੰਤਰ ਚਲਾਇਆ ਜਾ ਰਿਹਾ ਹੈ। ਸਤਿਜੁਗ ਦੇ ਵਰਤਮਾਨ ਅੰਕਾਂ ਦੇ ਸੰਪਾਦਕ ਤੇ ਪ੍ਰਕਾਸ਼ਕ ਸ. ਹਰਵਿੰਦਰ ਸਿੰਘ ਹੰਸਪਾਲ ਇਸ ਸੰਬੰਧੀ ਵਿਸ਼ੇਸ਼ ਤੌਰ 'ਤੇ ਯਤਨਸ਼ੀਲ ਹਨ। ਵਿਸ਼ਵਾਸ ਕੀਤਾ ਜਾ ਸਕਦਾ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਗੁਰੂਕਾਲ ਵਿੱਚ ਇਸ ਇਤਿਹਾਸਕ ਕਾਰਜ ਦੀ ਘਾਟ ਪੂਰੀ ਹੋ ਸਕੇਗੀ।

ਪਰ, ਵਿਡੰਬਨਾ ਇਹ ਹੈ ਕਿ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਨਾਮਧਾਰੀ ਪੰਥ ਵੱਲੋਂ ਪਾਏ ਗਏ ਸ਼ਾਨਦਾਰ ਇਤਿਹਾਸ ਨੂੰ ਅੱਖੋਂ-ਪਰੋਖੇ ਕਰਕੇ ਕੁੱਝ ਅਗਿਆਤ ਅਧਿਕਾਰੀਆਂ ਨੇ ਕੂਕਾ ਮੱਤ ਦੇ ਇਤਿਹਾਸ ਨੂੰ ਸੁਤੰਤਰਤਾ ਸੰਗਰਾਮ ਦਾ ਭਾਗ ਮੰਨਣ ਤੋਂ ਮੂੰਹ ਫੇਰੀ ਰੱਖਿਆ ਹੈ। ਇੱਥੋਂ ਤੱਕ ਕਿ ਪੰਜਾਬ ਹਾਈਕੋਰਟ ਦੇ ਸੀਨੀਅਰ ਐਡਵੋਕੇਟ ਮਾਲਵਿੰਦਰ ਸਿੰਘ ਵੜੈਚ ਵੱਲੋਂ ਪੰਜਾਬ ਹਾਈਕੋਰਟ ਤੋਂ ਡਿਗਰੀ ਦਵਾ ਕੇ ਇਸ ਨਾਮਧਾਰੀ ਇਤਿਹਾਸ ਨੂੰ ਸੁਤੰਤਰਤਾ ਸੰਗਰਾਮ ਦਾ ਅੰਗ ਘੋਸ਼ਿਤ ਕਰਨਾ ਪਿਆ। ਫਿਰ ਗੱਲ ਇੱਥੇ ਹੀ ਖ਼ਤਮ ਨਹੀਂ ਹੋਈ, ਭਾਰਤ ਦੇ ਸੰਸਦ ਹਾਲ ਵਿੱਚ 'ਮੋਢੀ ਸੁਤੰਤਰਤਾ ਸੰਗਰਾਮੀ' ਸਤਿਗੁਰੂ ਰਾਮ ਸਿੰਘ ਦਾ ਚਿੱਤਰ ਸਥਾਪਿਤ ਕਰਨ ਵਿੱਚ ਵੀ ਕਈ ਔਕੜਾਂ ਦਾ ਸਾਹਮਣਾ ਕਰਨਾ ਪਿਆ ਹੈ।

ਹੁਣ ਤੱਕ ਕੂਕਾ ਮੱਤ ਤੇ ਕੂਕਾ ਲਹਿਰ ਦੇ ਇਤਿਹਾਸ ਨੂੰ ਭਾਰਤ ਦੇ

ਇਤਿਹਾਸਕਾਰਾਂ ਅਤੇ ਪੰਜਾਬ ਦੇ ਇਤਿਹਾਸਕ ਲੇਖਕਾਂ ਨੇ ਹਾਸ਼ੀਏ 'ਤੇ ਹੀ ਰੱਖਣ ਦਾ ਯਤਨ ਕੀਤਾ ਹੈ। ਪੰਜਾਬ ਦੇ ਨਾਮੀ ਗਰਾਮੀ ਇਤਿਹਾਸਕਾਰਾਂ, ਇੱਕੜ-ਦੁੱਕੜ ਇਤਿਹਾਸ ਲੇਖਕਾਂ ਨੂੰ ਛੱਡ ਕੇ ਹਾਲੇ ਬਹੁਤਿਆਂ ਨੇ ਕੂਕਾ ਮੱਤ ਅਤੇ ਕੂਕਾ ਲਹਿਰ ਦੀ ਪੂਰੀ-ਪੂਰੀ ਪਛਾਣ ਕਰਨ ਵਿੱਚ ਢਿੱਲ-ਮੱਠ ਹੀ ਦਿਖਾਈ ਹੈ। ਡਾ. ਫ਼ੌਜਾ ਸਿੰਘ ਬਾਜਵਾ ਦੀ ਅੰਗਰੇਜ਼ੀ ਪੁਸਤਕ "ਕੂਕਾ ਮੂਵਮੈਂਟ" ਅਤੇ ਡਾ. ਐਮ. ਐਸ. ਆਹਲੂਵਾਲੀਆ ਦੀ ਪੁਸਤਕ "ਕੂਕਾਜ਼-ਦ ਫਰੀਡਮ ਫਾਈਟਰਜ਼" ਵਿੱਚ ਉਚਿਤ ਭਾਂਤ ਦੀ ਵਿਵੇਕਸ਼ੀਲ ਚਰਚਾ ਜ਼ਰੂਰ ਛਿੜੀ ਹੈ, ਪਰ ਇਹ ਰਚਨਾਵਾਂ ਮੁਕੰਮਲ ਨਹੀਂ ਹਨ। ਸਵ. ਸ. ਨਾਹਰ ਸਿੰਘ ਦੇ ਸੰਗ੍ਰਹਿ ਕੀਤੇ ਹੋਏ "ਕੂਕਾ ਡਾਕੂਮੈਂਟਸ" ਜਾਂ ਦਸਤਾਵੇਜ਼ ਲੋੜ ਦੀ ਪੂਰਤੀ ਤਾਂ ਕਰਦੇ ਹਨ ਅਤੇ ਪ੍ਰਮਾਣਿਕ ਇਤਿਹਾਸ ਲਿਖਣ ਲਈ ਸਾਰਥਕ ਵਸਤੂ-ਸਮੱਗਰੀ ਦੀ ਪੂਰਤੀ ਕੁਝ ਹੱਦ ਤਕ ਜ਼ਰੂਰ ਕਰਵਾ ਦੇਂਦੇ ਹਨ ਤੇ ਉਨ੍ਹਾਂ ਤੋਂ ਅਗਲੇ ਸਮੇਂ ਦੀਆਂ ਦਸਤਾਵੇਜ਼ਾਂ ਸ. ਜਸਵਿੰਦਰ ਸਿੰਘ ਇਤਿਹਾਸਕਾਰ ਨੇ ਸੰਭਾਲਣ ਦਾ ਉਚਿਤ ਯਤਨ ਵੀ ਕੀਤਾ ਹੈ, ਪਰ ਨਾਮਧਾਰੀ ਦਰਬਾਰ ਕੋਲੋਂ ਕਿਸੇ ਅਜਿਹੀ ਸੰਸਥਾ ਦੀ ਲੋੜ ਦੀ ਪੂਰਤੀ ਨਹੀਂ ਹੋ ਸਕੀ ਜੋ ਇਸ ਕਾਰਜ ਨੂੰ ਨਾਮਧਾਰੀ ਇਤਿਹਾਸ ਦੀ ਖੋਜ ਦੇ ਰੂਪ ਵਿੱਚ ਨਿਰਦੇਸ਼ਿਤ ਕਰਨ ਦੀ ਜ਼ਿੰਮੇਵਾਰੀ ਨੂੰ ਨਿਭਾਅ ਸਕੇ।

ਇੱਥੋਂ ਤੱਕ ਕਿ ਕੂਕਾ ਲਹਿਰ ਨੂੰ, ਜਿਸਨੇ 1857 ਵਿੱਚ ਸੰਤ ਖਾਲਸਾ ਦੇ ਜਨਮ-ਕਾਲ ਤੋਂ ਲੈ ਕੇ 1947 ਤੱਕ, ਸੁਤੰਤਰਤਾ ਸੰਗਰਾਮ ਦੇ ਸੰਘਰਸ਼ ਨੂੰ ਨਿਰੰਤਰ ਜਾਰੀ ਰੱਖਿਆ ਹੈ, ਅੰਮ੍ਰਿਤਸਰ, ਰਾਏਕੋਟ, ਲੁਧਿਆਣੇ ਅਤੇ ਮਲੇਰਕੋਟਲੇ ਦੇ ਇਤਿਹਾਸਕ ਸ਼ਹੀਦੀ ਸਾਕੇ ਇਸ ਸੱਚਾਈ ਦਾ ਪ੍ਰਤੱਖ ਪ੍ਰਮਾਣ ਹਨ, ਫਿਰ ਵੀ ਸਾਡੇ ਇਤਿਹਾਸ ਨੇ ਪੰਜਾਬ ਦੀਆਂ ਦੋ ਮਹਾਨ ਸੁਤੰਤਰਤਾ ਸੰਗਰਾਮ ਦੀਆਂ ਲਹਿਰਾਂ ਕੂਕਾ ਲਹਿਰ ਤੇ ਗ਼ਦਰ ਲਹਿਰ ਦੇ ਯੋਗਦਾਨ ਵੱਲੋਂ ਮੂੰਹ ਫੇਰੀ ਹੀ ਰੱਖਿਆ ਹੈ। ਭਾਵੇਂ ਇਸ ਵਿੱਚ ਕੋਈ ਸੰਦੇਹ ਨਹੀਂ ਕਿ ਕੂਕਾ ਲਹਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਸਰਬ ਹਿੰਦ ਕਾਂਗਰਸ ਦੇ ਅੰਦੋਲਨ ਦੇ ਨਾਲ-ਨਾਲ ਹੀ ਚਲੀ ਆਈ ਹੈ। ਕੇਵਲ ਇਤਨਾ ਹੀ ਨਹੀਂ, ਸਗੋਂ ਕੂਕਾ ਮੂਵਮੈਂਟ ਨੇ ਭਾਰਤ ਦੀ ਅਜ਼ਾਦੀ ਲਈ ਚਲਾਈਆਂ ਗਈਆਂ। ਲਹਿਰਾਂ ਨਾਲ ਸਹਿਯੋਗ ਵਧਾਇਆ ਹੈ। ਕਿਸੇ ਸਮੇਂ ਪੰਡਤ ਜਵਾਹਰ ਲਾਲ ਨਹਿਰੂ ਤੇ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਕਟਤਾ ਆਪਣੀ ਮਿਸਾਲ ਆਪ ਸੀ। ਪੰਜਾਬ ਦੇ ਇਤਿਹਾਸ ਦਾ ਉਹ ਕਿਹੜਾ ਪੜਾਅ ਹੈ, ਜਿਸ ਵਿੱਚ ਕੂਕਿਆਂ ਨੇ ਸਾਥ ਨਹੀਂ ਦਿੱਤਾ? 1849 ਤੋਂ ਪਿੱਛੋਂ ਵਿਦੇਸ਼ੀ ਸਰਕਾਰ ਨੇ ਪੰਜਾਬ ਦੀ ਭਾਸ਼ਾ ਤੇ ਸੱਭਿਆਚਾਰ ਉੱਤੇ ਜ਼ਬਰਦਸਤ ਪਰਿਹਾਰ ਕੀਤਾ, ਪਰ ਸਤਿਗੁਰੂ ਰਾਮ ਸਿੰਘ ਜੀ ਦੀ ਦੂਰਦਰਸ਼ਿਤਾ ਨੇ ਪੰਜਾਬੀ ਭਾਸ਼ਾ ਦੇ ਝੰਡੇ ਨੂੰ ਬੁਲੰਦ ਕੀਤਾ ਅਤੇ ਆਪਣੇ ਹਰ ਅਨੁਯਾਈ ਨੂੰ ਗੁਰਮੁਖੀ ਅੱਖਰ ਬੋਧ ਤੇ ਆਪਣੀ ਭਾਸ਼ਾ ਵਿੱਚ ਮੁਹਾਰਤ ਹਾਸਿਲ ਕਰਨ ਦੀ ਤਾਕੀਦ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਪੰਜਾਬੀ ਭਾਸ਼ਾ ਤੇ ਸਾਹਿਤ ਦੀ ਬਿਰਧੀ ਲਈ ਨਿਰੰਤਰ ਯਤਨ ਕਰਦੇ ਆ ਰਹੇ ਹਨ। ਵੀਹਵੀਂ ਸਦੀ ਦੇ ਆਰੰਭ ਤੋਂ ਲੈ ਕੇ ਵਰਤਮਾਨ ਤਕ ਪੱਛਮੀ ਪ੍ਰਭਾਵਾਂ ਨੇ ਭਾਰਤ ਦੇ ਸਮੁੱਚੇ ਸੱਭਿਆਚਾਰ ਨੂੰ ਦਬਾਈ ਰੱਖਣ ਦਾ ਯਤਨ ਕੀਤਾ ਹੈ, ਪਰ ਨਾਮਧਾਰੀ ਸਤਿਗੁਰੂ ਸਾਹਿਬਾਨ ਅਤੇ ਵਿਸ਼ੇਸ਼ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਦੇਸ਼ੀ ਸੰਸਕ੍ਰਿਤੀ ਤੇ ਸੱਭਿਆਚਾਰ ਦੀ ਸ੍ਰੇਸ਼ਟਤਾ ਨੂੰ ਸਥਿਰ ਰੱਖਣ ਅਤੇ ਇਸ ਨੂੰ ਵਿਕਸਿਤ ਕਰਨ ਵਿੱਚ, ਸਥਰਕੱਤਾ ਹਿੱਸਾ ਪਾਇਆ 'ਤੇ ਪਾ ਰਹੇ ਹਨ। ਸੱਚ ਪੁੱਛੋ ਤਾਂ ਆਪ ਇਸ ਦੇ ਰੱਖਿਅਕ ਤੇ ਪਹਿਰੇਦਾਰ ਹਨ। ਭਾਰਤ ਦੀਆਂ ਸਨਾਤਨੀ ਪ੍ਰੰਪਰਾਵਾਂ ਨੂੰ ਸੰਭਾਲ ਕੇ ਇਸਦੇ ਨਾਲ ਵਰਤਮਾਨ ਕਾਲ ਦੀਆਂ ਵਿਕਸਿਤ ਤਕਨੀਕਾਂ ਨੂੰ ਜੋੜ ਕੇ ਨਾਮਧਾਰੀ ਪੰਥ ਆਦਰਸ਼ਕ ਜੀਵਨ ਮਾਰਗ ਦਾ ਰਾਹ-ਦਸੇਰਾ ਬਣ ਗਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਗਤੀਸ਼ੀਲ ਅਗਵਾਈ ਵਿੱਚ ਨਾਮਧਾਰੀ ਸਮਾਜ ਸੰਸਾਰ, ਅਤੇ ਵਿਸ਼ੇਸ਼ ਕਰਕੇ ਭਾਰਤੀ ਲੋਕਾਂ ਨੂੰ, ਜੀਵਨ ਦੇ ਸਿੱਧੇ-ਸਾਦੇ ਤੇ ਆਦਰਸ਼ਕ ਮਾਡਲ ਦੀ ਸੋਝੀ ਕਰਵਾ ਰਿਹਾ ਹੈ, ਜੋ ਨਾ ਤਾਂ ਖ਼ਰਚੀਲਾ ਤੇ ਭੜਕੀਲਾ ਹੈ ਅਤੇ ਨਾ ਹੀ ਵਿਕਸਿਤ ਗਤੀ ਤੋਂ ਊਣਾ ਜਾਂ ਸੱਖਣਾ।

ਸਤਿਗੁਰੂ ਜਗਜੀਤ ਸਿੰਘ ਜੀ ਧਰਮ ਦਾ ਨਿਸ਼ਾਨ ਝੁਲਾਉਣ ਵਾਲੇ ਧਰਮ ਦੇ ਰੱਖਿਅਕ ਅਤੇ 'ਨਾਮ' ਦੇ ਸੱਭਿਆਚਾਰ ਨੂੰ ਪ੍ਰਸਾਰਨ ਵਾਲੇ ਪਰਮ-ਪੁਰਖ ਹਨ। ਆਪ ਜੀ ਦੇ ਗੁਰੂ-ਕਾਲ ਵਿੱਚ ਵੱਡੇ ਜੱਪ-ਪ੍ਰਯੋਗ, ਨਾਮ-ਸਿਮਰਨ ਦੇ ਕਈ ਹਵਨ-ਯੱਗ ਅਤੇ ਆਦਿ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦੇ ਹਜ਼ਾਰਾਂ ਪਾਠਾਂ ਦੀਆਂ ਲੜੀਆਂ ਸੰਪੂਰਨ ਹੋਈਆਂ ਹਨ। ਸਤਿਗੁਰੂ ਜੀ ਭਾਰਤ ਵਰਸ਼ ਨੂੰ ਹਰੇ-ਭਰੇ

ਬਾਗ ਦੇ ਸਰੂਪ ਵਿਚ ਵੇਖਣਾ ਤੇ ਬਣਾਉਣਾ ਚਾਹੁੰਦੇ ਹਨ, ਜਿਸ ਵਿੱਚ ਹਰ ਪ੍ਰਾਣੀ ਨਾਮ-ਜਪੇ, ਵੰਡ-ਛਕੇ ਤੇ ਸੁੱਚੀ ਕਿਰਤ ਕਰਕੇ ਦੇਸ਼ ਦੇ ਭੰਡਾਰਾਂ ਨੂੰ ਭਰੇ। ਸਤਿਗੁਰੂ ਜੀ ਦਾ ਮੱਤ ਹੈ ਕਿ ਮਨੁੱਖੀ ਸਮਾਜ ਕੋਲ 'ਨਾਮ' ਉਹ ਸ਼ਕਤੀ ਹੈ, ਜੋ ਸਮਾਜਿਕ ਸੰਤੁਲਨ ਨੂੰ ਵੀ ਰੱਖ ਸਕਦੀ ਹੈ।

ਅੱਜ ਦਾ ਸੰਸਾਰ ਕਈ ਸੰਕਟਾਂ ਨਾਲ ਘਿਰਿਆ ਹੋਇਆ ਹੈ। ਕਿਤੇ ਆਰਥਿਕ ਨਾ-ਬਰਾਬਰੀ ਝਗੜੇ ਖੜੇ ਕਰ ਰਹੀ ਹੈ, ਕਿਤੇ ਧਾਰਮਿਕ ਨਸਲੀ ਵਿਤਕਰੇ, ਕਿਤੇ ਜੰਗ ਤੇ ਅੰਤਰੀਵ ਲੜਾਈਆਂ ਦੇ ਬਖੇੜੇ। ਪਰ ਨਾਮਧਾਰੀ ਸਤਿਗੁਰੂ ਦੇ ਸਥਾਨ 'ਤੇ ਸਦਾ ਅਮਨ ਸ਼ਾਂਤੀ ਦਾ ਉਹ ਸਫ਼ੈਦ ਪਰਚਮ ਲਹਿਰਾ ਰਿਹਾ ਹੈ, ਜੋ ਕੌਮਾਂ ਤੇ ਦੇਸ਼ਾਂ ਦੀਆਂ ਹੱਦਾਂ ਤੋਂ ਪਾਰ ਮਨੁੱਖੀ ਏਕਤਾ ਦੇ ਸੂਤਰ ਦੀ ਸੋਝੀ ਕਰਵਾਉਣ ਵਾਲਾ ਅਤੇ ਜੰਗ-ਰਹਿਤ ਸੰਸਾਰ-ਅਮਨ ਦਾ ਰਾਹ-ਰੌਸ਼ਨ ਕਰਨ ਵਾਲਾ ਹੈ।

"ਤਵਾਰੀਖ ਸੰਤ ਖਾਲਸਾ" ਦੇ ਇਸ ਤੀਜੇ ਭਾਗ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰਦਰਸ਼ਿਤਾ ਤੇ ਪਰਾਕ੍ਰਮ ਸਦਕਾ ਪਾਠਕ ਜਨ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਦਰਸਾਏ ਗਏ ਇਨ੍ਹਾਂ ਚਾਨਣੇ ਰਾਹਾਂ ਦੀ ਨੁਹਾਰ ਤੇ ਦਿਸਹੱਦਿਆਂ ਦੇ ਦਰਸ਼ਨ ਕਰ ਸਕਣਗੇ।

ਦਾਸ

ਕਿਰਪਾਲ ਸਿੰਘ ਕਸੇਲ

ਮਿਤੀ 15.9.2012 ਪਟਿਆਲਾ

# ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਵਿਅਕਤੀਤਵ

ਸਤਿ ਪੁਰਖੁ ਜਿਨਿ ਜਾਨਿਆ
ਸਤਿਗੁਰੁ ਤਿਸਕਾ ਨਾਉ
ਤਿਸ ਕੈ ਸੰਗਿ ਸਿਖੁ ਉਦਰੈ
ਨਾਨਕ ਹਰਿ ਗੁਨ ਗਾਉ

ਗਉੜੀ ਸੁਖਮਨੀ ਦੇ ਇਸ ਸਲੋਕ ਦੁਆਰਾ ਸਤਿਗੁਰੂ ਸਤਿ-ਪੁਰਖ ਅਰਥਾਤ ਅਕਾਲ-ਪੁਰਖ ਅਤੇ ਉਸਦੀ ਬ੍ਰਹਿਮੰਡ ਵਿਆਪੀ ਮਹਾਂ-ਲੀਲਾ ਨੂੰ ਜਾਨਣਹਾਰ ਹੈ ਤੇ ਉਸਦੀ ਸੰਗਤ ਵਿੱਚ ਉਸਦੇ ਬੇਸ਼ੁਮਾਰ ਸਿੱਖਾਂ ਦਾ ਉਧਾਰ ਹੋ ਜਾਂਦਾ ਹੈ। ਜਪ-ਬਾਣੀ ਵਿੱਚ ਵਰਣਨ ਹੈ ਕਿ ਕਿਵੇਂ ਇੱਕ ਦੋ ਜੀਭਾਂ ਤੋਂ ਲੱਖ ਹੋ ਕੇ ਅਤੇ ਉਸ ਤੋਂ ਵੀ ਵਧੇਰੇ ਗਿਣਤੀ ਵਿੱਚ ਲੱਖਾਂ ਤੋਂ ਵੀ ਵਧੇਰੇ ਕਰੋੜਾਂ ਦੇ ਰੂਪ ਵਿੱਚ ਪ੍ਰਭੂ ਦਾ ਨਾਮ ਸਿਮਰਨ ਕਰਕੇ ਆਤਮਿਕ ਸ਼ਾਂਤੀ ਨੂੰ ਪ੍ਰਾਪਤ ਕਰਦੀਆਂ ਹਨ। ਇਸ ਸਾਰੇ ਨਾਮ ਦੇ ਆਤਮਿਕ ਮੰਡਲ ਦਾ ਕੇਂਦਰ ਬਿੰਦੂ ਸਤਿਗੁਰੂ ਦਾ ਪਾਵਨ ਵਿਅਕਤੀਤਵ ਹੀ ਹੁੰਦਾ ਹੈ ਜੋ ਅਨੰਤ ਖੰਡਾਂ-ਬ੍ਰਹਿਮੰਡਾਂ ਵਿੱਚ ਪਸਰਿਆ ਹੋਇਆ ਹੈ। ਇਹ ਇਸ ਲਈ ਕਿ ਸਤਿਗੁਰੂ ਹੀ ਇਸ ਸੰਸਾਰ ਵਿੱਚ ਅਕਾਲ-ਪੁਰਖ ਦੇ ਨਿਰਗੁਣ ਰੂਪ ਦਾ ਸਰਗੁਣ ਸਰੂਪ ਹੈ। ਸਤਿਗੁਰੂ ਜੀ ਦੇ ਇਸ ਸਰਗੁਣ ਸਰੂਪ ਦਾ ਮੇਰੇ ਵਰਗਾ ਅਲਪੱਗ ਬੁੱਧ ਜੇ ਵਰਣਨ ਕਰਨ ਲੱਗ ਪਵੇ ਤਾਂ ਕੀੜੀ ਦੇ ਅਕਾਸ਼ ਚੜ੍ਹਨ ਵਾਲੀ ਗੱਲ ਹੋ ਜਾਂਦੀ ਹੈ। ਪਰ ਹੋਵੇ ਤਾਂ ਕੀੜੀ ਦੀ ਵਡਿਆਈ ਵੀ ਤੋਲੀ ਤੇ ਨਾਪੀ ਨਹੀਂ ਜਾ ਸਕਦੀ ਤੇ ਉਹ ਵੀ ਬਿੰਦੂ ਤੋਂ ਅਨੰਤ ਤੱਕ ਜਾ ਪਹੁੰਚਦੀ ਹੈ। ਇਹ ਗਣਿਤ-ਵਿਗਿਆਨ ਦਾ ਮਹਾਂ-ਸੂਤਰ ਹੈ ਕਿ ਇੱਕ ਬਿੰਦੂ ਵੀ ਅਨੰਤ ਤੱਕ ਪਸਰ ਜਾਂਦਾ ਹੈ, ਕਿਉਂ ਜੁ ਕੋਟ ਬ੍ਰਹਿਮੰਡਾਂ ਦਾ ਠਾਕੁਰ ਤਾਂ ਇੱਕ ਹੀ ਹੈ। ਗੁਰੂ ਦੇ ਬਖ਼ਸ਼ੇ ਗਿਆਨ ਅੰਜਨ ਨਾਲ ਮਨੁੱਖ ਦੇ ਅਗਿਆਨ ਦੇ ਹਨ੍ਹੇਰ ਦਾ ਨਾਸ਼ ਹੋ ਜਾਂਦਾ

ਹੈ ਅਤੇ ਹਰੀ ਪ੍ਰਭੂ ਦੀ ਕਿਰਪਾ ਨਾਲ ਮਨ ਵਿੱਚ ਪ੍ਰਕਾਸ਼ ਹੋ ਜਾਂਦਾ ਹੈ। ਇਸ ਪ੍ਰਕਾਸ਼ ਦਾ ਕਿਣਕਾਂ ਮਾਤਰ ਵੀ ਮਨੁੱਖ ਦੇ ਬੁੱਧ ਬਲ ਨੂੰ ਬ੍ਰਹਿਮੰਡ ਵਿਆਪੀ ਸੱਚ ਦੀ ਵਿਆਖਿਆ ਕਰਨ ਲਈ ਤੱਤਪਰ ਕਰ ਦਿੰਦਾ ਹੈ। ਮੈਂ ਵੀ ਸਤਿਗੁਰੂ ਜੀ ਦੇ ਬਖ਼ਸ਼ੇ ਹੋਏ ਦੀਪ ਦੀ ਲੋਅ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਤਿਤ ਪਾਵਨ ਵਿਅਕਤੀਤਵ ਬਾਰੇ ਕੁਝ ਕਹਿ ਸਕਣ ਦਾ ਹੌਂਸਲਾ ਕਰ ਰਿਹਾ ਹਾਂ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੂਪ ਵਿੱਚ ਪਿਛਲੇ ਕਈ ਜਨਮਾਂ ਦੀ ਆਤਮਿਕ ਸੋਝੀ ਤਾਂ ਮੌਜੂਦ ਹੈ ਹੀ, ਪਰ ਆਪਣੇ ਵਰਤਮਾਨ ਜੀਵਨ ਕਾਲ ਵਿੱਚ ਜੋ ਕੁੱਝ ਆਪਣੇ ਗੁਰੂ ਪਿਤਾ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ-ਛਾਇਆ ਵਿੱਚ ਗ੍ਰਹਿਣ ਕੀਤਾ, ਉਹ ਇੱਕ ਅਮੋਲਿਕ ਵੱਥ ਸੀ। ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਝੋਲੀ ਵਿੱਚ ਪਵਾ ਕੇ ਸਾਂਭ ਲਿਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੁੱਛਣ ਉੱਤੇ ਕਿ 'ਤੁਹਾਨੂੰ ਕੀ ਚਾਹੀਦਾ ਹੈ' ਤਾਂ ਬਾਬਾ ਜਗਜੀਤ ਸਿੰਘ ਜੀ ਨੇ ਦਸ਼ਮ ਪਿਤਾ ਦੇ ਬਖ਼ਸ਼ੇ ਕਕਾਰ ਕਛਹਿਰੇ ਵੱਲ ਸੰਕੇਤ ਕਰ ਦਿੱਤਾ। ਜਿਸਦਾ ਭਾਵ ਇਹ ਸੀ, "ਮੈਨੂੰ ਗੁਰਸਿੱਖੀ ਚਾਹੀਦੀ ਹੈ।" ਤਾਂ ਗੁਰੂ-ਪਿਤਾ ਨੇ ਤਰੁੱਠ ਕੇ ਗੁਰ। ਸਿੱਖੀ ਦੇ ਨਾਲ-ਨਾਲ ਗੁਰਸਿੱਖੀ ਦੀ ਸੰਭਾਲ ਲਈ ਗੁਰੂਪਦ ਦੀ ਦਾਤ ਵੀ ਬਖ਼ਸ਼ ਦਿੱਤੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਅਕਤੀਗਤ ਚਰੱਤਿਰ ਤੇ ਸ਼ੋਭਾ ਦਾ ਵਰਨਨ ਕਰਨ ਤੋਂ ਪਹਿਲਾਂ ਨਾਮਧਾਰੀ ਮੱਤ ਦੇ ਉਸ ਪਿਛੋਕੜ ਉੱਤੇ ਝਾਤ ਪਾਉਣੀ ਜ਼ਰੂਰੀ ਪ੍ਰਤੀਤ ਹੁੰਦੀ ਹੈ ਜਿਸ ਦੇ ਕਿ ਆਪ ਵਾਰਸ ਹਨ। ਨਾਮਧਾਰੀ ਮੱਤ ਦੇ ਜਨਮਦਾਤਾ ਸਤਿਗੁਰੂ ਰਾਮ ਸਿੰਘ ਜੀ ਦੇ ਮਹਾਨ ਵਿਅਕਤੀਤਵ ਨਾਲ ਪਿਛਲੇ ਦੋ ਸੌ ਸਾਲ ਦਾ ਇਤਿਹਾਸ ਜੁੜਿਆ ਹੋਇਆ ਹੈ। ਆਪ ਜਦੋਂ ਲਾਹੌਰ ਦਰਬਾਰ ਦੀ ਸੇਵਾ ਵਿੱਚ ਕੰਵਰ ਨੌਨਿਹਾਲ ਸਿੰਘ ਦੀ ਰੈਜੀਮੈਂਟ ਵਿੱਚ ਮੁਲਾਜ਼ਮ ਸਨ ਤਾਂ ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਤੇ ਲਾਹੌਰ ਦਰਬਾਰ ਦੀ ਸ਼ਾਨ ਸ਼ਿਖ਼ਰਾਂ ਉੱਤੇ ਸੀ। ਪਰ ਇਸ ਵੱਡੇ-ਵੱਡੇ ਖੁਸ਼ਹਾਲ ਰਾਜ ਦੇ ਜਲੌਅ ਦੇ ਅੰਦਰਵਾਰ ਇਸਦੇ ਪੱਤਣ ਦੇ ਚਿੰਨ੍ਹ ਵੀ ਅੰਤਰ-ਦ੍ਰਿਸ਼ਟੀ ਵਾਲੇ ਵਿਅਕਤੀਆਂ ਨੂੰ ਸਾਫ਼-ਸਾਫ਼ ਦਿਸ ਰਹੇ ਸਨ। ਇਸ ਸ਼ਾਨੋ-ਸ਼ੌਕਤ ਨੂੰ ਵੇਖ ਕੇ ਅਤੇ ਕਪਟੀ ਅੰਗਰੇਜ਼ ਸਾਮਰਾਜ ਦੀਆਂ ਤਰੱਕੀਆਂ ਕੁਟਿਲ ਨੀਤੀਆਂ ਨੂੰ ਜਾਣ ਕੇ ਸਤਿਗੁਰੂ ਰਾਮ ਸਿੰਘ ਜੀ ਨੇ

ਇਸ ਅਮਰ ਸੱਚਾਈ ਦੀ ਘੋਸ਼ਣਾ ਕਰ ਦਿੱਤੀ ਸੀ, "ਇੱਥੇ ਕਿਸੇ ਦਿਨ ਅੰਗਰੇਜ਼ੀ ਵਾਜੇ ਵੱਜਣਗੇ।" ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਹੀ ਭਾਈ ਵੀਰ ਸਿੰਘ ਨੌਰੰਗਾਬਾਦੀ ਤੇ ਭਾਈ ਮਹਾਰਾਜ ਸਿੰਘ ਵੀ ਇਸ ਹਕੀਕਤ ਤੋਂ ਜਾਣੂ ਹੋ ਚੁੱਕੇ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਭਵਿੱਖ ਬਾਣੀ ਸੱਚ ਸਿੱਧ ਹੋਈ ਅਤੇ ਕੇਵਲ ਇੱਕ ਦਹਾਕੇ ਦੇ ਸਮੇਂ ਅੰਦਰ ਹੀ ਲਾਹੌਰ ਦਰਬਾਰ ਦੀ ਸ਼ਾਨ ਦਾ ਅੰਤ ਹੋ ਗਿਆ। ਪੰਜਾਬ ਵਿੱਚ ਅੰਗਰੇਜ਼ ਸਾਮਰਾਜੀਆਂ ਦਾ ਕਬਜ਼ਾ ਹੋ ਗਿਆ। ਹਾਲਾਤ ਬਿਲਕੁਲ ਬਦਲ ਗਏ। ਆਜ਼ਾਦ ਪੰਜਾਬ ਵਿਦੇਸ਼ੀਆਂ ਦਾ ਗੁਲਾਮ ਹੋ ਗਿਆ। ਦੇਸ਼ ਦੇ ਆਕਾਸ਼ ਉੱਤੇ ਕਾਲੀ ਬੋਲੀ ਗੁਲਾਮੀ ਦੀ ਰਾਤ ਛਾ ਗਈ।

1857 ਵਿੱਚ ਜਦੋਂ ਭਾਰਤ ਦੀ ਬਰਤਾਨਵੀ ਹਕੂਮਤ ਵਿਰੁੱਧ ਅਜ਼ਾਦੀ ਦਾ ਯੁੱਧ ਛਿੜਿਆ ਤਾਂ ਆਜ਼ਾਦੀ ਦੇ ਪਰਵਾਨਿਆਂ, ਦੇਸ਼ ਭਗਤਾਂ ਦੇ ਯਤਨ ਸਫਲ ਨਾ ਹੋ ਸਕੇ ਤਾਂ ਸਤਿਗੁਰੂ ਰਾਮ ਸਿੰਘ ਉਸ ਵੇਲੇ ਡੂੰਘੀ ਸੋਚ ਵਿੱਚ ਮਗਨ ਸਨ। ਉਸ ਗੁਲਾਮੀ ਦੀ ਹਨ੍ਹੇਰੀ ਰਾਤ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਨਿੱਕੇ ਜਿਹੇ ਪਿੰਡ ਭੈਣੀ ਅਰਾਈਆਂ ਵਿਖੇ ਆਜ਼ਾਦੀ ਦਾ ਦੀਪ ਜਗਾ ਦਿੱਤਾ ਜਿਸਨੇ ਵਿਦੇਸ਼ੀ ਸਾਮਰਾਜ ਵਿਰੁੱਧ ਸੁਤੰਤਰਤਾ ਸੰਗਰਾਮ ਦੀ ਵੱਡੀ ਲਹਿਰ ਨੂੰ ਜਥੇਬੰਦ ਕਰਨ ਦਾ ਬੀੜਾ ਚੁਕਿਆ। ਸੰਤ ਖਾਲਸਾ ਅਰਥਾਤ ਨਾਮਧਾਰੀ ਮੱਤ ਦੇ ਜਨਮ 1857 ਤੋਂ ਲੈ ਕੇ ਕੇਵਲ 13–14 ਸਾਲਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ 7 ਲੱਖ ਤੋਂ ਵੀ ਵੱਧ ਮਰਜੀਵੜੇ ਇਕੱਠੇ ਹੋ ਗਏ। 1871–72 ਦੇ ਸ਼ਹੀਦੀ ਸਾਕੇ ਇਸ ਤੱਥ ਨੂੰ ਉਜਾਗਰ ਕਰ ਰਹੇ ਸਨ ਕਿ ਉਸ ਸਮੇਂ ਦੀ ਕੂਕਾ ਲਹਿਰ ਆਪਣੇ ਠੋਸ ਅਧਾਰਾਂ 'ਤੇ ਖੜ੍ਹੀ ਸੀ। 1857 ਵਿੱਚ ਵਿਦੇਸ਼ੀ ਹਾਕਮਾਂ ਵੱਲੋਂ ਇਸ ਆਜ਼ਾਦੀ ਦੀ ਲਹਿਰ ਨੂੰ ਭਾਵੇਂ ਗ਼ਦਰ ਕਹਿ ਕੇ ਨਸ਼ਰ ਕੀਤਾ ਗਿਆ, ਪਰ ਇਸ ਦੀ ਅਸਫ਼ਲਤਾ ਦਾ ਕਾਰਨ ਇਸਦਾ ਸਾਮੰਤਵਾਦੀ ਕਿਰਦਾਰ ਹੀ ਸੀ। ਸੰਸਾਰ ਪ੍ਰਸਿੱਧ ਚਿੰਤਕ ਕਾਰਲ ਮਾਰਕਸ ਨੇ ਇਸ ਨੂੰ ਆਜ਼ਾਦੀ ਦਾ ਛੋਟਾ ਜਿਹਾ ਬਿੰਦੂ ਕਹਿ ਕੇ ਸਲਾਹਿਆ ਸੀ। ਉਸਦਾ ਕਥਨ ਸੀ, "ਸੁਤੰਤਰਤਾ ਦੇ ਯੁੱਧ ਨੂੰ ਛੇੜਨ ਵਾਲੇ ਫ਼ੌਜੀ ਸਿਪਾਹੀ ਭਾਵੇਂ ਹਾਰ ਗਏ ਸਨ, ਪਰ ਇਸ ਆਜ਼ਾਦੀ ਦੀ ਜੰਗ ਨੇ ਸਮਾਂ ਪਾ ਕੇ ਵਿਰਾਟ ਰੂਪ ਧਾਰਨਾ ਹੀ ਹੈ।" ਕੌਮੀ ਸ਼ਹੀਦ ਆਜ਼ਾਦੀ ਦੀ ਖ਼ਾਤਰ ਬਲੀ ਦੇਣ ਵਾਲੇ ਮਰਜੀਵੜੇ, ਜੇਲ੍ਹਾਂ ਦੀ ਕਾਲ–ਕੋਠੜੀ ਵਿੱਚ ਲੰਮੇ ਸਮੇਂ ਬੰਦ ਹੋ

ਜਾਣ ਵਾਲੇ ਸੂਰਬੀਰ ਅਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਭੁਗਤਣ ਵਾਲੇ ਉਮਰ ਕੈਦੀ ਕਿਸੇ ਸਾਧਾਰਣ ਮਿੱਟੀ ਦੇ ਬਣੇ ਹੋਏ ਨਹੀਂ ਹੁੰਦੇ, ਸਗੋਂ ਉਨ੍ਹਾਂ ਦੀਆਂ ਕੁਰਬਾਨੀਆਂ ਸਮਾਂ ਪਾ ਕੇ ਰੰਗ ਲਿਆਉਂਦੀਆਂ ਹਨ। ਉਨ੍ਹਾਂ ਦੀਆਂ ਚਲਾਈਆਂ ਗਈਆਂ ਆਜ਼ਾਦੀ ਦੀਆਂ ਲਹਿਰਾਂ ਗ਼ੁਲਾਮ ਦੇਸ਼ਾਂ ਦੀ ਹੋਣੀ ਨੂੰ ਸੁਤੰਤਰਤਾ ਦੇ ਸੁਨਹਿਰੀ ਯੁੱਗ ਵਿੱਚ ਬਦਲ ਦਿੰਦੀਆਂ ਹਨ। 1857 ਤੋਂ ਲੈ ਕੇ 1906 ਤੱਕ ਦੀ ਅੱਧੀ ਸਦੀ ਦੇ ਸਮੇਂ ਵਿੱਚ ਕੂਕਾ ਲਹਿਰ ਵੱਲੋਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਲੇਖਾ-ਜੋਖਾ ਇਸ ਪ੍ਰਕਾਰ ਹੈ। 'ਨਾਮਧਾਰੀ ਲਹਿਰ ਦੇ ਸ਼ਹੀਦ ਇੱਕ ਨਜ਼ਰ ਵਿੱਚ

1. 5 ਅਗਸਤ, 1871 ਨੂੰ ਰਾਏਕੋਟ ਵਿੱਚ ਫਾਹੇ ਲਾਏ ਗਏ -3
2. 15 ਸਤੰਬਰ, 1871 ਨੂੰ ਅੰਮ੍ਰਿਤਸਰ ਫਾਹੇ ਲਾਏ ਗਏ - 4
3. 26 ਨਵੰਬਰ, 1871 ਨੂੰ ਲੁਧਿਆਣਾ ਜੇਲ੍ਹ ਵਿੱਚ ਫ਼ਾਂਸੀ ਲੱਗੇ -2
4. 14 ਜਨਵਰੀ, 1872 ਨੂੰ ਮਲੌਦ ਵਿੱਚ ਮਾਰੇ ਗਏ - 2
5. 15 ਜਨਵਰੀ, 1872 ਨੂੰ ਮਲੇਰਕੋਟਲੇ ਜੰਗ ਵਿੱਚ ਮਾਰੇ ਗਏ - 8
6. 17 ਜਨਵਰੀ, 1872 ਨੂੰ ਮਲੇਰ ਕੋਟਲੇ ਤੋਪਾਂ ਨਾਲ ਉਡਾਏ ਗਏ - 49
7. 17 ਜਨਵਰੀ 1872 ਨੂੰ ਤਲਵਾਰ ਨਾਲ ਸ਼ਹੀਦ -1
8. 18 ਜਨਵਰੀ, 1872 ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ - 16
9. 11 ਅਗਸਤ, 1873 ਨੂੰ ਫੜਿਆ ਗਿਆ ਅੰਮ੍ਰਿਤਸਰ ਹੱਤਿਆ ਕਾਂਡ ਦਾ ਭਗੌੜਾ, ਫ਼ਾਂਸੀ- 1

ਇਹ ਗਿਣਤੀ ਤਾਂ 1906 ਤੱਕ ਦੀ ਹੈ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ-ਪਦ ਨੂੰ ਧਾਰਨ ਕੀਤਾ ਸੀ। ਆਪ ਜੀ ਦੇ ਗੁਰੂ ਕਾਲ ਵਿੱਚ ਜਿੰਨੇ ਵੀ ਆਜ਼ਾਦੀ ਦੇ ਸੰਗਰਾਮ ਛਿੜੇ, ਉਨ੍ਹਾਂ ਸਭ ਵਿੱਚ ਨਾਮਧਾਰੀਆਂ ਦਾ ਨਿੱਗਰ ਯੋਗਦਾਨ ਵੇਖਿਆ ਜਾ ਸਕਦਾ ਹੈ। ਹਿੰਦੁਸਤਾਨ ਦੀ ਆਜ਼ਾਦੀ ਦੀਆਂ ਲਹਿਰਾਂ ਦੇ ਪ੍ਰਕਰਣ ਵਿੱਚ ਨਾਮਧਾਰੀਆਂ ਦਾ ਹਿੱਸਾ ਕੋਈ ਘੱਟ ਮਹੱਤਤਾ ਵਾਲਾ ਨਹੀਂ ਹੈ। ਸਿੱਖਾਂ ਵੱਲੋਂ ਚਲਾਏ ਗਏ ਮੋਰਚਿਆਂ ਭਾਵੇਂ ਗੁਰਦੁਆਰਾ ਰਕਾਬਗੰਜ ਦਾ ਮੋਰਚਾ ਹੋਵੇ ਜਾਂ 'ਗੁਰੂ ਕੇ ਬਾਗ' ਦਾ ਮੋਰਚਾ, ਕੂਕਿਆਂ ਵੱਲੋਂ ਪਾਇਆ ਗਿਆ ਹਿੱਸਾ ਭਾਰਤ ਦੇ ਇਤਿਹਾਸ ਦਾ ਅਭੁੱਲ ਵਿਰਸਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ

ਪਾਵਨ ਅਵਤਾਰ (22 ਨਵੰਬਰ, 1920) ਨੂੰ ਉਸੇ ਕਾਲ ਕੋਠੜੀ ਦੇ ਇਤਿਹਾਸ ਨੂੰ ਦੁਹਰਾਉਂਦਾ ਹੈ। ਜਿਸ ਵਿੱਚ 1923 ਤੱਕ ਭੈਣੀ ਸਾਹਿਬ ਦੇ ਗੁਰਧਾਮ 'ਤੇ ਸਰਕਾਰੀ ਪਾਬੰਦੀਆਂ ਲੱਗੀਆਂ ਰਹੀਆਂ ਸਨ।

ਇੰਡੀਅਨ ਨੈਸ਼ਨਲ ਕਾਂਗਰਸ, ਗ਼ਦਰ ਲਹਿਰ, ਆਜ਼ਾਦ ਹਿੰਦ ਫ਼ੌਜ ਅਤੇ ਹੋਰ ਤਤਕਾਲੀ ਲਹਿਰਾਂ ਵਿੱਚ ਨਾਮਧਾਰੀਆਂ ਨੇ ਸ਼ਾਨਦਾਰ ਕਰੱਤਵ ਨੂੰ ਨਿਭਾਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਬਚਪਨ ਤੇ ਯੁਵਾ-ਅਵਸਥਾ ਵਿੱਚ ਇਨ੍ਹਾਂ ਕੌਮੀ ਲਹਿਰਾਂ ਅਤੇ ਨਾਮਧਾਰੀ ਮੱਤ ਦੇ ਇਤਿਹਾਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਨਿਭਾਈ ਗਈ ਸੇਵਾ ਨੂੰ ਸੁਚੇਤ ਰੂਪ ਵਿੱਚ ਨਿਰਖਿਆ ਪਰਖਿਆ ਹੈ। ਨਾਮਧਾਰੀ ਸਤਿਗੁਰੂ ਸਾਹਿਬਾਨ ਦੇਸ਼ ਵਾਸੀਆਂ ਦੇ ਹਰ ਸੁੱਖ-ਦੁੱਖ ਵਿੱਚ ਸ਼ਰੀਕ ਰਹੇ ਹਨ। ਵੱਡੇ-ਵੱਡੇ ਹਵਨ ਯੱਗ ਰੱਚ ਕੇ ਗਊ-ਗਰੀਬ ਦੀ ਰੱਖਿਆ ਵਿੱਚ ਸਹਾਈ ਹੋਏ ਹਨ। ਵਿਦੇਸ਼ੀ ਸਰਕਾਰ ਦੀ ਈਨ ਵੀ ਨਹੀਂ ਮੰਨੀ। 1947 ਦੀ ਦੇਸ਼-ਵੰਡ ਦੇ ਉਜਾੜੇ ਤੇ ਉਜੜੇ-ਪੁਜੜੇ ਲੋਕਾਂ ਦੇ ਮੁੜ-ਵਸੇਬੇ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਬਾਬਾ ਜਗਜੀਤ ਸਿੰਘ ਵੀ ਤਨੋ-ਮਨੋ ਲੋਕ ਸੇਵਾ ਵਿੱਚ ਜੁਟੇ ਰਹੇ ਸਨ। ਇਹ ਹੈ ਉਹ ਕੌਮੀ ਵਿਰਸਾ ਜਿਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਵਿਅਕਤੀਤਵ ਨੂੰ ਫੌਲਾਦੀ ਸਾਂਚੇ ਵਿੱਚ ਢਾਲ ਦਿੱਤਾ। ਆਪ 22-23 ਅਗਸਤ, 1959 ਦੀ ਅੱਧੀ ਰਾਤ ਨੂੰ ਨਾਮਧਾਰੀ ਗੁਰੂ ਤਖ਼ਤ ਨੂੰ ਸੰਭਾਲਣ ਦੇ ਸੁਯੋਗ ਅਧਿਕਾਰੀ ਬਣੇ। ਆਪ ਜੀ ਨੇ ਆਪਣੇ ਗੁਰੂ ਕਾਲ ਵਿੱਚ ਆਪਣੇ ਕਰੱਤਵਾਂ ਰਾਹੀਂ ਇਹ ਸਿੱਧ ਕਰ ਦਿੱਤਾ ਹੈ ਕਿ ਨਾਮਧਾਰੀ ਪੰਥ ਆਪ ਜੀ ਦੀ ਸਰਪ੍ਰਸਤੀ ਵਿੱਚ ਹਿਮਸ਼ਿਖ਼ਰਾਂ ਦੀਆਂ ਉਚਾਈਆਂ ਦੀਆਂ ਟੀਸੀਆਂ ਨੂੰ ਛੋਹ ਰਿਹਾ ਹੈ। ਆਪ ਜੀ ਦੀ ਮਨੋਹਰ ਸਖ਼ਸ਼ੀਅਤ ਆਪ ਜੀ ਦੇ ਗੁਰੂ ਕਾਲ ਵਿੱਚ ਦੂਣ-ਸਵਾਈ ਹੋ ਕੇ ਰੌਸ਼ਨ ਹੋਈ ਹੈ।

10 ਸਤੰਬਰ, 1959 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜਨ-ਸਮੂਹ ਦੇ ਵਿਸ਼ਾਲ ਇਕੱਠ ਵਿੱਚ ਜਦੋਂ ਆਪ ਰਸਮੀ ਤੌਰ 'ਤੇ ਗੁਰੂ-ਗੱਦੀ ਉਪਰ ਬਿਰਾਜਮਾਨ ਹੋਏ ਤਾਂ ਕਾਮਰੇਡ ਸੋਹਣ ਸਿੰਘ ਜੋਸ਼ ਨੇ ਆਪਣੇ ਸੰਬੋਧਨ ਵਿੱਚ ਠੀਕ ਹੀ ਕਿਹਾ ਸੀ, "ਇਹ ਗੁਰੂ ਗੱਦੀ ਫੁੱਲਾਂ ਦੀ ਸੇਜ ਨਹੀਂ, ਕੰਡਿਆਲੀ ਵੀ ਹੈ।" ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਕਾਰਜ ਨੂੰ ਸੰਭਾਲਿਆ, ਉਸ ਸਮੇਂ

ਨਾਮਧਾਰੀ ਦਰਬਾਰ ਉੱਤੇ 20- 22 ਅਦਾਲਤੀ ਮੁਕੱਦਮੇ ਚੱਲ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਹਿਣਸ਼ੀਲਤਾ, ਉਦਾਰਤਾ ਤੇ ਮਿਕਨਾ ਤੀਸ਼ੀ ਸਖ਼ਸ਼ੀਅਤ ਨੇ ਦੋਖੀਆਂ ਦੇ ਹਿਰਦੇ ਨੂੰ ਵੀ ਮੋਹ ਲਿਆ ਅਤੇ ਆਪ ਜੀ ਦੀ ਦੂਰਦਰਸ਼ਿਤਾ ਰਾਹੀਂ ਇਨ੍ਹਾਂ ਸਾਰੇ ਝਗੜੇ-ਬਖੇੜਿਆਂ ਦਾ ਅੰਤ ਹੋ ਗਿਆ।

ਸਤਿਗੁਰੂ ਜੀ ਦੀ ਪਾਵਨ ਹਸਤੀ ਵਿੱਚ ਸੇਵਾ ਅਤੇ ਪਰ-ਉਪਕਾਰ ਦੇ ਸਦਗੁਣ ਕੁਟ-ਕੁਟ ਕੇ ਭਰੇ ਹੋਏ ਹਨ। ਜਿਨ੍ਹਾਂ ਲੋਕਾਂ ਨੇ ਸਤਿਗੁਰੂ ਜੀ ਨੂੰ ਹਜ਼ੂਰੀ ਦੀਵਾਨ ਸਥਾਨਾਂ ਵਿੱਚ ਝਾੜੂ ਮਾਰਦਿਆਂ ਹੋਇਆਂ, ਲੰਗਰ ਵਰਤਾਂਦਿਆਂ ਹੋਇਆਂ, ਉੱਚੇ ਟਿੱਬਿਆਂ ਨੂੰ ਪੱਧਰਿਆਂ ਕਰਦਿਆਂ ਹੋਇਆਂ ਤੇ ਮਸਤਾਨ ਗੜ੍ਹ ਦੇ ਦਲਦਲਾਂ ਨੂੰ ਮੌਲਦੇ ਬਾਗਾਂ ਦੀ ਧਰਤੀ ਵਿੱਚ ਬਦਲਦਿਆਂ ਵੇਖਿਆ ਹੈ, ਉਹ ਆਪ ਜੀ ਦੀ ਉਸਾਰੂ ਬਿਰਤੀ ਨੂੰ ਦੇਖ ਕੇ ਧੰਨ-ਧੰਨ ਕਰ ਉੱਠਦੇ ਹਨ। ਜਿਹੜੇ ਕਾਰਜਾਂ ਨੂੰ ਸਰਕਾਰਾਂ ਸਿਰੇ ਨਹੀਂ ਸੀ ਚਾੜ੍ਹ ਸਕੀਆਂ, ਉਹ ਆਪ ਜੀ ਦੀ ਰਹਿਨੁਮਾਈ ਵਿੱਚ ਪੂਰੇ ਹੁੰਦੇ ਵੇਖ ਕੇ ਆਪ ਮੁਹਾਰੇ ਹੀ ਬਲਿਹਾਰ-ਬਲਿਹਾਰ ਕਹਿਣਾ ਪੈਂਦਾ ਹੈ। ਆਪ ਜੀ ਦੀ ਨਾਮ ਸਾਧਨਾ ਅਤੇ ਦਿਨਚਰਿਆ ਦਾ ਵੀ ਵਿਲੱਖਣ ਉਦਾਹਰਣ ਹੈ, ਜਿਨ੍ਹਾਂ ਨੂੰ ਸਤਿਗੁਰੂ ਜਣਾਉਂਦਾ ਹੈ, ਉਹ ਹੀ ਇਸ ਦੇ ਕਰਾਮਾਤੀ ਰਹੱਸ ਨੂੰ ਸਮਝ ਸਕਦੇ ਹਨ। ਜਿਸ ਪ੍ਰਕਾਰ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਦਾ-ਵਰਤ ਲੰਗਰ ਸਾਧ-ਸੰਗਤ ਦੀ ਨਿਰੰਤਰ ਸੇਵਾ ਕਰ ਰਿਹਾ ਹੈ, ਉਸੇ ਤਰ੍ਹਾਂ ਆਪ ਜੀ ਦਾ ਨਾਮ ਦਾ ਭੰਡਾਰਾ ਨਾਮ-ਸਿਮਰਨ ਦੀ ਭੀਣੀ ਬਾਣ ਬਰਖਾ ਕਰਕੇ ਇੱਕੋ ਸਮੇਂ ਹਜ਼ਾਰਾਂ ਦੀ ਗਿਣਤੀ ਵਿੱਚ ਹਿਰਦਿਆਂ ਵਿੱਚ ਠੰਢ ਵਰਤਾ ਰਿਹਾ ਹੈ। ਅਗੰਮੀ ਪ੍ਰੇਰਣਾ, ਉਤਸ਼ਾਹ ਅਤੇ ਸੁੱਚੀ ਕਿਰਤ ਦੀ ਚੇਤਨੰਤਾ ਨੂੰ ਜਾਗਰੂਕ ਕਰਕੇ ਧਰਤੀ ਦੇ ਨਵ-ਨਿਰਮਾਣ ਵਿੱਚ ਸਹਾਈ ਹੋ ਰਿਹਾ ਹੈ।

ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਜਲੌਅ, ਸ਼ਾਨ ਤੇ ਸ਼ੋਭਾ ਕਿੰਨੀ ਵਿਸਮਾਦਜਨਕ ਹੈ। ਹਜ਼ਾਰਾਂ ਦੀ ਹਾਜ਼ਰੀ ਵਿੱਚ ਸਾਧ-ਸੰਗਤ ਸ਼ਾਂਤ, ਚਿੱਤ ਮੁਦਰਾ ਵਿੱਚ ਨਾਮ ਸਿਮਰਨ ਕਰ ਰਹੀ ਹੈ, ਕਿਤੇ ਵੀ ਕੋਈ ਸ਼ੋਰ ਨਹੀਂ, ਪਰਮ ਸ਼ਾਂਤੀ ਵੱਸ ਰਹੀ ਹੈ। ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਦੀਵਾਨ, ਤਾਰਦਾਰ ਸਾਜ਼ਾਂ ਦਾ ਵਾਦਨ ਕਰ ਰਹੇ ਸ਼ੁੱਧ ਰਾਗਾਂ ਵਿੱਚ ਕੀਰਤਨ ਕਰ ਰਹੇ ਕਈ ਰਾਗੀਆਂ ਦੀਆਂ ਜੋੜੀਆਂ ਸਮੇਤ ਅਨਹਦੀ ਨਾਦ ਦੀ ਝੁਣਕਾਰ ਦੇ ਦੈਵੀ ਮਾਹੌਲ ਨੂੰ ਸਮਸਤ

ਵਾਯੂ-ਮੰਡਲ ਸੰਗੀਤ ਦੀਆਂ ਸੁਰਾਂ ਤੇ ਵਾਦਨ, ਨਵੇਂ-ਨਵੇਂ ਅਵਿਸ਼ਕਾਰ ਦੀਆਂ ਤਾਲ-ਗਤੀਆਂ ਨਾਲ ਸੌਦਰੀ ਰਾਗ ਦੇ ਪਾਰਗਰਾਮੀ ਦੇ ਆਤਮਿਕ ਮੰਡਲਾਂ ਵਿੱਚ ਪਹੁੰਚ ਕੇ ਮਧੁਰ ਤੇ ਨਿਰੰਕਾਰੀ ਵਿਸਮਾਦ ਲਰਜ਼ਾਂ ਛੇੜ ਕੇ ਉੱਚ ਅਧਿਆਤਮਿਕ ਮੰਡਲਾਂ ਦੇ ਵਿਸਮਾਦੀ ਸੰਗੀਤ ਨਾਲ ਸਵਰਬੱਧ ਹੋ ਕੇ ਨਦਰ-ਨਿਹਾਲ ਕਰ ਰਿਹਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦੇ ਹੋਲੇ ਤਾਂ ਵੱਡੇ ਮਹਾਨ ਉਤਸਵ ਬਣ ਗਏ ਹਨ, ਜੋ ਸ੍ਰੀ ਆਨੰਦਪੁਰ ਸਾਹਿਬ ਦੇ ਹੋਲੇ ਤੋਂ ਇੱਕ ਦਿਨ ਪਿੱਛੋਂ ਆਰੰਭ ਹੋ ਕੇ ਤਿੰਨ ਦਿਨਾਂ ਦੇ ਮਹਾਂ-ਕੁੰਭ ਬਣ ਗਏ ਹਨ।ਸਵ. ਪ੍ਰੋ. ਪੂਰਨ ਸਿੰਘ ਨੇ ਕਿਸੇ ਸਮੇਂ ਉਲੇਖ ਕੀਤਾ ਸੀ ਕਿ ਦਸ਼ਮੇਸ਼ ਜੀ ਦੇ ਆਨੰਦਪੁਰ ਸਾਹਿਬ ਦੇ ਮਹਾਨ ਪੁਰਬ ਦੀਆਂ ਆਨੰਦਪੁਰੀ ਦੀਆਂ ਖੁਸ਼ੀਆਂ ਹੁਣ ਸ੍ਰੀ ਭੈਣੀ ਸਾਹਿਬ ਦੇ ਦੀਵਾਨਾਂ ਵਿੱਚ ਵੇਖੀਆਂ ਜਾ ਸਕਦੀਆਂ ਹਨ।

ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਭੈਣੀ ਸਾਹਿਬ ਦਾ ਛੋਟਾ ਜਿਹਾ ਗ੍ਰਾਮ ਕੱਚੇ ਕੋਠਿਆਂ ਦਾ ਛੋਟਾ ਜਿਹਾ ਸਮੂਹ ਸੀ, ਜਿਸਦੇ ਦਰਸ਼ਨ ਕਰਕੇ ਭਾਰਤ ਦੇ ਰਾਸ਼ਟਰੀ ਨੇਤਾ ਡਾ. ਰਜਿੰਦਰ ਪ੍ਰਸ਼ਾਦ ਨੇ ਵੀ ਕਹਿ ਦਿੱਤਾ ਸੀ ਕਿ ਇਹ ਵੇਦਾਂ ਦੇ ਸਮੇਂ ਦਾ ਰਿਸ਼ੀਧਾਮ ਹੈ। ਪਰ ਜਦੋਂ ਅਸੀਂ ਵਰਤਮਾਨ ਸਮੇਂ ਇਸ ਨਗਰੀ ਦੇ ਨਵ-ਨਿਰਮਾਣ ਨੂੰ, ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਸਿਰੇ ਚੜ੍ਹ ਰਿਹਾ ਹੈ, ਵੇਖ ਕੇ ਅਤੇ ਇਸਦੀ ਨਵੀਂ ਨੁਹਾਰ ਅਤੇ ਨਵ-ਨਿਰਮਾਣ ਨੂੰ ਤੱਕ ਕੇ ਦੰਗ ਰਹਿ ਜਾਂਦੇ ਹਾਂ ਕਿ ਕਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿੱਚ ਇੱਥੇ ਪ੍ਰਤਾਪ ਮੰਦਰ, ਹਰੀ ਮੰਦਰ, ਅਕਾਲ ਬੁੰਗਾ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਸਥਾਪਿਤ ਸਦਾ-ਵਰਤ ਲੰਗਰ ਆਪਣੀ ਵਿਸ਼ਾਲਤਾ ਤੇ ਸੇਵਾ ਦੀ ਸਮਰੱਥਾ ਨੂੰ ਚੌਗੇੜੇ ਕਰ ਰਹੇ ਹਨ। ਕੇਵਲ ਇੱਥੇ ਹੀ ਬੱਸ ਨਹੀਂ, ਅਸ਼ਟ-ਭੁਜਾ ਰਾਮ ਸਰੋਵਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੋਲ ਮੰਦਰ ਤੇ ਹੋਰ ਅਨੇਕ ਯਾਦਗਾਰੀ ਸਥਾਨ ਨਵੇਂ ਸੁੰਦਰ ਭਵਨਾਂ ਦੀ ਸ਼ਾਨਦਾਰ ਇਮਾਰਤ-ਸਾਜ਼ੀ ਦਾ ਅਜਿਹਾ ਦ੍ਰਿਸ਼ ਪੇਸ਼ ਕਰ ਰਹੇ ਹਨ, ਜਿਸ ਵਿੱਚ ਸਨਾਤਨਤਾ ਦੀ ਦਿੱਖ ਨੂੰ ਕਾਇਮ ਰੱਖ ਕੇ ਇਨ੍ਹਾਂ ਦੀ ਨਵੀਂ ਸ਼ਾਨ ਨੂੰ ਨਿਹਾਰਿਆ ਜਾ ਸਕਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ-ਸਥਾਨ ਅੱਜ ਨਵੇਂ ਦਰਸ਼ਨੀ ਸਰੂਪ

ਵਿੱਚ ਗੁਰੂ ਘਰ ਦੀ ਸ਼ਾਨ ਨੂੰ ਦੁਬਾਲਾ ਕਰ ਰਿਹਾ ਹੈ। ਕੇਵਲ ਇੱਥੇ ਹੀ ਬੱਸ ਨਹੀਂ, ਅੱਜ ਸ੍ਰੀ ਭੈਣੀ ਸਾਹਿਬ ਨੂੰ ਜਾਂਦੇ ਉਹ ਰਸਤੇ ਜੋ ਕਦੀ ਸਰਕੰਡਿਆਂ ਦੇ ਕੱਚੇ ਪਹੇ ਸਨ, ਹੁਣ ਵੱਡੀਆਂ ਖੁੱਲ੍ਹੀਆਂ ਚੌੜੀਆਂ ਸੜਕਾਂ ਵਿੱਚ ਬਦਲ ਗਏ ਹਨ। ਕੇਵਲ ਪ੍ਰਤਾਪ ਮੰਦਰ, ਜਿਸਦੀ ਛੱਤ ਬਿਨਾਂ ਸਹਾਰੇ ਥੰਮ੍ਹਾਂ 'ਤੇ ਨਿਰਮਿਤ ਕੀਤੀ ਗਈ ਹੈ, ਹੇਠ ਹਜ਼ਾਰਾਂ ਦੀ ਗਿਣਤੀ ਵਿੱਚ ਸਾਧ-ਸੰਗਤ ਬੈਠ ਕੇ ਗੁਰੂ ਘਰ ਦੇ ਕੀਰਤਨ ਨੂੰ ਅਤੇ ਗੁਰੂ ਦਰਸ਼ਨ ਦੇ ਸੁਭਾਗ ਨੂੰ ਪ੍ਰਾਪਤ ਕਰਕੇ ਤ੍ਰਿਪਤ ਹੋ ਰਹੀ ਹੈ। ਸ੍ਰੀ ਭੈਣੀ ਸਾਹਿਬ ਦੇ ਗਊ ਸਥਾਨ ਦੁਧਾਰੂ ਗਊਆਂ ਦੇ ਦੁੱਧ ਦੇ ਉਤਪਾਦਨ ਵਿੱਚ ਰਿਕਾਰਡ ਤੋੜ ਦੁੱਧ ਦੇ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੋਪਾਲ ਰਤਨ ਦੇ ਸਰੂਪ ਵਿੱਚ ਉੱਜਲਾ ਕਰ ਰਹੀਆਂ ਹਨ। ਸਤਿਗੁਰੂ ਜੀ ਦੀ ਨਿਗਰਾਨੀ ਤੇ ਸਰਪ੍ਰਸਤੀ ਵਿੱਚ ਵੱਡੇ-ਵੱਡੇ ਫਾਰਮਾਂ ਵਿੱਚ ਜੈਵੀ ਖੇਤੀ ਦਾ ਉਤਪਾਦਨ ਕੀਤਾ ਜਾ ਰਿਹਾ ਹੈ ਜੋ ਰਸਾਇਣਕ ਖਾਦਾਂ ਦੀ ਵਰਤੋ ਤੋਂ ਸੁਰੱਖਿਅਤ ਰਹਿ ਕੇ ਕੇਵਲ ਪੁਰਾਤਨ ਪ੍ਰੱਚਲਿਤ ਢੰਗ ਦੀ ਗੋਬਰ ਦੀ ਖਾਦ ਦੀ ਵਰਤੋਂ ਕਰਕੇ ਰਿਕਾਰਡ ਤੋੜ ਸਬਜ਼ੀਆਂ, ਫ਼ਲਾਂ ਅਤੇ ਨਾਮਧਾਰੀ ਬੀਜ ਫਾਰਮਾਂ ਦੇ ਬੀਜਾਂ ਦੇ ਉਤਪਾਦਨ ਰਾਹੀਂ ਨਵੇਂ ਯੁੱਗ ਦਾ ਸੰਦੇਸ਼ ਦੇ ਰਹੀਆਂ ਹਨ। ਇਸਦਾ ਇੱਕ ਹੋਰ ਉਦਾਹਰਣ ਬੰਗਲੌਰ (ਕਰਨਾਟਕ ਪ੍ਰਦੇਸ਼) ਦਾ ਵਿਸ਼ਾਲ ਉਪਜਾਊ ਖਿੱਤਾ ਹੈ, ਜੋ ਸਤਿਗੁਰੂ ਜੀ ਦੀ ਪ੍ਰਗਤੀਸ਼ੀਲ ਉਪਜਾਊ ਦ੍ਰਿਸ਼ਟੀ ਦਾ ਨਵਾਂ ਕਰਿਸ਼ਮਾ ਹੈ, ਜਿਸ ਦੀ ਸੇਵਾ-ਸੰਭਾਲ ਦਾ ਕਾਰਜ ਸ੍ਰੀ ਉਦੈ ਸਿੰਘ ਜੀ ਕਰ ਰਹੇ ਹਨ। ਭਾਵੇਂ ਇਹ ਇੱਕ ਕਾਰੋਬਾਰੀ ਅਦਾਰਾ ਹੈ, ਪਰ ਇਸਦੀ ਉਸਾਰੂ ਸੋਚ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਲੱਖਣ ਸੂਝ-ਬੂਝ ਕਰਮਸ਼ੀਲ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੌਂਪੇ ਗਏ ਕਾਰਜਾਂ ਨੂੰ ਸਿਰੇ ਚਾੜ੍ਹਦਿਆਂ ਹੋਇਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਸ ਪ੍ਰਕਾਰ ਨਾਮਧਾਰੀ ਸ਼ਹੀਦਾਂ ਦੇ ਸਥਾਨਾਂ ਦਾ ਨਵ-ਨਿਰਮਾਣ ਕੀਤਾ ਹੈ, ਉਹ ਵੀ ਇੱਕ ਹੋਰ ਹਾਸਲ ਹੈ, ਜੋ ਸਤਿਗੁਰੂ ਜੀ ਦੇ ਸ਼ੁੱਭ ਨਾਮ ਨਾਲ ਆ ਜੁੜਦਾ ਹੈ।

ਸਤਿਗੁਰੂ ਜੀ ਦੇ ਸੇਵਾ-ਭਾਵ ਦਾ ਹੋਰ ਉਦਾਹਰਣ ਤੱਕਣਾ ਹੋਵੇ ਤਾਂ ਜਿਸ ਤਰ੍ਹਾਂ ਸਤਿਗੁਰੂ ਜੀ ਨੇ ਸਿਰ 'ਤੇ ਕਾਰ ਦਾ ਬਾਟਾ ਚੁੱਕ ਕੇ ਸੰਗਤਾਂ ਨਾਲ ਸ੍ਰੀ

ਹਰਿਮੰਦਰ ਸਾਹਿਬ ਤੇ ਅੰਮ੍ਰਿਤਸਰ ਦੇ ਦੁਰਗਿਆਣਾ ਮੰਦਰ ਦੀ ਕਾਰ ਸੇਵਾ ਆਪ ਕੀਤੀ ਤੇ ਨਾਮਧਾਰੀ ਸੰਗਤ ਤੋਂ ਕਰਵਾਈ ਹੈ, ਉਹ ਸਤਿਗੁਰੂ ਜੀ ਦੀ ਧਰਮ ਨਿਰਪੇਖ ਤੇ ਅਸੰਪ੍ਰਦਾਇਕ ਵਿਅਕਤੀਤਵ ਦਾ ਹੀ ਨਿਵੇਕਲਾ ਪ੍ਰਮਾਣ ਹੈ। ਸਤਿਗੁਰੂ ਜੀ ਦੇ ਵੱਡ-ਉਪਕਾਰ ਅਤੇ ਸੇਵਾ-ਭਾਵ ਦਾ ਇੱਕ ਹੋਰ ਸਤੰਭ ਲੁਧਿਆਣਾ ਦੇ ਸ਼ੇਰਪੁਰ ਵਿੱਚ ਸਥਾਪਿਤ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਹੈ, ਜਿਸ ਉੱਤੇ ਕਰੋੜਾਂ ਦਾ ਖ਼ਰਚ ਕੇਵਲ ਗੁਰੂ ਖ਼ਜਾਨੇ ਤੇ ਗੁਰੂ ਦੀ ਸਾਧ-ਸੰਗਤ ਦੀ ਤਿਲ ਫੁੱਲ ਦੀ ਕੀਤੀ ਗਈ ਸੇਵਾ ਰਾਹੀਂ ਹੋਂਦ ਵਿੱਚ ਆਇਆ।

ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਪੰਜਾਂ ਮਹਾਂਦੀਪਾਂ ਅਮਰੀਕਾ, ਕਨੇਡਾ, ਯੂਰਪ, ਅਫ਼ਰੀਕਾ, ਏਸ਼ੀਆ, ਤੇ ਆਸਟ੍ਰੇਲੀਆ ਵਿੱਚ ਪ੍ਰਕਾਸ਼ਮਾਨ ਹੈ, ਜਿੱਥੋਂ ਦੀ ਨਾਮਧਾਰੀ ਸੰਗਤ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਲਾਈਆਂ ਗਈਆਂ ਉਹ ਫੁਲਵਾੜੀਆਂ ਹਨ, ਜਿਨ੍ਹਾਂ ਦੇ ਟਹਿਕਦੇ ਗੁਲਾਬਾਂ ਦੀ ਸੁਗੰਧੀ ਸੁਤੇ ਸਿੱਧ ਹੀ ਹਰ ਪ੍ਰਾਣੀ ਤੇ ਦਰਸ਼ਕਾਂ ਨੂੰ ਮੋਹ ਲੈਂਦੀ ਹੈ।

ਸਤਿਗੁਰੂ ਜੀ ਦੀ ਦ੍ਰਿੜ੍ਹਤਾ ਤੇ ਆਪਣੀ ਸੁੱਚ-ਸੋਧ ਵਿੱਚ ਸਥਿਰ ਹੋਣ ਦਾ ਇੱਕ ਉਦਾਹਰਣ ਉਨ੍ਹਾਂ ਦੇ ਦਿਲ ਦੀ ਸਰਜਰੀ ਸੀ, ਜਿਸ ਵਿੱਚ ਆਪ ਦਾ ਆਦੇਸ਼ ਸੀ ਕਿ ਸਰੀਰ ਦੇ ਇੱਕ ਰੋਮ ਨੂੰ ਵੀ ਕੱਟਣ ਤੋਂ ਬਿਨਾਂ ਇਹ ਆਪ੍ਰੇਸ਼ਨ ਸਿਰੇ ਚੜ੍ਹਨਾ ਚਾਹੀਦਾ ਹੈ। ਆਸਟ੍ਰੇਲੀਆ ਦੇ ਇੱਕ ਸਰਜਨ ਨੇ ਸਤਿਗੁਰੂ ਜੀ ਦੀ ਪ੍ਰਗਟਾਈ ਗਈ ਇੱਛਾ ਅਨੁਸਾਰ ਹੀ ਇਹ ਆਪ੍ਰੇਸ਼ਨ ਸਿਰੇ ਚਾੜ੍ਹਿਆ ਹੈ।

ਸ੍ਰੀ ਸਤਿਗੁਰੂ ਜੀ ਪਾਵਨ ਵਿਅਕਤੀਤਵ ਦੇ ਉਹ ਕੇਂਦਰ ਬਿੰਦੂ ਹਨ, ਜਿਨ੍ਹਾਂ ਦੇ ਦਰਸ਼ਨਾਂ ਲਈ ਪ੍ਰਧਾਨ ਮੰਤਰੀਆਂ ਤੋਂ ਲੈ ਕੇ ਉਚੇਰੇ ਪਦਾਂ ਵਾਲੇ ਵਿਅਕਤੀ ਆਪ ਜੀ ਦੀ ਚਰਨ ਧੂੜ ਨੂੰ ਮਸਤਕ 'ਤੇ ਲਾ ਕੇ ਆਪਣਾ ਸੁਭਾਗ ਸਮਝਦੇ ਹਨ। ਇਸ ਵਿੱਚ ਕੋਈ ਦਲਗਤ ਭੇਦ ਕੋਈ ਅਰਥ ਨਹੀਂ ਰਖਦਾ। ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਹੋਣ, ਅਟੱਲ ਬਿਹਾਰੀ ਹੋਣ ਜਾਂ ਸ. ਮਨਮੋਹਣ ਸਿੰਘ ਸਭਨਾਂ ਨੇ ਸਤਿਗੁਰੂ ਜੀ ਦੀ ਬਖਸ਼ਿਸ਼ਾਂ ਦੀ ਓਟ ਦਾ ਲਾਭ ਉਠਾਇਆ ਹੈ।

ਸਤਿਗੁਰੂ ਜੀ ਦੇ ਚਰਨ-ਕੰਵਲਾਂ ਦੇ ਭੌਰੇ ਕਈ ਮੰਡਲਾਂ ਤੋਂ ਆ ਕੇ ਗੁਰੂ ਦਰਸ਼ਨ ਤੇ ਸਤਿਗੁਰੂ ਜੀ ਦੀ ਵੱਡਮੁੱਲੀ ਸੰਗਤ ਤੇ ਮੇਲ-ਮਿਲਾਪ ਦਾ ਲਾਭ ਉਠਾਉਂਦੇ ਰਹੇ ਹਨ। ਇਨ੍ਹਾਂ ਵਿੱਚੋਂ ਹੀ ਜੈਨ ਅਚਾਰੀਆ ਸੁਸ਼ੀਲ ਮੁਨੀ ਜੀ ਵੀ ਸਨ

ਜਿਨ੍ਹਾਂ ਨੇ ਸਤਿਗੁਰੂ ਜੀ ਦੇ ਸ਼ਾਕਾਹਾਰੀ ਸੰਮੇਲਨਾਂ ਦੇ ਸਾਥ ਨਿਭਾਉਣ ਵਿੱਚ ਸੁਭਾਗ ਸਮਝਿਆ, ਕਿਉਂ ਜੁ ਦੋਹਾਂ ਮਹਾਂਪੁਰਸ਼ਾਂ ਦਾ ਮਿਸ਼ਨ ਤੇ ਉਦੇਸ਼ ਸਾਂਝਾ ਹੀ ਸੀ। ਸਤਿਗੁਰੂ ਜੀ ਦੇ ਗੁਰੂ-ਤਖ਼ਤ ਦੀ ਪਰਿਕ੍ਰਮਾ ਕਿਸ-ਕਿਸ ਨੇ ਨਹੀਂ ਕੀਤੀ। ਗੋ-ਸੰਵਰਧਨ ਵਾਲੇ ਅਚਾਰੀਆ, ਪੰਜਾਬ ਦੇ ਆਪ ਜੀ ਦੇ ਗੁਰੂ ਕਾਲ ਦੇ ਸਾਰੇ ਮੁੱਖ ਮੰਤਰੀ ਸਰਬ ਸ੍ਰੀ ਪਰਤਾਪ ਸਿੰਘ ਕੈਰੋਂ, ਗਿ. ਜ਼ੈਲ ਸਿੰਘ, ਸ. ਸੁਰਜੀਤ ਸਿੰਘ ਬਰਨਾਲਾ, ਸ. ਬੇਅੰਤ ਸਿੰਘ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਆਪ ਜੀ ਤੋਂ ਆਸ਼ੀਰਵਾਦ ਲੈਣਾ ਆਪਣਾ ਸੁਭਾਗ ਸਮਝਦੇ ਆਏ ਹਨ। ਭਾਰਤ ਦੇ ਰਾਸ਼ਟਰੀ ਸੰਗੀਤਕਾਰ ਤਾਂ ਆਪ ਜੀ ਨੂੰ ਸੰਗੀਤ ਸਮਰਾਟ ਕਹਿ ਕੇ ਸੰਬੋਧਨ ਕਰਨ ਵਿੱਚ ਆਪਣਾ ਧੰਨਭਾਗ ਸਮਝਦੇ ਹਨ। ਖਾਂ ਸਾਹਿਬ ਅਮਜਦ ਅਲੀ ਖਾਂ, ਵਲਾਇਤ ਖਾਂ, ਸ਼੍ਰੀ ਸਾਜਨ ਰਾਜਨ ਮਿਸ਼ਰਾ, ਪੰਡਤ ਜਸਰਾਜ, ਅਤੇ ਕਈ ਹੋਰ ਭਾਰਤ ਦੇ ਨਾਮੀ-ਗਰਾਮੀ ਕਲਾਕਾਰ ਸ੍ਰੀ ਭੈਣੀ ਸਾਹਿਬ ਪੁੱਜ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਤੇ ਆਪਣੀ ਉੱਚ ਕੋਟੀ ਦੀ ਸੰਗੀਤ ਕਲਾ ਦਾ ਪ੍ਰਦਰਸ਼ਨ ਕਰਕੇ ਆਤਮਿਕ ਤ੍ਰਿਪਤੀ ਅਨੁਭਵ ਕਰਦੇ ਹਨ ਅਤੇ ਆਪ ਦੀ ਰਹਿਮਤ ਦੀ ਯਾਚਨਾ ਵੀ ਲੋਚਦੇ ਹਨ। ਪੰਜਾਬ ਵਿੱਚ ਹਰਵੱਲਭ ਦਾ ਵਾਰਸ਼ਿਕ ਸੰਗੀਤ ਸੰਮੇਲਨ ਭਾਰਤ ਦੇ ਸੰਗੀਤਕਾਰਾਂ ਦਾ ਮਹਾਨ ਕੁੰਭ ਹੁੰਦਾ ਹੈ, ਜਿੱਥੇ ਸਤਿਗੁਰੂ ਜੀ ਆਪ ਪੁੱਜ ਕੇ ਇਸ ਮੇਲੇ ਦੇ ਪ੍ਰਬੰਧਕਾਂ ਤੇ ਕਲਾਕਾਰਾਂ ਨੂੰ ਆਪਣੀਆਂ ਸ਼ੁੱਭ ਕਾਮਨਾਵਾਂ ਭੇਂਟ ਕਰਦੇ ਹਨ, ਨਾਲ ਹੀ ਨਿਯਮਿਤ ਤੌਰ 'ਤੇ ਉਨ੍ਹਾਂ ਦੀ ਮਾਇਕ ਸਹਾਇਤਾ ਵੀ ਕਰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿੱਚ ਕੋਈ ਧਾਰਮਿਕ ਵਿਤਕਰਾ ਜਾਂ ਪੱਖਪਾਤ ਨਹੀਂ ਹੈ। ਸਤਿਗੁਰੂ ਜੀ ਦਾ ਬਚਨ ਹੈ ਕਿ ਹਰ ਕੋਈ ਆਪਣੇ ਧਾਰਮਿਕ ਇਸ਼ਟ ਵਿੱਚ ਪੱਕਾ ਰਹਿ ਕੇ ਘੱਟੋ-ਘੱਟ ਇੱਕ ਘੰਟਾ ਰੋਜ਼ ਨਾਮ-ਸਿਮਰਨ ਕਰੇ। ਇਸ ਪ੍ਰਕਾਰ ਸੰਸਾਰ ਦੇ ਸਾਰੇ ਧਰਮ ਆਪਣੇ-ਆਪਣੇ ਦ੍ਰਿਸ਼ਟੀਕੋਣ ਅਨੁਸਾਰ ਧਾਰਮਿਕ ਮੁੱਲਾਂ ਬਾਰੇ ਆਪਣੇ-ਆਪਣੇ ਮੱਤ ਨੂੰ ਦ੍ਰਿੜਾਉਂਦੇ ਹਨ, ਪਰ ਕੀ ਕੋਈ ਅਜਿਹਾ ਧਰਮ ਵੀ ਹੋ ਸਕਦਾ ਹੈ, ਜੋ ਸਾਰੇ ਸੰਸਾਰ ਦੇ ਧਰਮਾਂ ਨੂੰ ਕਿਸੇ ਇੱਕ ਕੇਂਦਰੀ ਨੁਕਤੇ ਉੱਤੇ ਜੋੜ ਸਕੇ? ਹਰ ਇੱਕ ਧਰਮ ਦੇ ਅਚਾਰੀਆ ਨੇ ਆਪਣੇ-ਆਪਣੇ ਢੰਗ ਨਾਲ ਧਰਮ ਦੀ ਵਿਆਖਿਆ ਕੀਤੀ ਹੈ, ਪਰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਟੋਕੀਓ ਜਪਾਨ ਦੇ ਵਿਸ਼ਵ ਧਰਮ ਸੰਮੇਲਨ ਵਿੱਚ

ਪੁੱਛਿਆ ਗਿਆ ਤਾਂ ਆਪ ਜੀ ਦਾ ਫੁਰਮਾਨ ਸੀ ਕਿ ਉਹ ਧਰਮ ਸੱਚ ਹੈ : "ਬੋਲੀਐ ਸਚੁ ਧਰਮੁ ਝੂਠ ਨਾ ਬੋਲੀਐ"। ਗੁਰੂ ਨਾਨਕ ਦੇਵ ਜੀ ਦੇ ਮੰਥਨ ਕੀਤੇ ਗਏ ਜਪੁ ਜੀ ਸਾਹਿਬ ਵਿੱਚ ਇਹ ਸਲੋਕ ਅੰਕਿਤ ਹੈ, "ਆਦਿ ਸਚ ਜੁਗਾਦ ਸਚ, ਹੈ ਭੀ ਸਚ ਨਾਨਕ ਹੋਸੀ ਭੀ ਸਚ"। ਸੱਚ ਨਿਰਪੇਖੀ ਵੀ ਹੈ ਤੇ ਸਾਪੇਖ ਵੀ। ਨਿਰਪੇਖ ਸੱਚ ਤਾਂ ਅਨਾਦੀ ਅਤੇ ਸਦਾ ਸਲਾਮਤ ਰਹਿਣ ਵਾਲਾ ਹੈ। ਪਰ ਸਾਪੇਖ ਸੱਚ ਉਹ ਹੈ, ਜੋ ਮਨੁੱਖੀ ਅਨੁਭਵ ਦੁਆਰਾ ਮਾਣਿਆ, ਵੇਖਿਆ ਅਤੇ ਨਿੱਤ ਕਰਮ ਵਿੱਚ ਨਿਭਾਇਆ ਜਾ ਸਕਦਾ ਹੈ।

ਆਦਿ ਗੁਰੂ ਨਾਨਕ ਸਾਹਿਬ ਨੇ ਬਾਣੀ ਤੇ ਸੰਗੀਤ ਦਾ ਉਹ ਸੰਜੋਗ ਸਥਾਪਿਤ ਕਰ ਦਿੱਤਾ, ਜਿਸ ਵਿੱਚ ਸਾਰੇ ਗੁਰੂ ਸਾਹਿਬਾਨ ਨੇ ਪਹਿਰਾ ਦਿੱਤਾ ਹੈ। ਜਿਨ੍ਹਾਂ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਨਹੀਂ ਰਚੀ, ਉਨ੍ਹਾਂ ਨੇ ਵੀ ਬਾਣੀ ਤੇ ਸੰਗੀਤ ਦੇ ਸੰਜੋਗ ਨੂੰ ਅਮਲੀ ਰੂਪ ਵਿੱਚ ਜਾਰੀ ਰੱਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਜੋ ਭਾਵੇਂ ਲਿਖਤੀ ਰੂਪ ਵਿੱਚ ਸ੍ਰੀ ਭੈਣੀ ਸਾਹਿਬ ਪਹੁੰਚੇ, ਉਹ ਵੀ ਸੱਚ ਤੇ ਧਰਮ ਨੂੰ ਅੱਗੇ ਤੋਰੀ ਰੱਖਣ ਵਾਲੇ ਹਨ ਅਤੇ ਗੁਰਮੁਖੀ ਅੱਖਰਾਂ ਦਾ ਬੋਧ ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਇਸਤਰੀ, ਪੁਰਸ਼ਾਂ, ਬੁੱਢੇ, ਬਾਲੇ ਨੂੰ ਸਿਖਣ ਤੇ ਵਰਤਣ ਦੀ ਤਾਕੀਦ ਕੀਤੀ ਹੈ। ਉਸ ਨਾਲ ਸਤਿਗੁਰੂ ਰਾਮ ਸਿੰਘ ਜੀ ਵੀ ਗੁਰੂ ਨਾਨਕ ਦੇਵ ਜੀ ਦੇ ਉਸ ਸੰਦੇਸ਼ ਦੀ ਪੂਰਤੀ ਕਰ ਰਹੇ ਹਨ, ਜਿਸ ਵਿੱਚ ਆਦਿ ਗੁਰੂ ਬਾਬੇ ਨੇ 'ਬੋਲੀ ਅਵਰ ਤੁਮਾਰੀ' ਦੀ ਪੰਜਾਬ ਦੀ ਜਨਤਾ ਨੂੰ ਚਿਤਾਵਨੀ ਦਿੱਤੀ ਸੀ। ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿੱਪੀ ਦੇ ਜੋੜ-ਮੇਲ ਨਾਲ ਪੰਜਾਬੀ ਭਾਸ਼ਾ ਦਾ ਵਿਕਾਸ ਹੋਇਆ ਹੈ। ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਵਿੱਚ ਪੰਜਾਬੀ ਭਾਸ਼ਾ ਦੇ ਵਾਧੇ ਲਈ ਦੇਸ਼ ਵਿੱਚ ਅਤੇ ਵਿਦੇਸ਼ਾਂ ਵਿੱਚ ਕਈ ਅੰਤਰ-ਰਾਸ਼ਟਰੀ ਪੰਜਾਬੀ ਭਾਸ਼ਾ ਦੀਆਂ ਕਾਨਫਰੰਸਾਂ ਕੀਤੀਆਂ ਗਈਆਂ ਹਨ ਜਿਨ੍ਹਾਂ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੁੱਲ੍ਹੇ ਦਿਲ ਨਾਲ ਸਹਿਯੋਗ ਦਿੱਤਾ ਹੈ।

ਸੰਤ ਖਾਲਸੇ ਦੇ ਜਨਮ ਸਮੇਂ ਸਰਬੱਤ ਦੇ ਭਲੇ ਦਾ ਜੋ ਸਫ਼ੈਦ ਪਰਚਮ ਲਹਿਰਾਇਆ ਸੀ, ਉਹ ਅੱਜ ਵੀ ਵਿਸ਼ਵ ਵਿਆਪੀ ਅਮਨ, ਜੰਗ-ਰਹਿਤ ਸੰਸਾਰ ਅਤੇ ਸਮਤਾ ਵਾਦੀ ਸਮਾਜਿਕ ਜੀਵਨ ਦਾ ਜਾਮਣ ਬਣਿਆ ਹੋਇਆ ਹੈ। ਹੁਣ

ਵੀ ਜਦੋਂ ਨਾਮਧਾਰੀ ਸਾਧ ਸੰਗਤ ਜੱਪ-ਪ੍ਰੇਮ [illegible] ਹਜ਼ਾਰਾਂ ਦੀ ਗਿਣਤੀ ਵਿੱਚ ਆਗਿਆ ਲੈ ਕੇ [illegible] ਧਰਮ, ਅਮਨ, ਖੁਸ਼ਹਾਲੀ ਦੇ ਸੰਦੇਸ਼ ਨਾਲ ਆਪਣੀਆਂ ਝੋਲੀਆਂ ਭਰ ਕੇ [illegible] ਹੈ।

ਲੱਖਾਂ ਹਿਰਦਿਆਂ ਦੀ ਧੜਕਣ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਹਤ ਆਪ ਜੀ ਦੇ ਜੀਵਨ ਦੇ ਆਖਰੀ ਕੁਝ ਵਰ੍ਹੇ ਢਿੱਲੀ ਰਹੀ। 19 ਨਵੰਬਰ 2012 ਤੋਂ ਆਪ ਜੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ (ਲੁਧਿਆਣਾ) ਵਿਚ ਦਾਖ਼ਲ ਰਹੇ।ਅਖੀਰ 13 ਦਸੰਬਰ ਨੂੰ ਆਪ ਜੀ ਆਪਣੀ ਜੀਵਨ ਯਾਤਰਾ ਸੰਪੂਰਨ ਕਰਕੇ ਬ੍ਰਹਮਲੀਨ ਹੋ ਗਏ। ਇਲਾਹੀ ਗੁਰੂ ਜੋਤ ਸਤਿਗੁਰੂ ਉਦੇ ਸਿੰਘ ਜੀ ਵਿਚ ਸਮਾ ਗਈ। 14 ਦਸੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਦੇਹ ਦਾ ਅੰਤਮ ਸਸਕਾਰ ਬੇਅੰਤ ਸੰਗਤਾਂ ਦੀ ਹਾਜ਼ਰੀ ਵਿਚ ਕੀਤਾ ਗਿਆ। 23 ਦਸੰਬਰ 2012 ਨੂੰ ਆਪ ਜੀ ਨਮਿੱਤ ਪਾਠਾਂ ਦੇ ਭੋਗ ਪਾਏ ਗਏ, ਮਹਾਨ ਸ਼ਰਧਾਂਜਲੀ ਸਮਾਰੋਹ ਸਮੇਂ ਸਤਿਗੁਰੂ ਉਦੇ ਸਿੰਘ ਜੀ ਦੀ ਦਸਤਾਰ ਬੰਦੀ ਹੋਈ। ਵਰਤਮਾਨ ਸਮੇਂ ਵਿਚ ਸਤਿਗੁਰੂ ਉਦੇ ਸਿੰਘ ਜੀ ਸੰਗਤਾਂ ਦੀ ਰਹਿਨੁਮਾਈ ਕਰ ਰਹੇ ਹਨ-

ਉਦੇ ਹੋਈ ਗੁਰੂ ਜੋਤ ਹੈ  
ਰੌਸ਼ਨ ਵਿੱਚ ਸੰਸਾਰ  
ਸਤਿਗੁਰੂ ਉਦੇ ਸਿੰਘ ਨੂੰ  
ਮੇਰੀ ਹੈ ਨਮਸਕਾਰ

# ਅਧਿਆਇ 1

## 1959-1965

## ਤਵਾਰੀਖ ਸੰਤ ਖਾਲਸਾ ਭਾਗ ਤੀਜਾ

**ਗੁਰੂ ਪਦ ਗ੍ਰਹਿਣ ਕਰਨ ਤੋਂ ਪਹਿਲਾਂ ਦੇ ਜੀਵਨ ਸਮਾਚਾਰ**

ਸਤਿਗੁਰੂ ਜਗਜੀਤ ਸਿੰਘ ਜੀ ਨੇ 22 ਅਗਸਤ 1959 ਨੂੰ, ਸਤਿਗੁਰੂ ਪਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ, ਸਤਿਗੁਰੂ ਪਰਤਾਪ ਸਿੰਘ ਜੀ ਦੀ ਇੱਛਾ ਅਨੁਸਾਰ 22 ਅਗਸਤ 1959 ਨੂੰ ਹੀ ਉਨ੍ਹਾਂ ਦੇ ਉਤਰਾ-ਅਧਿਕਾਰੀ ਦੇ ਰੂਪ ਵਿੱਚ, ਗੁਰੂ ਪਦ ਨੂੰ ਗ੍ਰਹਿਣ ਕੀਤਾ। ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਜੀਵਨ ਕਾਲ ਵਿਚ ਹੀ ਕਈ ਅਵਸਰਾਂ ਉਤੇ, ਆਪਣੇ ਅਧਿਆਤਮਿਕ ਵਾਰਸ ਵਜੋਂ ਵੱਡੇ ਬਾਬਾ ਜਗਜੀਤ ਸਿੰਘ ਜੀ ਬਾਰੇ, ਇਸ ਗੱਲ ਦੇ ਸੰਕੇਤ ਦੇ ਚੁਕੇ ਸਨ ਕਿ ਮੇਰੇ ਪਿਛੋਂ ਵੱਡਾ ਕਾਕਾ ਜਗਜੀਤ ਸਿੰਘ ਹੀ ਨਾਮਧਾਰੀ ਪੰਥ ਦੀ ਅਗਵਾਈ ਕਰਨ ਦੇ ਪੂਰੀ ਤਰ੍ਹਾਂ ਸਮਰਥ ਹੈ।

8 ਮਈ 1959 ਨੂੰ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਜੀਵਨ ਨਗਰ ਤੋਂ ਅੰਤਿਮ ਵਾਰ ਵਿਦਾਇਗੀ ਲਈ ਤਾਂ ਸਕਿੱਨਗੀ ਨਾਲੇ ਨੂੰ ਸਾਫ਼ ਕਰਦੇ, 15/20 ਸਿੱਖਾਂ ਨੂੰ ਦਰਸ਼ਨ ਦਿੱਤੇ ਅਤੇ ਫੁਰਮਾਇਆ,* "ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ ਜਾਂ ਕਦੋਂ ਨਾ ਆਵਾਂ। ਹੁਣ ਤੋਂ ਏਥੇ ਵੱਡੇ ਕਾਕੇ ਨੇ ਰਹਿਣਾ ਹੈ। ਜਿਸ ਦੀ ਉਸ ਨਾਲ ਬਣਦੀ ਹੈ ਉਹ ਰਹੇ ਜਾਂ ਜਿਸ ਬਣਾ ਕੇ ਰਖਣੀ ਹੈ। ਜਿਸ ਉਹਦੇ ਆਖੇ ਨਹੀਂ ਲਗ ਸਕਣਾ, ਉਹ ਬੇਸ਼ਕ ਬਿਸਤਰਾ ਗੋਲ ਕਰ ਲਵੇ। ਸਾਡੀ ਉਸਤੇ ਖੁਸ਼ੀ ਹੀ ਹੋਵੇਗੀ। ਹੁਣ ਸਾਰੇ ਅਖਤਿਆਰ ਵੱਡੇ ਕਾਕੇ ਪਾਸ ਹੀ ਹੋਣੇ ਹਨ।"

ਇਨ੍ਹਾਂ ਦਿਨਾ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਸਿਹਤ ਕੁਝ ਢਿੱਲੀ ਰਹਿਣ ਲੱਗ ਪਈ ਸੀ, ਇਸ ਤੋਂ ਬਿਨਾਂ ਉਨ੍ਹਾਂ ਦੇ ਆਪਣੇ ਹੀ ਨਿਵਾਜੇ ਅਤੇ ਦੇਸ਼-ਵੰਡ ਪਿਛੋਂ ਮੁੜ ਸਥਾਪਿਤ ਕੀਤੇ ਗਏ ਕੁਝ ਸਿੱਖਾਂ ਵਲੋਂ ਵੀ ਕੁਝ ਮਾਨਸਿਕ

---

* ਪ੍ਰੀਤਮ ਸਿੰਘ ਕਵੀ, ਬੀਤੇ ਦੀਆਂ ਪੈੜਾਂ, ਭਾਗ 1, ਪੰਨਾ 63

ਉਲਝਣਾ ਅਤੇ ਵਿਰੋਧੀ ਰਾਜਸੀ ਗੁਟ ਵਲੋਂ ਛੇੜੇ ਗਏ 22 ਝੂਠੇ ਮੁਕੱਦਮਿਆਂ ਤੇ ਵਿਰੋਧੀਆਂ ਵਲੋਂ ਇਸ ਜ਼ਿਦ ਨੇ ਕਿ ਸਤਿਗੁਰੂ ਪਰਤਾਪ ਸਿਘ ਜੀ ਨੂੰ ਜ਼ਰੂਰ ਅਦਾਲਤ ਵਿੱਚ ਭੁਗਤਾਉਣਾ ਹੈ, ਨੇ ਵੀ ਆਪਜੀ ਦੀ ਮਾਨਸਿਕ ਪਰੇਸ਼ਾਨੀ ਵਿਚ ਵਾਧਾ ਕੀਤਾ ਹੋਇਆ ਸੀ ਪਰ ਆਪ ਜੀ ਨੇ ਆਪਣੇ ਅਗਾਮੀ ਭਵਿੱਖ ਦੇ ਮਾਰਗ ਨੂੰ ਪੂਰੀ ਤਰ੍ਹਾਂ ਨਿਸ਼ਚਿਤ ਕਰ ਲਿਆ ਹੋਇਆ ਸੀ ਅਤੇ ਆਪ ਜੀ ਦਾ ਅਧਿਆਤਕ ਤਪ ਤੇਜ਼, ਉਹਨਾਂ ਨੂੰ ਕਿਸੇ ਤਰ੍ਹਾਂ ਵੀ ਡੁਲਾਅ ਨਹੀਂ ਸੀ ਸਕਦਾ ਸਗੋਂ ਆਪ ਜੀ ਨੇ ਤਾਂ ਕੁਝ ਭਵਿਖ ਦੇ ਨਿਰਣੇ ਪਹਿਲਾਂ ਹੀ ਕਰ ਲਏ ਸਨ।*

ਸਤਿਗੁਰੂ ਪਰਤਾਪ ਸਿਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਦੋ ਕੁ ਮਹੀਨੇ ਪਹਿਲੋਂ ਦਿੱਲੀਓਂ ਕਾਰ ਵਿੱਚ ਆਉਂਦਿਆਂ ਸ੍ਰ. ਕੇਹਰ ਸਿਘ ਮਾਨ ਨੇ ਅਰਜ਼ ਕੀਤੀ "ਸਚੇ ਪਾਤਸ਼ਾਹ, ਆਪ ਜੀ ਦੀ ਸਿਹਤ ਢਿਲੀ ਰਹਿੰਦੀ ਹੈ। ਪੰਥ ਨੂੰ ਅਜੇ ਆਪ ਦੀ ਬੜੀ ਲੋੜ ਹੈ।"

"ਮੈਨੂੰ ਕੋਈ ਚਿੰਤਾ ਨਹੀਂ; ਵੱਡਾ ਕਾਕਾ ਪੰਥ ਦੀ ਸੰਭਾਲ ਜੋਗ ਸਮਰੱਥ ਹੈ।" ਅਟੱਲ ਪਰਤਾਪੀ ਸਤਿਗੁਰੂ ਜੀ ਨੇ ਤਸੱਲੀ ਪ੍ਰਟਾਉਂਦਿਆਂ ਜੁਆਬ ਦਿੱਤਾ।

ਮੰਡੀ ਵਿਖੇ ਸਤਿਗੁਰੂ ਪਰਤਾਪ ਸਿਘ ਜੀ ਨੇ, ਸੰਤ ਇਦਰ ਸਿਘ ਚਕਰਵਰਤੀ ਦੀ ਬੇਨਤੀ ਕਰਨ ਉਤੇ ਹੀ ਕੁਝ ਅਜਿਹਾ ਹੀ ਉੱਤਰ ਦਿੱਤਾ ਸੀ। ਸੰਤ ਚਕਰਵਰਤੀ, ਜੋ ਆਪ ਜੀ ਦੇ ਬੜੇ ਨਿਕਟ ਵਰਤੀ ਸੇਵਕ ਅਤੇ ਬਚਪਨ ਤੋਂ ਲੈ ਕੇ ਸਾਰੀ ਆਯੂ ਉਨ੍ਹਾਂ ਦੇ ਨਾਲ ਵਿਚਰੇ ਅਤੇ ਨਾਮਧਾਰੀ ਪੰਥ ਦੇ ਪ੍ਰਮੁੱਖ ਲੇਖਕ ਅਤੇ ਪ੍ਰਵਕਤਾ ਸਨ ਨੇ ਨਾਮਧਾਰੀ ਪੰਥ ਦੇ ਭਵਿਖ ਬਾਰੇ ਚਿੰਤਾ ਕਰਦਿਆਂ ਜਦੋਂ ਅਜਿਹੀ ਹੀ ਬੇਨਤੀ ਸਤਿਗੁਰੂ ਜੀ ਨੂੰ ਕੀਤੀ, ਆਪ ਜੀ ਨੇ ਉੱਤਰ ਵਿਚ ਕਿਹਾ ਸੀ ** "ਡਰ ਨਾ, ਮੈਂ ਵੱਡੇ ਕਾਕੇ ਨੂੰ ਸਭ ਧਾਰਮਕ ਕੰਮਾਂ ਵਿੱਚ ਨਿਪੁੰਨ ਕਰ ਦਿੱਤਾ ਹੈ।"

ਆਪਣੇ ਜੀਵਨ ਦੇ ਅੰਤਿਮ ਦਿਨਾਂ ਵਿਚ ਹੀ ਜਦੋਂ ਸਤਿਗੁਰੂ ਪਰਤਾਪ ਸਿਘ ਜੀ ਸ੍ਰੀ ਭੈਣੀ ਸਾਹਿਬ ਦੇ ਗੋਲ ਕਮਰੇ ਵਿੱਚ ਵਿਸ਼ਰਾਮ ਕਰ ਰਹੇ ਸਨ ਤਾਂ

---

* ਹਰਪਾਲ ਸਿਘ ਸੇਵਕ, ਸਰਬ ਕਲਾ ਸਮਰੱਥ, ਪੰਨਾ 6

** ਇੰਦਰ ਸਿੰਘ ਚਕ੍ਰਵਰਤੀ, ਅੱਟਲ ਪ੍ਰਤਾਪੀ, ਪੰਨਾ 46

ਉਚੇਚੇ ਤੌਰ ਤੇ ਚੌਂਕੀ ਮੰਗਵਾ ਕੇ ਵੱਡੇ ਬਾਬਾ ਜਗਜੀਤ ਸਿੰਘ ਜੀ ਨੂੰ ਉਸ ਉਤੇ ਬੈਠਣ ਲਈ ਕਿਹਾ ਤੇ ਇੰਜ ਬਚਨ ਕੀਤਾ * "ਕਾਕਾ! ਤੁਸਾਂ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਰੰਭੇ ਜਰੂਰ ਸਿਰੇ ਚਾੜ੍ਹਨੇ ਭਾਵੇਂ ਕੋਠਿਆਂ ਦੀਆਂ ਕੜੀਆਂ ਵੀ ਵਿਕ ਜਾਣ ਤੇ ਗਊ, ਮੱਝ, ਘੋੜੇ ਪੁਜਦੇ ਰਖਣੇ ਤੇ ਵਡਾ ਹੌਂਸਲਾ ਕਰਕੇ ਰਹਿਣਾ। ਤੁਹਾਡੇ ਤੇ ਬੜੇ ਭਾਰ ਹਨ। ਆਪੋ ਵਿਚ ਭਰਾਵਾਂ ਹਿਤ ਰੱਖਣਾ।"

ਉਪਰੋਕਤ ਹਵਾਲਿਆਂ ਤੋਂ ਸਹਿਜੇ ਹੀ ਦੋ ਗੱਲਾਂ ਸਿੱਧ ਹੋ ਜਾਂਦੀਆਂ ਹਨ, ਪਹਿਲੀ ਇਹ ਕਿ ਸਤਿਗੁਰੂ ਜਗਜੀਤ ਸਿੰਘ ਜੀ ਹੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸੁਯੋਗ ਉਤਰ ਅਧਿਕਾਰੀ ਸਨ ਅਤੇ ਦੂਜੀ ਇਹ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪ ਜੀ ਨੂੰ ਆਪਣੇ ਜਿਉਂਦਿਆਂ ਹੀ ਹਰ ਗੱਲ ਵਿਚ ਪ੍ਰਬੀਨ ਕਰ ਦਿੱਤਾ ਸੀ। ਜਦੋਂ 22 ਅਗਸਤ 1959 ਦੀ ਸ਼ਾਮ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦਾ ਅੰਤਿਮ ਸੰਸਕਾਰ ਕੀਤਾ ਜਾ ਰਿਹਾ ਸੀ ਤਾਂ ਬਾਬਾ ਬੀਰ ਸਿੰਘ ਨੇ ਕੁਝ ਵਿਥ ਤੇ ਚਾਦਰ ਵਿਛਾ ਕੇ ਮਹਾਰਾਜ ਜਗਜੀਤ ਸਿੰਘ ਜੀ ਨੂੰ ਉਸ ਉਤੇ ਬਿਰਾਜਮਾਨ ਹੋਣ ਲਈ ਬੇਨਤੀ ਕੀਤੀ ਅਤੇ ਸਭ ਤੋਂ ਪਹਿਲਾਂ ਨਵੇਂ ਸਤਿਗੁਰੂ ਜੀ ਵਜੋਂ, ਉਨ੍ਹਾਂ ਦੇ ਚਰਨਾਂ ਵਿਚ ਮੱਥਾ ਟੇਕਿਆ। ਇਸ ਪਿਛੋਂ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਨੇ ਖੜੇ ਹੋ ਕੇ ਆਈ ਸਾਧ ਸੰਗਤ ਨੂੰ ਸੰਬੋਧਨ ਕਰਕੇ ਜੋ ਐਲਾਨ ਕੀਤਾ ਉਸ ਦਾ ਵਰਣਨ ਅਧਿਆਇ 20 ਵਿੱਚ ਕੀਤਾ ਜਾ ਚੁੱਕਾ ਹੈ। ਉਸੇ ਦਿਨ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਪੰਥ ਦੇ ਨਵੇਂ ਮੁਖੀ ਵਜੋਂ ਜਾਣਿਆ ਜਾਣ ਲੱਗਾ ਅਤੇ ਉਹਨਾਂ ਦੇ ਸੂਰਜੀ ਪ੍ਰਕਾਸ਼ ਦਾ ਉਦੈ ਹੋਇਆ।

22 ਅਗਸਤ ਨੂੰ ਹੀ ਪੰਥ ਦੇ ਮੁਖੀ ਸੂਬਿਆਂ ਤੇ ਪ੍ਰਮੁੱਖ ਨਾਮਧਾਰੀ ਸੱਜਣਾਂ ਦੀ ਚੌਬਾਰੇ ਵਿਚ ਇਕੱਤਰਤਾ ਹੋਈ ਜਿਸ ਵਿੱਚ ਫ਼ੈਸਲਾ ਕੀਤਾ ਗਿਆ ਕਿ 10 ਸਤੰਬਰ 1959 (24 ਭਾਦਰੋਂ 2016 ਬਿ.) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਵਡਾ ਸਮਾਗਮ ਕਰਕੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਭੋਗ ਸਮੇਂ ਸ਼ਰਧਾਂਜਲੀ ਸਮਾਗਮ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰੂ ਗੱਦੀ ਉਤੇ ਰਸਮੀ ਤੌਰ 'ਤੇ ਗੁਰੂ ਤਖ਼ਤ ਨੂੰ ਸੰਭਾਲਨ ਦੇ ਸਮਾਗਮ ਇਕੱਠੇ ਹੀ ਕੀਤੇ ਜਾਣ।

---

*ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ-ਭਾਗ 6, ਪੰਨਾ 354

ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਸਮੇਂ ਆਪ ਜੀ ਨੂੰ ਨਾਮਧਾਰੀ ਪੰਥ ਵੱਲੋਂ ਸਵਾ ਲੱਖ ਰੁਪਇਆ ਭੇਂਟ ਕੀਤਾ ਜਾਵੇ। ਇਸ ਸਮਾਗਮ ਨੂੰ ਵੱਧ ਤੋਂ ਵੱਧ ਇਤਿਹਾਸਕ ਤੇ ਸ਼ਾਨਦਾਰ ਬਨਾਉਣ ਲਈ ਹੁਣ ਤੋਂ ਹੀ ਜਤਨ ਆਰੰਭ ਕੀਤੇ ਜਾਣ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਤੇ ਸੰਖੇਪ ਝਾਤ**

ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਸਤਿਗੁਰੂ ਪਰਤਾਪ ਸਿੰਘ ਅਤੇ ਮਾਤਾ ਭੁਪਿੰਦਰ ਕੌਰ ਦੇ ਗ੍ਰਿਹਿ ਵਿਖੇ ਸ੍ਰੀ ਭੈਣੀ ਸਾਹਿਬ ਵਿਚ, 22 ਨਵੰਬਰ 1920 ਅਰਥਾਤ 8 ਮੱਘਰ 1977 ਬਿ. ਕਤਕ ਸੁਦੀ ਤਰੌਦਸੀ ਨੂੰ ਹੋਇਆ। ਸੇਵਾ-ਪੁੰਜ ਮਾਤਾ ਭੁਪਿੰਦਰ ਕੌਰ ਜੀ ਦੀ ਪਾਵਨ ਕੁੱਖ ਵਿਚੋਂ ਹੀ ਮਹਾਰਾਜ ਬਾਬਾ ਬੀਰ ਸਿੰਘ ਜੀ ਦਾ ਜਨਮ? ਅਕਤੂਬਰ 1923 (2 ਕਤਕ 1980 ਬਿ.) ਨੂੰ ਹੋਇਆ। ਸਤਿਗੁਰੂ ਪਰਤਾਪ ਸਿੰਘ ਜੀ ਦੇ ਦੋਹਾਂ ਸਪੁੱਤਰਾਂ ਨੂੰ ਜਨਮ ਦੇ ਕੇ ਮਾਤਾ ਭੁਪਿੰਦਰ ਕੌਰ ਜੀ, 14 ਸਤੰਬਰ 1924 (29 ਭਾਦਰੋਂ 1981 ਬਿ.) ਨੂੰ ਤਪਦਿਕ ਦੇ ਅਸਾਧ ਰੋਗ ਕਾਰਣ ਅਕਾਲ ਚਲਾਣਾ ਕਰ ਗਏ ਅਤੇ ਬਚਪਨ ਦੀ ਨੰਨ੍ਹੀ ਉਮਰ ਵਿੱਚ ਹੀ ਏਨ੍ਹਾਂ ਦੋਹਾਂ ਬਾਲਾਂ ਨੂੰ, ਨਾਨੀ ਮਾਤਾ ਰਾਮ ਕੌਰ 'ਅੰਬੋ ਜੀ' ਅਤੇ ਦਾਦੀ ਮਾਤਾ ਜੀਵਨ ਕੌਰ ਜੀ ਨੂੰ ਸੌਂਪ ਗਏ। ਮਾਤਾ ਭੁਪਿੰਦਰ ਕੌਰ ਜੀ ਦੀ ਕੋਈ ਵੀ ਫੋਟੋ ਪ੍ਰਾਪਤ ਨਹੀਂ ਹੋ ਸਕੀ ਕੇਵਲ ਇਕ ਹੀ ਫੋਟੋ ਪ੍ਰਾਪਤ ਹੁੰਦੀ ਹੈ ਜਿਹੜੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਹੱਥੀਂ ਖਿਚੀ ਸੀ। ਮਾਤਾ ਭੁਪਿੰਦਰ ਕੌਰ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਮਹਿਲ ਰੂਪ ਵਿੱਚ, ਗੁਰੂ ਘਰ ਵਿਚ ਪ੍ਰਵੇਸ਼ ਕਰਦਿਆਂ ਹੀ ਮਾਤਾ ਜੀਵਨ ਕੌਰ ਸਮਾਨ, ਗੁਰੂ ਕੇ ਲੰਗਰ ਤੇ ਸਾਧ ਸੰਗਤ ਦੀ ਸੇਵਾ ਆਪਣੇ ਹੱਥੀਂ ਕੀਤੀ। ਇਕ ਆਦਰਸ਼ਕ ਮਾਤਾ ਪਿਤਾ ਦੇ ਰੂਪ ਵਿੱਚ ਪਿਤਾ ਤੇ ਮਾਤਾ ਦੋਵਾਂ ਦੇ ਸੰਸਕਾਰਾਂ ਨੂੰ, ਬਾਬਾ ਜਗਜੀਤ ਸਿੰਘ ਨੇ ਵਿਰਾਸਤ ਵਜੋਂ ਲਿਆ ਅਤੇ ਉਨ੍ਹਾਂ ਦੇ ਗੁਣ ਵੀ ਸਤਿਗੁਰੂ ਜਗਜੀਤ ਸਿੰਘ ਨੂੰ ਸਹਿਜ ਰੂਪ ਵਿੱਚ ਹੀ ਪ੍ਰਾਪਤ ਹੋਏ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਆਦਰਸ਼ ਪਿਤਾ ਦੀ ਨਿਆਈਂ ਆਪਣੇ ਸਪੁੱਤਰਾਂ ਦੇ ਪਾਲਣ ਪੋਸ਼ਣ ਵਿਚ ਅਨੇਕ ਰੁਝੇਵਿਆਂ ਦੇ ਹੁੰਦੇ ਹੋਇਆਂ ਵੀ

ਪੂਰਾ ਪੂਰਾ ਧਿਆਨ ਦਿੱਤਾ। ਆਪਣੀਆਂ ਕੁਝ ਵਿਸ਼ੇਸ਼ ਮਜਬੂਰੀਆਂ ਨੂੰ ਮੁੱਖ ਰੱਖ ਕੇ ਬਾਲ ਜਗਜੀਤ ਸਿੰਘ ਜੀ ਦੀ ਸੌਂਪਣਾ ਆਪਣੇ ਇਕ ਅਨਿੰਨ ਸੇਵਕ, ਭਾਈ ਗੁਰਮੁੱਖ ਸਿੰਘ ਝੱਬਰ ਨੂੰ ਸੌਂਪ ਦਿੱਤੀ।

ਜਨਮ ਸਮੇਂ ਨਾਨੀ ਮਾਤਾ ਰਾਮ ਕੌਰ (ਅੰਬੋ ਜੀ) ਗੁਰੂਸਰ ਨੇ ਬਾਲਕ ਦੇ ਕੰਨ ਵਿੱਚ ਭਜਨ ਦੱਸਿਆ ਅਤੇ ਗੁੜ ਦੀ ਗੁੜ੍ਹਤੀ ਦਿੱਤੀ। ਦਾਦੀ ਮਾਤਾ ਜੀਵਨ ਕੌਰ ਜੀ ਨੇ ਆਪਣੇ ਪੋਤਰੇ ਦੇ ਜਨਮ ਤੇ ਅਪਾਰ ਖੁਸ਼ੀ ਕੀਤੀ ਅਤੇ ਖੁਲ੍ਹੇ ਭੰਡਾਰੇ ਵਰਤਾਏ।

25 ਦਿਨਾਂ ਪਿਛੋਂ ਬਾਲਕ ਨੂੰ ਰਾਮਸਰ ਸਰੋਵਰ ਵਿਚ ਇਸ਼ਨਾਨ ਕਰਵਾਇਆ ਗਿਆ ਅਤੇ ਸੰਤ ਆਲਾ ਸਿੰਘ ਵਰਨ ਵਲੋਂ ਕੰਨਾਂ ਵਿਚ ਭਜਨ ਦੱਸਿਆ ਗਿਆ। ਇਕ ਸਹਿਜ ਪਾਠ ਦਾ ਭੋਗ ਪਾ ਕੇ ਬਾਲਕ ਦਾ ਨਾਮ ਜਗਜੀਤ ਸਿੰਘ ਰਖਿਆ ਗਿਆ। ਬਚਪਨ ਵਿਚ ਹੀ ਸਾਧ ਸੰਗਤ ਨੇ ਬਾਲ ਜਗਜੀਤ ਸਿੰਘ ਜੀ ਦੇ ਭੋਲੇ ਭਾਲੇ ਕੌਤਕਾਂ ਨੂੰ ਵੇਖਕੇ ਇਸ ਬਾਲਕ ਨੂੰ ਬੇਅੰਤ ਜੀ ਦੇ ਨਾਮ ਨਾਲ ਬੁਲਾਉਣਾ ਸ਼ੁਰੂ ਕਰ ਦਿੱਤਾ ਅਤੇ ਫਿਰ ਇਹੋ ਨਾਮ ਹੀ ਪ੍ਰਚਲਿਤ ਹੋ ਗਿਆ।

ਆਪ ਜੀ ਨੇ ਵੀ ਬਚਪਨ ਵਿਚ ਕਿਸੇ ਮਹਾਂਪੁਰਸ਼ ਵਲੋਂ ਆਪ ਜੀ ਦਾ ਨਾਂ ਪੁੱਛਣ ਉਤੇ, ਅਕਾਲ ਉਸਤਤ ਦੀਆਂ ਇਹ ਤੁਕਾਂ ਉਚਾਰਣ ਕਰ ਦਿੱਤੀਆਂ–

ਅਗਸਤ ਆਦਿ ਜੇ ਬਡੇ ਤਪਸਤਪੀ ਬਿਸੇਖੀਐ॥
ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ॥"

ਬਚਪਨ ਦੇ ਸਾਲਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਮਹਾਪੁਰਸ਼ ਤੇ ਉਨ੍ਹਾਂ ਦੇ ਹਾਣੀ, ਸਭ ਏਸੇ ਨਾਂ ਨਾਲ ਹੀ ਬੁਲਾਉਂਦੇ ਰਹੇ ਹਨ। ਛੋਟੇ ਬਾਬਾ ਬੀਰ ਸਿੰਘ ਨੂੰ ਬਚਪਨ ਵਿਚ ਵੱਲਭ ਜੀ ਜਾਂ 'ਬੱਲੋ ਜੀ' ਕਰਕੇ ਬੁਲਾਇਆ ਜਾਂਦਾ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਪੁੱਤਰਾਂ ਤੇ ਹੋਰ ਨਾਮਧਾਰੀ ਬੱਚਿਆਂ ਦੀ ਵਿਦਿਆ ਲਈ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਵਿਦਿਆਲਾ ਸਥਾਪਿਤ ਕੀਤਾ। ਜੋ ਪ੍ਰੀਤਮ ਸਿੰਘ ਪੰਛੀ ਦੇ ਦੱਸਣ ਅਨੁਸਾਰ 1927–28 ਤੋਂ ਲੈ ਕੇ 1940 ਈ. ਤੱਕ ਚਲਦਾ ਰਿਹਾ। ਇਹ ਉਹ ਸਮਾਂ ਸੀ ਜਦੋਂ ਕਾਂਗਰਸ ਵਲੋਂ

ਵਿਦੇਸ਼ੀ ਮਾਲ ਦਾ ਬਾਈਕਾਟ ਕੀਤਾ ਜਾ ਰਿਹਾ ਸੀ। ਨਾਮਧਾਰੀ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਅੰਗਰੇਜ਼ੀ ਸਰਕਾਰ ਦੇ ਡਾਕ ਤਾਰ ਤੇ ਸਕੂਲਾਂ-ਕਾਲਜਾਂ ਦਾ ਤਿਆਗ ਕਰਦੇ ਸਨ ਜਿਥੇ ਕਿ ਅੰਗਰੇਜ਼ੀ ਤੇ ਉਰਦੂ ਵਿਸ਼ੇਸ਼ ਤੌਰ 'ਤੇ ਪੜ੍ਹਾਏ ਜਾਂਦੇ ਸਨ। ਇਸ ਵਿਦਿਆਲੇ ਵਿਚ ਪੰਜਾਬੀ ਭਾਸ਼ਾ ਤੇ ਗੁਰਮੁਖੀ ਅੱਖਰਾਂ ਰਾਹੀਂ ਸਿੱਖਿਆ ਦਿੱਤੀ ਜਾਂਦੀ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਵਿਦਿਆਲੇ ਦੀ ਸਥਾਪਨਾ ਤੋਂ ਪਹਿਲੋਂ, ਗੁਰਮੁਖੀ ਦੇ ਮੁੱਢਲੇ ਅੱਖਰਾਂ ਦਾ ਬੋਧ ੳ, ਅ, ੲ ਫੱਟੀ ਤੇ ਲਿਖ ਕੇ ਕਰਵਾਇਆ। ਅੱਗੋਂ ਫੱਟੀ ਲਿਖਣ ਤੇ ਅੱਖਰਾਂ ਦੀ ਸੋਧ ਸ. ਸੂਰਤ ਸਿੰਘ (ਦੁਹਤਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਨੇ ਕਰਵਾਈ।

ਭੈਣੀ ਸਾਹਿਬ ਦੇ ਨਾਮਧਾਰੀ ਵਿਦਿਆਲੇ ਵਿਚ ਸਾਰੀ ਪੜ੍ਹਾਈ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਅੱਖਰਾਂ ਵਿਚ ਕਰਵਾਈ ਜਾਂਦੀ ਸੀ ਅਤੇ ਹਿੰਦੀ, ਸੰਸਕ੍ਰਿਤ ਲਈ ਵੀ ਕਾਬਿਲ ਅਧਿਆਪਕ ਰੱਖੇ ਗਏ ਸਨ। ਆਮ ਵਾਕਫੀ ਲਈ ਅੰਗਰੇਜ਼ੀ ਵੀ ਪੜ੍ਹਾਈ ਜਾਂਦੀ ਸੀ। ਸੰਗੀਤ, ਦਸਤਕਾਰੀ ਅਤੇ ਖੇਡਾਂ ਆਦਿ ਵੱਲ ਵੀ ਖਾਸ ਧਿਆਨ ਦਿੱਤਾ ਜਾਂਦਾ ਸੀ। ਸਤਿਗੁਰੂ ਜਗਜੀਤ ਸਿੰਘ ਤੇ ਬਾਬਾ ਬੀਰ ਸਿੰਘ ਜੀ ਨੇ ਆਪਣੀ ਮੁੱਢਲੀ ਵਿੱਦਿਆ ਏਸੇ ਆਸ਼ਰਮ ਤੋਂ ਪ੍ਰਾਪਤ ਕੀਤੀ। ਸਾਰੇ ਵਿਦਿਆਰਥੀਆਂ ਨਾਲ ਰਲ ਮਿਲ ਕੇ ਪੜ੍ਹਨ ਨਾਲ, ਆਪ ਜੀ ਨੂੰ ਮਾਨਵੀ ਭਾਈਚਾਰੇ ਵਿਚ ਵੱਡੀ ਸਾਂਝ ਦਾ ਅਹਿਸਾਸ ਹੋਇਆ। ਹਥੀਂ ਕਿਰਤ ਕਰਨ, ਸੇਵਾ ਉਪਕਾਰ ਤੇ ਮਾਨਵੀ ਗੁਣਾਂ ਨਾਲ ਸਾਂਝ ਪਈ। ਜਿਸ ਨਾਲ ਕਿਸੇ ਕਿਸਮ ਦਾ ਅਭਿਮਾਨ ਭਾਗ ਗੁਰੂ ਸਪੂਤ ਹੋਣ ਕਰਕੇ, ਸਤਿਗੁਰੂ ਜੀ ਦੇ ਸਾਹਿਬਜ਼ਾਦਿਆਂ ਵਿਚ ਨਹੀਂ ਆਇਆ। ਇਹ 'ਸਭੇ ਸਾਂਝੀਵਾਲ ਸਦਾਇਨ' ਦੇ ਆਦਰਸ਼ ਗੁਣ ਹੀ ਸਨ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਭਾਅ ਵਿੱਚ, ਆਰੰਭ ਤੋਂ ਹੀ ਵਿਕਸਿਤ ਹੋ ਗਏ ਸਨ।

ਆਪਣੇ ਹਥੀਂ ਲੰਗਰ ਤਿਆਰ ਕਰਨਾ, ਵਰਤਾਉਣਾ, ਰਲ ਕੇ ਛਕਣ, ਝਾੜੂ ਦੇਣ ਅਤੇ ਭਾਂਡੇ ਮਾਂਜਣ ਨਾਲ ਅਭਿਮਾਨ ਭਾਵ ਦੀ ਥਾਂ ਨਿਰਮਾਣਤਾ ਦੇ ਭਾਵਾਂ ਵਿਚ ਵਾਧਾ ਹੋਇਆ ਅਤੇ ਬ੍ਰਹਿਮੰਡ ਵਿਆਪੀ ਮਨੁੱਖੀ ਭਾਈਚਾਰੇ ਨਾਲ,

ਪੱਕੀ-ਪੀਢੀ ਸਾਂਝ ਪੈਦਾ ਹੋ ਗਈ। ਇਹਨਾਂ ਸਦਾਚਾਰਕ ਆਚਰਣਕ ਗੁਣਾਂ ਨੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਾਨ ਵਿਅਕਤੀਤਵ ਵਿਚ, ਵਿਸ਼ਵ-ਵਿਆਪੀ ਸਾਂਝ ਤੇ ਆਤਮਿਕ ਉਥਾਨ ਦੇ ਅਧਿਆਤਮਕ ਗੁਣਾਂ ਦੇ ਨਾਲ ਨਾਲ ਉਦਾਰਤਾ ਦੇ ਉਹ ਵਡਮੁੱਲੇ ਗੁਣ ਉਤਪੰਨ ਕਰ ਦਿੱਤੇ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਦੁਤੀ ਵਡਿਆਈ ਦੇ ਕਾਰਣ ਬਣੇ।

ਲੁਧਿਆਣਾ ਵਿਖੇ ਫਰਵਰੀ 1939 ਨੂੰ ਹੋਈ ਸਟੇਟ ਪੀਪਲਜ਼ ਕਾਨਫਰੰਸ ਪਿੱਛੋਂ ਜਦੋਂ ਪੰਡਤ ਜਵਾਹਰ ਲਾਲ ਅਤੇ ਹੋਰ ਕਾਂਗਰਸੀ ਆਗੂ ਸਤਿਗੁਰੂ ਪਰਤਾਪ ਸਿੰਘ ਜੀ ਦੇ ਸੱਦੇ ਉੱਤੇ ਭੈਣੀ ਸਾਹਿਬ ਆਏ ਤਾਂ ਜਿਸ ਵਿਸ਼ਾਲ ਪੰਡਾਲ ਵਿੱਚ ਉਹਨਾਂ ਦਾ ਸੁਆਗਤ ਕੀਤਾ ਗਿਆ ਸੀ, ਉਸੇ ਪੰਡਾਲ ਵਿੱਚ ਬਾਬਾ ਜਗਜੀਤ ਸਿੰਘ ਅਤੇ ਬਾਬਾ ਬੀਰ ਸਿੰਘ ਨੇ ਗੁਰਬਾਣੀ ਦਾ ਕੀਰਤਨ ਕੀਤਾ। ਪੰਡਤ ਜੀ ਸੁਣ ਕੇ ਬੜੇ ਪ੍ਰਭਾਵਤ ਹੋਏ ਅਤੇ ਪੁਛਿਆ ਕਿ ਇਨ੍ਹਾਂ ਨੇ ਸੰਗੀਤ ਦੀ ਸਿੱਖਿਆ ਕਿੱਥੋਂ ਪ੍ਰਾਪਤ ਕੀਤੀ ਹੈ? ਤਾਂ ਸਤਿਗੁਰੂ ਪਰਤਾਪ ਸਿੰਘ ਜੀ ਦਾ ਉਤਰ ਸੀ ਕਿ ਗੁਰੂ ਘਰ ਕੀਰਤਨ ਤੇ ਗੁਰਬਾਣੀ ਦਾ ਅਥਾਹ ਸੋਮਾ ਹੈ ਜਿਸ ਵਿਚ ਸੰਗੀਤਕਾਰ ਅਤੇ ਕੀਰਤਨਕਾਰ ਗੁਰੂ ਦੇ ਦਰਬਾਰ ਦੀ ਸਦਾ ਹਾਜ਼ਰੀ ਭਰਦੇ ਹਨ।

ਦੇਸ਼-ਵੰਡ ਤੋਂ ਕੁਝ ਸਮਾਂ ਪਹਿਲਾਂ ਜਦੋਂ ਪੰਜਾਬ ਵਿਚ ਫਿਰਕੂ ਫ਼ਸਾਦਾਂ ਦੀ ਹਨੇਰੀ ਝੁੱਲਣ ਵਾਲੀ ਸੀ ਅਤੇ ਬਰਬਾਦੀ ਦੀਆਂ ਘੋਰ-ਘਟਾਵਾਂ ਛਾਵਣ ਵਾਲੀਆਂ ਸਨ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਖ਼ਤਰੇ ਦੇ ਦਿਨਾਂ ਵਿੱਚ ਪੱਛਮੀ ਪੰਜਾਬ ਦੇ ਸਿੱਖ ਸੇਵਕਾਂ ਦੇ ਘਰੀਂ ਜਾ ਕੇ, ਰਾਵੀ ਤੋਂ ਪਾਰ ਆ ਜਾਣ ਲਈ ਸਤਿਗੁਰੂ ਜੀ ਦਾ ਸੰਦੇਸ਼ਾ ਦਿੱਤਾ ਅਤੇ 15 ਅਗਸਤ 1947 ਤੋਂ ਪਿਛੋਂ, ਅੰਮ੍ਰਿਤਸਰ, ਸ੍ਰੀ ਭੈਣੀ ਸਾਹਿਬ ਅਤੇ ਜੀਵਨ ਨਗਰ ਦੇ ਸਥਾਨਾਂ ਤੇ, ਨਾਮਧਾਰੀ ਪੰਥ ਦੀ ਅਗਵਾਈ ਤੇ ਸੇਵਾ ਸੰਭਾਲ ਹੀ ਨਹੀਂ ਕੀਤੀ ਸਗੋਂ ਏਧਰੋਂ ਜਾਂਦੇ ਮੁਸਲਮਾਨਾਂ ਦਾ ਨਾਮਧਾਰੀਆਂ ਵਲੋਂ ਨਾ ਤਾਂ ਕੋਈ ਕਤਲ ਹੋਇਆ ਤੇ ਨਾ ਹੀ ਕਿਸੇ ਬਹੂ ਬੇਟੀ ਦੀ ਆਬਰੂ ਵਲ ਬੁਰੀ ਨਿਗ੍ਹਾ ਨਾਲ ਤੱਕਿਆ ਗਿਆ।

ਸ੍ਰੀ ਜੀਵਨ ਨਗਰ ਦੀ ਨਵੀਂ ਆਬਾਦਕਾਰੀ ਅਤੇ ਉਥੇ ਆ ਕੇ ਵੱਸੇ ਨਾਮਧਾਰੀ ਪਰਿਵਾਰਾਂ ਦੀ ਸੇਵਾ ਸੰਭਾਲ, ਉਨ੍ਹਾਂ ਦੇ ਵੱਖ ਵੱਖ ਪਿੰਡਾਂ ਵਿਚ ਮੁੜ

ਵਸੇਬੇ ਅਤੇ ਨਵੇਂ ਸਿਰਿਓਂ ਜੀਵਨ ਨੂੰ ਆਰੰਭ ਕਰਨ ਆਦਿ ਦੇ ਪ੍ਰਬੰਧਾਂ ਵਿੱਚ, ਬਾਬਾ ਜਗਜੀਤ ਸਿੰਘ ਨੇ ਦਿਨ ਰਾਤ ਇਕ ਕਰਕੇ ਅਤੇ ਆਪਣੇ ਸੁੱਖ ਆਰਾਮ ਨੂੰ ਭੁਲਾ ਕੇ ਜੋ ਸੇਵਾ ਮੁੜ ਵਸਾਉਣ ਦੇ ਕੰਮਾਂ ਵਿੱਚ ਕੀਤੀ ਉਹ ਆਪਣੇ ਆਪ ਵਿਚ ਇਕ ਅਦੁਤੀ ਮਿਸਾਲ ਹੈ ਇਥੋਂ ਤਕ ਕਿ ਜਿਹੜੇ ਮੁਕੱਦਮੇ ਕੁਝ ਨਾਮਧਾਰੀ ਸਿੱਖਾਂ ਨੇ ਦੋਖੀਆਂ ਦੀ ਉਕਸਾਹਟ ਤੇ ਚੁੱਕ ਵਿਚ ਆ ਕੇ ਕੀਤੇ ਹੋਏ ਸਨ, ਉਨ੍ਹਾਂ ਦੀ ਪੈਰਵੀ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰਨ ਵਿੱਚ ਵੱਡੀ ਜ਼ਿੰਮੇਵਾਰੀ ਨੂੰ ਨਿਭਾਇਆ।

ਇਨ੍ਹਾਂ ਮਾਨਵੀ ਉਪਕਾਰਾਂ ਤੇ ਸਦਗੁਣਾਂ ਤੋਂ ਬਿਨਾਂ, ਸਤਿਗੁਰੂ ਜਗਜੀਤ ਸਿੰਘ ਜੀ ਵਿਚ ਨਿੱਜੀ ਸਵੈਸਾਧਨਾ ਦੀ ਵੀ ਕੋਈ ਘਾਟ ਨਹੀਂ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇ ਧਾਰਮਿਕ ਸਮਾਗਮਾਂ ਦੀ ਹਾਜ਼ਰੀ ਭਰਨੀ, ਉਨ੍ਹਾਂ ਦੇ ਸਮਾਗਮਾਂ ਦਾ ਪ੍ਰਬੰਧ ਕਰਨਾ ਅਤੇ ਲੋਕਾਂ ਦੇ ਨਿੱਕੇ ਮੋਟੇ ਝਗੜਿਆਂ ਦਾ ਨਿਪਟਾਰਾ ਕਰਵਾਉਣ ਦੀ ਵੀ ਆਪ ਵਿਚ ਅਦੁਤੀ ਯੋਗਤਾ ਸੀ।

ਇਕ ਵਾਰ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪ ਜੀ ਨੂੰ ਆਪਣੀ ਇੱਛਾ ਅਨੁਸਾਰ ਕੁਝ ਮੰਗ ਮੰਗਣ ਲਈ ਕਿਹਾ ਤਾਂ ਆਪ ਜੀ ਨੇ ਗੁਰ ਪਿਤਾ ਨੂੰ ਆਪਣੇ ਕਛਹਿਰੇ ਵਲ ਸੰਕੇਤ ਕਰਕੇ ਇਹ ਕਹਿ ਦਿੱਤਾ ਕਿ ਮੈਨੂੰ ਤਾਂ ਬੱਸ ਗੁਰਸਿੱਖੀ ਦੀ ਦਾਤ ਦੀ ਲੋੜ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਗ੍ਰਿਹਸਥ ਆਸ਼ਰਮ ਵਿਚ 1944 ਈ. ਵਿੱਚ ਪ੍ਰਵੇਸ਼ ਕਰ ਲਿਆ ਸੀ। ਆਪ ਜੀ ਦਾ ਅਨੰਦ ਕਾਰਜ 21 ਮਾਰਚ 1944 ਈ. ਨੂੰ ਪਿੰਡ ਮੁਠੱਡਾ ਵਿਖੇ ਬੀਬੀ ਰਾਜਿੰਦਰ ਕੌਰ ਸਪੁੱਤਰੀ ਸ੍ਰ. ਊਧਮ ਸਿੰਘ ਰੰਧਾਵਾ, ਪਿੰਡ ਕਾਲੂ ਵਾਹਰ, ਹੁਸ਼ਿਆਰਪੁਰ ਨਾਲ ਹੋਇਆ।

ਅਗਸਤ 1945 ਵਿਚ ਬਾਬਾ ਜਗਜੀਤ ਸਿੰਘ ਜੀ ਦੇ ਮਹਿਲ ਰਜਿੰਦਰ ਕੌਰ ਜੀ ਪ੍ਰਲੋਕ ਸਿਧਾਰ ਗਏ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਦੂਜਾ ਅਨੰਦ ਬੀਬੀ ਕਰਤਾਰ ਕੌਰ ਸਪੁੱਤਰੀ ਸੰਤ ਸਰਵਣ ਸਿੰਘ ਪਿੰਡ ਬਾਜਾਖਾਨਾ, ਰਿਆਸਤ ਫ਼ਰੀਦਕੋਟ ਨਾਲ ਬਸੰਤ ਪੰਚਮੀ ਦੇ ਮੇਲੇ ਉੱਤੇ, ਪਿੰਡ ਰੋਡੇ ਜ਼ਿਲ੍ਹਾ ਫ਼ੀਰੋਜ਼ਪੁਰ ਵਿਖੇ ਸੰਨ 1946

ਵਿਚ ਹੋਇਆ। ਵਿਆਹ ਤੋਂ ਪਿਛੋਂ ਆਪ ਜੀ ਦਾ ਨਾਂ ਚੰਦ ਕੌਰ ਰੱਖਿਆ ਗਿਆ।

22 ਅਗਸਤ ਸੰਨ 1959 ਨੂੰ ਜਦੋਂ 39 ਸਾਲ ਦੀ ਆਯੂ ਵਿਚ ਆਪ ਜੀ ਨੇ ਨਾਮਧਾਰੀ ਗੁਰੂਤਵ ਦੀ ਭਾਰੀ ਜ਼ਿੰਮੇਵਾਰੀ ਨੂੰ ਸਵੀਕਾਰ ਕੀਤਾ ਤਾਂ ਆਪ ਹਰ ਤਰ੍ਹਾਂ ਨਾਲ ਸਵੈਸਾਧਨਾ, ਦੀਰਘ ਅਨੁਭਵ, ਤੀਖਣ ਅੰਤਰਦ੍ਰਿਸ਼ਟੀ ਅਤੇ ਲੰਮੀ ਨਦਰ ਦੇ ਗੁਣਾਂ ਨਾਲ ਭਰਪੂਰ ਸਨ ਅਤੇ ਆਪ ਜੀ ਨੂੰ ਆਪਣੇ ਆਉਣ ਵਾਲੇ ਕਾਰਜਾਂ ਅਤੇ ਉਨ੍ਹਾਂ ਨੂੰ ਨਿਭਾਉਣ ਦਾ ਪੂਰੀ ਤਰ੍ਹਾਂ ਅਹਿਸਾਸ ਸੀ। ਸਵੈ ਸੰਜਮ, ਨਿੱਜੀ ਸਾਧਨਾਂ ਅਤੇ ਧਰਮ ਉਦਾਰਤਾ ਦੀ ਬਖਸ਼ਿੰਦ ਭਾਵਨਾ ਗੁਰੂ ਰੂਪ ਦੇ ਸਰੂਪ ਵਿਚ ਆਪ ਜੀ ਦੀ ਮਹਿਮਾ ਨੂੰ, ਸੂਰਜੀ ਪ੍ਰਕਾਸ਼ ਸਮਾਨ ਉਜਾਗਰ ਕਰ ਸਕਣ ਦੇ ਹਰ ਤਰ੍ਹਾਂ ਨਾਲ ਯੋਗ ਸੀ।

# ਅਧਿਆਇ 2

## ਭੈਣੀ ਸਾਹਿਬ ਦਾ ਇਤਿਹਾਸਕ ਸਮਾਗਮ

## (10 ਸਤੰਬਰ 1959)

10 ਸਤੰਬਰ 1959 ਅਰਥਾਤ 25 ਭਾਦਰੋਂ 2016 ਬਿ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਦਰਬਾਰ ਵਲੋਂ ਵੱਡੇ ਪੱਧਰ ਉਤੇ ਵਿਸ਼ਾਲ ਸਮਾਗਮ ਕੀਤਾ ਗਿਆ ਜਿਸ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸ਼ਰਧਾਂਜਲੀਆਂ ਭੇਂਟ ਕਰਨ ਲਈ ਸੇਵਕਾਂ ਅਤੇ ਸ਼ਰਧਾਲੂਆਂ ਦਾ ਵਿਸ਼ਾਲ ਇਕੱਠ ਹੋਇਆ। ਇਸ ਵਿੱਚ ਡੇਢ ਲੱਖ ਦੇ ਕਰੀਬ ਜਨਸਮੂਹ ਨੇ ਹਾਜ਼ਰੀ ਭਰੀ। ਇਸ ਸ਼ਰਧਾਂਜਲੀ ਸਮਾਗਮ ਦੇ ਨਾਲ ਹੀ ਇਸਦਾ ਦੂਜਾ ਪ੍ਰਮੁੱਖ ਉਦੇਸ਼ ਸਤਿਗੁਰੂ ਜਗਜੀਤ ਸਿੰਘ ਜੀ ਦਸਤਾਰ ਬੰਦੀ ਸੀ। ਜਿਸ ਵਿੱਚ ਕਈ ਸੰਪਰਦਾਵਾਂ, ਰਾਜਸੀ ਜਥੇਬੰਦੀਆਂ, ਉੱਘੇ ਪੱਤਰਕਾਰਾਂ 'ਤੇ ਕਈ ਪ੍ਰਮੁੱਖ ਹਸਤੀਆਂ ਨੇ, ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪਣੀ ਆਪਣੀ ਸ਼ਰਧਾ ਅਤੇ ਅਕੀਦਤ ਅਨੁਸਾਰ ਸ਼ਰਧਾਂਜਲੀਆਂ ਪੇਸ਼ ਕੀਤੀਆਂ। ਇਸ ਦੇ ਨਾਲ ਹੀ ਆਈ ਸਾਧ ਸੰਗਤ ਅਤੇ ਪ੍ਰਸਿੱਧ ਨੇਤਾਵਾਂ ਨੇ, ਸਤਿਗੁਰੂ ਜਗਜੀਤ ਸਿੰਘ ਨੂੰ ਆਪਣੀਆਂ ਸ਼ੁਭ ਕਾਮਨਾਵਾਂ ਵੀ ਅਰਪਣ ਕੀਤੀਆਂ।

ਇਸ ਸਮਾਗਮ ਦੀ ਤਿਆਰੀ ਲਈ ਕਈ ਦਿਨਾਂ ਤੋਂ ਜਤਨ ਕੀਤੇ ਜਾ ਰਹੇ ਸਨ। ਪੰਜਾਬ ਵਿਚ ਛਪਣ ਵਾਲੇ ਸਾਰੇ ਸਮਾਚਾਰ ਪੱਤਰਾਂ ਵਿਚ, ਇਸ ਬਾਰੇ ਕਈ ਦਿਨਾਂ ਤੋਂ ਚਰਚਾ ਚਲ ਰਹੀ ਸੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਬਾਰੇ ਕਈ ਲੇਖ ਪ੍ਰਕਾਸ਼ਤ ਹੋ ਰਹੇ ਸਨ। ਸ੍ਰੀ ਭੈਣੀ ਸਾਹਿਬ ਵਿਚ ਵਿਸ਼ਾਲ ਪੰਡਾਲ ਸਜਾਇਆ ਗਿਆ ਅਤੇ ਆਉਣ ਵਾਲੀ ਸਾਧ ਸੰਗਤ ਲਈ ਕਈ ਤੰਬੂ ਲਗਾਏ ਗਏ। ਆਉਣ ਵਾਲੇ ਸ਼ਰਧਾਲੂਆਂ ਲਈ ਇਹ ਇਕ ਨਵਾਂ ਤੰਬੂਆਂ ਦਾ ਨਗਰ ਹੀ ਵੱਸ ਗਿਆ ਸੀ। ਆਉਣ ਵਾਲੀ ਸਾਧ ਸੰਗਤ ਦੇ ਸੁਆਗਤ ਅਤੇ ਟਹਿਲ ਸੇਵਾ ਲਈ ਸਾਰੇ ਨਾਮਧਾਰੀ ਸੇਵਕ, ਪੂਰੇ ਨਾਮਧਾਰੀ ਬਾਣੇ ਵਿੱਚ ਹਾਜ਼ਰ ਖੜੇ ਸਨ। ਉਸ ਸਮੇਂ

ਦੇ ਸਮਕਾਲੀ ਲੇਖਕ ਤਰਨ ਸਿੰਘ ਵਹਿਮੀ ਨੇ ਇਸ ਸਮਾਗਮ ਵਿਚ ਦਰਸ਼ਕਾਂ ਤੇ ਸ਼ਰਧਾਲੂਆਂ ਦੀ ਗਿਣਤੀ ਡੇਢ ਲੱਖ ਦੇ ਕਰੀਬ ਲਿਖੀ ਹੈ। ਸੂਬਾ ਸੁਰਿੰਦਰ ਕੌਰ ਖਰਲ ਵਲੋਂ ਪੁਸਤਕ 'ਪ੍ਰਕਾਸ਼ ਪੁੰਜ' ਵਿਚ ਦਰਸ਼ਕਾਂ ਦੀ ਗਿਣਤੀ ਡੇਢ ਲੱਖ ਹੀ ਦੱਸੀ ਗਈ ਹੈ। ਇਸ ਸਮਾਗਮ ਦੀ ਤਿਆਰੀ ਲਈ ਵਿਸ਼ੇਸ਼ ਕਮੇਟੀ ਬਣਾਈ ਗਈ ਸੀ ਜਿਸ ਨੇ ਰਾਤ ਦਿਨ ਇਕ ਕਰਕੇ ਇਸ ਕਾਰਜ ਨੂੰ ਸ਼ਾਨਦਾਰ ਢੰਗ ਨਾਲ ਸਿਰੇ ਚਾੜ੍ਹਿਆ। ਇਸ ਸਮਾਗਮ ਦੀ ਤਿਆਰੀ-ਕਮੇਟੀ ਮਹਾਰਾਜ ਬਾਬਾ ਬੀਰ ਸਿੰਘ ਦੀ ਅਗਵਾਈ ਵਿਚ ਜਿਹੜੇ ਸੱਜਣ ਸ਼ਾਮਲ ਸਨ ਉਨ੍ਹਾਂ ਬਾਰੇ ਜ਼ਿਕਰ ਕਰਨਾ ਵੀ ਜ਼ਰੂਰੀ ਪ੍ਰਤੀਤ ਹੁੰਦਾ ਹੈ। ਇਹ ਸੱਜਣ ਸਨ : ਸੰਤ ਗੁਰਦੇਵ ਸਿੰਘ ਰਾਮਪੁਰ, ਸ. ਹਰੀ ਸਿੰਘ ਵਡਾਣੀਆਂ, ਸੰਤ ਕਿਰਪਾਲ ਸਿੰਘ ਨਾਰਲੀ, ਸ. ਸਾਧੂ ਸਿੰਘ ਜੜ੍ਹਾਂਵਾਲੀਆ, ਨੰਬਰਦਾਰ ਅਮਰ ਸਿੰਘ (ਸ੍ਰੀ ਜੀਵਨ ਨਗਰ)।

10 ਸਤੰਬਰ ਨੂੰ ਆਸਾ ਦੀ ਵਾਰ ਦੇ ਭੋਗ ਪਿਛੋਂ, ਇਸ ਇਤਿਹਾਸਕ ਸਮਾਗਮ ਦਾ ਵਿਧੀਗਤ ਰੂਪ ਵਿੱਚ ਆਰੰਭ ਹੋਇਆ। ਤਰਨ ਸਿੰਘ ਵਹਿਮੀ ਅਨੁਸਾਰ 908 ਆਦਿ ਗ੍ਰੰਥ ਸਾਹਿਬ ਅਤੇ 12 ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦਾ ਭੋਗ ਪਾਇਆ ਗਿਆ। ਕਈ ਆਦਿ ਗ੍ਰੰਥ ਸਾਹਿਬਾਨ ਦਾ ਪ੍ਰਕਾਸ਼ ਕੀਤਾ ਗਿਆ ਅਤੇ ਰਾਮਕਲੀ ਸੱਦ ਦਾ ਪਾਠ ਕੀਤਾ ਗਿਆ। ਅਰਦਾਸ ਉਪਰੰਤ ਦਸਤਾਰ ਬੰਦੀ ਦੇ ਸਮਾਗਮ ਦਾ ਆਰੰਭ ਹੋਇਆ। ਸਤਿਗੁਰੂ ਪਰਤਾਪ ਸਿੰਘ ਜੀ ਦੇ ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ ਜੀ ਵਲੋਂ ਥਾਲ ਵਿਚ ਦਸਤਾਰ ਰੱਖ ਕੇ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਂਟ ਕੀਤੀ ਗਈ ਜੋ ਗੁਰਗੱਦੀ ਤੇ ਬਿਰਾਜਮਾਨ, ਸਤਿਗੁਰੂ ਜਗਜੀਤ ਸਿੰਘ ਜੀ ਨੇ ਬੜੀ ਨਿਮਰਤਾ ਨਾਲ ਸਵੀਕਾਰ ਕਰਕੇ ਸਜਾ ਲਈ। ਭਾਈ ਰਤਨ ਸਿੰਘ ਜੀ ਵਲੋਂ ਬਦਾਮਾਂ ਤੇ ਹੋਰ ਸੁੱਕੇ ਮੇਵਿਆਂ ਦਾ ਪਰਸ਼ਾਦ ਭੇਟ ਕੀਤਾ ਗਿਆ ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਾਜ਼ਰ ਸੰਗਤ ਵਿੱਚ ਵਰਤਾਉਣ ਲਈ ਹੁਕਮ ਦਿੱਤਾ। ਸੰਤ ਪ੍ਰੀਤਮ ਸਿੰਘ ਚੇਲੇਕੇ ਅਤੇ ਸੂਬਾ ਵਰਿਆਮ ਸਿੰਘ ਵਲੋਂ ਇਸ ਅਵਸਰ ਲਈ ਇਕੱਤਰ ਕੀਤੀ ਗਈ, ਸਵਾ ਲੱਖ ਤੋਂ ਵੱਧ ਮਾਇਆ ਨਾਮਧਾਰੀ ਦਰਬਾਰ ਵਲੋਂ ਅਰਪਣ ਕੀਤੀ ਗਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਭੇਟਾਵਾਂ ਪਰਵਾਨ ਕਰਕੇ, ਖੜੇ ਹੋ ਕੇ ਸਾਧ ਸੰਗਤ ਨੂੰ ਹੱਥ ਜੋੜ ਕੇ, ਦਰਸ਼ਨ ਦਿੱਤੇ ਤੇ ਸਾਰਾ ਪੰਡਾਲ 'ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ

ਆਕਾਸ਼-ਗੂੰਜਾਊ ਜੈਕਾਰਿਆਂ ਨਾਲ ਗੂੰਜ ਉਠਿਆ। ਸੰਤ ਇੰਦਰ ਸਿੰਘ ਚਕ੍ਰਵਰਤੀ ਵਲੋਂ ਖੜੇ ਹੋ ਕੇ ਐਲਾਨ ਕੀਤਾ ਗਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਕੋਈ ਸੱਜਣ ਵੀ ਇਕ ਰੁਪਏ ਤੋਂ ਵੱਧ ਮੱਥਾ ਨਾ ਟੇਕੇ।

ਇਸ ਸਮਾਗਮ ਉਤੇ ਪਹੁੰਚੇ ਪਤਵੰਤੇ ਵਿਅਕਤੀਆਂ ਵਲੋਂ ਜਿਹੜੇ ਵਿਚਾਰ ਪ੍ਰਗਟਾਏ ਗਏ ਉਨ੍ਹਾਂ ਵਿੱਚੋਂ ਕੁਝ ਇਕ ਦਾ ਸਾਰ ਏਥੇ ਦਿੱਤਾ ਜਾਂਦਾ ਹੈ।

"ਮੈਨੂੰ ਆਸ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਵੀ ਦੇਸ਼ ਤੇ ਕੌਮ ਦੀ ਖਾਤਰ ਉਸੇ ਤਰ੍ਹਾਂ ਕੰਮ ਕਰਨਗੇ ਜਿਵੇਂ ਵੱਡੇ ਮਹਾਰਾਜ ਜੀ ਕੀਤਾ ਕਰਦੇ ਸਨ। ਆਪ ਆਪਣੇ ਪ੍ਰੇਮ ਦੇ ਕਾਰਨ ਕੌਮ, ਪੰਥ ਅਤੇ ਦੇਸ਼ ਨੂੰ ਚੜ੍ਹਦੀਆਂ ਕਲਾਂ ਵਿਚ ਰਖਣਗੇ।"

(ਸ. ਸਵਰਨ ਸਿੰਘ, ਕੇਂਦਰੀ ਮੰਤਰੀ ਭਾਰਤ ਸਰਕਾਰ)

"ਅੱਜ ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਿਆ ਅਰਜ਼ ਕਰਾਂਗਾ ਕਿ ਇਹ ਗੱਦੀ ਕੇਵਲ ਸਾਧੂ ਮਹਾਤਮਾ ਦੀ ਹੀ ਨਹੀਂ ਸਗੋਂ ਇਸ ਗੱਦੀ ਨੇ ਤਾਂ ਭਾਰਤ ਵਿੱਚ ਇਨਕਲਾਬ ਪੈਦਾ ਕੀਤਾ ਸੀ। ਇਸ ਗੱਦੀ ਦੀਆਂ ਹੁਕਾਂ ਨੇ ਹੀ ਤਾਂ ਇਨਕਲਾਬੀ ਲਹਿਰਾਂ ਉਠਾਈਆਂ ਸਨ। ਮਹਾਰਾਜ ਜਗਜੀਤ ਸਿੰਘ ਜੀ ਤੁਹਾਡੀਆਂ ਜ਼ਿੰਮੇਵਾਰੀਆਂ ਵਧ ਗਈਆਂ ਹਨ। ਦੇਸ਼ ਉਤੇ ਉਠੇ ਖ਼ਤਰੇ ਲਈ ਹਿੰਦ ਦੀ ਰਾਖੀ ਲਈ ਤੁਸਾਂ ਹੀ ਸਭ ਤੋਂ ਮੂਹਰੇ ਹੋਣਾ ਹੈ।"

(ਸੰਸਦ ਮੈਂਬਰ ਗਿਆਨੀ ਜ਼ੈਲ ਸਿੰਘ)

"ਮੈਨੂੰ ਮਹਾਰਾਜ ਪਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੈਠਣ ਦਾ ਮਾਣ ਮਿਲਿਆ ਹੈ, ਸ੍ਰੀ ਜਗਜੀਤ ਸਿੰਘ ਜੀ ਨਾਲ ਵੀ ਗੱਲਾਂ ਕਰਨ ਦਾ ਵਕਤ ਮਿਲਿਆ ਹੈ ਮੈਨੂੰ ਦੋਹਾਂ ਵਿਚੋਂ ਇਕ ਜੋਤ ਝਲਕਦੀ ਨਜ਼ਰ ਪਈ ਹੈ। ਇਹਨਾਂ ਅਰਜ਼ਾਂ ਨਾਲ ਮਹਾਰਾਜ ਜਗਜੀਤ ਸਿੰਘ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਕਿ ਤਕੜੇ ਹੋ ਕੇ, ਬੇਖੌਫ਼ ਹੋਕੇ ਅੱਗੇ ਆਓ, ਸੰਗਤਾਂ ਆਪ ਦਾ ਸਾਥ ਦੇਣਗੀਆਂ/ ਅਸੀਂ ਜਿਹੜੀ ਕਮੀ ਮਹਾਰਾਜ ਪਰਤਾਪ ਸਿੰਘ ਜੀ ਦੇ ਜਾਣ ਦੀ ਮਹਿਸੂਸ ਕਰਦੇ ਹਾਂ, ਉਹ ਪੂਰੀ ਹੋ ਜਾਵੇਗੀ।"

(ਸ. ਗਿਆਨ ਸਿੰਘ ਰਾੜੇਵਾਲਾ, ਮੰਤਰੀ ਪੰਜਾਬ ਸਰਕਾਰ)

"ਮੈਂ ਉਸ ਆਤਮਾ ਨੂੰ ਪੁਸ਼ਪ ਭੇਟ ਕਰਦਾ ਹਾਂ ਜਿਸ ਆਤਮਾ ਨੇ ਮਹਾਰਾਜ ਜਗਜੀਤ ਸਿੰਘ ਜੀ ਵਿੱਚ ਆਪਣਾ ਤੇਜ ਰਖਿਆ ਹੈ।"

(ਜਨਸੰਘ ਨੇਤਾ ਪੰਡਤ ਯਗਦੱਤ ਸ਼ਰਮਾ)

ਇਨ੍ਹਾਂ ਬੁਲਾਰਿਆਂ ਵਿੱਚ ਸ਼ਾਮਿਲ ਜਿਨ੍ਹਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪਣੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਲਈ ਆਪਣੀਆਂ ਸ਼ੁਭ ਕਾਮਨਾਵਾਂ ਦਿੱਤੀਆਂ ਸਨ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਸ. ਅਮਰ ਸਿੰਘ ਦੁਸਾਂਝ (ਜਿੰਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦਸਤਾਰ ਭੇਟ ਕੀਤੀ)। ਕਾਮਰੇਡ ਸੋਹਣ ਸਿੰਘ ਜ਼ੋਸ਼ ਤੇ ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ, ਕਮਿਊਨਿਸਟ ਨੇਤਾ, ਸ਼ੋਸਲਿਸਟ ਪਾਰਟੀ ਦੇ ਸ. ਹਰਭਜਨ ਸਿੰਘ ਵੀ ਪਹੁੰਚੇ। ਕਾਂਗਰਸ ਵਲੋਂ ਹੋਰ ਸੱਜਣ ਸਨ ਸ੍ਰ. ਦਰਬਾਰਾ ਸਿੰਘ ਅਤੇ ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ। ਰਾਧਾ ਸਵਾਮੀ ਸੰਪ੍ਰਦਾਇ ਬਿਆਸ ਦੇ ਮੁਖੀ ਮਹਾਰਾਜ ਚਰਨ ਸਿੰਘ ਅਤੇ ਦਿੱਲੀ ਸ਼ਾਖਾ ਦੇ ਮੁਖੀ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਵੀ ਇਸ ਸਮਾਗਮ ਵਿਚ ਸ਼ਾਮਿਲ ਹੋਏ। ਗਊ ਰਖਿਆ ਸੰਮਤੀ ਦੇ ਮੁਖੀ ਲਾਲਾ ਹਰਦੇਵ ਸਹਾਇ ਜੀ, ਭਾਰਤੀਯ ਸ਼ਾਕਾਹਾਰੀ ਸੰਸਥਾ ਦੇ ਮੁਖੀ ਸ਼੍ਰੀ ਜੇ.ਐਨ ਮਾਨਕਰ ਆਦਿ ਵੀ ਇਸ ਸਮਾਗਮ ਤੇ ਪਹੁੰਚੇ।

ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਅਤੇ ਕੰਵਰ ਮਨਜੀਤ ਇੰਦਰ ਸਿੰਘ ਫਰੀਦਕੋਟ ਵੀ ਇਸ ਸਮਾਗਮ ਵਿੱਚ ਹਾਜ਼ਰ ਹੋਏ। ਲਾਲਾ ਜਗਤ ਨਰਾਇਣ ਤੇ ਹੋਰ ਅਖਬਾਰਾਂ ਦੇ ਸੰਪਾਦਕ ਵੀ ਹਾਜ਼ਰ ਸਨ। ਮੰਚ ਦੀ ਕਾਰਵਾਈ ਸੰਤ ਇੰਦਰ ਸਿੰਘ ਚੱਕ੍ਰਵਰਤੀ ਜੀ ਨੇ ਨਿਭਾਈ।

11 ਸਤੰਬਰ 1959 ਨੂੰ ਟ੍ਰਿਬਿਊਨ ਅਖ਼ਬਾਰ ਵਿਚ ਛਪੀ ਰਿਪੋਰਟ ਸੀ :

"ਸਾਨੂੰ ਭਰੋਸਾ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਨਾ ਕੇਵਲ ਉਨ੍ਹਾਂ ਉਚੇ ਤੇ ਸੁੱਚੇ ਪੂਰਨਿਆਂ ਨੂੰ ਜਿਹੜੇ ਕਿ ਉਨ੍ਹਾਂ ਨੂੰ ਨਾਮਧਾਰੀ ਪੰਥ ਦੇ ਆਗੂਆਂ ਤੋਂ ਵਿਰਸੇ ਵਿਚ ਮਿਲੇ ਹਨ, ਸੁਰਜੀਤ ਹੀ ਰੱਖਣਗੇ ਸਗੋਂ ਇਨ੍ਹਾਂ ਨੂੰ ਅਮਲੀ ਜਾਮਾ ਪਵਾ ਕੇ, ਹੋਰ ਵਿਸ਼ਾਲ ਤੇ ਲੋਕ ਪਿਆਰਾ ਬਨਾਉਣਗੇ ਅਤੇ ਹਿਦੂਆਂ ਸਿੱਖਾਂ ਵਿਚਕਾਰ ਏਕਾ ਪੈਦਾ ਕਰਨ ਲਈ, ਵਧ ਚੜ੍ਹ ਕੇ ਪੰਜਾਬ ਦੇ ਵਾਯੂ ਮੰਡਲ ਨੂੰ

ਸੁਖਾਵਾਂ ਤੇ ਸੋਹਣਾ ਬਨਾਉਣਗੇ।"

ਇਸ ਸਮਾਗਮ ਤੇ ਪ੍ਰਗਟਾਈਆਂ ਗਈਆਂ ਸ਼ਰਧਾਂਜਲੀਆਂ ਬਾਰੇ, ਸਤਿਗੁਰੂ ਜਗਜੀਤ ਸਿੰਘ ਜੀ ਨੇ 2 ਮਾਰਚ, 1996 ਨੂੰ ਲੇਖਕਾਂ ਦੀ ਇਕ ਬੈਠਕ ਵਿੱਚ, ਆਪਣੇ ਪ੍ਰਤੀਕਰਮ ਇਸ ਤਰ੍ਹਾਂ ਪ੍ਰਗਟ ਕੀਤੇ ਕਿ 10 ਸਤੰਬਰ 1959 ਦੇ ਸਮਾਗਮ ਸਮੇਂ, ਸਟੇਜ ਤੇ ਬੋਲਣ ਵਾਲਿਆਂ ਵਿਚੋਂ ਸਭ ਤੋਂ ਵਧੀਆ ਗੱਲ ਮੈਨੂੰ ਕਾਮਰੇਡ ਸੋਹਣ ਸਿੰਘ ਜੋਸ਼ ਦੀ ਲੱਗੀ ਜਿਨ੍ਹਾਂ ਆਖਿਆ :

"ਇਹ ਗੱਦੀ ਇਸ ਤਰ੍ਹਾਂ ਦੀ ਫੁੱਲਾਂ ਦੀ ਗੱਦੀ ਨਹੀਂ ਬਣੀ ਸਿਰਫ਼ ਸੁਖਾਵੀਂ ਗੱਦੀ ਹੈ, ਇਹ ਸੂਲਾਂ ਦੀ ਸੇਜ ਹੈ।"

ਇਸ ਮਹਾਨ ਇਤਿਹਾਸਕ ਸਮਾਗਮ ਦੇ ਸਮੇਂ ਇਸ ਪੁਸਤਕ ਦੇ ਲੇਖਕ ਨੇ ਪਹਿਲੀ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਕੰਵਲਾਂ ਉਤੇ ਮੱਥਾ ਟੇਕਣ ਦਾ ਸੁਭਾਗ ਪ੍ਰਾਪਤ ਕੀਤਾ ਅਤੇ ਇਸ ਸਮਾਗਮ ਦੀ ਕਾਰਵਾਈ ਨੂੰ ਵੇਖਿਆ ਤੇ ਸੁਣਿਆ। ਲੇਖਕ ਦੇ ਪ੍ਰਤੀਕਰਮ ਇਨ੍ਹਾਂ ਕਾਵਿ ਸਤਰਾਂ ਵਿਚ ਪ੍ਰਗਟਾਏ ਗਏ ਹਨ :

* ਵਡੇ ਸ਼ਮਿਆਨੇ ਸ਼ੋਭਦੇ, ਝੂਲਣ ਸ੍ਵੇਤ ਨਿਸ਼ਾਨ।
ਤੰਬੂ ਕਈ ਹਜ਼ਾਰ ਸਨ ਸੁੰਦਰ ਸਭ ਸਮਿਆਨ।
ਲੱਖਾਂ ਸੰਗਤਾਂ ਆਈਆਂ, ਗਿਣਤੀ ਬੇ ਸ਼ੁਮਾਰ।
ਦਰਸ਼ਨ ਕਰੀਏ ਗੁਰੂ ਦੇ, ਆਏ ਦਿਲ ਵਿਚ ਧਾਰ
ਸਾਧ ਸੰਗਤ ਥਾਂ ਥਾਂ ਸਜੀ, ਬੈਠੀ ਵਿਚ ਸਤਿਕਾਰ
ਜਾਪੇ ਵੰਡਿਆ ਜਾ ਰਿਹਾ, ਮਾਨਵਤਾ ਦਾ ਪਿਆਰ।

-------------------------------

ਮੰਡਪ ਵਿਚ ਤਦ ਆ ਗਏ, ਆਪ ਗੁਰੂ ਜਗਜੀਤ
ਸਾਵਧਾਨ ਹੋਏ ਖੜੇ ਸਭ, ਹੋ ਇਕਾਗਰ ਚੀਤ

* ਕਿਰਪਾਲ ਸਿੰਘ ਕਸੇਲ, ਜੈਸਾ ਸਤਿਗੁਰ ਸੁਣੀਦਾ, ਪੰਨਾ 75-78

ਲਖਾਂ ਦੇ ਹਜੂਮ ਵਿਚ, ਨਹੀਂ ਸੀ ਕੋਈ ਸ਼ੋਰ
ਪਰਮ ਸ਼ਾਂਤੀ ਵਸ ਰਹੀ, ਨੈਣਾਂ ਵਿਚ ਰਸ ਘੋਲ
ਸੰਗਤ ਨੂੰ ਨਿਹਾਰ ਕੇ, ਕੀਤਾ ਗੁਰ ਨਮਸਕਾਰ

ਗੁਰੂ ਹਿਰਦੇ ਵਿਚ ਵਸਦਾ, ਸਭ ਲਈ ਸਚਾ ਪਿਆਰ
ਉਥੇ ਮੱਥਾ ਟੇਕਿਆ, ਗੁਰ ਆਸਨ ਨੂੰ ਜਾਣ।
ਜਿਥੇ ਗੁਰੂ ਪਰਤਾਪ ਸਿੰਘ, ਸਦਾ ਬੈਠਦੇ ਆਣ।
ਭਾਰੇ ਵਡੇ ਦਿਲ ਨਾਲ, ਫਿਰ ਉਹ ਤਖ਼ਤ ਸੰਭਾਲ।
ਬੈਠੇ ਗੁਰ ਜਗਜੀਤ ਸਿੰਘ, ਹੋਈ ਜੈ ਜੈ ਕਾਰ।
ਬੋਲੇ ਸੋ ਨਿਹਾਲ ਨਾਲ, ਗੂੰਜ ਪਿਆ ਆਕਾਸ਼।
ਕਲਿਆਣ ਹਿਤ ਇਸ ਜਗਤ ਦੇ, ਗੁਰ ਜੋਤ ਹੋਈ ਪ੍ਰਗਾਸ।
ਝੁਲਿਆ ਛਤਰ ਨਿਰੰਜਨੀ, ਆਇਆ ਚੌਰ ਬਰਦਾਰ।
ਗੂੰਜੀ ਗੁਰ ਸ਼ਬਦ ਧੁਨੀ, ਹੋਈ ਜੈ ਜੈ ਕਾਰ।

---

ਵੱਡੇ ਵੱਡੇ ਮਹਾਪੁਰਸ਼ਾਂ ਨੇ, ਕੀਤੇ ਫਿਰ ਵਖਿਆਨ
ਮਹਿਮਾ ਗੁਰੂ ਘਰ ਦੀ, ਰੀਤ ਜੁ੍ਹੀਦੀ ਮਹਾਨ।
ਸਭਨਾਂ ਗੁਰ ਜਗਜੀਤ ਦਾ, ਕੀਤਾ ਬਹੁਤ ਸਨਮਾਨ।
ਮਿੱਠੇ ਬਚਨ ਅਲਾਪ ਕੇ, ਭਾਵ ਪ੍ਰਗਟਾਏ ਆਣ।
ਨਰ ਨਾਰੀ ਸਭ ਖੁਸ਼ ਸਨ, ਹਰਸ਼ ਧੁਨੀ ਆਪਾਰ
ਮੋਰ ਪਪੀਹੇ ਬੋਲਦੇ, ਕਰਦੇ ਸਭ ਜੈਕਾਰ।
ਲੰਗਰ ਗੁਰੂ ਦਾ ਵਰਤਿਆ, ਸ਼ੋਭਾ ਜੁ੍ਹੀਦੀ ਅਪਾਰ।
ਸਭ ਲਈ ਵੰਡਿਆ ਜਾਂਵਦਾ, ਗੁਰੂ ਹਿਰਦੇ ਤੋਂ ਪਿਆਰ।

ਇਸ ਸ਼ਰਧਾਂਜਲੀ ਸਮਾਗਮ ਵਿਚ ਕੁਝ ਵਿਅਕਤੀਆਂ ਵਲੋਂ ਜੋ ਪੁੱਜ ਨਹੀਂ ਸਨ ਸਕੇ, ਪੱਤਰਾਂ ਰਾਹੀਂ ਸੰਦੇਸ਼ ਦਿੱਤੇ ਗਏ। ਇਹ ਸੰਦੇਸ਼ ਭਾਈ ਜੋਧ ਸਿੰਘ, ਗੁਰਮੁੱਖ ਨਿਹਾਲ ਸਿੰਘ, ਡਾ. ਗੋਪੀ ਚੰਦ ਭਾਰਗਵ ਅਤੇ ਪ੍ਰਤਾਪ ਸਿੰਘ ਕੈਰੋਂ ਵੱਲੋਂ ਸਨ। ਪਰ ਜਿਹੜੀ ਗੱਲ ਇਸ ਸਮਾਗਮ ਵਿੱਚ ਹੈਰਾਨ ਕਰ ਦੇਣ ਵਾਲੀ ਸੀ ਉਹ ਸੀ ਉਹਨਾਂ ਵਿਅਕਤੀਆਂ ਦੀਆਂ ਕਾਰਗੁਜ਼ਾਰੀਆਂ ਬਾਰੇ, ਜਿਹਨਾਂ ਨੇ ਅੰਤਿਮ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਦੁਖੀ ਕੀਤਾ ਸੀ, ਆਪਣੀ ਸ਼ਰਮਿੰਦਗੀ ਦਾ ਅਹਿਸਾਸ, ਜਿਸ ਕਾਰਣ ਮੁੱਖ ਮੰਤਰੀ ਪੰਜਾਬ ਅਤੇ ਚੌਧਰੀ ਦੇਵੀ ਲਾਲ ਇਸ ਸਮਾਗਮ ਵਿਚ ਗੈਰ-ਹਾਜ਼ਰ ਰਹੇ। ਪਰ ਇਸ ਤੋਂ ਵੱਡੀ ਹੈਰਾਨੀ ਵਾਲੀ ਗੱਲ ਇਹ

ਸੀ ਕਿ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਜਿਨ੍ਹਾਂ ਦਾ ਸਤਿਗੁਰੂ ਪਰਤਾਪ ਸਿੰਘ ਸਦਾ ਮਾਨ ਕਰਦੇ ਰਹੇ ਅਤੇ ਆਪਸੀ ਨੇੜਤਾ ਦਾ ਦਮ ਭਰਦੇ ਰਹੇ, ਉਹਨਾਂ ਵਲੋਂ ਕਿਸੇ ਸ਼ੋਕ-ਸੰਦੇਸ਼ ਦਾ ਨਾ ਪਹੁੰਚਣਾ।

"ਸਾਧ ਸੰਗਤ ਜਿਥੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਸ ਕਰਕੇ ਰਿਣੀ ਹੈ ਕਿ ਆਪ ਨੇ ਨਾਮਧਾਰੀ ਸਿੱਖਾਂ ਨੂੰ ਹਰ ਤਰ੍ਹਾਂ ਨਾਲ ਪ੍ਰਫੁਲਤ ਕੀਤਾ। ਨਾਮ ਬਾਣੀ, ਸੇਵਾ, ਸੁੱਚ, ਸੋਧ ਅਤੇ ਉਚੇ ਆਚਰਣ ਦੇ ਧਾਰਨੀ ਬਣਾਇਆ। ਉਥੇ ਇਸ ਕਰਕੇ ਵੀ ਵਿਸ਼ੇਸ਼ ਰਿਣੀ ਹੈ ਕਿ ਨਾਮਧਾਰੀ ਪੰਥ ਦੀ ਅਗਵਾਈ, ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੈਸੀ, ਪ੍ਰਤਿਭਾਵਾਨ ਹਸਤੀ ਹੱਥ ਸੌਂਪ ਗਏ ਜੋ ਪ੍ਰਾਣੀ ਮਾਤਰ ਦੀ ਸੇਵਾ ਕਰਦੇ ਥਕਦੇ ਹੀ ਨਹੀਂ। ਦਿਨ ਰਾਤ ਇਕਸੁਰਤਾ ਨਾਲ ਆਪਣੇ ਧਰਮ ਨੂੰ ਨਿਭਾਅ ਰਹੇ ਹਨ। ਸਮੂਹ ਨਾਮਧਾਰੀ ਸੰਗਤ ਇਹ ਅਰਦਾਸਾਂ ਕਰਦੀ ਹੈ ਕਿ ਆਪ ਸਦਾ ਸਾਡੇ ਸਿਰਤਾਜ ਬਣੇ ਰਹਿਣ। ਉਸੇ ਮਹਾਂਨੂਰ ਦੀ ਇਹ ਜੋਤ ਸਦਾ ਜਗ ਨੂੰ ਰੁਸ਼ਨਾਉਂਦੀ ਹੈ।"

---

* ਮਹਾਂਨੂਰ, ਸੰਪਾਦਕ ਪ੍ਰੀਤਮ ਸਿੰਘ ਆਰਸੀ, ਪੰਨਾ 358

# ਅਧਿਆਇ 3

## ਪ੍ਰੇਮ, ਹਲੀਮੀ, ਉਦਾਰਤਾ ਅਤੇ ਦੂਰਦ੍ਰਿਸ਼ਟੀ ਦਾ ਫ਼ਲ

**ਬਹੁ ਗੁਣਾਂ ਦੇ ਭੰਡਾਰ ਸਤਿਗੁਰੂ ਜਗਜੀਤ ਸਿੰਘ :**

ਸਤਿਗੁਰੂ ਜਗਜੀਤ ਸਿੰਘ ਜੀ ਬਹੁਤ ਸਾਰੇ ਸਦਗੁਣਾਂ ਦੇ ਸਵਾਮੀ ਹਨ ਆਪਜੀ ਨੇ ਇਨ੍ਹਾਂ ਗੁਣਾਂ ਦੇ ਸਦਕਾ ਹੀ ਉਸ ਸਮੇਂ ਪਈਆਂ ਕਈ ਉਲਝਣਾਂ ਨੂੰ ਸੁਲਝਾਇਆ ਅਤੇ ਨਾਮਧਾਰੀ ਪੰਥ ਦੇ ਮਾਰਗ ਦਾ ਅਗਲੇਰਾ ਰਾਹ ਪੱਧਰਾ ਕੀਤਾ। ਮਹਾਰਾਜ ਨਿਹਾਲ ਸਿੰਘ ਜੀ ਭਾਵੇਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰੂ ਮੰਨ ਕੇ ਨਮਸਕਾਰ ਕਰ ਗਏ ਸਨ ਪਰ ਸ੍ਰੀ ਭੈਣੀ ਸਾਹਿਬ ਦੀ ਜਾਇਦਾਦ ਅਚਲ ਤੇ ਸਚਲ ਸੰਪਤੀ ਦੀ ਵੰਡ ਬਾਰੇ ਹਾਲੀਂ ਵੀ ਉਨ੍ਹਾਂ ਨੇ ਟਿਡ ਵਿਚ ਕਾਨਾ ਪਾਇਆ ਹੋਇਆ ਸੀ। ਜੀਵਨ ਨਗਰ ਦੇ ਉਨ੍ਹਾਂ ਵਿਅਕਤੀਆਂ ਵਲੋਂ ਜਿਨ੍ਹਾਂ ਨੇ ਸਤਿਗੁਰੂ ਪਰਤਾਪ ਸਿੰਘ ਉਤੇ ਕਈ ਝੂਠੇ ਮੁਕੱਦਮੇ ਕੀਤੇ ਹੋਏ ਸਨ ਜਿਨ੍ਹਾਂ ਦੀਆਂ ਉਲਝੀਆਂ ਹੋਈਆਂ ਗੁੱਥੀਆਂ ਨੂੰ ਸੁਲਝਾਉਣਾ ਵੀ ਹਾਲੀਂ ਬਾਕੀ ਸੀ। ਪਰ ਸਤਿਗੁਰੂ ਜੀ ਨੇ ਆਪਣੀ ਦਾਨਾਈ, ਸੁਘੜ ਸਿਆਣਪ, ਉਦਾਰਤਾ ਤੇ ਲਚਕਦਾਰ ਸੁਭਾਅ, ਸਹਿਣਸ਼ੀਲਤਾ ਅਤੇ ਸਭ ਲਈ ਸਹਾਨੁਭੂਤੀ ਕਾਰਣ ਇਨ੍ਹਾਂ ਸਭ ਮਸਲਿਆਂ ਉਤੇ ਮਹਾਰਾਜ ਬਾਬਾ ਬੀਰ ਸਿੰਘ ਅਤੇ ਹੋਰ ਕੁਝ ਪੰਥ ਆਗੂਆਂ ਅਤੇ ਸਾਧ ਸੰਗਤ ਦੇ ਸਹਿਯੋਗ ਨਾਲ ਸਹਿਜੇ ਸਹਿਜੇ ਇਹਨਾਂ ਸਮੱਸਿਆਵਾਂ ਉਤੇ ਪੂਰੀ ਤਰ੍ਹਾਂ ਕਾਬੂ ਪਾ ਲਿਆ ਗਿਆ।

**ਮਾਤ ਭਾਸ਼ਾ ਪੰਜਾਬੀ ਲਈ ਸਨੇਹ ਤੇ ਸਤਿਕਾਰ :**

ਸਾਰੇ ਗੁਰੂ ਸਹਿਬਾਨ ਨੇ ਮਾਤ ਭਾਸ਼ਾ ਤੇ ਸੁਦੇਸ਼ੀ ਭਾਸ਼ਾਵਾਂ ਨੂੰ ਅਪਨਾਉਣ ਅਤੇ ਉਸ ਵਿੱਚ ਗੁਰਬਾਣੀ ਰਚਨ, ਆਪਣੇ ਆਪਣੇ ਸਮੇਂ ਦੇ ਸਮਕਾਲੀ ਸਾਹਿਤਕਾਰਾਂ ਦੇ ਮੰਡਲਾਂ ਵਿੱਚ ਨਵੀਂ ਪ੍ਰੇਰਨਾ ਤੇ ਆਸ਼ਾ ਦੀ ਕਿਰਨ ਜਗਾਉਣ ਵਿਚ, ਬਹੁਤ ਵਡੀ ਭੂਮਿਕਾ ਨੂੰ ਨਿਭਾਇਆ ਹੈ। ਫਲਸਰੂਪ, ਸਤਿਗੁਰੂ ਸਾਹਿਬਾਨ

ਦੀ ਸਾਹਿਤਕਾਰਾਂ ਨੂੰ ਦਿੱਤੀ ਸਰਪ੍ਰਸਤੀ ਕਾਰਣ, ਬਹੁਤ ਸਾਰੇ ਉਚ ਕੋਟੀ ਦੇ ਸਾਹਿਤਕ ਵਿਰਸੇ ਦਾ ਭੰਡਾਰ, ਪੰਜਾਬ ਵਾਸੀਆਂ ਨੂੰ ਪ੍ਰਾਪਤ ਹੋਇਆ। ਇਹ ਇਕ ਇਤਿਹਾਸਕ ਸਚਾਈ ਹੈ ਕਿ ਸਿਖ ਗੁਰੂਆਂ ਦੇ ਜਤਨਾਂ ਸਦਕਾ ਮਧਕਾਲ ਵਿਚ ਹੀ ਪੰਜਾਬੀ ਭਾਸ਼ਾ ਤੇ ਸਾਹਿਤ, ਪ੍ਰਮਾਣੀਕ ਤੇ ਟਕਸਾਲੀ ਰੂਪ ਵਿਚ ਪ੍ਰਫੁੱਲਤ ਹੋਇਆ ਹੈ ਅਤੇ ਬਹੁਤ ਸਾਰੀਆਂ ਕਲਾਸਕੀ ਰਚਨਾਵਾਂ ਜੋ ਪੰਜਾਬੀ ਤੇ ਸੁਦੇਸੀ ਭਾਸ਼ਾਵਾਂ ਵਿਚ ਰਚੀਆਂ ਗਈਆਂ ਸਨ, ਪੰਜਾਬ ਵਾਸੀਆਂ ਨੂੰ ਪ੍ਰਾਪਤ ਹੋਈਆਂ। ਗੁਰੂ ਸਾਹਿਬਾਨ ਦੀ ਸਰਪ੍ਰਸਤੀ ਵਿਚ ਹੀ ਪੰਜਾਬ ਦੇ ਸਾਹਿਤ ਨੂੰ ਨਵੀਂ ਨੁਹਾਰ ਮਿਲੀ ਅਤੇ ਇਸਦਾ ਬਹੁ ਦਿਸ਼ਾਵਾਂ ਵਿਚ ਵਿਕਾਸ ਹੋਇਆ। ਆਦਿ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਤੋਂ ਬਿਨਾਂ ਜਨਮ ਸਾਖੀਆਂ, ਗੁਰਬਾਣੀ ਦੇ ਟੀਕੇ ਅਤੇ ਪਰਮਾਰਥ ਤੇ ਕਈ ਸੁਲੇਖ ਰਚਨਾਵਾਂ, ਹੱਥ ਲਿਖਤਾਂ ਦੇ ਰੂਪ ਵਿੱਚ ਸੁੰਦਰ ਰੂਪ ਤੇ ਹਾਸ਼ੀਆ ਦੀ ਸੁੰਦਰ ਛਵੀ ਦੁਆਰਾ ਰਚੀਆਂ ਗਈਆਂ। ਇਹਨਾਂ ਹੱਥ ਲਿਖਤ ਗ੍ਰੰਥਾਂ ਦਾ ਬਹੁਤ ਵੱਡਾ ਭੰਡਾਰ ਮੌਜੂਦ ਹੈ ਜੋ ਗੁਰਮੁਖੀ ਲਿਪੀ ਵਿਚ ਲਿਖਿਆ ਗਿਆ ਸੀ।

ਮੁਗਲ ਕਾਲ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਬਹੁਤ ਸਾਰਾ ਸਾਹਿਤ, ਫ਼ਾਰਸੀ ਅੱਖਰਾਂ ਵਿਚ ਲਿਖਿਆ ਗਿਆ। ਅੰਗਰੇਜ਼ ਸਰਕਾਰ ਦੇ ਆਉਣ ਨਾਲ ਪੰਜਾਬ ਵਿਚ, ਅੰਗਰੇਜ਼ੀ ਤੇ ਉਰਦੂ ਪ੍ਰਧਾਨ ਹੋਏ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਮੁੜ ਸਾਰੀ ਪੰਜਾਬੀ ਕੌਮ ਨੂੰ, ਗੁਰਮੁਖੀ ਅੱਖਰਾਂ ਨਾਲ ਜੋੜਿਆ ਅਤੇ ਨਾਮਧਾਰੀ ਗੁਰੂ ਸਾਹਿਬਾਨ ਵਲੋਂ ਪੰਜਾਬੀ ਭਾਸ਼ਾ ਨੂੰ ਨਵੀਂ ਪ੍ਰੇਰਨਾ ਤੇ ਉਤਸ਼ਾਹ ਮਿਲਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਉਸ ਸਾਹਿਤਕ ਵਿਰਸੇ ਦੀ ਖ਼ੂਬ ਸੰਭਾਲ ਕੀਤੀ ਅਤੇ ਨਵੀਆਂ ਰੁਚੀਆਂ ਨੂੰ ਸੁਰਜੀਤ ਕਰਕੇ ਨਵੇਂ ਮਾਰਗ ਰੁਸ਼ਨਾਏ।

ਗੁਰੂ ਗੱਦੀ ਨੂੰ ਸੰਭਾਲਦਿਆਂ ਆਪ ਜੀ ਨੇ ਪੰਜਾਬੀ ਭਾਸ਼ਾ ਦੀ ਉੱਨਤੀ ਅਤੇ ਵਿਕਾਸ ਲਈ, ਉਚੇਚਾ ਰਾਹ ਦਰਸਾਇਆ ਅਤੇ ਪੰਜਾਬੀ ਭਾਸ਼ਾ ਦੀ ਉੱਨਤੀ ਲਈ ਕਈ ਸੰਮੇਲਨਾਂ ਵਿਚ ਭਾਗ ਲਿਆ। ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਪੰਜਾਬੀ ਸਾਹਿਤ ਸਮੀਖਿਆ ਬੋਰਡ ਦੇ ਸਮਾਗਮਾਂ ਵਿਚ ਦਰਸ਼ਨ ਦੇ ਕੇ, ਨਵੀਆਂ ਸੰਭਾਵਨਾਵਾਂ ਨੂੰ ਉਜਾਗਰ ਕੀਤਾ। ਆਪਣੇ ਗੁਰੂ ਕਾਲ ਦੇ ਪਹਿਲੇ ਕੁਝ

ਸਾਲਾਂ ਵਿੱਚ ਹੀ ਆਪ ਜੀ ਵੱਲੋਂ, ਪੰਜਾਬੀ ਭਾਸ਼ਾ ਦੀਆਂ ਕਾਨਫਰੰਸਾਂ ਵਿਚ ਦਰਸ਼ਨ ਦੇ ਕੇ ਅਤੇ ਕੁਝ ਪੰਜਾਬੀ ਭਾਸ਼ਾ ਦੇ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਚ ਰਚ ਕੇ, ਨਵੀਆਂ ਪ੍ਰੇਰਨਾਵਾਂ ਜਗਾਈਆਂ। ਇਹਨਾਂ ਮੁਢਲੇ ਸਾਲਾਂ ਵਿਚ ਹੀ ਆਪ ਜੀ ਨੂੰ ਸੰਤ ਇੰਦਰ ਸਿੰਘ ਚਕਰਵਰਤੀ ਅਤੇ ਪ੍ਰੀਤਮ ਸਿੰਘ ਕਵੀ ਵਰਗੇ ਲੇਖਕਾਂ ਦਾ ਸਹਿਯੋਗ ਮਿਲਿਆ। ਇਹ ਨਾਮਧਾਰੀ ਸੱਜਣ ਨਾ ਕੇਵਲ ਆਪ ਹੀ ਪੰਜਾਬੀ ਸਾਹਿਤ ਦੀ ਸੇਵਾ ਕਰਦੇ ਸਨ ਸਗੋਂ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਚਲਦੇ ਫਿਰਦੇ ਪ੍ਰਚਾਰਕ ਅਤੇ ਅਗਰਦੂਤ ਵੀ ਸਨ।

## ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦੇ ਪਹਿਲੇ ਸਾਲ ਦੀਆਂ ਕੁਝ ਪ੍ਰਮੁੱਖ ਘਟਨਾਵਾਂ

### ਕੇਂਦਰੀ ਪੰਜਾਬੀ ਲੇਖਕ ਸਭਾ ਦੀ ਤੀਜੀ ਲੁਧਿਆਣਾ ਕਾਨਫਰੰਸ

1950 ਦੇ ਦਹਾਕੇ ਵਿੱਚ ਗਿਆਨੀ ਹੀਰਾ ਸਿੰਘ ਦਰਦ ਦੀ ਅਗਵਾਈ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਪ੍ਰਿੰ. ਜੋਧ ਸਿੰਘ ਦੀ ਸਰਪ੍ਰਸਤੀ ਵਿਚ ਪੰਜਾਬੀ ਸਾਹਿਤ ਅਕਾਡਮੀ ਵਰਗੀਆਂ ਸੰਸਥਾਵਾਂ ਹੋਂਦ ਵਿਚ ਆਈਆਂ। 1959 ਵਿਚ ਪੰਜਾਬੀ ਸਾਹਿਤ ਸਮੀਖਿਆ ਬੋਰਡ (ਰਜਿ.) ਜਲੰਧਰ ਹੋਂਦ ਵਿਚ ਆਇਆ। ਜਿਸਦੇ ਪਹਿਲੇ ਪ੍ਰਧਾਨ ਕਿਰਪਾਲ ਸਿੰਘ ਕਸੇਲ ਅਤੇ ਜਨਰਲ ਸਕੱਤਰ ਸੁਖਪਾਲ ਵੀਰ ਸਿੰਘ ਹਸਰਤ ਅਤੇ ਸਕੱਤਰ ਈਸ਼ਰ ਸਿੰਘ ਅਟਾਰੀ ਸਨ।

3-4 ਅਕਤੂਬਰ 1959 ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਦੀ ਤੀਜੀ ਕਾਨਫਰੰਸ ਲੁਧਿਆਣਾ ਵਿਖੇ ਹੋਈ। ਪਹਿਲਾਂ ਵੀ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ 1956 ਵਿਚ ਕੇਂਦਰੀ ਲੇਖਕ ਸਭਾ ਦੀ ਪਹਿਲੀ ਕਾਨਫਰੰਸ ਜਲੰਧਰ ਵਿਚ ਦਰਸ਼ਨ ਦਿੱਤੇ ਸਨ ਅਤੇ ਇਸ ਸਭਾ ਨੂੰ ਆਪਣਾ ਦਫ਼ਤਰ ਸਥਾਪਿਤ ਕਰਨ ਲਈ, ਕੁਝ ਭੂਮੀ ਦੇਣ ਦਾ ਵੀ ਬਚਨ ਕੀਤਾ ਸੀ। ਕੇਂਦਰੀ ਪੰਜਾਬੀ ਲੇਖਕ ਸਭਾ ਦੀ ਤੀਜੀ ਕਾਨਫਰੰਸ ਲੁਧਿਆਣਾ ਦੇ ਜਿਮਖ਼ਾਨਾ ਮੈਦਾਨ ਵਿਚ ਹੋਈ। ਇਸ ਕਾਨਫਰੰਸ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕੀਤਾ ਗਿਆ ਸੀ। ਇਹ ਬੜੀ ਸ਼ਾਨਦਾਰ ਕਾਨਫਰੰਸ ਸੀ। ਉਸ ਸਮੇਂ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ

ਅਤੇ ਪ੍ਰੋ. ਸੰਤ ਸਿੰਘ ਸੇਖੋਂ ਇਸ ਸਭਾ ਦੇ ਜਨਰਲ ਸਕੱਤਰ ਸਨ। ਇਸ ਸਭਾ ਦੇ ਸੰਸਥਾਪਕ ਗਿਆਨੀ ਹੀਰਾ ਸਿੰਘ ਦਰਦ ਵੀ ਹਾਜ਼ਰ ਸਨ ਜਿਨ੍ਹਾਂ ਨੇ 1926 ਤੋਂ ਲੈ ਕੇ ਆਪਣੇ ਜੀਵਨ ਦੇ ਅੰਤਿਮ ਦਿਨਾਂ ਤੱਕ, ਪੰਜਾਬੀ ਸਾਹਿਤ ਤੇ ਭਾਸ਼ਾ ਨੂੰ, ਪੰਜਾਬ ਸਰਕਾਰ ਵਿਚ ਮਾਨਤਾ ਦਿਵਾਉਣ ਤੇ ਪੰਜਾਬ ਦੇ ਲੋਕਾਂ ਵਿਚ ਹਰਮਨ ਪਿਆਰਾ ਬਨਾਉਣ ਲਈ, ਵਡਮੁਲਾ ਯੋਗਦਾਨ ਪਾਇਆ ਹੈ। ਇਸ ਪੰਜਾਬੀ ਕਾਨਫਰੰਸ ਦੀ ਸੁਆਗਤ ਕਮੇਟੀ ਦੇ ਪ੍ਰਧਾਨ, ਪ੍ਰਸਿੱਧ ਦੇਸ਼ ਭਗਤ ਅਤੇ ਕਾਂਗਰਸੀ ਨੇਤਾ ਸਰਦਾਰੀ ਲਾਲ ਕਪੂਰ ਜੀ ਸਨ।

ਆਪਣੇ ਉਦਘਾਟਨੀ ਭਾਸ਼ਣ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੱਕ ਪੰਜਾਬੀ ਭਾਸ਼ਾ ਦੀ ਉੱਨਤੀ ਤੇ ਵਿਕਾਸ ਦਾ ਜ਼ਿਕਰ ਕੀਤਾ ਅਤੇ ਅੱਗੇ ਤੋਂ ਵੀ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਭਰਪੂਰ ਸਹਿਯੋਗ ਦੇਣ ਲਈ ਆਪਣੀ ਪ੍ਰਤੀਬਧਤਾ ਨੂੰ ਦਰਸਾਇਆ। ਇਸ ਕਾਨਫਰੰਸ ਦੇ ਪ੍ਰਬੰਧ ਲਈ ਆਪ ਜੀ ਵਲੋਂ ਮਾਲੀ ਸਹਾਇਤਾ ਭੀ ਦਿੱਤੀ ਗਈ ਸੀ।

ਪੰਜਾਬੀ ਭਾਸ਼ਾ ਦੇ ਵਿਕਾਸ ਤੇ ਉੱਨਤੀ ਲਈ ਇਸ ਕਾਨਫਰੰਸ ਵਿਚ ਕਈ ਮਤੇ ਵੀ ਪਾਸ ਕੀਤੇ ਗਏ :

ਪੰਜਾਬੀ ਭਾਸ਼ਾ ਨੂੰ ਪੰਜਾਬ ਦੀ ਸਰਕਾਰੀ ਭਾਸ਼ਾ ਵਜੋਂ ਮਾਨਤਾ ਦਿਵਾਉਣਾ,
ਪੰਜਾਬੀ ਦੇ ਵਿਕਾਸ ਲਈ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ,
ਪੰਜਾਬੀ ਦੀ ਉੱਨਤੀ ਲਈ ਪੰਜਾਬੀ ਭਾਸ਼ਾ ਨੂੰ ਵਿਦਿਅਕ ਖੇਤਰਾਂ ਵਿਚ ਉੱਚਿਤ ਸਥਾਨ ਦਿਵਾਉਣਾ ਆਦਿ।

ਇਹ ਪੰਜਾਬੀ ਕਾਨਫਰੰਸ ਇਕ ਪ੍ਰਕਾਰ ਦਾ ਯਾਦਗਾਰੀ ਅਵਸਰ ਸੀ ਜਿਸ ਵਿਚ ਰੂਸ ਦੇ ਦੂਤਘਰ ਵਲੋਂ, ਪੰਜਾਬੀ ਦੇ ਵਿਦਵਾਂਨ ਸਰਬਰੀਆਕੋਵ ਅਤੇ ਡਾ. ਮੁਲਖ ਰਾਜ ਆਨੰਦ ਵਰਗੇ ਉਘੇ ਲੇਖਕ ਸ਼ਾਮਿਲ ਹੋਏ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਇਸ ਕਾਨਫਰੰਸ ਦਾ ਉਦਘਾਟਨੀ ਭਾਸ਼ਣ, ਆਪ ਜੀ ਦਾ ਪਹਿਲਾ ਜਨਤਕ ਸੰਬੋਧਨ ਸੀ। ਜਿਸ ਵਿਚ ਆਪ ਜੀ ਨੇ ਪੰਜਾਬੀ ਭਾਸ਼ਾ ਤੇ ਸਾਹਿਤ ਦੀ ਪ੍ਰਗਤੀ ਬਾਰੇ ਕਈ ਮਹੱਤਵਪੂਰਨ ਨੁਕਤੇ ਉਠਾਏ

ਸਨ ਜਿਸਨੂੰ ਨਾਮਧਾਰੀ ਪੰਥ ਦਾ, ਪੰਜਾਬੀ ਭਾਸ਼ਾ ਤੇ ਸਾਹਿਤ ਦੇ ਵਿਕਾਸ ਬਾਰੇ ਇਕ ਤਰ੍ਹਾਂ ਦਾ ਮਹੱਤਵਪੂਰਨ ਘੋਸ਼ਣਾ ਪੱਤਰ (ਐਲਾਨਨਾਮਾ ਜਾਂ ਮੈਨੀਫ਼ੈਸਟੋ) ਮੰਨਿਆ ਜਾ ਸਕਦਾ ਹੈ। ਇਸ ਭਾਸ਼ਣ ਵਿਚੋਂ ਕੁਝ ਮਹੱਤਵਪੂਰਨ ਅੰਸ਼ ਇਥੇ ਦਿੱਤੇ ਜਾਂਦੇ ਹਨ।

* ਅੱਜ ਦੇ ਸੰਸਾਰ ਵਿਚ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਇਹਨਾਂ ਦੇ ਜਤਨਾਂ ਰਾਹੀਂ ਹੀ ਦੁਨੀਆਂ ਵਿਚ ਅਮਨ ਸਥਾਪਤ ਹੋ ਸਕਦਾ ਹੈ, ਖ਼ੁਸ਼ਹਾਲੀ ਆ ਸਕਦੀ ਹੈ, ਅਤੇ ਮਨੁਖਤਾ ਦਾ ਵਿਕਾਸ ਹੋ ਸਕਦਾ ਹੈ।...........

  ..............ਸਾਹਿਤ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ। ਕੌਮ ਦੀ ਕਾਇਆ ਪਲਟ ਦੇਣ ਦੀ ਸਮਰੱਥਾ ਰੱਖਦਾ ਹੈ। ਇਸ ਵਿਚ ਉਹ ਵਿਸ਼ਾਲ ਸ਼ਕਤੀ ਹੈ ਜੋ ਮਸੂਮ ਤੇ ਮਜ਼ਲੂਮ ਚਿੜੀਆਂ ਵਿਚ, ਬਾਜਾਂ ਦੇ ਹੌਂਸਲੇ ਭਰਦੀ ਹੋਈ ਗਿੱਦੜਾਂ ਨੂੰ ਸ਼ੇਰਾਂ ਦੇ ਟਾਕਰੇ ਉਤੇ ਖੜਾ ਕਰ ਦਿੰਦੀ ਹੈ ਅਤੇ ਸੰਤ ਨੂੰ ਸਿਪਾਹੀ ਤੇ ਸਿਪਾਹੀ ਨੂੰ ਸੰਤ ਬਣਾ ਦਿੰਦੀ ਹੈ।...............

...............ਅੱਜ ਦਾ ਸਾਹਿਤ ਪੜ੍ਹ ਕੇ ਕਈ ਵਾਰ ਬੜੀ ਨਿਰਾਸ਼ਤਾ ਹੁੰਦੀ ਹੈ ਕਿ ਲੇਖਕ ਜ਼ਿੰਦਗੀ ਦੇ ਨੀਵੇਂ ਬੰਨੇ ਨੂੰ ਵਧੇਰੇ ਦਰਸਾਉਂਦੇ ਹਨ, ਉਨ੍ਹਾਂ ਦੀਆਂ ਰਚਨਾਵਾਂ, ਕਹਾਣੀਆਂ, ਨਾਟਕ, ਕਵਿਤਾਵਾਂ ਪੜ੍ਹ ਕੇ ਕੋਈ ਉਤਸ਼ਾਹ ਨਹੀਂ ਮਿਲਦਾ ਅਤੇ ਕੋਈ ਉਚੇਰੀ ਪ੍ਰੇਰਨਾ ਪ੍ਰਾਪਤ ਨਹੀਂ ਹੁੰਦੀ।

ਸਾਹਿਤਕਾਰਾਂ ਦੇ ਜ਼ਿੰਮੇ ਇਕ ਬੜਾ ਭਾਰਾ ਫਰਜ਼ ਹੈ। ਉਹ ਜਨਤਾ ਨੂੰ ਵਿਦਿਆ ਦੇਣ, ਗਿਆਨ ਦੇਣ ਤੇ ਉਚਾ ਉੱਠਣ ਦੀ ਪ੍ਰੇਰਨਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ ਜਿਸ ਰਾਹੀਂ ਜਨ ਸਧਾਰਨ ਦਾ ਆਚਰਣ ਉਚਾ ਉਠ ਸਕੇ। ਢਠੇ, ਨਿਤਾਣੇ, ਕਮਜ਼ੋਰਾਂ ਵਿਚ ਹੌਂਸਲੇ ਦਾ ਸੰਚਾਰ ਹੋ ਸਕੇ ਤਾਂ ਕਿ ਸਾਡੇ ਦੇਸ਼ ਦਾ ਕਲਿਆਣ ਹੋਵੇ, ਇਸ ਦਾ ਦੂਜੇ ਦੇਸ਼ਾਂ ਵਿਚ ਸਤਿਕਾਰ ਵਧੇ ਫੁਲੇ।

ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਪੰਜਾਬੀ ਦੀ ਉੱਨਤੀ ਲਈ ਕੀਤੇ ਜਤਨਾਂ ਦਾ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਪੰਜਾਬੀ ਭਾਸ਼ਾ ਤੇ ਗੁਰਮੁਖੀ ਨੂੰ ਪੜ੍ਹਨ ਪੜ੍ਹਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਉਚੇਚੇ ਹੁਕਮਨਾਮਿਆਂ ਦਾ ਵੀ ਜ਼ਿਕਰ ਕੀਤਾ। ਆਪ ਜੀ ਨੇ ਅੰਗਰੇਜ਼ੀ ਦੀ ਥਾਂ

ਹਿਦੀ ਨੂੰ ਕੌਮੀ ਪੱਧਰ ਤੇ, ਸੰਪਰਕ ਭਾਸ਼ਾ ਵਜੋਂ ਅਤੇ ਪੰਜਾਬੀ ਨੂੰ ਪੰਜਾਬ ਵਿਚ ਸਰਕਾਰੀ ਤੇ ਗੈਰ ਸਰਕਾਰੀ ਸੰਸਥਾਵਾਂ ਵਿਚ ਠੀਕ ਤਰ੍ਹਾਂ ਲਾਗੂ ਕਰਨ ਉਤੇ ਜ਼ੋਰ ਦਿੱਤਾ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਜਤਨਾਂ ਬਾਰੇ ਦਸਦਿਆਂ ਹੋਇਆ ਫਰਮਾਇਆ ਕਿ ਉਹਨਾਂ ਦੀ ਸਰਪ੍ਰਸਤੀ ਵਿਚ ਚਾਰ ਕਾਨਫਰੰਸਾਂ ਪੰਜਾਬੀ ਦੇ ਵਾਧੇ ਲਈ ਕੀਤੀਆਂ ਗਈਆਂ ਸਨ। ਇਹਨਾਂ ਕਾਨਫਰੰਸਾਂ ਵਿਚ ਹਿੰਦੂ, ਸਿਖ ਮੁਸਲਮਾਨ, ਸਭ ਭੇਦ ਭਾਵ ਤੇ ਵਖਰੇਵੇਂ ਨੂੰ ਤਿਆਗ ਕੇ ਸ੍ਰੀ ਭੈਣੀ ਸਾਹਿਬ ਵਿਚ ਇਕੱਤਰ ਹੁੰਦੇ ਰਹੇ ਹਨ।...............

...............ਪੰਜਾਬੀ ਲੇਖਕਾਂ ਅੱਗੇ ਏਨੀ ਅਪੀਲ ਹੈ ਕਿ ਉਹ ਪੰਜਾਬੀ ਦੀ ਸਰਲਤਾ ਨੂੰ ਤਬਾਹ ਨਾ ਕਰਨ, ਦੂਜੀਆਂ ਬੋਲੀਆਂ ਦੇ ਓਪਰੇ, ਭਾਰੇ ਤੇ ਕੋਸ਼ਾਂ ਦੀ ਲੋੜ ਮਹਿਸੂਸ ਕਰਵਾਉਣ ਵਾਲੇ ਸ਼ਬਦ, ਪੰਜਾਬੀ ਵਿਚ ਘਸੋੜ ਕੇ ਸੁਹਣੀ ਸਰਲ ਤੇ ਠੁਲ੍ਹੀ ਬੋਲੀ ਨੂੰ ਬੋਝਲ ਨਾ ਬਨਾਉਣ।

ਮੈਨੂੰ ਪੂਰਨ ਆਸ ਹੈ ਕਿ ਪੰਜਾਬੀ ਲੇਖਕ ਇਸ ਸਮੇਂ ਵੀ ਆਪਣੇ ਫਰਜ਼ ਨੂੰ ਪਛਾਨਣਗੇ ਅਤੇ ਇਸੇ ਵਿਚ ਹੀ ਦੇਸ਼ ਅਤੇ ਮਨੁੱਖਤਾ ਦਾ ਭਲਾ ਹੈ।"*

**ਦੂਜਾ ਜਨਤਕ ਭਾਸ਼ਣ**

**ਦੁਸਹਿਰੇ ਦੇ ਸਮਾਗਮ ਵਿਚ ਦਰਸ਼ਨ :**

11 ਅਕਤੂਬਰ 1959 ਈ. ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੁਧਿਆਣੇ ਦੇ ਦੁਸਹਿਰੇ ਦੇ ਸਮਾਗਮ ਵਿਚ, ਪ੍ਰਬੰਧਕਾਂ ਦੀ ਉਚੇਚੀ ਬੇਨਤੀ ਉਤੇ ਦਰਸ਼ਨ ਦਿੱਤੇ। ਇਸ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਕੱਤਰ ਹੋਏ ਸਨ। ਇਸ ਸਮੇਂ ਜੋ ਸਤਿਗੁਰੂ ਜੀ ਨੇ ਮਨੋਹਰ ਵਿਖਿਆਨ ਕੀਤਾ ਉਸ ਦੇ ਵੇਰਵੇ 'ਸਤਿਜੁਗ' ਦੇ 22 ਅਕਤੂਬਰ 1959 ਦੇ ਅੰਕ ਵਿਚ ਦਿੱਤੇ ਗਏ ਹਨ ਜਿਸ ਦੇ ਕੁਝ ਅੰਸ਼ ਏਥੇ ਦਿੱਤੇ ਜਾ ਰਹੇ ਹਨ ਤਾਂ ਜੋ ਵਿਦਿਤ ਹੋ ਸਕੇ ਕਿ ਸਤਿਗੁਰੂ ਪਰਤਾਪ ਸਿੰਘ ਜੀ ਦੀ ਸਥਾਪਿਤ ਪਰੰਪਰਾ ਅਨੁਸਾਰ ਹੀ ਸਤਿਗੁਰੂ ਜਗਜੀਤ ਸਿੰਘ ਜੀ ਹਿੰਦੂ ਜਨਤਾ ਵਿਚ ਬੜੇ ਹਰਮਨ ਪਿਆਰੇ ਸਨ।

---

*'ਸਤਿਜੁਗ' ਅੰਕ 15 ਅਕਤੂਬਰ, 1959

"ਜਦ ਜਦ ਵੀ ਅਧਰਮ ਫੈਲਦਾ ਹੈ ਤੇ ਪਾਪ ਵਧਦੇ ਰਹੇ, ਸਾਧ ਦੁਖਾਏ ਜਾਂਦੇ ਤੇ ਗਰੀਬ ਸਤਾਏ ਗਏ ਸਨ ਤਦੋਂ ਤਦੋਂ ਹੀ ਈਸ਼ਵਰ ਅਵਤਾਰ ਧਾਰਕੇ, ਧਰਮ ਪ੍ਰਚਾਰ ਤੇ ਅਧਰਮ ਪ੍ਰਹਾਰ ਲਈ ਆਪ ਆਉਂਦਾ ਰਿਹਾ ਹੈ। ਅਵਤਾਰ-ਵਾਦ ਸਿਧਾਂਤ ਦਾ ਇਹ ਕੁਦਰਤੀ ਤੇ ਅਟੱਲ ਨਿਯਮ ਹੈ।...........

...............ਭਗਵਾਨ ਰਾਮ ਸਾਡੇ ਆਰਾਧ ਦੇਵ ਹਰ ਤਰ੍ਹਾਂ ਹੀ ਮਹਾਨ ਸਨ। ਜਿਨ੍ਹਾਂ ਦੀ ਯਾਦ ਸਾਨੂੰ ਨਵ ਜੀਵਨ ਤੇ ਨਵ ਉਤਸ਼ਾਹ ਪਰਦਾਨ ਕਰਦੀ ਹੈ ਅਤੇ ਕਰਦੀ ਰਹੇਗੀ ਪਰ ਜਦ ਅਸੀਂ ਇਹ ਵੇਖਦੇ ਹਾਂ ਕਿ ਇਹ ਵਿਜਯ ਦਸ਼ਮੀ ਆਦਿ ਪੁਰਬ ਮਨਾਉਣ ਦੀ ਇਕ ਰਸਮ ਜਿਹੀ ਹੀ ਰਹਿ ਗਈ ਹੈ। ਸਾਡਾ ਜ਼ੋਰ ਝਾਕੀਆਂ ਬਨਾਉਣ, ਸਜਾਉਣ, ਰਾਵਨ, ਕੁੰਭਕਰਨ ਆਦਿ ਦੀਆਂ ਘਿਨਾਉਣੀਆਂ ਤਸਵੀਰਾਂ ਪ੍ਰਸਤੁਤ ਕਰਨ ਤੇ ਹੀ ਲਗਕੇ ਰਹਿ ਜਾਂਦਾ ਹੈ ਪਰ ਰਮਾਇਣ ਤੋਂ ਜੋ ਸਿੱਖਿਆ ਸਾਨੂੰ ਲੈਣੀ ਚਾਹੀਦੀ ਹੈ ਉਸ ਵਲ ਸਾਡਾ ਧਿਆਨ ਕਦੀ ਨਹੀਂ ਜਾਂਦਾ, ਤਦ ਬਹੁਤ ਖੇਦ ਹੁੰਦਾ ਹੈ।

ਭਗਵਾਨ ਰਾਮ ਮਰਯਾਦਾ ਪੁਰਸ਼ੋਤਮ ਆਹਲਾ ਰਾਜ ਪ੍ਰਬੰਧਕ, ਆਦ੍ਰਸ਼ਕ ਪਤੀ, ਬੰਧੁਤਵ ਦੀ ਸਜੀਵ ਪ੍ਰਤਿਮਾਂ ਲੋਕ ਰਾਇ ਦੀ ਹੱਦੋਂ ਵੱਧ ਕਦਰ ਕਰਨ ਵਾਲੇ, ਲੋਕ ਨੇਤਾ, ਰਾਸ਼ਟਰ ਦੇ ਕਰਣਧਾਰ, 'ਰਾਮ ਰਾਜ' ਜਿਹੇ ਉਚ ਸ਼ਾਸਨ ਦੇ ਸੰਸਥਾਪਕ ਸਨ।................

...............ਮੈਂ ਤੁਹਾਡਾ ਸਭਨਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜਿੰਨ੍ਹਾਂ ਮੈਨੂੰ ਮੇਰੇ ਪੂਜਯ ਭਗਵਾਨ ਰਾਮ ਦੀ, ਪਾਵਨ ਧੁਜਾ ਲਹਿਰਾਣ ਦਾ ਮਾਣ ਬਖਸ਼ਿਆ ਹੈ। ਆਓ! ਅਸੀਂ ਵੀ ਕਲਗੀਧਰ ਸੁਆਮੀ ਦੇ ਉਚਾਰਤ ਭਗਵਾਨ ਰਾਮ ਦੀ ਉਪਮਾਂ ਦੇ ਇਨ੍ਹਾਂ ਵਾਕਾਂ ਨੂੰ ਦੋਹਰਾਈਏ :

ਰਾਮ ਕਥਾ ਜੁਗ ਜੁਗ ਅਟੱਲ
ਸਭ ਕੋਊ ਭਾਖਤ ਨੇਤ।
ਸੁਰਗਿਬਾਸੁ ਰਘੁਬਰ ਕਰਾ
ਸਗਰੀ ਪੁਰੀ ਸਮੇਤ।"

ਇਸੇ ਸਾਲ ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਵਿਚ ਇਕ ਵਿਸ਼ੇਸ਼ ਸੰਮੇਲਨ ਚੰਗਮਦੀ ਵਿਖੇ 9  10 ਸਤੰਬਰ 1959 ਨੂੰ ਅਤੇ ਇਕ ਹੋਰ ਯਾਦ ਅਤੇ

ਸੁਆਗਤੀ ਮੇਲਾ 27 28 ਅੱਸੂ ਨੂੰ ਕਰੀਵਾਲਾ (ਸ੍ਰੀ ਜੀਵਨ ਨਗਰ) ਵਿਖੇ ਹੋਇਆ ਜਿਸ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈ ਅਤੇ ਨਵੇਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਭਿਨੰਦਨ ਕੀਤਾ ਗਿਆ।

ਸਚਮੁੱਚ ਉਹ ਵਿਅਕਤੀ ਜੋ ਸਤਿਗੁਰੂ ਪਰਤਾਪ ਸਿੰਘ ਜੀ ਬਾਰੇ ਅਜਿਹੇ ਕੁਬਚਨ ਬੋਲਦੇ ਸਨ ਕੁਝ ਕਮਲੇ ਹੋ ਕੇ ਮਰੇ ਅਤੇ ਕੁਝ ਇਕ ਨੇ ਸਤਿਗੁਰੂ ਜਗਜੀਤ ਸਿੰਘ ਤੋਂ ਬਖ਼ਸ਼ਬੰਦੀ ਕਰਵਾ ਲਈ। ਸੂਬਾ ਲਾਭ ਸਿੰਘ ਡੱਫਰਕੇ, ਭਾਨ ਸਿੰਘ ਵਰਨ ਪ੍ਰੇਸ਼ਾਨੀਆਂ ਵਿੱਚ ਰਹੇ, ਦੋ ਭਰਾ ਜੰਜਾਤਿਆਂ ਦੇ, ਗੁਰਦਿਆਲ ਸਿੰਘ ਤੇ ਬਿਕ੍ਰਮ ਸਿੰਘ ਗੁਜ਼ਰਨ ਤੋਂ ਪਹਿਲਾਂ ਮਾਨਸਿਕ ਤਵਾਜ਼ਨ ਗੁਆ ਬੈਠੇ। ਕਰੀਵਾਲੇ ਦੇ ਮਹੰਤ ਚੇਤ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਤੋਂ ਬਖ਼ਸ ਬੰਦੀ ਕਰਵਾ ਲਈ। ਉਹ ਪਹਿਲਾਂ ਦਿਮਾਗ਼ੀ ਕਮਜ਼ੋਰੀ ਦੀ ਹਾਲਤ ਵਿਚ, ਘਰ ਵਿਚ ਸੰਗਲਾਂ ਨਾਲ ਬੱਝਾ ਪਿਆ ਸੀ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਉਸ ਦੀ ਬਿਰਧ ਮਾਤਾ ਨੂੰ ਦਰਸ਼ਨ ਦੇਣ ਗਏ ਤਾਂ ਸਦਾ ਆਪਣੇ ਸਿਖਾਂ ਨੂੰ ਨਿਵਾਜਨ ਵਾਲੇ ਮਿਹਰਬਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਨੂੰ ਵੀ ਬਖ਼ਸ਼ ਦਿੱਤਾ। ਸਤਿਗੁਰੂ ਜੀ ਦੇ ਫਰਮਾਨ ਅਨੁਸਾਰ ਉਸ ਨੇ ਸ੍ਰੀ ਭੈਣੀ ਸਾਹਿਬ ਜਾ ਕੇ ਸਵਾ ਮਹੀਨਾ ਗੋਹੇ ਕੂੜੇ ਦੀ ਸੇਵਾ ਕੀਤੀ ਤਾਂ ਉਹ ਨੌ ਬਰ ਨੌ ਹੋ ਗਿਆ। ਸਤਿਗੁਰੂ ਜੀ ਇਹਨਾਂ ਸਰਾਪੇ ਹੋਏ ਸਿੱਖਾਂ ਨੂੰ ਇਹ ਬਚਨ ਕਰਦੇ ਸਨ ਕਿ ਜਿਸ ਮੂੰਹ ਨਾਲ ਤੁਸਾਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਨਿੰਦਾ ਕੀਤੀ ਹੈ ਉਸੇ ਮੂੰਹ ਨਾਲ ਉਹਨਾਂ ਦੀ ਉਸਤਤ ਕਰੋ।

**ਨਿੰਦਕਾਂ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਣਾ**

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੇ 1963 ਈ. ਨੂੰ ਹੋਲੇ ਦਾ ਪੁਰਬ, ਸੰਤ ਨਗਰ ਵਿਖੇ ਮਨਾਇਆ ਗਿਆ। ਭਰੇ ਦੀਵਾਨ ਵਿਚ ਤੇਜਾ ਸਿੰਘ ਦੇ ਵਿਰੋਧਾਂ ਦੇ ਟਾਕਰੇ ਤੇ, ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਦੂਰਦ੍ਰਿਸ਼ਟਾ ਤੇ ਸਹਿਣ ਸ਼ੀਲਤਾ ਰਾਹੀਂ, ਆਪਣੇ ਸਾਰੇ ਮਾਹੌਲ ਨੂੰ ਸੁਖਾਵੇਂ ਰੂਪ ਵਿਚ ਢਾਲ ਲਿਆ। ਜੀਵਨ ਨਗਰ ਦੇ ਇਲਾਕੇ ਦੇ ਉਹ ਲੋਕ ਜੋ ਸਤਿਗੁਰੂ ਪਰਤਾਪ ਸਿੰਘ ਦੇ ਸਮੇਂ, ਗੁਰੂ ਘਰ ਦੇ ਸਖ਼ਤ ਵਿਰੋਧੀ ਬਣ ਗਏ ਸਨ ਅਤੇ ਏਥੋਂ ਤਕ ਟਾਹਰਾਂ ਮਾਰ ਰਹੇ ਸਨ*, 'ਕਿ ਸਤਿਗੁਰੂ ਪਰਤਾਪ ਸਿੰਘ ਗੜਵਾ ਕਛਹਿਰਾ ਤੇ ਸੇਲਾ ਲੈ ਕੇ ਜਿਵੇਂ

ਏਥੇ ਆਇਆ ਹੈ, ਉਸੇ ਤਰ੍ਹਾਂ ਉਸ ਨੂੰ ਇੱਥੋਂ ਵਾਪਸ ਤੋਰ ਦੇਣਾ ਹੈ, ਹੋਰ ਕੋਈ ਚੀਜ਼ ਨਹੀਂ ਲਿਜਾਣ ਦੇਣੀ, ਸਭ ਕੁਝ ਸਿੱਖਾਂ ਦਾ ਹੈ, ਇਥੇ ਇਨ੍ਹਾਂ ਦਾ ਕੁਝ ਵੀ ਨਹੀਂ।' ਪਰ ਗੁਰਬਾਣੀ ਦਾ ਇਹ ਸੰਦੇਸ਼ ਹੈ ਕਿ 'ਸੰਤ ਪੁਰਸ਼ ਜੋ ਸਹਿਜ ਸੁਭਾਅ ਹੀ ਬੋਲਦਾ ਹੈ ਉਹ ਕਦੀ ਬਿਰਥਾ ਨਹੀਂ ਜਾਂਦਾ।' ਇਸ ਸੰਬੰਧ ਵਿਚ ਕਈ ਬੜੇ ਰੌਚਿਕ ਤੱਥ 'ਪ੍ਰਕਾਸ਼ ਪੁੰਜ' ਵਿਚ ਵਰਣਨ ਕੀਤੇ ਗਏ ਹਨ। ਜਦੋਂ ਅਵਤਾਰ ਸਿੰਘ ਝੱਬਰ ਨੇ ਝਕਦਿਆਂ ਝਕਦਿਆਂ ਸਤਿਗੁਰੂ ਪਰਤਾਪ ਸਿੰਘ ਜੀ ਅੱਗੇ ਇਨ੍ਹਾਂ ਵਿਰੋਧੀ ਸਿੰਘਾਂ ਬਾਰੇ ਇੰਜ ਕਿਹਾ* 'ਸਚੇ ਪਾਤਸ਼ਾਹ ਜੀ, ਇਨ੍ਹਾਂ ਸਿੰਘਾਂ ਨੂੰ ਮੁੜ ਵਸਾਉਣ ਵਾਸਤੇ ਆਪ ਜੀ ਨੇ ਕਿੰਨ੍ਹੀ ਭੱਜ ਨਸ ਕੀਤੀ ਪਰ ਇਹ ਹੁਣ ਆਪ ਜੀ ਬਾਰੇ ਹੀ ਬੜਾ ਗਲਤ ਬੋਲਦੇ ਹਨ, ਝੂਠੇ ਮੁਕੱਦਮੇ ਕਰ ਕੇ ਪ੍ਰੇਸ਼ਾਨ ਕਰਦੇ ਹਨ, ਬੜੀ ਮਾੜੀ ਗੱਲ ਹੈ। ਝੂਠ ਦਾ ਕਦੇ ਤਾਂ ਅੰਤ ਹੋਵੇਗਾ?' ਇਹ ਗੱਲ ਸੁਣ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੋ ਕੁ ਮਿੰਟ ਤਾ ਚੁੱਪ ਕਰ ਰਹੇ, ਫਿਰ ਬਚਨ ਕੀਤਾ "ਓਏ ਅਵਤਾਰ ਸਿਆਂ, ਇਨ੍ਹਾਂ ਕਮਲਿਆਂ ਦੀ ਗੱਲ ਦਾ ਗੁੱਸਾ ਨਾ ਕਰਿਆ ਕਰੋ, ਇਹ ਤਾਂ ਕਮਲੇ ਨੇ।" ਤੇਜਾ ਸਿੰਘ ਬੁੰਡਾਲੀਆ ਨੇ ਆਪਣੀ ਗਲਤੀ ਦਾ ਅਹਿਸਾਸ ਕਰਦਿਆਂ ਹੋਇਆਂ ਕਿਹਾ,

"ਅਸੀਂ ਸਾਰੇ ਗ਼ਲਤ ਸਾਂ ਜਿਨ੍ਹਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਤੇ ਮੁਕੱਦਮੇ ਕੀਤੇ ਹੋਏ ਸਨ। ਸ੍ਰੀ ਸਤਿਗੁਰੂ ਜੀ ਠੀਕ ਸਨ, ਅਸੀਂ ਹੀ ਕੁਰਾਹੇ ਪੈ ਗਏ ਸਾਂ, ਭਰੇ ਦਰਬਾਰ ਵਿਚ ਅਸੀਂ ਇਸ ਗੱਲ ਦੀ ਮਾਫ਼ੀ ਮੰਗਦੇ ਹਾਂ।" ਏਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਉਦਾਰਤਾ, ਨਿਮਰਤਾ ਤੇ ਪ੍ਰੇਮ ਭਾਵ ਦਾ ਸਦਕਾ, ਮਹਾਰਾਜ ਨਿਹਾਲ ਸਿੰਘ ਨਾਲ ਆਪਣੇ ਪਰਿਵਾਰਕ ਸੰਬੰਧ ਵੀ ਸੁਖਾਵੇਂ ਕਰ ਲਏ ਅਤੇ ਉਨ੍ਹਾਂ ਦੇ ਸੁਪੁੱਤਰਾਂ ਠਾਕੁਰ ਸ਼ਮਸ਼ੇਰ ਸਿੰਘ ਤੇ ਠਾਕੁਰ ਵਿਸ਼ੇਸਰ ਸਿੰਘ ਨਾਲ ਵੀ ਆਪਣੇ ਸੰਬੰਧ ਸੁਖਦਾਇਕ ਅਤੇ ਮਧੁਰ ਬਣਾ ਲਏ। ਥੋੜ੍ਹੇ ਸਮੇਂ ਵਿੱਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਆਪਣੇ ਸਭ ਵਿਰੋਧੀਆਂ ਨੂੰ ਸ਼ਾਂਤ ਕਰ ਲਿਆ। ਏਥੋਂ ਤਕ ਕਿ ਪਿੰਡ ਭੈਣੀ ਸਾਹਿਬ ਵਿਚ ਚਿਰ ਤੋਂ ਵਿਰੋਧ ਕਰਦੇ ਰਹੇ, ਸਭ ਪਿੰਡ ਵਾਸੀਆਂ ਨੂੰ ਆਪਣੇ ਪ੍ਰੇਮ ਤੇ ਉਦਾਰਤਾ ਦੇ ਵਿਹਾਰ

*ਸੁਰਿੰਦਰ ਕੌਰ ਖਰਲ, ਪ੍ਰਕਾਸ਼ ਪੁੰਜ, ਸਫਾ 216

**ਉਹੀ, ਸਫਾ 219

ਦੁਆਰਾ ਇਥੋਂ ਤਕ ਆਪਣੇ ਨਾਲ ਜੋੜ ਲਿਆ ਕਿ ਉਹ ਅੱਗੇ ਤੋਂ ਸਤਿਗੁਰੂ ਜੀ ਨੂੰ ਪੂਰਾ ਪੂਰਾ ਸਹਿਯੋਗ ਦੇਣ ਲੱਗੇ।

**ਸ੍ਰੀ ਭੈਣੀ ਸਾਹਿਬ ਦੀ ਗੁਰੂ ਘਰ ਦੀ ਜਾਇਦਾਦ ਦਾ ਕਾਨੂੰਨੀ ਨਿਪਟਾਰਾ**

ਸਤਿਗੁਰੂ ਪਰਤਾਪ ਸਿੰਘ ਦੇ ਸਮੇਂ ਤੋਂ ਮਹਾਰਾਜ ਨਿਹਾਲ ਸਿੰਘ ਜੀ, ਸ੍ਰੀ ਭੈਣੀ ਸਾਹਿਬ ਦੀ ਗੁਰਦੁਆਰੇ ਦੀ ਭੂਮੀ ਦੀ ਜੱਦੀ ਜਾਇਦਾਦ ਆਖ ਕੇ ਜੋ ਵੰਡ ਕਰਵਾਉਣਾ ਚਾਹੁੰਦੇ ਸਨ, ਸ੍ਰੀ ਸਤਿਗੁਰੂ ਜੀ ਨੇ ਉਸ ਮੁਕੱਦਮੇ ਨੂੰ ਜਿੱਤ ਲਿਆ ਅਤੇ ਅੱਗੇ ਤੋਂ ਇਹ ਸਾਰੀ ਜਾਇਦਾਦ ਕਾਨੂੰਨੀ ਤੌਰ ਤੇ ਸਤਿਗੁਰੂ ਜਗਜੀਤ ਸਿੰਘ ਦੀ ਸਰਪ੍ਰਸਤੀ ਅਧੀਨ ਨਾਮਧਾਰੀ ਪੰਥ ਦੀ ਮਾਲਕੀ ਬਣ ਗਈ।

**ਸਤਿਗੁਰੂ ਪਰਤਾਪ ਸਿੰਘ ਦੇ ਅਨਿਨ ਸੇਵਕਾਂ ਦੀ ਸੇਵਾ ਸੰਭਾਲ**

ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਹੋਰ ਸ਼ਲਾਘਾਯੋਗ ਕਾਰਜ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿਕਟਵਰਤੀ ਨਿੱਜੀ ਸੇਵਕਾਂ ਦੀ ਸੇਵਾ ਸੰਭਾਲ ਸੀ। ਜਿਨ੍ਹਾਂ ਦੇ ਮਨਾਂ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦਾ ਸਰਗੁਣ ਸਰੂਪ, ਧੁਰ ਅੰਦਰ ਤਕ ਵਸਿਆ ਹੋਇਆ ਸੀ। ਇਨ੍ਹਾਂ ਸੰਤ ਪੁਰਸ਼ਾਂ ਨੇ ਜਿਥੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਨੇੜ੍ਹਤਾ ਤੇ ਪ੍ਰੇਮ ਨੂੰ ਰੱਜ ਕੇ ਮਾਣਿਆ ਉਥੇ ਗੁਰੂ ਘਰ ਦੀ ਵੀ ਸਚੇ ਦਿਲੋਂ ਅਤੇ ਤਨੋ ਮਨੋਂ ਸੇਵਾ ਕੀਤੀ। ਇਹਨਾਂ ਵਿਚੋਂ ਕੁਝ ਤਾਂ ਬਿਰਧ ਹੋ ਚੁੱਕੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਨ੍ਹਾਂ ਹਜ਼ੂਰੀ ਸਿੱਖਾਂ ਨੂੰ, ਸ੍ਰੀ ਭੈਣੀ ਸਾਹਿਬ ਮੰਗਵਾ ਕੇ, ਉਹਨਾਂ ਲਈ ਬਿਰਧ ਘਰ ਬਣਵਾ ਦਿੱਤਾ ਅਤੇ ਉਨ੍ਹਾਂ ਦੀ ਆਪਣੇ ਹੱਥੀਂ ਸੇਵਾ ਕੀਤੀ। ਇਹਨਾਂ ਹਜ਼ੂਰੀ ਸੇਵਕਾਂ ਵਿਚੋਂ ਕੁਝ ਇਕ ਪ੍ਰਮੁੱਖ ਵਿਅਕਤੀਆਂ ਦੇ ਨਾਮ ਭਾਈ ਵਜ਼ੀਰ ਸਿੰਘ, ਭਾਈ ਰਤਨ ਸਿੰਘ ਲਾਂਗਰੀ, ਜਥੇਦਾਰ ਗੁਰਮੁਖ ਸਿੰਘ ਝੱਬਰ, ਸੰਤ ਮੋਹਕਮ ਸਿੰਘ, ਪੰਡਿਤ ਗੋਪਾਲ ਸਿੰਘ, ਸ. ਪ੍ਰੀਤਮ ਸਿੰਘ ਕਵੀ ਅਤੇ ਮਾਸਟਰ ਨਿਹਾਲ ਸਿੰਘ ਹਨ। ਇਨ੍ਹਾਂ ਤੋਂ ਬਿਨਾਂ ਸੰਤ ਮੰਗਲ ਸਿੰਘ ਹੁਸ਼ਿਆਰਪੁਰ ਅਤੇ ਸੰਤ ਮਹਿੰਦਰ ਸਿੰਘ ਇਹਨਾਂ ਵਿਚ ਸ਼ਾਮਲ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸੇਵਕਾਂ ਨੂੰ ਆਪ ਲੱਭ ਲੱਭ ਕੇ ਲਿਆ ਕੇ, ਉਨ੍ਹਾਂ ਦੀ ਸੇਵਾ ਸੰਭਾਲ ਕਰਦੇ ਸਨ ਅਤੇ ਸ਼ੁਕਰ ਕਰਦੇ ਸਨ ਕਿ ਉਨ੍ਹਾਂ ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰੇ ਸਿੱਖਾਂ ਦੀ ਸੇਵਾ ਕਰਨ ਦਾ ਮੌਕਾ ਮਿਲਦਾ ਹੈ। ਇਸ ਸਾਲ ਦਾ ਦੀਵਾਲੀ ਦਾ ਪੁਰਬ, ਸਤਿਗੁਰੂ

ਜੀ ਨੇ ਸਦਾ ਵਾਂਗ ਅੰਮ੍ਰਿਤਸਰ ਵਿਖੇ ਮਨਾਇਆ ਅਤੇ 2-11-1959 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੰਡੀ ਵਿਚ ਦਰਸ਼ਨ ਦਿੱਤੇ। ਮੰਡੀ ਦੀ ਨਾਮਧਾਰੀ ਸੰਗਤ, ਆਪਣੇ ਨਵੇਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਬਿਆਸ ਦੇ ਪੁਲ ਉਪਰ ਆਈ ਹੋਈ ਸੀ। ਆਪ ਸ਼ਾਨਦਾਰ ਜਲੂਸ ਦੇ ਰੂਪ ਵਿੱਚ ਧਰਮਸ਼ਾਲਾ ਪਹੁੰਚੇ। ਦੋ ਦਿਨਾਂ ਦੇ ਹਜ਼ੂਰੀ ਦੀਵਾਨਾਂ ਵਿਚ, ਆਪ ਜੀ ਨੇ ਸੁਚ ਸੋਧ ਤੇ ਨਾਮਬਾਣੀ ਦੀ ਮਹਾਨਤਾ ਤੇ ਜ਼ੋਰ ਦਿੰਦਿਆ ਹੋਇਆਂ, ਹਰ ਪ੍ਰਾਣੀ ਨੂੰ ਅੰਮ੍ਰਿਤ ਵੇਲੇ ਦੇ ਸਕੇਸ਼ ਇਸ਼ਨਾਨ ਦੇ ਮਹੱਤਵ ਤੋਂ ਜਾਣੂ ਕਰਵਾਇਆ। ਮੰਡੀ ਤੇ ਸਕੇਤ ਦੀਆਂ ਸੰਗਤਾਂ ਵਿਚ ਆਪਣੇ ਨਵੇਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਬੜਾ ਉਮਾਹ ਤੇ ਉਤਸ਼ਾਹ ਸੀ।

1960 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਦਾ ਐਲਾਨ ਹੋਇਆ। ਪਰ ਨਾਮਧਾਰੀ ਪੰਥ ਵੱਲੋਂ ਪੰਡਿਤ ਗੋਪਾਲ ਸਿੰਘ ਤੇ ਜਥੇਦਾਰ ਮੇਹਰ ਸਿੰਘ ਸਿਆੜ੍ਹ ਰਾਹੀਂ ਨਾਮਧਾਰੀਆਂ ਨੂੰ ਇਸ ਚੋਣ ਵਿਚ ਨਿਰਲੇਪ ਰਹਿਣ ਲਈ ਕਿਹਾ ਗਿਆ। ਕਿਉਂ ਜੁ ਸਤਿਗੁਰੂ ਪਰਤਾਪ ਸਿੰਘ ਜੀ ਨੇ ਤਾਂ 1934 ਈ. ਵਿਚ ਗੁਰੂ ਨਾਨਕ ਸਰਬ ਸ੍ਰੰਪਦਾਇ ਸਿੰਮੇਲਨ ਰਾਹੀਂ, ਸਰਬੱਤ ਸਿਖ ਸੰਪਰਦਾਵਾਂ ਨੂੰ, ਇਕ ਮੰਚ ਉਤੇ ਇਕੱਠਾ ਕਰ ਦਿੱਤਾ ਸੀ ਪਰ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿੱਚ, ਵੱਖ-ਵੱਖ ਜਥੇਬੰਦੀਆਂ ਅਤੇ ਵਿਅਕਤੀ ਇਕ ਦੂਜਿਆਂ ਦੀ ਨਿੰਦਾ ਕਰਕੇ, ਆਪਣੇ ਆਪ ਨੂੰ ਵਧ ਪੰਥਕ ਹਿਤੈਸ਼ੀ ਸਿਧ ਕਰਨ ਦਾ ਜਤਨ ਕਰ ਰਹੇ ਸਨ।

**1960**

**ਮਲੇਰਕੋਟਲੇ ਦਾ ਸ਼ਹੀਦੀ ਮੇਲਾ**

ਸਤਿਗੁਰੂ ਪਰਤਾਪ ਸਿੰਘ ਜੀ ਦੇ ਆਦੇਸ਼ ਅਨੁਸਾਰ ਇਸ ਵਾਰ ਵੀ ਮਲੇਰਕੋਟਲੇ ਦਾ ਸ਼ਹੀਦੀ ਮੇਲਾ, 17-18 ਜਨਵਰੀ 1960, ਨੂੰ ਮਨਾਇਆ ਗਿਆ ਜਿਸ ਵਿਚ 1872 ਦੇ ਸ਼ਹੀਦ ਸਿੰਘਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ ਅਤੇ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਉਸੇ ਰੱਕੜ ਵਿਚ ਹੀ ਸਜਾਇਆ ਗਿਆ। ਨਾਮਧਾਰੀ ਇਤਿਹਾਸ ਵਿਚ ਹੀ ਨਹੀਂ ਸਮੁੱਚੇ ਵਿਸ਼ਵ ਦੇ ਇਤਿਹਾਸ ਵਿਚ, ਅਜਿਹੇ ਦਰਦਨਾਕ ਹੱਤਿਆਕਾਂਡ ਦੇ ਦੁਖਾਂਤ ਦੀ ਇੰਗਲੈਂਡ

ਦੀ ਪਾਰਲੀਮੈਂਟ ਵਿਚ ਵੀ ਚਰਚਾ ਹੋਈ ਅਤੇ ਹਤਿਆਰਿਆਂ ਦੀ ਕੇਵਲ ਨਿੰਦਾ ਹੀ ਨਹੀਂ ਕੀਤੀ ਗਈ ਸਗੋਂ ਉਨ੍ਹਾਂ ਨੂੰ ਸਜ਼ਾਵਾਂ ਵੀ ਦਿੱਤੀਆਂ ਗਈਆਂ। 1960 ਵਿਚ ਬੰਕੋਕ ਦੀ ਨਾਮਧਾਰੀ ਸੰਗਤ ਨੇ ਇਸ ਇਤਿਹਾਸਕ ਸਾਕੇ ਦੀ ਯਾਦ ਵਿਚ ਵਿਸ਼ੇਸ਼ ਸਮਾਗਮ ਮਨਾਇਆ, ਜਿਸ ਵਿਚ ਨਾਮਧਾਰੀ ਸੰਗਤ ਤੋਂ ਬਿਨਾਂ ਸਿੰਘ ਸਭਾ ਦੇ ਪ੍ਰਬੰਧਕਾਂ ਨੇ ਵੀ ਪੂਰਾ ਸਹਿਯੋਗ ਦਿੱਤਾ। ਚੇਤੇ ਰਹੇ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਹਿਰਦੇ ਦੀ ਵਿਸ਼ਾਲਤਾ ਦੁਆਰਾ, ਆਪਣੀਆਂ ਬੰਕੋਕ ਫੇਰੀਆਂ ਸਮੇਂ ਸਮੂਹ ਸੰਗਤ ਨੂੰ ਇਕ ਮੰਚ ਉਤੇ ਇਕੱਠਾ ਕਰ ਦਿੱਤਾ ਸੀ।

**ਬਸੰਤ ਦੇ ਸਮਾਗਮ**

1960 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ, ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਦਿਹਾੜੇ ਦੇ ਬਸੰਤ ਸਮਾਗਮ ਕਈ ਥਾਂਵਾਂ ਤੇ ਮਨਾਏ ਗਏ। ਸਤਿਗੁਰੂ ਜੀ ਨੂੰ ਬਸੰਤ ਦੇ ਅਵਸਰ ਉੱਤੇ ਅਫਰੀਕਾ ਵਿਚ ਦਰਸ਼ਨ ਦੇਣ ਲਈ ਬੇਨਤੀ ਕੀਤੀ ਗਈ ਪਰ ਸਤਿਗੁਰੂ ਜੀ ਆਪਣੇ ਦੇਸ਼ ਦੇ ਰੁਝੇਵਿਆਂ ਕਾਰਨ, ਅਜਿਹਾ ਨਾ ਕਰ ਸਕੇ। ਇਹ ਸਮਾਗਮ ਕਈ ਥਾਂਵਾਂ ਤੇ ਬੜੀ ਧੂਮ ਧਾਮ ਨਾਲ ਮਨਾਏ ਗਏ। ਸਭ ਤੋਂ ਵੱਡਾ ਸਮਾਗਮ ਸੰਤ ਨਗਰ ਵਿਚ ਹੋਇਆ। 20 ਮਾਘ ਨੂੰ ਸੰਤ ਨਗਰ ਵਿ ਤੇ ਵੱਡੇ ਦੀਵਾਨ ਸਜਾਏ ਗਏ ਜਿਸ ਵਿੱਚ, ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਸੰਗਤਾਂ ਹੁੰਮ ਹੁੰਮਾ ਕੇ ਪਹੁੰਚੀਆਂ। ਪ੍ਰਮੁੱਖ ਜਥੇਦਾਰਾਂ ਦੇ ਵਿਖਿਆਨਾਂ ਤੇ ਕੀਰਤਨ ਤੋਂ ਬਿਨਾਂ, ਸਤਿਗੁਰੂ ਜੀ ਨੇ, ਆਪਣੇ ਮਨੋਹਰ ਪ੍ਰਵਚਨਾਂ ਰਾਹੀਂ, ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ* "ਸਾਨੂੰ ਸਦਾ ਹੀ ਬਹੁਤੀਆਂ ਰੂਹਾਂ ਦੇ ਇਸ ਪਰਵਾਰ ਨੂੰ ਇਕ ਰੂਹ ਵਾਂਗ ਰਹਿਣਾ ਚਾਹੀਦਾ ਹੈ ਤੇ ਇਸ ਗੱਲ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਮਾੜਿਆਂ ਦੀ ਮੱਦਦ ਵਿਚ ਖਲੋ ਕੇ, ਤਕੜਿਆਂ ਨੂੰ ਚੈਲੰਜ ਕੀਤਾ ਸੀ। ਪਰ ਉਨ੍ਹਾਂ ਦਾ ਤਰੀਕਾ ਮਾਰਨ ਦਾ ਨਹੀਂ ਸੀ ਸਗੋਂ ਆਪ ਮਰ ਕੇ, ਸਚਾਈ ਦੀ ਰੱਖਿਆ ਕਰਨ ਦਾ ਸੀ।..........

..........ਅਸੀਂ ਅਹੰਮ ਬ੍ਰਹਮ ਅਸਮੀ ਦੇ ਘੁਮੰਡੀ ਸਿਧਾਂਤ ਤੇ ਚੱਲਣ ਵਾਲੇ ਨਹੀਂ, ਅਸੀਂ ਗੁਰਬਾਣੀ ਦੇ ਦੱਸੇ ਅਸੂਲਾਂ ਉਤੇ ਚਲਣਾ ਹੈ। ਜੋ ਕਹਿੰਦੀ ਹੈ 'ਤੂੰ ਤੂੰ ਕਰਤਾ ਤੂੰ ਭਇਆ ਮੁਝ ਮੇ ਰਿਹਾ ਨਾ ਹੂੰ। ਜਬ ਆਪਾ ਪਰਕਾ ਮਿਟ ਗਇਆ

ਜਤ ਦੇਖਾ ਤਤ ਤੂੰ। ਇਹ ਸਤੋ ਗੁਣੀ ਪਹੁੰਚ ਹੈ। ਪ੍ਰਮੇਸ਼ਰ ਵੱਲ ਨੂੰ।"

ਸਤਿਗੁਰੂ ਜੀ ਨੇ ਨੌਜਵਾਨਾਂ ਨੂੰ ਕਿਹਾ ਕਿ ਉਹ ਬਜ਼ੁਰਗਾਂ ਨੂੰ ਆਪਣੇ ਨਾਲ ਲੈ ਕੇ, ਨਾਮਧਾਰੀ ਅਸੂਲਾਂ ਤੇ ਆਪ ਚੱਲਣ ਤੇ ਦੂਜਿਆਂ ਨੂੰ ਵੀ ਪ੍ਰੇਰਣਾਂ ਦੇਣ।

**ਜੀਵਨ ਨਗਰ :** '21 ਮਾਘ ਨੂੰ ਸਾਰਾ ਦਿਨ ਜੀਵਨ ਨਗਰ ਵਿਚ ਬਸੰਤ ਪੁਰਬ ਦੀਆਂ ਰੌਣਕਾਂ ਰਹੀਆਂ। ਨਾਮਧਾਰੀ ਵਿਦਿਆਲੇ ਦੇ ਵਿਦਿਆਰਥੀਆਂ ਨੇ ਨਾਮਧਾਰੀ ਬਾਣੇ ਵਿਚ ਮਾ. ਨਿਹਾਲ ਸਿੰਘ, ਮਾ. ਸੁਹਾਵਾ ਸਿੰਘ, ਮਾ. ਅਮਰੀਕ ਸਿੰਘ ਤੇ ਹੋਰ ਅਧਿਆਪਕਾਂ ਦੀ ਅਗਵਾਈ ਵਿਚ, ਵਿਦਿਆਲੇ ਤੋਂ ਲੈ ਕੇ ਸ੍ਰੀ ਜੀਵਨ ਨਗਰ ਤਕ ਕਤਾਰਾਂ ਵਿਚ ਜਲੂਸ ਦੀ ਸ਼ਕਲ ਵਿਚ ਪਹੁੰਚ ਕੇ ਹਾਜ਼ਰੀ ਭਰੀ ਅਤੇ ਵਿਦਿਆਰਥੀਆਂ ਨੇ ਹੀ ਕੀਰਤਨ ਕੀਤਾ; ਕਵਿਤਾਵਾਂ ਤੇ ਭਾਸ਼ਣ ਦਿੱਤੇ। ਸਤਿਗੁਰੂ ਜੀ ਨੇ ਸਭ ਨਾਮਧਾਰੀਆਂ ਨੂੰ ਏਕਤਾ ਤੇ ਪਿਆਰ ਨਾਲ ਵੱਸਣ ਰੱਸਣ ਅਤੇ ਆਪਣੇ ਆਪ ਨੂੰ ਉਚੇ ਸੁਚੇ ਸਿੱਖ ਬਣਨ ਲਈ ਕਿਹਾ।'

**ਸਰਸਾ :** 'ਸਰਸੇ ਵਿਖੇ ਵੀ ਬਸੰਤ ਦਾ ਪੁਰਬ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਨਾਇਆ ਗਿਆ। ਇਸ ਸਮਾਗਮ ਦੀ ਮੁੱਖ ਵਿਸ਼ੇਸ਼ਤਾ, ਸੰਤ ਇੰਦਰ ਸਿੰਘ ਚਕਰਵਰਤੀ ਜੀ ਦਾ ਵਿਸਥਾਰ ਪੂਰਵਕ ਭਾਸ਼ਣ ਸੀ ਜਿਸ ਵਿਚ ਨਾਮਧਾਰੀ ਮਤ ਦੇ ਸਮੁੱਚੇ ਇਤਿਹਾਸ, ਨਾਮਧਾਰੀ ਰਹਿਤ ਮਰਿਆਦਾ, ਸਭਿਆਚਾਰ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦੇ ਅਨੇਕ ਪੱਖਾਂ ਉਤੇ ਪ੍ਰਕਾਸ਼ ਪਾਇਆ ਗਿਆ। ਬਸੰਤ ਦੇ ਸਮਾਗਮ ਲੁਧਿਆਣੇ ਅਤੇ ਸ੍ਰੀ ਭੈਣੀ ਸਾਹਿਬ ਵੀ ਮਨਾਏ ਗਏ।*

### ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ ਪਹਿਲਾ ਯਾਦਗਾਰੀ ਹੋਲਾ

ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਹਿਲੇ ਹੋਲੇ ਦਾ ਪੁਰਬ ਚੱਕ ਨ: 58 ਆਰ.ਬੀ. (ਰਾਜਸਥਾਨ) ਵਿੱਚ ਮਨਾਇਆ ਗਿਆ ਜਿਸ ਦੀ ਅਦੁੱਤੀ ਸ਼ਾਨ ਨਿਵੇਕਲੇ ਪ੍ਰਭਾਵਾਂ ਨੂੰ ਉਜਾਗਰ ਕਰਦੀ ਸੀ। ਇਹ ਹੋਲਾ ਲਾਇਲਪੁਰ ਦੇ ਢੋਟੀਆਂ ਨਗਰ ਦੇ ਉਨ੍ਹਾਂ ਨਾਮਧਾਰੀ ਸਿੰਘਾਂ ਦੇ ਪ੍ਰਬੰਧ ਦੀ ਸ਼ਾਨਦਾਰ ਮਿਸਾਲ ਪੇਸ਼ ਕਰ ਰਿਹਾ ਸੀ ਜਿਨ੍ਹਾਂ ਨੇ ਰਾਜਸਥਾਨ ਦੇ ਰੇਤੜਾਂ ਵਿਚ ਆ

*ਸਤਿਜੁਗ, ਅੰਕ, 18 ਫਰਵਰੀ 1960

ਕੇ ਨਵੀਂ ਲਾਇਲਪੁਰੀ ਸ਼ਾਨ ਲੈ ਆਂਦੀ ਸੀ। ਇਹ ਸਮਾਗਮ 2 3 4 ਚੇਤ 2016 ਬਿ. (13 14, 15 ਮਾਰਚ 1960) ਨੂੰ ਹੋਇਆ। 'ਸਤਿਜੁਗ' ਦੇ 23 ਮਾਰਚ 1960 ਦੇ ਅੰਕ ਵਿਚ ਇਸ ਪੁਰਬ ਦਾ ਵਿਸਥਾਰ ਪੂਰਵਕ ਵੇਰਵਾ ਦਿੱਤਾ ਗਿਆ ਹੈ। ਜਿਸ ਵਿਚੋਂ ਕੁਝ ਅੰਸ਼ ਹੇਠਾਂ ਦਿੱਤੇ ਜਾਂਦੇ ਹਨ।

ਸਤਿਗੁਰੂ ਜੀ ਗੁਰੂ ਪਰਿਵਾਰ ਅਤੇ ਮੁੱਖ ਨਾਮਧਾਰੀ ਸੰਤ ਪੁਰਸ਼ਾਂ ਸਮੇਤ ਇਕ ਦਿਨ ਪਹਿਲਾਂ ਹੀ ਉਥੇ ਪੁੱਜ ਗਏ ਸਨ। ਮੇਲੇ ਦੇ ਮੁੱਖ ਪ੍ਰਬੰਧਕ ਸੂਬਾ ਜਵੰਦ ਸਿੰਘ (ਚੱਕ ਨੰ: 58 ਆਰ.ਬੀ.), ਅਮਰੀਕ ਸਿੰਘ ਮਹਿਤਪੁਰੀ (ਅਬੋਹਰ) ਪੂਰੀ ਤਰ੍ਹਾਂ ਪ੍ਰਬੰਧ ਵਿਚੇ ਰੁਝੇ ਹੋਏ ਸਨ। ਸੜਕ ਤੋਂ ਹੀ ਪੰਡਾਲ ਦੀ ਸ਼ਾਨ ਦੂਰੋਂ ਹੀ ਦੇਖੀ ਜਾ ਸਕਦੀ ਸੀ। ਤੰਬੂਆਂ, ਕਨਾਤਾਂ ਤੇ ਚਾਨਣੀਆਂ ਦਾ ਇਹ ਨਵਾਂ ਨਗਰ ਵਸਾਇਆ ਗਿਆ ਸੀ। ਜਿਥੇ ਥਾਂ ਥਾਂ ਤੇ ਗੁਰਮੁਖੀ ਅੱਖਰਾਂ ਵਿਚ 'ਬੱਸ ਸਟੈਂਡ', 'ਕਾਰ ਪਾਰਕ', 'ਸੁਆਗਤੀ ਕਮੇਟੀ', 'ਸਾਈਕਲ' 'ਜੋੜੇ', 'ਪੰਡਾਲ', 'ਲੰਗਰ' ਆਦਿ ਸਭ ਲੋੜੀਂਦੀਆਂ ਚੀਜਾਂ ਦੀਆਂ ਤਖਤੀਆਂ ਥਾਂ ਪਰ ਥਾਂ ਲੱਗੀਆਂ ਹੋਈਆਂ ਸਨ। ਸੁਆਗਤੀ ਦੁਆਰਾਂ ਤੇ ੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ, ਤੇ 'ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ ਦੇ' ਵਾਕ, ਲਾਲ ਪਟਕਿਆਂ ਤੇ ਸੁਨਹਿਰੀ ਅੱਖਰਾਂ ਵਿੱਚ ਟੰਗੇ ਹੋਏ ਸ਼ੋਭਾ ਦੇ ਰਹੇ ਸਨ।

ਸੂਬਾ ਜਵੰਦ ਸਿੰਘ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਇਲਾਕੇ ਦਾ ਦੌਰਾ ਕਰਦਿਆਂ ਹੋਇਆਂ ਬਚਨ ਕੀਤਾ ਸੀ, "ਇਹ ਸਥਾਨ ਤਾਂ ਹੋਲੇ ਦਾ ਪੁਰਬ ਮਨਾਉਣ ਵਾਲਾ ਹੈ।" ਤੇ ਹੁਣ ਉਸੇ ਭਵਿੱਖ ਬਾਣੀ ਦੀ ਪੂਰਤੀ ਹੋ ਰਹੀ ਸੀ। ਤਿੰਨ ਦਿਨਾਂ ਦਾ ਇਹ ਪੁਰਬ ਆਪਣੇ ਆਪ ਵਿੱਚ ਇੱਕ ਅਦੁੱਤੀ ਇਤਿਹਾਸ ਲਈ ਬੈਠਾ ਹੈ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦਾ ਕੀਰਤਨ ਇੱਕ ਰਾਗੀ ਜੱਥੇ ਨੇ ਨਹੀਂ, ਸਗੋਂ ਕਈ ਰਾਗੀ ਜੱਥਿਆਂ ਨੇ ਆਕਾਸ਼ ਗੂੰਜਾਊ ਧੁਨੀਆਂ ਵਿਚ ਮਿਲ ਕੇ ਕੀਤਾ। ਪਹਿਲੇ ਹੀ ਦਿਨ ਇਸ ਇਲਾਕੇ ਦੇ ਉੱਚ ਅਧਿਕਾਰੀ ਤੇ ਮੰਤਰੀਆਂ ਨੇ ਹਾਜ਼ਰੀ ਭਰੀ। ਇਹਨਾਂ ਵਿਚ ਚੌਧਰੀ ਰਾਮ ਚੰਦਰ ਆਬਕਾਰੀ ਮੰਤਰੀ, ਰਾਜਸਥਾਨ; ਰਾਜਾ ਹਰੀਸਚੰਦਰ ਜੀ ਮੰਤਰੀ ਪੀ.ਡਬਲਯੂ.ਡੀ, ਰਾਜਸਥਾਨ; ਸ੍ਰੀ. ਬੀ.ਪੀ ਸੂਦ, ਜਿਲ੍ਹਾ ਕੁਲੈਕਟਰ ਗੰਗਾ ਨਗਰ; ਚੌਧਰੀ ਚੂਨੀ ਲਾਲ ਐਮ.ਐਲ.ਏ, ਬੀ.ਐਲ.ਕੌਸ਼ਿਕ ਐਗਜ਼ੇਕਟਿਵ ਇੰਜੀਨਿਅਰ ਭਾਖੜਾ ਪ੍ਰਾਜੇਕਟ, ਚੌਧਰੀ ਮੋਤੀ

ਰਾਮ ਸਾਬਕਾ ਐਮ.ਐਲ.ਏ. ਆਦਿ। ਇਹਨਾਂ ਸਭ ਪਤਵੰਤੇ ਸੱਜਣਾਂ ਨੇ ਆਪਣੇ ਵਿਦਵਤਾ ਪੂਰਨ ਭਾਸ਼ਣਾਂ ਰਾਹੀਂ ਨਾਮਧਾਰੀ ਮਤ ਦੀ ਗੌਰਵਮਈ ਇਤਿਹਾਸਕ ਦੇਣ, ਸੁਤੰਤਰਤਾ ਸੰਗਰਾਮ ਵਿਚ ਪਾਏ ਵਿਸ਼ੇਸ਼ ਯੋਗਦਾਨ ਅਤੇ ਸਿਧੇ ਸਾਦੇ ਸੁੱਚ ਅਤੇ ਸਾਤਵਿਕ ਜੀਵਨ ਵਾਲੇ ਨਾਮਧਾਰੀਆਂ ਦੀ ਪ੍ਰਸ਼ੰਸ਼ਾ ਕੀਤੀ। ਸ਼੍ਰੀ ਸਤਿਗੁਰੂ ਜੀ ਵਲੋਂ ਸਭ ਪਤਵੰਤੇ ਸੱਜਣਾਂ ਨੂੰ ਇਕ ਇਕ ਮਾਲਾ ਬਖ਼ਸ਼ ਕੇ ਆਦਰ ਸਾਹਿਤ ਵਿਦਾ ਕੀਤਾ ਗਿਆ। ਦੂਜੇ ਦਿਨ ਦੇ ਦੀਵਾਨ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਆਦੇਸ਼ ਅਨੁਸਾਰ ਸਵਾ ਲਖ ਪਾਠਾਂ ਦਾ ਜੋ ਆਰੰਭ ਕੀਤਾ ਗਿਆ ਸੀ ਉਨ੍ਹਾਂ ਵਿਚੋਂ 540 ਦੇ ਭੋਗ ਪਾਏ ਗਏ। ਪਵਿੱਤਰ ਹਵਨ ਦੀ ਅਗਨੀ ਵਿਚ ਵੀ ਅਹੂਤੀਆਂ ਪਾਈਆਂ ਜਾ ਰਹੀਆਂ ਸਨ। ਸੰਤ ਇੰਦਰ ਸਿੰਘ ਚਕ੍ਰਵਰਤੀ ਤੇ ਸ. ਅਵਤਾਰ ਸਿੰਘ ਅਜਾਦ ਨੇ ਆਪਣੇ ਭਾਸ਼ਣਾਂ ਰਾਹੀਂ, ਨਾਮਧਾਰੀ ਇਤਿਹਾਸ ਦੇ ਉੱਜਲ ਪੱਖਾਂ ਤੇ ਸਤਿਗੁਰੂ ਪਰਤਾਪ ਸਿੰਘ ਦੇ ਸਮੇਂ ਦੀਆਂ ਕੁਝ ਨਿੱਜੀ ਯਾਦਾਂ ਦਾ ਵਰਣਨ ਕਰਕੇ, ਸੰਗਤਾਂ ਨੂੰ ਨਿਹਾਲ ਕੀਤਾ। ਤਿੰਨਾਂ ਦਿਨਾਂ ਦੇ ਦੀਵਾਨ ਵਿਚ ਪਰਮ ਸ਼ਾਂਤੀ ਦਾ ਪਹਿਰਾ ਸੀ। ਇਕ ਬੰਨੇ ਨਾਮਧਾਰੀ ਸੱਜਣ, ਨਾਮਧਾਰੀ ਬਾਣੇ ਵਿਚ ਅਤੇ ਦੂਜੇ ਬੰਨੇ ਰਾਜਸਥਾਨ ਦੇ ਇਸਤਰੀ ਪੁਰਸ਼ ਰਾਜਸਥਾਨੀ ਅਥਵਾ ਬਾਗੜ ਪ੍ਰਦੇਸ਼ ਦੇ ਪਹਿਰਾਵੇ ਵਿਚ, ਰੰਗ ਬਿਰੰਗਾ ਦ੍ਰਿਸ਼ ਪੇਸ਼ ਕਰ ਰਹੇ ਸਨ। ਪੰਡਤ ਗੋਪਾਲ ਸਿੰਘ ਦੀ ਸੁਭਾਸ਼ਣੀ ਅਤੇ ਗਾਇਨ ਕਲਾ ਕੌਸ਼ਲ ਦੇ ਕੀਲ ਲੈਣ ਵਾਲੇ ਅਸਰ ਤੋਂ ਬਹੁਤ ਸਾਰੇ ਰਾਜਸਥਾਨੀ ਲੋਕਾਂ ਨੇ ਭਜਨ ਪੁੱਛ ਕੇ ਆਪਣਾ ਜੀਵਨ ਸਫ਼ਲਾ ਕੀਤਾ। ਸ੍ਰੀ ਸਤਿਗੁਰੂ ਜੀ ਨੇ ਆਪਣੇ ਮਨੋਹਰ ਪ੍ਰਵਚਨਾਂ ਰਾਹੀਂ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਯਾਦਾਂ ਸਾਂਝੀਆਂ ਕੀਤੀਆਂ ਅਤੇ ਉਨ੍ਹਾਂ ਦੇ ਅਦੁਤੀ ਗੁਣਾਂ ਬਾਰੇ ਪ੍ਰਕਾਸ਼ ਪਾਇਆ ਕਿ ਕਿਵੇਂ ਉਹ, ਬਿਨਾਂ ਧਰਮ ਅਤੇ ਜਾਤ ਦੇ ਵਿਤਕਰੇ ਦੇ ਸਭ ਨੂੰ ਪ੍ਰੇਮ ਕਰਦੇ ਸਨ।

ਭਗਵਾਨ ਕ੍ਰਿਸ਼ਨ ਜੀ ਨੇ ਗਊਆਂ ਚਰਾਈਆਂ ਅਤੇ ਨਾਮਧਾਰੀਆਂ ਨੇ ਗਊਆਂ ਦੀ ਰੱਖਿਆ ਲਈ ਆਪਣੇ ਜੀਵਨ ਬਲੀਦਾਨ ਕੀਤੇ। ਆਪ ਜੀ ਦਾ ਫਰਮਾਨ ਸੀ "ਕਿ ਉਹ ਰੱਬੀ ਦਰਗਾਹ ਵਿਚ ਨਹੀਂ ਬਖ਼ਸ਼ਿਆ ਜਾ ਸਕਦਾ ਜਿਸ ਦੀ ਕਰਨੀ ਉਚੀ ਨਹੀਂ ਭਾਵੇਂ ਉਹ ਕੂਕਾ ਹੋਵੇ ਜਾਂ ਅਕਾਲੀ, ਹਿੰਦੂ ਹੋਵੇ ਜਾਂ ਮੁਸਲਮਾਨ।".......... ਕਲਜੁਗ ਦੀ ਹਨੇਰੀ ਤੋਂ ਬਚੇ ਰਹਿਣ ਦਾ ਇਕੋ ਇਕ

ਤਰੀਕਾ ਹੈ ਕਿ ਅਸੀਂ ਆਪਣਾ ਆਚਰਨ ਉਚਾ ਕਰੀਏ ਤੇ ਵਧੀਆ ਸਿਖ ਬਣੀਏ।

ਨਾਮਧਾਰੀ ਜਥੇਦਾਰਾਂ ਦੇ ਹੱਲੇ ਦੇ ਦੀਵਾਨਾਂ ਤੇ ਕਵੀ ਦਰਬਾਰ ਵਿਚ ਹਾਜ਼ਰੀ ਭਰਨ ਵਾਲੇ ਕਵੀਆਂ ਦੀਆਂ ਕਵਿਤਾਵਾਂ ਨੇ, ਸੰਗਤਾਂ ਨੂੰ ਸਮੇਂ ਸਮੇਂ ਸਿਰ ਨਿਹਾਲ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਸ਼ਾਨ ਨੂੰ ਉਜਾਗਰ ਕਰਦਾ ਹੋਇਆ ਇਹ ਪਹਿਲੇ ਹੋਲੇ ਦਾ ਪੁਰਬ, ਸਦੀਵੀ ਯਾਦਗਾਰ ਬਣ ਕੇ ਗੰਗਾ ਨਗਰ ਦੇ ਇਸ ਇਲਾਕੇ ਨੂੰ ਪਵਿੱਤਰ ਤੇ ਪੁਨੀਤ ਕਰ ਗਿਆ। ਜਿਸ ਦੁਆਰਾ ਅਨੇਕ ਇਸਤਰੀ ਪੁਰਸ਼ਾਂ ਦੀ ਕਾਇਆ ਕਲਪ ਹੋਈ। ਅਗਲਾ ਹੋਲਾ ਸ੍ਰੀ ਭੈਣੀ ਸਾਹਿਬ ਵਿਖੇ ਕਰਨ ਦਾ ਐਲਾਨ ਕੀਤਾ ਗਿਆ।

ਹੋਲੇ ਪਿਛੋਂ ਸਤਿਗੁਰੂ ਜੀ ਨੇ ਉਤਰ ਪ੍ਰਦੇਸ਼ ਦੀਆਂ ਲਖਨਊ, ਕਾਨਪੁਰ ਤੇ ਗਵਾਲੀਅਰ ਦੀਆਂ ਸੰਗਤਾਂ ਨੂੰ ਪਹਿਲੀ ਵਾਰ ਗੁਰੂ ਰੂਪ ਵਿਚ, ਦਰਸ਼ਨ ਦਿੱਤੇ ਅਤੇ ਇਹਨਾਂ ਸਭ ਸਥਾਨਾਂ ਦੀਆਂ ਸੰਗਤਾਂ ਦੀ ਗੁਰੂ ਦਰਸ਼ਨ ਦੀ ਭੁੱਖ ਨੂੰ ਤ੍ਰਿਪਤ ਕੀਤਾ। ਗਵਾਲੀਅਰ ਦੀ ਯਾਤਰਾ ਸਮੇਂ ਦੀ ਇਕ ਵਿਸ਼ੇਸ਼ ਘਟਨਾ, ਸਤਿਗੁਰੂ ਜੀ ਦਾ ਭਾਰਤ ਦੇ ਪ੍ਰਸਿੱਧ ਗਾਇਕ ਪੰਡਤ ਕਰਿਸ਼ਨਾ ਰਾਉ ਦੇ ਵਿਦਿਆਲੇ ਜਾ ਕੇ ਉਨ੍ਹਾਂ ਦੇ ਸੰਗੀਤ ਨੂੰ ਸਰਵਣ ਕਰਨਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਆਪਣੀ ਇਕ ਯਾਤਰਾ ਸਮੇਂ ਇਸ ਮਹਾਨ ਗਾਇਕ ਨੂੰ ਨਿਵਾਜ ਗਏ ਸਨ। ਸਤਿਗੁਰੂ ਪਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਦਾ, ਭਾਰਤ ਦੇ ਸੁਪ੍ਰਸਿੱਧ ਸੰਗੀਤਕਾਰਾਂ ਤੇ ਗਾਇਕਾਂ ਦੇ ਸਹਿਚਾਰ ਅਤੇ ਘਨਿਸ਼ਠ ਸੰਬੰਧਾਂ ਨੂੰ ਇਸ ਤਰ੍ਹਾਂ ਜੋੜਨਾ ਸੀ ਕਿ ਉਹ ਉਮਰ ਭਰ ਦੀ ਸਾਂਝ ਬਣੀ ਰਹੇ। ਸੰਗੀਤਕਾਰਾਂ ਦੇ ਸੰਬੰਧ ਵਿਚ ਇਸ ਆਦਾਨ ਪ੍ਰਦਾਨ ਨੂੰ, ਭਾਰਤ ਦੇ ਬਹੁਤ ਸਾਰੇ ਨਾਮਵਰ ਗਾਇਕ ਆਪਣਾ ਸੁਭਾਗ ਮੰਨਦੇ ਹਨ ਅਤੇ ਸਤਿਗੁਰੂ ਜੀ ਦੀ ਸਰਪ੍ਰਸਤੀ ਉਤੇ ਸਦਾ ਮਾਨ ਕਰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਤਾਂ ਭਾਰਤ ਦੇ ਸ਼ਾਸਤਰੀ ਸੰਗੀਤ ਤੇ ਗੁਰਮਤ ਸੰਗੀਤ ਅਰਥਾਤ ਗੁਰੂ ਘਰ ਦੀ ਗਾਇਕੀ ਦੇ ਦੁਰਲਭ ਤੇ ਅਮੋਲਕ ਭੰਡਾਰ ਦਾ ਖਜ਼ਾਨਾ ਹਨ ਅਤੇ ਗਾਇਨ ਅਤੇ ਵਾਦਨ ਕਲਾ ਵਿਚ ਰੁਚੀ ਰਖਣ ਵਾਲੇ, ਸਭ ਲਈ ਆਪ ਮਹਾਨ ਪ੍ਰੇਰਨਾ ਸ੍ਰੋਤ ਹਨ ਜਿਨ੍ਹਾਂ ਦੀ ਥਾਪੜੀ ਤੇ ਅਸ਼ੀਰਵਾਦ ਨੇ ਕਈਆਂ ਨੂੰ ਉੱਚ ਕੋਟੀ ਦੇ ਸੁਪ੍ਰਸਿੱਧ ਗਾਇਕ ਬਣਾ ਦਿੱਤਾ ਹੈ। ਗਵਾਲੀਅਰ ਤੋਂ ਸਤਿਗੁਰੂ ਜੀ ਨੇ ਦਿੱਲੀ ਪੁੱਜ ਕੇ ਸੰਗਤਾਂ ਨੂੰ ਨਿਹਾਲ ਕੀਤਾ। ਰੇਲਵੇ ਸਟੇਸ਼ਨ ਉਤੇ

ਹੀ ਨਾਮਧਾਰੀ ਸੰਗਤ ਸਤਿਗੁਰੂ ਜੀ ਦੇ ਸਵਾਗਤ ਲਈ ਪੁੱਜੀ ਹੋਈ ਸੀ।

**ਬੈਂਕੋਕ ਵਿਖੇ ਸਤਿਗੁਰੂ ਪਰਤਾਪ ਸਿੰਘ ਦੀ ਯਾਦ ਵਿਚ ਸਮਾਗਮ**

ਸਤਿਗੁਰੂ ਪਰਤਾਪ ਸਿੰਘ ਜੀ ਨੇ ਕਈ ਵਾਰ ਬੈਂਕੋਕ ਦੀ ਸਾਧ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਅੱਜ ਵੀ ਉਨ੍ਹਾਂ ਦੇ ਬੈਂਕੋਕ ਦੇ ਹਜ਼ੂਰੀ ਦੀਵਾਨਾਂ ਵਿਚ ਦਿੱਤੇ ਗਏ ਉਪਦੇਸ਼ਾਂ ਦੀ ਯਾਦ ਤਾਜ਼ਾ ਹੈ। 1960 ਵਿਚ ਬੈਂਕੋਕ ਦੀ ਸੰਗਤ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ 3 4 ਚੇਤਰ ਨੂੰ ਵਿਸ਼ੇਸ਼ ਸਮਾਗਮ ਕੀਤਾ।

**ਵੈਸਾਖੀ ਦਾ ਪੁਰਬ**

ਸਤਿਗੁਰੂ ਪਰਤਾਪ ਸਿੰਘ ਜੀ ਦੀ ਸਥਾਪਿਤ ਪਰੰਪਰਾ ਅਨੁਸਾਰ, ਸਤਿਗੁਰੂ ਜੀ ਨੇ ਵੈਸਾਖੀ ਦੇ ਸ਼ੁਭ ਅਵਸਰ ਉਤੇ ਅੰਮ੍ਰਿਤਸਰ ਵਿਖੇ ਦਰਸ਼ਨ ਦਿੱਤੇ। ਵੱਡੀ ਗਿਣਤੀ ਵਿਚ ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਪੁੱਜੀਆਂ ਹੋਈਆਂ ਸਨ। ਉਥੇ ਵਿਦਵਾਨਾਂ ਸੰਤ ਇੰਦਰ ਸਿਘ ਚਕ੍ਰਵਰਤੀ, ਸੰਤ ਪ੍ਰੀਤਮ ਸਿੰਘ ਜੀ ਪੱਦੀ ਖ਼ਾਲਸਾ, ਸੰਤ ਕਿਰਪਾਲ ਸਿੰਘ ਜੀ ਮੁਹਾਵਾ, ਸੰਤ ਫਤਿਹ ਸਿੰਘ ਮਾਂਗਾ ਨੇ ਸੰਗਤਾਂ ਨੂੰ ਨਿਹਾਲ ਕੀਤਾ।ਸ੍ਰ. ਲਛਮਣ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਡਾ. ਧਿਆਨ ਸਿੰਘ ਸਕੱਤਰ ਨਾਮਧਾਰੀ ਦਰਬਾਰ ਨੇ ਆਪਣੇ ਆਪਣੇ ਵਿਚਾਰ ਪ੍ਰਗਟਾਏ। ਪੰਡਤ ਗੋਪਾਲ ਸਿੰਘ ਤੇ ਸੰਤ ਦਰਸ਼ਨ ਸਿੰਘ-ਖਜ਼ਾਨ ਸਿੰਘ ਅਤੇ ਕਰਮ ਸਿੰਘ ਬਾਲਮ ਨੇ ਆਪਣੇ ਮਨੋਹਰ ਕੀਰਤਨ ਰਾਹੀਂ ਸੰਗਤਾਂ ਨੂੰ ਕਿਰਤਾਰਥ ਕੀਤਾ। ਸਤਿਗੁਰੂ ਜੀ ਅਤੇ ਮਹਾਰਾਜ ਬਾਬਾ ਬੀਰ ਸਿੰਘ ਨੇ ਵੀ ਇਸ ਰੱਬੀ ਕੀਰਤਨ ਦੇ ਯੱਗ ਵਿਚ, ਆਪਣਾ ਯੋਗਦਾਨ ਪਾ ਕੇ ਅਲੌਕਿਕ ਰੰਗ ਬੰਨਿਆ। ਜਦੋਂ ਨੀਲੀ ਦਸਤਾਰ ਵਾਲੇ ਇਕ ਸਿਖ ਨੇ, ਬੜੀ ਨਿਮਰਤਾ ਸਹਿਤ ਇਕ ਪੈਸਾ ਰੱਖ ਕੇ ਮੱਥਾ ਟੇਕਿਆ ਤਾਂ 'ਸਤਿਜੁਗ' ਦੇ ਸੰਪਾਦਕ ਅਨੁਸਾਰ, ਭਾਈ ਗੁਰਦਾਸ ਜੀ ਦੇ ਇਹ ਸ਼ਬਦ ਸਾਕਾਰ ਹੋ ਰਹੇ ਸਨ:

ਭਾਵਨੀ ਭਗਤ ਭਾਇ
ਕਉਡੀ ਅਗ੍ਰ ਭਾਗ ਰਾਖੈ
ਤਾਹਿ ਗੁਰ ਸਰਬ
ਨਿਧਾਨ ਦਾਨ ਦੇਤਿ ਹੈ।

ਅਰਥਾਤ ਜੇ ਗੁਰੂ ਦਾ ਸਿੱਖ ਸਤਿਗੁਰੂ ਜੀ ਅੱਗੇ ਕੌਡੀ ਧਰ ਕੇ ਵੀ ਸ਼ਰਧਾ ਤੇ ਪ੍ਰੇਮ ਨਾਲ ਮੱਥਾ ਟੇਕਦਾ ਹੈ ਤਾਂ ਦੀਨ ਦਿਆਲ ਸਤਿਗੁਰੂ, ਉਸ ਨੂੰ ਸਭ ਖਜ਼ਾਨੇ ਬਖ਼ਸ਼ ਦਿੰਦਾ ਹੈ। ਸਤਿਗੁਰੂ ਜੀ ਨੇ ਆਪਣੇ ਗੁਰ ਸੰਦੇਸ਼ ਰਾਹੀਂ, ਨਾਮਧਾਰੀ ਪੰਥ ਦੇ ਤਤਕਾਲਕ ਸੰਕਟਾਂ ਬਾਰੇ ਵੀ ਜ਼ਿਕਰ ਕੀਤਾ ਕਿ ਕਿਵੇਂ ਕੁਝ ਸੱਜਣ (ਵਿਸ਼ੇਸ਼ ਕਰਕੇ ਸੰਤ ਮੋਹਨ ਸਿਘ) ਅਸ਼ਰਧਕ ਹੋ ਕੇ, ਸੰਗਤਾਂ ਨੂੰ ਕੁਰਾਹੇ ਪਾ ਰਹੇ ਹਨ ਅਤੇ ਹਾਲੀ ਵੀ ਸਾਜਿਸ਼ਾਂ ਕਰਕੇ, ਨਾਮਧਾਰੀ ਪੰਥ ਵਿਚ ਫੁੱਟ ਪੁਆਉਣ ਦਾ ਯਤਨ ਕਰ ਰਹੇ ਹਨ। ਨਾਮਧਾਰੀਆਂ ਨੂੰ ਏਨ੍ਹਾਂ ਸੰਕਟਾਂ ਦਾ ਇਕਮੁਠ ਰਹਿ ਕੇ ਟਾਕਰਾ ਕਰਨਾ ਚਾਹੀਦਾ ਹੈ ਅਤੇ ਸਾਨੂੰ ਨਾਮਬਾਣੀ ਤੇ ਆਪਣੀ ਰਹਿਤ ਮਰਿਆਦਾ ਵਿਚ ਪੱਕਾ ਰਹਿਣਾ ਚਾਹੀਦਾ ਹੈ। ਇਨ੍ਹਾਂ ਸੰਕਟਾਂ ਦੀ ਨਿਵਿਰਤੀ ਲਈ ਸ੍ਰੀ ਭੈਣੀ ਸਾਹਿਬ ਵਿਖੇ ਭਜਨ ਤੇ ਸ੍ਰੀ ਜੀਵਨ ਨਗਰ ਵਿਖੇ, ਭਗੌਤੀਆਂ ਦੀ ਵਰਨੀ ਆਰੰਭ ਕੀਤੀ ਗਈ ਹੈ। ਸੰਤ ਕਰਮ ਸਿਘ ਬਾਲਮ ਦੇ ਕੀਰਤਨ ਦੇ ਪ੍ਰਭਾਵ ਦੁਆਰਾ 108 ਸਰੀਰਾਂ ਨੇ ਭਜਨ ਪੁੱਛਿਆ।

# ਅਧਿਆਇ 4

## ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਕਾਸ ਮੁਖੀ ਦ੍ਰਿਸ਼ਟੀਕੋਣ

ਸਤਿਗੁਰੂ ਜਗਜੀਤ ਸਿੰਘ ਜੀ ਸ਼ੁਰੂ ਤੋਂ ਹੀ ਵਿਕਾਸ ਮੁਖੀ ਦ੍ਰਿਸ਼ਟੀਕੋਣ ਨੂੰ ਨਾਲ ਲੈ ਕੇ ਚੱਲੇ ਸਨ। ਇਸ ਦੇ ਫਲਸਰੂਪ ਆਪ ਜੀ ਦੇ ਬਹੁ ਦਿਸ਼ਾਵੀ ਦ੍ਰਿਸ਼ਟੀਕੋਣ ਨੇ, ਨਾਮਧਾਰੀ ਪੰਥ ਦੇ ਸਰਵਪੱਖੀ ਵਿਕਾਸ ਵਲ ਧਿਆਨ ਦਿੱਤਾ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਆਪ ਜੀ ਨੇ, ਆਪਣੇ ਪੂਜਯ ਪਿਤਾ ਦੀ ਸਰਪ੍ਰਸਤੀ ਵਿਚ ਅਨੇਕ ਮਹੱਤਵਪੂਰਨ ਕਾਰਜ ਸਿਰੇ ਚਾੜ੍ਹੇ ਸਨ। ਉਸੇ ਵਿਸ਼ਾਲ ਅਨੁਭਵ ਤੇ ਕਰਮਸ਼ੀਲਤਾ ਦੁਆਰਾ, ਆਪ ਜੀ ਨੇ ਨਾਮਧਾਰੀ ਪੰਥ ਦੀ ਉੱਨਤੀ ਲਈ ਬਹੁਤ ਸਾਰੇ ਕਾਰਜਾਂ ਨੂੰ ਹੱਥਾਂ ਵਿਚ ਲੈ ਕੇ, ਅਨੇਕ ਯੋਜਨਾਵਾਂ ਨੂੰ ਨਾ ਕੇਵਲ ਮੁਕੰਮਲ ਹੀ ਕੀਤਾ ਸਗੋਂ ਉਨ੍ਹਾਂ ਨੂੰ ਯਾਦਗਾਰੀ ਸਰੂਪ ਦੇ ਕੇ, ਸਦੀਵੀ ਤੌਰ ਤੇ ਨਾਮਧਾਰੀ ਪੰਥ ਦੀ ਮੁਲਵਾਨ ਸੰਪਤੀ ਬਣਾ ਦਿੱਤਾ। ਸ੍ਰੀ ਭੈਣੀ ਸਾਹਿਬ ਤੇ ਜੀਵਨ ਨਗਰ ਦੇ ਇਲਾਕਿਆ ਦੀ ਤਾਂ ਕਾਇਆ ਕਲਪ ਹੀ ਕਰ ਦਿੱਤੀ। ਜਿਥੇ ਆਪ ਨੇ ਆਪਣੀ ਵਿਅਕਤੀਗਤ ਸਾਧਨਾਂ ਰਾਹੀਂ, ਨਾਮਬਾਣੀ ਕਥਾ ਕੀਰਤਨ ਤੇ ਧਾਰਮਿਕ ਖੇਤਰ ਦੇ ਪ੍ਰਵਾਹ ਵਿਚ, ਸਿਖਰਾਂ ਦੇ ਆਦਰਸ਼ ਨੂੰ ਜਾ ਛੂਹਿਆ ਅਤੇ ਨਾਮਧਾਰੀ ਪੰਥ ਦੀਆਂ ਸਥਾਪਿਤ ਧਾਰਮਕ ਪਰੰਪਰਾਵਾਂ ਨੂੰ, ਹੋਲੇ ਦੇ ਪੁਰਬਾਂ ਅਤੇ ਹੋਰ ਨਾਮਧਾਰੀ ਤਿਉਹਾਰਾਂ ਰਾਹੀਂ ਉਚੇ ਮਿਆਰ ਸਥਾਪਿਤ ਕੀਤੇ, ਉਥੇ ਨਵ ਨਿਰਮਾਣ ਰਾਹੀਂ ਨਾਮਧਾਰੀ ਪੰਥ ਦੇ ਪ੍ਰਮੁੱਖ ਇਤਿਹਾਸਕ ਸਥਾਨਾਂ ਨੂੰ, ਨਵੀਂ ਨੁਹਾਰ ਬਖ਼ਸ਼ ਕੇ ਨਾ ਕੇਵਲ ਨਾਮਧਾਰੀ ਪੰਥ ਲਈ ਹੀ ਸਗੋਂ ਸਰਵ ਲੋਕਾਈ ਲਈ, ਆਕਰਸ਼ਕ ਖਿੱਚ ਦਾ ਕੇਂਦਰ ਬਣਾ ਦਿੱਤਾ। ਇਨ੍ਹਾਂ ਸਭ ਯੋਜਨਾਵਾਂ ਵਿਚ ਆਪ ਜੀ ਦਾ ਨਿਆਰਾ ਤੇ ਮਿਆਰੀ ਕਾਰਜ, ਆਪਣੇ ਆਪ ਹੀ ਇਕ ਸ਼ਾਨਦਾਰ ਉਦਾਹਰਣ ਪੇਸ਼ ਕਰਦਾ ਹੈ। ਇਥੇ ਆਪ ਜੀ ਦੀਆਂ ਅਨੇਕ ਪੱਖੀ ਵਿਕਾਸ-ਯੋਜਨਾਵਾਂ ਤੇ ਕੀਤੇ ਕਾਰਜਾਂ ਸੰਬੰਧੀ, ਸਰਸਰੀ ਪੰਛੀ-ਝਾਤ ਮਾਰਨੀ ਬੜੀ

ਉਚਿਤ ਹੋਵੇਗੀ।

**ਜੀਵਨ ਨਗਰ ਦੇ ਇਲਾਕੇ ਦਾ ਨਵ-ਨਿਰਮਾਣ**

'ਸਰਬ ਕਲਾ ਸਮਰੱਥ' ਨਾਂ ਦੇ ਕਿਤਾਬਚੇ ਵਿਚ ਹਰਪਾਲ ਸਿੰਘ 'ਸੇਵਕ' ਨੇ, ਜੀਵਨ ਨਗਰ ਦੇ ਨਵ-ਨਿਰਮਾਣ ਬਾਰੇ ਜੋ ਵਾਸਤਵਿਕ ਤੇ ਸ਼ਾਨਦਾਰ ਜਾਣਕਾਰੀ ਦਿੱਤੀ ਹੈ ਉਸ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਾਰਜ ਕੁਸ਼ਲਤਾ ਤੇ ਨਵ-ਨਿਰਮਾਣ ਬਾਰੇ ਦ੍ਰਿਸ਼ਟੀਕੋਣ ਦਾ ਸਹਿਜੇ ਹੀ ਬੋਧ ਹੋ ਜਾਂਦਾ ਹੈ। ਉਸੇ ਦੇ ਸ਼ਬਦਾਂ ਵਿਚ ਇਹ ਵਿਸ਼ੇਸ਼ ਜਾਣਕਾਰੀ ਏਥੇ ਦਿੱਤੀ ਜਾ ਰਹੀ ਹੈ। ਇਹ ਹਵਾਲਾ ਗੁਰਬਾਣੀ ਦੇ ਫ਼ਰਮਾਨ 'ਸਾ ਧਰਤ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ' ਦਾ ਉੱਜਲ ਉਦਾਹਰਣ ਪੇਸ਼ ਕਰਦਾ ਹੈ* 'ਉਸਾਰੂ ਕਾਰਜਾਂ ਵਿਚ ਆਪ ਜੀ ਨੇ ਸਭ ਤੋਂ ਪਹਿਲੋਂ ਆਪਣੀ ਕਰਮ ਭੂਮੀ ਬਣਾਇਆ ਇਲਾਕਾ ਸ੍ਰੀ ਜੀਵਨ ਨਗਰ ਨੂੰ। ਬਾਗੜ ਦੇ ਮੁੱਢ ਇਸ ਇਲਾਕੇ ਵਿਚ ਅੰਨ ਦਾ ਕਾਲ ਪੈ ਜਾਂਦਾ ਸੀ, ਲੋਕ ਵਣਾਂ ਦੀਆਂ ਪੀਲ੍ਹਾਂ ਅਤੇ ਮਲ੍ਹਿਆਂ ਦੇ ਬੇਰ ਖਾ ਕੇ ਗੁਜ਼ਾਰਾ ਕਰਦੇ ਸਨ। ਔੜ ਕਾਰਨ ਏਥੇ ਕਾਂ ਤਕ ਤ੍ਰਿਹਾਏ ਮਰ ਜਾਂਦੇ ਸਨ। ਨਾ ਸੜਕਾਂ ਨਾ ਫਸਲਾਂ ਅਤੇ ਨਾ ਸੁਖੀ ਵਸਦੇ ਲੋਕ, ਨਾ ਹੀ ਚੰਗੇ ਘਰ। ਪਰ ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਸ ਇਲਾਕੇ ਵਿਚ ਚਰਨ ਪਾਏ, ਆਪਣੇ ਸਿੱਖਾਂ ਨੂੰ ਵਸਾਇਆ, ਨਾਮ ਬਾਣੀ ਦਾ ਜਾਪ ਕਰਵਾਇਆ। ਸਮੇਂ ਨਾਲ ਵਰਖਾ ਹੋਣ ਲੱਗੀ, ਪਾਣੀ ਉਚੇ ਆ ਗਏ, ਟਿਊਬਵੈਲ ਲਗ ਗਏ। ਹਰਿਆਵਲ ਅਤੇ ਖ਼ੁਸ਼ਹਾਲੀ ਵਧਣ ਲੱਗੀ ਪਰ ਅਜੇ ਵੀ ਇਲਾਕੇ ਵਿਚ ਬਹੁਤ ਜ਼ਮੀਨ, ਪੱਧਰੀ ਕਰਕੇ ਤਿਆਰ ਕਰਨ ਲਈ ਮਿਹਨਤ ਮੰਗਦੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿਖਾਂ ਨੂੰ ਨਾਲ ਲੈ ਕੇ, ਕੁਝ ਮਹੀਨਿਆਂ ਵਿਚ ਹੀ ਮਸਤਾਨ ਗੜ੍ਹ ਦੀ 400 ਏਕੜ ਦਲਦਲ ਜ਼ਮੀਨ ਨੂੰ ਆਬਾਦ ਕਰ ਲਿਆ। ਬਿਨਾਂ ਕਿਸੇ ਖਾਦ ਅਤੇ ਸਪਰੇਅ ਤੋਂ ਪ੍ਰਤੀ ਏਕੜ 66 ਮਣ ਕਣਕ ਪੈਦਾ ਕੀਤੀ। ਇਹ ਮਾਡਲ ਫਾਰਮ ਬਣ ਗਿਆ। ਅਣਥਕ ਮਿਹਨਤ ਦੀ ਪਰਤੱਖ ਕਰਾਮਾਤ ਵੇਖ ਕੇ ਸਾਰੇ ਇਲਾਕੇ ਵਿੱਚ ਲੋਕਾਂ ਨੇ ਰਹਿੰਦੀਆਂ ਜ਼ਮੀਨਾਂ ਵੀ ਆਬਾਦ ਕਰਨੀਆਂ ਸ਼ੁਰੂ ਕਰ ਦਿੱਤੀਆਂ।

---

*ਹਰਪਾਲ ਸਿੰਘ ਸੇਵਕ, ਸਰਬ ਕਲਾ ਸਮਰੱਥ, ਪੰਨਾ 10

ਇਸ ਇਲਾਕੇ ਵਿਚ ਮਲ੍ਹਿਆਂ ਦੇ ਬੇਰ, ਵਣਾਂ ਦੀਆਂ ਪੀਲ੍ਹਾਂ ਅਤੇ ਚਿੱਬੜ ਹੀ ਮੁੱਖ ਫ਼ਲ ਹੁੰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਬਾਗ ਲਾਉਣ ਵਾਸਤੇ ਖੇਤੀ ਬਾੜੀ ਮਹਿਕਮੇ ਵਾਲਿਆਂ ਤੋਂ ਮਿੱਟੀ ਟੈਸਟ ਕਰਵਾਈ। ਉਨ੍ਹਾਂ ਰਿਪੋਰਟ ਦਿੱਤੀ ਕਿ ਇਸ ਵਿੱਚ ਸੀਟਰੈਸ ਫੈਮਿਲੀ ਦੇ ਫਲ ਨਿੰਬੂ, ਸੰਤਰਾ, ਮਾਲਟਾ ਆਦਿ ਨਹੀਂ ਹੋ ਸਕਦੇ। ਅਸੰਭਵ ਨੂੰ ਸੰਭਵ ਕਰਨਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਨ ਭਾਉਂਦਾ ਸ਼ੌਕ ਹੈ। ਆਪ ਨੇ ਪਹਿਲੋਂ ਆਪਣੇ ਖੇਤਾਂ ਵਿਚ ਸ੍ਰੀ ਜੀਵਨ ਨਗਰ ਵਿਖੇ ਅੰਗੂਰ, ਅਮਰੂਦ, ਕਿੰਨੂ, ਸੰਤਰੇ, ਮਾਲਟੇ ਅਤੇ ਚਕੋਦਰਿਆਂ ਦੇ ਬਾਗ ਲਵਾਏ। ਇਹ ਸ੍ਰੀ ਸਤਿਗੁਰੂ ਜੀ ਦੀ ਦੂਰ-ਅੰਦੇਸ਼ੀ ਸੀ ਕਿ ਅੱਜ ਜੋ ਝੋਨੇ ਅਤੇ ਕਣਕ ਦਾ ਦੋ ਫਸਲੀ ਚੱਕਰ, ਸਰਕਾਰ ਅਤੇ ਜ਼ਿਮੀਦਾਰਾਂ ਵਾਸਤੇ ਸਮੱਸਿਆ ਬਣਿਆ ਹੋਇਆ ਹੈ, ਮੰਡੀ ਦੀ ਇਸ ਸਮੱਸਿਆ ਦੇ ਹੱਲ ਲਈ ਅਤੇ ਥੋੜੀ ਜ਼ਮੀਨ ਵਿਚੋਂ ਬਹੁਤੀ ਆਮਦਨ ਲੈਣ ਲਈ ਆਪ ਜੀ ਨੇ 1962 63 ਵਿਚ ਹੀ ਸਫ਼ਲ ਯਤਨ ਅਰੰਭੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸੇ ਸੋਚ ਦੀ ਉਪਜ ਹੈ 'ਨਾਮਧਾਰੀ ਸੀਡਜ' ਦਾ ਹੋਂਦ ਵਿਚ ਆਉਣਾ। ਫੁੱਲਾਂ ਅਤੇ ਸ਼ਬਜੀਆਂ ਦੇ ਬੀਜ ਪੈਦਾ ਕਰਨ ਵਿਚ 'ਨਾਮਧਾਰੀ ਸੀਡਜ' ਅੱਜ ਵਿਸ਼ਵ ਪ੍ਰਸਿੱਧ ਹੈ।

ਇਸ ਇਲਾਕੇ ਦੇ ਵਿਕਾਸ ਵਿਚ ਬਹੁਤ ਵੱਡੀ ਰੁਕਾਵਟ ਪੱਕੀਆਂ ਸੜਕਾਂ ਦੀ ਅਣਹੋਂਦ ਸੀ। ਸਰਕਾਰ ਸ਼ਾਇਦ ਵੀਹ ਪੱਚੀ ਸਾਲ ਬਾਅਦ ਏਧਰ ਧਿਆਨ ਦਿੰਦੀ। ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਨੂੰ ਨਾਲ ਲੈ ਕੇ, ਸੰਨ 1965 66 ਵਿਚ ਸੜਕਾਂ ਬਨਾਉਣ ਦਾ ਕੰਮ ਵੀ ਆਰੰਭ ਕਰ ਦਿੱਤਾ। ਛੇਤੀ ਹੀ ਸਾਰੇ ਇਲਾਕੇ ਵਿਚ ਪੱਕੀਆਂ ਸੜਕਾਂ ਦਾ ਜਾਲ ਵਿਛ ਗਿਆ।

ਲੋਕਾਂ ਨੂੰ ਆਪਣੀ ਜਿਣਸ ਵੇਚਣ ਲਈ ਦੂਰ ਸ਼ਹਿਰਾਂ ਵਿਚ ਜਾਣਾ ਪੈਂਦਾ ਸੀ। ਸ੍ਰੀ ਸਤਿਗੁਰੂ ਜੀ ਨੇ ਆਪਣੇ ਸਮਰੱਥ ਸਿੱਖਾਂ ਨੂੰ ਹੁਕਮ ਕਰਕੇ, ਇਲਾਕੇ ਵਿਚ ਕਪਾਹ ਮਿੱਲ ਅਤੇ ਰਾਈਸ ਮਿੱਲਾਂ ਲਵਾਈਆਂ। ਦਾਣਾ ਮੰਡੀ ਅਤੇ ਜਨਰਲ ਮਾਰਕੀਟ ਦਾ ਨਿਰਮਾਣ ਕਰਵਾਇਆ। ਇੱਟਾਂ ਦੇ ਭੱਠੇ ਲਵਾਏ।

ਇਹ ਇਲਾਕਾ ਦਿਨ ਦੂਣੀ ਰਾਤ ਚੌਗੁਣੀ ਤਰੱਕੀ ਕਰਦਿਆਂ ਵਿਕਾਸ ਦੇ ਮਾਰਗ ਤੇ ਅੱਗੇ ਵਧ ਰਿਹਾ ਸੀ। ਪਰ ਅਜੇ ਇਲਾਕੇ ਵਿਚ ਆਧੁਨਿਕ ਸੁੱਖ

ਸਹੂਲਤਾਂ ਵਾਲੇ ਘਰਾਂ ਦੀ ਘਾਟ ਸੀ। ਸ੍ਰੀ ਸਤਿਗੁਰੂ ਜੀ ਨੇ 1970 71 ਵਿਚ ਮਸਤਾਨ ਗੜ੍ਹ ਵਿਖੇ ਕਰੀਬ ਚਾਰ ਏਕੜ ਚਾਰ ਦੀਵਾਰੀ ਵਿਚ, ਵਧੀਆ ਲੈਂਡ ਸਕੇਪਿੰਗ ਕਰਵਾਈ ਛੋਟੀਆਂ ਛੋਟੀਆਂ ਪਹਾੜੀਆਂ, ਫੁਹਾਰੇ, ਝੀਲ, ਤਰ੍ਹਾਂ ਤਰ੍ਹਾਂ ਦੇ ਰੁੱਖ, ਫੁੱਲ, ਹਰੇ ਘਾਹ ਦੇ ਪਾਰਕ ਅਤੇ ਵਿਚਾਲੇ ਸੁੰਦਰ ਕੋਠੀ ਤਿਆਰ ਕਰਵਾਈ। ਇਹ ਇਕ ਆਧੁਨਿਕ ਸੁਖ ਸਹੂਲਤਾਂ ਵਾਲਾ ਨਮੂਨੇ ਦਾ ਘਰ ਤਿਆਰ ਹੋ ਗਿਆ। ਧਾਰਮਿਕ ਆਗੂਆਂ ਨੇ ਮੰਦਿਰ ਅਤੇ ਗੁਰਦੁਆਰੇ ਬਣਾਏ ਪਰ ਲੋਕਾਂ ਵਿਚ ਚੰਗੇ ਘਰ ਬਣਾ ਕੇ ਰਹਿਣ ਦੀ ਰੀਝ ਪੈਦਾ ਕਰਨੀ ਕੇਵਲ ਸਤਿਗੁਰੂ ਜਗਜੀਤ ਸਿੰਘ ਦੇ ਹੀ ਹਿੱਸੇ ਆਈ। ਹੁਣ ਇਲਾਕੇ ਵਿਚ ਅਨੇਕਾਂ ਸੁਖ ਸਹੂਲਤਾਂ ਵਾਲੇ ਸੁੰਦਰ ਘਰ ਵੇਖੇ ਜਾ ਸਕਦੇ ਹਨ। ਸ੍ਰੀ ਸਤਿਗੁਰੂ ਜੀ ਨੇ ਕੇਵਲ ਪ੍ਰੇਰਨਾ ਹੀ ਨਹੀਂ ਦਿੱਤੀ ਸਗੋਂ ਅਨੇਕਾਂ ਗਰੀਬ ਸਿੱਖਾਂ ਨੂੰ, ਪੱਕੇ ਵਧੀਆ ਘਰ ਬਣਾ ਕੇ ਦਿੱਤੇ। ਭਗਵਾਨ ਕ੍ਰਿਸ਼ਨ ਜੀ ਨੇ ਤਾਂ ਇਕ ਸੁਦਾਮੇ ਦਾ ਦਲਿੱਦਰ ਦੂਰ ਕਰਕੇ ਉਸਦੀ ਗਰੀਬੀ ਦੂਰ ਕੀਤੀ, ਉਸਨੂੰ ਸੁੰਦਰ ਘਰ ਬਣਾ ਕੇ ਦਿੱਤਾ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਦਾਮੇ ਸ਼ਾਇਦ ਗਿਣੇ ਹੀ ਨਾ ਜਾਣ ਜਿਨ੍ਹਾਂ ਦੇ ਆਪ ਜੀ ਨੇ ਕਰਜ਼ੇ ਲਾਹੇ, ਜ਼ਮੀਨਾ ਬਖ਼ਸ਼ੀਆਂ, ਕਾਰੋਬਾਰ ਚਲਾਏ ਅਤੇ ਘਰ ਬਣਾ ਕੇ ਦਿੱਤੇ।

ਸ੍ਰੀ ਸਤਿਗੁਰੂ ਜੀ ਦੀ ਨਿੱਜੀ ਪਹੁੰਚ ਅਤੇ ਅਣਥਕ ਮਿਹਨਤ ਸਦਕਾ, ਕੁਝ ਵਰ੍ਹਿਆਂ ਵਿਚ ਹੀ ਪਛੜਿਆ ਇਲਾਕਾ ਸਾਰੇ ਹਰਿਆਣੇ ਵਿਚੋਂ ਵਧ ਉਪਜ ਦੇਣ ਵਾਲਾ ਵਿਕਾਸਸ਼ੀਲ ਅਤੇ ਖੁਸ਼ਹਾਲ ਇਲਾਕਾ ਬਣ ਗਿਆ। ਪਰ ਅਜੇ ਇਸ ਇਲਾਕੇ ਵਿਚ ਪਹਾੜ ਵਾਲੇ ਪਾਸੇ ਕੁਝ ਬਰਾਨੀ ਜ਼ਮੀਨ ਰੇਤ ਦੇ ਟਿੱਬੇ, ਸ੍ਰੀ ਸਤਿਗੁਰੂ ਜੀ ਦੀ ਚਰਨ ਛੂਹ ਤੋਂ ਵਾਂਝੇ ਸਨ। ਏਥੇ ਨਹਿਰੀ ਪਾਣੀ ਨਹੀਂ ਸੀ ਲਗਦਾ ਅਤੇ ਨਾ ਹੀ ਇਨ੍ਹਾਂ ਟਿੱਬਿਆਂ ਤੇ ਬੋਰ ਦਾ ਪਾਣੀ ਪਹੁੰਚ ਸਕਦਾ ਸੀ। ਸਰਕਾਰ ਦੇ ਖੇਤੀ ਵਿਭਾਗ ਨੇ ਸਿਫ਼ਾਰਿਸ਼ ਕੀਤੀ ਕਿ ਏਥੇ ਕਿੱਕਰ ਲਗਵਾਉ। ਏਥੇ ਹੋਰ ਕੁਝ ਨਹੀਂ ਹੋ ਸਕਦਾ। ਪਰ ਇਸ ਜ਼ਮੀਨ ਨੂੰ ਕੰਡਿਆਂ ਤੋਂ ਬਚਾਉਣ ਦੀ ਅਰਦਾਸ, ਗੁਰੂ ਚਰਨਾਂ ਵਿਚ ਸੁਣੀ ਗਈ। ਏਥੇ ਹੀ ਇਕ ਟਿੱਬੇ ਵਾਲਾ ਖੂਹ ਹੈ ਜੋ ਸਤਿਗੁਰੂ ਪਰਤਾਪ ਸਿੰਘ ਜੀ ਨੇ ਲਵਾਇਆ ਸੀ ਅਤੇ ਏਥੇ ਸਾਲਾਨਾ ਨਾਮ ਸਿਮਰਨ ਜਪ ਪ੍ਰਯੋਗ ਕੀਤਾ ਸੀ। ਏਥੇ ਸਵਾ ਸੌ ਏਕੜ ਜ਼ਮੀਨ ਗੁਰੂ ਕੇ ਲੰਗਰ ਦੀ ਹੈ। ਸ੍ਰੀ ਸਤਿਗੁਰੂ ਜੀ ਨੇ ਇਲਾਕੇ ਵਿਚੋਂ ਕਰੀਬ 250 ਟ੍ਰੈਕਟਰ ਇਕੱਠੇ ਕਰਕੇ ਦੋ

ਦਿਨਾਂ ਵਿਚ ਹੀ ਸਾਰੇ ਟਿੱਬੇ ਪੱਧਰੇ ਕਰ ਦਿੱਤੇ। ਫੁਹਾਰਾ ਸਿੰਚਾਈ ਅਤੇ ਤੁਪਕਾ ਸਿੰਚਾਈ ਦਾ ਪ੍ਰਬੰਧ ਕਰਕੇ, ਇਸ ਜ਼ਮੀਨ ਵਿਚ ਕਿੰਨੂ, ਅੰਗੂਰ, ਅਮਰੂਦ, ਅਨਾਰ ਅਤੇ 15 18 ਕਿਸਮ ਦੇ ਬੇਰਾਂ ਦੇ ਬਾਗ ਲਗਵਾ ਦਿੱਤੇ। ਇਹ ਕ੍ਰਿਸ਼ਮਾ ਵੇਖ ਕੇ ਆਸੇ ਪਾਸੇ ਸਭ ਜ਼ਿਮੀਦਾਰਾਂ ਨੇ ਜ਼ਮੀਨਾਂ ਪਧਰੀਆਂ ਕਰ ਲਈਆਂ। ਕਿਸੇ ਨੇ ਕਿੱਕਰਾਂ ਨਹੀਂ ਲਾਈਆਂ। ਇਹ ਜ਼ਮੀਨ ਜੋ 15 20 ਹਜ਼ਾਰ ਪ੍ਰਤੀ ਏਕੜ ਤੋਂ ਨਹੀਂ ਸੀ ਕੋਈ ਖਰੀਦਦਾ, ਦੋ ਲੱਖ ਪ੍ਰਤੀ ਏਕੜ ਹੋ ਗਈ। ਹੁਣ ਏਥੇ ਕੋਈ ਟਿੱਬਾ ਨਹੀਂ ਦਿਸਦਾ, ਕੇਵਲ ਵੰਨਗੀ ਮਾਤਰ ਦੋ ਟਿੱਬੇ ਸਾਂਭ ਰਖੇ ਹਨ ਇਕ ਜਿਥੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਨਾਮ ਸਿਮਰਨ ਜਪ ਪ੍ਰਯੋਗ ਕੀਤਾ ਸੀ ਅਤੇ ਦੂਸਰਾ 66 ਫੁੱਟ ਉੱਚਾ ਟਿੱਬਾ, ਜਿਥੇ ਗਰਮੀਆਂ ਵਿਚ ਰਾਤ ਨੂੰ ਸ੍ਰੀ ਸਤਿਗੁਰੂ ਜੀ ਬੈਠ ਕੇ ਨਾਮ ਸਿਮਰਨ ਕਰਦੇ ਸਨ। ਇਹਨਾਂ ਟਿੱਬਿਆਂ ਤੇ ਵੀ ਘਾਹ ਲਾਇਆ ਹੋਇਆ ਹੈ। ਅੱਜ ਕਲ ਇਹਨਾਂ ਹਰੇ ਭਰੇ ਟਿੱਬਿਆਂ ਦੇ ਦੁਆਲੇ ਫੁੱਲਾਂ ਦੀ ਖੇਤੀ ਹੁੰਦੀ ਹੈ। ਇਹ ਜ਼ਮੀਨ ਜਿਥੇ ਰਾਹੀਆਂ ਦੇ ਪੈਰਾਂ ਵਿਚ ਸੂਲਾਂ ਚੁਭਿਆ ਕਰਦੀਆਂ ਸਨ, ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਛੁਹ ਪਾ ਕੇ ਰੰਗ ਬਿਰੰਗੇ ਫੁੱਲਾਂ ਨਾਲ ਸੱਜੀ ਸੁੰਦਰ ਸੈਰਗਾਹ ਬਣ ਗਈ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੇਵਲ ਜ਼ਮੀਨ ਨੂੰ ਹੀ ਨਹੀਂ ਬਣਾਇਆ ਸੰਵਾਰਿਆ ਜਾਂ ਕੇਵਲ ਧਾਰਮਿਕ ਅਤੇ ਆਰਥਿਕ ਵਿਕਾਸ ਲਈ ਹੀ ਜਤਨ ਨਹੀਂ ਕੀਤੇ ਸਗੋਂ ਇਸੇ ਦੌਰਾਨ ਹੀ ਸਮਾਜ ਨਿਰਮਾਣ ਵੱਲ ਵੀ ਨਿਰੰਤਰ ਯਤਨ ਜਾਰੀ ਰਖੇ ਹਨ।

# ਅਧਿਆਇ 5

## ਨਾਮਧਾਰੀ ਮਤ ਦਾ ਬਹੁਪੱਖੀ ਪਸਾਰ

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਮਤ ਦੇ ਇਤਿਹਾਸਕ ਵਿਰਸੇ ਦਾ ਬਹੁਤ ਵੱਡਾ ਖਜ਼ਾਨਾ ਪ੍ਰਾਪਤ ਹੋਇਆ, ਜਿਸਦਾ ਸਦਉਪਯੋਗ ਅਤੇ ਨਾਮਧਾਰੀ ਮਤ ਦੇ ਅਧਿਆਤਮਕ ਤੇ ਬੌਧਿਕ ਭੰਡਾਰਾਂ ਵਿਚ ਵਾਧਾ ਕਰਨਾ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਦ੍ਰਿੜ ਇਰਾਦਿਆਂ ਦਾ ਭਾਗ ਬਣ ਚੁੱਕਾ ਸੀ। ਸਥਾਪਿਤ ਧਾਰਮਿਕ ਮਰਿਆਦਾ ਦੀ ਪਾਲਣਾ ਕਰਦਿਆਂ ਹੋਇਆਂ ਆਪ ਜੀ ਨੇ ਨਾਮਧਰੀ ਪੰਥ ਦੇ ਬਹੁਮੁਖੀ ਵਿਕਾਸ ਤੇ ਫੈਲਾਉ ਵੱਲ ਧਿਆਨ ਦਿੱਤਾ।

ਹੋਲੇ ਦੇ ਵਾਰਸ਼ਿਕ ਸਮਾਗਮ ਨਾਮਧਾਰੀ ਰਹੁ ਰੀਤ ਦੇ ਮੁਢਲੇ ਤੇ ਮਹੱਤਵਪੂਰਨ ਅੰਗ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਗੁਰੂ ਕਾਲ ਦੇ ਆਰੰਭਕ ਸਾਲਾਂ ਵਿਚ ਹੀ ਇਹਨਾਂ ਸਮਾਗਮਾਂ ਨੂੰ ਜਾਰੀ ਰੱਖਿਆ। 1960 ਵਿਚ 58, ਆਰ.ਬੀ. ਗੰਗਾ ਨਗਰ, 1961 ਈ. ਵਿਚ ਸ੍ਰੀ ਭੈਣੀ ਸਾਹਿਬ, 1962 ਈ. ਵਿਚ ਬਾਜਾਖਾਨਾ ਜਿਲ੍ਹਾ ਬਠਿੰਡਾ, 1963 ਈ. ਵਿੱਚ ਸੰਤ ਨਗਰ (ਸਰਸਾ), 1964 ਈ. ਵਿਚ ਕਰੀਵਾਲਾ (ਸਰਸਾ) 1965 ਈ. ਵਿਚ ਸਰਸਾ ਆਦਿ ਸਥਾਨਾਂ ਤੇ ਹੋਲੇ ਦੇ ਸਮਾਗਮ ਕੀਤੇ ਗਏ। ਭਿੰਨ ਭਿਨ ਸਥਾਨਾਂ ਤੇ ਇਹਨਾਂ ਸਮਾਗਮਾਂ ਦੁਆਰਾ ਨਾਮਧਾਰੀ ਪ੍ਰਚਾਰ ਤੇ ਪ੍ਰਸਾਰ ਡੂੰਘਾ ਤੇ ਵਿਆਪਕ ਪ੍ਰਭਾਵ ਪਾਉਂਦੇ ਰਹੇ ਹਨ। ਜਿਥੇ ਹੋਲਾ ਹੋ ਰਿਹਾ ਹੁੰਦਾ ਹੈ ਉਥੋਂ ਦੀ ਸੰਗਤ ਉਸਦਾ ਦੂਹਰਾ ਲਾਭ ਉਠਾਉਂਦੀ ਹੈ, ਦੂਰੋਂ ਦੂਰੋਂ ਚਲ ਕੇ ਆਈ ਸੰਗਤ ਸਤਿਗੁਰੂ ਜੀ ਦੇ ਦਰਸ਼ਨ ਕਰਦੀ ਹੈ ਅਤੇ ਸ਼ਰਧਾਵਾਨ ਸਿਖ ਆਪਣੇ ਘਰਾਂ ਵਿਚ ਸਤਿਗਰੂ ਜੀ ਦੇ ਚਰਨ ਪੁਆ ਕੇ, ਆਤਮ ਤ੍ਰਿਪਤੀ ਕਰਦੇ ਹਨ। ਇਸ ਤੋਂ ਬਿਨਾਂ ਹੋਲੇ ਦੇ ਪੁਰਬਾਂ ਉਤੇ ਦੂਰੋਂ, ਦੂਰੋਂ ਆਈ ਸਾਧ ਸੰਗਤ ਆਪਣੇ ਆਪਣੇ ਖੇਤਰਾਂ ਦੀਆਂ ਨਵੀਆਂ ਸਮੱਸਿਆਵਾਂ ਤੇ ਉਨ੍ਹਾਂ ਦੇ ਹੱਲ ਲਈ ਵਿਚਾਰ ਸਾਂਝੇ ਕਰਦੀ ਹੈ। ਨਾਮਧਾਰੀ

ਦਰਬਾਰ ਦੀਆਂ ਇਕਤਰਤਾਵਾਂ ਵਿਚ ਨਵੇਂ ਪ੍ਰੋਗਰਾਮ ਬਣਾਏ ਜਾਂਦੇ ਹਨ ਪਰ ਇਸ ਸਭ ਕੁਝ ਦੇ ਪਿਛੋਕੜ ਵਿੱਚ, ਸਤਿਗੁਰੂ ਜੀ ਦੀ ਬਖ਼ਸ਼ਿਸ਼ ਤੇ ਅਗਵਾਈ ਹੀ ਵਧੇਰੇ ਕਰਮਸ਼ੀਲ ਹੁੰਦੀ ਹੈ।

ਇਹਨਾਂ ਪਹਿਲੇ ਪੰਜਾਂ ਸਾਲਾਂ ਵਿਚ ਸਤਿਗੁਰੂ ਜੀ ਦੇ ਹੋਰ ਕਾਰਜ ਨਿਰੰਤਰ ਜਾਰੀ ਰਹੇ। ਜਿਵੇਂ ਕਿ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਕਾਨਫਰੰਸਾਂ ਤੇ ਸੰਗੀਤ ਸਮਾਗਮ। ਸ਼ਹੀਦੀ ਸਥਾਨਾਂ ਦੇ ਮੇਲਿਆਂ ਤੋਂ ਬਿਨਾਂ ਸਤਿਗੁਰੂ ਜੀ ਦਿਵਾਲੀ ਅਤੇ ਵਿਸਾਖੀ ਦੇ ਅਵਸਰਾਂ ਉਤੇ ਅੰਮ੍ਰਿਤਸਰ, ਮਾਘੀ ਦੇ ਅਵਸਰ ਉਤੇ ਮੁਕਤਸਰ ਅਤੇ ਫਤਿਹਗੜ੍ਹ ਸਾਹਿਬ ਦੇ ਸ਼ਹੀਦੀ ਪੁਰਬ ਉਤੇ ਸਤਿਗੁਰੂ ਜੀ ਦੀ ਅਗਵਾਈ ਵਿੱਚ ਨਾਮਧਾਰੀ ਦੀਵਾਨ ਸਜਦੇ ਰਹੇ। ਇਹ ਸਾਰੇ ਸਮਾਗਮ ਪੰਥਕ ਕਾਰਵਾਈਆਂ ਨੂੰ ਨਿਰੰਤਰ ਜਾਰੀ ਰੱਖਣ ਵਿਚ ਸਹਾਈ ਹੋਏ ਹਨ।

**ਸਾਹਿਤਕ ਕਾਰਜਾਂ ਵਲ ਵਿਸ਼ੇਸ ਰੁਚੀ**

ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਮਤ ਦੇ ਬੌਧਿਕ ਪਸਾਰਾਂ ਲਈ ਸਦਾ ਕਰਮਸ਼ੀਲ ਰਹੇ ਹਨ। ਮਹਾਰਾਜ ਬੀਰ ਸਿੰਘ ਜੀ, ਸੰਤ ਇੰਦਰ ਸਿੰਘ ਚੱਕਰਵਰਤੀ, ਮਾਸਟਰ ਨਿਹਾਲ ਸਿੰਘ, ਪੰਡਤ ਗੋਪਾਲ ਸਿੰਘ ਅਤੇ ਹੋਰ ਉਘੇ ਨਾਮਧਾਰੀ ਵਿਦਵਾਨਾਂ ਦੇ ਸਹਿਯੋਗ ਨਾਲ, ਸਤਿਗੁਰੂ ਜੀ ਨੇ ਨਾਮਧਾਰੀ ਪੰਥ ਦੇ ਸਾਹਿਤਕ ਖਜ਼ਾਨੇ ਨੂੰ ਭਰਪੂਰ ਕਰਨ ਦੇ ਸਫ਼ਲ ਯਤਨ ਕੀਤੇ।

**ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਟੀਕਿਆਂ ਨੂੰ ਖਰੀਦਣਾ**

ਹਰਨਾਮ ਦਾਸ ਉਦਾਸੀ ਕੋਲ ਆਦਿ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦੇ ਕੀਤੇ ਗਏ ਟੀਕਿਆਂ ਦਾ ਜਦੋਂ ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਨੇ ਉਚੇਚੇ ਜਤਨ ਕਰਕੇ ਸੱਠ ਸੱਠ ਹਜ਼ਾਰ ਦੀਆਂ ਭਾਰੀਆਂ ਰਕਮਾਂ ਅਦਾ ਕਰਕੇ ਇਹਨਾਂ ਨੂੰ ਖਰੀਦ ਲਿਆ ਅਤੇ ਫਿਰ ਆਪਣੀ ਸਰਪ੍ਰਸਤੀ ਵਿਚ ਪੰਥਕ ਵਿਦਵਾਨਾਂ ਨੂੰ, ਆਪਣੀ ਰਾਇ ਦੇਣ ਲਈ ਕਿਹਾ। ਇਹਨਾਂ ਗ੍ਰੰਥਾਂ ਵਿੱਚ ਕਈ ਅਸ਼ੁੱਧੀਆਂ ਤੇ ਤਰੁੱਟੀਆਂ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਥ ਦੇ ਚੋਣਵੇਂ ਵਿਦਵਾਨਾਂ ਦੁਆਰਾ, ਇਹਨਾਂ ਦੇ ਗਹਿਰ ਗੰਭੀਰ ਅਧਿਐਨ ਕਰਵਾਏ ਅਤੇ ਕਈ ਕਈ ਘੰਟੇ ਇਹਨਾਂ ਗ੍ਰੰਥਾਂ ਦੀ ਸੋਧ ਸੁਧਾਈ ਅਤੇ ਇਹਨਾਂ ਵਿਚ ਵਾਧੇ ਕਰਨ ਦਾ ਜਤਨ ਕੀਤਾ ਜਾਂਦਾ ਰਿਹਾ। ਜਿਹਨਾਂ ਵਿਦਵਾਨਾਂ ਨੇ ਇਸ ਕਾਰਜ ਵਿਚ

ਭਾਗ ਲਿਆ ਉਹਨਾਂ ਵਿਚ ਮਹਾਰਾਜ ਬਾਬਾ ਬੀਰ ਸਿੰਘ, ਮਾਸਟਰ ਨਿਹਾਲ ਸਿੰਘ, ਆਤਮਾ ਸਿੰਘ ਸਨਖੱਤਰਾ, ਮਹਿੰਦਰ ਸਿੰਘ ਪੂਰਬਾ, ਸੰਤ ਇੰਦਰ ਸਿੰਘ ਚੱਕਰਵਰਤੀ ਸਨ।

ਇਹਨਾਂ ਤੋਂ ਬਿਨਾਂ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਨਾਮਧਾਰੀ ਇਤਿਹਾਸ ਦੀ ਖੋਜ ਅਤੇ ਭਿੰਨ ਭਿੰਨ ਭਾਸ਼ਾਵਾਂ ਦੇ ਸਾਹਿਤਕਾਰਾਂ ਨੂੰ ਨਾਮਧਾਰੀ ਕੇਂਦਰ ਨਾਲ ਜੋੜਨ ਦੇ ਵੀ ਸਫ਼ਲ ਜਤਨ ਕੀਤੇ ਗਏ। ਸੰਤ ਇੰਦਰ ਸਿੰਘ ਚੱਕਰਵਰਤੀ, ਤਰਨ ਸਿੰਘ ਵਹਿਮੀ, ਬਿਸ਼ਨ ਸਿੰਘ ਇਤਿਹਾਸਕਾਰ, ਪ੍ਰੀਤਮ ਸਿੰਘ ਕਵੀ, ਸ਼੍ਰੀ ਅਮਰ ਭਾਰਤੀ, ਅਵਤਾਰ ਸਿੰਘ ਆਜ਼ਾਦ, ਸੰਤ ਦਲੀਪ ਸਿੰਘ ਇਹਨਾਂ ਬੌਧਿਕ ਕਾਰਜਾਂ ਨਾਲ ਸਦਾ ਜੁੜੇ ਰਹੇ। ਇਹਨਾਂ ਲੇਖਕਾਂ ਵਿਚੋਂ ਹੀ ਅੱਗੇ ਜਾ ਕੇ ਸੁਵਰਨ ਸਿੰਘ ਵਿਰਕ, ਸਵਰਨ ਸਿੰਘ ਸਨੇਹੀ, ਤਾਰਾ ਸਿੰਘ ਅਨਜਾਣ, ਅਜੀਤ ਸਿੰਘ ਚੀਮਾ, ਸੰਤ ਤਰਸੇਮ ਸਿੰਘ, ਸੂਬਾ ਸੁਰਿੰਦਰ ਕੌਰ ਖਰਲ, ਕਰਮ ਸਿੰਘ ਕਪੂਰ, ਜਸਵਿੰਦਰ ਸਿੰਘ ਇਤਿਹਾਸਕਾਰ, ਪ੍ਰਿ. ਬੀਬੀ ਬੇਅੰਤ ਕੌਰ ਅਤੇ ਸੰਤ ਸਿੰਘ ਵਰਗੇ ਲੇਖਕ ਪੈਦਾ ਹੋਏ। ਇਹਨਾਂ ਸਤਰਾਂ ਦੇ ਲੇਖਕ ਕਿਰਪਾਲ ਸਿੰਘ ਕਸੇਲ ਨੂੰ ਵੀ ਇਹਨਾਂ ਵਿਦਵਾਨਾਂ ਦੀਆਂ ਇਕੱਤਰਤਾਵਾਂ ਵਿਚੋਂ ਸਾਰਥਕ ਪ੍ਰੇਰਨਾ ਮਿਲੀ। ਬੜੀ ਦੀਰਘ ਖੋਜ ਕਰਕੇ ਸ. ਨਾਹਰ ਸਿੰਘ ਅਤੇ ਜਸਵਿੰਦਰ ਸਿੰਘ ਇਤਿਹਾਸਕਾਰ ਨੇ, ਸਰਕਾਰੀ ਦਸਤਾਵੇਜ਼ਾਂ ਦੀ ਮੁਕੰਮਲ ਖੋਜ ਪੜਤਾਲ ਕਰਕੇ ਕੂਕਾ ਦਸਤਾਵੇਜ਼ਾਂ ਨੂੰ ਸੰਕਲਿਤ ਕੀਤਾ। ਜਿਹਨਾਂ ਨੂੰ ਨਾਮਧਾਰੀ ਇਤਿਹਾਸ ਦੇ ਮੂਲ ਸਰੋਤਾਂ ਵਜੋਂ ਵਰਤਿਆ ਗਿਆ। ਇਸ ਪ੍ਰਕਾਰ ਛੇਤੀ ਹੀ ਨਾਮਧਾਰੀ ਸਤਿਗੁਰੂ ਜੀ ਦੀ ਸਰਪ੍ਰਸਤੀ ਵਿਚ ਨਾਮਧਾਰੀ ਵਿਦਵਾਨਾਂ ਤੇ ਲੇਖਕਾਂ ਦਾ ਇਕ ਮੰਡਲ ਹੋਂਦ ਵਿਚ ਆ ਗਿਆ ਜੋ ਅਗਾਮੀ ਕਾਲ ਵਿਚ ਨਾਮਧਾਰੀ ਇਤਿਹਾਸ ਤੇ ਸਾਹਿਤ ਬਾਰੇ ਵਡਮੁੱਲੀਆਂ ਰਚਨਾਵਾਂ ਦੇਣ ਯੋਗ ਹੋਇਆ।

ਨਾਮਧਾਰੀ ਸਤਿਗੁਰੂ ਸਾਹਿਬਾਨ ਭਾਵੇਂ ਸਿੱਧੇ ਤੌਰ 'ਤੇ ਕਿਸੇ ਇਕ ਰਾਜਨੀਤਕ ਦਲ ਨਾਲ ਜੁੜੇ ਹੋਏ ਨਹੀਂ ਸਨ, ਪਰ ਉਨ੍ਹਾਂ ਨੇ ਸਮੇਂ ਸਮੇਂ ਸਿਰ ਨਿਸ਼ਕਾਮ ਭਾਵਨਾ ਨਾਲ ਕੰਮ ਕਰਨ ਵਾਲੇ ਰਾਜਨੀਤਕ ਵਿਅਕਤੀਆਂ ਤੇ ਪਾਰਟੀਆਂ ਦੀ ਵੀ ਜਥਾ ਯੋਗ ਸਹਾਇਤਾ ਤੇ ਸਰਪ੍ਰਸਤੀ ਕੀਤੀ ਹੈ। 1962 ਦੀਆਂ ਚੋਣਾਂ ਵਿਚ 11 ਜਨਵਰੀ 1962 ਦੀ ਜੀਵਨ ਨਗਰ ਵਿਖੇ ਸਥਾਨਕ

ਪੰਚਾਂ-ਸਰਪੰਚਾਂ ਦੀ ਇਕਤਰਤਾ ਬੁਲਾਈ ਗਈ। ਅਵਤਾਰ ਸਿੰਘ ਝੱਬਰ ਦੀ ਪ੍ਰੇਰਨਾ ਅਨੁਸਾਰ ਅਨੁਸੂਚਿਤ ਜਾਤੀ ਦੇ ਕੇਸਰਾ ਰਾਮ ਦੇ ਪੱਖ ਵਿਚ ਫੈਸਲਾ ਕੀਤਾ ਗਿਆ। ਚੌ. ਕੇਸਰਾ ਰਾਮ ਨੂੰ ਇਨ੍ਹਾਂ ਚੋਣਾਂ ਵਿਚ ਜਿੱਤ ਪ੍ਰਾਪਤ ਹੋਈ ਅਤੇ ਜਦੋਂ ਉਹ ਸਤਿਗੁਰੂ ਜੀ ਦਾ ਧੰਨਵਾਦ ਕਰਨ ਲਈ ਆਇਆ ਤਾਂ ਸਤਿਗੁਰੂ ਜੀ ਨੇ ਉਸ ਨੂੰ ਇਹ ਉਪਦੇਸ਼ ਕੀਤਾ* 'ਤੁਹਾਨੂੰ ਸਭ ਲੋਕਾਂ ਨੂੰ ਮਿਲ ਕੇ ਉਹਨਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ ਪਰ ਗੱਲ ਧੰਨਵਾਦ ਤੇ ਹੀ ਨਾ ਮੁੱਕੇ, ਲੋਕਾਂ ਦੇ ਦੁਖ ਮੁਸੀਬਤਾਂ ਵਿਚ ਭਾਈਵਾਲ ਬਣਕੇ ਸਰਕਾਰੀ ਤੌਰ ਤੇ ਜੋ ਉਨ੍ਹਾਂ ਦੀ ਮਦਦ ਹੋਵੇ ਕਰਵਾਉਣੀ ਚਾਹੀਦੀ ਹੈ।'

ਬਾਕੀ ਹਲਕਿਆਂ ਵਿਚ ਵੀ ਨਾਮਧਾਰੀਆਂ ਨੇ ਵਿਸ਼ੇਸ਼ ਤੌਰ 'ਤੇ ਕਿਸੇ ਦਲ ਨਾਲ ਜੁੜਨ ਦੀ ਥਾਂ ਯੋਗ ਉਮੀਦਵਾਰਾਂ ਦੀ ਸਹਾਇਤਾ ਕੀਤੀ।

ਏਸੇ ਸਾਲ 22 23 ਮਾਰਚ 1962 ਪਿੰਡ ਬਾਜਾਖਾਨਾ ਜ਼ਿਲ੍ਹਾ ਬਠਿੰਡਾ ਵਿਖੇ ਹੋਲੇ ਦਾ ਪੁਰਬ ਮਨਾਇਆ ਗਿਆ। ਇਸ ਸਮਾਗਮ ਵਿਚ ਵੱਡੀ ਗਿਣਤੀ ਵਿਚ ਨਾਮਧਾਰੀ ਸਾਧ ਸੰਗਤ ਨੇ ਹਾਜ਼ਰੀ ਭਰੀ। ਪੰਜਾਬ ਸਰਕਾਰ ਵਲੋਂ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਅਤੇ ਗਿਆਨ ਸਿੰਘ ਰਾੜੇਵਾਲਾ ਨੇ ਵੀ ਇਸ ਸਮਾਗਮ ਵਿਚ ਆਪਣੀ ਹਾਜ਼ਰੀ ਲਵਾਈ। 3 ਜੂਨ ਸੰਨ 1963 ਵਿਚ ਖੋਟੇ ਪਿੰਡ ਵਿਖੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਕੀਤੇ ਗਏ ਪਹਿਲੇ ਆਨੰਦ ਕਾਰਜਾਂ ਦਾ ਸ਼ਤਾਬਦੀ ਸਮਾਰੋਹ ਮਨਾਇਆ ਗਿਆ।

**ਪੰਜਾਬ ਦੀ ਮਾਤ ਭਾਸ਼ਾ ਸੰਬੰਧੀ ਨਾਮਧਾਰੀ ਦ੍ਰਿਸ਼ਟੀਕੋਣ**

ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਦੀ ਸਾਜਨਾ ਸਮੇਂ ਜਿਹੜੇ ਨੀਤੀ ਸਿਧਾਂਤ ਅਪਨਾਏ ਉਹਨਾਂ ਵਿਚੋਂ ਇਕ, ਪੰਜਾਬ ਦੀ ਮਾਤ ਭਾਸ਼ਾ ਦਾ ਯੋਗ ਸਥਾਨ ਸੀ। ਸਤਿਗੁਰੂ ਰਾਮ ਸਿੰਘ ਨੇ ਆਪਣੇ ਹੁਕਮਨਾਮਿਆਂ ਵਿਚ ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ, ਜੋ ਪੰਜਾਬੀ ਮਾਤ ਭਾਸ਼ਾ ਲਈ ਸਭ ਤੋਂ ਢੁੱਕਵੀਂ ਲਿਪੀ ਹੈ ਅਤੇ ਜਿਸਦਾ ਮਾਤ ਭਾਸ਼ਾ ਪੰਜਾਬੀ ਨਾਲ ਨਹੁੰ ਮਾਸ ਦਾ ਰਿਸ਼ਤਾ ਹੈ, ਨੂੰ ਅਪਨਾਉਣ, ਹਰ ਬੁੱਢੇ ਬਾਲੇ ਤੇ ਇਸਤਰੀ ਪੁਰਸ਼ ਨੂੰ, ਲਿਖਣ ਪੜ੍ਹਨ ਲਈ ਵਰਤੋਂ

*ਪ੍ਰੀਤਮ ਸਿੰਘ ਕਵੀ, ਬੀਤੇ ਦੀਆਂ ਪੈੜਾਂ, ਭਾਗ-1, ਪੰਨਾ 101

ਕਰਨ ਦਾ ਆਦੇਸ਼ ਦਿੱਤਾ। ਇਹ ਉਹ ਸਮਾਂ ਸੀ ਜਦੋਂ ਵਿਦੇਸ਼ੀ ਸਰਕਾਰ ਨੇ ਆਪਣੀ ਧੌਂਸ ਨਾਲ ਪੰਜਾਬੀ ਭਾਸ਼ਾ ਨੂੰ ਨਕਾਰ ਕੇ, ਅੰਗਰੇਜ਼ੀ ਤੇ ਉਰਦੂ ਨੂੰ ਸਰਕਾਰੇ ਦਰਬਾਰੇ ਲਾਗੂ ਕਰ ਦਿੱਤਾ ਸੀ। ਨਾਮਧਾਰੀਆਂ ਤੋਂ ਬਿਨਾਂ ਕਿਸੇ ਸੰਸਥਾਂ ਨੇ ਉਸ ਸਮੇਂ ਇਸ ਤਰ੍ਹਾਂ ਨਿੱਠ ਕੇ ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ ਨੂੰ ਅਪਨਾਉਣ ਦਾ ਹੋਕਾ ਨਹੀਂ ਸੀ ਦਿੱਤਾ।

ਦੇਸ਼ ਦੀ ਸੁਤੰਤਰਤਾ ਤੋਂ ਪਿਛੋਂ ਸੰਨ 1951 ਵਿਚ ਜਦੋਂ ਭਾਰਤ ਵਿਚ ਜਨਸੰਖਿਆ (ਮਰਦਮਸ਼ੁਮਾਰੀ) ਹੋਣ ਲੱਗੀ ਤਾਂ ਪੰਜਾਬ ਵਿਚ ਭਾਸ਼ਾ ਦਾ ਮਸਲਾ ਵੀ ਉੱਭਰ ਕੇ ਸਾਹਮਣੇ ਆਇਆ। ਪੰਜਾਬ ਦੇ ਸਿੱਖਿਆ ਦੇ ਖੇਤਰ ਵਿਚ ਤਾਂ ਪੰਜਾਬੀ ਭਾਸ਼ਾ ਦਾ ਕੋਈ ਵਿਸ਼ੇਸ਼ ਸਥਾਨ ਨਹੀਂ ਸੀ ਅਤੇ ਨਵੀਆਂ ਹਾਲਤਾਂ ਵਿਚ ਵੀ ਓਸੇ ਨੀਤੀ ਨੂੰ ਚਾਲੂ ਰੱਖਿਆ ਗਿਆ। ਪਰ 1951 ਦੀ ਮਰਦਮਸ਼ੁਮਾਰੀ ਸਮੇਂ ਜਦੋਂ ਭਾਸ਼ਾ ਦੀ ਮਦ ਵੀ ਲਿਖਤੀ ਰਿਕਾਰਡਾਂ ਵਿਚ ਸ਼ਾਮਿਲ ਕੀਤੀ ਗਈ ਤਾਂ ਇਹ ਮਸਲਾ ਹੋਰ ਵੀ ਭਖ ਗਿਆ। ਵਿਦੇਸ਼ੀ ਹਾਕਮਾਂ ਨੇ ਭਾਸ਼ਾ ਦੇ ਸੰਬੰਧ ਵਿੱਚ ਪਹਿਲਾਂ ਹੀ ਲੋਕਾਂ ਨੂੰ ਫਿਰਕੂ ਲੀਹਾਂ ਉਤੇ ਵੰਡ ਦਿੱਤਾ ਸੀ। ਹਿਦੂ ਜਨਤਾ ਵਿਚ ਆਰੀਆ ਸਮਾਜ ਤੇ ਹੋਰ ਸੰਸਥਾਵਾਂ ਵੱਲੋਂ ਹਿੰਦੀ ਨੂੰ ਅਪਨਾਉਣ ਦਾ ਪ੍ਰਚਾਰ ਕੀਤਾ ਗਿਆ ਸੀ ਅਤੇ ਮੁਸਲਮਾਨ ਉਰਦੂ ਨੂੰ ਅਪਨਾ ਰਹੇ ਸਨ। ਸਿੱਖਿਆ ਦੇ ਖੇਤਰ ਵਿਚ ਵੀ ਪੁਰਾਣੀਆਂ ਲੀਹਾਂ ਉਤੇ ਹੀ ਕੰਮ ਚਲਾਇਆ ਜਾ ਰਿਹਾ ਸੀ। ਪਰ ਪੰਜਾਬ ਦੇ ਕੁਝ ਲੇਖਕਾਂ ਅਤੇ ਜਿਥੋਂ ਤੱਕ ਨਾਮਧਾਰੀ ਸਮਾਜ ਦਾ ਸੰਬੰਧ ਹੈ, ਸਤਿਗੁਰੂ ਪਰਤਾਪ ਸਿੰਘ ਜੀ ਦੀ ਅਗਵਾਈ ਵਿਚ ਮਾਤ ਭਾਸ਼ਾ ਪੰਜਾਬੀ ਨੂੰ ਅਪਨਾਉਣ ਲਈ ਕਈ ਸੰਮੇਲਨ ਕੀਤੇ ਗਏ ਸਨ। ਕਿਸੇ ਦੇਸ਼ ਦੀ ਸਭਿਆਚਾਰਕ ਉੱਨਤੀ ਉਸ ਦੀ ਮਾਤ ਭਾਸ਼ਾ ਵਿਚ ਹੀ ਹੋ ਸਕਦੀ ਹੈ। ਅਤੇ ਉਸ ਤੋਂ ਬੇਮੁਖ ਹੋ ਕੇ ਕਿਸੇ ਦੂਜੀ ਭਾਸ਼ਾ ਨੂੰ ਅਪਨਾਉਣਾ ਭਾਵੇਂ ਉਹ ਵਿਦੇਸ਼ੀ ਹੋਵੇ ਜਾਂ ਸੁਦੇਸ਼ੀ, ਗ਼ੈਰ ਕੁਦਰਤੀ ਅਤੇ ਅਵਿਗਿਆਨਕ ਗੱਲ ਹੋ ਨਿਬੜਦੀ ਹੈ।

ਜਿਵੇਂ ਕਿ ਉਪਰ ਉਲੇਖ ਕੀਤਾ ਗਿਆ ਹੈ, 1951 ਦੀ ਜਨਸੰਖਿਆ (ਮਰਦਮਸ਼ੁਮਾਰੀ) ਸਮੇਂ, ਭਾਸ਼ਾ ਦਾ ਮਸਲਾ ਫਿਰਕੂ ਲੀਹਾਂ ਉਤੇ ਕੁਝ ਵਿਸ਼ੇਸ਼ ਹਿੱਤਾਂ ਵਲੋਂ ਉਛਾਲਿਆ ਗਿਆ। ਇਸ ਵਿਚ ਬਹੁਤ ਸਾਰੇ ਸਥਾਨਕ ਅਖ਼ਬਾਰਾਂ ਤੇ ਉਹਨਾਂ ਦੇ ਸੰਪਾਦਕਾਂ ਦਾ ਹੱਥ ਸੀ। ਹਿੰਦੂਤਵ ਦੇ ਹੇਜ ਕਾਰਨ ਹਿਦੂ ਜਨਤਾ ਨੂੰ,

ਜਨਸੰਖਿਆ ਦੀ ਗਿਣਤੀ ਸਮੇਂ, ਹਿੰਦੀ ਭਾਸ਼ਾ ਨੂੰ ਲਿਖਾਉਣ ਲਈ ਪ੍ਰਚਾਰਿਆ ਗਿਆ। ਇੱਥੋਂ ਤੱਕ ਕਿ ਉਨ੍ਹਾਂ ਵੱਲੋਂ ਪੰਜਾਬੀ ਨੂੰ ਨਿਮਨ ਕੋਟੀ ਦੀ ਭਾਸ਼ਾ ਕਹਿ ਕੇ ਤ੍ਰਿਸਕਾਰਿਆ ਗਿਆ। ਪਰ ਦੂਜੇ ਬੰਨੇ ਪੰਜਾਬ ਦੀ ਜਨਤਾ, ਜੋ ਇਸ ਬਾਰੇ ਵਧੇਰੇ ਬੇਸੂਝ ਸੀ, ਦੀ ਅਗਵਾਈ ਲਈ ਪੰਜਾਬ ਦੇ ਬੁੱਧੀ ਜੀਵੀਆਂ, ਲੇਖਕਾਂ, ਸਾਹਿਤਕਾਰਾਂ ਅਤੇ ਪੰਜਾਬੀ ਦੇ ਅਖ਼ਬਾਰਾਂ ਨੇ ਪੰਜਾਬੀ ਭਾਸ਼ਾ ਨੂੰ ਦਰਜ ਕਰਵਾਉਣ ਲਈ ਬਲ ਦਿੱਤਾ। ਇਸ ਤਰ੍ਹਾਂ ਇਹ ਮਸਲਾ 1950 ਦੇ ਦਹਾਕੇ ਵਿਚ ਉਲਝਿਆ ਹੀ ਰਿਹਾ। ਪੂਰਬੀ ਪੰਜਾਬ ਵਿਚ ਸਾਹਿਤ ਸਭਾਵਾਂ, ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ, ਪੰਜਾਬੀ ਸਾਹਿਤ ਸਮੀਖਿਆ ਬੋਰਡ ਅਤੇ ਬਹੁਤ ਸਾਰੀਆਂ ਹੋਰ ਸਾਹਿਤ ਸਭਾਵਾਂ ਨੇ ਪੰਜਾਬੀ ਭਾਸ਼ਾ ਦੀ ਵਕਾਲਤ ਕੀਤੀ। ਸਿੱਟੇ ਵਜੋਂ ਸਰਕਾਰੀ ਤੌਰ ਤੇ ਵੀ ਕਦੀ ਸੱਚਰ ਫਾਰਮੂਲਾ ਅਤੇ ਕਦੀ ਰੀਜਨਲ ਭਾਸ਼ਾਵਾਂ ਉਤੇ ਰੀਜਨਲ ਫਾਰਮੂਲਾ ਹੋਂਦ ਵਿਚ ਆਇਆ। ਸਾਰਾ ਜਤਨ ਇਸ ਗੱਲ ਤੇ ਲੱਗ ਰਿਹਾ ਸੀ ਕਿ ਪੰਜਾਬ ਇਕ ਭਾਸ਼ੀ ਪ੍ਰਦੇਸ਼ ਨਹੀਂ ਦੋ ਭਾਸ਼ੀ ਪ੍ਰਦੇਸ਼ ਹੈ। 1961 ਦੀ ਜਨਸੰਖਿਆ ਸਮੇਂ ਫਿਰ ਇਹ ਮਸਲਾ ਉਭਰ ਕੇ ਸਾਹਮਣੇ ਆਇਆ। ਇਸ ਸਮੇਂ ਜਿਥੇ ਹੋਰ ਸੰਸਥਾਵਾਂ ਨੇ ਪੰਜਾਬੀ ਭਾਸ਼ਾ ਨੂੰ ਸਰਕਾਰੇ ਦਰਬਾਰੇ ਮਾਣ ਸਤਿਕਾਰ ਦਿਵਾਉਣ ਅਤੇ ਪੰਜਾਬੀ ਜਨਤਾ ਨੂੰ ਆਪਣੀ ਮਾਤ ਭਾਸ਼ਾ ਨੂੰ ਅਪਣਾਉਣ ਲਈ ਜਾਗਰੂਕ ਕੀਤਾ, ਉਥੇ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਸਮਾਜ ਦਾ ਪੰਜਾਬੀ ਮਾਤ ਭਾਸ਼ਾ ਸੰਬੰਧੀ ਦ੍ਰਿਸ਼ਟੀਕੋਣ ਬੜਾ ਸਪੱਸ਼ਟ ਤੇ ਅਹਿਮ ਸੀ। 5 ਮਈ 1960 ਦੇ ਨਾਮਧਾਰੀ ਪੱਤਰ 'ਸਤਿਜੁਗ' ਵਿਚ, ਭਾਸ਼ਾ ਸੰਬੰਧੀ ਇਸ ਨੀਤੀ ਦਾ ਖੁੱਲ੍ਹ ਕੇ ਐਲਾਨ ਕੀਤਾ ਗਿਆ ਹੈ, ਉਸ ਵਿਚੋਂ ਕੁਝ ਅੰਸ਼ ਏਥੇ ਪੇਸ਼ ਕੀਤੇ ਜਾ ਰਹੇ ਹਨ:-

"ਜੇ ਗਊ ਦਾ ਬਛੜਾ ਦੁੱਧ ਚੁੰਘਣ ਲਈ ਮਹਿੰ ਦੇ ਥਣਾਂ ਨੂੰ ਜਾ ਪਏ ਤਾਂ ਉਹ ਅਲੋਕਾਰ ਹੀ ਹੋਵੇਗਾ ਨਾ ਵੇਖਣ ਨੂੰ ਯੋਗ ਅਤੇ ਨਾ ਦੁੱਧ ਚੁੰਘਣ ਵਿਚ ਹੀ ਕੁਝ ਸਫ਼ਲ ਹੋਵੇਗਾ। ਏਸ ਤਰ੍ਹਾਂ ਦੀ ਹੀ ਕੁਝ ਹਾਲਤ ਹੈ ਉਨ੍ਹਾਂ ਲੋਕਾਂ ਦੀ ਜੋ ਮਾਤ ਭਾਸ਼ਾ ਪੰਜਾਬੀ ਛੱਡ ਕੇ ਪਹਿਲ ਹਿੰਦੀ ਨੂੰ ਦਿੰਦੇ ਹਨ ਤੇ ਹਿੰਦੀ ਲਿਪੀ ਦੇਵਨਾਗਰੀ ਨੂੰ, ਪੰਜਾਬੀ ਦੀ ਲਿਪੀ ਦੇ ਤੌਰ ਤੇ ਪਰਵਾਨ ਕਰਵਾਉਣਾ ਚਾਹੁੰਦੇ

ਹਨ।

ਬਾਹਰ ਦੀ ਮਿਸਾਲ ਦੀ ਕੀ ਲੋੜ ਹੈ? ਆਪਣੇ ਦੇਸ਼ ਵਿੱਚ ਬੰਗਾਲੀਆਂ ਦੀ ਮਾਤ ਭਾਸ਼ਾ ਬੰਗਾਲੀ ਤੇ ਇਸ ਤਰ੍ਹਾਂ ਗੁਜਰਾਤੀ, ਮਰਾਠੀ, ਮਲਿਆਲਮ ਤੇ ਕੰਨੜ ਆਦਿ ਭਾਸ਼ਾਵਾਂ ਵੱਖ ਵੱਖ ਸੂਬਿਆਂ ਦੀਆਂ ਆਪਣੀਆਂ ਵਿਸ਼ੇਸ਼ ਲਿਪੀਆਂ ਨਾਲ ਮਾਂ-ਬੋਲੀਆਂ ਹਨ, ਤੇ ਇਹਨਾਂ ਦੇ ਆਧਾਰ ਤੇ ਹੀ ਪ੍ਰਾਂਤਕ ਹੱਦਬੰਦੀਆਂ ਕਾਇਮ ਕੀਤੀਆਂ ਗਈਆਂ ਹਨ, ਫਿਰ ਪੰਜਾਬੀ ਨੂੰ ਝਗੜੇ ਦਾ ਵਿਸ਼ਾ ਕਿਉਂ ਬਣਾਇਆ ਜਾਏ?

..........ਪੰਜਾਬ ਦਾ ਹਿੰਦੂ ਬੜਾ ਬੀਬਾ, ਉਪਜਾਊ ਅਤੇ ਲਗਨ ਵਾਲਾ ਹੈ। ਪਰ ਇਸ ਦੀ ਲੀਡਰਸ਼ਿਪ ਕੁਝ ਉਹਨਾਂ ਲੋਕਾਂ ਦੇ ਹੱਥ ਹੈ ਜੋ ਬਦੋਬਦੀ ਹਿੰਦੂ-ਸਿੱਖ ਖਿਚੋਤਾਣ ਨੂੰ ਵਧਾਣਾ ਤੇ ਫੈਲਾਣਾ ਚਾਹੁੰਦੇ ਹਨ। ਨਹੀਂ ਤਾਂ ਇਹ ਗੱਲ ਕਿਸੇ ਗਹਿਰੀ ਵਿਚਾਰ ਦੀ ਮੁਥਾਜ ਨਹੀਂ ਕਿ ਸੂਬੇ ਦੀ ਬੋਲੀ ਕਿਹੜੀ ਹੋਵੇ ਤੇ ਉਸ ਦੀ ਲਿਪੀ ਦਾ ਮਾਣ ਗੁਰਮੁਖੀ ਨੂੰ ਮਿਲੇ ਜਾਂ ਦੇਵਨਾਗਰੀ ਨੂੰ। ਹਰ ਬੋਲੀ ਸਦੀਆਂ ਦੀ ਮਿਹਨਤ ਨਾਲ ਆਪਣੀ ਵਿਸ਼ੇਸ਼ ਲਿਪੀ ਤਿਆਰ ਕਰਦੀ ਹੈ। ਉਹ ਲਿਪੀ ਉਸ ਲਈ ਮੁਨਾਸਿਬ ਹੁੰਦੀ ਹੈ। ਗੁਰਮੁਖੀ ਅੱਖਰਾਂ ਨੂੰ ਸਿਰਫ਼ ਨਫ਼ਰਤ ਦੀਆਂ ਅੱਖਾਂ ਨਾਲ ਤੱਕ ਕੇ, ਥੂਹ ਕੌੜੀ ਆਖਣਾ ਸਿਆਣੇ ਹਿੰਦੂਆਂ ਲਈ ਸ਼ੋਭਦਾ ਨਹੀਂ। ਪਰ ਇਉਂ ਲਗਦਾ ਹੈ ਜਿਵੇਂ ਸਿਆਸਤ ਦਾਨਾਂ ਦੇ ਚੱਕਰ ਵਿਚ ਬੋਲੀ ਅਤੇ ਲਿਪੀ ਦਾ ਝਗੜਾ ਪਾ ਕੇ, ਰਾਜਨੀਤਕ ਲਾਭ ਬਟੋਰੇ ਜਾ ਰਹੇ ਹਨ ਜਿਵੇਂ ਕੋਈ ਮੰਡੀ ਵਿਚ ਆਪਣੀ ਮਾਂ ਦੀ ਬੋਲੀ ਦੇ ਰਿਹਾ ਹੋਵੇ।

ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਪੰਜਾਬ ਦੇ ਸੂਬੇ ਦੀ ਫਿਜ਼ਾ ਵਿਸ਼ੈਲੀ ਹੁੰਦੀ ਚੱਲੀ ਜਾ ਰਹੀ ਹੈ ਕੇਵਲ ਏਸ ਲਈ ਕਿ ਏਥੋਂ ਦੇ ਕੁਝ ਨੀਤੀਵਾਨ, ਸਰਕਾਰ ਦੀ ਉਸ ਇਸ ਇੱਛਾ ਨੂੰ ਪੱਠੇ ਪਾਈ ਜਾ ਰਹੇ ਹਨ, ਜਿਸ ਨਾਲ ਲੋਕਾਂ ਦੀਆਂ ਆਰਥਿਕ ਮੰਗਾਂ ਦਾ ਸਵਾਲ ਪਿੱਛੇ ਪਾਇਆ ਜਾ ਸਕੇ, ਨਹੀਂ ਤਾਂ ਕੋਈ ਵਜਹ ਨਹੀਂ ਕਿ ਜਿਹੜਾ ਸਵਾਲ ਦੂਜੇ ਸੂਬਿਆਂ ਵਿਚ ਕੇਂਦਰੀ ਹੁਕਮ ਨਾਲ ਨਜਿਠਿਆ ਜਾ ਸਕਿਆ ਹੈ ਉਹ ਉਸੇ ਤਰ੍ਹਾਂ ਪੰਜਾਬ ਵਿਚ ਨਾ ਹੱਲ ਕੀਤਾ ਜਾਵੇ।

ਪੰਜਾਬ ਦੇ ਹਿੰਦੂਆਂ ਦੇ ਵੀ ਦੁਰਭਾਗ ਹਨ ਜੋ ਉਹ ਆਪਣੇ ਬੱਚਿਆਂ ਨੂੰ ਮਾਂ ਬੋਲੀ ਪੰਜਾਬੀ ਦੀ ਥਾਂ ਸ਼ੁਰੂ ਤੋਂ ਹੀ ਹਿੰਦੀ ਪੜ੍ਹਾਉਣਾ ਚਾਹੁੰਦੇ ਹਨ।

ਮਾਂ ਦੇ ਦੁੱਧ ਦੀ ਥਾਂ ਕਿਸੇ ਮਲਕਾ ਜਾਂ ਦਾਈ ਦਾ ਦੁੱਧ ਪੀ ਕੇ ਬੱਚਾ ਪਲ ਤਾਂ ਅਵੱਸ਼ ਜਾਵੇਗਾ ਪਰ ਉਹ ਸਵੈ ਸਨਮਾਨ ਤੇ ਆਪਣੇ ਖਾਨਦਾਨ ਨਾਲ ਕਿਥੇ ਉਹ ਮੁਹੱਬਤਾਂ, ਜਿਹੜੀਆਂ ਮਾਂ ਦੇ ਦੁੱਧ ਨਾਲ ਪ੍ਰਾਪਤ ਹੋਣੀਆਂ ਸਨ।

ਏਹ ਕੋਈ ਭੁਲੇਖਾ ਨਹੀਂ ਕਿ ਪੰਜਾਬ ਪ੍ਰਾਂਤ ਦੀ ਸਹੀ ਮਾਂ ਬੋਲੀ ਪੰਜਾਬੀ ਹੈ, ਹਿੰਦੀ ਨਾ ਹੈ, ਨਾ ਹੈ ਸੀ ਤੇ ਨਾ ਹੀ ਹੋਵੇਗੀ। ਹਿੰਦੀ ਦਾ ਆਪਣਾ ਥਾਂ ਹੈ ਅਤੇ ਉਹ ਸਭ ਤੋਂ ਉਚੇਰਾ ਥਾਂ ਹੈ। ਉਹ ਕੇਂਦਰੀ ਬੋਲੀ ਹੈ, ਰਾਸ਼ਟਰ ਭਾਸ਼ਾ ਹੈ ਉਸ ਬਿਨਾਂ ਕਿਸੇ ਵੀ ਰਾਜ ਸਰਕਾਰ ਦਾ ਕੰਮ ਨਹੀਂ ਚਲ ਸਕਦਾ, ਸਾਰੇ ਪ੍ਰਾਂਤਾ ਦਾ ਪਰਸਪਰ ਤਾਲਮੇਲ ਹਿੰਦੀ ਦੀ ਵਰਤੋਂ ਨਾਲ ਹੀ ਰਹਿ ਸਕਦਾ ਹੈ। ਲੋੜ ਹੈ ਕਿ ਅੰਗਰੇਜ਼ੀ ਦੀ ਥਾਂ ਹਿੰਦੀ ਨੂੰ ਛੇਤੀ ਤੋਂ ਛੇਤੀ ਦਿਵਾਈ ਜਾਏ। ..........ਪੰਜਾਬੀ ਵਿਚ ਕੋਈ ਉਚੇ ਮਿਆਰ ਦਾ ਅਖ਼ਬਾਰ ਨਹੀਂ। ਇਸ ਕਰਕੇ ਇੱਥੋਂ ਦਾ ਹਿੰਦੂ ਅਜੇ ਇਸ ਨਾਲ ਪਿਆਰ ਦਾ ਪ੍ਰਗਟਾਵਾ ਨਹੀਂ ਕਰ ਸਕਿਆ। ਪੰਜਾਬੀ ਨਾਲ ਪਿਆਰ ਕਰਨ ਵਾਲੇ ਵੀ ਮੁਤਹਿਦ ਹੋ ਕੇ ਅਜੇ ਉਚੇਰੀ ਮਿਆਰ ਦਾ ਰੋਜ਼ਾਨਾ ਜਾਂ ਸਪਤਾਹਕ ਜਾਰੀ ਨਹੀਂ ਕਰ ਸਕੇ। ਅਮਲੀ ਤੌਰ ਤੇ ਕੰਮ ਕੀਤੇ ਬਿਨਾਂ ਅਸੀਂ ਪੰਜਾਬੀ ਦੀ ਸੇਵਾ ਨਹੀਂ ਕਰ ਸਕਦੇ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ ਪੰਜਾਬ ਦੇ ਹਿੰਦੂ ਅਤੇ ਸਿਖ ਜੋ ਹਿੰਦੀ ਤੇ ਪੰਜਾਬੀ ਦੇ ਮਹਾਨ ਹਿਤੂ ਬਣਦੇ ਹਨ, ਆਪਣੇ ਖਿਆਲਾਂ ਦਾ ਪਰਚਾਰ ਅਤੇ ਪ੍ਰਸਾਰ ਉਰਦੂ ਅਖ਼ਬਾਰਾਂ ਰਾਹੀਂ ਕਰਦੇ ਹਨ। ਸੱਚੇ ਪਾਤਸ਼ਾਹ ਨੇ ਨਾਮਧਾਰੀ ਪੰਥ ਦੀ ਸਪੱਸ਼ਟ ਤੇ ਠੋਸ ਰਾਇ ਦਾ ਸਦਾ ਹੀ ਬੇਝਿਜਕ ਐਲਾਨ ਕੀਤਾ ਹੈ ਕਿ ਨਾਮਧਾਰੀ ਹਿੰਦੀ ਭਾਸ਼ਾ ਨੂੰ ਰਾਸ਼ਟਰੀ ਭਾਸ਼ਾ ਦੇ ਤੌਰ ਤੇ ਪਰਵਾਨਦੇ ਤੇ ਪਿਆਰਦੇ ਹਨ ਪਰ ਮਾਂ-ਬੋਲੀ ਪੰਜਾਬੀ ਦੀ ਤੁਲਨਾ ਵਿਚ, ਹੋਰ ਕਿਸੇ ਬੋਲੀ ਨੂੰ ਵੀ ਨਹੀਂ ਖਲਿਹਾਰ ਸਕਦੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਛਤਰ-ਛਾਇਆ ਹੇਠ ਸਮੁੱਚੇ ਨਾਮਧਾਰੀ ਪੰਥ ਦੀ ਇਕ ਆਵਾਜ਼ ਹੈ ਕਿ ਨਾਮਧਾਰੀ, ਪੰਜਾਬ ਦੇ ਸਕੂਲਾਂ ਦੀ ਮੁੱਢਲੀ ਸਿੱਖਿਆ ਤੋਂ ਲੈ ਕੇ ਯੂਨੀਵਰਸਿਟੀ ਤਾਲੀਮ ਤੱਕ ਪੰਜਾਬੀ ਨੂੰ ਗੁਰਮੁਖੀ ਲਿਪੀ ਵਿਚ ਸਿਖਾਣਾ ਹੱਕੀ ਸਮਝਦੇ ਹਨ।

ਨਾਮਧਾਰੀ ਪੰਥ ਦੀ ਇਹ ਸਪੱਸ਼ਟ ਆਵਾਜ਼ ਹੈ ਕਿ ਪੰਜਾਬ ਦੀ ਬੋਲੀ

ਪੰਜਾਬੀ ਅਤੇ ਗੁਰਮੁਖੀ ਅੱਖਰਾਂ ਵਿਚ ਹੀ ਪ੍ਰਵਾਨ ਕੀਤੀ ਜਾਣੀ ਚਾਹੀਦੀ ਹੈ।"

**ਸੰਭਾਵਨਾਵਾਂ ਤੇ ਉਤਸ਼ਾਹ ਭਰਿਆ ਸਾਲ**

ਸਤਿਗੁਰੂ ਜਗਜੀਤ ਸਿਘ ਜੀ ਦੇ ਗੁਰੂ ਕਾਲ ਦਾ ਪਹਿਲਾ ਸਾਲ ਬੜੀਆਂ ਸੰਭਾਵਨਾਵਾਂ ਤੇ ਉਤਸ਼ਾਹ ਭਰਪੂਰ ਸੀ। ਗੁਰਬਾਣੀ ਦੇ ਕਥਨਾਂ ਅਨੁਸਾਰ ਜਿਥੇ ਵੀ ਸਤਿਗੁਰੂ ਜੀ ਜਾ ਕੇ ਬੈਠਦੇ ਜਾਂ ਹਜ਼ੂਰੀ ਦੀਵਾਨ ਸਜਾਉਂਦੇ ਸੋ ਥਾਂ ਸੁਹਾਵਾ ਹੋ ਜਾਂਦਾ ਸੀ ਅਤੇ ਜੋ ਜੀਵ ਜੰਤ ਅਰਥਾਤ ਨਰ ਨਾਰੀ, ਸਤਿਗੁਰੂ ਜੀ ਦੇ ਦੀਵਾਨ ਦੀ ਹਾਜ਼ਰੀ ਭਰਦੇ ਉਹਨਾਂ ਦਾ ਮਨ ਤਨ ਹਰਿਆ ਹੋ ਕੇ ਕੰਵਲ ਸਮਾਨ ਸਦਾ ਵਿਗਾਸ ਵਿਚ ਆ ਜਾਂਦਾ ਹੈ। ਵਿਸਾਖੀ ਤੋਂ ਲੈ ਕੇ ਸਤਿਗੁਰੂ ਜੀ ਦੀ ਗੁਰੂ ਕਾਲ ਦੀ ਸਾਲਗਿਰ੍ਹਾ 9 10 ਸਤੰਬਰ 1960 ਤੱਕ, ਅਨੇਕ ਸਥਾਨਾਂ ਤੇ ਸੰਗਤਾਂ ਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗਾ ਅਵਸਰ ਪ੍ਰਾਪਤ ਹੋਇਆ ਅਤੇ ਕਈਆਂ ਸਿੱਖਾਂ ਨੂੰ ਉਹਨਾਂ ਦੇ ਘਰੀਂ ਜਾ ਕੇ ਨਿਵਾਜਿਆ। ਸੱਚ ਤਾਂ ਇਹ ਹੈ ਕਿ ਗੁਰੂ ਨੂੰ ਆਪਣੇ ਸਿੱਖ ਸਾਧ-ਸੰਤ ਆਪਣੀ ਸੰਤਾਨ ਤੋਂ ਵੀ ਪਿਆਰੇ ਹਨ। ਤਿੰਨ ਚਾਰ ਮਹੀਨਿਆਂ ਦੇ ਇਸ ਥੋੜ੍ਹੇ ਜਿਹੇ ਸਮੇਂ ਵਿਚ ਅਨੇਕ ਇਤਿਹਾਸਕ ਤੇ ਹੋਰ ਸਥਾਨਾਂ ਤੇ ਨਾਮਧਾਰੀ ਦੀਵਾਨ ਸਜੇ। ਨਾਮਧਾਰੀ ਸ਼ਹੀਦਾਂ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਸਮਾਗਮ ਕੀਤੇ ਗਏ।

16 ਜੂਨ 1960 ਨੂੰ ਜੰਮੂ ਦਾ ਨਾਮਧਾਰੀ ਦੀਵਾਨ ਉਥੋਂ ਦੀ ਸਾਧ ਸੰਗਤ ਨੂੰ ਖੇੜੇ ਬਖਸ਼ਣ ਵਾਲਾ ਸੀ। ਉਥੋਂ ਦੀਆਂ ਸੰਗਤਾਂ ਨੇ ਅਗਲਵਾਂਢੀ ਤਵੀ ਨਦੀ ਤੇ ਆ ਕੇ ਸਤਿਗੁਰੂ ਜੀ ਦਾ ਸਵਾਗਤ ਕੀਤਾ ਅਤੇ ਜਲੂਸ ਦੀ ਸ਼ਕਲ ਵਿਚ ਆਪ ਜੀ ਨੂੰ ਸਜੇ ਪੰਡਾਲ ਵਿਚ ਸ਼ਬਦ-ਕੀਰਤਨ ਕਰਦੇ ਹੋਏ ਲੈ ਕੇ ਆਏ। ਸਤਿਗੁਰੂ ਜੀ ਨੇ ਦੀਵਾਨ ਵਿਚ ਹਾਜ਼ਰ, ਵੱਖ ਵੱਖ ਪਹਿਰਾਵਿਆਂ ਵਿਚ ਸੁਸ਼ੋਭਿਤ ਸੰਗਤਾਂ ਨੂੰ ਨਿਹਾਰ ਕੇ, ਬਚਨ ਕੀਤਾ "ਕਿ ਅਸੀਂ ਸਾਰੇ ਗੁਰੂ ਨਾਨਕ ਫੁਲਵਾੜੀ ਦੇ ਫੁੱਲ ਹਾਂ ਜਿਨ੍ਹਾਂ ਦੇ ਉਤੋਂ ਵੱਖ ਵੱਖ ਰੰਗ ਹਨ, ਪਰ ਸਾਨੂੰ ਅੰਦਰੋਂ ਇਕ ਮਿਕ ਹੋਣਾ ਚਾਹੀਦਾ ਹੈ।"

ਇਸ ਤਰ੍ਹਾਂ ਇਕ ਵਿਸ਼ੇਸ਼ ਸਮਾਗਮ ਰਾਏਕੋਟ ਵਿਖੇ ਨਾਮਧਾਰੀ ਸ਼ਹੀਦਾਂ- ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਅਤੇ ਸੰਤ ਗੁਰਮੁਖ ਸਿੰਘ- ਦੀ ਯਾਦ ਨੂੰ ਸਮਰਪਿਤ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇਹ ਦਾ ਓਹਲਾ ਕਰਨ ਤੋਂ ਕੁਝ

ਸਮਾਂ ਪਹਿਲਾਂ, ਬਾਬਾ ਜਗਜੀਤ ਸਿੰਘ ਨੂੰ ਤਾਕੀਦ ਕਰ ਗਏ ਸਨ ਕਿ ਸ਼ਹੀਦਾਂ ਦੀ ਯਾਦ ਜ਼ਰੂਰ ਮਨਾਇਆ ਕਰਨਾ ਅਤੇ ਸਵਾ ਲੱਖ ਪਾਠਾਂ ਦਾ ਭੋਗ ਜ਼ਰੂਰ ਪਾਉਣਾ। ਇਸੇ ਕੜੀ ਵਿਚ ਰਾਏਕੋਟ ਦੇ ਸ਼ਹੀਦਾਂ ਦਾ ਇਹ ਦੂਜਾ ਯਾਦਗਾਰੀ ਸਮਾਗਮ ਸੀ। ਜਿਸ ਵਿਚ ਪਹਿਲਾ ਸਮਾਗਮ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਆਦੇਸ਼ ਅਨੁਸਾਰ ਭੁਗਤਾਇਆ ਸੀ ਅਤੇ ਦੂਜੇ ਸਮਾਗਮ ਵਿਚ ਆਪ ਗੁਰੂ ਰੂਪ ਵਿਚ ਦਰਸ਼ਨ ਦੇ ਰਹੇ ਸਨ।

9 10 ਅਗਸਤ 1960 ਨੂੰ ਮੁਠੱਡੇ ਵਿਖੇ (ਜ਼ਿਲ੍ਹਾ ਜਲੰਧਰ) ਸਤਿਗੁਰੂ ਜਗਜੀਤ ਸਿੰਘ ਜੀ ਦਾ ਹਜ਼ੂਰੀ ਦੀਵਾਨ ਸਜਿਆ। ਜਿਸ ਵਿਚ ਸੰਤ ਇੰਦਰ ਸਿੰਘ ਚਕਰਵਰਤੀ ਨੇ ਨਾਮਧਾਰੀ ਇਤਿਹਾਸ ਵਿਚ, ਮੁਠੱਡੇ ਦੀ ਮਹਾਨਤਾ ਬਾਰੇ ਰੌਸ਼ਨੀ ਪਾਈ। ਸਤਿਗੁਰੂ ਜੀ ਨੇ ਨਾਮਧਾਰੀ ਸਾਧ ਸੰਗਤ ਨੂੰ ਆਪਣੇ ਉਪਦੇਸ਼ ਰਾਹੀਂ ਪੁਰਾਣੀ ਨਾਮਧਾਰੀ ਮਰਿਆਦਾ ਅਤੇ ਇਤਿਹਾਸਕ ਗੌਰਵ ਨੂੰ ਮੁੜ ਸੁਰਜੀਤ ਕਰਨ ਲਈ ਹੁਕਮ ਕੀਤਾ। ਸਤਿਗੁਰੂ ਜੀ ਨੇ 40 ਘਰਾਂ ਵਿਚ ਚਰਨ ਪਾ ਕੇ, ਸੁੱਕ ਰਹੀ ਨਾਮਧਾਰੀ ਪਨੀਰੀ ਨੂੰ ਨਵੇਂ ਸਿਰਿਓਂ ਸੁਰਜੀਤ ਕੀਤਾ।

11 ਅਗਸਤ 1960 ਨੂੰ ਮੋਰੋਂ ਵਿਖੇ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸਜਿਆ। ਇਥੋਂ ਦੇ 74 ਆਦਮੀਆਂ ਨੇ ਭਜਨ ਪੁੱਛਿਆ। 34 ਆਦਮੀਆਂ ਤੇ 12 ਬੀਬੀਆਂ ਨੇ ਅੰਮ੍ਰਿਤ ਛਕਿਆ।

12 ਅਗਸਤ ਨੂੰ ਹਿੰਮਤਪੁਰ ਵਿਖੇ ਸੰਤ ਕਰਮ ਸਿੰਘ ਦੀ ਯਾਦ ਨੂੰ ਸਮਰਪਿਤ ਹਜ਼ੂਰੀ ਦੀਵਾਨ ਸਜਿਆ। ਇਥੇ ਪੰਡਤ ਗੁਪਾਲ ਸਿੰਘ ਜੀ ਨੇ ਸੰਤ ਕਰਮ ਸਿੰਘ ਜੀ ਦੇ ਜੀਵਨ ਉਤੇ ਪ੍ਰਕਾਸ਼ ਪਾਇਆ। ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ 24 ਸੱਜਣਾਂ ਨੇ ਭਜਨ ਪੁੱਛਿਆ। 12 ਆਦਮੀਆਂ ਤੇ 2 ਬੀਬੀਆਂ ਨੇ ਅੰਮ੍ਰਿਤ-ਪਾਣ ਕੀਤਾ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ ਇਹ ਪਹਿਲਾ ਸਾਲ ਬੜਾ ਉਤਸ਼ਾਹ ਵਰਧਕ ਸੀ। ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੱਸ ਤੇ ਉਪਕਾਰ, ਚੜ੍ਹਦੇ ਸੂਰਜ ਸਮਾਨ ਆਪਣਾ ਸੁਨਹਿਰੀ ਪ੍ਰਕਾਸ਼ ਫੈਲਾ ਰਿਹਾ ਸੀ।

# ਅਧਿਆਇ 6

## ਗੁਰੂ ਕਾਲ ਦੀ ਪਹਿਲੀ ਸਾਲ ਗਿਰ੍ਹਾ ਤੇ ਅਗਾਮੀ ਸਰਗਰਮੀਆਂ

ਸਤਿਗੁਰੂ ਪਰਤਾਪ ਸਿੰਘ ਜੀ 22 23 ਅਗਸਤ 1959 ਨੂੰ ਜੋਤੀ ਜੋਤ ਸਮਾਏ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਵੇਂ ਉਸੇ ਦਿਨ ਤੋਂ ਹੀ ਆਪ ਜੀ ਦੇ ਉਤਰਾਧਿਕਾਰੀ ਵਜੋਂ ਨਾਮਧਾਰੀ ਸਤਿਗੁਰੂ ਦੇ ਕਾਰਜ ਨੂੰ ਸੰਭਾਲ ਲਿਆ ਸੀ ਪਰ ਰਸਮੀ ਤੌਰ ਤੇ ਆਪ 10 ਸਤੰਬਰ 1959 ਨੂੰ, ਗੁਰੂ ਸੰਗਤ ਦੇ ਵਿਸ਼ਾਲ ਇਕੱਠ ਵਿਚ ਗੁਰੂ ਗੱਦੀ ਤੇ ਸੁਭਾਇਮਾਨ ਹੋਏ ਸਨ, ਆਪ ਜੀ ਨੇ ਇਸ ਇਕ ਸਾਲ ਵਿਚ ਜਿਸ ਤਰ੍ਹਾਂ ਨਾਮਧਾਰੀ ਸਾਧ ਸੰਗਤ ਨੂੰ ਕਿਰਤਾਰਥ ਕੀਤਾ ਤੇ ਹੋਰ ਜਨਤਕ ਕਾਰਜਾਂ ਵਿਚ ਦਿਲਚਸਪੀ ਵਿਖਾਈ ਉਸ ਦੇ ਫਲਸਰੂਪ, ਨਾਮਧਾਰੀ ਪੰਥ ਦਾ ਬਹੁਤ ਉਤਸ਼ਾਹ ਵਧਿਆ ਅਤੇ ਸਤਿਗੁਰੂ ਜੀ ਦੀ ਮਹਿਮਾ ਦਿਨੋਂ ਦਿਨ ਵਧਣ ਲੱਗੀ। ਨਾਮਧਾਰੀ ਦਰਬਾਰ ਵਲੋਂ ਇਹ ਫੈਸਲਾ ਕੀਤਾ ਗਿਆ ਕਿ 9 9 1960 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂਕਾਲ ਦੀ ਪਹਿਲੀ ਸਾਲ ਗਿਰ੍ਹਾ ਨੂੰ ਬੜੀ ਧੂਮ ਧਾਮ ਨਾਲ ਮਨਾਇਆ ਜਾਵੇ।

ਬੀਤੇ ਸਾਲ ਵਿਚ ਜਿੱਥੇ ਜਿੱਥੇ ਵੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਜੇ ਉਥੇ ਨਾਮ-ਬਾਣੀ, ਕਥਾ-ਕੀਰਤਨ ਦਾ ਨਿਰੰਤਰ ਪ੍ਰਵਾਹ ਚਲਦਾ ਰਿਹਾ, ਅਨੇਕ ਪ੍ਰਾਣੀਆਂ ਨੇ ਨਾਮ ਦੀ ਦਾਤ ਪ੍ਰਾਪਤ ਕੀਤੀ, ਅੰਮ੍ਰਿਤ-ਪਾਣ ਕੀਤਾ ਅਤੇ ਮਾਸ ਸ਼ਰਾਬ ਆਦਿ ਤਾਮਸੀ ਭੋਜਨਾਂ ਦਾ ਤਿਆਗ ਕਰਕੇ ਸਾਤਵਿਕ ਜੀਵਨ ਨੂੰ ਅਪਣਾਇਆ। ਇਸ ਨਾਲ ਉਹਨਾਂ ਦੇ ਸਦਾਚਾਰਕ ਜੀਵਨ ਤੇ ਸਦ-ਵਿਵਹਾਰ ਵਿਚ ਬੜਾ ਵਾਧਾ ਹੋਇਆ। ਭਗੌਤੀ ਤੇ ਭਜਨ ਦੀਆਂ ਵਰਨੀਆਂ ਆਰੰਭ ਹੋਈਆਂ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ, ਵੱਡੀ ਗਿਣਤੀ ਵਿੱਚ ਭੋਗ ਪਾਏ ਗਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਪਾਈਆਂ ਗਈਆਂ ਲੀਹਾਂ ਅਨੁਸਾਰ ਹੀ ਨਾਮਧਾਰੀ ਪੰਥ ਨੂੰ ਪ੍ਰਫੁੱਲਤ

ਕਰਨ ਦਾ ਕੰਮ ਕੀਤਾ ਅਤੇ ਜਨਤਕ ਕਾਰਜਾਂ ਵਿਚ ਵੀ ਯਥਾਸ਼ਕਤ ਭਾਗ ਲਿਆ। ਕਿਉਂ ਜੁ ਨਾਮਧਾਰੀ ਪੰਥ ਦਾ ਸਦਾ ਤੋਂ ਹੀ ਇਹ ਨੇਮ ਰਿਹਾ ਹੈ ਕਿ ਧਾਰਮਿਕ ਕਾਰਜਾਂ ਦੇ ਨਾਲ ਨਾਲ, ਸਮਾਜਕ ਤੇ ਸਭਿਆਚਾਰਕ ਕਾਰਜਾਂ ਵਿਚ ਵੀ ਯਥਾਜੋਗ ਭਾਗ ਲੈਣਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰੂ ਕਾਲ ਦੀ ਪਹਿਲੀ ਸਾਲਗਿਰ੍ਹਾ 9 ਸਤੰਬਰ 1960 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮਨਾਈ ਗਈ ਜਿਸ ਵਿਚ ਨਾਮਧਾਰੀ ਸਾਧ ਸੰਗਤ ਅਤੇ ਗੁਰੂ ਘਰ ਨਾਲ ਪ੍ਰੇਮ ਰੱਖਣ ਵਾਲੇ ਅਨਗਿਣਤ ਵਿਅਕਤੀ ਇਕੱਤਰ ਹੋਏ। 'ਸਤਿਜੁਗ' ਦੇ 22 ਸਤੰਬਰ 1960 ਦੇ ਅੰਕ ਵਿਚ ਸੰਪਾਦਕ ਨੇ ਇਸ ਜਨਤਕ ਉਤਸ਼ਾਹ ਅਤੇ ਉਮਾਹ ਦਾ ਇਸ ਤਰ੍ਹਾਂ ਵਰਣਨ ਕੀਤਾ ਹੈ:- 'ਕਈ ਦਿਨ ਪਹਿਲਾਂ ਤੋਂ ਹੀ ਥਾਂ ਥਾਂ ਤੋਂ ਸੰਗਤ ਆਉਣੀ ਸ਼ੁਰੂ ਹੋ ਗਈ ਸੀ ਅਤੇ 7 ਸਤੰਬਰ ਤੋਂ ਤਾਂ ਸਤਿਗੁਰੂ ਜੀ ਦੀ ਹਜ਼ੂਰੀ ਦੀਵਾਨ ਸ਼ੋਭਾ ਨੂੰ ਚਾਰ ਚੰਨ ਲਾ ਰਹੇ ਸਨ। ਕੀਰਤਨ ਦੀਆਂ ਮਧੁਰ ਧੁਨਾਂ ਅਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਮੂਹਿਕ ਨਾਮ ਸਿਮਰਨ ਦੇ ਅਲੌਕਿਕ ਦ੍ਰਿਸ਼ ਦੀ ਸ਼ੋਭਾ ਵੇਖਿਆ ਹੀ ਬਣਦੀ ਸੀ।' 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨਾ ਦਿਸਹਿ ਬਾਹਰਾ ਜੀਉ' ਦਾ ਸਹਿਜ ਅਨੰਦ ਵੀ ਗੂੜ੍ਹੀ ਸ਼ਾਂਤੀ ਪ੍ਰਦਾਨ ਕਰ ਰਿਹਾ ਸੀ, ਤਪਦੇ ਹਿਰਦਿਆਂ ਨੂੰ ਠਾਰ ਰਿਹਾ ਸੀ।

**9 ਸਤੰਬਰ ਦਾ ਪੰਜਾਬੀ ਸਾਹਿਤ ਸੰਮੇਲਨ**

9 ਸਤੰਬਰ 1960 ਦੇ ਸ਼ੁਭ ਦਿਹਾੜੇ ਸ੍ਰੀ ਭੈਣੀ ਸਾਹਿਬ ਵਿਖੇ, ਪੰਜਾਬੀ ਦੇ ਸਰਬ ਸ਼੍ਰੋਮਣੀ ਸਾਹਿਤਕਾਰ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੀ ਪ੍ਰਧਾਨਗੀ ਹੇਠ ਪੰਜਾਬੀ ਲੇਖਕਾਂ ਤੇ ਪੰਜਾਬੀ ਭਾਸ਼ਾ ਦੇ ਪ੍ਰੇਮੀਆਂ ਦੀ ਵਿਸ਼ਾਲ ਇਕੱਤਰਤਾ ਹੋਈ। ਇਸ ਸੰਮੇਲਨ ਵਿਚ ਸ. ਗੁਰਬਖ਼ਸ਼ ਸਿੰਘ ਤੋਂ ਬਿਨਾਂ ਸ. ਅਵਤਾਰ ਸਿੰਘ ਆਜ਼ਾਦ, ਸ. ਕਰਤਾਰ ਸਿੰਘ ਸ਼ਮਸ਼ੇਰ, ਪ੍ਰੋ. ਪਿਆਰਾ ਸਿੰਘ ਪਦਮ, ਪ੍ਰੋ. ਪਿਆਰ ਸਿੰਘ, ਪ੍ਰੋ. ਗੁਲਵੰਤ ਸਿੰਘ, ਪ੍ਰੋ. ਕਿਰਪਾਲ ਸਿੰਘ ਕਸੇਲ ਲੁਧਿਆਣਾ, ਮਾ. ਨਿਹਾਲ ਸਿੰਘ, ਈਸ਼ਰ ਸਿੰਘ ਅਟਾਰੀ, ਸਵਰਨ ਸਿੰਘ ਸਨੇਹੀ, ਪ੍ਰੀਤਮ ਸਿੰਘ ਕਵੀ, ਕਰਤਾਰ ਸਿੰਘ ਕਾਲੜਾ, ਅਤੇ ਹੋਰ ਬਹੁਤ ਸਾਰੇ ਲੇਖਕ ਸ਼ਾਮਿਲ ਹੋਏ। ਸੰਤ ਇੰਦਰ ਸਿੰਘ ਚੱਕਰਵਰਤੀ ਜੀ ਨੇ ਮੰਚ ਦੀ ਕਾਰਵਾਈ ਨੂੰ ਨਿਭਾਇਆ। ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬਾਬਾ ਬੀਰ ਸਿੰਘ ਦੀ ਹਾਜ਼ਰੀ ਵਿਚ, ਇਸ ਲੇਖਕ ਸੰਮੇਲਨ

ਦਾ ਆਰੰਭ ਹੋਇਆ। ਮਹਾਰਾਜ ਬੀਰ ਸਿੰਘ ਜੀ ਨੇ ਆਏ ਲੇਖਕਾਂ ਤੇ ਹਾਜ਼ਰ ਸੱਜਣਾਂ ਦਾ ਸੁਆਗਤ ਕਰਦਿਆਂ ਹੋਇਆਂ ਸਭ ਨੂੰ 'ਜੀ ਆਇਆਂ ਨੂੰ' ਕਿਹਾ। ਉਨ੍ਹਾਂ ਇਹ ਵੀ ਕਿਹਾ ਕਿ ਸਤਿਗੁਰੂ ਪਰਤਾਪ ਸਿੰਘ ਜੀ ਪੰਜਾਬੀ ਮਾਤ ਭਾਸ਼ਾ ਦਾ ਬੜਾ ਸਤਿਕਾਰ ਕਰਦੇ ਸਨ।ਆਪਣੇ ਜੀਵਨ ਵਿਚ ਉਨ੍ਹਾਂ ਨੇ ਗਿਆਨੀ ਗਿਆਨ ਸਿੰਘ ਵਰਗੇ ਲੇਖਕਾਂ ਦਾ, ਉਚੇਚੇ ਤੌਰ ਤੇ ਸਨਮਾਨ ਕੀਤਾ। ਸ. ਗੁਰਬਖ਼ਸ਼ ਸਿੰਘ ਜੀ ਨਾਲ ਆਪ ਜੀ ਦਾ ਖ਼ਾਸ ਸਨੇਹ ਸੀ। ਉਹਨਾਂ ਨੂੰ ਮਿਲਣ ਲਈ ਆਪ ਉਚੇਚੇ ਤੌਰ ਤੇ ਜਾਂਦੇ ਰਹੇ ਸਨ ਅਤੇ ਉਹਨਾਂ ਨਾਲ ਵਿਚਾਰ ਸਾਂਝੇ ਵੀ ਕਰਦੇ ਰਹੇ।

ਇਸ ਸੰਮੇਲਨ ਦਾ ਮੁੱਖ ਭਾਸ਼ਣ 'ਪ੍ਰਭਾਤ' ਅਖਬਾਰ ਦੇ ਸੰਪਾਦਕ ਸ੍ਰ. ਅਵਤਾਰ ਸਿੰਘ ਆਜ਼ਾਦ ਨੇ ਦਿੱਤਾ, ਜਿਸ ਵਿਚ ਆਪ ਜੀ ਨੇ ਉਸ ਸਾਹਿਤ ਦੀ ਪ੍ਰਸੰਸਾ ਕੀਤੀ ਜੋ ਜਨਸਮੂਹ ਦੇ ਕਲਿਆਣ ਲਈ ਰਚਿਆ ਜਾਂਦਾ ਹੈ ਅਤੇ ਜਿਸ ਵਿਚ ਸਦਾਚਾਰਕ ਕੀਮਤਾਂ ਦੀ ਪ੍ਰਧਾਨਤਾ ਹੁੰਦੀ ਹੈ ਪਰ ਅੱਜ ਦੇ ਕੁਝ ਲੇਖਕ, ਪੰਜਾਬ ਦੇ ਸਾਹਿਤ ਦੀਆਂ ਉਚੀਆਂ ਰਵਾਇਤਾਂ ਦਾ ਤਿਆਗ ਕਰਕੇ, ਅਸ਼ਲੀਲ ਤੇ ਕੁਚੀਲ ਰੁਚੀਆਂ ਦਾ ਸ਼ਿਕਾਰ ਹੋ ਰਹੇ ਹਨ। ਅਜਿਹਾ ਸਾਰਾ ਸਾਹਿਤ ਨਿੰਦਣਯੋਗ ਹੈ।ਉਹੋ ਸਾਹਿਤ ਹੀ ਸ਼ਲਾਘਾਯੋਗ ਹੈ, ਜੋ ਮਨੁੱਖ ਮਾਤਰ ਦੀ ਭਲਾਈ ਤੇ ਚੰਗੇਰੀ ਦਸ਼ਾ ਵੱਲ ਵਿਕਾਸ ਲਈ ਰਚਿਆ ਜਾਂਦਾ ਹੈ।

ਅਵਤਾਰ ਸਿੰਘ ਆਜ਼ਾਦ ਜੀ ਦੇ ਇਸ ਲੰਮੇ ਤੇ ਬਹੁਤ ਨੁਕਤਿਆਂ ਵਾਲੇ ਲੇਖ ਉਤੇ ਭਰਪੂਰ ਚਰਚਾ ਆਰੰਭ ਹੋਈ। ਕਰਤਾਰ ਸਿੰਘ ਸਮਸ਼ੇਰ ਨੇ ਲੋਕ ਗੀਤਾਂ ਦੀ ਮਹਾਨਤਾ ਤੇ ਉਸ ਵਿਚਲੇ ਸਿਧੇ ਸਾਦੇ ਬੋਲਾਂ ਦੀ ਸ਼ਲਾਘਾ ਕੀਤੀ ਜਿਹਨਾਂ ਨੂੰ ਹਰ ਕੋਈ ਸਮਝ ਤੇ ਮਾਣ ਸਕਦਾ ਹੈ।

ਕਿਰਪਾਲ ਸਿੰਘ ਕਸੇਲ ਨੇ ਕਿਹਾ ਕਿ ਸਾਹਿਤ ਸਾਡੇ ਅਗਿਆਨ ਦੇ ਭਰਮ ਦੇ ਆਂਡੇ ਨੂੰ ਤੋੜ ਕੇ, ਗਿਆਨ ਦਾ ਦੀਪ ਜਗਾਉਂਦਾ ਹੈ। ਸਾਹਿਤਕਾਰ ਨੂੰ ਇੰਜ ਸਮਝਣਾ ਚਾਹੀਦਾ ਹੈ ਜਿਵੇਂ ਕਿ ਇਸ ਸੰਸਾਰ ਵਿਚ ਨੇਕੀ ਅਤੇ ਬਦੀ ਦਾ ਸੰਘਰਸ਼ ਚਲ ਰਿਹਾ ਹੈ ਤੇ ਲੇਖਕ ਇਸ ਵਿਚ ਤਮਾਸ਼ਬੀਨ ਨਹੀਂ ਹੁੰਦਾ, ਸਗੋਂ ਉਸਨੂੰ ਸਦਾ ਨੇਕੀ ਦਾ ਪੱਖ ਹੀ ਪੂਰਨਾ ਚਾਹੀਦਾ ਹੈ। ਉਚੇਰੇ ਸਾਹਿਤ ਵਿਚ ਮਨ ਬਚ ਕਰਮ ਦੀ ਏਕਤਾ ਹੁੰਦੀ ਹੈ। ਵਾਸ਼ਨਾਵਾਦੀ ਅਰਥਾਤ ਕਾਮ-ਉਕਸਾਊ ਸਾਹਿਤ ਦਾ ਖੰਡਨ ਕਰਨਾ ਚਾਹੀਦਾ ਹੈ ਅਤੇ ਮਨੁੱਖਤਾ ਦੀ ਭਲਾਈ ਵਾਲਾ ਸਾਹਿਤ ਹੀ

ਪ੍ਰਸ਼ੰਸ਼ਾ ਯੋਗ ਹੁੰਦਾ ਹੈ।

ਮਾ. ਨਿਹਾਲ ਸਿੰਘ ਜੀ ਨੇ ਕਿਹਾ, "ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਕਈ ਵਾਰ ਕਿਹਾ ਕਰਦੇ ਸਨ ਕਿ ਉਹ ਉਸ ਨੂੰ ਸਾਹਿਤ ਹੀ ਨਹੀਂ ਸਮਝਦੇ ਜਿਸ ਵਿਚ ਸਦਾਚਾਰ ਦੀ ਖੁਸ਼ਬੋ ਨਹੀਂ। ਜਿਸ ਕੌਮ ਦੇ ਸਾਹਿਤ ਵਿਚ ਸਦਾਚਾਰ ਦੀ ਸੁਗੰਧੀ ਨਹੀਂ ਉਹ ਛੇਤੀ ਹੀ ਗਰਕ ਹੋ ਜਾਂਦਾ ਹੈ।"

ਇਸ ਸੰਮੇਲਨ ਦੇ ਪ੍ਰਧਾਨ ਸ. ਗੁਰਬਖਸ਼ ਸਿੰਘ ਜੀ ਦਾ ਵਿਖਿਆਨ ਆਪਣੇ ਵਿੱਚ ਨਿੱਜੀ ਯਾਦਾਂ ਤੋਂ ਬਿਨਾਂ ਕਈ ਵਡਮੁੱਲੇ ਨੁਕਤੇ ਲਈ ਬੈਠਾ ਸੀ। ਆਪ ਨੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਯਾਦ ਕਰਦਿਆਂ ਹੋਇਆਂ ਫੁਰਮਾਇਆ "ਮੈਂ ਏਡੀ ਵੱਡੀ ਹਾਜ਼ਰੀ ਵਿਚ ਬਹੁਤ ਵੱਡੀ ਗ਼ੈਰਹਾਜ਼ਰੀ ਮਹਿਸੂਸ ਕਰ ਰਿਹਾ ਹਾਂ। ਮੈਂ ਏਥੇ ਉਹ ਮੁੱਖੜਾ ਵੇਖਿਆ ਸੀ ਜਿਸ 'ਚੋਂ ਕਿਰਨਾਂ ਨਿਕਲਦੀਆਂ ਸਨ। ਅੱਜ ਉਹ ਹੈ ਨਹੀਂ।"

"ਪਹੁੰਚਾ ਹੋਇਆ ਮਨੁੱਖ ਘੋੜੇ ਤੋਂ ਉਤਰ ਨਿਰਮਾਣਤਾ ਦੀ ਧਰਤੀ 'ਤੇ ਪੈਰ ਰਖਦਾ ਹੈ। ਮੈਂ ਮਹਾਰਾਜ ਜੀ (ਸਤਿਗੁਰੂ ਪਰਤਾਪ ਸਿੰਘ) ਨੂੰ ਪੈਰੀਂ ਹੱਥ ਲਾਣੋਂ ਝਕਦਾ ਸਾਂ, ਗੋਡਿਆਂ ਨੂੰ ਹੱਥ ਲਾਇਆ। ਪਰ ਉਹਨਾਂ ਮੈਨੂੰ ਗਲਵਕੜੀ ਪਾ ਲਈ।"

"ਉਹਨਾਂ ਤੋਂ ਸਿਖ ਕੇ ਅੱਜ ਮੈਂ ਇਹਨਾਂ (ਸ੍ਰੀ ਸਤਿਗੁਰੂ ਜਗਜੀਤ ਸਿੰਘ ਵਲ ਇਸ਼ਾਰਾ ਸੀ) ਦੇ ਪੈਰੀਂ ਹਥ ਲਾਣਾ ਚਾਹਿਆ। ਇਹੋ ਮੇਰੇ ਅਜ਼ੀਜ਼ ਨੇ, ਪਰ ਇਹਨਾਂ ਨੇ ਇਹ ਨੌਬਤ ਪਹੁੰਚਣ ਹੀ ਨਹੀਂ ਦਿੱਤੀ।"

"ਮਹਾਰਾਜ ਪਰਤਾਪ ਸਿੰਘ ਜੀ ਧਾਰਮਕ ਤੌਰ 'ਤੇ ਮਹਾਨ ਸਨ। ਪਰ ਮੈਂ ਅਜਿਹਾ ਧਾਰਮਕ ਨਹੀਂ ਸਾਂ। ਮਨੁਖਤਾ ਦੀ ਪਹਿਚਾਨ ਸਾਡੀ ਸਾਂਝ ਸੀ। ਆਪ ਮੇਰੇ ਵਿਚਾਰਾਂ ਨੂੰ ਸਮਝਦਿਆਂ ਹੋਇਆਂ ਵੀ ਮੇਰੇ ਨਾਲ ਏਨਾ ਹਿੱਤ ਰਖਦੇ ਸਨ ਕਿ ਅੰਤਮ ਦਿਨਾਂ ਵਿਚ ਮੈਨੂੰ ਲੋਪੋਕੀ ਆਣ ਕੇ ਮਿਲੇ।

ਨਾਸਤਕ ਗੁਰਬਖਸ਼ ਸਿੰਘ ਨੂੰ ਮਿਲਣ ਵਾਲੇ ਉਹ ਕਿਡੇ ਮਹਾਨ ਸਨ।

ਸ੍ਰ. ਗੁਰਬਖਸ਼ ਸਿੰਘ ਜੀ ਨੇ ਆਪਣੇ ਲੰਮੇਰੇ ਭਾਸ਼ਣ ਵਿਚ ਸਾਹਿਤ ਸੰਬੰਧੀ ਅਨੇਕ ਮਸਲਿਆਂ ਉਤੇ ਪ੍ਰਕਾਸ਼ ਪਾਇਆ ਜਿਵੇਂ: "ਸਾਹਿਤ ਸਿੱਧੀ ਸਾਦੀ ਬੋਲੀ ਵਿਚ ਹੋਣਾ ਚਾਹੀਦਾ ਹੈ।"

"ਬੋਲੀ ਦੇ ਜਾਦੂ ਨੇ ਮੈਥੋਂ ਇੰਜਨੀਅਰੀ ਦਾ ਪੇਸ਼ਾ ਛੁਡਾ ਕੇ ਤੁਹਾਡੇ ਨਾਲ ਵਿਚਾਰ ਵਟਾਂਦਰਾ ਕਰਨ ਦਾ ਇਸ਼ਕ ਜਗਾ ਦਿੱਤਾ।"

'ਬੋਲੀ ਸਭ ਤੋਂ ਉਚੀ ਕਰਾਮਾਤ ਹੈ।.......... ਜਿਸਨੂੰ ਵੀ ਬੋਲੀ ਦੀ ਮਹੱਤਤਾ ਦੀ ਸਮਝ ਪੈ ਜਾਏ ਉਹ ਦੂਜਿਆਂ ਦੀਆਂ ਬੋਲੀਆਂ ਨੂੰ ਨਫ਼ਰਤ ਨਹੀਂ ਕਰੇਗਾ।'

ਗੁਰਬਖਸ਼ ਸਿੰਘ ਜੀ ਨੇ ਆਸਟਰੀਆ ਦੇ ਵੀਆਨਾ ਵਿਚ ਹੋਈ ਵਿਸ਼ਵ ਅਮਨ ਕਾਨਫਰੰਸ ਬਾਰੇ ਜ਼ਿਕਰ ਕਰਦਿਆਂ ਦੱਸਿਆ ਕਿ ਇਸ ਅਮਨ ਕਾਨਫਰੰਸ ਵਿਚ, ਵਿਸ਼ਵ ਭਰ ਦੇ 18 ਸੌ ਦੇ ਕਰੀਬ ਡੈਲੀਗੇਟ ਆਏ। ਮੈਂ ਆਪਣਾ ਭਾਸ਼ਣ ਅੰਗਰੇਜ਼ੀ ਵਿਚ ਦਿੱਤਾ ਅਤੇ ਆਪਣੇ ਭਾਸ਼ਣ ਦੇ ਅੰਤਲੇ ਸ਼ਬਦ, ਪੰਜਾਬੀ ਵਿਚ ਕਹੇ ਤਾਂ ਕਈ ਸੱਜਣਾਂ ਨੇ ਮੈਨੂੰ ਆਪਣੀ ਗਲਵਕੜੀ ਵਿਚ ਘੁੱਟ ਲਿਆ। ਅੱਜ ਸੰਸਾਰ ਨੂੰ ਅਮਨ ਦੀ ਸਭ ਤੋਂ ਵੱਧ ਲੋੜ ਹੈ।

'ਅੱਜ ਦੁਨੀਆਂ ਵਿਚ ਜਿੰਨਾਂ ਰੁਪਈਆ ਲੜਾਈਆਂ ਤੇ ਖ਼ਰਚ ਹੋ ਰਿਹਾ ਹੈ। ਉਹ ਰੁਪਿਆ ਲੋਕਾਂ ਉਤੇ ਖਰਚਿਆ ਜਾਏ ਤਾਂ ਇਕ ਇਕ ਲੱਖ, ਇਕ ਇਕ ਜੀਅ ਨੂੰ ਮਿਲੇ।' ਇਸ ਅਮਨ ਦੇ ਯੁੱਗ ਨੂੰ ਲਿਆਉਣ ਲਈ ਸਾਊਆਂ ਨੂੰ ਸੱਚੇ ਦਿਲੋਂ ਜਤਨ ਕਰਨੇ ਚਾਹੀਦੇ ਹਨ। ਆਪ ਜੀ ਨੇ ਕੁਝ ਵਿਚਾਰ ਆਪਣੇ ਪਿਆਰੇ ਵਿਸ਼ੇ ਸਵੈਕਾਬੂ ਬਾਰੇ ਵੀ ਪ੍ਰਗਟ ਕੀਤੇ ਅਤੇ ਸਤਿਗੁਰੂ ਜੀ ਨੂੰ ਵੀ ਵਿਸ਼ਵ ਅਮਨ ਦੇ ਸੰਗਰਾਮ ਵਿਚ ਹਿੱਸਾ ਪਾਉਣ ਲਈ ਕਿਹਾ : "ਜਦ ਮੈਂ ਸਾਹਿਤ ਦੇ ਖੂਹ ਤੇ ਪਹੁੰਚ ਕੇ ਪਾਣੀ ਪੀਣਾ ਚਾਹਿਆ ਤਾਂ ਤੁਸਾਂ ਮੈਨੂੰ ਸਾਹਿਤਕਾਰ ਕਹਿਕੇ ਵਡਿਆ ਦਿੱਤਾ।"

ਅੰਤ ਉਤੇ ਸ੍ਰ. ਗੁਰਬਖਸ਼ ਸਿੰਘ ਜੀ ਨੇ ਸਤਿਗੁਰੂ ਜੀ ਤੇ ਸੰਗਤ ਦਾ ਧੰਨਵਾਦ ਕੀਤਾ।

ਇਸ ਸਮਾਗਮ ਦੇ ਅੰਤ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ, ਜਿੱਥੇ ਸਮਾਗਮ ਵਿਚ ਆਏ ਲੇਖਕਾਂ ਤੇ ਸੰਗਤ ਦਾ ਧੰਨਵਾਦ ਕੀਤਾ ਉਥੇ ਆਪਣੇ ਭਾਸ਼ਣ ਵਿੱਚ, ਕਈ ਪੱਖਾਂ ਉਤੇ ਪ੍ਰਕਾਸ਼ ਪਾਇਆ : "ਸਤਿਗੁਰੂ ਪਰਤਾਪ ਸਿੰਘ ਜੀ ਨੂੰ ਪੰਜਾਬੀ ਭਾਸ਼ਾ ਅਤੇ ਸਾਹਿਤਕਾਰਾਂ ਨਾਲ ਬਹੁਤ ਪਿਆਰ ਸੀ। ਇਸ ਲਈ ਅਸੀਂ ਸਾਲਾਨਾ ਯਾਦ ਵਿਚ ਸਭ ਤੋਂ ਪਹਿਲਾਂ ਪੰਜਾਬੀ ਕਾਨਫਰੰਸ ਨੂੰ ਹੀ ਪਹਿਲ

ਦਿੱਤੀ ਹੈ। ਸੰਮੇਲਨ ਦੇ ਪ੍ਰਧਾਨ ਸ੍ਰ. ਗੁਰਬਖਸ਼ ਸਿੰਘ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਆਪਣੀਆਂ ਨਿੱਘੀਆਂ ਯਾਦਾਂ ਸਾਡੇ ਨਾਲ ਸਾਂਝੀਆਂ ਕੀਤੀਆਂ ਹਨ। ਬਹੁਤ ਸਾਰੇ ਲੇਖਕਾਂ ਸ੍ਰ. ਅਵਤਾਰ ਸਿੰਘ ਆਜ਼ਾਦ, ਪ੍ਰੋ. ਗੁਲਵੰਤ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ, ਕਿਰਪਾਲ ਸਿੰਘ ਕਸੇਲ, ਸ੍ਰ. ਕਰਤਾਰ ਸਿੰਘ ਸਮਸ਼ੇਰ, ਮਾ. ਨਿਹਾਲ ਸਿੰਘ ਆਦਿ ਸਭ ਨੇ ਸਾਹਿਤ ਵਿਚ ਉਚੀਆਂ ਸਦਾਚਾਰਕ ਕੀਮਤਾਂ ਨੂੰ, ਸਾਹਿਤ ਦਾ ਪ੍ਰਧਾਨ ਅੰਗ ਮੰਨਦਿਆਂ ਹੋਇਆਂ, ਆਪਣੇ ਆਪਣੇ ਵਿਚਾਰਾਂ ਨੂੰ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਲੀ ਗੱਲ ਕੀਤੀ ਹੈ। ਅੰਗਰੇਜ਼ ਵੀ ਭਾਵੇਂ ਕੂਕਿਆਂ ਨੂੰ ਬਾਗ਼ੀ ਕਹਿੰਦਾ ਸੀ ਪਰ ਉਸਦੇ ਆਚਰਣ ਦੀ ਉਹ ਇਸ ਕਰਕੇ ਸ਼ਲਾਘਾ ਕਰਦਾ ਸੀ ਕਿ ਕੂਕਾ ਝੂਠ ਨਹੀਂ ਬੋਲਦਾ, ਮਾਸ ਨਹੀਂ ਖਾਂਦਾ, ਸ਼ਰਾਬ ਨਹੀਂ ਪੀਂਦਾ। ਨਾਮਧਾਰੀ ਆਪਣੇ ਉਚੇ ਆਚਰਣ ਕਾਰਨ ਹੀ ਜਾਣੇ ਜਾਂਦੇ ਹਨ।"

"ਨਾਮਧਾਰੀ ਆਦਰਸ਼ ਕੱਟੜ ਰਹਿ ਕੇ ਵੀ ਦੂਜਿਆਂ ਨਾਲ ਮਿਲ ਵਰਤੋਂ, ਦੂਜਿਆਂ ਦੀ ਸੇਵਾ ਤੋਂ ਕਦੇ ਗੁਰੇਜ਼ ਕਰਨਾ ਨਹੀਂ ਸਿਖਾਂਦਾ। ਆਪਣੇ ਧਰਮ ਵਿਚ ਪ੍ਰਪੱਕ ਰਹਿ ਕੇ ਦੂਜੇ ਵਲ ਵਤੀਰੇ ਨੂੰ ਉਹ ਇੰਜ ਲੈਂਦਾ ਹੈ ਜਿਵੇਂ ਨਾਮਧਾਰੀ ਗਊ ਹਿਤੂ ਹੈ, ਇਸਦੀ ਰਖਿਆ ਲਈ ਜਾਨ ਦੀ ਬਾਜ਼ੀ ਲਾਂਦਾ ਹੈ ਪਰ ਜੇ ਕਦੇ ਇਸਦੇ ਘਰ, ਗਊ ਰੱਤ ਲਿੱਬੜੀ ਛੁਰੀ ਲੈ ਕੇ, ਕਸਾਈ ਵੀ ਭੁੱਖਾ ਆ ਜਾਏ ਤਾਂ ਉਸ ਲਈ ਪ੍ਰਸ਼ਾਦ ਪਾਣੀ ਛਕਾਣਾ ਜ਼ਰੂਰੀ ਹੋ ਜਾਂਦਾ ਹੈ ਅਤੇ ਇਹ ਸੇਵਾ ਉਸਦੇ ਮਨੁੱਖ ਹੋਣ ਦੀ ਕਦਰ 'ਚੋਂ ਉਪਜਦੀ ਹੈ। ਕੋਈ ਆਦਮੀ ਨਫ਼ਰਤ ਦੇ ਯੋਗ ਨਹੀਂ, ਉਸਦੇ ਕਸੂਤੇ ਕੰਮ ਹੀ ਨਫ਼ਰਤ ਯੋਗ ਹਨ। ਏਹੋ ਅਸੂਲ ਨਾਮਧਾਰੀਆਂ ਦੇ ਸਦਾਚਾਰ ਦੀ ਆਧਾਰ-ਸ਼ਿਲਾ ਹੈ।"

9 ਸਤੰਬਰ 1960 ਨੂੰ ਹੋਈ ਪੰਜਾਬੀ ਕਾਨਫ਼ਰੰਸ ਤੋਂ ਪਿਛੋਂ ਕੀਰਤਨ ਤੋਂ ਉਪਰੰਤ ਇਕ ਘੰਟਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਕੀਤਾ ਗਿਆ।

**ਯਾਦਗਾਰੀ ਕਵੀ ਦਰਬਾਰ :** 9 ਸਤੰਬਰ ਦੀ ਰਾਤ ਨੂੰ ਸ੍ਰ. ਅਵਤਾਰ ਸਿੰਘ ਆਜ਼ਾਦ ਦੀ ਪ੍ਰਧਾਨਗੀ ਹੇਠ ਸ਼ਾਨਦਾਰ ਕਵੀ ਦਰਬਾਰ ਹੋਇਆ ਜਿਸਦੇ ਮੰਚ ਦੀ ਸੇਵਾ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਨੇ ਨਿਭਾਈ। ਇਸ ਵਿਚ ਬਹੁਤ ਸਾਰੇ ਨਾਮਧਾਰੀ ਅਤੇ ਗ਼ੈਰ ਨਾਮਧਾਰੀ ਕਵੀਆਂ ਨੇ ਆਪਣੀਆਂ ਕਵਿਤਾਵਾਂ

ਸੁਣਾਈਆਂ। ਕਵੀ ਦਰਬਾਰ ਦੀਆਂ ਸਮੱਸਿਆਵਾਂ ਸਨ :

1. ਸਤਿਗੁਰੂ ਪਰਤਾਪ ਸਿੰਘ ਦੀ ਯਾਦ ਵਿਚ ਸਮੱਸਿਆ ਸੀ 'ਯਾਦ ਰਹੇਗਾ ਸਦਾ ਪਿਆਰ ਤੇਰਾ' ਅਤੇ ਦੂਜੀ ਵਰਤਮਾਨ ਸਤਿਗੁਰੂ ਜੀ ਨੂੰ ਸਮਰਪਿਤ ਸੀ 'ਤੇਰੇ ਚਰਨਾਂ ਦੇ ਨਾਲ ਪ੍ਰੀਤ ਨਿਭ ਜਾਏ' ਇਹ ਯਾਦਗਾਰੀ ਕਵੀ ਦਰਬਾਰ ਉਦੋਂ ਤਕ ਜਾਰੀ ਰਿਹਾ ਜਦੋਂ ਤਕ ਕਿ ਸਵੇਰ ਦੇ ਦੀਵਾਨ ਦਾ ਸਮਾਂ ਨਾ ਹੋ ਗਿਆ। ਅੰਮ੍ਰਿਤ ਵੇਲੇ ਦੇ ਹਜ਼ੂਰੀ ਦੀਵਾਨ ਵਿਚ ਆਸਾ ਦੀ ਵਾਰ ਦਾ ਕੀਰਤਨ ਸੰਤ ਪ੍ਰੀਤਮ ਸਿੰਘ ਪੱਦੀ ਖਾਲਸਾ ਦੇ ਰਾਗੀ ਜਥੇ ਨੇ ਕੀਤਾ। ਸੰਤ ਕਿਰਪਾਲ ਸਿੰਘ ਲੁਹਾਰਾਂ ਵਾਲੇ ਤਾਊਸ ਤੇ ਗਜ ਫੇਰ ਰਹੇ ਸਨ। ਗਿਆਨੀ ਸਿੰਘ ਜੀ ਤੇ ਸੰਤ ਖਜ਼ਾਨ ਸਿੰਘ ਢੋਲਕ ਅਤੇ ਮ੍ਰਿਦੰਗ ਦੀਆਂ ਆਕਰਸ਼ਿਤ ਗਤਾਂ ਰਾਹੀਂ ਸੰਗਤ ਕਰ ਰਹੇ ਸਨ।

ਆਸਾ ਦੀ ਵਾਰ ਦੀ ਸਮਾਪਤੀ ਉਪਰੰਤ 13 14 ਜੋੜਿਆਂ ਦੇ ਅਨੰਦ ਕਾਰਜ ਕੀਤੇ ਗਏ। ਇਸ ਸਮੂਹਕ ਅਨੰਦ ਕਾਰਜਾਂ ਦੀ ਮਰਿਆਦਾ, ਸਤਿਗੁਰੂ ਰਾਮ ਸਿੰਘ ਜੀ ਦੇ ਗੁਰੂ ਕਾਲ ਤੋਂ ਹੀ ਚੱਲੀ ਆ ਰਹੀ ਹੈ।

ਪਿਛਲੀ ਰਾਤ ਦੇ ਕਵੀ ਦਰਬਾਰ ਵਿਚ ਸਮੇਂ ਦੀ ਤੰਗੀ ਕਾਰਨ, ਹਾਜ਼ਰੀ ਨਾ ਭਰ ਸਕੇ ਕਵੀਆਂ ਨੇ ਆਪਣੀਆਂ ਕਵਿਤਾਵਾਂ ਇਸ ਕਵੀ ਦਰਬਾਰ ਵਿਚ ਸੁਣਾਈਆਂ।

**10 ਸਤੰਬਰ ਦਾ ਅੰਤਿਮ ਸਮਾਗਮ**

ਇਸ ਸਮਾਪਤੀ ਸਮਾਗਮ ਵਿਚ ਉਘੇ ਵਿਅਕਤੀ ਸ੍ਰ. ਸੁਵਰਨ ਸਿੰਘ ਕੇਂਦਰੀ ਮੰਤਰੀ, ਸ੍ਰ. ਪ੍ਰਤਾਪ ਸਿੰਘ ਕੈਰੋਂ, ਰਾਧਾ ਸੁਆਮੀ ਸ਼੍ਰੀ ਮਾਨ ਸੰਤ ਕਿਰਪਾਲ ਸਿੰਘ ਜੀ, ਪੰਡਤ ਵਿਸ਼ਵੇਸ਼ਵਰਾ ਨੰਦ ਆਦਿ ਵਲੋਂ ਪੁੱਜੇ ਸੰਦੇਸ਼ ਪੱਤਰ ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ ਨੇ ਪੜ੍ਹ ਕੇ ਸੁਣਾਏ।

10 ਸਤੰਬਰ ਦੇ ਸਮਾਗਮ ਵਿਚ ਸੰਤ ਇੰਦਰ ਸਿੰਘ ਚਕਰਵਰਤੀ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਣ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਕਾਰਾਂ ਦਾ ਵਰਣਨ, ਸ਼ਰਧਾ ਗੁੰਧੇ ਸ਼ਬਦਾਂ ਦੁਆਰਾ ਕੀਤਾ ਕਿ ਕਿਵੇਂ ਉਹਨਾਂ ਨੇ ਲੱਖਾਂ ਸਾਧਾਰਨ ਪਾਠ, ਦਸ ਹਜ਼ਾਰ ਅਖੰਡ ਪਾਠ ਆਪਣੀ ਨਿਗਰਾਨੀ ਵਿਚ ਕਰਵਾਏ, ਗਰੀਬ ਤੇ ਬੇਜ਼ਮੀਨੇ ਕਿਸਾਨਾਂ ਨੂੰ ਜ਼ਮੀਨਾਂ ਦਿੱਤੀਆਂ ਜਿਨ੍ਹਾਂ ਦੀ ਕੀਮਤ ਅੱਜ ਦੂਣੀ ਚੌਗੁਣੀ ਹੋ ਗਈ ਹੈ। ਇਸ ਦੋ ਦਿਨਾਂ ਦੇ ਸਮਾਗਮ ਦੀ ਸਮਾਪਤੀ, ਸਤਿਗੁਰੂ

ਜਗਜੀਤ ਸਿੰਘ ਜੀ ਦੇ ਦਿੱਤੇ ਗਏ ਉਪਦੇਸ਼ਾਂ ਨਾਲ ਹੋਈ ਜਿਸ ਵਿਚ ਆਪ ਜੀ ਨੇ ਸਭ ਨਾਮਧਾਰੀਆਂ ਅਤੇ ਹੋਰ ਹਾਜ਼ਰ ਸੰਗਤਾਂ ਨੂੰ, ਆਪਣੇ ਆਪਣੇ ਇਸ਼ਟ ਅਨੁਸਾਰ ਇਕ ਘੰਟਾ ਨਾਮ ਸਿਮਰਨ ਕਰਨ ਲਈ ਕਿਹਾ। ਆਪ ਜੀ ਨੇ ਦੁਹਰਾਇਆ ਕਿ ਪਿੰਡਾਂ ਵਿਚ ਅਤੇ ਸ਼ਹਿਰ ਦੇ ਮੁਹੱਲਿਆਂ ਵਿਚ ਇਹ ਨਾਮ ਸਿਮਰਨ ਸੰਗਤ ਮਿਲ ਕੇ ਕਰੇ ਜੇ ਅਜਿਹਾ ਨਹੀਂ ਹੋ ਸਕਦਾ ਤਾਂ ਹਰ ਵਿਅਕਤੀ, ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰੇ।

'ਸਤਿਜੁਗ' ਵਿਚ ਪ੍ਰਕਾਸ਼ਤ ਸਾਮਗਰੀ ਬਾਰੇ ਸਤਿਗੁਰੂ ਜੀ ਨੇ ਫੁਰਮਾਇਆ ਕਿ ਇਸ ਵਿਚ ਕੋਈ ਵੀ ਕਲਪਨਾ ਤੋਂ ਘੜੀ ਗਈ ਗੱਲ ਨਹੀਂ ਛਾਪੀ ਜਾਂਦੀ। ਘਟਨਾਵਾਂ ਦੇ ਅਸਲੀ ਵੇਰਵੇ ਦਿੱਤੇ ਜਾਂਦੇ ਹਨ।

ਇਸੇ ਸਮਾਗਮ ਵਿਚ ਸੰਤ ਚਕਰਵਰਤੀ ਜੀ ਦੇ ਨਾਵਲ 'ਅੜਬੰਗੀ' ਦਾ ਲੋਕ ਅਰਪਣ ਕੀਤਾ ਗਿਆ। "ਉਹਨਾਂ 'ਅੜਬੰਗੀ' ਨਾਂ ਦਾ ਨਾਵਲ ਲਿਖਿਆ ਹੈ, ਪਰ ਇਸਦੇ ਪਾਤਰ ਅਸਲੀ ਹਨ, ਘਟਨਾਵਾਂ ਅਸਲੀ ਹਨ। ਇਸਨੂੰ ਪੜ੍ਹਿਆਂ ਪਤਾ ਲੱਗੇਗਾ ਕਿ ਸੰਤ ਭਗਵਾਨ ਸਿੰਘ ਜੀ ਅੜਬੰਗੀ ਕੈਸੇ ਨਾਮਧਾਰੀ ਸਨ ਤੇ 'ਨਾਮਧਾਰੀਆਂ ਦਾ ਕਿਰਦਾਰ ਕੀ ਹੈ?" (ਸਤਿਗੁਰੂ ਜਗਜੀਤ ਸਿੰਘ ਜੀ)

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ ਇਹ ਪ੍ਰਥਮ ਵਰਸ਼ ਆਪਣੇ ਵਿਚ ਕਈ ਪ੍ਰਾਪਤੀਆਂ ਲਈ ਬੈਠਾ ਸੀ ਅਤੇ ਨਾਮਧਾਰੀਆਂ ਦੇ ਆਉਣ ਵਾਲੇ ਸਮੇਂ ਦੇ, ਉੱਜਲ ਭਵਿੱਖ ਦੀ ਸ਼ਾਹਦੀ ਭਰ ਰਿਹਾ ਸੀ।

**ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ ਵਿਚ ਸੰਮੇਲਨ**

15 ਸਤੰਬਰ 1960 ਨੂੰ ਅੰਮ੍ਰਿਤਸਰ ਦੇ ਪਹਿਲੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਵੱਡਾ ਸਮਾਗਮ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਇਸ ਸਮਾਗਮ ਵਿਚ ਵੱਡੀ ਗਿਣਤੀ ਵਿਚ ਨਾਮਧਾਰੀ ਸੰਗਤ ਤੋਂ ਬਿਨਾਂ ਸੰਤ ਇੰਦਰ ਸਿੰਘ ਚਕਰਵਰਤੀ, ਪੰ. ਗੋਪਾਲ ਸਿੰਘ, ਸੰਤ ਮੰਗਲ ਸਿੰਘ (ਨਵਾਂ ਹਿੰਦੁਸਤਾਨ) ਡਾ. ਧਿਆਨ ਸਿੰਘ ਤੇ ਹੋਰ ਸੱਜਣਾਂ ਨੇ ਨਾਮਧਾਰੀ ਸ਼ਹੀਦਾਂ ਨੂੰ ਆਪਣੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ। ਸੰਤ ਦਰਸ਼ਨ ਸਿੰਘ ਅਤੇ ਖਜ਼ਾਨ ਸਿੰਘ ਦੇ ਜਥੇ ਵਲੋਂ ਕੀਰਤਨ ਕੀਤਾ ਗਿਆ। ਸਤਿਗੁਰੂ ਜੀ ਦੀ ਆਗਿਆ ਨਾਲ ਇਹ ਫੈਸਲਾ ਕੀਤਾ ਗਿਆ ਕਿ ਉਸ ਬੋਹੜ ਵਾਲੀ ਥਾਂ ਜਿਥੇ ਨਾਮਧਾਰੀਆਂ ਨੇ

ਸ਼ਹੀਦੀਆਂ ਪਾਈਆਂ ਸਨ ਦੀ ਢੁਕਵੀਂ ਯਾਦਗਾਰ ਕਾਇਮ ਕੀਤੀ ਜਾਵੇ। ਇਸ ਸੰਬੰਧ ਵਿਚ ਕੁਝ ਸੱਜਣਾਂ ਦੀ ਸੇਵਾ ਲਾਈ ਗਈ ਕਿ ਉਹ ਬੋਹੜ ਅਤੇ ਆਲੇ ਦੁਆਲੇ ਦਾ ਨਕਸ਼ਾ ਤਿਆਰ ਕਰਵਾ ਕੇ ਮਿਊਂਸੀਪਲ ਕਮੇਟੀ ਅਤੇ ਪੀ.ਡਬਲਯੂ.ਡੀ ਤੋਂ ਪ੍ਰਵਾਨਗੀ ਲੈਣ ਤਾਂ ਜੁ ਅਗਲੇਰੀ ਕਾਰਵਾਈ ਕੀਤੀ ਜਾਵੇ। ਯਾਦਗਾਰ ਬਨਾਉਣ ਦਾ ਮਤਾ ਸੰਤ ਇੰਦਰ ਸਿੰਘ ਚਕਰਵਰਤੀ ਵਲੋਂ ਪੇਸ਼ ਕੀਤਾ ਗਿਆ ਜੋ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ।25 ਇਸਤਰੀ ਪੁਰਸ਼ਾਂ ਨੇ ਭਜਨ ਪੁੱਛ ਕੇ ਨਾਮਧਾਰੀ ਰਹਿਤ ਮਰਿਆਦਾ ਨੂੰ ਧਾਰਨ ਕੀਤਾ। ਇਸ ਅਵਸਰ ਤੇ ਰਾਤ ਨੂੰ ਕਵੀ ਦਰਬਾਰ ਵੀ ਹੋਇਆ।

**ਨਾਮਧਾਰੀ ਮਤ ਤੇ ਸਿਆਸੀ ਕਾਰਵਾਈਆਂ**

ਕਸ਼ਮੀਰ ਦੀ ਯਾਤਰਾ ਤੋਂ ਵਾਪਸੀ ਸਮੇਂ ਸਤਿਗੁਰੂ ਜੀ ਨੇ ਜੰਮੂ ਦੀ ਨਾਮਧਾਰੀ ਸੰਗਤ ਨੂੰ ਦਰਸ਼ਨ ਦਿੱਤੇ। ਅਕਤੂਬਰ 2, 1960 ਨੂੰ ਸਤਿਗੁਰੂ ਜੀ ਨੇ, ਨਾਮਧਾਰੀ ਮਤ ਤੇ ਸਿਆਸਤ ਦੇ ਸੰਬੰਧ ਵਿਚ ਇਸ ਤਰ੍ਹਾਂ ਪ੍ਰਕਾਸ਼ ਪਾਇਆ:-

"ਸਾਡੇ ਕੋਲੋਂ ਕਿਸੇ ਸੱਜਣ ਨੇ ਇਹ ਪੁੱਛਿਆ ਕਿ ਕੀ ਤੁਸੀਂ ਸਿਆਸਤ ਵਿਚ ਹਿੱਸਾ ਲੈਂਦੇ ਹੋ? ਤਾਂ ਸਾਡਾ ਜਵਾਬ ਸੀ ਕਿ ਸਿਆਸਤ ਤਾਂ ਸਾਡੀ ਨਸ-ਨਸ ਵਿਚ ਭਰੀ ਹੋਈ ਹੈ। ਆਮ ਸਿਆਸਤ ਤੇ ਸਾਡੀ ਸਿਆਸਤ ਵਿਚ ਫ਼ਰਕ ਇਹ ਹੈ ਕਿ ਅਜ ਕਲ ਬਹੁਤ ਸਾਰੇ ਸਿਆਸੀ ਲੀਡਰ, ਆਪਣਾ ਮਤਲਬ ਕੱਢਣ ਲਈ ਇਖਲਾਕ ਦੇ ਹਰ ਪੱਧਰ ਤੋਂ ਗਿਰ ਜਾਂਦੇ ਹਨ। ਏਥੋਂ ਤੱਕ ਕਿ ਆਪਣੇ ਅਸੂਲਾਂ ਤੇ ਧਰਮ ਈਮਾਨ ਤਕ ਨੂੰ ਵੀ ਤਿਆਗ ਦਿੰਦੇ ਹਨ। ਪਰ ਸਾਡੀ ਸਿਆਸਤ ਇਹ ਹੈ ਕਿ ਜਿਥੇ ਜਾ ਕੇ ਸਿਆਸਤ ਸਾਡੇ ਧਰਮ ਅਤੇ ਅਸੂਲਾਂ ਤੇ ਭਾਰੀ ਹੁੰਦੀ ਹੋਵੇ, ਉਥੇ ਜਾ ਕੇ ਅਸੀਂ ਸਿਆਸਤ ਛੱਡ ਦੇਂਦੇ ਹਾਂ। ਸਿਆਸਤ ਸਾਡੇ ਲਈ ਹੈ ਅਸੀਂ ਸਿਆਸਤ ਲਈ ਨਹੀਂ।"*

ਇਸ ਸਮੇਂ ਸਤਿਗੁਰੂ ਜੀ ਦਾ ਧਿਆਨ ਅਗਲੀ ਪੀੜ੍ਹੀ ਦੇ ਨੌਜਵਾਨਾਂ ਨੂੰ, ਨਾਮਧਾਰੀ ਮੱਤ ਨਾਲ ਜੋੜਨ ਅਤੇ ਪ੍ਰਪੱਕ ਕਰਨ ਵੱਲ ਲੱਗਾ ਹੋਇਆ ਹੋਇਆ ਸੀ।

---

*ਸਤਿਜੁਗ, ਅੰਕ 20 ਅਕਤੂਬਰ, 1960

ਆਪ ਜਿਥੇ ਵੀ ਜਾਂਦੇ ਨੌਜਵਾਨਾਂ ਨੂੰ ਨਾਮਧਾਰੀ ਮੱਤ ਨਾਲ ਜੁੜਨ ਦੀ ਪ੍ਰੇਰਨਾ ਦਿੰਦੇ। ਇਹ ਇਕ ਅਜਿਹਾ ਕਦਮ ਸੀ ਜਿਸ ਦੁਆਰਾ ਸਤਿਗੁਰੂ ਜੀ, ਨਾਮਧਾਰੀ ਪੰਥ ਦੇ ਆਉਣ ਵਾਲੇ ਸਮੇਂ ਲਈ ਵਾਧੇ ਤੇ ਵਿਕਾਸ ਨੂੰ ਸੁਨਿਸ਼ਚਿਤ ਕਰਨ ਦਾ ਉਪਰਾਲਾ ਕਰ ਰਹੇ ਸਨ।

**ਬੈਂਕੋਕ (ਥਾਈਲੈਂਡ) ਵਿਖੇ ਨਾਮਧਾਰੀ ਸੇਵਕ ਜਥੇ ਦੀ ਸਥਾਪਨਾ**

ਸਿਆਮ ਅਰਥਾਤ ਥਾਈਲੈਂਡ ਦਾ ਬੈਂਕੋਕ ਨਗਰ, ਨਾਮਧਾਰੀ ਸਤਿਗੁਰੂ ਸਾਹਿਬਾਨ ਦੀਆਂ ਅਨੇਕ ਫੇਰੀਆਂ ਦਾ ਮੁੱਖ ਕੇਂਦਰ ਰਿਹਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਨੇ ਕਈ ਵਾਰ ਦਰਸ਼ਨ ਦੇ ਕੇ ਏਥੋਂ ਦੀ ਸੰਗਤ ਨੂੰ ਨਿਵਾਜਿਆ। ਅੱਜ ਵੀ ਸੰਗਤ ਨੂੰ ਦਿੱਤੇ ਗਏ ਉਪਦੇਸ਼ 'ਲਾਲ ਏਹਿ ਰਤਨ' ਪੁਸਤਕਾਂ ਵਿਚ ਸਾਂਭੇ ਹੋਏ ਹਨ।

9 ਅਕਤੂਬਰ 1960 ਨੂੰ ਏਥੋਂ ਦੇ ਕੁਝ ਉਦਮੀ ਨਾਮਧਾਰੀ ਨੌਜਵਾਨਾਂ ਨੇ, ਜਿਹਨਾਂ ਦੀ ਗਿਣਤੀ 100 ਦੇ ਕਰੀਬ ਸੀ, ਨਾਮਧਾਰੀ ਸੇਵਕ ਜਥੇ ਦੀ ਸਥਾਪਨਾ ਕੀਤੀ। ਇਸ ਜਥੇ ਵਿਚ 17 ਤੋਂ 35 ਸਾਲ ਦੇ ਨਾਮਧਾਰੀ ਨੌਜਵਾਨ ਸ਼ਾਮਿਲ ਹੋਏ ਜਿਨ੍ਹਾਂ ਨੇ ਨਾਮਧਾਰੀ ਰਹਿਤ ਮਰਿਆਦਾ ਅਨੁਸਾਰ ਆਪਣੇ ਜੀਵਨ ਨੂੰ ਢਾਲਣ ਦਾ ਪ੍ਰਣ ਕੀਤਾ।

ਇਸ ਜਥੇਬੰਦੀ ਦਾ ਉਦੇਸ਼ ਨਾਮਧਾਰੀ ਮਤ ਦਾ ਪ੍ਰਚਾਰ ਕਰਨਾ, ਧਾਰਮਿਕ ਕਾਰਜਾਂ ਵਿਚ ਵੱਧ ਤੋਂ ਵੱਧ ਯੋਗਦਾਨ ਪਾਉਣਾ, ਲੰਗਰ ਅਤੇ ਜੋੜਿਆਂ ਦੀ ਸੇਵਾ ਕਰਨੀ, ਕਵੀ ਦਰਬਾਰਾਂ ਅਤੇ ਕੀਰਤਨ ਵਿਚ ਵਧ ਤੋਂ ਵਧ ਹਿੱਸਾ ਲੈਣਾ, ਸਕੇਸ਼ ਇਸ਼ਨਾਨ ਕਰਕੇ ਨਾਮ ਸਿਮਰਨ ਕਰਨਾ, ਬਾਣੀ ਕੰਠ ਕਰਨੀ ਤੇ ਕਰਵਾਉਣੀ, ਨਾਮਧਾਰੀ ਵਿਦਿਆਲੇ ਦੀ ਸਥਾਪਨਾ ਕਰਨੀ ਸੀ, ਜਿਸ ਲਈ ਕਈ ਲੱਖ ਟਿੱਕਲ ਇਕੱਠੇ ਹੋ ਚੁੱਕੇ ਸਨ। ਇਸ ਜਥੇਬੰਦੀ ਦੇ ਪ੍ਰਧਾਨ ਬੀਰ ਜਸਪਾਲ ਸਿੰਘ ਅਤੇ ਮੀਤ ਪ੍ਰਧਾਨ ਸੇਠ ਅਵਤਾਰ ਸਿੰਘ ਚਾਵਲਾ ਸਨ। ਸੇਠ ਸੰਪੂਰਨ ਸਿੰਘ ਜੀ ਨਰੂਲਾ (ਸਕੱਤਰ) ਅਤੇ ਹੋਰ ਬਹੁਤ ਸਾਰੇ ਉਤਸ਼ਾਹੀ ਨੌਜੁਆਨ ਇਸ ਵਿਚ ਸ਼ਾਮਿਲ ਸਨ।

ਇਸ ਸਾਲ ਦੀ ਦੀਪਮਾਲਾ ਦਾ ਸਮਾਗਮ ਵੀ ਹਰ ਸਾਲ ਵਾਂਗ ਅੰਮ੍ਰਿਤਸਰ ਵਿਖੇ ਹੀ ਹੋਇਆ। ਤਿੰਨ ਦਿਨ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਜੇ ਜਿਸ ਵਿਚ ਹਜ਼ਾਰਾਂ ਦੀ ਸੰਗਤ ਨੇ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰੀ ਭਰੀ।

ਪੰਦਰਾਂ ਅਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਮਰਿਆਦਾ ਅਨੁਸਾਰ ਹੋਏ ਜੋ ਬਿਨਾਂ ਕਿਸੇ ਵਾਫਰ ਖਰਚ ਅਤੇ ਦਾਜ ਦਹੇਜ ਦੇ, ਨਾਮਧਾਰੀ ਅਨੰਦ ਮਰਿਆਦਾ ਦੀ ਸਾਖੀ ਭਰ ਰਹੇ ਸਨ।

1961 ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਉਤਸਵ ਸਮੇਂ 'ਸਤਿਜੁਗ' ਦਾ ਵਿਸ਼ੇਸ਼ ਬਸੰਤ ਅੰਕ ਸੁਚਿਤਰਿਤ ਪ੍ਰਕਾਸ਼ਤ ਹੋਇਆ ਜਿਸ ਵਿਚ ਨਾਮਧਾਰੀ ਮਤ ਅਤੇ ਲਹਿਰ ਨਾਲ ਸੰਬੰਧਤੰ ਅਨੇਕ ਲੇਖਕਾਂ ਦੀਆਂ ਰਚਨਾਵਾਂ ਦੁਆਰਾ ਸਤਿਗੁਰੂ ਰਾਮ ਸਿੰਘ ਦੀ ਮਹਿਮਾ ਨੂੰ ਉਜਾਗਰ ਕੀਤਾ ਗਿਆ। ਇਸ ਅੰਕ ਦੇ ਨਾਮਵਰ ਲੇਖਕਾਂ ਅਤੇ ਕਵੀਆਂ ਵਿਚ ਸ੍ਰ. ਅਵਤਾਰ ਸਿੰਘ ਅਜ਼ਾਦ, ਪ੍ਰੀਤਮ ਸਿੰਘ ਕਵੀ, ਮਾ. ਨਿਹਾਲ ਸਿੰਘ, ਡਾ. ਅਮਰ ਭਾਰਤੀ, ਸ਼੍ਰੀ ਮਤੀ ਲੀਲਾਵੰਤੀ, ਮਾ. ਅਜੀਤ ਸਿੰਘ ਚੀਮਾ, ਅਮਰ ਸਿੰਘ ਦੁਸਾਂਝ ਦੇ ਨਾਂ ਵਰਣਨਯੋਗ ਹਨ।

**ਗਿਆਨੀ ਗਿਆਨ ਸਿੰਘ ਸ੍ਰਿਮਤੀ ਸਮਾਰੋਹ ਲੌਂਗੋਵਾਲ**

1961 ਵਿਚ ਪੰਜਾਬੀ ਸਾਹਿਤ ਸਮੀਖਿਆ ਬੋਰਡ ਵਲੋਂ ਲੌਂਗੋਵਾਲ ਵਿਖੇ, ਗਿਆਨੀ ਗਿਆਨ ਸਿੰਘ ਦੀ ਯਾਦ ਵਿਚ, ਸਾਹਿਤਕ ਸਮਾਗਮ ਕੀਤਾ ਗਿਆ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗਿਆਨੀ ਗਿਆਨ ਸਿੰਘ ਸਿਮਰਤੀ ਗ੍ਰੰਥ ਦੀ ਪਹਿਲੀ ਕਾਪੀ ਭੇਂਟ ਕੀਤੀ ਗਈ। ਆਪ ਜੀ ਦੇ ਕਰ ਕਮਲਾਂ ਤੋਂ ਹੀ ਇਹ ਪੁਸਤਕ ਲੋਕ ਅਰਪਣ ਕੀਤੀ ਗਈ।

ਇਸ ਵਿਸ਼ੇਸ਼ ਸਮਾਗਮ ਦੇ ਪ੍ਰਬੰਧ ਲਈ ਕੁਝ ਪ੍ਰਮੁੱਖ ਸਾਹਿਤਕਾਰ ਜਿਨ੍ਹਾਂ ਵਿਚ ਸੰਤ ਇੰਦਰ ਸਿੰਘ ਚਕਰਵਰਤੀ, ਪ੍ਰਿੰ. ਸ. ਸ. ਅਮੋਲ, ਸ. ਅਵਤਾਰ ਸਿੰਘ ਅਜ਼ਾਦ, ਸ. ਈਸ਼ਰ ਸਿੰਘ ਅਟਾਰੀ, ਸੁਖਪਾਲ ਵੀਰ ਸਿੰਘ ਹਸਰਤ ਤੇ ਕਿਰਪਾਲ ਸਿੰਘ ਕਸੇਲ ਪਹੁੰਚੇ ਹੋਏ ਸਨ। ਇਹ ਸਾਰੇ ਸਾਹਿਤਕਾਰ ਕੁਝ ਦਿਨ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਇਤਿਹਾਸਕ ਗੁਰਦੁਆਰੇ ਵਿਚ ਠਹਿਰੇ ਹੋਏ ਸਨ ਜਿਸ ਦੇ ਮੁੱਖ ਸੇਵਾਦਾਰ, ਸੰਤ ਹਰਚੰਦ ਸਿੰਘ ਜੀ ਸਨ ਜਿਨ੍ਹਾਂ ਨੇ ਉਥੇ ਪੁੱਜੇ ਸਾਹਿਤਕਾਰਾਂ ਦੀ ਯਾਦਗਾਰੀ ਸੇਵਾ ਕੀਤੀ ਅਤੇ ਉਨ੍ਹਾਂ ਦੀ ਨਿਮਰਤਾ, ਉਦਾਰਤਾ ਤੇ ਸੇਵਾ ਭਾਵ ਦੀ ਛਾਪ, ਹੁਣ ਤਕ ਵੀ ਬਹੁਤ ਸਾਰਿਆਂ ਦੇ ਹਿਰਦਿਆਂ ਵਿਚ ਅੰਕਿਤ ਹੈ।

ਇਸ ਸੰਮੇਲਨ ਵਿਚ ਪੰਜਾਬ ਦੇ ਸਿੱਖਿਆ ਮੰਤਰੀ ਸ਼੍ਰੀ ਅਮਰ ਨਾਥ

ਵਿਦਿਆ ਅਲੰਕਾਰ, ਭਾਸ਼ਾ ਵਿਭਾਗ ਦੇ ਡਾਇਰੈਕਟਰ ਜਨਰਲ ਗਿਆਨੀ ਲਾਲ ਸਿੰਘ ਜੋ ਪੰਜਾਬੀ ਸਾਹਿਤ ਸਮੀਖਿਆ ਬੋਰਡ ਦੇ ਪ੍ਰਧਾਨ ਵੀ ਸਨ ਤੇ ਹੋਰ ਬਹੁਤ ਸਾਰੇ ਸਥਾਨਕ ਸਾਹਿਤਕਾਰ ਸ਼ਾਮਿਲ ਹੋਏ। ਸਤਿਗੁਰੂ ਜਗਜੀਤ ਸਿੰਘ ਤੇ ਮਹਾਰਾਜ ਬਾਬਾ ਬੀਰ ਸਿੰਘ ਦੇ ਦਰਸ਼ਨ ਦੇਣ ਨਾਲ, ਇਸ ਸਮਾਗਮ ਦੀ ਸ਼ਾਨ ਵਿਚ ਬੜਾ ਵਾਧਾ ਹੋਇਆ। ਇਸੇ ਸਮਾਗਮ ਵਿਚ ਹੀ ਸੰਤ ਇੰਦਰ ਸਿੰਘ ਚਕਰਵਰਤੀ ਨੂੰ ਅਭਿਨੰਦਨ ਗ੍ਰੰਥ ਭੇਟ ਕੀਤਾ ਗਿਆ ਜਿਸ ਵਿਚ ਸੰਤ ਇੰਦਰ ਸਿੰਘ ਚਕਰਵਰਤੀ ਜੀ ਦੇ ਜੀਵਨ, ਸ਼ਖਸੀਅਤ ਅਤੇ ਸਾਹਿਤਕ ਰਚਨਾਵਾਂ ਬਾਰੇ, ਵੱਖ ਵੱਖ ਲੇਖਕਾਂ ਦੇ ਲੇਖ ਪ੍ਰਕਾਸ਼ਿਤ ਕੀਤੇ ਗਏ ਸਨ। ਸੰਤ ਇੰਦਰ ਸਿੰਘ ਚਕਰਵਰਤੀ ਦੇ ਅਭਿਨੰਦਨ ਗ੍ਰੰਥ ਨੂੰ ਪ੍ਰਕਾਸ਼ਿਤ ਕਰਨ ਦਾ ਉਦਮ, ਸਾਹਿਤ ਸਭਾ ਬਰਨਾਲਾ ਵਲੋਂ ਕੀਤਾ ਗਿਆ ਸੀ। ਗਿਆਨੀ ਗਿਆਨ ਸਿੰਘ ਸਿਮਰਤੀ ਗ੍ਰੰਥ, ਪੰਜਾਬੀ ਸਾਹਿਤ ਸਮਿਖਿਆ ਬੋਰਡ ਵਲੋਂ ਤਿਆਰ ਕਰਵਾਇਆ ਗਿਆ ਸੀ।

**1961**

ਇਸ ਸਾਲ ਵੀ ਮਲੇਰਕੋਟਲੇ ਦੇ ਸ਼ਹੀਦਾਂ ਦਾ ਉਤਸਵ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਦਾ ਉਤਸਵ ਕਈ ਥਾਵਾਂ ਤੇ ਮਨਾਇਆ ਗਿਆ। ਪਰ ਜੀਵਨ ਨਗਰ ਵਿਖੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਵਿਚ ਮਨਾਇਆ ਗਿਆ ਉਤਸਵ ਤੇ ਇਸ ਮੌਕੇ ਉਤੇ ਪਸ਼ੂ ਪ੍ਰਦਰਸ਼ਨੀ ਦੇ ਵੇਰਵੇ, 'ਸਤਿਜੁਗ' ਅੰਕ 11 ਮਈ 1961 ਵਿਚ ਵਿਸਤਾਰ ਸਹਿਤ ਦਿੱਤੇ ਗਏ ਹਨ ਜਿਨ੍ਹਾਂ ਦਿਨਾਂ ਵਿਚ ਕਿਸਾਨ ਮਾਂ ਮਰੀ ਨੂੰ ਵੀ ਭੜੋਲੇ ਵਿਚ ਪਾ ਕੇ ਵਾਢੀ ਗਹਾਈ ਦਾ ਕੰਮ ਕਰੀ ਜਾਂਦੇ ਹਨ।ਉਨ੍ਹਾਂ ਦਿਨਾ ਵਿਚ 6 7 ਹਜ਼ਾਰ ਦੀ ਹਾਜ਼ਰੀ ਮਾਅਨੇ ਰੱਖਦੀ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਨੂੰ ਪਸ਼ੂ ਧਨ ਨਾਲ ਅਥਾਹ ਪ੍ਰੇਮ ਸੀ। ਗਊਆਂ, ਮੱਝਾਂ ਅਤੇ ਘੋੜਿਆਂ ਦੀਆਂ ਨਸਲਾਂ ਦੇ ਸੁਧਾਰ ਵਿਚ, ਸਤਿਗੁਰੂ ਜੀ ਬੜੀ ਦਿਲਚਸਪੀ ਰਖਦੇ ਸਨ। ਇਸ ਪਸ਼ੂ ਪ੍ਰਦਰਸ਼ਨੀ ਵਿਚ ਥਾਂ ਥਾਂ ਤੋਂ ਕਿਸਾਨਾਂ ਤੇ ਪਸ਼ੂ ਪਾਲਕਾਂ ਨੇ, ਆਪਣੇ ਰੀਝਾਂ ਨਾਲ ਪਾਲੇ ਪਸ਼ੂਆਂ ਨੂੰ ਵੱਡੀ ਗਿਣਤੀ ਵਿਚ ਲਿਆਂਦਾ। * ਇਸ ਅਵਸਰ ਉਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਿਸ਼ਾਲ ਪੰਡਾਲ ਵਿਚ, ਸਰਬ ਸ਼੍ਰੀ ਚੋਧਰੀ ਸੂਰਜ ਮਲ ਵਜ਼ੀਰ ਪੀ.ਡਬਲਯੂ.ਡੀ ਤੋਂ ਬਿਨਾਂ ਮੁਨੀ ਲਾਲ ਜੀ ਐਮ.ਐਲ.ਏ, ਬਲਵੰਤ ਰਾਇ ਤਾਇਲ ਐਮ.ਐਲ.ਏ. ਤੇ

ਚੇਅਰਮੈਨ ਹਿੰਦੀ ਰੀਜਨ ਕੌਂਸਲ, ਵੇਦ ਰਾਮ ਦਿਆਲ ਸਾਬਕਾ ਐਮ.ਐਲ.ਏ, ਤੇਜਾ ਸਿੰਘ ਸਿਰਸਾ ਸਾਬਕਾ ਐਮ.ਐਲ.ਸੀ., ਮੁਬਾਰਕ ਸਿੰਘ ਸਗਸਾ, ਰਵੇਲ ਸਿੰਘ ਮੋਰੀਵਾਲਾ ਆਦਿ ਪਤਵੰਤੇ ਵਿਅਕਤੀ ਇਕਤਰਤਾ ਵਿਚ ਸ਼ਾਮਲ ਸਨ। ਸਟੇਜ ਦੀ ਕਾਰਵਾਈ ਪ੍ਰੀਤਮ ਸਿੰਘ ਕਵੀ ਨੇ ਨਿਭਾਈ। ਇਨ੍ਹਾਂ ਪਤਵੰਤੇ ਵਿਅਕਤੀਆਂ ਵਲੋਂ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਭਰਪੂਰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਸਤਿਗੁਰੂ ਜੀ ਦੀ ਹਾਜ਼ਰੀ ਵਿਚ ਪੂਰੇ ਅਨੁਸ਼ਾਸਨ ਵਿਚ ਬੈਠੀ ਸਾਧ ਸੰਗਤ ਵਿਚ ਵੱਸ ਰਹੀ ਸ਼ਾਂਤੀ ਦੀ ਸਭ ਨੇ ਉਪਮਾ ਕੀਤੀ ਅਤੇ ਸਭ ਦੇ ਭਾਸ਼ਣਾਂ ਦਾ ਸਾਰ ਇਹ ਸੀ ਕਿ ਇਹ ਇਲਾਕਾ ਜਿਥੇ ਜੰਗਲੀ ਜਾਨਵਰ ਤੇ ਪਸ਼ੂ ਪੰਛੀ, ਪਾਣੀ ਦੀ ਬੂੰਦ ਬੂੰਦ ਲਈ ਤਰਸਦੇ ਸਨ ਅੱਜ ਕਿਵੇਂ ਸਰਸਬਜ਼ ਤੇ ਹਰਿਆ ਭਰਿਆ ਦਿਖਾਈ ਦੇ ਰਿਹਾ ਹੈ। ਚੌਧਰੀ ਸੂਰਜ ਮਲ ਨੇ ਖੇਦ ਪ੍ਰਗਟ ਕੀਤਾ ਕਿ ਕਿਵੇਂ ਕੁਝ ਰਾਜਸੀ ਵਿਅਕਤੀ ਆਪਣੇ ਸੁਆਰਥੀ ਹਿਤਾਂ ਨੂੰ ਮੁੱਖ ਰੱਖ ਕੇ, ਸਤਿਗੁਰੂ ਪਰਤਾਪ ਸਿੰਘ ਜੀ ਅਤੇ ਇਲਾਕੇ ਦੇ ਲੋਕਾਂ ਲਈ ਕਸ਼ਟ ਪਹੁੰਚਾਉਣ ਦਾ ਕਾਰਨ ਬਣੇ ਸਨ। ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ, ਸਤਿਗੁਰੂ ਰਾਮ ਸਿੰਘ ਤੇ ਨਾਮਧਾਰੀ ਪੰਥ ਵਲੋਂ ਪਾਏ ਗਏ ਯੋਗਦਾਨ ਦੀ ਮੁਕਤ ਕੰਠ ਨਾਲ ਉਪਮਾ ਕੀਤੀ ਗਈ। ਇਸ ਪਸ਼ੂ ਮੇਲੇ ਵਿਚ 158 ਪਸ਼ੂ ਸ਼ਾਮਲ ਹੋਏ, ਜਿਨ੍ਹਾਂ ਵਿਚੋਂ 52 ਪਸ਼ੂਆਂ ਨੂੰ ਇਨਾਮ ਯੋਗ ਪ੍ਰਵਾਨ ਕੀਤਾ ਗਿਆ ਤੇ ਉਨ੍ਹਾਂ ਦੇ ਪਾਲਕਾਂ ਦਾ ਉਤਸ਼ਾਹ ਵਧਾਇਆ ਗਿਆ।

**ਭਾਈ ਵਜ਼ੀਰ ਸਿੰਘ ਤੇ ਸੰਤ ਪ੍ਰੀਤਮ ਸਿੰਘ ਦੀ ਯਾਦ ਵਿਚ ਵਿਸ਼ੇਸ਼ ਸਮਾਗਮ :**

20 ਮਈ, 1961 ਨੂੰ ਜੀਵਨ ਨਗਰ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਹਜ਼ੂਰੀ ਸੇਵਕਾਂ ਭਾਈ ਵਜ਼ੀਰ ਸਿੰਘ, ਸੰਤ ਪ੍ਰੀਤਮ ਸਿੰਘ ਅਤੇ ਬਾਬਾ ਮੋਹਕਮ ਸਿੰਘ ਜੋ ਕੁਝ ਸਮੇਂ ਪਹਿਲਾਂ ਪਰਲੋਕ ਸਿਧਾਰ ਗਏ ਸਨ ਦੀ ਯਾਦ ਵਿਚ ਵਿਸ਼ੇਸ਼ ਸੰਮੇਲਨ ਕੀਤਾ ਗਿਆ। ਜਿਸ ਵਿਚ ਇਨ੍ਹਾਂ ਬਜ਼ੁਰਗ ਨਾਮਧਾਰੀ ਮਹਾਂਪੁਰਸ਼ਾਂ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿਕਟ-ਵਰਤੀ ਸੇਵਕਾਂ ਨੂੰ ਭਰਪੂਰ ਸ਼ਰਧਾਂਜਲੀਆਂ ਅਰਪਣ ਕੀਤੀਆਂ ਗਈਆਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਕਾਨਪੁਰ ਦਾ ਦੌਰਾ ਮੁਲਤਵੀ ਕਰਕੇ, ਇਸ ਸਮਾਗਮ ਵਿਚ ਦਰਸ਼ਨ ਦਿੱਤੇ। ਵਾਦੀਆਂ ਤੇ ਗਹਾਈਆਂ

ਦੇ ਕੰਮਾਂ ਦੇ ਇਨ੍ਹਾਂ ਦਿਨਾਂ ਵਿਚ ਬਹੁਤ ਸਾਰੀ ਸਾਧ ਸੰਗਤ ਆਪਣੇ ਰੁਝੇਵਿਆਂ ਨੂੰ ਤਿਆਗ ਕੇ ਇਸ ਸਮਾਗਮ ਵਿਚ ਸ਼ਾਮਿਲ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿਚ ਵੱਡੀ ਗਿਣਤੀ ਵਿਚ ਪੁੱਜੀਆਂ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਫੁਰਮਾਇਆ, "ਸ੍ਰੀ ਸਤਿਗੁਰੂ ਜੀ ਤੋਂ ਉਤਰ ਕੇ ਉਨ੍ਹਾਂ ਨੂੰ, ਸਭ ਤੋਂ ਵੱਡੇ ਵਿਅਕਤੀ ਭਾਈ ਸਾਹਿਬ ਜੀ ਨਜ਼ਰ ਆਉਂਦੇ ਸਨ। ਆਪ ਜੀ ਨੇ ਉਨ੍ਹਾਂ ਦੀ ਸਾਦਗੀ, ਭਾਵਨਾ, ਉਦਮ ਤੇ ਅਣਥਕਤਾ ਦੀ ਖੁਲ੍ਹੇ ਦਿਲ ਨਾਲ ਪ੍ਰਸ਼ੰਸ਼ਾ ਕੀਤੀ। ਸੰਤ ਪ੍ਰੀਤਮ ਸਿੰਘ ਬਾਰੇ ਆਪ ਜੀ ਦਾ ਕਥਨ ਸੀ ਕਿ ਨਾਮਧਾਰੀਆਂ ਦੇ ਬਿਹੰਗਮ ਸਾਧੂਆਂ ਨੂੰ, ਆਪ ਜੀ ਦੇ ਜੀਵਨ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ। ਸੰਤ ਬਾਬਾ ਮੋਹਕਮ ਸਿੰਘ ਗੁਰੂ ਘਰ ਦੇ ਨਿਰਮਾਣ ਤੇ ਸ਼ਰਧਾਲੂ ਸੇਵਕਾਂ ਵਿਚੋਂ ਸਨ ਜਿਨ੍ਹਾਂ ਨੇ 80 ਸਾਲ ਦੀ ਆਯੂ ਬਤੀਤ ਕਰਕੇ, ਸ੍ਰੀ ਭੈਣੀ ਸਾਹਿਬ ਹੀ ਅਕਾਲ ਚਲਾਣਾ ਕੀਤਾ।ਮਾ. ਨਿਹਾਲ ਸਿੰਘ, ਪੰ. ਗੋਪਾਲ ਸਿੰਘ, ਪ੍ਰੀਤਮ ਸਿੰਘ ਕਵੀ, ਸੰਤ ਇਦਰ ਸਿੰਘ ਚੱਕਰਵਰਤੀ ਜੀ ਨੇ ਇਨ੍ਹਾਂ ਮਹਾਂਪੁਰਖਾਂ ਨਾਲ ਆਪਣੀਆਂ ਨਿੱਜੀ ਯਾਦਾਂ ਹਾਜ਼ਰ ਸੰਗਤਾਂ ਨਾਲ ਸਾਂਝੀਆਂ ਕੀਤੀਆਂ। ਸੰਤ ਚੱਕਰਵਰਤੀ ਜੀ ਦੇ ਸ਼ਬਦ ਸਨ* ਕਿ ਭਾਈ ਵਜ਼ੀਰ ਸਿੰਘ ਜੀ ਹਾਜ਼ਰ ਜਵਾਬੀ ਵਿਚ ਏਡੇ ਉਸਤਾਦ ਸਨ ਕਿ ਮੇਰੇ ਜੈਸੇ ਕਈ ਪੜ੍ਹੇ ਲਿਖੇ ਨਿਰੁਤਰ ਹੋ ਜਾਂਦੇ ਸਨ। ਸੰਤ ਚੱਕਰਵਰਤੀ ਜੀ ਨੇ ਦੱਸਿਆ ਕਿ ਸ੍ਰੀ ਮਾਨ ਸੰਤ ਮੋਹਕਮ ਸਿੰਘ ਜੀ ਨੇ ਜਿਵੇਂ ਸਭ ਪਾਸਿਆਂ ਤੋਂ ਮਨ ਰੋਕ ਕੇ ਸਤਿਗੁਰੂ ਜੀ ਦੀ ਸੇਵਾ ਕੀਤੀ ਤੇ ਭਾਈ ਵਜ਼ੀਰ ਸਿੰਘ ਜੀ ਨੇ ਜਿਵੇਂ ਗੁਰੂ ਕੀ ਰੂਹ ਨੂੰ ਪਛਾਣਿਆਂ, ਉਸਦੀ ਮਿਸਾਲ ਨਹੀਂ ਮਿਲਦੀ। ਸੰਤ ਪ੍ਰੀਤਮ ਸਿੰਘ ਜੀ ਦੀ ਸਾਦਗੀ, ਨਿਮਰਤਾ, ਸੇਵਾ ਤੇ ਸਦਗੁਣਾਂ ਦੀ ਆਪਨੇ ਰੱਜ ਕੇ ਸਲਾਹੁਤਾ ਕੀਤੀ।" ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਰਲਵੇਂ ਕੀਰਤਨ ਨਾਲ, ਸਾਰੇ ਵਾਯੂ ਮੰਡਲ ਵਿਚ ਵਿਸਮਾਦੀ ਰੰਗ ਛਾ ਗਿਆ।

ਰਾਤ ਨੂੰ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਵਲੋਂ ਕਵੀ ਦਰਬਾਰ ਕੀਤਾ ਗਿਆ। ਕਵੀ ਦਰਬਾਰ ਨੇ ਸਰੋਤਿਆਂ ਨੂੰ ਕੀਲੀ ਰੱਖਿਆ। ਇਸ ਕਵੀ ਦਰਬਾਰ ਦੀ 'ਸਮੱਸਿਆ' ਵੀ ਇਨ੍ਹਾਂ ਨਾਮਧਾਰੀ ਮਹਾਂਪੁਰਸ਼ਾਂ ਨੂੰ ਹੀ ਸਮਰਪਤ ਸੀ-

*ਸਤਿਜੁਗ, ਅੰਕ, 11 ਮਈ 1966

'ਸੇਵਾ ਕਰਦਿਆਂ ਜਨਮ ਬਿਤਾਏ ਜਿਨ੍ਹਾਂ।' ਇਸ ਸਮਾਗਮ ਦੇ ਲੰਗਰ ਦਾ ਸਾਰਾ ਪ੍ਰਬੰਧ ਸਿਆਮ ਵਾਸੀਆਂ, ਸੇਠ ਗੁਰਬਖਸ਼ ਸਿੰਘ ਪ੍ਰੀਤਮ, ਸੇਠ ਸੁਹੇਲ ਸਿੰਘ, ਸੇਠ ਤ੍ਰਿਲੋਕ ਸਿੰਘ ਨੇ ਕੀਤਾ ਅਤੇ ਸਤਿਗੁਰੂ ਜੀ ਦਾ ਵਿਸ਼ੇਸ਼ ਧੰਨਵਾਦ ਇਸ ਲਈ ਵੀ ਕੀਤਾ ਕਿ ਜਿਨ੍ਹਾਂ ਦੀ ਕ੍ਰਿਪਾ ਸਦਕਾ, ਉਨ੍ਹਾਂ ਨੂੰ ਇਸ ਸੇਵਾ ਦਾ ਸੁਭਾਗ ਪ੍ਰਾਪਤ ਹੋਇਆ।

**ਸਿਆਮ ਦਾ ਦੋ ਹਫ਼ਤਿਆਂ ਦਾ ਅਭੁਲ ਦੌਰਾ (ਦੂਜਾ ਦੌਰਾ)**

1930ਵਿਆਂ ਤੋਂ ਹੀ ਸਤਿਗੁਰੂ ਪਰਤਾਪ ਸਿੰਘ ਜੀ, ਸਿਆਮ ਦੀਆਂ ਸੰਗਤਾਂ ਨੂੰ ਨਿਵਾਜਦੇ ਰਹੇ ਹਨ ਅਤੇ ਦੱਖਣ ਪੂਰਬ ਏਸ਼ੀਆ ਦੇ ਇਸ ਕੁਦਰਤ ਦੇ ਸੋਹਜਾਂ ਨਾਲ ਭਰਪੂਰ ਦੇਸ਼ ਨਾਲ, ਨਾਮਧਾਰੀ ਸਤਿਗੁਰੂਆਂ ਦੀਆਂ ਅਨੇਕ ਯਾਦਾਂ ਜੁੜੀਆਂ ਹੋਈਆਂ ਹਨ। ਜਿਨ੍ਹਾਂ ਦੀਆਂ ਪ੍ਰਾਪਤੀਆਂ ਨਾਮਧਾਰੀ ਗੁਰ ਇਤਿਹਾਸ ਦਾ, ਬਹੁਮੁੱਲਾ ਵਿਰਸਾ ਮੰਨਿਆ ਜਾਂਦਾ ਹੈ।

7 ਜੂਨ 1961 ਤੋਂ 24 ਜੂਨ ਤਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਦੇਸ਼ ਦੀਆਂ ਸੰਗਤਾਂ ਨੂੰ, ਆਪਣੇ ਦਰਸ਼ਨਾਂ, ਉਪਦੇਸ਼ਾਂ ਤੇ ਅਭੁੱਲ ਸਮਾਗਮਾਂ ਰਾਹੀਂ, ਅਦੁੱਤੀ ਗੌਰਵ ਪ੍ਰਦਾਨ ਕੀਤਾ। ਇਥੋਂ ਦੀਆਂ ਮਾਈਆਂ ਸਤਿਗੁਰੂ ਜੀ ਲਈ ਡੂੰਘੀ ਸ਼ਰਧਾ ਤੇ ਗੁਰੂ ਪ੍ਰੇਮ ਦੀ ਭਾਵਨਾ ਨਾਲ, ਵਿਰੋਸਾਈਆਂ ਹੋਈਆਂ ਸਨ। ਉਨ੍ਹਾਂ ਦੀ ਉਚੇਚੀ ਬੇਨਤੀ ਉਤੇ ਹੀ ਸਤਿਗੁਰੂ ਜੀ ਨੇ ਇਸ ਵਿਦੇਸ਼ ਫੇਰੀ ਦੀ ਆਗਿਆ ਬਖਸ਼ੀ ਸੀ। ਸਤਿਗੁਰੂ ਜੀ ਦੀਆਂ ਨਿਵਾਜੀਆਂ ਹੋਈਆਂ ਨਾਮਧਾਰੀ ਨਾਮਵਰ ਸਖ਼ਸ਼ੀਅਤਾਂ, ਸੰਤ ਇੰਦਰ ਸਿੰਘ ਚੱਕਰਵਰਤੀ, ਪ੍ਰੀਤਮ ਸਿੰਘ ਕਵੀ, ਸੰਤ ਗੁਲਜ਼ਾਰ ਸਿੰਘ, ਦਰਸ਼ਨ ਸਿੰਘ ਤੇ ਖਜ਼ਾਨ ਸਿੰਘ ਦਾ ਰਾਗੀ ਜਥਾ ਅਤੇ ਪੰਡਤ ਗੋਪਾਲ ਸਿੰਘ ਵਰਗੇ ਉੱਘੇ ਨਾਮਧਾਰੀ ਪ੍ਰਵਕਤਾ, ਸਤਿਗੁਰੂ ਜੀ ਦੇ ਜਥੇ ਵਿਚ ਸ਼ਾਮਿਲ ਸਨ। ਸਤਿਗੁਰੂ ਜੀ ਦਾ ਇਹ ਦੌਰਾ ਸਿਆਮ ਦੀ ਇਸਤਰੀ ਸਭਾ ਦੀ ਬੇਨਤੀ ਉਤੇ ਕੀਤਾ ਗਿਆ ਸੀ। ਇਸ ਯਾਤਰਾ ਦਾ ਮਾਤਾਵਾਂ ਤੇ ਭੈਣਾਂ ਨੇ ਹੀ ਵਧੇਰੇ ਪ੍ਰਬੰਧ ਕੀਤਾ ਹੋਇਆ ਸੀ। 7 ਜੂਨ 1961 ਨੂੰ ਬੈਂਕੋਕ ਦੇ ਹਵਾਈ ਅੱਡੇ ਉਤੇ ਵੱਡੀ ਗਿਣਤੀ ਵਿਚ ਸੰਗਤਾਂ, ਮਾਈ ਭਾਈ, ਸਤਿਗੁਰੂ ਜੀ ਦੇ ਹਵਾਈ ਜਹਾਜ਼ ਦੀ ਆਮਦ ਦੀ, ਤਾਂਘ ਨਾਲ ਉਡੀਕ ਕਰ ਰਹੀਆਂ ਸਨ। ਹਵਾਈ ਜਹਾਜ਼ ਤੋਂ ਉਤਰਦਿਆਂ ਹੀ ਸਤਿਗੁਰੂ ਜੀ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। ਆਪ

ਜੀ ਦੇ ਚਰਨ ਪਰਸੇ ਅਤੇ ਇਕ ਸ਼ਾਨਦਾਰ ਜਲੂਸ ਦੁਆਰਾ, ਸਤਿਗੁਰੂ ਜੀ ਨੂੰ ਅਤੇ ਉਨ੍ਹਾਂ ਦੇ ਨਾਲ ਆਏ ਪਤਵੰਤੇ ਨਾਮਧਾਰੀਆਂ ਨੂੰ, ਨਿਸ਼ਚਿਤ ਕੀਤੇ ਗਏ ਨਿਵਾਸ ਸਥਾਨ ਉਤੇ ਲਿਜਾਇਆ ਗਿਆ। ਸਤਿਗੁਰੂ ਜੀ ਦੇ 20 (ਵੀਹ) ਦਿਨਾਂ ਦੇ ਨਿਵਾਸ ਸਮੇਂ ਬੈਂਕੋਕ ਤੋਂ ਬਿਨ੍ਹਾਂ ਕਈ ਹੋਰ ਸ਼ਹਿਰਾਂ ਥਾਂਡਸੈਨ ਸਾਗਰ ਤਟ, ਲੁੰਪਾਂਕ, ਨਖੋਨ ਸਵੌਨ, ਵਿਸਨਾਲੋਕ, ਚੰਗਮਈ ਆਦਿ ਭਿੰਨ ਭਿੰਨ ਸਥਾਨਾਂ ਤੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ, ਸੰਗਤਾਂ ਨੂੰ ਸੁਭਾਗ ਪ੍ਰਾਪਤ ਹੋਇਆ।

ਸਤਿਗੁਰੂ ਜੀ ਦੇ ਮਰਿਆਦਾ ਪੂਰਵਕ ਹਜ਼ੂਰੀ ਦੀਵਾਨਾਂ ਦੀ ਸ਼ਾਨ, ਕਥਾ ਕੀਰਤਨ, ਵਿਖਿਆਨਾਂ ਦੁਆਰਾ ਨਾਮਧਾਰੀ ਮੱਤ ਦੀ ਮਰਿਆਦਾ, ਨਾਮ ਸਿਮਰਨ ਦੀ ਮਹੱਤਤਾ ਅਤੇ ਨਾਮਧਾਰੀ ਇਤਿਹਾਸ ਦੇ ਗੌਰਵਮਈ ਪੱਖਾਂ ਬਾਰੇ ਸੰਤ ਇੰਦਰ ਸਿੰਘ ਚੱਕਰਵਰਤੀ, ਪੰਡਤ ਗੋਪਾਲ ਸਿੰਘ ਤੇ ਹੋਰ ਬੁਲਾਰਿਆਂ ਵਲੋਂ ਪ੍ਰਕਾਸ਼ ਪਾਇਆ ਗਿਆ। ਹਰ ਥਾਂ ਤੇ ਸੰਗਤਾਂ ਦਾ ਉਤਸ਼ਾਹ, ਨੇਮ ਅਤੇ ਪ੍ਰੇਮ ਅਥਾਹ ਸੀ। ਜਥੇਬੰਦਕ ਕਾਰਜਾਂ ਵਲ ਵੀ ਉਚੇਚਾ ਧਿਆਨ ਦਿੱਤਾ ਗਿਆ। ਇਸ ਦੌਰੇ ਦੇ ਵਿਸਥਾਰ ਪੂਰਵਕ ਰੌਚਕ ਵੇਰਵੇ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ 29 ਜੂਨ, 6 ਜੁਲਾਈ, 13 ਜੁਲਾਈ, 20 ਜੁਲਾਈ, ਅਤੇ 27 ਜੁਲਾਈ 1961 ਵਿਚ ਸੰਕਲਿਤ ਹਨ। ਵਰਣਨਯੋਗ ਗੱਲ ਇਹ ਸੀ ਕਿ ਬੈਂਕੋਕ ਦੀ ਨਾਮਧਾਰੀ ਧਰਮਸ਼ਾਲਾ ਤੋਂ ਬਿਨਾਂ ਕਥਾ ਕੀਰਤਨ ਦਾ ਪ੍ਰਵਾਹ, ਥਾਂਡਸੈਨ ਦੇ ਸਾਗਰ ਤੱਟ ਅਤੇ ਰੇਲ ਯਾਤਰਾ ਦੇ ਸਮੇਂ 'ਨਖੋਨ ਸਵੱਟ' ਸਟੇਸ਼ਨ ਵਿਚ ਵੀ ਨਿਰੰਤਰ ਚਲਦਾ ਰਿਹਾ। ਥਾਂ ਥਾਂ ਉਤੇ ਸਤਿਗੁਰੂ ਜੀ ਲਈ ਅਥਾਹ ਪ੍ਰੇਮ, ਸ਼ਰਧਾ ਸਤਿਕਾਰ ਤੇ ਪੂਰਨ ਸਮਰਪਣ ਸਮੇਤ, ਸੰਗਤਾਂ ਦੀਆਂ ਭਾਵਨਾਵਾਂ ਠਾਠਾਂ ਮਾਰਦੀਆਂ ਦ੍ਰਿਸ਼ਟੀਗੋਚਰ ਹੋ ਰਹੀਆਂ ਸਨ। ਮਾਈਆਂ ਵਲੋਂ ਕੀਤੇ ਗਏ ਸਮਾਗਮਾਂ ਵਿਚ ਸ਼ਰਧਾ ਅਤੇ ਪ੍ਰੇਮ ਸਤਿਕਾਰ ਦੀ ਭਾਵਨਾ ਨੂੰ ਅਨੁਭਵ ਹੀ ਕੀਤਾ ਜਾ ਸਕਦਾ ਹੈ, ਸ਼ਬਦਾਂ ਵਿਚ ਵਰਣਨ ਨਹੀਂ ਕੀਤਾ ਜਾ ਸਕਦਾ। ਸਾਰੀ-ਸਾਰੀ ਰਾਤ ਦਾ ਬੀਬੀਆਂ ਦਾ ਕੀਰਤਨ, ਰਾਤ ਦੇ ਆਰੰਭ ਹੋਣ ਤੋਂ ਲੈ ਕੇ ਆਸਾ ਦੀ ਵਾਰ ਦੇ ਸ਼ੁਰੂ ਹੋਣ ਤਕ ਜਾਰੀ ਰਹਿੰਦਾ। ਵਿਸਥਾਰ ਤੋਂ ਸੰਕੋਚ ਕਰਦੇ ਹੋਏ ਇਥੇ ਕੇਵਲ ਇਸ ਦੌਰੇ ਦੀਆਂ, ਕੁਝ ਘਟਨਾਵਾਂ ਦਾ ਹੀ ਸੰਕੇਤਕ ਵਰਣਨ ਕੀਤਾ ਜਾਂਦਾ ਹੈ।

"ਸਤਿਗੁਰੂ ਜੀ ਨੇ ਨੌਜਵਾਨਾਂ ਨੂੰ ਜਥੇਬੰਦ ਕਰਨ ਵਲ ਉਚੇਚਾ ਧਿਆਨ

ਦਿੱਤਾ। ਦਸ ਦਸ ਨੌਜਵਾਨਾਂ ਦੇ ਜਥੇ ਬਣਾਏ ਗਏ ਅਤੇ ਉਨ੍ਹਾਂ ਨੂੰ ਨੇਮ ਨਾਲ ਰਲ ਕੇ, ਨਾਮ ਸਿਮਰਨ ਅਤੇ ਪੂਰਨ ਤੌਰ ਤੇ ਨਾਮਧਾਰੀ ਬਾਣੇ ਵਿਚ ਵਿਚਰਨ ਦੀ ਤਾਕੀਦ ਕੀਤੀ ਗਈ। ਸਥਾਈ ਤੌਰ ਤੇ ਨਾਮਧਾਰੀ ਵਿਦਿਆਲੇ ਨੂੰ ਸਥਾਪਤ ਕਰਨ ਦੀ ਯੋਜਨਾ ਬਣਾਈ ਗਈ ਅਤੇ ਇਸ ਸੰਬੰਧ ਵਿਚ, ਹੇਠ ਲਿਖੇ ਸੱਜਣਾਂ ਦੀ ਵਿਸ਼ੇਸ਼ ਕਮੇਟੀ ਬਣਾਈ ਗਈ।

| | |
|---|---|
| ਪ੍ਰਧਾਨ | ਸੇਠ ਅਜੀਤ ਸਿੰਘ ਨਰੂਲਾ, |
| ਮੀਤ ਪ੍ਰਧਾਨ | ਸੇਠ ਪਿਆਰਾ ਸਿੰਘ ਨਰੂਲਾ, |
| ਸਕੱਤਰ | ਸੁਰਿਦਰ ਸਿੰਘ |
| ਖਜ਼ਾਨਚੀ | ਗੁਰਚਰਨ ਸਿੰਘ ਜ਼ਰਗਰ |
| | ਜੋਗਿੰਦਰ ਸਿੰਘ ਮਦਾਨ |

ਮੈਂਬਰ :

1. ਸੇਠ ਰਛਪਾਲ ਸਿੰਘ
2. ਸੇਠ ਪਿਆਰਾ ਸਿੰਘ ਸਚਦੇਵ
3. ਸੇਠ ਸੁਹੇਲ ਸਿੰਘ
4. ਸ਼੍ਰੀ ਹਰਬੰਸ ਸਿੰਘ ਗਿਆਨੀ
5. ਸ਼੍ਰੀ ਨਰੈਣ ਸਿੰਘ
6. ਸੰਤ ਖਜ਼ਾਨ ਸਿੰਘ ਜੀ ਇਨਸਾਫ਼
7. ਸ਼੍ਰੀ ਨਰੈਣ ਸਿੰਘ
8. ਸੰਤ ਖਜ਼ਾਨ ਸਿੰਘ
9. ਸੰਤ ਹਰਨਾਮ ਸਿੰਘ ਗੋਰੋਵਾੜਾ
10. ਸੰਤ ਕਿਰਪਾਲ ਸਿੰਘ ਮਨਚੰਦਾ
11. ਸੇਠ ਨਰਾਇਣ ਸਿੰਘ ਚਾਵਲਾ
12. ਸ੍ਰੀ ਕਰਤਾਰ ਸਿੰਘ ਚਾਵਲਾ, ਆਦਿ।

ਇਸ ਨਾਮਧਾਰੀ ਵਿਦਿਆਲਾ ਲਈ 27 ਹਜ਼ਾਰ ਟਿਕੱਲ ਵੀ ਇਕੱਤਰ ਹੋ

*'ਸਤਿਜੁਗ' ਅੰਕ, 25 ਮਈ, 1961

ਗਏ।

ਬਾਂਡਸੈਨ ਦੇ ਸਾਗਰ ਤੱਟ ਦੇ ਰਮਣੀਕ ਵਾਤਾਵਰਣ ਵਿਚ ਜੁੜੇ ਸਮਾਗਮ ਦਾ ਰੌਚਕ ਵੇਰਵਾ, 'ਸਤਿਜੁਗ' ਅੰਕ 29 ਜੂਨ 1961 ਅਨੁਸਾਰ ਦਿੱਤਾ ਜਾਂਦਾ ਹੈ-

'ਸਤਿਗੁਰੂ ਜੀ ਨੇ 10 ਜੂਨ 1961 ਨੂੰ ਇਸ ਸਥਾਨ ਤੇ ਪਹੁੰਚਣਾ ਸੀ। ਸਤਿਗੁਰੂ ਜੀ ਨੇ ਰਾਗੀਆਂ ਅਤੇ ਕੁਝ ਹੋਰ ਸੇਵਕਾਂ ਨੂੰ ਪਹਿਲਾਂ ਹੀ ਏਥੇ ਭੇਜ ਦਿੱਤਾ ਸੀ। ਸਾਧ ਸੰਗਤ ਆਪਣੀਆਂ ਬਹੁਤ ਸਾਰੀਆਂ ਕਾਰਾਂ ਨਾਲ ਅਤੇ ਸਮੁੱਚੀ ਇਸਤਰੀ ਸੰਗਤ ਤੇ ਹੋਰ ਵਹੀਰ ਬੱਸਾਂ ਰਾਹੀਂ ਬਾਂਡਸੈਨ ਪਹੁੰਚ ਗਈ। 'ਸਾਗਰ ਦੇ ਅਨੰਦਮਈ ਕੰਢੇ ਉਤੇ ਨਾਮਧਾਰੀ ਇਸਤਰੀ ਸੰਗਤ ਨੇ ਇਕ ਸ਼ਾਨਦਾਰ ਜਗਰਾਤੇ ਦਾ ਪ੍ਰਬੰਧ ਕਰ ਲਿਆ। ਸੋ ਅੱਜ ਸਾਗਰ ਕੰਢੇ 'ਤੇ ਮਾਈਆਂ ਤੇ ਭੈਣਾਂ ਦੇ ਹਿਰਦੇ ਪਿਆਰ ਅਤੇ ਸ਼ਰਧਾ ਨਾਲ ਲਹਿਰਾ ਉੱਠੇ। ਉਹਨਾਂ ਨੇ ਸਾਰੀ ਰਾਤ ਹੀ ਗੁਰਬਾਣੀ ਦਾ ਕੀਰਤਨ ਬੜੀਆਂ ਸੁਖਾਵੀਆਂ ਤੇ ਰਸੀਲੀਆਂ ਸੁਰਾਂ ਨਾਲ ਕੀਤਾ। ਅਨੇਕਾਂ ਮਾਈਆਂ ਵੈਰਾਗ ਵਿਚ ਆ ਸੁਤਰ ਮਈ ਹੋ ਗਈਆਂ। ਇਸ ਵਾਤਾਵਰਣ ਦਾ ਸਰੋਤਿਆਂ ਤੇ ਇਕ ਅਲੌਕਿਕ ਪ੍ਰਭਾਵ ਪਿਆ।

ਕੀਰਤਨ ਦੀ ਸਮਾਪਤੀ ਉਦੋਂ ਹੀ ਹੋਈ, ਜਦੋਂ ਅਗਲੀ ਭਲਕ ਦੇ ਆਸਾ ਦੀ ਵਾਰ ਦੇ ਕੀਰਤਨ ਲਈ, ਸੰਤ ਦਰਸ਼ਨ ਸਿੰਘ ਜੀ ਨੇ ਆਪਣੇ ਸਾਜ਼ ਆ ਖੋਲ੍ਹੇ।.......11 ਜੂਨ ਦੇ ਦੀਵਾਨ ਵਿਚ ਇਕ ਗਰੀਬ ਸਿਆਮੀ ਆਇਆ, ਜੋ ਨਾਰੀਅਲ ਤੋੜ ਕੇ ਜੀਵਨ ਨਿਰਬਾਹ ਕਰਦਾ ਸੀ। ਉਸਨੇ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਅਕਾਲ ਦੀ ਜੋਤ ਦਾ ਝਲਕਾਰਾ ਪਾ ਕੇ ਦੋ ਨਾਰੀਅਲ ਰਖਕੇ ਨਮਸਕਾਰ ਕਰਕੇ, ਜੀਵਨ ਸਫ਼ਲਤਾ ਦਾ ਅਨੁਭਵ ਕੀਤਾ।'

23 ਜੂਨ 1961 ਨੂੰ ਸਵਾਮੀ ਪ੍ਰੇਮ ਨੰਦ ਜੀ ਯੂਰਪ ਦੀ ਯਾਤਰਾ ਕਰਕੇ ਮੁੜੇ ਸਨ। ਉਹ ਸਤਿਗੁਰੂ ਜੀ ਦੇ ਦੀਵਾਨ ਵਿਚ ਬੈਠੇ, ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਵਿਚ ਸਨ। ਸਵਾਮੀ ਪ੍ਰੇਮ ਨੰਦ ਜੀ ਨੇ ਸਤਿਗੁਰੂ ਜੀ ਦੇ ਅਤੇ ਸੰਗਤ ਦੇ ਸੌਹੋਂ ਆਪਣੇ ਵਿਚਾਰ ਵਿਅਕਤ ਕੀਤੇ। ਆਪ ਜੀ ਨੇ ਦੱਸਿਆ : "ਸ੍ਰਿਸ਼ਟੀ ਉਤੇ ਅਤਿ ਉਤਮ ਵਸਤੂ ਇਨਸਾਨੀ ਜ਼ਿੰਦਗੀ ਹੈ। ਜਿਸ ਪਰਵਰਦਗਾਰ ਨੇ ਸਾਨੂੰ

ਇਹ ਮਨੁਖਾ ਦੇਹ ਬਖਸ਼ ਕੇ ਨਿਵਾਜਿਆ ਹੈ ਉਸ ਨੂੰ ਸੱਚੇ ਪਿਆਰ ਦਾ ਇਕੋ ਇਕ ਸਹੀ ਰਾਹ ਹੈ ਕਿ ਅਸੀਂ ਉਸਦੇ ਬੰਦਿਆਂ ਨੂੰ ਪਿਆਰੀਏ ! ਆਪਣੇ ਰੂਹਾਨੀ ਮਾਲਿਕ ਅਤੇ ਉਸਦੇ ਬੰਦਿਆਂ ਨੂੰ ਪਿਆਰ ਕਰਨ ਲਈ ਚੰਗੇ ਅਮਲ, ਵਧੀਆ ਕਰਨੀਆਂ, ਸਾਡੀ ਪਹਿਲੀ ਜ਼ਰੂਰਤ ਹਨ, ਭਗਵਾਨ ਪਵਿੱਤਰ ਤੇ ਨਿਰਮਲ ਹਿਰਦਿਆਂ ਦਾ ਆਸ਼ਕ ਹੈ। ਉਹ ਸਦਾ ਸ਼ੁਧ ਤੇ ਨਿਰਛਲ ਹਿਰਦਿਆਂ ਵਿਚੋਂ ਕਦੇ ਦੂਰ ਨਹੀਂ ਹੁੰਦਾ। ਇਨਸਾਨੀ ਜੀਵਨ ਵਿਚ ਪ੍ਰੇਮ ਨੂੰ ਅਸਲੀ ਅਰਥਾਂ ਵਿਚ ਸਮਝਣ ਅਤੇ ਮਾਣਨ ਦੇ ਚਾਹਵਾਨ, ਆਪਣੇ ਮਾਲਕ ਤੋਂ ਕੁਝ ਨਹੀਂ ਮੰਗਦੇ। ਉਹ ਕੇਵਲ ਇਹ ਹੀ ਕਹਿੰਦੇ ਹਨ: "ਹੇ ਮਾਲਕ ਤੂੰ ਜਾਣਦਾ ਹੀ ਹੈਂ ਕਿ ਮੈਨੂੰ ਕੀ ਕੁਝ ਚਾਹੀਦਾ ਹੈ।"

"ਮਾਲਕ ਅਥਵਾ ਸਤਿਗੁਰੂ ਦੀ ਵੱਡੀ ਸੇਵਾ ਇਹੋ ਹੈ ਕਿ ਗੁਰਬਾਣੀ ਵਿਚ ਜੋ ਲਿਖਿਆ ਹੈ, ਉਸਨੂੰ ਆਪਣੇ ਜੀਵਨ ਵਿਚ ਢਾਲੀਏ ਅਤੇ ਉਸਦੇ ਆਦਰਸ਼ਕ ਢੰਗਾਂ ਨੂੰ ਅਪਣਾ ਕੇ ਉਸਨੂੰ ਪ੍ਰਸੰਨ ਕਰੀਏ।"

ਸਤਿਗੁਰੂ ਜੀ ਦੇ ਇਸ ਦੋ ਹਫ਼ਤੇ ਦੀ ਸਿਆਮ ਯਾਤਰਾ ਦੀ ਸਮਾਪਤੀ 24 ਜੂਨ 1961 ਨੂੰ ਹੋਈ। ਸਿਆਮ ਵਾਸੀਆਂ ਨੂੰ ਸਤਿਗੁਰੂ ਜੀ ਦਾ ਸੰਦੇਸ਼ ਸੀ ਕਿ ਸਿਆਮ ਵਾਸੀ ਨਾਮਧਾਰੀ ਸੰਗਤ ਸਤਿਗੁਰੂ ਪਰਤਾਪ ਸਿੰਘ ਜੀ ਦੀ ਲਾਈ ਗਈ ਫੁਲਵਾੜੀ ਦਾ ਫ਼ਲ ਹੈ। ਅੱਜ ਦੇ ਵਿਵਹਾਰਿਕ ਸੰਸਾਰ ਵਿਚ ਅਸੀਂ ਸਵਾਸ ਸਵਾਸ ਨਾਮ ਸਿਮਰਨ ਤਾਂ ਨਹੀਂ ਕਰ ਸਕਦੇ ਪਰ ਸਤਿਗੁਰੂ ਨੂੰ ਹਰ ਸਮੇਂ ਯਾਦ ਰਖ ਸਕਦੇ ਹਾਂ। ਅੱਜ ਦੇ ਰੁਝੇਵਿਆਂ ਦੇ ਸਮੇਂ ਹਰ ਪ੍ਰਾਣੀ ਮਾਤਰ ਨੂੰ, ਘੱਟ ਤੋਂ ਘੱਟ ਇਕ ਘੰਟਾ (ਆਪਣੇ ਇਸ਼ਟ ਅਨੁਸਾਰ) ਨਾਮ ਸਿਮਰਨ ਕਰਨਾ ਚਾਹੀਦਾ ਹੈ।

ਜਿਸ ਤਰ੍ਹਾਂ ਸਤਿਗੁਰੂ ਜੀ ਦੇ ਸੁਆਗਤ ਲਈ 7 ਜੂਨ 1961 ਨੂੰ, ਬੇਅੰਤ ਸੰਗਤਾਂ ਹਾਜਰ ਸਨ ਉਸੇ ਤਰ੍ਹਾਂ ਸਤਿਗੁਰੂ ਜੀ ਦੀ ਸਿਆਮ ਤੋਂ ਵਿਦਾਇਗੀ ਸਮੇਂ ਵੀ ਬੇਅੰਤ ਸਾਧ ਸੰਗਤ ਹਵਾਈ ਅੱਡੇ ਤੇ ਹਾਜ਼ਰ ਸੀ।

**"7 ਜੂਨ 1961 ਨੂੰ ਬੈਂਕੋਕ ਹਵਾਈ ਅੱਡੇ ਤੇ ਸੰਗਤਾਂ ਦੀ ਆਵਾਜ਼ ਵਿਚ ਬੜਾ ਚਾਉ ਤੇ ਉਮਾਹ ਸੀ। ਜ਼ੁਬਾਨ ਤੇ ਸ਼ਬਦ ਸਨ 'ਅਹੁ ਸਚੇ ਪਾਤਸ਼ਾਹ ਦਾ ਹਵਾਈ ਜਹਾਜ਼ ਉਡਦਾ ਆ ਰਿਹਾ ਹੈ। 24 ਜੂਨ 1961 ਨੂੰ ਸੰਗਤਾਂ ਦੀ

---

*ਸਤਿਜੁਗ ਅੰਕ, 27 ਜੁਲਾਈ 1961
**ਸਤਿਜੁਗ, ਅੰਕ 17 ਅਗਸਤ, 1961

ਇਕੱਤਰਤਾ ਜਿਉਂ ਦੀ ਤਿਉਂ ਸੀ। ਪਰ ਦਿਲਾਂ ਦੀ ਥਾਂ ਖਾਲੀ ਖਾਲੀ ਜਾਪ ਰਹੀ ਸੀ। ਅੱਖਾਂ ਵਿਚ ਗੁਆਚੇ ਸਵਰਗਾਂ ਦੇ ਅੱਥਰੂ ਸਨ, ਅਵਾਜ਼ ਵਿਚ ਕਮਜ਼ੋਰੀ ਸੀ ਤੇ ਜ਼ਬਾਨ ਤੇ ਸ਼ਬਦ ਸਨ ਅਹੁ ਸਚੇ ਪਾਤਸ਼ਾਹ ਦਾ ਹਵਾਈ ਜਹਾਜ਼ ਜਾ ਰਿਹਾ ਹੈ।"

**ਬੈਂਕੋਕ ਦੀ ਤੀਜੀ ਸਿਆਮ ਫੇਰੀ**

ਸੇਠ ਗੁਰਬਖਸ਼ ਸਿੰਘ ਪ੍ਰੀਤਮ ਦੇ ਵਿਸ਼ੇਸ਼ ਸੱਦੇ ਉਤੇ ਸਤਿਗੁਰੂ ਜਗਜੀਤ ਜੀ, ਮਹਾਰਾਜ ਬਾਬਾ ਬੀਰ ਸਿੰਘ, ਠਾਕੁਰ ਦਲੀਪ ਸਿੰਘ, ਸੰਤ ਖਜ਼ਾਨ ਸਿੰਘ ਅਤੇ ਸੰਤ ਦਰਸ਼ਨ ਸਿੰਘ ਦੇ ਰਾਗੀ ਜਥੇ ਸਮੇਤ 29 ਜੁਲਾਈ ਨੂੰ ਬੈਂਕੋਕ ਪਹੁੰਚੇ। ਇਹ ਦੌਰਾ ਬੜਾ ਸੰਖੇਪ ਸੀ। ਸਤਿਗੁਰੂ ਜੀ 3 ਅਗਸਤ ਨੂੰ ਵਾਪਸ ਭਾਰਤ ਪਰਤ ਆਏ।

**ਸਿਆਮ ਵਿਖੇ ਯਾਦਗਾਰੀ ਅਨੰਦ ਵਿਆਹ**

ਬੈਂਕੋਕ ਵਿਖੇ ਨਾਮਧਾਰੀ ਮਰਿਆਦਾ ਅਨੁਸਾਰ ਅਨੰਦ ਕਾਰਜ ਸਮੇਂ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ, ਸੇਠ ਗੁਰਬਖਸ਼ ਸਿੰਘ ਪ੍ਰੀਤਮ ਦੇ ਵਿਸ਼ੇਸ਼ ਸੱਦੇ ਉਤੇ ਉਨ੍ਹਾਂ ਦੇ ਸੁਪੁੱਤਰ ਸੁਰ ਅੰਮ੍ਰਿਤ ਸਿੰਘ ਅਤੇ ਸੇਠ ਅਜੀਤ ਸਿੰਘ ਦੀ ਸੁਪੁੱਤਰੀ ਰਾਜਿੰਦਰ ਪਾਲ ਕੌਰ ਦਾ ਅਨੰਦ ਕਾਰਜ, ਸ਼ਾਨਦਾਰ ਹਾਲ ਵਿਚ 30 ਜੁਲਾਈ 1961 ਨੂੰ ਸੰਪੂਰਨ ਹੋਇਆ। ਇਸ ਸਮਾਗਮ ਵਿਚ ਸਿਆਮ ਦੇ ਹੋਮ ਮਨਿਸਟਰ ਤੇ ਹੋਰ ਬਹੁਤ ਸਾਰੇ ਅਧਿਕਾਰੀ ਵੀ ਸ਼ਾਮਿਲ ਹੋਏ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਪਾਵਨ ਚਰਨਾਂ ਉਤੇ ਨਮਸਕਾਰ ਕਰਕੇ, ਆਪ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

**15 ਅਗਸਤ 1961 ਦੀ ਪੰਜਾਬ ਅਮਨ ਕਾਨਫਰੰਸ**

ਦੂਜੇ ਮਹਾਂਯੁੱਧ ਦੀ ਸਮਾਪਤੀ ਪਿਛੋਂ ਤੀਜੇ ਮਹਾਂਯੁੱਧ ਦੀ ਸੰਭਾਵਤ ਭਿਅੰਕਰਤਾ ਤੇ ਤਬਾਹੀ ਨੂੰ ਰੋਕਣ ਲਈ, ਇਸ ਦੌਰ ਦੀ ਵਿਸ਼ਵ ਅਮਨ ਲਹਿਰ ਇਤਿਹਾਸਕ ਮਹਾਨਤਾ ਦੀ ਧਾਰਨੀ ਹੈ। ਹਥਲੀ ਪੁਸਤਕ ਵਿਚ ਹੀ ਅਸੀਂ ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ ਰਾਹੀਂ ਵੀਆਨਾ (ਆਸਟਰੀਆ) ਦੀ ਵਿਸ਼ਵ ਅਮਨ ਕਾਂਗਰਸ ਦਾ ਵਰਣਨ ਕਰ ਚੁੱਕੇ ਹਾਂ। ਇਹ ਵਿਸ਼ਵ ਅਮਨ ਲਹਿਰ ਹੋਰ ਦੇਸ਼ਾਂ ਦੀ ਨਿਆਈਂ ਇਤਿਹਾਸਕ ਮਹੱਤਤਾ ਦੀ ਧਾਰਨੀ ਹੈ।

15 ਅਗਸਤ 1961 ਨੂੰ ਲੁਧਿਆਣਾ ਵਿਖੇ ਪੰਜਾਬ ਅਮਨ ਕਾਂਗਰਸ ਦਾ

ਵਿਸ਼ਾਲ ਸਮਾਗਮ ਹੋਇਆ ਜਿਸ ਦੀ ਪ੍ਰਧਾਨਗੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ। ਇਸ ਵਿਚ ਭਾਰਤ ਅਤੇ ਪੰਜਾਬ ਦੇ ਅਮਨ ਪ੍ਰੇਮੀ ਅਤੇ ਉੱਘੀਆਂ ਹਸਤੀਆਂ ਸ਼ਾਮਿਲ ਹੋਈਆਂ। ਰੂਸ ਦੇ ਪ੍ਰਤੀਨਿਧ ਸ੍ਰੀ ਚੇਲੀਸ਼ੇਵ ਨੇ, ਸਤਿਗੁਰੂ ਜੀ ਨੂੰ ਰੂਸ ਦੇ ਪਹਿਲੇ ਪੁਲਾੜ ਯਾਤਰੀਆਂ, ਯੂਰੀ ਗਗਾਰਿਨ ਅਤੇ ਟੀਟੋਵ, ਦੇ ਚਿੱਤਰ ਆਪਣੇ ਆਪਣੇ ਹਸਤਾਖਰਾਂ ਸਹਿਤ ਭੇਟ ਕੀਤੇ।

ਪੰਜਾਬ ਅਮਨ ਕਾਂਗਰਸ ਦੇ ਪ੍ਰਧਾਨ ਜਗਜੀਤ ਸਿੰਘ ਆਨੰਦ ਨੇ ਵਿਸ਼ਵ ਅਮਨ ਲਹਿਰ ਉਤੇ ਪ੍ਰਕਾਸ਼ ਪਾਇਆ। ਨਾਮਧਾਰੀ ਪੰਥ ਤਾਂ ਸਤਿਗੁਰੂ ਰਾਮ ਸਿੰਘ ਵਲੋਂ ਝੁਲਾਏ ਗਏ ਸਫੈਦ ਪਰਚਮ ਨੂੰ, ਵਿਸ਼ਵ ਅਮਨ ਦਾ ਪ੍ਰਤੀਕ ਹੀ ਮੰਨਦਾ ਆਇਆ ਹੈ। ਨਾਮਧਾਰੀ ਸਤਿਗੁਰੂ ਸਹਿਬਾਨ ਵੀ ਸਦਾ ਵਿਸ਼ਵ ਅਮਨ ਦੇ ਸਮਰਥਕ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਦੀ ਅਗਵਾਈ ਵਿਚ ਨਾਮਧਾਰੀਆਂ ਨੇ ਸਦਾ, ਵਿਸ਼ਵ ਅਮਨ ਲਹਿਰ ਲਈ ਸਕਰਮਕ ਯੋਗਦਾਨ ਪਾਇਆ ਹੈ।

**ਸ੍ਰੀ ਭੈਣੀ ਸਾਹਿਬ ਦਾ 'ਜਪੁ ਪ੍ਰਯੋਗ' :**

ਸਤਿਗੁਰੂ ਪਰਤਾਪ ਸਿੰਘ ਜੀ ਦੀ ਪਾਈ ਮਰਿਆਦਾ ਨੂੰ ਸੁਰਜੀਤ ਰੱਖਣ ਲਈ, ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਦੋਂ ਦੇ ਮਹੀਨੇ, ਸਤਿਗੁਰੂ ਪਰਤਾਪ ਸਿੰਘ ਦੀ ਦੂਜੀ ਬਰਸੀ ਦੇ ਅਵਸਰ ਉਤੇ, ਸ੍ਰੀ ਭੈਣੀ ਸਾਹਿਬ ਵਿਖੇ ਇਕ ਮਹੀਨੇ ਦਾ 'ਜਪੁ ਪ੍ਰਯੋਗ' ਆਰੰਭ ਕੀਤਾ। ਇਸ ਵਾਰ ਵੀ ਪੂਰੇ ਇਕ ਮਹੀਨੇ ਲਈ, ਸਤਿਗੁਰੂ ਜਗਜੀਤ ਸਿੰਘ ਨੇ ਭੈਣੀ ਸਾਹਿਬ ਵਿਖੇ ਨਿਵਾਸ ਰੱਖ ਕੇ, ਵੱਡੀ ਗਿਣਤੀ ਵਿਚ ਇਸ ਪ੍ਰਯੋਗ ਵਿਚ ਸ਼ਾਮਲ ਹੋਈ ਸਾਧ ਸੰਗਤ ਨੂੰ ਕਿਰਤਾਰਥ ਕੀਤਾ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ, ਕਥਾ ਕੀਰਤਨ ਅਤੇ ਇਕ ਘੰਟੇ ਦੇ ਨਾਮ ਸਿਮਰਨ ਦਾ ਪ੍ਰਵਾਹ ਨਿਰੰਤਰ ਚਲਦਾ ਰਿਹਾ। ਮਹੀਨੇ ਭਰ ਦੇ ਇਸ ਜਪੁ ਪ੍ਰਯੋਗ ਦਾ ਮਹੱਤਵ ਇਸ ਗਲ ਤੋਂ ਵੀ ਜਾਣਿਆ ਜਾ ਸਕਦਾ ਹੈ ਕਿ ਸ੍ਰੀ ਸਤਿਗੁਰੂ ਜੀ ਨੇ ਇਕ ਮਹੀਨੇ ਦੇ ਇਸ ਜਪੁ ਪ੍ਰਯੋਗ ਦੀ ਪਰੰਪਰਾ ਨੂੰ ਸਥਾਈ ਰੂਪ ਦੇ ਦਿੱਤਾ। ਵਰਤਮਾਨ ਸਮੇਂ ਤੱਕ ਅੱਸੂ ਮਹੀਨੇ ਦਾ ਇਹ ਜਪੁ ਪ੍ਰਯੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂਕਾਲ ਦੀ ਸਥਾਈ ਸ਼ਾਨ ਬਣ ਗਿਆ ਹੈ ਅਤੇ ਇਸ ਵਿਚ ਕਈ ਮਹੱਤਵਪੂਰਨ ਧਾਰਮਕ ਅਤੇ ਜਥੇਬੰਦਕ ਕਾਰਜ ਸਿਰੇ ਚਾੜ੍ਹੇ ਜਾਂਦੇ ਹਨ। ਹੋਲੇ ਦੇ

ਵਾਰਸ਼ਿਕ ਪੁਰਬ ਦੀ ਨਿਆਈਂ ਇਸ ਇਕ ਮਹੀਨੇ ਦੇ ਜਪ ਪ੍ਰਯੋਗ ਦੀ ਮਰਿਆਦਾ ਵਰਤਮਾਨ ਸਮੇਂ ਤਕ ਵੀ ਕਾਇਮ ਹੈ। ਹੁਣ ਇਹ ਜਪੁ ਪ੍ਰਯੋਗ ਹਰ ਸਾਲ ਸਾਵਨ ਭਾਦਰੋਂ ਦੀ ਥਾਂ ਅੱਸੂ ਮਹੀਨੇ ਦੀ ਮਿਠੀ ਰੁੱਤ ਵਿਚ ਕਰਵਾਇਆ ਜਾਂਦਾ ਹੈ।

**1961 ਦਾ ਜਪੁ ਪ੍ਰਯੋਗ**

ਭਾਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੋ ਸਾਲ ਪਹਿਲਾਂ ਤੋਂ ਗੁਰੂ ਗੱਦੀ ਦੀ ਜ਼ਿੰਮੇਵਾਰੀ ਨੂੰ ਸੰਭਾਲਿਆ ਸੀ ਪਰ ਇਨ੍ਹਾਂ ਦੋਹਾਂ ਸਾਲਾਂ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉੱਦਮ ਉਤਸ਼ਾਹ, ਪ੍ਰੇਰਨਾ ਅਤੇ ਵਡਿਆਈ ਕਾਰਨ, ਆਪ ਜੀ ਦੀ ਮਹਿਮਾ ਦੂਣ ਸਵਾਈ ਹੁੰਦੀ ਗਈ। 1961 ਦਾ ਇਹ ਜਪੁ ਪ੍ਰਯੋਗ ਸਤਿਗੁਰੂ ਜੀ ਦੀ ਵਡੀ ਵਡਿਆਈ, ਸੁਯੋਗਤਾ ਅਤੇ ਸਤਿਗੁਰੂ ਜੀ ਦੇ ਜਥੇਬੰਧਕ ਗੁਣਾਂ ਦੀ ਸਾਖੀ ਭਰਦਾ ਹੈ। 'ਸਤਿਜੁਗ' ਵਿਚ ਪ੍ਰਕਾਸ਼ਿਤ ਵੇਰਵਿਆਂ ਅਨੁਸਾਰ ਹਜ਼ਾਰਾਂ ਦੀ ਗਿਣਤੀ ਵਿਚ ਦੂਰ ਨੇੜੇ ਦੀ ਦੇਸ਼ ਅਤੇ ਵਿਦੇਸ਼ਾਂ ਦੀ ਸਾਧ ਸੰਗਤ ਨੇ, ਪਹਿਲੇ ਦਿਨ ਤੋਂ ਏਥੇ ਇਕ ਮਹੀਨੇ ਲਈ ਡੇਰੇ ਲਾ ਲਏ ਅਤੇ ਦਿਨੋਂ ਦਿਨ, ਇਸ ਗਿਣਤੀ ਵਿਚ ਲਗਾਤਾਰ ਵਾਧਾ ਹੁੰਦਾ ਗਿਆ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੀ ਸ਼ਾਨ ਨਿਰਾਲੀ ਸੀ। ਗੁਰਮਤਿ ਸੰਗੀਤ ਦਾ ਪ੍ਰਵਾਹ ਅਤੇ ਇਸ ਵਿਚਲੀ ਵਿਵਿਧਤਾ, ਗੁਰਮਤਿ ਸੰਗੀਤ ਦੀਆਂ ਪੁਰਾਤਨ ਰੀਤਾਂ ਅਤੇ ਮਹਾਨ ਸੰਗੀਤ ਸਮਰਾਟ ਸਤਿਗੁਰੂ ਜੀ ਦੀ ਸਰਪ੍ਰਸਤੀ ਵਿਚ ਵਿਕਸਿਤ ਕੀਤੀਆਂ ਗਈਆਂ ਧੁਨਾਂ, ਗੁਰੂ ਘਰ ਦੀ ਮਹਾਨ ਸੰਗੀਤਕ ਪਰੰਪਰਾ ਨੂੰ ਹੋਰ ਪਕੇਰਾ ਅਤੇ ਸਥਿਰ ਕਰ ਰਹੀਆਂ ਸਨ। ਆਦਿ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਦੇ ਅਣਗਿਣਤ ਪਾਠ, ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਗਏ ਭਾਸ਼ਣਾਂ ਦਾ ਅਨੌਲ ਪ੍ਰਵਾਹ, ਜਿਥੇ ਸੰਗਤਾਂ ਨੂੰ ਨਿਹਾਲ ਕਰ ਰਿਹਾ ਸੀ, ਉਥੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਹਿਰਦੇ ਦੇ ਕਪਾਟਾਂ ਦੇ ਖੁਲ੍ਹੇ ਪ੍ਰਵਾਹ ਨੇ, ਸੰਗਤਾਂ ਨੂੰ ਮੰਤਰ-ਮੁਗਧ ਕਰੀ ਰੱਖਿਆ ਅਤੇ ਉਨ੍ਹਾਂ ਦੇ ਦਿਲਾਂ ਦੀ ਅਵਾਕ ਸ਼ਰਧਾ ਮੂਕ-ਕੰਠ ਉਚਾਰ ਰਹੀ ਸੀ "ਧੰਨ ਸਤਿਗੁਰੂ ਪਰਤਾਪ ਸਿੰਘ ਜੀ, ਧੰਨ ਸਤਿਗੁਰੂ ਪਰਤਾਪ ਸਿੰਘ ਜੀ"! ਸੰਤ ਦਰਸ਼ਨ ਸਿੰਘ ਤੇ ਖਜ਼ਾਨ ਸਿੰਘ ਹਜ਼ੂਰੀ ਰਾਗੀਆਂ ਦੇ ਕੀਰਤਨ, ਸੰਤ ਪ੍ਰੀਤਮ ਸਿੰਘ ਅਤੇ ਹੋਰ ਕਈ ਰਾਗੀ ਜਥਿਆਂ ਦੇ ਮਿਲਵੇਂ ਕੀਰਤਨ ਨੇ ਤਾਂ ਸ੍ਰੀ

ਭੈਣੀ ਸਾਹਿਬ ਦੇ ਵਾਯੂ ਮੰਡਲ ਨੂੰ, ਸਹਿਜ ਸ਼ਾਂਤੀ ਦੇ ਰਸ ਮੰਡਲਾਂ ਨਾਲ ਸ਼ਾਂਤ ਤੇ ਤ੍ਰਿਪਤ ਕਰ ਦਿੱਤਾ। ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਗਾਇਨ, ਭੈਰਵੀ ਤੇ ਬਿਲਾਵਲ ਦੀਆਂ ਚੌਕੀਆਂ, ਗੁਰੂ ਕੀਰਤਨ ਦੀ ਵਿਲੱਖਣ ਮਰਿਆਦਾ ਨੂੰ ਸਥਾਪਤ ਕਰ ਰਹੀਆਂ ਸਨ। ਇਸ ਕੀਰਤਨ ਦੇ ਮਹਾਂ ਮੰਡਲ ਵਿਚ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਆਪ ਦਿਲਰੁਬਾ ਦੀਆਂ ਧੁਨਾਂ ਛੇੜਦੇ ਅਤੇ ਮਹਾਰਾਜ ਬਾਬਾ ਬੀਰ ਸਿੰਘ ਜੀ ਤਬਲੇ ਦੀਆਂ ਗਤਾਂ ਨਾਲ ਸੰਗਤ ਕਰਦੇ ਅਤੇ ਇਸ ਸੰਗੀਤ ਦੇ ਸੂਖਮ ਪ੍ਰਵਾਹ ਵਿਚ, ਜਦੋਂ ਸਤਿਗੁਰੂ ਜੀ ਆਪਣੇ ਮੁਖਾਰਬਿੰਦ ਤੋਂ ਗੁਰਬਾਣੀ ਦੇ ਸ਼ਬਦਾਂ ਦਾ ਉਚਾਰਣ ਕਰਦੇ ਤਾਂ ਆਪਣੇ ਆਪ ਹੀ ਉਹ ਸ਼ਬਦ ਅਤੇ ਉਹਨਾਂ ਦੇ ਅਰਥ, ਸਰੋਤਿਆਂ ਦੇ ਹਿਰਦਿਆਂ ਵਿਚ ਰਸ ਝਰਨਾਹਟ ਛੇੜ ਜਾਂਦੇ। ਗੁਰਬਾਣੀ ਦਾ ਰਾਗ ਅਨੁਸਾਰ ਗਾਇਨ, ਤਾਰਦਾਰ ਸਾਜ਼ਾਂ ਦੀ ਝੁਣਕਾਰ ਤਾਂ ਆਲੇ ਦੁਆਲੇ ਦੇ ਮੋਰ ਪਪੀਹਾਂ ਨੂੰ ਵੀ ਕੂਕ ਉੱਠਣ ਲਈ ਵਿਆਕੁਲ ਕਰ ਦਿੰਦੇ। ਹਜ਼ਾਰਾਂ ਦੀ ਗਿਣਤੀ ਵਿਚ ਹਜ਼ੂਰੀ ਸੰਗਤ ਸਹਿਜ ਸ਼ਾਂਤੀ ਦਾ ਸਰੂਪ ਬਣੀ, ਇਸ ਰੱਬੀ ਸੰਗੀਤ ਮਿੱਠੇ ਸਰੋਤ ਦੇ ਅਨੰਦ ਵਿਭੋਰ ਹੋ ਖੀਵੀ ਹੋ ਜਾਂਦੀ।

ਨਾਮਧਾਰੀ ਜਥੇਦਾਰਾਂ ਦੇ ਹੱਲੇ ਦੇ ਦੀਵਾਨ ਅਤੇ ਆ ਰਹੇ ਜਥਿਆਂ ਦੇ ਢੋਲਕ ਛੈਣਿਆਂ ਤੇ ਖੜਤਾਲਾਂ ਦਾ ਨਾਦ ਅਤੇ ਸਰਲ ਸ਼ਰਧਾ ਭਰੀਆਂ ਲੋਕ ਧੁਨਾਂ, ਗੁਰਸਿਖਾਂ ਦੀ ਸ਼ਰਧਾ ਤੇ ਪ੍ਰੇਮ ਦਾ ਸਾਖਿਅਤ ਸਰੂਪ ਸਨ। ਅੰਮ੍ਰਿਤ ਵੇਲੇ ਦੇ ਕੀਤੇ ਜਾ ਰਹੇ ਹਵਨ ਦੀ ਸੁਗੰਧੀ, ਕਈ ਥਾਵਾਂ ਤੇ ਚੱਲ ਰਹੇ ਪਾਠਾਂ ਦੇ ਪ੍ਰਵਾਹ, ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦਾ ਇਕ ਘੰਟੇ ਦਾ ਨਾਮ ਸਿਮਰਨ ਅਤੇ ਅਨੇਕ ਮਾਈਆਂ ਭਾਈਆਂ ਵਲੋਂ ਕਈ ਕਈ ਘੰਟੇ ਚੌਂਕੜਾ ਮਾਰ ਕੇ ਕੀਤਾ ਗਿਆ ਨਾਮ ਸਿਮਰਨ ਸਾਰੇ ਵਾਤਾਵਰਨ ਨੂੰ, ਸ਼ੁੱਧ ਅਧਿਆਤਮਕ ਮੰਡਲ ਦੇ ਬੈਕੁੰਠ ਨੂੰ ਸਿਰਜ ਰਿਹਾ ਸੀ।

ਇਸ ਜਪ ਪ੍ਰਯੋਗ ਸਮੇਂ ਸ਼ੁੱਧ ਪਾਠਾਂ ਦੇ ਮੁਕਾਬਲੇ ਚਲ ਰਹੇ ਸਨ। ਸਤਿਗੁਰੂ ਜੀ, ਮਹਾਰਾਜ ਬਾਬਾ ਬੀਰ ਸਿੰਘ, ਪ੍ਰੀਤਮ ਸਿੰਘ ਕਵੀ, ਗੁਰਬਾਣੀ ਦੇ ਪਾਠ ਦੇ ਸ਼ੁੱਧ ਉਚਾਰਨ ਦੀ ਸਿੱਖਿਆ ਦੀਖਿਆ ਦੇ ਰਹੇ ਸਨ।

ਏਡੇ ਵੱਡੇ ਇਕੱਠ ਦੀ ਰਿਹਾਇਸ਼ ਲਈ ਤੰਬੂਆਂ ਦਾ ਵੱਖਰਾ ਨਗਰ ਵਸਾ ਦਿੱਤਾ ਗਿਆ ਸੀ ਅਤੇ ਇਨ੍ਹਾਂ ਦੇ ਇਸ਼ਨਾਨ ਪਾਨ, ਸ਼ੌਚ ਸਾਧਨਾਂ ਅਤੇ ਲੰਗਰ

ਦਾ ਸਾਰਾ ਪ੍ਰਬੰਧ, ਮਹਾਰਾਜ ਬਾਬਾ ਬੀਰ ਸਿੰਘ ਦੀ ਅਗਵਾਈ ਵਿਚ ਸੁਚਾਰੂ ਢੰਗ ਨਾਲ ਚਲਾਇਆ ਜਾ ਰਿਹਾ ਸੀ। ਇਸ ਜਪ ਪ੍ਰਯੋਗ ਦੀਆਂ ਪ੍ਰਾਪਤੀਆਂ ਵੀ ਕੋਈ ਘੱਟ ਨਹੀਂ ਸਨ। ਇਸ ਸਮਾਗਮ ਦੇ ਮਹਾਨ ਕੁੰਭ ਦੀਆਂ ਕੁਝ ਦਰਸ਼ਨੀ ਝਲਕੀਆਂ ਅਤੇ ਪ੍ਰਾਪਤੀਆਂ ਦਾ ਵਰਣਨ, 'ਸਤਿਜੁਗ' ਵਿਚ ਪ੍ਰਕਾਸ਼ਤ ਵੇਰਵਿਆਂ ਦੁਆਰਾ ਏਥੇ ਦਿੱਤਾ ਜਾ ਰਿਹਾ ਹੈ:-

ਇਕਾਨਵੇਂ ਹਜ਼ਾਰ ਤੇਤੀ ਪਾਠਾਂ ਦੇ ਭੋਗ ਹਰਿਮੰਦਰ ਵਿਚ ਸੈਂਚੀਆਂ ਉਤੇ ਪਾਏ ਗਏ। ਜਿਨ੍ਹਾਂ ਦੀ ਗਿਣਤੀ ਦੇ ਵੇਰਵੇ 5 ਭਾਦਰੋਂ ਤੋਂ ਲੈ ਕੇ 26 ਭਾਦਰੋਂ ਤਕ 'ਸਤਿਜੁਗ' ਦੇ 5 ਅਕਤੂਬਰ 1961 ਦੇ ਅੰਕ ਵਿਚ ਦਰਜ ਹਨ। 26 ਭਾਦਰੋਂ ਨੂੰ 8 ਵਜੇ ਪਾਠਾਂ ਦੇ ਭੋਗ ਸਮੇਂ ਇਕ ਪਾਠੀ ਉਚਾਰਣ ਕਰਦਾ ਸੀ ਅਤੇ ਬਾਕੀ ਸਾਰੇ ਆਪਣੇ ਆਸਨਾਂ ਤੇ ਬਹਿ ਕੇ ਮੋਨ ਰੂਪ ਵਿਚ ਪਾਠ ਕਰਦੇ ਜਾ ਰਹੇ ਸਨ। 9 ਵਜੇ ਇਹਨਾਂ ਪਾਠਾਂ ਦੀ ਸਮਾਪਤੀ ਲਈ ਅਰਦਾਸ ਹੋਈ। ਸਮਾਗਮ ਦੇ ਅੰਤ ਵਿਚ ਸੰਤ ਚਕਰਵਰਤੀ ਜੀ ਨੇ ਆਪਣੇ ਭਾਸ਼ਣ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਯਾਦਾਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਕਾਰਾਂ ਦਾ ਵੀ ਜ਼ਿਕਰ ਕੀਤਾ ਅਤੇ ਇਹ ਐਲਾਨ ਵੀ ਕੀਤਾ ਕਿ ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਦੀ ਸੰਪਤੀ ਦਾ ਅਧਿਕਾਰ, ਇਸ ਗੁਰੂ ਗੱਦੀ ਦੇ ਸਵਾਮੀ ਦਾ ਹੀ ਹੈ। ਸੰਤ ਜੀ ਨੇ ਆਖਿਆ "*ਜੇ ਤੁਸਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਕਰਨੇ ਹਨ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਉਹਨਾਂ ਦੇ ਦਰਸ਼ਨ ਕਰੋ। ਇਹਨਾਂ ਦੀ ਆਗਿਆ ਵਿਚ ਚੱਲੋ।'

**ਪਾਕਿਸਤਾਨ (ਲਾਹੌਰ) ਦੀ ਇਕ ਦਿਨ ਦੀ ਫੇਰੀ**

ਭਾਰਤ ਸਿਆਮ ਅਤੇ ਅਫ਼ਰੀਕਾ ਦੀਆਂ ਨਾਮਧਾਰੀ ਸੰਗਤਾਂ ਤੋਂ ਬਿਨਾਂ ਪਾਕਿਸਤਾਨ ਵਿਚ ਵੀ ਗ਼ੈਰ ਸਿੱਖ ਅਰਥਾਤ ਬਹੁਤ ਸਾਰੇ ਮੁਸਲਮਾਨ ਸ਼ਰਧਾਲੂ ਵੀ ਸਨ, ਜਿਨ੍ਹਾਂ ਨੂੰ ਸਮੇਂ ਸਮੇਂ ਸਿਰ ਸਤਿਗੁਰੂ ਪਰਤਾਪ ਸਿੰਘ ਜੀ ਨੇ ਕਿਰਤਾਰਥ ਕੀਤਾ ਸੀ ਅਤੇ ਕਈ ਕਲਾਕਾਰਾਂ, ਗੁਣਵੰਤਿਆਂ ਨੂੰ ਆਪਣੀ ਪ੍ਰੇਮ ਛੋਹ ਬਖਸ਼ੀ ਸੀ। ਉਹਨਾਂ ਦੇ ਹਿਰਦਿਆਂ ਵਿਚ ਹਾਲੀਂ ਵੀ ਨਾਮਧਾਰੀ ਸਤਿਗੁਰੂ ਜੀ ਦੀ ਯਾਦ

*ਸਤਿਜੁਗ, ਅੰਕ 5 ਅਕਤੂਬਰ, 1961

ਕਾਇਮ ਸੀ। ਭਾਵੇਂ ਸਤਿਗੁਰੂ ਪਰਤਾਪ ਸਿੰਘ ਜੀ ਹੁਣ ਜੋਤੀ ਜੋਤ ਸਮਾ ਗਏ ਸਨ ਪਰ ਆਪ ਜੀ ਦੀ ਗੁਰੂ ਜੋਤ, ਸਤਿਗੁਰੂ ਜਗਜੀਤ ਸਿੰਘ ਜੀ ਵਿਚ ਵਿਦਮਾਨ ਸੀ।

ਪਟਿਆਲਾ ਵਿਚ ਨਿਵਾਸ ਰੱਖਣ ਵਾਲੇ ਮੌਲਵੀ ਫ਼ਜ਼ਲ ਮੁਹੰਮਦ ਜੋ ਲੱਕੜ ਦੇ ਕੰਮਾਂ ਵਿਚ ਨਿਪੁੰਨ ਸਨ ਅਤੇ ਸਾਜ਼ ਬਨਾਉਣ ਦੇ ਮਾਹਰ ਸਨ, ਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਬਹੁਤ ਵਾਰ ਨਿਵਾਜਿਆ ਸੀ। ਉਸਨੂੰ ਵੀ ਸਤਿਗੁਰੂ ਜੀ ਉਤੇ ਅਪਾਰ ਸ਼ਰਧਾ ਸੀ। ਦਰਸ਼ਨ ਦੀ ਸਿੱਕ ਸਦਾ ਬਣੀ ਰਹਿੰਦੀ ਸੀ। 1947 ਵਿਚ ਪਾਕਿਸਤਾਨ ਬਣ ਜਾਣ ਕਾਰਨ ਉਸਨੇ, ਬਹਾਵਲ ਪੁਰ ਦੀ ਰਿਆਸਤ ਵਿਚ ਜਾ ਟਿਕਾਣਾ ਕੀਤਾ। ਪਰ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਖਿੱਚ ਸਦਾ ਬਣੀ ਰਹੀ। ਹੁਣ ਮੌਲਵੀ ਫਜ਼ਲ ਮੁਹੰਮਦ ਬਿਰਧ ਹੋ ਚੁੱਕੇ ਸਨ। ਉਨ੍ਹਾਂ ਦੀ ਦਰਸ਼ਨ ਭੁੱਖ ਨੂੰ ਤ੍ਰਿਪਤ ਕਰਨ ਲਈ ਸਤਿਗੁਰੂ ਜੀ ਨੇ 16 ਸਤੰਬਰ 1961 ਨੂੰ, ਲਾਹੌਰ ਦੀ ਸੰਖੇਪ ਯਾਤਰਾ ਕੀਤੀ। ਇਸ ਯਾਤਰਾ ਸਮੇਂ ਨਾ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਨਾ ਕੇਵਲ ਮੌਲਵੀ ਫ਼ਜ਼ਲ ਮੁਹੰਮਦ ਹੀ ਤ੍ਰਿਪਤ ਹੋਇਆ ਸਗੋਂ ਕਈ ਹੋਰ ਤੜਪਦੀਆਂ ਰੂਹਾਂ ਨੂੰ, ਸਤਿਗੁਰੂ ਜੀ ਦੇ ਦਰਸ਼ਨ ਨਸੀਬ ਹੋਏ।

ਜਦੋਂ ਸਤਿਗੁਰੂ ਜੀ ਸੰਤ ਗੁਲਜ਼ਾਰ ਸਿੰਘ, ਪੰਡਤ ਗੁਪਾਲ ਸਿੰਘ ਤੇ ਸੰਤ ਗੁਰਦੇਵ ਸਿੰਘ ਸਮੇਤ ਵਾਹਗਾ ਸਰਹੱਦ ਰਾਹੀਂ ਲਾਹੌਰ ਪਹੁੰਚੇ ਤਾਂ ਅਨੇਕ ਸਤਿਗੁਰੂ ਜੀ ਦੇ ਪ੍ਰੇਮੀ ਜਿਨ੍ਹਾਂ ਨੂੰ ਪਤਾ ਲੱਗਾ, ਖੰਭ ਲਾ ਕੇ ਉਥੇ ਪੁੱਜ ਗਏ ਜਿਥੇ ਸਤਿਗੁਰੂ ਜੀ ਨੇ ਮੌਲਵੀ ਫਜ਼ਲ ਮੁਹੰਮਦ ਨੂੰ ਦਰਸ਼ਨ ਦੇਣੇ ਸਨ। ਇਨ੍ਹਾਂ ਅਨੇਕ ਤਿਰਹਾਈਆਂ ਰੂਹਾਂ ਵਿਚ ਗੁਰਬਾਣੀ ਦੇ ਕੀਰਤਨੀਏ ਭਾਈ ਸੰਦਲ, (ਮਰਦਾਨ) ਭਾਈ ਸੁੰਦਰ, ਭਾਈ ਸੋਹਣਾ (ਗੁਜਰਾਂਵਾਲਾ), ਭਾਈ ਤਾਬਾ, ਮਹਾਰਾਜ ਬਾਬਾ ਬੀਰ ਸਿੰਘ ਤੇ ਸਤਿਗੁਰੂ ਜੀ ਦੇ ਤਬਲਾ ਤੇ ਪਖਾਵਜ ਦੇ ਉਸਤਾਦ, ਭਾਈ ਨਸੀਰ ਜੀ ਪੁੱਜ ਗਏ ਸਨ। ਇਨ੍ਹਾਂ ਤੋਂ ਬਿਨਾਂ ਗੁਰਬਾਣੀ ਦੇ ਪ੍ਰੇਮੀ ਤੇ ਵਿਆਖਿਆਕਾਰ ਗਿਆਨੀ ਅਬਾਦ ਉੱਲਾ, ਮਰਦਾਨ ਤੋਂ ਪੁੱਜਾ ਪਟਵਾਰੀ ਰਾਮ ਚੰਦ ਵੀ ਆ ਗਏ। ਜਦੋਂ ਸ੍ਰੀ ਸਤਿਗੁਰੂ ਜੀ, ਪੈਸਾ ਅਖ਼ਬਾਰ ਲਾਹੌਰ ਸਟਰੀਟ ਦੇ ਦਫ਼ਤਰ, ਜਿਥੇ ਮੌਲਵੀ ਫਜ਼ਲ ਮੁਹੰਮਦ ਦਾ ਪੁੱਤਰ ਮੁਹੰਮਦ ਰਫੀਕ ਕੰਮ ਕਰਦਾ ਸੀ, ਪਹੁੰਚੇ ਤਾਂ ਇਹ ਸਾਰੇ ਸੱਜਣ ਉਥੇ ਹਾਜ਼ਰ ਸਨ। ਸਤਿਗੁਰੂ ਜੀ ਨਾਲ ਇਹ ਸੁਭਾਗਾ ਮੇਲ ਇੱਕ

ਅਦਭੁਤ ਤੇ ਵਿਸਮਾਦੀ ਰੰਗ ਵਿਚ ਭਿੱਜ ਗਿਆ।

*ਬਹਾਵਲਪੁਰ ਤੋਂ ਆਏ ਬਿਰਧ ਮੌਲਵੀ ਜੀ ਦੀ ਲੰਮੀ ਦਾਹੜੀ, ਨੇਤਰਾਂ 'ਚੋਂ ਵਗੇ ਅੱਥਰੂਆਂ ਨਾਲ ਪਰੁਚ ਗਈ, ਜਦੋਂ ਉਸ ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਏ। ਜੁਆਨ ਸਤਿਗੁਰੂ ਜੀ ਨੂੰ ਸਿਰ ਤੋਂ ਕਮਰ ਤੱਕ ਪਲੋਸਦਿਆਂ ਪਿਆਰ ਭਰੇ ਹਿਰਦੇ ਅਤੇ ਗੱਚ ਭਰੇ ਗਲੇ ਨਾਲ, ਮੌਲਵੀ ਜੀ ਆਮੀਨ ਆ ਮੀ ਨ ਕਰਦੇ ਨਾ ਰੱਜਣ। ਤੇ ਬਾਰ ਬਾਰ ਆਖਣ ਮੇਰੇ ਘਰ ਮੁਹੰਮਦ ਆ ਗਿਆ, ਮੇਰਾ ਖ਼ੁਦਾ ਆ ਗਿਆ।'

ਇਹ ਸਾਰੇ ਸੱਜਣ ਸਤਿਗੁਰੂ ਪਰਤਾਪ ਸਿੰਘ ਜੀ ਦਾ ਸਰੂਪ ਸਤਿਗੁਰੂ ਜਗਜੀਤ ਸਿੰਘ ਵਿਚੋਂ ਨਿਹਾਰ ਰਹੇ ਸਨ। ਸਤਿਗੁਰੂ ਜੀ ਕੁਝ ਸਮਾਂ ਮੌਲਵੀ ਫਜ਼ਲ ਮੁਹੰਮਦ ਦੇ ਪੋਤਰੇ ਮੁਹੰਮਦ ਅਸਲਮ ਦੇ ਘਰ ਗੁਜ਼ਾਰ ਕੇ ਸ਼ਾਮ ਨੂੰ ਵਾਪਸ ਅੰਮ੍ਰਿਤਸਰ ਪਹੁੰਚ ਗਏ।

**ਅੰਮ੍ਰਿਤਸਰ ਦੀਪਮਾਲਾ**

ਚੱਲ ਰਹੀ ਪਰੰਪਰਾ ਅਨੁਸਾਰ 1961 ਦੀ ਦੀਪਮਾਲਾ ਦਾ ਸਮਾਗਮ ਵੀ ਅੰਮ੍ਰਿਤਸਰ ਵਿਖੇ ਹੋਇਆ। 7 8 ਅਕਤੂਬਰ 1961 (22 ਅਤੇ 23 ਕਤਕ) ਦੇ ਦੀਵਾਲੀ ਦੇ ਦੀਵਾਨਾਂ ਵਿਚ ਭਾਰੀ ਰੌਣਕਾਂ ਸਨ। ਸ਼ਾਨਦਾਰ ਸ਼ਾਮਿਆਨਿਆਂ ਦਾ ਪੰਡਾਲ, ਨਾਮਧਾਰੀ ਧਰਮਸ਼ਾਲਾ ਵਿਚ ਹੀ ਬਣਾਇਆ ਗਿਆ ਸੀ। ਇਸ ਸਮਾਗਮ ਦੀਆਂ ਕੁਝ ਯਾਦਗਾਰੀ ਘਟਨਾਵਾਂ ਵਰਣਨਯੋਗ ਹਨ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ 94ਵੇਂ ਸਾਲਾਂ ਦੇ ਪੀਲੇ ਬਸਤਰਾਂ ਵਿਚ ਸੁਸ਼ੋਭਿਤ ਹਰੀ ਬਾਬਾ ਜੀ, ਜੋ ਅੰਬਾਲਾ ਵਿਖੇ ਨਿਵਾਸ ਰਖਦੇ ਸਨ, ਨੇ ਆਪਣੇ ਨਿਜੀ ਜੀਵਨ ਦੀਆਂ ਕੁਝ ਯਾਦਗਾਰੀ ਘਟਨਾਵਾਂ, ਜੋ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਸਨ, ਦਾ ਉਲੇਖ ਕੀਤਾ। ਉਨ੍ਹਾਂ ਕਿਹਾ ਕਿ ਮੇਰੀ ਦਾਦੀ ਜੀ ਸਤਿਗੁਰੂ ਰਾਮ ਸਿੰਘ ਜੀ ਉਤੇ ਬੜੀ ਸ਼ਰਧਾ ਰਖਦੇ ਸਨ ਅਤੇ ਕਹਿੰਦੇ ਹੁੰਦੇ ਸਨ** 'ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਅਤੀ ਸੁੰਦਰ ਸਨ, ਉਹਨਾਂ ਜੇਹਾ ਸੋਹਣਾ ਦੁਨੀਆ ਤੇ ਨਹੀਂ ਹੋ ਸਕਦਾ।' 1868 ਵਿਚ ਜਨਮੇ ਬਾਬਾ ਹਰੀ ਜੀ ਨੇ ਦੱਸਿਆ ਕਿ ਬਚਪਨ ਵਿਚ

---

*ਉਹੀ, 28 ਸਤੰਬਰ, 1961

**ਉਹੀ, 16 ਨਵੰਬਰ, 1961

ਉਸਨੂੰ ਸੋਕੜਾ ਹੋ ਗਿਆ ਸੀ। ਉਹਨਾਂ ਦੇ ਮਾਪਿਆਂ ਨੇ ਉਨ੍ਹਾਂ ਨੂੰ ਭੈਣੀ ਸਾਹਿਬ ਦੇ ਰਾਮ ਸਰੋਵਰ ਵਿਚ ਇਸ਼ਨਾਨ ਕਰਵਾਇਆ ਜਿਸ ਤੋਂ ਪਿਛੋਂ ਉਨ੍ਹਾਂ ਨੂੰ ਕੋਈ ਰੋਗ ਨਹੀਂ ਲੱਗਾ। 94ਵੇਂ ਵਰ੍ਹਿਆਂ ਦੀ ਇਸ ਉਮਰ ਵਿਚ ਵੀ ਮੇਰੇ ਨੇਤਰ ਅਤੇ ਹੋਰ ਸਾਰੇ ਅੰਗ ਪੂਰਨ ਤੌਰ ਤੇ ਅਰੋਗ ਹਨ।

ਇਸ ਸਮਾਗਮ ਵਿਚ ਸੰਤ ਫਤਿਹ ਸਿੰਘ ਮਾਂਗਾ ਦਰਸ਼ਨਵੇਤਾ ਨੇ ਆਪਣੀ ਲੰਮੀ ਤਕਰੀਰ ਵਿਚ, ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵਰਤਮਾਨ ਸਤਿਗੁਰਾਂ ਤਕ ਦੱਸਿਆ ਕਿ "ਵਿਰੋਧੀ ਕਿਸੇ ਨਾ ਕਿਸੇ ਬਹਾਨੇ ਗੁਰੂ ਘਰ ਉਤੇ ਊਜ ਲਾਉਂਦੇ ਰਹੇ। ਗੁਰੂ ਅੰਗਦ ਦੇਵ ਜੀ ਦੀ ਗੁਰੂ ਗੱਦੀ ਸਮੇਂ ਗੁਰੂ ਨਾਨਕ ਦੇਵ ਜੀ ਦੇ ਘਰ ਦੇ ਨਿਰਾਸ਼ ਹੋ ਗਏ। ਗੁਰੂ ਰਾਮ ਦਾਸ ਜੀ ਦੇ ਗੁਰੂਗੱਦੀ ਸਮੇਂ ਇਹ ਚਰਚਾ ਛਿੜ ਗਈ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਜੁਆਈ ਨੂੰ ਗੁਰੂ ਬਣਾ ਕੇ ਲਿਹਾਜ ਕੀਤਾ ਹੈ।

ਗੁਰੂ ਅਰਜਨ ਦੇਵ ਜੀ ਦੇ ਗੁਰੂ ਗੱਦੀ ਪ੍ਰਾਪਤ ਕਰਨ ਸਮੇਂ ਜੋ ਗੁਰੂ ਰਾਮ ਦਾਸ ਜੀ ਦੇ ਛੋਟੇ ਪੁੱਤਰ ਸਨ ਵੱਡੇ ਪੁੱਤਰ ਪ੍ਰਿਥਵੀ ਚੰਦ ਵਲੋਂ ਵਿਰੋਧ ਹੋਇਆ।

*ਛੇਵੇਂ ਗੁਰੂ ਦੇ ਸਮੇਂ ਵਿਰੋਧੀਆਂ ਨੇ ਮੀਰੀ ਪੀਰੀ ਦਾ ਬਹਾਨਾ ਲਾਇਆ।

ਸਤਵੀਂ ਪਾਤਸ਼ਾਹੀ (ਗੁਰੂ ਹਰਿ ਰਾਏ ਜੀ) ਨੂੰ ਲੋਕਾਂ ਨੇ ਪੋਤਰੇ ਨੂੰ ਗੁਰੂ ਬਣਾ ਦਿੱਤਾ ਆਖਕੇ ਰੌਲਾ ਪਾਇਆ।

ਅਠਵੇਂ ਗੁਰੂ ਜੀ ਨੂੰ ਨਾਬਾਲਗ ਅਤੇ ਅੰਞਾਣਾ ਕਿਹਾ ਗਿਆ। ਨੌਵੇਂ ਗੁਰੂ ਨੂੰ ਕਮਲਾ ਤੇ ਸ਼ੁਦਾਈ ਕਹਿਣ ਵਾਲੇ ਸਿੱਖਾਂ 'ਚੋਂ ਹੀ ਅਨੇਕ ਸਨ। ਗੁਰੂ ਬਾਲਕ ਸਿੰਘ ਜੀ ਨੂੰ ਸੱਯਦਾਣੀ ਦੇ ਕਲਾਮ ਦੇਣ ਵਾਲੇ ਆਖ ਕੇ ਭੰਡਿਆ।

ਗੁਰੂ ਰਾਮ ਸਿੰਘ ਜੀ ਨੂੰ ਨਵੇਂ ਝੋਸ਼ੇ ਵਾਲਾ ਆਖ ਕੇ ਉਨ੍ਹਾਂ ਦੀ ਵਿਰੋਧਤਾ ਕੀਤੀ ਗਈ।

ਗੁਰੂ ਹਰੀ ਸਿੰਘ ਬਾਰੇ ਕਿਹਾ ਕਿ ਘਰ ਦੇ ਭਰਾ ਨੂੰ ਹੀ ਗੁਰੂ ਬਣਾ ਦਿੱਤਾ।"

ਸਤਿਗੁਰੂ ਪਰਤਾਪ ਸਿੰਘ ਜੀ ਨੂੰ ਵੀ ਘੋੜਿਆਂ ਦਾ ਸ਼ੌਕੀ ਆਖ ਕੇ, ਲੋਕਾਂ ਨੇ ਆਪਣੇ ਮਨ ਦਾ ਭਾਰ ਹੌਲਾ ਕੀਤਾ।

---

*ਉਹੀ, 16 ਨਵੰਬਰ, 1961

ਸੰਤ ਜੀ ਨੇ ਤਕਰੀਰ ਦੇ ਅੰਤ ਤੇ ਕਿਹਾ ਕਿ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਉਤੇ ਸ਼ਰਧਾ ਤੇ ਵਿਸ਼ਵਾਸ ਹੀ ਪੱਕੇ ਅਤੇ ਸਿਦਕੀ ਸਿੱਖਾਂ ਦੀ ਨਿਸ਼ਾਨੀ ਹੈ।

8 ਨਵੰਬਰ 1961 (23 ਕੱਤਕ) ਨੂੰ ਆਸਾ ਦੀ ਵਾਰ ਪਿਛੋਂ 12 ਜੋੜਿਆਂ ਦੇ ਅਨੰਦ-ਵਿਆਹ ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਗਏ। ਇਸ ਅਵਸਰ ਤੇ ਨਾਮਧਾਰੀ ਸ਼ਹੀਦਾਂ ਦੀ ਸਮਾਰਕ ਦੀ ਇਮਾਰਤ ਲਈ ਮਾਇਆ ਵੀ ਇਕੱਤਰ ਕੀਤੀ ਗਈ।

ਇਸ ਸਮਾਗਮ ਵਿਚ ਸਿਆਮ ਤੋਂ ਪਹੁੰਚੇ ਸੇਠ ਜਗਜੀਤ ਸਿੰਘ ਜੀ ਉਥੋਂ ਦੀ ਸੰਗਤ ਦੀ ਪ੍ਰਤੀਨਿਧਤਾ ਕਰ ਰਹੇ ਸਨ। ਅਫ਼ਰੀਕਾ ਦੇ ਨੈਰੋਬੀ ਸ਼ਹਿਰ ਤੋਂ ਸ੍. ਸੂਰਤ ਸਿੰਘ ਪਰਿਵਾਰ ਸਮੇਤ ਸ਼ਾਮਿਲ ਹੋਏ ਜਿਨ੍ਹਾਂ ਨੇ ਅਫ਼ਰੀਕਾ ਦੀ ਯਾਤਰਾ ਸਮੇਂ ਆਪਣੇ ਨਾਲ ਲਿਆਂਦੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਸੰਗਤ ਨੂੰ ਸੁਨਾਉਣ ਅਤੇ ਮਾਣਨ ਦਾ ਅਵਸਰ ਬ੍ਖ਼ਸ਼ਿਆ।

ਇਸ ਸਮਾਗਮ ਵਿਚ ਨਾਮਧਾਰੀਆਂ ਤੋਂ ਬਿਨਾਂ ਨਿਰਮਲੇ, ਨਿਹੰਗ, ਅਕਾਲੀ ਅਤੇ ਹੋਰ ਸੰਪਰਦਾਵਾਂ ਦੇ ਸੱਜਣ ਵੀ ਪਹੁੰਚੇ ਹੋਏ ਸਨ।

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਘੰਟਾ ਨਾਮ ਸਿਮਰਨ ਕੀਤਾ ਗਿਆ ਅਤੇ ਉਸ ਤੋਂ ਬਾਅਦ ਕਵੀ ਦਰਬਾਰ ਵੀ ਹੋਇਆ। ਇਸ ਮੌਕੇ ਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਸਿੰਘਾਂ ਦੀ ਇਕੱਤਰਤਾ ਸ੍. ਠਾਕੁਰ ਸਿੰਘ ਕੰਵਲ ਦੇ ਘਰ ਹੋਈ ਜਿਸ ਵਿਚ ਕੁਝ ਅਹਿਮ ਫੈਸਲੇ ਲਏ ਗਏ।

**ਸਤਿਗੁਰੂ ਜੀ ਦਾ 41ਵਾਂ ਜਨਮ ਪੁਰਬ**

ਈਸਟ ਅਫ਼ਰੀਕਾ ਦੀ ਨਾਮਧਾਰੀ ਸੰਗਤ ਨੇ ਨਾਮਧਾਰੀ ਧਰਮਸ਼ਾਲਾ, ਨਗਾਰਾ ਰੋਡ, ਨੈਰੋਬੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ, 41ਵਾਂ ਅਵਤਾਰ ਪੁਰਬ ਮਨਾਇਆ। ਜਿਸ ਵਿਚ ਸੰਗਤਾਂ ਵਲੋਂ ਦੋ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। 'ਜੈ ਹਿੰਦ ਕਵੀ ਮੰਡਲ ਨੈਰੋਬੀ' ਵਲੋਂ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ। ਜਿਸ ਦੀ ਮੁੱਖ ਸਮੱਸਿਆ ਸੀ 'ਤੇਰੇ ਚਰਨਾਂ ਦੇ ਨਾਲ ਪ੍ਰੀਤ ਨਿਭ ਜਾਇ।' ਇਸ ਸਮਾਗਮ ਦੇ ਸਚਿੱਤਰ ਸਮਾਚਾਰ ਨੈਰੋਬੀ ਦੀਆਂ ਅਖ਼ਬਾਰਾਂ ਵਿਚ ਪ੍ਰਕਾਸ਼ਿਤ ਹੋਏ।

**ਡਾਲਟਨ ਗੰਜ ਵਿਖੇ ਦਰਸ਼ਨ**

ਸਤਿਗੁਰੂ ਜੀ ਅਤੇ ਮਹਾਰਾਜ ਬਾਬਾ ਬੀਰ ਸਿੰਘ ਨੇ, 1961 ਦੇ ਸਾਲ ਦੇ ਅਖੀਰ, 9 ਤੋਂ 11 ਪੋਹ ਨੂੰ ਡਾਲਟਨ ਗੰਜ ਵਿਖੇ ਸੰਤ ਜੋਧ ਸਿੰਘ ਦੀ ਬੇਨਤੀ ਉਤੇ ਦਰਸ਼ਨ ਦਿੱਤੇ। ਡਾਲਟਨ ਗੰਜ ਵਿਖੇ 101 ਪਾਠਾਂ ਵਿਚੋਂ 50 ਪਾਠਾਂ ਦੇ ਭੋਗ ਪਾਏ ਗਏ। ਇਸ ਸਰਦੇ ਪੁਜਦੇ ਪਰਵਾਰ ਨੇ ਸਾਧ ਸੰਗਤ ਦੀ ਬੜੀ ਸ਼ਰਧਾ ਅਤੇ ਪ੍ਰੇਮ ਨਾਲ ਸੇਵਾ ਕੀਤੀ। ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਦਰਸ਼ਨ ਦੇਣ ਉਤੇ, ਇਹਨਾਂ ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਸੰਗਤ ਨੂੰ ਨਾਮ ਸਿਮਰਨ ਦੇ ਅਭਿਆਸ ਤੇ ਲਗਾਤਾਰ ਨਾਮ ਬਾਣੀ ਨਾਲ ਜੁੜਨ ਲਈ ਲੰਬਾ ਉਪਦੇਸ਼ ਦਿੱਤਾ। (ਹੋਰ ਵੇਰਵੇ ਲਈ ਵੇਖੋ 'ਸਤਿਜੁਗ' ਅੰਕ, 18 ਜਨਵਰੀ 1962) ਸਤਿਗੁਰੂ ਜੀ ਨੇ ਕਈ ਸੱਜਣਾਂ ਦੀ ਬੇਨਤੀ ਉਤੇ ਨਾਮਧਾਰੀ ਤੇ ਸਹਿਜਧਾਰੀ ਸਿੱਖਾਂ ਦੇ ਘਰ ਚਰਨ ਪਾਏ। ਇਹਨਾਂ ਵਿਚੋਂ ਇਕ ਹਵਾਲਾ 'ਸਤਿਜੁਗ' ਦੇ ਉਪਰੋਕਤ ਅੰਕ ਵਿਚ ਪ੍ਰਕਾਸ਼ਿਤ ਹੋਇਆ ਹੈ। ਜਦੋਂ ਬਾਬੂ ਓਮ ਪ੍ਰਕਾਸ਼ ਸਹਿਜਧਾਰੀ ਸਿਖ ਦੇ ਘਰ, ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਤਾਂ ਇਸ ਦੰਪਤੀ ਨੇ ਅਪਾਰ ਸ਼ਰਧਾ ਦਾ ਪ੍ਰਗਟਾਅ ਕੀਤਾ। ਓਮ ਪ੍ਰਕਾਸ਼ ਨੇ ਆਪਣੇ ਨੇਤਰਾਂ ਤੋਂ ਵਹਿ ਰਹੇ ਜਲ ਨਾਲ ਸਤਿਗੁਰਾਂ ਦੇ ਚਰਨ ਧੋਤੇ ਅਤੇ ਉਸਦੀ ਧਰਮ ਪਤਨੀ ਨੇ ਸਤਿਗੁਰੂ ਜੀ ਦੀ ਆਰਤੀ, ਧੂਪ ਦੀਪ ਤੇ ਘੰਟੀ ਨਾਲ ਉਤਾਰੀ। ਸੰਤ ਜੋਧ ਸਿੰਘ ਜੀ ਨੇ ਬੜੀ ਉਦਾਰਤਾ ਨਾਲ ਸ੍ਰੀ ਸਤਿਗੁਰੂ ਜੀ, ਪਾਠੀਆਂ ਤੇ ਜਥੇਦਾਰਾਂ ਦੀ ਬੇਅੰਤ ਮਾਇਆ ਨਾਲ ਸੇਵਾ ਕੀਤੀ।

**1962**

1962 ਵਿਚ ਵੀ ਸਤਿਗੁਰੂ ਜੀ ਦੀ ਅਗਵਾਈ ਵਿਚ ਅਨੇਕ ਸਮਾਗਮ ਹੋਏ। 17-18 ਜਨਵਰੀ 1962 ਨੂੰ ਕੂਕਿਆਂ ਦੇ ਰੱਕੜ (ਜਿਥੇ 66 ਨਾਮਧਾਰੀ ਸ਼ਹੀਦਾਂ ਨੂੰ ਤੋਪਾਂ ਨਾਲ ਉਡਾਇਆ ਗਿਆ ਸੀ) ਵਿਚ ਸ਼ਹੀਦਾਂ ਦੀ ਯਾਦ ਨੂੰ ਮਨਾਇਆ ਗਿਆ ਅਤੇ ਇਹਨਾਂ ਸ਼ਹੀਦਾਂ ਨੂੰ ਭਰਪੂਰ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ।

ਇਸ ਸਾਲ ਫਰਵਰੀ ਵਿਚ ਪ੍ਰਕਾਸ਼ਿਤ ਕੀਤਾ ਗਿਆ ਬਸੰਤ ਦਾ ਵਿਸ਼ੇਸ਼ ਅੰਕ, ਆਪਣੇ ਆਪ ਵਿੱਚ ਨਾਮਧਾਰੀ ਮਤ ਅਤੇ ਕੂਕਾ ਲਹਿਰ ਬਾਰੇ ਯਾਦਗਾਰੀ

ਦਸਤਾਵੇਜ਼ ਹੈ ਜਿਸ ਵਿਚ ਸਰਬ ਸ੍ਰੀ ਅਵਤਾਰ ਸਿਘ ਆਜ਼ਾਦ, ਤਰਨ ਸਿਘ ਵਹਿਮੀ, ਅਮਰ ਭਾਰਤੀ, ਸਵਰਨ ਸਿੰਘ ਸਨੇਹੀ, ਪੰਡਤ ਮਨਸਾ ਸਿੰਘ ਕੌਮੀ, ਮਾਸਟਰ ਨਿਹਾਲ ਸਿਘ, ਰਾਮ ਚੰਦ ਪਟਵਾਰੀ, ਪ੍ਰੀਤਮ ਸਿੰਘ ਕਵੀ ਆਦਿ ਲੇਖਕਾਂ ਅਤੇ ਬਹੁਤ ਸਾਰੇ ਕਵੀਆਂ ਦੀਆਂ ਰਚਨਾਵਾਂ ਸੰਕਲਿਤ ਹਨ।

ਸ੍ਰੀ ਸਤਿਗੁਰੂ ਰਾਮ ਸਿਘ ਜੀ ਦਾ ਜਨਮ ਉਤਸਵ ਪੰਜਾਬ ਤੋਂ ਬਾਹਰ ਵੀ ਬੁਧਨੀ (ਮੱਧ ਪ੍ਰਦੇਸ਼) ਤੇ ਭੂਪਾਲ, ਬਰੇਲੀ, ਰੌੜਕੇਲਾ, ਜਗਾਧਰੀ, ਐਲਨਾਬਾਦ (ਹਿਸਾਰ) ਆਦਿ ਥਾਂਵਾਂ ਤੇ ਮਨਾਏ ਗਏ।

**ਬਾਜਾਖਾਨਾ ਦਾ ਹੋਲਾ**

22, 23 ਅਤੇ 24 ਮਾਰਚ 1962 ਨੂੰ ਬਾਜਾਖਾਨਾ (ਜ਼ਿਲ੍ਹਾ ਬਠਿੰਡਾ) ਵਿਖੇ ਤਿੰਨ ਦਿਨਾਂ ਹੋਲੇ ਦਾ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਮਨਾਇਆ ਗਿਆ। ਇਸ ਨਗਰ ਦੀ ਵਿਸ਼ੇਸ਼ ਮਹੱਤਤਾ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਮਹਿਲ ਮਾਤਾ ਚੰਦ ਕੌਰ ਦਾ ਇਹ ਪੇਕਾ ਪਿੰਡ ਹੈ ਜਿਥੋਂ ਦੇ ਨਿਵਾਸੀਆਂ ਵਿਚ ਨਾਮਧਾਰੀ ਪੰਥ ਅਤੇ ਸ੍ਰੀ ਸਤਿਗੁਰੂ ਜੀ ਲਈ ਅਪਾਰ ਸ਼ਰਧਾ ਹੈ।

ਸ਼ਾਨਦਾਰ ਚਾਂਦਨੀਆਂ ਅਤੇ ਸਾਇਬਾਨਾਂ ਦੇ ਸੁਹਜਮਈ ਢੰਗ ਨਾਲ ਸਜਾਏ ਗਏ ਵਿਸ਼ਾਲ ਪੰਡਾਲ ਵਿਚ ਸ੍ਰੀ ਸਤਿਗੁਰੂ ਜੀ ਦਾ ਆਸਣ ਸਫੈਦ ਚੰਦੋਇਆਂ ਅਤੇ ਰੰਗ ਬਿਰੰਗੇ ਫੁੱਲਾਂ ਨਾਲ ਸਜਾਇਆ ਗਿਆ ਸੀ। ਤਿੰਨਾਂ ਦਿਨਾਂ ਦੇ ਅੰਮ੍ਰਿਤ ਵੇਲੇ ਦੇ ਸਮਾਗਮਾਂ ਵਿਚ, ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ ਅਤੇ ਪ੍ਰੀਤਮ ਸਿੰਘ ਵਰਗੇ ਗੁਰੂ ਘਰ ਦੇ ਕੀਰਤਨੀਆਂ ਨੇ, ਆਸਾ ਦੀ ਵਾਰ ਤੋਂ ਬਿਨਾਂ ਭੈਰਵੀ ਅਤੇ ਬਿਲਾਵਲ ਦੀਆਂ ਚੌਕੀਆਂ ਦਾ ਅਨੰਦ ਦਾਇਕ ਕੀਰਤਨ ਕੀਤਾ। ਸਤਿਗੁਰੂ ਜੀ ਅਤੇ ਮਹਾਰਾਜ ਬਾਬਾ ਬੀਰ ਸਿਘ ਜੀ, ਇਸ ਕੀਰਤਨ ਦੇ ਮਹਾਂਕੁੰਭ ਵਿਚ ਸ਼ਾਮਿਲ ਹੋ ਕੇ ਨਾਮਧਾਰੀ ਦਰਬਾਰ ਦੀਆਂ ਗੁਰੂ ਰੀਤਾਂ ਦਾ ਗਾਇਨ ਕਰ ਕੇ, ਵਾਤਾਵਰਣ ਵਿਚ ਆਲੌਕਿਕ ਰੰਗ ਬੰਨ੍ਹ ਰਹੇ ਸਨ। 23 ਮਾਰਚ ਦੇ ਲੌਢੇ ਪਹਿਰ ਦੇ ਦੀਵਾਨ ਵਿਚ ਸਤਿਗੁਰੂ ਪਰਤਾਪ ਸਿਘ ਜੀ ਦੀ ਯਾਦ ਵਿਚ, ਪੰਡਤ ਗੋਪਾਲ ਸਿੰਘ ਅਜਿਹੇ ਵੈਰਾਗਵਾਨ ਹੋਏ ਕਿ ਕੰਠ ਰੁਕ ਗਿਆ ਅਤੇ ਸਾਰੀ ਸੰਗਤ ਮਸਤਾਨੀ ਹੋ ਗਈ। ਦੋਵੇਂ ਦਿਨ ਨਾਮਧਾਰੀ ਦਰਬਾਰ ਦੀਆਂ ਇਕੱਤਰਤਾਵਾਂ

ਹੁੰਦੀਆਂ ਰਹੀਆਂ ਜਿਨਾਂ ਵਿਚ ਕੁਝ ਅਹਿਮ ਫੈਸਲੇ ਕੀਤੇ ਗਏ :

1. ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਇਹ ਫੈਸਲਾ ਲਿਆ ਗਿਆ ਕਿ ਅਨੰਦ ਵਿਆਹ ਤੋਂ ਪਹਿਲਾਂ ਮੰਗਣੀ ਦੀ ਰਸਮ ਨਾਮਧਾਰੀ ਪੰਥ ਵਿਚੋਂ ਹਟਾ ਦਿੱਤੀ ਜਾਵੇ।
2. ਵਹਿੜਕਿਆਂ ਨੂੰ ਖੱਸੀ ਕਰਨਾ, ਪਿੰਡਾਂ ਵਿੱਚ ਸੁਆਰਥੀ ਧੜੇਬੰਦੀਆਂ ਖ਼ਤਮ ਕਰਨਾ ਅਤੇ ਗੁਰ ਨਿੰਦਕਾਂ ਨਾਲ ਦੋਸਤੀ ਕਰਨ ਦੀ ਮਨਾਹੀ ਕੀਤੀ ਗਈ।
3. ਅਜਿਹੇ ਕਲੰਡਰਾਂ ਅਤੇ ਅਖ਼ਬਾਰਾਂ ਵਿਚ ਛਪਦੀਆਂ ਭੜਕਾਊ ਅਤੇ ਕਾਮ ਉਕਸਾਊ ਤਸਵੀਰਾਂ ਵਿਰੁੱਧ ਅਵਾਜ਼ ਉਠਾਈ ਗਈ ਤਾਂ ਜੋ ਇਨ੍ਹਾਂ ਦਾ ਪਾਠਕਾਂ ਉੱਤੇ ਮੰਦਾ ਪ੍ਰਭਾਵ ਨਾ ਪਵੇ।

ਨਾਮਧਾਰੀ ਲੇਖਕਾਂ ਦੀ ਵੀ ਇਕ ਵਿਸ਼ੇਸ਼ ਇਕਤਰਤਾ ਕੀਤੀ ਗਈ ਜਿਸ ਵਿਚ ਸਰਵ ਸ੍ਰੀ ਅਮਰ ਭਾਰਤੀ, ਡਾ. ਧਿਆਨ ਸਿੰਘ (ਸਕੱਤਰ ਨਾਮਧਾਰੀ ਦਰਬਾਰ), ਮੰਗਲ ਸਿੰਘ ਲਾਇਲਪੁਰੀ, ਸ.ਸ. ਮਨਧੀਰ, ਮਹੰਤ ਆਤਮਾ ਸਿੰਘ ਸਨਖੱਤਰਾ, ਤਰਨ ਸਿੰਘ ਵਹਿਮੀ , ਬਿਸ਼ਨ ਸਿੰਘ ਹਿਸਟੋਰੀਅਨ, ਮਾ. ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਸ. ਕੁਲਜੀਤ ਸਿੰਘ ਜੀਤ, ਸਾਧੂ ਸਿੰਘ ਅੰਬਾਲਾ ਆਦਿ ਸ਼ਾਮਲ ਹੋਏ। ਇਸ ਇਕੱਤਰਤਾ ਵਿਚ ਅਮਰ ਭਾਰਤੀ ਜੀ ਨੇ ਨਾਮਧਾਰੀ ਲੇਖਕਾਂ ਨੂੰ, ਕੁਝ ਵਿਸ਼ੇਸ਼ ਆਦਰਸ਼ਾਂ ਉਤੇ ਪਹਿਰਾ ਦੇਣ ਲਈ ਕਿਹਾ, ਤਾਂ ਜੋ ਨਾਮਧਾਰੀ ਲੇਖਕਾਂ ਦੀ ਵਿਲੱਖਣ ਪਛਾਣ ਹੋ ਸਕੇ। ਤਿੰਨੇ ਦਿਨ ਇਕ ਘੰਟਾ ਨਾਮ ਸਿਮਰਨ ਤੋਂ ਬਿਨਾਂ ਕਥਾ ਕੀਰਤਨ, ਕਵੀਸ਼ਰੀਆਂ, ਹੱਲੇ ਦੇ ਦੀਵਾਨਾਂ ਅਤੇ ਵੱਖ ਵੱਖ ਪ੍ਰਤਿਸ਼ਠਿਤ ਵਿਅਕਤੀਆਂ ਵਲੋਂ, ਆਪਣੇ ਆਪਣੇ ਵਿਚਾਰ ਵੀ ਪ੍ਰਗਟਾਏ ਗਏ।

ਹੋਲੇ ਦੇ ਅੰਤਿਮ ਦਿਨ 24 ਮਾਰਚ ਨੂੰ, ਪੰਜਾਬ ਦੇ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਅਤੇ ਸਿਚਾਈ ਮੰਤਰੀ ਗਿਆਨੀ ਜੈਲ ਸਿੰਘ ਜੀ ਨੇ, ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਆਪਣੀਆਂ ਹਾਜ਼ਰੀਆਂ ਲਵਾਈਆਂ। ਸਰਕਾਰੀ ਪ੍ਰਤਿਸ਼ਠਿਤ ਵਿਅਕਤੀਆਂ ਦੇ ਨਾਲ ਹੋਰ ਵੀ ਬਹੁਤ ਸਾਰੇ ਸਰਕਾਰੀ ਅਧਿਕਾਰੀਆਂ ਤੇ ਕਰਮਚਾਰੀਆਂ ਨੇ ਹਾਜ਼ਰੀ ਭਰੀ। ਦਸ ਹਜ਼ਾਰ ਦੀ ਹਾਜ਼ਰੀ

ਵਿਚ ਗਿਆਨੀ ਜ਼ੈਲ ਸਿੰਘ ਸਿੰਚਾਈ ਮੰਤਰੀ ਨੇ ਕਿਹਾ ਕਿ ਗੁਰੂ ਨਾਨਕ ਦੀ ਚਲਾਈ ਹੋਈ ਸਦੀਵੀ ਤੇ ਵਿਸ਼ਵ ਵਿਆਪੀ ਵਿਚਾਰਧਾਰਾ ਉਤੇ, ਨਾਮਧਾਰੀ ਪੰਥ ਸੁਹਿਰਦਤਾ ਨਾਲ ਪਹਿਰਾ ਦੇ ਕੇ, ਵਰਤਮਾਨ ਯੁਗ ਵਿਚ ਉਸਦੀ ਪ੍ਰਤੀਨਿਧਤਾ ਕਰ ਰਿਹਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਸਾਡੇ ਸਭ ਲਈ ਆਜ਼ਾਦੀ ਦੇ ਸੰਗਰਾਮ ਲਈ ਅਖੁੱਟ ਪ੍ਰੇਰਨਾ ਦਾ ਸਰੋਤ ਸਨ।

ਮੁੱਖ ਮੰਤਰੀ ਸ੍ਰ. ਪਰਤਾਪ ਸਿੰਘ ਕੈਰੋਂ ਨੇ ਪਿੰਡ ਦੇ ਸਰਪੰਚ ਸ. ਗੁਰਦਿਆਲ ਸਿੰਘ ਵਲੋਂ ਭੇਟ ਕੀਤੇ ਗਏ ਮਾਣ ਪੱਤਰ ਤੋਂ ਉਪਰੰਤ ਆਪਣੇ ਸੰਖੇਪ ਭਾਸ਼ਣ ਵਿਚ ਇਹ ਸ਼ਬਦ ਕਹੇ 'ਮੈਂ ਤੇ ਗਿਆਨੀ ਜ਼ੈਲ ਸਿੰਘ ਆਪ ਦੇ ਦਰਸ਼ਨਾਂ ਲਈ ਆਏ ਹਾਂ, ਰੌਣਕ ਵਧਾਉਣ ਲਈ ਨਹੀਂ। ਅਨੰਦ ਲੈਣ ਲਈ ਆਏ ਹਾਂ। ਜਿਥੇ ਸਾਡਾ ਗੁਰੂ ਬਿਰਾਜਮਾਨ ਹੈ ਉਥੇ ਏਡਾ ਅਨੰਦ ਭਰਪੂਰ ਸਮਾਗਮ ਦੇਖ ਕੇ, ਅਖੰਡ ਪਾਠਾਂ ਦਾ ਦ੍ਰਿਸ਼ ਤੇ ਵਿਆਹਾਂ ਦੀ ਸਾਦੀ ਰਸਮ ਵੇਖ ਕੇ, ਸਾਡਾ ਦਿਲ ਪ੍ਰਸੰਨ ਹੋ ਰਿਹਾ ਹੈ।

ਆਪਣੇ ਗਲ ਵਿਚ ਪਈ ਮਾਲਾ ਵਲ ਇਸ਼ਾਰਾ ਕਰਕੇ, ਸਰਦਾਰ ਕੈਰੋਂ ਜੀ ਨੇ ਕਿਹਾ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਸ ਮਾਲਾ ਦੇ ਆਸਰੇ, ਜਿਸ ਗੱਦੀ ਤੇ ਤੁਸੀਂ ਬੈਠੇ ਹੋ, ਏਥੇ ਬੈਠਕੇ ਅਜਿਹਾ ਰਾਹ ਵਿਖਾਇਆ ਕਿ ਉਸਦੀ ਹੋਰ ਕੋਈ ਮਿਸਾਲ ਨਹੀਂ ਦਿੱਤੀ ਜਾ ਸਕਦੀ। ਸਤਿਗੁਰਾਂ ਅੱਗੇ ਬੇਨਤੀ ਕਰਦਿਆਂ ਸਰਦਾਰ ਕੈਰੋਂ ਜੀ ਨੇ ਕਿਹਾ ਕਿ ਤੁਸਾਂ ਸ਼ਰਾਬ ਦੇ ਖਿਲਾਫ਼ ਕੰਮ ਕੀਤਾ ਹੈ, ਉਹ ਸਲਾਹੁਣ ਯੋਗ ਹੈ। ਗੁਰੂ ਜੀ ਤੇ ਬਾਬਾ ਮਹਾਰਾਜ ਜੀ, ਸ਼ਰਾਬ ਨੂੰ ਧੱਕਾ ਮਾਰ ਕੇ ਦੇਸ਼ ਵਿਚੋਂ ਕੱਢ ਦੇਵੋ।

ਇਸ ਵਿਸ਼ੇਸ਼ ਸਮਾਗਮ ਉਤੇ ਜਿਹੜੇ ਮਤੇ ਪਰਵਾਨ ਕੀਤੇ ਗਏ ਉਨ੍ਹਾਂ ਤੋਂ ਨਾਮਧਾਰੀ ਸਤਿਗੁਰੂ ਸਹਿਬਾਨ ਅਤੇ ਨਾਮਧਾਰੀ ਮੱਤ ਦੇ ਅੰਤਰਰਾਸ਼ਟਰੀ, ਰਾਸ਼ਟਰੀ ਅਤੇ ਪ੍ਰਦੇਸ਼ ਨਾਲ ਸੰਬੰਧਿਤ ਰਾਜ਼ਨੀਤਿਕ, ਧਾਰਮਿਕ ਅਤੇ ਸਮਾਜਿਕ ਦ੍ਰਿਸ਼ਟੀਕੋਣ ਦੀ ਵਿਆਪਕਤਾ, ਸਪੱਸ਼ਟ ਰੂਪ ਵਿਚ ਦ੍ਰਿਸ਼ਟੀਗੋਚਰ ਹੋ ਜਾਂਦੀ ਹੈ। ਇਹਨਾਂ ਵਿਚ ਪਹਿਲਾ ਮਤਾ ਅਲਜੀਰੀਆ (ਪੂਰਬੀ ਅਫ਼ਰੀਕਾ) ਦੇ ਲੋਕਾਂ ਦੀ, ਫ਼ਰਾਂਸ ਦੀ ਗੁਲਾਮੀ ਵਿਰੁੱਧ ਸੰਘਰਸ਼ ਅਤੇ ਸੱਤ ਸਾਲਾਂ ਤੋਂ ਚਲ ਰਹੀ ਜੰਗਬੰਦੀ ਦਾ ਸੁਆਗਤ ਕੀਤਾ ਗਿਆ ਹੈ ਅਤੇ ਫਰਾਂਸ ਸਰਕਾਰ ਤੋਂ ਮੰਗ ਕੀਤੀ ਗਈ ਹੈ ਕਿ ਉਹ ਅਲਜੀਰੀਆ ਦੇ ਲੋਕਾਂ ਨੂੰ, ਸਥਾਈ ਅਮਨ ਤੇ ਪੂਰਨ ਅਜਾਦੀ (ਜੋ ਉਨ੍ਹਾਂ ਦਾ

ਅਧਿਕਾਰ ਬਣਦਾ ਹੈ) ਦੇਵੇ।

ਦੂਜੇ ਮਤੇ ਵਿਚ ਮਾਰੂ ਹਥਿਆਰਾਂ ਉਤੇ ਪਾਬੰਦੀ ਅਰਥਾਤ ਸੰਸਾਰ ਵਿਚ ਨਿਸ਼ਸਤਰੀਕਰਣ ਬਾਰੇ ਕਿਹਾ ਗਿਆ ਹੈ।

ਤੀਜੇ ਮਤੇ ਵਿਚ ਭਾਰਤ ਸਰਕਾਰ ਅਤੇ ਪਰਦੇਸ਼ਿਕ ਸਰਕਾਰਾਂ ਨੂੰ, ਗਊ ਹੱਤਿਆ ਤੇ ਪਾਬੰਦੀ ਲਾਉਣ ਲਈ ਕਿਹਾ ਗਿਆ।

ਚੌਥੇ ਮਤੇ ਵਿਚ ਸਾਹਿਤਕ ਪੁਸਤਕਾਂ, ਅਖ਼ਬਾਰਾਂ ਅਤੇ ਕਲੰਡਰਾਂ ਉਤੇ ਨੰਗੇਜ ਭਰਪੂਰ ਅਤੇ ਅਸ਼ਲੀਲ ਚਿੱਤਰਾਂ ਉਤੇ ਰੋਕ ਲਾਉਣ ਲਈ ਕਿਹਾ ਗਿਆ।

ਸਤਿਗੁਰੂ ਜੀ ਨੇ ਇਸ ਪੁਰਬ ਉਤੇ ਜਿਹੜੇ ਮਨੋਹਰ ਵਿਚਾਰ ਪ੍ਰਗਟਾਏ ਉਹਨਾਂ ਦਾ ਸਾਰ ਕੁਝ ਇਸ ਤਰ੍ਹਾਂ ਦਾ ਸੀ :

*'ਆਪ ਨੇ ਨਾਮ ਸਿਮਰਨ ਦੀ ਮਹਿਮਾ ਵਰਨਣ ਕਰਦਿਆਂ ਫੁਰਮਾਇਆ ਕਿ ਸਾਡੇ ਜੀਵਨ ਦਾ ਅਸਲ ਮੁੱਖ ਮੰਤਵ ਸਿਮਰਨ ਹੈ। ਅੱਗੇ ਚਲਕੇ ਆਪਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸ਼ਬਦ ਦੁਹਰਾਏ  ਜਿਹੜੇ ਇਕ ਘੰਟਾ ਨਾਮ ਸਿਮਰਨ ਕਰਨਗੇ, ਉਨ੍ਹਾਂ ਦਾ ਮੈਂ ਜ਼ਿੰਮੇਵਾਰ ਹਾਂ।'

ਅੱਜ ਲੋਕਾਂ (ਦੇਸ਼ਾਂ) ਨੂੰ ਜਿੱਤਣ ਲਈ ਵੱਡੇ ਵੱਡੇ ਹਥਿਆਰ ਬਣ ਰਹੇ ਹਨ। ਪਰ ਮਨ ਨੂੰ ਜਿੱਤਣ ਵਾਲੇ ਹਥਿਆਰਾਂ ਵਾਸਤੇ ਕੋਈ ਜਤਨ ਨਹੀਂ ਕਰਦਾ।

ਸਮੂਹਕ ਅਨੰਦਾਂ ਦੀ ਮਰਿਆਦਾ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਸਥਾਪਿਤ ਕੀਤੀ ਅਤੇ ਜਿਸ ਮੈਰਿਜ ਐਕਟ ਨੂੰ ਪ੍ਵਾਨ ਕਰਾਉਣ ਵਿਚ ਨਾਮਧਾਰੀਆਂ ਤੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਵਿਸ਼ੇਸ਼ ਯੋਗਦਾਨ ਸੀ, ਘੱਟ ਖਰਚ ਵਾਲਾ ਤੇ ਬਿਨਾਂ ਦਾਜ ਦਹੇਜ ਤੋਂ ਅਤੇ ਕਈਆਂ ਰਸਮਾਂ ਰੀਤਾਂ ਤੋਂ ਮੁਕਤੀ ਦਿਵਾਉਣ ਵਾਲਾ ਹੈ। 'ਘਟ ਤੋਂ ਘਟ ਖਰਚ, ਨ ਜੰਵ ਨ ਮੇਲ, ਨ ਸ਼ਰਾਬ ਨ ਭੰਡਾਂ ਤੇ ਕੰਜਰਾਂ ਨੂੰ ਸੱਦਾ ਪੱਤਰ। ਨਾਮਧਾਰੀਆਂ ਵਾਂਗ ਵਿਆਹ ਕਰਨ ਦੀ ਪਰੰਪਰਾ (ਜੈਨ ਮਤ ਆਦਿ) ਵਿਚ ਚਲਾਉਣ ਦੇ ਉਪਰਾਲੇ ਹੋ ਰਹੇ ਹਨ। ਰੂਸ ਵਿਚ ਵੀ ਸਮੂਹਕ ਵਿਆਹਾਂ ਦਾ ਮੁੱਢ ਬੱਝ ਚੁੱਕਾ ਹੈ।

ਮੈਂ ਨਾਮਧਾਰੀਆਂ ਨੂੰ ਪੁੱਛਦਾ ਹਾਂ ਕਿ ਜੋ ਸਾਡੀਆਂ ਤਾਰੀਫ਼ਾਂ ਹੁੰਦੀਆਂ ਹਨ

---

*'ਸਤਿਜੁਗ', 12 ਅਪ੍ਰੈਲ, 1962

ਕੀ ਅਸੀਂ ਉਸ ਦੇ ਯੋਗ ਹਾਂ? ਅੰਤ ਵਿਚ ਸਤਿਗੁਰੂ ਜੀ ਨੇ ਕਿਹਾ ਕਿ ਪਹਿਲਾਂ ਕੇਵਲ ਸਿੱਖਾਂ ਦਾ ਜੀਵਨ ਹੀ ਉੱਚਾ ਹੁੰਦਾ ਸੀ ਜਿਸ ਵਲ ਦੇਖਕੇ ਲੋਕ ਸਿੱਖ ਬਣ ਜਾਂਦੇ ਸਨ ਤੇ ਉਹਨਾਂ ਦਾ ਜੀਵਨ ਉਚਾ ਹੋ ਜਾਂਦਾ ਸੀ।

ਅੱਜ ਕੱਲ ਪ੍ਰਚਾਰ ਦਾ ਯੁੱਗ ਹੈ ਨਾਮਧਾਰੀਆਂ ਦਾ ਉਚਾ, ਸੁੱਚਾ ਕਿਰਦਾਰ ਹੀ ਦੂਜਿਆਂ ਲਈ ਪ੍ਰੇਰਨਾ ਦਾ ਸਰੋਤ ਬਣ ਸਕਦਾ ਹੈ।

1962 ਦਾ ਸਾਰਾ ਸਾਲ ਸਤਿਗੁਰੂ ਜਗਜੀਤ ਸਿੰਘ ਜੀ ਲਈ, ਭਰਪੂਰ ਕਾਰਵਾਈਆਂ ਅਤੇ ਪ੍ਰਾਪਤੀਆਂ ਦਾ ਸੀ। ਜਿਸਦੇ ਫਲਸਰੂਪ ਸਤਿਗੁਰੂ ਜੀ ਦੀ ਵਡਿਆਈ ਵਿਚ ਨਿਰੰਤਰ ਵਾਧਾ ਹੁੰਦਾ ਰਿਹਾ ਅਤੇ ਨਾਮਧਾਰੀ ਅਤੇ ਗੈਰ-ਨਾਮਧਾਰੀ ਜਨਤਾ ਨਾਲ, ਆਪ ਦੇ ਸੰਪਰਕ ਦਾ ਘੇਰਾ ਦਿਨੋਂ ਦਿਨ ਵਿਸ਼ਾਲ ਹੁੰਦਾ ਗਿਆ। ਪੰਥਕ ਅਤੇ ਗ਼ੈਰ ਪੰਥਕ ਆਮ ਜਨਤਾ ਨਾਲ, ਸੰਬੰਧਤ ਮਸਲਿਆਂ ਤੇ ਵਿਕਾਸ ਮੁਖੀ ਕਾਰਜਾਂ ਵਿਚ, ਸਤਿਗੁਰੂ ਜੀ ਦਾ ਯੋਗਦਾਨ ਵਧਦਾ ਹੀ ਗਿਆ।

10 ਅਤੇ 11 ਅਪ੍ਰੈਲ ਨੂੰ ਆਪ ਜੀ ਨੇ ਹਰਿਦੁਆਰ ਵਿਚ ਦਰਸ਼ਨ ਦਿੱਤੇ ਅਤੇ ਆਪ ਜੀ ਦੇ ਹਜ਼ੂਰੀ ਦੀਵਾਨਾਂ ਵਿਚ ਵੱਡੀ ਗਿਣਤੀ ਵਿੱਚ ਭਿੰਨ ਭਿੰਨ ਜਾਤੀਆਂ, ਵਰਗਾਂ, ਧਰਮਾਂ ਦੇ ਲੋਕਾਂ ਨੇ ਸਤਿਗੁਰੂ ਜੀ ਦੇ ਹਜ਼ੂਰੀ ਸਮਾਗਮਾਂ ਵਿਚ ਹਾਜ਼ਰੀ ਲਗਵਾਈ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਕਈ ਦਿਨਾਂ ਤਕ ਗੁਰੂ ਕਾ ਲੰਗਰ ਅਤੁੱਟ ਵਰਤਿਆ।

ਹਰ ਸਾਲ ਵਾਂਗ ਵਿਸਾਖੀ ਦੇ ਪੁਰਬ ਉਤੇ ਸਤਿਗੁਰੂ ਜੀ ਨੇ ਅੰਮ੍ਰਿਤਸਰ ਦੀ ਸਾਧ ਸੰਗਤ ਨੂੰ ਕਿਰਤਾਰਥ ਕੀਤਾ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਨੇ ਗੁਰੂ ਕੀਰਤਨ ਦਾ ਆਨੰਦ ਮਾਣਿਆ ਅਤੇ ਪੰ. ਗੋਪਾਲ ਸਿੰਘ, ਸੰਤ ਇੰਦਰ ਸਿੰਘ ਚਕਰਵਰਤੀ, ਨਾਮਧਾਰੀ ਪੰਥ ਦੇ ਸਿਰਕਰਦਾ ਵਿਦਵਾਨਾਂ ਨੇ ਸੰਗਤਾਂ ਨੂੰ ਸੰਬੋਧਿਤ ਕੀਤਾ। ਇਸ ਪੁਰਬ ਦੀ ਸਭ ਤੋਂ ਵਿਸ਼ੇਸ਼ ਯਾਦਗਾਰੀ ਘਟਨਾ, 15 ਜੋੜਿਆਂ ਦਾ ਨਾਮਧਾਰੀ ਮਰਿਆਦਾ ਅਨੁਸਾਰ ਸਮੂਹਿਕ ਆਨੰਦ ਕਾਰਜਾਂ ਦਾ ਆਕਰਸ਼ਕ ਦ੍ਰਿਸ਼ ਸੀ ਜਿਸ ਨੂੰ ਦੇਖਣ ਲਈ ਬਹੁਤ ਸਾਰੇ ਗੈਰ ਨਾਮਧਾਰੀ ਇਸਤਰੀ ਪੁਰਸ਼ ਆ ਜੁੜੇ ਸਨ।

ਸਤਿਗੁਰੂ ਪਰਤਾਪ ਸਿੰਘ ਦੀ ਯਾਦ ਵਿਚ 9 ਪਾਠਾਂ ਦੇ ਭੋਗ ਪਾਏ ਗਏ। ਅੰਮ੍ਰਿਤਸਰ ਦੇ ਸ਼ਹੀਦਾਂ ਦੇ ਸਮਾਰਕ ਲਈ ਨਕਸ਼ਾ ਪ੍ਰਵਾਨ ਕੀਤਾ ਗਿਆ ਅਤੇ

ਇਸਦੀ ਇਮਾਰਤ ਨੂੰ ਛੇਤੀ ਉਸਾਰਨ ਲਈ ਵਿਉਂਤਾਂ ਬਣਾਈਆਂ ਗਈਆਂ।

ਸ੍ਰ. ਠਾਕੁਰ ਸਿੰਘ ਕੰਵਲ ਦੇ ਗ੍ਰਹਿ ਵਿਖੇ ਨਾਮਧਾਰੀ ਦਰਬਾਰ ਦੀ ਵਿਸ਼ਾਲ ਇਕਤਰਤਾ ਹੋਈ ਜਿਸ ਵਿਚ ਸਤਿਗੁਰੂ ਜੀ ਨੇ, ਸਭ ਨਾਮਧਾਰੀਆਂ ਨੂੰ ਏਕੇ ਦਾ ਪਾਬੰਦ ਹੋਣ ਦੀ ਤਾਕੀਦ ਕੀਤੀ। ਇਸ ਸਾਲ ਦੀਆਂ ਚੋਣਾਂ ਬਾਰੇ ਇਹ ਐਲਾਨ ਕੀਤਾ ਗਿਆ ਕਿ ਸਾਡਾ ਲਗਾਓ ਕਿਸੇ ਇਕ ਪਾਰਟੀ ਨਾਲ ਨਹੀਂ ਹੈ। ਸਾਡੀ ਰਾਜਨੀਤਕ ਸ਼ਕਤੀ ਕੇਵਲ ਇਕ ਮੁੱਠ ਰਹਿਣ ਵਿਚ ਹੈ। ਜੇ ਅਸੀਂ ਇਕ-ਮੁੱਠ ਰਹਾਂਗੇ ਤਾਂ ਸਾਡੇ ਵਿਚ ਰਾਜਨੀਤੀਕ ਸ਼ਕਤੀ ਵੀ ਆਪਣੇ ਆਪ ਆ ਜਾਵੇਗੀ। ਨਾਮਧਾਰੀ ਸ਼ਹੀਦੀ ਸਮਾਰਕ ਲਈ 50 ਬੋਰੇ ਸੀਮਿੰਟ ਅਤੇ 50 ਹਜ਼ਾਰ ਪੱਕੀ ਇੱਟ ਖਰੀਦ ਲਏ ਗਏ ਅਤੇ 2500/- ਦੀ ਨਕਦ ਰਕਮ ਵੀ ਇਕੱਤਰ ਹੋਈ।

**ਪੂਰਬੀ ਅਫ਼ਰੀਕਾ ਦਾ ਦੌਰਾ**

ਅਫ਼ਰੀਕਾ ਦੀ ਸਾਧ ਸੰਗਤ ਨੂੰ ਬੜੀ ਤੀਬਰਤਾ ਨਾਲ ਤਾਂਘ ਸੀ ਕਿ ਸਤਿਗੁਰੂ ਪਰਤਾਪ ਸਿੰਘ ਸਮਾਨ, ਵਰਤਮਾਨ ਸਤਿਗੁਰੂ ਵੀ ਅਫ਼ਰੀਕਾ ਵਿਚ ਦਰਸ਼ਨ ਦੇਣ। 29 ਅਪ੍ਰੈਲ ਤੋਂ 25 ਮਈ ਤਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਹਾਰਾਜ ਬਾਬਾ ਬੀਰ ਸਿੰਘ ਅਤੇ ਹੋਰ ਨਿਕਟਵਰਤੀ ਸੇਵਕਾਂ ਨਾਲ ਪੂਰਬੀ ਅਫ਼ਰੀਕਾ ਦਾ ਦੌਰਾ ਕੀਤਾ। ਸੰਗਤਾਂ ਵਲੋਂ ਨੈਰੋਬੀ ਦੇ ਹਵਾਈ ਅੱਡੇ ਤੇ ਸਤਿਗੁਰੂ ਜੀ ਦਾ ਨਿੱਘਾ ਸੁਆਗਤ ਕੀਤਾ ਗਿਆ। ਅਫ਼ਰੀਕਾ ਦੇ ਕਈ ਸ਼ਹਿਰਾਂ ਨੈਰੋਬੀ, ਨਕੋਰੋ ਕਿਸੁਮੋ, ਜੀਂਜੇ, ਕੰਪਾਲੇ, ਮਸਿੰਡੀ, ਮਸਾਕਾ, ਮਬਾਲੀ, ਕਿਟਾਲੀ, ਅਰੂਸ਼ਾ ਆਦਿ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਜੇ।

ਸਤਿਗੁਰੂ ਜੀ ਦੀ ਇਸ ਯਾਦਗਾਰੀ ਯਾਤਰਾ ਦੀ ਇਕ ਜ਼ਰੂਰੀ ਘਟਨਾ, ਨੈਰੋਬੀ ਦੀ ਅਹਿਮਦੀਆ ਮਸਜਿਦ ਵਿਚ ਦਰਸ਼ਨ ਦੇਣਾ ਸੀ। ਮੌਲਾਨਾ ਨੂਰ, ਉਲ ਹਕ ਨੇ ਸਤਿਗੁਰੂ ਜੀ ਨੂੰ ਮਾਣ ਪੱਤਰ ਭੇਟ ਕੀਤਾ ਜਿਸ ਵਿਚ ਅਹਿਮਦੀਆ ਤੇ ਨਾਮਧਾਰੀਆਂ ਦੇ, ਮਧੁਰ ਸਬੰਧਾਂ ਦਾ ਜ਼ਿਕਰ ਕੀਤਾ ਹੋਇਆ ਸੀ। ਉਹਨਾਂ ਦੱਸਿਆ ਕਿ "ਇਹ ਉਹਨਾਂ ਦੀ ਖ਼ੁਸ਼ਕਿਸਮਤੀ ਅਤੇ ਇੱਜ਼ਤ ਹੈ ਕਿ ਅੱਜ ਅਹਿਮਦੀਆਂ ਵਿਚ ਗੁਰੂ ਜੀ ਬਿਰਾਜਮਾਨ ਹਨ। ਉਨ੍ਹਾਂ ਨੇ ਗੁਰੂ ਸਾਹਿਬਾਂ ਦੇ ਸਮੇਂ ਸਿੱਖਾਂ ਤੇ ਮੁਸਲਮਾਨਾਂ ਵਿਚ, ਵਧੀਆ ਸੰਬੰਧਾਂ ਦੇ ਕਾਇਮ ਰਹਿਣ ਦਾ ਜ਼ਿਕਰ ਕੀਤਾ। ਮੌਲਾਨਾ ਨੇ ਇਹ ਵੀ ਕਿਹਾ ਕਿ ਹਜ਼ਰਤ ਕਾਦੀਆਂ ਨੇ ਕਿਹਾ ਸੀ ਕਿ ਗੁਰੂ

ਨਾਨਕ (ਸਿੱਖ ਧਰਮ ਦੇ ਬਾਨੀ) ਰੱਬ ਦੀ ਪਵਿੱਤਰ ਹਸਤੀ ਸਨ।'

ਸਤਿਗੁਰੂ ਜਗਜੀਤ ਸਿੰਘ ਜੀ ਦਾ ਫ਼ੁਰਮਾਨ ਸੀ 'ਕਿ ਉਹਨਾਂ ਲੋਕਾਂ ਨੂੰ ਸਿੱਖਿਆ ਵਜੋਂ ਕੁਝ ਕਹਿਣਾ ਬਹੁਤ ਕਠਿਨ ਹੈ ਜਿਹੜੇ ਕੁਰਾਨ ਸ਼ਰੀਫ਼ ਦੀ ਸਿੱਖਿਆ ਦੇ ਜਾਣੂ ਹਨ।' ਭਾਸ਼ਾ ਅਤੇ ਸੰਸਕ੍ਰਿਤੀ ਦਾ ਫ਼ਰਕ ਹੀ ਅਜਿਹੇ ਭੇਦ ਹਨ ਜਿਹੜੇ ਜ਼ਾਹਰਾ ਤੌਰ ਤੇ ਮਨੁੱਖਾਂ ਨੂੰ ਧੜਿਆਂ ਵਿਚ ਵੰਡਦੇ ਹਨ। ਜੇ ਮਨੁੱਖ ਹਮਦਰਦੀ ਨਾਲ ਇਕ ਦੂਜੇ ਨੂੰ ਸਮਝਣ ਦਾ ਯਤਨ ਕਰੇ ਤਾਂ ਕੋਈ ਕਾਰਨ ਨਹੀਂ ਕਿ ਇਹ ਸੰਸਾਰ ਸ਼ਾਂਤੀ ਦਾ ਸਵਰਗ ਨਾ ਬਣੇ।'

29 ਅਪ੍ਰੈਲ ਤੋਂ 25 ਮਈ ਤਕ ਅਫ਼ਰੀਕਾ ਦੀ ਸੰਗਤ ਨੂੰ ਆਪਣੇ ਦਰਸ਼ਨਾਂ ਦੁਆਰਾ ਨਿਹਾਲ ਕਰਕੇ, ਸ੍ਰੀ ਸਤਿਗੁਰੂ ਜੀ 26 ਨੂੰ ਭਾਰਤ ਪਰਤ ਆਏ।

ਸਤਿਗੁਰੂ ਹਰੀ ਸਿਘ ਜੀ ਦੀ ਯਾਦ ਵਿਚ ਨਿਮਾਣੀ ਇਕਾਦਸ਼ੀ ਦਾ ਪੁਰਬ, 12 ਅਤੇ 13 ਜੂਨ 1962 (30 31 ਜੇਠ 2019 ਬਿ.) ਨੂੰ ਸ੍ਰੀ ਜੀਵਨ ਨਗਰ ਵਿਖੇ ਮਨਾਇਆ ਗਿਆ। ਇਸ ਪੁਰਬ ਦੀ ਵਿਸ਼ੇਸ਼ਤਾ ਏਥੇ ਲਗਾਇਆ ਗਿਆ ਪਸ਼ੂ ਮੇਲਾ ਸੀ। ਸ੍ਰ. ਦਰਬਾਰਾ ਸਿੰਘ ਪ੍ਰਧਾਨ ਪੰਜਾਬ ਕਾਂਗਰਸ ਅਤੇ ਮੁੱਖ ਮੰਤਰੀ ਸ੍ਰ. ਪ੍ਰਤਾਪ ਸਿੰਘ ਕੈਰੋਂ, ਵਿਸ਼ੇਸ਼ ਹਸਤੀਆਂ ਵਜੋਂ ਬਲਾਏ ਗਏ ਸਨ। ਇਸ ਇਲਾਕੇ ਦੇ ਪ੍ਰਮੁੱਖ ਨੇਤਾ ਅਬਦੁਲ ਗਫੂਰਖਾਨ ਵੀ ਹਾਜ਼ਰ ਸਨ। ਜਿਨ੍ਹਾਂ ਨੇ ਕਿਹਾ ਕਿ ਸਤਿਗੁਰੂ ਰਾਮ ਸਿਘ ਕੇਵਲ ਨਾਮਧਾਰੀਆਂ ਨੂੰ ਹੀ ਦੇਸ਼ ਭਗਤੀ ਦਾ ਪਾਠ ਨਹੀਂ ਪੜ੍ਹਾ ਗਏ ਸਗੋਂ ਉਹਨਾਂ ਦਾ ਸੰਦੇਸ਼ ਸਾਰੇ ਹਿੰਦੁਸਤਾਨੀਆਂ ਲਈ ਸੀ। ਅੱਜ ਵੀ ਨਾਮਧਾਰੀ ਸਤਿਗੁਰੂਆਂ ਦਾ ਦੱਸਿਆ ਮਾਰਗ ਸਭ ਨੂੰ ਦੇਸ਼ ਭਗਤੀ ਅਤੇ ਦੇਸ਼ ਦੀ ਉੱਨਤੀ ਲਈ ਕੰਮ ਕਰਨ ਦੀ ਪ੍ਰੇਰਨਾ ਦਿੰਦਾ ਹੈ।

ਸ੍ਰ. ਦਰਬਾਰਾ ਸਿਘ ਨੇ ਪਸ਼ੂ ਪ੍ਰਦਰਸ਼ਨੀ ਵਿਚ ਆਈਆਂ ਮੱਝਾਂ ਤੇ ਗਊਆਂ ਦਾ ਜ਼ਿਕਰ ਕਰਦੇ ਹੋਇਆਂ ਕਿਹਾ ਕਿ ਜਿਸ ਪਸ਼ੂ ਧਨ ਦੀ ਸੰਭਾਲ ਸਤਿਗੁਰੂ ਹਰੀ ਸਿੰਘ ਨੇ ਕਰਨੀ ਸ਼ੁਰੂ ਕੀਤੀ ਸੀ, ਸਤਿਗੁਰੂ ਪਰਤਾਪ ਸਿੰਘ ਜੀ ਦੇ ਉਦਮਾਂ ਸਦਕਾ ਅੱਜ ਦੀ ਇਸ ਪਰਦਸ਼ਨੀ ਵਿਚ ਆਏ ਪਸ਼ੂਆਂ ਤੋਂ ਦੇਖ ਸਕਦੇ ਹਾਂ ਕਿ ਕਿਵੇਂ ਨਸਲ ਸੁਧਾਰ ਅਤੇ ਪਸ਼ੂ ਧਨ ਦੀ ਸੁਚੱਜੀ ਸੰਭਾਲ ਅਤੇ ਵਰਤੋਂ ਦੁਆਰਾ, ਇਹ ਸਾਰੇ ਦੇਸ਼ ਨੂੰ ਰਾਹ ਦਰਸਾਅ ਰਹੇ ਹਨ। ਮੁੱਖ ਮੰਤਰੀ ਨੇ ਕਿਹਾ ਕਿ ਇਥੇ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮੈਨੂੰ ਪੁਰਾਣੇ ਸਤਿਗੁਰਾਂ ਦੀ ਯਾਦ ਆ ਗਈ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਨੂੰ ਯਾਦ ਕਰਦਿਆਂ ਮੁੱਖ ਮੰਤਰੀ ਨੇ ਕਿਹਾ "ਸਤਿਗੁਰੂ ਪਰਤਾਪ ਸਿੰਘ ਜੀ ਵਰਗਾ ਹਿੰਦੁਸਤਾਨ ਦੇ ਭਲੇ ਲਈ ਜਤਨ ਕਰਨ ਵਾਲਾ ਹੋਰ ਕੋਈ ਨਹੀਂ।'

3 ਵਜੇ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋਏ ਜਿਨ੍ਹਾਂ 'ਚੋਂ 11 ਪਾਠਾਂ ਦੇ ਭੋਗ ਸਤਿਗੁਰੂ ਹਰੀ ਸਿੰਘ ਜੀ ਨਮਿਤ, 5 ਸਤਿਗੁਰਾਂ ਦੇ ਦਰਸ਼ਨ ਨਮਿਤ ਅਤੇ 5 ਸੰਤ ਭੰਗਾ ਸਿੰਘ ਨਮਿਤ ਭੋਗ ਪਾ ਕੇ, ਨਿਮਾਣੀ ਮੇਲੇ ਦੀ ਸਮਾਪਤੀ ਕੀਤੀ। ਇਹ ਗਲ ਖਾਸ ਤੌਰ 'ਤੇ ਵਰਣਨ ਯੋਗ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਸਿਕ, ਪ੍ਰੇਮ ਅਤੇ ਉਪਕਾਰੀ ਭਾਵਨਾ ਨੂੰ ਮੁੱਖ ਰਖਕੇ, ਇਸ ਤਪਦੀ ਗਰਮੀ ਦੇ ਦਿਨਾਂ ਵਿਚ ਵੀ ਹਜ਼ਾਰਾਂ ਲੋਕ ਇਸ ਮੇਲੇ ਵਿਚ ਇਕੱਤਰ ਹੋਏ।

**ਜਪ ਪ੍ਰਯੋਗ ਅਤੇ ਤੀਜੀ ਸਾਲਗਿਰ੍ਹਾ**

17 ਅਗਸਤ ਤੋਂ 9 10 ਸਤੰਬਰ 1962 ਤਕ ਸ੍ਰੀ ਭੈਣੀ ਸਾਹਿਬ ਵਿਖੇ, ਜਪ ਪ੍ਰਯੋਗ ਦੀਆਂ ਰੌਣਕਾਂ ਰਹੀਆਂ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ ਕਥਾ ਕੀਰਤਨ, ਇਕ ਘੰਟੇ ਦਾ ਨਾਮ ਸਿਮਰਨ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਦਾ ਅਨੰਦਮਈ ਸਰਵਣ ਅਤੇ ਕਈ ਵਿਦਵਾਨਾਂ ਦੇ ਭਾਸ਼ਣਾਂ, ਕਵੀਆਂ ਅਤੇ ਕਵੀਸ਼ਰਾਂ, ਹੱਲੇ ਦੇ ਦੀਵਾਨਾਂ ਦੇ ਨਿਰੰਤਰ ਪ੍ਰਵਾਹ ਚਲਦਾ ਰਿਹਾ। ਹਰ ਰੋਜ਼ ਪੁੱਜੀਆਂ ਸੰਗਤਾਂ ਦੀ ਗਿਣਤੀ ਵਧਦੀ ਰਹੀ।

9 10 ਸਤੰਬਰ 1962 ਨੂੰ ਸਤਿਗੁਰੂ ਜੀ ਦੀ ਗੱਦੀ-ਨਸ਼ੀਨੀ ਦੀ ਤੀਜੀ ਸਾਲਗਿਰਾ ਸੀ। ਬਹੁਤ ਵੱਡੀ ਗਿਣਤੀ ਵਿਚ ਸੰਗਤਾਂ ਦੂਰੋਂ ਨੇੜਿਉਂ, ਦੇਸ਼ ਤੇ ਵਿਦੇਸ਼ ਵਿਚੋਂ ਪਹੁੰਚ ਗਈਆਂ। ਇਕ ਘੰਟੇ ਦਾ ਨਾਮ ਸਿਮਰਨ ਦੇ ਦ੍ਰਿਸ਼ ਦੀ ਸ਼ੋਭਾ ਤਾਂ ਦੇਖਿਆਂ ਮਾਣਿਆਂ ਹੀ ਬਣਦੀ ਸੀ। ਹਜ਼ਾਰਾਂ ਦੀ ਗਿਣਤੀ ਵਿਚ ਸਾਧ ਸੰਗਤ ਨਵੇਂ ਬਣਾਏ ਗਏ ਵਿਸ਼ਾਲ ਪੰਡਾਲ ਵਿਚ ਬੈਠ ਕੇ, ਨਾਮ ਸਿਮਰਨ ਕਰਨ ਸਮੇਂ ਸਹਿਜ ਸ਼ਾਂਤੀ ਦੇ ਅਦਭੁਤ, ਅਲੌਕਿਕ ਵਿਸਮਾਦੀ ਰੰਗ ਨੂੰ ਦ੍ਰਿਸ਼ਟੀਗੋਚਰ ਕਰ ਰਹੀ ਸੀ। ਇਸ ਦਿਨ ਇੰਦਰ ਦੇਵਤਾ ਵੀ ਚੋਖਾ ਮਿਹਰਵਾਨ ਸੀ। ਵਰਖਾ ਦੇ ਵਧ ਜਾਣ ਕਾਰਨ ਦੀਵਾਨ ਸਥਾਨ ਹਰੀ ਮੰਦਰ ਵਿਚ ਬਦਲਿਆ ਗਿਆ। ਇਥੇ ਆਈ

---

"ਉਹੀ, 28 ਜੂਨ 1962

ਸਾਰੀ ਸਾਧ ਸੰਗਤ ਦਾ ਸਮਾ ਜਾਣਾ ਅਸੰਭਵ ਗੱਲ ਸੀ।

ਬਾਰਸ਼ ਦੇ ਥੋੜ੍ਹਾ ਥਮ ਜਾਣ ਕਾਰਣ ਭਾਰਤ ਦੇ ਪ੍ਰਸਿੱਧ ਚਿੱਤਰਕਾਰ ਸ੍ਰ. ਸੋਭਾ ਸਿੰਘ ਅੰਦਰੇਟੇ ਤੋਂ ਚਲ ਕੇ ਆਏ ਸਨ। ਉਹ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਬਣਾ ਰਹੇ ਸਨ। ਪ੍ਰਸਿੱਧ ਨਾਮਧਾਰੀ ਚਿੱਤਰਕਾਰ ਵਰਿਆਮ ਸਿੰਘ ਤੇ ਸ੍ਰ. ਸੋਭਾ ਸਿੰਘ ਦੇ ਚਿੱਤਰਾਂ ਦੀ ਪ੍ਰਦਰਸ਼ਨੀ ਦਾ ਵੀ ਪ੍ਰਬੰਧ ਕੀਤਾ ਗਿਆ। ਉਸ ਰਾਤ ਨਾਮਧਾਰੀ ਦਰਬਾਰ ਨਾਲ ਜੁੜੇ ਕਵੀਆਂ ਵਲੋਂ ਯਾਦਗਾਰੀ ਕਵੀ ਦਰਬਾਰ ਕੀਤਾ ਗਿਆ ਅਤੇ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਆਰੰਭ ਹੋਣ ਤਕ ਅਨੇਕਾਂ ਕਵੀਆਂ, ਸਰੋਤਿਆਂ ਨੇ ਸ਼ਰਧਾ ਤੇ ਉਤਸ਼ਾਹ ਨਾਲ ਕਵੀਆਂ ਨੂੰ ਸੁਣਿਆ।

10 ਸਤੰਬਰ ਦੇ ਸਮਾਪਤੀ ਸਮਾਗਮ ਵਾਲੇ ਦਿਨ ਮਾਲ ਮੰਤਰੀ ਅਤੇ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਜੀ ਵਿਸ਼ੇਸ਼ ਤੌਰ 'ਤੇ ਹਾਜ਼ਰ ਹੋਏ। ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਉਪਰੰਤ ਇਹਨਾਂ ਦੋਹਾਂ ਪਤਵੰਤੇ ਸੱਜਣਾਂ ਨੂੰ ਸਤਿਗੁਰੂ ਜੀ ਨੇ ਆਪਣੇ ਖੱਬੇ ਬੰਨੇ ਵਿਸ਼ੇਸ਼ ਸਥਾਨਾਂ ਤੇ ਬਿਠਾਇਆ। ਪੰਜਾਬ ਦੇ ਮਾਲ ਮੰਤਰੀ ਸ੍ਰ. ਅਜਮੇਰ ਸਿੰਘ ਨੇ ਕਿਹਾ "ਇਸ ਘਰ ਨੇ ਦੇਸ਼ ਵਿਚ ਸ਼ੁੱਧ ਕੌਮੀਅਤ, ਚੰਗਾ ਆਚਰਨ, ਦੇਸ਼ ਭਲਾਈ ਲਈ ਕੁਰਬਾਨ ਹੋਣ ਦਾ ਸਦਾ ਸਬਕ ਦਿੱਤਾ ਹੈ। ਨਾਮਧਾਰੀਆਂ ਦੀਆਂ ਕੁਰਬਾਨੀਆਂ ਤੇ ਇਖਲਾਕ ਦੀ ਦੂਰ ਦੇਸ਼ਾਂ ਵਿਚ ਵੀ ਚਰਚਾ ਹੈ।'

ਮੁੱਖ ਮੰਤਰੀ ਨੇ ਆਪਣੇ ਭਾਸ਼ਣ ਵਿਚ ਕਿਹਾ,

"ਮੈਂ ਕੋਈ ਓਪਰੇ ਘਰ ਨਹੀਂ ਆਇਆ ਹਾਂ, ਏਹ ਮੇਰਾ ਵੀ ਘਰ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਮੈਂ ਅਨੇਕ ਵਾਰ ਆਇਆ ਹਾਂ। ਸਤਿਗੁਰੂ ਪਰਤਾਪ ਸਿੰਘ ਜੀ ਨੇ ਘੋੜੇ, ਗਊਆਂ, ਮੱਝਾਂ ਵਗੈਰਾ ਨਾਲ ਜੋ ਪਿਆਰ ਕੀਤਾ, ਏਹ ਸਾਰੇ ਦੇਸ਼ ਲਈ ਸੀ। ਇਹ (ਸ੍ਰੀ ਭੈਣੀ ਸਾਹਿਬ ਅਥਵਾ ਗੁਰੂ ਘਰ) ਤੁਹਾਡਾ ਘਰ ਸਾਰੇ ਦੇਸ਼ ਦਾ ਹੈ।

ਮੇਰੇ ਗਰੀਬੜੇ ਜਿਹੇ ਸਿੱਖ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ

---

*'ਸਤਿਜੁਗ', 11 ਅਕਤੂਬਰ, 1962

ਹੈ ਕਿ ਨਾਮਧਾਰੀਆਂ ਨੂੰ ਪਹਿਲਾਂ ਪੰਜਾਬ ਅਤੇ ਫਿਰ ਸਾਰੇ ਦੇਸ਼ ਨੂੰ, ਖੇਡਾਂ ਬਾਰੇ ਪ੍ਰੇਰਨਾ ਦੇ ਕੇ ਸਰੀਰਿਕ ਬਲ ਵਲੋਂ ਤਕੜਿਆਂ ਕਰੋ। ਤੁਸੀਂ ਜਿਥੇ ਰੂਹਾਨੀ ਬਲ ਦਾ ਅੰਮ੍ਰਿਤ ਵੰਡਦੇ ਹੋ ਉਥੇ, ਸਰੀਰਕ ਬਲ ਦਾ ਵੀ ਭੰਡਾਰਾ ਖੋਲ੍ਹ ਦਿਓ। ਤੁਹਾਡੇ ਘਰੋਂ ਕਦੇ ਵੀ ਕੋਈ ਚੀਜ਼ ਅਣਮਿਲੀ ਨਹੀਂ ਰਹਿੰਦੀ, ਦੇਖੀਏ ਕਦੋਂ ਸ਼ੇਰ ਪਾਂਦੇ ਹੋ।"

ਆਪਣੇ ਸਮਾਪਤੀ ਭਾਸ਼ਣ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ, ਪਤਵੰਤੇ ਸੱਜਣਾਂ ਤੇ ਵੱਡੀ ਗਿਣਤੀ ਵਿਚ ਪੁੱਜੀ ਸਾਧ ਸੰਗਤ ਦਾ, ਧੰਨਵਾਦ ਕੀਤਾ ਉਥੇ ਮੁੱਖ ਮੰਤਰੀ ਨੂੰ ਯਕੀਨ ਦਿਵਾਇਆ ਕਿ ਜੀਵਨ ਨਗਰ ਦੇ ਸਤਿਗੁਰੂ ਹਰੀ ਸਿੰਘ ਜੀ ਦੇ ਵਿਦਿਆਲੇ ਵਿਚ ਜਿਥੇ ਵਿਦਿਆਰਥੀ ਲੋਹੇ ਦਾ ਕੰਮ ਕਰਨ ਵਿਚ ਅੱਗੇ ਵਧਣਗੇ, ਉਥੇ ਦੌੜ ਖੇਡਣ ਵਿਚ ਵੀ ਅੱਗੇ ਵਧਣਗੇ। ਸ੍ਰੀ ਸਤਿਗੁਰੂ ਜੀ ਨੇ ਅੰਤ ਉਤੇ ਫਰਮਾਇਆ ਕਿ ਦੇਸ਼ ਦੇ ਅੱਗੇ ਵਧਣ ਵਾਲੇ ਕੰਮਾਂ ਵਿਚ ਸਾਡਾ ਕਿਸੇ ਨਾਲ ਕੋਈ ਵਿਤਕਰਾ ਨਹੀਂ।

ਇਸ ਵਿਸ਼ੇਸ਼ ਸਮਾਗਮ ਦੀ ਸਮਾਪਤੀ ਸਮੇਂ, 23 ਅਨੰਦ ਕਾਰਜ ਹੋਏ, 197 ਪਾਠਾਂ ਦੇ ਭੋਗ (117 ਪਾਠ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ, 51 ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, 4 ਪਾਠ ਦਸਮ ਗ੍ਰੰਥ ਜੀ ਦੇ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ ਪਾਏ ਗਏ) ਸਵਾ ਲੱਖ ਤੋਂ ਵਧ ਚੌਪਈ ਦੇ ਪਾਠ ਤੇ ਸਵਾ ਲੱਖ ਪਾਠ ਭਗੌਤੀਆਂ ਦੇ ਪਾਏ ਗਏ।

**ਦੀਪਮਾਲਾ ਦੇ ਦੀਵਾਨ ਵਿਚ ਪਰਵਾਨ ਕੀਤੇ ਗਏ ਮਤੇ**

1962 ਦੀ ਦੀਵਾਲੀ ਦਾ ਦੀਵਾਨ ਨਾਮਧਾਰੀ ਧਰਮਸ਼ਾਲਾ, ਅੰਮ੍ਰਿਤਸਰ ਵਿਚ ਸਜਿਆ। ਸਦਾ ਵਾਂਗ ਵੱਡੀ ਗਿਣਤੀ ਵਿਚ ਸਾਧ ਸੰਗਤ, ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਪੁੱਜੀ ਹੋਈ ਸੀ। ਕਥਾ ਕੀਰਤਨ, ਇਕ ਘੰਟੇ ਦਾ ਨਾਮ ਸਿਮਰਨ ਦੀਆਂ ਨਿਯਮਤ ਕਾਰਵਾਈਆਂ ਤੋਂ ਬਿਨਾਂ, ਇਸ ਹਜ਼ੂਰੀ ਦੀਵਾਨ ਵਿਚ ਜਿਹੜੇ ਚਾਰ ਮਤੇ ਪ੍ਰਵਾਨ ਕੀਤੇ ਗਏ ਉਹ ਸਾਰੇ ਮਹੱਤਵਪੂਰਨ ਅਤੇ ਨਾਮਧਾਰੀ ਪੰਥ ਦੀ ਰਾਜਨੀਤਿਕ ਤੇ ਸਭਿਆਚਾਰਕ ਆਦਰਸ਼ਾਂ ਦੀ ਪੂਰਤੀ ਦੇ ਨਾਲ ਨਾਲ, ਨਾਮਧਾਰੀ ਪੰਥ ਦੇ ਅੰਤਰਰਾਸ਼ਟਰੀ ਦ੍ਰਿਸ਼ਟੀਕੋਣ ਉਤੇ ਵੀ ਭਲੀ ਭਾਂਤ ਪ੍ਰਕਾਸ਼ ਪਾਉਂਦੇ ਹਨ।

ਪਹਿਲਾ ਮਤਾ ਚੀਨ ਦੇ ਭਾਰਤ ਉਤੇ ਹਮਲੇ ਬਾਰੇ ਸੀ। ਜਿਸ ਵਿਚ ਇਸ

ਵਿਦੇਸ਼ੀ ਆਕਰਮਣ ਦੀ ਨਿੰਦਾ ਕੀਤੀ ਗਈ ਸੀ ਅਤੇ ਜੰਗ ਵਿਚ ਲੜ ਰਹੇ ਫੌਜੀ ਸੂਰਬੀਰਾਂ ਦੀ, ਵੀਰਤਾ ਦੀ ਪ੍ਰਸ਼ੰਸਾ ਕੀਤੀ ਗਈ ਸੀ।

ਦੂਜੇ ਮਤੇ ਵਿਚ ਬਰਤਾਨੀਆਂ ਤੋਂ ਯੁਗਾਂਡਾ ਦੀ ਆਜ਼ਾਦੀ ਲਈ ਘੋਲ ਕਰ ਰਹੇ ਸੰਘਰਸ਼ ਦੀ ਹਿਮਾਇਤ ਕੀਤੀ ਗਈ ਸੀ ਤੇ ਦੋਹਾਂ ਧਿਰਾਂ ਵਲੋਂ ਕੀਤੀ ਗਈ ਜੰਗਬੰਦੀ ਨੂੰ, ਚੰਗਾ ਕਦਮ ਮੰਨਿਆ ਗਿਆ ਸੀ। ਇਹ ਆਸ ਵੀ ਪ੍ਰਗਟਾਈ ਗਈ ਸੀ ਕਿ ਯੁਗਾਂਡਾ ਦੇ ਆਜ਼ਾਦੀ ਲਈ ਤਾਂਘਦੇ ਤੇ ਸੰਘਰਸ਼ ਕਰ ਰਹੇ ਲੋਕਾਂ ਦੀਆਂ ਆਸਾਂ ਦੀ ਪੂਰਤੀ ਛੇਤੀ ਹੀ ਹੋ ਸਕੇਗੀ।

ਤੀਜੇ ਮਤੇ ਵਿਚ ਪੰਜਾਬ ਵਿਚ ਪੰਜਾਬੀ ਰੀਜਨ ਵਿਚ ਜ਼ਿਲ੍ਹਾ ਪੱਧਰ ਤੇ, ਮਾਤ ਭਾਸ਼ਾ ਪੰਜਾਬੀ (2 ਅਕਤੂਬਰ 1962 ਤੋਂ) ਲਾਗੂ ਕਰਨ ਦੀ ਪ੍ਰਸ਼ੰਸ਼ਾ ਕੀਤੀ ਗਈ ਸੀ ਅਤੇ ਇਹ ਅਪੀਲ ਕੀਤੀ ਗਈ ਸੀ ਕਿ ਸਰਕਾਰੀ ਕਰਮਚਾਰੀ ਤੇ ਪੰਜਾਬ ਦੀ ਆਮ ਜਨਤਾ, ਮਾਤ ਭਾਸ਼ਾ ਪੰਜਾਬੀ ਨੂੰ ਸੱਚੇ ਦਿਲੋਂ ਅਪਨਾਵੇ ਅਤੇ ਇਸ ਦੀ ਹਰ ਖੇਤਰ ਵਿਚ ਵਰਤੋਂ ਕਰੇ।

12 ਜੋੜਿਆਂ ਦੇ ਅਨੰਦ ਕਾਰਜ ਸੰਪੂਰਨ ਹੋਏ ਅਤੇ ਚਾਰ ਸਧਾਰਨ ਪਾਠਾਂ ਦੇ ਭੋਗਾਂ ਦੀ ਅਰਦਾਸ ਨਾਲ, ਇਹ ਸਮਾਗਮ ਸਮਾਪਤ ਹੋਇਆ।

ਗਦਰਪੁਰ (ਨੈਨੀਤਾਲ, ਉਤਰ ਪ੍ਰਦੇਸ਼) ਦੇ ਮੁਸਲਮ ਭਾਈਚਾਰੇ ਵੱਲੋਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕੀਤਾ ਗਿਆ ਮਾਨ ਪੱਤਰ :

7 ਅਕਤੂਬਰ 1962 ਨੂੰ ਗਦਰਪੁਰ ਦੇ ਮੁਸਲਿਮ ਭਾਈਚਾਰੇ ਵਲੋਂ, ਸਤਿਗੁਰੂ ਜੀ ਨੂੰ ਭੇਟ ਕੀਤਾ ਗਿਆ ਮਾਨ ਪੱਤਰ ਉਸ ਹਾਰਦਿਕ ਸ਼ੁਕਰਾਨੇ ਨੂੰ ਪ੍ਰਗਟਾਉਂਦਾ ਹੈ ਅਤੇ ਇਸ ਗੱਲ ਦਾ ਸਪੱਸ਼ਟ ਪ੍ਰਮਾਣ ਹੈ ਕਿ ਕਿਸ ਤਰ੍ਹਾਂ ਉਸ ਸਮੇਂ, ਇਕ ਬੰਨੇ ਹਿੰਦੂ ਸਿੱਖ ਅਤੇ ਦੂਜੇ ਬੰਨੇ ਮੁਸਲਮਾਨ, ਇਕ ਦੂਜੇ ਨੂੰ ਖਤਮ ਕਰਨ ਲਈ ਤੁੱਲੇ ਹੋਏ ਸਨ। ਨਾਮਧਾਰੀ ਸਤਿਗੁਰੂ ਜੀ ਉਸ ਨਫ਼ਰਤ ਭਰੀ ਪ੍ਰਚੰਡ ਅਗਨੀ ਨੂੰ, ਸ਼ਾਂਤ ਕਰਨ ਦਾ ਉਪਰਾਲਾ ਕਰ ਰਹੇ ਸਨ। ਇਸ ਮਾਨ ਪੱਤਰ ਵਿਚ ਹੇਠ ਲਿਖੇ ਸ਼ਬਦ, ਉਨ੍ਹਾਂ ਦੁਖੀ ਹਿਰਦਿਆਂ ਦੀ ਵੇਦਨਾ ਦਾ ਪ੍ਰਗਟਾਵਾ ਕਰ ਰਹੇ ਰਨ ਜਿਹਨਾਂ ਦੇ ਜ਼ਖ਼ਮਾਂ ਉੱਤੇ ਸਤਿਗੁਰੂ ਜੀ ਨੇ 'ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦਿ ਨ ਆਇਆ' ਅਨੁਸਾਰ ਮਾਨਵੀ ਪ੍ਰੇਮ ਦੀ ਮਲ੍ਹਮ ਲਾਈ ਸੀ।

"ਅਸੀਂ ਤਰਾਇਣ, ਪਰਗਣਾ ਗਦਰਪੁਰ ਤਹਿਸੀਲ ਬਾਜਪੁਰ ਜ਼ਿਲ੍ਹਾ

ਨੈਨੀਤਾਲ ਦੇ ਮੁਸਲਮਾਨ, ਆਪਣੇ ਬਜ਼ੁਰਗ ਆਪਣੀ ਟੇਕ ਤੇ ਦਿਆਲੂ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਕਰਦੇ ਹਾਂ, ਜਿਨ੍ਹਾਂ ਦੇ ਸਵਰਗਵਾਸੀ ਪਿਤਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਨੇ, 1947 ਦੇ ਹਨੇਰੇ ਦੌਰ ਵਿੱਚ ਮੁਸਲਮਾਨਾਂ ਦੇ ਘਰਾਂ ਵਿਚ ਸਵਾਰੀਆਂ ਤੇ ਆਦਮੀ ਭੇਜ ਕੇ ਆਪਣੇ ਦਰਬਾਰ, ਸ੍ਰੀ ਭੈਣੀ ਸਾਹਿਬ ਬੁਲਵਾ ਲਿਆ ਤੇ ਉਨ੍ਹਾਂ ਦੀਆਂ ਜਾਨਾਂ ਖ਼ੂੰਖਾਰ ਲੋਕਾਂ ਤੋਂ ਬਚਾਈਆਂ। ਜਦ ਤੱਕ ਸਰਕਾਰ ਅਮਨ ਬਹਾਲ ਨਹੀਂ ਕਰ ਸਕੀ ਤਦ ਤਕ ਉਨ੍ਹਾਂ ਨੂੰ (ਮੁਸਲਮਾਨ ਪਰਿਵਾਰਾਂ ਨੂੰ) ਆਪਣੇ ਪਰਿਵਾਰਾਂ (ਸ੍ਰੀ ਭੈਣੀ ਸਾਹਿਬ) ਵਿਚ ਕਈ ਮਹੀਨੇ ਆਦਰ ਦੇ ਕੇ ਰੱਖਿਆ। ਹਰ ਕਿਸਮ ਦੀਆਂ ਸਹੂਲਤਾਂ ਦਿੱਤੀਆਂ ਅਤੇ ਅਮਨ ਬਹਾਲ ਹੋਣ ਤੇ ਰਾਜ਼ੀ ਬਾਜ਼ੀ ਉਨ੍ਹਾਂ ਦੇ ਘਰ ਪਹੁੰਚਾ ਦਿੱਤਾ।'

ਮਿਤੀ 7 10 1962

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਇਹ ਦੌਰਾ 1 ਅਕਤੂਬਰ 1962 ਤੋਂ ਆਰੰਭ ਹੋ ਕੇ 1 ਦਸੰਬਰ 1962 ਤਕ ਨਿਰੰਤਰ ਜਾਰੀ ਰਿਹਾ। ਸਤਿਗੁਰੂ ਜੀ ਦੇ ਇਸ ਜਥੇ ਨੇ ਪੰਜਾਬ, ਦਿੱਲੀ, ਯੂ.ਪੀ., ਬਿਹਾਰ, ਪੱਛਮੀ ਬੰਗਾਲ, ਮਹਾਰਾਸ਼ਟਰ ਅਤੇ ਮੱਧ ਪ੍ਰਦੇਸ਼, ਸੱਤ ਪ੍ਰਾਂਤਾਂ ਦਾ ਦੌਰਾ ਕੀਤਾ। ਦੌਰੇ ਸਮੇਂ ਇਹਨਾਂ ਪ੍ਰਾਂਤਾਂ ਦੇ 58 ਵੱਡੇ ਸ਼ਹਿਰਾਂ ਅਤੇ 15 ਸੰਬੰਧਤ ਥਾਂਵਾਂ ਵਿਚ, ਸ੍ਰੀ ਸਤਿਗੁਰੂ ਜੀ ਵਲੋਂ ਦਰਸ਼ਨ ਦੀ ਦਾਤ ਬਖਸ਼ੀ ਗਈ। 80 ਦੇ ਕਰੀਬ ਦਿਵਾਨ ਸਜਾਏ ਗਏ ਜਿਨ੍ਹਾਂ ਦੇ ਫਲ ਸਰੂਪ, 800 ਮਾਈ ਭਾਈ ਨੇ ਭਜਨ ਪੁੱਛ, ਅੰਮ੍ਰਿਤ ਛਕ ਕੇ ਜਨਮ ਸਫ਼ਲ ਕੀਤਾ।'

**ਚੀਨ ਦਾ ਭਾਰਤ ਉਤੇ ਹਮਲਾ ਅਤੇ ਨਾਮਧਾਰੀਆਂ ਦਾ ਪ੍ਰਤੀਕਰਮ**

20 ਅਕਤੂਬਰ 1962 ਨੂੰ ਚੀਨ ਦੀਆਂ ਫੌਜਾਂ ਨੇ, ਭਾਰਤ ਉਤੇ ਹਮਲਾ ਬੋਲ ਦਿੱਤਾ। 1950 ਦੇ ਦਹਾਕੇ ਵਿਚ ਚੀਨ ਦਾ ਪ੍ਰਧਾਨ ਮੰਤਰੀ, ਚੂ ਐਨ ਲਾਈ ਭਾਰਤ ਵਿਚ ਆਇਆ ਤਾਂ ਉਸਦਾ ਨਿੱਘਾ ਸਵਾਗਤ ਕੀਤਾ ਗਿਆ ਸੀ ਅਤੇ ਸਾਰੇ ਭਾਰਤ ਵਿਚ, 'ਹਿੰਦੀ ਚੀਨੀ ਭਾਈ ਭਾਈ' ਦਾ ਨਾਹਰਾ ਗੂੰਜ ਉਠਿਆ ਸੀ।

---

*'ਸਤਿਜੁਗ', 8 ਨਵੰਬਰ, 1962

**'ਸਤਿਜੁਗ', 6 ਦਸੰਬਰ, 1962

ਪਰ ਚੀਨ ਦੇ ਇਸ ਅਚਾਨਕ ਹਮਲੇ ਨੇ ਭਾਰਤ ਦੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੂੰ ਵੀ ਜੋ ਚੀਨ ਦੇ ਮਿੱਤਰ ਗਿਣੇ ਜਾਂਦੇ ਸਨ ਪ੍ਰੇਸ਼ਾਨ ਕਰ ਦਿੱਤਾ। ਅਜਿਹੇ ਸਮੇਂ ਜਦੋਂ ਸਾਰਾ ਭਾਰਤ, ਚੀਨ ਦੇ ਇਸ ਫੌਜੀ ਹਮਲੇ ਵਿਰੁੱਧ ਉਠ ਖੜਾ ਹੋਇਆ ਸੀ ਤਾਂ ਨਾਮਧਾਰੀ ਵੀ ਇਸ ਸੰਬੰਧ ਵਿਚ ਕਿਸੇ ਤੋਂ ਪਿਛੇ ਨਾ ਰਹੇ।

29 ਅਕਤੂਬਰ 1962 ਨੂੰ ਦੀਵਾਲੀ ਦੇ ਅਵਸਰ ਉਤੇ, ਹੇਠ ਲਿਖਿਆ ਮਤਾ ਪਾਸ ਕੀਤਾ ਗਿਆ।

*'ਅੱਜ ਨਾਮਧਾਰੀ ਪੰਥ ਦੀ ਭਾਰੀ ਇਕੱਤ੍ਰਤਾ, ਕਮਿਊਨਿਸਟ ਚੀਨ ਸੀਮਾ ਦਾ ਝਗੜਾ, ਪਰਸਪਰ ਗੱਲਬਾਤ ਦੁਆਰਾ ਕਰਨ ਦੀ ਬਜਾਏ, ਇਕ ਦਮ ਫੌਜੀ ਤਾਕਤ ਵਰਤ ਕੇ, ਵਹਿਸ਼ੀਆਨਾ ਹਮਲਾ ਕਰ ਕੇ ਉਤਰ ਪੂਰਬੀ ਅਤੇ ਉਤਰ ਪੱਛਮੀ ਹੱਦਾਂ ਦੀ ਉਲੰਘਣਾ ਕਰਨ ਦੀ ਨਿਖੇਧੀ ਕਰਦੀ ਹੈ। ਅਸੀਂ ਭਾਰਤ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਰੱਖਿਆ ਮੰਤਰੀ ਸ਼੍ਰੀ ਕ੍ਰਿਸ਼ਨਾ ਮੈਨਿਨ ਦੀ ਸ਼ਲਾਘਾ ਕਰਦੇ ਹਾਂ, ਜਿਨ੍ਹਾਂ ਨੇ ਚੀਨ ਦੀ ਹਮਲਾਵਾਰ ਪਾਲਿਸੀ ਦੀ ਡਟ ਕੇ ਟੱਕਰ ਲੈਂਦਿਆਂ ਹੋਇਆਂ, ਗੱਲਬਾਤ ਰਾਹੀਂ ਮਸਲਾ ਹੱਲ ਕਰਨ ਲਈ ਰਾਹ ਖੁੱਲ੍ਹਾ ਰਖਿਆ ਸੀ।

ਨਾਮਧਾਰੀ ਪੰਥ ਦੀ ਇਹ ਭਾਰੀ ਇਕੱਤਰਤਾ, ਚੀਨ ਦੇ ਵਹਿਸ਼ੀਆਨਾ ਹਮਲੇ ਦਾ ਮੁਕਾਬਲਾ ਕਰਨ ਲਈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਕੀਤੇ ਐਲਾਨ ਅਨੁਸਾਰ, ਭਾਰਤ ਦੇ ਵਫ਼ਾਦਾਰ ਸਪੂਤਾਂ ਵਾਂਗੂ ਦੇਸ਼ ਦੀ ਰੱਖਿਆ ਲਈ, ਹਰ ਮੁਸ਼ਕਲ ਜ਼ਿੰਮੇਵਾਰੀ ਲੈਣ ਲਈ ਇਕ-ਮੁੱਠ ਹੋ ਕੇ, ਆਪਣੇ ਉਪਰੋਕਤ ਮਹਾਨ ਨੇਤਾਵਾਂ (ਮੰਤਰੀਆਂ) ਨੂੰ ਆਪਣੀਆਂ ਯੋਗ ਸੇਵਾਵਾਂ ਪੇਸ਼ ਕਰਨ ਲਈ ਤਿਆਰ ਹੈ।

ਇਸ ਸਮੇਂ ਨਾਮਧਾਰੀ ਦਰਬਾਰ ਉਹਨਾਂ ਸੂਰਬੀਰਾਂ ਫੌਜੀਆਂ ਤੇ ਫੌਜੀ ਕਮਾਨ ਦੇ ਅਫ਼ਸਰਾਂ ਦੀ ਬਹਾਦਰੀ ਦੀ ਦਾਦ ਦਿੰਦਾ ਹੈ, ਜੋ ਚੀਨ ਦੇ ਨਾਪਾਕ ਇਰਾਦੇ ਵਾਲੇ ਹਮਲੇ ਦਾ, ਡਟ ਕੇ ਮੁਕਾਬਲਾ ਕਰ ਰਹੇ ਸਨ।'

**1963**

---

*'ਸਤਿਜੁਗ', 8 ਨਵੰਬਰ, 1962

1963 ਵਿਚ ਨਾਮਧਾਰੀ ਪੰਥ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਅੱਗੇ ਤੋਂ ਅੱਗੇ ਕਦਮ ਵਧਾਉਂਦਾ ਗਿਆ। 17 18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ਸ਼ਹੀਦੀ ਸਥਾਨ ਤੇ ਦੋ ਦਿਨਾਂ ਸਮਾਗਮ ਕੀਤਾ ਗਿਆ। ਪਰ 1963 ਦਾ ਬਸੰਤ ਦਾ ਪੁਰਬ ਦਿੱਲੀ ਮਨਾਇਆ ਗਿਆ ਜਿਸ ਵਿਚ ਕੇਂਦਰੀ ਮੰਤਰੀਆਂ, ਪੰਡਿਤ ਜਵਾਹਰ ਲਾਲ ਨਹਿਰੂ, ਸ. ਸਵਰਨ ਸਿੰਘ ਅਤੇ ਗਿਆਨੀ ਜ਼ੈਲ ਸਿੰਘ ਵਰਗੇ ਰਾਸ਼ਟਰੀ ਆਗੂਆਂ ਨੇ ਨਾਮਧਾਰੀ ਦੀਵਾਨ ਵਿਚ ਹਾਜ਼ਰ ਹੋ ਕੇ ਨਾਮਧਾਰੀ ਮੱਤ ਅਤੇ ਲਹਿਰ ਬਾਰੇ, ਆਪਣੇ ਵਿਚਾਰ ਪ੍ਰਗਟਾਏ। ਪੰਡਿਤ ਨਹਿਰੂ ਜੀ ਦੇ ਸ਼ਬਦ ਸਨ ਕਿ ਜਦੋਂ ਮੈਂ ਭੈਣੀ ਸਾਹਿਬ ਗਿਆ ਸਾਂ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਨਾਮਧਾਰੀਆਂ ਦੇ ਕਰਤਵਾਂ ਤੇ ਕੀਰਤੀ ਨੂੰ ਸੁਣ ਕੇ, ਬੜਾ ਹੈਰਾਨ ਹੋਇਆ ਸਾਂ ਤੇ ਪ੍ਰਸੰਨ ਵੀ ਕਿ ਕਿਵੇਂ ਪੰਜਾਬ ਨੇ ਸਾਰੇ ਦੇਸ਼ ਨੂੰ ਜਗਾ ਦਿੱਤਾ ਸੀ। ਹੁਣ ਵੀ ਅਸੀਂ ਚੀਨ ਦੇ ਹਮਲੇ ਦਾ ਰਲ ਕੇ ਟਾਕਰਾ ਕਰਨਾ ਹੈ। ਫ਼ੌਜਾਂ ਤਾਂ ਮੋਰਚਿਆਂ ਵਿਚ ਲੜ ਹੀ ਰਹੀਆਂ ਹਨ ਪਰ ਅਸਾਂ ਹਰ ਖੇਤਰ ਵਿਚ, ਆਪਣੀ ਮਿਹਨਤ ਨਾਲ ਦੇਸ਼ ਨੂੰ ਮਜ਼ਬੂਤ ਕਰਨਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਦੱਸੇ ਹੋਏ ਮਾਰਗ ਉਤੇ ਚੱਲ ਕੇ, ਹਰ ਖੇਤਰ ਵਿਚ ਅੱਗੇ ਵਧਣਾ ਹੈ ਅਤੇ ਦੇਸ਼ ਨੂੰ ਮਜ਼ਬੂਤ ਕਰਨਾ ਹੈ। ਰੇਲ ਮੰਤਰੀ ਸ੍ਰ. ਸਵਰਨ ਸਿੰਘ ਅਤੇ ਗਿਆਨੀ ਜ਼ੈਲ ਸਿੰਘ ਨੇ ਵੀ ਆਪਣੇ ਭਾਸ਼ਣਾਂ ਵਿਚ ਨਾਮਧਾਰੀ ਪੰਥ ਦੇ ਪਾਏ ਗਏ ਯੋਗਦਾਨ ਨੂੰ ਸਲਾਹਿਆ।

ਬਸੰਤ ਦੇ ਸ਼ੁਭ ਅਵਸਰ ਤੇ 12 ਅਨੰਦ ਕਾਰਜ ਅਤੇ 11 ਪਾਠਾਂ ਦੇ ਭੋਗ ਪਾਏ ਗਏ। 1963 ਦਾ ਹੋਲੇ ਦਾ ਸਾਲਾਨਾ ਪੁਰਬ ਵੀ 10 11 12 ਮਾਰਚ ਨੂੰ ਸੰਤ ਨਗਰ ਜ਼ਿਲ੍ਹਾ ਹਿਸਾਰ ਵਿਖੇ ਮਨਾਇਆ ਗਿਆ। ਜਿਸ ਵਿਚ ਦੇਸ਼ ਵਿਦੇਸ਼ਾਂ ਦੀਆਂ ਸੰਗਤਾਂ ਨੇ ਬੜੇ ਉਤਸ਼ਾਹ ਨਾਲ ਆਪਣੀਆਂ ਹਾਜ਼ਰੀਆਂ ਲਵਾਈਆਂ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸ ਹੋਲੇ ਦੇ ਪੁਰਬ ਸਮੇਂ ਭੋਗ ਵਾਲੇ ਦਿਨ, 40 ਅਨੰਦ ਕਾਰਜ ਅਤੇ 80 ਪਾਠਾਂ ਦੇ ਭੋਗ ਪਾਏ ਗਏ।

# ਅਧਿਆਇ 7

## ਸੌ ਸਾਲਾ ਸਮਾਗਮਾਂ ਦੇ ਯਾਦਗਾਰੀ ਮੇਲੇ

1963 ਵਿਚ ਸੰਤ ਖਾਲਸੇ ਦੇ ਸ਼ਤਾਬਦੀ ਯਾਦਗਾਰੀ ਮੇਲਿਆਂ ਦਾ ਆਰੰਭ ਹੋਇਆ। 12 ਅਪ੍ਰੈਲ 1857 ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਨੂੰ ਪ੍ਰਗਟ ਕੀਤਾ ਸੀ, 106 ਸਾਲ ਹੋ ਚੁੱਕੇ ਸਨ।ਆਪ ਜੀ ਨੇ ਜਿਹੜੇ ਸਮਾਜ ਸੁਧਾਰ ਕੀਤੇ ਉਨ੍ਹਾਂ ਵਿਚੋਂ ਪ੍ਰਮੁੱਖ, ਨਾਮਧਾਰੀ ਅਨੰਦ ਮਰਿਆਦਾ ਨੂੰ ਸਥਾਪਿਤ ਕਰਨਾ ਸੀ ਜਿਸਦਾ ਸ਼ੁਭ ਅਰੰਭ,2 3 ਜੂਨ 1863 ਨੂੰ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਕੀਤਾ ਗਿਆ ਸੀ। ਇਸ ਤੋਂ ਇਕ ਦਿਨ ਪਹਿਲਾਂ ਸਿਆੜ ਵਿਖੇ 1 ਜੂਨ 1863 ਨੂੰ, ਬੀਬੀਆਂ ਨੂੰ ਅੰਮ੍ਰਿਤ ਪਾਨ ਕਰਾਉਣ ਵਿਚ ਪਹਿਲ ਕੀਤੀ ਗਈ ਸੀ। ਖੋਟੇ ਪਿੰਡ ਵਿਚ ਕਾਇਮ ਕੀਤੀ ਗਈ ਨਾਮਧਾਰੀ ਅਨੰਦ ਮਰਿਆਦਾ ਦੀ ਇਤਿਹਾਸਕ ਮਹਾਨਤਾ ਹੈ। ਇਸ ਮਰਿਆਦਾ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਹੋਰ ਪਕੇਰਾ ਕਰ ਦਿੱਤਾ। ਵੱਡੀ ਗਿਣਤੀ ਵਿਚ ਨਾਮਧਾਰੀਆਂ ਦੇ ਲੜਕੇ ਲੜਕੀਆਂ ਦੇ ਵਿਆਹ, ਇਸ ਗੁਰੂ ਰੀਤ ਦੁਆਰਾ ਹੁੰਦੇ ਰਹੇ ਸਨ। 1963 ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਸੌ ਸਾਲਾ ਅਨੰਦ ਵਿਆਹ ਦਾ ਸ਼ਤਾਬਦੀ ਸਮਾਗਮ, ਇਸ ਇਤਿਹਾਸਕ ਪਿੰਡ ਖੋਟੇ ਵਿਚ ਹੀ ਮਨਾਇਆ। 1863 ਵਿਚ ਪਿੰਡ ਦੇ ਬ੍ਰਾਹਮਣਾ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਸਥਾਪਤ ਮਰਿਆਦਾ ਦਾ ਵਿਰੋਧ ਕੀਤਾ ਸੀ। ਥਾਣੇ ਜਾ ਕੇ ਸ਼ਿਕਾਇਤ ਕੀਤੀ ਜਿਸਦੇ ਸਿੱਟੇ ਵਜੋਂ, ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹਦੂਦ ਬੰਦ ਕਰ ਦਿੱਤਾ ਗਿਆ। ਪਿਛਲੇ ਸੌ ਸਾਲਾਂ ਵਿਚ ਨਾਮਧਾਰੀ ਲਹਿਰ ਅੱਗੇ ਵਧਦੀ ਗਈ। ਨਾਮਧਾਰੀ ਪੰਥ ਇਨ੍ਹਾਂ ਸੌ ਸਾਲਾਂ ਵਿਚ, ਨਿੱਤ ਨਵਾਂ ਇਤਿਹਾਸ ਰਚਦਾ ਰਿਹਾ। ਭਾਵੇਂ ਉਹ ਸੁਤੰਤਰਤਾ ਦਾ ਸੰਗਰਾਮ ਹੋਵੇ ਭਾਵੇਂ ਸਮਾਜਕ ਸੁਧਾਰ ਅਤੇ ਭਾਵੇਂ ਹਿੰਦੂ-ਸਿੱਖ ਏਕਤਾ ਦਾ ਕਾਰਜ, ਨਾਮਧਾਰੀ ਪੰਥ ਨਵੀਆਂ ਮੰਜ਼ਲਾਂ ਸਰ ਕਰਦਾ

ਰਿਹਾ। ਇਥੋਂ ਤੱਕ ਕਿ ਮੁਸਲਮ ਭਾਈਚਾਰੇ ਨੂੰ ਅਪਨਾਉਣ ਅਤੇ ਉਸਦੀ ਮਾਨਵੀ ਪੱਖ ਤੋਂ ਸੁਰੱਖਿਆ ਕਰਨ (1947 ਦੀ ਦੇਸ਼ ਵੰਡ ਸਮੇਂ) ਲਈ, ਆਪਣੇ ਧਾਰਮਿਕ ਅਸੂਲਾਂ ਉੱਤੇ ਡਟੇ ਰਹੇ। ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਤਾਂ ਨਾਮਧਾਰੀ ਪੰਥ ਨੂੰ, ਹੋਰ ਪ੍ਰਫੁੱਲਤ ਹੋਣ ਦਾ ਮੌਕਾ ਮਿਲਿਆ। ਸਤਿਗੁਰੂ ਪਰਤਾਪ ਸਿੰਘ ਜੀ ਦੀ ਆਦਰਸ਼ਕ ਰਹਿਨੁਮਾਈ ਤੋਂ ਪਿਛੋਂ, ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ, ਹੋਰ ਉਚੇਰਾ ਉਠਾਉਣ ਦਾ ਬੀੜਾ ਚੁੱਕਿਆ।

**ਅਨੰਦ ਵਿਆਹ ਦੀ ਪਹਿਲੀ ਸ਼ਤਾਬਦੀ**

ਅਨੰਦ ਵਿਆਹ ਦਾ ਪਹਿਲਾ ਸ਼ਤਾਬਦੀ ਸਮਾਗਮ, ਉਸੇ ਇਤਿਹਾਸਕ ਪਿੰਡ ਖੋਟੇ ਵਿਚ ਕੀਤਾ ਗਿਆ ਜਿਥੇ ਇਕ ਸੌ ਸਾਲ ਪਹਿਲਾਂ, ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਅਨੰਦ ਮਰਿਆਦਾ ਦੀ ਵਿਲੱਖਣ ਪਰੰਪਰਾ ਨੂੰ ਤੋਰਿਆ ਸੀ। ਇਸ ਅਭੁੱਲ ਸੌ ਸਾਲਾ ਸਮਾਗਮ ਦਾ ਵਰਣਨ 'ਸਤਿਜੁਗ' ਦੇ ਵਿਸ਼ੇਸ਼ ਅੰਕ 4 ਜੁਲਾਈ 1963 ਦੇ ਵਿਚ ਕੀਤਾ ਗਿਆ ਹੈ। 2 ਜੂਨ ਨੂੰ ਆਸਾ ਦੀ ਵਾਰ ਦੇ ਵਾਰੇ ਦੇ ਕੀਰਤਨ ਨਾਲ, ਇਸ ਸਮਾਗਮ ਦਾ ਆਰੰਭ ਅੰਮ੍ਰਿਤ ਵੇਲੇ ਹੋਇਆ। ਸਾਰਾ ਦਿਨ ਕਥਾ ਕੀਰਤਨ, ਨਾਮ ਸਿਮਰਨ ਦੀ ਰਿਮ ਝਿਮ ਵਰਖਾ ਹੁੰਦੀ ਰਹੀ। ਸੰਗਤਾਂ ਦੀ ਹਾਜ਼ਰੀ ਬੇਮਿਸਾਲ ਸੀ। ਇਸ ਮਹਾਨ ਇਕੱਠ ਵਿਚ ਹਿਮਾਚਲ ਪ੍ਰਦੇਸ਼, ਰਾਜਸਥਾਨ, ਯੂ.ਪੀ., ਬੰਬਈ, ਬੰਗਾਲ, ਅਫ਼ਰੀਕਾ ਤੇ ਸਿਆਮ ਤੋਂ ਸੰਗਤਾਂ ਪੁੱਜੀਆਂ।

3 ਜੂਨ ਨੂੰ ਪੰਜਾਬ ਦੇ ਪ੍ਰਮੁੱਖ ਸਮਾਚਾਰ ਪੱਤਰਾਂ ਦੇ ਸੰਪਾਦਕਾਂ ਨੇ, ਆਪਣੇ ਆਪਣੇ ਵਿਚਾਰ ਪ੍ਰਗਟ ਕੀਤੇ। ਰੋਜ਼ਾਨਾ ਪ੍ਰਭਾਤ' ਦੇ ਸੰਪਾਦਕ ਅਵਤਾਰ ਸਿੰਘ ਆਜ਼ਾਦ ਨੇ ਕਿਹਾ, 'ਇਹ ਸ਼ਤਾਬਦੀ ਮਨਾਈ ਜਾਣ ਦੀ ਮੈਨੂੰ ਖੁਸ਼ੀ ਹੋ ਰਹੀ ਹੈ। ਨਾਮਧਾਰੀ ਲਹਿਰ ਦੇਸ਼ ਭਗਤੀ, ਗੁਰਮਤਿ ਪ੍ਰਚਾਰ ਅਤੇ ਸਮਾਜਿਕ ਬੁਰਾਈਆਂ ਦਾ ਖੁਰਾ ਖੋਜ ਮਿਟਾਉਣ ਵਾਲੀ ਹੈ। ਇਸ ਲਹਿਰ ਤੋਂ ਹਕੂਮਤ ਅਤੇ ਕਈ ਸਵਾਰਥੀ ਦੁਖੀ ਸਨ ਮਗਰ ਇਹ ਨਮੂਨੇ ਦੀ ਲਹਿਰ ਹੈ।'

ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਾਲੂ ਕੀਤੀ ਗਈ ਅਨੰਦ ਵਿਆਹ ਦੀ ਨੀਤੀ ਨੇ, ਜਨ ਸਧਾਰਨ ਨੂੰ ਖਰਚੀਲੀਆਂ ਤੇ ਵਿਅਰਥ ਰਸਮਾਂ ਰੀਤੀਆਂ ਤੋਂ ਮੁਕਤੀ ਦਿਵਾਈ ਤੇ ਵਿਆਹ ਦੀ ਮਰਿਆਦਾ ਨੂੰ ਸਰਲ ਬਣਾ ਦਿੱਤਾ।

'ਰੋਜ਼ਾਨਾ ਅਜੀਤ' ਦੇ ਮੁੱਖ ਸੰਪਾਦਕ ਸਾਧੂ ਸਿੰਘ ਹਮਦਰਦ ਨੇ ਕਿਹਾ, "ਮੈਂ ਨਾਮਧਾਰੀਆਂ ਦੀ ਅਗਾਂਹ ਵਧੂ ਵਿਆਹ ਦੀ ਨੀਤੀ ਨੂੰ ਆਪਣੀ ਅੱਖੀਂ ਨਿਹਾਰਨ ਆਇਆ ਹਾਂ।'

ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਮੁਖ ਸੰਪਾਦਕ ਜਗਜੀਤ ਸਿੰਘ ਆਨੰਦ ਨੇ ਕਿਹਾ, 'ਸਤਿਗੁਰੂ ਰਾਮ ਸਿੰਘ ਇਨਕਲਾਬੀ ਗੁਰੂ ਹੋਏ ਹਨ ਜਿਨ੍ਹਾਂ ਅਲੌਕਿਕ ਗੱਲਾਂ ਦੱਸੀਆਂ।' ਮੈਂ ਇਨ੍ਹਾਂ ਨਵਿਆਂ ਵਿਆਹੁਤਾ ਜੋੜਿਆਂ ਨੂੰ ਆਪਣੀਆਂ ਸ਼ੁਭ ਕਾਮਨਾਵਾਂ ਭੇਟ ਕਰਨ ਲਈ ਹਾਜ਼ਰ ਹੋਇਆ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਇਹ ਜੋੜੀਆਂ ਦੇਸ਼ ਨੂੰ ਅਸਲ ਟੀਚੇ ਤੇ ਪਹੁੰਚਾਉਣ। ਸਭ ਤੋਂ ਵਧੀਆ ਟਿੱਪਣੀ ਮਾ. ਨਿਹਾਲ ਸਿਘ ਨੇ ਕੀਤੀ ਜਿਨ੍ਹਾਂ ਨੇ ਕਿਹਾ "ਮੈਨੂੰ ਇਸ ਅਨੰਦ ਦੀ ਮਰਿਆਦਾ ਵਿਚੋਂ ਸੋਸ਼ਲਿਜ਼ਮ ਦੀ ਸੁਗੰਧੀ ਆਉਂਦੀ ਹੈ। ਅਸੀਂ ਦੇਖ ਰਹੇ ਹਾਂ ਕਿ ਏਥੇ ਅਮੀਰ ਘਰਾਣਿਆਂ ਦੇ ਬੱਚੇ, ਕਿਰਤੀ ਘਰਾਣਿਆਂ ਦੇ ਬੱਚੇ, ਪੜ੍ਹੇ ਲਿਖੇ ਬੱਚੇ ਅਤੇ ਅਨਪੜ੍ਹ ਬੱਚੇ, ਇਕੋ ਥਾਂ ਬੈਠੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈ ਰਹੇ ਹਨ।'

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਸੁਭਾਗੀ ਜੋੜਿਆਂ ਨੂੰ ਆਸ਼ੀਰਵਾਦ ਦਿੰਦੇ ਹੋਏ ਫੁਰਮਾਇਆ 'ਸਤਿਗੁਰਾਂ ਇਹ ਸਤਿਜੁਗੀ ਮਰਯਾਦਾ ਟੋਰੀ। ਇਸ ਢੰਗ ਨਾਲ ਲੱਖਾਂ ਰੁਪਿਆਂ ਦੀ ਬੱਚਤ ਹੁੰਦੀ ਹੈ। ਅਸਾਂ ਵੱਡੇ ਦਿਲ ਤੋਂ ਕੰਮ ਲੈਣਾ ਹੈ, ਸਭ ਨੂੰ ਮਿਲ ਕੇ ਕੰਮ ਕਰਨਾ ਚਾਹੀਦਾ ਹੈ। ਸਤਿਗੁਰਾਂ ਨੇ ਰੋਟੀ ਦੀ ਸਾਂਝ ਵਾਲਿਆਂ ਨਾਲ ਬੇਟੀ ਦੀ ਸਾਂਝ ਕਾਇਮ ਕੀਤੀ। ਅੱਜ ਤੋਂ ਸੌ ਸਾਲ ਪਹਿਲਾਂ, ਤਰਖਾਣ ਦੀ ਲੜਕੀ ਅਰੋੜਿਆਂ ਨਾਲ ਤੇ ਦਰਜੀਆਂ ਦੀ ਲੜਕੀ ਦਾ ਆਨੰਦ ਕਾਰਜ ਕਿਸੇ ਦੂਜੇ ਸਿੱਖ ਦੇ ਬੱਚੇ ਨਾਲ ਕਰ ਦਿੱਤਾ।'

ਸਤਿਗੁਰਾਂ ਦੇ ਪਵਿੱਤਰ ਉਪਦੇਸ਼ ਉਪਰੰਤ ਲਾਵਾਂ, ਅਨੰਦ ਕਾਰਜਾਂ ਦਾ ਸਮਾਗਮ ਅਰੰਭ ਹੋਇਆ। 200 ਫੁੱਟ ਵਿਆਹਾਂ ਦੇ ਘੇਰੇ ਦੀ ਵੇਦੀ ਸੀ। ਜਿਸ ਦੁਆਲੇ ਸਤਿਗੁਰਾਂ ਦੀਆਂ ਖੁਸ਼ੀਆਂ ਦੀਆਂ ਪਾਤਰ ਜੋੜੀਆਂ ਬੈਠੀਆਂ ਸਨ। ਕੇਂਦਰ ਵਿਚ ਹਵਨ ਦੀ ਅਗਨੀ ਪ੍ਰਚੰਡ ਸੀ। ਆਕਾਸ਼ ਨੂੰ ਸੁਗੰਧੀ ਭਰਪੂਰ ਲਪਟਾਂ ਛੂਹ ਰਹੀਆਂ ਸਨ। ਗਰਮੀ ਤੋਂ ਬਚਾਉਣ ਵਾਸਤੇ ਛੋਟੇ ਛੋਟੇ ਬੱਦਲ ਆਕਾਸ਼

---

*'ਸਤਿਜੁਗ', 4 ਜੁਲਾਈ 1963

ਵਿਚ ਛਤਰੀਆਂ ਲਈ ਖੜੇ ਸਨ। ਕੈਮਰਾ ਮੈਨ, ਇਸ ਅਨੋਖੀ ਰਸਮ ਦੀਆਂ ਤਸਵੀਰਾਂ ਲੈ ਰਹੇ ਸਨ, ਟੈਲੀਵਿਜ਼ਨ ਸੈੱਟਾਂ ਵਾਲੇ ਪ੍ਰਦੇਸ਼ਾਂ ਨੂੰ ਇਹ ਤਸਵੀਰਾਂ ਭੇਜ ਰਹੇ ਸਨ। ਚਿੱਟੇ ਬਸਤਰਾਂ ਵਿਚ, ਨੰਗੇ ਮੂੰਹ ਬਿਨਾਂ ਝਿਜਕ ਲਾਵਾਂ ਲੈ ਰਹੀਆਂ ਬੀਬੀਆਂ, ਅਰਸ਼ੀ ਲਾੜੀਆਂ ਪ੍ਰਤੀਤ ਹੋ ਰਹੀਆਂ ਸਨ। ਤਿੰਨ ਵਾਰੀ ਲਾਵਾਂ ਦਾ ਪਾਠ ਹੋਇਆ। ਕੁਲ 149 ਵਿਆਹ ਸੰਪੂਰਨ ਹੋਏ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 106 ਪਾਠਾਂ ਦੇ ਭੋਗ ਪਏ। 81 ਅਨੰਦ ਕਾਰਜਾਂ ਨਮਿਤ, 22 ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ, ਜਿਨ੍ਹਾਂ ਇਸ ਮਰਿਆਦਾ ਨੂੰ ਸੁਖੇਨ ਤੋਂ ਸੁਖੇਨ ਬਨਾਉਣ ਹਿਤ ਬਹੁਤ ਕਿਰਪਾ ਕੀਤੀ।

(ਇਨ੍ਹਾਂ ਸਤਰਾਂ ਦੇ ਲੇਖਕ ਨੂੰ ਪੰਜਾਬ ਦੇ ਇਕ ਹੋਰ ਸਮਾਜਿਕ ਕਰਤਾ ਤੇ ਪੰਜਾਬ ਕਿਸਾਨ ਸਭਾ ਦੇ ਸਾਬਕਾ ਪ੍ਰਧਾਨ, ਸ. ਗਹਿਲ ਸਿੰਘ ਛੱਜਲ ਵੱਢੀ ਜੀ ਦੀ ਯਾਦ ਆ ਰਹੀ ਹੈ। ਜਿਨ੍ਹਾਂ ਨੇ ਆਪਣੀਆਂ ਤਿੰਨਾਂ ਲੜਕੀਆਂ ਦਾ ਵਿਆਹ ਬੜੇ ਸਾਦੇ ਢੰਗ ਨਾਲ ਕਰ ਕੇ, ਚੰਗੀ ਮਰਿਆਦਾ ਸਥਾਪਿਤ ਕੀਤੀ ਸੀ। ਲੜਕੇ ਤੇ ਲੜਕੀਆਂ ਦੇ ਮਾਪੇ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਜਾਂਦੇ ਤੇ ਉਥੇ ਅਨੰਦ ਕਾਰਜ ਦੀ ਰਸਮ ਅਦਾ ਕੀਤੀ ਜਾਂਦੀ, ਫਿਰ ਦੋਹਾਂ ਧਿਰਾਂ ਦੇ ਮਾਪੇ ਆਪਣੀ ਵਿਤ ਅਨੁਸਾਰ ਕੁਝ ਨਕਦ ਮਾਇਆ ਨਵ ਵਿਆਹੀ ਜੋੜੀ ਨੂੰ, ਅਰਪਣ ਕਰ ਦਿੰਦੇ ਤਾਂ ਜੋ ਉਹ ਆਪਣਾ ਨਵਾਂ ਜੀਵਨ ਆਰੰਭ ਕਰ ਸਕਣ। ਪਰ ਇਹ ਰਸਮ ਬਹੁਤੀ ਪ੍ਰਚੱਲਤ ਨਾ ਹੋ ਸੱਕੀ। ਇਹ ਤਾਂ ਇਕ ਵਿਅਕਤੀਗਤ ਜਤਨ ਸੀ ਪਰ ਨਾਮਧਾਰੀ ਪੰਥ ਨੇ ਇਸ ਆਦਰਸ਼ਕ ਅਨੰਦ ਮਰਿਆਦਾ ਨੂੰ, ਸਮੂਹਿਕ ਤੌਰ 'ਤੇ ਅਪਣਾ ਲਿਆ ਹੈ।)

**1963 ਦਾ ਜਪ ਪ੍ਰਯੋਗ**

ਇਕ ਮਹੀਨੇ ਦਾ ਇਹ ਜਪ ਪ੍ਰਯੋਗ 31 ਸਾਉਣ ਤੋਂ 25 ਭਾਦਰੋਂ (10 ਸਤੰਬਰ 1963) ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਸਿਮਰਨ ਚੁਔਂਪਰੇ ਨਾਮ ਦਾ ਸੀ। ਦੂਰੋਂ ਦੂਰੋਂ ਵੱਡੀ ਗਿਣਤੀ ਵਿਚ ਸੰਗਤਾਂ ਇਸ ਪ੍ਰਯੋਗ ਵਿਚ ਸ਼ਾਮਲ ਹੁੰਦੀਆਂ ਗਈਆਂ। ਵਰਨੀਆਂ ਦੀ ਗਿਣਤੀ ਵੀ 5 ਤੋਂ 15 ਤੱਕ ਵਧਾ ਦਿੱਤੀ ਗਈ ਜਿਨ੍ਹਾਂ ਵਿਚ ਨਿਰੰਤਰ ਰਾਤ-ਦਿਨ ਹਵਨ ਸਮੇਤ ਭਜਨ ਦਾ ਪ੍ਰਵਾਹ

ਚਲਦਾ ਰਿਹਾ। ਇਸ ਵਾਰ ਵੀ 5 ਸਤੰਬਰ ਨੂੰ ਪਸ਼ੂ ਪ੍ਰਦਰਸ਼ਨੀ ਲਗਵਾਈ ਗਈ, ਜਿਸ ਵਿਚ ਪਸ਼ੂ ਪਾਲਕਾਂ ਨੇ ਵਧੀਆਂ ਨਸਲਾਂ ਦੀਆਂ ਮੱਝਾਂ, ਗਊਆਂ ਅਤੇ ਬੈਲ ਲਿਆਂਦੇ। ਮੁੱਖ ਮਹਿਮਾਨ ਪੰਜਾਬ ਦੇ ਗ੍ਰਹਿ ਮੰਤਰੀ ਪੰਡਤ ਮੋਹਨ ਲਾਲ ਜੀ ਸਨ। ਨਾਮਧਾਰੀ ਮਰਿਆਦਾ ਅਨੁਸਾਰ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਭੈਰਵੀ ਦੀ ਚੌਕੀ ਦੇ ਸਮੇਂ, ਸ਼ਾਸਤਰੀ ਰਾਗਾਂ ਅਰਥਾਤ ਜਿਸ ਰਾਗ ਵਿਚ ਉਹ ਸ਼ਬਦ ਰਚਿਆ ਗਿਆ ਸੀ ਉਸੇ ਵਿਧੀ ਅਨੁਸਾਰ, ਉਸ ਸ਼ਬਦ ਦਾ ਗਾਇਨ ਕੀਤਾ ਜਾਂਦਾ। ਗੁਰੂ ਘਰ ਨਾਲ ਸੰਬੰਧਤ ਰਾਗੀ ਜਥੇ, ਇਸ ਕੀਰਤਨ ਦੀ ਪਰੰਪਰਾ ਵਿਚ ਨਿਤ ਨਵੇਂ ਜੌਹਰ ਵਿਖਾਂਦੇ। ਪੰਜਾਬ ਦੇ ਪਸ਼ੂ ਧਨ ਦੀ ਉੱਨਤੀ ਵਿਚ ਇਹ ਪਸ਼ੂ ਪ੍ਰਦਰਸ਼ਨੀਆਂ, ਵੱਡੀ ਭੂਮਿਕਾ ਨੂੰ ਨਿਭਾਉਂਦੀਆਂ ਰਹੀਆਂ ਹਨ। ਪੰਜਾਬ ਵਿਚੋਂ ਚੰਗੇ ਪਸ਼ੂਆਂ ਦੇ ਨਿਕਾਸ ਨੂੰ ਰੋਕਣ ਲਈ ਪੰਜਾਬ ਸਰਕਾਰ ਵਲੋਂ ਰੋਕ ਲਾਉਣ ਦੇ ਕਦਮ ਦੀ ਪ੍ਰਸ਼ੰਸ਼ਾ ਕੀਤੀ ਗਈ।

ਨਾਮਧਾਰੀ ਦਰਬਾਰ ਦੀਆਂ ਵਿਸ਼ੇਸ਼ ਇਕੱਤਰਤਾਵਾਂ ਵਿਚ, 'ਨਵਾਂ ਹਿਂਦੁਸਤਾਨ' ਨਵੀਂ ਦਿੱਲੀ, ਨਵੇਂ ਸ਼ੁਰੂ ਕੀਤੇ ਗਏ ਰੋਜ਼ਾਨਾ ਅਖ਼ਬਾਰ ਨੂੰ, ਆਰਥਿਕ ਪੱਖ ਤੋਂ ਮਜ਼ਬੂਤ ਕਰਨ ਲਈ ਵਿਚਾਰ ਕੀਤੀ ਗਈ। ਅਖ਼ਬਾਰ 'ਨਵਾਂ ਹਿਂਦੁਸਤਾਨ' ਕਾਫ਼ੀ ਸਮੇਂ ਤੱਕ, ਨਾਮਧਾਰੀ ਪੰਥ ਦੇ ਪ੍ਰਵਕਤਾ ਵਜੋਂ 1960 ਦੇ ਦਹਾਕੇ ਵਿਚ ਚਲਦਾ ਰਿਹਾ ਹੈ। ਕਵੀ ਦਰਬਾਰ ਵਿਚ ਵੀ ਨਾਮਧਾਰੀ ਅਤੇ ਹੋਰ ਨਾਮਵਰ ਕਵੀਆਂ ਨੇ, ਵਧ-ਚੜ੍ਹ ਕੇ ਉਤਸ਼ਾਹ ਵਿਖਾਇਆ।

ਇਸ ਸਾਲ ਦਾ ਜਪੁ ਪ੍ਰਯੋਗ ਵੀ ਨਾਮਧਾਰੀ ਪੰਥ ਦੇ ਕਦਮੋਂ ਕਦਮੀਂ ਅੱਗੇ ਵਧਣ ਵਲ ਸੰਕੇਤ ਕਰਦਾ ਸੀ।

ਜਪ ਪ੍ਰਯੋਗ ਦੇ ਇਸ ਸਮੇਂ 18 ਅਨੰਦ ਕਾਰਜ ਕੀਤੇ ਗਏ। ਇਸ ਸਮਾਗਮ ਵਿਚ ਕੀਤੇ ਪਾਠਾਂ ਦੇ ਭੋਗਾਂ ਦਾ ਵੇਰਵਾ, ਪੰਡਿਤ ਗੁਪਾਲ ਸਿੰਘ ਵਲੋਂ ਕੀਤੀ ਗਈ ਅਰਦਾਸ ਅਨੁਸਾਰ ਇਸ ਤਰ੍ਹਾਂ ਦਿੱਤਾ ਗਿਆ-

"452 ਆਦਿ ਗ੍ਰੰਥ ਸਾਹਿਬ ਜੀ ਦੇ ਪਾਠ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ ਸੰਗਤਾਂ ਵਲੋਂ, 11 ਦਸਮ ਗ੍ਰੰਥ ਜੀ ਦੇ ਪਾਠ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ, 150 ਪਾਠ ਆਦਿ ਗ੍ਰੰਥ ਸਾਹਿਬ ਜੀ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ।

ਹੇਠ ਲਿਖੇ ਪਾਠਾਂ ਦੀ ਸਮਾਪਤੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਮਿਤ ਕੀਤੀ ਗਈ:

500 ਪਾਠ ਜਪੁਜੀ ਸਾਹਿਬ

726 ਭਗੌਤੀਆਂ ਦੀਆਂ ਮਾਲਾਂ

101 ਜਪੁਜੀ ਸਾਹਿਬ ਦੀ ਪਹਿਲੀ ਪੌੜੀ ਦੇ ਪਾਠ

15 ਪਾਠ ਸ੍ਰੀ ਗ੍ਰੰਥ ਸਾਹਿਬ ਜੀ ਦੇ ਅਨੰਦ ਕਾਰਜਾਂ ਵਾਲਿਆਂ ਵੱਲੋਂ।'

# ਅਧਿਆਇ 8

## ਵਿਸ਼ਵ ਅਮਨ ਲਹਿਰ ਨੂੰ ਯੋਗਦਾਨ

ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਨਾਮਧਾਰੀ ਪੰਥ ਦੀ ਨੀਂਹ ਰੱਖੀ ਤਾਂ ਆਪ ਜੀ ਨੇ ਸੰਤ ਖਾਲਸੇ ਦਾ ਸਫ਼ੈਦ ਨਿਸ਼ਾਨ ਝੁਲਾ ਕੇ ਇਹ ਸੰਦੇਸ਼ ਸੰਸਾਰ ਨੂੰ ਦਿੱਤਾ ਕਿ ਨਾਮਧਾਰੀ ਪੰਥ ਸਭ ਲਈ ਅਮਨ, ਸੁਲਾਹ, ਪਰਸਪਰ ਪ੍ਰੇਮ ਤੇ ਸੰਸਾਰ ਲਈ ਖੁਸ਼ਹਾਲੀ ਦਾ, ਸਤਿਜੁਗੀ ਸੰਦੇਸ਼ ਦੇਣ ਲਈ ਹੋਂਦ ਵਿਚ ਆਇਆ ਹੈ। ਜਦੋਂ ਅੰਗਰੇਜ਼ਾਂ ਤੇ ਸਿਖਾਂ ਦੇ ਛਿੜੇ 1845 ਦੇ ਯੁੱਧ ਸਮੇਂ, ਸਤਿਗੁਰੂ ਜੀ ਵਲੋਂ ਫ਼ਤਿਹ ਲਈ ਕੀਤੀ ਗਈ ਅਰਦਾਸ ਸਮੇਂ, ਇਹ ਭਵਿੱਖਬਾਣੀ ਕੀਤੀ ਗਈ ਕਿ ਜਿੱਤ ਦੀ ਕੋਈ ਆਸ ਦਿਖਾਈ ਨਹੀਂ ਦਿੰਦੀ। ਫਿਰ ਆਪ ਨੇ ਜੰਗ ਵਿਚ ਹਿੱਸਾ ਲੈਣ ਦੀ ਥਾਂ ਆਪਣਾ ਸ਼ਸਤਰ ਦਰਿਆ ਵਿਚ ਸੁੱਟ ਦਿੱਤਾ ਸੀ ਕਿ ਹਥਿਆਰਾਂ ਦੀ ਨੀਤੀ ਸੰਸਾਰ ਲਈ ਸਦਾ ਮਾਰੂ ਸਿੱਧ ਹੋਵੇਗੀ। ਕੇਵਲ ਪ੍ਰਭੂ ਨਾਮ ਦਾ ਆਸਰਾ ਲੈ ਕੇ ਹੀ, ਤਪਦੇ ਸੰਸਾਰ ਵਿਚ ਠੰਢ ਵਰਤਾਈ ਜਾ ਸਕਦੀ ਹੈ। 1947 ਵਿਚ ਜਦ ਹਿੰਦੁਸਤਾਨ ਆਜ਼ਾਦ ਹੋ ਗਿਆ ਅਤੇ ਸੰਸਾਰ ਭਰ ਦੀ ਰਾਜਨੀਤੀ ਵਿਚ, ਗੁੱਟਨਿਰਲੇਪਤਾ ਦੀ ਲਹਿਰ ਰਾਹੀਂ ਆਪਣੀ ਅਮਨ ਦੀ ਨੀਤੀ ਨੂੰ ਲੈ ਕੇ ਅੱਗੇ ਵਧਿਆ ਤਾਂ ਕਈ ਰੁਕਾਵਟਾਂ ਵੀ ਆਈਆਂ ਪਰ ਭਾਰਤ ਦੇ ਅਮਨ ਪਸੰਦ ਤੇ ਅਗਾਂਹ-ਵਧੂ ਕੌਮੀ ਆਗੂਆਂ ਤੇ ਆਮ ਲੋਕਾਂ ਨੇ, ਦੂਜੇ ਮਹਾਂਯੁੱਧ ਤੋਂ ਪਿਛੋਂ ਹੀ ਵਿਸ਼ਵ-ਅਮਨ ਲਹਿਰ ਨੂੰ ਅਪਨਾਉਣ ਦਾ ਸੁਹਿਰਦ ਜਤਨ ਕੀਤਾ। 1950 ਦੇ ਦਹਾਕੇ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦਾ ਵਿਸ਼ਵ-ਅਮਨ ਲਹਿਰ ਨੂੰ ਵਿਸ਼ਾਲ ਸਮਰਥਨ ਪ੍ਰਾਪਤ ਸੀ। 1959 ਤੋਂ ਪਿਛੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਗੁਰੂ ਕਾਲ ਵਿਚ ਜੋ ਉੱਚ ਕੋਟੀ ਦੀ ਵਿਰਾਸਤ ਪ੍ਰਾਪਤ ਹੋਈ, ਸਤਿਗੁਰੂ ਜਗਜੀਤ ਸਿੰਘ ਜੀ ਨੇ ਕਦਮ ਬ ਕਦਮ ਉਸ ਵਿਚ ਵਾਧਾ ਕਰਨ ਦਾ ਉਪਰਾਲਾ ਕੀਤਾ।

ਇਸੇ ਸੰਦਰਭ ਵਿਚ ਹੀ 1 ਤੋਂ 3 ਨਵੰਬਰ 1963 'ਸਰਬ-ਹਿਦ ਵਿਸ਼ਵ-

ਅਮਨ ਕਾਂਗਰਸ', ਜਿਹੜੀ ਅੰਮ੍ਰਿਤਸਰ ਦੇ ਇਤਿਹਾਸਕ ਸਮਾਗਮ, [illegible] ਜਿਸਦੀ ਪ੍ਰਧਾਨਗੀ ਅਤੇ ਉਦਘਾਟਨੀ ਭਾਸ਼ਣ ਦੇਣ ਦਾ ਸਨਮਾਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪ੍ਰਾਪਤ ਹੋਇਆ, ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਅਕਤੀਗਤ ਅਤੇ ਨਾਮਧਾਰੀ ਪੰਥ ਦੀਆਂ ਸੱਚੀਆਂ ਪ੍ਰਾਪਤੀਆਂ ਦੇ ਇਤਿਹਾਸ ਵਿਚ, ਆਪਣਾ ਨਿਵੇਕਲਾ ਸਥਾਨ ਰਖਦੀ ਹੈ। ਨਾਮਧਾਰੀ ਪੰਥ ਦੇ ਪ੍ਰਵਕਤਾ, 'ਸਤਿਜੁਗ' ਦੇ ਵਿਸ਼ੇਸ ਅੰਕ 24 ਅਕਤੂਬਰ 1963 ਦੇ ਵਿਚ 'ਵਿਸ਼ਵ-ਅਮਨ ਕਾਂਗਰਸ ਦੇ ਪਿਛੋਕੜ ਉਤੇ, ਵਿਸ਼ੇਸ਼ ਲੇਖ ਰਾਹੀਂ ਪ੍ਰਕਾਸ਼ ਪਾਇਆ ਗਿਆ ਹੈ। ਸੱਚ ਤਾਂ ਇਹ ਹੈ ਕਿ ਇਹ ਵਿਸ਼ਵ-ਅਮਨ ਲਹਿਰ ਦੂਜੇ ਮਹਾਂ ਯੁੱਧ ਤੋਂ ਪਿਛੋਂ, ਸੰਸਾਰ ਵਿਆਪੀ ਸਭ ਤੋਂ ਵੱਡੀ ਲਹਿਰ ਸੀ। ਜਿਸ ਦਾ ਉਦੇਸ਼ ਸੰਸਾਰ ਨੂੰ ਦੋ ਧੜਿਆਂ ਵਿਚ ਵੰਡੀਆਂ ਮਹਾਂ-ਸ਼ਕਤੀਆਂ ਦੇ ਹਥਿਆਰ-ਬੰਦ ਯੁੱਧ ਤੋਂ, ਬਚਾਉਣਾ ਸੀ ਤਾਂ ਜੋ ਸੰਸਾਰ ਨੂੰ ਖ਼ਤਰਨਾਕ ਤੋਂ ਖ਼ਤਰਨਾਕ ਵਿਨਾਸ਼ਕਾਰੀ, ਮਹਾਂਮਾਰੂ ਹਥਿਆਰਾਂ ਦੀ ਮਾਰ ਤੋਂ ਬਚਾਇਆ ਜਾ ਸਕੇ ਅਤੇ ਸੰਸਾਰ ਨੂੰ ਜੰਗਾਂ, ਯੁੱਧਾਂ ਦੀ ਭਿਅੰਕਰ ਤਬਾਹੀ ਤੋਂ ਸੁਰੱਖਿਅਤ ਕੀਤਾ ਜਾ ਸਕੇ।

ਵਿਸ਼ਵ-ਅਮਨ ਲਹਿਰ ਦੇ ਸਰਬ ਹਿੰਦ ਕਾਂਗਰਸ ਦਾ ਇਤਿਹਾਸਕ ਸਮਾਗਮ, 1 ਤੋਂ 3 ਨਵੰਬਰ 1963 ਨੂੰ ਅੰਮ੍ਰਿਤਸਰ ਵਿਚ ਹੋਇਆ ਜਿਸ ਵਿਚ 70 80 ਹਜ਼ਾਰ ਦੇ ਕਰੀਬ ਲੋਕ ਸ਼ਾਮਿਲ ਹੋਏ। ਇਸ ਅਮਨ ਕਾਂਗਰਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਜਿਹੜਾ *ਉਦਘਾਟਨੀ ਭਾਸ਼ਣ ਦਿੱਤਾ ਗਿਆ ਉਹ ਸਤਿਗੁਰੂ ਜੀ ਦੇ ਮਾਨਵੀ ਦਰਦ ਅਤੇ ਵਿਸ਼ਾਲ ਗਿਆਨ ਭੰਡਾਰ ਅਤੇ ਅੰਤਰ ਰਾਸ਼ਟਰੀ ਸੂਝ-ਬੂਝ ਦਾ ਸਾਖਿਆਤ ਪ੍ਰਮਾਣ ਸੀ। ਜਿਸਦਾ ਭਾਵ ਸੀ ਕਿ 'ਸਤਿਗੁਰੂ ਸਭ ਦਾ ਭਲਾ ਮਨਾਉਂਦਾ ਹੈ ਅਤੇ ਜਗਤ ਵਿਚ ਅਮਨ ਸ਼ਾਂਤੀ ਤੇ ਖੁਸ਼ਹਾਲੀ ਦੇ ਰੂਪ ਵਿਚ ਸੁਖਦਾਇਕ ਠੰਡ ਵਰਤਾਉਣ ਵਾਲਾ ਹੈ। ਸਤਿਗੁਰੂ ਤੇ ਬੁਰਾ ਕਦੀ ਨਾ ਹੋਇ। ਇਸ ਇਤਿਹਾਸਕ ਅਮਨ ਕਾਂਗਰਸ ਲਈ ਅਮਨ ਪੁਜਾਰੀਆਂ ਵਲੋਂ, ਅਮਨ ਦਾ ਸੰਦੇਸ਼ ਦੇਣ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਤੀ ਗਈ ਚੋਣ ਕੇਵਲ ਸ਼ਲਾਘਾਯੋਗ ਹੀ ਨਹੀਂ ਸਗੋਂ ਇਕ ਉਚਿਤ ਨਿਰਣਾ

*ਉਹੀ, 14 ਨਵੰਬਰ, 1963

ਵੀ ਸੀ।

ਇਸ ਅਮਨ ਕਾਂਗਰਸ ਦੀ ਮਹੱਤਤਾ ਇਨ੍ਹਾਂ ਤੱਥਾਂ ਤੋਂ ਵੀ ਸਿੱਧ ਹੋ ਜਾਂਦੀ ਹੈ ਕਿ ਇਸ ਵਿਚ ਭਾਰਤ ਤੋਂ ਬਿਨਾਂ 30 ਵਿਦੇਸ਼ਾਂ ਦੇ ਨੁਮਾਇੰਦੇ, 400 ਦੇ ਲਗਭਗ ਭਾਰਤ ਦੇ ਦੂਜੇ ਸੂਬਿਆਂ ਦੇ ਅਮਨ ਸੰਗਰਾਮੀਏ ਅਤੇ ਇਕ ਹਜ਼ਾਰ ਦੇ ਕਰੀਬ ਪੰਜਾਬ ਦੇ ਅਮਨ ਸੈਨਿਕਾਂ ਨੇ ਭਾਗ ਲਿਆ। ਇਸ ਮਹਾਨ ਸ਼ਾਂਤੀ ਦੇ ਕੁੰਭ ਵਿਚ ਪੌਣੇ ਲਖ ਦੇ ਕਰੀਬ ਜਨਤਾ ਸ਼ਾਮਿਲ ਹੋਈ।

ਇਸ ਅਮਨ ਕਾਂਗਰਸ ਦੇ ਆਰੰਭਕ ਸੈਸ਼ਨ ਵਿਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਲੰਬਾ ਭਾਸ਼ਣ ਦਿੱਤਾ ਗਿਆ ਜਿਸ ਵਿਚ ਸਤਿਗੁਰੂ ਜੀ ਨੇ, ਵਿਸ਼ਵ ਅਮਨ ਲਹਿਰ ਦੇ ਅਨੇਕ ਪੱਖਾਂ ਬਾਰੇ ਪ੍ਰਕਾਸ਼ ਪਾਇਆ। ਜਿਸਦਾ ਸੰਪੂਰਨ ਵਰਣਨ ਸਤਿਜੁਗ ਦੇ ਵਿਸ਼ੇਸ਼ ਅੰਕ* ਵਿਚ ਦਿੱਤਾ ਗਿਆ ਹੈ। ਇਥੇ ਇਸ ਯਾਦਗਾਰੀ ਭਾਸ਼ਣ ਦੇ ਮੁੱਖ ਅੰਸ਼ਾਂ ਨੂੰ ਦੇ ਕੇ ਹੀ ਸੰਤੋਖ ਕੀਤਾ ਜਾਂਦਾ ਹੈ।

ਸਤਿਗੁਰੂ ਜੀ ਦੇ ਸੰਬੋਧਨੀ ਸ਼ਬਦ ਸਨ 'ਭੈਣੋ ਤੇ ਭਰਾਓ, ਬਾਹਰਲੇ ਦੇਸ਼ਾਂ ਦੇ ਪਿਆਰੇ ਪ੍ਰਾਹੁਣਿਉ, ਭਾਰਤ ਦੇ ਸਾਰੇ ਪ੍ਰਾਂਤਾਂ ਤੋਂ ਜੁੜੇ ਡੈਲੀਗੇਟੋ!

ਸਭ ਤੋਂ ਪਹਿਲਾਂ ਮੈਨੂੰ ਆਗਿਆ ਦਿਉ ਕਿ ਮੈਂ ਵੀ ਤੁਹਾਡੇ ਸਵਾਗਤ ਵਿਚ ਦੋ ਸ਼ਬਦ ਆਖ ਸਕਾਂ। ਸਰਬ ਹਿੰਦ ਕਾਂਗਰਸ ਵਿਚ ਸ਼ਾਮਲ ਹੋਣ ਲਈ ਸਾਡੇ ਪ੍ਰਾਂਤ ਵਿਚ ਆ ਕੇ ਤੁਸੀਂ ਸਾਨੂੰ ਬੜਾ ਮਾਣ ਬਖਸ਼ਿਆ ਹੈ। ਅੱਜ ਤੋਂ ਬਾਰ੍ਹਾਂ ਸਾਲ ਪਹਿਲਾਂ ਦੂਜੀ ਸਰਬ ਹਿੰਦ ਅਮਨ ਕਾਂਗਰਸ, ਸਾਡੇ ਉਘੇ ਸ਼ਹਿਰ ਜਲੰਧਰ ਵਿਚ ਹੋਈ ਸੀ। ਸਰਬ ਹਿੰਦ ਕਾਂਗਰਸ ਦੇ ਪਹਿਲੇ ਪ੍ਰਧਾਨ, 'ਲੈਨਿਨ ਅਮਨ ਇਨਾਮ' ਪ੍ਰਾਪਤ ਕਰਨ ਵਾਲੇ ਪਹਿਲੇ ਭਾਰਤੀ ਡਾ. ਸੈਫ਼ਉਦ ਦੀਨ ਕਿਚਲੂ ਸਨ, ਜਿਹੜੇ ਅੱਜ ਸਾਥੋਂ ਵਿਛੜ ਚੁੱਕੇ ਹਨ ਪਰ ਉਹਨਾਂ ਦੀ ਆਤਮਾ ਤੇ ਉਹਨਾਂ ਦੀ ਯਾਦ, ਇਸ ਕਿਚਲੂ ਨਗਰ ਵਿਚ ਸਾਡੇ ਕੋਲ ਮੌਜੂਦ ਹੈ। ਸਾਡੇ ਲੋਕਾਂ ਦੇ ਇਸ ਮਹਾਨ ਆਗੂ, ਜਿਸਨੇ ਆਪਣੀ ਸਾਰੀ ਉਮਰ ਆਜ਼ਾਦੀ ਦੇ ਸੰਗਰਾਮ ਵਿਚ ਲਾ ਦਿੱਤੀ, ਦੀ ਇਹ ਸਪੱਸ਼ਟ ਪਛਾਣ ਸੀ ਕਿ ਅਮਨ ਲਹਿਰ ਸਾਡੀ ਆਜ਼ਾਦੀ ਦੀ ਲਹਿਰ ਦੇ ਕੰਮ ਨੂੰ ਅੱਗੇ ਲੈ ਜਾਣ ਵਾਲੀ ਹੈ। ਅਮਨ ਉਹ ਢਾਲ ਹੈ ਜਿਹੜੀ ਸਾਡੀ ਆਜ਼ਾਦੀ ਦੀ ਰਾਖੀ ਕਰਦੀ ਹੈ। ਡਾਕਟਰ ਕਿਚਲੂ ਜੱਲ੍ਹਿਆਂ ਵਾਲੇ ਬਾਗ ਦੇ ਹੀਰੋ ਸਨ। ਜੱਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦੀਆਂ ਕੁਰਬਾਨੀਆਂ ਅਵਾਂਈ ਨਹੀਂ ਜਾਣਗੀਆਂ ਕਿ ਜਿਹੜੇ

ਅਜ਼ਾਦੀ ਦੇ ਬ੍ਰਿਛ ਨੂੰ ਉਹਨਾਂ ਨੇ ਆਪਣੇ ਲਹੂ ਨਾਲ ਸਿੰਜਿਆ ਸੀ, ਉਸਨੂੰ ਕੁਲਹਿਣੀ ਜੰਗ ਕੱਟ ਨਾ ਦੇਵੇ। ਅੱਗੇ ਜਾ ਕੇ ਸਤਿਗੁਰੂ ਜੀ ਨੇ ਨਾਮਧਾਰੀ ਪੰਥ ਦੇ ਬਾਨੀ, ਸਤਿਗੁਰੂ ਰਾਮ ਸਿੰਘ ਜੀ ਦੇ ਅਮਨ ਪਸੰਦ ਆਦਰਸ਼ਾਂ ਦਾ ਜ਼ਿਕਰ ਕੀਤਾ। ਆਪ ਜੀ ਨੇ ਇਹ ਫ਼ੁਰਮਾਇਆ- "ਨਾਮਧਾਰੀ ਪੰਥ ਨੇ ਬਰਤਾਨਵੀ ਸਾਮਰਾਜ ਵਿਰੁੱਧ, ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਉੱਘਾ ਹਿੱਸਾ ਪਾਇਆ। ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ਾਂ ਦੀਆਂ ਕਰੜੀਆਂ ਪਾਬੰਦੀਆਂ ਦਾ ਸ਼ਿਕਾਰ ਹੋਣਾ ਪਿਆ ਪਰ ਉਹਨਾਂ ਨੇ ਸਦਾ ਅਮਨ ਕਾਇਮ ਰੱਖਣ ਦੀ ਸਿੱਖਿਆ ਦਿੱਤੀ। ਉਹਨਾਂ ਦਾ ਇਹ ਫ਼ਰਮਾਨ ਸੀ ਕਿ ਸੰਸਾਰ ਦੇ ਸਾਰੇ ਹਥਿਆਰ ਸਮੁੰਦਰ ਵਿਚ ਸੁੱਟ ਦਿੱਤੇ ਜਾਣ, ਤਦ ਹੀ ਸ਼ਾਂਤੀ ਸਥਾਪਤ ਹੋ ਸਕਦੀ ਹੈ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵੀ ਅਮਨ ਤੇ ਸ਼ਾਂਤੀ ਦੇ ਚਾਹਵਾਨ ਸਨ। ਉਹਨਾਂ ਨੇ ਅਮਨ ਲਹਿਰ ਦੀ ਦਸਵੀਂ ਵਰ੍ਹੇਗੰਢ ਦੇ, ਜਲੰਧਰ ਵਿਚ ਹੋਏ ਯਾਦਗਾਰੀ ਸਮਾਗਮ ਵਿਚ ਆਪ ਪੁੱਜ ਕੇ ਹਿੱਸਾ ਪਾਇਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਹਾ ਕਿ ਇਹ ਸਰਬ ਹਿੰਦ ਅਮਨ ਕਾਂਗਰਸ ਸਾਡੀ ਕੌਮ ਦੇ ਜੀਵਨ ਦੀ ਇਕ ਮਹੱਤਵਪੂਰਨ ਕੜੀ ਹੈ। ਇਸ ਉਪਰੰਤ ਸਤਿਗੁਰੂ ਜੀ ਨੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਰਾਜਨੀਤਕ ਪਰਸਥਿਤੀਆਂ ਵਲ ਸੰਕੇਤ ਕੀਤਾ ਤੇ ਦੱਸਿਆ ਕਿ ਕਿਵੇਂ ਭਾਰਤ ਦੇ ਲੋਕਾਂ ਨੇ, ਇਕ ਮੁੱਠ ਹੋ ਕੇ ਇਕ ਸਾਲ ਪਹਿਲਾਂ ਕੀਤੇ ਗਏ ਚੀਨ ਦੇ ਹਮਲੇ ਦਾ ਟਾਕਰਾ ਕੀਤਾ। ਹੁਣ ਵੀ ਚੀਨ ਨੇ ਹਾਲੀਂ ਨਜਾਇਜ਼ ਕਬਜ਼ਾ ਕੀਤੇ ਇਲਾਕੇ ਨੂੰ ਭਾਰਤ ਨੂੰ ਨਹੀਂ ਮੋੜਿਆ। ਕਸ਼ਮੀਰ ਬਾਰੇ ਵੀ ਸਰਹੱਦ ਤੋਂ ਪਾਰ ਪਾਕਿਸਤਾਨ ਕਈ ਕੋਝੀਆਂ ਚਾਲਾਂ ਚੱਲ ਰਿਹਾ ਹੈ। ਇਸ ਕਾਂਗਰਸ ਨੂੰ ਇਹ ਦ੍ਰਿੜ੍ਹਤਾ ਭਰਿਆ ਐਲਾਨ ਕਰ ਦੇਣਾ ਚਾਹੀਦਾ ਹੈ ਕਿ ਕਸ਼ਮੀਰ ਨੂੰ ਵੇਚਣ ਲਈ ਅਸੀਂ ਤਿਆਰ ਨਹੀਂ ਹਾਂ। ਅਸੀਂ ਕਸ਼ਮੀਰ ਦੀ ਧਰਤੀ ਉਤੇ ਅੱਡੇ ਬਨਾਉਣ ਦੀਆਂ, ਸਭ ਸਾਮਰਾਜੀ ਸ਼ਾਜਸ਼ਾਂ ਨੂੰ ਨਾਕਾਮ ਬਣਾ ਦਿਆਂਗੇ। ਅੱਜ ਗੁੱਟ-ਨਿਰਲੇਪਤਾ ਦਾ ਸਿਧਾਂਤ ਸਾਰੇ ਭਾਰਤ ਵਾਸੀਆਂ ਲਈ, ਮਹੱਤਵਪੂਰਨ ਆਦਰਸ਼ ਬਣ ਗਿਆ ਹੈ। ਸਾਮਰਾਜ ਦੇ ਕੁਝ ਮਿੱਤਰ ਸਾਡੀ ਇਸ ਅਮਨ-ਪਸੰਦ ਨੀਤੀ ਉਤੇ, ਬੜੀ ਢੀਠਤਾ ਨਾਲ ਕੋਝੇ ਵਾਰ ਕਰ ਰਹੇ ਹਨ। ਅਮਰੀਕਾ ਅਤੇ ਬਰਤਾਨੀਆਂ ਦੇ ਫੌਜੀ ਬਲਾਕ ਵਿਚ ਸ਼ਾਮਲ ਹੋਣ ਲਈ ਖੁਲ੍ਹੀ

ਵਕਾਲਤ ਕਰ ਰਹੇ ਹਨ। ਪਰ, ਇਸ ਅਮਨ ਕਾਂਗਰਸ ਦਾ ਸਪੱਸ਼ਟ ਐਲਾਨ ਇਹ ਹੈ ਕਿ ਭਾਰਤ ਦੇ ਲੋਕ ਬਿਨਾਂ ਕਿਸੇ ਫੌਜੀ ਬਲਾਕ ਵਿਚ ਸ਼ਾਮਿਲ ਹੋਣ ਦੇ, ਵਿਸ਼ਵ-ਅਮਨ ਲਹਿਰ ਦੀ ਅਮਨ-ਪਸੰਦ ਨੀਤੀ ਉਤੇ, ਸਦਾ ਡਟ ਕੇ ਪਹਿਰਾ ਦਿੰਦੇ ਰਹਿਣਗੇ।

**ਪੂਰਬੀ ਅਫ਼ਰੀਕਾ ਕੀਨੀਆਂ ਦੇ ਅਜ਼ਾਦੀ ਦੇ ਜਸ਼ਨਾਂ ਵਿਚ ਭਾਗ ਲੈਣਾ**

10 ਦਸੰਬਰ ਤੋਂ ਕੁਝ ਹਫ਼ਤਿਆਂ ਲਈ ਪਤਿਤਪਾਵਨ ਸਤਿਗੁਰੂ ਜਗਜੀਤ ਸਿੰਘ ਜੀ ਨੇ, ਪੂਰਬੀ ਅਫ਼ਰੀਕਾ ਦੀ ਯਾਤਰਾ ਕੀਤੀ ਅਤੇ ਨੈਰੋਬੀ ਵਿਖੇ, ਉਸ ਇਤਿਹਾਸਕ ਸਮਾਗਮ ਵਿਚ ਦਰਸ਼ਨ ਦਿੱਤੇ ਜਿਥੇ ਡਿਊਕ ਆਫ਼ ਐਡਨਵਰਾ ਨੇ ਪੂਰਬੀ ਅਫ਼ਰੀਕਾ ਦੇ ਮੁਖੀ, ਸ੍ਰੀ ਜੋਮੋ ਕੈਨਿਆਟਾ ਨੂੰ ਪੂਰਬੀ ਅਫ਼ਰੀਕਾ ਦੀ ਅਜ਼ਾਦੀ ਦੇ ਅਧਿਕਾਰ ਬ੍ਰਿਟਿਸ਼ ਸਰਕਾਰ ਦੇ ਪ੍ਰਤੀਨਿਧੀ ਵਜੋਂ ਸੌਂਪੇ ਸਨ। ਸਤਿਗੁਰੂ ਜੀ ਦਾ ਇਸ ਮਹਾਨ ਸਮਾਗਮ ਵਿਚ ਭਾਗ ਲੈਣਾ ਜਿਥੇ ਆਪ ਜੀ ਦੇ ਅਫ਼ਰੀਕਾ ਦੇ ਭਾਰਤੀ ਮੂਲ ਦੇ ਸਿੱਖਾਂ ਤੇ ਹੋਰ ਭਾਰਤ ਵਾਸੀਆਂ ਦੇ ਸਤਿਕਾਰ ਦੇ ਪਾਤਰ ਹੋਣ ਦਾ ਫ਼ਰਮਾਨ ਹੈ ਉਥੇ ਇਹ ਯਾਦਗਾਰੀ ਘਟਨਾ, ਇਸ ਗੱਲ ਦਾ ਵੀ ਪ੍ਰਗਟਾਵਾ ਹੈ ਕਿ ਸਤਿਗੁਰੂ ਜੀ ਨੂੰ ਸਭ ਦੇਸ਼ਾਂ ਦੀ ਸੁਤੰਤਰਤਾ ਨਾਲ ਅਥਾਹ ਪ੍ਰੇਮ ਤੇ ਲਗਾਓ ਸੀ। ਇਸ ਯਾਦਗਾਰੀ ਸਮਾਗਮ ਵਿਚ ਅਫ਼ਰੀਕਾ ਸਰਕਾਰ ਦੇ ਮੁਖੀ ਸ਼੍ਰੀ ਜੋਮੋ ਕੈਨਿਆਟਾ ਦੇ ਸ਼ਬਦ ਸਨ "ਅਸੀਂ ਸੁਤੰਤਰ ਹੋ ਗਏ ਹਾਂ, ਜਿਹੜਾ ਸਾਡੇ ਵੱਲ ਦੋਸਤੀ ਦਾ ਹਥ ਵਧਾਏਗਾ, ਅਸੀਂ ਉਸ ਨਾਲ ਪੂਰੇ ਦੋਸਤਾਨਾਂ ਵਿਹਾਰ ਰੱਖਾਂਗੇ। ਜਿਹੋ ਜਿਹਾ ਕੋਈ ਕੀਨੀਆਂ ਵਲ ਵਤੀਰਾ ਰਖੇਗਾ, ਉਸ ਨਾਲ ਉਸੇ ਤਰ੍ਹਾਂ ਵਰਤਿਆ ਜਾਵੇਗਾ। ਜੇ ਸਾਨੂੰ ਬਾਹਰੋਂ ਸਹਾਇਤਾ ਦੀ ਲੋੜ ਪਈ, ਤਦ ਅਸੀਂ ਆਪਣੀ ਸੁਤੰਤਰ ਹਸਤੀ ਪੂਰੀ ਤਰ੍ਹਾਂ ਕਾਇਮ ਰੱਖਦੇ ਹੋਏ ਸਹਾਇਤਾ ਲਵਾਂਗੇ।'

ਸਤਿਗੁਰੂ ਜੀ ਦੇ ਸਵਾਗਤ ਲਈ ਹਵਾਈ ਅੱਡੇ ਉਤੇ ਨਾਮਧਾਰੀ ਸਾਧ ਸੰਗਤ ਦੇ ਨਾਲ, ਅਫ਼ਰੀਕਾ ਸਰਕਾਰ ਦੇ ਉੱਚ ਅਧਿਕਾਰੀ ਵੀ ਸ਼ਾਮਿਲ ਸਨ। ਸਰਕਾਰ ਨੇ ਸਤਿਗੁਰੂ ਜੀ ਦੀ ਸਵਾਰੀ ਲਈ ਸਰਕਾਰੀ ਗੱਡੀ ਦਾ ਵੀ ਪ੍ਰਬੰਧ ਕੀਤਾ ਹੋਇਆ ਸੀ। ਜਿਨ੍ਹਾਂ ਚਿਰ ਸਤਿਗੁਰੂ ਜੀ ਅਫ਼ਰੀਕਾ ਵਿਚ ਰਹੇ ਉਤਨਾ ਚਿਰ ਨਾਮਧਾਰੀ ਧਰਮਸ਼ਾਲਾ ਵਿਚ ਆਸਾ ਦੀ ਵਾਰ ਦਾ ਕੀਰਤਨ ਸਦਾ ਹੁੰਦਾ ਰਿਹਾ ਅਤੇ ਸ਼ਾਮ ਦਾ ਦੀਵਾਨ, ਲੋਹਾਨਾ ਹਾਲ ਵਿਚ ਸਜਦਾ ਰਿਹਾ। ਅਫ਼ਰੀਕਾ ਦੇ

ਅਖ਼ਬਾਰਾਂ 'ਅਫ਼ਰੀਕਨ ਸਟੈਂਡਰਡ', ਗੁਜਰਾਤੀ ਬੋਲੀ ਦੇ ਸਮਾਚਾਰ, 'ਅਫ਼ਰੀਕਾ ਸਮਾਚਾਰ' ਅਤੇ 'ਡੇਲੀ ਨੇਸ਼ਨ' ਵਿਚ, ਸਤਿਗੁਰੂ ਜੀ ਦੇ ਚਿੱਤਰਾਂ ਸਮੇਤ ਆਪ ਜੀ ਦੇ ਦੌਰੇ ਅਤੇ ਕਾਰਵਾਈਆਂ ਦੀਆਂ ਖ਼ਬਰਾਂ ਛਪਦੀਆਂ ਰਹੀਆਂ।

21 ਦਸੰਬਰ ਨੂੰ ਆਪ ਕੁਝ ਦਿਨਾਂ ਲਈ ਭਾਰਤ ਆ ਕੇ ਮੁੜ ਅਫ਼ਰੀਕਾ ਪਹੁੰਚ ਗਏ। ਇਥੋਂ ਦੇ ਇਕ ਸਮਾਚਾਰ ਪੱਤਰ ਵਿਚ ਨਾਮਧਾਰੀ ਪੰਥ ਅਤੇ ਸਤਿਗੁਰੂ ਜੀ ਬਾਰੇ ਹੇਠ ਲਿਖੇ ਸਮਾਚਾਰ ਪ੍ਰਕਾਸ਼ਤ ਕੀਤੇ ਗਏ।

*ਨਾਮਧਾਰੀ ਜਿਹੜੇ ਕਿ 25 ਲੱਖ ਦੇ ਕਰੀਬ ਹਨ, ਸਾਰੇ ਸਿੱਖ ਭਾਈਚਾਰੇ ਦੇ ਕਰੀਬ ਇਕ ਤਿਹਾਈ ਹਨ। ਉਹ (ਨਾਮਧਾਰੀ) ਕੱਟੜ ਸੁਧਾਰਕ ਹਨ, ਸਹੀ ਅਰਥਾਂ ਵਿਚ ਸਬਜ਼ੀਖੋਰੇ ਅਤੇ ਉਹ ਕਦੇ ਸ਼ਰਾਬ ਨਹੀਂ ਪੀਂਦੇ। ਉਹ ਬੜੇ ਨਿਤਨੇਮੀ, ਧਾਰਮਿਕ ਅਮਲਾਂ ਅਤੇ ਪ੍ਰਾਥਨਾਵਾਂ ਨੂੰ ਸਮਰਪਣ ਹਨ।

ਭਾਰਤ ਵਿਚ, ਉਹ ਪਹਿਲੇ ਲੋਕ ਹਨ ਜਿਨ੍ਹਾਂ ਵਿਦੇਸ਼ੀ ਹਕੂਮਤ ਨੂੰ ਮੰਨਣ ਤੋਂ ਇਨਕਾਰ ਕੀਤਾ ਸੀ।'

ਸਤਿਗੁਰੂ ਜੀ 29 ਦਸੰਬਰ ਨੂੰ ਮੁੜ ਅਫ਼ਰੀਕਾ ਪਹੁੰਚ ਗਏ ਅਤੇ ਜਨਵਰੀ 1964 ਤੱਕ, ਅਫ਼ਰੀਕਾ ਦੇ ਵੱਖ ਵੱਖ ਸ਼ਹਿਰਾਂ ਵਿਚ ਨਿਸ਼ਚਿਤ ਪ੍ਰੋਗਰਾਮਾਂ ਅਨੁਸਾਰ, ਨਾਮਧਾਰੀ ਦੀਵਾਨ ਸਜਦੇ ਰਹੇ। ਸਤਿਗੁਰੂ ਜੀ ਨੇ ਕਈ ਸ਼ਰਧਾਵਾਨ ਸਿੱਖਾਂ ਦੇ ਘਰਾਂ ਵਿਚ ਚਰਨ ਪਾ ਕੇ ਉਨ੍ਹਾਂ ਨੂੰ ਕਿਰਤਾਰਥ ਕੀਤਾ।

ਨੈਰੋਬੀ, ਕਿਸੋਮੋ, ਟਰੋਂਟੋ, ਮੁੰਬਾਲੀ, ਮਸਾਕਾ, ਜੀਂਜਾ ਸ਼ਹਿਰਾਂ ਤੋਂ ਬਿਨਾਂ ਆਪ ਜੀ ਨੇ ਕਲੋਂਬੋ ਦੀ ਤਾਂਬੇ ਦੀ ਖਾਨ ਅਤੇ ਕਸੇਸੇ ਦੇ ਨੈਸ਼ਨਲ ਪਾਰਕ ਨੂੰ ਸਾਥੀਆਂ ਸਮੇਤ ਤੱਕਿਆ। ਇਹ ਪਾਰਕ ਇਕ ਸੰਘਣਾ ਜੰਗਲ ਹੈ ਜਿਸ ਵਿਚ ਕਈ ਝੀਲਾਂ ਹਨ। ਇਥੋਂ ਦੇ ਪਸ਼ੂ-ਪੰਛੀਆਂ ਤੇ ਜੀਵ-ਜੰਤੂਆਂ ਨੂੰ ਤਕ ਕੇ ਉਨ੍ਹਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਦਾ ਕੁਦਰਤ ਦੇ ਦ੍ਰਿਸ਼ਾਂ ਨਾਲ ਮੋਹ, ਉਨ੍ਹਾਂ ਦੀ ਪ੍ਰਾਕਿਤ੍ਰਕ ਖਿੱਚ ਬਾਰੇ ਅੰਤਰੀਵ ਰੁਚੀ ਨੂੰ ਦਰਸਾਉਂਦਾ ਹੈ।

ਇਸ ਯਾਤਰਾ ਦੇ ਦੌਰਾਨ ਆਪ ਪੂਰਬੀ ਅਫ਼ਰੀਕਾ ਦੀ ਸਰਕਾਰ ਦੇ ਮੁਖੀ,

---

*'ਸਤਿਜੁਗ', 2 ਜਨਵਰੀ, 1964

ਮਿ. ਕੈਨਿਆਟਾ ਨੂੰ 8 ਜਨਵਰੀ 1964 ਨੂੰ ਦੁਬਾਰਾ ਮਿਲੇ। ਆਪ ਜੀ ਨੇ ਆਪਣੇ ਅਨੁਆਈਆਂ ਨੂੰ ਉਚੇਚੇ ਤੌਰ ਤੇ ਆਦੇਸ਼ ਕੀਤਾ ਕਿ ਪੂਰਬੀ ਅਫ਼ਰੀਕਾ ਨੂੰ ਸੁਤੰਤਰ ਕਰਵਾਉਣ ਵਾਲੀ ਸਰਕਾਰ ਨੂੰ ਪੂਰਾ ਸਹਿਯੋਗ ਦਿੱਤਾ ਜਾਵੇ।

12 ਜਨਵਰੀ 1964 ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਬਸੰਤ ਦਾ ਅਵਤਾਰ ਪੁਰਬ, ਨੈਰੋਬੀ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਮਨਾਇਆ ਗਿਆ। ਸ਼ੁਭ ਅਵਸਰ ਉਤੇ ਦੋ ਜੋੜਿਆਂ ਦੇ ਆਨੰਦ ਕਾਰਜ ਕਰਵਾਏ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 28 ਪਾਠਾਂ ਦੇ ਭੋਗ ਪਾਏ ਗਏ। ਜਿਨ੍ਹਾਂ ਸਿੰਘਾਂ ਨੇ ਸਿਧੀਆਂ ਦਸਤਾਰਾਂ ਕਰਕੇ ਨਾਮਧਾਰੀ ਬਾਣੇ ਨੂੰ ਅਪਣਾ ਲਿਆ ਸੀ, ਉਨ੍ਹਾਂ ਨੂੰ ਸਤਿਗੁਰੂ ਜੀ ਨੇ ਨਾਮਬਾਣੀ ਤੇ ਗੁਰਮਤ ਅਸੂਲਾਂ ਵਿਚ ਦ੍ਰਿੜ੍ਹ ਰਹਿਣ ਦੀ ਅਸੀਸ ਦਿੱਤੀ।

19 ਜਨਵਰੀ 1964 ਨੂੰ ਆਪ ਨੈਰੋਬੀ ਦੇ ਹਵਾਈ ਅੱਡੇ ਤੋਂ ਭਾਰਤ ਲਈ ਰਵਾਨਾ ਹੋਏ। ਹਵਾਈ ਅੱਡੇ ਤੇ ਵੱਡੀ ਗਿਣਤੀ ਵਿਚ ਸਾਧ ਸੰਗਤ, ਆਪ ਜੀ ਨੂੰ ਅਲਵਿਦਾ ਕਹਿਣ ਲਈ ਜੁੜੀ ਹੋਈ ਸੀ। ਸਤਿਗੁਰੂ ਜੀ ਪ੍ਰਤੀ ਸ਼ਰਧਾ ਪ੍ਰੇਮ ਸਤਿਕਾਰ ਤੇ ਭਰੋਸੇ ਦਾ ਇਹ ਅਦਭੁੱਤ ਨਜ਼ਾਰਾ, ਸੰਗਤ ਦੇ ਹਿਰਦਿਆਂ ਦੀ ਧੜਕਨ ਅਤੇ ਨੈਣਾਂ ਵਿਚੋਂ ਡੁਲ੍ਹਦੇ ਪ੍ਰੇਮ ਦੇ ਹੰਝੂਆਂ ਵਿਚੋਂ ਝਲਕ ਰਿਹਾ ਸੀ।

**ਅਥਾਹ ਸ਼ਕਤੀ ਦਾ ਭੰਡਾਰ**

ਸਰੀਰਿਕ ਤੇ ਮਾਨਸਿਕ ਤੌਰ ਤੇ ਸਤਿਗੁਰੂ ਜਗਜੀਤ ਸਿੰਘ ਜੀ ਅਥਾਹ ਸ਼ਕਤੀ ਦੇ ਭੰਡਾਰ ਹਨ। ਜਿੰਨੇ ਪੰਥਕ ਕਾਰਜਾਂ ਅਤੇ ਧਾਰਮਿਕ ਸਰਗਰਮੀਆਂ ਨੂੰ ਨਿਭਾਉਣ ਅਤੇ ਅਗਵਾਈ ਦੇਣ ਦੀ ਜ਼ਿੰਮੇਵਾਰੀ, ਸਤਿਗੁਰੂ ਜੀ ਦੇ ਹਿੱਸੇ ਆਈ ਅਤੇ ਜਿਸ ਤੇਜ਼ ਗਤੀ ਨਾਲ, ਸਾਰੇ ਕਾਰਜ ਸਤਿਗੁਰੂ ਜੀ ਨਿਭਾਉਂਦੇ ਰਹੇ, ਉਹ ਛੋਹਲੇ ਕਦਮੀਂ ਪਰ ਅਡੋਲ ਮੰਜ਼ਲੋਂ-ਮੰਜ਼ਲੀ ਅੱਗੇ ਵਧਣ ਵਾਲੀ, ਸਤਿਗੁਰੂ ਜੀ ਦੀ ਕਰਾਮਾਤੀ ਸ਼ਕਤੀ ਦੇ ਪ੍ਰਤੀਕ ਹਨ। ਸਤਿਗੁਰੂ ਜੀ ਦੇ ਹਜ਼ੂਰੀ ਸਿੱਖਾਂ ਨੂੰ ਤਾਂ ਵਿਸ਼ਰਾਮ ਕਰਨ ਦਾ ਅਵਸਰ ਭਾਵੇਂ ਥੋੜੇ ਚਿਰ ਲਈ ਮਿਲ ਜਾਂਦਾ ਹੈ ਪਰ ਭੁੱਖ ਅਤੇ ਨੀਂਦ ਉਤੇ ਪੂਰਨ ਵੱਸੀਕਾਰ ਰੱਖਣ ਵਾਲੇ, ਸਤਿਗੁਰੂ ਜੀ ਨੂੰ ਸ਼ਾਇਦ ਘੱਟ ਹੀ ਨਸੀਬ ਹੋਇਆ ਹੋਵੇ।

**ਕਰੀਵਾਲੇ ਦਾ ਹੋਲਾ**

28, 29 ਫ਼ਰਵਰੀ ਅਤੇ 1 ਮਾਰਚ ਨੂੰ ਕਰੀਵਾਲਾ ਵਿਖੇ ਹੋਲਾ ਹੋਇਆ।

ਜੀਵਨ ਨਗਰ ਦੇ ਇਲਾਕੇ ਵਿਚ ਇਹ ਪਿੰਡ ਰਾਜਸਥਾਨ ਦੀ ਹੱਦ ਨਾਲ ਲੱਗਦਾ ਹੈ ਅਤੇ ਹਾਲੀ ਇਸ ਇਲਾਕੇ ਵਿਚ, ਪੱਕੀਆਂ ਸੜਕਾਂ ਨਹੀਂ ਸਨ ਬਣੀਆਂ ਫਿਰ ਵੀ ਸੰਗਤਾਂ ਦੂਰ ਦੂਰ ਤੋਂ ਪੁੱਜੀਆਂ। ਰਾਹ ਦੀਆਂ ਮੁਸ਼ਕਲਾਂ ਦੇ ਬਾਵਜੂਦ ਨਾਮਧਾਰੀ ਬੰਬਈ, ਕਲਕੱਤੇ, ਹਿਮਾਚਲ ਪ੍ਰਦੇਸ਼, ਉੱਤਰ ਪ੍ਰਦੇਸ਼, ਰਾਜਸਥਾਨ, ਬਿਹਾਰ, ਉੜੀਸਾ, ਆਸਾਮ, ਦਿੱਲੀ ਆਦਿ ਤੋਂ ਆਏ।'

28 ਫਰਵਰੀ ਨੂੰ ਆਸਾ ਦੀ ਵਾਰ ਦੇ ਦੀਵਾਨ ਵਿਚ ਸਤਿਗੁਰੂ ਜੀ ਤੇ ਮਹਾਰਾਜ ਬਾਬਾ ਬੀਰ ਸਿੰਘ ਨੇ, ਹੋਰ ਰਾਗੀਆਂ ਸਮੇਤ ਆਪ ਕੀਰਤਨ ਵਿਚ ਭਾਗ ਲੈ ਕੇ ਵਿਲੱਖਣ ਅੰਮ੍ਰਿਤ ਰਸ ਦੀ ਫ਼ੁਹਾਰ ਲਾਈ।

ਗੁਰੂ ਉਪਦੇਸ਼ ਦੇ ਪ੍ਰਵਚਨਾਂ ਵਿਚ ਸਤਿਗੁਰੂ ਜੀ ਨੇ ਫੁਰਮਾਇਆ, "ਸ਼ਬਦ ਨੂੰ ਉਚੀ ਤੋਂ ਉਚੀ ਪੜ੍ਹਨ ਨਾਲ ਉਸਦੇ ਅਰਥ ਭਾਵ ਵਿਚ ਕੋਈ ਫ਼ਰਕ ਨਹੀਂ ਪੈਂਦਾ। ਗੁਰਬਾਣੀ ਦੇ ਸ਼ਬਦ ਨੂੰ ਜੇਕਰ ਪੂਰੀ ਤਰ੍ਹਾਂ ਵਿਚਾਰ ਕੇ, ਉਸਨੂੰ ਸਮਝ ਕੇ, ਪੜ੍ਹੀਏ ਤਾਂ ਹੀ ਸ਼ਬਦ ਆਪਣੀ ਸ਼ਕਤੀ ਨਾਲ ਸਾਨੂੰ ਬਲਵਾਨ ਕਰੇਗਾ। ਮਹਾਤਮ ਸ਼ਬਦ ਦੀ ਸੂਝ ਨੂੰ ਜੀਵਨ ਵਿਚ ਢਾਲਣ ਨਾਲ ਮਿਲਦਾ ਹੈ।"

ਅੰਮ੍ਰਿਤ ਵੇਲੇ ਦੇ ਇਸ਼ਨਾਨ ਬਾਰੇ ਆਪ ਜੀ ਦਾ ਮੁੱਖ ਵਾਕ ਸੀ ਕਿ ਗੁਰਬਾਣੀ ਵਿਚ ਪਿਛਲੀ ਰਾਤੇ, ਪਹਿਰ ਦੇ ਤੜਕੇ ਨਾ ਉਠਣ ਵਾਲਿਆਂ ਨੂੰ, ਜਿਉਂਦਿਆਂ ਹੀ ਮੁਰਦੇ ਆਖਿਆ ਹੈ। ਅੰਮ੍ਰਿਤ ਵੇਲੇ ਇਸ਼ਨਾਨ, ਸਿਮਰਨ ਅਤੇ ਆਸਾ ਦੀ ਵਾਰ ਦੇ ਕੀਰਤਨ ਵਿਚ ਸ਼ਾਮਿਲ ਨਾ ਹੋਣ ਦੀ ਕਮਜ਼ੋਰੀ, ਅੱਗੇ ਜਾ ਕੇ ਦਿਨ ਭਰ ਦੇ ਹੋਰ ਕੰਮਾਂ ਦੀਆਂ ਕਮਜ਼ੋਰੀਆਂ ਵਿਚ ਵਧਦੀ ਜਾਂਦੀ ਹੈ।

"ਆਪਣੀ ਸੰਤਾਨ ਨੂੰ ਵਿਰਾਸਤ ਵਿਚ ਸਿੱਖੀ ਭਾਵਨਾ ਦਿਉ। ਬੱਚਿਆਂ ਅੰਦਰ ਚੰਗੀ ਭਾਵਨਾ ਬਣਾਈ ਰੱਖਣ ਲਈ, ਸਾਧ ਸੰਗਤ ਅਤੇ ਸਤਿਗੁਰੂ ਦਾ ਆਸਰਾ ਲਈ ਰੱਖਣਾ ਜ਼ਰੂਰੀ ਹੈ।"

ਉਚਿਤ ਸਮੇਂ ਹੋਏ ਇਹਨਾਂ ਦੋ ਦਿਨਾਂ ਦੇ ਹਜ਼ੂਰੀ ਦੀਵਾਨਾਂ ਵਿਚ, ਕੀਰਤਨ ਸਮੇਂ ਉਹਨਾਂ ਪੁਰਾਤਨ ਗਾਇਨ ਰੀਤਾਂ ਦੀ ਪੁਨਰ ਸੁਰਜੀਤੀ ਕਰਕੇ, ਗੁਰਮਤਿ ਸੰਗੀਤ ਦੇ ਉਸ ਸੁਰੱਖਿਅਤ ਵਿਰਸੇ ਤੋਂ ਵੀ ਸਾਧ ਸੰਗਤ ਨੂੰ ਜਾਣੂ ਕਰਵਾਇਆ

---

*'ਸਤਿਜੁਗ', ਅੰਕ, 12 ਮਾਰਚ 1964

ਗਿਆ ਜੋ ਨਾਮਧਾਰੀਆਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ, ਸੁਰੱਖਿਅਤ ਕੀਤਾ ਗਿਆ ਵਡਮੁੱਲਾ ਖਜ਼ਾਨਾ ਹੈ। ਪੰਡਿਤ ਗੋਪਾਲ ਸਿੰਘ ਜੀ ਨੇ ਆਪਣੇ ਵਿਲੱਖਣ ਅੰਦਾਜ਼ ਵਿਚ ਕੀਰਤਨ ਦੇ ਨਾਲ ਨਾਲ, ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਕਈ ਨਿੱਘੀਆਂ ਯਾਦਾਂ ਸੰਗਤਾਂ ਨਾਲ ਸਾਂਝੀਆਂ ਕੀਤੀਆਂ।

ਇਸ ਹੋਲੇ ਦੇ ਅਵਸਰ ਉਤੇ ਲੇਖਕ ਮਿਲਣੀ ਵੀ ਕੀਤੀ ਗਈ ਜਿਸ ਵਿਚ ਸੰਤ ਗੁਰਦਿਆਲ ਸਿੰਘ ਸੰਪਾਦਕ ਸਤਿਜੁਗ, ਡਾ. ਧਿਆਨ ਸਿੰਘ ਸੰਪਾਦਕ ਸੱਚਾ ਮਾਰਗ, ਸੰਤ ਆਤਮਾ ਸਿੰਘ ਸਨਖੱਤ੍ਰਾ, ਤਾਰਾ ਸਿੰਘ ਅਨਜਾਣ, ਸੰਤ ਤਰਨ ਸਿੰਘ ਵਹਿਮੀ, ਮਾ. ਨਿਹਾਲ ਸਿੰਘ, ਸਵਰਨ ਸਿੰਘ ਸਨੇਹੀ ਅਤੇ ਪ੍ਰੀਤਮ ਸਿੰਘ ਕਵੀ ਅਤੇ ਹੋਰ ਕਈ ਲੇਖਕ ਸ਼ਾਮਿਲ ਹੋਏ। ਰੋਜ਼ਾਨਾ 'ਨਵਾਂ ਹਿੰਦੁਸਤਾਨ' ਦਿੱਲੀ ਦਾ, ਇਸ ਹੋਲੇ ਤੇ ਵਿਸ਼ੇਸ਼ ਅੰਕ ਛਪ ਕੇ ਆਇਆ।

ਕਰੀਵਾਲਾ ਨਿਵਾਸੀਆਂ ਨੇ, ਜੋ ਕੁੱਝ ਵਰ੍ਹੇ ਪਹਿਲਾਂ ਹੀ ਪੱਛਮੀ ਪੰਜਾਬ ਦੇ ਸ਼ੇਖੂਪੁਰਾ ਤੇ ਲਾਹੌਰ ਜ਼ਿਲ੍ਹਿਆਂ ਤੋਂ ਆਏ ਸਨ, ਦੂਰੋਂ ਨੇੜਿਉਂ ਆਈ ਸਾਧ ਸੰਗਤ ਦੀ ਸੇਵਾ ਲਈ, ਵੱਡੀ ਮਾਤਰਾ ਵਿਚ ਰਸਦਾਂ ਇਕੱਠੀਆਂ ਕੀਤੀਆਂ ਸਨ। ਜਿਨ੍ਹਾਂ ਵਿਚ ਪੰਜ ਸੌ ਮਣ ਕਣਕ, 50 ਪੀਪੇ ਦੇਸੀ ਘਿਉ, 40 ਬੋਰੀਆਂ ਖੰਡ ਅਤੇ 4 ਮਣ ਬਦਾਮਾਂ ਤੋਂ ਬਿਨਾਂ ਸੇਵਾ ਭਾਵ ਤਾਂ ਬਹੁਮੁੱਲਾ ਸੀ। ਸਤਿਗੁਰੂ ਜੀ ਤੇ ਮਹਾਰਾਜ ਬਾਬਾ ਬੀਰ ਸਿੰਘ ਜੀ ਨੇ ਆਪ ਲੰਗਰ ਵਰਤਾਉਣ ਦੀ ਕ੍ਰਿਪਾ ਕੀਤੀ।

ਸਤਿਗੁਰੂ ਜੀ ਨੂੰ ਇਸ ਦੂਰ ਦੁਰਾਡੇ ਇਲਾਕੇ ਵਿਚ, ਕੱਚੀਆਂ ਸੜਕਾਂ ਤੇ ਬਿਖੜੇ ਪੈਂਡੇ ਮਾਰ ਕੇ ਸੰਗਤਾਂ ਦੇ ਇਥੇ ਪਹੁੰਚਣ ਦੇ ਕਸ਼ਟ ਦਾ ਵੀ ਤੀਬਰ ਅਹਿਸਾਸ ਸੀ। ਇਸੇ ਲਈ ਆਪ ਜੀ ਨੇ ਬਚਨ ਕੀਤਾ ਕਿ ਅੱਗੇ ਤੋਂ ਜਿਨਾਂ ਚਿਰ ਤਕ ਸੜਕਾਂ ਦਾ ਅਤੇ ਆਵਾਜਾਈ ਦਾ ਸੁਚਾਲੂ ਪ੍ਰਬੰਧ ਨਾ ਹੋਵੇ ਅਜਿਹੇ ਇਲਾਕੇ ਵਿਚ, ਹੋਲੇ ਵਰਗੇ ਵੱਡੇ ਪੁਰਬਾਂ ਨੂੰ ਮਨਾਉਣ ਤੋਂ ਸੰਕੋਚ ਕੀਤਾ ਜਾਵੇ, ਪਰ ਗੁਰਸਿੱਖਾਂ ਦੀ ਸ਼ਰਧਾ ਵੀ ਕਮਾਲ ਦੀ ਹੁੰਦੀ ਹੈ ਕਿ ਉਹ ਵਰ੍ਹਦੇ ਮੀਹਾਂ, ਝੱਖੜ ਝਾਂਜਿਆਂ ਅਤੇ ਖਾਰੇ ਸਮੁੰਦਰਾਂ ਨੂੰ ਲੰਘ ਕੇ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਂਦੇ ਹਨ।

**ਵਿਸਾਖੀ ਸ੍ਰੀ ਅੰਮ੍ਰਿਤਸਰ**

1964 ਦੀ ਵਿਸਾਖੀ ਦਾ ਪੁਰਬ ਸਦਾ ਵਾਂਗ ਸ੍ਰੀ ਅੰਮ੍ਰਿਤਸਰ ਨਾਮਧਾਰੀ

ਧਰਮਸ਼ਾਲਾ ਵਿਖੇ ਹੀ ਮਨਾਇਆ ਗਿਆ। ਵੱਡੀ ਗਿਣਤੀ ਵਿਚ ਸਾਧ ਸੰਗਤ ਦੀਵਾਨ ਦੀ ਹਾਜ਼ਰੀ ਭਰਨ ਲਈ ਆਈ ਪਰ ਇਸ ਵਾਰ ਵਿਸਾਖੀ ਦਾ ਇਹ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਦੇਸ਼ ਚਲੇ ਜਾਣ ਕਾਰਣ, ਸ੍ਰੀ ਮਹਾਰਾਜ ਬਾਬਾ ਬੀਰ ਸਿੰਘ ਜੀ ਦੀ ਸਰਪ੍ਰਸਤੀ ਵਿਚ ਮਨਾਇਆ ਗਿਆ। ਹਜ਼ੂਰੀ ਰਾਗੀਆਂ ਤੋਂ ਬਿਨਾਂ ਜਥੇਦਾਰ ਅਜਾਇਬ ਸਿੰਘ ਵਡਾਲਾ, ਸੰਤ ਪਿਆਰਾ ਸਿੰਘ ਜੀ ਹੁਸ਼ਿਆਰਪੁਰ ਨੇ ਸਾਰੀ ਰਾਤ, ਆਪਣੇ ਕੀਰਤਨ ਦੁਆਰਾ ਆਈ ਸਾਧ ਸੰਗਤ ਨੂੰ ਨਿਹਾਲ ਕੀਤਾ। ਪੰਡਤ ਗੋਪਾਲ ਸਿੰਘ ਜੀ ਦੇ ਦੀਵਾਨ ਦਾ ਆਪਣਾ ਹੀ ਨਿਵੇਕਲਾ ਰੰਗ ਸੀ। ਮਹਾਰਾਜ ਬਾਬਾ ਬੀਰ ਸਿੰਘ ਜੀ ਨੇ ਆਪਣੇ ਸੰਖੇਪ ਭਾਸ਼ਣ ਵਿਚ, ਨਾਮਧਾਰੀਆਂ ਨੂੰ ਆਪਣੇ ਭਾਈਚਾਰੇ ਵਿਚ ਹੀ ਸੰਬੰਧ ਜੋੜਨ ਦੀ ਪ੍ਰੇਰਨਾ ਕੀਤੀ। ਦੋਹਾਂ ਦਿਨਾਂ ਵਿਚ 14 ਜੋੜਿਆਂ ਦੇ ਆਨੰਦ ਕਾਰਜ ਵੀ ਪੂਰਨ ਗੁਰੂ ਮਰਿਯਾਦਾ ਅਨੁਸਾਰ ਪ੍ਰਵਾਨ ਚੜ੍ਹੇ। ਦੀਵਾਨ ਦੇ ਦੋਹਾਂ ਦਿਨਾਂ ਵਿਚ ਛੇ ਪਾਠਾਂ ਦੇ ਭੋਗ ਵੀ ਪਾਏ ਗਏ। 45 ਸਿਘਾਂ ਨੇ ਖੰਡੇ ਦਾ ਅੰਮ੍ਰਿਤ ਪਾਣ ਕਰਕੇ, ਭਜਨ ਪੁੱਛ ਕੇ, ਨਾਮਧਾਰੀ ਮੰਡਲ ਵਿਚ ਪ੍ਰਵੇਸ਼ ਕੀਤਾ।

**ਮੰਡੀ ਦਾ ਨਾਮਧਾਰੀ ਯੁਵਕ ਸੰਮੇਲਨ**

24 ਮਈ 1964 ਨੂੰ ਮੰਡੀ ਵਿਖੇ 'ਨਾਮਧਾਰੀ ਯੁਵਕ ਸੰਮੇਲਨ' ਕੀਤਾ ਗਿਆ ਜਿਸ ਦਾ ਉਦੇਸ਼ ਨਾਮਧਾਰੀ ਨੌਜਵਾਨਾਂ ਨੂੰ, ਨਾਮਧਾਰੀ ਜੀਵਨ-ਮਰਿਆਦਾ ਵਿਚ ਪੱਕੇ ਪੈਰੀਂ ਕਰਨਾ ਅਤੇ ਆਪਣੇ ਜੀਵਨ ਵਿਚ ਨਾਮਧਾਰੀ ਆਦਰਸ਼ ਨੂੰ ਅਮਲੀ ਰੂਪ ਵਿਚ ਅਪਨਾਉਣਾ, ਨਾਮਧਾਰੀ ਬਾਣੇ ਵਿਚ ਸੁਸ਼ੋਭਿਤ ਰਹਿੰਦਿਆਂ ਹੋਇਆਂ, ਸਤਿਗੁਰੂ ਜੀ ਵਲੋਂ ਦੱਸੇ ਉਪਦੇਸ਼ਾਂ ਨੂੰ ਗ੍ਰਹਿਣ ਕਰਕੇ ਅਮਲੀ ਜੀਵਨ ਵਿਚ ਢਾਲਣਾ ਸੀ।

ਇਸ ਸੰਮੇਲਨ ਦਾ ਪ੍ਰਬੰਧ ਮੰਡੀ ਨਿਵਾਸੀ ਸੇਠ ਜੈਮਲ ਸਿੰਘ ਅਤੇ ਹੋਰ ਸਥਾਨਕ ਪਤਵੰਤੇ ਸੱਜਣਾਂ ਵਲੋਂ ਕੀਤਾ ਗਿਆ ਸੀ। ਮੰਡੀ ਦੇ ਨੌਜੁਆਨਾਂ ਨੇ ਆਪਣੀ ਜਥੇਬੰਦੀ ਦੁਆਰਾ, ਇਸ ਯੁਵਕ ਸੰਮੇਲਨ ਨੂੰ ਸਫ਼ਲ ਬਨਾਉਣ ਵਿਚ ਵੱਡਾ ਹਿੱਸਾ ਪਾਇਆ।

ਨੌਜਵਾਨਾਂ ਦੇ ਇਸ ਸੰਮੇਲਨ ਵਿਚ ਵੱਖ ਵੱਖ ਥਾਵਾਂ ਤੋਂ 100 ਦੇ ਕਰੀਬ ਨੌਜਵਾਨ ਸ਼ਾਮਿਲ ਹੋਏ। ਅਨੋਖੀ ਗੱਲ ਇਸ ਸੰਮੇਲਨ ਦੀ ਇਹ ਸੀ ਕਿ ਜੀਵਨ

ਨਗਰ ਤੋਂ ਕਈ ਨੌਜਵਾਨ, ਆਪਣੇ ਆਪਣੇ ਸਾਈਕਲਾਂ ਤੇ ਲੰਬਾ ਸਫ਼ਰ ਕਰਦੇ ਹੋਏ ਮੰਡੀ ਪਹੁੰਚੇ ਸਨ। ਯੁਵਕ ਸੰਮੇਲਨ ਦੇ ਆਯੋਜਕ ਸੰਤ ਗਿਆਨ ਸਿੰਘ ਨੇ, ਸੰਮੇਲਨ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਤੇ ਦੂਰ ਦ੍ਰਿਸ਼ਟੀ ਕਾਰਣ, ਇਹ ਸੰਮੇਲਨ ਸਿਰੇ ਚੜ੍ਹਿਆ ਹੈ। ਨਾਮਧਾਰੀਆਂ ਵਲੋਂ ਬੁਲਾਇਆ ਗਿਆ ਇਹ ਯੁਵਕ ਸੰਮੇਲਨ ਸ਼ਾਇਦ ਪਹਿਲਾ ਸੰਮੇਲਨ ਹੈ ਜਿਸਦਾ ਉਦੇਸ਼, ਵੱਖ ਵੱਖ ਨੌਜਵਾਨਾਂ ਨੂੰ ਇਕੱਠਾ ਕਰਕੇ ਸਾਂਝੀ ਸੋਚ ਨੂੰ ਵਿਕਸਤ ਕਰਨ ਦਾ ਅਵਸਰ ਪ੍ਰਦਾਨ ਕਰਨਾ ਹੈ। ਉਨ੍ਹਾਂ ਦੀਆਂ ਅੰਤਰੀਵ ਰੁਚੀਆਂ ਤੇ ਯੋਗਤਾਵਾਂ ਨੂੰ ਵਿਕਸਤ ਕਰਨ ਲਈ ਭਾਸ਼ਣਾਂ ਦੀ ਲੜੀ ਤੇ ਹੋਰ ਮੁਕਾਬਲਿਆਂ ਰਾਹੀਂ ਅੱਗੇ ਵਧਣ ਦੀ ਪ੍ਰੇਰਨਾ ਮਿਲਦੀ ਹੈ। ਇਸ ਸੰਮੇਲਨ ਦੇ ਭਾਸ਼ਣਾਂ ਲਈ ਹੇਠ ਲਿਖੇ ਵਿਸ਼ੇ ਦਿੱਤੇ ਗਏ ਸਨ :

1. ਨਾਮਧਾਰੀ ਜੀਵਨ ਪ੍ਰਣਾਲੀ
2. ਕੱਲ੍ਹ ਤੇ ਅੱਜ ਦੇ ਨਾਮਧਾਰੀ
3. ਸਿੱਖ ਧਰਮ ਦੀ ਵਿਸ਼ੇਸ਼ਤਾ
4. ਨਾਮਧਾਰੀ ਇਤਿਹਾਸ ਬਾਰੇ ਵਾਕਫ਼ੀਅਤ
5. ਸਾਦਾ ਜੀਵਨ

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕੱਤਰ ਹੋਏ ਨੌਜੁਆਨਾਂ ਨੂੰ ਆਪਣੇ ਪ੍ਰਵਚਨਾਂ ਦੁਆਰਾ ਫੁਰਮਾਇਆ 'ਕਿ ਜਥੇਬੰਦੀ ਸਾਡੇ ਲਈ ਕੋਈ ਨਵੀਂ ਚੀਜ਼ ਨਹੀਂ ਹੈ.....ਇਹ ਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਚੱਲੀ ਆ ਰਹੀ ਹੈ।(ਸਤਿਗੁਰੂ ਜੀ ਦਾ ਇਸ਼ਾਰਾ ਨਾਮਧਾਰੀ ਸੂਬਿਆਂ ਦੇ ਸੰਗਠਨ ਵੱਲ ਸੀ) ਭਾਵੇਂ ਇਸ ਨੇ ਵਕਤ ਅਨੁਸਾਰ ਆਪਣਾ ਨਾਂ ਤੇ ਰੂਪ ਨੂੰ ਬਦਲ ਦਿੱਤਾ ਹੈ। ਇਸਦਾ ਅਸਲ ਮੰਤਵ ਏਕਤਾ ਹੀ ਹੈ। ਮੰਡੀ ਦੇ ਨੌਜੁਆਨਾਂ ਦਾ ਇਸ ਜਥੇਬੰਦੀ ਨੂੰ ਕਾਇਮ ਕਰਨ ਦਾ ਯਤਨ ਬੜਾ ਸ਼ਲਾਘਾ ਯੋਗ ਹੈ। ਕਿਉਂ ਜੁ ਮੰਡੀ ਦੀ ਸਾਧ ਸੰਗਤ ਉਤੇ, ਸਤਿਗੁਰੂ ਪਰਤਾਪ ਸਿੰਘ ਜੀ ਦੀ ਅਪਾਰ ਕ੍ਰਿਪਾ ਰਹੀ ਹੈ। ਜਥੇਬੰਦੀ ਦਾ ਅਸਲੀ ਮਨੋਰਥ ਤਾਂ ਏਕਤਾ ਦੀ ਭਾਵਨਾ ਨੂੰ ਬਲਵਾਨ ਕਰਨਾ ਹੁੰਦਾ ਹੈ ਤਾਂ ਜੋ ਸਤਿਗੁਰਾਂ ਦੇ ਆਦਰਸ਼ਾਂ ਉਤੇ ਚੱਲ ਕੇ, ਅਸੀਂ ਆਪਣੇ ਜੀਵਨ ਨੂੰ ਸਫ਼ਲ ਕਰਦੇ ਹੋਏ, ਨਾਮਧਾਰੀ ਮੱਤ ਦਾ ਵੀ ਪ੍ਰਸਾਰ ਕਰ ਸਕੀਏ। ਨੌਜੁਆਨਾਂ ਨੂੰ ਆਪਣੇ ਨਾਮਧਾਰੀ ਬਾਣੇ ਵਿਚ ਪੱਕਾ

ਰਹਿਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਦੀ ਨਿਆਰੀ ਪਛਾਣ ਹੋ ਸਕੇ ਅਤੇ ਆਪਣੇ ਨੇਕ ਅਮਲਾਂ ਦੁਆਰਾਂ ਉਹ ਸਮਾਜ ਵਿਚ ਵੀ ਆਪਣਾ ਸਤਿਕਾਰਯੋਗ ਸਥਾਨ ਬਣਾ ਸਕਣ। ਸਤਿਗੁਰੂ ਜੀ ਨੇ ਇਹ ਵੀ ਕਥਨ ਕੀਤਾ ਕਿ ਸਾਡੇ ਲਈ ਨਾਮ ਹੀ ਸਭ ਤੋਂ ਵੱਡਾ ਧਨ ਹੈ। ਇਸਨੂੰ ਹਾਸਿਲ ਕਰਨ ਲਈ ਹਰ ਮੁਮਕਿਨ ਕੋਸ਼ਿਸ਼ ਕਰਨੀ ਚਾਹੀਦੀ ਹੈ। ਸਤਿਗੁਰੂ ਰਾਮ ਸਿੰਘ, ਸਤਿਗੁਰੂ ਪਰਤਾਪ ਸਿੰਘ ਜੀ ਤੁਹਾਡੇ ਅੰਗ ਸੰਗ ਹਨ, ਉਨ੍ਹਾਂ ਦੀ ਆਸ਼ੀਰਵਾਦ ਤੁਹਾਡੇ ਨਾਲ ਹੈ।

ਇਸ ਸਮਾਗਮ ਵਿਚ ਬਹੁਤ ਸਾਰੇ ਉਘੇ ਵਿਅਕਤੀ ਤੇ ਨਾਮਧਾਰੀ ਸੱਜਣਾਂ ਨੇ, ਆਪਣੇ ਆਪਣੇ ਵਿਚਾਰਾਂ ਰਾਹੀਂ ਵਡਮੁੱਲੇ ਸੁਝਾਅ ਦੇ ਕੇ, ਜੁੜੇ ਨੌਜੁਆਨਾਂ ਦਾ ਉਤਸ਼ਾਹ ਵਧਾਇਆ। ਇਹ ਉਘੇ ਵਿਅਕਤੀ, ਸ੍ਰੀ ਪ੍ਰੀਤਮ ਸਿੰਘ ਕਵੀ, ਮਾ. ਨਿਹਾਲ ਸਿੰਘ, ਪੰਡਤ ਗੋਪਾਲ ਸਿੰਘ ਅਤੇ ਸੂਬਾ ਜੈਮਲ ਸਿੰਘ ਆਦਿ ਸਨ। ਇਸ ਸਮਾਗਮ ਵਿਚ ਗੁਰ ਮਰਯਾਦਾ ਅਨੁਸਾਰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ ਕਥਾ ਕੀਰਤਨ, ਗੁਰਬਾਣੀ ਦਾ ਗਾਇਨ, ਸਮੂਹਿਕ ਨਾਮ ਸਿਮਰਨ, ਸਤਿਗੁਰੂ ਪਰਤਾਪ ਸਿੰਘ ਜੀ ਦੇ ਭਾਸ਼ਣਾਂ ਦੇ ਟੇਪ ਰੀਕਾਰਡ ਦੇ ਉਪਦੇਸ਼ਾਂ ਨੇ ਸਾਧ ਸੰਗਤ ਨੂੰ ਆਪਣੇ ਨਾਲ ਜੋੜੀ ਰੱਖਿਆ। ਮਹਾਰਾਜ ਬਾਬਾ ਬੀਰ ਸਿੰਘ ਜਿਥੇ ਆਪ ਸਤਿਗੁਰੂ ਜਗਜੀਤ ਸਿੰਘ ਨਾਲ ਕੀਰਤਨ ਵਿਚ ਸੰਗਤ ਕਰਦੇ ਰਹੇ, ਉਥੇ ਆਪ ਜੀ ਨੇ ਇਸ ਸਮਾਗਮ ਨੂੰ ਸਫ਼ਲ ਬਣਾਉਣ ਲਈ ਉਚੇਚਾ ਉੱਦਮ ਕੀਤਾ। ਵੱਖ ਵੱਖ ਮੁਕਾਬਲਿਆਂ ਵਿਚ ਜੇਤੂ ਨੌਜੁਆਨਾਂ ਨੂੰ ਇਨਾਮ ਵੀ ਦਿੱਤੇ ਗਏ।

**ਨਾਮਧਾਰੀ ਦਰਬਾਰ ਵਲੋਂ ਪੰਡਤ ਜਵਾਹਰ ਲਾਲ ਨਹਿਰੂ ਨੂੰ ਸ਼ਰਧਾਂਜਲੀ**

27 ਮਈ 1964 ਨੂੰ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਦਾ ਦੇਹਾਂਤ ਹੋ ਗਿਆ। ਭਾਰਤ ਦੇ ਇਸ ਹਰਮਨ ਪਿਆਰੇ ਸਪੂਤ ਜੋ ਵਾਸਤਵ ਵਿਚ ਵਰਤਮਾਨ ਭਾਰਤ ਦਾ ਨਿਰਮਾਤਾ ਅਤੇ ਸੁਤੰਤਰ ਭਾਰਤ ਦਾ ਨੀਤੀ ਨਿਰਧਾਰਕ, ਵਿਸ਼ਵ ਅਮਨ ਦਾ ਪਹਿਰੇਦਾਰ ਅਤੇ ਸੰਸਾਰ ਦੀ ਗੁੱਟ ਨਿਰਲੇਪ ਲਹਿਰ ਦਾ ਮਹਾਨ ਆਗੂ ਸੀ, ਦੇ ਸ਼ੋਕ ਮਈ ਚਲਾਣੇ ਨਾਲ ਸਾਰੇ ਭਾਰਤ ਦੇ ਆਕਾਸ਼ ਉਤੇ, ਇਕਦਮ ਕਾਲੀਆਂ ਘਟਾਵਾਂ ਦੇ ਬੱਦਲ ਛਾ ਗਏ। ਰਾਜਨੀਤਕ ਤੌਰ ਤੇ ਤਾਂ ਇਕਦਮ ਹਨੇਰਾ ਛਾ ਜਾਣ ਵਾਲੀ ਗੱਲ ਸੀ। ਜਿਸ ਜਵਾਹਰ ਲਾਲ ਨੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਸੀ ਅਤੇ

ਜਿਸਨੇ 17 ਸਾਲ ਦੇ ਆਪਣੇ ਪ੍ਰਧਾਨ ਮੰਤਰੀ ਕਾਲ ਵਿਚ, ਭਾਰਤ ਦਾ ਨਾਂ ਸਾਰੇ ਸੰਸਾਰ ਵਿਚ ਰੋਸ਼ਨ ਕੀਤਾ ਸੀ, ਅੱਜ ਉਹ ਭਾਰਤ ਦਾ ਸੂਹਾ ਗੁਲਾਬ ਅਤੇ ਰੌਸ਼ਨ ਚਿਰਾਗ, ਸਦਾ ਲਈ ਬੁੱਝ ਗਿਆ ਸੀ।

ਨਾਮਧਾਰੀ ਪੰਥ ਨਾਲ ਸ੍ਰੀ ਜਵਾਹਰ ਲਾਲ ਜੀ ਦੇ ਸੰਬੰਧ ਸਦਾ ਤੋਂ ਹੀ ਬੜੇ ਸੁਖਾਵੇਂ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਤਾਂ ਨਿਕਟ ਵਰਤੀਆਂ ਵਾਲੇ ਸਨ। ਕਈ ਕੌਮੀ ਸਮਾਗਮਾਂ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਨੇ ਪੰਡਤ ਜੀ ਦਾ ਪੂਰਾ ਪੂਰਾ ਸਾਥ ਨਿਭਾਇਆ ਸੀ। ਜਦੋਂ ਇਸ ਸ਼ੋਕ ਸਮਾਚਾਰ ਦਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਤਾ ਲੱਗਾ ਤਾਂ ਆਪ ਮੰਡੀ ਵਿਚ ਹੀ ਆਪਣੀ ਸਿਹਤ ਦੇ ਕੁਝ ਢਿੱਲਾ ਰਹਿਣ ਕਾਰਨ ਆਰਾਮ ਕਰ ਰਹੇ ਸਨ। ਮਹਾਰਾਜ ਬਾਬਾ ਬੀਰ ਸਿੰਘ ਜੀ ਦੀ ਵੀ ਅਜੇਹੀ ਹੀ ਹਾਲਤ ਸੀ। ਆਪ ਸੱਚੇ ਦਿਲੋਂ ਚਾਹੁੰਦੇ ਹੋਏ ਵੀ ਪੰਡਤ ਜੀ ਦੀ ਅੰਤਿਮ ਸ਼ੋਕ ਯਾਤਰਾ ਵਿਚ ਸ਼ਾਮਿਲ ਨਾ ਹੋ ਸਕੇ ਪਰ ਨਾਮਧਾਰੀ ਪੰਥ ਵਲੋਂ ਜਿਹੜਾ ਸ਼ੋਕ-ਮਤਾ, ਪੰਡਤ ਜੀ ਨੂੰ ਸ਼ਰਧਾਂਜਲੀ ਵਜੋਂ ਪਾਸ ਕੀਤਾ ਗਿਆ ਉਹ ਬੜਾ ਮਹੱਤਵਪੂਰਨ ਹੈ। ਇਸ ਮਤੇ ਵਿਚ ਜਿਥੇ ਡੂੰਘੇ ਦੁਖ ਦਾ ਪ੍ਰਗਟਾਵਾ ਕੀਤਾ ਗਿਆ ਹੈ ਉਥੇ ਪੰਡਤ ਜੀ ਨਾਲ ਨੇੜੇ ਦੇ ਸਬੰਧਾਂ ਬਾਰੇ ਵੀ ਵਿਸਤਾਰ ਪੂਰਵਕ ਵਰਣਨ ਕੀਤਾ ਗਿਆ ਹੈ। ਇਸ ਸ਼ੋਕ-ਮਤੇ ਵਿਚੋਂ ਕੁਝ ਚੋਣਵੇਂ ਅੰਸ਼ ਇਥੇ ਦਿੱਤੇ ਜਾਂਦੇ ਹਨ। *ਅੱਜ 27 5 1964 ਦਾ ਇਹ ਮਹਾਨ ਨਾਮਧਾਰੀ ਦੀਵਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪੰਡਤ ਜਵਾਹਰ ਲਾਲ ਜੀ ਦੇ ਅਚਾਨਕ ਪੰਜ-ਭੂਤਕ ਦੇਹ ਨੂੰ ਛਡਕੇ ਚਲੇ ਜਾਣ ਕਰਕੇ ਜਿਹੜਾ ਨਾ ਪੂਰਾ ਹੋਣ ਵਾਲਾ ਘਾਟਾ ਦੇਸ਼ ਨੂੰ ਹੋਇਆ ਹੈ ਇਸਤੇ ਡੂੰਘਾ ਸ਼ੋਕ ਪ੍ਰਗਟ ਕਰਦਾ ਹੈ ਅਤੇ ਉਹਨਾਂ ਦੀਆਂ ਦੇਸ਼-ਹਿਤ ਲਈ ਕੀਤੀਆਂ ਕੁਰਬਾਨੀਆਂ, ਸੰਸਾਰ-ਸ਼ਾਂਤੀ ਲਈ ਨਿਰਪੱਖ ਪਾਲਿਸੀਆਂ ਦਾ ਸਮਰਥਨ ਕਰਦਿਆਂ ਹੋਇਆਂ, ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਪ੍ਰਦਾਨ ਕਰੇ।'

'ਸਤਿਜੁਗ' ਦੇ ਵਿਸ਼ੇਸ਼ ਅੰਕ ਵਿਚ ਪੰਡਤ ਜਵਾਹਰ ਲਾਲ ਅਤੇ ਨਾਮਧਾਰੀ ਜਗਤ ਦੇ ਸੰਬੰਧਾਂ ਬਾਰੇ ਵਰਣਨ ਇਨ੍ਹਾਂ ਸ਼ਬਦਾਂ ਦੁਆਰਾ ਪ੍ਰਗਟਾਇਆ ਗਿਆ ਹੈ।

---

*'ਸਤਿਜੁਗ', ਅੰਕ, 4 ਜੂਨ 1964

ਨਾਮਧਾਰੀ ਦਰਬਾਰ, ਜਵਾਹਰ ਲਾਲ ਨਹਿਰੂ ਜੀ ਨਾਲ ਡੂੰਘੀ ਸਾਂਝ ਰੱਖਦਾ ਆਇਆ ਹੈ। ਲਾਹੌਰ ਕਾਂਗਰਸ ਸੈਸ਼ਨ (1929) ਸਮੇਂ ਜਦੋਂ ਸਿੱਖਾਂ ਨੇ ਅੰਗਰੇਜ਼ ਦੀ ਚੁੱਕ ਤੇ ਕਾਂਗਰਸ ਦਾ ਸਾਥ ਛੱਡ ਦਿੱਤਾ ਤਾਂ ਨਾਮਧਾਰੀਆਂ ਨੇ ਜਵਾਹਰ ਲਾਲ ਨਹਿਰੂ ਜੀ ਦਾ ਜਲੂਸ ਉਨ੍ਹਾਂ ਦੀ ਅਤੇ ਦੇਸ਼ ਦੀ ਸ਼ਾਨ ਮੁਤਾਬਕ ਕੱਢਿਆ। ਉਹਨਾਂ ਨੂੰ ਆਪਣੇ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਦੋ ਵਾਰ ਸਨਮਾਨਿਤ ਕੀਤਾ ਤੇ ਦੇਸ਼ ਦੀ ਅਜ਼ਾਦੀ ਲਈ ਬੇਸ਼ਰਤ ਸੇਵਾਵਾਂ ਅਰਪਣ ਕੀਤੀਆਂ। ਜਵਾਹਰ ਲਾਲ ਨਹਿਰੂ ਜੀ ਸੱਚੇ ਦਿਲੋਂ ਜਾਣਦੇ ਸਨ ਕਿ ਦੇਸ਼ ਵਿਚ ਅਜ਼ਾਦੀ ਦੀ ਪਹਿਲੀ ਅਹਿੰਸਕ ਜੰਗ ਦਾ ਆਰੰਭ ਨਾਮਧਾਰੀਆਂ ਨੇ ਹੀ ਕੀਤਾ ਸੀ। ਗਾਂਧੀ ਜੀ ਦਾ ਅਸਹਿਯੋਗ ਤੇ ਨਾ ਮਿਲਵਰਤਣ ਦਾ ਸਿਧਾਂਤ ਕੋਈ ਨਵਾਂ ਨਹੀਂ ਸੀ। ਗੁਲਾਬ ਖਿੜਨਗੇ, ਲਾਲ ਵੀ ਹੋਣਗੇ, ਪਰ ਉਹ ਗੁਲਾਬ ਮੁੜ ਨਹੀਂ ਖਿਲੇਗਾ ਜਿਸਦੀ ਆਭਾ ਨੇ ਭਾਰਤ ਨੂੰ ਹੁਣ ਤਕ ਵੀ ਚੜ੍ਹਤ ਦੇ ਰੱਖੀ ਸੀ।

ਲਹਿਲੀ ਖੁਰਦ ਵਿਖੇ ਅਫ਼ਰੀਕਾ ਵਿਚੋਂ ਛੁੱਟੀ ਆਏ ਸੰਤ ਏਕਮ ਸਿੰਘ ਦੀ ਉਚੇਚੀ ਬੇਨਤੀ ਉਤੇ ਸਤਿਗੁਰੂ ਜੀ ਨੇ ਦੋ ਦਿਨ ਦਾ ਸਮਾਗਮ ਕੀਤਾ। ਸੰਤ ਦਰਸ਼ਨ ਸਿੰਘ ਤੇ ਖਜ਼ਾਨ ਸਿੰਘ ਦੇ ਹਜ਼ੂਰੀ ਕੀਰਤਨੀ ਜਥੇ ਤੋਂ ਬਿਨਾਂ ਸੰਤ ਗਿਆਨ ਸਿੰਘ, ਦਾਨ ਸਿੰਘ, ਜਥੇਦਾਰ ਫੌਜਾ ਸਿੰਘ ਦੇ ਗੁਰੂ ਕੀਰਤਨ ਨੇ, ਵੱਡੀ ਗਿਣਤੀ ਵਿਚ ਆਈਆਂ ਸੰਗਤਾਂ ਨੂੰ ਨਾਮਧਾਰੀ ਕੀਰਤਨ ਦੇ ਰਸ-ਰੰਗ ਵਿਚ ਗੜੂੰਦ ਕਰੀ ਰੱਖਿਆ ਅਤੇ ਬੇਅੰਤ ਸੰਗਤਾਂ ਨੇ ਹਾਜ਼ਰੀ ਭਰ ਕੇ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ। ਇਕ ਦੀਵਾਨ ਇਸਤਰੀ ਜਥੇ ਵਲੋਂ ਵੀ ਲੱਗਾ ਜਿਸ ਵਿਚ ਬੀਬੀ ਧਿਆਨ ਕੌਰ ਅਤੇ ਬੀਬੀ ਹਰਬੰਸ ਜਗਮਗ ਨੇ, ਇਸਤਰੀ ਜਗਤ ਵਿਚ ਨਾਮਧਾਰੀ ਜੀਵਨ ਮਾਰਗ ਦਾ ਪ੍ਰਭਾਵਸ਼ਾਲੀ ਪ੍ਰਚਾਰ ਕੀਤਾ।

### 1964 ਦਾ ਵਿਸ਼ੇਸ਼ ਜਪ ਪ੍ਰਯੋਗ

1964 ਦਾ ਵਿਸ਼ੇਸ਼ ਜਪ ਪ੍ਰਯੋਗ 23 ਸਾਉਣ 2021 ਬਿ. ਤੋਂ 26 ਭਾਦਰੋਂ 2021 ਬਿਕਰਮੀ ਤਕ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਜਿਸ ਵਿਚ ਨਿੱਤ ਦੇ ਹਜ਼ੂਰੀ ਦੀਵਾਨਾਂ ਤੋਂ ਬਿਨਾਂ ਕੁਝ ਉਚੇਚੇ ਸਮਾਰੋਹ ਵੀ ਕੀਤੇ ਗਏ ਪਰ ਇਸ ਜਪ ਪ੍ਰਯੋਗ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਵਿਸ਼ੇਸ ਵਿਧੀ ਅਨੁਸਾਰ ਕੀਤੇ ਗਏ ਹਵਨ

ਯੱਗ ਦੇ ਮਨੋਹਰ ਤੇ ਵਿਸਮਾਦੀ ਨਜ਼ਾਰੇ ਸਨ ਜੋ ਦੂਰ ਦੂਰ ਤੋਂ ਆਈਆਂ ਸੰਗਤਾਂ ਤੇ ਵਿਸ਼ੇਸ ਵਿਅਕਤੀਆਂ ਲਈ ਖਿੱਚ ਦਾ ਕਾਰਨ ਬਣੇ। ਜਿਨ੍ਹਾਂ ਦਾ ਜੀਵਨ ਦੀ ਕਾਇਆ-ਕਲਪ ਕਰ ਦੇਣ ਵਾਲਾ ਪ੍ਰਭਾਵ, ਆਈ ਸਾਧ ਸੰਗਤ ਦੇ ਹਰ ਵਿਅਕਤੀ ਉਤੇ ਪਿਆ।

ਜਿਉਂ ਜਿਉਂ ਦਿਨ ਬੀਤਦੇ ਗਏ ਸਾਧ ਸੰਗਤ ਦੀ ਗਿਣਤੀ ਵੀ ਲਗਾਤਾਰ ਵਧਦੀ ਗਈ। 13 ਕਮਰਿਆਂ ਦੀ ਰਿਹਾਇਸ਼ੀ ਇਮਾਰਤ ਪਹਿਲਾਂ ਹੀ ਉਸਾਰ ਲਈ ਗਈ ਸੀ। ਇਸ ਤੋਂ ਬਿਨਾਂ ਆਈ ਸਾਧ ਸੰਗਤ ਦੀ ਰਿਹਾਇਸ਼ ਲਈ ਤੰਬੂਆਂ ਆਦਿ ਦਾ ਪ੍ਰਬੰਧ ਵੀ ਕੀਤਾ ਗਿਆ ਸੀ। ਹਰ ਰੋਜ਼ ਅੰਮ੍ਰਿਤ ਵੇਲੇ 3 ਵਜੇ ਤੋਂ ਆਸਾ ਦੀ ਵਾਰ ਦਾ ਦੀਵਾਨ ਸੱਜਦਾ ਜਿਸ ਵਿਚ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ ਤੇ ਖਜਾਨ ਸਿੰਘ ਅਤੇ ਕਦੀ ਕਦੀ ਸੰਤ ਪ੍ਰੀਤਮ ਸਿੰਘ ਜੀ ਪੱਦੀ ਖ਼ਾਲਸਾ ਵੀ ਭਾਗ ਲੈਂਦੇ। ਸ਼੍ਰੀ ਸਤਿਗੁਰੂ ਜੀ ਆਪ ਆਪਣੇ ਪ੍ਰਿਯ ਸਾਜ਼ ਤਾਊਸ (ਦਿਲਰੁਬਾ) ਦੀਆਂ ਮਧੁਰ ਧੁਨਾਂ ਨਾਲ, ਸੰਗੀਤ ਕਲਾ ਦੇ ਅਰਸ਼ੀ ਹੁਲਾਰੇ ਬਖਸ਼ਦੇ ਅਤੇ ਮਹਾਰਾਜ ਬਾਬਾ ਬੀਰ ਸਿੰਘ ਤੇ ਨਿਹਾਲ ਸਿੰਘ ਤਬਲੇ ਅਤੇ ਪਖਾਵਜ ਦੀਆਂ ਗਤਾਂ ਨਾਲ ਸੰਗਤ ਕਰਕੇ, ਆਸਾ ਦੀ ਵਾਰ ਦੇ ਕੀਰਤਨ ਨੂੰ ਹੋਰ ਵੀ ਆਨੰਦਮਈ ਬਣਾ ਦਿੰਦੇ।

ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਭੈਰਵੀ ਦੀ ਚੌਕੀ ਦੁਆਰਾ ਗੁਰਬਾਣੀ ਦੇ ਸ਼ਬਦਾਂ ਦਾ, ਧਰੁਪਦ ਦੇ ਰੰਗ ਵਿਚ ਕੀਰਤਨ ਕੀਤਾ ਜਾਂਦਾ ਜੋ ਨਾਮਧਾਰੀ ਗੁਰੂ ਕੀਰਤਨ ਦੀ ਅਦੁਤੀ ਵਿਸ਼ੇਸਤਾ ਹੈ। ਇਸ ਮਹੀਨੇ ਭਰ ਦੇ ਪ੍ਰਯੋਗ ਦੀ ਯਾਦਗਾਰੀ ਵਿਸ਼ੇਸਤਾ ਉਹ ਹਵਨ ਯੱਗ ਸੀ ਜਿਸ ਵਿਚ ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਨੂੰ ਵਿਧੀਵਤ ਢੰਗ ਨਾਲ ਆਰੰਭ ਕੀਤਾ ਗਿਆ। ਅਜਿਹਾ ਇਕ ਸਮਾਗਮ ਸਤਿਗੁਰੂ ਪਰਤਾਪ ਸਿੰਘ ਜੀ ਨੇ 27 ਸਾਲ ਪਹਿਲਾਂ 1937 ਵਿਚ ਰਚਿਆ ਸੀ। ਗੋਲ ਦਾਇਰੇ ਵਿਚ ਜਲ ਭਰਿਆ ਰਹਿਦਾ ਅਤੇ ਹਵਨ ਯਗ ਦੀ ਸਮੱਗਰੀ ਮਹਿਕਦੀ ਰਹਿੰਦੀ, ਸਾਰਾ ਕਾਰਜ ਸਵੈਚਲਿਤ ਵਿਧੀ ਨਾਲ ਚਲਦਾ। ਜਲ ਦੁਆਲੇ ਸਭ ਤੋਂ ਪਹਿਲਾਂ ਪਾਠ ਕਰਦੇ ਪੰਜ ਪਾਠੀਆਂ ਨੇ, ਸੈਂਚੀਆਂ ਤੋਂ ਇਹ ਪਾਠ ਆਰੰਭ ਕੀਤੇ ਫਿਰ ਸਹਿਜੇ ਸਹਿਜੇ ਪਾਠੀਆਂ ਦੀ ਗਿਣਤੀ ਵਧਦੀ ਗਈ। ਦੋ ਦੋ ਘੰਟੇ ਦੀ ਰੋਲ ਚਲਦੀ ਸੀ। ਇਹ ਵੈਦਿਕ ਯੁੱਗ ਵਾਲਾ ਨਜ਼ਾਰਾ ਸੀ ਜੋ ਸਤਿਗੁਰੂ ਜੀ ਨੇ, ਇਸ ਪਵਿੱਤਰ ਤਪੋ-ਭੂਮੀ ਵਿਚ ਸਾਕਾਰ ਕਰ ਦਿੱਤਾ ਸੀ। ਕਈ

ਅਖ਼ਬਾਰਾਂ ਦੇ ਪੱਤਰਕਾਰ ਤੇ ਹੋਰ ਥਾਂ ਪਰ ਥਾਂ ਦੇ ਪਤਵੰਤੇ ਸੱਜਣ, ਇਸ ਦ੍ਰਿਸ਼ ਨੂੰ ਨਿਹਾਰਨ ਲਈ ਸ੍ਰੀ ਭੈਣੀ ਸਾਹਿਬ ਆਉਂਦੇ ਰਹੇ।

ਚੰਡੀ ਦੀ ਵਾਰ ਦੇ ਪਾਠਾਂ ਦੀ ਸਮਾਪਤੀ 26 ਭਾਦਰੋਂ ਨੂੰ ਸਵੇਰ ਦੇ ਸਾਢੇ ਸੱਤ ਵਜੇ ਹੋਈ ਜਿਸ ਵਿਚ ਸਵਾ ਲਖ ਪਾਠਾਂ ਦੀ ਥਾਂ, 68300 ਪਾਠਾਂ ਦਾ ਭੋਗ ਪਾਇਆ ਗਿਆ।

**ਸਤਿਗੁਰੂ ਜੀ ਦੀ ਕਰੜੀ ਸਾਧਨਾ ਦੀ ਵਿਸਮਾਦੀ ਝਲਕ**

*[1] ਸਤਿਗੁਰੂ ਸੱਚੇ ਪਾਤਸ਼ਾਹ ਜੀ ਰਾਤੀ ਇੱਕ ਵਜੇ ਉੱਠ ਸੌਚ ਸ਼ਨਾਨ ਕਰ, ਧੂਪ ਦੀਪ ਸਹਿਤ ਨਿਰੰਤਰ ਦੋ ਘੰਟੇ ਸਮਾਧੀ ਵਿਚ ਬੈਠ ਕੇ ਸਿਮਰਨ ਕਰਦੇ ਰਹੇ ਹਨ। ਆਪ ਜੀ ਨੇ ਨਿਰੋਲ ਆਪਣਾ ਨਿਤਨੇਮ, ਹਵਨ ਯੱਗ ਤੋਂ ਇਕ ਸਾਤਾ ਪਿਛੋਂ ਆਰੰਭ ਕੀਤਾ ਤੇ ਮੇਲੇ ਦੀ ਸਮਾਪਤੀ ਤੋਂ ਕੁਝ ਦਿਨ ਪਹਿਲਾਂ ਹੀ ਸਮਾਪਤ ਕਰ ਦਿੱਤਾ। ਇਹ ਸਤਿਗੁਰੂ ਜੀ ਦੀ ਹੀ ਸਮਰੱਥਾ ਹੈ ਕਿ 1 ਵਜੇ ਤੋਂ ਨਿਰੰਤਰ ਭਜਨ ਪਾਠ ਲਈ ਤਿਆਰ ਹੋ ਕੇ ਰਾਤ ਦੇ 9 ਵਜੇ ਤਕ ਵਿਸ਼ਰਾਮ ਲਈ ਵਿਹਲਿਆਂ ਹੋਣਾ।'

ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨਾਂ ਦੀ ਤਾਂਘ, ਹਜ਼ਾਰਾਂ ਵਿਚ ਜੁੜੀ ਸੰਗਤ ਦੇ ਹਰ ਹਿਰਦੇ ਵਿਚ ਰਹਿੰਦੀ ਹੈ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਉਨ੍ਹਾਂ ਦੇ ਚਰਨਾਂ ਤੇ ਸੀਸ ਨਿਵਾਅ ਕੇ, ਹਰ ਨਰ ਨਾਰੀ ਆਪਣੇ ਆਪ ਨੂੰ ਸੁਭਾਗਾ ਸਮਝਦਾ ਹੈ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਸਤਿਗੁਰੂ ਜੀ ਦੇ ਦਰਸ਼ਨ ਦਾ ਮਹਾਤਮ ਪੰਜ ਗੰਗਾ ਦੀਆਂ ਯਾਤਰਾਂ ਅਤੇ ਪ੍ਰਯਾਗ ਦੇ ਇਸ਼ਨਾਨਾਂ ਦੇ ਸਮਾਨ ਹੈ। ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨ ਬਾਰੇ 'ਸਤਿਜੁਗ' ਦੇ ਵਿਸ਼ੇਸ਼ ਅੰਕ *[2] ਵਿਚ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ। 'ਕੋਮਲ ਕੋਮਲ ਤੇ ਨਿਰਮਾਣ ਜਿਹਾ ਗੁਰੂ ਦਰਸ਼ਨ ਕੇਡਾ ਪਿਆਰਾ ਲਗਦਾ ਸੀ ਚਿੱਤ ਨੂੰ। ਸ਼ੁਧ ਖੱਦਰ ਦੇ ਬਾਰੀਕ ਵਸਤਰ, ਸਿਰ ਤੇ ਸੋਹਣੀ ਤਰ੍ਹਾਂ ਸਜਾਈ ਹੋਈ ਸਿਧੀ ਦਸਤਾਰ, ਠੰਡੀ ਦੇ ਦਾਗਾਂ ਵਾਲੇ ਬਦਾਮੀ ਚਿਹਰੇ ਵਿਚੋਂ ਜਿਵੇਂ ਰਿਸ਼ਮਾਂ ਉਠ ਉਠ ਪੈਂਦੀਆਂ ਹੋਣ। ਤਿੱਖੀਆਂ, ਸੁਚੇਤ ਪਰ ਸੰਜਮ ਭਰੀਆਂ ਕਮਲ ਅੱਖੜੀਆਂ, ਸਮੁੱਚੇ ਚਿਹਰੇ ਤੇ ਛਾਈ ਹੋਈ

---

*'ਸਤਿਜੁਗ', ਅੰਕ 24 ਸਤੰਬਰ 1964

ਪ੍ਰਭਾਵ ਭਰੀ ਪ੍ਰਸੰਨ ਮੁੱਦਰਾ, ਜੇ ਮੁਸਕਾ ਪੇਣ ਤਾਂ ਕਲੀਆਂ ਸਮਾਨ ਸਫ਼ੇਦ ਦੰਦ ਦਰਸ਼ਨ, ਚੌੜੇ ਵਿਸ਼ਾਲ ਮੋਢੇ, ਲਚਕੀਲੀ ਕਮਰ, ਅਹਿਲ ਸਮਾਧੀ ਤੇ ਗੁਲਾਬ ਦੀ ਨਰਮ ਨਰਮ ਕੋਪਲ ਵਰਗੀਆਂ ਚਰਨ ਉਂਗਲੀਆਂ। ਕੋਈ ਖ਼ੁਸ਼ਬੂ ਨਹੀਂ, ਕੋਈ ਉਚੇਚ ਨਹੀਂ ਤਾਂ ਵੀ ਧੁਹਾਂ ਪਾਉਂਦੀ ਸਤਿਗੁਰੂ ਮੂਰਤੀ, ਨਾਮਧਾਰੀ ਮਨਾਂ ਦੇ ਅੰਦਰ ਬਾਹਰ ਐਸੀ ਚੌਖਟੇ ਜੜੀ ਛਬ ਦਿੰਦੀ ਰਹਿੰਦੀ ਹੈ ਕਿ ਅਗਲੀ ਵਾਰ ਦੇ ਪ੍ਰਤੱਖ ਦਰਸ਼ਨਾਂ ਤਕ ਉਹ ਸਦਾ ਹੀ ਰਹਿਨੁਮਾਈ ਕਰਦੀ ਰਹਿੰਦੀ ਹੈ।'

ਇਹ ਜਪ ਪ੍ਰਯੋਗ ਜੋ ਸਤਿਗੁਰੂ ਜੀ ਵਲੋਂ 'ਆਪ ਜਪੈ ਅਵਰਾ ਨਾਮ ਜਪਾਵਹਿ' ਦੇ ਆਦਰਸ਼ ਦੀ ਪੂਰਤੀ ਲਈ ਰਚਿਆ ਜਾਂਦਾ ਹੈ, ਜਦੋਂ ਪਿਛਲੇ ਪਹਿਰ ਦੇ ਦੀਵਾਨ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਨਰ ਨਾਰੀ ਸਫ਼ੇਦ ਬਸਤਰਾਂ ਵਿਚ ਸਫ਼ੇਦ ਉੱਨ ਦੀ ਮਾਲਾ ਹੱਥ ਵਿਚ ਲਈ, ਨਾਮ ਸਿਮਰਨ ਕਰ ਰਹੇ ਹੁੰਦੇ ਹਨ ਤਾਂ ਇਕ ਦੋ ਜੀਭਾਂ ਲੱਖ ਹੋਇ ਕੇ ਪ੍ਰਭੂ ਨਾਮ ਨੂੰ ਲੱਖ-ਲੱਖ ਗੇੜੇ ਵਿਚ ਜਪ ਰਹੀਆਂ ਹੁੰਦੀਆਂ ਹਨ ਤੇ ਉਹ ਵੀ ਸ਼ਾਂਤ ਮਾਹੌਲ ਵਿਚ ਜਿਥੇ ਕੋਈ ਉਚੀ ਅੰਵਾਜ਼ ਵੀ ਸੁਣਾਈ ਨਹੀਂ ਦਿੰਦੀ। ਇਸ ਕਰਕੇ ਅਭਿਆਸ ਨੂੰ ਜ਼ਰਾ ਹੋਰ ਸੁਖੈਨ ਤੇ ਰਸਦਾਇਕ ਬਣਾਉਣ ਲਈ, ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਰਿਕਾਰਡ ਕੀਤੇ ਭਾਸ਼ਣਾਂ ਨੂੰ ਲਗਾ ਦਿੱਤਾ ਜਾਂਦਾ ਹੈ ਜੋ ਇਜ ਪ੍ਰਤੀਤ ਹੁੰਦਾ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ, ਆਪ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਹੋਣ। ਅਜਿਹਾ ਸ਼ੁਭ ਅਵਸਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਸਾਧ ਸੰਗਤ ਨੂੰ ਹੀ ਪ੍ਰਾਪਤ ਹੁੰਦਾ ਹੈ। ਇਸ ਜਪ ਪ੍ਰਯੋਗ ਦੇ ਅੰਤਮ ਦਿਨ ਹੋਰ ਵੀ ਰੌਣਕ ਭਰਪੂਰ ਹੋ ਗਏ ਸਨ। ਪਹਿਲੇ ਦਿਨ ਆਸਾ ਦੀ ਵਾਰ ਦੇ ਕੀਰਤਨ ਸਮੇਂ ਹਲਕੀ ਬੂੰਦਾ-ਬਾਂਦੀ ਵੀ ਹੋਈ ਪਰ ਛੇਤੀ ਹੀ ਥਮ ਗਈ। ਦੂਰ ਦੂਰ ਤਕ ਸਾਧ ਸੰਗਤ ਹੀ ਦਿਖਾਈ ਦਿੰਦੀ ਸੀ। ਇਨ੍ਹਾਂ ਦਿਨਾਂ ਵਿਚ ਕੁਝ ਨਾਮਵਰ ਵਿਅਕਤੀਆਂ ਵਲੋਂ ਸੰਗਤਾਂ ਨੂੰ ਸੰਬੋਧਨ ਵੀ ਕੀਤਾ ਗਿਆ। ਸ੍ਰ. ਅਵਤਾਰ ਸਿੰਘ ਆਜ਼ਾਦ, ਸੰਤ ਤਰਨ ਸਿੰਘ ਵਹਿਮੀ, ਮਾ. ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਅਮਰ ਭਾਰਤੀ ਤੇ ਸ. ਬੂਟਾ ਸਿੰਘ ਨੇ ਆਪਣੇ ਆਪਣੇ ਵਿਚਾਰ ਪ੍ਰਗਟਾਏ।'

ਜਪ ਪ੍ਰਯੋਗ ਦੀ ਖਾਸ ਵਰਣਨਯੋਗ ਗੱਲ ਸੰਤ ਜਗਤ ਸਿੰਘ ਖੰਡੂਵਾਲੀਏ ਵੱਲੋਂ, ਸ਼੍ਰੀ ਤੁਲਸੀ ਦਾਸ ਦੇ ਸੁਪ੍ਰਸਿੱਧ ਧਾਰਮਿਕ ਗ੍ਰੰਥ 'ਰਾਮ ਚਰਿੱਤ ਮਾਨਸ' ਦੀ

ਕਥਾ ਸੀ। ਇਸ ਗਿਆਨ ਮਾਰਤੰਡ ਮਹਾਂਪੁਰਸ਼ ਦੇ ਬਚਨ ਜੋ ਉਪਰੋਕਤ ਪੁਸਤਕ ਦੀ ਵਿਆਖਿਆ ਵਿਚ ਕੀਤੇ ਜਾਂਦੇ, ਸਰੋਤਿਆਂ ਦੇ ਹਿਰਦੇ ਵਿਚ ਧਸ ਜਾਣ ਵਾਲੇ ਸਨ ਜੋ ਇਸ ਗੱਲ ਦਾ ਵੀ ਪ੍ਰਮਾਣ ਹੈ ਕਿ ਨਾਮਧਾਰੀ ਦੀਵਾਨਾਂ ਵਿਚ ਹਿਦੂ ਧਰਮ ਗ੍ਰੰਥਾਂ ਦਾ, ਕਿੰਨਾ ਮਾਣ ਸਤਿਕਾਰ ਤੇ ਆਦਰ ਕੀਤਾ ਜਾਂਦਾ ਹੈ। ਸੰਤ ਖਜ਼ਾਨ ਸਿਘ, ਦਰਸ਼ਨ ਸਿਘ, ਸੰਤ ਨਿਰੰਜਣ ਸਿਘ ਕੰਡਣਪੁਰ, ਸੰਤ ਜੀਊਣ ਸਿਘ ਕਵੀਸ਼ਰ, ਸ਼੍ਰੀ ਜਗੀਰ ਸਿਘ ਜੀ ਭੜੋਲਿਆਂ ਵਾਲੀ, ਸੰਤ ਪ੍ਰੀਤਮ ਸਿਘ ਜੀ ਹਾਂਸਪੁਰ, ਜਥੇਦਾਰ ਗਿਆਨ ਸਿਘ, ਜਥੇਦਾਰ ਪਿਆਰਾ ਸਿਘ ਜੀ ਹੁਸ਼ਿਆਰਪੁਰ, ਸੰਤ ਮੇਲਾ ਸਿਘ ਰਛੀਨ ਅਤੇ ਪੰਡਿਤ ਗੋਪਾਲ ਸਿਘ ਜੀ ਦੇ ਹੱਲੇ ਦੇ ਦੀਵਾਨਾਂ ਨੇ ਵੀ ਰੰਗ ਬੰਨ੍ਹੀ ਰੱਖਿਆ।*

ਭੋਗ ਦੇ ਸਮੇਂ ਤੋਂ ਪਹਿਲੀ ਰਾਤ ਨੂੰ ਸ੍ਰ. ਅਵਤਾਰ ਸਿਘ ਆਜ਼ਾਦ ਦੀ ਪ੍ਰਧਾਨਗੀ ਅਤੇ ਪ੍ਰੀਤਮ ਸਿਘ ਕਵੀ ਦੇ ਸੰਚਾਲਨ ਦੁਆਰਾ, ਯਾਦਗਾਰੀ ਕਵੀ ਦਰਬਾਰ ਹੋਇਆ ਜਿਸ ਵਿਚ ਜੀਵਨ ਨਗਰ ਦੀ ਸਾਹਿਤ ਸਭਾ ਦੇ ਕਵੀਆਂ ਨੇ, ਤਿੰਨ ਘੰਟਿਆਂ ਤਕ ਸਰੋਤਿਆਂ ਨੂੰ ਕੀਲੀ ਰੱਖਿਆ। ਕਵੀ ਦਰਬਾਰ ਦੀ ਸਮੱਸਿਆ ਸੀ 'ਤੇਰੇ ਜਿਹਾ ਦੂਸਰਾ ਨਾ ਵੇਖਿਆ ਜਹਾਨ ਤੇ।' ਇਸ ਕਵੀ ਦਰਬਾਰ ਵਿਚ 32 ਤੋਂ ਵਧ ਕਵੀਆਂ ਨੇ ਭਾਗ ਲਿਆ ਜਿਨ੍ਹਾਂ ਨੂੰ ਭਰਪੂਰ ਦਾਦ ਦਿੱਤੀ ਗਈ। ਸੇਠ ਅਵਤਾਰ ਸਿਘ ਚਾਵਲਾ ਬੈਂਕੋਕ ਵਾਲਿਆਂ ਨੇ ਸਾਰਾ ਕਵੀ ਦਰਬਾਰ ਹੀ ਟੇਪ ਕਰ ਲਿਆ। ਇਸ ਜਪ ਪ੍ਰਯੋਗ ਵਿਚ 45 ਜੋੜਿਆਂ ਦੇ ਅਨੰਦ ਕਾਰਜ ਸਿਰੇ ਚੜ੍ਹੇ ਤੇ 1304 ਸਧਾਰਨ ਪਾਠਾਂ ਦੇ ਭੋਗ ਪਾਏ ਗਏ। 1,68,300 ਚੰਡੀ ਦੀ ਵਾਰ ਦੇ ਪਾਠ ਵੀ ਨਿਰਵਿਘਨ ਸੰਪੂਰਨ ਹੋਏ। ਇਸ ਜਪ ਪ੍ਰਯੋਗ ਦੀ ਇਕ ਹੋਰ ਵਿਸ਼ੇਸਤਾ ਸ਼੍ਰੀ ਅਮਰ ਭਾਰਤੀ ਜੀ ਦੀ ਪੁਸਤਕ 'ਸਿੱਖ ਇਤਿਹਾਸ ਤੇ ਕੂਕੇ' ਦਾ ਪਹਿਲੀ ਵਾਰ ਲੋਕ ਅਰਪਣ ਕੀਤਾ ਗਿਆ। ਜਿਸ ਵਿਚ ਸਮੁੱਚੇ ਸਿੱਖ ਮਤ ਦੇ ਪ੍ਰਕਰਨ ਵਿਚ ਨਾਮਧਾਰੀ ਮੱਤ ਦੀ ਵਿਸ਼ੇਸਤਾ ਬਾਰੇ ਗੰਭੀਰ ਵਿਚਾਰ ਪੇਸ਼ ਕੀਤੇ ਗਏ ਸਨ। ਸਤਿਗੁਰੂ ਜਗਜੀਤ ਸਿਘ ਜੀ ਦੇ ਗੁਰੂ ਇਤਿਹਾਸ ਵਿਚ 1964 ਦਾ ਇਹ ਜਪ ਪ੍ਰਯੋਗ ਆਪਣੀ ਨਿਵੇਕਲੀ ਮਹੱਤਤਾ ਰਖਦਾ ਹੈ।

---

*'ਸਤਿਜੁਗ', ਅੰਕ 24 ਸਿਤੰਬਰ, 1964

### ਪਸ਼ੂ ਪ੍ਰਦਰਸ਼ਨੀ

ਇਸ ਜਪ ਪ੍ਰਯੋਗ ਦੇ ਦੌਰਾਨ 1 ਸਿਤੰਬਰ, 1964 (ਮੁਤਾਬਕ, 17 ਭਾਦਰੋਂ 2021 ਬਿ.) ਨੂੰ ਮਹਾਰਾਜ ਬਾਬਾ ਬੀਰ ਸਿੰਘ ਦੇ ਉੱਦਮ ਸਦਕਾ, ਪਸ਼ੂ ਪ੍ਰਦਰਸ਼ਨੀ ਲਗਾਈ ਗਈ। ਜਿਸ ਵਿਚ 30 ਪਿੰਡਾਂ ਦੇ ਪਸ਼ੂ ਪਾਲਕਾਂ ਵੱਲੋਂ 200 ਦੇ ਕਰੀਬ ਪਸ਼ੂ ਲਿਆਂਦੇ ਗਏ। ਇਸ ਪਸ਼ੂ-ਮੇਲੇ ਵਿਚ ਉਤਮ ਨਸਲ ਦੀਆਂ ਗਾਈਆਂ, ਮੱਝਾਂ ਅਤੇ ਬੈਲਾਂ ਦੀ ਪਛਾਣ ਕੀਤੀ ਗਈ। ਸਤਿਗੁਰੂ ਪਰਤਾਪ ਸਿੰਘ ਜੀ ਸਦਾ ਚੰਗੇ ਪਸ਼ੂ ਪਾਲਕਾਂ ਨੂੰ ਉਤਸ਼ਾਹਿਤ ਕਰਦੇ ਰਹੇ ਸਨ ਅਤੇ ਪਸ਼ੂਆਂ ਦੀ ਨਸਲ ਸੁਧਾਰ ਵਲ ਉਹਨਾਂ ਨੇ ਵਿਸ਼ੇਸ ਧਿਆਨ ਦਿੱਤਾ ਸੀ। ਇਸ ਪਸ਼ੂ ਮੇਲੇ ਵਿਚ ਪਸ਼ੂਆਂ ਦੀਆਂ ਕਈ ਸ਼੍ਰੇਣੀਆਂ ਨਿਸ਼ਚਿਤ ਕੀਤੀਆਂ ਗਈਆਂ ਜਿਵੇਂ ਹਰਿਆਣਾ ਤੇ ਸਾਹੀਵਾਲ ਨਸਲਾਂ ਦੀਆਂ ਗਊਆਂ, ਬਲਦਾਂ ਦੀਆਂ ਜੋੜੀਆਂ, ਮੁਰਹਾ ਤੇ ਨੀਲੀ ਰਾਵੀ ਨਸਲਾਂ ਦੀਆਂ ਮੱਝਾਂ, ਸਾਹਨ, ਝੋਟੇ, ਗੱਭਣਾਂ, ਲਵੇਰੀਆਂ, ਦੁਪੈਲ ਆਦਿ ਪਸ਼ੂਆਂ ਦੇ ਹਰ ਇਕ ਗੁਣ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ। ਸਰਕਾਰੀ ਅਧਿਕਾਰੀ ਤੇ ਕਰਮਚਾਰੀ ਵੀ ਪਸ਼ੂ-ਪ੍ਰਦਰਸ਼ਨੀ ਵਿਚ ਆਏ। ਪਸ਼ੂ ਪਾਲਕਾਂ ਨੂੰ ਪਸ਼ੂਆਂ ਦੀ ਸੇਵਾ-ਸੰਭਾਲ ਤੇ ਉਤਮ ਨਸਲਾਂ ਦੇ ਵਾਧੇ ਵੱਲ ਧਿਆਨ ਦੇਣ ਲਈ ਕਿਹਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਕਿ ਗਊ-ਧਨ ਦੀ ਸੰਭਾਲ ਵੱਲ ਸਾਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਸ ਦਾ ਦੁੱਧ ਸਾਡੇ ਬੱਚਿਆਂ ਤੇ ਹੋਰ ਸਭ ਦੇ ਪਾਲਣ-ਪੋਸ਼ਣ ਵਿਚ ਸਹਾਈ ਹੁੰਦਾ ਹੈ। ਸਰਕਾਰ ਤੇ ਆਸ ਰੱਖਣ ਦੀ ਥਾਂ ਸਾਨੂੰ ਆਪ ਹੀ ਸਭ ਨੂੰ ਇਸ ਬੰਨੇ ਉਚੇਚਾ ਧਿਆਨ ਦੇ ਕੇ, ਇਸ ਧਨ ਦੀ ਵਿਰਧੀ ਕਰਨੀ ਚਾਹੀਦੀ ਹੈ।

ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਨੇ ਇਕ ਹਫ਼ਤਾ ਭਰ ਨਿਵਾਸ ਰੱਖਿਆ। ਰਮੇਸ਼ ਨਗਰ ਦੀ ਧਰਮਸ਼ਾਲਾ ਵਿਚ ਦੋਵੇਂ ਵੇਲੇ ਦੀਵਾਨ ਸਜਦਾ ਰਿਹਾ। ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਸੰਤ ਸਮਾਜ ਦੀ ਵਿਸ਼ੇਸ਼ ਇਕੱਤਰਤਾ, ਸਰਬ-ਹਿੰਦ ਵੇਦਾਂਤ ਸੰਮੇਲਨ ਵਿਚ ਦਰਸ਼ਨ ਦਿੱਤੇ। ਜਿਥੇ ਗਊ-ਹੱਤਿਆ ਅਤੇ ਗਊ-ਰੱਖਿਆ ਬਾਰੇ ਮਤੇ ਪਾਸ ਕਰਕੇ ਸਰਕਾਰ ਨੂੰ ਭੇਜੇ ਗਏ।

ਏਸੇ ਸਾਲ ਮੱਘਰ ਦੇ ਮਹੀਨੇ ਸਤਿਗੁਰੂ ਜੀ ਨੇ ਡਾਲਟਨ ਗੰਜ, ਬਿਹਾਰ ਵਿਖੇ ਦਰਸ਼ਨ ਦਿੱਤੇ ਜਿਥੇ ਸਤਿਗੁਰੂ ਜਗਜੀਤ ਸਿੰਘ ਨੇ ਦੋ ਸਾਲ ਪਹਿਲਾਂ,

ਨਾਮਧਾਰੀ ਧਰਮਸ਼ਾਲਾ ਦੀ ਨੀਂਹ ਰੱਖੀ ਸੀ ਉਸ ਦਾ ਰਸਮੀ ਉਦਘਾਟਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ। ਸੰਤ ਇੰਦਰ ਸਿੰਘ ਨਾਮਧਾਰੀ ਅਤੇ ਉਥੋਂ ਦੀ ਹੋਰ ਸੰਗਤ ਦੇ ਉਦਮ ਸਦਕਾ, ਇਸ ਧਰਮਸ਼ਾਲਾ ਵਿਚ ਹੁਣ ਸੈਂਕੜਿਆਂ ਦੀ ਗਿਣਤੀ ਵਿਚ ਸਾਧ ਸੰਗਤ ਇਕੱਤਰ ਹੋ ਸਕਦੀ ਹੈ।

ਸਤਿਗੁਰੂ ਜੀ ਦੀ ਹਜ਼ੂਰੀ ਵਿਚ 40 ਅਖੰਡ ਪਾਠਾਂ ਦੇ ਭੋਗ ਪਾਏ ਗਏ। ਤਿੰਨ ਅਨੰਦ ਕਾਰਜ ਹੋਏ। ਬਿਹਾਰ, (ਹੁਣ, ਝਾਰਖੰਡ) ਪ੍ਰਦੇਸ਼ ਦਾ ਡਾਲਟਨ ਗੰਜ, ਨਾਮਧਾਰੀ ਮੱਤ ਦਾ ਸਿਰ ਕੱਢ ਕੇਂਦਰ ਬਣਿਆ ਆ ਰਿਹਾ ਹੈ।

**1965**

1965 ਵਿਚ ਸਭ ਤੋਂ ਮਹੱਤਵਪੂਰਨ ਸਮਾਗਮ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਹੋਇਆ ਉਹ ਮਲੇਰਕੋਟਲੇ ਦੇ ਸ਼ਹੀਦੀ ਸਥਾਨ ਤੇ ਕੀਤਾ ਗਿਆ ਯਾਦਗਾਰੀ ਸਮਾਗਮ ਸੀ। ਭਾਰਤ ਦੇ ਪ੍ਰਸਿੱਧ ਕੌਮੀ ਸ਼ਾਇਰ ਸਰ ਮੁਹੰਮਦ ਇਕਬਾਲ ਦਾ ਕਥਨ ਸੀ :

"ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ,
ਵਤਨ ਪਰ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।"

ਇਸ ਵਰਸ਼ ਦਾ ਸ਼ਹੀਦੀ ਸਮਾਗਮ ਭਾਵੇਂ ਕੂਕਿਆਂ ਦੇ ਉਸੇ ਕੱਲਰ ਵਿਖੇ ਕੀਤਾ ਗਿਆ ਜਿਥੇ 66 ਨਾਮਧਾਰੀ ਸ਼ਹੀਦਾਂ ਦਾ ਖੂਨ ਡੁੱਲ੍ਹਿਆ ਸੀ, ਪਰ ਇਸ ਸਾਲ ਸਾਧ ਸੰਗਤ ਦੇ ਯਤਨਾਂ ਸਦਕਾ, ਏਥੇ ਇਕ ਕਮਰਾ ਉਸਾਰ ਦਿੱਤਾ ਗਿਆ ਸੀ ਅਤੇ ਸਥਾਨਕ ਸਾਧ ਸੰਗਤ ਨੇ ਆਈਆਂ ਸੰਗਤਾਂ ਲਈ ਲੰਗਰ ਦਾ ਸ਼ਾਨਦਾਰ ਪ੍ਰਬੰਧ ਕੀਤਾ ਸੀ। ਦੋਵੇਂ ਦਿਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੀਵਾਨ ਸਜੇ, ਆਸਾ ਦੀ ਵਾਰ ਦੇ ਕੀਰਤਨ ਹੋਏ। ਸੰਤ ਮੇਲਾ ਸਿੰਘ ਅਤੇ ਪੰਡਤ ਗੋਪਾਲ ਸਿੰਘ ਵਰਗੇ ਨਾਮਧਾਰੀ ਧਰਮ ਪ੍ਰਚਾਰਕਾਂ ਨੇ ਆਪਣੇ ਹੀ ਨਿਵੇਕਲੇ ਰੰਗ ਵਿਚ, ਆਪਣੇ ਮਨੋਹਰ ਕੀਰਤਨ ਤੇ ਵਖਿਆਨਾਂ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਇਕ ਘੰਟਾ ਨਾਮ ਸਿਮਰਨ ਦਾ ਅਭਿਆਸ ਵੀ ਸੰਗਤੀ ਰੂਪ ਵਿਚ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਗੁਰੂ ਸੰਦੇਸ਼ ਵਿਚ ਫੁਰਮਾਇਆ ਕਿ ਸ਼ਹੀਦਾਂ ਨੇ ਪਹਿਲਾਂ ਆਪਣਾ ਜੀਵਨ ਉੱਚਾ ਕੀਤਾ ਤੇ ਫਿਰ ਕੁਰਬਾਨੀ ਕੀਤੀ। ਸਤਿਗੁਰੂ ਜੀ ਨੇ ਕਿਹਾ ਕਿ ਸਾਨੂੰ ਕਿਸੇ ਵਾਸਤੇ ਈਰਖਾ ਨਹੀਂ ਰੱਖਣੀ

ਚਾਹੀਦੀ ਤੇ ਵੱਧ ਤੋਂ ਵੱਧ ਭਜਨ ਬਾਣੀ ਕਰਨਾ ਚਾਹੀਦਾ ਹੈ।

ਇਸ ਸਮਾਗਮ ਉਤੇ ਮਲੇਰਕੋਟਲੇ ਦੇ ਮਦਨ ਲਾਲ ਜੈਨ ਨੇ ਸ਼ਹੀਦਾਂ ਬਾਰੇ ਬੜਾ ਭਾਵ ਭਰਪੂਰ ਭਾਸ਼ਣ ਦਿੱਤਾ। ਮਾ. ਨਿਹਾਲ ਸਿੰਘ ਜੀ ਨੇ ਆਪਣੇ ਭਾਸ਼ਣ ਵਿਚ ਅੰਗਰੇਜ਼ਾਂ ਦੀ ਉਸ ਕੁਟਿਲ-ਨੀਤੀ ਵਲ ਸੰਕੇਤ ਕੀਤਾ ਜਿਸ ਰਾਹੀਂ ਉਨ੍ਹਾਂ ਨੇ ਸਾਡਾ ਧਰਮ ਭ੍ਰਸ਼ਟ ਕਰਨ ਲਈ, ਪੰਜਾਬ ਵਿਚ ਬੁੱਚੜ ਖਾਨੇ ਖੋਲਣ ਦੀ ਖੁੱਲ੍ਹ ਦਿੱਤੀ।

ਸਤਿਗੁਰੂ ਜੀ ਦੇ ਪ੍ਰਵਚਨਾਂ ਉਪਰੰਤ 22 ਵਿਅਕਤੀਆਂ ਨੇ ਮਾਸ ਸ਼ਰਾਬ ਛੱਡਣ ਦਾ ਪ੍ਰਣ ਲੈ ਕੇ ਭਜਨ ਪੁੱਛਿਆ। ਇਸ ਤੋਂ ਬਾਅਦ ਸ਼ਹੀਦਾਂ ਦੀ ਯਾਦ ਵਿਚ ਹਵਨ ਕਰਕੇ, 7 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਜਗਜੀਤ ਸਿੰਘ ਜੀ ਉਚ ਕੋਟੀ ਦੇ ਪਸ਼ੂ ਪਾਲਕ**
**'ਗੁਪਾਲ ਰਤਨ' ਦੀ ਉਪਾਧੀ ਨਾਲ ਵਿਭੂਸ਼ਿਤ**

21 ਫਰਵਰੀ ਤੋਂ 28 ਫਰਵਰੀ 1965 ਤਕ 22ਵੀਂ ਸਰਬ ਭਾਰਤੀ ਪਸ਼ੂ-ਪ੍ਰਦਰਸ਼ਨੀ ਹਿਸਾਰ ਵਿਖੇ ਲਗਾਈ ਗਈ। ਪਿਛਲੇ ਸਾਲਾਂ ਦੀਆਂ ਪਸ਼ੂ ਪ੍ਰਦਰਸ਼ਨੀਆਂ ਵਿਚ ਕੁਝ ਬੇ ਨਿਯਮੀਆਂ ਕਾਰਨ, ਸਤਿਗੁਰੂ ਹਰੀ ਸਿੰਘ ਜੀ ਦੇ ਪਸ਼ੂ-ਫਾਰਮ ਵੱਲੋਂ, ਇਨ੍ਹਾਂ ਪਸ਼ੂ-ਪ੍ਰਦਰਸ਼ਨੀਆਂ ਉਤੇ ਪਸ਼ੂ ਭੇਜਣੇ ਬੰਦ ਕਰ ਦਿੱਤੇ ਗਏ ਸਨ। ਇਹ ਸਚਾਈ ਸਰਵਵਿਦਿਤ ਸੀ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਪਸ਼ੂ-ਪਾਲਣ ਤੇ ਪਸ਼ੂਆਂ ਦੀ ਸੇਵਾ-ਸੰਭਾਲ ਅਤੇ ਨਸਲ ਸੁਧਾਰ ਵੱਲ ਉਚੇਚਾ ਧਿਆਨ ਦਿੱਤਾ ਸੀ ਅਤੇ ਸ੍ਰ. ਪ੍ਰੀਤਮ ਸਿੰਘ ਜੀ ਬਰਾੜ, ਡਾਇਰੈਕਟਰ ਪਸ਼ੂ ਪਾਲਣ ਵਿਭਾਗ, ਪੰਜਾਬ ਦੀ ਉਚੇਚੀ ਬੇਨਤੀ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਸ਼ੂ ਭੰਡਾਰ ਦੇ ਪਸ਼ੂਆਂ ਨੂੰ, ਸਰਬ ਭਾਰਤੀ ਕਸਵੱਟੀ ਤੇ ਪਰਖਣ ਅਤੇ ਆਪਣੀ ਮਿਹਨਤ ਦਾ ਠੀਕ ਤਰ੍ਹਾਂ ਅੰਦਾਜ਼ਾ ਕਰਨ ਲਈ, ਇਸ ਵਾਰ ਹਿਸਾਰ ਦੀ ਪਸ਼ੂ ਪ੍ਰਦਰਸ਼ਨੀ ਵਿਚ ਵਧ ਚੜ੍ਹ ਕੇ ਭਾਗ ਲਿਆ। ਮਹਾਰਾਜ ਬਾਬਾ ਬੀਰ ਸਿੰਘ ਤੇ ਸੰਤ ਵਰਿਆਮ ਸਿੰਘ 'ਸੂਬਾ-ਮਾਲ' ਅਤੇ ਹੋਰ ਅਮਲੇ ਦੀ ਨਿਗਰਾਨੀ ਵਿਚ, ਨਾਮਧਾਰੀ ਫਾਰਮ ਦੇ ਪਸ਼ੂਆਂ ਨੂੰ ਭੇਜਿਆ ਗਿਆ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਸੀ। ਸਾਹੀਵਾਲ ਨਸਲ ਦੇ 11 ਪਸ਼ੂ, ਹਰਿਆਣਾ ਨਸਲ ਦੇ 12 ਪਸ਼ੂ, ਥਾਰ ਪਾਰਕਰ ਨਸਲ ਦੇ 7 ਪਸ਼ੂ ਹਿਸਾਰੀ, ਨਗੌਰੀ ਨਸਲ ਦੇ ਇਕ ਇਕ

ਜਾਂ ਦੋ ਦੋ ਪਸ਼ੂ। ਮੱਝਾਂ ਦੀ ਨੀਲੀ ਰਾਵੀ ਵਿਚੋਂ ਇਕ ਅਤੇ ਮੁਰਹਾ ਵਿਚੋਂ 4 ਪਸ਼ੂ ਭੇਜੇ ਗਏ।

ਪਸ਼ੂ-ਪਾਲਕਾਂ ਦੇ ਵਿਚਾਰ-ਵਟਾਂਦਰੇ ਲਈ, ਸ਼ਾਨਦਾਰ ਪੰਡਾਲ ਸਜਾਇਆ ਗਿਆ ਸੀ। ਜਿਸ ਵਿਚ ਪਸ਼ੂ ਪਾਲਕਾਂ ਨੇ ਖੁਲ੍ਹ ਕੇ ਆਪਣੇ ਆਪਣੇ ਵਿਚਾਰ ਪ੍ਰਗਟਾਏ ਅਤੇ ਇਹ ਮਤੇ ਵੀ ਪਾਸ ਕੀਤੇ :,

1. ਪਸ਼ੂ ਪਾਲਕਾਂ ਨੂੰ ਪਸ਼ੂਆਂ ਦੇ ਸਰਵੋਤਮ ਪੁਰਸਕਾਰ ਪ੍ਰਾਪਤ ਕਰਨ ਸਮੇਂ, ਇਨਾਮਾਂ ਦੀਆਂ ਰਕਮਾਂ ਵਧਾਈਆਂ ਜਾਣ।
2. ਬਿਰਧ ਪਸ਼ੂਆਂ ਨੂੰ ਬਾਹਰ ਭੇਜਣਾ ਬੰਦ ਕੀਤਾ ਜਾਵੇ।
3. ਪੰਜਾਬ ਤੋਂ ਪਸ਼ੂ ਬਾਹਰ ਭੇਜਣ ਦੀ ਸਰਕਾਰੀ ਤੌਰ ਤੇ ਕੋਈ ਸਪੱਸ਼ਟ ਨੀਤੀ ਬਣਾਈ ਜਾਵੇ।
4. ਪਸ਼ੂਆਂ ਦੇ ਚਾਰੇ ਲਈ ਸਰਕਾਰ ਵਧੀਆ ਚਾਰਾ ਬੀਜਾਂ ਦਾ ਪ੍ਰਬੰਧ ਕਰੇ।
5. ਹਰ ਪਿੰਡ ਵਿਚ ਸਾਂਝੀਆਂ ਚਰਾਂਦਾ ਲਈ ਭੂਮੀ ਰਾਖਵੀਂ ਕੀਤੀ ਜਾਵੇ।

*ਇਸ ਪਸ਼ੂ ਪ੍ਰਦਰਸ਼ਨੀ ਵਿਚ ਨਾਮਧਾਰੀ ਪਸ਼ੂ ਫਾਰਮ ਦੇ ਪਸ਼ੂਆਂ ਨੇ 38 ਵਿਚੋਂ 37 ਇਨਾਮ ਜੀਤੇ। ਗਊ 'ਨੌ ਕਰਨ' ਨੇ ਇਕ ਹਜ਼ਾਰ ਦਾ ਸਰਬੋਤਮ ਇਨਾਮ ਜਿੱਤਿਆ।

ਸਤਿਗੁਰੂ ਜੀ ਨੇ ਸ਼੍ਰੋਮਣੀ ਪਸ਼ੂ ਪਾਲਕ ਵਜੋਂ ਇਨਾਮ ਆਪ ਪ੍ਰਾਪਤ ਕੀਤਾ। ਮਹਾਰਾਜ ਬਾਬਾ ਬੀਰ ਸਿਘ ਜੀ ਰਾਤ ਦੇ ਅੱਠ ਵਜੇ ਤੱਕ, ਵੱਖ ਵੱਖ ਇਨਾਮ ਪ੍ਰਾਪਤ ਕਰਦੇ ਰਹੇ।

ਸ੍ਰੀ ਸਤਿਗੁਰੂ ਜੀ ਨੂੰ ਕੁਲ ਨਕਦ ਇਨਾਮ 3090/- ਅਤੇ 15 ਕੱਪ ਭੇਟ ਕੀਤੇ ਗਏ।

*ਇਸ ਪਸ਼ੂ ਪ੍ਰਦਰਸ਼ਨੀ ਵਿਚ ਭਾਗ ਲੈਣ ਵਾਲੇ ਨਾਮਧਾਰੀ ਪਸ਼ੂ ਫ਼ਾਰਮ ਵਲੋਂ ਭੇਜੇ ਗਏ ਪਸ਼ੂਆਂ ਨੇ 38 ਪੁਰਸਕਾਰਾਂ ਵਿਚੋਂ 37 ਇਨਾਮ ਜਿਤੇ। ਇਨ੍ਹਾਂ ਇਨਾਮਾਂ ਵਿਚੋਂ ਪਹਿਲੇ ਦਰਜੇ ਦੇ ਵੀਹ ਦੂਜੇ ਦਰਜੇ ਦੇ 7, ਤੀਜੇ ਦਰਜੇ ਦਾ ਇਕ, ਚੋਥੇ ਦਰਜੇ ਦੇ 9 ਇਨਾਮ ਹਾਸਲ ਕੀਤੇ।'

---

*'ਸਤਿਜੁਗ' ਅੰਕ, 2 ਮਾਰਚ 1966

**ਹੈਦਰਾਬਾਦ ਵਿਚ ਗੋ ਸੰਵਰਧਨ ਸੰਮੇਲਨ**

1965 ਦਾ ਸਰਬ ਹਿੰਦ ਗੋਸੰਵਰਧਨ ਸੰਮੇਲਨ 21 ਤੋਂ 23 ਮਾਰਚ ਨੂੰ ਹੈਦਰਾਬਾਦ ਕਲੱਬ ਵਿਚ ਹੋਇਆ ਜਿਸ ਵਿਚ ਆਂਧਰਾ ਪ੍ਰਦੇਸ਼ ਦੇ ਗਵਰਨਰ, ਸ਼੍ਰੀ ਥਾਨੂੰ ਪਿੱਲੇ ਨੇ ਪ੍ਰਧਾਨਗੀ ਕੀਤੀ। ਭਾਰਤ ਦੇ ਸ਼੍ਰੋਮਣੀ ਨੁਮਾਇੰਦੇ ਜਿਨ੍ਹਾਂ ਦਾ ਪਸ਼ੂ-ਪਾਲਣ ਦੇ ਖੇਤਰ ਵਿਚ ਉਘਾ ਯੋਗਦਾਨ ਸੀ, ਇਸ ਸੰਮੇਲਨ ਵਿਚ ਸ਼ਾਮਲ ਹੋਏ। ਪੰਜਾਬ ਦੇ ਨੁਮਾਇੰਦੇ ਸ. ਦਰਬਾਰਾ ਸਿੰਘ ਨੇ ਪਸ਼ੂ-ਪਾਲਕਾਂ ਵਜੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਤੇ ਸਤਿਗੁਰੂ ਹਰੀ ਸਿੰਘ ਜੀ ਦੇ ਪਸ਼ੂ ਪਾਲਕ ਫਾਰਮ ਦੀ ਰੱਜ ਕੇ ਪ੍ਰਸ਼ੰਸ਼ਾ ਕੀਤੀ। ਇਸ ਸੰਮੇਲਨ ਵਿਚ ਸਰਬ ਸ਼੍ਰੀ ਸੁਬਰਾਮਨੀਅਮ, ਭਾਰਤ ਦੇ ਪ੍ਰਧਾਨ ਮੰਤਰੀ ਸ਼੍ਰੀ ਲਾਲ ਬਹਾਦੁਰ ਸ਼ਾਸਤਰੀ, ਯੂ.ਐਨ.ਧੇਬਰ ਅਤੇ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ, ਸ਼੍ਰੀ ਬ੍ਰਹਮਾ ਨੰਦ ਰੈਡੀ ਸਭ ਸ਼ਾਮਿਲ ਹੋਏ। ਇਸ ਵਿਸ਼ੇਸ ਸਰਬ ਹਿੰਦ ਸਮਾਗਮ ਵਿਚ ਸ੍ਰੀ ਸਤਿਗੁਰੂ ਜਗਜੀਤ ਜੀ ਨੂੰ, 'ਗੋਪਾਲ ਰਤਨ' ਦਾ ਖ਼ਿਤਾਬ ਭੇਟ ਕੀਤਾ ਗਿਆ। ਵਧੇਰੇ ਵੇਰਵਾ ਦੇਣ ਤੋਂ ਸੰਕੋਚ ਕਰਦੇ ਹੋਏ ਜਿਹੜੇ ਸ਼ਬਦ ਸ੍ਰੀ ਧੇਬਰ ਜੀ ਨੇ ਨਾਮਧਾਰੀ ਮਤ ਦੇ ਸਮੁੱਚੇ ਯੋਗਦਾਨ ਬਾਰੇ ਕਹੇ ਉਹ ਬਹੁਤ ਵੱਡੀ ਮਹੱਤਤਾ ਦੇ ਧਾਰਨੀ ਹਨ : *"ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਰਿਵਾਰ ਪਸ਼ੂ-ਪਾਲਕ ਹੀ ਨਹੀਂ ਸਗੋ ਹਿੰਦੁਸਤਾਨ ਦੀ ਅਜ਼ਾਦੀ ਵਿਚ ਜ਼ਰੂਰੀ ਭਾਗ ਲੈਣ ਵਾਲੇ ਕੂਕਿਆਂ ਅਥਵਾ ਨਾਮਧਾਰੀਆਂ ਦੇ ਧਾਰਮਿਕ ਰਾਹਨੁਮਾ ਵੀ ਹਨ। ਨਾਮਧਾਰੀਆਂ ਨੇ ਅਜ਼ਾਦੀ ਅਤੇ ਗਊ-ਰੱਖਿਆ ਵਾਸਤੇ ਫਾਂਸੀ ਦੇ ਫੰਧੇ ਗਲੀਂ ਪਾਏ, ਤੋਪਾਂ ਅੱਗੇ ਉਡੇ, ਕਾਲੇ ਪਾਣੀ ਭੇਜੇ ਗਏ। ਇਹਨਾਂ ਸਭ ਤੋਂ ਪਹਿਲਾਂ ਖਾਦੀ ਦਾ ਪ੍ਰੋਗਰਾਮ ਅਪਣਾਇਆ, ਸਭ ਤੋਂ ਪਹਿਲਾਂ ਨਾ ਮਿਲਵਰਤਣ ਦੀ ਲਹਿਰ ਜਾਰੀ ਕੀਤੀ। ਨਾਮਧਾਰੀ ਸਿੱਖਾਂ ਦਾ ਮਹੱਲ ਗਊ ਰੱਖਿਆ ਅਤੇ ਦੇਸ਼ ਦੀ ਅਜ਼ਾਦੀ ਦੇ ਦੋਹਾਂ ਥੰਮਾਂ ਤੇ ਖਲੋਤਾ ਹੈ।"

ਹੈਦਰਾਬਾਦ ਦੇ ਇਸੇ ਕਲੱਬ ਹਾਲ ਵਿਚ, ਆਂਧਰਾ ਪ੍ਰਦੇਸ਼ ਦੇ ਰਾਜਪਾਲ ਸ਼੍ਰੀ ਥਾਨੂੰ ਪਿਲੇ ਵੱਲੋਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ 'ਗੋਪਾਲ ਰਤਨ' ਦਾ ਪੁਰਸਕਾਰ ਭੇਟ ਕੀਤਾ ਗਿਆ ਜਿਸ ਦਾ ਮਨੋਹਰ ਦ੍ਰਿਸ਼, 'ਸਤਿਜੁਗ' ਦੇ ਸੰਪਾਦਕ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ।

*" ਸ਼੍ਰੀ ਪਰਮ ਥਾਨੂੰ ਪਿਲੇ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਹਨਾਂ ਦੇ

ਖੱਬੇ ਪਾਸੇ ਦਿਲ ਦੇ ਉਤੇ, ਚਾਂਦੀ ਦਾ ਇਕ ਤਮਗਾ ਲਾਇਆ ਤੇ ਰੇਸ਼ਮੀ ਕੱਪੜੇ ਤੇ ਛਪਿਆ ਹੋਇਆ ਤੇ ਦੋਹਾਂ ਪਾਸਿਆਂ ਤੋਂ ਫੁਮਣਾ ਵਾਲਿਆਂ ਰੂਲਿਆਂ ਤੇ ਵਲੇਟਿਆ ਪ੍ਰਮਾਣ ਪੱਤਰ ਭੇਟ ਕੀਤਾ। ਉਸ ਤੋਂ ਬਾਅਦ 5000 ਰੁਪਏ ਦਾ ਡਰਾਫਟ ਭੇਟ ਕੀਤਾ ਅਤੇ ਫਿਰ 2400 ਦਾ ਡਰਾਫਟ ਪੇਸ਼ ਕੀਤਾ, ਹਾਰ ਪਹਿਨਾਏ ਤੇ ਹੱਥ ਮਿਲਾਏ। ਇਜ ਖਾਮੋਸ਼ ਤਰੀਕੇ ਨਾਲ ਕੰਮ ਕਰਨ ਵਾਲੇ ਸਤਿਗੁਰੂ ਜੀ ਨੂੰ 'ਗੁਪਾਲ ਰਤਨ' ਪੁਰਸਕਾਰ ਭੇਟ ਕੀਤਾ ਗਿਆ। ਹਰਿਆਣਾ ਨਸਲ ਦੀ ਪੁਤਲੀ ਗਊ ਦੇ 62 ਪੌਂਡ ਦੁੱਧ ਦੇਣ ਦੀ ਸੂਚਨਾ ਨੇ, ਸਭ ਪ੍ਰਦੇਸ਼ਾਂ ਦੇ ਪ੍ਰਤੀਨਿਧਾਂ ਨੂੰ ਹੈਰਾਨ ਕਰ ਦਿੱਤਾ।

**ਸਿਰਸੇ ਦਾ ਹੋਲਾ**

1965 ਦੇ ਹੋਲੇ ਦਾ ਸਮਾਗਮ 12, 13 ਅਤੇ 14 ਮਾਰਚ (29, 30 ਫੱਗਣ ਅਤੇ 1 ਚੇਤ) ਨੂੰ ਸਰਸਾ ਵਿਖੇ ਹੋਇਆ। ਤਿੰਨੇ ਦਿਨ ਭਰਪੂਰ ਰੌਣਕਾਂ ਰਹੀਆਂ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਦੀਵਾਨ ਵਿਚ ਸੰਤ ਪ੍ਰੀਤਮ ਸਿੰਘ ਜੀ ਦੇ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਤਾਊਸ ਦੀਆਂ ਸੁਰਾਂ ਤੇ ਮਹਾਰਾਜ ਬੀਰ ਸਿੰਘ ਜੀ ਦੇ ਤਬਲੇ ਦੀਆਂ ਗਤਾਂ, ਵਿਸਮਾਦੀ ਆਨੰਦ ਪ੍ਰਦਾਨ ਕਰਦੀਆਂ ਰਹੀਆਂ। ਸ਼ਾਮ ਦੇ ਦੀਵਾਨ ਸਮੇਂ ਗੁਰਬਾਣੀ ਦੇ ਸ਼ਬਦਾਂ ਦਾ ਸੰਗੀਤਮਈ ਕੀਰਤਨ ਪੁਰਾਤਨ ਰੀਤਾਂ ਅਨੁਸਾਰ ਕੀਤਾ ਗਿਆ ਜੋ ਨਾਮਧਾਰੀ ਸਤਿਗੁਰੂ ਜੀ ਦੇ 'ਗੁਰਮਤਿ ਸੰਗੀਤ ਦੀ ਟਕਸਾਲ' ਦੀ ਹੀ ਮੁੱਲਵਾਨ ਰਾਸ ਪੂੰਜੀ ਹੈ। ਨੌਜੁਆਨ ਠਾਕੁਰ ਦਲੀਪ ਸਿੰਘ ਦੇ ਜਥੇ ਨੇ ਭੈਰਵੀ ਦੀ ਚੌਕੀ ਸਮੇਂ ਮਨੋਹਰ ਗਾਇਨ ਕੀਤਾ। ਵੱਖ ਵੱਖ ਸਮੇਂ ਹੱਲੇ ਦੇ ਦੀਵਾਨ ਵੀ ਪੰਡਤ ਗੋਪਾਲ ਸਿੰਘ, ਸੰਤ ਮੇਲਾ ਸਿੰਘ ਅਤੇ ਹੋਰ ਜਥੇਦਾਰਾਂ ਵਲੋਂ ਲਗਾਏ ਗਏ। ਸ਼ਾਨਦਾਰ ਕਵੀ ਦਰਬਾਰ ਵੀ ਹੋਇਆ ਤਰਨ ਸਿੰਘ ਵਹਿਮੀ ਦੀ ਪੁਸਤਕ 'ਸਚਹੁ ਉਰੈ ਸਭ ਕੋ' ਦਾ ਰਸਮੀ ਉਦਘਾਟਨ ਵੀ ਕੀਤਾ ਗਿਆ।

ਇਸ ਸਮਾਗਮ ਉਤੇ ਭਾਰਤ ਦੇ ਵਿਦੇਸ਼ ਮੰਤਰੀ ਸ੍ਰ. ਸਵਰਨ ਸਿੰਘ ਨੇ ਦਰਸ਼ਨ ਦੇਣੇ ਸਨ ਜੋ ਕਿਸੇ ਕਾਰਨ ਮੋਗੇ ਤੋਂ ਚਲਕੇ ਸਮੇਂ ਸਿਰ ਪਹੁੰਚ ਨਾ ਸਕੇ ਜਦੋਂ ਉਹ ਪਹੁੰਚੇ ਤਾਂ ਸਤਿਗੁਰੂ ਜੀ ਆਏ ਪਤਵੰਤੇ ਸੱਜਣਾਂ ਨੂੰ ਵਿਦਾਇਗੀ ਦੀਆਂ ਖੁਸ਼ੀਆਂ ਬਖਸ਼ ਰਹੇ ਸਨ। ਸ੍ਰ. ਸੁਵਰਨ ਸਿੰਘ ਜੀ ਨੇ ਆ ਕੇ ਸਤਿਗੁਰੂ ਜੀ ਨੂੰ

ਨਮਸਕਾਰ ਕੀਤੀ ਅਤੇ ਦੇਰ ਨਾਲ ਪੁੱਜਣ ਲਈ ਜਿਥੇ ਖ਼ਿਮਾ ਮੰਗੀ ਉਥੇ ਇਹ ਬੇਨਤੀ ਵੀ ਕੀਤੀ ਕਿ ਮੈਨੂੰ ਗੁਰੂ ਕੇ ਲੰਗਰ ਦਾ ਦਾਲ ਪ੍ਰਸ਼ਾਦਾ ਛਕਣ ਲਈ ਦਿੱਤਾ ਜਾਵੇ। ਆਪ ਪ੍ਰਸ਼ਾਦ ਛਕ ਕੇ ਆਪਣੇ ਅਗਲੇ ਸਫ਼ਰ ਲਈ ਰਵਾਨਾ ਹੋ ਗਏ। ਇਹ ਸ੍ਰ. ਸਵਰਨ ਸਿੰਘ ਜੀ ਦੀ ਵਡਿਆਈ ਤੇ ਨਿਮਰਤਾ ਦੀ ਇਕ ਮਿਸਾਲ ਸੀ ਅਤੇ ਨਾਮਧਾਰੀ ਮਤ ਨਾਲ ਸਨੇਹ ਰਖਣ ਦਾ ਇਕ ਉਦਾਹਰਣ ਸੀ। ਇਸ ਹੋਲੇ ਦੇ ਸਮਾਗਮ ਵਿਚ 25 ਅਨੰਦ ਕਾਰਜ ਸੰਪੂਰਣ ਹੋਏ ਅਤੇ 142 ਪਾਠਾਂ ਦੇ ਭੋਗ ਪਾਏ ਗਏ।

**ਵਿਸਾਖੀ ਸ੍ਰੀ ਅੰਮ੍ਰਿਤਸਰ**

ਹਰ ਸਾਲ ਵਾਂਗ ਸਤਿਗੁਰੂ ਜੀ ਨੇ ਇਸ ਸਾਲ ਵੀ ਵਿਸਾਖੀ ਦੇ ਸ਼ੁਭ ਅਵਸਰ ਉਤੇ ਸ੍ਰੀ ਅੰਮ੍ਰਿਤਸਰ ਦਰਸ਼ਨ ਦਿੱਤੇ। ਨਾਮਧਾਰੀ ਧਰਮਸ਼ਾਲਾ ਵਿਚ ਹਜ਼ੂਰੀ ਦੀਵਾਨ ਸਜੇ ਅਤੇ ਗੁਰੂ ਘਰ ਦੇ ਪ੍ਰੇਮੀ ਜਥੇਦਾਰਾਂ ਵਿਸ਼ੇਸਕਰ ਪ੍ਰੀਤਮ ਸਿੰਘ ਪੱਦੀ ਖਾਲਸਾ, ਸ੍ਰੀ ਬੰਤਾ ਸਿੰਘ ਖਾਨੋਵਾਲ, ਮੱਸਾ ਸਿੰਘ ਚੁਗਾਵਾਂ, ਕਰਤਾਰ ਸਿੰਘ ਬਿਜਲੀਵਾਲ ਨੇ ਸਮੇਂ ਸਮੇਂ ਸਿਰ ਹੱਲੇ ਦੇ ਦੀਵਾਨ ਲਗਾਏ। 2 ਵਿਸਾਖ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਦੀਵਾਨ ਪਿਛੋਂ 19 ਅਨੰਦ ਕਾਰਜ ਹੋਏ ਅਤੇ 9 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

**ਸ੍ਰੀ ਭੈਣੀ ਸਾਹਿਬ ਵਿਖੇ ਵਿਦਿਅਕ ਸੰਮੇਲਨ**

1 ਮਈ ਤੋਂ 6 ਜੂਨ 1965 ਤਕ ਸ਼੍ਰੀ ਭੈਣੀ ਸਾਹਿਬ ਵਿਖੇ ਵਿਦਿਅਕ ਸੰਮੇਲਨ ਕੀਤਾ ਗਿਆ ਜਿਸ ਵਿਚ 9 ਪ੍ਰਾਂਤਾਂ ਦੇ 190 ਵਿਦਿਆਰਥੀਆਂ ਨੇ ਭਾਗ ਲਿਆ। ਇਸ ਸੰਮੇਲਨ ਦਾ ਉਦੇਸ਼ ਨੌਜੁਆਨਾਂ ਨੂੰ ਪਦਾਰਥਵਾਦੀ ਤੇ ਭੋਗਵਾਦੀ ਦੂਸ਼ਿਤ ਪ੍ਰਭਾਵਾਂ ਤੋਂ ਸੁਰੱਖਿਅਤ ਕਰਕੇ, ਜੀਵਨ ਪ੍ਰਵਾਹ ਦੀ ਨਿਰਮਲ ਧਾਰਾ ਨਾਲ ਜੋੜਨਾ ਸੀ। ਇਹ ਨੌਜੁਆਨ ਸਵੇਰੇ ਤਿੰਨ ਵਜੇ ਜਾਗਦੇ ਅਤੇ ਸੌਚ ਸਾਧਨਾ ਅਤੇ ਸਕੇਸ਼ ਇਸ਼ਨਾਨ ਕਰਕੇ, 4 ਵਜੇ ਰੋਜ਼ ਆਸਾ ਦੀ ਵਾਰ ਦੇ ਅੰਮ੍ਰਿਤਮਈ ਕੀਰਤਨ ਦੇ ਸੰਗੀਤ ਨੂੰ ਸਰਵਣ ਕਰਦੇ, 8 ਵਜੇ ਤਕ ਜਲ-ਪਾਣ ਛਕ ਕੇ ਪੰਜਾਂ ਬਾਣੀਆਂ ਦੇ ਪਾਠ ਦੀ ਸੁਧਾਈ ਕਰਦੇ। ਆਪਣੇ ਹੱਥੀਂ ਲੰਗਰ ਤਿਆਰ ਕਰਦੇ, ਵਰਤਾਉਂਦੇ, ਆਪਣੇ ਬਰਤਨ ਆਪ ਸਾਫ਼ ਕਰਦੇ, ਦੁਪਹਿਰ ਦੇ ਦੀਵਾਨ ਵਿਚ ਇਕ ਘੰਟੇ ਦਾ ਨਾਮ-ਸਿਮਰਨ ਕਰਕੇ ਸਤਿਗੁਰੂ ਪਰਤਾਪ ਸਿੰਘ

ਜੀ ਦੇ ਟੇਪ ਕੀਤੇ ਗਏ ਭਾਸ਼ਣ ਨੂੰ ਸਰਵਣ ਕਰਨ ਦਾ ਸੁਭਾਗ ਪ੍ਰਾਪਤ ਕਰਦੇ। ਨਾਮਧਾਰੀ ਪਹਿਰਾਵੇ ਤੇ ਸਿਧੀਆਂ ਦਸਤਾਰਾਂ ਵਿਚ ਹੰਸਾਂ ਵਾਂਗ ਵਿਚਰਕੇ ਸ਼ੋਭਾ ਦਿੰਦੇ ਅਤੇ ਸ੍ਰੀ ਸਤਿਗੁਰੂ ਜੀ ਦਾ ਸ਼ੁਭ ਉਪਦੇਸ਼ ਸੁਣ ਕੇ ਉਸ ਉਤੇ ਅਮਲ ਕਰਨ ਦਾ ਵੀ ਜਤਨ ਕਰਦੇ।

ਅਜਿਹੇ ਸੰਮੇਲਨਾਂ ਦਾ ਇਕ ਵਡਾ ਮਨੋਰਥ ਸਾਂਝੇ ਸਭਿਆਚਾਰ ਅਤੇ ਸਹਿਚਾਰ ਨੂੰ ਗ੍ਰਹਿਣ ਕਰਨਾ ਹੁੰਦਾ ਹੈ ਤਾਂ ਜੋ ਆਪਣੇ ਅਗਾਮੀ ਜੀਵਨ ਵਿਚ, ਉਹ ਧਾਰਮਿਕ ਮਰਿਆਦਾ ਵਿਚ ਪੱਕੇ ਰਹਿੰਦੇ ਹੋਏ ਆਪਣੀ ਆਚਰਨਕ ਖੁਸ਼ਬੂ ਦੁਆਰਾ ਸਮੁੱਚੇ ਸਮਾਜ ਦੀ ਬਿਹਤਰੀ ਲਈ ਕੁਝ ਕਾਰਜ ਕਰ ਸਕਣ।

ਇਸ ਸਮਾਗਮ ਦੌਰਾਨ ਸੰਤ ਇੰਦਰ ਸਿੰਘ ਚੱਕਰਵਰਤੀ, ਮਾ. ਨਿਹਾਲ ਸਿੰਘ, ਪੰਡਤ ਗੋਪਾਲ ਸਿੰਘ, ਤਰਨ ਸਿੰਘ ਵਹਿਮੀ, ਸੰਤ ਦਸੌਂਧਾ ਸਿੰਘ ਅਤੇ ਉਘੇ ਨਾਮਧਾਰੀ ਬਿਸ਼ਨ ਸਿੰਘ ਨੰਗਲ ਵਲੋਂ ਇਹਨਾਂ ਨੌਜੁਆਨਾਂ ਦੇ ਕਈ ਸ਼ੰਕਿਆਂ ਦਾ ਸਮਾਧਾਨ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਸ਼ ਅਤੇ ਮਹਾਰਾਜ ਬਾਬਾ ਬੀਰ ਸਿੰਘ ਜੀ ਦੀ ਆਦਰਸ਼ਕ ਅਗਵਾਈ ਵਿਚ, ਇਹ ਇਕ ਮਹੀਨੇ ਦਾ ਸੰਮੇਲਨ ਸਫ਼ਲਤਾਪੂਰਵਕ ਸੰਪੰਨ ਹੋਇਆ।

ਇਸ ਸੰਮਲੇਨ ਵਿਚ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਅਤੇ ਵਿਦਿਆਰਥੀਆਂ ਦੀ ਸੁਭਾਸ਼ਣ ਕਲਾ ਨੂੰ ਵਿਕਸਿਤ ਕਰਨ ਦਾ ਸਫ਼ਲ ਜਤਨ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਦਿਅਕ ਸੰਮੇਲਨ ਵਿਚ ਸ਼ਾਮਿਲ ਹੋਏ ਨੌਜੁਆਨਾਂ ਨੂੰ ਨਿਮਨਲਿਖਤ ਸੰਦੇਸ਼ ਦਿੱਤਾ:-

*"ਨਿਯਮਬੱਧ ਅਜ਼ਾਦ ਹੁੰਦਾ ਹੈ ਤੇ ਨਿਯਮਰਹਿਤ ਠੋਕਰਾਂ ਖਾਂਦਾ ਹੈ। ਤੁਸੀਂ ਨੌਜੁਆਨ ਚੰਗੇ ਗੁਣਾਂ ਦੇ ਧਾਰਨੀ ਬਣੋ। ਮੰਦੇ ਕਰਮਾਂ ਦਾ ਤਿਆਗ ਕਰੋ ਅਤੇ ਚੰਗਿਆਂ ਨੂੰ ਵਧਾਂਦੇ ਜਾਓ। ਸਿਨੇਮਾ ਆਦਿ ਵੇਖਣ ਵਿਚ ਫ਼ਰਕ ਪਾਓ। ਆਪਣੇ ਨਾਮਧਾਰੀ ਪਹਿਰਾਵੇ ਨੂੰ ਪੱਕਿਆਂ ਕਰੋ। ਸਵੇਰੇ ਅੰਮ੍ਰਿਤ ਵੇਲੇ ਜਾਗੋ, ਸਣੇ ਕੇਸੀ ਇਸ਼ਨਾਨ ਕਰੋ। ਨਾਮ ਸਿਮਰਨ ਕਰੋ, ਬਾਣੀ ਪੜ੍ਹੋ। ਕੁਝ ਨਵਾਂ ਸਿੱਖਣ ਲਈ

*'ਸਤਿਜੁਗ', ਅੰਕ, 23 ਸਤੰਬਰ, 1965

ਮਹਾਂਪੁਰਸ਼ਾਂ, ਸਾਧ ਸੰਤਾਂ ਦੀ ਸੰਗਤ ਕਰੋ। .......ਜੇ ਕੋਈ ਗੱਲ ਸਮਝ ਨਾ ਆਵੇ ਤਾਂ ਮੈਥੋਂ ਪੁੱਛੋ। ਮੈਂ ਤੁਹਾਨੂੰ ਬੜੇ ਪਿਆਰ ਨਾਲ ਦੱਸਾਂਗਾ। ਇਸ ਤਰ੍ਹਾਂ ਕਰਨ ਨਾਲ ਤੇ ਮੇਰੇ ਉਪਰ ਦੱਸੇ ਅਨੁਸਾਰ ਅਮਲ ਕਰਦਿਆਂ, ਸਤਿਗੁਰੂ ਤੁਹਾਡੇ ਹਰ ਕਾਰਜ ਵਿਚ ਸਹਾਈ ਹੋਣਗੇ।'

ਇਸੇ ਸਾਲ ਸੰਤ ਆਲਾ ਸਿੰਘ ਜੀ ਦੀ 6ਵੀਂ ਬਰਸੀ ਦਾ ਸਮਾਗਮ ਸੰਤ ਨਗਰ ਕੀਤਾ ਗਿਆ। ਸੰਤ ਆਲਾ ਸਿੰਘ ਜੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿਕਟਵਰਤੀ ਸੇਵਕਾਂ ਤੇ ਸ਼ਰਧਾਲੂਆਂ ਵਿਚੋਂ ਸਨ।

**1965 ਦਾ ਜਪ ਪ੍ਰਯੋਗ**

ਹਰ ਸਾਲ ਵਾਂਗ ਸਤਿਗੁਰੂ ਜਗਜੀਤ ਸਿੰਘ ਨੇ ਇਸ ਸਾਲ ਵੀ ਇਕ ਮਹੀਨੇ ਦਾ ਜਪ-ਪ੍ਰਯੋਗ ਸਾਵਣ ਦੇ ਅੰਤਿਮ ਹਫ਼ਤੇ ਤੋਂ ਲੈ ਕੇ 26 ਭਾਦਰੋਂ (10 ਸਤੰਬਰ 1965) ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਹੀ ਰੱਖਿਆ ਅਤੇ ਹਰ ਸਾਲ ਵਾਂਗ ਸਾਰੇ ਪ੍ਰੋਗਰਾਮ ਸੁਨਿਸ਼ਚਿਤ ਕੀਤੇ ਗਏ। ਇਸ ਜਪ ਪ੍ਰਯੋਗ ਵਿਚ ਹਜ਼ਾਰਾਂ ਨਰ ਨਾਰੀਆਂ ਨੂੰ ਗੁਰੂ ਦਰਸ਼ਨ ਦਾ ਸੁਭਾਗ ਪ੍ਰਾਪਤ ਹੋਇਆ। 1 ਲੱਖ 25 ਹਜ਼ਾਰ 470 ਚੰਡੀ ਦੀ ਵਾਰ ਦੇ ਪਾਠਾਂ ਦੇ ਹਵਨ ਯੱਗ ਸਮੇਤ ਭੋਗ ਪਾਏ ਗਏ। ਆਦਿ ਗ੍ਰੰਥ ਸਾਹਿਬ ਦੇ ਸੈਂਕੜੇ ਪਾਠਾਂ ਦੇ ਭੋਗ ਵਿਧੀ ਅਨੁਸਾਰ ਸੰਪੂਰਨ ਹੋਏ ਅਤੇ 33 ਅਨੰਦ ਕਾਰਜ ਸਮੂਹਕ ਮਰਿਆਦਾ ਅਨੁਸਾਰ ਸਿਰੇ ਚੜ੍ਹੇ। ਇਸ ਜਪ ਪ੍ਰਯੋਗ ਵਿਚ ਜਿਥੇ ਇਹ ਸਾਰੇ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਚਲਦੇ ਰਹੇ ਉਥੇ 1 ਸਤੰਬਰ ਤੋਂ 1965 ਦੀ ਹਿੰਦ-ਪਾਕ ਜੰਗ ਦੇ ਬੱਦਲਾਂ ਨੇ ਪੰਜਾਬ ਦੀ ਧਰਤੀ ਨੂੰ ਘੇਰੀ ਰੱਖਿਆ।

1 ਸਤੰਬਰ 1965 ਨੂੰ ਪਾਕਿਸਤਾਨ ਵਲੋਂ ਜੰਮੂ ਕਸ਼ਮੀਰ ਦੇ ਛੰਭ ਜੌੜੀਆਂ ਖੇਤਰ ਉਤੇ ਹੱਲਾ ਬੋਲਿਆ ਗਿਆ। ਜਵਾਬੀ ਹਮਲੇ ਵਿਚ ਭਾਰਤੀ ਸੈਨਾ ਨੇ 3 ਸਤੰਬਰ ਨੂੰ, ਲਾਹੌਰ ਖੇਤਰ ਵਿਚ ਹੱਲਾ ਬੋਲ ਦਿੱਤਾ ਅਤੇ ਦੋਹਾਂ ਧਿਰਾਂ ਦੀ ਗਹਿ-ਗੱਚ ਲੜਾਈ ਸ਼ੁਰੂ ਹੋ ਗਈ। ਖੇਮ ਕਰਨ ਸੈਕਟਰ ਵਿਚ ਜਨਰਲ ਹਰਬਖ਼ਸ਼ ਸਿੰਘ ਦੀ ਅਗਵਾਈ ਵਿਚ, ਪਾਕਿਸਤਾਨ ਦੇ ਟੈਂਕਾਂ ਦੇ ਹਮਲੇ ਨੂੰ ਪਛਾੜ ਦਿੱਤਾ ਗਿਆ। ਭਾਰਤੀ ਫ਼ੌਜਾਂ ਬੜੀ ਬਹਾਦਰੀ ਨਾਲ ਲੜੀਆਂ। ਭਾਰਤ ਦੇ ਸਰਹੱਦੀ ਇਲਾਕੇ ਦੇ ਲੋਕਾਂ ਨੇ, ਭਾਰਤੀ ਸੈਨਾ ਦਾ ਵਧ ਚੜ੍ਹ ਕੇ ਸਾਥ ਦਿੱਤਾ। ਇਥੋਂ ਤਕ ਕਿ ਪੰਜਾਬ ਦੇ ਲੋਕਾਂ ਨੇ ਭਾਰਤੀ ਸੈਨਾ ਦੇ ਅਗਲੇ ਮੋਰਚਿਆਂ ਤਕ ਫ਼ੌਜ

ਨੂੰ ਖਾਣ-ਪੀਣ ਦੀਆਂ ਵਸਤਾਂ ਸਵੈ ਇੱਛਾ ਨਾਲ ਪਹੁੰਚਾਈਆਂ। ਭਾਰਤੀ ਸੈਨਾ ਤੇ ਪੰਜਾਬ ਦੀ ਜਨਤਾ ਦੇ ਮਿਲਵੇਂ ਸਹਿਯੋਗ ਸਦਕਾ, ਪਾਕਿਸਤਾਨ ਨੂੰ ਮੂੰਹ ਦੀ ਖਾਣੀ ਪਈ। ਇਸ ਸਮੇਂ ਲਾਲ ਬਹਾਦਰ ਸ਼ਾਸ਼ਤਰੀ ਭਾਰਤ ਦੇ ਪ੍ਰਧਾਨ ਮੰਤਰੀ ਸਨ। ਇਸ ਜੰਗ ਵਿੱਚ ਜਿੱਥੇ ਮਜ਼ਬੋ-ਮਿਲਤ ਦੇ ਫ਼ਰਕ ਤੋਂ ਉਪਰ ਉੱਠ ਕੇ, ਭਾਰਤੀ ਫੌਜੀਆਂ ਨੇ ਵੀਰਤਾ ਦੇ ਜੌਹਰ ਵਿਖਾਏ, ਸਤਿਗੁਰੂ ਜਗਜੀਤ ਸਿੰਘ ਜੀ ਦੇ ਇੱਕ ਨਾਮਧਾਰੀ ਸਿੱਖ ਹਵਾਈ ਸੈਨਾ ਦੇ ਵਿੰਗ ਕਮਾਂਡਰ ਅਮਰਜੀਤ ਸਿੰਘ ਸੰਧੂ ਮੋਰੀਵਾਲਾ (ਸਿਰਸਾ) ਨੇ ਆਪਣੇ ਪਰਾਕ੍ਰਮ ਸਦਕਾ ਵੀਰ ਚੱਕਰ ਹਾਸਲ ਕੀਤਾ।

ਜਦੋਂ ਜੰਗ ਦੇ ਬੱਦਲ ਸਿਰ ਤੇ ਮੰਡਰਾ ਰਹੇ ਸਨ ਉਸ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਇਹ ਜਪ ਪ੍ਰਯੋਗ ਚਲ ਰਿਹਾ ਸੀ। ਹਵਨ ਯੱਗ ਦੁਆਰਾ ਚੰਡੀ ਦੀ ਵਾਰ ਦੇ ਮਰਿਆਦਾ-ਪੂਰਵਕ ਢੰਗ ਨਾਲ ਪਾਠ ਕੀਤੇ ਜਾ ਰਹੇ ਸਨ। ਇਸ ਪ੍ਰਯੋਗ ਵਿਚ ਚੰਡੀ ਦੀ ਵਾਰ ਦੇ ਸਵਾ ਲੱਖ ਤੋਂ ਵਧ ਪਾਠਾਂ ਦਾ ਭੋਗ ਪਾਇਆ ਗਿਆ।

ਜੰਗ ਦੇ ਖ਼ਤਰੇ ਨੂੰ ਮੁੱਖ ਰੱਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ, ਜਿਹਨਾਂ ਨੂੰ ਬਿਰਧਾਂ ਨਾਲ ਖਾਸ ਸਨੇਹ ਸੀ, ਬਿਰਧਾਂ ਨੂੰ ਦੋ ਬੱਸਾਂ ਰਾਹੀਂ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਜੀਵਨ ਨਗਰ ਭੇਜ ਦਿੱਤਾ ਗਿਆ ਤਾਂ ਜੁ ਉਹ ਜੰਗ ਦੇ ਖ਼ਤਰੇ ਤੋਂ ਸੁਰੱਖਿਅਤ ਰਹਿਣ ਅਤੇ ਉਹਨਾਂ ਦੀ ਟਹਿਲ-ਸੇਵਾ ਵੀ ਗੁਰੂ-ਘਰ ਵਲੋਂ ਹੁੰਦੀ ਰਹੀ। ਇਸ ਪ੍ਰਯੋਗ ਸਮੇਂ 20 ਭਾਦਰੋਂ ਅਰਥਾਤ 4 ਸਤੰਬਰ ਨੂੰ, ਸ੍ਰੀ ਭੈਣੀ ਸਾਹਿਬ ਵਿਖੇ, ਪਸ਼ੂ ਪ੍ਰਦਰਸ਼ਨੀ ਦਾ ਪ੍ਰਬੰਧ ਕੀਤਾ ਗਿਆ, ਜਿਸ ਵਿਚ ਇਸ ਖੇਤਰ ਦੇ ਪਸ਼ੂ-ਪਾਲਕਾਂ ਨੇ 155 ਉਤਮ ਨਸਲਾਂ ਦੇ ਪਸ਼ੂ ਪ੍ਰਦਰਸ਼ਨੀ ਲਈ ਲਿਆਂਦੇ।

ਪੰਜਾਬ ਸਰਕਾਰ ਦੇ ਮੰਤਰੀ ਕੈਪਟਨ ਰਤਨ ਸਿੰਘ ਨੇ ਪਸ਼ੂ-ਪਾਲਕਾਂ ਨੂੰ ਪੁਰਸਕਾਰ ਦੇ ਕੇ ਉਹਨਾਂ ਦਾ ਹੌਂਸਲਾ ਵਧਾਇਆ ਅਤੇ ਆਪਣੇ ਭਾਸ਼ਣ ਵਿਚ ਜਿਥੇ ਹਿੰਦ-ਪਾਕ ਜੰਗ ਦੇ ਬਹਾਦਰ ਫ਼ੌਜੀਆਂ ਦੀ ਪ੍ਰਸ਼ੰਸ਼ਾ ਕੀਤੀ ਉਥੇ ਨਾਲ ਹੀ ਆਪ ਨੇ, ਸਤਿਗੁਰੂ ਪਰਤਾਪ ਸਿੰਘ ਜੀ ਨਾਲ ਆਪਣੇ ਨਿਕਟਵਰਤੀ ਸਬੰਧਾਂ ਬਾਰੇ ਦੱਸਿਆ। ਚੇਤੇ ਰਹੇ ਕਿ ਕੈਪਟਨ ਰਤਨ ਸਿੰਘ ਅਜ਼ਾਦ ਹਿੰਦ ਫ਼ੌਜ ਦੇ ਬਹਾਦੁਰ ਸੈਨਿਕਾਂ ਵਿਚੋਂ ਸਨ।

ਇਸ ਸਮਾਗਮ ਵਿਚ ਨਿਤ ਵਾਂਗ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਜਾਂਦਾ ਅਤੇ ਇਸ ਪਿਛੋਂ ਭੈਰਵੀ ਅਤੇ ਬਿਲਾਵਲ ਦੀਆਂ ਚੌਕੀਆਂ

ਦੁਆਰਾ, ਭੈਰਵੀ ਅਤੇ ਬਿਲਾਵਲ ਦੇ ਰਾਗਾਂ ਵਿਚ ਸ਼ਾਸਤਰੀ ਵਿਧੀ ਅਨੁਸਾਰ ਸ਼ਬਦਾਂ ਦਾ ਕੀਰਤਨ ਹੁੰਦਾ। ਇਸ ਕਾਰਜ ਵਿਚ ਠਾਕੁਰ ਦਲੀਪ ਸਿੰਘ ਦਾ ਨੌਜਵਾਨ ਜਥਾ ਗੁਰੂ ਕੀਰਤਨ ਵਿਚ ਭਾਗ ਲੈਂਦਾ। ਦੁਪਹਿਰ ਦੇ ਦੀਵਾਨ ਸਮੇਂ ਸੰਤ ਜਗਤ ਸਿੰਘ ਖੰਡੂਵਾਲੀਆ ਆਪਣੇ ਨਿਵੇਕਲੇ ਅੰਦਾਜ਼ ਵਿਚ ਭਾਈ ਸੰਤੋਖ ਸਿੰਘ ਰਚਿਤ 'ਨਾਨਕ ਪ੍ਰਕਾਸ਼' ਦੀ ਕਥਾ ਕਰਦੇ। ਹਰ ਰੋਜ ਇਕ ਘੰਟੇ ਦਾ ਨਾਮ ਸਿਮਰਨ ਹੁੰਦਾ। ਸਾਧ ਸੰਗਤ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਘੰਟੇ ਦਾ ਨਾਮ ਸਿਮਰਨ ਕਰਦੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਵੀ ਸਰਵਣ ਕਰਦੀ। ਸਮੇਂ-ਸਮੇਂ ਸਿਰ ਸ੍ਰੀ ਸਤਿਗੁਰੂ ਜੀ ਦਾ ਗੁਰ ਉਪਦੇਸ਼ ਵੀ ਹੁੰਦਾ ਜਿਸ ਵਿਚ ਸਤਿਗੁਰੂ ਜੀ ਸਭ ਧਰਮਾਂ ਦੀ ਏਕਤਾ ਉਤੇ ਬਲ ਦਿੰਦੇ। ਹਜ਼ੂਰੀ ਰਾਗੀਆਂ ਦੇ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਦੇ ਨਿਆਰੇ ਕੀਰਤਨ ਦੁਆਰਾ, ਪੁਰਾਤਨ ਗੀਤਾਂ ਦੇ ਗਾਇਨ ਦਾ ਵਿਸਮਾਦੀ ਆਨੰਦ ਪ੍ਰਾਪਤ ਹੁੰਦਾ।

ਇਸ ਸਮੇਂ ਤੱਕ ਸ੍ਰੀ ਭੈਣੀ ਸਾਹਿਬ ਵਧੇਰੇ ਕਰ ਕੇ ਕੱਚੇ ਕੋਠਿਆਂ ਦਾ ਹੀ ਪਿੰਡ ਸੀ। ਇਸ ਸਮੇਂ ਦੇ ਇਕ ਹੋਰ ਮਨੋਹਰ ਦ੍ਰਿਸ਼ ਦਾ ਵਰਣਨ, 'ਸਤਿਜੁਗ' ਦੇ ਇਕ ਵਿਸ਼ੇਸ਼ ਅੰਕ ਵਿਚ ਇਸ ਤਰ੍ਹਾਂ ਕੀਤਾ ਗਿਆ ਹੈ। ਸਤਿਗੁਰੂ ਜੀ ਦੇ ਗੁਰੂ ਮਹਿਲ ਮਾਤਾ ਚੰਦ ਕੌਰ ਜੀ **"ਨੰਗੇ ਚਰਨੀਂ ਸਾਰਾ ਸਾਰਾ ਦਿਨ ਭੈਣਾਂ ਨੂੰ ਨਾਲ ਲੈ ਕੇ ਇੱਟਾਂ ਦੀ ਢੋਆ ਢੁਆਈ ਵਿਚ ਜੁੱਟੇ ਰਹਿੰਦੇ। ਜਦੋਂ ਮਾਤਾ ਜੀ ਆਪ ਇੱਟਾਂ ਚੁਕਾਣ ਵਾਲੇ ਹੋਣ ਉਦੋਂ ਇੱਟਾਂ ਚੁਕਣੋਂ ਕੌਣ ਸੰਕੋਚ ਕਰੇ। ਬੀਬੀਆਂ ਨੇ ਸੇਵਾ ਦੇ ਇਸ ਕਾਰਜ ਨੂੰ ਏਨੀ ਕੁਸ਼ਲਤਾ ਤੇ ਖੁਸ਼ੀ ਨਾਲ ਪਰਵਾਨ ਚਾੜ੍ਹਿਆ ਕਿ ਢੇਰਾਂ ਦੇ ਢੇਰ ਇੱਟਾਂ, ਦੂਜੀ ਘੜੀ ਆ ਕੇ ਵੇਖਿਆਂ ਦੀਵਾਰਾਂ ਵਿਚ ਚਿਣੀਆਂ ਹੋਈਆਂ ਨਜ਼ਰ ਪੈਂਦੀਆਂ।

'ਇੰਜ ਪ੍ਰਤੀਤ ਹੁੰਦਾ ਸੀ ਕਿ ਜਿਵੇਂ ਸ੍ਰੀ ਸਤਿਗੁਰੂ ਜੀ ਦੀ ਉਸਾਰੀ-ਇੱਛਾ ਨੂੰ ਸਾਂਹਵੇਂ ਰਖਦਿਆਂ, ਉਹਨਾਂ ਦੀ ਮਹਾਨ ਸ਼ਕਤੀ ਨੇ ਹੀ ਸ੍ਰੀ ਮਾਤਾ ਜੀ ਰਾਹੀਂ ਸਾਰੇ ਭੈਣੀ ਸਾਹਿਬ ਨੂੰ ਪੱਕਿਆਂ ਕਰਕੇ, ਲਿੰਬ ਪੋਚ ਤੇ ਬਰਸਾਤ ਦੀ ਜਿਲ੍ਹਣ ਤੋਂ

---

**'ਸਤਿਜੁਗ', ਅੰਕ 28 ਅਕਤੂਬਰ 2015

ਛੁਟਕਾਰਾ ਪਾਉਣ ਦਾ ਫ਼ੈਸਲਾ ਕਰ ਲਿਆ।'

ਮਾਤਾ ਜੀ ਦੇ ਇਸ ਪਰਾਕਰਮ ਦੁਆਰਾ ਸ੍ਰੀ ਭੈਣੀ ਸਾਹਿਬ ਦੇ ਨਵ-ਨਿਰਮਣ ਦਾ ਇਹ ਕਾਰਜ ਹੁਣ ਤਕ ਵੀ ਨਿਰੰਤਰ ਜਾਰੀ ਹੈ। ਇਸ ਜਪ ਪ੍ਰਯੋਗ ਦੇ ਦੌਰਾਨ ਨਾਮਧਾਰੀ ਦਰਬਾਰ ਦੀ ਵਿਸ਼ੇਸ ਇਕੱਤਰਤਾ ਸ੍. ਰਵੇਲ ਸਿਘ ਦੀ ਪ੍ਰਧਾਨਗੀ ਵਿਚ ਹੋਈ। ਜਿਸ ਵਿਚ ਕੁਝ ਵਿਸ਼ੇਸ ਮਤੇ ਵੀ ਪਾਸ ਕੀਤੇ ਗਏ। ਇਨ੍ਹਾਂ ਰਾਹੀਂ ਭਾਰਤੀ ਸੈਨਾਂ ਦੇ ਬੀਰ ਯੋਧਿਆਂ ਦੀ ਪ੍ਰਸ਼ੰਸ਼ਾ ਕੀਤੀ ਗਈ ਅਤੇ ਭਾਰਤ ਦੇ ਲੋਕਾਂ ਨੂੰ ਆਪਣੇ ਜਾਤੀ ਤਫ਼ਰਕੇ ਭੁਲਾ ਕੇ, ਕੌਮੀ ਏਕਤਾ ਨੂੰ ਮਜ਼ਬੂਤ ਕਰਨ ਲਈ ਕਿਹਾ ਗਿਆ ਸੀ। ਜਿਥੇ ਹਿੰਦ-ਪਾਕਿ ਜੰਗ ਦੀ ਗੋਲਾਬੰਦੀ 22 ਦਿਨਾਂ ਦੀ ਜੰਗ ਪਿਛੋਂ ਸਿਰੇ ਚੜ੍ਹੀ ਉਥੇ 10 ਸਤੰਬਰ ਨੂੰ 1965 ਦਾ ਇਹ ਜਪ ਪ੍ਰਯੋਗ ਵੀ ਨਿਰਵਿਘਨ ਸਮਾਪਤ ਹੋਇਆ। ਯਾਦ ਰਹੇ ਉਪਰ ਵਰਣਿਤ ਵਿੰਗ ਕਮਾਂਡਰ ਅਮਰਜੀਤ ਸਿਘ ਸੰਧੂ, ਸ. ਰਵੇਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਦਾ ਹੀ ਸੂਰਮਾ ਸਪੁੱਤਰ ਸੀ। ਗੁਆਂਢੀ ਦੇਸ਼ ਵਿੱਚ ਉਸ ਨੂੰ "ਸ਼ਾਹ ਸੰਧੂ" ਕਹਿ ਕੇ ਵੱਡੇ ਤੌਖਲੇ ਨਾਲ ਯਾਦ ਕੀਤਾ ਜਾਂਦਾ ਸੀ। ਉਹ 1971 ਦੀ ਭਾਰਤ ਪਾਕ ਜੰਗ ਤੋਂ ਕੁਝ ਸਮਾਂ ਪਹਿਲਾਂ ਹਾਦਸਾ ਗ੍ਰਸਤ ਹੋ ਗਿਆ ਸੀ. ਪਿੰਡ ਮੋਗੀ ਵਾਲੇ ਦਾ ਨਾਮ ਹੁਣ ਅਮਰਜੀਤ ਪੁਰਾ ਹੈ।

### ਹਿਸਾਰ ਵਿਖੇ ਹਜ਼ੂਰੀ ਦੀਵਾਨ

2 3 ਅਕਤੂਬਰ 1965 ਨੂੰ ਸਤਿਗੁਰੂ ਜੀ ਨੇ ਹਿਸਾਰ ਵਿਖੇ ਦਰਸ਼ਨ ਦਿੱਤੇ। ਇਥੋਂ ਦੀ ਸਾਧ ਸੰਗਤ ਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਲੱਗੀ ਰਹਿੰਦੀ ਸੀ। ਸਤਿਗੁਰੂ ਜੀ ਸਰਸੇ ਤੋਂ ਦਿੱਲੀ ਜਾਂਦੇ ਹੋਏ ਜਾਂ ਦਿੱਲੀ ਤੋਂ ਵਾਪਸੀ ਸਮੇਂ ਹਿਸਾਰ ਦੇ ਨਾਮਧਾਰੀਆਂ ਨੂੰ ਭਾਵੇਂ ਦਰਸ਼ਨ ਦੇ ਜਾਂਦੇ ਸਨ ਪਰ 17 ਅੱਸੂ 2022 ਬਿ. ਨੂੰ ਹਿਸਾਰ ਵਿਖੇ ਵਿਸ਼ੇਸ ਦੀਵਾਨ ਸਜਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਥਾ ਕੀਰਤਨ ਦਾ ਪ੍ਰਵਾਹ ਚੱਲਦਾ ਰਿਹਾ। ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਜੋ ਗੁਰੂ ਉਪਦੇਸ਼ ਆਈਆਂ ਸੰਗਤਾਂ ਨੂੰ ਦਿੱਤਾ ਉਸ ਵਿਚ ਆਪ ਜੀ ਦਾ ਫ਼ੁਰਮਾਣ ਸੀ :
*"ਦੁਨੀਆਂ ਵਿਚ ਮਾਰੂ-ਬਰੂਦ ਤੇ ਜੰਗੀ ਸਾਮਾਨ ਏਨਾ ਬਣ ਚੁੱਕਾ ਹੈ ਕਿ ਕੁਲ

---

*'ਸਤਿਜੁਗ', ਅੰਕ 10 ਫਰਵਰੀ 1966
**'ਸਤਿਜੁਗ', ਅੰਕ 16 ਦਸੰਬਰ, 1965

ਦੁਨੀਆਂ ਨੂੰ 28 ਵਾਰ ਤਬਾਹ ਕੀਤਾ ਜਾ ਸਕਦਾ ਹੈ। ਜੇ ਕਿਤੇ ਏਨੀ ਭਾਰੀ ਰਕਮ ਦੁਨੀਆਂ ਵਿਚੋਂ ਭੁੱਖ-ਨੰਗ ਤੇ ਕੰਗਾਲੀ ਦੂਰ ਕਰਨ ਲਈ ਵਰਤੀ ਜਾਏ ਤਾਂ ਕੇਹਾ ਚੰਗਾ ਹੋਵੇ!'

'ਉਚਤਾ ਉਚੇ ਕੰਮਾਂ ਨਾਲ ਹੀ ਆਉਂਦੀ ਹੈ। ਜੀਵ-ਮਾਤਰ ਦੇ ਭਲੇ ਲਈ ਕੀਤੇ ਗਏ ਵਧੀਆ ਕੰਮਾਂ ਨਾਲ ਹੀ ਮਨੁੱਖ ਉਚਾ ਬਣਦਾ ਹੈ।'

ਇਸ ਸੰਮੇਲਨ ਸਮੇਂ 101 ਸਧਾਰਨ ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਏ ਗਏ।

**ਅਫ਼ਰੀਕਾ ਦੀ ਵਿਦੇਸ਼ ਯਾਤਰਾ**

ਇਸ ਸਾਲ ਸਤਿਗੁਰੂ ਜੀ ਨੇ ਚੌਥੀ ਵਾਰ ਅਫ਼ਰੀਕਾ ਦੀ ਸਾਧ ਸੰਗਤ ਨੂੰ ਦਰਸ਼ਨ ਦਿੱਤੇ ਅਤੇ ਵੱਖ ਵੱਖ ਸ਼ਹਿਰਾਂ ਨੈਰੋਬੀ, ਨਕੋਰੋ, ਕਟਾਲੀ, ਟਰੋਂਟੋ, ਕੰਪਾਲਾ, ਜੀਂਜੇ, ਕਨਿਆਟਾ ਦੀ ਯਾਤਰਾ ਕੀਤੀ। ਇਥੋਂ ਦੇ ਰਾਸ਼ਟਰਪਤੀ ਜੋਮੋ ਕਨਿਆਟਾ, ਜਾਂਬੀਆ ਦੇ ਰਾਸ਼ਟਰਪਤੀ ਸ਼੍ਰੀ ਕਾਉਂਡਾ ਅਤੇ ਭਾਰਤ ਦੇ ਹਾਈ ਕਮਿਸ਼ਨਰ ਨਾਲ ਮੁਲਾਕਾਤਾਂ ਕਰ ਕੇ ਆਪਣੇ ਵਿਚਾਰ ਸਾਂਝੇ ਕੀਤੇ। 24 ਅਕਤੂਬਰ ਨੂੰ ਕੰਪਾਲਾ ਸ਼ਹਿਰ ਵਿਚ ਦੀਵਾਲੀ ਰਾਮਗੜੀਆ ਗੁਰਦਵਾਰੇ ਵਿਖੇ ਮਨਾਈ।

ਇਥੋਂ ਦੇ ਕੁਝ ਇਸਾਈ ਪਾਦਰੀਆਂ, ਬਿਸ਼ਪ ਪਉਲ ਆਸਬੂ, ਬਿਸ਼ਪ ਜੈਨਸ ਕਸੀਸੋ ਨੇ ਸਤਿਗੁਰੂ ਜੀ ਨਾਲ ਮੁਲਾਕਾਤ ਕੀਤੀ ਅਤੇ ਦੱਸਿਆ "ਕਿ ਅਸੀਂ ਕਿਸੇ ਦੇ ਹੱਥੋਂ ਨਹੀਂ ਖਾਂਦੇ, ਅਸੀਂ ਪਗੜੀਆਂ ਬੰਨ੍ਹਦੇ ਹਾਂ। ਅਸੀਂ ਮਾਸ ਨਹੀਂ ਖਾਂਦੇ ਤੇ ਸ਼ਰਾਬ ਨਹੀਂ ਪੀਂਦੇ।ਅਸੀਂ ਪੈਸੇ ਕਮਾ ਕੇ ਉਹਨਾਂ ਨੂੰ ਮਾੜੇ ਕੰਮਾਂ ਤੇ ਖਰਚ ਨਹੀਂ ਕਰਦੇ।

ਉਤਰ ਵਿਚ ਸਤਿਗੁਰੂ ਜੀ ਨੇ ਬਚਨ ਕੀਤਾ 'ਪੈਸੇ ਕਮਾ ਕੇ ਚੰਗੇ ਰਸਤੇ ਲਾਉਣੇ ਧਰਮ ਦਾ ਇਕ ਜ਼ਰੂਰੀ ਅੰਗ ਹੈ। ਪੈਸਿਆਂ ਨਾਲ ਧਰਮ ਅਸਥਾਨ ਬਣਾਏ ਜਾਣੇ ਚਾਹੀਦੇ ਹਨ, ਬੰਬ ਬਨਾਉਣ ਲਈ ਨਹੀਂ ਖਰਚਣੇ ਚਾਹੀਦੇ ਅਤੇ ਦੂਜਿਆਂ ਦਾ ਵਿਨਾਸ਼ ਕਰਨ ਲਈ ਵੀ ਨਹੀਂ। ਅਸੀਂ ਮਾਸ ਨਹੀਂ ਖਾਂਦੇ ਤੇ ਸ਼ਰਾਬ ਨਹੀਂ ਪੀਂਦੇ।ਅਸੀਂ ਵੀ ਪੈਸੇ ਕਮਾ ਕੇ ਉਹਨਾਂ ਨੂੰ ਮਾੜੇ ਕੰਮਾਂ ਤੇ ਖਰਚ ਨਹੀਂ ਕਰਦੇ।

ਅਫ਼ਰੀਕਾ ਦੇ ਹਾਈ ਕਮਿਸ਼ਨਰ ਅਤੇ ਉਹਨਾਂ ਦੀ ਪਤਨੀ ਨੇ ਸ੍ਰੀ ਸਤਿਗੁਰੂ

ਜੀ ਨੂੰ ਜਦੋਂ ਚਾਹ ਛਕਣ ਲਈ ਕਿਹਾ ਤਾਂ ਆਪ ਜੀ ਦਾ ਉਤਰ ਸੀ–

*"ਅਸੀਂ ਤਾਂ ਨਲਕੇ ਦਾ ਪਾਣੀ ਵੀ ਨਹੀਂ ਪੀਂਦੇ, ਚਾਹ ਤਾਂ ਕਿਤੇ ਰਹੀ।" ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਬਾਰੇ ਦੱਸਿਆ ਕਿ ਫਿਨਲੈਂਡ ਦੀ ਯਾਤਰਾ ਸਮੇਂ ਇਹਨਾਂ ਨੇ ਫ਼ਲ ਅਤੇ ਦੁੱਧ ਦਾ ਹੀ ਸੇਵਨ ਕੀਤਾ ਅਤੇ ਜਲ ਵੀ ਬਰਸਾਤ ਜਾਂ ਨਦੀ ਦਾ ਛਕਿਆ। ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ ਜਦੋਂ ਆਪ ਜਪਾਨ ਵਿਚ ਵਿਸ਼ਵ ਅਮਨ ਕਾਨਫਰੰਸ ਵਿਚ ਸ਼ਾਮਿਲ ਹੋਏ ਸਨ ਤਾਂ ਉਥੇ ਵੀ ਆਪ ਜੀ ਨੂੰ ਇਕ ਖੂਹ ਮਿਲ ਗਿਆ ਸੀ ਜਿਸ ਦੀ ਵਰਤੋਂ ਸਤਿਗੁਰੂ ਜੀ ਨੇ ਕੀਤੀ।

**ਵਿਗਿਆਨ ਭਵਨ ਦਿੱਲੀ ਵਿਖੇ ਹਿੰਦੂ ਵਿਸ਼ਵ ਧਰਮ ਸੰਮੇਲਨ**

9 ਦਸੰਬਰ 1965 ਨੂੰ ਵਿਗਿਆਨ ਭਵਨ ਦਿੱਲੀ ਵਿਖੇ ਹਿੰਦੂ ਵਿਸ਼ਵ ਧਰਮ ਸੰਮੇਲਨ ਵਿਚ, ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬਾਬਾ ਬੀਰ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਨਾਮਧਾਰੀ ਸੱਜਣ ਸ਼ਾਮਿਲ ਹੋਏ। ਇਸ ਸੰਮੇਲਨ ਦਾ ਉਦੇਸ਼ ਇਹ ਸੀ ਕਿ ਹਿੰਦੂ ਮਤ ਦੇ ਅਨੁਆਈਆਂ ਨੂੰ, ਇਕ ਮੰਚ ਉਤੇ ਇਕੱਤਰ ਕੀਤਾ ਜਾਵੇ। ਹਿੰਦੂ ਧਰਮ ਨੂੰ ਕਿਸੇ ਇਕ ਜਾਤੀ ਜਾਂ ਸੰਪ੍ਰਦਾਇ ਨਾਲ ਨਹੀਂ ਜੋੜਿਆ ਗਿਆ ਸਗੋਂ ਹਿੰਦੂ ਸ਼ਬਦ ਦਾ ਸਬੰਧ ਭੂਗੋਲਿਕ ਖੰਡ ਨਾਲ ਜੋੜਿਆ ਗਿਆ ਅਤੇ ਦੱਸਿਆ ਗਿਆ ਕਿ ਜੋ ਸਿੰਧ ਨਦੀ ਤੋਂ ਪੂਰਵ ਵਾਲੇ ਬੰਨੇ ਦੇ ਵਾਸੀ ਸਨ ਉਹਨਾਂ ਸਭ ਨੂੰ ਹਿੰਦੂ ਕਰਕੇ ਜਾਣਿਆ ਜਾਂਦਾ ਸੀ।

# ਅਧਿਆਇ 9

## ਨਵੀਂਆਂ ਹੋਣੀਆਂ ਤੇ ਸੰਭਾਵਨਾਵਾਂ ਭਰਿਆ ਸਾਲ

22 ਦਿਨਾਂ ਦੀ ਹਿੰਦ ਪਾਕਿ ਜੰਗ ਭਾਵੇਂ 23 ਸਤੰਬਰ ਨੂੰ ਖ਼ਤਮ ਹੋ ਗਈ ਸੀ ਪਰ ਇਸਦੇ ਵਿਨਾਸ਼ਕਾਰੀ ਪ੍ਰਭਾਵ ਨੇ ਪੰਜਾਬ ਦੇ ਸ਼ਾਂਤ ਵਾਤਾਵਰਣ ਨੂੰ ਹਿਲਾ ਕੇ ਰੱਖ ਦਿੱਤਾ ਸੀ। ਹਾਲੀਂ ਅਮਨ ਸ਼ਾਂਤੀ ਦੀ ਬਹਾਲੀ ਲਈ ਕੁਝ ਸਮਾਂ ਦਰਕਾਰ ਸੀ। ਹਿੰਦ ਪਾਕਿ ਜੰਗ ਵਿਚ ਪੰਜਾਬ ਦੇ ਲੋਕਾਂ, ਵਿਸ਼ੇਸ ਕਰਕੇ ਸਰਹੱਦੀ ਇਲਾਕਿਆਂ ਦੇ ਜਨਸਧਾਰਨ ਨੇ, ਭਾਰਤੀ ਸੈਨਾ ਦੀ ਸਹਾਇਤਾ ਕਰਕੇ ਜੋ ਸ਼ਲਾਘਾਯੋਗ ਕੰਮ ਕੀਤਾ ਸੀ, ਕੇਂਦਰ ਸਰਕਾਰ ਨੂੰ ਇਸ ਦਾ ਅਹਿਸਾਸ ਹੋ ਗਿਆ ਸੀ ਅਤੇ ਉਹ ਪੰਜਾਬ ਦੇ ਲੋਕਾਂ ਦੀ ਹੱਕੀ ਮੰਗ, ਪੰਜਾਬੀ ਬੋਲਦੇ ਪ੍ਰਾਂਤ ਦੀ ਪੂਰਤੀ ਲਈ ਹੁਣ ਇਸ ਮਸਲੇ ਨੂੰ ਬਹੁਤੇ ਚਿਰ ਲਈ ਟਾਲ ਨਹੀਂ ਸੀ ਸੱਕਦੀ ਭਾਵੇਂ ਇਸ ਮੰਗ ਦੀ ਪੂਰਤੀ ਲਈ ਸਿੱਖਾਂ ਦੀ ਬਹੁਗਿਣਤੀ ਸੰਗਰਾਮ ਕਰਦੀ ਆ ਰਹੀ ਸੀ। ਪਰ ਇਸਨੂੰ ਹੁਣ ਸਿੱਖਾਂ ਦੀ ਰਾਜਸੀ ਮੰਗ ਬਨਾਉਣ ਦੀ ਥਾਂ ਸਭਿਆਚਾਰਕ ਮੰਗ ਦੇ ਤੌਰ ਤੇ ਉਠਾਇਆ ਗਿਆ। ਜਿਸ ਦਾ ਭਾਵ ਇਹ ਸੀ ਕਿ ਪੰਜਾਬ ਦੇ ਲੋਕਾਂ ਲਈ ਪੰਜਾਬੀ ਬੋਲਦੇ ਪ੍ਰਾਂਤ ਨੂੰ ਹੋਂਦ ਵਿਚ ਲਿਆਂਦਾ ਜਾਵੇ।

ਸੋਵੀਅਤ ਯੂਨੀਅਨ ਦੀ ਪ੍ਰੇਰਨਾ ਸਦਕਾ ਹਿੰਦ ਪਾਕਿ ਦੀ ਦੁਸ਼ਮਣੀ ਨੂੰ ਸ਼ਾਂਤ ਕਰਨ ਲਈ, ਕੁਝ ਵਿਸ਼ੇਸ ਉਪਰਾਲੇ ਕੀਤੇ ਗਏ। ਇਸ ਉਦੇਸ਼ ਦੀ ਪੂਰਤੀ ਲਈ ਪਾਕਿਸਤਾਨ ਵਲੋਂ ਜਨਰਲ ਅਯੂਬ ਖਾਂ ਅਤੇ ਭਾਰਤ ਵਲੋਂ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਦੀ ਸਾਂਝੀ ਮੁਲਾਕਾਤ, ਰੂਸ ਵਿਚ ਕਰਵਾਈ ਗਈ ਜਿਸਦੇ ਫਲਸਰੂਪ 10 ਜਨਵਰੀ 1966 ਨੂੰ ਦੋਹਾਂ ਦੇਸ਼ਾਂ ਵਿਚਕਾਰ ਤਾਸ਼ਕੰਦ ਸਮਝੌਤਾ ਹੋਇਆ। ਪਰ ਇਸ ਸਮਝੌਤੇ ਉਤੇ ਹਸਤਾਖ਼ਰ ਕਰਨ ਤੋਂ ਕੁਝ ਘੰਟੇ ਪਿਛੋਂ 10 ਜਨਵਰੀ 1966 ਨੂੰ ਹੀ ਭਾਰਤ ਦੇ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਦਾ ਦੇਹਾਂਤ ਹੋ ਗਿਆ। ਕਾਂਗਰਸ ਪਾਰਟੀ ਦੇ ਸ਼ਕਤੀਵਰ ਨੇਤਾ ਸ੍ਰੀ ਕਾਮਰਾਜ ਨੇ

ਸ੍ਰੀਮਤੀ ਇੰਦਰਾ ਗਾਂਧੀ ਨੂੰ ਭਾਰਤ ਦਾ ਨਵਾਂ ਪ੍ਰਧਾਨ ਮੰਤਰੀ ਥਾਪ ਦਿੱਤਾ।

1965 ਦੀ ਹਿੰਦ ਪਾਕਿ ਜੰਗ ਵਿਚ ਪੰਜਾਬ ਦੇ ਲੋਕਾਂ ਦੇ ਯੋਗਦਾਨ ਨੂੰ ਮੁੱਖ ਰੱਖ ਕੇ ਇਕ ਕਮੇਟੀ ਬਣਾਈ ਗਈ ਜਿਸ ਵਿਚ ਕੇਂਦਰੀ ਸਰਕਾਰ ਵਲੋਂ ਲੋਕਸਭਾ ਦੇ ਸਪੀਕਰ ਸ੍ਰ. ਹੁਕਮ ਸਿੰਘ ਅਤੇ ਕੇਂਦਰੀ ਮੰਤਰੀ ਵਾਈ.ਬੀ.ਚਵਾਨ (Y.B. Chavan) ਸ਼ਾਮਿਲ ਸਨ। ਉਪਰੋਕਤ ਹਾਲਾਤ ਨੂੰ ਮੁੱਖ ਰੱਖ ਕੇ ਪੰਜਾਬ ਦੇ ਮਸਲੇ ਨੂੰ ਸਥਾਈ ਤੌਰ ਤੇ ਹੱਲ ਕਰਨ ਲਈ, ਨਵੀਆਂ ਸੰਭਾਵਨਾਵਾਂ ਉਤਪੰਨ ਹੋ ਗਈਆਂ। ਪੰਜਾਬ ਦੇ ਮੁਖ ਮੰਤਰੀ ਸ਼੍ਰੀ ਰਾਮ ਕ੍ਰਿਸ਼ਨ ਦੀ ਥਾਂ, ਗਿਆਨੀ ਗੁਰਮੁਖ ਸਿੰਘ 'ਮੁਸਾਫਿਰ' ਨੂੰ ਪੰਜਾਬ ਦਾ ਮੁਖ ਮੰਤਰੀ ਬਣਾਇਆ ਗਿਆ।ਅਜਿਹੇ ਸੁਖਾਵੇਂ ਹਾਲਾਤ ਨੂੰ ਮੁੱਖ ਰੱਖ ਕੇ ਹੀ ਨਾਮਧਾਰੀ ਪੰਥ ਦਾ 1966 ਦਾ ਹੋਲਾ, ਭਾਰਤ ਦੀ ਰਾਜਧਾਨੀ ਦਿੱਲੀ ਵਿਖੇ ਕਰਨ ਦਾ ਫ਼ੈਸਲਾ ਲਿਆ ਗਿਆ।

ਇਥੇ ਇਹ ਚੇਤੇ ਕਰਵਾਉਣਾ ਵੀ ਅਯੋਗ ਨਹੀਂ ਹੋਵੇਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਯੋਗ ਤੇ ਸਿਆਣਪ ਭਰੀ ਅਗਵਾਈ ਵਿਚ, ਨਾਮਧਾਰੀ ਪੰਥ ਦਿਨ ਦੁਗਣੀ ਅਤੇ ਰਾਤ ਚੌਗੁਣੀ ਤਰੱਕੀ ਕਰਦਾ ਆ ਰਿਹਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦਾ ਇਕ ਇਕ ਪਲ ਨਾਮਧਾਰੀ ਪੰਥ ਦੇ ਵਾਧੇ ਲਈ ਲੱਗ ਰਿਹਾ ਸੀ। ਕੇਵਲ ਇੰਨਾ ਹੀ ਨਹੀਂ, ਪਿਛਲੇ ਸਾਲਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੁਝੇਵੇਂ ਭਰੇ ਸਾਲਾਂ ਦਾ ਇਕ ਇਕ ਪਲ ਵੀ ਨਾਮਧਾਰੀ ਪੰਥ ਨੂੰ ਮਜ਼ਬੂਤ ਕਰ ਰਿਹਾ ਸੀ। ਆਪ ਜੀ ਦਾ ਸਮੁੱਚਾ ਦ੍ਰਿਸ਼ਟੀਕੋਣ ਰਾਸ਼ਟਰੀ, ਅੰਤਰ ਰਾਸ਼ਟਰੀ ਅਤੇ ਮਾਨਵੀ ਪੱਖਾਂ ਦੇ, ਵਿਕਾਸ ਵਾਧੇ ਲਈ ਲਗ ਰਿਹਾ ਸੀ। ਇਸੇ ਪ੍ਰਕਰਣ ਵਿਚ ਹੀ ਸਾਨੂੰ 1966 ਦੇ ਦਿੱਲੀ ਵਿਚ ਕੀਤੇ ਗਏ ਹੋਲੇ ਦੇ ਪੁਰਬ ਦੀ ਮਹਾਨਤਾ ਆਪਣੇ ਆਪ ਹੀ ਪ੍ਰਗਟ ਹੋ ਜਾਂਦੀ ਹੈ। ਇਸ ਹੋਲੇ ਸਮੇਂ 152 ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਤੇ 7 ਪਾਠਾਂ ਦੇ ਭੋਗ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਏ ਗਏ।

# ਅਧਿਆਇ - 10

## 1970-1977

**1970 ਦਾ ਥਾਈਲੈਂਡ ਤੇ ਹਾਂਗਕਾਂਗ ਦਾ ਦੌਰਾ**

1970 ਦਾ ਸਾਲ ਨਾਮਧਾਰੀ ਮਤ ਦੇ ਇਤਿਹਾਸ ਵਿੱਚ, ਅਨੇਕ ਮਹੱਤਵਪੂਰਣ ਸਮਾਚਾਰਾਂ ਨਾਲ ਭਰਪੂਰ ਹੈ। 19 ਜਨਵਰੀ ਤੋਂ 10 ਫਰਵਰੀ 1970 ਤੱਕ ਇਹ ਤਿੰਨ ਹਫ਼ਤਿਆਂ ਦੀ ਯਾਤਰਾ ਦੇ ਵੇਰਵੇ ਨਾਮਧਾਰੀ ਮੱਤ ਪ੍ਰਤੀ ਸ਼ਰਧਾ ਤੇ ਉਤਸ਼ਾਹ ਨਾਲ ਭਰਪੂਰ ਹਨ।

ਬੈਂਕਾਕ ਦੀ ਸੰਗਤ ਦੀ ਬੇਨਤੀ ਉੱਤੇ ਸਤਿਗੁਰੂ ਜੀ ਗੁਰੂ ਪਰਿਵਾਰ ਤੇ ਹਜ਼ੂਰੀ ਸੇਵਕਾਂ ਸਮੇਤ, ਏਅਰ ਇੰਡੀਆ ਦੇ ਹਵਾਈ ਜਹਾਜ ਰਾਹੀਂ ਬੈਂਕਾਕ ਪਹੁੰਚੇ। ਸਤਿਗੁਰੂ ਜੀ ਦਾ ਭਰਪੂਰ ਸਵਾਗਤ ਕੀਤਾ ਗਿਆ। ਨਾਮਧਾਰੀ ਸੰਗਤਾਂ ਵੱਡੀ ਗਿਣਤੀ ਵਿੱਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੀਆਂ ਰੌਣਕਾਂ, ਨਾਮ-ਸਿਮਰਨ, ਕੀਰਤਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਗਏ ਉਪਦੇਸ਼ਾਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦੀਵਾਨਾਂ ਦਾ ਆਨੰਦ ਵੀ ਮਾਣਦੀਆਂ ਰਹੀਆਂ। ਇਸੇ ਯਾਤਰਾ ਸਮੇਂ ਸਤਿਗੁਰੂ ਜੀ ਨੇ ਸੰਗਤ ਸਮੇਤ ਬੰਗਸੈਨ ਦੇ ਸਾਗਰ ਤਟ ਦੇ ਬੰਗਲੇ, ਲੰਮਪਾਂਗ ਤੇ ਚੰਗਮਈ ਤੋਂ ਬਿਨਾਂ ਹਾਂਗਕਾਂਗ ਦੇ ਦਰਸ਼ਨੀ ਸਥਾਨਾਂ ਦੀ ਯਾਤਰਾ ਕੀਤੀ। ਇਸ ਯਾਤਰਾ ਸਮੇਂ ਸ. ਹਰਭਜਨ ਸਿੰਘ ਰਤਨ ਦੀ ਸੰਗੀਤਕ ਕਲਾ ਤੇ ਨਾਮਧਾਰੀ ਵਿਸ਼ਿਆਂ ਨਾਲ ਸੰਬੰਧਤ ਗੀਤਾਂ ਦਾ ਵੀ ਸੰਗਤਾਂ ਨੇ ਆਨੰਦ ਮਾਣਿਆ। 10 ਫਰਵਰੀ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਬੈਂਕਾਕ ਵਿਖੇ ਮਨਾ ਕੇ ਉੱਥੋਂ ਦੀਆਂ ਸੰਗਤਾਂ ਨੂੰ ਨਾਮ ਜਪਣ, ਅੰਮ੍ਰਿਤ ਵੇਲੇ ਇਸ਼ਨਾਨ ਕਰਨ, ਪਰਸਪਰ ਪ੍ਰੇਮ ਰੱਖਣ ਅਤੇ ਸਤਿਸੰਗ ਕਰਨ ਦਾ ਉਪਦੇਸ਼ ਦੇ ਕੇ, ਖੁਸ਼ੀਆਂ ਬਖ਼ਸ਼ ਕੇ ਹਜ਼ੂਰੀ ਜਥੇ ਸਮੇਤ, ਸਤਿਗੁਰੂ ਜਗਜੀਤ ਸਿੰਘ ਜੀ 10 ਫਰਵਰੀ ਨੂੰ ਹਵਾਈ ਜਹਾਜ ਰਾਹੀਂ ਦੇਸ਼ ਵਾਪਸ ਆ ਗਏ।

ਦੇਸ਼ ਪਰਤ ਕੇ ਦਿੱਲੀ ਅਤੇ ਹੋਰ ਥਾਈਂ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਸਤਿਗੁਰੂ ਜੀ ਨੇ 14 ਫਰਵਰੀ ਨੂੰ ਸ੍ਰੀ ਜੀਵਨ ਨਗਰ ਦੇ ਲਾਗਲੇ ਪਿੰਡ ਦਮਦਮਾ ਵਿਖੇ ਸੰਗਤ ਨੂੰ ਦਰਸ਼ਨ ਦਿੱਤੇ। ਇੱਥੇ ਆਪ ਜੀ ਦੇ ਹਜ਼ੂਰੀ ਸੇਵਕ ਸੰਤ ਗੁਲਜ਼ਾਰ ਸਿੰਘ (ਫਲਪੋਤਾ- ਜਲੰਧਰ) ਦੀ ਮਾਤਾ ਸੰਮਾਂ ਕੌਰ ਸੁਪਤਨੀ ਬੰਤਾ ਸਿੰਘ ਨਮਿਤ, ਪਾਠ ਦਾ ਭੋਗ ਪਾਇਆ ਗਿਆ। ਦੁਆਬੇ ਤੋਂ ਆ ਕੇ ਦਮਦਮੇ ਵੱਸਿਆ ਇਹ ਪਰਿਵਾਰ ਪੁਰਾਣਾ ਨਾਮਧਾਰੀ ਪਰਿਵਾਰ ਹੈ। ਇਸ ਸਮੇਂ ਸਾਰਾ ਹੀ ਗੁਰੂ ਪਰਿਵਾਰ ਹਾਜ਼ਰ ਸੀ। ਸੂਬਾ ਬਹਾਲ ਸਿੰਘ ਜੀ ਅਤੇ ਸਾਂਈ ਦਾਸ ਰੋੜਿਆਂ ਵਾਲੇ ਦੇ ਕਵੀਸ਼ਰੀ ਜਥੇ ਦਾ ਦੀਵਾਨ ਸੱਜਿਆ। ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿੱਚ ਸਾਧ ਸੰਗਤ ਨੂੰ ਤਕੜੇ ਹੋ ਕੇ ਭਜਨ ਬਾਣੀ ਕਰਨ ਅਤੇ ਗੁਰੂ ਆਸ਼ੇ ਅਨੁਸਾਰ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿੱਤਾ।

1 ਮਾਰਚ, 1970 ਨੂੰ ਦਿੱਲੀ ਵਿਖੇ, ਮਹਾਰਾਜ ਨਿਹਾਲ ਸਿੰਘ ਜੀ ਦੀ ਪਹਿਲੀ ਬਰਸੀ, ਸਤਿਗੁਰੂ ਜੀ ਦੀ ਛਤਰ- ਛਾਇਆ ਹੇਠ ਪਹਾੜ ਗੰਜ ਨਾਮਧਾਰੀ ਧਰਮਸ਼ਾਲਾ ਵਿਖੇ, ਮੇਲੇ ਦੇ ਰੂਪ ਵਿੱਚ ਮਨਾਈ ਗਈ। ਸਤਿਗੁਰੂ ਜੀ ਨੇ ਸੰਗਤਾਂ ਨੂੰ ਫੁਰਮਾਇਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਚੱਲੇ ਸੁਤੰਤਰਤਾ ਸੰਗਰਾਮ ਵਿੱਚ ਕੂਕਿਆਂ ਨੇ ਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਦੌਰ ਤੱਕ ਭਰਪੂਰ ਹਿੱਸਾ ਪਾਇਆ। ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਮੁਤਾਬਿਕ ਉਹਨਾਂ ਦੇ ਛੋਟੇ ਭਰਾਤਾ ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੀ, ਅਜ਼ਾਦੀ ਲਹਿਰ ਵਿੱਚ ਬਹੁਤ ਉਭਰਵੀਂ ਭੂਮਿਕਾ ਹੈ। ਰਾਜਨੀਤਿਕ ਹੁੰਦਿਆਂ ਵੀ ਧਾਰਮਿਕ ਤੌਰ 'ਤੇ ਮਹਾਰਾਜ ਨਿਹਾਲ ਸਿੰਘ ਆਯੂ ਪਰਯੰਤ, ਸਤਿਗੁਰੂ ਪਰਤਾਪ ਸਿੰਘ ਜੀ ਨੂੰ ਹੀ ਰੂਹਾਨੀ ਪੇਸ਼ਵਾ ਮੰਨਦੇ ਸਨ। "ਉਹ ਕਿਸੇ ਨਾਮਧਾਰੀ ਵੱਲੋਂ ਭੇਟਾ ਪਰਵਾਨ ਨਹੀਂ ਕਰਦੇ ਸਨ, ਸਗੋਂ ਹੁਕਮ ਕਰਿਆ ਕਰਦੇ ਸਨ ਕਿ ਭੇਟਾ ਦੇ ਪੈਸੇ ਲੰਗਰ ਸ੍ਰੀ ਭੈਣੀ ਸਾਹਿਬ ਦੇ ਹਨ। ਇਸ ਲਈ ਇਹ ਪੈਸੇ ਸ਼੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਹੀ ਭੇਟ ਕੀਤੇ ਜਾਣ।" ਇਸ ਅਵਸਰ 'ਤੇ ਭਾਰਤ ਦੇ ਰੱਖਿਆ ਮੰਤਰੀ ਸ. ਸਵਰਨ ਸਿੰਘ ਜੀ, ਰੇਲ ਮੰਤਰੀ ਸ੍ਰੀ ਗੁਲਜ਼ਾਰੀ ਲਾਲ ਨੰਦਾ, ਟਿੱਕਾ ਲਲਿਤ ਸੈਨ ਐਮ. ਪੀ., ਨਵਲ ਪ੍ਰਭਾਕਰ ਸਾਬਕਾ ਐਮ. ਪੀ., ਕਰਤਾਰ ਸਿੰਘ ਸੋਖੀ, ਨਾਹਰ ਸਿੰਘ ਐਮ. ਏ., ਸੰਤ

ਮੋਹਨ ਸਿੰਘ ਭਾਗੋਵਾਲ, ਸੇਠ ਤਿਰਲੋਕ ਸਿੰਘ ਚਾਵਲਾ ਅਤੇ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਸਾਬਕਾ ਮੁੱਖ ਮੰਤਰੀ ਪੰਜਾਬ ਅਤੇ ਸ. ਸੰਤੋਖ ਸਿੰਘ ਆਦਿ ਨੇ ਮਹਾਰਾਜ ਜੀ ਨੂੰ ਸ਼ਰਧਾ ਪੁਸ਼ਪ ਭੇਂਟ ਕੀਤੇ। ਵਿਸ਼ੇਸ਼ ਕਰਕੇ ਮੁਸਾਫ਼ਿਰ ਜੀ ਨੇ ਦੱਸਿਆ ਕਿ ਮਹਾਰਾਜ ਜੀ ਦੇ ਘਰ ਚੰਦਰ ਸ਼ੇਖਰ ਆਜ਼ਾਦ ਵਰਗੇ ਦੇਸ਼ ਭਗਤਾਂ ਨੂੰ ਪਨਾਹ ਮਿਲਦੀ ਸੀ।

ਇਸੇ ਮਹੀਨੇ ਦੀ 20 ਤਾਰੀਖ ਨੂੰ ਸ੍ਰੀ ਸਤਿਗੁਰੂ ਜੀ ਨੇ ਦਿੱਲੀ ਵਿਖੇ ਹੀ ਲਾਹੌਰ ਨਿਵਾਸੀ, ਸੰਤ ਧਿਆਨ ਸਿੰਘ ਜੀ ਪੱਥਰਾਂ ਵਾਲਿਆਂ ਦੀ ਵੱਡੀ ਸਪੁੱਤਰੀ, ਬੀਬੀ ਈਸ਼ਰ ਕੌਰ ਹੋਰਾਂ ਦੇ ਅਕਾਲ ਚਲਾਣੇ ਤੋਂ ਬਾਅਦ ਭੋਗ ਮੇਲੇ ਸਮੇਂ ਦਰਸ਼ਨ ਦੇ ਕੇ, ਸੰਗਤਾਂ ਨੂੰ ਬੀਬੀ ਜੀ ਦੇ ਉੱਚੇ- ਸੁੱਚੇ ਜੀਵਨ ਅਤੇ ਸਾਧ ਸੰਗਤ ਦੀ ਵੱਡਮੁੱਲੀ ਸੇਵਾ ਦਾ ਜ਼ਿਕਰ ਕੀਤਾ। ਲਾਹੌਰ ਇਹਨਾਂ ਦੇ ਘਰ ਵਿਖੇ ਦਿਨ- ਰਾਤ, ਨਾਮਧਾਰੀ ਸਾਧ ਸੰਗਤ ਦੀ ਆਵਾਜਾਈ ਬਣੀ ਰਹਿੰਦੀ ਸੀ। ਬੀਬੀ ਜੀ ਦੀਆਂ ਦੋਵੇਂ ਭੈਣਾਂ ਬੀਬੀ ਸਤਵੰਤ ਕੌਰ ਅਤੇ ਬੀਬੀ ਕਰਤਾਰ ਕੌਰ ਜੀ ਕ੍ਰਮਵਾਰ ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੀਆਂ ਧਰਮ ਪਤਨੀਆਂ ਸਨ।

**ਦਿੱਲੀ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ**

ਨਾਮਧਾਰੀ ਸਾਧ ਸੰਗਤ ਵੱਲੋਂ ਆਪ ਜੀ ਦਾ ਪ੍ਰਭਾਅ ਦਿਵਸ ਕਈ ਥਾਵਾਂ 'ਤੇ ਮਨਾਇਆ ਜਾਂਦਾ ਹੈ, ਪਰ 17 ਫਰਵਰੀ, 1970 ਦਾ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿੱਚ ਮਨਾਇਆ ਗਿਆ ਪ੍ਰਕਾਸ਼ ਪੁਰਬ ਖ਼ਾਸ ਮਹਾਨਤਾ ਰੱਖਦਾ ਹੈ। ਪਹਾੜਗੰਜ ਵਿੱਚ ਲਗਾਏ ਗਏ ਵਿਸ਼ਾਲ ਪੰਡਾਲ ਵਿੱਚ ਆਸਾ ਦੀ ਵਾਰ ਦੇ ਕੀਰਤਨ ਤੋਂ ਲੈ ਕੇ ਅੱਧੀ ਰਾਤ ਤੱਕ ਇਹ ਸਮਾਗਮ ਚਲਦਾ ਰਿਹਾ, ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸਾਧ- ਸੰਗਤ ਨੇ ਆਪਣੀ ਹਾਜ਼ਰੀ ਭਰੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਦੁਪਹਿਰ ਦਾ ਸਮਾਗਮ ਖ਼ਾਸ ਮਹਾਨਤਾ ਵਾਲਾ ਸੀ। ਇਸ ਵਿੱਚ ਭਾਰਤ ਦੇ ਉਪ ਰਾਸ਼ਟਰਪਤੀ ਸ਼੍ਰੀ ਗੁਪਾਲ ਸਰੂਪ ਪਾਠਕ ਤੋਂ ਲੈ ਕੇ, ਲੋਕ ਸਭਾ ਦੇ ਸਪੀਕਰ ਸ੍ਰ. ਗੁਰਦਿਆਲ ਸਿੰਘ ਢਿੱਲੋਂ, ਸਾਧੂ ਸਮਾਜ ਦੇ ਮੁਖੀ ਸ੍ਰੀ ਅਰਵਿੰਦ੍ਰਾ ਨੰਦ ਸਵਾਮੀ, ਰਾਧਾ ਸਵਾਮੀ ਅਚਾਰੀਆ ਮਹਾਰਾਜ ਕ੍ਰਿਪਾਲ ਸਿੰਘ, ਭਾਰਤ ਦੇ ਸੂਚਨਾ ਤੇ ਪ੍ਰਸਾਰਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ, ਸ੍ਰੀ ਰਨਬੀਰ ਰੋਜ਼ਾਨਾ 'ਮਿਲਾਪ' ਅਤੇ ਹੋਰ ਕਈ ਪ੍ਰਤਿਸ਼ਠ

ਸੱਜਣਾਂ ਨੇ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਤੇ ਜਾ ਰਹੇ ਇਸ ਸਮਾਗਮ ਵਿੱਚ ਹਾਜ਼ਰ ਹੋ ਕੇ ਸਤਿਗੁਰੂ ਰਾਮ ਸਿੰਘ ਅਤੇ 'ਕੂਕਾ ਲਹਿਰ' ਪ੍ਰਤੀ ਆਪਣੀਆਂ ਦਿਲੀ ਭਾਵਨਾਵਾਂ ਦਾ ਪ੍ਰਗਟਾਅ ਕਰਕੇ, ਇਸ ਮਹਾਨ ਅਜ਼ਾਦੀ ਦੀ ਲਹਿਰ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਭਾਰਤ ਦੇ ਉਪ ਰਾਸ਼ਟਰਪਤੀ ਸ੍ਰੀ ਗੋਪਾਲ ਸਰੂਪ ਪਾਠਕ ਨੇ ਆਪਣੇ ਹਿੰਦੀ ਵਿੱਚ ਲਿਖੇ ਭਾਸ਼ਣ ਨੂੰ ਪੜ੍ਹਿਆ, ਜਿਸ ਵਿੱਚ ਮੁੱਖ ਤੌਰ 'ਤੇ ਇਹ ਕਿਹਾ ਗਿਆ ਸੀ ਕਿ ਅੰਗਰੇਜ਼ਾਂ ਦੀ ਗ਼ੁਲਾਮੀ ਸਮੇਂ ਅਜ਼ਾਦੀ ਦੀ ਲਹਿਰ ਨੂੰ ਜਨਮ ਦੇਣ ਦਾ ਮਾਣ, ਸਤਿਗੁਰੂ ਰਾਮ ਸਿੰਘ ਜੀ ਨੂੰ ਹੀ ਪ੍ਰਾਪਤ ਹੈ। ਅੰਗਰੇਜ਼ਾਂ ਨੇ ਆਪਣੀ ਕੁਟਲ-ਨੀਤੀ ਨਾਲ ਪੰਜਾਬ ਉੱਤੇ ਕਬਜ਼ਾ ਕਰਨ ਪਿੱਛੋਂ ਦੇਸ਼ ਦੀ ਏਕਤਾ ਨੂੰ ਮੁੱਢ ਤੋਂ ਹੀ ਖ਼ਤਮ ਕਰਨ ਦਾ ਯਤਨ ਕੀਤਾ, ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਮਹਾਂ ਸ਼ਕਤੀ ਦੇ ਰੂਪ ਵਿੱਚ ਅਵਤਾਰ ਧਾਰ ਕੇ, 1857 ਈ. ਵਿੱਚ ਕੂਕਾ ਅੰਦੋਲਨ ਸ਼ੁਰੂ ਕੀਤਾ। ਜਿਸ ਢੰਗ ਨਾਲ ਉਹਨਾਂ ਇਹ ਅੰਦੋਲਨ ਦੇਸ਼ ਨੂੰ ਅਜ਼ਾਦ ਕਰਵਾਉਣ ਵਾਸਤੇ ਤੋਰਿਆ, 65 ਸਾਲਾਂ ਬਾਅਦ ਉਹੋ ਢੰਗ ਸਾਡੇ ਦੇਸ਼ ਦੇ ਨੇਤਾ ਮਹਾਤਮਾ ਗਾਂਧੀ ਨੇ ਅਪਣਾਇਆ। ਗੁਰੂ ਜੀ ਦੇ ਆਦਰਸ਼ ਵਿੱਚ ਸ਼ੁੱਧਤਾ, ਸ਼ਕਤੀ, ਨਿਸ਼ਕਾਮਤਾ, ਅਧਿਆਤਮਿਕਤਾ ਤੇ ਸੁਤੰਤਰਤਾ ਦੇ ਸਦਗੁਣ ਮੌਜੂਦ ਸਨ। ਆਪ ਜੀ ਨੇ ਇਸਤਰੀਆਂ ਨੂੰ ਪੁਰਖਾਂ ਵਾਂਗ ਸਮਾਨਤਾ ਦਿੱਤੀ, ਅੰਤਰਜਾਤੀ ਵਿਆਹ ਸ਼ੁਰੂ ਕੀਤੇ, ਅੱਜ ਵੀ ਸਾਨੂੰ ਗੁਰੂ ਜੀ ਦੇ ਆਦਰਸ਼ਾਂ ਤੋਂ ਉਤਸ਼ਾਹ ਲੈਣਾ ਚਾਹੀਦਾ ਹੈ। ਮਹਾਰਾਜ ਬਾਬਾ ਬੀਰ ਸਿੰਘ ਜੀ ਨੇ ਉਪ ਰਾਸ਼ਟਰਪਤੀ ਦੇ ਏਥੇ ਦਰਸ਼ਨ ਦੇਣ ਲਈ ਧੰਨਵਾਦ ਕੀਤਾ ਤੇ ਇਹ ਗੱਲ ਸਾਂਝੀ ਕੀਤੀ ਕਿ ਆਪ ਜੀ ਨਾਲ ਸਾਡੀ ਇੱਕ ਸਾਂਝ ਹੋਰ ਵੀ ਹੈ ਕਿ ਆਪ ਸ਼ਾਕਾਹਾਰੀ ਹੋ।

ਲੋਕ ਸਭਾ ਦੇ ਸਪੀਕਰ ਸ. ਗੁਰਦਿਆਲ ਸਿੰਘ ਢਿੱਲੋਂ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ ਜਿਸ ਤਰ੍ਹਾਂ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਗਏ, ਇਸਦੀ ਕੋਈ ਹੋਰ ਮਿਸਾਲ ਨਹੀਂ ਮਿਲ ਸਕਦੀ। ਮੈਂ ਕਾਵਨ ਦਾ ਪੱਤਰ ਪੜ੍ਹਿਆ ਹੈ, ਜਿਸ ਵਿੱਚ ਉਸਨੇ ਇਸ ਅਨਿਆਏ ਨੂੰ ਬੜੇ ਫ਼ਖ਼ਰ ਨਾਲ ਲਿਖਿਆ ਹੋਇਆ

---

*'ਸਤਿਜੁਗ', ਅੰਕ, 23 ਸਤੰਬਰ, 1965'ਸਤਿਜੁਗ' ਅੰਕ 5 ਮਾਰਚ, 1970

ਹੈ। ਇਤਿਹਾਸ ਵਿੱਚ ਕਿਸੇ ਹਕੂਮਤ ਵੱਲੋਂ ਇੰਨੀ ਬੇਨਿਆਂਈ ਕੀਤੀ ਗਈ ਨਹੀਂ ਮਿਲਦੀ, ਜਿਤਨੀ ਨਾਮਧਾਰੀਆਂ ਨਾਲ ਉਸ ਵਕਤ ਕੀਤੀ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਹਰ ਮਨੁੱਖ ਨੂੰ ਅੰਦਰੋਂ ਬਾਹਰੋਂ ਸ਼ੁੱਧ ਪਵਿੱਤਰ ਰਹਿਣ ਦਾ ਉਪਦੇਸ਼ ਦਿੱਤਾ, ਸਤਿਗੁਰੂ ਜੀ ਆਪਣੇ ਇਰਾਦੇ ਦੇ ਬਹੁਤ ਪੱਕੇ ਤੇ ਖ਼ੁੱਦਾਰ ਸਨ।

ਭਾਰਤ ਦੇ ਸੂਚਨਾ ਤੇ ਪ੍ਰਸਾਰਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਨੇ ਕਿਹਾ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਤੋਂ ਦੇਸ਼ ਪ੍ਰੇਮ ਦੀ ਸੰਥਾ ਸਿਖਣੀ ਚਾਹੀਦੀ ਹੈ। ਅੱਜ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ ਦੀ ਭਾਰੀ ਲੋੜ ਹੈ। ਸਾਰੇ ਦੇਸ਼ ਨੂੰ ਕੂਕਾ ਤਹਰੀਕ ਉੱਤੇ ਮਾਣ ਹੈ।

ਸੰਤ ਬਾਬਾ ਕ੍ਰਿਪਾਲ ਸਿੰਘ ਜੀ ਮਹਾਰਾਜ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਕਰੱਤਵਾਂ ਦੇ ਦੋ ਪਹਿਲੂ ਬੜੇ ਗੌਰਵਸ਼ੀਲ ਸਨ, ਇੱਕ ਪ੍ਰਭੂ ਭਗਤੀ ਅਤੇ ਦੂਸਰਾ ਦੇਸ਼ ਸੁਧਾਰ ਵਾਸਤੇ ਕੀਤੀ ਕੁਰਬਾਨੀ। ਇਸ ਲਈ ਗੁਰੂ ਜੀ ਦਾ ਉਪਦੇਸ਼ ਹਰ ਮਨੁੱਖ ਨੂੰ ਹਮੇਸ਼ਾਂ ਵਾਸਤੇ, ਪ੍ਰਭੂ ਭਗਤੀ ਤੇ ਕੁਰਬਾਨੀ ਦੀ ਸਿੱਖਿਆ ਦਿੰਦਾ ਹੈ।

ਸਾਧੂ ਸਮਾਜ ਦੇ ਮੁਖੀ ਸਵਾਮੀ ਸ੍ਰੀ ਅਰਵਿੰਦ੍ਰਾ ਨੰਦ ਜੀ ਨੇ ਫੁਰਮਾਇਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਭੂ ਭਗਤੀ ਅਤੇ ਦੇਸ਼ ਸੁਧਾਰ ਵਾਸਤੇ ਜੋ ਕਾਰਜ ਕੀਤੇ ਉਹ ਬੜੇ ਗੌਰਵਸ਼ੀਲ ਸਨ, ਉਹਨਾਂ ਨੇ ਦੇਸ਼ ਸੁਧਾਰ ਵਾਸਤੇ ਜੋ ਲਹਿਰ ਚਲਾਈ, ਉਹ ਆਪਣੀ ਮਿਸਾਲ ਆਪ ਹੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਏ ਸੱਜਣਾਂ ਦਾ ਧੰਨਵਾਦ ਕਰਦੇ ਹੋਏ ਫੁਰਮਾਇਆ ਕਿ ਅੱਜ-ਕੱਲ੍ਹ ਗੱਲਬਾਤ ਦੀ ਛੂਤ ਵਧ ਗਈ ਹੈ। "ਜਦੋਂ ਕਦੇ ਹਿੰਦੂ- ਮੁਸਲਮਾਨਾਂ ਦਾ ਪਾਣੀ ਅੱਡੋ- ਅੱਡ ਰੱਖਿਆ ਜਾਂਦਾ ਸੀ, ਉਸ ਵਕਤ ਹਿੰਦੂ- ਮੁਸਲਮਾਨ ਭਰਾਵਾਂ ਵਾਂਗ ਇਕੱਠੇ ਰਹਿੰਦੇ ਸਨ, ਅੱਜ ਪਾਣੀ ਇਕੱਠਾ ਹੋ ਗਿਆ ਹੈ, ਪਰ ਹਿੰਦੂ- ਮੁਸਲਮਾਨ, ਸਿੱਖ ਇੱਕ- ਦੂਸਰੇ ਤੋਂ ਵੱਖਰੇ ਹੋ ਗਏ ਹਨ। ਅੰਗਰੇਜ਼ ਨੇ 6 ਹਜ਼ਾਰ ਮੀਲ ਤੋਂ ਆ ਕੇ ਸਾਨੂੰ ਅੰਗਰੇਜ਼ੀ ਪੜ੍ਹਾ ਦਿੱਤੀ, ਪਰ ਅਸੀਂ ਭਾਰਤ ਵਿੱਚ ਰਹਿੰਦੇ ਹੋਏ ਵੀ ਪੰਜਾਬੀ ਨੂੰ ਪੂਰੀ ਤਰ੍ਹਾਂ ਪ੍ਰਸਾਰਤ ਨਹੀਂ ਕਰ ਸਕੇ।"

ਸਤਿਗੁਰੂ ਰਾਮ ਸਿੰਘ ਜੀ ਨੇ ਗਊ ਗਰੀਬ ਦੀ ਰੱਖਿਆ ਲਈ ਅਵਤਾਰ ਧਾਰਨ ਕੀਤਾ ਸੀ। ਸਤਿਗੁਰੂ ਜੀ ਨੇ ਦੱਸਿਆ ਕਿ ਗੁਰਮਤਿ ਵਿੱਚ ਗ਼ਰੀਬ ਉਸ ਨੂੰ

ਦੱਸਿਆ ਜਾਂਦਾ ਹੈ, ਜਿਸ ਦੇ ਮਨ ਵਿੱਚ ਨਿਰਮਾਣਤਾ ਹੋਵੇ। ਸਤਿਗੁਰੂ ਜੀ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਕੇਵਲ ਮਾਨਵਤਾ ਦੇ ਹੀ ਅਵਤਾਰ ਨਹੀਂ ਸਨ, ਸਗੋਂ ਉਹ ਦੁਨੀਆਂ ਦੇ ਹਰ ਇੱਕ ਜੀਵ- ਜੰਤੂ ਦੀ ਭਲਾਈ ਸੋਚਣ ਵਾਲੇ ਸਨ।

ਸਤਿਗੁਰੂ ਜੀ ਨੇ ਫੁਰਮਾਇਆ ਕਿ ਇਹ ਸਾਰੀਆਂ ਗੱਲਾਂ ਸਾਡੇ ਵਿੱਚ ਵੀ ਸਨ, ਪਰ ਅਸੀਂ ਭੁੱਲ ਗਏ ਹਾਂ, ਜਦੋਂ ਸਾਡੇ ਵਿੱਚ ਭਾਰਤੀ ਸੰਸਕ੍ਰਿਤੀ ਆ ਜਾਵੇਗੀ, ਦੇਸ਼ ਦੀਆਂ ਸਾਰੀਆਂ ਕਠਿਨਾਈਆਂ ਆਪਣੇ-ਆਪ ਦੂਰ ਹੋ ਜਾਣਗੀਆਂ। ਮਹਾਰਾਜ ਬੀਰ ਸਿੰਘ ਜੀ ਨੇ ਸਾਰੇ ਆਏ ਪਤਵੰਤੇ ਸੱਜਣਾਂ ਦਾ ਦੁਬਾਰਾ ਧੰਨਵਾਦ ਕੀਤਾ। ਇਸ ਸਮਾਗਮ ਵਿੱਚ ਕਵੀ ਦਰਬਾਰ ਅਤੇ ਨਾਮਧਾਰੀ ਜਥੇਦਾਰਾਂ ਵੱਲੋਂ, ਇੱਕ ਘੰਟਾ ਨਾਮ ਸਿਮਰਨ ਦੇ ਨਾਲ- ਨਾਲ ਹੱਲੇ ਦੇ ਦੀਵਾਨ ਵੀ ਸਜਾਏ ਗਏ। ਇਹ ਸਮਾਗਮ ਅਗਲੇ ਦਿਨ ਸਵੇਰ ਤੱਕ ਨਿਰੰਤਰ ਚੱਲਦਾ ਰਿਹਾ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਦੀ ਯਾਦ ਜੋ ਅਗਲੇ ਸਾਲ ਮਨਾਈ ਜਾਣੀ ਸੀ, ਉਸ ਬਾਰੇ ਸਵਾ ਲੱਖ ਪਾਠਾਂ ਦੇ ਭੋਗ ਪਾਉਣ ਦੀ ਯੋਜਨਾ ਦਾ ਐਲਾਨ ਵੀ ਕੀਤਾ ਗਿਆ।

ਇਸੇ ਸਾਲ ਸਿਰਸਾ ਸ਼ਹਿਰ ਦੀ ਨਾਮਧਾਰੀ ਸਾਧ ਸੰਗਤ ਵੱਲੋਂ ਵੀ ਹਰ ਸਾਲ ਦੀ ਤਰ੍ਹਾਂ, ਸ਼੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਨਾਮਧਾਰੀ ਧਰਮਸ਼ਾਲਾ ਦੇ ਲਾਗੇ ਖੁੱਲ੍ਹੇ ਮੈਦਾਨ ਵਿੱਚ ਸ਼ਾਮਿਆਨੇ ਲਗਾ ਕੇ ਬਸੰਤ ਉਤਸਵ ਮਨਾਇਆ ਗਿਆ। ਬਹੁਤ ਸਾਰੇ ਜਥੇਦਾਰਾਂ ਦੇ ਦੀਵਾਨ ਲੱਗੇ। ਬਾਅਦ ਦੁਪਹਿਰ ਦੇ ਦੀਵਾਨ ਵਿੱਚ ਸੁਵਰਨ ਸਿੰਘ ਵਿਰਕ ਨੂੰ ਜੋ ਬੀ. ਏ. ਅੰਤਿਮ ਸਾਲ ਦਾ ਵਿਦਿਆਰਥੀ ਸੀ, ਸਤਿਗੁਰੂ ਜੀ ਨੇ ਸੰਗਤ ਦੇ ਸਨਮੁਖ ਹੋਣ ਦਾ ਹੁਕਮ ਦਿੱਤਾ। ਇਸ ਨਾਮਧਾਰੀ ਵਿਦਿਆਰਥੀ ਨੇ ਆਪਣੀ ਤਕਰੀਰ ਵਿੱਚ ਇਸ ਗੱਲ 'ਤੇ ਅਫ਼ਸੋਸ ਪ੍ਰਗਟ ਕੀਤਾ ਕਿ ਅਜੇ ਤੱਕ ਦੇਸ਼ ਦੀ ਪਾਰਲੀਮੈਂਟ ਵਿੱਚ, ਸਾਡੀ ਸਰਕਾਰ ਪੰਜਾਬ ਵਿੱਚ, ਮੋਢੀ ਸੁਤੰਤਰਤਾ ਸੰਗਰਾਮੀ, ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਵੀ ਨਹੀਂ ਲਾ ਸਕੀ। ਆਪਣੇ ਉਪਦੇਸ਼ ਵਿੱਚ ਸਤਿਗੁਰੂ ਜੀ ਨੇ ਫੁਰਮਾਇਆ ਸੀ ਕਿ ਸਮਾਂ ਆਉਣ 'ਤੇ ਤਸਵੀਰ ਲੱਗਣ ਅਤੇ ਹੋਰ ਸ਼ਹੀਦੀ ਯਾਦਗਾਰਾਂ ਦੇ ਕਾਰਜ,

ਸਤਿਗੁਰੂ ਜੀ ਦੀ ਕਿਰਪਾ ਨਾਲ ਅਵੱਸ਼ ਪੂਰੇ ਹੋਣਗੇ।

**ਅਫ਼ਰੀਕਾ ਦਾ ਦੌਰਾ**

ਦਿੱਲੀ ਤੋਂ 12 ਮਾਰਚ, 1970 ਨੂੰ ਸ਼੍ਰੀ ਸਤਿਗੁਰੂ ਜੀ ਹਜ਼ੂਰੀ ਜੱਥੇ ਸਮੇਤ, ਹਵਾਈ ਮਾਰਗ ਦੁਆਰਾ ਅਫਰੀਕਾ ਨੂੰ ਰਵਾਨਾ ਹੋਏ। ਲਗਾਤਾਰ ਇੱਕ ਹਫ਼ਤਾ ਵੱਖ- ਵੱਖ ਸ਼ਹਿਰਾਂ ਵਿੱਚ ਸਥਿਤ ਨਾਮਧਾਰੀ ਸੰਗਤਾਂ ਨੂੰ, ਨਾਮ ਬਾਣੀ ਅਤੇ ਸ਼ੁੱਭ ਅਚਾਰ ਵਿਹਾਰ ਦੁਆਰਾ ਸਤਿਗੁਰੂ ਨਾਲ ਜੁੜਨ ਦਾ ਗੁਰਮਤਿ ਉਪਦੇਸ਼ ਦ੍ਰਿੜ ਕਰਵਾ ਕੇ 20 ਮਾਰਚ ਨੂੰ ਦੇਸ਼ ਪਰਤ ਆਏ।

**1970 ਦਾ ਅੰਮ੍ਰਿਤਸਰ ਦਾ ਚਾਰ ਦਿਨਾਂ ਦਾ ਯਾਦਗਾਰੀ ਹੋਲਾ**

ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਦਿਨੋਂ- ਦਿਨ ਦੂਣ ਸਵਾਈ ਹੋ ਰਹੀ ਸੀ ਅਤੇ ਆਪ ਜੀ ਦੀ ਸਰਪ੍ਰਸਤੀ ਵਿੱਚ, ਨਾਮਧਾਰੀ ਪੰਥ ਵੀ ਦਿਨ ਦੁੱਗਣੀ ਅਤੇ ਰਾਤ ਚੌਗੁਣੀ ਉੱਨਤੀ ਕਰ ਰਿਹਾ ਸੀ। ਸਤਿਗੁਰੂ ਜੀ ਦਾ ਉਦਾਰਤਾਪੂਰਵਕ ਅਤੇ ਹਰ ਇੱਕ ਨੂੰ ਕੰਠ ਲਾਉਣ ਵਾਲਾ ਦ੍ਰਿਸ਼ਟੀਕੋਣ, ਵੱਡੀ ਗਿਣਤੀ ਵਿੱਚ ਜਨਸਮੂਹ ਨੂੰ ਆਪਣੇ ਨਾਲ ਜੋੜ ਰਿਹਾ ਸੀ। ਆਪ ਗੁਰਸਿੱਖਾਂ ਦੇ ਧਾਰਮਿਕ ਰਹਿਨੁਮਾ ਤਾਂ ਹੈ ਹੀ ਸਨ, ਆਪ ਦਾ ਸਰਵਪੱਖੀ ਵਿਸ਼ਾਲ ਦ੍ਰਿਸ਼ਟੀਕੋਣ ਸਭ ਬੰਨੇ, ਸੁਰਜੀ ਪ੍ਰਕਾਸ਼ ਖਿਲਾਰ ਰਿਹਾ ਸੀ। 1970 ਦਾ ਇਹ ਹੋਲੇ ਦਾ ਪੁਰਬ ਜੋ ਅੰਮ੍ਰਿਤਸਰ ਦੀ ਮਾਲ ਮੰਡੀ ਦੇ ਵਿਸ਼ਾਲ ਤੇ ਸਜੇ ਹੋਏ ਪੰਡਾਲ ਵਿੱਚ ਮਨਾਇਆ ਗਿਆ, ਆਪਣੇ ਆਪ ਵਿੱਚ ਯਾਦਗਾਰੀ ਤੇ ਇਤਿਹਾਸਕ ਪੁਰਬ ਹੋ ਨਿਬੜਿਆ। ਇਹ ਸਮਾਗਮ 9 ਚੇਤਰ ਤੋਂ 13 ਚੇਤਰ, 2026 ਬਿ. ਅਰਥਾਤ 22 ਤੋਂ 26 ਮਾਰਚ, 1970 ਈ. ਤੱਕ ਹੋਇਆ, ਜਿਸ ਵਿੱਚ 50 ਹਜ਼ਾਰ ਤੋਂ ਵੀ ਵਧੇਰੇ ਸੰਗਤਾਂ ਨੇ ਹਾਜ਼ਰੀ ਭਰੀ। ਸਤਿਗੁਰੂ ਜੀ ਦੀ ਹਜ਼ੂਰੀ ਦੇ ਸਮਾਗਮਾਂ ਵਿੱਚ, ਹਰ ਰੋਜ਼ ਉੱਚ ਕੋਟੀ ਦੇ ਰਾਗ ਰਤਨ, ਆਸਾ ਦੀ ਵਾਰ ਦੇ ਕੀਰਤਨ ਤੋਂ ਬਿਨਾਂ ਭੈਰਵੀ ਦੀ ਚੌਂਕੀ ਦਾ ਅਦੁੱਤੀ ਕੀਰਤਨ ਕਰਕੇ ਸੰਗਤ ਨੂੰ ਨਿਹਾਲ ਕਰਦੇ। ਸੰਗਤ ਇੱਕ ਘੰਟੇ ਦੇ ਨਾਮ ਸਿਮਰਨ ਵਿੱਚ, ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਹੋਏ ਭਾਸ਼ਣਾਂ ਦਾ ਆਨੰਦ ਵੀ ਮਾਣਦੀ। ਸਤਿਗੁਰੂ ਜੀ ਆਪ ਤਾਊਸ ਦੀਆਂ ਤਰਬਾਂ ਨੂੰ ਛੇੜ ਕੇ ਮਹਾਰਾਜ ਬੀਰ ਸਿੰਘ ਦੀ ਤਬਲੇ ਦੀ ਸੰਗਤ ਤੇ, ਹੋਰ ਉੱਚ ਕੋਟੀ ਦੇ ਰਾਗੀਆਂ ਨਾਲ ਜਦ ਮਿਲ ਕੇ ਗੁਰਬਾਣੀ ਦਾ ਕੀਰਤਨ ਕਰਦੇ ਤਾਂ ਗੁਰਮਤਿ ਸੰਗੀਤ ਦਾ

ਇਲਾਹੀ ਰਸ ਛਾ ਜਾਂਦਾ। ਹਜ਼ਾਰਾਂ ਦੀ ਗਿਣਤੀ ਵਿੱਚ ਬਿਰਾਜਮਾਨ ਸਾਧ ਸੰਗਤ ਵਿੱਚ ਕੋਈ ਵੀ ਸ਼ੋਰ ਸੁਣਾਈ ਨਾ ਦਿੰਦਾ। ਇੰਝ ਪ੍ਰਤੀਤ ਹੁੰਦਾ ਸੀ ਕਿ ਅਲੌਕਿਕ ਮਹਾਂ ਸੰਗੀਤ ਦੀਆਂ ਸੋਦਰੀ ਧੁਨਾਂ ਨੇ, ਸਾਰੇ ਵਾਤਾਵਰਣ ਨੂੰ ਆਪਣੇ ਸੰਗੀਤ ਦੇ ਜਾਦੂ ਨਾਲ ਕੀਲ ਲਿਆ ਹੋਵੇ। ਇਸ ਮਹਾਂਸੰਗੀਤ ਨੂੰ ਸੁਣਨ ਵਾਲੇ ਵੀ ਗੁੰਗੇ ਦੀ ਮਠਿਆਈ ਖਾਣ ਸਮਾਨ, ਇਸ ਦਾ ਅੰਮ੍ਰਿਤ ਸਵਾਦ ਚਖ ਰਹੇ ਸਨ ਅਤੇ ਜਿਸਦਾ ਵਰਣਨ ਕਰ ਸਕਣਾ ਉਹਨਾਂ ਦੇ ਵਸ ਤੋਂ ਬਾਹਰ ਦੀ ਗੱਲ ਸੀ।

**ਵਿਸ਼ੇਸ਼ ਪੰਜਾਬੀ ਕਾਨਫ਼ਰੰਸ, 24 ਮਾਰਚ, 1970**

ਹੋਲੇ ਦੇ ਇਸ ਸਮਾਗਮ ਦਾ ਮਹੱਤਵ 24 ਮਾਰਚ ਨੂੰ ਪੰਜਾਬੀ ਭਾਸ਼ਾ, ਸਾਹਿਤ ਤੇ ਸੱਭਿਆਚਾਰ ਨੂੰ ਸਮਰਪਿਤ ਸੰਮੇਲਨ ਦੁਆਰਾ ਹੋਰ ਵੀ ਗੌਰਵਮਈ ਹੋ ਗਿਆ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਗੁਰੂ ਸਾਹਿਬਾਨ ਨੇ ਮਾਤ ਭਾਸ਼ਾ ਦੀ ਉੱਨਤੀ ਵੱਲ ਕੇਵਲ ਧਿਆਨ ਹੀ ਨਹੀਂ ਸੀ ਦਿੱਤਾ, ਸਗੋਂ ਇਸਦੇ ਮਿਆਰ ਨੂੰ ਵੀ ਉਚੇਰਾ ਕੀਤਾ। ਜਦੋਂ 1849 ਤੋਂ ਪਿੱਛੋਂ ਅੰਗਰੇਜ਼ੀ ਸਰਕਾਰ ਨੇ ਪੰਜਾਬੀ ਭਾਸ਼ਾ ਦੀਆਂ ਜੜ੍ਹਾਂ ਤੇ ਲੋਕ ਸਰੋਤਾਂ ਨੂੰ, ਸਾਮਰਾਜੀ ਭਾਸ਼ਾ ਨੀਤੀ ਅਧੀਨ ਜੜ੍ਹੋਂ ਪੁੱਟਣ ਦਾ ਯਤਨ ਕੀਤਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬੀ ਭਾਸ਼ਾ ਤੇ ਗੁਰਮੁੱਖੀ ਅੱਖਰਾਂ ਨੂੰ ਅਪਣਾ ਕੇ ਇਸ ਦੀ ਰੱਖਿਆ ਕੀਤੀ। ਉਨ੍ਹਾਂ ਤੋਂ ਪਿੱਛੋਂ ਆਪਣੇ-ਆਪਣੇ ਸਮੇਂ ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਨੇ, ਪੰਜਾਬੀ ਭਾਸ਼ਾ ਦੀ ਉੱਨਤੀ ਨੂੰ ਆਪਣੇ ਆਦਰਸ਼ਾਂ ਵਿੱਚ ਉੱਚ ਸਥਾਨ ਬਖਸ਼ਿਆ।

1966 ਵਿੱਚ ਭਾਵੇਂ ਪੰਜਾਬੀ ਭਾਸ਼ੀ ਰਾਜ ਸਥਾਪਿਤ ਹੋ ਗਿਆ ਅਤੇ ਸਰਕਾਰ ਨੇ ਇਸ ਨੂੰ ਮਾਣਤਾ ਦੇ ਦਿੱਤੀ, ਪਰ ਬਰਤਾਨਵੀ ਸਰਕਾਰ ਦੇ ਭਾਸ਼ਾ ਸਬੰਧੀ ਨੀਤੀ ਵਿੱਚ ਬੀਜੇ ਹੋਏ ਕੰਡੇ ਹਾਲੀਂ ਵੀ ਆਪਣਾ ਅਸਰ ਦਰਸਾਅ ਰਹੇ ਸਨ।

ਅਜਿਹੀ ਹਾਲਤ ਵਿੱਚ ਹੋਲੇ ਦੇ ਪੁਰਬ ਉੱਤੇ 24 ਮਾਰਚ, 1970 ਦੀ ਪੰਜਾਬੀ ਕਾਨਫ਼ਰੰਸ ਖ਼ਾਸ ਮਹਾਨਤਾ ਰੱਖਦੀ ਹੈ। ਇਸ ਪੰਜਾਬੀ ਕਾਨਫ਼ਰੰਸ ਵਿੱਚ ਪੰਜਾਬੀ ਦੇ ਉੱਘੇ ਸਾਹਿਤਕਾਰ ਸ਼ਾਮਿਲ ਹੋਏ ਜਿਨ੍ਹਾਂ ਵਿੱਚ ਗਿਆਨੀ ਲਾਲ ਸਿੰਘ ਡਾਇਰੈਕਟਰ ਭਾਸ਼ਾ ਵਿਭਾਗ, ਸ. ਕਪੂਰ ਸਿੰਘ ਘੁੰਮਣ, ਸ. ਦਰਬਾਰਾ ਸਿੰਘ

ਸਪੀਕਰ ਪੰਜਾਬ ਵਿਧਾਨ ਸਭਾ, ਸ. ਸ਼ਾਦੀ ਸਿੰਘ ਸੰਪਾਦਕ ਅਕਾਲੀ ਪੱਤਰਿਕਾ, ਸ. ਜਗਜੀਤ ਸਿੰਘ ਆਨੰਦ ਮੁੱਖ ਸੰਪਾਦਕ ਰੋਜ਼ਾਨਾ ਨਵਾਂ ਜ਼ਮਾਨਾ, ਮਾ. ਅਜੀਤ ਸਿੰਘ ਸੰਪਾਦਕ 'ਕੌਮੀ ਦਰਦ', ਸ. ਸ਼ਮਸ਼ੇਰ ਸਿੰਘ ਅਸ਼ੋਕ, ਪ੍ਰੋ. ਦੀਵਾਨ ਸਿੰਘ ਖਾਲਸਾ ਕਾਲਜ, ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੀਤਮ ਸਿੰਘ ਕਵੀ, ਮਾ. ਨਿਹਾਲ ਸਿੰਘ, ਸਵਰਨ ਸਿੰਘ 'ਸਨੇਹੀ', ਤਰਨ ਸਿੰਘ ਵਹਿਮੀ, ਸਰਮੁਖ ਸਿੰਘ ਚਮਕ, ਅਜੀਤ ਸਿੰਘ ਚੀਮਾ ਅਤੇ ਬਹੁਤ ਸਾਰੇ ਹੋਰ ਲੇਖਕ ਸ਼ਾਮਿਲ ਹੋਏ।

ਪੰਜਾਬੀ ਭਾਸ਼ਾ ਤੇ ਸਾਹਿਤ ਦੀ ਉੱਨਤੀ ਸਬੰਧੀ ਕਈ ਮਤੇ ਪਾਸ ਕੀਤੇ ਗਏ, ਜਿਨ੍ਹਾਂ ਵਿੱਚ ਕੁਝ ਇਹ ਸਨ:-

ਪਹਿਲੇ ਮਤੇ ਵਿੱਚ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਜਨਮ ਉਤਸਵ ਉੱਤੇ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਥਾਪਨਾ ਦਾ ਸਵਾਗਤ ਕੀਤਾ ਗਿਆ। ਇਸਦੇ ਨਾਲ ਹੀ ਪੰਜਾਬ ਸਰਕਾਰ ਨੂੰ ਇਹ ਬੇਨਤੀ ਕੀਤੀ ਗਈ ਕਿ ਪੰਜਾਬ ਦੇ ਸਾਰੇ ਵਿਸ਼ਵ ਵਿਦਿਆਲਿਆਂ ਵਿੱਚ, ਪੰਜਾਬੀ ਭਾਸ਼ਾ ਨੂੰ ਸਭ ਸ਼੍ਰੇਣੀਆਂ ਲਈ ਸਿੱਖਿਆ ਦਾ ਮਾਧਿਅਮ ਬਣਾਇਆ ਜਾਵੇ।

ਦੂਜੇ ਮਤੇ ਵਿੱਚ ਪੰਜਾਬੀ ਭਾਸ਼ਾ ਦੀ ਟਕਸਾਲੀ ਵਰਤੋਂ ਨੂੰ ਪ੍ਰਚਲੱਤ ਕਰਨ ਲਈ, ਸਭ ਲੇਖਕਾਂ ਨੂੰ ਅਪੀਲ ਕੀਤੀ ਗਈ ਅਤੇ ਉਚੇਚੇ ਤੌਰ 'ਤੇ ਇਹ ਕਿਹਾ ਗਿਆ ਕਿ ਪੰਜਾਬੀ ਬੋਲੀ ਦੀ ਸਾਦਗੀ ਅਤੇ ਸਰਲਤਾ ਨੂੰ ਕਾਇਮ ਰੱਖਣ ਲਈ, ਇਸ ਵਿੱਚ ਦੂਸਰੀਆਂ ਭਾਸ਼ਾਵਾਂ ਦੇ ਭਾਰੇ-ਭਾਰੇ ਸ਼ਬਦਾਂ ਦੀ ਵਰਤੋਂ ਕਰਨ ਤੋਂ ਸੰਕੋਚ ਕੀਤਾ ਜਾਵੇ।

ਤੀਜੇ ਮਤੇ ਦੁਆਰਾ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਪੰਜਾਬੀ ਸਾਹਿਤ ਵਿੱਚ ਵੱਧ ਰਹੀ ਅਸ਼ਲੀਲਤਾ ਤੇ ਨੰਗੇਜ਼ ਨੂੰ ਠੱਲ੍ਹ ਪਾਈ ਜਾਵੇ।

ਇੱਕ ਹੋਰ ਮਤੇ ਵਿੱਚ ਲਿਖਤੀ ਰੂਪ ਵਿੱਚ ਪੰਜਾਬੀ ਭਾਸ਼ਾ ਦੀ ਵਰਤੋਂ ਕਰਨ ਸਮੇਂ, ਗੁਰਮੁਖੀ ਹਿੰਦਸਿਆਂ ਦੀ ਵਰਤੋਂ ਕਰਨ ਲਈ ਕਿਹਾ ਗਿਆ।

(ਇਹ ਗੱਲ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਸਨਾਤਨੀ ਸਰੂਪ ਨੂੰ ਸਥਿਰ ਰੱਖਣ ਲਈ ਜ਼ਰੂਰੀ ਸਮਝੀ ਗਈ)

ਇਸ ਸਮਾਗਮ ਵਿੱਚ ਬਹੁਤ ਸਾਰੇ ਨਾਮਧਾਰੀ ਵਿਦਵਾਨਾਂ ਨੇ ਆਪਣੇ-

ਆਪਣੇ ਵਿਚਾਰ ਪ੍ਰਗਟਾਏ। ਸਭ ਨੇ ਆਪਣੇ ਭਾਸ਼ਣਾਂ ਵਿੱਚ ਨਾਮਧਾਰੀ ਰਹਿਤ ਮਰਿਆਦਾ ਦੀ ਉੱਚਤਾ ਬਾਰੇ ਪ੍ਰਕਾਸ਼ ਪਾਇਆ। ਪੰਥ ਦੇ ਪ੍ਰਮੁੱਖ ਵਿਦਵਾਨ ਤੇ ਪ੍ਰਚਾਰਕ ਪੰਡਿਤ ਗੋਪਾਲ ਸਿੰਘ ਨੇ ਗੁਰੂ ਤੇ ਸਿੱਖ ਦੇ ਰਿਸ਼ਤੇ ਨੂੰ ਸਪੱਸ਼ਟ ਕਰਦੇ ਹੋਇਆਂ ਕਿਹਾ ਕਿ ਗੁਰੂ 20 ਵਿਸਵੇ ਹੈ ਤੇ ਸਿੱਖ 1 ਵਿਸਵਾ ਅਤੇ ਦੋਵੇਂ ਮਿਲ ਕੇ 21 ਵਿਸਵੇ ਹੋ ਜਾਂਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਭਾਰਤੀ ਸੱਭਿਆਚਾਰ ਦੀ ਸ੍ਰੇਸ਼ਟਤਾ ਬਾਰੇ ਦੱਸਿਆ ਅਤੇ ਆਪਣੇ ਸੱਭਿਆਚਾਰ ਤੇ ਰਹਿਣੀ-ਬਹਿਣੀ ਵਿੱਚ, ਪੱਛਮੀ ਪ੍ਰਭਾਵਾਂ ਦੇ ਵੱਧ ਰਹੇ ਪ੍ਰਦੂਸ਼ਿਤ ਪੱਖਾਂ ਦਾ ਨਿਖੇਧ ਕੀਤਾ। ਆਪ ਜੀ ਨੇ ਇੱਕ ਦ੍ਰਿਸ਼ਟਾਂਤ ਦੇ ਕੇ ਸਿੱਧ ਕੀਤਾ ਕਿ ਸਾਡੀ ਹਾਲਤ ਕੁਝ ਇਸ ਤਰ੍ਹਾਂ ਦੀ ਬਣ ਗਈ ਹੈ, ਜਿਸ ਤਰ੍ਹਾਂ ਗਰਮੀ ਸਮੇਂ ਪਾਣੀ ਦੇ ਚਸ਼ਮੇ ਤੇ ਠੰਢੀ ਥਾਂ ਬੈਠਾ ਕੋਈ ਆਦਮੀ ਉਸੇ ਵਾਤਾਵਰਣ ਨੂੰ ਹੀ ਮਾੜਾ ਆਖ ਰਿਹਾ ਹੋਵੇ, ਪਰ ਜੇ ਕਿਸੇ ਨੇ ਧੁੱਪ ਦੇ ਸੁੱਖ ਦਾ ਪਤਾ ਕਰਨਾ ਹੋਵੇ ਤਾਂ ਵਲੈਤ ਵਾਲਿਆਂ ਕੋਲੋਂ ਜਾ ਕੇ ਪੁੱਛੋ, ਜਿਨ੍ਹਾਂ ਨੂੰ ਧੁੱਪ ਕਦੇ ਕਦਾਈਂ ਹੀ ਨਸੀਬ ਹੁੰਦੀ ਹੈ।

25 ਮਾਰਚ ਸ਼ਾਮ ਨੂੰ ਸ. ਭਰਪੂਰ ਸਿੰਘ ਰਜਿਸਟਰਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪ੍ਰੋ. ਕਿਰਪਾਲ ਸਿੰਘ ਕਸੇਲ ਦੀ ਸਰਪ੍ਰਸਤੀ ਹੇਠ, ਸ਼ਾਨਦਾਰ ਕਵੀ ਦਰਬਾਰ ਹੋਇਆ, ਜਿਸ ਵਿੱਚ ਭਾਗ ਲੈਣ ਵਾਲੇ ਕਵੀਆਂ ਨੇ 'ਸ਼ਹਾਦਤ ਬਾਅਦ ਜ਼ਮਾਨੇ ਤੇ ਰੰਗ ਆਉਂਦੇ" ਅਤੇ "ਜਿੰਦ ਜਾਨ ਪੰਜਾਬੀ ਪੰਜਾਬੀਆਂ ਦੀ" ਦੀਆਂ ਸਮੱਸਿਆਵਾਂ ਉੱਤੇ ਆਪਣੀਆਂ- ਆਪਣੀਆਂ ਕਵਿਤਾਵਾਂ ਪੜ੍ਹੀਆਂ।

**ਅਕਾਲ ਤਖ਼ਤ ਵਲੋਂ ਹੋਲੇ ਦੇ ਨਗਰ ਕੀਰਤਨ ਵਿੱਚ ਨਾਮਧਾਰੀਆਂ ਦਾ ਸ਼ਾਮਿਲ ਹੋਣਾ**

10 ਚੇਤਰ (23 ਮਾਰਚ, 1970) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਲੇ ਦਾ ਸ਼ਾਨਦਾਰ ਜਲੂਸ ਨਿਕਲਿਆ ਜਿਸ ਵਿੱਚ ਘੋੜ ਸਵਾਰ, ਊਠ ਸਵਾਰ, ਬੈਂਡ ਵਾਜੇ ਵਾਲੇ ਅਤੇ ਗਤਕਾ ਪਾਰਟੀਆਂ ਦਾ ਕਾਫੀ ਸਜ- ਧਜ ਵਾਲਾ ਪ੍ਰਦਰਸ਼ਨ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਬੇਨਤੀ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਜਥੇਦਾਰ ਬੰਤਾ ਸਿੰਘ 'ਖਾਨੋਵਾਲ' ਅਤੇ ਅੱਛਰ ਸਿੰਘ ਜਗਾਧਰੀ ਵਾਲਿਆਂ ਦੇ ਜੱਥੇ, ਇਸ ਸਾਂਝੇ ਨਗਰ ਕੀਰਤਨ ਵਿੱਚ ਸ਼ਾਮਿਲ ਹੋਏ। ਨਾਮਧਾਰੀ ਪਹਿਰਾਵੇ ਅਤੇ ਢੋਲਕ ਛੈਣਿਆਂ ਦੀ

ਗੁੰਜਾਰ ਵਿੱਚ ਕਈ ਚੌਂਕਾਂ ਵਿੱਚ ਖਲੋ ਕੇ, ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਅਤੇ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦਾ ਬੜੇ ਸ਼ਰਧਾ ਭਰੇ ਅਤੇ ਦਰਦ ਭਰਪੂਰ ਬੋਲਾਂ ਨੇ, ਸਭ ਸਰੋਤਿਆਂ ਤੇ ਦਰਸ਼ਕਾਂ ਨੂੰ ਪ੍ਰਭਾਵਿਤ ਕੀਤਾ:- 'ਹੋ ਰਹੀ ਹੈ ਜੈ ਜੈ ਕਾਰ ਸਤਿਗੁਰੂ ਰਾਮ ਸਿੰਘ ਦੀ', 'ਚਲੋ ਸਹੀਓ ਵੇਖਣ ਚੱਲੀਏ ਆਸ਼ਕ ਸੂਲੀ ਚੜ੍ਹਦੇ ਨੇ'।

ਨਾਮਧਾਰੀ ਪੰਥ ਵਲੋਂ ਸਮੁੱਚੇ ਪੰਥਕ ਜਲੂਸ ਵਿੱਚ ਸ਼ਾਮਿਲ ਹੋਣਾ ਇਹ ਸਿੱਧ ਕਰ ਰਿਹਾ ਸੀ ਕਿ ਨਾਮਧਾਰੀ ਪੰਥ, ਸਿੱਖ ਮੱਤ ਦੀ ਸਮੁੱਚੀ ਧਾਰਾ ਨਾਲ ਪੂਰੀ ਤਰ੍ਹਾਂ ਇੱਕ ਸੁਰ ਹੈ।

ਨਾਮਧਾਰੀ ਵਿਦਿਅਕ ਜੱਥੇ ਅਤੇ ਨਾਮਧਾਰੀ ਦਰਬਾਰ ਦੀਆਂ ਵਿਸ਼ੇਸ਼ ਇਕੱਤਰਤਾਵਾਂ ਵੀ ਕੀਤੀਆਂ ਗਈਆਂ, ਜਿਸ ਵਿੱਚ ਅਗਲੇ ਸਾਲ, ਸਤਿਗੁਰੂ ਰਾਮ ਸਿੰਘ ਦੀ ਪ੍ਰਦੇਸ਼ ਗਮਨ ਸ਼ਤਾਬਦੀ ਦੇ ਸੰਬੰਧ ਵਿੱਚ, ਸਵਾ ਲੱਖ ਪਾਠਾਂ ਦੇ ਭੋਗ ਪਾਉਣ ਦਾ ਨਿਰਣਾ ਲਿਆ ਗਿਆ।

ਇਸ ਹੋਲੇ ਦੇ ਪੁਰਬ ਦੀ ਸਮਾਪਤੀ ਦੇ ਅੰਤਿਮ ਦਿਨ ਦਾ ਸਮਾਗਮ, ਅਦੁੱਤੀ ਸ਼ਾਨ ਨੂੰ ਰੂਪਮਾਨ ਕਰ ਰਿਹਾ ਸੀ।

ਪੰਡਾਲ ਵਿੱਚ ਸਾਧ-ਸੰਗਤ ਦਾ ਜਵਾਰ-ਭਾਟਾ ਆਇਆ ਹੋਇਆ ਸੀ। ਹਜ਼ਾਰਾਂ ਸਰੀਰ ਵਕਤ ਤੋਂ ਪਹਿਲਾਂ ਹੀ ਏਥੇ ਆ ਬਿਰਾਜੇ ਸਨ। ਦੀਵਾਨ ਦੇ ਵਿਚਕਾਰ ਹਵਨ ਹੋ ਰਿਹਾ ਸੀ ਜਿਸਦੀ ਸੁਗੰਧੀ ਸਾਰੇ ਵਾਤਾਵਰਣ ਨੂੰ ਮਹਿਕਾ ਰਹੀ ਸੀ। ਸੰਤ ਵਰਿਆਮ ਸਿੰਘ ਮੁਸੱਵਰ (ਚਿੱਤਰਕਾਰ) ਨੇ ਮਸਤਾਨੀ ਬਿਰਤੀ ਵਿੱਚ ਹਵਨ ਕੁੰਡ ਵਿੱਚ ਛਾਲ ਜਾ ਮਾਰੀ, ਪਰ ਪਹਿਰੂਆਂ ਨੇ ਬੜੀ ਸਾਵਧਾਨੀ ਨਾਲ ਉਸਨੂੰ ਸੁਰੱਖਿਅਤ ਕੱਢ ਲਿਆ. ਹਵਨ ਕੁੰਡ ਦੇ ਦੁਆਲੇ 15 ਅਨੰਦਾਂ ਵਾਲੇ ਲੜਕੇ-ਲੜਕੀਆਂ ਚੌਕੜੀ ਮਾਰ ਕੇ ਬੈਠੇ ਸਨ। ਇਸ ਪ੍ਰਕਾਰ 13 ਚੇਤਰ (26 ਮਾਰਚ, 1970) ਨੂੰ ਹੋਲੇ ਦਾ ਇਹ ਸ਼ਾਨਦਾਰ ਸਮਾਗਮ, ਸਤਿਗੁਰੂ ਜਗਜੀਤ ਸਿੰਘ ਜੀ ਤੇ ਨਾਮਧਾਰੀ ਪੰਥ ਦੀ ਸ਼ਾਨ ਨੂੰ ਉਜਾਗਰ ਕਰਦਾ ਹੋਇਆ ਸੰਪੂਰਨ ਹੋਇਆ।*

---

*'ਸਤਿਜੁਗ' ਅੰਕ 16 ਅਪ੍ਰੈਲ, 1970

**ਪ੍ਰਤਾਪ ਮੰਦਰ ਦਾ ਨੀਂਹ ਪੱਥਰ**

ਪੂਰਬ ਸਤਿਗੁਰੂ ਸਾਹਿਬਾਨ ਦੀ ਭਵਨ-ਨਿਰਮਾਣ ਪਰੰਪਰਾ ਨੂੰ ਵਿਸਤਾਰਿਤ ਕਰਦਿਆਂ, ਜਿਸ ਜਗ੍ਹਾ 1934 ਈ. ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ "ਗੁਰੂ ਨਾਨਕ ਸਰਬ ਸੰਪ੍ਰਦਾਇ" ਕਾਨਫਰੰਸ ਕੀਤੀ ਸੀ, ਉਸੇ ਅਸਥਾਨ 'ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨੂੰ ਚਿਰ ਸਥਾਈ ਬਣਾਉਣ ਲਈ, ਪ੍ਰਤਾਪ ਮੰਦਰ ਦਾ 27 ਮਾਰਚ, 1970 ਨੂੰ ਨੀਂਹ ਪੱਥਰ, ਸ੍ਰੀ ਭੈਣੀ ਸਾਹਿਬ ਵਿੱਚ ਰੱਖਿਆ। 13 ਅਪ੍ਰੈਲ ਨੂੰ ਇਸੇ ਸਾਲ ਵਿਸਾਖੀ ਦਾ ਪੁਰਬ ਵੀ ਅੰਮ੍ਰਿਤਸਰ ਵਿੱਚ ਹੀ ਨਾਮਧਾਰੀ ਧਰਮਸ਼ਾਲਾ ਵਿੱਚ ਮਨਾਇਆ ਗਿਆ, ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨਾਂ ਤੋਂ ਬਿਨਾਂ ਕਥਾ ਕੀਰਤਨ ਦਾ ਪ੍ਰਵਾਹ ਸਾਰਾ ਦਿਨ ਹੀ ਚਲਦਾ ਰਿਹਾ, ਵਿਸਾਖੀ ਤੋਂ ਅਗਲੇ ਦਿਨ 9 ਅਨੰਦ ਕਾਰਜ ਕੀਤੇ ਗਏ ਅਤੇ 13 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਦੁਆਰਾ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕੀਤੇ ਜਾ ਰਹੇ ਸਵਾ ਲੱਖ ਪਾਠਾਂ ਵਿੱਚ ਵਧ-ਚੜ੍ਹ ਕੇ ਭਾਗ ਲੈਣ ਅਤੇ ਨਵੇਂ ਵਿਆਹੇ ਜੋੜਿਆਂ ਅਤੇ ਉਹਨਾਂ ਦੇ ਸਬੰਧੀਆਂ ਨੂੰ, ਘਰੀਂ ਜਾ ਕੇ ਕਿਸੇ ਹੋਰ ਆਡੰਬਰ 'ਤੇ ਖ਼ਰਚਾ ਨਾ ਕਰਨ ਦੀ ਤਾਕੀਦ ਕੀਤੀ।

7 ਮਈ ਨੂੰ ਮਸੂਰੀ ਵਿਖੇ ਸਤਿਗੁਰੂ ਜੀ ਨੇ ਮਾਨਵ ਭਾਰਤੀ ਵਿਸ਼ਵ ਵਿਦਿਆਲਾ ਦਾ ਉਦਘਾਟਨ ਕੀਤਾ ਅਤੇ ਆਪਣੇ ਉਪਦੇਸ਼ ਵਿੱਚ ਕਿਹਾ ਕਿ ਇਸ ਵਿਦਿਆਲੇ ਦੇ ਵਿਦਿਆਰਥੀਆਂ ਨੂੰ, ਆਪਣੇ-ਆਪਣੇ ਧਰਮ ਵਿੱਚ ਪੱਕੇ ਰਹਿ ਕੇ ਵਿਸ਼ਵ-ਵਿਆਪੀ ਪੱਧਰ ਦੀ ਵਿੱਦਿਆ ਨੂੰ ਗ੍ਰਹਿਣ ਕਰਕੇ ਆਪਣੇ ਇਸ ਵਿੱਦਿਆ ਧਾਮ ਦਾ ਵੀ ਨਾਂ ਰੋਸ਼ਨ ਕਰਨਾ ਚਾਹੀਦਾ ਹੈ।

**ਸੂਬਾ ਸਾਹਿਬ ਸਿੰਘ ਦੀ 91ਵੀਂ ਬਰਸੀ**

"ਸ਼ਹੀਦੋਂ ਕੀ ਚਿਤਾਓਂ ਪੇ ਲਗੇਂਗੇ ਹਰ ਬਰਸ ਮੇਲੇ
ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ"

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ ਸੂਬਿਆਂ ਵਿੱਚੋਂ ਸਭ ਤੋਂ ਵੱਧ ਪ੍ਰਤਿਭਾਵਾਨ ਤੇ ਊਰਜਾਵਾਨ ਸੂਬਾ ਸਾਹਿਬ ਸਿੰਘ, ਜਿਸ ਨੂੰ ਬਰਤਾਨਵੀ ਸਰਕਾਰ ਨੇ ਨਿੱਤ ਨਵੇਂ ਸੂਰਜ ਆਪਣੇ ਰਾਜ ਵਿਰੁੱਧ ਲਗਾਤਾਰ ਗੋਂਦਾਂ ਗੁੰਦਦੇ

ਰਹਿਣ ਵਾਲਾ ਸੂਬਾ ਲਿਖਿਆ ਹੈ, ਉਹਨੇ 10 ਜੂਨ, 1879 ਨੂੰ ਹਜ਼ਾਰੀ ਬਾਗ ਜੇਲ੍ਹ (ਹੁਣ ਝਾਰਖੰਡ) ਵਿਖੇ ਆਪਣੇ ਪ੍ਰਾਣਾਂ ਦੀ ਤਿਲ-ਤਿਲ ਕਰਕੇ ਆਹੂਤੀ, ਦੇਸ਼-ਅਜ਼ਾਦੀ ਦੀ ਬਲੀ-ਵੇਦੀ 'ਤੇ ਅਰਪਣ ਕਰ ਦਿੱਤੀ ਸੀ। ਉਪਰੋਕਤ ਸ਼ੇਅਰ ਉਹਨਾਂ ਬਾਰੇ ਨੌਂ ਦਹਾਕੇ ਤੱਕ ਲਾਗੂ ਨਾ ਹੋ ਸਕਿਆ। ਸ੍ਰੀ ਸਤਿਗੁਰੂ ਜੀ ਨੇ ਸੰਤ ਬਲਵੰਤ ਸਿੰਘ ਡਾਲਟਨ ਗੰਜ ਪਰਿਵਾਰ ਨੂੰ ਹੁਕਮ ਕਰ ਕੇ ਅਤੇ ਆਪ ਆਪਣੇ ਜੱਥੇ ਸਮੇਤ ਉੱਥੇ ਪੁੱਜ ਕੇ, ਹਜ਼ਾਰੀ ਬਾਗ ਜਿਹਲ ਵਾਲੀ ਜਗ੍ਹਾ ਵਿਖੇ ਸੂਬਾ ਜੀ ਦੀ ਬਰਸੀ 10 ਜੂਨ, 1970 ਨੂੰ, ਪਹਿਲੀ ਵਾਰ ਮਨਾਈ ਅਤੇ ਸੂਬਾ ਜੀ ਦੀ ਮਹਾਨ ਕੁਰਬਾਨੀ ਪ੍ਰਤੀ ਨਤਮਸਤਕ ਹੋਏ।

17 ਮਈ, 1970 ਨੂੰ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਲਾਂਗਰੀ, ਸੰਤ ਰਤਨ ਸਿੰਘ ਹੋਰਾਂ ਦੀ ਮਾਤਾ ਦੇ ਭੋਗ ਮੇਲੇ 'ਤੇ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਪਿੰਡ ਪੱਦੀ ਵਿੱਚ ਮਾਤਾ ਜੁਆਲੀ, ਵਿਧਵਾ ਸੰਤ ਠਾਕਰ ਸਿੰਘ, ਨਮਿੱਤ ਸਾਰਾ ਦਿਨ ਸੰਗਤ ਦਾ ਮੇਲਾ ਬਣਿਆ। ਮਾਤਾ ਦੇ ਛੇ ਪੁੱਤਰ ਪ੍ਰੀਤਮ ਸਿੰਘ, ਰਤਨ ਸਿੰਘ, ਅਜੀਤ ਸਿੰਘ, ਬੁੱਧ ਸਿੰਘ, ਗੁਰਮੀਤ ਸਿੰਘ, ਅਵਤਾਰ ਸਿੰਘ ਅਤੇ ਇੱਕ ਪੁੱਤਰੀ ਬੀਬੀ ਰਤਨ ਕੌਰ ਸੀ। ਸੰਤ ਰਤਨ ਸਿੰਘ ਹੋਰੀਂ ਨਿਸ਼ਕਾਮ ਸੇਵਕ ਸਨ। ਸਾਰਾ ਪਰਿਵਾਰ ਹੀ ਗੁਰੂ-ਘਰ ਦੀ ਸੇਵਾ ਵਿੱਚ ਜੁੜਿਆ ਰਿਹਾ ਹੈ।

24 ਮਈ, 1970 ਨੂੰ ਪਿੰਡ ਬਗ਼ਲੀ ਕਲਾਂ ਨਜ਼ਦੀਕ ਸਮਰਾਲਾ, ਸ੍ਰੀ ਸਤਿਗੁਰੂ ਜੀ ਨੇ ਸੰਤ ਹਰਨਾਮ ਸਿੰਘ (ਕਰਤਾ ਨਾਮਧਾਰੀ ਤਵਾਰੀਖ- ਸੰਤ ਖਾਲਸਾ) ਦੇ ਬਿਨੈ ਕਰਨ 'ਤੇ ਦਰਸ਼ਨ ਦਿੱਤੇ। ਆਪਣੇ ਉਪਦੇਸ਼ ਵਿੱਚ ਨੌਜੁਆਨਾਂ ਨੂੰ ਪੱਛਮੀ ਸੱਭਿਅਤਾ ਦੇ ਉਲਟ ਭਾਰਤੀ ਸੰਸਕ੍ਰਿਤੀ ਨਾਲ ਜੁੜਨ 'ਤੇ ਜ਼ੋਰ ਦਿੱਤਾ। ਯਾਦ ਰਹੇ ਕਿ ਇਸ ਕਵੀ ਦੀ 'ਸੰਤ ਖਾਲਸਾ' ਨਾਂ ਦੀ ਇਹ ਰਚਨਾ ਸਰਕਾਰ ਅੰਗਰੇਜ਼ੀ ਨੇ ਜ਼ਬਤ ਕਰ ਲਈ ਸੀ।

**ਜੀਵਨ ਨਗਰ ਦਾ ਨਿਮਾਣੀ ਦਾ ਇਤਿਹਾਸਕ ਉਤਸਵ**

1 ਤੋਂ 3 ਹਾੜ 2027 ਬਿ. ਅਰਥਾਤ 14-15-16 ਜੂਨ 1970 ਈ. ਨੂੰ ਜੀਵਨ ਨਗਰ ਵਿਖੇ ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿੱਚ ਨਿਮਾਣੀ ਦਾ ਉਤਸਵ ਮਨਾਇਆ ਗਿਆ।

ਸੰਤ ਜੰਗਾ ਸਿੰਘ ਜੀ ਨੇ ਬੜੀ ਸੂਝ ਤੇ ਮਿਹਨਤ ਨਾਲ ਹਵਨ-ਯੱਗ

ਲਈ ਗੋਲ ਮੰਡਪ ਤਿਆਰ ਕੀਤਾ, ਜਿਸਦੇ ਦੁਆਲੇ ਬੈਠ ਕੇ ਪਾਠੀਆਂ ਨੇ ਚੰਡੀ ਦੀ ਵਾਰ ਦੇ ਪਾਠ ਕਰਨੇ ਸਨ। ਸਵੇਰ ਦੇ ਨਿਤਨੇਮ ਤੋਂ ਬਾਅਦ ਜਦੋਂ ਸਤਿਗੁਰੂ ਜੀ ਇਸ ਹਵਨ ਮੰਡਪ ਵੱਲ ਆਏ ਤਾਂ ਇਸ ਨੂੰ ਦੇਖ ਕੇ ਬੜੇ ਪ੍ਰਸੰਨ ਹੋਏ, ਪਰ ਆਲੇ-ਦੁਆਲੇ ਦੇ ਸਥਾਨ ਨੂੰ ਵਧੇਰੇ ਸੁਹਜਮਈ ਬਣਾਉਣ ਲਈ ਸਤਿਗੁਰੂ ਜੀ ਨੇ ਕੁਝ ਤਰੁਟੀਆਂ ਦੂਰ ਕਰਵਾਈਆਂ।

**ਸੇਵਾ ਦਾ ਆਦਰਸ਼ਕ ਦ੍ਰਿਸ਼**

ਸਤਿਗੁਰੂ ਜੀ ਨੇ ਹੁਕਮ ਦੇ ਕੇ ਦੋ ਬਾਲਟੀਆਂ ਮੰਗਵਾਈਆਂ ਅਤੇ ਆਪ ਪਾਣੀ ਦੇ ਚਬੱਚੇ ਵਿੱਚੋਂ ਪਾਣੀ ਭਰ ਕੇ ਆਲੇ-ਦੁਆਲੇ ਛਿੜਕਣ ਲੱਗੇ, ਕੁੱਝ ਸਿੰਘਾਂ ਨੇ ਸਤਿਗੁਰੂ ਜੀ ਤੋਂ ਬਾਲਟੀ ਫੜਨ ਦਾ ਹਠ ਕੀਤਾ, ਪਰ ਸਤਿਗੁਰੂ ਜੀ ਆਪ ਹੀ ਪਾਣੀ ਦਾ ਛਿੜਕਾਓ ਕਰਨ ਵਿੱਚ ਲੱਗੇ ਰਹੇ, ਛੇਤੀ ਹੀ ਹੋਰ ਸੰਗਤ ਨੇ ਵੀ ਹੋਰ ਬਾਲਟੀਆਂ ਮੰਗਵਾ ਕੇ ਛਿੜਕਾਓ ਕਰਨਾ ਸ਼ੁਰੂ ਕਰ ਦਿੱਤਾ, ਕੁੱਝ ਮਿੰਟਾਂ ਵਿੱਚ ਹੀ ਹਵਨ-ਥੱੜਾ ਦਾ ਆਲਾ-ਦੁਆਲਾ ਬੜਾ ਸਵੱਛ ਹੋ ਗਿਆ। ਹਵਨ ਮੰਡਪ ਦੇ ਦੁਆਲੇ ਕਈ ਪਾਠੀ ਸਿੰਘ ਬੈਠ ਕੇ ਚੰਡੀ ਦੀ ਵਾਰ ਦੇ ਪਾਠ ਕਰਨ ਲੱਗੇ। ਦੂਜੇ ਬੰਨੇ ਸਜੇ ਪੰਡਾਲ ਵਿੱਚ ਸਤਿਗੁਰੂ ਜੀ ਤੇ ਮਹਾਰਾਜ ਬੀਰ ਸਿੰਘ ਜੀ ਪੁਰਾਤਨ ਗੁਰੂ ਕੀਤਾਂ ਦਾ ਗਾਇਨ ਕਰਨ ਲੱਗੇ, ਜਿਸ ਵਿੱਚ ਸ਼੍ਰੀ ਦਰਸ਼ਨ ਸਿੰਘ, ਖਜਾਨ ਸਿੰਘ, ਠਾਕੁਰ ਦਲੀਪ ਸਿੰਘ, ਸ਼੍ਰੀ ਚੰਦਰ ਹਾਂਸ, ਜਥੇਦਾਰ ਗਿਆਨ ਸਿੰਘ, ਦਾਨ ਸਿੰਘ ਅਤੇ ਸ਼੍ਰੀ ਸੁਰਜੀਤ ਸਿੰਘ ਮੱਤੂ ਜੀ ਨੇ ਰਲ ਕੇ ਕੀਰਤਨ ਕੀਤਾ।

ਜਿੱਥੇ ਪਹਿਲਾਂ ਕੋਠੀ ਵਿੱਚ ਜਨਰੇਟਰ ਰਾਹੀਂ ਰੌਸ਼ਨੀ ਦਾ ਪ੍ਰਬੰਧ ਕੀਤਾ ਜਾਂਦਾ ਸੀ, ਉੱਥੇ ਸਰਕਾਰ ਦੇ ਬਿਜਲੀ ਵਿਭਾਗ ਦੇ ਕਰਮਚਾਰੀਆਂ ਦੇ ਉੱਦਮ ਨਾਲ, ਪਿੰਡ ਸਰਕਾਰੀ ਬਿਜਲੀ ਦੇ ਚਾਨਣ ਨਾਲ ਜਗਮਗਾ ਉੱਠਿਆ। ਸਤਿਗੁਰੂ ਹਰੀ ਸਿੰਘ ਦੀ ਯਾਦ ਵਿੱਚ ਮਾ. ਨਿਹਾਲ ਸਿੰਘ ਨੇ ਆਪਣੀ ਕਾਵਿ ਪੁਸਤਕ 'ਸੀਤਲਤਾ ਦਾ ਸੋਮਾ' ਵਿੱਚ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਸਮਾਚਾਰਾਂ ਦਾ ਵਰਨਣ ਕੀਤਾ। ਅਗਲੇ ਦਿਨ ਵੀ ਗੁਰੂ ਕੀਰਤਨ, ਨਾਮ ਸਿਮਰਨ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਦਾ ਸੰਗਤ ਨੇ ਅਨੰਦ ਮਾਣਿਆ। ਵੱਖ-ਵੱਖ ਜਥੇਦਾਰਾਂ ਦੇ ਦੌਲੇ ਦੇ ਦੀਵਾਨਾਂ, ਕੀਰਤਨ ਤੇ ਵਿਖਿਆਨਾਂ ਦਾ ਪ੍ਰਵਾਹ ਚਲਦਾ ਰਿਹਾ। ਸ਼ਾਨਦਾਰ ਕਵੀ ਦਰਬਾਰ ਵੀ ਹੋਇਆ। ਤਿੰਨ ਹਾੜ ਨੂੰ ਅੰਮ੍ਰਿਤ

ਵੇਲੇ ਦੇ ਆਸਾ ਦੀ ਦੀ ਵਾਰ ਦੇ ਦੀਵਾਨ ਪਿੱਛੋਂ 10 ਅਨੰਦ ਕਾਰਜ ਵੀ ਕੀਤੇ ਗਏ ਤੇ ਚੱਲ ਰਹੇ ਹਵਨ-ਯੱਗ ਦੁਆਰਾ 4 ਹਜ਼ਾਰ 35 ਚੰਡੀ ਦੀ ਵਾਰ ਦੇ ਪਾਠਾਂ ਦਾ ਭੋਗ ਪਾਇਆ ਗਿਆ। ਇਨ੍ਹਾਂ ਤੋਂ ਬਿਨਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 24 ਅਤੇ ਦਸਮ ਗ੍ਰੰਥ ਸਾਹਿਬ ਦੇ ਦੋ ਪਾਠਾਂ ਦੇ ਭੋਗ ਵੀ ਪਾਏ ਗਏ।

ਸਤਿਗੁਰੂ ਜੀ ਨੇ ਨਵੇਂ ਵਿਆਹੇ ਜੋੜਿਆਂ ਤੇ ਪਰਿਵਾਰਾਂ ਨੂੰ ਆਦੇਸ਼ ਦਿੱਤਾ ਕਿ ਬੀਬੀਆਂ ਸਿੱਧਾ ਆਪਣੇ ਸਹੁਰੇ ਘਰੀਂ ਜਾਣ ਤੇ ਵਿਆਹਾਂ ਦੇ ਸੰਬੰਧ ਵਿੱਚ ਕੋਈ ਆਡੰਬਰ ਨਾ ਕੀਤਾ ਜਾਵੇ। ਇਹਨਾਂ ਨਿਮਾਣੀ ਦੇ ਸਮਾਗਮਾਂ ਵਿੱਚ ਵਿਸ਼ੇਸ਼ ਕਰਕੇ, ਸਤਿਗੁਰੂ ਹਰੀ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰਾਂ ਉੱਤੇ ਵਿਸ਼ੇਸ਼ ਤੌਰ 'ਤੇ ਪ੍ਰਕਾਸ਼ ਪਾਇਆ ਗਿਆ।*

**ਛੇਵਾਂ ਨਾਮਧਾਰੀ ਵਿਦਿਅਕ ਸੰਮੇਲਨ**

ਨਾਮਧਾਰੀ ਵਿਦਿਅਕ ਜਥੇ ਦਾ ਛੇਵਾਂ ਵਿਦਿਅਕ ਸੰਮੇਲਨ ਸੇਠ ਤ੍ਰਿਲੋਕ ਸਿੰਘ ਦੇ ਗੁੜਗਾਵਾਂ ਦੇ ਨਜ਼ਦੀਕ 'ਸ੍ਰੀ ਸਤਿਗੁਰੂ ਪਰਤਾਪ ਹਰੀ ਬਾਗ' ਫਾਰਮ ਦੇ ਖੁੱਲ੍ਹੇ ਵਾਤਾਵਰਣ ਵਿੱਚ 29 ਜੂਨ ਤੋਂ 4 ਜੁਲਾਈ ਤੱਕ ਹੋਇਆ। ਜਿਸ ਵਿੱਚ ਬਹੁਤ ਸਾਰੇ ਥਾਵਾਂ ਤੋਂ ਨੌਜੁਆਨ ਸ਼ਾਮਿਲ ਹੋਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਅਤੇ ਮਾਸਟਰ ਨਿਹਾਲ ਸਿੰਘ ਜੀ ਦੀ ਅਗਵਾਈ ਵਿੱਚ, ਇਸ ਸੰਮੇਲਨ ਦਾ ਉਦੇਸ਼ ਨਾਮਧਾਰੀ ਜੀਵਨ ਆਦਰਸ਼ਾਂ ਨੂੰ ਪ੍ਰਫੁੱਲਤ ਕਰਨਾ ਸੀ ਤਾਂ ਜੋ ਇਹ ਨੌਜੁਆਨ, ਆਪਣੇ ਜੀਵਨ ਨੂੰ ਨਾਮਧਾਰੀ ਆਦਰਸ਼ਾਂ ਉੱਤੇ ਚਲਦੇ ਹੋਏ ਸਾਰਥਕ, ਉਸਾਰੂ, ਦੇਸ਼ ਭਲਾਈ ਤੇ ਕਲਿਆਣਕਾਰੀ ਕਰਨੀ ਵਿੱਚ ਢਾਲ ਸਕਣ।

ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹਰ ਰੋਜ਼ ਆਸਾ ਦੀ ਵਾਰ ਦਾ ਕੀਰਤਨ ਹੁੰਦਾ, ਜਿਸ ਵਿੱਚ ਸੰਤ ਦਰਸ਼ਨ ਸਿੰਘ ਤੇ ਖਜਾਨ ਸਿੰਘ ਤੋਂ ਬਿਨ੍ਹਾਂ ਦੁਆਬੇ ਦਾ ਵਿਦਿਅਕ ਜੱਥਾ ਵੀ ਭਾਗ ਲੈਂਦਾ। ਛੇ ਦਿਨਾਂ ਦੇ ਵੱਖ-ਵੱਖ ਸਮਾਗਮਾਂ ਵਿੱਚ ਨਾਮਧਾਰੀ ਰਹਿਤ ਮਰਿਆਦਾ, ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਵੱਲੋਂ ਕੀਤੇ ਗਏ ਸੁਧਾਰਾਂ, ਵਿਸ਼ੇਸ਼ਕਰ ਕੇ ਆਨੰਦ ਕਾਰਜਾਂ ਦੀ ਸਥਾਪਿਤ

---

*'ਸਤਿਜੁਗ', ਅੰਕ 25 ਜੂਨ 1970

ਮਰਿਆਦਾ ਅਤੇ ਕੌਮੀ ਜੀਵਨ ਦੇ ਵੱਖ-ਵੱਖ ਪੱਖਾਂ 'ਤੇ ਉੱਘੇ ਵਿਦਵਾਨਾਂ ਮਾ. ਨਿਹਾਲ ਸਿੰਘ, ਹਰਵਿੰਦਰ ਸਿੰਘ ਹੰਸਪਾਲ, ਸੰਤੋਖ ਸਿੰਘ ਸਾਜਨ, ਅਜੀਤ ਸਿੰਘ ਚੀਮਾ, ਸਵਰਨ ਸਿੰਘ ਸਨੇਹੀ, ਪ੍ਰੀਤਮ ਸਿੰਘ ਕਵੀ, ਦਲੀਪ ਸਿੰਘ ਜਮਨਾਨਗਰ ਆਦਿ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਸੰਮੇਲਨ ਵਿੱਚ ਸ਼ਾਮਲ ਨੌਜਵਾਨਾਂ ਵੱਲੋਂ ਗੁਰਬਾਣੀ ਦੇ ਪਾਠ, ਦਸਤਾਰ ਅਤੇ ਭਾਸ਼ਣ ਮੁਕਾਬਲੇ ਵੀ ਕਰਵਾਏ ਗਏ। ਵੱਖ-ਵੱਖ ਬੈਠਕਾਂ ਵਿੱਚ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਾਵਨ ਪ੍ਰਵਚਨਾਂ ਰਾਹੀਂ, ਆਦਰਸ਼ਕ ਜੀਵਨ ਜਾਚ ਤੇ ਗੁਰਸਿੱਖਾਂ ਵਾਲੇ ਜੀਵਨ ਮਾਰਗ ਬਾਰੇ ਕਈ ਨੁਕਤੇ ਸਮਝਾਏ। ਸਤਿਗੁਰੂ ਜੀ ਨੇ ਫੁਰਮਾਇਆ ਕਿ ਅਸੀਂ ਏਥੇ ਇਸ ਵਾਸਤੇ ਇਕੱਠੇ ਹੋਏ ਹਾਂ ਕਿ ਅਸੀਂ ਏਥੋਂ ਭਾਰਤ ਵਿੱਚ ਪੈਦਾ ਹੋਏ ਸਰਵਣ ਵਰਗੇ (ਮਾਤਾ- ਪਿਤਾ ਦੇ ਸੇਵਕ) ਅਤੇ ਪ੍ਰਹਿਲਾਦ ਵਰਗੇ (ਪਿਤਾ ਨੂੰ ਪੁੱਠੇ ਮਾਰਗ ਤੋਂ ਰੋਕਣ ਦੀ ਭਾਵਨਾ ਰੱਖਣ ਵਾਲੇ) ਸੱਚੇ ਸਪੂਤ ਬਣਨ ਦੀ ਪ੍ਰੇਰਣਾ ਲੈ ਕੇ ਜਾਈਏ। ਹਮੇਸ਼ਾਂ ਨੌਜਵਾਨਾਂ ਨੂੰ ਇਕੱਠਿਆਂ ਕਰਨਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੀ ਦੇਣ ਹੈ।

ਸਤਿਗੁਰੂ ਜੀ ਨੇ ਫੁਰਮਾਇਆ- 'ਅਨੰਦ ਕਾਰਜਾਂ ਸਬੰਧੀ ਸਾਰੇ ਸੁਧਾਰਕ ਕੰਮਾਂ 'ਤੇ ਅਮਲ ਕਰਨ ਦਾ ਭਾਰ ਨੌਜਵਾਨਾਂ ਦੇ ਸਿਰ ਹੈ। ਬਜ਼ੁਰਗ ਆਪਣੇ ਤਜਰਬੇ ਬਾਰੇ ਹੀ ਦੱਸ ਸਕਦੇ ਹਨ, ਪਰ ਅਮਲ ਰੂਪੀ ਬੇੜੀ ਦਾ ਚੱਪੂ ਨੌਜਵਾਨਾਂ ਦੇ ਹੱਥ ਵਿੱਚ ਹੁੰਦਾ ਹੈ। ਬਜ਼ੁਰਗੀ ਉਮਰ ਦੇ ਲਿਹਾਜ਼ ਨਾਲ ਨਹੀਂ ਹੁੰਦੀ, ਸਗੋਂ ਦਾਨੀ ਗੱਲ ਨਾਲ ਹੀ ਹੋਇਆ ਕਰਦੀ ਹੈ। ਇਸ ਲਈ ਬੁਰਾਈ ਕਰਨ ਵਾਲੇ ਬਜ਼ੁਰਗਾਂ ਨਾਲੋਂ ਬੁਰਾਈ ਛੱਡਣ ਵਾਲੇ ਨੌਜਵਾਨ ਹਜ਼ਾਰਾਂ ਗੁਣਾਂ ਚੰਗੇ ਹਨ।'

'ਕਠਨਤਾਈ ਅਤੇ ਕੁਰਬਾਨੀ ਹਮੇਸ਼ਾਂ ਚੰਗਿਆਂ ਮਨੁੱਖਾਂ ਦੇ ਹੀ ਹਿੱਸੇ ਆਉਂਦੀ ਹੈ, ਧਰਮ ਕਦੇ ਮਾੜਾ ਕੰਮ ਨਹੀਂ ਸਿਖਲਾਂਦਾ ਅਤੇ ਨਾ ਹੀ ਕੋਈ ਧਰਮ ਮਾੜਾ ਹੀ ਹੈ। ਧਰਮ ਨੂੰ ਬਦਨਾਮ ਮਾੜੇ ਆਦਮੀ ਹੀ ਕਰਦੇ ਹਨ।'

2 ਜੁਲਾਈ ਵੀਰਵਾਰ ਸ਼ਾਮ ਨੂੰ ਵਿਸ਼ੇਸ਼ ਸੰਗੀਤ ਦਰਬਾਰ ਵੀ ਹੋਇਆ, ਜਿਸ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਨੇ ਰਾਗ ਯਮਨ ਦੇ ਗਾਇਨ ਤੇ ਵਾਦਨ ਨਾਲ ਕੀਤਾ। ਬਹੁਤ ਸਾਰੇ ਨਾਮਧਾਰੀ ਸ਼ਾਸਤਰੀ ਸੰਗੀਤ ਦੇ ਮਾਹਿਰਾਂ ਨੇ ਵੱਖ-ਵੱਖ ਰਾਗਾਂ ਵਿੱਚ ਗਾਇਨ ਤੇ ਵਾਦਨ ਕੀਤਾ।

ਸੰਮੇਲਨ ਦੇ ਅੰਤਿਮ ਦਿਨ ਹਰਿਆਣਾ ਦੇ ਮੁੱਖ ਮੰਤਰੀ ਚੌਧਰੀ ਬੰਸੀਲਾਲ ਉਚੇਚੇ ਤੌਰ 'ਤੇ ਸਮਾਗਮ ਵਿੱਚ ਪੁੱਜੇ, ਉਸ ਸਮੇਂ ਸੁਹਾਵਨੇ ਦ੍ਰਿਸ਼ ਦਾ ਆਤਮਾ ਸਿੰਘ ਸਨਖਤ੍ਰਾ ਨੇ ਇਹਨਾਂ ਸ਼ਬਦਾਂ ਰਾਹੀਂ ਵਰਨਣ ਕੀਤਾ ਹੈ 'ਇਸ ਵਕਤ ਇਹ ਦ੍ਰਿਸ਼ ਬੜਾ ਸੁਹਾਵਣਾ ਪ੍ਰਤੀਤ ਹੋ ਰਿਹਾ ਸੀ, ਪੰਡਾਲ ਵਿੱਚ ਸ੍ਰੀ ਸਤਿਗੁਰੂ ਪਾਤਸ਼ਾਹ ਦੇ ਚਾਰ-ਚੁਫੇਰੇ ਦੂਰ ਤੱਕ ਦੁੱਧ-ਚਿੱਟੇ ਨਾਮਧਾਰੀ ਪਹਿਰਾਵੇ ਦੇ ਬਸਤਰਾਂ ਵਿੱਚ ਬੈਠੇ ਮਾਈ ਭਾਈ, ਮਾਨ ਸਰੋਵਰ ਦੇ ਕੰਢੇ ਉੱਤੇ ਹੰਸਾਂ ਦੀ ਤਰ੍ਹਾਂ ਪ੍ਰਤੀਤ ਹੋ ਰਹੇ ਸਨ।'

ਚੌਧਰੀ ਬੰਸੀਲਾਲ ਨੇ ਕਿਹਾ ਕਿ ਮੈਂ ਨਾਮਧਾਰੀਆਂ ਦੀਆਂ ਸ਼ਾਦੀਆਂ (ਅਨੰਦ ਕਾਰਜ) ਦੇ ਦ੍ਰਿਸ਼ ਨੂੰ ਦੇਖ ਕੇ ਬਹੁਤ ਪ੍ਰਭਾਵਿਤ ਹੋਇਆ ਹਾਂ। ਇਹਨਾਂ ਸ਼ਾਦੀਆਂ ਦੁਆਰਾ ਬਹੁਤ ਸਾਰੀ ਆਰਥਿਕ ਬਚਤ ਹੁੰਦੀ ਹੈ। ਮੈਂ ਨਾਮਧਾਰੀਆਂ ਦੀ ਇਸ ਸੇਵਾ ਨੂੰ ਸਭ ਤੋਂ ਵੱਡੀ ਦੇਸ਼ ਸੇਵਾ ਸਮਝਦਾ ਹਾਂ।

'ਮੈਂ ਹਿਸਾਬ ਲਾਇਆ ਹੈ ਕਿ ਜਿਤਨਾ ਖ਼ਰਚ ਕਿਸੇ ਇੱਕ ਵਿਆਹ 'ਤੇ ਲੋਕ ਕਰਦੇ ਹਨ, ਉਸ ਨਾਲ ਦਸ ਖਾਨਦਾਨ ਉਮਰ ਭਰ ਆਪਣਾ ਜੀਵਨ ਨਿਰਵਾਹ ਕਰ ਸਕਦੇ ਹਨ।'

'ਮੈਨੂੰ ਏਥੇ ਆਣ ਕੇ ਦੇਸ਼ ਸੁਧਾਰ ਦੀ ਉਹ ਸਿਖਿਆ ਮਿਲੀ ਹੈ, ਜਿਹੜੀ ਅੱਜ ਤੱਕ ਕਿਤੋਂ ਵੀ ਨਹੀਂ ਸੀ ਮਿਲੀ ਅਤੇ ਸ਼ਾਇਦ ਹੋਰ ਕਿਸੇ ਥਾਂ ਤੋਂ ਮਿਲੇ ਵੀ ਨਾ। ਮੈਨੂੰ ਅੱਜ ਇਹ ਚੰਗੀ ਤਰ੍ਹਾਂ ਪ੍ਰਤੀਤ ਹੋ ਗਿਆ ਹੈ ਕਿ ਆਰਥਿਕਤਾ ਦੇ ਪੱਖੋਂ ਜੋ ਦੇਸ਼ ਸੇਵਾ ਨਾਮਧਾਰੀਆਂ ਪਾਸੋਂ ਸਤਿਗੁਰੂ ਜੀ ਕਰਵਾ ਰਹੇ ਹਨ, ਹੋਰ ਕੋਈ ਆਗੂ ਕਿਸੇ ਆਪਣੀ ਪਾਰਟੀ ਪਾਸੋਂ ਨਹੀਂ ਕਰਵਾ ਰਿਹਾ।'

ਵਿਦਿਅਕ ਜੱਥੇ ਦੇ ਇਸ ਵਿਸ਼ੇਸ਼ ਸੰਮੇਲਨ ਵਿੱਚ ਸ਼ਾਮਿਲ ਹੋਏ ਸਭ ਸੱਜਣਾਂ ਨੂੰ, ਬੱਸਾਂ ਰਾਹੀਂ ਦਿੱਲੀ ਦੇ ਇਤਿਹਾਸਕ ਦਰਸ਼ਨੀ ਸਥਾਨਾਂ ਦੀ ਯਾਤਰਾ ਵੀ ਕਰਵਾਈ ਗਈ।

**ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਵਿੱਚ ਸਮਾਗਮ**

4,5,6 ਭਾਦਰੋਂ, 2027 ਬਿ. ਤਦਅਨੁਸਾਰ 20 ਅਤੇ 21 ਅਗਸਤ 1970 ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ, ਵਿਸ਼ੇਸ਼ ਸਮਾਗਮ ਸ੍ਰੀ ਜੀਵਨ ਨਗਰ ਵਿਖੇ ਕੀਤੇ ਗਏ। ਜਿਨ੍ਹਾਂ ਵਿੱਚ ਸੰਗਤਾਂ ਦੀ ਹਾਜ਼ਰੀ 5 ਹਜ਼ਾਰ ਤੋਂ

ਵੀ ਵਧੇਰੇ ਸੀ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਦੇ ਨਾਲ ਹਰ ਰੋਜ਼ ਉੱਘੇ ਜਥੇਦਾਰਾਂ ਵੱਲੋਂ ਹੱਲੇ ਦੇ ਦੀਵਾਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਵਿਸ਼ੇਸ਼ ਵਿਅਕਤੀਆਂ ਵੱਲੋਂ ਭਾਸ਼ਣ, ਹਰ ਰੋਜ਼ ਇੱਕ ਘੰਟੇ ਦਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਦਾ ਗੁਰੂ ਸੰਗਤ ਨੇ ਆਨੰਦ ਮਾਣਿਆ। ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਪੰਡਤ ਗੋਪਾਲ ਸਿੰਘ ਵਰਗੇ ਨਾਮਧਾਰੀ ਵਿਦਵਾਨਾਂ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੀਆਂ ਅਨੇਕਾਂ ਯਾਦਗਾਰੀ ਘਟਨਾਵਾਂ ਦਾ ਵਰਣਨ ਕੀਤਾ। ਇਸ ਸਮਾਗਮ ਵਿੱਚ ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿੱਚ ਇਹ ਫ਼ੈਸਲਾ ਕੀਤਾ ਗਿਆ ਕਿ ਹਰ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮਰਤੀ ਵਿੱਚ ਇਹ ਸਮਾਗਮ ਕੀਤਾ ਜਾਵੇਗਾ।

1971 ਦਾ ਹੋਲਾ ਜੋ ਸ੍ਰੀ ਅਨੰਦਪੁਰ ਸਾਹਿਬ ਵਿੱਚ ਕੀਤਾ ਜਾਣਾ ਹੈ, ਉਸਦੀ ਤਿਆਰੀ ਕੀਤੀ ਜਾਵੇ। ਇਸ ਬਿਨਾਂ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿੱਚ ਸ਼ੁਰੂ ਕੀਤੇ ਸਵਾ ਲੱਖ ਪਾਠਾਂ ਨੂੰ ਸੰਪੂਰਨ ਕੀਤਾ ਜਾਵੇ।

ਇਸ ਸਿਮਰਤੀ ਸਮਾਗਮ ਦੀ ਸਮਾਪਤੀ ਵਾਲੇ ਦਿਨ ਦਸ ਅਨੰਦ ਕਾਰਜਾਂ ਤੋਂ ਬਿਨਾਂ, 51 ਖੁੱਲ੍ਹੇ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਫ਼ੁਰਮਾਨ ਕੀਤਾ ਕਿ 'ਸਤਿਗੁਰਾਂ ਦਾ ਪਵਿੱਤਰ ਜੱਸ ਕਰਨ ਤੇ ਸੁਣਨ ਨਾਲ, ਸਾਡੀਆਂ ਬਿਰਤੀਆਂ ਜੁੜ ਜਾਂਦੀਆਂ ਹਨ। ਜਿਸ ਤਰ੍ਹਾਂ ਸੁੱਕੀ ਤੋਂ ਸੁੱਕੀ ਲੱਕੜ ਪਾਣੀ ਦੀ ਸੰਗਤ ਨਾਲ ਨਰਮ ਹੋ ਜਾਂਦੀ ਹੈ, ਉਸੇ ਤਰ੍ਹਾਂ ਸਾਡੇ ਗੁਰਮਤਿ ਵੱਲੋਂ ਸੁਕੇ ਹੋਏ ਮਨ, ਸੰਗਤ ਵਿੱਚ ਆ ਕੇ ਗੁਰੂ ਜਸ ਕਰਨ ਨਾਲ ਨਰਮ ਹੋ ਜਾਂਦੇ ਹਨ। ਜਿਵੇਂ ਰੁੱਖ ਤੋਂ ਕੱਟੀ ਹੋਈ ਹਰੀ ਸ਼ਾਖ ਧੁੱਪ ਨਾਲ ਸੁੱਕ ਜਾਂਦੀ ਹੈ, ਤਿਵੇਂ ਗੁਰੂ ਵੱਲੋਂ ਟੁੱਟਾ ਹੋਇਆ ਚੰਗਾ ਮਨੁੱਖ ਵੀ ਸੁੱਕ ਜਾਂਦਾ ਹੈ। ਅੱਜ ਦੇ ਵਿਗਿਆਨਕ ਯੁੱਗ ਵਿੱਚ ਤੁਹਾਨੂੰ ਆਪਣੇ ਸਤਿਗੁਰਾਂ ਉੱਤੇ ਬਹੁਤਾ ਵਿਸ਼ਵਾਸ ਰੱਖਣ ਦੀ ਲੋੜ ਹੈ।'

'ਸਤਿਗੁਰੂ ਹਮੇਸ਼ਾਂ ਬੁਰਿਆਂ ਦੇ ਵੀ ਕਾਜ ਉਸੇ ਤਰ੍ਹਾਂ ਸਵਾਰਦਾ ਹੈ, ਜਿਵੇਂ ਆਪਣੇ ਸੇਵਕਾਂ ਦੇ ਕਿਉਂਕਿ ਗੁਰੂ ਵਾਕ ਹੈ 'ਸਤਿਗੁਰ ਸਭਨਾਂ ਦਾ ਭਲਾ ਮਨਾਇਦਾ'।

'ਸਿੱਖ ਸਹੀ ਅਰਥਾਂ ਵਿੱਚ ਉਸ ਵਕਤ ਤੱਕ ਸਿੱਖ ਹੈ, ਜਦ ਤੱਕ ਉਹ ਗੁਰੂ ਦੇ ਹੁਕਮ ਦੀ ਬੰਦਗੀ ਅੰਦਰ ਰਹਿੰਦਾ ਹੈ।'

ਵਿਆਹ ਸੁਧਾਰ ਸਬੰਧੀ ਸਤਿਗੁਰੂ ਜੀ ਨੇ ਆਦੇਸ਼ ਕੀਤਾ ਕਿ ਲੜਕੀਆਂ ਹਮੇਸ਼ਾਂ ਲੋੜਵੰਦਾਂ ਨੂੰ ਦਿਓ, ਵੱਡੇ- ਵੱਡੇ ਥਾਂ ਸਹੇੜ ਕੇ ਨਾ ਆਪ ਔਖੇ ਹੋਵੋ ਅਤੇ ਨਾ ਲੜਕੀਆਂ ਨੂੰ ਤੰਗ ਕਰੋ।*

**ਮਸਤਾਨ ਗੜ੍ਹ (ਸ੍ਰੀ ਜੀਵਨ ਨਗਰ) ਦਾ ਜਪ ਪ੍ਰਯੋਗ**

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਗੁਰੂ ਕਾਲ ਵਿੱਚ ਸਰਹਿੰਦ ਨਹਿਰ ਦੇ ਕੰਢੇ ਵਾਲੇ ਰਮਣੀਕ ਸਥਾਨ 'ਤੇ ਮਹੀਨੇ ਭਰ ਲਈ ਜਪ ਪ੍ਰਯੋਗ ਕਰਦੇ ਰਹੇ ਹਨ। ਉਨ੍ਹਾਂ ਦੀ ਇਸ ਸਥਾਪਿਤ ਪਰੰਪਰਾ ਨੂੰ, ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਜਾਰੀ ਰੱਖਿਆ। ਕੇਵਲ ਇਸ ਵਿੱਚ ਸਾਵਣ ਭਾਦਰੋਂ ਦੀ ਥਾਂ ਅੱਸੂ ਮਹੀਨੇ ਦੀ ਮਿੱਠੀ ਰੁੱਤ ਵਿੱਚ ਕਰਨ ਦੀ ਤਬਦੀਲੀ ਕੀਤੀ ਹੈ।

ਗੁਰੂ ਮਹਿਲ ਮਾਤਾ ਚੰਦ ਕੌਰ ਜੀ ਦੀ ਬੇਨਤੀ ਉੱਤੇ 1970 ਦਾ ਜਪ ਪ੍ਰਯੋਗ, ਮਸਤਾਨ ਗੜ੍ਹ ਦੇ ਸਥਾਨ 'ਤੇ 1 ਅੱਸੂ ਤੋਂ 30 ਅੱਸੂ ਤੱਕ ਕਰਨ ਦਾ ਫ਼ੈਸਲਾ ਕੀਤਾ ਗਿਆ। ਮਾਤਾ ਚੰਦ ਕੌਰ ਜੀ ਨੇ ਬਹੁਤ ਸਾਰੀਆਂ ਬੀਬੀਆਂ ਨੂੰ ਨਾਲ ਲੈ ਕੇ ਇਸ ਮਹੀਨੇ ਭਰ ਦੇ ਸਮਾਗਮ ਲਈ, ਰਸਦ ਪਾਣੀ ਅਤੇ ਹੋਰ ਲੋੜੀਂਦੀਆਂ ਵਸਤਾਂ ਨੂੰ ਇਕੱਤਰ ਕਰਨ ਦਾ ਕਾਰਜ ਕਈ ਦਿਨ ਪਹਿਲਾਂ ਤੋਂ ਹੀ ਆਰੰਭ ਕਰ ਦਿੱਤਾ ਸੀ। ਇਸ ਸਮਾਗਮ ਦੀ ਤਿਆਰੀ ਲਈ ਮਹਾਰਾਜ ਬੀਰ ਸਿੰਘ, ਬੇਬੇ ਦਲੀਪ ਕੌਰ, ਦੋਵੇਂ ਠਾਕੁਰ ਦਲੀਪ ਸਿੰਘ ਤੇ ਉਦੇ ਸਿੰਘ ਅਤੇ ਕਈ ਹੋਰ ਸਿੱਖ ਸੇਵਕਾਂ ਨੇ ਤਿਆਰੀ ਵਿੱਚ ਦਿਨ-ਰਾਤ ਇੱਕ ਕਰ ਦਿੱਤਾ।

1 ਅੱਸੂ ਦੇ ਅੰਮ੍ਰਿਤ ਵੇਲੇ ਦੇ ਦੀਵਾਨ ਦੀ ਸਮਾਪਤੀ ਪਿੱਛੋਂ, ਸਤਿਗੁਰੂ ਜੀ ਨੇ ਹਵਨ ਯਗ ਦੇ ਸਥਾਨ 'ਤੇ ਆ ਕੇ ਅਰਦਾਸ ਕਰਨ ਉਪਰੰਤ, ਚੰਡੀ ਦੀ ਵਾਰ ਦੇ ਪਾਠਾਂ ਦਾ ਆਰੰਭ ਕਰਵਾਇਆ। ਸੰਤ ਆਤਮਾ ਸਿੰਘ ਸਨਖਤ੍ਰਾ ਨੇ ਇਸ ਜਪ ਪ੍ਰਯੋਗ ਦਾ ਸਮੁੱਚਾ ਵੇਰਵਾ ਇਸ ਪ੍ਰਕਾਰ ਵਰਣਨ ਕੀਤਾ ਹੈ, 'ਇਸ ਹਵਨ ਯਗ ਦਾ ਇਹ ਦੇਵ ਮੰਡਲ ਜਿਸ ਨੂੰ ਬਾਬਾ ਗੰਡਾ ਸਿੰਘ ਜੀ ਅਤੇ ਸਵਰਨ ਸਿੰਘ

---

*'ਸਤਿਜੁਗ' ਅੰਕ 3 ਸਤੰਬਰ, 1970

ਜੀ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ, ਬੜੀਆਂ ਰੀਝਾਂ ਨਾਲ ਬਣਾਇਆ ਸੀ, ਇਹ ਸ੍ਰੀ ਵਿਸ਼ਨੂੰਪੁਰੀ ਦਾ ਦ੍ਰਿਸ਼ ਪੇਸ਼ ਕਰ ਰਿਹਾ ਸੀ।'

ਇਸ ਦਿਨ ਪਿੱਛੋਂ ਹਰ ਰੋਜ਼ ਪਾਠੀਆਂ ਦੀ ਗਿਣਤੀ ਅਤੇ ਪਾਠਾਂ ਦੇ ਜੋੜ ਵਿੱਚ ਵਾਧਾ ਹੁੰਦਾ ਗਿਆ।

'9 ਤੋਂ 10 ਵਜੇ ਤੱਕ ਬਹੁਤ ਸਾਰੇ ਪਾਠੀਆਂ ਸਮੇਤ ਸੱਚੇ ਪਾਤਸ਼ਾਹ ਰਸਨਾ ਕਰਕੇ, ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਬੜੇ ਵਿਚਾਰ ਪੂਰਵਕ ਕਰਦੇ, ਜਿਸ ਰਾਹੀਂ ਬਹੁਤ ਸਾਰੇ ਪਾਠ ਭੇਦਾਂ ਦਾ ਨਿਰਣਾ ਹੁੰਦਾ। 1 ਵਜੇ ਤੋਂ ਬਾਅਦ ਸ਼੍ਰੀ ਬੇਅੰਤ ਸਿੰਘ ਸੇਖਲ ਸੂਰਜ ਪ੍ਰਕਾਸ਼ ਤੋਂ ਪਾਠ ਕਰਦੇ ਅਤੇ ਸੰਤ ਬਲਵੰਤ ਸਿੰਘ ਵਿਆਖਿਆ ਕਰਦੇ, ਫਿਰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਤੇ ਟੇਪ ਉਪਦੇਸ਼ ਵਾਲਾ ਨਿਤਨੇਮ ਹੁੰਦਾ, ਉਪਰੰਤ ਸ੍ਰੀ ਸਤਿਗੁਰੂ ਸ਼੍ਰੀ ਮਹਾਰਾਜ ਬੀਰ ਸਿੰਘ ਸਮੇਤ ਦਰਸ਼ਨ ਸਿੰਘ, ਖਜਾਨ ਸਿੰਘ, ਜਥੇਦਾਰ ਗਿਆਨ ਸਿੰਘ, ਦਾਨ ਸਿੰਘ ਜੀ ਸ਼ਾਮ ਦਾ ਕੀਰਤਨ ਕਰਦੇ। ਰਾਤ ਨੂੰ ਸਾਢੇ ਸੱਤ ਤੋਂ ਅੱਠ ਵਜੇ ਤੱਕ ਢੋਲਕ-ਛੈਣਿਆਂ ਦੇ ਅਖੰਡ ਕੀਰਤਨ ਨਾਲ, ਕਥਾ ਕੀਰਤਨ ਵਾਲੇ ਰੋਜ਼ਾਨਾ ਪ੍ਰੋਗਰਾਮਾਂ ਦੀ ਸਮਾਪਤੀ ਹੁੰਦੀ।

ਇਸ ਜੱਪ ਪ੍ਰਯੋਗ ਵਿੱਚ 25 ਅੱਸੂ ਦਾ ਦਿਨ ਖਾਸ ਮਹਾਨਤਾ ਵਾਲਾ ਸੀ, ਇਸ ਦਿਨ ਪਸ਼ੂ ਪ੍ਰਦਰਸ਼ਨੀ ਅਤੇ ਦਿੱਲੀ ਦੀ ਨਾਮਧਾਰੀ ਸੰਗਤ ਵੱਲੋਂ, ਨਾਮਧਾਰੀ ਇਤਿਹਾਸ ਨਾਲ ਸਬੰਧਿਤ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਗਈ। ਹਰਿਆਣਾ ਦੇ ਮੁੱਖ ਮੰਤਰੀ ਚੌਧਰੀ ਬੰਸੀ ਲਾਲ ਅਤੇ ਕੈਪਟਨ ਰਤਨ ਸਿੰਘ (ਮੰਤਰੀ ਪਸ਼ੂ ਵਿਭਾਗ ਹਰਿਆਣਾ), ਚੌਧਰੀ ਦੇਵੀ ਲਾਲ ਅਤੇ ਹੋਰ ਬਹੁਤ ਸਾਰੇ ਪ੍ਰਤਿਸ਼ਠ ਵਿਅਕਤੀਆਂ ਦੇ ਆਉਣ ਨਾਲ, ਆਲੇ- ਦੁਆਲੇ ਦੇ ਲੋਕ ਵੀ ਵੱਡੀ ਗਿਣਤੀ ਵਿੱਚ ਪੁੱਜੇ। ਕੈਪਟਨ ਰਤਨ ਸਿੰਘ ਨੇ ਇਸ ਇਲਾਕੇ ਦੇ ਲੋਕਾਂ ਦੀ ਪ੍ਰਸ਼ੰਸ਼ਾ ਕੀਤੀ, ਜਿਨ੍ਹਾਂ ਨੇ ਨਾਮਧਾਰੀ ਸਤਿਗੁਰਾਂ ਦੀ ਅਗਵਾਈ ਵਿੱਚ ਇਸ ਬੰਜਰ ਧਰਤੀ ਨੂੰ ਹਰਿਆ-ਭਰਿਆ ਤੇ ਉਪਜਾਊ ਬਣਾ ਦਿੱਤਾ ਹੈ।

ਚੌਧਰੀ ਦੇਵੀ ਲਾਲ ਨੇ ਵੀ ਨਾਮਧਾਰੀਆਂ ਦੇ ਅੰਗਰੇਜ਼ਾਂ ਸਮੇਂ ਨਾ-ਮਿਲਵਰਤਣ ਲਹਿਰ ਅਤੇ ਕਾਂਗਰਸ ਦੇ ਅੰਦੋਲਨਾਂ ਵਿੱਚ ਭਰਪੂਰ ਯੋਗਦਾਨ ਦੇਣ ਦੀ ਸ਼ਲਾਘਾ ਕੀਤੀ।

ਮੁੱਖ ਮੰਤਰੀ ਚੌਧਰੀ ਬੰਸੀ ਲਾਲ ਨੇ ਆਪਣੇ ਭਾਸ਼ਣ ਵਿੱਚ ਕਿਹਾ, 'ਏਥੇ ਆਣ ਕੇ ਮੈਨੂੰ ਬੜੀ ਪ੍ਰਸੰਨਤਾ ਹੋਈ ਹੈ, ਨਾਮਧਾਰੀਆਂ ਦਾ ਸਫ਼ੇਦ ਝੰਡਾ ਮੈਨੂੰ ਸਚਮੁੱਚ ਅਮਨ ਅਤੇ ਸ਼ਾਂਤੀ ਦਾ ਪ੍ਰਤੀਕ ਨਜ਼ਰ ਆਇਆ ਹੈ। ਇੱਥੋਂ ਦਾ ਪੁਰਾਤਨ ਸਭਿਅਤਾ ਵਾਲਾ ਵਾਤਾਵਰਣ, ਦੇਸ਼ ਭਗਤੀ ਅਤੇ ਗਊ ਪਾਲਣ ਦਾ ਸਿਧਾਂਤ ਜੋ ਮੈਂ ਏਥੇ ਵੇਖਿਆ ਹੈ, ਇਸ ਤੋਂ ਵੱਡੀ ਗੱਲ ਮੈਨੂੰ ਹੋਰ ਕੋਈ ਨਜ਼ਰ ਨਹੀਂ ਆਉਂਦੀ। ਮੈਨੂੰ ਏਥੇ ਅਮਨ ਅਤੇ ਸ਼ਾਂਤੀ ਸਚਮੁੱਚ ਅਮਲੀ ਰੂਪ ਵਿੱਚ ਨਜ਼ਰ ਆਏ ਹਨ। ਨਾਮਧਾਰੀ ਵੈਜੀਟੇਰੀਅਨ ਹੁੰਦੇ ਹਨ ਅਤੇ ਮੈਂ ਆਪ ਵੀ ਵੈਜੀਟੇਰੀਅਨ (ਸ਼ਾਕਾਹਾਰੀ) ਹਾਂ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿੱਚ ਜਿੱਥੇ ਆਈਆਂ ਸਭ ਮੁੱਖ ਹਸਤੀਆਂ ਦਾ ਦਰਸ਼ਨ ਦੇਣ ਉੱਤੇ ਸਵਾਗਤ ਤੇ ਧੰਨਵਾਦ ਕੀਤਾ, ਉੱਥੇ ਮੁੱਖ ਮੰਤਰੀ ਸ੍ਰੀ ਬੰਸੀ ਲਾਲ ਦੇ ਉਸ ਉੱਦਮ ਦੀ ਵੀ ਸ਼ਲਾਘਾ ਕੀਤੀ, ਜਿਨ੍ਹਾਂ ਦੀ ਪ੍ਰੇਰਣਾ ਸਦਕਾ ਅੱਜ ਚੌਧਰੀ ਦੇਵੀ ਲਾਲ ਵੀ ਏਥੇ ਹਾਜ਼ਰ ਹੋਏ ਹਨ। ਸਤਿਗੁਰੂ ਜੀ ਨੇ ਵਿਸ਼ੇਸ਼ ਤੌਰ 'ਤੇ ਇਹ ਬਚਨ ਕੀਤਾ, "ਤਰੇੜਾਂ ਪਾਉਣੀਆਂ ਅਤੇ ਵਧਾਉਣੀਆਂ ਬੜੀਆਂ ਸੌਖੀਆਂ ਹੁੰਦੀਆਂ ਹਨ, ਪਰ ਮਿਟਾਉਣੀਆਂ ਬੜੀਆਂ ਔਖੀਆਂ ਹਨ।"

ਸਮਾਗਮ ਦੇ ਅੰਤ 'ਚ ਮੁੱਖ ਮੰਤਰੀ ਨੇ ਇਨਾਮ ਜਿੱਤਣ ਵਾਲੇ, ਪਸ਼ੂਆਂ ਦੇ ਮਾਲਕਾਂ ਨੂੰ ਪੁਰਸਕਾਰਾਂ ਦੀ ਰਾਸ਼ੀ ਤੇ ਪ੍ਰਮਾਣ ਪੱਤਰ ਵੀ ਪ੍ਰਦਾਨ ਕੀਤੇ।

29 ਅੱਸੂ ਨੂੰ ਪੰਜਾਬ ਦੇ ਮੁੱਖ ਮੰਤਰੀ ਸ੍. ਪ੍ਰਕਾਸ਼ ਸਿੰਘ ਬਾਦਲ ਦੇ ਪਿਤਾ ਜੀ ਨੇ ਬੜੇ ਪ੍ਰੇਮ ਅਤੇ ਸਤਿਕਾਰ ਨਾਲ ਹਾਜ਼ਰ ਹੋ ਕੇ, ਸਤਿਗੁਰਾਂ ਦੇ ਪਵਿੱਤਰ ਉਪਦੇਸ਼ ਤੇ ਕੀਰਤਨ ਨੂੰ ਸਰਵਣ ਕੀਤਾ।

ਇਸ ਦਿਨ ਸ਼ਾਮ ਨੂੰ ਸ. ਰਵੇਲ ਸਿੰਘ ਜੀ ਦੀ ਪ੍ਰਧਾਨਗੀ ਵਿੱਚ ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ ਹੋਈ ਜਿਸ ਵਿੱਚ ਕਈ ਅਹਿਮ ਫ਼ੈਸਲੇ ਲਏ ਗਏ ਜੋ ਸਤਿਗੁਰੂ ਜੀ ਦੀ ਪ੍ਰਵਾਨਗੀ ਪਿੱਛੋਂ ਪ੍ਰਵਾਨ ਹੋ ਗਏ। ਇਨ੍ਹਾਂ ਵਿੱਚੋਂ ਇੱਕ ਅਮਰੀਕ ਸਿੰਘ ਜੀ ਨੂੰ ਨਾਮਧਾਰੀ ਦਰਬਾਰ ਦਾ ਜਨਰਲ ਸਕੱਤਰ ਥਾਪਣਾ ਸੀ। ਨਾਮਧਾਰੀ ਜਥੇਦਾਰ ਪ੍ਰਚਾਰਕਾਂ ਨੂੰ ਦੀਵਾਨ ਲਾਉਣ ਤੋਂ ਪਹਿਲਾਂ, ਸਤਿਗੁਰੂ ਜੀ ਵੱਲੋਂ ਚਲਾਏ ਜਾ ਰਹੇ ਕਿਸੇ ਟਰੇਨਿੰਗ ਕੈਂਪ ਦੁਆਰਾ ਸਿੱਖਿਆ

ਪ੍ਰਾਪਤ ਕਰਨਾ ਜ਼ਰੂਰੀ ਕਰਾਰ ਦਿੱਤਾ ਗਿਆ। ਇਸ ਜਪ ਪ੍ਰਯੋਗ ਦੀ ਸਮਾਪਤੀ ਵਾਲੇ ਦਿਨ ਦਾ ਦ੍ਰਿਸ਼ ਅਲੌਕਿਕ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਜੁੜੀ ਸਾਧ ਸੰਗਤ ਦੇ ਮਨਾਂ ਉੱਤੇ ਅਮਿੱਟ ਪ੍ਰਭਾਵ ਪਾਉਣ ਵਾਲਾ ਸੀ। ਸੰਤ ਆਤਮਾ ਸਿੰਘ ਸਨਖਤ੍ਰਾ ਦੇ ਸ਼ਬਦਾਂ ਅਨੁਸਾਰ ਇਸ ਮਨੋਹਰ ਨਜ਼ਾਰੇ ਦੀ ਕਲਪਨਾ ਉਹ ਹੀ ਕਰ ਸਕਦੇ ਹਨ, ਜਿਨ੍ਹਾਂ ਨੇ ਆਪਣੀ ਨੈਣੀ ਨਿਹਾਰਿਆ ਹੈ। ਦੀਵਾਨ ਸਥਾਨ ਦੇ ਸਾਹਮਣੇ ਤਿੰਨ ਸੌ ਸਿੰਘ ਚੰਡੀ ਦੀ ਵਾਰ ਦੇ ਪਾਠ ਕਰਨ ਵਿੱਚ ਮਗਨ ਸਨ, ਹਵਨ ਕੁੰਡ ਵਿੱਚ ਦੇਸੀ ਘਿਓ ਇਚ ਭਰ ਨਾਲ ਵਿੱਚੋਂ, ਅਨਤੁੱਟ ਚੱਲ ਰਿਹਾ ਸੀ ਅਤੇ ਨਾਲ ਹੀ ਜਲ ਦਾ ਫੁਹਾਰਾ, ਹਵਨ ਦੁਆਲੇ ਬਣਾਏ ਗਏ ਗੋਲ ਜਲ-ਭੰਡਾਰ ਦੀ ਸ਼ੀਤਲਤਾ ਵਿੱਚ ਵਾਧਾ ਕਰ ਰਿਹਾ ਸੀ। ਪੰਜ ਸਿੰਘ ਕਮਰ ਕੱਸਾ ਕਰਕੇ ਹਵਨ-ਯੱਗ ਵਿੱਚ ਸਮੱਗਰੀ ਸਮਧਾ (ਬੇਰੀ ਦੀਆਂ ਲੱਕੜਾਂ) ਪਾਉਣ ਦੀ ਸੇਵਾ ਕਰ ਰਹੇ ਸਨ। ਸਤਿਗੁਰੂ ਜੀ ਨੇ ਇਸ ਹਵਨ ਯੱਗ ਸਮੇਂ 1,26,250 ਚੰਡੀ ਦੀ ਵਾਰ ਦੇ ਪਾਠਾਂ ਦੇ ਭੋਗ ਦਾ ਅਰਦਾਸਾ, ਪੰਡਿਤ ਗੋਪਾਲ ਸਿੰਘ ਜੀ ਤੋਂ ਕਰਵਾਇਆ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 32 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 289 ਪਾਠਾਂ ਦਾ ਭੋਗ ਪਾਇਆ ਗਿਆ। ਇਸ ਪ੍ਰਕਾਰ ਇਹ ਮਹੀਨੇ ਭਰ ਦਾ ਜਪ ਪ੍ਰਯੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਨਿਰਵਿਘਨ ਸੰਪੂਰਨ ਹੋਇਆ ਅਤੇ ਵਰਤਮਾਨ ਕਾਲ ਦੇ ਨਾਮਧਾਰੀ ਇਤਿਹਾਸ ਦੀ ਇੱਕ ਯਾਦਗਾਰੀ ਘਟਨਾ ਬਣ ਗਿਆ।

**1970 ਦੀਆਂ ਕੁੱਝ ਹੋਰ ਸਰਗਰਮੀਆਂ**

ਸਤਿਗੁਰੂ ਜਗਜੀਤ ਸਿੰਘ ਜੀ 1970 ਤੱਕ ਆਪਣੇ ਜੀਵਨ ਕਾਲ ਦੇ ਅੱਧੀ ਸਦੀ ਅਰਥਾਤ 50 ਸਾਲ ਦੇ ਅਨੁਭਵ ਨੂੰ ਕੇਵਲ ਹੰਢਾਇਆ ਹੀ ਨਹੀਂ, ਸਗੋਂ ਉਸਦੀ ਸਦਗੁਣੀ ਸਫਲ ਵਰਤੋਂ ਕਰਦੇ ਆਏ ਸਨ। ਪਿਛਲੇ 11 ਸਾਲਾਂ ਤੋਂ ਆਪ ਜੀ ਨੇ ਆਪਣੇ ਗੁਰੂ ਕਾਲ ਵਿੱਚ ਅਨੇਕ ਵੱਡੇ ਕਾਰਨਾਮੇ ਕਰ ਵਿਖਾਏ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਛੋਹੇ ਕਾਰਜਾਂ ਨੂੰ ਆਪ ਅੱਗੇ ਲੈ ਜਾ ਰਹੇ ਸਨ ਅਤੇ ਨਾਮਧਾਰੀ ਪੰਥ ਦੀ ਸ਼ਾਨ ਆਪ ਜੀ ਦੀ ਅਗਵਾਈ ਵਿੱਚ ਦਿਨੋਂ- ਦਿਨ ਦੂਣ ਸਵਾਈ ਹੋ ਰਹੀ ਸੀ। ਫ਼ਲਸਰੂਪ ਆਪ ਜੀ ਦੇ ਰੁਝੇਵੇਂ ਦਿਨੋਂ-ਦਿਨ ਵਧ ਰਹੇ ਸਨ, ਪਰ ਇਹ ਰੁਝੇਵੇਂ ਕੀ ਸਨ, ਇਹ ਤਾਂ ਦੇਸ਼, ਕੌਮ ਤੇ ਨਾਮਧਾਰੀ ਪੰਥ ਲਈ ਕੀਤੇ

ਗਏ, ਪਰਉਪਕਾਰੀ ਕਾਰਜ ਹੀ ਤਾਂ ਸਨ। ਇਸ ਪ੍ਰਕਾਰ ਆਪ ਜੀ ਦੇ ਜੀਵਨ ਦਾ ਪਲ-ਪਲ, ਰੁਝੇਵਿਆਂ ਤੇ ਵਿਸ਼ੇਸ਼ ਸਮਾਗਮਾਂ ਦੀ ਨਿਰੰਤਰ ਗਾਥਾ ਨੂੰ, ਪ੍ਰਗਟ ਕਰ ਰਿਹਾ ਸੀ।

**'ਸਰਬ-ਹਿੰਦ ਰਾਮਗੜ੍ਹੀਆ ਕਾਨਫ਼ਰੰਸ', ਲੁਧਿਆਣਾ**

ਪੰਜਾਬ ਦੇ ਉਦਯੋਗਿਕ ਵਿਕਾਸ ਵਿੱਚ ਰਾਮਗੜ੍ਹੀਆ ਬਿਰਾਦਰੀ ਦਾ ਵਿਸ਼ੇਸ਼ ਹੱਥ ਹੈ। ਬਹੁਤ ਸਾਰੇ ਦਸਤਕਾਰ, ਕਾਰੀਗਰ, ਇੰਜੀਨਿਅਰ ਅਤੇ ਵੱਡੇ-ਵੱਡੇ ਕਾਰਖਾਨਿਆਂ ਦੇ ਮਾਲਕ, ਦੇਸ਼ ਵੰਡ ਤੋਂ ਪਿੱਛੋਂ ਪੰਜਾਬ ਵਿੱਚ ਇਸੇ ਬਿਰਾਦਰੀ ਦੀ ਹੀ ਵੱਡੀ ਦੇਣ ਹੈ।

ਲੁਧਿਆਣੇ ਦੇ ਉਦਯੋਗਿਕ ਵਿਕਾਸ ਵਿੱਚ ਤਾਂ ਇਸ ਬਿਰਾਦਰੀ ਦੀ ਵੱਡੀ ਭੂਮਿਕਾ ਹੈ। ਇਸ ਕਾਰੋਬਾਰੀ ਤੇ ਉੱਦਮੀ (Enterprising) ਬਿਰਾਦਰੀ ਨੇ (ਪਿਛਲੇ ਇਨ੍ਹਾਂ ਕੁਝ ਸਾਲਾਂ ਵਿੱਚ ਹੀ) ਆਪਣੇ ਨਾਮ ਨੂੰ ਬੜਾ ਰੌਸ਼ਨ ਕੀਤਾ ਹੈ। ਸੁਭਾਗਵੱਸ ਸਤਿਗੁਰੂ ਰਾਮ ਸਿੰਘ ਜੀ 'ਬਾਢੀ ਸੁੱਤ' ਹੋਣ ਦੇ ਨਾਤੇ, ਇਸ ਬਿਰਾਦਰੀ ਲਈ ਵੀ ਸਤਿਕਾਰਯੋਗ ਸਥਾਨ ਰੱਖਦੇ ਸਨ। ਲੁਧਿਆਣੇ ਦੇ ਉਦਯੋਗਿਕ ਕੇਂਦਰ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਚੌਕ,ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਰਾਮਗੜ੍ਹੀਆ ਭਾਈਚਾਰੇ ਵਿੱਚ ਉਨ੍ਹਾਂ ਦਾ ਵੱਡਾ ਆਦਰਸ਼ਯੋਗ ਸਥਾਨ ਸੀ।ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਇਹ ਸਭ ਆਪਣੇ ਮਹਿਬੂਬ ਨੇਤਾ ਸਮਝਦੇ ਸਨ।

17-18 ਅਕਤੂਬਰ ਨੂੰ ਲੁਧਿਆਣਾ ਵਿਖੇ ਸਰਬ-ਹਿੰਦ ਰਾਮਗੜ੍ਹੀਆ ਕਾਨਫ਼ਰੰਸ ਕੀਤੀ ਗਈ। ਇਸ ਕਾਨਫ਼ਰੰਸ ਦੇ ਸ਼ਾਨਦਾਰ ਜਲੂਸ ਵਿੱਚ, ਹਜ਼ਾਰਾਂ ਦੀ ਗਿਣਤੀ ਵਿੱਚ ਇਸ ਭਾਈਚਾਰੇ ਦੇ ਨਰ-ਨਾਰੀ ਸ਼ਾਮਿਲ ਹੋਏ। ਦੇਸ਼ ਵੰਡ ਤੋਂ ਪਿੱਛੋਂ ਏਨ੍ਹਾਂ 25 ਸਾਲਾਂ ਵਿੱਚ ਲੁਧਿਆਣੇ ਵਿਖੇ ਰਾਮਗੜ੍ਹੀਆ ਭਾਈਚਾਰੇ ਦੇ ਕਈ ਸਕੂਲ ਅਤੇ ਕਾਲਜ ਵੀ ਖੁੱਲ੍ਹ ਚੁੱਕੇ ਹਨ ਅਤੇ ਹੁਣ ਇਸ ਭਾਈਚਾਰੇ ਦੇ ਲੋਕ, ਪਿੰਡਾਂ ਦੇ ਸਾਧਾਰਨ ਮਿਸਤਰੀਆਂ, ਕਾਰੀਗਰਾਂ, ਦਸਤਕਾਰਾਂ ਤੋਂ ਉੱਠ ਕੇ ਵੱਡੇ-ਵੱਡੇ ਕਾਰਖਾਨਿਆਂ ਦੇ ਮਾਲਕ ਅਤੇ ਉਦਯੋਗਪਤੀ ਬਣ ਚੁੱਕੇ ਹਨ।

ਇਸ 'ਸਰਬ-ਹਿੰਦ ਰਾਮਗੜ੍ਹੀਆ ਕਾਨਫ਼ਰੰਸ' ਵਿੱਚ ਸਤਿਗੁਰੂ ਜੀ ਨੇ ਵੱਡੀ ਗਿਣਤੀ ਵਿੱਚ ਨਾਮਧਾਰੀ ਸੰਗਤ ਦੇ ਨਾਲ ਦਰਸ਼ਨ ਦਿੱਤੇ। ਮੰਚ ਉੱਤੇ

ਸਥਾਪਿਤ 6 ਫੁੱਟ ਤੋਂ ਲੰਬੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਤੋਂ ਪਰਦਾ ਹਟਾਉਣ ਦੀ ਰਸਮ ਅਦਾ ਕੀਤੀ। ਰਾਮਗੜ੍ਹੀਆ ਗਰਲਜ਼ ਹਾਈ ਸਕੂਲ ਦੇ ਹਾਲ ਦਾ ਨੀਂਹ ਪੱਥਰ ਰੱਖਿਆ। ਸਤਿਗੁਰੂ ਜੀ ਨੇ ਇਸ ਹਜ਼ਾਰਾਂ ਦੇ ਇਕੱਠ ਦੇ ਸੰਮੇਲਨ ਨੂੰ ਸੰਬੋਧਨ ਕਰਦੇ ਹੋਏ ਬਚਨ ਕੀਤਾ ਕਿ ਰਾਮਗੜ੍ਹੀਆ ਭਾਈਚਾਰੇ ਨੇ ਜਿੱਥੇ ਬੜੇ ਉੱਚ ਕੋਟੀ ਦੇ ਸ਼ਿਲਪੀ, ਦਸਤਕਾਰ, ਇੰਜੀਨਿਅਰ ਪੈਦਾ ਕੀਤੇ ਹਨ ਅਤੇ ਵੱਡੀ ਮਾਤਰਾ ਵਿੱਚ ਪਦਾਰਥਕ ਉੱਨਤੀ ਕਰ ਵਿਖਾਈ ਹੈ, ਉੱਥੇ ਸਾਨੂੰ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਅਧਿਆਤਿਮਕ ਮਾਰਗ ਨੂੰ ਵੀ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਭਾਰਤ ਦੇ ਉਦਯੋਗਾਂ ਨੂੰ ਹੋਰ ਵਿਕਸਿਤ ਕਰ ਕੇ, ਧਰਮ ਦੇ ਮਾਰਗ ਨੂੰ ਵੀ ਵਿਕਸਿਤ ਕਰਨਾ ਚਾਹੀਦਾ ਹੈ। ਪਦਾਰਥਕ ਉੱਨਤੀ ਦੇ ਨਾਲ ਸਤਿਗੁਰੂ ਰਾਮ ਸਿੰਘ ਵੱਲੋਂ ਦੱਸੀ ਗਈ ਆਤਮਿਕ ਉੱਨਤੀ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ, ਇਸੇ ਵਿੱਚ ਹੀ ਵਿਅਕਤੀ ਤੇ ਸਮਾਜ ਦਾ ਕਲਿਆਣ ਹੈ।

**ਬੰਗਾ ਵਿਖੇ ਸ਼ਾਕਾਹਾਰੀ ਸੰਪਾਦਕਾਂ ਦਾ ਸੰਮੇਲਨ**

'ਉੱਤਰੀ ਭਾਰਤ ਸ਼ਾਕਾਹਾਰੀ ਸੰਘ', ਬੰਗਾ (ਜ਼ਿਲ੍ਹਾ ਜਲੰਧਰ) ਵਿਖੇ, ਸ਼ਾਕਾਹਾਰੀ ਸੰਮੇਲਨ 25-10-1970 ਨੂੰ ਸ੍ਰ. ਕਰਤਾਰ ਸਿੰਘ ਦੀ ਪ੍ਰਧਾਨਗੀ ਹੇਠ ਹੋਇਆ, ਜਿਸ ਵਿੱਚ ਡਾ. ਧਨੀਰਾਮ ਸੱਗਰ ਪ੍ਰਧਾਨ ਪੰਜਾਬ ਸ਼ਾਕਾਹਾਰੀ ਸੰਘ ਤੋਂ ਬਿਨਾਂ ਬਹੁਤ ਸਾਰੇ ਮੈਂਬਰ ਵੀ ਪਹੁੰਚੇ ਹੋਏ ਸਨ। ਇਸ ਸਮਾਗਮ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦਿੱਤੇ ਅਤੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਹੋਇਆਂ ਕਿਹਾ ਕਿ ਸੰਸਾਰ ਵਿੱਚ ਅਮਨ ਕਾਇਮ ਕਰਨ ਲਈ ਅਹਿੰਸਾ ਦਾ ਪ੍ਰਚਾਰ ਅਤੇ ਉਸ ਉਪਰ ਅਮਲ ਕਰਨਾ ਚਾਹੀਦਾ ਹੈ। ਇਸ ਸਮਾਗਮ ਵਿੱਚ ਸਵਰਨ ਸਿੰਘ ਸਨੇਹੀ ਨੇ ਸ਼ਾਕਾਹਾਰੀ ਭੋਜਨ ਦੇ ਗੁਣਾਂ ਬਾਰੇ ਚਰਚਾ ਕੀਤੀ। ਨਾਮਧਾਰੀ ਸੰਤ ਦਲੀਪ ਸਿੰਘ ਤੇ ਹੋਰ ਸੱਜਣਾਂ ਨੇ ਵੀ ਆਪਣੇ ਵਿਚਾਰ ਪ੍ਰਗਟਾਏ।

ਇਸ ਸੰਮੇਲਨ ਵਿੱਚ ਮਾਤਾ ਰਤਰਾ ਨੇ ਜ਼ੋਰਦਾਰ ਢੰਗ ਨਾਲ ਅਪੀਲ ਕੀਤੀ ਕਿ ਇਸਤਰੀਆਂ ਆਪਣੇ ਚੌਂਕੇ ਵਿੱਚ ਪਤੀ, ਪੁੱਤਰ ਅਤੇ ਹੋਰ ਕਿਸੇ ਪ੍ਰਾਹੁਣੇ ਲਈ ਮਾਸ ਨਾ ਰਿੰਨ੍ਹਣ ਦੇਣ। ਸੰਮੇਲਨ ਵਿੱਚ ਕਈ ਮਤੇ ਵੀ ਪਾਸ ਕੀਤੇ ਗਏ, ਜਿਨ੍ਹਾਂ ਦਾ ਉਦੇਸ਼ ਇਹੋ ਹੀ ਸੀ ਕਿ ਸਰਕਾਰ ਅਖ਼ਬਾਰਾਂ ਦੇ ਸੰਪਾਦਕਾਂ,

ਆਕਾਸ਼ਬਾਣੀ ਤੇ ਹੋਰ ਪ੍ਰਚਾਰ ਸਾਧਨਾਂ ਦੁਆਰਾ ਸ਼ਾਕਾਹਾਰੀ ਆਹਾਰ ਤੇ ਇਸ ਦੇ ਗੁਣਾਂ ਬਾਰੇ ਲੋਕਾਂ ਨੂੰ ਜਾਗਰੂਕ ਕਰੇ।

**ਦੀਪਮਾਲਾ ਸ੍ਰੀ ਅੰਮ੍ਰਿਤਸਰ**

13 ਕੱਤਕ, 29 ਅਕਤੂਬਰ ਨੂੰ ਦੀਵਾਲੀ ਦੇ ਸ਼ੁੱਭ ਅਵਸਰ ਉੱਤੇ ਹਰ ਸਾਲ ਦੀ ਤਰ੍ਹਾਂ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਨੇ ਅੰਮ੍ਰਿਤਸਰ ਵਿਖੇ ਦਰਸ਼ਨ ਦਿੱਤੇ। ਬੇਅੰਤ ਸੰਗਤਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਦਰਸ਼ਨ ਸਿੰਘ, ਖਜਾਨ ਸਿੰਘ ਅਤੇ ਦਾਨ ਸਿੰਘ ਦੇ ਰਾਗੀ ਜਥਿਆਂ ਦੇ ਕੀਰਤਨ ਤੋਂ ਬਿਨਾਂ ਸੂਬਾ ਮੇਲਾ ਸਿੰਘ ਦੇ ਪ੍ਰਬੰਧ ਹੇਠ, ਬਹੁਤ ਸਾਰੇ ਜਥੇਦਾਰਾਂ ਨੇ ਸੰਗਤਾਂ ਨੂੰ ਗੁਰੂ ਜੱਸ ਕਰਕੇ ਨਿਹਾਲ ਕੀਤਾ। ਸ਼ਾਮ ਦੇ ਦੀਵਾਨ ਵਿੱਚ ਨਾਮ ਸਿਮਰਨ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਸੁਣਾਏ ਗਏ। ਹੱਲੇ ਦੇ ਦੀਵਾਨਾਂ ਤੇ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਅਗਲੇ ਦਿਨ ਅੰਮ੍ਰਿਤ ਵੇਲੇ ਦੇ ਦੀਵਾਨ ਪਿੱਛੋਂ 13 ਜੋੜਿਆਂ ਦੇ ਅਨੰਦ ਕਾਰਜ ਹੋਏ ਅਤੇ ਕਈ ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਆਪਣੇ ਸੰਦੇਸ਼ ਵਿੱਚ ਅਨੰਦਾਂ ਤੋਂ ਪਿੱਛੋਂ ਕਿਸੇ ਵੀ ਰਸਮ ਰੀਤੀ ਜਾਂ ਵਾਫਰ ਖਰਚ ਕਰਨ ਤੋਂ ਵਰਜਿਆ। ਇਸੇ ਤਰ੍ਹਾਂ ਟੂਣੇ-ਟਾਮਣ ਅਤੇ ਕਈ ਹੋਰ ਅਜਿਹੇ ਵਹਿਮਾਂ ਦਾ ਖੰਡਨ ਵੀ ਕੀਤਾ।

ਪੰਡਿਤ ਗੋਪਾਲ ਸਿੰਘ ਜੀ ਦੇ ਵਖਿਆਨ ਨੂੰ ਸਰਵਣ ਕਰਕੇ, 25 ਸਰੀਰਾਂ ਨੇ ਗੁਰਮੰਤਰ ਦੀ ਦਾਤ ਪ੍ਰਾਪਤ ਕੀਤੀ ਅਤੇ ਮਾਸ-ਸ਼ਰਾਬ ਤੇ ਹੋਰ ਔਗੁਣਾਂ ਦਾ ਤਿਆਗ ਕਰਕੇ, ਹਰ ਰੋਜ਼ ਨਾਮ ਸਿਮਰਨ ਕਰਨ ਦੀ ਪ੍ਰਤਿੱਗਿਆ ਕੀਤੀ।

**ਬੈਂਕਾਕ (ਥਾਈਲੈਂਡ) ਦੀਆਂ ਯਾਤਰਾਵਾਂ**

ਇਸ ਸਾਲ ਸਤਿਗੁਰੂ ਜੀ ਨੇ ਦੋ ਵਾਰ ਬੈਂਕਾਕ (ਥਾਈਲੈਂਡ) ਦੀ ਸਾਧ ਸੰਗਤ ਨੂੰ ਦਰਸ਼ਨ ਦਿੱਤੇ। ਪਹਿਲੀ ਵਾਰ 13 ਭਾਦਰੋਂ ਤੋਂ 20 ਭਾਦਰੋਂ ਤੱਕ ਇੱਕ ਹਫ਼ਤੇ ਲਈ ਸਤਿਗੁਰੂ ਜੀ ਨੇ ਬੈਂਕਾਕ ਦੀ ਸਾਧ ਸੰਗਤ ਨੂੰ ਹਜ਼ੂਰੀ ਦੀਵਾਨਾਂ ਵਿੱਚ ਦਰਸ਼ਨ ਦੇ ਕੇ ਕਿਰਤਾਰਥ ਕੀਤਾ।

ਦੂਜੀ ਵਾਰ 5 ਮੱਘਰ ਤੋਂ 9 ਮੱਘਰ ਤੱਕ ਸਤਿਗੁਰੂ ਜੀ ਆਪਣੇ ਨਿਕਟਵਰਤੀ ਸੇਵਕਾਂ ਨਾਲ ਬੈਂਕਾਕ ਪਹੁੰਚੇ, ਹਵਾਈ ਅੱਡੇ ਉੱਤੇ ਸਤਿਗੁਰੂ ਜੀ

ਦਾ ਬੜਾ ਸ਼ਾਨਦਾਰ ਸਵਾਗਤ ਕੀਤਾ ਗਿਆ।

8 ਮੱਘਰ 2027 ਬਿ. ਨੂੰ ਬੈਂਕਾਕ ਦੀ ਸਾਧ ਸੰਗਤ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ 50ਵਾਂ ਪ੍ਰਕਾਸ਼ ਦਿਵਸ ਬੜੇ ਸ਼ਾਨਦਾਰ ਢੰਗ ਨਾਲ ਮਨਾਇਆ। ਰਾਤ ਨੂੰ ਦੀਪਮਾਲਾ ਕੀਤੀ ਗਈ ਅਤੇ ਬੱਚਿਆਂ ਵਿੱਚ ਬੜਾ ਉਤਸ਼ਾਹ ਵੇਖਿਆ ਗਿਆ।

9 ਮੱਘਰ ਮੁਤਾਬਿਕ 23 ਨਵੰਬਰ ਨੂੰ ਸਤਿਗੁਰੂ ਜੀ ਹਵਾਈ ਜਹਾਜ਼ ਰਾਹੀਂ ਵਾਪਸ ਦੇਸ਼ ਪਰਤ ਆਏ।

**ਵਿਸ਼ਵ ਹਿੰਦੂ ਪ੍ਰੀਸ਼ਦ ਦਾ ਮਹਾਂਰਾਸ਼ਟਰ ਸੰਮੇਲਨ**

5 ਦਸੰਬਰ, 1970 ਨੂੰ ਪੁੰਡਰਪੁਰ ਵਿਖੇ ਮਹਾਂਰਾਸ਼ਟਰ ਪ੍ਰਦੇਸ਼ ਦੀ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਸੰਮੇਲਨ ਦਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਦਘਾਟਨ ਕੀਤਾ। ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿੱਚ ਭਾਰਤੀ ਸੰਸਕ੍ਰਿਤੀ ਤੇ ਸੱਭਿਆਚਾਰ ਦੀ ਸ੍ਰੇਸ਼ਟਤਾ ਦੇ ਕਈ ਉਦਾਹਰਣ ਪੇਸ਼ ਕੀਤੇ। ਆਪ ਜੀ ਦਾ ਫੁਰਮਾਣ ਸੀ, 'ਅੰਗਰੇਜ਼ਾਂ ਦੇ ਰਾਜ ਕਾਲ ਵਿੱਚ ਹਿੰਦੂ ਪਾਣੀ ਅਤੇ ਮੁਸਲਿਮ ਪਾਣੀ ਦਾ ਵੱਖ- ਵੱਖ ਹੋਕਾ ਦਿੱਤਾ ਜਾਂਦਾ ਸੀ, ਪਰ ਹਿੰਦੂਆਂ ਤੇ ਮੁਸਲਮਾਨਾਂ ਵਿੱਚ ਪਿਆਰ ਮੁਹੱਬਤ ਦਾ ਰਿਸ਼ਤਾ ਵਧੇਰੇ ਸੀ। ਅੱਜ ਜਦੋਂ ਹਿੰਦੂ ਪਾਣੀ ਤੇ ਮੁਸਲਮ ਪਾਣੀ ਇੱਕ ਹੋ ਗਿਆ ਹੈ, ਦੋਹਾਂ ਧਿਰਾਂ ਵਿੱਚ ਵਿਤਕਰਾ ਵਧ ਗਿਆ ਹੈ। ਕਾਰਣ ਕੁੱਝ ਵੀ ਹੋਵੇ, ਪਰ ਸਾਨੂੰ ਭਾਰਤੀ ਸੱਭਿਆਚਾਰ ਨੂੰ ਬਰਕਰਾਰ ਰੱਖਣਾ ਚਾਹੀਦਾ ਹੈ।

ਜਾਪਾਨ ਵਿੱਚ ਚਮੜੇ ਦੀ ਜੁੱਤੀ ਪਾ ਕੇ ਕਿਸੇ ਘਰ ਜਾਂ ਹੋਟਲ ਵਿੱਚ ਨਹੀਂ ਜਾਇਆ ਜਾ ਸਕਦਾ।ਜਦੋਂ ਉਹ ਕਿਸੇ ਦੂਜੇ ਵਿਅਕਤੀ ਨੂੰ ਮਿਲਦੇ ਹਨ ਤਾਂ ਉਹ ਹੱਥ ਨਹੀਂ ਮਿਲਾਉਂਦੇ, ਸਗੋਂ ਸਿਰ ਝੁਕਾ ਕੇ ਨਮਸਕਾਰ ਕਰਦੇ ਹਨ। ਉਹ ਕਹਿੰਦੇ ਹਨ ਕਿ ਇਹ ਸਭ ਕੁੱਝ ਅਸੀਂ ਭਾਰਤ ਤੋਂ ਸਿਖਿਆ ਹੈ।ਆਪ ਜੀ ਦਾ ਭਾਵ ਇਹ ਸੀ ਕਿ ਭਾਰਤ ਵਾਸੀ ਆਪਣੀ ਪੁਰਾਤਨ ਮਰਿਆਦਾ ਨੂੰ ਛੱਡ ਚੁੱਕੇ ਹਨ।

ਮਨੁੱਖੀ ਭੋਜਨ ਬਾਰੇ ਪ੍ਰਕਾਸ਼ ਪਾਉਂਦੇ ਹੋਏ ਸਤਿਗੁਰੂ ਜੀ ਨੇ ਫੁਰਮਾਇਆ, 'ਕਿ ਅੱਖਾਂ ਨਾਲ ਮੰਦੀ ਤਸਵੀਰ ਦੇਖੀਏ ਤਾਂ ਉਹ ਵੀ ਮਨ 'ਤੇ ਅਸਰ ਕਰਦੀ ਹੈ, ਕੰਨਾਂ ਨਾਲ ਸੁਣੇ ਹੋਏ ਅਸ਼ਲੀਲ ਗੀਤ ਵੀ ਮਨ 'ਤੇ ਅਸਰ

ਪਾਉਂਦੇ ਹਨ। ਸਤਿਗੁਰੂ ਰਾਮ ਸਿੰਘ ਜੀ ਜਾਂ ਸ਼ੰਕਰਾਚਾਰੀਆ ਜੀ ਦੀ ਤਸਵੀਰ ਦੇਖ ਕੇ ਜਾਂ ਬਾਣੀ ਸੁਣ ਕੇ ਸਾਡੇ ਮਨ 'ਤੇ ਉਸਦਾ ਵੀ ਚੰਗਾ ਪ੍ਰਭਾਵ ਪੈਂਦਾ ਹੈ। ਇਹ ਸਭ ਗੱਲਾਂ ਅਜਿਹੀਆਂ ਹਨ, ਜਿਸ ਵਿੱਚ ਕੁਝ ਵੀ ਸਾਡੇ ਸਰੀਰ ਨੂੰ ਨਹੀਂ ਛੂੰਹਦਾ ਅਤੇ ਨਾ ਹੀ ਕੁਝ ਅੰਦਰ ਜਾਂਦਾ ਹੈ। ਜੇ ਕੋਈ ਮਨੁੱਖ ਕਿਸੇ ਜੀਵ ਨੂੰ ਮਾਰ ਕੇ ਖਾਂਦਾ ਹੈ ਤਾਂ ਅੰਦਰ ਕਿੰਨਾ ਵਜਨ ਜਾਂਦਾ ਹੈ। ਕੀ ਉਸਦਾ ਅਸਰ ਸਾਡੇ 'ਤੇ ਨਹੀਂ ਪੈਂਦਾ? ਬਰਤਾਨੀਆ ਵਾਲੇ ਇਹ ਗੱਲ ਮੰਨਦੇ ਹਨ ਕਿ ਜੀਭ ਦੇ ਸੁਆਦ ਵਾਸਤੇ ਮਾਸ ਅਤੇ ਮਠਿਆਈ ਖਾਣ ਨਾਲ ਉਨ੍ਹਾਂ ਦੇ ਦੰਦ ਛੇਤੀ ਖਰਾਬ ਹੁੰਦੇ ਹਨ। ਜਾਪਾਨੀ ਲੋਕ ਇਹ ਮੰਨਦੇ ਹਨ ਕਿ ਜਾਪਾਨ ਨੂੰ ਮਾਸਾਹਾਰੀ ਬਨਾਉਣ ਵਾਲੇ ਅੰਗਰੇਜ਼ ਹੀ ਸਨ, ਪਰ ਮਾਸਾਹਾਰ ਦੇ ਔਗੁਣਾਂ ਤੋਂ ਜਾਣੂ ਹੋ ਕੇ ਹੁਣ ਬਹੁਤੇ ਜਾਪਾਨੀ ਵੀ ਸ਼ਾਕਾਹਾਰੀ ਬਣ ਗਏ ਹਨ ਅਤੇ ਬਣ ਰਹੇ ਹਨ।'

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਬਾਰੇ ਆਪਨੇ ਦੱਸਿਆ ਕਿ ਉਨ੍ਹਾਂ ਨੇ ਹੁਕਮ ਕੀਤਾ ਸੀ ਕਿ ਪ੍ਰਸ਼ਾਦਾ ਛਕਣ ਪਿੱਛੋਂ ਥਾਲੀ ਧੋ ਕੇ ਪੀਣ ਵਾਲੇ ਨੂੰ ਅੰਨ ਦੀ ਤੋਟ ਨਹੀਂ ਰਹੇਗੀ। ਪਰ ਅੱਜ ਵਿਆਹ, ਸ਼ਾਦੀਆਂ ਉੱਤੇ ਕੀਤੀਆਂ ਜਾਂਦੀਆਂ ਪਾਰਟੀਆਂ ਵਿੱਚ ਕਿੰਨਾ ਅੰਨ ਵਿਅਰਥ ਜਾਂਦਾ ਹੈ। ਸਤਿਗੁਰੂ ਜੀ ਦਾ ਆਸ਼ਾ ਨਾਮਧਾਰੀ ਸਤਿਗੁਰੂ ਸਾਹਿਬਾਨ ਵੱਲੋਂ ਸਥਾਪਿਤ ਸਮੂਹਿਕ ਆਨੰਦ ਕਾਰਜਾਂ ਦੀ ਮਰਿਆਦਾ ਦੀ ਸ੍ਰੇਸ਼ਟਤਾ ਵੱਲ ਸੰਕੇਤ ਕਰਨਾ ਸੀ।

ਏਸ ਸਾਲ 14 ਮੱਘਰ, 2027 ਬਿ. (29 ਨਵੰਬਰ) ਨੂੰ ਲੁਧਿਆਣੇ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ਼ਹੀਦੀ ਮੇਲਾ, ਲੁਧਿਆਣਾ ਵਿਖੇ ਨਾਮਧਾਰੀ ਧਰਮਸ਼ਾਲਾ ਵਿੱਚ ਮਨਾਇਆ ਗਿਆ, ਜਿਸ ਵਿੱਚ ਲੁਧਿਆਣੇ ਦੇ ਸ਼ਹੀਦਾਂ ਗਿਆਨੀ ਰਤਨ ਸਿੰਘ ਤੇ ਸੰਤ ਰਤਨ ਸਿੰਘ ਨਾਈਵਾਲਾ ਨੂੰ ਯਾਦ ਕਰਕੇ ਭਰਪੂਰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਇਸੇ ਸਾਲ ਦਸੰਬਰ ਵਿੱਚ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ, ਗੁਰੂ ਪਰਿਵਾਰ ਤੇ ਹੋਰ ਸੰਗਤ ਸਮੇਤ ਨੈਰੋਬੀ ਦੀ ਯਾਤਰਾ ਕੀਤੀ। ਸਤਿਗੁਰੂ ਜੀ ਦੇ ਇਸ ਦੌਰੇ ਵਿੱਚ ਅਫ਼ਰੀਕਾ ਦੀ ਨਾਮਧਾਰੀ ਸੰਗਤ ਤੇ ਆਮ ਸ਼ਰਧਾਵਾਨ ਜਨਤਾ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿੱਚ ਦਰਸ਼ਨ ਕਰਨ ਤੇ ਪ੍ਰਵਚਨਾਂ ਨੂੰ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ।

**ਨਾਮਧਾਰੀਆਂ ਦਾ ਸਪੱਸ਼ਟ ਰਾਜਨੀਤਿਕ ਦ੍ਰਿਸ਼ਟੀਕੋਣ**

ਮਹਾਰਾਜਿਆਂ ਦੇ ਪ੍ਰੀਵੀ ਪਰਸ ਜਿਸ ਰਾਹੀਂ ਵੱਡੀਆਂ ਰਕਮਾਂ ਭਾਰਤ ਦੇ ਰਾਜੇ-ਮਹਾਰਾਜਿਆਂ ਨੂੰ ਦਿੱਤੀਆਂ ਜਾਂਦੀਆਂ ਸਨ, ਨੂੰ ਭਾਰਤੀ ਸੰਸਦ ਵੱਲੋਂ ਬੰਦ ਕਰ ਦਿੱਤਾ ਗਿਆ ਸੀ। ਪਰ ਭਾਰਤ ਦੀ ਸਰਵਉਚ ਅਦਾਲਤ (ਸੁਪਰੀਮ ਕੋਰਟ) ਨੇ ਉਸ ਹੁਕਮ ਨੂੰ ਰੱਦ ਕਰਕੇ, ਰਾਜਿਆਂ-ਮਹਾਰਾਜਿਆਂ ਨੂੰ ਦੇਣ ਵਾਲੀਆਂ ਵੱਡੀਆਂ ਰਕਮਾਂ ਨੂੰ ਬਹਾਲ ਕਰ ਦਿੱਤਾ ਸੀ। ਇਸ ਬਾਰੇ ਜਨਵਰੀ, 1971 ਦੇ 'ਸਤਿਜੁਗ' ਵਿੱਚ ਜਿਹੜਾ ਬਿਆਨ ਪ੍ਰਕਾਸ਼ਿਤ ਹੋਇਆ ਹੈ, ਉਹ ਨਾਮਧਾਰੀਆਂ ਦੇ ਰਾਜਨੀਤਿਕ ਦ੍ਰਿਸ਼ਟੀਕੋਣ ਦੀ ਪੂਰੀ ਤਰ੍ਹਾਂ ਪ੍ਰਤੀਨਿਧਤਾ ਕਰਦਾ ਹੈ। ਉਸ ਦੇ ਕੁਝ ਅੰਸ਼ ਏਥੇ ਦਿੱਤੇ ਜਾਂਦੇ ਹਨ। ਰਾਜੇ-ਮਹਾਰਾਜਿਆਂ ਨੂੰ ਦਿੱਤੀਆਂ ਜਾਣ ਵਾਲੀਆਂ ਇਨੀਆਂ ਵੱਡੀਆਂ ਰਕਮਾਂ ਨੂੰ ਦੇਸ਼ ਦੇ ਖ਼ਜਾਨੇ ਅਤੇ ਆਮ ਜਨਤਾ ਉਪਰ ਨਜਾਇਜ਼ ਬੋਝ ਪਾਇਆ ਗਿਆ ਕਿਹਾ ਗਿਆ ਹੈ। ਇਹ ਰਾਜੇ-ਮਹਾਰਾਜੇ ਸਦਾ ਹੀ ਅੰਗਰੇਜ਼ ਸਰਕਾਰ ਦੇ ਪਿੱਠੂ ਰਹੇ ਹਨ ਅਤੇ ਇਹਨਾਂ ਨੇ ਅੰਗਰੇਜ਼ੀ ਰਾਜ ਦੀਆਂ ਜੜ੍ਹਾਂ ਨੂੰ ਪੱਕੀਆਂ ਕਰਨ ਵਿੱਚ ਕੋਈ ਕਸਰ ਨਹੀਂ ਸੀ ਛੱਡੀ।

ਇਸ ਦਾ ਇੱਕ ਉਦਾਹਰਣ 17-18 ਜਨਵਰੀ, 1872 ਨੂੰ ਮਲੇਰਕੋਟਲਾ ਵਿਖੇ, ਬਿਨਾਂ ਮੁਕੱਦਮਾ ਚਲਾਏ ਇਹਨਾਂ ਰਾਜਿਆਂ-ਮਹਾਰਾਜਿਆਂ ਦੀਆਂ ਤੋਪਾਂ ਨਾਲ, 66 ਬੇਗੁਨਾਹ ਨਾਮਧਾਰੀਆਂ ਨੂੰ ਉਡਾਏ ਜਾਣ ਦਾ ਕਾਲਾ ਕਾਰਨਾਮਾ ਹੈ। ਭਾਰਤ ਦੇ ਅਗਾਂਹਵਧੂ ਸੰਸਦ ਮੈਂਬਰਾਂ ਨੂੰ ਪਾਰਲੀਮੈਂਟ ਵਿੱਚ ਪ੍ਰਧਾਨ ਮੰਤਰੀ ਦੀ ਹਮਾਇਤ ਕਰਕੇ, ਭਾਰਤੀ ਜਨਤਾ 'ਤੇ ਪਾਏ ਜਾਣ ਵਾਲੇ ਇਸ ਮਾਲੀ ਭਾਰ ਨੂੰ ਬੰਦ ਕਰਵਾਉਣ ਵਿੱਚ ਸਹਾਈ ਹੋਣਾ ਚਾਹੀਦਾ ਹੈ।

ਜੇ ਬਾਕੀ ਗੱਲਾਂ ਨੂੰ ਲਾਂਭੇ ਵੀ ਛੱਡ ਦਿੱਤਾ ਜਾਵੇ ਤਾਂ ਉਹਨਾਂ ਵੱਲੋਂ ਇਹ ਦਿੱਤਾ ਗਿਆ ਬਿਆਨ ਉਹਨਾਂ ਦੇ ਪ੍ਰਗਤੀਸ਼ੀਲ ਤੇ ਪ੍ਰੌਢ ਰਾਜਨੀਤਿਕ ਦ੍ਰਿਸ਼ਟੀਕੋਣ ਦਾ ਪ੍ਰਜਵਲਿਤ ਉਦਾਹਰਣ ਹੈ।

**1971 ਦੇ ਸ਼ਤਾਬਦੀ ਸਮਾਗਮ**

**ਸੰਨ 1871 ਈ. ਨਾਮਧਾਰੀ ਇਤਿਹਾਸ ਦਾ ਹੋਣੀਆਂ ਭਰਪੂਰ ਵਰਸ਼**

ਸੰਨ 1871 ਈ. ਤਕ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਸਾਜੇ ਸੰਤ ਖ਼ਾਲਸੇ ਨੂੰ ਹੋਂਦ ਵਿੱਚ ਆਇਆਂ 14 ਸਾਲ ਹੋ ਚੁੱਕੇ ਸਨ, ਇਹਨਾਂ 14 ਸਾਲਾਂ ਵਿੱਚ

ਨਾਮਧਾਰੀ ਪੰਥ ਨੇ ਦਿਨ-ਦੁੱਗਣੀ ਤੇ ਰਾਤ ਚੌਗੁਣੀ ਤਰੱਕੀ ਕੀਤੀ। 1857 ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਖੰਡੇ ਦੀ ਪਾਹੁਲ ਛਕ ਕੇ ਨਾਮ ਦੀ ਪ੍ਰਾਪਤੀ ਕਰਨ ਵਾਲੇ ਕੁਝ ਗਿਣਤੀ ਦੇ ਹੀ ਪੰਜ ਸਿੰਘ ਸਨ, ਪਰ ਇਹਨਾਂ ਚੌਦਾਂ ਸਾਲਾਂ ਵਿੱਚ ਨਾਮਧਾਰੀ ਪੰਥ ਸਰਕਾਰੀ ਪਾਬੰਦੀਆਂ ਅਤੇ ਸਖ਼ਤੀਆਂ ਦੇ ਬਾਵਜੂਦ ਕੌੜੀ ਵੇਲ ਵਾਂਗ ਵਧਿਆ ਅਤੇ ਸੰਤ ਖਾਲਸੇ ਦੀ ਗਿਣਤੀ ਲੱਖਾਂ ਤੱਕ ਪਹੁੰਚ ਗਈ। ਅੰਗਰੇਜ਼ ਸਾਮਰਾਜ ਦੀ ਵਿਦੇਸ਼ੀ ਹਕੂਮਤ ਦਾ ਟਾਕਰਾ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਦੀ ਦੂਰਦਰਸ਼ਤਾ ਨੇ ਅਜਿਹਾ ਮਾਰਗ ਅਪਣਾਇਆ ਕਿ ਨਾਮ-ਸਿਮਰਨ ਤੇ ਸਮਾਜਿਕ ਸੁਧਾਰਾਂ ਦੇ ਨਾਲ-ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਅਨੁਆਈਆਂ ਵਿੱਚ ਦੇਸ਼ ਨੂੰ ਵਿਦੇਸ਼ੀ ਗ਼ੁਲਾਮੀ ਤੋਂ ਸੁਤੰਤਰ ਕਰਵਾਉਣ ਦੀ ਕੇਵਲ ਜਾਗ ਹੀ ਨਹੀਂ ਸੀ ਲੱਗੀ, ਸਗੋਂ ਅਨੇਕ ਦਿਸ਼ਾਵਾਂ ਵਿੱਚ ਸੰਤ ਖਾਲਸੇ ਦੀਆਂ ਕਾਰਵਾਈਆਂ ਫੈਲ ਚੁੱਕੀਆਂ ਸਨ।ਸਤਿਗੁਰੂ ਰਾਮ ਸਿੰਘ ਜੀ ਵੱਲੋਂ ਬੁਲਾਏ ਗਏ ਮਾਘੀ ਦੇ (1872) ਦੇ ਦੀਵਾਨ ਵਿੱਚ, ਸਿੰਘਾਂ ਦੇ ਵੱਡੇ ਜੋੜ ਮੇਲੇ ਅਤੇ ਛੇਤੀ ਪਿੱਛੋਂ ਮਲੌਦ ਅਤੇ ਰਾਏਕੋਟ ਦੇ ਇਤਿਹਾਸਕ ਸਾਕਿਆਂ ਕਾਰਨ, ਨਾਮਧਾਰੀ ਪੰਥ ਉੱਤੇ ਸਰਕਾਰੀ ਦਮਨ-ਚੱਕਰ ਨੇ ਨਵੇਂ ਕਹਿਰ ਦਾ ਰੂਪ ਧਾਰਨ ਕਰ ਲਿਆ ਅਤੇ ਛੇਤੀ ਪਿੱਛੋਂ 17-18 ਜਨਵਰੀ ਨੂੰ, ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਮੁੱਖ ਸੂਬਿਆਂ ਸਮੇਤ ਪੰਜਾਬ ਤੋਂ ਜਲਾਵਤਨ ਕਰ ਦਿੱਤਾ ਗਿਆ। ਸ੍ਰੀ ਭੈਣੀ ਸਾਹਿਬ ਵਿੱਚ ਸਰਕਾਰੀ ਜਬਰ ਦਾ ਦੌਰ ਸ਼ੁਰੂ ਹੋਇਆ, ਜੋ ਲਗਭੱਗ ਅੱਧੀ ਸਦੀ ਤੱਕ ਚਲਦਾ ਰਿਹਾ, ਏਡੇ ਵੱਡੇ ਸਰਕਾਰੀ ਜਬਰ ਦੀ ਮਾਰ ਦਾ ਸਤਿਗੁਰੂ ਹਰੀ ਸਿੰਘ ਜੀ ਨੇ ਵੱਡੇ ਸਬਰ ਨਾਲ ਟਾਕਰਾ ਕੀਤਾ। ਇਹਨਾਂ ਅਭੁੱਲ ਇਤਿਹਾਸਕ ਘਟਨਾਵਾਂ ਦੀ ਯਾਦ ਨੂੰ ਸੁਰਜੀਤ ਰੱਖਣ ਲਈ ਸਤਿਗਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿੱਚ 1971-72 ਨੂੰ ਸ਼ਤਾਬਦੀ ਵਰ੍ਹਿਆਂ ਦੇ ਰੂਪ ਵਿੱਚ ਮਨਾਇਆ ਗਿਆ। ਇਸ ਮੌਕੇ 'ਤੇ ਵਿਸ਼ੇਸ਼ ਸਮਾਚਾਰ ਪੱਤਰ 'ਸ਼ਤਾਬਦੀ ਨਿਊਜ਼' ਵੀ ਪ੍ਰਕਾਸ਼ਿਤ ਕੀਤਾ ਜਾਂਦਾ ਰਿਹਾ। ਜਿਸ ਦੇ ਵਿਸ਼ੇਸ਼ ਅੰਕਾਂ ਵਿੱਚ ਇਹਨਾਂ ਘਟਨਾਵਾਂ ਦੀ ਯਾਦ ਨੂੰ ਸੁਰਜੀਤ ਕੀਤਾ ਗਿਆ। ਇਸ ਸਬੰਧ ਵਿੱਚ ਕਈ ਸੰਮੇਲਨ ਵੱਖ- ਵੱਖ ਥਾਵਾਂ 'ਤੇ ਕੀਤੇ ਗਏ। ਜਿਨ੍ਹਾਂ ਵਿੱਚ ਨਾਮਧਾਰੀ ਸਾਧ ਸੰਗਤ ਤੋਂ ਬਿਨਾਂ ਉੱਘੇ ਨੇਤਾਵਾਂ, ਵਿਦਵਾਨਾਂ ਨੇ ਭਾਗ ਲੈ ਕੇ ਆਪਣੇ ਮਨੋਹਰ ਵਿਚਾਰਾਂ ਦਾ ਪ੍ਰਗਟਾਅ ਕਰਕੇ,

ਨਾਮਧਾਰੀ ਇਤਿਹਾਸ ਦੇ ਅਣਗੌਲੇ ਪੱਖਾਂ ਉੱਤੇ ਵਿਚਾਰ ਤੇ ਪੁਨਰ ਖੋਜ ਕਰਕੇ, ਸੁਤੰਤਰਤਾ ਸੰਗਰਾਮ ਵਿੱਚ ਨਾਮਧਾਰੀ ਪੰਥ ਵੱਲੋਂ ਪਾਏ ਗਏ ਸ਼ਾਨਦਾਰ ਰੋਲ ਦੀ ਮਹਿਮਾ ਨੂੰ ਉਜਾਗਰ ਕੀਤਾ। ਇਹ ਸਾਰੇ ਸਮਾਗਮ ਬੜੀ ਸੂਝ-ਬੂਝ ਨਾਲ ਵਿਉਂਤ ਕੀਤੇ ਗਏ ਸਨ ਅਤੇ ਇਹਨਾਂ ਨੇ ਨਾਮਧਾਰੀ ਪੰਥ ਨੂੰ ਹੋਰ ਸੁਦ੍ਰਿੜ ਕਰਨ ਵਿੱਚ ਮਹੱਤਵਪੂਰਣ ਹਿੱਸਾ ਪਾਇਆ ਹੈ।

**ਸਵਾ ਲੱਖ ਪਾਠਾਂ ਦਾ ਸ਼ੁੱਭ ਆਰੰਭ**

ਜਨਵਰੀ, 1872 ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਨੂੰ ਸੌ ਸਾਲ ਹੋ ਜਾਣ ਨੂੰ ਮੁੱਖ ਰੱਖਦਿਆਂ, ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਅਤੇ ਦਰਸ਼ਨ ਨਮਿਤ, ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦਾ ਸ਼ੁਭ ਆਰੰਭ ਕਰਵਾਇਆ। ਇਹ ਪਾਠ ਕਈ ਥਾਵਾਂ 'ਤੇ ਅਤੇ ਨਾਮਧਾਰੀਆਂ ਦੇ ਘਰੋਂ-ਘਰੀਂ ਕੀਤੇ ਜਾਣੇ ਆਰੰਭ ਹੋਏ। ਇਸ ਤੋਂ ਬਿਨਾਂ ਇਹਨਾਂ ਇਤਿਹਾਸਕ ਘਟਨਾਵਾਂ ਦੀਆਂ ਸ਼ਤਾਬਦੀਆਂ ਮਨਾਉਣ ਲਈ, ਵਿਸ਼ੇਸ਼ ਸੰਮੇਲਨਾਂ ਨੂੰ ਕਰਨ ਦੇ ਉਪਰਾਲੇ ਕੀਤੇ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਸ਼ਤਾਬਦੀ ਸੰਮੇਲਨਾਂ ਦਾ ਆਰੰਭ '08 ਪੋਹ ਸੰਮਤ 2027 (1970) ਨੂੰ ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ, ਨਵੀਂ ਦਿੱਲੀ ਤੋਂ ਹੀ ਕਰ ਦਿੱਤਾ ਸੀ।' ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਰਾਹੀਂ ਫੁਰਮਾਇਆ*, 'ਅਸੀਂ ਜੋ ਸ਼ਤਾਬਦੀ ਮਨਾਉਣੀ ਹੈ ਉਹ ਤਾਂ ਹੀ ਸਫਲ ਹੋ ਸਕਦੀ ਹੈ, ਜੇਕਰ ਅਸੀਂ ਸਤਿਗੁਰੂ ਜੀ ਦੀ ਯਾਦ ਆਪਣੇ ਹਿਰਦਿਆਂ ਵਿੱਚ ਰੱਖੀਏ ਤੇ ਉਹਨਾਂ ਦੇ ਦਰਸ਼ਨ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠ ਕਰਕੇ ਭੋਗ ਪਾਈਏ।' ਇਸ ਮਹਾਨ ਪ੍ਰਯੋਗ ਵਿੱਚ ਹਰ ਬੱਚੇ-ਬੁੱਢੇ ਦਾ ਸ਼ਾਮਿਲ ਹੋਣਾ ਬੜਾ ਜ਼ਰੂਰੀ ਹੈ। ਮਾਇਆ ਵਾਸਤੇ ਇਹ ਉਚੇਚਾ ਸੇਵਾ ਦਾ ਕੁੰਭ ਹੈ, ਇਸ ਵਿੱਚ ਮਾਈਆਂ-ਬੀਬੀਆਂ ਵੱਧ-ਚੜ੍ਹ ਕੇ ਹਿੱਸਾ ਲੈ ਸਕਦੀਆਂ ਹਨ। ਇਹਨਾਂ ਪਾਠਾਂ ਲਈ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਅਗਵਾਈ ਵਿੱਚ ਦਿੱਲੀ ਦੇ ਵਿਦਿਅਕ ਜੱਥੇ ਨੂੰ ਇਹ ਕਾਰਜ ਸੌਂਪ ਦਿੱਤਾ ਗਿਆ। ਇਹਨਾਂ ਪਾਠਾਂ ਦੀ ਗਿਣਤੀ ਬਾਰੇ ਰਿਕਾਰਡ ਰੱਖਣ ਅਤੇ ਵੱਖ-ਵੱਖ ਵਿਦੇਸ਼ਾਂ ਤੇ

---

*ਸ਼ਤਾਬਦੀ ਨਿਊਜ਼ ਅੰਕ ਜਨਵਰੀ 1971, ਪੰਨਾ- 19

ਦੇਸ਼ ਦੇ ਸੈਂਕੜੇ ਘਰਾਂ ਵਿੱਚ ਇਹਨਾਂ ਪਾਠਾਂ ਨੂੰ ਪੂਰਣ ਸੁੱਚ ਸੋਧ ਦੁਆਰਾ ਕੀਤਾ ਜਾਣ ਲੱਗਾ।

**ਪੂਰਬੀ ਅਫਰੀਕਾ ਵਿੱਚ ਸ਼ਤਾਬਦੀ ਕਮੇਟੀ ਨੂੰ ਸਥਾਪਿਤ ਕਰਨਾ**

ਸਤਿਗੁਰੂ ਜਗਜੀਤ ਸਿੰਘ ਜੀ ਨੇ ਪੂਰਬੀ ਅਫਰੀਕਾ ਦਾ ਦੌਰਾ 6 ਦਸੰਬਰ ਨੂੰ ਆਰੰਭ ਕੀਤਾ।23 ਦਸੰਬਰ ਨੂੰ ਮਹਾਰਾਜ ਬੀਰ ਸਿੰਘ ਜੀ ਵੀ ਨੈਰੋਬੀ ਪਹੁੰਚ ਗਏ।24 ਦਸੰਬਰ ਨੂੰ ਸ. ਸਵਰਨ ਸਿੰਘ ਸੋਖੀ ਦੇ ਗ੍ਰਿਹਿ ਵਿਖੇ ਸੋਖੀ ਜੀ ਦੀ ਪ੍ਰਧਾਨਗੀ ਵਿੱਚ, ਸ਼ਤਾਬਦੀ ਕਮੇਟੀ ਦੀ ਸ਼ਾਖ਼ ਕਾਇਮ ਕੀਤੀ ਗਈ। ਕਮੇਟੀ ਦੇ ਸਭ ਅਹੁਦੇਦਾਰਾਂ ਨੇ ਵਿਸ਼ਵਾਸ ਦੁਆਇਆ ਕਿ ਅਫਰੀਕਾ ਦੀ ਸੰਗਤ ਪੂਰੇ ਉਤਸ਼ਾਹ ਨਾਲ ਇਸ ਕਾਰਜ ਨੂੰ ਨਿਭਾਵੇਗੀ। ਇਹ ਮਤਾ ਵੀ ਪਾਸ ਕੀਤਾ ਗਿਆ ਕਿ ਇਕ ਸ਼ਤਾਬਦੀ ਸੰਮੇਲਨ ਨੈਰੋਬੀ ਵਿਖੇ ਵੀ ਕੀਤਾ ਜਾਵੇ, ਜਿਸ ਵਿੱਚ ਯੁਗੰਡਾ ਦੇ ਰਾਸ਼ਟਰਪਤੀ ਨੂੰ ਸ੍ਰੇਸ਼ਠ ਪ੍ਰਾਹੁਣੇ ਵੱਜੋਂ ਸ਼ਾਮਿਲ ਹੋਣ ਲਈ ਬੇਨਤੀ ਕੀਤੀ ਜਾਵੇ।

**ਆਨੰਦਪੁਰ ਸਾਹਿਬ ਦਾ ਹੋਲਾ**

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੋਏ ਦੋ ਹੋਲੇ-ਮਹੱਲਿਆਂ ਦੀ ਯਾਦ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ 11,12,13 ਮਾਰਚ, 1971 ਨੂੰ ਹੋਲੇ-ਮਹੱਲੇ ਦਾ ਪੁਰਬ ਸ੍ਰੀ ਆਨੰਦਪੁਰ ਸਾਹਿਬ ਵਿਖੇ ਮਨਾਇਆ ਗਿਆ। ਹਜ਼ਾਰਾਂ ਦੀ ਗਿਣਤੀ ਵਿੱਚ ਨਾਮਧਾਰੀ ਸਾਧ ਸੰਗਤ ਨੇ ਇਸ ਸਮਾਗਮ ਵਿੱਚ ਪੁੱਜ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਇਸ ਹੋਲੇ ਦੇ ਪੁਰਬ ਨੂੰ ਮਨਾਇਆ।

ਜਿੱਥੇ ਸਤਿਗੁਰੂ ਰਾਮ ਸਿੰਘ ਜੀ ਦੀ ਆਨੰਦਪੁਰ ਸਾਹਿਬ ਦੇ ਹੋਲੇ ਦੀ ਯਾਤਰਾ ਸਮੇਂ ਉਸ ਵੇਲੇ ਦੀ ਪੰਜਾਬ ਸਰਕਾਰ ਉਨ੍ਹਾਂ ਉੱਤੇ ਨਿਗਰਾਨੀ ਰੱਖਣ ਲਈ ਆਈ ਸੀ, ਉੱਥੇ ਨਾਲ ਹੀ ਉਹ ਨਾਮਧਾਰੀਆਂ ਦੇ ਦੀਵਾਨ ਵਿੱਚ ਸੰਗਤ ਦੀ ਗਿਣਤੀ ਰਾਹੀਂ, ਇਹ ਅੰਦਾਜ਼ਾ ਵੀ ਲਾਉਣਾ ਚਾਹੁੰਦੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਪਿੱਛੇ ਕਿੰਨੀ ਲੋਕ ਸ਼ਕਤੀ ਮੌਜੂਦ ਹੈ, *ਪਰ 1971 ਦੇ ਹੋਲੇ ਵਿੱਚ ਪੰਜਾਬ ਸਰਕਾਰ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ, ਸਤਿਗੁਰੂ ਜੀ ਦੀ

---

*ਤਵਾਰੀਖ ਸੰਤ ਖਾਲਸਾ ਭਾਗ ਪਹਿਲਾ, ਪੰਨਾ– 587

ਨਿਗਰਾਨੀ ਦੀ ਥਾਂ ਹਜ਼ੂਰੀ ਵਿੱਚ ਆਪ ਆ ਕੇ ਹਾਜ਼ਰੀ ਭਰੀ ਸੀ। ਇਸ ਮੌਕੇ 'ਤੇ ਸ. ਪ੍ਰਕਾਸ਼ ਸਿੰਘ ਬਾਦਲ ਨੇ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਅਗਵਾਈ ਵਿੱਚ, ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਨਾਮਧਾਰੀ ਪੰਥ ਨੇ ਬਹੁਤ ਵੱਡਾ ਹਿੱਸਾ ਪਾਇਆ ਹੈ। ਗੁਰਮਤਿ ਦੇ ਸਿਧਾਂਤਾਂ ਨੂੰ ਲੱਖਾਂ ਨਾਮਧਾਰੀਆਂ ਨੇ ਆਪਣੇ ਅਮਲੀ ਜੀਵਨ ਵਿੱਚ ਢਾਲ ਕੇ, ਗੁਰਸਿੱਖੀ ਦੇ ਆਦਰਸ਼ਕ ਨਮੂਨੇ ਪੇਸ਼ ਕੀਤੇ ਹਨ। ਇਸ ਸਾਲ ਨਾਮਧਾਰੀ ਪੰਥ, ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ਼ ਗਵਨ ਸ਼ਤਾਬਦੀ ਨੂੰ ਮਨ੍ਹਾ ਰਿਹਾ ਹੈ। ਪੰਜਾਬ ਸਰਕਾਰ ਇਹਨਾਂ ਸ਼ਤਾਬਦੀ ਸਮਾਗਮਾਂ ਵਿੱਚ, ਨਾਮਧਾਰੀ ਪੰਥ ਨੂੰ ਪੂਰਾ ਸਹਿਯੋਗ ਦੇਵੇਗੀ। ਮੁੱਖ ਮੰਤਰੀ ਪੰਜਾਬ ਨੇ ਅੰਮ੍ਰਿਤਸਰ ਦੇ ਸ਼ਹੀਦਾਂ ਦੇ ਸਥਾਨ ਨੂੰ ਨਾਮਧਾਰੀਆਂ ਨੂੰ ਅਰਪਣ ਕਰਨ ਦਾ, ਭਰੋਸਾ ਦਵਾਇਆ ਤੇ ਕਿਹਾ ਕਿ ਇਹ ਕਾਰਜ ਸਰਕਾਰ ਵੱਲੋਂ ਛੇਤੀ ਹੀ ਨੇਪਰੇ ਚਾੜ੍ਹ ਦਿੱਤਾ ਜਾਵੇਗਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਸ਼ਤਾਬਦੀ ਸਮਾਗਮਾਂ ਲਈ ਮੁੱਖ ਮੰਤਰੀ ਨੇ ਇੱਕ ਲੱਖ ਰੁਪਇਆ ਦੇਣ ਦਾ ਐਲਾਨ ਕੀਤਾ। ਇਹ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸ਼ਤਾਬਦੀ ਦਾ ਸਭ ਤੋਂ ਪਹਿਲਾ ਸਮਾਗਮ ਸੀ ਜੋ ਸਫ਼ਲਤਾ ਸਹਿਤ ਸਿਰੇ ਚੜ੍ਹਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਲਗਭਗ 15000 ਸਾਧ ਸੰਗਤ ਦੀ ਹਾਜ਼ਰੀ ਵਿੱਚ, ਸਹਿਜ ਸ਼ਾਂਤੀ ਅਤੇ ਨਾਮ ਸਿਮਰਨ ਦਾ ਇਹ ਪ੍ਰਵਾਹ ਸਭ ਦਰਸ਼ਕਾਂ ਨੂੰ ਹੈਰਾਨ ਕਰ ਰਿਹਾ ਸੀ।

ਇਸ ਹੋਲੇ ਤੋਂ ਕੁਝ ਚਿਰ ਪਹਿਲਾਂ ਲੋਕ ਸਭਾ ਦੀਆਂ ਚੋਣਾਂ ਹੋ ਕੇ ਹਟੀਆਂ ਸਨ, ਇਨ੍ਹਾਂ ਦੇ ਸਿੱਟੇ ਵੱਜੋਂ ਭਾਰਤ ਵਿੱਚ ਕਾਂਗਰਸ ਆਈ ਦੀ ਸਰਕਾਰ ਕਾਇਮ ਹੋਈ ਸੀ ਅਤੇ ਸ਼੍ਰੀਮਤੀ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਬਣੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਸਰਕਾਰ ਵਿਰੁੱਧ ਨਾ-ਮਿਲਵਰਤਣ ਦੀ ਲਹਿਰ ਚਲਾ ਕੇ ਨਵਾਂ ਰਾਹ ਦਰਸਾਇਆ ਸੀ, ਉਸੇ ਦੇ ਨਮੂਨੇ ਤੇ ਪੂਰਬੀ ਪਾਕਿਸਤਾਨ ਵਿੱਚ ਸ਼ੇਖ਼ ਮਜੀਬ-ਉਰ-ਰਹਿਮਾਨ, ਪਾਕਿਸਤਾਨ ਸਰਕਾਰ ਵਿਰੁੱਧ ਅਸਹਿਯੋਗ ਅੰਦੋਲਨ ਆਰੰਭ ਕਰਕੇ, ਬੰਗਾਲੀਆਂ ਵਾਸਤੇ ਬੰਗਲਾ ਦੇਸ਼ ਸਥਾਪਿਤ ਕਰਨ ਵਿੱਚ ਸਫਲ ਹੋਏ।

12-13 ਮਾਰਚ, 1971 ਦੇ ਅਨੰਦਪੁਰ ਸਾਹਿਬ ਦੇ ਇਸ ਹੋਲੇ ਦੇ

ਸਮਾਗਮ ਨਾਲ ਸਤਿਗੁਰੂ ਰਾਮ ਸਿੰਘ ਪ੍ਰਦੇਸ਼-ਗਵਨ ਸ਼ਤਾਬਦੀ ਦੇ ਸੰਮੇਲਨਾਂ ਦਾ ਆਰੰਭ ਹੋਇਆ ਜਿਨ੍ਹਾਂ ਦੀ ਲੜੀ 1971-72 ਵਿੱਚ ਨਿਰੰਤਰ ਚਲਦੀ ਰਹੀ। ਇਸ ਹੋਲੇ ਮਹੱਲੇ ਦੀ ਸੇਵਾ ਨਾਮਧਾਰੀ ਸੰਗਤ ਬੀੜ (ਭਮਾਰਸੀ) ਅਤੇ ਗੁਰਦਾਸਪੁਰ ਦੀ ਸੰਗਤ ਵੱਲੋਂ ਕਰਵਾਈ ਗਈ। ਹੋਲੇ ਮਹੱਲੇ ਦੀ ਸਮਾਪਤੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਫੁਰਮਾਇਆ ਕਿ ਸਤਿਗੁਰੂ ਰਾਮ ਸਿੰਘ ਦੇ ਦਰ ਤੋਂ, ਸਾਰੀ ਸੰਗਤ ਵਾਸਤੇ ਬਖ਼ਸ਼ਸ਼ਬੰਦੀ ਹੈ। ਸਾਰੀ ਸੰਗਤ ਨੇ ਖੁਸ਼ੀ ਅਤੇ ਕਿਰਤਿੱਗਤਾ ਵੱਜੋਂ ਜੈਕਾਰੇ ਗਜਾਏ, ਮਸਤਾਨਿਆਂ ਨੇ ਵੈਰਾਗਮਈ ਕਿਲਕਾਰੀਆਂ ਮਾਰੀਆਂ- 'ਧੰਨ ਸੱਚੇ ਪਾਤਸ਼ਾਹ ਤੂੰ ਬਖਸ਼ਿੰਦ ਹੈਂ"।

**ਨਾਮਧਾਰੀ ਦਰਬਾਰ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਥਾਨ ਦਾ ਕਬਜ਼ਾ ਮਿਲਣਾ**

1971 ਈ. ਵਿੱਚ ਨਾਮਧਾਰੀ ਦਰਬਾਰ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਥਾਨ 12.427 ਏਕੜ ਭੂਮੀ ਦਾ ਕਬਜ਼ਾ, ਭਾਰਤ ਸਰਕਾਰ ਦੇ ਪ੍ਰਤੀਨਿਧ ਸ. ਗੁਰਦਿੱਤ ਸਿੰਘ M.E.O. ਰਾਹੀਂ, ਸ੍ਰੀ ਮਹਾਰਾਜ ਬੀਰ ਸਿੰਘ ਦੀ ਹਾਜ਼ਰੀ ਵਿੱਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਨੂੰ ਦੇ ਦਿੱਤਾ ਗਿਆ।(ਨੋਟ- ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਅਤੇ ਨਾਮਧਾਰੀ ਸਾਧ ਸੰਗਤ ਦੇ ਉੱਦਮ ਅਤੇ ਉਤਸ਼ਾਹ ਸਦਕਾ, ਹੁਣ ਇਸ ਸਥਾਨ 'ਤੇ ਬਹੁਤ ਸ਼ਾਨਦਾਰ ਯਾਦਗਾਰੀ ਸਮਾਰਕ ਦਾ ਨਿਰਮਾਣ ਕੀਤਾ ਗਿਆ ਹੈ।) ਸਤਿਗੁਰੂ ਰਾਮ ਸਿੰਘ ਜੀ ਦੀਆਂ 1871 ਦੀਆਂ ਯਾਦਾਂ ਨੂੰ ਸੁਰਜੀਤ ਕਰਦੇ ਹੋਇਆਂ ਸ੍ਰੀ ਦਮਦਮਾ ਸਾਹਿਬ ਵਿਖੇ ਵਿਸਾਖੀ ਦਾ ਪੁਰਬ ਮਨਾਇਆ ਗਿਆ ਅਤੇ ਨੰਗਲ ਅਤੇ ਨਾਈਵਾਲੇ ਵਿਖੇ ਵੀ ਮੇਲੇ ਕੀਤੇ ਗਏ। ਨੰਗਲ ਵਿਖੇ, ਸੰਤ ਬੁੱਧ ਸਿੰਘ ਜੋ ਪਹਿਲਾਂ ਨਾਮਧਾਰੀਆਂ ਦਾ ਵਿਰੋਧ ਕਰਦੇ ਸਨ, ਆਪ ਨਾਮਧਾਰੀ ਸੱਜ ਗਏ। ਉਹਨਾਂ ਦੀ ਸੰਤਾਨ ਦੀ ਅੱਲ ਹੀ ਕੂਕੇ ਪੈ ਗਈ ਹੈ। ਇਸ ਤਰ੍ਹਾਂ ਦਾ ਯਾਦਗਾਰੀ ਸਮਾਗਮ ਨੰਗਲੇ ਦੀ ਢਾਬ ਵੀ ਕੀਤਾ ਗਿਆ, ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੇ ਢਾਬ ਕੰਢੇ ਮਸਤਾਨਿਆਂ ਦੇ ਪਾਪ ਝਾੜੇ ਸਨ।

4-5 ਅਗਸਤ, 1971 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, ਦੋ ਦਿਨਾਂ ਦਾ ਰਾਏਕੋਟ ਦੇ ਸ਼ਹੀਦਾਂ ਦੀ ਯਾਦ ਵਿੱਚ ਸ਼ਤਾਬਦੀ ਸਮਾਗਮ ਮਨਾਇਆ ਗਿਆ ਜਿਸ ਵਿਚ ਉਹਨਾਂ ਸ਼ਹੀਦਾਂ ਦੀ ਕੁਰਬਾਨੀ ਨੂੰ ਯਾਦ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਰਾਹੀਂ ਸਤਿਗੁਰੂ

ਰਾਮ ਸਿੰਘ ਜੀ ਵੱਲੋਂ ਸਥਾਪਿਤ ਕੀਤੀ ਗਈ ਮਰਿਆਦਾ ਦੀ ਪਾਲਣਾ ਕਰਨ ਦਾ ਉਪਦੇਸ਼ ਦਿੱਤਾ। ਸ੍ਰੀ ਸਤਿਗੁਰੂ ਜੀ ਦਾ ਬਚਨ ਸੀ ਕਿ ਜਦੋਂ ਵੀ ਕੋਈ ਸਥਾਪਿਤ ਮਰਿਆਦਾ ਦਾ ਉਲੰਘਣ ਕਰਦਾ ਹੈ ਤਾਂ ਕਈ ਰੁਕਾਵਟਾਂ ਆ ਘੇਰਦੀਆਂ ਹਨ। ਸਤਿਗੁਰੂ ਜੀ ਦਾ ਇਹ ਵੀ ਫੁਰਮਾਨ ਸੀ ਕਿ ਜਿਵੇਂ ਸਾਡੇ ਆਹਾਰ ਵਿੱਚ ਗਲਤ ਵਸਤਾਂ ਦੇ ਖਾਣ ਨਾਲ ਵਿਕਾਰ ਪੈਦਾ ਹੁੰਦਾ ਹੈ ਤਿਵੇਂ ਸਿਨੇਮਾ ਦੇਖਣ ਨਾਲ, ਸਾਡੇ ਨੇਤਰਾਂ ਰਾਹੀਂ ਮਨ ਵਿੱਚ ਕਈ ਵਿਕਾਰ ਆ ਜਾਂਦੇ ਹਨ, ਜੋ ਸਾਡੇ ਚਰਿੱਤਰ ਉੱਤੇ ਮੰਦਾ ਪ੍ਰਭਾਵ ਪਾਉਂਦੇ ਹਨ, ਇਸ ਲਈ ਸਾਡੇ ਨੌਜਵਾਨਾਂ ਨੂੰ ਇਸ ਪੱਖ ਤੋਂ ਸੁਚੇਤ ਹੋਣ ਦੀ ਲੋੜ ਹੈ। ਇਸ ਸਮਾਗਮ ਵਿੱਚ ਬਹੁਤ ਸਾਰੇ ਵਿਦਵਾਨਾਂ ਨੇ ਨਾਮਧਾਰੀ ਸ਼ਹੀਦਾਂ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟ ਕੀਤੇ।

15 ਸਤੰਬਰ, 1971 ਨੂੰ ਅੰਮ੍ਰਿਤਸਰ ਵਿਖੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਸ਼ਾਨਦਾਰ ਸ਼ਤਾਬਦੀ ਸਮਾਗਮ ਕੀਤਾ ਗਿਆ। ਅੰਮ੍ਰਿਤਸਰ ਦੇ ਸ਼ਹੀਦਾਂ ਦੇ ਇਸ ਸ਼ਤਾਬਦੀ ਸਮਾਗਮ ਵਿੱਚ ਮਹਾਰਾਜ ਬੀਰ ਸਿੰਘ ਜੀ, ਜੋ 'ਸਤਿਗੁਰੂ ਰਾਮ ਸਿੰਘ ਸ਼ਤਾਬਦੀ ਕਮੇਟੀ' ਦੇ ਸਰਪ੍ਰਸਤ ਸਨ, ਤੋਂ ਬਿਨਾਂ ਵੱਡੀ ਗਿਣਤੀ ਵਿੱਚ ਨਾਮਧਾਰੀ ਸਾਧ ਸੰਗਤ, ਪੰਥ ਦੇ ਉੱਘੇ ਵਿਦਵਾਨਾਂ ਤੇ ਅੰਮ੍ਰਿਤਸਰ ਦੇ ਸ਼ਹਿਰੀਆਂ ਨੇ ਵੱਧ-ਚੜ੍ਹ ਕੇ ਹਿੱਸਾ ਲਿਆ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਹਜ਼ੂਰੀ ਦੀਵਾਨ ਤੋਂ ਲੈ ਕੇ ਸਾਰਾ ਦਿਨ ਕਥਾ ਕੀਰਤਨ, ਨਾਮ ਸਿਮਰਨ ਅਤੇ ਭਾਸ਼ਣਾਂ ਦਾ ਪ੍ਰਵਾਹ ਚਲਦਾ ਰਿਹਾ।

**1971 ਦਾ ਜੱਪ ਪ੍ਰਯੋਗ**

ਆਪਣੇ ਪੂਰਬਲੇ ਸਤਿਗੁਰੂ ਸਾਹਿਬਾਨ ਦੀ ਸਥਾਪਿਤ ਪਰੰਪਰਾ ਨੂੰ ਜਾਰੀ ਰੱਖਦਿਆਂ ਹੋਇਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਸੂ ਦਾ ਮੇਲਾ (ਨਾਮ-ਸਿਮਰਨ, ਜੱਪ ਪ੍ਰਯੋਗ) ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ।[1] "ਉਂਝ ਤਾਂ ਸ੍ਰੀ ਭੈਣੀ ਸਾਹਿਬ ਦੀ ਪਾਵਨ ਭੂਮੀ ਸਦਾ ਹੀ ਸੁਤੰਤਰਤਾ, ਨਾਮ- ਸਿਮਰਨ ਤੋਂ ਉਤਪੰਨ ਹੋਈ ਸਹਿਜ ਸ਼ਾਂਤੀ ਦਾ ਸੰਦੇਸ਼ ਦਿੰਦੀ ਹੈ, ਪਰ ਜੱਪ ਪ੍ਰਯੋਗ ਦੇ ਦਿਨਾਂ ਵਿੱਚ ਇਸ ਦੀ ਮਹਿਮਾ ਹੋਰ ਵੀ ਨਿਆਰੀ ਤੇ ਪਿਆਰੀ ਹੋ ਜਾਂਦੀ ਹੈ। ਅੰਮ੍ਰਿਤ ਵੇਲੇ ਤੋਂ ਹੀ

---

[1] ਸ਼ਤਾਬਦੀ ਨਿਊਜ਼ ਅੰਕ ਨਵੰਬਰ 1971

ਸੈਂਕੜਿਆਂ ਦੀ ਗਿਣਤੀ ਵਿੱਚ ਸੰਤ ਜਨ, ਸਣੇ ਕੇਸੀਂ ਇਸ਼ਨਾਨ ਕਰਕੇ, ਪਊਿਆਂ ਦੀ ਮਧੁਰ ਆਵਾਜ਼ ਦੀ ਖੜਕਾਰ ਕਰਦੇ ਹੋਏ, ਹੰਸ ਚਾਲ ਚਲਦੇ ਹੋਏ, ਆਸਾ ਦੀ ਵਾਰ ਦੇ ਦੀਵਾਨ ਵਿੱਚ ਆ ਹਾਜ਼ਰੀ ਭਰਦੇ ਹਨ, ਸਾਰਾ ਦਿਨ ਨਾਮਧਾਰੀ, ਸਫ਼ੈਦ ਪਹਿਰਾਵੇ ਵਿੱਚ ਚਿੱਟੀਆਂ ਤੇ ਕਾਲੀਆਂ ਦਾੜੀਆਂ ਵਿੱਚ ਘੁੰਮਰ ਪਾਉਂਦੇ ਫਿਰਦੇ ਹਨ। ਕਥਾ ਕੀਰਤਨ, ਇੱਕ ਘੰਟਾ ਸਮੂਹਿਕ ਨਾਮ-ਸਿਮਰਨ ਅਤੇ ਵਖਿਆਨਾਂ ਦੀ ਝੜੀ ਲੱਗੀ ਰਹਿੰਦੀ ਹੈ।

**16 ਅਕਤੂਬਰ, 1971 ਦੀ ਵਿਸ਼ੇਸ਼ ਵਿਚਾਰ ਗੋਸ਼ਟੀ**

ਇਸ ਇੱਕ ਮਹੀਨੇ ਦੇ ਨਾਮ ਸਿਮਰਨ ਜੱਪ ਪ੍ਰਯੋਗ ਵਿੱਚ 16 ਅਕਤੂਬਰ ਦੀ ਵਿਚਾਰ ਗੋਸ਼ਟੀ, ਉੱਚੇ ਆਦਰਸ਼ਾਂ ਨੂੰ ਸਮਰਪਿਤ ਨਾਮਧਾਰੀ ਇਤਿਹਾਸ ਦੇ ਗੌਰਵ ਨੂੰ ਉਜਾਗਰ ਕਰ ਰਹੀ ਸੀ। ਸਤਿਗੁਰੂ ਰਾਮ ਸਿੰਘ ਸ਼ਤਾਬਦੀ ਸਮਾਗਮਾਂ ਦੇ ਪ੍ਰਧਾਨ, ਸੇਠ ਤ੍ਰਿਲੋਕ ਸਿੰਘ ਚਾਵਲਾ ਅਤੇ ਸਰਪ੍ਰਸਤ ਮਹਾਰਾਜ ਬੀਰ ਸਿੰਘ ਸਨ। 16 ਅਕਤੂਬਰ ਦੀ ਇਸ ਵਿਚਾਰ ਗੋਸ਼ਟੀ ਵਿੱਚ ਬਹੁਤ ਸਾਰੇ ਉੱਘੇ ਵਿਦਵਾਨਾਂ ਤੇ ਲੇਖਕਾਂ ਨੇ ਭਾਗ ਲਿਆ। ਇਸ ਗੋਸ਼ਟੀ ਦੇ ਪ੍ਰਧਾਨ ਪੰਜਾਬ ਸਰਕਾਰ ਦੇ ਮੰਤਰੀ ਅਤੇ ਮਿਲਾਪ ਅਖ਼ਬਾਰ ਦੇ ਸੰਪਾਦਕ ਸ਼੍ਰੀ ਯੱਸ਼ ਜੀ ਸਨ। ਵਿਸ਼ਾਲ ਸਜੇ ਹੋਏ ਪੰਡਾਲ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਇਹ ਗੋਸ਼ਟੀ ਸ਼ੁਰੂ ਹੋਈ।

ਇਸ ਵਿਚਾਰ ਗੋਸ਼ਟੀ ਦਾ ਆਰੰਭ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ ਨਾਲ ਹੋਇਆ। ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਰਾਜਨੀਤਿਕ ਸੂਝ-ਬੂਝ ਬਾਰੇ ਦੱਸਿਆ ਕਿ ਕਿਵੇਂ ਆਪ ਜੀ ਦੇ ਚਲਾਏ ਹੋਏ ਖੁਫ਼ੀਆ ਡਾਕ ਪ੍ਰਬੰਧ ਦੀ ਭਿਣਕ, ਅੰਗਰੇਜ਼ ਸਰਕਾਰ ਦੀ ਚਤੁਰ ਚਲਾਕ ਸੀ. ਆਈ. ਡੀ. ਨੂੰ ਵੀ ਨਹੀਂ ਲੱਗ ਸਕੀ। ਇਸੇ ਤਰ੍ਹਾਂ ਸਤਿਗੁਰੂ ਜੀ ਨੇ ਵਿਦੇਸ਼ੀ ਤੇ ਗੁਆਂਢੀ ਸਰਕਾਰਾਂ, ਨੇਪਾਲ, ਕਸ਼ਮੀਰ ਤੇ ਰੂਸ ਨਾਲ ਸੰਬੰਧ ਜੋੜੇ ਜਿਨ੍ਹਾਂ ਦੇ ਲਿਖਤੀ ਵੇਰਵੇ, ਉਹਨਾਂ ਦੇਸ਼ਾਂ ਦੇ ਸਰਕਾਰੀ ਦਸਤਾਵੇਜ਼ਾਂ ਵਿੱਚੋਂ ਮਿਲਦੇ ਹਨ। ਉਹਨਾਂ ਦੇ ਸੁਤੰਤਰਤਾ ਸੰਗਰਾਮ ਦੇ ਮਹੱਤਵਪੂਰਣ ਮਾਰਗ ਦਰਸ਼ਨ ਦੇ ਆਦਰਸ਼ ਅੱਜ ਵੀ ਜੱਗ ਜ਼ਾਹਿਰ ਹਨ।

ਸੁਪ੍ਰਸਿੱਧ ਰਾਸ਼ਟਰਵਾਦੀ ਪ੍ਰੋ. ਅਬਦੁਲ ਮਜੀਦ ਖਾਂ ਜੋ ਜੱਦਾਹ ਵਿੱਚ ਭਾਰਤ ਦੇ ਰਾਜਦੂਤ ਅਤੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਰਹਿ

ਚੁੱਕੇ ਸਨ ਨੇ ਇਸ ਗੋਸ਼ਟੀ ਵਿੱਚ ਆਪਣਾ ਪਰਚਾ 'ਸਤਿਗੁਰੂ ਰਾਮ ਸਿੰਘ-ਰਾਜਨੀਤਿਕ ਗੁਰੂ' ਪੜ੍ਹਿਆ। ਜਿਸ ਵਿਚਲੇ ਮੁੱਖ ਵਿਚਾਰ ਕੁੱਝ ਇਸ ਤਰ੍ਹਾਂ ਦੇ ਸਨ:- ਸਤਿਗੁਰੂ ਜੀ ਨੇ ਨਾ- ਮਿਲਵਰਤਨ ਦੀ ਨੀਂਹ ਰੱਖੀ, ਸਰਕਾਰੀ ਸਕੂਲਾਂ, ਕਚਹਿਰੀਆਂ, ਨਹਿਰਾਂ ਤੇ ਸੜਕਾਂ ਦਾ ਪ੍ਰਯੋਗ ਨਹੀਂ ਕੀਤਾ। ਉਹਨਾਂ ਦੇ ਅਨੁਯਾਈ, ਨੇਪਾਲ, ਰੂਸ ਅਤੇ ਅਫ਼ਗਾਨਿਸਤਾਨ ਤੱਕ ਪਹੁੰਚੇ। ਗਊ ਰੱਖਿਆ ਦੇ ਸੰਬੰਧ ਵਿੱਚ ਪ੍ਰੋ. ਅਬਦੁਲ ਮਜੀਦ ਖਾਂ ਨੇ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਕਾਲ ਵਿੱਚ ਗਊ-ਹੱਤਿਆ ਦੀ ਮਨਾਹੀ ਸੀ। ਇੱਥੋਂ ਤੱਕ ਕਿ ਵਿਦੇਸ਼ੀਆਂ ਨੂੰ ਪੰਜਾਬ ਵਿੱਚ ਆ ਕੇ ਗਊ ਮਾਸ ਖਾਣ ਦੀ ਮਨਾਹੀ ਸੀ, ਪਰ ਅੰਗਰੇਜ਼ਾਂ ਨੇ 1849 ਵਿੱਚ ਪੰਜਾਬ ਉੱਤੇ ਕਬਜ਼ਾ ਕਰਦਿਆਂ ਹੀ ਗਊ-ਹੱਤਿਆ ਦੀ ਖੁੱਲ੍ਹ ਦੇ ਦਿੱਤੀ ਅਤੇ ਥਾਂ-ਥਾਂ 'ਤੇ ਬੁੱਚੜਖਾਨੇ ਖੁੱਲ੍ਹਵਾ ਦਿੱਤੇ। ਨਾਮਧਾਰੀ ਸਿੰਘਾਂ ਨੇ ਵੀ ਇਹਨਾਂ ਖੁੱਲ੍ਹੇ ਬੁੱਚੜਖਾਨਿਆਂ ਉੱਤੇ ਹੱਲੇ ਬੋਲ ਕੇ ਗਊਆਂ ਦੇ ਰੱਸੇ ਖੋਲ੍ਹ ਦਿੱਤੇ, ਸਿੱਟੇ ਵੱਜੋਂ ਕਈ ਨਾਮਧਾਰੀਆਂ ਨੂੰ ਬੁੱਚੜਾਂ ਦੇ ਕਤਲ ਦੇ ਦੋਸ਼ ਵਿੱਚ ਫ਼ਾਹੇ ਲਗਾਇਆ ਗਿਆ।

ਨਾਮਧਾਰੀ ਅਨੰਦ ਮਰਿਆਦਾ ਦੇ ਸੰਬੰਧ ਵਿੱਚ ਪ੍ਰੋ. ਮਜੀਦ ਖਾਂ ਜੀ ਨੇ ਕਿਹਾ ਕਿ ਵਿਆਹ ਦੀ ਇਸ ਤੋਂ ਸਾਦੀ ਤੇ ਘੱਟ ਖ਼ਰਚੀਲੀ ਰਸਮ ਕਿਤੇ ਵੀ ਹੋਰ ਨਹੀਂ ਮਿਲਦੀ। ਅੰਤ ਵਿੱਚ ਆਪ ਨੇ ਨਾਮਧਾਰੀ ਪੰਥ ਨੂੰ ਕਿਹਾ ਕਿ ਜੇ ਤੁਸੀਂ ਸਤਿਗੁਰੂ ਜੀ ਦੇ ਸੱਚੇ ਸਿੱਖ ਹੋ ਤਾਂ ਆਪਣੇ ਸਤਿਗੁਰੂ ਜੀ ਦਾ ਹੁਕਮ ਮੰਨੋ।

ਨਾਮਵਰ ਭਾਰਤੀ ਵਿਦਵਾਨ ਅਤੇ ਭਾਰਤੀ ਸਾਹਿਤ ਅਕਾਡਮੀ ਦੇ ਰਹਿ ਚੁੱਕੇ ਸਕੱਤਰ ਡਾ. ਪ੍ਰਭਾਕਰ ਮਾਚਵੇ ਨੇ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਮਾਜਿਕ ਗੁਰੂ' ਦੇ ਵਿਸ਼ੇ ਉੱਤੇ ਆਪਣੇ ਲਿਖੇ ਪਰਚੇ ਵਿੱਚ, ਨਾਮਧਾਰੀ ਮੱਤ ਦੇ ਕਈ ਇਤਿਹਾਸਕ ਤੇ ਮਹੱਤਵਪੂਰਣ ਪੱਖਾਂ ਉੱਤੇ ਪ੍ਰਕਾਸ਼ ਪਾਇਆ, ਜਿਨ੍ਹਾਂ ਦਾ ਸਾਰੰਸ਼ ਕੁਝ ਇਸ ਤਰ੍ਹਾਂ ਸੀ- ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲਾਂ ਸੰਤ ਪੈਦਾ ਕੀਤੇ ਅਤੇ ਉਹਨਾਂ ਦਾ ਜੀਵਨ ਸੁੱਚ ਸੋਧ ਨਾਲ ਪਾਵਨ ਕਰ ਦਿੱਤਾ। ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਤਨ ਅਤੇ ਮਨ ਦੋਹਾਂ ਦੀ ਸੋਧ ਬਖ਼ਸ਼ੀ। ਜੋ ਚੀਜ਼ ਸੋਧੀ ਜਾਵੇ, ਉਹ ਮਾਰੂ ਅਸਰ ਕਰਨ ਦੀ ਥਾਂ ਸੰਜੀਵਨੀ ਬੂਟੀ ਦਾ ਕੰਮ ਕਰਦੀ ਹੈ। ਸਤਿਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਸੰਤ ਖਾਲਸਾ ਦੇ ਤਨ ਅਤੇ ਮਨ ਨੂੰ ਸਭ

ਤੋਂ ਪਹਿਲਾਂ ਸੋਧਿਆ, ਜਿਸ ਕਰਕੇ ਉਹ ਦੁਨਿਆਵੀ ਜੰਜਾਲਾਂ ਵੱਲੋਂ ਹੱਟ ਕੇ ਭਾਰਤ ਭੂਮੀ ਦੇ ਕੰਮ ਆਉਣ ਲਈ ਤਤਪਰ ਹੋ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਨੂੰ ਬਰਾਬਰੀ ਦਿੱਤੀ। ਇਸਤਰੀ ਜਾਤੀ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਅਤੇ ਮਰਦਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਚੱਲਣ ਦਾ ਹੱਕ ਦਿੱਤਾ, ਇਸਤਰੀ ਦੀ ਆਤਮਾ ਨੂੰ ਬਲਵਾਨ ਕੀਤਾ ਅਤੇ ਮਰਦ ਨੂੰ ਇਸਤਰੀ ਦੇ ਸਨਮਾਨ ਦੀ ਸੂਝ ਦਿੱਤੀ। ਉਸ ਸਮੇਂ ਆਮ ਲੋਕ ਲੜਕੇ- ਲੜਕੇ ਦੀਆਂ ਸ਼ਾਦੀਆਂ 'ਤੇ ਇੰਨਾ ਖ਼ਰਚ ਕਰਦੇ ਸਨ ਕਿ ਗ਼ਰੀਬ ਘਰਾਂ ਦੀਆਂ ਲੜਕੀਆਂ ਦੇ ਮਾਂ- ਬਾਪ, ਉਹਨਾਂ ਨੂੰ ਵਿਆਹੁਣ ਤੋਂ ਅਸਮੱਰਥ ਹੁੰਦੇ ਸਨ। ਜੇ ਕਿਸੇ ਨੇ ਸ਼ਾਹ ਤੋਂ ਕਰਜ਼ਾ ਲੈ ਕੇ ਆਪਣੀ ਲੜਕੀ ਦਾ ਵਿਆਹ ਕਰ ਦਿੱਤਾ, ਉਹਦਾ ਕਰਜ਼ਾ ਪੋਤਰਾ ਵੀ ਨਾ ਉਤਾਰ ਸਕਿਆ, ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਸਮਾਜਿਕ ਕੁਰੀਤੀ ਨੂੰ 1863 ਵਿੱਚ, ਜ਼ਿਲ੍ਹਾ ਫਿਰੋਜ਼ਪੁਰ ਦੇ ਇੱਕ ਛੋਟੇ ਜਿਹੇ ਪਿੰਡ ਖੋਟੇ ਵਿੱਚ, ਵਿਆਹ ਦੀ ਬੜੀ ਸਾਦਾ ਜਿਹੀ ਰਸਮ ਪ੍ਰੱਚਲਿਤ ਕਰਕੇ, ਸਮਾਜ 'ਤੇ ਭਾਰੀ ਅਹਿਸਾਨ ਕੀਤਾ। ਆਪ ਜੀ ਨੇ ਸਤੀ ਰਸਮ ਦੇ ਕੋਹੜ ਨੂੰ ਖ਼ਤਮ ਕੀਤਾ। ਵਿਧਵਾ ਵਿਆਹ ਦੀ ਖੁੱਲ੍ਹ ਦਿੱਤੀ, ਜੋ ਬੜੇ ਚਿਰਾਂ ਤੋਂ ਹਿੰਦੂ ਸਮਾਜ ਵਿੱਚ ਵਿਵਰਜਤ ਸੀ। ਪ੍ਰੋ. ਮਾਚਵੇ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਤਿਲੁਜ ਵਿੱਚ ਬੰਦੂਕ ਸੁੱਟ ਆਉਣ ਦਾ ਜ਼ਿਕਰ ਕਰਦਿਆਂ ਕਿਹਾ ਕਿ ਗੁਰੂ ਜੀ ਦੇ ਇਸ ਕਰਮ ਤੋਂ ਅਸ਼ੋਕ ਦੀ ਯਾਦ ਆਉਂਦੀ ਹੈ, ਜਿਸਨੇ ਅੱਤਿ ਦਾ ਕਤਲੇਆਮ ਵੇਖ ਕੇ, ਆਪਣੀ ਤਲਵਾਰ ਨਦੀ ਵਿੱਚ ਸੁੱਟ ਦਿੱਤੀ ਸੀ। ਆਪ ਜੀ ਨੇ ਕਿਹਾ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਨੂੰ ਨਮਸਕਾਰ ਕਰਦਾ ਹਾਂ, ਜਿਨ੍ਹਾਂ ਆਪਣੀ ਪਵਿੱਤਰ ਆਤਮਾ ਦੇ ਪ੍ਰਕਾਸ਼ ਨਾਲ ਸਮਾਜ ਦੀਆਂ ਕਾਲੀਆਂ ਕੁਰੀਤੀਆਂ ਨੂੰ ਧੋ ਸੁੱਟਿਆ।

ਇਸ ਵਿਚਾਰ ਗੋਸ਼ਟੀ ਵਿੱਚ ਉਪਰੋਕਤ ਵਿਦਵਾਨਾਂ ਤੋਂ ਬਿਨਾਂ ਕਈ ਹੋਰ ਵਿਦਵਾਨ ਪ੍ਰੋ. ਪਿਆਰਾ ਸਿੰਘ ਪਦਮ, ਡਾ. ਦਵਿੰਦਰ ਸਿੰਘ ਵਿਦਿਆਰਥੀ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਕਰਮ ਸਿੰਘ ਕਪੂਰ, ਗਿਆਨੀ ਤ੍ਰਿਲੋਕ ਸਿੰਘ ਤੂਫਾਨ, ਸ਼੍ਰੀ ਪ੍ਰੀਤਮ ਸਿੰਘ ਕਵੀ, ਮਾ. ਨਿਹਾਲ ਸਿੰਘ ਅਤੇ ਕ੍ਰਿਸ਼ਨ ਗੋਪਾਲ ਵਾਨਖੜੇ ਆਦਿ ਵੀ ਹਾਜ਼ਰ ਸਨ।

ਸ੍ਰੀ ਘੋਸ਼ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਕਿਹਾ ਕਿ ਸ਼੍ਰੀ ਭੈਣੀ

ਸਾਹਿਬ ਦੀ ਧਰਤੀ ਪੂਜਣਯੋਗ ਹੈ, ਕਿਉਂ ਜੁ ਇਸ ਸਥਾਨ ਤੋਂ ਵਤਨ ਪਿਆਰ ਦੀ ਆਵਾਜ਼ ਬੁਲੰਦ ਹੋਈ ਸੀ। ਇਸ ਆਵਾਜ਼ ਨੇ ਗ਼ੁਲਾਮ ਹਿੰਦੁਸਤਾਨੀਆਂ ਦੇ ਮਨ ਵਿੱਚ ਅਜ਼ਾਦੀ ਦੀ ਰੂਹ ਫੂਕ ਦਿੱਤੀ। ਸਤਿਗੁਰੂ ਉਹੋ ਹੀ ਹੁੰਦਾ ਹੈ, ਜੋ ਆਉਣ ਵਾਲੇ ਸਮੇਂ ਨੂੰ ਵੇਖੇ, ਵਰਤਮਾਨ ਸਮੇਂ ਦੀ ਨਬਜ਼ ਨੂੰ ਪਛਾਣ ਕੇ, ਉਸ ਦੀਆਂ ਔਕੜਾਂ ਦਾ ਹੱਲ ਲੱਭੇ। ਸਤਿਗੁਰੂ ਰਾਮ ਸਿੰਘ ਜੀ ਵਿੱਚ ਇਹ ਸਾਰੇ ਗੁਣ ਮੌਜੂਦ ਸਨ।

ਸਤਿਗੁਰੂ ਜੀ ਨੇ ਗਊ-ਗ਼ਰੀਬ ਦੀ ਰੱਖਿਆ ਨੂੰ ਆਪਣਾ ਧਰਮ ਸਮਝਿਆ।ਗਊ ਸਾਡੇ ਲਈ ਪਵਿੱਤਰ ਵੀ ਹੈ ਅਤੇ ਸਾਡੀ ਪੂੰਜੀ ਵੀ।ਇਸਦੇ ਜਾਏ ਬੈਲ ਖੇਤੀ ਕਰਨ ਅਤੇ ਅਨਾਜ ਉਗਾਉਣ ਵਿੱਚ ਸਹਾਈ ਹੁੰਦੇ ਹ ਂ, ਅਨਾਜ ਸਾਡਾ ਸਭ ਦਾ ਆਹਾਰ ਅਤੇ ਆਧਾਰ ਹੈ।ਸਤਿਗੁਰੂ ਰਾਮ ਸਿੰਘ ਜੀ ਨੇ ਗ਼ਰੀਬ ਨੂੰ ਨਿਵਾਜ ਕੇ ਉਸ ਨੂੰ ਉੱਚਾ ਦਰਜਾ ਦਿੱਤਾ।ਆਪ ਜੀ ਨੇ ਸਭ ਤੋਂ ਪਹਿਲਾਂ ਅਜ਼ਾਦੀ ਦਾ ਮਾਰਗ ਦਰਸਾਇਆ, ਇਸ ਸੱਚ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ। ਮਹਾਤਮਾ ਗਾਂਧੀ ਜੀ ਦੀ ਅਗਵਾਈ ਵਿੱਚ ਉਸੇ ਮਾਰਗ ਉੱਤੇ ਚੱਲ ਕੇ ਆਜ਼ਾਦੀ ਹਾਸਿਲ ਕੀਤੀ। ਅੰਤ ਵਿੱਚ ਸ਼੍ਰੀ ਯਸ਼ ਨੇ ਕਿਹਾ ਕਿ ਸਾਡੀ ਖ਼ੁਸ਼ਕਿਸਮਤੀ ਹੈ ਕਿ ਸਾਨੂੰ ਇਸ ਧਰਤੀ ਦੀ ਪਵਿੱਤਰ ਭੂਮੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ।ਮੈਂ ਇਸ ਧਰਤੀ ਨੂੰ ਪ੍ਰਣਾਮ ਕਰਦਾ ਹਾਂ।

ਗੋਸ਼ਟੀ ਦੇ ਅੰਤ ਵਿੱਚ ਗੁਰੂ ਰਾਮ ਸਿੰਘ ਸ਼ਤਾਬਦੀ ਦੇ ਪ੍ਰਧਾਨ, ਸੇਠ ਤ੍ਰਿਲੋਕ ਸਿੰਘ ਚਾਵਲਾ ਨੇ ਆਏ ਪਤਵੰਤੇ ਸੱਜਣਾਂ ਤੇ ਹਾਜ਼ਰ ਸਾਧ ਸੰਗਤ ਦਾ ਧੰਨਵਾਦ ਕੀਤਾ।

17 ਅਕਤੂਬਰ, 1971 ਨੂੰ ਸਵੇਰੇ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਦੀਵਾਨ ਪਿੱਛੋਂ, 40 ਲੜਕੇ-ਲੜਕੀਆਂ ਦੇ ਅਨੰਦ ਕਾਰਜ ਕੀਤੇ ਗਏ ਅਤੇ ਕਈ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ, ਜਿਸ ਨਾਲ ਇਸ ਜੱਪ ਪ੍ਰਯੋਗ ਦੇ ਕੁੰਭ ਦੀ ਸਮਾਪਤੀ ਹੋਈ। ਇਸੇ ਜੱਪ ਪ੍ਰਯੋਗ ਵਿੱਚ 11 ਅਕਤੂਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਪਸ਼ੂ-ਪ੍ਰਦਰਸ਼ਨੀ ਵੀ ਕੀਤੀ ਗਈ ਸੀ ਜਿਸ ਦੇ ਇਨਾਮਾਂ ਦੀ ਵੰਡ ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਮੰਤਰੀ, ਸ੍ਰੀ ਕੇ.ਸੀ.ਪੰਤ ਨੇ ਕੀਤੀ।

ਇਸ ਵਰਸ਼ ਦੇ ਸ਼ਤਾਬਦੀ ਸਮਾਚਾਰਾਂ ਵਿੱਚ ਕਈ ਪ੍ਰਮੁੱਖ ਲੇਖਕਾਂ ਦੇ ਲੇਖ

ਵੀ ਛਪਦੇ ਰਹੇ ਹਨ। ਜਿਨ੍ਹਾਂ ਦੇ ਵੇਰਵੇ ਪੁਸਤਕ ਦੇ ਆਕਾਰ ਦੇ ਵਧਣ ਤੋਂ ਸੰਕੋਚ ਕਰਦੇ ਹੋਏ ਇੱਥੇ ਜ਼ਿਕਰ ਹੀ ਕੀਤਾ ਜਾ ਰਿਹਾ ਹੈ। ਇਹਨਾਂ ਲੇਖਕਾਂ ਵਿੱਚ ਮਹਾਰਾਜ ਬੀਰ ਸਿੰਘ, ਮਾ. ਨਿਹਾਲ ਸਿੰਘ, ਗਿਆਨੀ ਤ੍ਰਿਲੋਕ ਸਿੰਘ ਤੂਫਾਨ, ਸਵਰਨ ਸਿੰਘ ਸਨੇਹੀ ਆਦਿ ਵਰਣਨਯੋਗ ਹਨ। ਇਹਨਾਂ ਲੇਖਕਾਂ ਦੀਆਂ ਰਚਨਾਵਾਂ ਵਿੱਚ, ਨਾਮਧਾਰੀ ਇਤਿਹਾਸ ਅਤੇ ਵਰਤਮਾਨ ਦਸ਼ਾ ਦੇ ਵਿਸ਼ੇਸ਼ ਪੱਖਾਂ ਤੋਂ ਯੋਗਦਾਨ ਬਾਰੇ ਪ੍ਰਕਾਸ਼ ਪਾਇਆ ਗਿਆ ਹੈ।

**ਯੂ.ਕੇ.(ਬਰਤਾਨੀਆਂ) ਦੇ ਸ਼ਤਾਬਦੀ ਸਮਾਗਮ**

1972 ਦੇ ਜੁਲਾਈ ਮਹੀਨੇ ਵਿੱਚ ਆਪਣੇ ਸਿੱਖਾਂ ਸੇਵਕਾਂ ਦੇ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਲਗਭਗ ਤਿੰਨ ਹਫ਼ਤੇ ਬਰਤਾਨੀਆਂ ਵਿੱਚ ਗੁਜ਼ਾਰੇ ਅਤੇ ਲੰਡਨ ਤੋਂ ਬਿਨਾਂ ਲੀਡਜ਼, ਲੈਸਟਰ, ਨੋਟਿੰਘਮ, ਬਰਮਿੰਘਮ, ਮੇਡਨ ਹੈਡ, ਕਵੈਂਟਰੀ ਦੇ ਸ਼ਹਿਰਾਂ ਵਿੱਚ ਦਰਸ਼ਨ ਦੇ ਕੇ ਜਿੱਥੇ ਨਾਮਧਾਰੀ ਸਿੱਖਾਂ ਦੇ ਘਰ ਚਰਨ ਪਾ ਕੇ ਰਹਿਮਤਾਂ ਵਰਸਾਈਆਂ, ਉੱਥੇ ਗੁਰਦੁਆਰਿਆਂ ਤੇ ਮੰਦਰਾਂ ਵਿੱਚ ਵੀ ਦਰਸ਼ਨ ਦਿੱਤੇ। ਅੰਮ੍ਰਿਤ ਵੇਲੇ ਤੇ ਸ਼ਾਮ ਵੇਲੇ ਦੇ ਦੀਵਾਨ ਸੱਜਦੇ ਰਹੇ। ਕਥਾ ਕੀਰਤਨ ਤੇ ਨਾਮ ਸਿਮਰਨ ਦਾ ਨਿਰੰਤਰ ਪ੍ਰਵਾਹ ਚਲਦਾ ਰਿਹਾ। ਸ੍ਰੀ ਸਤਿਗੁਰੂ ਜੀ ਦੇ ਤਿੰਨ ਹਫ਼ਤਿਆਂ ਦੇ ਇਸ ਦੌਰੇ ਦੇ ਸਮਾਚਾਰ ਕੁੱਝ ਅਜਿਹੀ ਨਿਵੇਕਲੀ ਸ਼ਾਨ ਤੇ ਸਹਿਜ ਸ਼ਾਂਤੀ ਵਰਸਾਉਣ ਵਾਲੀ, ਨਾਮ ਅੰਮ੍ਰਿਤ ਦੀਆਂ ਬਖਸ਼ੀਆਂ ਦਾਤਾਂ ਤੇ ਅਨੇਕ ਸ਼ਰੀਰਾਂ ਦਾ ਕਾਇਆ ਕਲਪ ਕਰ ਦੇਣ ਵਾਲੀ, ਅਲੌਕਿਕ ਤੇ ਚਮਤਕਾਰੀ ਦਾਤਾਂ ਦੀ ਸਾਖੀ ਹਨ। ਇਸ ਯਾਤਰਾ ਦੇ ਸਮਾਚਾਰਾਂ ਦੇ ਵੇਰਵੇ ਬੜੇ ਰੌਚਿਕ ਹਨ। ਸੱਚ ਤਾਂ ਇਹ ਹੈ ਕਿ ਪੱਛਮ ਦੀ ਪਦਾਰਥਵਾਦੀ ਸੱਭਿਅਤਾ ਦੇ ਵਿਯੂਹ ਚੱਕਰਾਂ ਦੇ ਜੰਜਾਲ ਵਿੱਚ, ਸ਼ਾਂਤੀ ਤੇ ਸਹਿਜ ਦੇ ਉਪਕਾਰੀ ਗੁਣਾਂ ਨੂੰ ਵਰਤਾਉਣ ਅਤੇ ਅਤ੍ਰਿਪਤ ਜਗਿਆਸੂਆਂ ਨੂੰ ਸਥਾਈ ਰੂਪ ਵਿੱਚ ਤ੍ਰਿਪਤ ਕਰਨ ਵਾਲੀਆਂ ਰੱਬੀ ਦਾਤਾਂ ਜੋ ਸਤਿਗੁਰੂ ਜੀ ਨੇ ਆਪਣੇ ਸੇਵਕਾਂ ਨੂੰ, ਪ੍ਰੇਮ ਦੇ ਸੁਖਦਾਈ ਅਧਿਆਤਮ ਮਾਰਗ ਉੱਤੇ ਨਿਰੰਤਰ ਚਲਦੇ ਰਹਿਣ ਲਈ ਬਖ਼ਸ਼ ਦਿੱਤੀਆਂ। ਇਸ ਕਾਲ ਵਿੱਚ ਸਤਿਗੁਰੂ ਜੀ ਕੋਲ ਹੀ ਅਜਿਹੀ ਸ਼ਕਤੀ ਹੁੰਦੀ ਹੈ, ਜੋ ਇਸ ਆਤਮਿਕ ਖ਼ਜ਼ਾਨੇ ਦੇ ਦਰਾਂ ਨੂੰ ਆਪਣੇ ਸੇਵਕਾਂ ਲਈ ਖੋਲ੍ਹ ਦਿੰਦੀ ਹੈ ਤੇ ਉਹ ਇਸ ਸਚਿਆਰ਼ੇ ਮਾਰਗ ਉੱਤੇ ਚੱਲ ਕੇ ਅਧਿਆਤਮਿਕ ਮੰਜ਼ਿਲ ਉੱਤੇ ਪੁੱਜ ਜਾਂਦੇ ਹਨ।

ਸਤਿਗੁਰੂ ਜੀ ਨੇ ਯੂ.ਕੇ. ਦੀ ਧਰਤੀ 'ਤੇ (1965-1972) ਪਿਛਲੇ ਸੱਤਾਂ ਸਾਲਾਂ ਵਿੱਚ (ਕਿੰਨੀ ਵੇਰ) ਦਰਸ਼ਨ ਦਿੱਤੇ ਸਨ। ਸ੍ਰੀ ਸਤਿਗੁਰੂ ਜੀ ਦੀ ਇਸ ਯਾਤਰਾ ਦੇ ਸਮਾਚਾਰ ਸ਼੍ਰੀ ਕੇ. ਐਸ. ਭਮਰਾ ਦੀ ਸੰਪਾਦਿਤ ਕੀਤੀ ਹੋਈ ਲਘੂ ਪੁਸਤਕ, 'ਯੂ. ਕੇ. ਵਿੱਚ ਸ਼ਤਾਬਦੀ ਸਮਾਚਾਰ' ਵਿੱਚ ਵਿਸਥਾਰ ਨਾਲ ਬਿਆਨ ਕੀਤੇ ਗਏ ਹਨ।

ਇਸ ਯਾਤਰਾ ਦਾ ਮੁੱਖ ਆਕਰਸ਼ਣ 16 ਜੁਲਾਈ, 1872 ਦਾ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਸ਼ਤਾਬਦੀ ਦਾ ਉਹ ਯਾਦਗਾਰੀ ਸੰਮੇਲਨ ਸੀ, ਜੋ ਲੰਡਨ ਦੇ ਟਾਊਨ ਹਾਲ ਵਿੱਚ ਹੋਇਆ ਅਤੇ ਜਿਸ ਵਿੱਚ ਲੰਡਨ ਦਾ ਮੇਅਰ ਮਿ. ਮੈਸਨ ਵੀ ਪਤਵੰਤੇ ਪ੍ਰਾਹੁਣੇ ਵੱਜੋਂ ਹਾਜ਼ਰ ਹੋਇਆ।

**ਸਤਿਗੁਰੂ ਜੀ ਦਾ ਥਾਂ- ਥਾਂ 'ਤੇ ਸ਼ਾਨਦਾਰ ਸਵਾਗਤ**

8 ਜੁਲਾਈ, 1972 ਨੂੰ ਸਤਿਗੁਰੂ ਜੀ ਬੈਂਕਾਕ ਤੋਂ ਚੱਲ ਕੇ ਕੋਪਨ ਹੇਗਨ ਹੁੰਦੇ ਹੋਏ, ਲੰਡਨ ਦੇ ਹਵਾਈ ਅੱਡੇ 'ਤੇ ਪਹੁੰਚੇ। ਲੰਡਨ ਦੇ ਹਵਾਈ ਅੱਡੇ ਉੱਤੇ ਸਤਿਗੁਰੂ ਜੀ ਦੇ ਅਨੇਕ ਸੇਵਕ ਆਪਣੀਆਂ ਗੱਡੀਆਂ ਲੈ ਕੇ ਸਵਾਗਤੀ ਗੇਟ ਉੱਤੇ ਪਹੁੰਚੇ ਹੋਏ ਸਨ। ਕੇ. ਐਸ. ਭਮਰਾ ਦੇ ਸ਼ਬਦਾਂ ਵਿੱਚ, 'ਚਾਉ ਮੱਤੀਆਂ ਸੰਗਤਾਂ ਗੇਟ ਪਾਸ ਜਾ ਕੇ ਦੋਹੀਂ ਪਾਸੀਂ ਕਤਾਰਾਂ ਬਣਾ ਕੇ, ਫੁੱਲ ਹਾਰ ਹੱਥਾਂ ਵਿੱਚ ਲੈ ਕੇ ਖਲੋ ਗਈਆਂ।'

ਹਵਾਈ ਅੱਡੇ ਦੇ ਗੇਟ ਤੋਂ ਬਾਹਰ ਆਉਂਦਿਆਂ ਹੀ ਸਤਿਗੁਰੂ ਜੀ ਦੀਆਂ ਮਿਹਰ ਭਰੀਆਂ ਮੁਸਕਾਨਾਂ ਤੱਕ ਕੇ ਸੁਆਗਤ ਲਈ ਆਏ ਸ਼ਰਧਾਲੂਆਂ ਦਾ ਚਾਉ ਅਮਿੱਟ ਸੀ। ਗੁਰਸਿੱਖਾਂ ਨੇ ਵਾਰੀ-ਵਾਰੀ ਸਤਿਗੁਰੂ ਜੀ ਦੇ ਗਲੇ ਨੂੰ ਹਾਰਾਂ ਨਾਲ ਭਰ ਦਿੱਤਾ, ਇੱਥੋਂ ਤੱਕ ਕਿ ਸਤਿਗੁਰੂ ਜੀ ਦਾ ਸੁੰਦਰ ਮੁੱਖੜਾ ਵੀ ਹਾਰਾਂ ਨਾਲ ਢੱਕਿਆ ਗਿਆ। ਤਿੰਨ ਵਾਰ ਸਤਿਗੁਰੂ ਜੀ ਦੇ ਗਲੇ ਵਿੱਚੋਂ ਹਾਰ ਉਤਾਰ ਕੇ ਫਿਰ ਉਨ੍ਹਾਂ ਦੇ ਗਲੇ ਨੂੰ ਹਾਰਾਂ ਨਾਲ ਭਰ ਦਿੱਤਾ ਗਿਆ।

ਇਸ ਪਿੱਛੋਂ ਸਤਿਗੁਰੂ ਜੀ ਦੇ ਸਵਾਗਤੀ ਜਲੂਸ ਦੀ ਸ਼ਾਨ ਵੇਖਣ ਵਾਲੀ ਅਤੇ ਨਿਰਾਲੀ ਸੀ। 50-60 ਕਾਰਾਂ ਦੇ ਅੱਗੇ ਸਤਿਗੁਰੂ ਜੀ ਦੀ ਕਾਰ ਉੱਤੇ, ਸਫੇਦ ਝੰਡਾ ਅਤੇ ਸਟੀਲ ਦਾ ਖੰਡਾ ਸ਼ੋਭਾ ਦੇ ਰਿਹਾ ਸੀ। ਇਸ ਸ਼ਾਨਦਾਰ ਜਲੂਸ ਰਾਹੀਂ

ਸਤਿਗੁਰੂ ਜੀ ਨੇ ਸਾਊਥਹਾਲ ਜੋ ਲੰਡਨ ਦਾ ਪੰਜਾਬ ਹੀ ਹੈ ਵਿਖੇ, ਸਤਿਗੁਰੂ ਜੀ ਦੇ ਨਿਵਾਸ ਵਾਲੇ ਸਥਾਨ 'ਤੇ ਪਹੁੰਚਾਇਆ ਗਿਆ।

ਇਸ ਯਾਤਰਾ ਨਾਲ ਸਬੰਧਿਤ ਬਹੁਤ ਸਾਰੀਆਂ ਘਟਨਾਵਾਂ ਬੜੀਆਂ ਰੌਚਕ ਅਤੇ ਸਤਿਗੁਰੂ ਜੀ ਪ੍ਰਤੀ ਅਪਾਰ ਸ਼ਰਧਾ ਨਾਲ ਭਰਪੂਰ ਹਨ। ਬਰਤਾਨੀਆਂ ਦੇ ਬਾਕੀ ਸ਼ਹਿਰਾਂ ਦੇ ਇਸ ਯਾਤਰਾ ਦੇ ਵੇਰਵਿਆਂ ਨੂੰ ਪਿੱਛੇ ਪਾਉਂਦੇ ਹੋਏ ਅਸੀਂ ਸਭ ਤੋਂ ਪਹਿਲਾਂ ਲੰਡਨ ਦੇ ਟਾਊਨ ਹਾਲ ਵਿੱਚ ਹੋਏ ਸ਼ਤਾਬਦੀ ਸਮਾਗਮ ਦੇ ਬਾਰੇ ਵਿੱਚ ਜਾਣਕਾਰੀ ਦੇਵਾਂਗੇ।

**ਸਤਿਗੁਰੂ ਰਾਮ ਸਿੰਘ ਪ੍ਰਦੇਸ਼-ਗਮਨ ਸ਼ਤਾਬਦੀ ਸਮਾਗਮ ਈਲਿੰਗ ਟਾਊਨ ਹਾਲ, ਲੰਡਨ**

ਸਤਿਗੁਰੂ ਜੀ ਦੀ ਇੰਗਲੈਂਡ ਯਾਤਰਾ ਦਾ ਸਭ ਤੋਂ ਵੱਡਾ ਨਿਸ਼ਾਨਾ ਈਲਿੰਗ ਟਾਊਨ ਹਾਲ ਦਾ ਮੁੱਖ ਸਮਾਗਮ ਸੀ, ਜਿਸ ਦੀ ਪ੍ਰਵਾਨਗੀ ਸਤਿਗੁਰੂ ਜੀ ਵੱਲੋਂ ਪਹਿਲਾਂ ਹੀ ਦੇ ਦਿੱਤੀ ਗਈ ਸੀ। ਲੰਡਨ ਦਾ ਇਹ ਈਲਿੰਗ ਟਾਊਨ ਹਾਲ ਸਾਊਥ ਹਾਲ ਤੋਂ 4 ਮੀਲ ਦੀ ਦੂਰੀ 'ਤੇ ਹੈ। ਸੰਗਤਾਂ ਭਾਰੀ ਗਿਣਤੀ ਵਿੱਚ ਇੱਥੇ ਸਮੇਂ ਤੋਂ ਪਹਿਲਾਂ ਹੀ ਪਹੁੰਚ ਚੁੱਕੀਆਂ ਸਨ। ਇਸ ਅਵਸਰ ਉੱਤੇ ਭਿੰਨ-ਭਿੰਨ ਸਮਾਚਾਰ ਪੱਤਰਾਂ ਵੱਲੋਂ, ਸਤਿਗੁਰੂ ਜੀ ਦੀ ਇਤਿਹਾਸਕ ਦੇਣ ਬਾਰੇ ਸਚਿੱਤਰ ਸਮਾਚਾਰ ਪ੍ਰਕਾਸ਼ਿਤ ਕੀਤੇ ਗਏ ਸਨ। ਇੰਗਲੈਂਡ ਦੇ ਮਹਾਂਨਗਰ ਦੇ ਇਸ ਸ਼ਾਨਦਾਰ ਹਾਲ ਵਿੱਚ ਸੁਸੱਜਿਤ ਮੰਚ ਉੱਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਤੋਂ ਬਿਨਾਂ ਵਿਸ਼ੇਸ਼ ਪਤਵੰਤੇ ਸੱਜਣ, ਸਟੇਜ ਸਕੱਤਰ ਮਿ. ਮਾਰਕਿਵਸ, ਸ. ਪ੍ਰੀਤਮ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ., ਮੇਅਰ ਮਿਸਟਰ ਮੇਸਨ, ਸੇਠ ਤ੍ਰਿਲੋਕ ਸਿੰਘ ਚਾਵਲਾ ਪ੍ਰਧਾਨ 'ਅੰਤਰਰਾਸ਼ਟ੍ਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਮਨ ਸ਼ਤਾਬਦੀ ਸਮਿਤੀ', ਕੇ. ਐਸ. ਭਮਰਾ, ਪ੍ਰਧਾਨ ਸਤਿਗੁਰੂ ਰਾਮ ਸਿੰਘ ਸ਼ਤਾਬਦੀ ਕਮੇਟੀ ਯੂ. ਕੇ., ਸ੍ਰੀ ਵਿਸ਼ਨੂੰ ਦੱਤ ਸ਼ਰਮਾ ਸੰਪਾਦਕ 'ਏਕਤਾ' ਲੰਡਨ, ਡਾ. ਲਾਟੋ ਪ੍ਰਧਾਨ ਵੈਜੀਟੇਰੀਅਨ ਕਾਂਗਰਸ, ਸ੍ਰ. ਗੁਰਬਚਨ ਸਿੰਘ ਸੋਹਲ ਉੱਘਾ ਵਪਾਰੀ, ਸ੍ਰ. ਮੋਤਾ ਸਿੰਘ ਬੇਰਿਸਟਰ, ਮਿ. ਬਿਡਵੈੱਲ ਐਮ. ਪੀ., ਸ੍ਰ. ਹਰਵਿੰਦਰ ਸਿੰਘ ਹੰਸਪਾਲ ਜਨਰਲ ਸਕੱਤਰ ਸ਼ਤਾਬਦੀ ਸਮਿਤੀ ਭਾਰਤ ਸੁਸ਼ੋਭਿਤ ਸਨ। ਇਸ ਸਮਾਗਮ ਦੇ

ਮੰਚ ਦੀ ਕਾਰਵਾਈ ਵਿੱਚ ਸ. ਸਵਰਨ ਸਿੰਘ ਸਨੇਹੀ ਨੇ ਵੀ ਸਹਿਯੋਗ ਕੀਤਾ।*

ਭਾਸ਼ਣਾਂ ਦਾ ਆਰੰਭ ਮਿ. ਮਾਰਕਿਵਸ ਸਾਬਕਾ ਪ੍ਰਧਾਨ ਅੰਤਰਰਾਸ਼ਟਰੀ ਵੈਜੀਟੇਰੀਅਨ ਯੂਨੀਅਨ ਦੇ ਸੰਬੋਧਨ ਨਾਲ ਹੋਇਆ। ਉਸਨੇ ਕਿਹਾ ਕਿ ਸਭ ਤੋਂ ਪਹਿਲਾਂ ਮੈਂ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਇੱਥੇ ਆਉਣ ਲਈ ਸੱਦਾ ਦਿੱਤਾ ਹੈ। ਮੈਨੂੰ ਇੱਥੇ ਸੱਦਾ ਦੇਣ ਦੇ ਕਈ ਕਾਰਨ ਹਨ, ਮੇਰਾ ਮਿੱਤਰ (ਸਵਰਨ ਸਿੰਘ ਸਨੇਹੀ) ਮੈਨੂੰ ਇਹ ਕਹਿ ਕੇ ਬੁਲਾਉਂਦਾ ਰਿਹਾ ਹੈ ਕਿ ਮੈਂ ਚਿੱਟੀ ਚਮੜੀ ਵਾਲਾ ਗੋਰਾ ਹੁੰਦਾ ਹੋਇਆਂ ਵੀ ਅਸਲ ਵਿੱਚ ਹਿੰਦੁਸਤਾਨੀ ਹਾਂ। ਮੈਨੂੰ ਸਰੋਤੇ ਖਿਮਾ ਕਰਨ ਕਿ ਮੈਂ ਲੰਮੇ ਭਾਸ਼ਣ ਦੇਣ ਦਾ ਆਦੀ ਹਾਂ। ਭਾਰਤ ਵਿੱਚ ਸਿੱਖਾਂ ਨੂੰ ਕਈ ਪੀੜ੍ਹੀਆਂ ਤੋਂ ਬਹਾਦਰੀ ਅਤੇ ਮਰਦਾਨਗੀ ਵਾਲੇ ਫ਼ਿਰਕੇ ਕਰ ਕੇ ਜਾਣਿਆ ਜਾਂਦਾ ਰਿਹਾ ਹੈ।

ਇਨ੍ਹਾਂ ਵਿੱਚੋਂ ਹੀ ਇੱਕ ਮਹਾਂਪੁਰਖ ਸਤਿਗੁਰੂ ਰਾਮ ਸਿੰਘ ਚਾਨਣ ਮੁਨਾਰਾ ਬਣ ਕੇ ਪ੍ਰਗਟ ਹੋਏ, ਜੋ ਆਪ ਸ਼ਾਕਾਹਾਰੀ ਹਨ, ਜਿਨ੍ਹਾਂ ਨੇ ਮਾਰਗ ਦਰਸ਼ਨ ਕਰਕੇ ਆਪਣੇ ਪੈਰੋਕਾਰਾਂ ਨੂੰ ਨਵੀਂ ਰੌਸ਼ਨੀ ਬਖ਼ਸ਼ੀ।

ਉਨ੍ਹਾਂ ਦੇ ਕੂਕੇ ਅਨੁਆਈਆਂ ਨੇ ਸੌ ਸਾਲ ਤੋਂ ਵਧੇਰੇ ਉਨ੍ਹਾਂ ਦੇ ਦੱਸੇ ਮਾਰਗ ਨੂੰ ਅਪਣਾਇਆ। ਕੂਕਿਆਂ ਦਾ ਫ਼ਿਰਕਾ ਅਹਿੰਸਾ ਅਤੇ ਅਮਨ ਵਿੱਚ ਵਿਸ਼ਵਾਸ ਰੱਖਦਾ ਹੈ। ਜੇ ਤੁਸੀਂ ਸੰਸਾਰ ਵਿੱਚ ਅਮਨ ਚਾਹੁੰਦੇ ਹੋ ਤਾਂ ਤੁਹਾਨੂੰ ਆਪ ਅਮਨ ਪਸੰਦ ਬਣਨਾ ਚਾਹੀਦਾ ਹੈ। ਕੂਕਿਆਂ ਦਾ ਫ਼ਿਰਕਾ ਇਸੇ ਮਤ ਦਾ ਹੀ ਧਾਰਨੀ ਹੈ। ਵਿਗਿਆਨ ਨੇ ਸੰਸਾਰ ਦੇ ਸਾਰੇ ਗਿਆਨ ਨੂੰ ਕਈ ਟੁਕੜਿਆਂ ਵਿੱਚ ਵੰਡ ਦਿੱਤਾ ਹੈ। ਅਸਲੀ ਗੱਲ ਤਾਂ ਇਹਨਾਂ ਟੁਕੜਿਆਂ ਵਿੱਚ ਵਿਆਪਕ ਸਮੁੱਚੇ ਸੱਚ ਨੂੰ ਭਾਲਣ ਦੀ ਲੋੜ ਹੈ। ਇਸ ਸਮੁੱਚੇ ਸੱਚ ਨੂੰ ਪ੍ਰਾਪਤ ਕਰਕੇ ਹੀ ਅਸੀਂ ਸੁਤੰਤਰ ਹੋ ਸਕਦੇ ਹਾਂ। ਇਸ ਸੁਤੰਤਰਤਾ ਦੀ ਪ੍ਰਾਪਤੀ ਲਈ ਸਾਨੂੰ ਸ੍ਰੀ ਹਜ਼ੂਰ ਸਤਿਗੁਰੂ ਜੀ ਦੀ ਸ਼ਰਨ ਵਿੱਚ ਜਾਣ ਦੀ ਲੋੜ ਹੈ, ਜਿਸ ਨਾਲ ਅਸੀਂ ਗਿਆਨ ਦੀਆਂ ਉੱਚੀਆਂ ਟੀਸੀਆਂ ਤੱਕ ਪਹੁੰਚ ਸਕਾਂਗੇ। ਆਪਣੇ ਭਾਸ਼ਣ ਦੀ ਸਮਾਪਤੀ ਉੱਤੇ ਮਿ. ਮਾਰਕਿਵਸ ਨੇ ਮੇਅਰ ਮਿ. ਮੇਸਨ ਨੂੰ ਭਾਸ਼ਣ ਦੇਣ ਲਈ ਬੇਨਤੀ ਕੀਤੀ।

---

*ਕੇ.ਐਸ. ਭਮਰਾ, ਯੂ.ਕੇ. ਵਿੱਚ ਸ਼ਤਾਬਦੀ ਸਮਾਗਮ, ਪੰਨਾ 24

ਮੇਅਰ ਮਿ. ਮੈਸਨ ਦਾ ਭਾਸ਼ਣ

ਪਰਮ ਪੂਜ ਸਤਿਗੁਰੂ ਜੀ, ਪਾਰਲੀਮੈਂਟ ਦੇ ਮੈਂਬਰ ਸਾਹਿਬਾਨ, ਪਤਵੰਤੇ ਸੱਜਣੋਂ ਅਤੇ ਭੈਣੋਂ ਤੇ ਭਰਾਵੋ।

ਮੈਂ ਇਸ ਲੋੜ੍ਹੇ ਪਹਿਰ ਆਪ ਸਭ ਨੂੰ ਜੀ ਆਇਆਂ ਕਹਿਣ ਦੀ ਖੁਸ਼ੀ ਲੈ ਰਿਹਾ ਹਾਂ ਅਤੇ ਇਸ ਵਿਸ਼ੇਸ਼ ਸਮਾਗਮ ਵਿੱਚ ਹਾਜ਼ਰ ਹੋਇਆ ਹਾਂ, ਜਿਸ ਵਿੱਚ ਆਪ ਜੀ ਦੇ ਮਤ ਦੇ ਸੰਸਥਾਪਕ, ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਦੀ ਸ਼ਤਾਬਦੀ ਨੂੰ ਮਨਾਇਆ ਜਾ ਰਿਹਾ ਹੈ।

ਉਸ ਸਮੇਂ ਸਾਮਰਾਜੀ ਸਰਕਾਰ ਵੱਲੋਂ ਦਮਨ ਚੱਕਰ ਚਲਾਇਆ ਜਾ ਰਿਹਾ ਸੀ। ਜਿੱਥੇ ਕਿਤੇ ਵੀ ਜ਼ਬਰ ਕੀਤਾ ਜਾਂਦਾ ਹੈ, ਉਸੇ ਧਰਤੀ ਵਿੱਚ ਸੁਤੰਤਰਤਾ ਦੇ ਬੀਜ ਉਗਦੇ ਹਨ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ ਕਿ ਇਸ ਸੁਤੰਤਰਤਾ ਪ੍ਰੇਮੀ ਨੂੰ ਦੇਸ਼ ਬਦਰ ਕਰ ਦਿੱਤਾ ਗਿਆ। ਬਹੁਤ ਦੇਰ ਪਿੱਛੋਂ ਮਹਾਤਮਾ ਗਾਂਧੀ ਨੇ ਉਸੇ ਅਹਿੰਸਾ ਤੇ ਨਾ ਮਿਲਵਰਤਨ ਦੇ ਮਾਰਗ ਨੂੰ ਅਪਣਾਇਆ ਸੀ। ਇਹ ਉਹ ਦਿਨ ਸਨ, ਜਦੋਂ ਸਾਰੀ ਦੁਨੀਆਂ ਉੱਤੇ ਸਾਮਰਾਜੀ ਜਬਰ ਢਾਹਿਆ ਜਾ ਰਿਹਾ ਸੀ। ਤੁਹਾਨੂੰ ਅਜ਼ਾਦੀ ਦੀ ਪ੍ਰਾਪਤੀ ਲਈ ਕਾਫੀ ਲੰਬਾ ਰਸਤਾ ਤੈਅ ਕਰਨਾ ਪਿਆ ਹੈ। ਅਜ਼ਾਦੀ ਤੋਂ ਭਾਵ ਕੇਵਲ ਵਿਦੇਸ਼ੀਆਂ ਦੀ ਗ਼ੁਲਾਮੀ ਤੋਂ ਮੁਕਤੀ ਹੀ ਨਹੀਂ ਹੁੰਦਾ, ਸਗੋਂ ਆਪਣੇ ਕੌਮੀ ਜੀਵਨ ਵਿੱਚ ਵੀ ਅਜ਼ਾਦੀ ਨੂੰ ਪ੍ਰਾਪਤ ਕਰਨਾ ਹੁੰਦਾ ਹੈ। ਮੈਨੂੰ ਇਹ ਜਾਣ ਕੇ ਬੜੀ ਖੁਸ਼ੀ ਹੋਈ ਹੈ ਕਿ ਤੁਹਾਡੇ ਧਰਮ ਦਾ ਅਸੂਲ, ਦੂਜੇ ਧਰਮਾਂ ਦਾ ਸਤਿਕਾਰ ਕਰਨਾ ਵੀ ਹੈ। ਤੁਹਾਡੇ ਧਰਮ ਵਿੱਚ ਦੂਜੇ ਧਰਮਾਂ ਦੇ ਸਤਿਕਾਰ ਤੋਂ ਬਿਨਾਂ ਹਰ ਮਨੁੱਖ ਮਾਤਰ ਤੇ ਹਰ ਇਸਤਰੀ ਪੁਰਸ਼ ਦਾ ਸਤਿਕਾਰ ਵੀ ਸ਼ਾਮਿਲ ਹੈ। ਸਾਰੇ ਧਰਮਾਂ ਨੂੰ ਪਰਸਪਰ ਰੂਪ ਵਿੱਚ ਇੱਕ-ਦੂਜੇ ਦਾ ਆਦਰ ਕਰਨਾ ਚਾਹੀਦਾ ਹੈ। ਯੂ. ਕੇ. (ਬਰਤਾਨੀਆਂ) ਵਿੱਚ ਵੀ ਸਭ ਧਰਮਾਂ ਦਾ ਸਤਿਕਾਰ ਕਰਨ ਦੀ ਪਰੰਪਰਾ ਮੌਜੂਦ ਹੈ। ਮੈਂ ਆਪ ਸਭ ਨੂੰ ਆਪਣੀਆਂ ਸ਼ੁਭ ਕਾਮਨਾਵਾਂ ਭੇਂਟ ਕਰਦਾ ਹਾਂ।

ਇਸ ਪਿੱਛੋਂ ਸੇਠ ਤ੍ਰਿਲੋਕ ਸਿੰਘ ਜੋ ਅੰਤਰਰਾਸ਼ਟਰੀ ਸ਼ਤਾਬਦੀ ਕਮੇਟੀ ਦੇ ਪ੍ਰਧਾਨ ਸਨ, ਨੇ ਕਿਹਾ ਕਿ ਸ਼੍ਰੀ ਕੇ. ਐਸ. ਭਮਰਾ ਦੇ ਅਸੀਂ ਬੜੇ ਧੰਨਵਾਦੀ ਹਾਂ, ਜੋ ਇੰਗਲੈਂਡ ਵਿੱਚ ਇਹ ਸਮਾਗਮ ਕਰਾ ਰਹੇ ਹਨ।

17-18 ਜਨਵਰੀ, 1872 ਦੇ ਦਿਨ ਬੜੇ ਕਹਿਰ ਦੇ ਦਿਨ ਸਨ, ਠੰਢ ਦੇ ਇਹਨਾਂ ਦਿਨਾਂ ਵਿੱਚ ਕਾਵਨ ਗੁੱਸੇ ਦੀ ਅੱਗ ਨਾਲ ਸੜ੍ਹ ਰਿਹਾ ਸੀ, ਜਿਸ ਨੇ 66 ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ, ਪਰ ਉਹਨਾਂ ਬਹਾਦਰ ਨਾਮਧਾਰੀ ਸ਼ਹੀਦ ਸਿੰਘਾਂ ਨੂੰ ਇਹ ਠੰਢ ਨਾ ਪੋਹੀ, ਜਿਨ੍ਹਾਂ ਨੇ ਇੱਕ- ਦੂਜੇ ਤੋਂ ਅੱਗੇ ਵੱਧ-ਚੜ੍ਹ ਕੇ ਤੋਪਾਂ ਦਾ ਸਾਹਮਣਾ ਕਰਕੇ ਸ਼ਹੀਦੀਆਂ ਪਾਈਆਂ। 18 ਜਨਵਰੀ ਨੂੰ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਬੰਦੀ ਬਣਾ ਕੇ ਦੇਸ਼ੋਂ ਬਾਹਰ ਭੇਜਿਆ ਗਿਆ ਸੀ। ਕਈ ਨਾਮਧਾਰੀ ਸਿੰਘਾਂ ਨੇ ਵਿਦੇਸ਼ਾਂ ਵਿੱਚ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਪਰ ਜਦੋਂ ਤੋਂ ਉਹ ਮਰਗੋਈ ਜੇਲ੍ਹ ਵਿੱਚੋਂ ਅਲੋਪ ਹੋਏ ਹਨ, ਅਸੀਂ ਉਹਨਾਂ ਦੇ ਦਰਸ਼ਨਾਂ ਨੂੰ ਤਾਂਘ ਰਹੇ ਹਾਂ। ਉਨ੍ਹਾਂ ਦੀ ਹੀ ਯਾਦ ਵਿੱਚ ਇੱਥੇ ਵੀ ਅੰਮ੍ਰਿਤ ਵੇਲੇ ਤੋਂ ਲੈ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਆਸਾ ਦੀ ਵਾਰ ਦਾ ਕੀਰਤਨ ਤੇ ਭਜਨ ਬਾਣੀ ਸਿਮਰਨ ਕੀਤਾ ਜਾ ਰਿਹਾ ਹੈ।

ਮੇਰੇ ਪਿਤਾ ਜੀ ਜੋ ਸਤਿਗੁਰੂ ਹਰੀ ਸਿੰਘ ਜੀ ਦੇ ਨਿਕਟਵਰਤੀ ਸੇਵਕਾਂ ਵਿੱਚੋਂ ਸਨ, ਦੱਸਦੇ ਹੁੰਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਪਿੱਛੋਂ, ਸਤਿਗੁਰੂ ਹਰੀ ਸਿੰਘ ਜੀ ਸਦਾ ਨੀਵੀਂ ਪਾ ਕੇ ਉਹਨਾਂ ਨੂੰ ਯਾਦ ਕਰਦੇ ਰਹੇ ਸਨ, ਵਰਤਮਾਨ ਸਤਿਗੁਰੂ ਜੀ ਸਾਡੇ 'ਤੇ ਕ੍ਰਿਪਾ ਕਰ ਰਹੇ ਹਨ, ਜੋ ਸਾਡੇ ਤੋਂ ਇੱਕ ਘੰਟਾ ਨਾਮ ਸਿਮਰਨ ਕਰਵਾ ਰਹੇ ਹਨ ਅਤੇ ਸਾਨੂੰ ਸਭ ਨੂੰ ਆਪਣੀ ਚਰਨ ਸ਼ਰਨ ਦਾ ਆਸਰਾ ਬਖ਼ਸ਼ ਕੇ, ਸਾਡੀ ਜੀਵਨ ਘਾਲ ਨੂੰ ਸਾਰਥਕ ਬਣਾ ਰਹੇ ਹਨ।

ਮਿ. ਬਿਡਵੇਲ, ਮੈਂਬਰ ਪਾਰਲੀਮੈਂਟ ਨੇ ਕਿਹਾ ਕਿ ਮੈਨੂੰ ਇੱਥੇ ਆ ਕੇ ਬੜੀ ਪ੍ਰਸੰਨਤਾ ਹੋ ਰਹੀ ਹੈ। ਮੈਂ ਤੁਹਾਡੇ ਧਰਮ ਬਾਰੇ ਬਹੁਤਾ ਕੁੱਝ ਨਹੀਂ ਜਾਣਦਾ ਸਾਂ। ਪਿੱਛੇ ਜਿਹੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਸਮਾਗਮਾਂ ਤੋਂ ਥੋੜ੍ਹਾ ਬਹੁਤ ਪਤਾ ਲੱਗਾ ਅਤੇ ਹੁਣ ਇਸ ਪੁਸਤਕ 'ਫੋਰਮੋਸਟ ਫਰੀਡਮ ਫਾਈਟਰਜ਼' (ਪ੍ਰਮੁੱਖ ਸੁਤੰਤਰਤਾ ਸੰਗਰਾਮੀ) ਤੋਂ ਪਤਾ ਲੱਗਾ ਹੈ ਕਿ ਸਤਿਗੁਰੂ ਰਾਮ ਸਿੰਘ ਕਿੰਨੇ ਵੱਡੇ ਕ੍ਰਾਂਤੀਕਾਰੀ ਅਤੇ ਸਾਮਰਾਜੀ ਗ਼ੁਲਾਮੀ ਵਿਰੁੱਧ ਸੰਗਰਾਮ ਕਰਨ ਵਾਲੇ ਸਨ। ਇੱਥੇ ਵੀ ਬਰਤਾਨੀਆਂ ਦੇ ਬਹੁਤ ਸਾਰੇ ਨਗਰਾਂ ਦੇ ਨੁਮਾਇੰਦੇ ਹਾਜ਼ਰ ਸਨ ਅਤੇ ਸਾਰੇ ਸੰਸਾਰ ਵਿੱਚ ਤੁਹਾਡੇ ਧਰਮ ਦੇ ਅਨੁਆਈ ਵੱਖ-ਵੱਖ ਥਾਵਾਂ 'ਤੇ ਚੰਗਾ ਜੱਸ ਖਟ ਰਹੇ ਹਨ। ਬਰਤਾਨੀਆਂ ਦੇ ਅਰਥਚਾਰੇ ਨੂੰ ਵੀ ਤੁਹਾਡੀ ਦੇਣ ਮਹੱਤਵਪੂਰਣ ਹੈ।

ਮੈਨੂੰ ਵਿਸ਼ਵਾਸ ਹੈ ਕਿ ਇਸ ਦੇਸ਼ ਵਿੱਚ ਰਹਿ ਕੇ ਤੁਸੀਂ ਇੱਥੋਂ ਦੇ ਲਾਭਦਾਇਕ ਅਵਸਰਾਂ ਦਾ ਪੂਰਾ-ਪੂਰਾ ਲਾਭ ਉਠਾਉਗੇ। ਇਸ ਸਭਾ ਵਿੱਚ ਬੁਲਾਉਣ ਲਈ ਮੈਂ ਤੁਹਾਡਾ ਸੱਚੇ ਦਿਲੋਂ ਧੰਨਵਾਦੀ ਹਾਂ।

ਡਾ. ਗੋਰਡਨ ਲਾਟੋ ਨੇ ਆਪਣੇ ਭਾਸ਼ਣ ਵਿੱਚ ਇਓਂ ਸੰਬੋਧਨ ਕੀਤਾ, ਪਰਮ ਪੂਜ, ਮਹਾਰਾਜ ਜੀ! ਮਿ. ਮੇਅਰ ਅਤੇ ਇਸ ਸਮਾਗਮ ਵਿੱਚ ਜੁੜੇ ਨਰ ਨਾਰੀਓ। ਮੈਨੂੰ ਅਤੇ ਮੇਰੀ ਧਰਮ ਪਤਨੀ ਨੂੰ ਇਸ ਸਭਾ ਵਿੱਚ ਆ ਕੇ ਅਤੇ ਕੁਝ ਸ਼ਬਦ ਸਾਂਝੇ ਕਰਕੇ ਅਪਾਰ ਖੁਸ਼ੀ ਹੋਈ ਹੈ। ਪਿਛਲੇ ਸਾਲ ਮੈਂ ਹਾਲੈਂਡ ਵਿਖੇ 21ਵੇਂ ਅੰਤਰਰਾਸ਼ਟਰੀ ਸ਼ਾਕਾਹਾਰੀ ਸਮਾਗਮ ਵਿੱਚ ਸ਼ਾਮਿਲ ਹੋਇਆ ਸਾਂ। ਇਸ ਸੰਮੇਲਨ ਵਿੱਚ ਹੀ ਮੈਨੂੰ ਸ੍ਰੀ ਸਤਿਗੁਰੂ ਜੀ ਅਤੇ ਉਹਨਾਂ ਦੇ ਅਨੁਆਈਆਂ ਨਾਲ ਮਿਲਣ ਦਾ ਮੌਕਾ ਮਿਲਿਆ ਅਤੇ ਮੈਨੂੰ ਉਹਨਾਂ ਦੇ ਮਿਹਰ ਭਰੇ ਵਿਹਾਰ ਤੋਂ ਬਹੁਤ ਸਾਰੀ ਜਾਣਕਾਰੀ ਮਿਲੀ। ਮੈਨੂੰ ਇਓਂ ਪ੍ਰਤੀਤ ਹੁੰਦਾ ਹੈ ਕਿ ਪਰਮ ਪੂਜ ਸਤਿਗੁਰੂ ਜੀ ਤੇ ਮੈਂ ਸੱਚੇ ਮਿੱਤਰ ਹਾਂ। ਇਸ ਵਿਸ਼ਵ ਪੱਤ੍ਰਿਕਾ 'World Forum' ਵਿਚ ਸਤਿਗੁਰੂ ਜੀ ਬਾਰੇ ਲੇਖ ਬੜਾ ਪ੍ਰਭਾਵਸ਼ਾਲੀ ਹੈ ਜਿਸ ਵਿੱਚ ਸ਼ਾਕਾਹਾਰੀ ਆਹਾਰ ਬਾਰੇ ਬਹੁਤ ਗੁਣਕਾਰੀ ਗੱਲਾਂ ਦੱਸੀਆਂ ਗਈਆਂ ਹਨ। ਆਪ ਸ਼ਰਾਬਨੋਸ਼ੀ ਅਤੇ ਤੰਬਾਕੂ ਦਾ ਸੇਵਨ ਕਰਨ ਦੇ ਵੀ ਵਿਰੋਧੀ ਹਨ। ਆਪ ਕੁਦਰਤੀ ਇਲਾਜ ਦੇ ਵੀ ਉਪਾਸ਼ਕ ਹਨ। ਆਪ ਉਸ ਵਿਸ਼ਵ ਭਾਈਚਾਰੇ ਵਿੱਚ ਯਕੀਨ ਰੱਖਦੇ ਹਨ, ਜਿੱਥੇ ਪ੍ਰੇਮ ਹੀ ਸਚਿਆਰਾ ਹੈ।

. . ਪੱਛਮ ਵਿੱਚ ਲੋਕ ਮਾਸ ਖਾਂਦੇ ਹਨ, ਸਾਡਾ ਵਿਸ਼ਵਾਸ ਹੈ ਕਿ ਇਹ ਗੱਲ ਠੀਕ ਨਹੀਂ ਹੈ। ਅਜੋਕੇ ਸਮੇਂ ਪੱਛਮ ਵਿੱਚ ਨਸ਼ਿਆਂ ਦੀ ਵਰਤੋਂ ਸਭ ਤੋਂ ਵੱਡੀ ਲਾਹਨਤ ਹੈ।

ਇੱਕ ਵਾਰ ਮਹਾਨ ਲੇਖਕ ਜਾਰਜ ਬਰਨਾਰਡ ਸ਼ਾਅ ਨੇ ਕਿਹਾ ਸੀ, "ਜਦੋਂ ਤੱਕ ਅਸੀਂ ਮਾਸ ਦੀ ਵਰਤੋਂ ਕਰਦੇ ਹਾਂ ਅਤੇ ਜਾਨਵਰਾਂ ਦਾ ਕਤਲ ਕਰਦੇ ਹਾਂ ਤਦੋਂ ਤੱਕ ਹਮੇਸ਼ਾਂ ਯੁੱਧ ਹੁੰਦੇ ਰਹਿਣਗੇ।" ਇਸੇ ਲਈ ਅਸੀਂ ਬੁੱਚੜ ਖਾਨਿਆਂ ਨੂੰ ਬੰਦ ਕਰਵਾਉਣ ਲਈ ਕਾਰਜ ਕਰ ਰਹੇ ਹਾਂ। ਇਸ ਵਿੱਚ ਨਾ ਕੋਈ ਹਮਦਰਦੀ ਹੈ ਨਾ ਕੋਈ ਰਹਿਮ, ਇਸ ਦੇ ਉਲਟ ਇਸ ਵਿੱਚ ਖੂਨ-ਖਰਾਬਾ, ਹਿੰਸਾ ਤੇ ਮੌਤ ਹੀ ਹੁੰਦੀ ਹੈ। ਜਿੱਥੋਂ ਤੱਕ ਹੋ ਸਕੇ ਅਸੀਂ ਯਤਨ ਕਰ ਰਹੇ ਹਾਂ ਕਿ ਅਸੀਂ ਇਹਨਾਂ

ਅਵਗੁਣਾਂ ਤੋਂ ਉਚੇਰੇ ਜੀਵਨ ਦੇ ਮਾਰਗ ਨੂੰ ਅਪਣਾਈਏ।

ਮੈਨੂੰ 'ਵਰਲਡ ਫੋਰਮ' (World Forum) ਦੀ ਇੱਕ ਰਿਪੋਰਟ ਜੋ ਪਰਮ ਪੂਜ ਸਤਿਗੁਰੂ ਜੀ ਬਾਰੇ ਹੈ ਪੜ੍ਹ ਕੇ ਬੜੀ ਖੁਸ਼ੀ ਹੋਈ ਕਿ ਸ੍ਰੀ ਹਜ਼ੂਰ (ਸਤਿਗੁਰੂ ਜੀ) ਸੰਗੀਤ ਵਿੱਚ ਰੁਚੀ ਰੱਖਦੇ ਹਨ ਅਤੇ ਸੰਗੀਤ ਸਾਡੇ ਜੀਵਨ ਵਿੱਚ ਬਹੁਤ ਵੱਡੀ ਭੂਮਿਕਾ ਨੂੰ ਨਿਭਾਉਂਦਾ ਹੈ।ਮੇਰਾ ਵੀ ਇੱਸ ਗੱਲ ਵਿੱਚ ਵਿਸ਼ਵਾਸ ਹੈ।

ਅੰਤ ਵਿੱਚ ਮੈਂ ਆਪਣੇ ਇੱਕ ਸਕੋਟਿਸ਼ ਮਿੱਤਰ ਵੱਲੋਂ ਲਿਖੀ ਗਈ ਇੱਕ ਪ੍ਰਾਰਥਨਾ ਦਾ ਵਰਣਨ ਕਰਨਾ ਚਾਹੁੰਦਾ ਹਾਂ-

"ਹਰ ਇੱਕ ਵਿੱਚ ਚੰਗਿਆਈ ਵੇਖੋ।
ਕੇਵਲ ਸੱਚ ਹੀ ਬੋਲੋ।
ਝਗੜੇ-ਝੰਜਟਾਂ ਤੋਂ ਉਚੇਰਾ ਜੀਵਨ ਜੀਓ।
ਇਹ ਸਭ ਕੁੱਝ ਪ੍ਰੇਮ ਕਰ ਸਕਦਾ ਹੈ।
ਪ੍ਰਮਾਤਮਾ ਸਾਡੀ ਸਭ ਦੀ ਮਨੋਕਾਮਨਾ ਪੂਰੀ ਕਰੇ।"

ਸ੍ਰੀ ਮੋਤਾ ਸਿੰਘ ਬੈਰਿਸਟਰ ਨੇ ਆਪਣੇ ਭਾਸ਼ਣ ਵਿੱਚ ਕਿਹਾ, "ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਅਤੇ ਉਨ੍ਹਾਂ ਦੇ ਕਾਰਜਾਂ ਬਾਰੇ ਬੜੇ ਧੜੱਲੇਦਾਰ ਭਾਸ਼ਣ ਸੁਣੇ ਹਨ, ਮੈਂ ਇੱਕ ਹੋਰ ਅਜਿਹਾ ਭਾਸ਼ਣ ਨਹੀਂ ਦੇਵਾਂਗਾ। ਗੁਰੂ ਜੀ ਕਿਸੇ ਰਸਮੀ ਕਰਮ-ਕਾਂਡ ਵਿੱਚ ਵਿਸ਼ਵਾਸ ਨਹੀਂ ਸਨ ਰੱਖਦੇ।ਉਹਨਾਂ ਦਾ ਦ੍ਰਿਸ਼ਟੀਕੋਣ ਬੜਾ ਯਥਾਰਥ ਮੁਖੀ ਅਤੇ ਵਿਵਹਾਰਕ ਸੀ।ਆਪ ਜੀ ਨੇ ਰੀਤੀਗਤ ਕਰਮ-ਕਾਂਡ ਨੂੰ ਤਿਆਗ ਦੇਣ ਦਾ ਉਪਦੇਸ਼ ਦਿੱਤਾ।ਮੇਰਾ ਵਿਚਾਰ ਹੈ ਕਿ ਸਿੱਖਾਂ ਦੇ ਇਸ ਫਿਰਕੇ ਦੇ ਵਿਚਾਰ, ਅੱਜ ਦੇ ਵਰਤਮਾਨ ਸੰਸਾਰ ਵਿੱਚ ਬੜੇ ਅਗਾਂਹਵਧੂ ਹਨ। ਸਤਿਗੁਰੂ ਰਾਮ ਸਿੰਘ ਜੀ ਦੀਆਂ ਸਿਖਿਆਵਾਂ ਉਸ ਸਮੇਂ ਬੜੀਆਂ ਢੁੱਕਵੀਆਂ ਸਨ, ਵਰਤਮਾਨ ਸਮੇਂ ਜਦੋਂ ਹਾਲਾਤ ਕਾਫੀ ਬਦਲ ਚੁੱਕੇ ਹਨ ਤਾਂ ਹੁਣ ਵੀ ਪਰਸੰਗਿਕ ਮੰਨੀਆਂ ਜਾ ਸਕਦੀਆਂ ਹਨ।ਅਸੀਂ ਅਜਿਹੀਆਂ ਪਰਿਸਥਿਤੀਆਂ ਦਾ ਸਾਹਮਣਾ ਕਰ ਰਹੇ ਹਾਂ ਜਿਸ ਸਮੇਂ ਵਿੱਚ ਅਸੀਂ ਜਾਂ ਤਾਂ ਸੰਯੁਕਤ ਵਿਧਾਨ ਵਿੱਚ ਜੁੜ ਸਕਦੇ ਹਾਂ ਜਾਂ ਫਿਰ ਵੱਖੋ-ਵੱਖਰੇ ਰਾਹਾਂ ਵੱਲ ਜਾ ਸਕਦੇ ਹਾਂ, ਇਸ ਵਿੱਚ ਅੱਧ ਵਿਚਾਲੇ ਵਾਲਾ ਕੋਈ ਰਾਹ ਨਹੀਂ ਹੈ। ਜਿਹੜਾ ਇਹ ਖ਼ਿਆਲ ਕਰਦਾ ਹੈ ਕਿ ਅਸੀਂ ਵੱਖਰੇ ਸਮਾਜ ਵਿੱਚ ਵਿਚਰ ਸਕਦੇ ਹਾਂ, ਉਸਨੂੰ ਆਪਣੀ ਖੋਪੜੀ ਦਾ ਮੁਲਾਹਜ਼ਾ

ਕਰਵਾਉਣਾ ਚਾਹੀਦਾ ਹੈ।"

ਸ. ਗੁਰਬਚਨ ਸਿੰਘ ਬਾਜਵਾ ਨੇ ਆਪਣੇ ਭਾਸ਼ਣ ਵਿੱਚ ਕਿਹਾ, 'ਅੱਜ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਮਨਾ ਰਹੇ ਹਾਂ, ਜਿਨ੍ਹਾਂ ਨੇ ਲਗਭਗ ਸਵਾ ਸੌ ਸਾਲ ਪਹਿਲਾਂ ਦੇਸ਼ ਵਾਸੀਆਂ ਨੂੰ ਸੱਚ ਅਤੇ ਧਰਮ ਦੀ ਜੋਤ ਜਗਾ ਕੇ, ਆਪਣੇ ਪੈਰੋਕਾਰਾਂ ਨੂੰ ਅਜ਼ਾਦੀ ਦੀ ਪ੍ਰਾਪਤੀ ਲਈ ਮਰ ਮਿਟਣ ਦਾ ਸੰਦੇਸ਼ ਦਿੱਤਾ। ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਮਿਸ਼ਨ ਦਾ ਸੰਦੇਸ਼ ਘਰ-ਘਰ ਪਹੁੰਚਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਅਤੇ ਕੌਮ ਲਈ ਜੋ ਘਾਲਣਾਂ ਘਾਲੀਆਂ, ਅਸੀਂ ਉਸਦਾ ਮੁੱਲ ਨਹੀਂ ਦੇ ਸਕਦੇ। ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਰਕਾਰ ਨਾਲ ਨਾ-ਮਿਲਵਰਤਣ ਕਰਕੇ, ਸੁਦੇਸ਼ੀ ਦੀ ਲਹਿਰ ਚਲਾ ਕੇ, ਆਪਣਾ ਡਾਕ ਸਿਸਟਮ ਪ੍ਰੱਚਲਤ ਕਰਕੇ ਕਾਬਲ, ਰੂਸ, ਨੇਪਾਲ, ਕਸ਼ਮੀਰ ਆਦਿ ਦੇਸ਼ਾਂ ਨਾਲ ਸੰਬੰਧ ਸਥਾਪਿਤ ਕਰਕੇ, ਸਾਰੇ ਭਾਰਤ ਨੂੰ ਬਾਈ ਸੂਬਿਆਂ ਵਿੱਚ ਵੰਡ ਕੇ ਕੁਸ਼ਲ ਪ੍ਰਬੰਧ ਦਾ ਚਮਤਕਾਰ ਕਰ ਵਿਖਾਇਆ। ਸਤਿਗੁਰੂ ਜੀ ਨੂੰ ਬਹਾਨਾ ਬਣਾ ਕੇ ਦੇਸ਼ ਨਿਕਾਲਾ ਦਿੱਤਾ ਗਿਆ। ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਅੱਗੇ ਸਿਰ ਝੁਕਾਉਂਦਿਆਂ ਉਨ੍ਹਾਂ ਦੀ ਪਾਲਣਾ ਕਰਨੀ ਚਾਹੀਦੀ ਹੈ।'

ਸ੍ਰੀ ਵਿਸ਼ਨੂੰ ਦੱਤ ਸ਼ਰਮਾ ਜੋ 'ਏਕਤਾ' ਮਾਸਿਕ ਪੱਤਰ ਦੇ ਸੰਪਾਦਕ ਅਤੇ ਬਰਤਾਨੀਆਂ ਦੇ ਉੱਘੇ ਖੱਬੇ ਪੱਖੀ ਕਾਰਕੁੰਨ ਹਨ ਨੇ ਕਿਹਾ, "ਉਹ ਅੰਗਰੇਜ਼ ਜਿਹਨਾਂ ਸੌ ਸਾਲ ਪਹਿਲਾਂ ਕੂਕਿਆਂ ਨੂੰ ਤੋਪਾਂ ਨਾਲ ਉਡਾਇਆ, ਉਹ ਅੰਗਰੇਜ਼ ਅੱਜ ਸਤਿਗੁਰੂ ਜੀ ਨੂੰ ਜੀਓ ਆਇਆ ਕਹਿੰਦਾ ਹੈ। ਜਿਹੜੀ ਕੁਰਬਾਨੀ ਦੀ ਲਹਿਰ ਸਤਿਗੁਰੂ ਰਾਮ ਸਿੰਘ ਜੀ ਨੇ ਕਾਇਮ ਕੀਤੀ ਸੀ, ਉਹਨਾਂ ਦੇ ਪੈਰੋਕਾਰਾਂ ਨੇ ਉਸਨੂੰ ਕਾਇਮ ਰੱਖਿਆ ਹੈ। ਅੰਗਰੇਜ਼ 1857 ਦੀ ਬਗ਼ਾਵਤ ਨੂੰ ਕੁਚਲ ਕੇ ਇਹ ਸਮਝਦਾ ਸੀ ਕਿ ਭਾਰਤ ਵਿੱਚ ਹੁਣ ਕੋਈ ਅਜ਼ਾਦੀ ਦੀ ਗੱਲ ਨਹੀਂ ਕਰੇਗਾ, ਪਰ ਜਿਹੜਾ ਸੁਤੰਤਰਤਾ ਦਾ ਮਾਰਗ ਸਤਿਗੁਰੂ ਰਾਮ ਸਿੰਘ ਜੀ ਨੇ ਚੁਣਿਆ, ਉਸੇ ਨਾ ਮਿਲਵਰਤਨ ਦਾ ਸਦਕਾ, ਭਾਰਤ ਵਿੱਚ ਅਨੇਕ ਲਹਿਰਾਂ- 1907 ਦੀ ਸ. ਅਜੀਤ ਸਿੰਘ ਦੀ ਕਿਸਾਨ ਲਹਿਰ, 1913-14 ਦੀ ਗਦਰ ਲਹਿਰ, 1919 ਦੀ ਜੱਲ੍ਹਿਆਂ ਵਾਲਾ ਬਾਗ ਦੀ ਘਟਨਾ, ਮਹਾਤਮਾ ਗਾਂਧੀ ਜੀ ਦੀ ਨਾ ਮਿਲਵਰਤਨ ਦੀ ਲਹਿਰ ਵਿਦੇਸ਼ੀ ਵਸਤਾਂ ਦੇ ਬਾਈਕਾਟ ਦੀ ਲਹਿਰ ਅਤੇ ਨੇਤਾ ਜੀ ਸੁਭਾਸ਼

ਚੰਦਰ ਬੋਸ ਦੀ ਅਜ਼ਾਦ ਹਿੰਦ ਫ਼ੌਜ ਦੀ ਲਹਿਰ, ਇਹਨਾਂ ਅਜ਼ਾਦੀ ਦੀਆਂ ਲਹਿਰਾਂ ਦੇ ਸਦਕਾ 1947 ਨੂੰ ਭਾਰਤ ਅਜ਼ਾਦ ਹੋਇਆ। ਪਰ ਅੱਜ ਵੀ ਸੰਸਾਰ ਵਿੱਚ ਕਈ ਦੇਸ਼ਾਂ ਵਿੱਚ, ਸਾਮਰਾਜੀ ਗ਼ਲਬੇ ਵਿਰੁੱਧ, ਅਜ਼ਾਦੀ ਦੀਆਂ ਲਹਿਰਾਂ ਚੱਲ ਰਹੀਆਂ ਹਨ ਜਿਵੇਂ:- ਵੀਅਤਨਾਮ, ਰੋਡੇਸ਼ੀਆ, ਦੱਖਣੀ ਅਫਰੀਕਾ ਅਤੇ ਅਮਰੀਕਾ ਵਿੱਚ ਵੀ ਕਾਲੇ ਲੋਕ ਆਪਣੇ ਹੱਕਾਂ ਲਈ ਜੂਝ ਰਹੇ ਹਨ। ਜਿਨ੍ਹਾਂ ਅਸੂਲਾਂ ਦਾ ਸਤਿਗੁਰੂ ਰਾਮ ਸਿੰਘ ਜੀ ਨੇ ਮੁੱਢ ਬੰਨ੍ਹਿਆ ਸੀ, ਅੱਜ ਵੀ ਸਾਨੂੰ ਉਹਨਾਂ ਅਸੂਲਾਂ ਤੇ ਹੀ ਚੱਲਣਾ ਚਾਹੀਦਾ ਹੈ।'

**ਸ੍ਰੀ ਸਤਿਗੁਰੂ ਜੀ ਦਾ ਪ੍ਰਵਚਨ":-**

ਸਤਿਗੁਰੂ ਜੀ ਨੇ ਮਿ. ਮੇਅਰ ਤੇ ਹੋਰ ਬੁਲਾਰਿਆਂ ਦਾ ਜਿਕਰ ਕਰਦਿਆਂ ਹੋਇਆਂ ਫੁਰਮਾਇਆ ਕਿ ਸਰੋਤਿਆਂ ਨੇ ਬਹੁਤ ਕੁੱਝ ਸੁਣ ਲਿਆ ਹੈ ਅਤੇ ਉਹਨਾਂ ਨੇ ਲੋਕ ਜੀਵਨ ਵੱਲੋਂ ਪੈਂਫਲਿਟ ਨੂੰ ਵੀ ਵਾਚ ਲਿਆ ਹੋਵੇਗਾ।

ਸਤਿਗੁਰੂ ਜੀ ਨੇ ਵੀ. ਡੀ. ਸ਼ਰਮਾ ਜੀ ਦੇ ਕਥਨ ਦਾ ਜ਼ਿਕਰ ਕੀਤਾ ਤੇ ਫੁਰਮਾਇਆ ਕਿ ਵਿਖਾਵੇ ਵਾਲੇ ਖ਼ਰਚ ਨਾਲੋਂ ਭੁੱਖੇ ਨੂੰ ਰੋਟੀ, ਨੰਗੇ ਨੂੰ ਕੱਪੜਾ ਅਤੇ ਹੋਰ ਉੱਨਤੀ ਦੇ ਕੰਮਾਂ ਲਈ ਧਨ ਖ਼ਰਚ ਕਰੀਏ ਤਾਂ ਦੇਸ਼ ਅਤੇ ਦੁਨੀਆਂ ਦਾ ਕਾਇਆ ਕਲਪ ਹੋ ਸਕਦਾ ਹੈ। ਸਤਿਗੁਰੂ ਜੀ ਨੇ ਸਾਦਾ ਵਿਆਹਾਂ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਅੱਜ ਇਨ੍ਹਾਂ ਦੀ ਪਹਿਲਾਂ ਨਾਲੋਂ ਵਧੇਰੇ ਲੋੜ ਹੈ। ਲੋਕ ਝੂਠੇ ਵਿਖਾਵੇ ਉੱਤੇ ਏਨਾ ਸਮਾਂ ਅਤੇ ਧਨ ਖ਼ਰਚ ਕਰਦੇ ਹਨ ਕਿ ਇਸ ਧਨ ਨਾਲ ਹੋਰ ਬਹੁਤ ਸਾਰੀ ਗਰੀਬ ਜਨਤਾ ਦਾ ਭਲਾ ਕੀਤਾ ਜਾ ਸਕਦਾ ਹੈ। ਇਸ ਪਿੱਛੋਂ ਸਤਿਗੁਰੂ ਜੀ ਨੇ ਆਪਣਾ ਅੰਗਰੇਜ਼ੀ ਵਿੱਚ ਲਿਖਤੀ ਭਾਸ਼ਣ ਪੜ੍ਹਿਆ, ਜਿਸ ਦਾ ਇੱਥੇ ਸੰਪੂਰਨ ਅਨੁਵਾਦ ਦਿੱਤਾ ਜਾ ਰਿਹਾ ਹੈ।

ਜਦੋਂ-ਜਦੋਂ ਨਾਸਤਿਕਤਾ, ਅਨਿਆਂ, ਜ਼ੁਲਮ ਇਸ ਪ੍ਰਿਥਵੀ ਉੱਤੇ ਛਾ ਜਾਂਦਾ ਹੈ, ਜਦੋਂ ਲੋਕ ਸੱਚੇ ਮਾਰਗ ਤੋਂ ਭਟਕ ਜਾਂਦੇ ਹਨ ਅਤੇ ਸਾਰੇ ਸੰਸਾਰ ਉੱਤੇ ਧੁੰਧੂਕਾਰ ਫੈਲ ਜਾਂਦਾ ਹੈ ਤਾਂ ਜਗਤ ਵਿੱਚ ਸਤਿਗੁਰੂ ਜਾਂ ਪੈਗੰਬਰ ਪ੍ਰਗਟ ਹੁੰਦਾ ਹੈ। ਸਤਿਗੁਰੂ ਤੋਂ ਬਿਨਾਂ ਹੋਰ ਕੋਈ ਵੀ ਅਜਿਹਾ ਪੁਰਸ਼ ਨਹੀਂ ਹੋ ਸਕਦਾ, ਜੋ ਇਸ ਸੰਸਾਰ ਨੂੰ ਨਾਸਤਿਕਤਾ ਤੇ ਔਜੜੇ ਰਾਹਾਂ ਤੋਂ ਮੁਕਤੀ ਦੁਆ ਕੇ ਸੰਸਾਰ ਵਿੱਚ ਅਮਨ ਲਿਆ ਸਕੇ।

ਅਜਿਹਾ ਧੰਧੂਕਾਰ ਧਰਮ ਗ੍ਰੰਥਾਂ ਰਮਾਇਣ, ਗੀਤਾ ਅਤੇ ਸ੍ਰੀ ਦਸ਼ਮੇਸ਼ ਦੇ ਸ਼ਬਦਾਂ ਵਿੱਚ ਇਨ੍ਹਾਂ ਸਭ ਦੇ ਮੌਜੂਦ ਹੁੰਦਿਆਂ ਵੀ ਦੂਰ ਨਹੀਂ ਹੁੰਦਾ ਤਾਂ ਸਤਿਗੁਰੂ ਸਰਗੁਨ ਸਰੂਪ ਵਿੱਚ ਅਵਤਾਰ ਧਾਰਦਾ ਹੈ। 1816 ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ ਅਵਤਾਰ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਅਜਿਹੇ ਹੀ ਬਿਖੜੇ ਹਾਲਾਤ ਭਾਰਤ ਵਿੱਚ ਵਿਆਪ ਰਹੇ ਸਨ। ਇਸ ਦੇ ਫ਼ਲਸਰੂਪ ਸਤਿਗੁਰੂ ਜੀ ਨੇ ਲੋਕਾਂ ਦੇ ਮਾਨਸਿਕ ਤੇ ਅਧਿਆਤਮਕ ਪੱਧਰ ਨੂੰ ਉਚਿਆਉਣਾ ਜ਼ਰੂਰੀ ਸਮਝਿਆ। ਸਤਿਗੁਰੂ ਜੀ ਨੇ ਉਸ ਸਮੇਂ ਦੇਸ਼ ਵਿੱਚ ਫੈਲੇ ਹੋਏ ਮਾਸਾਹਾਰ, ਸ਼ਰਾਬਨੋਸ਼ੀ ਅਤੇ ਤੰਬਾਕੂ ਦੇ ਸੇਵਨ ਤੋਂ ਲੋਕਾਂ ਨੂੰ ਹਟਾਇਆ ਅਤੇ ਬਚਪਨ ਵਿੱਚ ਕੁੜੀਆਂ ਦੀ ਹੱਤਿਆ ਕਰਨ, ਵੇਚਣ ਅਤੇ ਵੱਟਾ ਕਰਨ ਨੂੰ ਠੱਲ੍ਹ ਪਾਈ, ਸੱਚੇ ਧਰਮ ਦਾ ਮਾਰਗ ਦੱਸਿਆ। ਸਤਿਗੁਰੂ ਜੀ ਨੇ ਲੋਕਾਂ ਨੂੰ ਅਨੰਦ ਵਿਆਹ ਦੀ ਅਤੇ ਘੱਟ ਖ਼ਰਚੀਲੀ ਰੀਤੀ ਨੂੰ ਪ੍ਰਚੱਲਿਤ ਕਰਕੇ, ਲੋਕਾਂ ਨੂੰ ਵਿਆਹ-ਸ਼ਾਦੀਆਂ ਦੇ ਵਾਧੂ ਖ਼ਰਚਿਆਂ ਤੋਂ ਬਚਾ ਲਿਆ।

ਸਤਿਗੁਰੂ ਰਾਮ ਸਿੰਘ ਜੀ ਦਾ ਧਰਮ ਪ੍ਰਚਾਰ ਇੰਨਾ ਅਸਰ ਭਰਪੂਰ ਸੀ ਕਿ ਲੋਕਾਂ ਵਿੱਚ ਦੇਸ਼ ਭਗਤੀ ਦੀ ਭਾਵਨਾ ਮੁੜ ਸੁਰਜੀਤ ਹੋ ਗਈ, ਉਹਨਾਂ ਨੇ ਮਾਤ-ਭੂਮੀ ਲਈ ਹੱਸ-ਹੱਸ ਕੇ ਜਾਨਾਂ ਵਾਰਨ ਤੋਂ ਵੀ ਸੰਕੋਚ ਨਾ ਕੀਤਾ। ਇਸਦਾ ਇੱਕ ਪ੍ਰਤੱਖ ਪ੍ਰਮਾਣ ਇਹ ਹੈ ਕਿ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਸਮੇਂ, ਅੰਗਰੇਜ਼ ਹਾਕਮ ਉਹਨਾਂ ਨੂੰ ਪਿੱਠਾਂ ਪਰਨੇ ਤੋਪਾਂ ਨਾਲ ਬੰਨ੍ਹ ਕੇ ਉਡਾਉਣਾ ਚਾਹੁੰਦਾ ਸੀ, ਪਰ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਪਿੱਠਾਂ ਵੱਲੋਂ ਤੋਪਾਂ ਦੇ ਗੋਲਿਆਂ ਦੀ ਮਾਰ ਸਹਿਣ ਤੋਂ ਇਨਕਾਰ ਕਰ ਕੇ ਕਿਹਾ ਕਿ ਅਸੀਂ ਤੋਪਾਂ ਵੱਲ ਮੂੰਹ ਕਰਕੇ ਛਾਤੀਆਂ ਵਿੱਚ ਗੋਲੇ ਖਾਵਾਂਗੇ। ਉਹ ਇੱਕ-ਦੂਜੇ ਤੋਂ ਵਧ-ਵਧ ਕੇ ਤੋਪਾਂ ਦੀ ਮਾਰ ਦਾ ਸਾਹਮਣਾ ਕਰ ਰਹੇ ਸਨ। ਇੱਥੋਂ ਤੱਕ ਕਿ ਬਾਰਾਂ ਸਾਲ ਦੇ ਛੋਟੇ ਬਾਲ ਨੇ ਵੀ ਹੌਂਸਲਾ ਨਾ ਛੱਡਿਆ। ਇਹੋ ਕਾਰਨ ਹੈ ਕਿ ਅੱਜ ਅਸੀਂ ਸਾਰੇ ਉਹਨਾਂ ਦੀ ਵੀਰਤਾ ਤੇ ਸਦਾਚਾਰ ਨੂੰ ਸ਼ਰਧਾਂਜਲੀਆਂ ਦੇਣ ਲਈ ਇੱਥੇ ਇਕੱਤਰ ਹੋਏ ਹਾਂ।

ਸਮੇਂ ਦੇ ਬਿਖੜੇ ਚੱਕਰਾਂ ਦਾ ਬੋਧ ਕੇਵਲ ਸਤਿਗੁਰੂ ਨੂੰ ਹੀ ਹੁੰਦਾ ਹੈ। ਉਸ ਸਮੇਂ ਦੇ ਲੋਕਾਂ ਨੂੰ ਵੀ ਇਸ ਗੱਲ ਦੀ ਪੂਰਨ ਜਾਣਕਾਰੀ ਨਹੀਂ ਸੀ, ਕੇਵਲ ਵਿਰਲੇ ਜਨ ਹੀ ਇਸ ਦੀ ਸੂਝ ਰੱਖਦੇ ਸਨ, ਪਰ ਵਰਤਮਾਨ ਸਮੇਂ ਇਹ ਇਤਿਹਾਸਕ ਸਾਕਾ

ਸੱਚੇ ਇਤਿਹਾਸ ਦਾ ਸਜੀਵ ਅੰਗ ਬਣ ਗਿਆ ਹੈ, ਜੋ ਸਾਡੇ ਦੇਸ਼ ਲਈ ਮਾਣ ਵਾਲੀ ਗੱਲ ਹੈ। ਇਸੇ ਤਰ੍ਹਾਂ ਅਜੋਕੇ ਸਮੇਂ ਦੀਆਂ ਹਕੀਕਤਾਂ ਵੀ ਭਵਿੱਖ ਵਿੱਚ, ਇਸ ਸਰਵੋਤਮ ਸੱਚ ਦੀ ਸਾਖੀ ਭਰਨਗੀਆਂ।"

ਸ਼੍ਰੋਮਣੀ ਅਕਾਲੀ ਦਲ ਬਰਮਿੰਘਮ ਦੇ ਸਕੱਤਰ ਸ. ਗੁਰਚਰਨ ਸਿੰਘ ਗਹੀਰ ਸਥਾਨਕ ਅਕਾਲੀ ਦਲ ਦੀ ਇਕੱਤਰਤਾ ਕਾਰਨ ਦੇਰ ਨਾਲ ਪੁੱਜੇ, ਜਿਸ ਲਈ ਖਿਮਾ ਜਾਚਨਾ ਕਰਨ ਪਿੱਛੋਂ ਆਪਣੇ ਭਾਸ਼ਣ ਵਿੱਚ ਜੋ ਉਨ੍ਹਾਂ ਨੇ ਵਿਚਾਰ ਪ੍ਰਗਟ ਕੀਤੇ, ਉਹ ਇੱਕ ਤਰ੍ਹਾਂ ਨਾਲ ਨਿਰਪੱਖ ਬਿਆਨ ਹੀ ਮੰਨਿਆ ਜਾ ਸਕਦਾ ਹੈ। ਗਹੀਰ ਜੀ ਨੇ ਕਿਹਾ, 'ਪਰਮ ਪੂਜ ਪਰਮ ਸਤਿਕਾਰਯੋਗ, ਖਾਲਸਾ ਪੰਥ ਦੇ ਹੀਰੇ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੋਰ ਸੱਜਣੋਂ! ਮੈਂ ਖਿਮਾਂ ਦਾ ਯਾਚਕ ਹਾਂ ਕਿ ਅਕਾਲੀ ਦਲ ਦੀ ਮੀਟਿੰਗ ਬਰਮਿੰਘਮ ਵਿਖੇ ਇਸੇ ਵਕਤ ਹੋਣ ਕਰਕੇ, ਸਮੇਂ ਸਿਰ ਨਹੀਂ ਪਹੁੰਚ ਸਕਿਆ। ਪਰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਮੈਨੂੰ ਉਚੇਚਿਆਂ ਪ੍ਰਬੰਧਕ ਕਮੇਟੀ ਨੇ ਹੀ ਭੇਜਿਆ ਹੈ।

ਅਸੀਂ ਅੱਜ ਉਸ ਮਹਾਨ ਗੁਰੂ ਪੀਰ ਨੂੰ ਵਿਸ਼ੇਸ਼ ਤੌਰ 'ਤੇ ਯਾਦ ਕਰਨ ਲਈ ਜੁੜੇ ਹਾਂ, ਜਿਸ ਦਾ ਜ਼ਿਕਰ ਸੌ ਸਾਖੀ ਅਤੇ ਗੁਰਿਬਨਾਮਾ ਵਿੱਚ ਆਦਰ ਨਾਲ ਕੀਤਾ ਗਿਆ ਹੈ। ਮੈਂ ਨਾਮਧਾਰੀਆਂ ਦੇ ਸੁਨਹਿਰੀ ਇਤਿਹਾਸ ਤੇ ਸਿੱਖੀ ਬਾਰੇ ਜਾਣੂੰ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਮੈਂ ਅਫਰੀਕਾ ਵਿੱਚ ਕੀਤੇ ਸਨ, ਉਨ੍ਹਾਂ ਤੋਂ ਬਹੁਤ ਕੁੱਝ ਸੁਣਿਆ ਸਮਝਿਆ।

ਮਹਾਰਾਜਾ ਰਣਜੀਤ ਸਿੰਘ ਦੇ ਮਗਰੋਂ ਜੋ ਸਿੱਖੀ ਨੂੰ ਢਾਹ ਲੱਗੀ, ਉਹ ਏਨੀ ਜ਼ਬਰਦਸਤ ਸੀ ਕਿ ਉਸ ਨਾਲ ਸਿੱਖ ਰਾਜ ਹੀ ਸਮਾਪਤ ਹੋ ਗਿਆ, ਇਹ ਸਤਿਗੁਰੂ ਰਾਮ ਸਿੰਘ ਹੀ ਸਨ, ਜਿਨ੍ਹਾਂ ਨੇ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਕਈ ਲੋਕ ਬਰਾਦਰੀਵਾਦ ਵਿੱਚ ਪੈ ਕੇ ਉਨ੍ਹਾਂ ਨੂੰ ਰਾਮਗੜ੍ਹੀਆਂ ਨਾਲ ਹੀ ਸਬੰਧਤ ਕਰਦੇ ਹਨ, ਪੰਰ ਇਹ ਗੱਲ ਗ਼ਲਤ ਹੈ ਉਹ ਸਮੁੱਚੀ ਸਿੱਖੀ ਦੀ ਅਗਵਾਈ ਕਰਦੇ ਸਨ।

ਨਾਮਧਾਰੀਆਂ ਨੇ ਸਿੱਖੀ ਦੀ ਰਹਿਤ ਨੂੰ ਰੱਖਿਆ ਹੋਇਆ ਹੈ। ਸਤਿਗੁਰਾਂ ਨੂੰ ਕਿਸੇ ਖਾਸ ਕੌਮ ਦਾ ਪ੍ਰਤੀਨਿਧ ਨਹੀਂ ਸਮਝਿਆ ਜਾ ਸਕਦਾ। ਗੁਰੂ ਨਾਨਕ ਪਾਤਸ਼ਾਹ ਤੋਂ ਲੈ ਕੇ ਅੱਜ ਤੱਕ ਜੋ ਹੋਇਆ ਹੈ, ਜੋ ਹੋ ਰਿਹਾ ਹੈ, ਉਹ ਸਭ ਇੱਕ ਜਾਂ ਦੂਜੇ ਢੰਗ ਨਾਲ, ਹਿੰਦੁਸਤਾਨ ਦੀ ਅਜ਼ਾਦੀ ਲਈ ਹੀ ਹੈ। ਮਲੇਰਕੋਟਲੇ ਦੌਂ ਸਾਕਾ

ਵੀ ਏਸੇ ਗੱਲ ਦੀ ਕੜੀ ਸੀ।

ਸਤਿਗੁਰੂ ਜੀ ਨਾਮ ਸਿਮਰਨ ਕਰਵਾਉਂਦੇ ਹਨ, ਇਹ ਉਹਨਾਂ ਦੀ ਜੀਆਂ ਉੱਤੇ ਕਿਰਪਾ ਹੈ। ਮੈਂ ਅਕਾਲੀ ਦਲ ਦਾ ਸੈਕਟਰੀ ਹਾਂ। ਮੈਨੂੰ ਪਤਾ ਹੈ ਕਿ ਅਕਾਲੀਆਂ ਵਿੱਚ ਨਾਮ ਸਿਮਰਨ ਨਹੀਂ ਹੈ। ਇਹ ਧੜੇਬੰਦੀ ਤੇ ਹਜ਼ਾਰਾਂ ਰੁਪਏ ਖ਼ਰਚ ਕਰਦੇ ਹਨ, ਪਰ ਨਾਮ ਸਿਮਰਨ ਵੱਲ ਧਿਆਨ ਨਹੀਂ ਕਰਦੇ।

ਪੰਜਾਬ ਦੇ ਵੱਡੇ-ਵੱਡੇ ਸੱਜਣ ਤੇ ਲੀਡਰ ਸਾਡੇ ਪਾਸ ਆਉਂਦੇ ਹਨ, ਉਹ ਸ਼ਰਾਬ ਕਿਉਂ ਪੀਂਦੇ ਹਨ? ਜੇ ਉਹ ਪੀਂਦੇ ਪਿਆਂਦੇ ਹਨ, ਤਦੇ ਉਹਨਾਂ ਦਾ ਪ੍ਰਭਾਵ ਸੁਆਰਥੀ ਅਤੇ ਆਪੋੜੰਮਾ ਹੁੰਦਾ ਹੈ। ਪਰ ਨਾਮਧਾਰੀ, ਸਤਿਗੁਰੂ ਦਰਸ਼ਨ ਦੇ ਪਿਆਸੇ ਹਨ, ਹੁਕਮ ਨੂੰ ਮੰਨਦੇ ਹਨ, ਸੁਖੀ ਹਨ, ਮਸਤੀ ਤੇ ਪ੍ਰੇਮ ਨਾਲ ਭਰਪੂਰ ਹਨ, ਹਿੰਦੁਸਤਾਨ ਤੋਂ ਇਸ ਧਰਤੀ 'ਤੇ ਆਏ ਹਨ, ਸਾਨੂੰ ਦਰਸ਼ਨ ਦੇਣ ਲਈ, ਸਾਡੇ ਕੁਕਰਮਾਂ ਨੂੰ ਦੂਰ ਕਰਨ ਲਈ (ਜੈਕਾਰਾ ਸੰਗਤ ਵੱਲੋਂ)

ਅੰਤ ਮੈਂ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਦਰਸ਼ਨ-ਅਭਿਲਾਖੀਆਂ ਦੀ ਮਨੋਕਾਮਨਾ ਪੂਰੀ ਕਰਨ।'

ਅੰਤ ਵਿੱਚ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਮਨ ਸ਼ਤਾਬਦੀ ਕਮੇਟੀ ਦੇ ਯੂ.ਕੇ. ਦੇ ਪ੍ਰਧਾਨ ਖੜਕ ਸਿੰਘ ਭਮਰਾ ਨੇ ਕਿਹਾ, 'ਸਤਿਗੁਰੂ ਜੀ ਦੀ ਕ੍ਰਿਪਾ ਨਾਲ ਇਹ ਸਮਾਗਮ ਸ਼ਾਨ ਨਾਲ ਮਨਾਇਆ ਜਾ ਸਕਿਆ ਹੈ। ਜੋ ਕੁਰਬਾਨੀਆਂ ਕੂਕਿਆਂ ਨੇ ਦੇਸ਼ ਲਈ ਕੀਤੀਆਂ ਹਨ, ਉਹ ਇਤਿਹਾਸ ਵਿੱਚ ਸਦਾ ਚਮਕਦੀਆਂ ਰਹਿਣਗੀਆਂ।'

**ਬਰਕਤਾਨੀਆਂ ਦੀ ਇਸ ਯਾਤਰਾ ਦੇ ਹੋਰ ਯਾਦਗਾਰੀ ਸਮਾਚਾਰ**

ਸਤਿਗੁਰੂ ਜੀ ਨੇ ਸਾਊਥਹਾਲ ਵਿਖੇ 8 ਜੁਲਾਈ ਨੂੰ ਸ਼ਰਧਾਲੂ ਸਿੰਘ ਜੋਗਿੰਦਰ ਸਿੰਘ ਦੇ ਗ੍ਰਿਹਿ ਵਿਖੇ ਨਿਵਾਸ ਕੀਤਾ ਅਤੇ ਉੱਥੇ ਹੀ ਸ਼ਾਮ ਦਾ ਦੀਵਾਨ ਸਜਾਇਆ। 9 ਜੁਲਾਈ ਨੂੰ ਰਾਮਗੜੀਆ ਗੁਰਦੁਆਰੇ ਵਿਖੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਭਾਰਤ ਤੋਂ ਅਜੇ ਹਜ਼ੂਰੀ ਰਾਗੀ ਨਹੀਂ ਪਹੁੰਚੇ ਸਨ, ਜਿਸ ਕਾਰਨ ਸਤਿਗੁਰੂ ਜੀ ਨੇ ਆਪ ਹੀ ਸ. ਰਿਪੁਦਮਨ ਸਿੰਘ ਨੈਰੋਬੀ ਦੇ ਤਬਲਾ ਵਾਦਨ ਅਤੇ ਸ੍ਰ. ਇਕਬਾਲ ਸਿੰਘ ਅਤੇ ਪ੍ਰੇਮ ਸਿੰਘ ਸੀਹਰਾ ਦੇ ਹਾਰਮੋਨੀਅਮ ਵਾਦਨ ਦੀ ਸੰਗਤ ਨਾਲ, ਇਹ ਸੇਵਾ ਨਿਭਾਈ।

ਬਰਮਿੰਘਮ ਤੋਂ ਇੰਗਲੈਂਡ ਦਾ ਇਹ ਸਨਅਤੀ ਸ਼ਹਿਰ ਦੋ ਸੌ ਮੀਲ ਦੀ ਦੂਰੀ 'ਤੇ ਹੈ। ਇਸ ਨਗਰ ਵਿੱਚ ਪ੍ਰਵੇਸ਼ ਸਮੇਂ ਹੀ ਸਤਿਗੁਰੂ ਜੀ ਦਾ ਭਾਰੀ ਗਿਣਤੀ ਵਿੱਚ, ਸੰਗਤਾਂ ਵੱਲੋਂ ਫੁੱਲਾਂ ਦੇ ਹਾਰਾਂ ਨਾਲ ਸਵਾਗਤ ਕੀਤਾ ਗਿਆ। ਆਪ ਜੀ ਨੇ ਗੁਰਬਚਨ ਸਿੰਘ ਕੁੰਦੀ ਦੇ ਗ੍ਰਿਹਿ ਵਿਖੇ ਨਿਵਾਸ ਕੀਤਾ। ਸ਼ਾਮ ਨੂੰ ਲੀਡਜ਼ ਦੇ ਗੁਰਦੁਆਰੇ ਵਿਖੇ ਸਵਾਗਤ ਕੀਤਾ ਗਿਆ। ਸ਼ਾਮ ਦਾ ਇੱਕ ਘੰਟੇ ਦਾ ਨਿਤਨੇਮ ਇਸੇ ਸਥਾਨ 'ਤੇ ਕੀਤਾ ਗਿਆ। ਸ੍ਰ. ਹਰੀ ਸਿੰਘ ਭੋਗਲ ਵੱਲੋਂ ਸਤਿਗੁਰੂ ਜੀ ਨੂੰ ਸਨਮਾਨ ਪੱਤਰ ਪੜ੍ਹ ਕੇ ਸੁਣਾਇਆ ਗਿਆ ਅਤੇ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਸਵਰਨ ਸਿੰਘ ਡਾਂਡੀ ਅਤੇ ਰਾਮਗੜ੍ਹੀਆ ਬੋਰਡ ਦੇ ਪ੍ਰਧਾਨ ਸ੍ਰ. ਬਲਵੰਤ ਸਿੰਘ ਵੱਲੋਂ ਸਿਰੋਪੇ ਭੇਂਟ ਕੀਤੇ ਗਏ। ਸਤਿਗੁਰੂ ਜੀ ਨੇ ਇਹਨਾਂ ਦੋਹਾਂ ਸੱਜਣਾਂ ਵੱਲੋਂ ਭੇਂਟ ਕੀਤੀਆਂ ਗਈਆਂ ਰਕਮਾਂ ਵਿੱਚੋਂ ਇੱਕ-ਇੱਕ ਸ਼ਲਿੰਗ ਰੱਖ ਕੇ ਬਾਕੀ ਮਾਇਆ ਮੋੜ ਦਿੱਤੀ। ਇਸ ਸਮਾਗਮ ਵਿੱਚ ਕੁੱਝ ਪ੍ਰਮੁੱਖ ਵਿਅਕਤੀਆਂ ਵੱਲੋਂ ਸਤਿਗੁਰੂ ਜੀ ਲਈ ਆਦਰ ਮਾਣ ਵਾਲੇ ਵਿਚਾਰ ਪ੍ਰਗਟਾਏ ਗਏ ਅਤੇ ਧੰਨਵਾਦ ਕੀਤਾ ਗਿਆ ਕਿ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਅਸੀਂ ਸਾਰੇ ਏਕਤਾ ਦੇ ਸੂਤਰ ਵਿੱਚ ਪਰੁੰਚੇ ਹੋਏ ਹਾਂ।

10 ਜੁਲਾਈ ਨੂੰ ਸ. ਹਰਭਜਨ ਸਿੰਘ ਗੇਹਲ ਦੇ 21 ਸਾਲਾ ਪੁੱਤਰ ਦੇ ਅਕਾਲ ਚਲਾਣੇ ਕਾਰਨ ਇਸ ਦਿਨ ਦਾ ਪ੍ਰੋਗਰਾਮ ਰੱਦ ਕਰ ਦਿੱਤਾ ਗਿਆ ਅਤੇ ਸਤਿਗੁਰੂ ਜੀ ਨੇ ਲੜਕੇ ਦੇ ਦਾਹ ਸਸਕਾਰ ਸਮੇਂ ਉੱਥੇ ਪਹੁੰਚਣ ਲਈ ਆਦੇਸ਼ ਦਿੱਤਾ। ਸ੍ਰ. ਹਰਭਜਨ ਸਿੰਘ ਤਾਂ ਅਫ਼ਸੋਸ ਕਰਨ ਵਾਲਿਆਂ ਦੇ ਆਉਣ ਲਈ ਘਰ ਵਿੱਚ ਹੀ ਠਹਿਰੇ, ਪਰ ਉਨ੍ਹਾਂ ਦੇ ਘਰੋਂ ਬੀਬੀ ਜੀ ਨੂੰ ਸ੍ਰੀ ਮਾਤਾ ਜੀ, ਦੀਵਾਨ ਵਿੱਚ ਨਾਲ ਲੈ ਆਏ ਤਾਂ ਜੁ ਉਨ੍ਹਾਂ ਦੇ ਇਸ ਸਦਮੇ ਦੇ ਦੁੱਖ ਨੂੰ ਘਟਾਇਆ ਜਾ ਸਕੇ। ਸ਼ਾਮ ਦਾ ਦੀਵਾਨ ਅਲੈਗਜ਼ੈਂਡਰਾ ਰੋਡ ਲੀਡਜ਼ ਦੇ ਹਿੰਦੂ ਮੰਦਰ ਵਿੱਚ ਕੀਤਾ ਗਿਆ, ਜਿੱਥੋਂ ਦੇ ਮੁੱਖ ਪ੍ਰਬੰਧਕ ਤੀਰਥ ਰਾਮ ਨੇ ਆਪਣੇ ਸਾਥੀਆਂ ਸਮੇਤ, ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਅਤੇ ਸ਼ਾਮ ਦੇ ਦੀਵਾਨ ਉਪਰੰਤ ਇਸ ਹਿੰਦੂ ਮੰਦਰ ਵਿੱਚ, ਦਰਸ਼ਨ ਦੇਣ ਲਈ ਸਤਿਗੁਰੂ ਜੀ ਦਾ ਲਿਖਤੀ ਸਨਮਾਨ ਪੱਤਰ ਰਾਹੀਂ ਹਾਰਦਿਕ ਧੰਨਵਾਦ ਕੀਤਾ। ਇਹ ਘਟਨਾ ਇਸ ਗੱਲ ਦਾ ਪ੍ਰਮਾਣ ਹੈ ਕਿ ਸਤਿਗੁਰੂ ਜੀ ਦੇ ਵਿਸ਼ਾਲ ਹਿਰਦੇ ਵਿੱਚ ਸਭ ਧਰਮਾਂ ਤੇ ਜਾਤੀਆਂ ਦਾ, ਇੱਕ ਸਮਾਨ ਨਿੱਘਾ

ਸਥਾਨ ਹੈ। 10 ਜੁਲਾਈ ਨੂੰ ਸਤਿਗੁਰੂ ਜੀ ਨੇ ਲੀਡਜ਼ ਦੇ ਹਾਰੋਗੇਟ ਵਿਖੇ ਕੁੱਝ ਵਿਸ਼ੇਸ਼ ਵਿਅਕਤੀਆਂ ਦੇ ਨਾਲ, ਪਸ਼ੂ-ਪ੍ਰਦਰਸ਼ਨੀ ਨੂੰ ਡੂੰਘੀ ਨੀਝ ਨਾਲ ਵੇਖਿਆ ਅਤੇ ਸ੍ਰੀ ਜੀਵਨ ਨਗਰ ਦੀ ਆਪਣੀ ਪਸ਼ੂਸ਼ਾਲਾ ਦੇ ਪਸ਼ੂਆਂ ਨਾਲ ਤੁਲਨਾ ਵੀ ਕੀਤੀ।

ਸ. ਗੁਰਚਰਨ ਸਿੰਘ ਸਿਆਣ ਨੇ ਲੀਡਜ਼ ਵਿਖੇ ਮਾਸ-ਸ਼ਰਾਬ ਦੀ ਦੁਕਾਨ ਖੋਲ੍ਹ ਰੱਖੀ ਸੀ, ਸਤਿਗੁਰੂ ਜੀ ਨੇ ਉਸਦੀ ਦੁਕਾਨ 'ਤੇ ਜਾਣ ਤੋਂ ਇਨਕਾਰ ਕਰ ਦਿੱਤਾ ਅਤੇ ਬਚਨ ਕੀਤਾ ਕਿ ਅਸੀਂ ਤਾਂ ਸਭ ਨੂੰ ਮਾਸ-ਸ਼ਰਾਬ ਦੀ ਵਰਤੋਂ ਕਰਨ ਤੋਂ ਰੋਕਦੇ ਹਾਂ। ਗੁਰਚਰਨ ਸਿੰਘ ਸਿਆਣ ਨੇ ਗਲ ਵਿੱਚ ਪੱਲਾ ਪਾ ਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਅੱਗੇ ਤੋਂ ਇਹ ਵਿਹਾਰ ਬੰਦ ਕਰ ਦੇਵੇਗਾ। ਸਤਿਗੁਰੂ ਜੀ ਨੇ ਸ੍ਰੀ ਸਿਆਣ ਜੀ ਦੇ ਘਰ ਚਰਨ ਪਾਉਣ ਦੀ ਕ੍ਰਿਪਾਲਤਾ ਕਰ ਦਿੱਤੀ।

ਸਤਿਗੁਰੂ ਜੀ 12 ਜੁਲਾਈ, 1972 ਨੂੰ ਨੋਟਿੰਘਮ ਪਹੁੰਚੇ। 12 ਜੁਲਾਈ ਨੂੰ ਨੋਟਿੰਘਮ ਦੇ ਗੁਰਦੁਆਰੇ ਵਿੱਚ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸੱਜਿਆ। ਉਸ ਦਿਨ ਤੱਕ ਭਾਰਤ ਤੋਂ ਪੰ. ਗੋਪਾਲ ਸਿੰਘ, ਸੰਤ ਦਰਸ਼ਨ ਸਿੰਘ, ਖਜਾਨ ਸਿੰਘ, ਰਾਗੀ ਸੰਤ ਬਲਵੰਤ ਸਿੰਘ ਜੀ ਲੰਡਨ ਏਅਰ ਪੋਰਟ ਤੋਂ ਸਿੱਧੇ ਨੌਟਿੰਘਮ ਗੁਰਦੁਆਰੇ ਪਹੁੰਚੇ। ਇਨ੍ਹਾਂ ਨੇ ਕਥਾ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਫਿਰ ਪੰਡਿਤ ਜੀ ਨੇ ਡੇਢ ਘੰਟੇ ਤੱਕ ਹੱਲੇ ਦਾ ਦੀਵਾਨ ਲਾ ਕੇ, ਆਈ ਸਾਧ ਸੰਗਤ ਨੂੰ ਗੁਰੂ ਜਸ ਰਾਹੀਂ ਮਨੋਹਰ ਧਾਰਨਾਵਾਂ ਦਾ ਗਾਇਨ ਕਰਕੇ ਸਾਧ ਸੰਗਤ ਨੂੰ ਪ੍ਰਭਾਵਿਤ ਕੀਤਾ।

13 ਜੁਲਾਈ ਨੂੰ ਲੇਸਟਰ ਨਗਰ ਵਿੱਚ, 6 ਤੋਂ 7 ਵਜੇ ਸ਼ਾਮ ਦਾ ਹਜ਼ੂਰੀ ਦੀਵਾਨ ਸੱਜਿਆ। ਨਾਮ ਸਿਮਰਨ ਕਥਾ ਕੀਰਤਨ ਤੋਂ ਪਿੱਛੋਂ ਪੰਡਿਤ ਜੀ ਦੇ ਵਿਸ਼ੇਸ਼ ਕੀਰਤਨ ਨੇ, ਕਈ ਸਰੀਰਾਂ ਨੂੰ ਭਜਨ ਪੁੱਛਣ ਲਈ ਪ੍ਰੇਰਿਤ ਕੀਤਾ, ਜਿਨ੍ਹਾਂ ਨੇ ਨਾਮ ਦੀ ਦਾਤ ਪ੍ਰਾਪਤ ਕਰਕੇ, ਸਤਿਗੁਰੂ ਜੀ ਦੀਆਂ ਖੁਸ਼ੀਆਂ ਦਾ ਸਦੀਵੀ ਆਨੰਦ ਮਾਣਿਆ।

14 ਜੁਲਾਈ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਵੇਰ ਦੇ ਦੀਵਾਨ ਪਿੱਛੋਂ, ਨਾਮਧਾਰੀ ਪਰਿਵਾਰਾਂ ਦੇ ਘਰਾਂ ਵਿੱਚ ਚਰਨ ਪਾਏ। ਉਸੇ ਦਿਨ ਸ. ਭਜਨ

ਸਿੰਘ ਦੇ ਸਪੁੱਤਰ ਸਤਨਾਮ ਸਿੰਘ ਦਾ ਅੰਤਿਮ ਸਸਕਾਰ ਸੀ। ਸਤਿਗੁਰੂ ਜੀ ਨੇ ਪਹਿਲਾਂ ਪੰ. ਗੋਪਾਲ ਸਿੰਘ ਨੂੰ ਅੰਤਿਮ ਸਸਕਾਰ 'ਤੇ ਜਾਣ ਦੀ ਆਗਿਆ ਕੀਤੀ, ਪਰ ਸਭ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦੋਂ ਸਤਿਗੁਰੂ ਜੀ ਸੌ ਮੀਲ ਦਾ ਸਫ਼ਰ ਕਰਕੇ ਇਸ ਸ਼ੋਕ ਸਭਾ ਵਿੱਚ ਆ ਸ਼ਾਮਿਲ ਹੋਏ।

14 ਜੁਲਾਈ ਨੂੰ ਸਤਿਗੁਰੂ ਜੀ ਨੇ ਅੰਮ੍ਰਿਤ ਵੇਲੇ ਦੇ ਦੀਵਾਨ ਪਿੱਛੋਂ, ਦਰਿਆ ਕਿਨਾਰੇ ਕਿਸ਼ਤੀਆਂ ਦੀ ਸੈਰ ਦਾ ਪ੍ਰੋਗਰਾਮ ਬਣਾਇਆ ਅਤੇ ਇੱਕ ਘੰਟੇ ਤੱਕ ਦਰਿਆ ਵਿੱਚ ਕਿਸ਼ਤੀਆਂ ਦੀ ਸੈਰ ਦਾ ਆਨੰਦ ਮਾਣਿਆ। ਕੇ. ਐਸ. ਭਮਰਾ ਅਨੁਸਾਰ, ਇੰਗਲੈਂਡ ਵਿੱਚ ਜੁਲਾਈ ਦਾ ਮਹੀਨਾ ਸੈਰ ਸਪਾਟੇ ਲਈ ਬੜਾ ਵਧੀਆ ਮੰਨਿਆ ਜਾਂਦਾ ਹੈ। ਕਿਉਂ ਜੁ ਇਸ ਮਹੀਨੇ ਇਸ ਦੇਸ਼ ਵਿੱਚ ਸੂਰਜ ਭਗਵਾਨ ਦੇ ਵੱਧ ਤੋਂ ਵੱਧ ਦਰਸ਼ਨ ਹੁੰਦੇ ਹਨ।

(16 ਜੁਲਾਈ ਦੇ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਮਨ ਸ਼ਤਾਬਦੀ ਲੰਡਨ ਦੇ ਈਲਿੰਗ ਟਾਊਨ ਹਾਲ ਦੇ ਸਮਾਗਮ ਦਾ ਵਰਣਨ, ਪਹਿਲਾਂ ਹੀ ਵਿਸਥਾਰਪੂਰਵਕ ਕੀਤਾ ਜਾ ਚੁੱਕਾ ਹੈ।)

17 ਜੁਲਾਈ ਨੂੰ ਸਾਊਥ ਐਂਡ ਦੇ ਫੋਰੈਸਟ ਗੇਟ ਰਾਮਗੜ੍ਹੀਆ ਗੁਰਦੁਆਰੇ ਵਿਖੇ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਇੱਥੇ ਹੀ ਸਤਿਗੁਰੂ ਜੀ ਨੇ ਆਈਆਂ ਸੰਗਤਾਂ ਸਮੇਤ ਵਿਸ਼ੇਸ਼ ਤਲਾਬ ਵਿੱਚ ਮੱਛੀ ਦੇ ਕਰੱਤਬਾਂ ਨੂੰ ਵੇਖਿਆ ਅਤੇ ਮਾਣਿਆ। ਇਸ ਗੱਲ ਤੋਂ ਸਿੱਧ ਹੁੰਦਾ ਹੈ ਕਿ ਸਤਿਗੁਰੂ ਜੀ ਕੁਦਰਤ ਦੇ ਨਜ਼ਾਰਿਆਂ ਤੇ ਇਸ ਤਰ੍ਹਾਂ ਦੇ ਖੇਡ ਤਮਾਸ਼ਿਆਂ ਨਾਲ ਵੀ ਆਪਣੇ ਸਿੱਖਾਂ ਨੂੰ ਜੋੜੀ ਰੱਖਦੇ ਹਨ। ਗੁਰੂ ਜੀ ਦਾ ਕਥਨ ਹੈ 'ਬਲਿਹਾਰੀ ਕੁਦਰਤ ਵਸਿਆ ਤੇਰਾ ਅੰਤ ਨਾ ਜਾਈ ਲਖਿਆ' ਅਤੇ ਭਾਈ ਗੁਰਦਾਸ ਜੀ ਦਾ ਵਾਕ ਹੈ 'ਅਖੀਂ ਦੇਖ ਨਾ ਰਜੀਆਂ ਬਹੁ ਰੰਗ ਤਮਾਸ਼ੇ' ਕੁਦਰਤ ਦੀ ਸੁੰਦਰਤਾ ਅਤੇ ਪਸ਼ੂ ਪੰਛੀਆਂ ਦੇ ਜੀਵਨ ਦੇ ਰਹੱਸਮਈ ਪੱਖਾਂ ਤੋਂ ਮਨੁੱਖ ਬਹੁਤ ਕੁੱਝ ਸਿੱਖਦਾ ਹੈ ਅਤੇ ਆਪਣੀ ਮਾਨਸਿਕ ਤ੍ਰਿਸ਼ਨਾ ਨੂੰ ਤ੍ਰਿਪਤ ਕਰਦਾ ਹੈ।

18 ਜੁਲਾਈ ਨੂੰ ਸਾਊਥ ਹਾਲ ਦੇ ਰਾਮਗੜ੍ਹੀਆ ਗੁਰਦੁਆਰੇ ਦੇ ਸ਼ਾਮ ਦੇ ਦੀਵਾਨ ਵਿੱਚ, ਸਤਿਗੁਰੂ ਜੀ ਨੇ ਆਪਣੇ ਅੰਮ੍ਰਿਤ ਬਚਨਾਂ ਰਾਹੀਂ ਜਿਹੜਾ ਗੁਰ ਉਪਦੇਸ਼ ਕੀਤਾ, ਉਹ ਸਭ ਨੂੰ ਆਪਣੇ ਅੰਦਰ, ਅੰਤਰ ਝਾਤ ਮਾਰਨ ਲਈ ਪ੍ਰੇਰਿਤ

ਕਰਦਾ ਹੈ। ਸਤਿਗੁਰੂ ਜੀ ਦਾ ਫੁਰਮਾਨ ਸੀ, "ਸਤਿਗੁਰੂ ਦਾ ਜੱਸ ਤਾਂ ਵਿਸ਼ਾਲ ਆਕਾਸ਼ ਵਰਗਾ ਹੈ, ਜਿਸ ਵਿੱਚ ਨਿੱਕੇ ਟਟਿਹਣੇ ਤੋਂ ਲੈ ਕੇ ਮਨੁੱਖ ਦੇ ਬਣਾਏ ਵੱਡੇ ਜਹਾਜ਼ ਤੱਕ, ਭੌਂਦੇ ਫਿਰਦੇ ਹਨ ਤੇ ਆਪਣੀਆਂ ਮੰਜ਼ਿਲਾਂ 'ਤੇ ਪਹੁੰਚਦੇ ਹਨ, ਪਰੰਤੂ ਅਕਾਸ਼ ਦੀ ਥਾਹ ਨਹੀਂ ਪਾ ਸਕਦੇ।"

ਸਤਿਗੁਰੂ ਜੀ ਨੇ ਫੁਰਮਾਇਆ, '100 ਸਾਲ ਅੰਗਰੇਜ਼ਾਂ ਨੇ ਸਾਡੇ 'ਤੇ ਹਕੂਮਤ ਕੀਤੀ ਹੈ, ਪਰ ਉਹ ਸਾਡੇ ਪਾਸੋਂ ਨਾ ਤਾਂ ਕੇਸ ਰੱਖਣਾ ਅਤੇ ਨਾ ਹੀ ਪੱਗ ਬੰਨ੍ਹਣੀ ਸਿਖ ਕੇ ਆਏ ਹਨ, ਪਰ ਅਸੀਂ ਇੱਥੇ ਆਉਂਦਿਆਂ ਹੀ ਕੇਸਾਂ ਤੇ ਦਸਤਾਰ ਨੂੰ ਆਪ ਲਾਹ ਕੇ, ਆਪਣੀ ਕਚਿਆਈ ਦਾ ਸਬੂਤ ਦਿੰਦੇ ਹਾਂ।' ਸਤਿਗੁਰੂ ਜੀ ਨੇ ਸੁਚੇਤ ਕੀਤਾ ਕਿ ਜਿਹੜੇ ਲੋਕ ਯੂਰਪ ਦੇ ਮਾਇਆਵੀ ਚੱਕਰ ਵਿੱਚ ਬੁਰੀ ਤਰ੍ਹਾਂ ਗ੍ਰੱਸਤ ਹਨ, ਉਹਨਾਂ ਨੂੰ ਨਾਈਟ ਕਲੱਬਾਂ ਨੂੰ ਛੱਡ ਕੇ, ਨਾਮ ਸਿਮਰਨ ਵੱਲ ਲੱਗਣਾ ਚਾਹੀਦਾ ਹੈ। ਅਗਲੇ ਕੁਝ ਦਿਨ ਸਤਿਗੁਰੂ ਜੀ ਨੇ ਲੰਡਨ ਦੇ ਵੱਖ-ਵੱਖ ਸ਼ਹਿਰਾਂ ਵਿੱਚ ਦਰਸ਼ਨ ਦੇ ਕੇ ਆਪਣੇ ਸੇਵਕਾਂ ਨੂੰ ਨਿਹਾਲ ਕੀਤਾ। 19 ਜੁਲਾਈ ਦੀ ਕਵੈਂਟਰੀ ਦੀ ਇੱਕ ਘਟਨਾ, ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ। ਸਤਿਗੁਰੂ ਜੀ ਦੇ ਦੀਵਾਨ ਦਾ ਪ੍ਰਬੰਧ ਹਿੰਦੂ ਮੰਦਰ ਵਿੱਚ ਕੀਤਾ ਗਿਆ।

21 ਜੁਲਾਈ ਨੂੰ ਸਤਿਗੁਰੂ ਜੀ ਬਰਮਿੰਘਮ ਪਹੁੰਚੇ। ਉੱਥੇ ਦੋ ਦਿਨਾਂ ਦੇ ਨਿਵਾਸ ਵਿੱਚ ਨਿਯਮ ਅਨੁਸਾਰ ਹਜ਼ੂਰੀ ਦੀਵਾਨਾਂ ਦਾ ਪ੍ਰਬੰਧ ਨਿਸ਼ਚਿਤ ਸਮੇਂ ਅਨੁਸਾਰ ਚਲਦਾ ਰਿਹਾ।21 ਜੁਲਾਈ ਦੇ ਸ਼ਾਮ ਦੇ ਦੀਵਾਨ ਵਿੱਚ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਇਵ ਫੁਰਮਾਨ ਕੀਤਾ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਸਤਿਗੁਰੂ ਰਾਮ ਸਿੰਘ ਜੀ ਨੂੰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਵਾਲੀ ਸਿੱਖੀ) ਦੇ ਕੇਵਲ ਵਾਈ ਸਿੱਖ ਹੀ ਮਿਲੇ ਸਨ। ਮਾਸ-ਸ਼ਰਾਬ ਤੇ ਹੋਰ ਕਈ ਤਰ੍ਹਾਂ ਦੀਆਂ ਕੁਰੀਤੀਆਂ ਦਾ ਦੌਰ-ਦੌਰਾ ਸੀ। ਸਤਿਗੁਰੂ ਜੀ ਨੇ ਇਨਸਾਈਕਲੋ ਪੀਡੀਆ ਬ੍ਰਿਟੇਨਿਕਾ ਦਾ ਹਵਾਲਾ ਦੇ ਕੇ ਦੱਸਿਆ ਕਿ ਸਤਿਗੁਰੂ ਜੀ ਨੇ ਸਿੱਧੀਆਂ ਦਸਤਾਰਾਂ (Straight Turbans) ਦੀ ਰੀਤ ਚਾਲੂ ਕੀਤੀ ਅਤੇ ਸ੍ਰੀ ਭੈਣੀ ਸਾਹਿਬ ਦੇ ਰਾਮ ਸਰੋਵਰ ਦਾ ਪਿਛੋਕੜ ਦਸਦਿਆਂ ਦੱਸਿਆ ਕਿ ਕਿਵੇਂ ਏਥੇ ਸ੍ਰੀ ਰਾਮ ਚੰਦਰ ਜੀ ਨੇ ਹਵਨ ਕੀਤਾ ਸੀ।

23 ਜੁਲਾਈ ਨੂੰ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ, ਨਾਮਧਾਰੀ

ਮਰਿਆਦਾ ਅਨੁਸਾਰ ਆਨੰਦ ਕਾਰਜ ਕੀਤੇ ਗਏ ਅਤੇ 8 ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ।

24 ਜੁਲਾਈ ਤੱਕ ਬਰਮਿੰਘਮ ਦੇ ਸਮਾਗਮਾਂ ਵਿੱਚ ਦਰਸ਼ਨ ਦੇ ਕੇ, ਸਤਿਗੁਰੂ ਜੀ ਲੰਡਨ ਦੇ ਪਲੱਮ ਸਟੱਡ ਪਹੁੰਚ ਗਏ, ਜੋ ਇੱਥੋਂ 120 ਮੀਲ ਦੀ ਦੂਰੀ 'ਤੇ ਸੀ।

25 ਜੁਲਾਈ ਨੂੰ ਸਵੇਰ ਦਾ ਦੀਵਾਨ ਰਾਮਗੜ੍ਹੀਆ ਗੁਰਦੁਆਰੇ ਵਿੱਚ ਕਰ ਕੇ, ਸ਼ਾਮ ਨੂੰ ਸਤਿਗੁਰੂ ਜੀ ਨੇ ਸਾਊਥਹਾਲ ਵਿੱਚ ਜਾ ਦਰਸ਼ਨ ਦਿੱਤੇ। ਸਾਊਥਹਾਲ ਵਿਖੇ ਵਿਸ਼ਾਲ ਹਜ਼ੂਰੀ ਦੀਵਾਨ ਵਿੱਚ ਕਥਾ ਕੀਰਤਨ ਤੋਂ ਪਿੱਛੋਂ ਸਤਿਗੁਰੂ ਜੀ ਨੇ ਜਿਨ੍ਹਾਂ ਪ੍ਰਵਚਨਾਂ ਦੀ ਕ੍ਰਿਪਾ ਕੀਤੀ, ਉਹ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹਨ:- "ਸਿੱਖ ਅਤੇ ਹਿੰਦੂ, ਸ਼ਰਾਬਖਾਨਿਆਂ ਵਿੱਚ ਤਾਂ ਰਲ ਕੇ ਬੈਠਦੇ ਹਨ, ਪਰ ਗੁਰਦੁਆਰੇ ਜਾਂ ਮੰਦਰਾਂ ਵਿੱਚ ਇੱਕ-ਦੂਜੇ ਤੋਂ ਮੀਟਰਾਂ ਦੀ ਵਿੱਥ 'ਤੇ ਬੈਠਦੇ ਹਨ। ਗੁਰਦੁਆਰਿਆਂ ਵਿੱਚ ਅੱਗੋਂ ਹੋਰ ਵੰਡ ਹੁੰਦੀ ਹੈ, ਇਹ ਨਾਮਧਾਰੀ ਹੈ, ਇਹ ਅਕਾਲੀ ਹੈ। ਧਾਰਮਿਕ ਥਾਵਾਂ ਤਾਂ ਵਿਚਾਰਾਂ ਨੂੰ ਸ਼ੁੱਧ ਕਰਨ ਵਾਲੀਆਂ ਹੁੰਦੀਆਂ ਹਨ, ਇੱਥੇ ਤਾਂ ਅਸੀਂ ਸਾਰੇ ਹੀ ਆਪਣੇ-ਆਪਣੇ ਇਸ਼ਟ ਨੂੰ ਧਿਆ ਸਕਦੇ ਹਾਂ।" ਬਾਅਦ ਵਿੱਚ ਪੰਡਿਤ ਗੋਪਾਲ ਸਿੰਘ ਜੀ ਦੇ ਦੀਵਾਨ ਦੇ ਭਾਸ਼ਣ ਤੋਂ ਪ੍ਰਭਾਵਿਤ ਹੋ ਕੇ ਪੰਜਾਂ ਸਰੀਰਾਂ ਨੇ ਭਜਨ ਪੁੱਛਿਆ।

ਇਸ ਤੋਂ ਬਾਅਦ ਸਤਿਗੁਰੂ ਜੀ ਨੇ ਕਈ ਹੋਰ ਥਾਵਾਂ 'ਤੇ ਵੀ ਦਰਸ਼ਨ ਦਿੱਤੇ, ਕਈ ਸਿੱਖਾਂ ਦੇ ਕਾਰਜ ਰਾਸ ਕੀਤੇ, ਉਨ੍ਹਾਂ ਨੂੰ ਆਪਣਾ ਆਸ਼ੀਰਵਾਦ ਦੇ ਕੇ ਨਿਵਾਜਿਆ। 30 ਜੁਲਾਈ ਨੂੰ ਲੰਡਨ ਵਿਖੇ ਸਤਿਗੁਰੂ ਜੀ ਦੇ ਦੌਰੇ ਦਾ ਅੰਤਿਮ ਹਜ਼ੂਰੀ ਦੀਵਾਨ ਸੱਜਿਆ, ਜਿਸ ਵਿੱਚ ਸੰਗਤਾਂ ਦੀ ਹਾਜ਼ਰੀ ਭਰਪੂਰ ਸੀ। 31 ਜੁਲਾਈ ਦਾ ਦਿਨ ਲੰਡਨ ਦੀ ਯਾਤਰਾ ਲਈ ਨਿਸ਼ਚਿਤ ਸੀ। ਸਤਿਗੁਰੂ ਜੀ 35 ਸਿੱਖਾਂ ਨੂੰ ਨਾਲ ਲੈ ਕੇ ਜਦੋਂ ਲੰਡਨ ਦੀਆਂ ਸੜਕਾਂ ਤੋਂ ਗੁਜ਼ਰ ਰਹੇ ਸਨ ਤਾਂ ਲੋਕ ਸਫੇਦ ਪਹਿਰਾਵੇ ਵਾਲੇ ਇਨ੍ਹਾਂ ਹੰਸਲਿਆਂ ਨੂੰ, ਰੁਕ-ਰੁਕ ਕੇ ਬੜੀ ਉਤਸੁਕਤਾ ਨਾਲ ਤੱਕ ਰਹੇ ਸਨ। ਸਤਿਗੁਰੂ ਜੀ ਨੇ ਮੈਡਮ ਟਾਸੂ ਦੇ ਮੋਮ ਦੇ ਬੁੱਤਾਂ ਦੇ ਅਜਾਇਬ ਘਰ ਨੂੰ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਅੰਗਰੇਜ਼ਾਂ ਵੱਲੋਂ ਲਿਆਂਦੇ ਗਏ ਕੋਹਿਨੂਰ ਹੀਰੇ ਨੂੰ ਵੇਖਿਆ। ਲੰਡਨ ਵਿੱਚ 23 ਦਿਨ ਗੁਜ਼ਾਰ ਕੇ, 31 ਜੁਲਾਈ ਨੂੰ

ਸ੍ਰੀ ਸਤਿਗੁਰੂ ਜੀ ਨੇ ਨੈਰੋਬੀ ਨੂੰ ਰਵਾਨਾ ਹੋਣਾ ਸੀ। ਸਤਿਗੁਰੂ ਜੀ ਦੀਆਂ ਨਿਵਾਜੀਆਂ ਸੰਗਤਾਂ ਨੇ, ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਪਰਮ ਆਨੰਦ ਨੂੰ ਮਾਣਿਆ, ਸਤਿਗੁਰੂ ਜੀ ਦੀ ਪਾਵਨ ਸੂਰਤ ਨੂੰ ਆਪਣੇ ਨੇਤਰਾਂ ਦੁਆਰਾ ਤੱਕ ਕੇ ਹਿਰਦਿਆਂ ਵਿੱਚ ਵਸਾ ਲਿਆ।

ਸ੍ਰੀ ਕੇ. ਐਸ. ਭਮਰਾ ਨੇ ਇਸ ਯਾਤਰਾ ਦੇ ਸਮਾਚਾਰ ਬੜੇ ਵਿਸਥਾਰ ਨਾਲ, ਆਪਣੀ ਪੁਸਤਕ 'ਯੂ. ਕੇ. ਵਿੱਚ ਸ਼ਤਾਬਦੀ ਸਮਾਗਮ' ਵਿੱਚ ਸਾਂਭ ਰੱਖੇ ਹਨ। ਕੇ. ਐਸ. ਭਮਰਾ ਨੇ ਸਤਿਗੁਰੂ ਜੀ ਦੀ ਵਿਦਾਇਗੀ ਦੇ ਦ੍ਰਿਸ਼ ਨੂੰ ਬੜੇ ਵੈਰਾਗਮਈ ਅੰਦਾਜ਼ ਵਿੱਚ ਬਿਆਨ ਕੀਤਾ ਹੈ। *ਤੇਈ ਦਿਨ ਸ੍ਰੀ ਸਤਿਗੁਰੂ ਜੀ ਕਾਰਨ ਯੂ. ਕੇ. ਵਾਸੀ ਨਾਮਧਾਰੀਆਂ ਨੂੰ ਜਹਾਨ ਭੁੱਲਿਆ ਰਿਹਾ। ਖ਼ੁਸ਼ੀਆਂ ਦੇ ਸਾਗਰ ਨਾਲ ਵਿਚਰਦਿਆਂ, ਤਣਾਉ ਰਹਿਤ ਤੇ ਸੁਖਦਾਇਕ ਸਮਾਂ ਬੀਤਿਆ ਤੇ ਸਤਿਗੁਰੂ ਜੀ ਦਾ ਸਾਥੋਂ ਜੁਦਾ ਹੋਣਾ ਹਰੇਕ ਦੇ ਅੰਦਰ ਇੱਕ ਖੋਹ ਪੈਦਾ ਕਰ ਰਿਹਾ ਸੀ, ਪਰ ਸਤਿਗੁਰੂ ਜੀ ਕਦੋਂ ਇਸ ਮੋਹ ਦੀ ਪਕੜ ਵਿੱਚ ਆਉਂਦੇ ਹਨ।

ਸੰਗਤਾਂ ਸਮੇਤ ਸਤਿਗੁਰੂ ਦੀਨ ਦਿਆਲ 9 ਵਜੇ ਏਅਰ ਪੋਰਟ 'ਤੇ ਪਧਾਰੇ ਜਦੋਂ ਜਹਾਜ਼ 'ਤੇ ਸਵਾਰੀ ਲਈ ਦੀਨ ਦਿਆਲ ਚੱਲੇ ਤਾਂ ਮਿਹਰਾਂ ਭਰੀਆਂ ਮੁਸਕਾਨਾਂ ਦੀ ਅਜਿਹੀ ਵਰਖਾ ਕੀਤੀ ਕਿ ਸੰਗਤ ਗਦ-ਗਦ ਪ੍ਰਸੰਨ ਹੋ ਗਈ ਤੇ ਹਰ ਕੋਈ ਸੋਚ ਰਿਹਾ ਸੀ, "ਜ਼ਿੰਦਗੀ-ਬਖ਼ਸ਼, ਦਰਸ਼ਨ ਮੁੜ ਕਦੋਂ ਹੋਣਗੇ।"

**ਮਲੇਰਕੋਟਲੇ ਦਾ ਸ਼ਹੀਦੀ ਸਮਾਗਮ**

17-18 ਜਨਵਰੀ, 1973 ਨੂੰ ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ, ਕੂਕਿਆਂ ਦੇ ਉਸੇ ਰੱਕੜ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ਼ਹੀਦੀ ਸਮਾਗਮ ਕੀਤਾ ਗਿਆ। 101 ਵਰ੍ਹੇ ਪਹਿਲਾਂ ਇਸੇ ਸਥਾਨ 'ਤੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਅਤੇ ਅੰਬਾਲਾ ਡਿਵੀਜ਼ਨ ਦੇ ਕਮਿਸ਼ਨਰ ਫੋਰਸਾਈਥ ਦੇ ਹੁਕਮ ਨਾਲ, 66 ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤਾ ਗਿਆ ਸੀ। ਬਹੁਤ ਸਾਰੇ ਨਾਮਧਾਰੀ ਤੇ ਗ਼ੈਰ-ਨਾਮਧਾਰੀ ਸਿੰਘਾਂ ਅਤੇ ਸਭ ਜਾਤੀਆਂ ਦੇ ਲੋਕਾਂ ਨੇ ਮਿਲ ਕੇ, ਇਸ ਸ਼ਹੀਦਾਂ ਦੇ ਯਾਦਗਾਰੀ ਸਮਾਗਮ ਵਿੱਚ ਆਪਣੀ ਹਾਜ਼ਰੀ ਲੁਆ ਕੇ, ਸ਼ਹੀਦਾਂ ਨੂੰ ਆਪਣੀ ਸ਼ਰਧਾਂਜਲੀ

*ਕੇ. ਐਸ. ਭਮਰਾ ਯੂ. ਕੇ. ਵਿੱਚ ਸ਼ਤਾਬਦੀ ਸਮਾਗਮ ਪੰਨਾ- 91

ਭੇਂਟ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਫੁਰਮਾਇਆ ਕਿ ਇਸ ਸ਼ਹੀਦੀ ਸਥਾਨ ਦੀ ਜਗ੍ਹਾ ਸਾਨੂੰ ਪ੍ਰਾਪਤ ਹੋ ਚੁੱਕੀ ਹੈ। ਹੁਣ ਇਸ ਸਥਾਨ 'ਤੇ ਸ਼ਹੀਦਾਂ ਦੀ ਸਮਾਰਕ ਬਣਾਉਣੀ ਹੈ ਜਿਸ ਲਈ ਮਹਾਰਾਜ ਬੀਰ ਸਿੰਘ ਜੀ ਨੂੰ ਜਾਂ ਉਨ੍ਹਾਂ ਵੱਲੋਂ ਟਿੱਕੇ ਗਏ ਸੱਜਣਾਂ ਨੂੰ, ਮਾਇਆ ਭੇਜੀ ਜਾਵੇ।

**ਸ੍ਰੀ ਸਤਿਗੁਰੂ ਹਰੀ ਸਿੰਘ ਮਹਾਂਵਿਦਿਆਲੇ ਵਿਖੇ ਸ਼ਾਨਦਾਰ ਖੇਡਾਂ ਦਾ ਟੂਰਨਾਮੈਂਟ**

26 ਜਨਵਰੀ ਤੋਂ 29 ਜਨਵਰੀ, 1973 (12 ਮਾਘ ਤੋਂ 15 ਮਾਘ 2029 ਬਿ.) ਨੂੰ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲੇ ਵਿੱਚ, ਸ਼ਾਨਦਾਰ ਖੇਡ ਮੁਕਾਬਲਿਆਂ ਦਾ ਟੂਰਨਾਮੈਂਟ ਕਰਵਾਇਆ ਗਿਆ। ਇਸ ਵਿੱਚ ਕਬੱਡੀ, ਰੱਸਾ-ਕਸ਼ੀ, ਦੌੜਾਂ, ਹਾਕੀ, ਫੁੱਟਬਾਲ, ਵਾਲੀਬਾਲ, ਗੋਲਾ ਸੁੱਟਣਾ, ਗਤਕਾ ਅਤੇ ਛਾਲਾਂ ਦੇ ਮੁਕਾਬਲੇ ਕਰਵਾਏ ਗਏ। ਇਸ ਖੇਡ-ਮੁਕਾਬਲੇ ਵਿੱਚ ਇਸ ਇਲਾਕੇ ਦੀਆਂ ਪੰਚਾਇਤਾਂ ਤੇ ਵਿਦਿਆਰਥੀਆਂ ਨੇ ਬੜੇ ਜੋਸ਼ ਤੇ ਉਤਸ਼ਾਹ ਨਾਲ ਭਾਗ ਲਿਆ। ਖਿਡਾਰੀਆਂ ਨੂੰ ਦੋ ਸ਼੍ਰੇਣੀਆਂ ਵਿੱਚ ਵੰਡਿਆ ਗਿਆ ਸੀ। ਇੱਕ ਵਰਗ ਵਿੱਚ ਪਿੰਡਾਂ ਦੇ ਪੰਚਾਇਤੀ ਕਲੱਬਾਂ ਦੇ ਖਿਡਾਰੀ ਅਤੇ ਉਨ੍ਹਾਂ ਹੀ ਪਿੰਡਾਂ ਦੇ ਵਿਦਿਆਰਥੀ ਤੇ ਖਿਡਾਰੀ ਦੂਜੀ ਸ਼੍ਰੇਣੀ ਵਿੱਚ ਰੱਖੇ ਗਏ ਸਨ। ਸ੍ਰੀ ਜੀਵਨ ਨਗਰ ਸਮੇਤ ਇਸ ਇਲਾਕੇ ਦੇ ਨੌਂ ਪਿੰਡਾਂ (ਸੰਤ ਨਗਰ, ਨਕੌੜਾ, ਕਰੀਵਾਲਾ, ਰਾਣੀਆਂ, ਧਰਮਪੁਰਾ, ਮੌਜੂਖੇੜਾ, ਹਾਰਨੀਆ, ਅਮਰਾਸਰ) ਦੇ ਖਿਡਾਰੀਆਂ ਨੇ ਇਹਨਾਂ ਖੇਡ ਮੁਕਾਬਲਿਆਂ ਵਿੱਚ ਭਾਗ ਲਿਆ। 29 ਜਨਵਰੀ ਨੂੰ ਹਰਿਆਣਾ ਪ੍ਰਦੇਸ਼ ਦੇ ਸਿੱਖਿਆ ਮੰਤਰੀ, ਚੌਧਰੀ ਮਾੜੂ ਸਿੰਘ, ਚੌਧਰੀ ਬਿਰਜ ਲਾਲ ਐਮ. ਐਲ. ਏ.ਐਲਨਾਬਾਦ ਤੇ ਇਲਾਕੇ ਦੇ ਐਸ. ਡੀ. ਓ. ਇਸ ਖੇਡ ਸਮਾਗਮ ਵਿੱਚ ਉਚੇਚੇ ਤੌਰ 'ਤੇ ਸੱਦੇ ਗਏ।

ਜਦੋਂ ਇਹ ਪਤਵੰਤੇ ਪ੍ਰਾਹੁਣੇ ਸ੍ਰੀ ਜੀਵਨ ਨਗਰ ਪਹੁੰਚੇ ਤਾਂ ਸ੍ਰੀ ਸਤਿਗੁਰੂ ਜੀ ਇਲਾਕੇ ਦੇ ਬਹੁਤ ਸਾਰੇ ਟਰੈਕਟਰਾਂ ਨੂੰ ਮੰਗਵਾ ਕੇ, ਨਕੌੜੇ ਤੋਂ ਮਸਤਾਨਗੜ੍ਹ ਨੂੰ ਜੋੜਨ ਵਾਲੀ ਸੜਕ ਉੱਤੇ ਮਿੱਟੀ ਪਵਾ ਰਹੇ ਸਨ। ਸਤਿਗੁਰੂ ਜੀ ਨਾਲ ਇਹ ਸੱਜਣ ਪਹਿਲਾਂ ਸ੍ਰੀ ਜੀਵਨ ਨਗਰ ਪਹੁੰਚੇ। ਉੱਥੋਂ ਜਲ-ਪਾਨ ਕਰ ਕੇ ਠੀਕ ਦੋ ਵਜੇ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੇ ਸੱਜੇ ਪੰਡਾਲ ਵਿੱਚ ਪਹੁੰਚ ਗਏ

ਜਿੱਥੇ ਵਿਦਿਆਲੇ ਦੇ ਪ੍ਰਬੰਧਕਾਂ ਵੱਲੋਂ ਆਏ ਪ੍ਰਤਿਸ਼ਠ ਪ੍ਰਾਹੁਣਿਆਂ ਦਾ ਨਿੱਘਾ ਸੁਆਗਤ ਕੀਤਾ ਗਿਆ। ਵਿਦਿਆਲੇ ਦੇ ਵਿਦਿਆਰਥੀਆਂ ਵੱਲੋਂ 'ਦੇਹੁ ਸ਼ਿਵਾ ਬਰ ਮੋਹਿ ਏਹਿ' ਦੇ ਸ਼ਬਦ ਗਾਇਨ ਅਤੇ ਕੌਮੀ ਗੀਤ ਦਾ ਗਾਇਨ ਕਰਕੇ ਸਮਾਰੋਹ ਦਾ ਆਰੰਭ ਕੀਤਾ ਗਿਆ। ਸ. ਅਵਤਾਰ ਸਿੰਘ ਕਰੀਵਾਲਾ ਨੇ ਸਤਿਗੁਰੂ ਜੀ ਅਤੇ ਮੰਤਰੀ ਜੀ ਵਾਲੇ ਸੁਆਗਤੀ ਭਾਸ਼ਣ ਨੂੰ ਪੜ੍ਹਿਆ, ਜਿਸ ਵਿੱਚ ਇਲਾਕੇ ਦੀਆਂ ਮੰਗਾਂ ਬਾਰੇ ਵੀ ਜ਼ਿਕਰ ਕੀਤਾ ਗਿਆ ਸੀ, ਫਿਰ ਵਿਦਿਆਲੇ ਦੇ ਮੁੱਖ ਪ੍ਰਬੰਧਕ ਸ੍ਰ. ਹਰੀ ਸਿੰਘ ਵਡਾਣੀਆਂ ਵੱਲੋਂ ਸਭ ਨੂੰ 'ਜੀਓ ਆਇਆਂ' ਆਖਿਆ ਗਿਆ। ਚੌਧਰੀ ਬਿਰਜ ਲਾਲ ਐਮ. ਐਲ. ਏ. ਤੇ ਸਿੱਖਿਆ ਮੰਤਰੀ ਚੌਧਰੀ ਮਾੜੂ ਸਿੰਘ ਨੇ ਭਾਸ਼ਣ ਦਿੱਤੇ। ਸਿੱਖਿਆ ਮੰਤਰੀ ਨੇ ਜਿੱਥੇ ਸਤਿਗੁਰੂ ਜੀ ਵੱਲੋਂ ਕੀਤੇ ਗਏ ਖੇਡ ਮੁਕਾਬਲਿਆਂ ਤੇ ਹੋਰ ਕਾਰਜਾਂ ਦੀ ਪ੍ਰਸ਼ੰਸਾ ਕੀਤੀ, ਉੱਥੇ ਸਿੱਖਿਆ ਮੰਤਰੀ ਹੋਣ ਦੇ ਨਾਤੇ, ਅਧਿਆਪਕਾਂ ਨੂੰ ਆਪਣਾ ਕਾਰਜ ਸੁਹਿਰਦਤਾ, ਮਿਹਨਤ ਤੇ ਲਗਨ ਨਾਲ ਨਿਭਾਉਣ ਲਈ ਕਿਹਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੱਥੇ ਆਏ ਪਤਵੰਤੇ ਪ੍ਰਾਹੁਣਿਆਂ ਨੂੰ ਜੀਓ ਆਇਆਂ ਆਖਿਆ, ਉੱਥੇ ਇਸ ਇਲਾਕੇ ਦੀਆਂ ਸਮੱਸਿਆਵਾਂ ਤੇ ਮੁਸ਼ਕਲਾਂ ਤੋਂ ਵੀ ਜਾਣੂ ਕਰਵਾਇਆ। ਸਤਿਗੁਰੂ ਜੀ ਨੇ ਦੱਸਿਆ ਕਿ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਇਲਾਕੇ ਨੂੰ ਆਬਾਦ ਕੀਤਾ ਸੀ, ਉਸ ਵਕਤ ਇਸ ਇਲਾਕੇ ਦਾ ਪਾਣੀ 500 ਫੁੱਟ ਤੋਂ ਵੀ ਨੀਵਾਂ ਸੀ, ਪਰ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਇਸ ਇਲਾਕੇ ਦਾ ਪਾਣੀ 50-60 ਫੁੱਟ ਦੀ ਡੂੰਘਾਈ 'ਤੇ ਆ ਗਿਆ ਹੈ। ਪਰ ਇਸ ਇਲਾਕੇ ਦੀਆਂ ਸੜਕਾਂ ਦੀ ਹਾਲਤ ਭੈੜੀ ਹੈ। ਜਿਸ ਪਿੰਡ ਤੱਕ ਪੱਕੀ ਸੜਕ ਪਹੁੰਚਦੀ ਹੈ, ਉੱਥੇ ਬੱਸਾਂ ਆਦਿ ਦਾ ਕੋਈ ਪ੍ਰਬੰਧ ਨਹੀਂ। ਜੋ ਕੁੱਝ ਬਣਾਇਆ ਗਿਆ ਹੈ, ਉਹ ਲੋਕਾਂ ਦੇ ਸਾਂਝੇ ਉੱਦਮ ਤੇ ਮਿਹਨਤ ਸਦਕਾ ਬਣਿਆ ਹੈ। ਪਿੰਡਾਂ ਦੇ ਕਿਸਾਨਾਂ ਨੂੰ ਆਪਣੀਆਂ ਜਿਣਸਾਂ ਮੰਡੀ ਤੱਕ ਪਹੁੰਚਾਉਣ ਲਈ ਬੜੀ ਦਿੱਕਤ ਪੇਸ਼ ਆਉਂਦੀ ਹੈ।

ਸਿੱਖਿਆ ਮੰਤਰੀ ਚੌਧਰੀ ਮਾੜੂ ਸਿੰਘ ਨੇ ਜੇਤੂ ਖਿਡਾਰੀਆਂ ਨੂੰ ਇਨਾਮ ਤੇ ਪ੍ਰਮਾਣ ਪੱਤਰ ਦਿੱਤੇ। ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੇ ਮੈਨੇਜਰ, ਮਾ. ਨਿਹਾਲ ਸਿੰਘ ਜੀ ਨੇ ਪਿੰਡਾਂ ਦੇ ਸਰਪੰਚਾਂ ਅਤੇ ਇਸ ਟੂਰਨਾਮੈਂਟ ਨੂੰ ਸਫਲ

ਬਣਾਉਣ ਵਿੱਚ ਜਿਨ੍ਹਾਂ-ਜਿਨ੍ਹਾਂ ਨੇ ਭਾਗ ਲਿਆ ਸੀ, ਸਭ ਦਾ ਧੰਨਵਾਦ ਕੀਤਾ। ਜਿਨ੍ਹਾਂ ਵੱਲੋਂ ਖਿਡਾਰੀਆਂ ਤੇ ਹਾਜ਼ਰ ਦਰਸ਼ਕਾਂ ਲਈ ਲੰਗਰ ਅਤੇ ਦੁੱਧ ਛਕਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਸੀ, ਉਨ੍ਹਾਂ ਦਾ ਵੀ ਧੰਨਵਾਦ ਕੀਤਾ।

ਖੇਡਾਂ ਦਾ ਇਹ ਵਿਸ਼ੇਸ਼ ਸਮਾਗਮ ਸਿੱਧ ਕਰਦਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਆਮ ਜਨਤਾ ਲਈ, ਕੰਨੀ ਵੱਡੀ ਪਰਉਪਕਾਰੀ ਤੇ ਬਹੁ-ਪੱਖੀ ਭਾਵਨਾ ਦੇ ਸਵਾਮੀ ਤੇ ਉਤਸ਼ਾਹ ਦਾ ਸੋਮਾ ਸਨ।

**ਦਮਦਮੇ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਪੁਰਬ ਬਸੰਤ ਦਾ ਅਦੁੱਤੀ ਸਮਾਗਮ**

ਦਮਦਮੇ ਦੇ ਨਿਵਾਸੀ ਸੰਤ ਤੋਤਾ ਸਿੰਘ ਤੇ ਉਹਨਾਂ ਦੇ ਸਪੁੱਤਰਾਂ (ਸੰਤ ਜੀਤ ਸਿੰਘ, ਬਲਬੀਰ ਸਿੰਘ, ਹਰਬਖ਼ਸ਼ ਸਿੰਘ) ਦੀ ਬੇਨਤੀ ਸੀ ਕਿ ਇਸ ਸਾਲ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ, ਦਮਦਮਾ ਵਿਖੇ ਕਰਵਾਇਆ ਜਾਵੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, 101 ਅਖੰਡ ਪਾਠਾਂ ਦੇ ਭੋਗ ਪਵਾਏ ਜਾਣ। ਧੰਨ ਸੀ ਇਹ ਪਰਿਵਾਰ ਜਿਸ ਨੇ ਇਤਨੀ ਗਿਣਤੀ ਵਿੱਚ, ਇਹਨਾਂ ਅਖੰਡ ਪਾਠਾਂ ਦੇ ਸਾਰੇ ਖ਼ਰਚੇ ਤੇ ਪ੍ਰਬੰਧ ਨੂੰ ਆਪਣੇ ਜਿੰਮੇ ਲੈ ਕੇ, ਆਪਣੀ ਕਿਰਤ ਕਮਾਈ ਨੂੰ ਗੁਰੂ ਲੇਖੇ ਲਾ ਕੇ ਸਫਲ ਕੀਤਾ।

ਚੇਤੇ ਰਹੇ ਕਿ ਬਸੰਤ ਦੇ ਪੁਰਬ ਮਨਾਉਣ ਦੇ ਸਬੰਧ ਵਿੱਚ, ਸਤਿਗੁਰੂ ਜੀ ਪਾਸ ਕਈ ਥਾਵਾਂ ਤੋਂ ਬੇਨਤੀਆਂ ਕੀਤੀਆਂ ਜਾਂਦੀਆਂ ਹਨ ਅਤੇ ਇਸ ਪੁਰਬ ਨੂੰ ਬਹੁਤ ਸਾਰੇ ਥਾਵਾਂ 'ਤੇ ਮਨਾਇਆ ਵੀ ਜਾਂਦਾ ਹੈ, ਪਰ ਵੱਡਾ ਗੌਰਵ ਉਸੇ ਸਮਾਗਮ ਦਾ ਹੁੰਦਾ ਹੈ, ਜਿਸਦੀ ਪ੍ਰਵਾਨਗੀ ਸਤਿਗੁਰੂ ਜੀ ਕੇਵਲ ਬਖਸ਼ਦੇ ਹੀ ਨਹੀਂ, ਸਗੋਂ ਉੱਥੇ ਦਰਸ਼ਨ ਦੇ ਕੇ ਸਾਧ ਸੰਗਤ ਨੂੰ ਕਿਰਤਾਰਥ ਵੀ ਕਰਦੇ ਹਨ। 'ਸਤਿਜੁਗ' ਦੇ ਸੰਪਾਦਕ ਦੀ ਲਿਖਤ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਹੋਈ ਮਰਿਆਦਾ ਅਨੁਸਾਰ ਇੱਕ ਅਖੰਡ ਪਾਠ ਲਈ 14 ਸਿੰਘਾਂ ਨੂੰ (ਪੰਜ ਪਾਠੀ, ਪੰਜ ਧੂਪੀਏ, ਦੋ ਪਹਿਰੂ, ਦੋ ਲਾਂਗਰੀ) ਨੂੰ ਹਾਜ਼ਰ ਰਹਿ ਕੇ ਪੂਰਨ ਸੁੱਚ ਸੋਧ ਧਾਰਨ ਕਰਕੇ ਇਹ ਸੇਵਾ ਨਿਭਾਉਣੀ ਪੈਂਦੀ ਹੈ। 101 ਅਖੰਡ ਪਾਠਾਂ ਦਾ ਆਰੰਭ 2 ਮਾਘ ਅਰਥਾਤ 15 ਜਨਵਰੀ, 1973 ਨੂੰ ਹੋਇਆ। ਬਸੰਤ ਦਾ ਵਿਸ਼ੇਸ਼ ਸਮਾਗਮ 8,9, ਅਤੇ 10 ਫਰਵਰੀ (25, 26 ਅਤੇ 27 ਮਾਘ) ਨੂੰ ਮਿਥਿਆ ਗਿਆ। ਇਹਨਾਂ

ਤਿੰਨਾਂ ਦਿਨਾਂ ਵਿੱਚ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮਰਿਆਦਾਪੂਰਵਕ ਦੀਵਾਨ ਸੱਜੇ। ਆਸਾ ਦੀ ਵਾਰ ਤੇ ਬਸੰਤ ਦੀ ਵਾਰ ਦੇ ਕੀਰਤਨ ਪਿੱਛੋਂ ਹੱਲੇ ਦੇ ਦੀਵਾਨਾਂ ਨੇ, ਗੁਰੂ ਜੱਸ ਦਾ ਪ੍ਰਵਾਹ ਜਾਰੀ ਰੱਖਿਆ। ਦੁਪਹਿਰ ਪਿੱਛੋਂ ਦੇ ਦੀਵਾਨ ਵਿੱਚ ਇੱਕ ਘੰਟਾ ਨਾਮ ਸਿਮਰਨ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਸਰਵਣ ਕਰਨ ਦਾ ਸ਼ੁੱਭ ਅਵਸਰ, ਸਾਧ ਸੰਗਤ ਨੂੰ ਪ੍ਰਾਪਤ ਹੋਇਆ।

**ਪ੍ਰੀਤਮ ਸਿੰਘ ਦੀ ਬਖਸ਼ਬੰਦੀ**

ਦਮਦਮੇ ਵਾਲੇ ਪ੍ਰੀਤਮ ਸਿੰਘ ਨੂੰ ਸੂਬਾ ਬਹਾਲ ਸਿੰਘ ਆਪਣੇ ਨਾਲ ਲੈ ਕੇ ਦੀਵਾਨ ਵਿੱਚ ਹਾਜ਼ਰ ਹੋਏ। ਪ੍ਰੀਤਮ ਸਿੰਘ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਪਣੇ ਜੀਵਨ ਵਿੱਚ ਕੀਤੇ ਗਏ ਸਭ ਕੁਕਰਮਾਂ ਦੇ ਵੇਰਵੇ ਦੱਸ ਕੇ, ਖ਼ਿਮਾ ਜਾਚਨਾ ਕੀਤੀ। ਦੀਨ ਦਿਆਲ ਸਤਿਗੁਰੂ ਜੀ ਨੇ ਉਸਨੂੰ 1 ਅਖੰਡ ਪਾਠ ਤੇ 40 ਦਿਨਾਂ ਵਿੱਚ, 40 ਭਜਨ ਦੀਆਂ ਮਾਲਾਂ ਦੀ ਤਨਖ਼ਾਹ ਲਾ ਕੇ, ਬਖ਼ਸ਼ਬੰਦੀ ਕਰ ਦਿੱਤੀ। ਜਿਨ੍ਹਾਂ ਗੁਨਾਹਾਂ ਤੇ ਪਾਪਾਂ ਨੂੰ ਬੰਦਾ ਹੋਰਨਾਂ ਨੂੰ ਦੱਸਣ ਤੋਂ ਸੰਕੋਚ ਕਰਦਾ ਹੈ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇਕਬਾਲ ਕਰ ਲੈਣਾ ਵੱਡੀ ਹਿੰਮਤ ਵਾਲੀ ਗੱਲ ਹੀ ਮੰਨੀ ਜਾ ਸਕਦੀ ਹੈ।

10 ਫਰਵਰੀ (27 ਮਾਘ) ਨੂੰ ਇਸ ਵਿਸ਼ੇਸ਼ ਬਸੰਤ ਸਮਾਗਮ ਦੀ ਸਮਾਪਤੀ ਸਮੇਂ, ਪੂਰੇ ਪਰਿਵਾਰ ਨੇ ਹਾਜ਼ਰ ਹੋ ਕੇ ਸੇਵਾ ਵਿੱਚ ਰਹਿ ਚੁੱਕੀਆਂ ਤਰੁੱਟੀਆਂ ਲਈ ਖ਼ਿਮਾ ਮੰਗੀ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਸਰਦੇ ਬਣਦੇ ਤਿਲਫੁਲ ਭੇਂਟ ਕਰਕੇ, ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਸਮਾਪਤੀ ਵਾਲੇ ਦਿਨ 8 ਲੜਕੇ- ਲੜਕੀਆਂ ਦੇ ਆਨੰਦ ਕਾਰਜ ਕੀਤੇ ਗਏ ਅਤੇ 6 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਆਪਣੇ ਸੰਦੇਸ਼ ਵਿੱਚ ਸਾਧ ਸੰਗਤ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਸਕੇਸ ਇਸ਼ਨਾਨ ਕਰਕੇ ਇੱਕ ਘੰਟਾ ਨਾਮ ਸਿਮਰਨ ਕਰਨ ਦੀ ਤਾਕੀਦ ਕੀਤੀ ਅਤੇ ਨਵੇਂ ਵਿਆਹੇ ਜੋੜਿਆਂ ਦੇ ਸਬੰਧੀਆਂ ਨੂੰ, ਘਰਾਂ ਵਿੱਚ ਜਾ ਕੇ ਕਿਸੇ ਹੋਰ ਰਸਮ ਰੀਤੀ ਕਰਨ ਦੀ ਮਨਾਹੀ ਕੀਤੀ। ਆਮ ਕਾਸ਼ਤਕਾਰਾਂ ਨੂੰ ਰਸਾਇਣਕ ਖਾਦਾਂ ਦੀ ਵਰਤੋਂ ਦੇ ਦੋਸ਼ ਦੱਸ ਕੇ ਸੁਚੇਤ ਕੀਤਾ ਕਿ ਇਹਨਾਂ ਨਾਲ ਭੂਮੀ ਦੀ ਉਪਜਾਊ ਸ਼ਕਤੀ ਉੱਤੇ ਮਾਰੂ ਪ੍ਰਭਾਵ ਪੈਂਦਾ ਹੈ, ਇਸ ਦੀ ਥਾਂ ਸਾਨੂੰ ਗੋਹੇ ਕੂੜੇ ਦੀ ਖਾਦ ਦੀ ਵਰਤੋਂ ਕਰਕੇ, ਫਾਇਦਾ

ਕਰਨ ਵਾਲੀ ਜਿਣਸ ਦੇ ਗੁਣਾਂ ਨੂੰ ਸਥਿਰ ਰੱਖ ਕੇ, ਖੇਤੀਬਾੜੀ ਵਿੱਚ ਆਪਣੇ ਪੁਰਾਤਨ ਖੇਤੀ ਦੇ ਢੰਗਾਂ ਨੂੰ ਹੀ ਚਾਲੂ ਰੱਖਣਾ ਚਾਹੀਦਾ ਹੈ।

ਸੰਤ ਦਰਸ਼ਨ ਸਿੰਘ, ਖਜਾਨ ਸਿੰਘ ਤੇ ਦਾਨ ਸਿੰਘ ਤੋਂ ਬਿਨਾਂ ਸਤਿਗੁਰੂ ਜੀ ਨੇ ਆਪ ਵੀ ਗੁਰੂ ਕੀਰਤਨ ਦੀ ਪਰੰਪਰਾ ਦਾ ਪ੍ਰਵਾਹ ਜਾਰੀ ਰੱਖਿਆ ਜੋ ਕਿ ਨਾਮਧਾਰੀ ਗੁਰਮਤਿ ਸੰਗੀਤ ਦਾ, ਸਦਾ ਮੀਰੀ ਗੁਣ ਰਿਹਾ ਹੈ।

**ਮੇਰਠ ਵਿਖੇ ਸਤਿਗੁਰੂ ਬਾਲਕ ਸਿੰਘ ਜੀ ਦੀ ਯਾਦ ਵਿੱਚ ਸ਼ਾਨਦਾਰ ਸਮਾਗਮ**

ਸਤਿਗੁਰੂ ਬਾਲਕ ਸਿੰਘ ਜੀ ਦੇ ਅਨੇਕ ਸ਼ਰਧਾਲੂ ਅਤੇ ਉਹਨਾਂ ਦੇ ਵੰਸ਼ਜ ਮੇਰਠ ਅਤੇ ਹਾਪੁੜ ਵਿੱਚ, ਦੇਸ਼ ਵੰਡ ਪਿੱਛੋਂ ਆ ਵੱਸੇ ਸਨ। ਮੇਰਠ ਵਿਖੇ ਹੀ ਸਤਿਗੁਰੂ ਬਾਲਕ ਸਿੰਘ ਦੇ ਅਨਿੰਨ ਭਗਤ, ਬਾਬਾ ਸੰਗਤਾ ਜੀ ਦੀ ਯਾਦ ਵਿੱਚ ਗੁਰਦੁਆਰਾ ਵੀ ਸਥਾਪਿਤ ਹੈ। ਯਾਦ ਰਹੇ ਕਿ ਬਾਬਾ ਸੰਗਤਾ ਜੀ ਨੂੰ ਸਤਿਗੁਰੂ ਬਾਲਕ ਸਿੰਘ ਜੀ ਵੱਲੋਂ, ਨਾਮ ਦੀ ਦਾਤ ਬਖ਼ਸ਼ਣ ਦੀ ਆਗਿਆ ਦਿੱਤੀ ਹੋਈ ਸੀ।

ਮੇਰਠ ਵਿੱਚ ਸਤਿਗੁਰੂ ਬਾਲਕ ਸਿੰਘ ਜੀ ਦੇ ਸ਼ਰਧਾਲੂਆਂ ਸ੍ਰੀ ਅਵਨਾਸ਼ੀ ਰਾਮ ਅਤੇ ਹਾਪੁੜ ਦੇ ਸੇਵਾ ਰਾਮ ਵੱਲੋਂ, ਸਤਿਗੁਰੂ ਜਗਜੀਤ ਸਿੰਘ ਨੂੰ ਮੇਰਠ ਵਿੱਚ ਦਰਸ਼ਨ ਦੇਣ ਲਈ ਬੇਨਤੀ ਕੀਤੀ ਗਈ ਸੀ। ਉਹਨਾਂ ਦੀ ਬੇਨਤੀ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ 17 ਫਰਵਰੀ, 1973 ਨੂੰ, ਮੇਰਠ ਵਿਖੇ ਦਰਸ਼ਨ ਦਿੱਤੇ, ਜਿੱਥੇ ਆਪ ਜੀ ਦਾ ਸਤਿਗੁਰੂ ਬਾਲਕ ਸਿੰਘ ਜੀ ਦੇ ਸ਼ਰਧਾਲੂਆਂ ਅਤੇ ਨਾਮਧਾਰੀ ਸੰਗਤਾਂ ਵੱਲੋਂ, ਮਿਲ ਕੇ ਸ਼ਾਨਦਾਰ ਸਵਾਗਤ ਕੀਤਾ ਗਿਆ, ਜਿਸਦਾ ਵੇਰਵਾ 29 ਮਾਰਚ, 1973 ਦੇ 'ਸਤਿਜੁਗ' ਵਿੱਚ ਅੰਕਿਤ ਹੈ। ਸਤਿਗੁਰੂ ਜੀ ਦੇ ਸਵਾਗਤ ਲਈ ਸ਼੍ਰੀ ਅਵਿਨਾਸ਼ੀ ਰਾਮ ਜੀ ਮੇਰਠ ਅਤੇ ਦਿੱਲੀ ਦੀਆਂ ਸੰਗਤਾਂ ਨਾਲ, ਚੂੰਗੀ ਉੱਤੇ ਪਹੁੰਚੇ ਹੋਏ ਸਨ। ਸਤਿਗੁਰੂ ਜੀ ਦੇ ਕਾਰ ਵਿੱਚੋਂ ਉਤਰਨ ਸਮੇਂ ਜਦੋਂ ਸਵਾਗਤ ਲਈ ਆਈਆਂ ਸੰਗਤਾਂ ਨੇ ਆਪ ਜੀ ਦੇ ਦਰਸ਼ਨਾਂ ਦੀ ਇੱਕ ਝਲਕ ਦੇਖੀ ਤਾਂ ਸਾਰਾ ਵਾਤਾਵਰਣ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜ ਉੱਠਿਆ। ਇੱਕ ਫਰਲਾਂਗ ਤੋਂ ਵੀ ਵੱਧ ਰਸਤੇ ਵਿੱਚ, ਸਤਿਗੁਰੂ ਜੀ ਦੇ ਸਵਾਗਤ ਲਈ, ਸਫੇਦ ਚਾਦਰਾਂ ਵਿਛਾਈਆਂ ਗਈਆਂ ਸਨ, ਇਹ ਅਦਭੁੱਤ ਦ੍ਰਿਸ਼ ਬੜਾ ਅਲੌਕਿਕ ਸੀ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਾਰੀ ਸੰਗਤ ਮਿਲ ਕੇ ਇਹ ਸ਼ਬਦ ਉਚਾਰ ਰਹੀ ਸੀ 'ਧੂੜ ਮੱਥੇ 'ਤੇ ਲਾਵਾਂ ਤੇਰਿਆਂ ਚਰਨਾਂ ਦੀ'। ਇਹ ਇੱਕ ਵੇਖਣਯੋਗ ਦ੍ਰਿਸ਼

ਸੀ। ਸਭ ਨਰ-ਨਾਰੀ ਅੱਖਾਂ ਨਾਲ ਗੁਰੂ ਦਰਸ਼ਨ, ਰਸਨਾ ਨਾਲ ਗੁਰੂ ਜੱਸ ਵਾਲਾ ਕੀਰਤਨ ਕਰਦੇ ਹੋਏ ਹੱਥਾਂ ਨਾਲ ਸ੍ਰੀ ਸਤਿਗੁਰੂ ਜੀ ਉੱਤੇ ਪੁਸ਼ਪ ਵਰਸ਼ਾ ਕਰ ਰਹੇ ਸਨ।

6-7 ਫੱਗਣ ਅਰਥਾਤ 17-18 ਫਰਵਰੀ 1973 ਨੂੰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦੀਵਾਨ ਬਾਬਾ ਸੰਗਤਾ ਦੀ ਧਰਮਸ਼ਾਲਾ ਵਿੱਚ ਸੱਜੇ। ਸ਼ਾਮ ਦੇ ਦੀਵਾਨ ਵਿੱਚ ਇੱਕ ਘੰਟੇ ਦਾ ਨਾਮ ਸਿਮਰਨ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ, ਸੰਗਤ ਨੇ ਸਰਵਣ ਕੀਤੇ।

ਸਤਿਗੁਰੂ ਜੀ ਨੇ ਆਪਣੇ ਸੰਦੇਸ਼ ਵਿੱਚ ਫੁਰਮਾਇਆ ਕਿ ਜਿਹੜੇ ਲੋਕ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਨਹੀਂ ਮੰਨਦੇ, ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਗੁਰੂ ਨਹੀਂ ਮੰਨਦੇ। ਸਾਨੂੰ ਸ਼ੇਖ ਫਰੀਦ ਜੀ ਦੇ ਕਥਨ ਅਨੁਸਾਰ 'ਸ਼ੇਖ ਫਰੀਦੈ ਖੈਰੁ ਦੀਜੈ ਬੰਦਗੀ' ਦੀ ਮੰਗ ਕਰਨੀ ਚਾਹੀਦੀ ਹੈ। ਬੰਦਗੀ ਦਾ ਅਰਥ ਹੈ, ਗੁਰੂ ਦੇ ਹੁਕਮਾਂ ਦੀ ਪਾਲਣਾ ਕਰਨਾ। 18 ਫਰਵਰੀ ਨੂੰ ਅੰਮ੍ਰਿਤ ਵੇਲੇ ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ ਵੱਲੋਂ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਹੋਇਆਂ ਫੁਰਮਾਇਆ ਕਿ ਇੱਥੋਂ ਦੀ ਸੰਗਤ ਨੂੰ ਬਾਬਾ ਸੰਗਤਾ ਦੀ ਧਰਮਸ਼ਾਲਾ ਵਿੱਚ ਇਕੱਠਾ ਹੋ ਕੇ, ਇੱਕ ਘੰਟਾ ਨਾਮ ਸਿਮਰਨ ਕਰਨਾ ਚਾਹੀਦਾ ਹੈ, ਜੇ ਰੋਜ਼ ਅਜਿਹਾ ਨਾ ਕੀਤਾ ਜਾ ਸਕੇ ਤਾਂ ਹਫ਼ਤੇ ਵਿੱਚ ਇੱਕ ਦਿਨ ਜ਼ਰੂਰ ਇਕੱਠੇ ਹੋਇਆ ਕਰੋ। 18 ਫਰਵਰੀ ਨੂੰ ਸਤਿਗੁਰੂ ਜੀ ਨੇ ਸਥਾਨਕ ਸਿੱਖਾਂ ਦੀ ਬੇਨਤੀ ਉੱਤੇ, ਕਈ ਘਰਾਂ ਵਿੱਚ ਚਰਨ ਪਾਏ। ਦੋਵੇਂ ਦਿਨ ਭਾਈ ਅਵਿਨਾਸ਼ੀ ਰਾਮ ਤੇ ਸੇਵਾ ਰਾਮ ਅਤੇ ਹੋਰ ਸੰਗਤ ਵੱਲੋਂ, ਸਵਾਦਿਸ਼ਟ ਗੁਰੂ ਕਾ ਲੰਗਰ ਤਿਆਰ ਕਰਵਾ ਕੇ, ਜੁੜੀ ਸਾਧ ਸੰਗਤ ਦੀ ਸੇਵਾ ਕੀਤੀ ਗਈ।

**ਕਰੀਵਾਲਾ ਵਿਖੇ ਹੋਲੇ ਦਾ ਚਾਰ ਦਿਨਾਂ ਦਾ ਸਮਾਗਮ**

1973 ਦੇ ਹੋਲੇ ਦਾ ਸਮਾਗਮ 5 ਚੇਤ ਤੋਂ 8 ਚੇਤ ਤੱਕ ਜੀਵਨ ਨਗਰ ਦੇ ਇਲਾਕੇ ਵਿੱਚ ਹੀ ਕਰੀਵਾਲਾ ਵਿਖੇ ਹੋਇਆ। ਪਹਿਲੇ ਦਿਨ ਬੜੀ ਵੱਡੀ ਪਸ਼ੂ ਪ੍ਰਦਰਸ਼ਨੀ ਲਗਾਈ ਗਈ, ਜਿਸ ਵਿੱਚ ਇਲਾਕੇ ਦੇ ਪਿੰਡਾਂ ਵਿੱਚੋਂ ਪਸ਼ੂ ਪਾਲਕਾਂ ਨੇ ਆਪਣੀ ਚੰਗੀ ਨਸਲ ਦੇ ਸੈਂਕੜੇ ਪਸ਼ੂ, ਪ੍ਰਦਰਸ਼ਨੀ ਵਿੱਚ ਲਿਆਂਦੇ। ਜਿਨ੍ਹਾਂ ਦਾ ਨਿਰੀਖਣ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ, ਠਾਕੁਰ ਦਲੀਪ ਸਿੰਘ ਤੇ

ਰਾਣੀਆਂ ਦੇ ਸਰਕਾਰੀ ਹਸਪਤਾਲ ਦੇ ਡਾਕਟਰ ਨੇ ਮਿਲ ਕੇ ਵੱਖ- ਵੱਖ ਸ਼੍ਰੇਣੀ ਦੇ ਪਸ਼ੂਆਂ ਅਨੁਸਾਰ ਕੀਤਾ ਅਤੇ ਇਨਾਮਾਂ ਲਈ ਪਸ਼ੂਆਂ ਦੀ ਚੋਣ ਵੀ ਕੀਤੀ।

ਹਜ਼ੂਰੀ ਦੀਵਾਨ ਲਈ ਸਜਾਏ ਗਏ ਪੰਡਾਲ ਵਿੱਚ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਦੀਵਾਨ ਸੱਜਦੇ ਅਤੇ ਵਾਰ ਦੇ ਕੀਰਤਨ ਪਿੱਛੋਂ ਬਸੰਤ ਦੀ ਵਾਰ ਦਾ ਗਾਇਨ ਰੋਜ਼ਾਨਾ ਕੀਤਾ ਜਾਂਦਾ। ਦੁਪਹਿਰ ਦੇ ਦੀਵਾਨ ਵਿੱਚ ਨਾਮ ਸਿਮਰਨ ਦੇ ਨਾਲ-ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਤੋਂ ਸੰਗਤਾਂ ਨੂੰ ਨਾਮਧਾਰੀ ਮਰਿਆਦਾ ਤੇ ਇਤਿਹਾਸ ਦਾ ਵਿਸ਼ੇਸ਼ ਗਿਆਨ ਸਰਵਣ ਕਰਨ ਦਾ ਸ਼ੁੱਭ ਅਵਸਰ ਮਿਲਦਾ।

ਇਹ ਗੱਲ ਸਰਵ ਵਿਦਿਤ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਦੇ ਭਾਸ਼ਣ ਗਿਆਨ ਰਤਨਾਂ ਦੇ ਭੰਡਾਰ ਅਤੇ ਮਨੁੱਖ ਮਾਤਰ ਦੀ ਕਾਇਆ ਕਲਪ ਕਰ ਦੇਣ ਵਾਲੇ ਹਨ। ਇਸੇ ਦੀਵਾਨ ਵਿੱਚ ਕਈ ਥਾਵਾਂ ਤੋਂ ਪਹੁੰਚੇ ਵਿਦਵਾਨਾਂ ਦੇ ਭਾਸ਼ਣ ਵੀ ਹੋਏ। ਇਹਨਾਂ ਭਾਸ਼ਣ ਕਾਰਾਂ ਵਿੱਚ ਸ. ਦਰਬਾਰਾ ਸਿੰਘ ਸਪੀਕਰ ਪੰਜਾਬ ਵਿਧਾਨ ਸਭਾ, ਪ੍ਰੋ. ਕਿਰਪਾਲ ਸਿੰਘ ਕਸੇਲ ਭਾਸ਼ਾ ਵਿਭਾਗ ਪੰਜਾਬ, ਮਾ. ਨਿਹਾਲ ਸਿੰਘ, ਮਾ. ਅਜੀਤ ਸਿੰਘ ਚੀਮਾ ਅਤੇ ਕਈ ਹੋਰ ਉੱਘੇ ਵਿਦਵਾਨਾਂ ਨੇ ਆਪਣੇ- ਆਪਣੇ ਵਿਚਾਰ ਪ੍ਰਗਟਾਏ।

ਸ. ਦਰਬਾਰਾ ਸਿੰਘ ਸਪੀਕਰ ਪੰਜਾਬ ਵਿਧਾਨ ਸਭਾ ਨੇ ਕਿਹਾ ਕਿ ਇਸ ਸਮੇਂ ਸਿੱਖ ਕੌਮ ਦਾ ਸੰਕਟ ਉਸੇ ਤਰ੍ਹਾਂ ਦਾ ਹੈ, ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੇ ਪਿੱਛੋਂ, ਸਿੱਖ ਕਈ ਧੜਿਆਂ ਵਿੱਚ ਵੰਡੇ ਗਏ ਸਨ। ਗ਼ੁਲਾਮੀ ਦੀ ਉਸ ਦਸ਼ਾ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖ ਕੌਮ ਨੂੰ ਜਗਾਇਆ ਅਤੇ ਅਜ਼ਾਦੀ ਦੇ ਸੰਗਰਾਮ ਦਾ ਮੁੱਢ ਬੰਨ੍ਹਿਆ। ਕੌਮ ਦੇ ਨੌਜੁਆਨ ਨਸ਼ਿਆਂ ਅਤੇ ਹੋਰ ਕਈ ਕੁਰੀਤੀਆਂ ਦਾ ਸ਼ਿਕਾਰ ਹਨ।ਸਤਿਗੁਰੂ ਸੱਚੇ ਪਾਤਸ਼ਾਹ ਜੀ ਵੱਲੋਂ ਸੁਧਾਰ ਦੀ ਇਸ ਲਹਿਰ ਨੂੰ, ਮੁੜ ਚਲਾਉਣਾ ਚਾਹੀਦਾ ਹੈ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ ਕਿ ਗੁਰਬਾਣੀ ਦੇ ਆਸ਼ੇ ਅਨੁਸਾਰ ਹੋਲੀ ਦਾ ਉਦੇਸ਼ 'ਹੋਲੀ ਕੀਨੀ ਸੰਤ ਸੇਵ, ਰੰਗ ਲਾਗਾ ਅਤ ਲਾਲ ਦੇਵ' ਦਾ ਸੀ, ਪਰ ਅੱਜ ਸਾਡੇ ਸ਼ਹਿਰਾਂ ਵਿੱਚ ਇਸ ਪ੍ਰੇਮ ਦੇ ਲਾਲ ਰੰਗ ਦੀ ਥਾਂ, ਚਿੱਕੜ ਆਦਿ ਲੋਕਾਂ ਅਤੇ ਬੱਸਾਂ ਉੱਤੇ ਸੁੱਟਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਨੂੰ ਹੋਲੇ ਦਾ ਰੂਪ ਦੇ ਕੇ ਬੀਰ ਰਸੀ ਕਰਤਵਾਂ ਵੱਲ

ਮੋੜਿਆ। ਸਤਿਗੁਰੂ ਰਾਮ ਸਿੰਘ ਜੀ ਨੇ ਉਸ ਗ਼ੁਲਾਮੀ ਦੇ ਅਧਿਕਾਰ ਦੇ ਦੌਰ ਵਿੱਚ, ਅਜ਼ਾਦੀ ਦੀ ਜੋਤ ਨੂੰ ਜਗਾਇਆ ਅਤੇ ਭਗਤੀ ਤੇ ਕੁਰਬਾਨੀ ਦੇ ਪੁੰਜ ਸੰਤ ਖਾਲਸਾ ਦੀ ਵਿਸ਼ੇਸ਼ ਪਛਾਣ ਕਰਵਾਈ। ਡਾ. ਕਰਮ ਸਿੰਘ ਕਪੂਰ (ਸਹਾਇਕ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ) ਬਾਰੇ ਦਸਦਿਆਂ ਹੋਇਆਂ, ਸ੍ਰੀ ਕਸੇਲ ਨੇ ਕਿਹਾ ਕਿ ਛੋਟੇ ਹੁੰਦਿਆਂ ਜਦੋਂ ਉਹਨਾਂ ਨੇ ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ, 'ਇਹ ਤਾਂ ਸਾਡਾ ਡਾਕਟਰ ਹੈ।' ਕਈ ਸਾਲਾਂ ਪਿੱਛੋਂ ਉਹ ਭਾਵੇਂ ਰੋਗੀਆਂ ਦਾ ਇਲਾਜ ਕਰਨ ਵਾਲੇ ਡਾਕਟਰ ਤਾਂ ਨਹੀਂ ਬਣ ਸਕੇ, ਪਰ ਸਾਹਿਤ ਦੇ ਖੇਤਰ ਵਿੱਚ ਉਹਨਾਂ ਨੂੰ ਡਾਕਟਰ ਦੀ ਉਪਾਧੀ ਨਾਲ ਸਤਿਕਾਰਿਆ ਗਿਆ।

ਸ਼ਾਮ ਦੇ ਦੀਵਾਨ ਵਿੱਚ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਰਲੀ ਜ਼ਿਲ੍ਹਾ ਲਾਹੌਰ (ਅਜੋਕਾ ਜ਼ਿਲ੍ਹਾ ਤਰਨਤਾਰਨ) ਦੇ ਸੰਤ ਬਘੇਲ ਸਿੰਘ ਦਾ ਜ਼ਿਕਰ ਕਰਦੇ ਹੋਏ ਫ਼ੁਰਮਾਇਆ, 'ਬਘੇਲ ਸਿੰਘ ਨੇ ਲਾਹੌਰ ਦੇ ਇੱਕ ਨਾਮਧਾਰੀ ਕਾਰਖਾਨੇਦਾਰ ਦੇਵਾ ਸਿੰਘ, ਜਿਸ ਨੂੰ ਵੱਡਾ ਘਾਟਾ ਪਿਆ ਸੀ ਬਿਨਾਂ ਕਿਸੇ ਲਿਖਤ ਪੜ੍ਹਤ ਦੇ, 35 ਹਜ਼ਾਰ ਦੀ ਵੱਡੀ ਰਕਮ ਦੇ ਕੇ ਆਖਿਆ ਸੀ ਕਿ ਤੂੰ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਹੈ ਤੇ ਮੈਂ ਵੀ, ਜੇਕਰ ਤੇਰੇ ਕੋਲੋਂ ਹੋ ਸਕੇਗਾ ਤਾਂ ਇਹ ਰੁਪਇਆ ਵਾਪਸ ਕਰ ਜਾਵੀਂ ਅਤੇ ਜੇ ਨਾ ਹੋਇਆ ਤਾਂ ਨਾ ਸਹੀ। ਮੈਂ ਇਹ ਰੁਪਇਆ ਗੁਰੂ ਕੇ ਖ਼ਜ਼ਾਨੇ ਵਿੱਚ ਜਮ੍ਹਾ ਕਰਵਾਇਆ ਹੈ।'

ਹੋਲੇ ਦੇ ਇਹਨਾਂ ਸਮਾਗਮਾਂ ਵਿੱਚ ਸਮੇਂ-ਸਮੇਂ ਸਿਰ ਹੋਲੇ ਦੇ ਦੀਵਾਨ, ਕਵੀ ਦਰਬਾਰ, ਨਾਮਧਾਰੀ ਦਰਬਾਰ ਦੀ ਇਕੱਤਰਤਾ ਵੀ ਕੀਤੀ ਗਈ, ਜਿਸ ਵਿੱਚ ਨਾਮਧਾਰੀ ਪੰਥ ਦੀ ਜਨਗਣਨਾ ਕਰਵਾਉਣ ਦਾ ਮਤਾ ਵੀ ਪਾਸ ਕੀਤਾ ਗਿਆ।

ਇਸ ਹੋਲੇ ਦੇ ਸਮੇਂ ਲੇਖ ਤੇ ਕਵਿਤਾ ਮੁਕਾਬਲੇ, ਮਾਲਾ ਮੁਕਾਬਲਾ, ਸਿਲਾਈ ਮੁਕਾਬਲਾ, ਦਸਤਾਰ ਮੁਕਾਬਲਾ, ਗੁਰਬਾਣੀ ਦੇ ਸ਼ੁੱਧ ਪਾਠ ਪੋਥੀ ਦੁਆਰਾ ਜਾਂ ਕੰਠ ਤੋਂ ਕਰਵਾਉਣ, ਇਨਾਮੀ ਮੁਕਾਬਲੇ ਕਰਵਾਏ ਗਏ। ਇਨਾਮ ਜੇਤੂ ਪਸ਼ੂ ਪਾਲਕਾਂ ਨੂੰ ਵੀ ਪੁਰਸਕ੍ਰਿਤ ਕੀਤਾ ਗਿਆ। ਹੋਲੇ ਮਹੱਲੇ ਸਮੇਂ 88 ਅਨੰਦ ਕਾਰਜ ਹੋਏ।

**ਦਿੱਲੀ ਵਿਖੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਵਿੱਚ ਸ਼ਾਨਦਾਰ ਸੰਗੀਤ ਸੰਮੇਲਨ**

ਸਤਿਗੁਰੂ ਪ੍ਰਤਾਪ ਸਿੰਘ ਜੀ ਉੱਚ ਕੋਟੀ ਦੇ ਗੁਰਮਤਿ ਤੇ ਭਾਰਤੀ ਸ਼ਾਸਤਰੀ ਸੰਗੀਤ ਦੇ ਪ੍ਰਸ਼ੰਸਕ ਤੇ ਸਿੱਧ-ਹਸਤ ਗਾਇਕ ਵੀ ਸਨ। ਆਪਣੇ ਗੁਰੂ ਕਾਲ ਵਿੱਚ ਆਪ ਜੀ ਨੇ 20ਵੀਂ ਸਦੀ ਦੇ ਚੌਥੇ ਦਹਾਕੇ ਵਿੱਚ, ਸ੍ਰੀ ਭੈਣੀ ਸਾਹਿਬ ਵਿਖੇ ਵੱਡੀ ਪੱਧਰ 'ਤੇ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ, ਜਿਸ ਵਿੱਚ ਉਚ ਕੋਟੀ ਦੇ ਗਾਇਕਾਂ ਨੂੰ, ਵੱਡੇ- ਵੱਡੇ ਇਨਾਮ ਪ੍ਰਦਾਨ ਕੀਤੇ ਗਏ। ਸ੍ਰੀ ਭੈਣੀ ਸਾਹਿਬ ਵਿਖੇ ਆਪ ਜੀ ਵੱਲੋਂ ਸਥਾਪਿਤ ਕੀਤੇ ਗਏ, ਸੰਗੀਤ ਵਿਦਿਆਲੇ ਰਾਹੀਂ, ਬਹੁਤ ਸਾਰੇ ਉੱਚ ਕੋਟੀ ਦੇ ਸੰਗੀਤਕਾਰ ਪੈਦਾ ਹੋਏ। ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਉਸੇ ਵਿਦਿਆਲੇ ਦੀ ਹੀ ਦੇਣ ਸਨ, ਜਿਨ੍ਹਾਂ ਦੇ ਬਚਪਨ ਸਮੇਂ ਦੇ ਗਾਇਨ ਨੂੰ ਸੁਣ ਕੇ, ਭਾਰਤ ਦੇ ਬਾਅਦ ਵਿੱਚ ਬਣੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਤੇ ਪ੍ਰਧਾਨ ਮੰਤਰੀ, ਜਵਾਹਰ ਲਾਲ ਨਹਿਰੂ ਬੜੇ ਪ੍ਰਭਾਵਿਤ ਹੋਏ ਸਨ।

ਇਹ ਸੰਗੀਤ ਸੰਮੇਲਨ 31 ਮਾਰਚ ਤੇ 1 ਅਪ੍ਰੈਲ, 1973 ਨੂੰ, ਦਿੱਲੀ ਦੇ ਗੋਲਾਕਾਰ ਸ਼ੰਕਰਾ ਹਾਲ ਵਿੱਚ ਕੀਤਾ ਗਿਆ, ਜਿਸਦਾ ਉਦਘਾਟਨ ਭਾਰਤ ਦੇ ਉਪ ਰਾਸ਼ਟਰਪਤੀ ਸ੍ਰੀ ਗੋਪਾਲ ਸਰੂਪ ਪਾਠਕ ਨੇ ਕੀਤਾ। ਮਹਾਰਾਜ ਬੀਰ ਸਿੰਘ ਜੀ ਨੇ ਆਪ ਜੀ ਦਾ ਨਿੱਘਾ ਸਵਾਗਤ ਕੀਤਾ। ਸ੍ਰੀ ਪਾਠਕ ਨੇ ਵੇਦਾਂ ਤੋਂ ਲੈ ਕੇ ਭਾਰਤ ਦੀ ਸੰਸਕ੍ਰਿਤੀ ਵਿੱਚ ਸੰਗੀਤ ਦੀ ਵੱਡੀ ਭੂਮਿਕਾ ਦਾ ਵਰਣਨ ਕਰਦਿਆਂ ਹੋਇਆਂ, ਸਾਮ ਵੇਦ ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ। ਮੱਧਕਾਲੀ ਅੰਗਰੇਜ਼ੀ ਸ਼ਾਸਨ ਕਾਲ ਦੇ ਸੰਗੀਤ ਬਾਰੇ ਜ਼ਿਕਰ ਕਰਦੇ ਹੋਏ, ਆਪ ਜੀ ਨੇ ਸੁਤੰਤਰ ਭਾਰਤ ਵਿੱਚ ਭਾਰਤੀ ਸੰਗੀਤ ਦੇ ਸੰਬੰਧ ਵਿੱਚ, ਭਾਰਤੀ ਸੰਗੀਤ ਅਕਾਦਮੀ ਦਾ ਵਿਸ਼ੇਸ਼ ਤੌਰ 'ਤੇ ਵਰਣਨ ਕੀਤਾ। ਸਿੱਖ ਗੁਰੂ ਸਾਹਿਬਾਨ ਦੀ ਭਾਰਤੀ ਸੰਗੀਤ ਕਲਾ ਨੂੰ ਬਹੁਤ ਵੱਡੀ ਦੇਣ ਹੈ। ਇਸ ਦੋ ਦਿਨਾਂ ਸੰਗੀਤ ਸੰਮੇਲਨ ਵਿੱਚ ਵਾਦਨ ਅਤੇ ਗਾਇਨ ਦੀ ਭਾਰਤੀ ਸੰਗੀਤ ਪਰੰਪਰਾ ਅਨੁਸਾਰ, ਉਚ ਕੋਟੀ ਦੇ ਕਲਾਕਾਰਾਂ ਨੇ ਆਪਣੇ-ਆਪਣੇ ਗਾਇਨ ਤੇ ਵਾਦਨ ਦੇ ਜੌਹਰ ਦਿਖਾਏ। ਆਰੰਭ ਵਿੱਚ ਹੀ ਸ੍ਰੀ ਪ੍ਰੀਤਮ ਸਿੰਘ ਕਵੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਗੀਤ ਪ੍ਰੇਮ ਅਤੇ

ਸੰਗੀਤ ਕਲਾ ਦੀ ਉੱਨਤੀ ਲਈ, ਨਾਮਧਾਰੀ ਪੰਥ ਦੇ ਯੋਗਦਾਨ ਬਾਰੇ ਜਾਣਕਾਰੀ ਦਿੱਤੀ। ਵਿਸਥਾਰ ਵਿੱਚ ਜਾਣ ਤੋਂ ਸੰਕੋਚ ਕਰਦੇ ਹੋਏ ਇੱਥੇ ਕੇਵਲ ਉਨ੍ਹਾਂ ਕਲਾਕਾਰਾਂ ਦੇ ਨਾਵਾਂ ਦਾ ਹੀ ਵਰਣਨ ਕੀਤਾ ਜਾ ਰਿਹਾ ਹੈ, ਜਿਨ੍ਹਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਭਾਰਤੀ ਸੰਗੀਤ ਦੇ ਇਸ ਮਹਾਂਕੁੰਭ ਵਿੱਚ ਭਾਗ ਲਿਆ।

ਆਗਰੇ ਦੇ ਸ੍ਰੀ ਸ਼ਰਾਫਤ ਅਲੀ ਖਾਂ ਨੇ ਸ੍ਰੀ ਸਾਬਰੀ ਖਾਂ ਮੁਰਾਦਾਬਾਦੀ ਦੀ ਸੰਗਤ ਨਾਲ ਰਾਗ 'ਭੀਮ ਪਲਾਸੀ' ਦਾ ਗਾਇਨ ਕੀਤਾ।

ਸ੍ਰ. ਪਿਆਰਾ ਸਿੰਘ ਤਾਰ ਸ਼ਹਿਨਾਈ ਵਾਦਕ ਨੇ 'ਰਾਗ ਬਿਹਾਗ' ਦਾ ਵਾਦਨ ਤੇ ਸ੍ਰੀ ਗੁਰੂ ਹਰੀ ਸਿੰਘ ਵਿਦਿਆਲੇ ਦੇ ਵਿਦਿਆਰਥੀਆਂ ਨੇ, ਸ੍ਰੀ ਚੰਦਰਹਾਂਸ ਦੀ ਅਗਵਾਈ ਵਿੱਚ ਧਰੁਪਦ ਗਾਇਆ। ਕਾਕਾ ਧਰਮ ਵੀਰ ਸਿੰਘ ਅੰਮ੍ਰਿਤਸਰ ਨੇ ਅਵਤਾਰ ਸਿੰਘ ਦੇ ਤਬਲੇ ਦੇ ਸਾਥ ਨਾਲ, ਸਿਤਾਰ ਦੁਆਰਾ ਰਾਗ ਦਰਬਾਰੀ ਕਾਨੜੇ ਦਾ ਵਾਦਨ ਕੀਤਾ।

ਸੁਪ੍ਰਸਿੱਧ ਸਰੋਦ ਵਾਦਕ ਸ੍ਰੀ ਅਮਜਦ ਅਲੀ ਖਾਂ ਨੇ, ਗੋਪਾਲ ਬੈਨਰ ਜੀ ਦੀ ਤਬਲੇ ਦੀ ਸੰਗਤ ਨਾਲ, ਜੁਗਲ ਬੰਦੀ ਦੁਆਰਾ, ਸਾਰੇ ਵਾਤਾਵਰਣ ਨੂੰ ਸੰਗੀਤਮਈ ਬਣਾ ਦਿੱਤਾ।

ਦੂਸਰੇ ਦਿਨ 1 ਅਪ੍ਰੈਲ ਨੂੰ 9 ਵਜੇ ਦੇ ਸੈਸ਼ਨ ਵਿੱਚ, ਜੰਮੂ ਦੇ ਪ੍ਰਸਿੱਧ ਕਲਾਕਾਰ ਸ੍ਰੀ ਪ੍ਰੀਤਮ ਸਿੰਘ ਦੇ ਗਿਆਰਾਂ ਸਾਲ ਅਤੇ ਸਾਢੇ ਅੱਠ ਸਾਲ ਦੇ ਬੱਚਿਆਂ ਨੇ, ਵਾਇਲਨ ਉੱਤੇ ਬਸੰਤ ਦੀਆਂ ਧੁਨਾਂ ਦਾ ਵਾਦਨ ਕੀਤਾ।

ਸ. ਪ੍ਰੀਤਮ ਸਿੰਘ ਜੀ ਜੰਮੂ ਵਾਲਿਆਂ ਨੇ ਸ. ਅਵਤਾਰ ਸਿੰਘ ਦੀ ਸੰਗਤ ਨਾਲ, ਵਾਇਲਨ ਉੱਤੇ ਰਾਗ ਅਹੀਰ ਭੈਰਉ ਨੂੰ ਛੇੜਿਆ। ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਹੋਰ ਕਲਾਕਾਰਾਂ ਦੇ ਸਾਥ ਵਿੱਚ, ਅੰਮ੍ਰਿਤਸਰੀ ਰਾਗੀਆਂ ਦੀ ਪਰੰਪਰਾ ਅਨੁਸਾਰ ਧਰੁਪਦ ਸ਼ੈਲੀ ਵਿੱਚ ਆਸਾ ਰਾਗ ਦਾ ਗਾਇਨ ਕੀਤਾ।

ਪੰਡਿਤ ਗੋਪਾਲ ਕ੍ਰਿਸ਼ਨ ਜੀ ਨੇ ਤਬਲਾ ਵਾਦਕ ਸ੍ਰੀ ਪ੍ਰੇਮ ਬਲਭ ਜੀ ਦੀ ਸੰਗਤ ਵਿੱਚ, ਵੀਣਾ ਵਾਦਨ ਦੁਆਰਾ ਰਾਗ 'ਅਹੀਰੀ ਲਲਿਤ' ਦਾ ਅਜਿਹਾ ਵਾਦਨ ਕੀਤਾ ਕਿ ਇਸਦੇ ਰਸ ਨੂੰ ਉਹੀ ਜਾਣ ਸਕਦੇ ਹਨ ਜਿਹਨਾਂ ਨੇ ਆਪ ਇਸ ਉਤਕ੍ਰਿਸ਼ਟ ਸੰਗੀਤ ਨੂੰ ਸਰਵਣ ਕੀਤਾ ਸੀ।

ਪੰਡਿਤ ਗੋਪਾਲ ਕ੍ਰਿਸ਼ਨ ਦੀ ਫਰਮਾਇਸ਼ ਉੱਤੇ ਮਹਾਰਾਜ ਬਾਬਾ ਬੀਰ ਸਿੰਘ ਨੇ ਆਪਣੇ ਸਾਥੀਆਂ ਦੀ ਸੰਗਤ ਵਿੱਚ, ਰਾਗ ਗੁਜਰੀ ਅਤੇ ਲਲਿਤ ਪੰਚਮ ਵਿੱਚ ਦੋ ਸ਼ਬਦਾਂ ਦਾ ਅਲਾਪ ਕੀਤਾ।

ਸੁਪ੍ਰਸਿੱਧ ਗਾਇਕ ਪੰਡਿਤ ਜਸਰਾਜ ਜੀ ਆਪਣਾ ਸਵਰ ਮੰਡਲ ਲੈ ਕੇ, ਸਟੇਜ 'ਤੇ ਪਧਾਰੇ, ਇਹਨਾਂ ਨੇ ਮੀਂਏ ਦੀ ਟੋਡੀ ਦਾ ਅਲਾਪ ਜਿਸ ਮਧੁਰਤਾ ਨਾਲ ਕੀਤਾ, ਉਹ ਸਚਮੁਚ ਹੀ ਅਕਥਮਈ ਸੀ, ਇਹਨਾਂ ਦੇ ਬੋਲ 'ਮੌਲਾ ਜਾਣੇ, ਅੱਲਾ ਜਾਣੇ' ਸੁਣ ਕੇ ਸਾਰੇ ਸਰੋਤੇ ਇਹੋ ਸਮਝਦੇ ਸਨ ਕਿ ਇਹ ਜੋ ਕੁਝ ਵੀ ਗਾ ਰਹੇ ਹਨ, ਉਹ ਅੱਲਾ ਜਾਣੇ ਕਿਤਨਾ ਦਿਲ ਖਿੱਚਵਾਂ ਹੈ। ਸ਼ਾਮ ਦੇ ਅੰਤਿਮ ਸੈਸ਼ਨ ਵਿੱਚ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਰਾਗ ਹਮੀਰ ਵਿੱਚ ਸ਼ਬਦ ਦਾ ਮਨੋਹਰ ਗਾਇਨ ਕੀਤਾ। ਜਿਸ ਪਿੱਛੋਂ ਸ੍ਰੀ ਅਨੰਤ ਲਾਲ ਨੇ ਸ਼ਹਿਨਾਈ ਰਾਹੀਂ ਰਾਗ ਮਧੁਵੰਤੀ ਨੂੰ ਵਜਾਇਆ।

ਪ੍ਰਸਿੱਧ ਠੁਮਰੀ ਗਾਇਕ ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਨੇ ਰਾਗ ਮਾਲਕਉਂਸ ਦਾ ਗਾਇਨ ਕੀਤਾ ਅਤੇ ਫਿਰ ਪਹਾੜੀ ਦੇ ਰੰਗ ਵਿੱਚ, ਠੁਮਰੀ ਦੇ ਬੋਲ 'ਬਾਲਮਾ ਤੁਮ ਨਹੀਂ ਆਏ ਮਨ ਮੋਹਿ ਹੂਕ ਉਠਤ ਹੈ' ਅਥਵਾ 'ਸਈਆਂ ਬਿਨਾਂ ਘਰ ਸੁੰਨਾ' ਆਦਿ ਮਿਠੜੇ ਬੋਲ ਅਲਾਪੇ। ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੇ ਸਿਖਿਆਰਥੀ, ਗੁਰਦੇਵ ਸਿੰਘ ਨੇ, ਸਰੋਦ ਦੁਆਰਾ ਰਾਗ ਬਾਘੇਸ਼ਵਰੀ ਦਾ ਗਾਇਨ ਕੀਤਾ। ਇਸ ਤੋਂ ਬਾਅਦ ਸ੍ਰੀ ਰਾਮ ਤਿਵਾੜੀ ਨੇ ਰਾਗ ਬਾਘੇਸ਼ਵਰੀ ਵਿੱਚ ਧਰੁਪਦ ਦਾ ਗਾਇਨ ਕੀਤਾ। ਜਿਸ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਕਿ 'ਧਰੁਪਦ ਦਾ ਅੱਖਰੀ ਅਰਥ 'ਧਰੂ ਵਾਂਗ ਅਟੱਲਤਾ ਤੇ ਅਡੋਲਤਾ ਵਾਲਾ ਸੰਗੀਤ ਹੈ।' ਜਿਸ ਦਾ ਪ੍ਰਤੱਖ ਪ੍ਰਮਾਣ ਸ੍ਰੀ ਤਿਵਾੜੀ ਜੀ ਦੇ ਗਾਇਨ ਵਿੱਚੋਂ ਮਿਲਦਾ ਹੈ।

ਇਸ ਦੋ ਦਿਨਾਂ ਸੰਗੀਤ ਸੰਮੇਲਨ ਦੇ ਅੰਤਿਮ ਕਲਾਕਾਰ, ਭਾਰਤ ਦੇ ਪ੍ਰਸਿੱਧ ਸਿਤਾਰ ਵਾਦਕ, ਉਸਤਾਦ ਵਲਾਇਤ ਹੁਸੈਨ ਖਾਂ ਸਾਹਿਬ ਸਨ ਜਿਨ੍ਹਾਂ ਦੀ ਵਾਦਨ ਕਲਾ ਦੀ ਸਮਰਥਾ ਤੇ ਸ੍ਰੇਸ਼ਟਤਾ ਬਾਰੇ ਵਰਣਨ, ਨਿਮਨਲਿਖਤ ਸ਼ਬਦਾਂ ਵਿੱਚ ਕੀਤਾ ਗਿਆ ਹੈ:– 'ਖਾਂ ਸਾਹਿਬ ਨੇ ਸਿਤਾਰ ਨੂੰ ਸੁਰ ਕਰ ਕੇ ਸਿਤਾਰ ਵਾਦਨ ਆਰੰਭ ਇਵੇਂ ਕੀਤਾ, ਜਿਵੇਂ ਨਾ ਸਿਤਾਰ ਵਿੱਚ ਹੀ ਕੋਈ ਆਵਾਜ਼ ਹੈ ਨਾ ਹੀ ਖਾਂ

...

ਸਾਹਿਬ ਦੇ ਪੋਟਿਆਂ ਵਿੱਚ ਹੀ ਕੋਈ ਹਰਕਤ ਹੈ। ਪਰ ਸਮੇਂ ਦੇ ਨਾਲ-ਨਾਲ ਸਿਤਾਰ ਦੀਆਂ ਮੀਂਡਾਂ ਤੇ ਖਾਂ ਸਾਹਿਬ ਦੇ ਪੋਟਿਆਂ ਨੇ, ਸ਼ੰਕਰਾ ਹਾਲ ਵਿੱਚ ਝੰਝੋਟੀ ਰਾਗ ਦੀ ਇੱਕ ਅਜਿਹੀ ਗੂੰਜ ਪੈਦਾ ਕਰ ਦਿੱਤੀ, ਜਿਸਦੇ ਨਾਲ ਹਾਲ ਦੇ ਕਿਣਕੇ-ਕਿਣਕੇ ਵਿੱਚੋਂ, ਸੰਗੀਤ ਹੀ ਸੰਗੀਤ ਲਹਿਰਦਾ ਪ੍ਰਤੀਤ ਹੋ ਰਿਹਾ ਸੀ।' 'ਖਾਂ ਸਾਹਿਬ ਸਿਤਾਰ ਦੀ ਲੈ ਨਾਲ ਤੇ ਡੁੱਘੀ ਦੇ ਤਾਲ ਨਾਲ ਕਦੇ- ਕਦੇ ਇੰਝ ਹੁਲਾਰੇ ਖਾਂਦੇ ਜਿਵੇਂ ਅਲਬੇਲੀ ਮੁਟਿਆਰ, ਸਾਵਣ ਦੇ ਮਹੀਨੇ ਵਿੱਚ ਆਪਣੀ ਮਸਤੀ ਨਾਲ ਪੀਂਘ ਤੇ ਹੁਲਾਰੇ ਖਾ ਰਹੀ ਹੁੰਦੀ ਹੈ।' ਇਸ ਪ੍ਰਕਾਰ ਇਹ ਦੋ ਦਿਨਾਂ ਦਾ ਅਦੁੱਤੀ ਸੰਗੀਤ ਸੰਮੇਲਨ ਜਿੱਥੇ ਸਤਿਗੁਰੂ ਜਗਜੀਤ ਸਿੰਘ ਜੀ ਦੀ, ਭਾਰਤ ਦੇ ਸ਼ਾਸਤਰੀ ਸੰਗੀਤ ਬਾਰੇ ਪ੍ਰਤੀਬੱਧਤਾ ਦਾ ਪ੍ਰਗਟਾਵਾ ਕਰਦਾ ਹੈ, ਉੱਥੇ ਇਹ ਇਸ ਗੱਲ ਦਾ ਵੀ ਪ੍ਰਤੱਖ ਪ੍ਰਮਾਣ ਹੈ ਕਿ ਸੰਗੀਤ ਸਮਰਾਟ ਸਤਿਗੁਰੂ ਜੀ ਦੇ ਬੁਲਾਵੇ ਉੱਤੇ, ਉੱਚ ਕੋਟੀ ਦੇ ਕਲਾਕਾਰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਪਣੀ ਕਲਾ ਦੇ ਪ੍ਰਦਰਸ਼ਨ ਨੂੰ ਸੁਭਾਗ ਸਮਝਦੇ ਹਨ। ਇਹ ਸੰਗੀਤ ਸੰਮੇਲਨ ਉੱਤੇ ਲੱਖਾਂ ਰੁਪਏ ਖ਼ਰਚ ਹੋਏ ਅਤੇ ਦਿੱਲੀ ਦੀ ਸਾਧ ਸੰਗਤ ਨੇ ਆਏ ਪ੍ਰਾਹੁਣਿਆਂ ਦੀ ਪ੍ਰਾਹੁਣਾਚਾਰੀ ਵਿੱਚ ਕੋਈ ਕਸਰ ਬਾਕੀ ਨਹੀਂ ਸੀ ਰਹਿਣ ਦਿੱਤੀ।

**ਪਵਿੱਤਰ ਸਰੋਵਰਾਂ ਦੀ ਕਾਰ ਸੇਵਾ**

ਇਹ ਬੜੇ ਸੰਯੋਗ ਦੀ ਗੱਲ ਸੀ ਕਿ ਸ੍ਰੀ ਭੈਣੀ ਸਾਹਿਬ ਦੇ ਰਾਮ ਸਰੋਵਰ ਤੇ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੇ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ 1973 ਵਿੱਚ ਹੀ ਕਰਵਾਈ ਗਈ, ਸਤਿਗੁਰੂ ਜੀ ਦੀ ਇੱਛਾ ਅਨੁਸਾਰ ਸਤਿਗੁਰੂ ਜੀ ਨੇ ਆਪ ਕਾਰ ਸੇਵਾ ਦੇ ਇਹਨਾਂ ਪਵਿੱਤਰ ਕਾਰਜਾਂ ਵਿੱਚ ਨਾਮਧਾਰੀ ਸਾਧ ਸੰਗਤ ਸਮੇਤ ਭਾਗ ਲਿਆ।

**ਰਾਮਸਰ ਸਰੋਵਰ ਦੀ ਕਾਰ ਸੇਵਾ**

ਸ੍ਰੀ ਭੈਣੀ ਸਾਹਿਬ ਵਿਖੇ ਰਾਮਸਰ ਸਰੋਵਰ ਦੀ ਕਾਰ ਸੇਵਾ 22 ਤੋਂ 27 ਵੈਸਾਖ, 2030 ਬਿ., 4 ਮਈ 1973 ਤੱਕ ਕੀਤੀ ਗਈ। ਇਹ ਇੱਕ ਬੜਾ ਹੀ ਸੁਹਾਵਣਾ ਤੇ ਅਭੁੱਲ ਦ੍ਰਿਸ਼ ਸੀ। ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਸਾਰਾ ਗੁਰੂ ਪਰਿਵਾਰ ਤੇ ਵੱਖ-ਵੱਖ ਥਾਵਾਂ ਦੀਆਂ ਸੰਗਤਾਂ, ਦਿੱਤੇ ਗਏ ਨਿਸ਼ਚਿਤ ਪ੍ਰੋਗਰਾਮ ਅਨੁਸਾਰ, ਇਸ ਸੇਵਾ ਦੇ ਕਾਰਜ ਵਿੱਚ ਸ਼ਾਮਲ ਹੁੰਦੇ ਰਹੇ। 'ਹਜ਼ੂਰ ਸ੍ਰੀ ਸਤਿਗੁਰੂ

ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਪਵਿੱਤਰ ਸ੍ਰੀ ਰਾਮਸਰ ਦੀ ਕਾਰ ਸੇਵਾ ਦਾ ਆਰੰਭ, 22 ਵੈਸਾਖ, 2030 ਬਿ. ਸ਼ੁੱਕਰਵਾਰ ਵਾਲੇ ਦਿਨ ਸੈਂਕੜੇ ਸਾਧ ਸੰਗਤ ਸਮੇਤ, ਆਸਾ ਦੀ ਵਾਰ ਤੇ ਕੀਰਤਨ ਉਪਰੰਤ, ਅਰਦਾਸਾ ਕਰ ਕੇ ਕੀਤਾ। ਇਹ ਨਜ਼ਾਰਾ ਉਸ ਵਕਤ ਵੇਖਣ ਵਾਲਾ ਸੀ ਜਦੋਂ ਸ੍ਰੀ ਸਤਿਗੁਰੂ ਜੀ, ਪੂਜਯ ਮਾਤਾ ਚੰਦ ਕੌਰ ਜੀ, ਮਹਾਰਾਜ ਬੀਰ ਸਿੰਘ ਜੀ, ਬੇਬੇ ਦਲੀਪ ਕੌਰ ਜੀ, ਠਾਕੁਰ ਦਲੀਪ ਸਿੰਘ ਅਤੇ ਠਾਕੁਰ ਉਦੇ ਸਿੰਘ, ਰਾਮਸਰ ਸਰੋਵਰ ਵਿੱਚ ਕਾਰ ਸੇਵਾ ਬੜੇ ਉਤਸ਼ਾਹ ਨਾਲ ਕਰਵਾ ਰਹੇ ਸਨ। ਵੱਖ-ਵੱਖ ਥਾਵਾਂ ਦੀਆਂ ਸੰਗਤਾਂ ਨੇ ਨਿਸ਼ਚਿਤ ਦਿਨਾਂ ਉੱਤੇ ਆ ਕੇ, ਸੇਵਾ ਦੇ ਇਸ ਪਵਿੱਤਰ ਕਾਰਜ ਵਿੱਚ ਆਪਣਾ-ਆਪਣਾ ਹਿੱਸਾ ਪਾਇਆ। ਸੇਵਾ ਦਾ ਇਹ ਪੁਨੀਤ ਕਾਰਜ, 27 ਵੈਸਾਖ (9 ਮਈ, 1973) ਦੀ ਅੱਧੀ ਰਾਤ ਨੂੰ ਸੰਪੂਰਨ ਹੋਇਆ। ਇਸ ਸਰੋਵਰ ਵਿੱਚੋਂ 8 ਫੁੱਟ ਹੀ ਡੂੰਘਾਈ ਤਕ ਸਾਰੀ ਕਾਰ ਕੱਢੀ ਜਾ ਚੁੱਕੀ ਸੀ। ਅੱਜਕਲ ਇਹ ਸਰੋਵਰ ਅਸ਼ਟ-ਭੁਜਾ ਦੇ ਰੂਪ ਵਿੱਚ, ਸ੍ਰੀ ਭੈਣੀ ਸਾਹਿਬ ਦਾ ਪਵਿੱਤਰ ਦਰਸ਼ਨੀ ਸਥਾਨ ਬਣ ਗਿਆ ਹੈ।

**ਸ੍ਰੀ ਹਰਿਮੰਦਰ ਸਾਹਿਬ ਦੀ ਕਾਰ ਸੇਵਾ**

ਸ੍ਰੀ ਹਰਿਮੰਦਰ ਸਾਹਿਬ ਦੇ ਰਾਮਦਾਸ ਸਰੋਵਰ ਦੀ ਕਾਰ ਸੇਵਾ, ਅੱਜ (1973) ਤੋਂ ਅੱਧੀ ਸਦੀ ਪਹਿਲਾਂ 1923 ਵਿੱਚ ਕਰਵਾਈ ਗਈ ਸੀ। ਹੁਣ ਸੰਤ ਬਾਬਾ ਜਿਊਣ ਸਿੰਘ ਦੀ ਨਿਗਰਾਨੀ ਵਿੱਚ ਇਸ ਕਾਰ ਸੇਵਾ ਦਾ ਆਰੰਭ 18 ਅਪ੍ਰੈਲ ਨੂੰ ਹੋਣਾ ਸੀ, ਪਰ ਇਹ ਫ਼ੈਸਲਾ ਕੀਤਾ ਗਿਆ ਕਿ ਕਾਰ ਸੇਵਾ ਤੋਂ ਪਹਿਲਾਂ ਤਿੰਨਾਂ ਬਾਹੀਆਂ ਦੇ ਪੌੜਾਂ ਦੀ ਮੁਰੰਮਤ ਕਰਵਾ ਲਈ ਜਾਵੇ। ਸ੍ਰੀ ਦਰਬਾਰ ਸਾਹਿਬ ਕਮੇਟੀ ਦੇ ਸਕੱਤਰ ਦੀ ਸੂਚਨਾ ਦੇਣ ਉੱਤੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਸੰਗਤਾਂ ਨਾਲ, 13 ਮਈ ਨੂੰ ਅੰਮ੍ਰਿਤਸਰ ਪੁੱਜੇ। ਸ਼੍ਰੋ. ਗੁ. ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿੱਚ ਪਹੁੰਚੇ ਤਾਂ ਸ. ਗੁਰਦਿਆਲ ਸਿੰਘ ਢਿੱਲੋਂ ਸਪੀਕਰ ਲੋਕ ਸਭਾ, ਸ. ਗੁਰਬਚਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਮੋਹਨ ਸਿੰਘ ਤੁੜ, ਸ਼੍ਰੋਮਣੀ ਅਕਾਲੀ ਦਲ, ਸੰਤ ਕੁੰਦਨ ਸਿੰਘ ਜਗਰਾਉਂ ਅਤੇ ਸ. ਕਰਤਾਰ ਸਿੰਘ ਟੱਕਰ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਹਰਿਆਣਾ ਵੱਲੋਂ, ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ। ਇਸ ਪਿੱਛੋਂ ਨਿਸ਼ਚਿਤ ਸਮੇਂ ਅਨੁਸਾਰ ਸਤਿਗੁਰੂ ਜੀ ਸੰਗਤਾਂ ਸਮੇਤ 'ਸੰਤਾਂ ਕੇ ਕਾਰਜ ਆਪ ਖਲੋਇਆ' ਅਤੇ 'ਜਿਥੇ

ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ' ਦੇ ਸ਼ਬਦ ਪੜ੍ਹਦੇ ਹੋਏ, ਪਰਿਕ੍ਰਮਾ ਕਰਦੇ ਹੋਏ ਦਰਸ਼ਨੀ ਡਿਊੜੀ ਰਾਹੀਂ, ਸ਼੍ਰੀ ਹਰਿਮੰਦਰ ਸਾਹਿਬ ਜਾ ਕੇ ਸ਼ੀਸ਼ ਨਿਵਾਇਆ ਅਤੇ ਕੁੱਝ ਚਿਰ ਰਾਗੀਆਂ ਵਾਲੀ ਬਾਹੀ ਵਿੱਚ ਬੈਠ ਕੇ ਕੀਰਤਨ ਸਰਵਣ ਕੀਤਾ। ਠੀਕ 10 ਵਜੇ ਸਤਿਗੁਰੂ ਜੀ ਨੇ ਕਹੀ ਨਾਲ ਟੱਪ ਲਾ ਕੇ, ਤਸਲੇ ਵਿੱਚ ਕਾਰ ਭਰ ਕੇ ਆਪਣੇ ਸ਼ੀਸ਼ ਉੱਤੇ ਉਠਾ ਲਈ। ਸੇਵਾ ਕਰਨ ਦੀ ਭਾਵਨਾ ਲੈ ਕੇ ਆਈ ਸਾਧ ਸੰਗਤ ਨੇ ਵੀ ਸੇਵਾ ਦਾ ਕਾਰਜ ਆਰੰਭ ਕਰ ਦਿੱਤਾ। ਸਤਿਗੁਰੂ ਜੀ ਸ਼ਾਮ ਪੰਜ ਵਜੇ ਤੱਕ ਇਸ ਸੇਵਾ ਦੇ ਕੰਮ ਵਿੱਚ ਜੁਟੇ ਰਹਿਣ ਦਾ ਆਦੇਸ਼ ਦੇ ਕੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿੱਚ ਪੁੱਜੇ ਅਤੇ ਸਾਰੇ ਪੰਥ ਨੂੰ ਇੱਕ-ਮੁੱਠ ਰਹਿ ਕੇ, ਮਿਲ ਕੇ ਚੱਲਣ ਦਾ ਸੰਦੇਸ਼ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੂੰ, ਵਿਸ਼ੇਸ਼ ਤੌਰ 'ਤੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਸਾਰੇ ਗੁਰਦੁਆਰਿਆਂ ਵਿੱਚ, ਕੀਰਤਨ ਦੇ ਨਾਲ-ਨਾਲ ਨਾਮ ਸਿਮਰਨ ਦੀ ਪਰੰਪਰਾ ਵੀ ਸ਼ੁਰੂ ਕਰਨੀ ਚਾਹੀਦੀ ਹੈ। ਸਤਿਗੁਰੂ ਜੀ ਨੇ ਜਲੰਧਰ ਵਿਖੇ 3 ਜੁਲਾਈ ਤੋਂ 9 ਜੁਲਾਈ ਤਕ ਕੀਤੇ ਜਾ ਰਹੇ, ਨਾਮਧਾਰੀ ਵਿਦਿਅਕ ਸੰਮੇਲਨ ਵਿੱਚ ਦਰਸ਼ਨ ਦੇਣ ਲਈ ਵੀ ਸੱਦਾ ਦਿੱਤਾ।

**ਮੇਰਠ ਵਿਖੇ ਆਰੀਆ ਸਮਾਜ ਦਾ ਸ਼ਤਾਬਦੀ ਸਮਾਰੋਹ**

25-26 ਮਈ, 1973 ਨੂੰ ਮੇਰਠ ਵਿਖੇ ਆਰੀਆ ਸਮਾਜ ਦਾ ਸ਼ਤਾਬਦੀ ਸਮਾਗਮ ਮਨਾਇਆ ਗਿਆ। ਇਸ ਸਮਾਗਮ ਦੇ ਪ੍ਰਬੰਧਕਾਂ ਵੱਲੋਂ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦਰਸ਼ਨ ਦੇਣ ਲਈ, ਸੱਦਾ ਪੱਤਰ ਭੇਜਿਆ ਗਿਆ।

ਆਰੀਆ ਸਮਾਜ ਦੇ ਸੰਸਥਾਪਕ ਸੁਆਮੀ ਦਯਾਨੰਦ ਜੀ ਨੇ 1875 ਵਿੱਚ ਮੁੰਬਈ ਵਿਖੇ ਆਰੀਆ ਸਮਾਜ ਦੀ ਨੀਂਹ ਰੱਖੀ ਸੀ। ਸੁਆਮੀ ਦਯਾਨੰਦ ਜੀ ਦਾ ਮੁੱਖ ਉਦੇਸ਼ ਹਿੰਦੂ ਧਰਮ ਵਿੱਚ ਨਵੀਂ ਜਾਗ੍ਰਿਤੀ ਪੈਦਾ ਕਰਨਾ ਅਤੇ ਵੈਦਿਕ ਧਰਮ ਦੀ ਪੁਨਰ ਸੁਰਜੀਤੀ ਕਰਨਾ ਸੀ। 1877 ਵਿੱਚ ਸਵਾਮੀ ਦਯਾਨੰਦ ਜੀ ਲਾਹੌਰ ਆਏ ਅਤੇ ਆਰੀਆ ਸਮਾਜ ਦਾ ਪ੍ਰਚਾਰ ਸ਼ੁਰੂ ਕੀਤਾ। ਉਸ ਸਮੇਂ ਬਾਕੀ ਭਾਰਤ ਦੀ ਨਿਆਈਂ ਪੰਜਾਬ ਵਿੱਚ, ਅੰਗਰੇਜ਼ੀ ਸਰਕਾਰ ਵੱਲੋਂ ਇਸਾਈ ਧਰਮ ਦੇ ਪਾਸਾਰ ਵੱਲ, ਸਰਕਾਰੀ ਅਧਿਕਾਰੀਆਂ ਅਤੇ ਇਸਾਈ ਪ੍ਰਚਾਰਕਾਂ ਵੱਲੋਂ ਬੜੇ

ਜ਼ੋਰ- ਸ਼ੋਰ ਨਾਲ, ਇਸਾਈ ਧਰਮ ਦਾ ਪ੍ਰਸਾਰ ਕੀਤਾ ਜਾ ਰਿਹਾ ਸੀ। ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ ਅਤੇ ਪਿੰਡਾਂ ਵਿੱਚ, ਗਿਰਜੇ ਘਰ ਖੁੱਲ੍ਹ ਚੁੱਕੇ ਸਨ ਅਤੇ ਬਹੁਤ ਸਾਰੇ ਲੋਕ, ਇਸਾਈ ਧਰਮ ਨੂੰ ਅਪਣਾ ਰਹੇ ਸਨ। ਇਸਦਾ ਇੱਕ ਪ੍ਰਤੱਖ ਉਦਾਹਰਣ, ਪੰਜਾਬ ਦੇ ਆਖਰੀ ਮਹਾਰਾਜਾ ਦਲੀਪ ਸਿੰਘ ਦਾ ਇਸਾਈ ਬਣ ਜਾਣਾ ਸੀ। ਇਨ੍ਹਾਂ ਤੋਂ ਛੁੱਟ ਆਰੀਆ ਸਮਾਜ ਨੇ ਸਰਕਾਰੀ ਪ੍ਰਭਾਵ ਅਧੀਨ, ਕੁਝ ਰਿਆਇਤਾਂ ਵਜੋਂ ਨੀਵੀਆਂ ਤੇ ਪ੍ਰਭਾਵਸ਼ਾਲੀ ਜਾਤੀਆਂ ਦੇ ਲੋਕਾਂ ਨੂੰ ਇਸਾਈ ਧਰਮ ਵੱਲ ਜਾਣ ਤੋਂ ਰੋਕ ਪਾਉਣ ਵਿੱਚ, ਕਾਫੀ ਵੱਡਾ ਹਿੱਸਾ ਪਾਇਆ ਸੀ। ਯਾਦ ਰਹੇ ਕਿ ਸਿੰਘ ਸਭਾ ਲਹਿਰ ਦੀ ਨੀਂਹ ਵੀ 1873 ਵਿੱਚ ਕੁੱਝ ਸਿੱਖ ਨੌਜਵਾਨ ਵਿਦਿਆਰਥੀਆਂ ਵੱਲੋਂ, ਇਸਾਈ ਧਰਮ ਵੱਲ ਖਿੱਚੇ ਜਾਣ ਦੇ ਪ੍ਰਤੀਕ੍ਰਮ ਵੱਜੋਂ ਰੱਖੀ ਗਈ ਸੀ। ਸ਼ੁਰੂ-ਸ਼ੁਰੂ ਵਿੱਚ ਸਿੰਘ ਸਭਾ ਲਹਿਰ ਨੇ ਵੀ ਆਰੀਆ ਸਮਾਜ ਨਾਲ ਸਹਿਯੋਗ ਕੀਤਾ। ਪਰ ਸਵਾਮੀ ਦਯਾਨੰਦ ਜੀ ਦੀ ਪੁਸਤਕ 'ਸਤਿਆਰਥ ਪ੍ਰਕਾਸ਼' ਵਿੱਚ ਕੁੱਝ ਟਿੱਪਣੀਆਂ ਸਿੱਖ ਗੁਰੂਆਂ ਵਿਰੁੱਧ ਕੀਤੀਆਂ ਗਈਆਂ ਕਾਰਨ, ਸਿੰਘ ਸਭਾ ਨੇ ਆਰੀਆ ਸਮਾਜ ਨਾਲੋਂ ਨਾਤਾ ਤੋੜ ਲਿਆ, ਪਰ ਸਮਾਂ ਪਾ ਕੇ ਆਰੀਆ ਸਮਾਜ ਵਿੱਚ ਸਵਾਮੀ ਸ਼ਰਧਾਨੰਦ ਅਤੇ ਲਾਲਾ ਲਾਜਪਤਰਾਏ ਵਰਗੇ ਆਗੂਆਂ ਨੇ, ਕਾਂਗਰਸ ਅਤੇ ਹੋਰ ਅਜ਼ਾਦੀ ਦੀਆਂ ਲਹਿਰਾਂ ਵਿੱਚ ਹਿੱਸਾ ਪਾਇਆ। ਆਰੀਆ ਸਮਾਜ ਦੀਆਂ ਕੁਝ ਗੱਲਾਂ ਨਾਮਧਾਰੀ ਮਤ ਨਾਲ ਮਿਲਦੀਆਂ ਜੁਲਦੀਆਂ ਸਨ। ਉਹ ਬਾਲ ਵਿਧਵਾ ਦੇ ਵਿਆਹ ਅਤੇ ਇਸਤਰੀ ਜਾਤੀ ਦੇ ਸੁਧਾਰ ਵੱਲ ਜ਼ੋਰ ਦਿੰਦੇ ਸਨ। ਜਿੱਥੇ ਉਨ੍ਹਾਂ ਨੇ ਹਿੰਦੂ ਧਰਮ ਦੀਆਂ ਕਈ ਕੁਰੀਤੀਆਂ ਦਾ ਖੰਡਨ ਕੀਤਾ, ਉੱਥੇ ਹਵਨ ਯੱਗ ਦੀ ਪਰੰਪਰਾ ਨੂੰ ਵੀ ਅਪਣਾਇਆ, ਜੋ ਕਿ ਰਿਗਵੇਦ ਦੇ ਸਮੇਂ ਤੋਂ ਹੀ ਚੱਲੀ ਆ ਰਹੀ ਸੀ। ਉਪਰੋਕਤ ਕਾਰਣਾਂ ਸਦਕਾ ਸਿੰਘ ਸਭਾ ਨੇ ਤਾਂ ਆਰੀਆ ਸਮਾਜ ਨਾਲੋਂ ਨਾਤਾ ਤੋੜ ਲਿਆ, ਪਰ ਗਊ ਰੱਖਿਆ ਅਤੇ ਆਰੀਆ ਸਮਾਜੀਆਂ ਦੇ ਸੁਤੰਤਰਤਾ ਸੰਗਰਾਮ ਵਿੱਚ ਭਾਗ ਲੈਣ, ਇਸਤਰੀ ਜਾਤੀ ਦੇ ਸੁਧਾਰ ਤੇ ਹਵਨ ਯੱਗ ਦੀ ਮਰਿਆਦਾ ਨੂੰ ਕਾਇਮ ਰੱਖਣ ਕਾਰਨ ਆਰੀਆ ਸਮਾਜ ਦੀ ਨਾਮਧਾਰੀਆਂ ਨਾਲ ਸਾਂਝ ਬਣੀ ਰਹੀ। 25 ਮਈ ਨੂੰ ਮੇਰਠ ਪੁੱਜਣ ਉੱਤੇ ਆਰੀਆ ਸਮਾਜ ਦੇ ਸ਼ਤਾਬਦੀ ਸਮਾਰੋਹ ਦੇ ਪ੍ਰਬੰਧਕਾਂ ਨੇ, ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ। ਵਿਸ਼ੇਸ਼ ਬਣਾਏ ਗਏ ਪੰਡਾਲ ਤੇ ਯੱਗ ਸ਼ਾਲਾ

ਵਿੱਚ ਸਤਿਗੁਰੂ ਜੀ ਨੂੰ ਆਦਰ ਸਹਿਤ ਲਿਜਾਇਆ ਗਿਆ। ਸ੍ਰੀ ਵੇਦ ਪ੍ਰਕਾਸ਼ ਦੇ ਸੁਆਗਤੀ ਭਾਸ਼ਣ ਪਿੱਛੋਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ, ਇਹ ਸ਼ਤਾਬਦੀ ਸਮਾਗਮ ਆਰੰਭ ਹੋਇਆ। ਭਾਰਤ ਦੇ ਉਪ ਰਾਸ਼ਟਰਪਤੀ ਸ਼੍ਰੀ ਗੁਪਾਲ ਸਰੂਪ ਪਾਠਕ ਨੇ ਉਦਘਾਟਨੀ ਭਾਸ਼ਣ ਦਿੱਤਾ।

ਸ਼ਾਮ ਦੇ ਸ਼ੈਸ਼ਨ ਵਿੱਚ ਆਏ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ, ਵੈਦਿਕ ਧਰਮ ਅਤੇ ਆਰੀਆ ਸਮਾਜ ਦੀਆਂ ਸਰਗਰਮੀਆਂ ਬਾਰੇ ਪ੍ਰਗਟਾਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸੰਬੋਧਨ ਵਿੱਚ ਫੁਰਮਾਇਆ, 'ਸਭ ਧਰਮਾਂ ਦਾ ਮੂਲ ਸਿਧਾਂਤ ਵੇਦਾਂ 'ਤੇ ਅਧਾਰਿਤ ਹੀ ਹੈ, ਆਰੀਆ ਸਮਾਜ ਵੱਲੋਂ ਵੈਦਿਕ ਧਰਮ, ਗਊ-ਰੱਖਿਆ, ਮੂਰਤੀ ਪੂਜਾ ਦੇ ਖੰਡਨ ਅਥਵਾ ਯੱਗ ਹਵਨ ਕਰਨ ਦਾ ਪ੍ਰਚਾਰ ਸਾਨੂੰ (ਨਾਮਧਾਰੀਆਂ ਨੂੰ) ਇਹਨਾਂ ਸੱਜਣਾਂ ਨਾਲ ਮਿਲ ਕੇ ਬੈਠਣ ਦੀ ਇੱਕ ਸੁਖਾਵੀਂ ਪ੍ਰੇਰਣਾ ਦਿੰਦਾ ਹੈ।'

ਅਗਲੀ ਭਲਕ ਬਾਬਾ ਸੰਗਤਾ ਦੀ ਧਰਮਸ਼ਾਲਾ ਵਿੱਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ ਅਤੇ ਨਾਮਧਾਰੀ ਸੰਗਤਾਂ ਨੇ ਵੱਡੀ ਗਿਣਤੀ ਵਿੱਚ ਆ ਕੇ, ਸ਼੍ਰੀ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ।

ਇਸੇ ਦਿਨ ਨਾਮਧਾਰੀ ਸਿੰਘਾਂ ਨੇ ਆਰੀਆ ਸਮਾਜ ਦੀ ਯੱਗਸ਼ਾਲਾ ਵਿੱਚ ਜਾ ਕੇ ਹਵਨ ਕੀਤਾ, ਜਿਸ ਤੋਂ ਆਮ ਦਰਸ਼ਕ ਤੇ ਸਮਾਗਮ ਦੇ ਪ੍ਰਬੰਧਕ ਬਹੁਤ ਪ੍ਰਭਾਵਿਤ ਹੋਏ। ਸਤਿਗੁਰੂ ਜੀ ਨੇ ਨਸ਼ਿਆਂ ਦਾ ਤਿਆਗ ਕਰਨ ਸੰਬੰਧੀ ਪ੍ਰਭਾਵਸ਼ਾਲੀ ਭਾਸ਼ਣ ਵੀ ਦਿੱਤਾ।

**ਹਜ਼ਾਰੀ ਬਾਗ ਵਿੱਚ ਸੂਬਾ ਸਾਹਿਬ ਸਿੰਘ ਮਾਰਗ**

10 ਜੂਨ 1973 ਈ. ਨੂੰ ਸੂਬਾ ਸਾਹਿਬ ਸਿੰਘ ਜੀ ਦੀ ਸਾਲਾਨਾ ਬਰਸੀ ਹਜ਼ਾਰੀ ਬਾਗ ਵਿਖੇ ਨਾਮਧਾਰੀ ਸਾਧ ਸੰਗਤ ਨੇ ਧੂਮਧਾਮ ਨਾਲ ਮਨਾਈ। ਸਮਾਗਮ ਦਾ ਪ੍ਰਬੰਧ ਸੰਤ ਬਲਵੰਤ ਸਿੰਘ ਡਾਲਟਨਗੰਜ ਵਾਲਿਆਂ ਨੇ ਕੀਤਾ। ਮੰਚ ਸੰਚਾਲਨ ਪ੍ਰੋ. ਇੰਦਰ ਸਿੰਘ ਨਾਮਧਾਰੀ ਹੋਰਾਂ ਨੇ ਕੀਤਾ। ਬਹੁਤ ਸਾਰੇ ਵਕਤਿਆਂ ਨੇ ਨਾਮਧਾਰੀ ਸੰਪਰਦਾਇ ਦੇ, ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਾ ਸਾਹਿਬ ਸਿੰਘ ਜੀ ਦੀ, ਅਜ਼ਾਦੀ ਸੰਗਰਾਮ ਵਿੱਚ ਭੂਮਿਕਾ ਨੂੰ, ਮੁਕਤ ਕੰਠ ਨਾਲ

ਸਰਾਹਿਆ। ਇਸ ਸਮਾਗਮ ਦੀ ਵਿਸ਼ੇਸ਼ ਪ੍ਰਾਪਤੀ ਸ਼੍ਰੀ ਰਾਮ ਨਰਾਇਣ ਜੀ ਚੇਅਰਮੈਨ, ਸਥਾਨਕ ਨਗਰ ਪਾਲਿਕਾ, ਵੱਲੋਂ ਇੱਥੇ ਇੱਕ ਸੜਕ ਦਾ ਨਾਮ, ਸੂਬਾ ਸਾਹਿਬ ਸਿੰਘ ਮਾਰਗ ਰੱਖਣ ਲਈ, ਨੀਂਹ ਪੱਥਰ ਰੱਖਿਆ ਜਾਣਾ ਸੀ।

**ਵਿਦਿਅਕ ਜੱਥੇ ਦਾ ਵਾਰਸ਼ਿਕ ਸੰਮੇਲਨ**

1973 ਦੇ ਨਾਮਧਾਰੀ ਵਿਦਿਅਕ ਜੱਥੇ ਦਾ ਵਾਰਸ਼ਿਕ ਸੰਮੇਲਨ, ਬਸਤੀ ਭੂਰੇ ਖਾਂ ਦੇ ਨੇੜੇ, ਦੁਆਬਾ ਕਾਲਜ ਦੇ ਖੁੱਲ੍ਹੇ ਮੈਦਾਨ ਵਿੱਚ, 3 ਜੁਲਾਈ ਤੋਂ 9 ਜੁਲਾਈ ਤੱਕ ਕੀਤਾ ਗਿਆ ਜਿਸ ਵਿੱਚ ਦੁਆਬੇ ਦੀ ਨਾਮਧਾਰੀ ਸੰਗਤ ਨੇ ਪੂਰੇ ਉਤਸ਼ਾਹ ਨਾਲ ਯੋਗਦਾਨ ਪਾਇਆ। ਇਹ ਵਿਦਿਅਕ ਸੰਮੇਲਨ, ਵੱਖ- ਵੱਖ ਪ੍ਰਦੇਸ਼ਾਂ ਦੇ ਵਿਦਿਆਰਥੀਆਂ ਤੇ ਨੌਜਵਾਨਾਂ ਦੀ ਜਥੇਬੰਦੀ ਵੱਲੋਂ ਮਨਾਇਆ ਜਾਂਦਾ ਹੈ। ਸਰਬ ਸ੍ਰੀ ਅਜੀਤ ਸਿੰਘ ਚੀਮਾ, ਮਾ. ਅਜੀਤ ਸਿੰਘ ਅਤੇ ਸੁਰਜੀਤ ਸਿੰਘ ਜੀਤ ਐਮ. ਏ.ਇਸ ਨਾਮਧਾਰੀ ਵਿਦਿਅਕ ਸੰਮੇਲਨ ਦੇ ਸੰਚਾਲਕਾਂ ਵਿੱਚੋਂ ਸਨ। ਇਸ ਸੰਮੇਲਨ ਦਾ ਮੁੱਖ ਉਦੇਸ਼, ਨਾਮਧਾਰੀ ਨੌਜਵਾਨਾਂ ਵਿੱਚ, ਨਾਮਧਾਰੀ ਰਹਿਤ ਮਰਿਆਦਾ ਨੂੰ, ਸਥਾਈ ਰੂਪ ਵਿੱਚ ਗ੍ਰਹਿਣ ਕਰਨ ਦੇ ਨਾਲ-ਨਾਲ, ਰਾਸ਼ਟਰੀ ਤੇ ਅੰਤਰਰਾਸ਼ਟਰੀ ਸਮੱਸਿਆਵਾਂ ਤੋਂ ਵੀ ਜਾਣੂ ਕਰਵਾਉਣਾ ਸੀ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਅੰਮ੍ਰਿਤ ਵੇਲੇ, ਹਰ ਰੋਜ਼ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਤੇ ਸ਼ਾਮ ਦੇ ਦੀਵਾਨ ਵਿੱਚ, ਇੱਕ ਘੰਟਾ ਨਾਮ ਸਿਮਰਨ ਤੋਂ ਬਿਨਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਵੀ ਸਰਵਣ ਕਰਨ ਦਾ ਅਵਸਰ ਪ੍ਰਾਪਤ ਹੁੰਦਾ।

**ਸਤਿਗੁਰੂ ਜੀ ਦਾ ਉਦਘਾਟਨੀ ਭਾਸ਼ਣ**

3 ਜੁਲਾਈ ਨੂੰ ਸਤਿਗੁਰੂ ਜੀ ਨੇ ਜੋ ਉਪਦੇਸ਼ ਏਥੇ ਜੁੜੇ ਨੌਜਵਾਨਾਂ ਨੂੰ ਦਿੱਤਾ, ਇਹ ਬੜਾ ਵੱਡਮੁੱਲਾ ਸੀ। ਸਤਿਗੁਰੂ ਜੀ ਨੇ ਫੁਰਮਾਇਆ, "ਨਾਮਧਾਰੀ ਨੌਜਵਾਨੋ ! ਤੁਸੀਂ ਬੜੇ ਵਡਭਾਗੇ ਹੋ, ਤੁਹਾਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਲੜ ਲਾਇਆ ਹੋਇਆ ਹੈ, ਤੁਹਾਡਾ ਫ਼ਰਜ਼ ਬਣਦਾ ਹੈ ਕਿ ਤੁਸੀਂ ਸਤਿਗੁਰਾਂ ਦੇ ਹੁਕਮਾਂ ਦੀ ਪਾਲਣਾ ਕਰਦਿਆਂ, ਦੇਸ਼ ਕੌਮ ਤੇ ਆਪਣੇ ਜੀਵਨ ਦਾ ਸੁਧਾਰ ਕਰਨ ਵਾਸਤੇ, ਹਰ ਸਮੇਂ ਯਤਨਸ਼ੀਲ ਰਹੋ। ਸਭ ਨੌਜਵਾਨ, ਆਪਣਾ ਅਖ਼ਬਾਰ ਅਤੇ ਨਾਮਧਾਰੀ ਮਹਾਂਪੁਰਸ਼ਾਂ ਦੇ ਜੀਵਨ

ਇਤਿਹਾਸ ਨੂੰ ਪੜ੍ਹਿਆ ਕਰਨ।"

ਸਤਿਗੁਰੂ ਜੀ ਨੇ ਕਿਸੇ ਫ਼ਿਲਾਸਫ਼ਰ ਦਾ ਹਵਾਲਾ ਦਿੱਤਾ, ਜਿਸਨੇ ਕਿਸੇ ਪੁਸਤਕ ਵਿੱਚੋਂ ਪੜ੍ਹਿਆ ਸੀ ਕਿ ਸਾਰਾ ਸੰਸਾਰ, ਖਸਖਸ ਦੇ ਖਿੱਲਰੇ ਦਾਨਿਆਂ ਵਾਂਗ ਹੈ ਅਤੇ ਕਾਲਰੂਪੀ ਮੁਰਗੀ ਇਹਨਾਂ ਨੂੰ ਚੁਗਦੀ ਜਾ ਰਹੀ ਹੈ। ਇਹ ਪੜ੍ਹ ਕੇ ਉਹ ਬੜਾ ਚਿੰਤਾਵਾਨ ਹੋ ਗਿਆ ਕਿ ਪਤਾ ਨਹੀਂ ਕਿ ਕਿਹੜੇ ਵੇਲੇ ਕਾਲ ਦੀ ਮੁਰਗੀ ਉਸ ਨੂੰ ਖਾ ਜਾਵੇ। ਅਜਿਹੀ ਹਾਲਤ ਵਿੱਚ ਉਦਾਸ ਬੈਠਿਆਂ ਇੱਕ ਸਾਧ ਨੂੰ, ਉਸਨੇ ਆਪਣੀ ਚਿੰਤਾ ਦੇ ਕਾਰਣ ਬਾਰੇ ਦੱਸਿਆ ਤਾਂ ਉਸਨੇ ਕਿਹਾ ਕਿ ਭਲਿਆ ਲੋਕਾਂ ਤੂੰ ਕਾਲ ਰੂਪੀ ਮੁਰਗੀ ਦੇ ਆਉਣ ਤੋਂ ਪਹਿਲਾਂ ਹੀ ਚੰਗਾ ਭਲਾ ਮਨੁੱਖ ਹੁੰਦਾ ਹੋਇਆ, ਖਸਖਸ ਦਾ ਦਾਣਾ ਬਣ ਕੇ ਬਹਿ ਗਿਆ ਹੈ। ਤੂੰ ਗਿਆਨ ਤੇ ਵਿਚਾਰ ਦੀ ਛਟੀ (ਛੜੀ) ਫੜ੍ਹ ਜਿਸ ਨੂੰ ਵੇਖ ਕੇ ਕਾਲ ਰੂਪੀ ਮੁਰਗੀ ਤੇਰੇ ਨਜ਼ਦੀਕ ਨਹੀਂ ਆਵੇਗੀ ਅਤੇ ਦੇਹ ਦਾ ਤਿਆਗ ਕਰਨਾ, ਤੇਰੇ ਹੱਥ ਅਤੇ ਵੱਸ ਦੀ ਗੱਲ ਹੋਵੇਗੀ। ਇਸ ਤਰ੍ਹਾਂ ਸਤਿਗੁਰੂ ਜੀ ਨੇ ਇਹਨਾਂ ਨੌਜਵਾਨਾਂ ਨੂੰ ਨਿਰਭੈ ਕਰ ਕੇ, ਸੱਚ ਦੇ ਮਾਰਗ ਉੱਤੇ ਚੱਲਣ ਦਾ ਬੋਧ ਕਰਵਾਇਆ।

ਅੰਮ੍ਰਿਤ ਵੇਲੇ ਘਾਹ ਦੇ ਮੈਦਾਨ ਵਿੱਚ ਸਫ਼ੇਦ ਬਸਤਰਾਂ ਵਿੱਚ ਚੌਂਕੜੇ ਮਾਰ ਕੇ, ਸਿਮਰਨ ਕਰ ਰਹੇ ਸੈਂਕੜੇ ਨੌਜਵਾਨਾਂ ਵਿੱਚ ਸਤਿਗੁਰੂ ਜੀ, ਤਾਰਿਆਂ ਵਿੱਚ ਚੰਦਰਮਾ ਸਮਾਨ ਅਗੰਮੀ ਸ਼ੀਤਲਤਾ ਦੀ ਅੰਮ੍ਰਿਤ ਵਰਖਾ ਕਰ ਰਹੇ ਪ੍ਰਤੀਤ ਹੁੰਦੇ ਸਨ ਅਤੇ ਰੱਬੀ ਕੀਰਤਨ ਦੀਆਂ ਸੰਗੀਤਮਈ ਧੁਨਾਂ, ਬੈਕੁੰਠ ਦੇ ਦ੍ਰਿਸ਼ ਦਾ ਨਜ਼ਾਰਾ ਪੇਸ਼ ਕਰ ਰਹੀਆਂ ਸਨ।

ਨਿਸ਼ਚਿਤ ਪ੍ਰੋਗਰਾਮ ਅਨੁਸਾਰ ਹਰ ਰੋਜ਼ ਨਿਰਧਾਰਿਤ ਵਿਸ਼ਿਆਂ ਉੱਤੇ ਵਿਦਵਾਨਾਂ ਦੇ ਭਾਸ਼ਣ ਹੁੰਦੇ ਅਤੇ ਵਿਚਾਰ ਚਰਚਾ ਹੁੰਦੀ। ਅੰਮ੍ਰਿਤ ਵੇਲੇ ਤੋਂ ਹੀ ਪੰਡਾਲ ਦੇ ਨੇੜੇ ਹੀ ਹਵਨ ਦੀ ਸੁਗੰਧੀ, ਸਾਰੇ ਵਾਤਾਵਰਣ ਵਿੱਚ ਨਵੀਂ ਮਹਿਕ ਖਿਲਾਰ ਰਹੀ ਹੁੰਦੀ, ਮਾ. ਨਿਹਾਲ ਸਿੰਘ ਜੀ ਨੇ ਨਾਮਧਾਰੀ ਮਰਿਆਦਾ ਬਾਰੇ ਵਿਸ਼ੇਸ਼ ਭਾਸ਼ਣ ਦਿੱਤਾ, ਜਿਸ ਦੀ ਪੁਸ਼ਟੀ ਕਰਦਿਆਂ ਹੋਇਆਂ, ਸਤਿਗੁਰੂ ਜੀ ਨੇ ਫੁਰਮਾਇਆ ਕਿ ਮਰਿਆਦਾ ਦੇ ਜੋੜ ਵਿੱਚੋਂ, ਕੋਈ ਇੱਕ ਚੀਜ਼ ਵੀ ਲਾਂਭੇ ਕਰ ਲਈ ਜਾਵੇ ਤਾਂ ਸਭ ਕੁੱਝ ਬੇਮਰਿਆਦਾ ਤੇ ਬੇਸੁਰਾ ਹੋ ਜਾਂਦਾ ਹੈ, ਆਪ ਜੀ ਨੇ 'ਨਵਾਂ ਜ਼ਮਾਨਾ' ਵਿੱਚੋਂ ਪ੍ਰਕਾਸ਼ਿਤ ਇੱਕ ਵਿਸ਼ੇਸ਼ ਲੇਖ ਨੂੰ ਵੀ ਪੜ੍ਹ ਕੇ ਸੁਣਾਇਆ

ਜੋ ਬੱਚਿਆਂ ਨੂੰ ਸਿਨਮੇ ਜਾਣ ਤੋਂ ਰੋਕਣ ਲਈ ਲਿਖਿਆ ਗਿਆ ਸੀ ਤਾਂ ਜੁ ਉਸਦੇ ਹਾਨੀਕਾਰਕ ਸਿੱਟਿਆਂ ਤੋਂ ਬਚਿਆ ਜਾ ਸਕੇ।

ਅਗਲੇ ਦਿਨ ਸ਼ਾਕਾਹਾਰੀ ਆਹਾਰ ਦੇ ਗੁਣਾਂ ਬਾਰੇ ਵਿਦਵਾਨਾਂ ਵੱਲੋਂ ਪ੍ਰਕਾਸ਼ ਪਾਇਆ ਗਿਆ।

ਸੰਮੇਲਨ ਦੇ ਦੌਰਾਨ ਹਰ ਰੋਜ਼ ਸਰਬ ਸ੍ਰੀ ਠਾਕੁਰ ਉਦੇ ਸਿੰਘ ਤੇ ਸੰਤ ਤਰਸੇਮ ਸਿੰਘ ਜੀ ਦੀ ਨਿਗਰਾਨੀ ਵਿੱਚ ਸ਼ਾਮ ਨੂੰ ਫੁੱਟਬਾਲ ਵਾਲੀਵਾਲ ਤੇ ਕਬੱਡੀ ਆਦਿ ਖੇਡਾਂ ਵੀ ਕਰਵਾਈਆਂ ਜਾਂਦੀਆਂ।

5 ਜੁਲਾਈ ਨੂੰ ਦੁਆਬਾ ਕਾਲਜ ਦੇ ਪ੍ਰਿੰਸੀਪਲ ਸ਼੍ਰੀ ਓ. ਪੀ. ਮੋਹਨ ਜਿਨ੍ਹਾਂ ਨੇ ਪੂਰਾ ਸਹਿਯੋਗ ਦੇ ਕੇ ਰਿਹਾਇਸ਼, ਬਿਜਲੀ ਪਾਣੀ ਤੇ ਹੋਰ ਸਹੂਲਤਾਂ ਦੇ ਕੇ, ਇਸ ਸਮਾਗਮ ਨੂੰ ਸਫਲ ਬਣਾਉਣ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਸੀ, ਉੱਥੇ ਇਸ ਉੱਘੇ ਸਿੱਖਿਆ ਸ਼ਾਸਤਰੀ ਨੇ ਆਪਣੇ ਭਾਸ਼ਣ ਵਿੱਚ ਕਿਹਾ, 'ਅੱਜ ਇਸ ਕਾਲਜ ਵਿੱਚ ਮੈਨੂੰ ਅਜਿਹਾ ਸ਼ਾਨਦਾਰ ਸਮਾਗਮ ਵੇਖ ਕੇ ਬੜੀ ਖੁਸ਼ੀ ਹੋ ਰਹੀ ਹੈ। ਅੱਜ ਦੇ ਕਾਲਜੀਏਟ ਲੜਕੇ-ਲੜਕੀਆਂ ਨਾ ਅਧਿਆਪਕਾਂ, ਪ੍ਰੋਫੈਸਰਾਂ ਤੇ ਪ੍ਰਿੰਸੀਪਲਾਂ ਦੀ ਪ੍ਰਵਾਹ ਕਰਦੇ ਹਨ ਅਤੇ ਨਾ ਹੀ ਆਪਣੇ ਮਾਪਿਆਂ ਦੀ। ਪਰ ਇੱਥੇ ਸਤਿਗੁਰੂ ਜੀ ਦੇ ਬਣਾਏ ਪ੍ਰੋਗਰਾਮ ਅਨੁਸਾਰ, ਅਜਿਹੇ ਮੰਦਭਾਗੇ ਵਾਤਾਵਰਣ ਦਾ ਅਭਾਵ ਪ੍ਰਤੀਤ ਹੁੰਦਾ ਹੈ। ਮੈਂ ਸਤਿਗੁਰੂ ਜੀ ਨੂੰ ਬੇਨਤੀ ਕਰਦਾ ਹਾਂ ਕਿ ਸਤਿਗੁਰੂ ਜੀ ਸਾਨੂੰ ਕੋਈ ਅਜਿਹਾ ਸਹਿਯੋਗ ਦੇਣ, ਜਿਸ ਨਾਲ ਦੇਸ਼ ਦੇ ਸਾਰੇ ਵਿਦਿਆਰਥੀ, ਨੌਜਵਾਨ, ਸਦਾਚਾਰੀ ਬਣ ਸਕਣ।

ਇਸ ਸਮਾਗਮ ਵਿੱਚ ਪੰਡਿਤ ਗੋਪਾਲ ਸਿੰਘ ਜੀ ਨੇ ਪ੍ਰਮਾਣ ਦੇ ਕੇ ਸਿੱਧ ਕੀਤਾ ਕਿ ਪ੍ਰਮਾਤਮਾ ਨੇ ਆਪਣੀ ਕੁਦਰਤ ਰਾਹੀਂ ਐਸੀ ਬਨਸਪਤੀ ਰਚ ਦਿੱਤੀ ਹੈ ਕਿ ਜਿਸ ਨੂੰ ਕੱਟੋ ਇਹ ਦੁਬਾਰਾ ਪੁੰਗਰ ਪੈਂਦੀ ਹੈ ਅਤੇ ਸਾਨੂੰ ਭੋਜਨ ਤੇ ਫਲ ਫੁੱਲ ਦਿੰਦੀ ਹੈ, ਪਰ ਜੇ ਖਾਣ ਲਈ ਜੀਵ ਹੱਤਿਆ ਕੀਤੀ ਜਾਵੇ ਤਾਂ ਉਹ ਮੁੜ ਸੁਰਜੀਤ ਨਹੀਂ ਹੁੰਦਾ। ਇਸ ਲਈ ਕੁਦਰਤ ਦੇ ਅਸੂਲ ਅਨੁਸਾਰ ਸ਼ਾਕਾਹਾਰੀ ਭੋਜਨ ਹੀ ਵਧੇਰੇ ਗੁਣਕਾਰੀ ਹੈ।

ਇਸ ਸਮਾਗਮ ਵਿੱਚ ਪ੍ਰਸਿੱਧ ਕਾਂਗਰਸੀ ਨੇਤਾ ਲਾਲਾ ਜਗਤ ਨਰਾਇਣ ਨੇ ਹਾਜ਼ਰੀ ਭਰ ਕੇ, ਆਪਣੇ ਭਾਬਣ ਵਿੱਚ ਕਿਹਾ ਕਿ ਸ਼ਰਾਬ ਹਰ ਆਦਮੀ, ਹਰ

ਪਰਿਵਾਰ, ਹਰ ਪਿੰਡ ਅਤੇ ਦੇਸ਼ ਵਾਸਤੇ ਹਾਨੀਕਾਰਕ ਹੈ। ਮਹਾਤਮਾ ਗਾਂਧੀ ਜੀ ਇਸੇ ਹਾਨੀ ਨੂੰ ਮੁੱਖ ਰੱਖਦਿਆਂ ਇਹ ਗੱਲ ਆਖਿਆ ਕਰਦੇ ਸਨ ਕਿ ਜੇ ਮੈਨੂੰ ਅੱਧੇ ਘੰਟੇ ਵਾਸਤੇ ਰਾਜ ਸੱਤਾ ਮਿਲ ਜਾਵੇ ਤਾਂ ਮੈਂ ਸਭ ਤੋਂ ਪਹਿਲਾਂ ਸਾਰੇ ਭਾਰਤ ਵਿੱਚੋਂ ਸ਼ਰਾਬ ਨੂੰ ਕਾਨੂੰਨੀ ਤੌਰ 'ਤੇ ਹਟਾ ਦੇਵਾਂ। ਪਰ ਅੱਜ ਮਹਾਤਮਾ ਗਾਂਧੀ ਦੀ ਨਾਮ ਲੇਵਾ ਕਾਂਗਰਸ ਜਮਾਤ ਦੇ ਰਾਜ ਵਿੱਚ, ਥਾਂ-ਥਾਂ ਸ਼ਰਾਬ ਦੇ ਠੇਕੇ ਖੁੱਲ੍ਹੇ ਹੋਏ ਹਨ। ਕੇਵਲ ਇਸ ਵਕਤ ਨਾਮਧਾਰੀਆਂ ਦੀ ਹੀ ਸੰਸਥਾ ਹੈ, ਜੋ ਇਸ ਲਾਹਨਤ ਨੂੰ ਦੇਸ਼ ਵਿੱਚੋਂ ਕੱਢਣ ਦਾ ਕੋਈ ਅਮਲੀ ਯਤਨ ਕਰ ਰਹੀ ਹੈ। ਅਗਲੇ ਦਿਨ ਲਾਲਾ ਜੀ ਨੇ ਆਪਣੇ ਭਾਸ਼ਣ ਵਿੱਚ ਮੁੜ ਦੁਹਰਾਇਆ ਕਿ ਭਾਰਤ ਦੇ ਪ੍ਰਾਚੀਨ ਸਭਿਆਚਾਰ ਨੂੰ ਸਥਿਰ ਰੱਖਦੇ ਹੋਏ, ਸਾਨੂੰ ਰਲ ਕੇ ਹੰਭਲਾ ਮਾਰਨਾ ਚਾਹੀਦਾ ਹੈ, ਇਕੱਲੀ ਕੋਈ ਸੰਸਥਾ ਇਹ ਕਾਰਜ ਨਹੀਂ ਕਰ ਸਕਦੀ। ਕੇਵਲ ਸਤਿਗੁਰੂ ਜੀ ਵਰਗੇ ਮਹਾਂਪੁਰਸ਼ ਹੀ ਦੇਸ਼ ਵਿੱਚ ਸੁਧਾਰ ਕਰਕੇ, ਗਰੀਬੀ ਨੂੰ ਦੂਰ ਕਰਕੇ, ਮਨੁੱਖੀ ਸਮਾਨਤਾ ਵਾਲੇ ਸਮਾਜ ਦੀ ਸਿਰਜਣਾ ਕਰ ਸਕਦੇ ਹਨ।

8 ਜੁਲਾਈ ਰਾਤ ਨੂੰ ਕਵੀ ਦਰਬਾਰ ਵੀ ਹੋਇਆ। 9 ਜੁਲਾਈ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ 6 ਜੋੜਿਆਂ ਦੇ ਅਨੰਦ ਕਾਰਜ, ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਗਏ ਅਤੇ 11 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਇਸ ਸਮਾਪਤੀ ਵਾਲੇ ਦਿਨ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਨੂੰ, ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ। ਵਿਦਿਅਕ ਜੱਥੇ ਦੇ ਨੌਜਵਾਨਾਂ ਲਈ ਇਹ ਸੰਮੇਲਨ ਨਵੀਂ ਪ੍ਰੇਰਣਾ ਤੇ ਉਤਸ਼ਾਹ ਪ੍ਰਦਾਨ ਕਰਕੇ ਨਿਰਵਿਘਨ ਸੰਪੂਰਨ ਹੋਇਆ।

**1973 ਦਾ ਜਪ ਪ੍ਰਯੋਗ**

1973 ਦਾ ਜਪ ਪ੍ਰਯੋਗ 2 ਅੱਸੂ ਤੋਂ 25 ਅੱਸੂ ਤੱਕ, ਜਗਜੀਤ ਨਗਰ ਵਿਖੇ ਕੀਤਾ ਗਿਆ, ਇਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਨਾਮਧਾਰੀ ਸਾਧ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਨ ਦੇ ਨਾਲ-ਨਾਲ, ਨਾਮ ਸਿਮਰਨ ਤੇ ਕਥਾ ਕੀਰਤਨ ਦਾ ਆਨੰਦ ਮਾਣਿਆ। ਕੁੱਝ ਪਰਿਵਾਰਾਂ ਦੇ ਉੱਦਮ ਨਾਲ ਸੱਤਾ ਬਲਵੰਡ ਦੇ ਕਥਨ ਅਨੁਸਾਰ 'ਲੰਗਰ ਦੌਲਤ ਵੰਡੀਐ ਰਸ ਅੰਮ੍ਰਿਤ ਖੀਰ ਘਿਆਲੀ' ਦੇ ਅੰਮ੍ਰਿਤ ਭੰਡਾਰ ਦਾ ਹਜ਼ਾਰਾਂ ਦੀ ਗਿਣਤੀ ਵਿੱਚ, ਹਰ ਰੋਜ਼

ਸੰਗਤਾਂ ਨੇ ਰਸਾਵਾਦਨ ਕੀਤਾ। ਪ੍ਰਯੋਗ ਦੇ ਸ਼ੁਰੂ ਹੋਣ ਦੇ ਪਹਿਲੇ ਕੁਝ ਦਿਨ ਤਾਂ ਸੰਗਤਾਂ ਨੇ ਅੰਗੂਰਾਂ ਦੀਆਂ ਵੇਲਾਂ ਦੇ ਕੁਦਰਤੀ ਸਾਇਵਾਨ ਹੇਠਾਂ, ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਤੇ ਸ਼ਾਮ ਦੇ ਨਾਮ ਸਿਮਰਨ ਤੇ ਕੀਰਤਨ ਦੇ ਅਨੰਦ ਨੂੰ ਮਾਣਿਆ। ਉਸ ਤੋਂ ਪਹਿਲਾਂ ਇੱਕ ਘੰਟਾ ਰੋਜ਼ ਸੰਤ ਸੁੰਦਰ ਸਿੰਘ ਫਰੀਦ ਤੋਂ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਤੇ ਸੰਤ ਸੰਤੋਖ ਸਿੰਘ ਬਾਹੋਵਾਲ ਦੇ ਮਹਾਨ ਗ੍ਰੰਥ, ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ ਦੇ ਪਰਸੰਗਾਂ ਦੀ ਕਥਾ ਵਾਰਤਾ ਸਰਵਣ ਕੀਤੀ। ਅੰਮ੍ਰਿਤ ਵੇਲੇ ਤੇ ਦੁਪਹਿਰ ਦੇ ਦੀਵਾਨ ਦੇ ਵਿਚਕਾਰਲੇ ਸਮੇਂ, ਵੱਡੀ ਗਿਣਤੀ ਵਿੱਚ ਹਜ਼ੂਰੀ ਭਰ ਰਹੇ ਜਥੇਦਾਰ ਪ੍ਰਚਾਰਕਾਂ ਵੱਲੋਂ, ਨਿਸ਼ਚਿਤ ਕੀਤੇ ਗਏ ਸਮੇਂ ਅਨੁਸਾਰ, ਹੱਲੇ ਦੇ ਦੀਵਾਨ ਲਗਦੇ ਰਹੇ। 14 ਅੱਸੂ ਨੂੰ ਗੁਰੂ ਹਰੀ ਸਿੰਘ ਜੀ ਦਾ ਅਵਤਾਰ ਦਿਵਸ ਮਨਾਇਆ ਗਿਆ। 21 ਅੱਸੂ ਤੋਂ 25 ਅੱਸੂ ਭੋਗ ਵਾਲੇ ਦਿਨ ਤਕ ਸਤਿਗੁਰੂ ਜੀ ਨੇ ਸੰਗਤਾਂ ਨੂੰ ਹੁਕਮ ਕੀਤਾ ਕਿ ਤਿੰਨ ਵਜੇ ਤੋਂ ਸਕੇਸ਼ ਇਸ਼ਨਾਨ ਕਰਕੇ, ਚੰਡੀ ਦੀ ਵਾਰ ਦੇ ਭੋਗ ਦੀ ਸਮਾਪਤੀ ਤੱਕ ਮੋਨ ਧਾਰਨ ਕੀਤਾ ਜਾਵੇ।

ਪ੍ਰਯੋਗ ਦੇ ਅੰਤਿਮ ਦਿਨਾਂ ਵਿੱਚ ਵੱਡੀ ਗਿਣਤੀ ਵਿੱਚ ਸੰਗਤਾਂ ਨੇ ਹਾਜ਼ਰੀ ਭਰੀ। ਜਿਨ੍ਹਾਂ ਦੀ ਗਿਣਤੀ 'ਸਤਿਜੁਗ' ਦੇ ਸੰਪਾਦਕ ਨੇ 10-12 ਹਜ਼ਾਰ ਦੱਸੀ ਹੈ। 24 ਅੱਸੂ ਨੂੰ ਸ਼ਾਮ ਦੇ ਦੀਵਾਨ ਵਿੱਚ, ਸਤਿਗੁਰੂ ਜੀ ਦੇ ਨਿੱਜੀ ਸਕੱਤਰ ਸ੍ਰੀ ਗੁਰਭਜਨ ਸਿੰਘ ਦੀ ਉਪਸਥਿਤੀ ਵਿੱਚ, ਸ਼ਾਨਦਾਰ ਕਵੀ ਦਰਬਾਰ ਵੀ ਹੋਇਆ।

ਇਸ ਜਪ ਪ੍ਰਯੋਗ ਦੀ ਸਮਾਪਤੀ ਵਾਲੇ ਦਿਨ, 27 ਅਨੰਦ ਕਾਰਜ ਕੀਤੇ ਗਏ ਅਤੇ 180 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

ਇਸ ਪ੍ਰਯੋਗ ਦੀ ਸਮਾਪਤੀ ਸਮੇਂ ਸਤਿਗੁਰੂ ਜੀ ਨੇ ਫੁਰਮਾਇਆ ਕਿ ਹਰ ਨਾਮਧਾਰੀ ਆਪਣੇ ਘਰ ਵਿੱਚ ਇੱਕ ਗਊ ਜ਼ਰੂਰ ਰੱਖੇ। ਜਪ ਪ੍ਰਯੋਗ ਤੋਂ 6 ਮਹੀਨੇ ਪਹਿਲਾਂ ਘਰਾਂ ਵਿੱਚ ਚੱਲ ਰਹੀ ਸ੍ਰੀ ਭਗੌਤੀ ਦੀ ਵਰਨੀ ਅਤੇ ਚੱਲ ਰਹੇ ਅਖੰਡ ਪਾਠ ਦੀ ਸਮਾਪਤੀ ਪਿੱਛੋਂ, ਇਹ ਜਪ ਪ੍ਰਯੋਗ ਸੰਪੂਰਨ ਹੋਇਆ।

**ਤੀਜਾ ਸਰਵ-ਹਿੰਦ ਸ਼ਾਕਾਹਾਰੀ ਸੰਮੇਲਨ**

ਤੀਜਾ ਸਰਵ ਹਿੰਦ ਸ਼ਾਕਾਹਾਰੀ ਸੰਮੇਲਨ 2 ਤੋਂ 4 ਨਵੰਬਰ, 1973 ਨੂੰ

ਲੁਧਿਆਣੇ ਦੇ ਉਦਯੋਗਿਕ ਨਗਰ ਵਿਖੇ ਹੋਇਆ। ਇਸ ਦੀਆਂ ਕੁੱਝ ਬੈਠਕਾਂ ਪੰਜਾਬ ਯੂਨੀਵਰਸਿਟੀ ਐਕਸਟੈਨਸ਼ਨ ਲਾਇਬਰੇਰੀ ਦੇ ਹਾਲ ਵਿੱਚ ਹੋਈਆਂ ਅਤੇ ਕੁੱਝ ਬੈਠਕਾਂ ਜਿੰਮਖਾਨਾ ਗਰਾਊਂਡ ਦੇ ਖੁੱਲ੍ਹੇ ਮੈਦਾਨ ਵਿੱਚ ਕੀਤੀਆਂ ਗਈਆਂ।

ਸਰਵ ਹਿੰਦ ਸ਼ਾਕਾਹਾਰੀ ਸੰਮੇਲਨ, ਸਤਿਗੁਰੂ ਜਗਜੀਤ ਸਿੰਘ ਜੀ ਦੇ ਉੱਦਮ ਦੁਆਰਾ, ਸੰਘ ਜਾਂ ਫੈਡਰੇਸ਼ਨ ਦਾ ਰੂਪ ਧਾਰਨ ਕਰ ਚੁੱਕਾ ਹੈ। ਇਸ ਸ਼ਾਕਾਹਾਰੀ ਸੰਮੇਲਨ ਵਿੱਚ ਭਾਰਤ ਦੇ ਕਈ ਪ੍ਰਦੇਸ਼ਾਂ, ਬੰਬਈ, ਬਿਹਾਰ, ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼, ਆਂਧਰਾ ਪ੍ਰਦੇਸ਼, ਮਦਰਾਸ ਤੇ ਬਿਨਾਂ ਵਿਦੇਸ਼ਾਂ ਵਿੱਚੋਂ ਥਾਈਲੈਂਡ, ਅਫਰੀਕਾ, ਲੰਡਨ (ਯੂ.ਕੇ.) ਅਤੇ ਅਮਰੀਕਾ ਦੇ ਡੈਲੀਗੇਟ ਸ਼ਾਮਿਲ ਹੋਏ। ਉਦਘਾਟਨੀ ਸਮਾਰੋਹ, ਪੰਜਾਬ ਯੂਨੀਵਰਸਿਟੀ ਦੇ ਐਕਸਟੈਨਸ਼ਨ ਹਾਲ ਵਿੱਚ 2 ਨਵੰਬਰ ਨੂੰ ਹੋਇਆ, ਜਿੱਥੇ ਹਾਲ ਤੋਂ ਬਾਹਰ ਅਨੇਕ ਪ੍ਰਕਾਰ ਦੇ ਸ਼ਾਕਾਹਾਰੀ ਖਾਣ-ਪੀਣ ਦੀਆਂ ਵਸਤੂਆਂ ਦੇ ਸਟਾਲ ਸਜਾਏ ਗਏ ਸਨ। ਇਸ ਸੰਮੇਲਨ ਦਾ ਉਦਘਾਟਨ ਕਰਨ ਲਈ ਭਾਰਤ ਦੇ ਰਾਸ਼ਟਰਪਤੀ, ਮਹਾਂਮਹਿਮ ਸ਼੍ਰੀ ਵੀ.ਵੀ.ਗਿਰੀ ਜੋ ਆਪ ਸ਼ਾਕਾਹਾਰੀ ਹਨ ਨੂੰ ਬੇਨਤੀ ਕੀਤੀ ਗਈ ਸੀ, ਪਰ ਉਨ੍ਹਾਂ ਵੱਲੋਂ ਰੁਝੇਵਿਆਂ ਕਾਰਨ ਨਾ ਆ ਸਕਣ ਦੀ ਅਸਮਰੱਥਾ ਪ੍ਰਗਟ ਕਰਨ ਕਾਰਨ ਇਹ ਬੇਨਤੀ ਪੰਜਾਬ ਦੇ ਸਾਬਕਾ ਸਿਖਿਆ ਮੰਤਰੀ ਅਤੇ ਹਿੰਦ ਸਮਾਚਾਰ ਤੇ ਹੋਰ ਪੱਤਰਕਾਵਾਂ ਦੇ ਸੰਸਥਾਪਕ ਤੇ ਮੁੱਖ ਸੰਪਾਦਕ, ਲਾਲਾ ਜਗਤ ਨਰਾਇਣ ਜੀ ਨੂੰ ਕੀਤੀ ਗਈ। ਲਾਲਾ ਜੀ ਨੇ 2 ਨਵੰਬਰ ਨੂੰ ਇਸ ਸ਼ਾਕਾਹਾਰੀ ਸੰਮੇਲਨ ਦੇ ਉਦਘਾਟਨੀ ਭਾਸ਼ਣ ਵਿੱਚ ਕਿਹਾ, 'ਮੈਨੂੰ ਜਦੋਂ ਵੀ ਕਿਸੇ ਪ੍ਰੀਤੀ ਭੋਜਨ ਵਿੱਚ ਜਾਣ ਦਾ ਮੌਕਾ ਮਿਲਦਾ ਹੈ ਤਾਂ ਮੇਰੇ ਨਾਲ ਬੜੀ ਮੁਸ਼ਕਲ ਨਾਲ ਚਾਰ ਆਦਮੀ ਬੈਠੇ ਹੁੰਦੇ ਹਨ, ਪਰ ਦੂਜੇ ਬੰਨੇ ਤਿਲ ਮਾਰਿਆ ਵੀ ਭੁੰਜੇ ਨਹੀਂ ਡਿਗਦਾ। ਪਰ ਅੱਜ ਇਸ ਹਾਲ ਵਿੱਚ ਬੈਠੇ ਇਨ੍ਹਾਂ ਸੈਂਕੜੇ ਸੱਜਣਾਂ ਨੂੰ ਵੇਖ ਕੇ ਮੈਨੂੰ ਬੜੀ ਪ੍ਰਸੰਨਤਾ ਹੋਈ ਹੈ। ਇਹ ਸਾਰੀ ਕ੍ਰਿਪਾ ਸਤਿਗੁਰੂ ਜੀ ਦੀ ਹੈ, ਜੋ ਬਿਨਾਂ ਕਿਸੇ ਸਿਆਸੀ ਝੰਜਟ ਦੇ, ਮਾਨਵਤਾ ਦੇ ਪੱਖੋਂ ਅਹਿੰਸਾ ਤੇ ਅਮਨ ਦੇ ਪ੍ਰਚਾਰ ਲਈ, ਇਸ ਰਸਤੇ ਤੁਰੇ ਜਾ ਰਹੇ ਹਨ।ਅੱਜ ਦਾ ਇਹ ਦ੍ਰਿਸ਼ ਵੇਖ ਕੇ ਮੈਂ ਅਨੁਮਾਨ ਲਾ ਸਕਦਾ ਹਾਂ ਕਿ ਉਹ ਦਿਨ ਦੂਰ ਨਹੀਂ, ਜਦੋਂ ਸਾਰੀ ਦੁਨੀਆਂ ਸ਼ਾਕਾਹਾਰੀ ਅਸੂਲਾਂ ਦੀ ਪਾਲਣਾ ਕਰਨਾ, ਆਪਣਾ ਮੁੱਖ ਕਰੱਤਵ ਸਮਝੇਗੀ। ਵਿਸ਼ਵ ਅਮਨ ਤੇ ਨਿਸ਼ਸਤਰੀਕਰਨ ਆਦਿ ਆਦਰਸ਼ਾਂ

ਦੀ ਪ੍ਰਾਪਤੀ, ਅਹਿੰਸਾ ਨੂੰ ਧਾਰਨ ਕਰਨ ਤੋਂ ਬਿਨਾਂ ਮੁਸ਼ਕਿਲ ਹੀ ਨਹੀਂ ਅਸੰਭਵ ਵੀ ਹੈ।'

ਮਹਾਰਾਜ ਬੀਰ ਸਿੰਘ ਜੀ ਨੇ ਬੜੇ ਗਿਣੇ-ਮਿੱਥੇ ਸ਼ਬਦਾਂ ਵਿੱਚ, ਲਾਲਾ ਜਗਤ ਨਰਾਇਣ ਜੀ ਅਤੇ ਹੋਰ ਆਏ ਡੈਲੀਗੇਟਾਂ ਨੂੰ 'ਜੀ ਆਇਆਂ' ਕਿਹਾ ਅਤੇ ਨਾਲ ਹੀ ਇਸ ਵਿਸ਼ੇਸ਼ ਉਦਘਾਟਨੀ ਸੈਸ਼ਨ ਦੀ ਪ੍ਰਧਾਨਗੀ ਲਈ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ, ਸ. ਕਿਰਪਾਲ ਸਿੰਘ ਨਾਰੰਗ ਦਾ ਨਾਂ ਪੇਸ਼ ਕੀਤਾ।

ਸ. ਕਿਰਪਾਲ ਸਿੰਘ ਨਾਰੰਗ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ ਸੰਸਾਰ ਦੇ ਸਭ ਧਾਰਮਿਕ ਗ੍ਰੰਥਾਂ ਵਿੱਚ, ਕਿਸੇ ਜੀਵ ਦੀ ਹੱਤਿਆ ਕਰਕੇ ਮਾਸ ਖਾਣਾ ਲਿਖਿਆ ਨਹੀਂ ਗਿਆ, ਪਰ ਜਿਹੜੇ ਲੋਕ ਆਪਣੇ ਗ੍ਰੰਥਾਂ ਦੀ ਆੜ ਲੈ ਕੇ ਮਾਸ ਖਾਂਦੇ ਹਨ, ਉਹ ਕੇਵਲ ਆਪਣੀ ਜੀਭ ਦੇ ਸਵਾਦ ਵਾਸਤੇ, ਆਪਣੇ ਧਾਰਮਿਕ ਗ੍ਰੰਥਾਂ ਦੀ ਗ਼ਲਤ ਵਿਆਖਿਆ ਕਰਦੇ ਹਨ। ਆਪ ਨੇ ਸ਼ਾਕਾਹਾਰੀ ਭੋਜਨ ਦੀ ਵਰਤੋਂ ਦੇ ਸੰਬੰਧ ਵਿੱਚ ਵੀ ਬੜੀਆਂ ਢੁੱਕਵੀਆਂ ਦਲੀਲਾਂ ਪੇਸ਼ ਕੀਤੀਆਂ ਅਤੇ ਸ਼ਾਕਾਹਾਰੀਆਂ ਨੂੰ ਆਪਣੀਆਂ ਸ਼ੁੱਭ ਕਾਮਨਾਵਾਂ ਪੇਸ਼ ਕੀਤੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿੱਚੋਂ ਉਦਾਹਰਣ ਦਿੰਦੇ ਹੋਏ ਕਿਹਾ ਕਿ ਕਿਸ ਤਰ੍ਹਾਂ ਆਪ ਨੇ ਸੱਜਣ ਠੱਗ ਵਰਗੇ ਮੰਦ-ਕਰਮੀਆਂ ਅਤੇ ਕੌਡੇ ਰਾਖ਼ਸ਼ ਵਰਗੇ ਮਾਸ-ਖਾਣਿਆਂ ਦਾ ਸੁਧਾਰ ਕੀਤਾ ਸੀ। ਇਸ ਸ਼ਾਕਾਹਾਰੀ ਸੰਮੇਲਨ ਦੀ ਸਫ਼ਲਤਾ ਲਈ ਆਪਣਾ ਆਸ਼ੀਰਵਾਦ ਦਿੱਤਾ।

3 ਨਵੰਬਰ ਦਾ ਅੰਮ੍ਰਿਤ ਵੇਲੇ ਦਾ ਦੀਵਾਨ, ਜਿੰਮ ਖਾਨਾ ਦੇ ਖੁੱਲ੍ਹੇ ਪੰਡਾਲ ਵਿੱਚ ਕੀਤਾ ਗਿਆ। ਇਸ ਦਿਨ ਦਾ ਦੁਪਹਿਰ ਦਾ ਸੈਸ਼ਨ, ਸ੍ਰੀ ਮਾਨਕਰ (ਬੰਬਈ) ਦੀ ਪ੍ਰਧਾਨਗੀ ਵਿੱਚ ਲਾਇਬਰੇਰੀ ਹਾਲ ਵਿੱਚ ਹੋਇਆ। ਆਪ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ, ਸਰਬ ਹਿੰਦ ਸ਼ਾਕਾਹਾਰੀ ਸੰਮੇਲਨ ਦੀਆਂ ਕਾਰਵਾਈਆਂ ਬਾਰੇ ਪ੍ਰਕਾਸ਼ ਪਾਇਆ ਅਤੇ ਇਸ ਕਾਰਜ ਵਿੱਚ ਸ੍ਰੀ ਸਤਿਗੁਰੂ ਜੀ ਦੇ ਕਾਰਜ ਦੀ ਸ਼ਲਾਘਾ ਕੀਤੀ। ਇਸ ਸੰਮੇਲਨ ਵਿੱਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ. ਨਿਹਾਲ ਸਿੰਘ, ਸਰਬ ਹਿੰਦ ਵਿਦਿਅਕ ਜੱਥੇ ਦੇ ਪ੍ਰਧਾਨ ਮਾ. ਅਜੀਤ ਸਿੰਘ ਚੀਮਾ, ਸਵਰਨ ਸਿੰਘ ਸਨੇਹੀ, ਅਮਰੀਕਾ ਤੋਂ ਆਏ ਪ੍ਰਤੀਨਿਧ ਡਾ. ਜੇ

ਡਿਨਸਾ ਅਤੇ ਟੀ. ਐਚ ਅਈਅਰ (ਮਦਰਾਸ) ਆਦਿ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਪੇਸ਼ ਕੀਤੇ।

4 ਨਵੰਬਰ ਨੂੰ ਸਮਾਪਤੀ ਸੈਸ਼ਨ ਵਿੱਚ ਭਾਰਤ ਦੇ ਪ੍ਰਸਿੱਧ ਧਾਰਮਿਕ ਮਹਾਂਪੁਰਸ਼, ਸ੍ਰੀ ਜੈਨ ਮੁਨੀ ਨੇ ਆਪਣੇ ਸੰਦੇਸ਼ ਵਿੱਚ ਕਿਹਾ ਕਿ ਹਿੰਸਾ ਚਾਰ ਪ੍ਰਕਾਰ ਦੀ ਹੁੰਦੀ ਹੈ, ਜਿਨ੍ਹਾਂ ਵਿੱਚੋਂ ਪਹਿਲੀ, ਪ੍ਰਾਕ੍ਰਿਤਿਕ ਹਿੰਸਾ ਹੈ, ਜੋ ਹਰ ਵਿਹਾਰ ਕਰਨ ਸਮੇਂ ਕੁਦਰਤੀ ਤੌਰ 'ਤੇ ਸੁਭਾਵਿਕ ਹੀ ਹੁੰਦੀ ਰਹਿੰਦੀ ਹੈ। ਦੂਸਰੀ, ਖੇਤੀ ਕਰਨ ਸਮੇਂ ਕਈ ਤਰ੍ਹਾਂ ਦੀ ਹਿੰਸਾ ਹੋ ਜਾਂਦੀ ਹੈ। ਤੀਸਰੀ ਦੇਸ਼ ਦੀ ਰੱਖਿਆ ਵਾਸਤੇ ਲੜਾਈ ਲੜਨ ਵਾਲੀ ਹਿੰਸਾ ਹੈ ਅਤੇ ਚੌਥੀ, ਜੀਭ ਦੇ ਸੁਆਦ ਵਾਸਤੇ ਗ਼ਰੀਬ ਜਾਨਵਰਾਂ ਨੂੰ ਮਾਰਨ ਦੀ ਹਿੰਸਾ ਹੈ। ਇਸ ਚੌਥੀ ਹਿੰਸਾ ਤੋਂ ਬਚਣਾ ਇਨਸਾਨ ਲਈ ਸਭ ਤੋਂ ਵੱਧ ਜ਼ਰੂਰੀ ਹੈ ਕਿਉਂਕਿ ਆਪਣੇ ਸਵਾਦ ਵਾਸਤੇ, ਕਿਸੇ ਜੀਵ ਦੀ ਹੱਤਿਆ ਕਰਨੀ, ਘੋਰ ਅੰਨਿਆਏ ਹੈ।

ਡਾ. ਜੇ ਡਿਨਸਾ (ਅਮਰੀਕਨ) ਨੇ ਆਪਣੇ ਅੰਗਰੇਜ਼ੀ ਵਿੱਚ ਦਿੱਤੇ ਭਾਸ਼ਣ ਦੁਆਰਾ, ਸ਼ੁੱਧ ਆਹਾਰ ਦੀ ਵਰਤੋਂ ਕਰਨ 'ਤੇ ਜ਼ੋਰ ਦਿੱਤਾ। ਇਸ ਸੰਮੇਲਨ ਵਿੱਚ ਮਹਾਰਾਜ ਬੀਰ ਸਿੰਘ ਜੀ ਨੇ ਧਰੁਪਦ ਸ਼ੈਲੀ ਵਿੱਚ, ਸ਼ਬਦਾਂ ਦਾ ਗਾਇਨ ਕੀਤਾ ਅਤੇ ਪ੍ਰਸਿੱਧ ਠੁਮਰੀ ਗਾਇਕ ਸ. ਮਹਿੰਦਰ ਸਿੰਘ ਨੇ, ਆਪਣੇ ਸੰਗੀਤ ਦੁਆਰਾ ਸਰੋਤਿਆਂ ਦਾ ਮਨੋਰੰਜਨ ਕੀਤਾ। ਮਹਾਰਾਜ ਬੀਰ ਸਿੰਘ ਨਾਲ ਸੁਰਜੀਤ ਸਿੰਘ ਨੇ ਤਬਲੇ 'ਤੇ ਸੰਗਤ ਕੀਤੀ। ਮਹਾਰਾਜ ਜੀ ਨੇ ਤਬਲੇ 'ਤੇ ਧਮਾਰ ਤਾਲ ਨੂੰ ਵਜਾਇਆ, ਜਿਸ ਵਿੱਚ ਸਤਿਗੁਰੂ ਜੀ ਨੇ ਦਿਲਰੁਬਾ ਦੁਆਰਾ, ਸੰਗੀਤਕ ਲਹਿਰੇ ਦੀ ਜੁਗਲਬੰਦੀ ਪ੍ਰਸਤੁਤ ਕੀਤੀ।

4 ਨਵੰਬਰ ਨੂੰ ਸਮਾਪਤੀ ਸੈਸ਼ਨ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੱਥੇ ਸਭ ਆਏ ਡੈਲੀਗੇਟਾਂ ਅਤੇ ਹਾਜ਼ਰ ਸੱਜਣਾਂ ਦਾ ਧੰਨਵਾਦ ਕੀਤਾ, ਉੱਥੇ ਆਪਣੇ ਸੰਦੇਸ਼ ਵਿੱਚ ਫੁਰਮਾਇਆ, 'ਅੱਜ ਬੁਰਿਆਈਆਂ ਵੱਲੋਂ ਬਚਣਾ ਬੜਾ ਹੀ ਮੁਸ਼ਕਲ ਹੈ, ਪਰ ਚੰਗੇ ਪੁਰਸ਼ ਚੰਗੇ ਕੰਮਾਂ ਵੱਲੋਂ ਕਦੇ ਵੀ ਪਿਛਾਂਹ ਨਹੀਂ ਹਟਦੇ ਭਾਵੇਂ ਉਹਨਾਂ ਨੂੰ ਕਿੰਨੀਆਂ ਹੀ ਮੁਸ਼ਕਲਾਂ ਦਾ ਸਾਹਮਣਾ ਕਿਉਂ ਨਾ ਕਰਨਾ ਪਵੇ। ਇਸ ਵਾਸਤੇ ਸਾਨੂੰ ਵਿਸ਼ਵ ਅਮਨ ਅਤੇ ਸ਼ਾਕਾਹਾਰ ਦੇ ਰਸਤੇ ਵਿੱਚ, ਆਉਣ ਵਾਲੀਆਂ ਕਠਿਨਾਈਆਂ ਦੀ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਸੰਮੇਲਨ ਵਿੱਚ ਆਏ ਸਾਰੇ ਮੈਂਬਰਾਂ ਅਤੇ ਮਹਾਤਮਾਵਾਂ ਦਾ ਸਤਿਕਾਰ ਤੇ ਧੰਨਵਾਦ ਕਰਕੇ, ਇਸ ਸੰਮੇਲਨ ਦੀ ਸਮਾਪਤੀ ਕੀਤੀ।

**1974 ਦੇ ਵਿਸ਼ੇਸ਼ ਸਮਾਗਮ, ਸ਼ਹੀਦੀ ਮੇਲਾ ਮਲੇਰਕੋਟਲਾ**

1974 ਦੇ ਮਲੇਰਕੋਟਲੇ ਦੇ ਸਾਲਾਨਾ ਸ਼ਹੀਦੀ ਸਮਾਗਮ ਉੱਤੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੋਰ ਰੁਝੇਵਿਆਂ ਦੇ ਕਾਰਨ ਦਰਸ਼ਨ ਨਾ ਦੇ ਸਕੇ, ਪਰ ਇਸ ਵਰਸ਼ ਦਾ ਸ਼ਹੀਦੀ ਸਮਾਗਮ 17-18 ਜਨਵਰੀ ਨੂੰ ਕੂਕਿਆਂ ਵਾਲੇ ਰੱਕੜ ਵਿੱਚ ਸੂਬਾ ਮੇਲਾ ਸਿੰਘ ਰਸ਼ੀਨ ਤੇ ਹੋਰ ਸਥਾਨਕ ਸਿੰਘਾਂ ਨੇ ਮਿਲ ਕੇ ਕੀਤਾ। ਹਜ਼ਾਰਾਂ ਦੀ ਗਿਣਤੀ ਵਿੱਚ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਸੰਗਤਾਂ ਪੁੱਜੀਆਂ। ਦੋ ਦਿਨ ਭਰਪੂਰ ਦੀਵਾਨ ਸੱਜੇ। ਆਸਾ ਦੀ ਵਾਰ ਦਾ ਕੀਰਤਨ, ਇੱਕ ਘੰਟਾ ਨਾਮ ਸਿਮਰਨ ਤੋਂ ਬਿਨਾਂ ਹੱਲੇ ਦੇ ਦੀਵਾਨ ਵੀ ਲਾਏ ਗਏ। 18 ਜਨਵਰੀ ਨੂੰ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਦੀਵਾਨ ਪਿੱਛੋਂ, 32 ਪਾਠਾਂ ਦੇ ਭੋਗ ਵੀ ਪਾਏ ਗਏ, ਸ੍ਰੀ ਮਦਨ ਗੋਪਾਲ ਜੈਨ ਨੇ ਆਪਣੇ ਭਾਸ਼ਣ ਰਾਹੀਂ ਸ਼ਹੀਦਾਂ ਨੂੰ ਸ਼ਰਧਾ ਭਰਪੂਰ, ਸ਼ਰਧਾਂਜਲੀ ਅਰਪਣ ਕੀਤੀ।

**ਅਮਰਾਸਰ ਦਾ ਹੋਲਾ**

1974 ਦੇ ਹੋਲੇ ਦਾ ਸਮਾਗਮ 25 ਤੋਂ 28 ਫੱਗਣ ਅਮਰਾਸਰ ਵਿਖੇ ਹੋਣਾ ਨਿਸ਼ਚਿਤ ਹੋਇਆ ਸੀ। ਸਤਿਗੁਰੂ ਜੀ ਹੋਲੇ ਤੋਂ ਤਿੰਨ ਦਿਨ ਪਹਿਲਾਂ, ਅਫਰੀਕਾ ਦੀ ਯਾਤਰਾ ਸੰਪੂਰਨ ਕਰ ਕੇ, ਸ੍ਰੀ ਜੀਵਨ ਨਗਰ ਪਹੁੰਚੇ ਸਨ। ਆਪ ਜੀ ਦੇ ਸ੍ਰੀ ਜੀਵਨ ਨਗਰ ਪਹੁੰਚਣ ਨਾਲ ਇਸ ਇਲਾਕੇ ਦੇ ਨਾਮਧਾਰੀ ਸਿੰਘਾਂ ਵਿੱਚ, ਇਸ ਹੋਲੇ ਦੇ ਪੁਰਬ ਬਾਰੇ, ਬੜਾ ਉਤਸ਼ਾਹ ਸੀ। ਸਤਿਗੁਰੂ ਜੀ ਨੇ ਇਸ ਇਲਾਕੇ ਦੇ ਨਾਮਧਾਰੀ ਸਿੰਘਾਂ ਦੇ ਸਹਿਯੋਗ ਨਾਲ ਅਮਰਾਸਰ ਦੇ ਸਾਰੇ ਰਾਹ ਪੱਧਰੇ ਕਰਵਾਏ।

ਸਤਿਗੁਰੂ ਜਗਜੀਤ ਸਿੰਘ ਜੀ ਜਿੱਥੇ ਵੀ ਹੋਲੇ ਮਹੱਲੇ ਦਾ ਸਮਾਗਮ ਕਰਨਾ ਹੋਵੇ, ਇੱਕ ਵਰ੍ਹਾ ਪਹਿਲਾਂ ਨਾਮ ਸਿਮਰਨ ਦੀ ਅਖੰਡ ਵਰਨੀ ਆਰੰਭ ਕਰਵਾ ਦਿੰਦੇ ਹਨ ਤਾਂ ਕਿ ਨਿਰਵਿਘਨ ਮੇਲਾ ਸੰਪੂਰਨ ਹੋਵੇ।

24 ਫੱਗਣ ਨੂੰ ਜਥੇਦਾਰ ਗਿਆਨ ਸਿੰਘ ਵੀਰੋਕੇ ਜੀ ਨੇ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦਿਆਂ ਹੋਇਆਂ, ਜਦ ਹੋਲੇ ਵਾਲੇ ਨਗਰ ਵਿੱਚ ਪ੍ਰਵੇਸ਼

ਕੀਤਾ ਤਾਂ ਭਾਰੀ ਗਿਣਤੀ ਵਿੱਚ, ਸੰਗਤਾਂ ਨੇ ਉਨ੍ਹਾਂ ਦਾ ਨਿੱਘਾ ਸਵਾਗਤ ਕੀਤਾ। ਇਸ ਹੋਲੇ ਦੇ ਪੁਰਬ ਦਾ ਸਾਰ 'ਸਤਿਜੁਗ' ਦੇ ਸੰਪਾਦਕ ਨੇ ਇਸ ਤਰ੍ਹਾਂ ਦਿੱਤਾ ਹੈ:- *20 ਹਜ਼ਾਰ ਨਾਮਧਾਰੀ ਸਾਧ ਸੰਗਤ ਦਾ ਇਕੱਠ, ਸ਼ਬਦ, ਕੀਰਤਨ, ਨਾਮ ਸਿਮਰਨ, ਸੇਵਾ ਭਗਤੀ, ਦਾ ਠਾਠਾਂ ਮਾਰਦਾ ਸਮੁੰਦਰ, 43 ਆਨੰਦ ਕਾਰਜ, 750 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਹੋਲੇ ਦੇ ਤਿੰਨਾਂ ਦਿਨਾਂ (25 ਤੋਂ 28 ਫੱਗਣ) ਤੱਕ ਸਮੇਂ ਵਿੱਚ ਆਸਾ ਦੀ ਵਾਰ ਦਾ ਕੀਰਤਨ, ਪ੍ਰਸਿੱਧ ਨਾਮਧਾਰੀ ਜਥੇਦਾਰਾਂ ਵੱਲੋਂ ਹੱਲੇ ਦੇ ਦੀਵਾਨ ਸਜਾਏ ਗਏ। ਵਿਸ਼ੇਸ ਸ਼ਾਸਤਰੀ ਸੰਗੀਤ ਦਾ ਪ੍ਰਦਰਸ਼ਨ ਵਿਸ਼ੇਸ਼ ਕਰ ਕੇ ਜੋ ਜੰਮੂ ਦੇ ਸੰਤ ਪ੍ਰੀਤਮ ਸਿੰਘ ਦੇ ਬਾਲ ਉਮਰ ਦੇ ਸਪੁੱਤਰਾਂ ਨੇ ਕੀਤਾ, ਬੜਾ ਹੀ ਮਨੋਹਰ ਸੀ ਅਤੇ ਜਿਸ ਦੀ ਰੱਜਵੀਂ ਪ੍ਰਸ਼ੰਸਾ ਹੋਈ। ਮਹਾਰਾਜ ਬੀਰ ਸਿੰਘ ਨੇ ਸਤਿਗੁਰੂ ਜੀ ਨਾਲ ਰਲ ਕੇ ਹਜ਼ੂਰੀ ਰਾਗੀਆਂ ਸੰਤ ਦਰਸ਼ਨ ਸਿੰਘ, ਖਜਾਨ ਸਿੰਘ, ਸੰਤ ਪ੍ਰੀਤਮ ਸਿੰਘ ਦਿੱਲੀ ਆਦਿ ਦੀਆਂ ਮਿਲਵੀਆਂ ਸੰਗੀਤਕ ਲਹਿਰਾਂ ਨੇ, ਸਾਰੇ ਵਾਤਾਵਰਣ ਨੂੰ, ਮਿੱਠੜੇ ਅੰਮ੍ਰਿਤ ਕੀਰਤਨ ਦੀਆਂ ਮਿੱਠੀਆਂ ਸੁਰਾਂ ਨਾਲ ਸੰਗੀਤਮਈ ਬਣਾ ਦਿੱਤਾ। ਹਰ ਰੋਜ਼ ਨਿਸ਼ਚਿਤ ਸਮੇਂ ਅਨੁਸਾਰ ਹੱਲੇ ਦੇ ਦੀਵਾਨ, ਇੱਕ ਘੰਟਾ ਨਾਮ ਸਿਮਰਨ ਦਾ ਪ੍ਰਵਾਹ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਦੇ ਗਿਆਨ ਭਰਪੂਰ ਪ੍ਰਵਚਨ, ਕਵੀ ਦਰਬਾਰ ਤੇ ਹੋਰ ਸਮਾਗਮ ਨਿਸ਼ਚਿਤ ਪ੍ਰੋਗਰਾਮ ਅਨੁਸਾਰ ਹੁੰਦੇ ਰਹੇ।

28 ਫੱਗਣ ਦੇ ਸਮਾਪਤੀ ਵਾਲੇ ਦਿਨ ਦਾ ਵਰਣਨ ਇਨ੍ਹਾਂ ਸ਼ਬਦਾਂ ਰਾਹੀਂ ਕੀਤਾ ਗਿਆ ਹੈ। "*ਅੱਜ ਹੋਲੇ ਮਹੱਲੇ ਦੇ ਆਖਰੀ ਦਿਨ 3 ਵਜੇ ਸਵੇਰੇ ਵਾਰੇ ਦਾ ਆਰੰਭ ਹੋ ਗਿਆ। ਪੰਡਾਲ ਦੇ ਇੱਕ ਪਾਸੇ ਸ੍ਰੀ ਸਤਿਗੁਰੂ ਜੀ, ਸ੍ਰੀ ਮਹਾਰਾਜ ਜੀ ਕੀਰਤਨੀ ਜੱਥੇ ਸਮੇਤ ਸੁਸ਼ੋਭਿਤ ਸਨ। ਚੁਫੇਰੇ ਪੰਡਾਲ ਦੇ ਵਿਚਕਾਰ ਵਿਸ਼ਾਲ ਹਵਨ ਹੋ ਰਿਹਾ ਸੀ। ਚਾਰ-ਚੁਫੇਰੇ ਚਿੱਟੇ ਬਸਤਰਾਂ ਵਿੱਚ ਮਾਈ, ਭਾਈ, ਬੱਚੇ, ਬਿਰਧ ਇਉਂ ਪ੍ਰਤੀਤ ਹੋ ਰਹੇ ਸਨ ਜਿਵੇਂ ਨੀਲ ਗਗਨ ਵਿੱਚ ਚੰਦਰਮਾ ਦੁਆਲੇ ਚਮਕਦੇ ਤਾਰੇ ਹੋਇਆ ਕਰਦੇ ਹਨ।' ਸਮਾਪਤੀ ਤੋਂ ਇੱਕ ਦਿਨ ਪਹਿਲਾਂ ਦੇ ਸ਼ਾਮ

---

*ਸਤਿਜੁਗ ਅੰਕ, 28 ਮਾਰਚ, 1974

ਦੇ ਦੀਵਾਨ ਵਿੱਚ ਮਾ. ਨਿਹਾਲ ਸਿੰਘ, ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਜੰਮੂ, ਸੰਤ ਮੇਹਰ ਸਿੰਘ ਕਾਨਪੁਰ, ਸ. ਬੂਟਾ ਸਿੰਘ (ਪ੍ਰਸਿੱਧ ਕਹਾਣੀਕਾਰ), ਹਾਕਮ ਸਿੰਘ ਰੂਪ ਆਦਿ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਮੰਚ ਸੰਚਾਲਨ ਮਾ. ਅਜੀਤ ਸਿੰਘ ਚੀਮਾ ਨੇ ਕੀਤਾ।

ਮਾਸਟਰ ਨਿਹਾਲ ਸਿੰਘ ਜੀ ਨੇ ਅਖੌਤੀ ਅਗਾਂਹਵਧੂ ਲੇਖਕਾਂ ਬਾਰੇ ਵਿਅੰਗ ਕਰਦਿਆਂ ਹੋਇਆਂ ਕਿਹਾ ਕਿ ਉਹ ਆਪਣੇ ਆਦਰਸ਼ਾਂ ਉੱਤੇ ਕਾਇਮ ਨਹੀਂ ਰਹਿੰਦੇ।

ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨਾਂ ਨੂੰ ਦੁਹਰਾਉਂਦੇ ਹੋਏ ਕਿਹਾ ਕਿ ਸਤਿਗੁਰੂ ਜੀ ਨਾਮ ਨੂੰ ਹੀਰੇ ਦੀ ਕਣੀ ਦੱਸਦੇ ਹਨ, ਜਿਸ ਨੂੰ ਤੋੜਨਾ ਬੜਾ ਮੁਸ਼ਕਿਲ ਹੈ। ਇਹੋ ਹੀਰੇ ਦੇ ਨਾਮ ਦੀ ਕਣੀ ਵਾਲੀ ਸ਼ਕਤੀ, ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਬਖ਼ਸ਼ੀ ਹੈ। ਪ੍ਰੀਤਮ ਸਿੰਘ ਕਵੀ ਨੇ ਨਾਮਧਾਰੀ ਨੌਜਵਾਨਾਂ ਨੂੰ ਕਿਹਾ ਕਿ ਨਾਮਧਾਰੀ ਯਾਦਗਾਰੀ ਸਥਾਨਾਂ ਦੇ ਨਵ ਨਿਰਮਾਣ ਵੱਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਫੁਰਮਾਇਆ ਕਿ ਸਾਰੀ ਸੰਗਤ ਨੂੰ ਨਾਮ ਸਿਮਰਨ, ਧਰਮ ਦੀ ਕਿਰਤ ਕਰਨ ਅਤੇ ਪਰਸਪਰ ਮਿਲ ਕੇ ਰਹਿਣਾ ਚਾਹੀਦਾ ਹੈ। ਨੌਜਵਾਨਾਂ ਨੂੰ ਸੰਗੀਤ ਦੀ ਸਿੱਖਿਆ ਵੀ ਦੇਣੀ ਚਾਹੀਦੀ ਹੈ। ਆਪ ਜੀ ਨੇ ਜੰਮੂ ਦੇ ਸਰਦਾਰ ਪ੍ਰੀਤਮ ਸਿੰਘ ਜੀ ਦੇ ਦੋ ਛੋਟੇ ਬੱਚਿਆਂ (ਅਮਰਜੀਤ ਸਿੰਘ, ਬਲਬੀਰ ਸਿੰਘ) ਦੇ ਸੰਗਤ ਨੂੰ ਦਰਸ਼ਨ ਵੀ ਕਰਵਾਏ, ਜੋ ਛੋਟੀ ਉਮਰ ਵਿੱਚ ਹੀ ਸੰਗੀਤ ਨੂੰ ਅਪਣਾ ਰਹੇ ਹਨ। ਸਮਾਪਤੀ ਸਮੇਂ ਹੋਲੇ ਦੇ ਪ੍ਰਬੰਧਕ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹਾਜ਼ਰ ਹੋਏ ਅਤੇ ਅਗਲੇ ਹੋਲੇ ਦੇ ਸਥਾਨ ਬਾਰੇ ਦੱਸਣ ਦੀ ਕ੍ਰਿਪਾ ਕਰਨ ਬਾਰੇ ਕਿਹਾ। ਇਸ ਸਾਲ ਦੇ ਅਗਲੇ ਸਮਾਗਮਾਂ ਬਾਰੇ ਸਤਿਗੁਰੂ ਜੀ ਨੇ ਆਦੇਸ਼ ਕੀਤਾ ਕਿ ਅਗਲਾ ਹੋਲਾ ਅਮਰਾਸਰ ਵਿਖੇ ਹੀ ਹੋਵੇਗਾ। ਵਿਸਾਖੀ ਦਾ ਪੁਰਬ ਕੁੰਭ ਦੇ ਮੇਲੇ ਸਮੇਂ ਹਰਿਦੁਆਰ ਵਿਖੇ ਮਨਾਇਆ ਜਾਵੇਗਾ। ਅੱਸੂ ਮਹੀਨੇ ਦਾ ਜੱਪ ਪ੍ਰਯੋਗ ਸੰਤ ਨਗਰ ਵਿਖੇ ਹੋਵੇਗਾ। ਅਗਲਾ ਹੋਲਾ ਅਮਰਾਸਰ ਵਿਖੇ ਕੀਤਾ ਜਾਵੇਗਾ।

---

*ਭਾਈ ਕਾਨ੍ਹ ਸਿੰਘ ਨਾਭਾ ਗੁਰ ਸ਼ਬਦ ਰਤਨਾਕਰ 'ਮਹਾਨ ਕੋਸ਼' ਪੰਨਾ 340

ਵਰਨੀਆਂ ਬਾਰੇ ਆਦੇਸ਼":-

ਸਤਿਗੁਰੂ ਜੀ ਨੇ ਅਮਰਾਸਰ ਵਿਖੇ ਚੱਲ ਰਹੀ ਵਰਨੀ ਨੂੰ ਨਿਰੰਤਰ ਚਲਦੇ ਰਹਿਣ ਲਈ ਕਿਹਾ ਅਤੇ ਜੱਪ ਪ੍ਰਯੋਗ ਤੋਂ ਪਹਿਲਾਂ ਵੀ ਵਰਨੀ ਸ਼ੁਰੂ ਕਰਨ ਲਈ ਵੀ ਹੁਕਮ ਦਿੱਤਾ। ਇਸ ਹੋਲੇ ਦੇ ਸਮਾਗਮ ਵਿੱਚ 43 ਅਨੰਦ ਕਾਰਜ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 750 ਤੇ ਸ੍ਰੀ ਦਸ਼ਮ ਗ੍ਰੰਥ ਸਾਹਿਬ ਦੇ ਭੋਗ ਵੀ ਪਾਏ ਗਏ।

ਹਰਿਦੁਆਰ ਵਿਖੇ ਕੁੰਭ ਦਾ ਮੇਲਾ

'ਮਹਾਨ ਕੋਸ਼' ਅਨੁਸਾਰ ਕੁੰਭ ਦੇ ਅਰਥ ਉਸ ਕਲਸ਼ ਜਾਂ ਘੜੇ ਦੇ ਹਨ, ਜੋ ਪੌਰਾਣਿਕ ਕਥਾਵਾਂ ਅਨੁਸਾਰ ਦੇਵਤਿਆਂ ਤੇ ਦੈਂਤਾਂ ਵੱਲੋਂ, ਖੀਰ ਸਾਗਰ ਦੇ ਰਿੜਕਨ ਸਮੇਂ ਚੌਦਾਂ ਰਤਨਾਂ ਵਿੱਚ ਇੱਕ ਰਤਨ ਵੱਜੋਂ ਪ੍ਰਾਪਤ ਹੋਇਆ ਸੀ ਜਿਸ ਵਿੱਚ ਅੰਮ੍ਰਿਤ ਭਰਿਆ ਹੋਇਆ ਸੀ। 'ਸਕੰਦ ਪੁਰਾਣ ਅਨੁਸਾਰ, 'ਧਨੰਤਰ (ਧਨ੍ਵੰਤਰਿ) ਨੇ ਅੰਮ੍ਰਿਤ ਦਾ ਘੜਾ ਇੰਦਰ ਨੂੰ ਦਿੱਤਾ। ਇੰਦਰ ਨੇ ਆਪਣੇ ਪੁੱਤਰ ਜੈਯੰਤ ਨੂੰ ਦੇ ਕੇ ਆਖਿਆ ਕਿ ਘੜੇ ਨੂੰ ਸੁਰਗ ਵਿੱਚ ਲੈ ਜਾ। ਜਦ ਜੈਯੰਤ ਕੁੰਭ (ਘੜਾ) ਲੈ ਕੇ ਤੁਰਿਆ ਤਾਂ ਦੈਂਤਾਂ ਦੇ ਗੁਰੂ ਸ਼ੁਕਰਾਚਾਰੀਆ ਨੇ ਹੁਕਮ ਦਿੱਤਾ ਕਿ ਘੜਾ ਖੋਹ ਲਵੋ। ਦੇਵਤਿਆਂ ਤੇ ਦੈਂਤਾਂ ਦਾ ਬਾਰ੍ਹਾਂ ਦਿਨ ਘੋਰ ਯੁੱਧ ਹੋਇਆ, ਘੜੇ ਦੀ ਖੋਹਾ-ਖੋਹੀ ਵਿਚ ਚਾਰ ਥਾਈਂ (ਹਰਿਦ੍ਵਾਰ, ਪ੍ਰਯਾਗ, ਨਾਸਿਕ, ਉੱਜੈਨ) ਵਿਚੋਂ ਅੰਮ੍ਰਿਤ ਡੁੱਲਿਆ। ਇਸ ਲਈ ਚਾਰੇ ਥਾਂ ਕੁੰਭ ਮੇਲਾ ਹੁੰਦਾ ਹੈ। ਦੇਵਤਿਆਂ ਦੇ ਬਾਰਾਂ ਦਿਨ ਮਨੁੱਖ ਦੇ ਬਾਰਾਂ ਵਰ੍ਹੇ ਬਰੋਬਰ ਹਨ। ਇਸ ਕਾਰਣ ਬਾਰਾਂ ਵਰ੍ਹੇ ਪਿੱਛੋਂ ਹਰੇਕ ਥਾਂ ਕੁੰਭਪਰਵ ਹੋਇਆ ਕਰਦਾ ਹੈ।' ਸੁਧਾਰ ਤੇ ਨਾਮਧਾਰੀ ਆਦਰਸ਼ਾਂ ਦਾ ਪ੍ਰਚਾਰ ਕਰਨ ਲਈ ਜੁੱਟ ਜਾਣ ਤਾਂ ਸਾਰੇ ਦੇਸ਼ ਦਾ ਸੁਧਾਰ ਕਰ ਸਕਦੇ ਹਨ। ਮੈਂ ਸਮਝਦਾ ਹਾਂ ਕਿ ਇਹ ਸਤਿਗੁਰਾਂ ਦੀ ਸਮਾਜ ਨੂੰ ਇੱਕ ਵੱਡੀ ਦੇਣ ਹੈ।'

ਵਿਕਾਸ ਮੰਤਰੀ ਸ੍ਰੀ ਰੰਧਾਵਾ ਜੀ ਨੇ ਪੰਜਾਹ ਹਜ਼ਾਰ ਰੁਪਏ ਸ੍ਰੀ ਭੈਣੀ ਸਾਹਿਬ ਦੇ ਵਿਕਾਸ ਲਈ ਪੰਜਾਬ ਸਰਕਾਰ ਵੱਲੋਂ ਅਤੇ ਪੰਜ ਹਜ਼ਾਰ ਰੁਪਏ ਆਪਣੇ ਨਿੱਜੀ ਫੰਡ ਵਿੱਚੋਂ ਦੇਣ ਦਾ ਐਲਾਨ ਵੀ ਕੀਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰੰਧਾਵਾ ਸਾਹਿਬ ਤੇ ਹੋਰ ਆਏ ਸੱਜਣਾਂ ਤੇ ਵਿਦਿਆਰਥੀ ਨੌਜਵਾਨਾਂ ਦਾ ਧੰਨਵਾਦ ਕੀਤਾ ਅਤੇ ਕਿਹਾ ਕਿ ਇਹ ਸਾਰਾ ਵਿਦਿਅਕ ਸਮਾਗਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨੂੰ ਸਮਰਪਿਤ

ਹੈ। ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦੁਆਰਾ ਗੁਰੂ ਸਾਹਿਬਾਨ ਦੀ ਕਰਨੀ ਅਤੇ ਕੀਰਤੀ ਬਾਰੇ ਭਰਪੂਰ ਜਾਣਕਾਰੀ ਪ੍ਰਾਪਤੀ ਹੋਈ ਹੈ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਸਰਕਾਰ ਸ਼ਰਾਬ-ਬੰਦੀ ਇਸ ਲਈ ਨਹੀਂ ਕਰਦੀ ਕਿ ਲੋਕ ਘਰਾਂ ਵਿੱਚ ਚੋਰੀ-ਛਿਪੇ ਸ਼ਰਾਬ ਕੱਢਣ ਲੱਗ ਪੈਣਗੇ। ਪਰੰਤੂ ਚੋਰੀਆਂ, ਠੱਗੀਆਂ ਅਤੇ ਹੋਰ ਅਪਰਾਧੀਆਂ ਨੂੰ ਇਨ੍ਹਾਂ ਅਪਰਾਧਾਂ ਲਈ ਸਰਕਾਰ ਲਾਈਸੈਂਸ ਕਿਉਂ ਨਹੀਂ ਦਿੰਦੀ ਕਿਉਂਕਿ ਇਹ ਜੁਰਮ ਵੀ ਕਰਨੋਂ ਲੋਕ ਹਟਦੇ ਤਾਂ ਨਹੀਂ ਹਨ।

ਸਤਿਗੁਰੂ ਜੀ ਨੇ ਵਲੈਤੀ ਗਊਆਂ ਜੋ ਬਾਹਰੋਂ ਮੰਗਵਾਈਆਂ ਜਾਂਦੀਆਂ ਹਨ ਬਾਰੇ ਕਿਹਾ ਕਿ ਵਲੈਤੀ ਗਊਆਂ ਦੇ ਮੰਗਵਾਉਣ ਨਾਲ ਸਾਡੀਆਂ ਚੰਗੀ ਨਸਲ ਦੀਆਂ ਗਊਆਂ ਉੱਤੇ ਮਾੜਾ ਅਸਰ ਹੋਵੇਗਾ ਅਤੇ ਚੰਗੇ ਬੈਲ ਮਿਲਣੇ ਮੁਸ਼ਕਿਲ ਹੋ ਜਾਣਗੇ।

ਰਾਤ ਨੂੰ ਸ਼ਾਨਦਾਰ ਕਵੀ ਦਰਬਾਰ ਹੋਇਆ ਤੇ 27 ਮਈ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਆਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਬਾਰਾਂ ਪਾਠਾਂ ਦੇ ਭੋਗ ਪਾਏ ਗਏ ਤੇ ਇਸ ਦਸਵੇਂ ਵਿਦਿਅਕ ਸੰਮੇਲਨ ਦੀ ਸਫਲ ਸਮਾਪਤੀ ਦੀ ਅਰਦਾਸ ਕੀਤੀ ਗਈ।

ਇਸ ਸੰਮੇਲਨ ਦੇ ਮੌਕੇ ਉੱਤੇ ਕੁਝ ਮਤੇ ਵੀ ਪਾਸ ਕੀਤੇ ਗਏ, ਜਿਨ੍ਹਾਂ ਦੁਆਰਾ

1. ਪੰਜਾਬ ਸਰਕਾਰ ਦੇ ਮਾਰਕਫੈੱਡ ਵੱਲੋਂ ਪ੍ਰਕਾਸ਼ਿਤ ਸੁਚਿੱਤਰ ਕੈਲੰਡਰ ਨੂੰ ਵਾਪਿਸ ਲੈਣ ਲਈ ਕਿਹਾ ਗਿਆ।
2. ਸ੍ਰੀ ਭੈਣੀ ਸਾਹਿਬ ਦੀ ਇਤਿਹਾਸਕ ਮਹਾਨਤਾ ਨੂੰ ਸਨਮੁੱਖ ਰੱਖ ਕੇ ਇਸ ਨਗਰ ਨੂੰ ਆਦਰਸ਼ ਗ੍ਰਾਮ ਬਣਾਇਆ ਜਾਵੇ।
3. ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ 'ਬਸੰਤ ਪੰਚਮੀ' ਨੂੰ ਅਖਤਿਆਰੀ ਛੁੱਟੀ ਦੀ ਥਾਂ ਪੂਰੀ ਛੁੱਟੀ ਕਰਨ ਦਾ ਪ੍ਰਬੰਧ ਕੀਤਾ ਜਾਵੇ।
4. ਸ੍ਰੀ ਭੈਣੀ ਸਾਹਿਬ ਦੇ ਯਾਤਰੀਆਂ ਦੀ ਸਹੂਲਤ ਨੂੰ ਮੁੱਖ ਰੱਖ ਕੇ ਕਈ ਬੱਸਾਂ ਦੇ ਮਾਰਗ ਨੂੰ ਸ੍ਰੀ ਭੈਣੀ ਸਾਹਿਬ ਰਾਹੀਂ ਹੋ ਕੇ ਜਾਣ ਦਾ ਪ੍ਰਬੰਧ ਕੀਤਾ ਜਾਵੇ।

**ਡਾਲਟਨ ਗੰਜ ਤੇ ਹਜ਼ਾਰੀ ਬਾਗ ਦੇ ਸਮਾਗਮ**

6 ਜੂਨ, 1974 ਨੂੰ ਸਤਿਗੁਰੂ ਜੀ ਡਾਲਟਨ ਗੰਜ ਪਹੁੰਚੇ, ਉਸ ਸਮੇਂ

ਰਾਤ ਦੇ ਦੱਸ ਵਜੇ ਸਨ। ਵੱਡੀ ਗਿਣਤੀ ਵਿੱਚ ਸੰਗਤਾਂ ਨੇ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦਾ ਅਕਾਸ਼-ਗੁੰਜਾਊ ਜੈਕਾਰਿਆਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਨਾਲ ਸਵਾਗਤ ਕੀਤਾ।

ਅਗਲੇ ਦਿਨ ਸਤਿਗੁਰੂ ਜੀ ਨੇ ਸੰਗਤਾਂ ਵੱਲੋਂ ਅਰਜ਼ ਕਰਨ ਉੱਤੇ ਸੇਵਕਾਂ ਦੇ ਘਰਾਂ ਵਿੱਚ ਚਰਨ ਪਾਏ।

8 ਜੂਨ ਨੂੰ ਨਾਮਧਾਰੀ ਧਰਮਸ਼ਾਲਾ ਵਿਖੇ ਆਸਾ ਦੀ ਵਾਰ ਦਾ ਕੀਰਤਨ, ਸੰਤ ਦਰਸ਼ਨ ਸਿੰਘ ਤੇ ਸੁਰਜੀਤ ਸਿੰਘ ਜੀ ਨੇ ਕੀਤਾ। ਉਸੇ ਦਿਨ ਬੱਸਾਂ ਉੱਤੇ ਸਵਾਰ ਹੋ ਕੇ ਸੰਗਤ ਗਢਵੇ ਪਹੁੰਚੀ, ਜਿੱਥੇ ਪ੍ਰੋ. ਇੰਦਰ ਸਿੰਘ ਨਾਮਧਾਰੀ ਦੇ ਉੱਦਮ ਤੇ ਉਤਸ਼ਾਹ ਨਾਲ ਨਾਮਧਾਰੀ ਕਾਲਜ ਦਾ ਨੀਂਹ ਪੱਥਰ, ਸਤਿਗੁਰੂ ਜੀ ਨੇ ਆਪਣੇ ਹਸਤ ਕੰਵਲਾਂ ਨਾਲ ਰੱਖਿਆ।

9 ਜੂਨ ਨੂੰ ਡਾਲਟਨ ਗੰਜ ਵਾਪਿਸ ਆ ਕੇ 'ਸਰਬ ਧਰਮ ਸਮ ਭਾਵ' ਰੱਖਣ ਵਾਲੇ ਸਤਿਗੁਰੂ ਜੀ ਨੇ, ਵਿਸ਼ਨੂੰ ਮੰਦਰ ਵਿੱਚ ਵੇਦ ਸਥਾਪਨਾ ਦੇ ਸਮਾਰੋਹ ਵਿੱਚ ਨਿਸ਼ਚਿਤ ਸਥਾਨ ਤੇ ਵੇਦ ਸਥਾਪਨਾ ਕਰਕੇ, 201 ਰੁਪਏ ਭੇਟਾ ਵੀ ਕੀਤੇ। ਅਜਿਹੇ ਸਮਾਰੋਹ ਸਤਿਗੁਰੂ ਜੀ ਦੇ ਉਦਾਰਚਿਤ ਅਧਿਆਤਮਕ ਦ੍ਰਿਸ਼ਟੀਕੋਣ ਦੀ ਸ਼ਾਹਦੀ ਭਰਦੇ ਹਨ।

**ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿੱਚ ਹਜ਼ਾਰੀ ਬਾਗ ਦਾ ਸ਼ਰਧਾਂਜਲੀ ਸਮਾਗਮ**

ਸੂਬਾ ਸਾਹਿਬ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਮੁੱਖ ਸੂਬਿਆਂ ਵਿੱਚੋਂ ਸਨ। ਉਸ ਸਮੇਂ ਦੇ ਕਮਿਸ਼ਨਰ ਮੈਕਨਥ ਨੇ ਇਲਾਹਾਬਾਦ ਦੀ ਜੇਲ੍ਹ ਵਿੱਚ ਸੂਬਾ ਸਾਹਿਬ ਸਿੰਘ ਬਾਰੇ ਦਿੱਤੇ ਗਏ ਬਿਆਨਾਂ ਦੇ ਅਧਾਰ 'ਤੇ ਇਸ ਤਰ੍ਹਾਂ ਲਿਖਿਆ ਹੈ- "ਇਹ ਬੜਾ ਸੂਝਵਾਨ, ਚਤੁਰ ਅਤੇ ਦ੍ਰਿੜ੍ਹ ਇਰਾਦੇ ਵਾਲਾ ਅਤੇ ਸੂਬਿਆਂ ਵਿੱਚੋਂ ਬੜਾ ਲਾਇਕ ਹੈ। ਸੂਬਾ ਸਾਹਿਬ ਸਿੰਘ ਦੇ ਆਪਣੇ ਬਿਆਨ ਅਨੁਸਾਰ ਮੈਂ ਸਾਹਿਬ ਸਿੰਘ ਪੁੱਤਰ ਦਿਆਲ ਸਿੰਘ ਪਿੰਡ ਬੰਗਾਲੀਪੁਰ ਨੇੜੇ ਤਰਨ ਤਾਰਨ ਦਾ ਨਿਵਾਸੀ ਹਾਂ। 1859 ਵਿੱਚ ਮੈਂ ਹਜਰੋਂ ਗਿਆ ਅਤੇ ਸਤਿਗੁਰੂ ਬਾਲਕ ਸਿੰਘ ਜੀ, ਜਿਨ੍ਹਾਂ ਦਾ ਦੇਹਾਂਤ 1862 ਵਿੱਚ ਹੋਇਆ ਸੀ, ਵੱਲੋਂ ਮੈਨੂੰ ਕੂਕਾ ਬਣਾਇਆ ਗਿਆ। ਮੈਨੂੰ 5-6 ਸਾਲ ਪਹਿਲਾਂ ਸੂਬਾ ਥਾਪਿਆ ਗਿਆ ਸੀ। ਸਵਾ ਸਾਲ ਪਹਿਲਾਂ ਮੈਂ ਕਾਨ੍ਹ ਸਿੰਘ, ਅਤਰ ਸਿੰਘ, ਜੀਵਨ ਸਿੰਘ ਅਤੇ 2 ਹੋਰਾਂ ਨਾਲ ਨੇਪਾਲ ਮਿਸ਼ਨ 'ਤੇ ਵੀ

ਗਿਆ ਸਾਂ। ਸੂਬੇ ਦੇ ਤੌਰ 'ਤੇ ਮੈਂ ਅਸਤਬਲ ਅਤੇ ਮਾਲ ਡੰਗਰ ਦੀ ਸੰਭਾਲ ਕਰਦਾ ਸਾਂ। ਕੁਝ ਸਾਲ ਪਹਿਲਾਂ ਮੈਂ ਹਰਿਦੁਆਰ ਜਾ ਕੇ ਘੋੜੇ ਵੀ ਵੇਚੇ ਸਨ। ਜਿਨ੍ਹਾਂ ਦਾ ਸਾਰਾ ਨਫਾ ਲੰਗਰ ਵਿੱਚ ਪਾਇਆ ਗਿਆ ਸੀ। ਮੈਂ ਗੁਰੂ ਰਾਮ ਸਿੰਘ ਜੀ ਨਾਲ ਦੌਰਿਆਂ 'ਤੇ ਜਾਂਦਾ ਸਾਂ ਅਤੇ ਕੂਕੇ ਵੀ ਬਣਾਉਂਦਾ ਸਾਂ।

*ਸੂਬਾ ਸਾਹਿਬ ਸਿੰਘ ਨੂੰ 23 ਮਾਰਚ, 1873 ਨੂੰ ਅਦਨ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਸਿਹਤ ਦੀ ਖ਼ਰਾਬੀ ਅਤੇ ਸ਼ੱਕਰ ਰੋਗ ਦੇ ਕਾਰਨ ਉਨ੍ਹਾਂ ਨੂੰ 23 ਅਪ੍ਰੈਲ 1875 ਨੂੰ ਹਜ਼ਾਰੀ ਬਾਗ ਜੇਲ੍ਹ ਵਿੱਚ ਬਦਲ ਦਿੱਤਾ ਗਿਆ। 10 ਜੂਨ, 1878 ਨੂੰ ਉਹ ਜਿਹਲ ਵਿੱਚ ਹੀ ਆਪਣਾ ਦੇਹ ਰੂਪੀ ਠੀਕਰਾ, ਫਰੰਗੀ ਸਰਕਾਰ ਦੇ ਸਿਰ 'ਤੇ ਭੰਨ ਗਏ। ਸੂਬਾ ਸਾਹਿਬ ਸਿੰਘ ਜੀ ਨੇ 7 ਸਾਲ, 4 ਮਹੀਨੇ ਅਤੇ 23 ਦਿਨ ਦੀ ਕੈਦ ਕੱਟੀ।

10 ਜੂਨ, 1974 ਨੂੰ ਹਜ਼ਾਰੀ ਬਾਗ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਸੂਬਾ ਸਾਹਿਬ ਸਿੰਘ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ ਕੀਤਾ ਗਿਆ।

ਇਹ ਸਮਾਗਮ ਸ਼ਹਿਰ ਦੇ ਕੇਸਬਾ ਹਾਲ ਵਿੱਚ ਕੀਤਾ ਗਿਆ, ਜਿੱਥੇ ਹਜਾਰੀ ਬਾਗ ਨਗਰ ਦੇ ਕਈ ਪਤਵੰਤੇ ਸੱਜਣ, ਸ਼ਹਿਰ ਦੇ ਪ੍ਰਮੁੱਖ ਨੇਤਾ, ਚੇਅਰਮੈਨ, ਨਿਆਏਧੀਸ਼, ਉਪ ਨਿਆਏਧੀਸ਼, ਸੈਂਟਰਲ ਜੇਲ੍ਹ ਦੇ ਸੁਪਰਡੈਂਟ, ਐਮ.ਐਲ.ਏ., ਵਕੀਲ ਅਤੇ ਡਾਕਟਰ ਸਾਹਿਬਾਨ ਆਏ ਹੋਏ ਸਨ।

ਪ੍ਰੋ. ਇੰਦਰ ਸਿੰਘ ਨਾਮਧਾਰੀ ਦੇ ਭਾਸ਼ਣ ਰਾਹੀਂ ਇਸ ਸ਼ਰਧਾਂਜਲੀ ਸਮਾਰੋਹ ਦਾ ਆਰੰਭ ਹੋਇਆ। ਇਸ ਪਿੱਛੋਂ ਨਾਗੇਸ਼ਵਰ ਬਾਬੂ, ਪ੍ਰੋ. ਅਬਿਸਟ ਐਮ. ਐਲ.ਏ. ਹਜਾਰੀ ਬਾਗ ਅਤੇ ਹੋਰ ਪਤਵੰਤੇ ਸੱਜਣਾਂ ਨੇ ਸੂਬਾ ਸਾਹਿਬ ਸਿੰਘ ਜੀ ਨੂੰ ਜਿਨ੍ਹਾਂ ਦਾ ਸਾਰਾ ਜੀਵਨ ਕੌਮ ਤੇ ਦੇਸ਼ ਦੀ ਸੇਵਾ ਦੇ ਲੇਖੇ ਲੱਗਿਆ ਸੀ, ਸ਼ਰਧਾਂਜਲੀਆਂ ਅਰਪਣ ਕੀਤੀਆਂ। ਸੁਪਰਡੈਂਟ ਸੈਂਟਰਲ ਜੇਲ੍ਹ ਨੂਰ-ਉਲ ਹੱਕ ਨੇ, ਸੂਬਾ ਸਾਹਿਬ ਸਿੰਘ ਜੀ ਦੀਆਂ ਤਸਵੀਰਾਂ ਨੂੰ ਆਪਣੇ ਦਫਤਰ, ਛੋਟੀ ਜੇਲ੍ਹ ਤੇ ਸੈਂਟਰਲ ਜੇਲ੍ਹ ਵਿੱਚ ਲਗਾਉਣ ਲਈ ਪ੍ਰਵਾਨਗੀ ਦਿੱਤੀ।

---

*ਕਿਰਪਾਲ ਸਿੰਘ ਕਸੇਲ - ਤਵਾਰੀਖ ਸੰਤ ਖਾਲਸਾ-ਭਾਗ ਪਹਿਲਾ, ਪੰਨਾ 745

ਸ੍ਰੀ ਰਾਮ ਨਰਾਇਣ ਯਾਦਵ ਚੇਅਰਮੈਨ ਦੀ ਬੇਨਤੀ ਉੱਤੇ ਸਾਰੀ ਸੰਗਤ ਸ਼ਹਿਰ ਦੇ ਕੇਂਦਰੀ ਚੌਂਕ ਵਿੱਚ ਪਹੁੰਚੀ, ਜਿੱਥੇ ਸ੍ਰੀ ਸਤਿਗੁਰੂ ਜੀ ਨੇ ਇੱਕ ਬੋਰਡ ਤੋਂ ਪੀਲਾ ਕੱਪੜਾ ਲਾਂਭੇ ਕਰਕੇ, ਜਿਸ ਉੱਤੇ ਲਿਖਿਆ ਹੋਇਆ ਸੀ 'ਸੂਬਾ ਸਾਹਿਬ ਸਿੰਘ ਨਾਮਧਾਰੀ ਰੋਡ' ਫੀਤਾ ਕੱਟ ਕੇ, ਇਸ ਸੜਕ ਦਾ ਉਦਘਾਟਨ ਕੀਤਾ ਅਤੇ ਹਜ਼ਾਰਾਂ ਹਾਜ਼ਿਰ ਦਰਸ਼ਕਾਂ ਨੇ ਤਾੜੀਆਂ ਨਾਲ ਇਸ ਦਾ ਅਭਿਨੰਦਨ ਕੀਤਾ।

ਸ੍ਰੀ ਯਾਦਵ ਨੇ ਸੁਝਾਅ ਦਿੱਤਾ ਕਿ ਜੇ ਸਤਿਗੁਰੂ ਜੀ ਆਸ਼ੀਰਵਾਦ ਦੇਣ ਤਾਂ ਇੱਕ ਕਾਲਜ ਵੀ ਸੂਬਾ ਸਾਹਿਬ ਸਿੰਘ ਨਾਮਧਾਰੀ ਦੇ ਨਾਂ 'ਤੇ ਸਥਾਪਿਤ ਕੀਤਾ ਜਾ ਸਕਦਾ ਹੈ। ਪ੍ਰੋ. ਇੰਦਰ ਸਿੰਘ ਨਾਮਧਾਰੀ ਨੇ ਇਸ ਕਾਲਜ ਲਈ ਤੁਰੰਤ ਆਪਣੇ ਵੱਲੋਂ 25,000 ਰੁਪਏ ਦੇਣ ਦਾ ਐਲਾਨ ਕੀਤਾ।

ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ! ਜੋ ਆਪਣੇ ਕੌਮੀ ਸ਼ਹੀਦਾਂ ਦੇ ਨਾਮ ਉੱਤੇ ਸਥਾਈ ਯਾਦਗਾਰਾਂ ਕਾਇਮ ਕਰ ਰਹੇ ਹਨ।

11 ਜੂਨ, 1974 ਨੂੰ ਆਸਾ ਜੀ ਦੀ ਵਾਰ ਦੇ ਕੀਰਤਨ ਪਿੱਛੋਂ ਸ੍ਰੀ ਸਤਿਗੁਰੂ ਜੀ ਰਾਂਚੀ ਪਹੁੰਚੇ, ਜਿੱਥੇ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਸੰਗਤਾਂ ਪਹਿਲਾਂ ਹੀ ਸੁਆਗਤ ਕਰਨ ਲਈ ਪਹੁੰਚੀਆਂ ਹੋਈਆਂ ਸਨ। ਬਿਨੈਕਾਰਾਂ ਦੀ ਬੇਨਤੀ ਪ੍ਰਵਾਨ ਕਰਕੇ ਸਤਿਗੁਰੂ ਜੀ ਨੇ ਕਈ ਘਰਾਂ ਵਿੱਚ ਚਰਨ ਪਾ ਕੇ ਉਨ੍ਹਾਂ ਨੂੰ ਖੁਸ਼ੀ ਬਖ਼ਸ਼ੀ ਅਤੇ ਸੰਗਤਾਂ ਤੋਂ ਵਿਦਾਇਗੀ ਲਈ। ਸ਼ਹੀਦੀ ਮੇਲਾ (ਰਾਏਕੋਟ) ਤੋਂ ਪਹਿਲਾਂ, 19 ਜੁਲਾਈ ਨੂੰ ਭਾਰਤ ਅਤੇ ਪੰਜਾਬ ਸਰਕਾਰ ਦੇ ਯਤਨਾਂ ਨਾਲ, ਕੌਮੀ ਸ਼ਹੀਦ ਸ. ਊਧਮ ਸਿੰਘ ਦੀਆਂ ਅਸਥੀਆਂ ਵਲੈਤ ਦੀ ਇੱਕ ਜੇਲ੍ਹ ਵਿੱਚੋਂ ਦਿੱਲੀ ਲਿਆਂਦੀਆਂ ਗਈਆਂ।

**ਰਾਏਕੋਟ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਮੇਲਾ**

4-5 ਅਗਸਤ, 1974 ਨੂੰ ਰਾਏਕੋਟ ਵਿਖੇ 1871 ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਵਿਸ਼ੇਸ਼ ਦੀਵਾਨ ਸਜਾਏ ਗਏ। ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਇਨ੍ਹਾਂ ਦਿਨਾਂ ਵਿੱਚ ਵਿਦੇਸ਼ਾਂ ਦੇ ਦੌਰੇ 'ਤੇ ਗਏ ਸਨ, ਇਸ ਲਈ ਇਸ ਮੇਲੇ ਦਾ ਪੂਰਾ ਪ੍ਰਬੰਧ ਮਾ. ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ

---

*ਕਿਰਪਾਲ ਸਿੰਘ ਕਸੇਲ, ਉਹੀ, ਸਫਾ 745

ਅਤੇ ਸੂਬਾ ਮੇਲਾ ਸਿੰਘ ਦੇ ਉੱਦਮ ਨਾਲ ਕੀਤਾ ਗਿਆ। ਬਹੁਤ ਸਾਰੇ ਵਿਦਵਾਨਾਂ ਅਤੇ ਨਾਮਧਾਰੀ ਇਤਿਹਾਸ ਤੋਂ ਜਾਣੂ ਵਿਅਕਤੀਆਂ ਵੱਲੋਂ ਰਾਏਕੋਟ ਦੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਸ. ਗੁਰਬਖਸ਼ ਸਿੰਘ ਰਾਮਪੁਰੀ ਨੇ ਆਪਣੀਆਂ ਰਚਨਾਵਾਂ ਦੁਆਰਾ ਸ਼ਹੀਦਾਂ ਨੂੰ ਪ੍ਰਣਾਮ ਕੀਤਾ।

ਇਸ ਵਰ੍ਹੇ ਦਾ ਸ੍ਰੀ ਸਤਿਗੁਰੂ ਜੀ ਨੇ ਆਪਣਾ ਨਾਮ ਸਿਮਰਨ ਦਾ ਜੱਪ ਪ੍ਰਯੋਗ, ਮਸਤਾਨਗੜ੍ਹ ਹੀ ਕੀਤਾ। ਆਪ ਜੀ ਅੰਮ੍ਰਿਤ ਵੇਲੇ 1 ਜਾਂ 2 ਵਜੇ ਤੋਂ ਪੌਣੇ ਪੰਜ ਤੱਕ ਧੂਪ ਦੀਪ, ਕੁੰਭ ਸੰਯੁਕਤ ਨਾਮ ਸਿਮਰਨ ਕਰ ਕੇ ਫੇਰ ਆਸਾ ਦੀ ਵਾਰ ਵਿੱਚ, ਸੰਤ ਨਗਰ ਦਰਸ਼ਨ ਦਿਆ ਕਰਦੇ ਸਨ। 7 ਅੱਸੂ ਸੰਮਤ 2031 ਸੰਤ ਨਗਰ ਦੇ ਬਾਹਰ ਸ. ਗੁਰਦੇਵ ਸਿੰਘ ਢੋਟੀਆਂ (ਖਿਆਲਾ) ਦੇ ਖੂਹ 'ਤੇ, ਨਾਮ ਸਿਮਰਨ ਜੱਪ ਪ੍ਰਯੋਗ ਅਤੇ ਮੇਲੇ ਦਾ ਆਰੰਭ ਹੋਇਆ। 8 ਅੱਸੂ ਸੰਤ ਨਗਰ ਚੌਂਕ ਵਿੱਚ ਅਤੇ 9 ਅੱਸੂ ਨੂੰ ਸ. ਹਰਦਿਆਲ ਸਿੰਘ ਬਾਜਵਾ ਦੇ ਖੇਤ ਵਿੱਚ ਪ੍ਰੋਗਰਾਮ ਹੋਇਆ, ਫੇਰ ਸਾਰਾ ਮੇਲਾ ਇੱਥੇ ਹੀ ਹੋਇਆ। ਅੰਮ੍ਰਿਤ ਵੇਲੇ ਦੋ ਵਜੇ ਤੋਂ ਸੰਗਤ ਨਾਮ ਸਿਮਰਨ ਦੀ ਅਰਦਾਸ ਕਰਦੀ, ਇਸੇ ਦੌਰਾਨ 3 ਵਜੇ ਤੋਂ 2 ਢਾਈ ਸੌ ਸਿੰਘ ਸੰਗਤ ਦੇ ਪੰਡਾਲ ਵਿੱਚ, ਇੱਕ ਪਾਸੇ ਵੱਖਰੇ ਸ਼ਾਮਿਆਨੇ ਅਤੇ ਕਾਨਾਤ ਦੇ ਪਰਦੇ ਵਿੱਚ ਸਵਾ ਲੱਖ ਪਾਠਾਂ ਦੇ ਭੋਗਾਂ ਦੇ ਸਲੋਕਾਂ ਦੇ ਪਾਠ ਕਰਦੇ, ਰੋਜ਼ ਗਿਣਤੀ ਕਰ ਲਈ ਜਾਂਦੀ, ਅਖੀਰ ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ। ਇਸੇ ਦੌਰਾਨ ਕਰੀਬ ਚਾਰ ਵਜੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਜਾਂਦਾ। ਸ੍ਰੀ ਸਤਿਗੁਰੂ ਜੀ ਆਪ ਵੀ ਰਾਗੀ ਸਿੰਘਾਂ ਨਾਲ ਸ਼ਬਦ ਗਾਇਨ ਦੀ ਆਪਣੇ ਤਾਊਸ ਨਾਲ ਕਿਰਪਾ ਕਰਦੇ। ਆਸਾ ਦੀ ਵਾਰ ਉਪਰੰਤ ਪੰਡਿਤ ਜੀ ਜਾਂ ਕਦੇ ਮਾਸਟਰ ਨਿਹਾਲ ਸਿੰਘ ਜੀ 'ਸਤਿਗੁਰੂ ਸਾਖੀਆਂ' ਸੁਣਾਉਂਦੇ ਸਨ।

### ਸੰਤ ਨਗਰ ਵਿਖੇ ਸਾਲਾਨਾ ਨਾਮ ਸਿਮਰਨ-ਜੱਪ ਪ੍ਰਯੋਗ

ਵਾਰਸ਼ਿਕ ਜੱਪ ਪ੍ਰਯੋਗ ਦੀ ਪਰੰਪਰਾ ਨੂੰ ਨਿਭਾਉਂਦਿਆਂ ਹੋਇਆਂ 1974 ਦਾ ਜੱਪ ਪ੍ਰਯੋਗ ਸੰਤ ਨਗਰ ਵਿਖੇ ਹੋਇਆ, ਜਿਸ ਦੀ ਪ੍ਰਵਾਨਗੀ ਸਤਿਗੁਰੂ ਜੀ ਨੇ ਪਹਿਲਾਂ ਹੀ ਦਿੱਤੀ ਹੋਈ ਸੀ। ਹਰ ਰੋਜ਼ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ, ਸ਼ਾਮ ਦੇ ਦੀਵਾਨ ਵਿੱਚ ਇੱਕ ਘੰਟਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਸਾਧ ਸੰਗਤ

ਸਰਵਣ ਕਰਦੀ। ਮਾ. ਨਿਹਾਲ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੀਆਂ ਅਲੌਕਿਕ ਸਾਖੀਆਂ ਸੰਗਤਾਂ ਨੂੰ ਸੁਣਾਉਂਦੇ। ਪੰਡਿਤ ਗੋਪਾਲ ਸਿੰਘ ਜੀ ਆਪਣੇ ਹੱਲੇ ਦੇ ਦੀਵਾਨਾਂ ਵਿੱਚ, ਨਾਮਧਾਰੀ ਇਤਿਹਾਸ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ ਨੂੰ, ਆਪਣੇ ਜਾਦੂ ਭਰੇ ਵਖਿਆਨਾਂ ਰਾਹੀਂ ਜਦੋਂ ਬਿਆਨ ਕਰਦੇ ਤਾਂ ਸਾਧ ਸੰਗਤ ਧੰਨ- ਧੰਨ ਕਰ ਉੱਠਦੀ।

13 ਅਕਤੂਬਰ ਨੂੰ ਪਸ਼ੂ-ਪ੍ਰਦਰਸ਼ਨੀ ਦਾ ਪ੍ਰਬੰਧ ਕੀਤਾ ਗਿਆ। ਇਸ ਮਹੀਨੇ ਦੇ ਜੱਪ ਪ੍ਰਯੋਗ ਦਾ ਵੱਡਾ ਆਕ੍ਰਸ਼ਣ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿੱਚ ਸਵਾ ਲੱਖ ਪਾਠਾਂ ਦੇ ਭੋਗ ਨੂੰ, ਸਤਿਗੁਰੂ ਜੀ ਦੇ ਹੁਕਮ ਨੂੰ ਸਿਰੇ ਚਾੜ੍ਹਨਾ ਸੀ। ਠਾਕੁਰ ਦਲੀਪ ਸਿੰਘ ਅਤੇ ਨੌਜਵਾਨ ਸਿੰਘਾਂ ਦਾ ਜੱਥਾ ਲੰਗਰ ਦੀ ਸੇਵਾ ਕਰਦੇ। 19 ਅਕਤੂਬਰ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਵੱਲੋਂ ਸੰਤ ਗੁਰਭਜਨ ਸਿੰਘ ਜੀ ਦੀ ਪ੍ਰਧਾਨਗੀ ਵਿੱਚ, ਵਿਸ਼ੇਸ਼ ਕਵੀ ਦਰਬਾਰ ਕੀਤਾ ਗਿਆ। ਜਿਸ ਦੀ ਸਮੱਸਿਆ 'ਵਾਲੀ ਵਤਨ ਦੇ ਵਤਨ ਪੁਕਾਰ ਕਰਦੈ' ਸੀ ਜਿਸ ਵਿੱਚ ਲਗਭਗ 19 ਕਵੀਆਂ ਨੇ ਭਾਗ ਲਿਆ। ਨਾਮਧਾਰੀ ਵਿਦਿਆਲੇ ਦੇ ਵਿਦਿਆਰਥੀਆਂ ਨੇ ਮਨੋਹਰ ਗੀਤ ਗਾ ਕੇ ਸਰੋਤਿਆਂ ਦੀ ਪ੍ਰਸ਼ੰਸਾ ਖੱਟੀ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਰਾਹੀਂ ਫੁਰਮਾਨ ਕੀਤਾ ਕਿ ਅਸੀਂ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਉਪਕਾਰਾਂ ਨੂੰ ਭੁੱਲਦੇ ਜਾ ਰਹੇ ਹਾਂ। ਸਾਨੂੰ ਘੱਟ ਤੋਂ ਘੱਟ ਇੱਕ ਘੰਟਾ ਨਾਮ ਸਿਮਰਨ ਅਤੇ ਆਪਣੀ ਰਹਿਤ ਵਿੱਚ, ਪੱਕਾ ਰਹਿਣਾ ਚਾਹੀਦਾ ਹੈ।

ਇਸ ਪ੍ਰਯੋਗ ਲਈ ਭਾਵੇਂ ਵਿਸ਼ਾਲ ਪੰਡਾਲ ਵੀ ਤਿਆਰ ਕਰਵਾਇਆ ਗਿਆ ਸੀ, ਪਰ ਬਹੁਤੇ ਸਮਾਗਮ ਹਰੇ ਭਰੇ ਖੇਤਾਂ ਅਤੇ ਕੁਦਰਤ ਦੀ ਗੋਦ ਵਿੱਚ ਹੀ ਹੁੰਦੇ ਰਹੇ। 4 ਕੱਤਕ (20 ਅਕਤੂਬਰ, 1974) ਨੂੰ ਇਹ ਜੱਪ ਪ੍ਰਯੋਗ ਸੰਪੂਰਨ ਹੋਇਆ। ਜਿਸ ਵਿੱਚ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਨਮਿੱਤ, ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ।

ਇਹਨਾਂ ਤੋਂ ਬਿਨਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਾਢੇ ਅੱਠ ਸੌ ਦੇ ਕਰੀਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਵੀ ਭੋਗ ਪਾਏ ਗਏ। 38 ਲੜਕੇ-ਲੜਕੀਆਂ ਦੇ ਆਨੰਦ ਕਾਰਜ ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਗਏ।

ਇਸ ਜੱਪ ਪ੍ਰਯੋਗ ਦੀ ਸਫਲਤਾ ਲਈ ਸੰਤ ਨਗਰ ਦੀ ਨਾਮਧਾਰੀ ਸੰਗਤ ਨੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਯੋਗਦਾਨ ਪਾਇਆ। ਇਸ ਮੇਲੇ 'ਤੇ ਸਤਿਗੁਰੂ ਜਗਜੀਤ ਸਿੰਘ ਦੇ ਜੀ ਸਮੇਂ ਵਿੱਚ, ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੀ ਲੜੀ ਦੂਸਰੀ ਵਾਰ ਸੰਪੂਰਨ ਹੋਈ ਅਤੇ ਤੀਸਰੀ ਵਾਰ ਸਵਾ ਲੱਖ ਪਾਠ ਕਰਨ ਲਈ ਸ੍ਰੀ ਹਜ਼ੂਰ ਨੇ ਸੰਗਤ ਨੂੰ ਹੁਕਮ ਕੀਤਾ ਕਿ ਸਿੰਘ ਨਾਮ ਲਿਖਵਾਉਣ- ਵਰ੍ਹਾ ਭਰ ਸ੍ਰੀ ਭੈਣੀ ਸਾਹਿਬ ਰਹਿ ਕੇ ਜੇ 2250 ਸਿੰਘ ਰੋਜ਼ਾਨਾ 8 ਘੰਟੇ ਪਾਠ ਕਰਨ ਤਾਂ ਸਵਾ ਲੱਖ ਪਾਠ ਪੂਰੇ ਹੋ ਸਕਦੇ ਹਨ। ਬਹੁਤ ਸਿੰਘਾਂ ਨੇ ਨਾਮ ਲਿਖਵਾਏ ਅਤੇ ਕਈਆਂ ਉਗਰਾਹੀ ਵੀ ਲਿਖਵਾਈ।

ਸਤਿਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦਾ ਵਾਰਸ਼ਿਕ ਸਮਾਗਮ

19-20 ਦਸੰਬਰ, 1974 ਅਰਥਾਤ 5-6 ਪੋਹ ਨੂੰ ਸ੍ਰੀ ਜੀਵਨ ਨਗਰ ਦੇ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਦਾ ਵਾਰਸ਼ਿਕ ਸਮਾਗਮ ਹੋਇਆ ਜਿਸ ਵਿੱਚ ਵਿਦਿਆਲੇ ਦੇ ਵਿਦਿਆਰਥੀਆਂ ਤੋਂ ਬਿਨਾਂ, ਕੰਨਿਆ ਮਿਡਲ ਸਕੂਲ ਸੰਤ ਨਗਰ ਤੇ ਜੀਵਨ ਨਗਰ ਅਤੇ ਪ੍ਰਾਇਮਰੀ ਵਿਦਿਆਲਾ ਅਮਰਾਸਰ ਦੇ ਵਿਦਿਆਰਥੀਆਂ ਨੇ ਭਾਗ ਲਿਆ। ਵਿਦਿਆਰਥੀਆਂ ਵੱਲੋਂ ਗੀਤ ਗਾਏ ਗਏ ਅਤੇ ਭਾਸ਼ਣ ਦਿੱਤੇ ਗਏ। ਮੁੱਖ ਅਧਿਆਪਕ ਇਕਬਾਲ ਸਿੰਘ ਨੇ ਵਿਦਿਆਲੇ ਬਾਰੇ ਸਾਲਾਨਾ ਰਿਪੋਰਟ ਪੜ੍ਹੀ। ਹੁਸ਼ਿਆਰਪੁਰ ਦੇ ਸਾਬਕਾ ਮੰਤਰੀ ਚੌਧਰੀ ਬਾਲੂ ਰਾਮ ਨੇ ਆਪਣੇ ਕਈ ਸਾਥੀਆਂ ਨਾਲ ਸ਼ਾਮਿਲ ਹੋ ਕੇ, ਇਸ ਵਿਦਿਆਲੇ ਦੇ ਸ਼ਾਂਤੀ ਨਿਕੇਤਨ ਵਰਗੇ ਚੌਗਿਰਦੇ ਦੀ ਸ਼ਲਾਘਾ ਕੀਤੀ ਅਤੇ ਦੱਸਿਆ ਕਿ ਇਹ ਸਭ ਕੁਝ, ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਸੰਭਵ ਹੋਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਫੁਰਮਾਇਆ ਕਿ ਮਾਪਿਆਂ ਨੂੰ ਬਚਪਨ ਵਿੱਚ ਹੀ ਆਪਣੀ ਸੰਤਾਨ ਨੂੰ ਸਾਦਾ ਜੀਵਨ ਤੇ ਉੱਚ ਸੋਚਣੀ ਦੀ ਸਿੱਖਿਆ ਦੇਣੀ ਚਾਹੀਦੀ ਹੈ ਤਾਂ ਜੁ ਉਹ ਵੱਡੇ ਹੋ ਕੇ ਦੇਸ਼ ਅਤੇ ਕੌਮ ਦੀ ਸੇਵਾ ਕਰ ਸਕਣ।

## 1975 ਦੇ ਮਹੱਤਵਪੂਰਣ ਨਾਮਧਾਰੀ ਸਮਾਗਮ

### ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿੱਚ ਸਮਾਗਮ

1975 ਦਾ ਸਭ ਤੋਂ ਪਹਿਲਾਂ ਜ਼ਿਕਰਯੋਗ ਨਾਮਧਾਰੀ ਸਮਾਗਮ 17-18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਥਾਨ (ਕੂਕਿਆਂ ਦੇ ਰੱਕੜ) ਵਿੱਚ ਸ੍ਰੀ ਸਤਿਗੁਰੂ ਜੀ ਦੀ ਸਰਪ੍ਰਸਤੀ ਵਿੱਚ ਮਨਾਇਆ ਗਿਆ। ਦੋ ਦਿਨਾਂ ਦੇ ਇਸ ਸ਼ਹੀਦੀ ਸਮਾਗਮ ਵਿੱਚ ਮੁੱਖ ਮੰਤਰੀ ਪੰਜਾਬ ਗਿਆਨੀ ਜ਼ੈਲ ਸਿੰਘ, ਬਿਜਲੀ ਤੇ ਸਿੰਚਾਈ ਮੰਤਰੀ ਸ. ਗੁਰਬਖ਼ਸ਼ ਸਿੰਘ ਸਿਬੀਆ, ਮਲੇਰਕੋਟਲੇ ਦੀ ਬੇਗਮ ਤੇ ਨਵਾਬ ਅਤੇ ਹੋਰ ਪਤਵੰਤੇ ਸੱਜਣਾਂ ਨੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਗੱਲ ਦਾ ਗਿਲਾ ਕੀਤਾ ਕਿ ਪੰਜਾਬ ਸਰਕਾਰ, ਮਲੇਰਕੋਟਲੇ ਤੇ ਅੰਮ੍ਰਿਤਸਰ ਦੀਆਂ ਸ਼ਹੀਦੀ ਯਾਦਗਾਰਾਂ ਲਈ ਕੀਤੇ ਗਏ ਐਲਾਨਾਂ ਤੋਂ ਬਿਨਾਂ, ਹੋਰ ਕੋਈ ਕਾਰਵਾਈ ਨਹੀਂ ਕਰ ਰਹੀ। ਸਤਿਗੁਰੂ ਜੀ ਨੇ ਕਿਹਾ ਕਿ "ਮਲੇਰਕੋਟਲੇ ਰੱਕੜ ਵਿੱਚ ਡੁੱਲ੍ਹਾ ਖ਼ੂਨ ਪਵਿੱਤਰ ਖ਼ੂਨ ਸੀ। ਇੱਥੇ ਸਿੰਘਾਂ ਨੇ ਬਿਨਾਂ ਕਿਸੇ ਕਿਸਮ ਦੇ ਡਰ ਤੋਂ, ਅੰਗਰੇਜ਼ ਨੂੰ ਵੰਗਾਰਿਆ ਅਤੇ ਦੇਸ਼ ਛੱਡ ਜਾਣ ਲਈ ਕਿਹਾ ਸੀ। ਇਹਨਾਂ ਸ਼ਹੀਦਾਂ ਨੇ ਤੋਪਾਂ ਦੇ ਗੋਲਿਆਂ ਅੱਗੇ ਛਾਤੀਆਂ ਡਾਹ ਕੇ ਸ਼ਹੀਦੀਆਂ ਪਾਈਆਂ ਸਨ। ਸਤਿਗੁਰੂ ਜੀ ਨੇ ਇਸ ਗੱਲ ਉੱਤੇ ਵੀ ਅਫ਼ਸੋਸ ਪ੍ਰਗਟ ਕੀਤਾ ਕਿ ਕਾਂਗਰਸੀ ਸਰਕਾਰ ਵੀ ਮਹਾਤਮਾ ਗਾਂਧੀ ਦੇ ਆਦਰਸ਼ਾਂ ਨੂੰ ਭੁਲਾ ਕੇ ਨਸ਼ੇਬੰਦੀ ਦੀ ਥਾਂ ਇਸਦੇ ਉਲਟ, ਸ਼ਰਾਬਨੋਸ਼ੀ ਵਿੱਚ ਵਾਧਾ ਕਰਵਾ ਰਹੀ ਹੈ। ਆਪ ਜੀ ਨੇ ਪੰਜਾਬ ਸਰਕਾਰ ਨੂੰ ਯਾਦ ਕਰਵਾਇਆ ਕਿ ਉਹ ਵੀ ਇਹਨਾਂ ਕੌਮੀ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਵਿੱਚ ਹਿੱਸਾ ਪਾ ਸਕਦੀ ਹੈ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਅਜ਼ਾਦੀ ਦੇ ਸੰਗਰਾਮ ਨੂੰ ਆਰੰਭ ਕੀਤਾ ਸੀ। ਪੰਜਾਬ ਸਰਕਾਰ ਦੇ ਮੰਤਰੀ ਗੁਰਬਖ਼ਸ਼ ਸਿੰਘ ਸਿਬੀਆਂ ਨੇ ਨਾਮਧਾਰੀ ਸ਼ਹੀਦਾਂ ਦੀ ਯਾਦ ਮਨਾਉਣ ਲਈ ਨਾਮਧਾਰੀ ਦਰਬਾਰ ਨੂੰ ਗਿਆਰਾਂ ਹਜ਼ਾਰ ਰੁਪਏ ਭੇਂਟ ਕਰਨ ਦਾ ਐਲਾਨ ਕੀਤਾ।

18 ਜਨਵਰੀ ਨੂੰ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਵੀ ਸ਼ਹੀਦੀ ਸਮਾਗਮ ਵਿੱਚ ਹਾਜ਼ਰ ਹੋਏ। ਗਿਆਨੀ ਜੀ ਨੇ ਆਪਣੇ ਭਾਸ਼ਣ ਵਿੱਚ

ਇਸ ਗੱਲ ਨੂੰ ਮੰਨਿਆ ਕਿ ਇਹਨਾਂ ਸ਼ਹੀਦੀ ਯਾਦਗਾਰਾਂ ਬਾਰੇ ਕਾਰਵਾਈ ਹਾਲੇ ਸਰਕਾਰੀ ਕਾਗਜ਼ਾਂ ਤੱਕ ਹੀ ਰਹੀ ਹੈ। ਪਰ ਛੇਤੀ ਹੀ ਇਸ ਬੰਨੇ ਠੋਸ ਕਾਰਵਾਈ ਵੀ ਕੀਤੀ ਜਾਵੇਗੀ। ਮਲੇਰਕੋਟਲੇ ਵਿਖੇ ਨਾਮਧਾਰੀ ਸ਼ਹੀਦਾਂ ਦੀ ਅਜਿਹੀ ਸ਼ਾਨਦਾਰ ਯਾਦਗਾਰ ਕਾਇਮ ਕੀਤੀ ਜਾਵੇਗੀ ਜਿਸ ਨੂੰ ਦੇਖਣ ਲਈ ਲੋਕਾਂ ਦੀ ਭੀੜ ਲੱਗੀ ਰਹੇਗੀ। ਇਸੇ ਤਰ੍ਹਾਂ ਰੜ ਪਿੰਡ ਵਿੱਚ ਵੀ, ਜਿੱਥੋਂ ਦੇ ਵਾਸੀਆਂ ਨੇ ਇਹਨਾਂ ਸ਼ਹੀਦਾਂ ਦੀ ਤਨੋ-ਮਨੋ ਸੇਵਾ ਕੀਤੀ ਸੀ, ਉੱਥੇ ਵੀ ਯਾਦਗਾਰ ਕਾਇਮ ਕੀਤੀ ਜਾਵੇਗੀ। ਗਿਆਨੀ ਜੀ ਨੇ ਇੱਕ ਅਜਿਹੇ ਸਮਾਜਿਕ ਇਨਕਲਾਬ ਨੂੰ ਲਿਆਉਣ ਦਾ ਜ਼ਿਕਰ ਕੀਤਾ ਕਿ ਨਾਮਧਾਰੀਆਂ ਦੇ ਸਾਦਾ ਤੇ ਘੱਟ ਖ਼ਰਚੀਲੇ ਵਿਆਹਾਂ ਨੂੰ, ਸਾਰੇ ਲੋਕਾਂ ਵਿੱਚ ਪ੍ਰਚਲਿਤ ਕੀਤਾ ਜਾਵੇ ਤਾਂ ਜੋ ਵਿਆਹ-ਸ਼ਾਦੀਆਂ ਦੇ ਫ਼ਿਜ਼ੂਲ ਖ਼ਰਚ ਤੋਂ ਸਮਾਜ ਨੂੰ ਛੁਟਕਾਰਾ ਦਿਵਾਇਆ ਜਾ ਸਕੇ।

ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਵਾਲਿਆਂ ਵਿੱਚ ਸ. ਹਰਚੰਦ ਸਿੰਘ ਐਮ. ਐਲ. ਏ., ਸ਼੍ਰੀ ਮਦਨ ਗੋਪਾਲ, ਪੰ. ਗੋਪਾਲ ਸਿੰਘ ਤੇ ਹੈੱਡ ਮਾਸਟਰ ਕਰਤਾਰ ਸਿੰਘ ਵੀ ਸ਼ਾਮਿਲ ਸਨ। ਇਹਨਾਂ ਦੋਹਾਂ ਦਿਨਾਂ ਵਿੱਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ, ਅੰਮ੍ਰਿਤ ਵੇਲੇ ਦਾ ਆਸਾ ਜੀ ਦੀ ਵਾਰ ਦਾ ਕੀਰਤਨ, ਸ਼ਾਮ ਦਾ ਇੱਕ ਘੰਟੇ ਦਾ ਨਾਮ ਸਿਮਰਨ ਤੇ ਕੀਰਤਨ ਅਤੇ ਜਥੇਦਾਰਾਂ ਵੱਲੋਂ ਹੱਲੇ ਦੇ ਦੀਵਾਨ ਵੀ ਸੱਜਦੇ ਰਹੇ।

**ਲੰਡਨ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 160ਵਾਂ ਪ੍ਰਕਾਸ਼ ਉਤਸਵ**

16 ਫ਼ਰਵਰੀ, 1975 ਨੂੰ ਯੂ. ਕੇ. (ਯੂਨਾਈਟਿਡ ਕਿੰਗਡਮ) ਦੀ ਨਾਮਧਾਰੀ ਸਾਧ ਸੰਗਤ ਵੱਲੋਂ, 54 ਟੈਰੇਸ ਰੋਡ ਪਲੇਸਟੋ, ਲੰਡਨ E-13 ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ 160ਵਾਂ ਪ੍ਰਕਾਸ਼ ਪੁਰਬ ਮਨਾਇਆ ਗਿਆ। ਇਹ ਭੂਮੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਯੂ. ਕੇ. ਦੇ ਵੱਖ- ਵੱਖ ਮਹਾਂਨਗਰਾਂ ਕਵੈਂਟਰੀ, ਵੂਲਰਹੇਪਟਨ, ਲੈਸਟਰ, ਸਾਊਥਹਾਲ, ਮੇਡਨ ਹੈਡ ਦੀ ਨਾਮਧਾਰੀ ਸੰਗਤ ਵੱਲੋਂ ਵੱਡੀ ਰਕਮ ਇਕੱਤਰ ਕਰਕੇ, ਖਰੀਦੀ ਗਈ ਸੀ। ਇਸ ਉੱਤੇ ਨਾਮਧਾਰੀ ਧਰਮਸ਼ਾਲਾ ਦਾ ਨਿਰਮਾਣ ਕੀਤਾ ਗਿਆ। ਸੰਤ ਬਲਵੰਤ ਸਿੰਘ

---

*ਸਤਿਜੁਗ, ਅੰਕ 13 ਮਾਰਚ 1975

ਰੂਪਰਾਏ ਜਨਰਲ ਸਕੱਤਰ ਨਾਮਧਾਰੀ ਸੰਗਤ .ਯੂ.ਕੇ. ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਨੂੰ ਸ੍ਰੀ ਹਜ਼ੂਰ ਸਾਹਿਬ ਭੇਜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਥਾਪਿਤ ਗੁਰ-ਮਰਿਆਦਾ ਨੂੰ, ਨਾਮਧਾਰੀ ਸਿੱਖਾਂ ਵਿੱਚ ਪ੍ਰਚਲਿਤ ਕੀਤਾ ਸੀ। ਇਹੋ ਕਾਰਣ ਹੈ ਕਿ ਅੱਜ ਵੀ ਨਾਮਧਾਰੀ ਪੰਥ ਵਿੱਚ ਸਿੱਖੀ ਦਾ ਗੁਰੂ ਗੋਬਿੰਦ ਸਿੰਘ ਜੀ ਵਾਲਾ ਸਰੂਪ ਕਾਇਮ ਹੈ। ਵੱਖ-ਵੱਖ ਮਹਾਂਨਗਰਾਂ ਤੋਂ ਆਏ ਬੁਲਾਰਿਆਂ ਨੇ ਨਾਮਧਾਰੀ ਇਤਿਹਾਸ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿੱਚ ਅਪਣਾਈ ਜਾ ਰਹੀ ਨਾਮਧਾਰੀ ਰਹਿਤ ਮਰਿਆਦਾ ਦੇ ਮਹੱਤਵ ਤੋਂ ਜਾਣੂੰ ਕਰਵਾਇਆ। ਸਮਾਗਮ ਦੇ ਅੰਤ ਉੱਤੇ ਸੰਤ ਪ੍ਰੀਤਮ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਨੇ ਸਭ ਆਏ ਸੱਜਣਾਂ ਦਾ ਧੰਨਵਾਦ ਕੀਤਾ। ਇਸ ਨਵ ਸਥਾਪਿਤ ਨਾਮਧਾਰੀ ਧਰਮਸ਼ਾਲਾ ਵਿਖੇ ਸਭ ਤੋਂ ਪਹਿਲਾਂ ਹਵਨ ਕੀਤਾ ਗਿਆ, ਫਿਰ ਭਾਈ ਜਗੀਰ ਸਿੰਘ ਜੀ ਤੇ ਸੰਤ ਗੁਰਦਿਆਲ ਸਿੰਘ ਨੇ, ਆਪਣੇ ਸਾਥੀਆਂ ਨਾਲ ਆਸਾ ਦੀ ਵਾਰ ਦਾ ਕੀਰਤਨ ਕੀਤਾ। ਵੱਖ- ਵੱਖ ਸ਼ਹਿਰਾਂ ਤੋਂ ਆਏ ਸੱਜਣਾਂ ਨੇ ਆਪਣੇ ਵਿਚਾਰ ਪ੍ਰਗਟਾਏ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਾ ਬਖਾਨ ਕੀਤਾ।ਸਤਿਗੁਰੂ ਜੀ ਦੇ ਦਰਸ਼ਨ ਨਮਿਤ ਛੇ ਪਾਠਾਂ ਦੇ ਭੋਗ ਪਾਏ ਗਏ ਅਤੇ ਇਸਦੇ ਨਾਲ ਹੀ ਹਰ ਐਤਵਾਰ ਨੂੰ ਸਵੇਰੇ ਇਸ ਨਾਮਧਾਰੀ ਧਰਮਸ਼ਾਲਾ ਵਿੱਚ ਕੀਰਤਨ ਕਰਨ ਅਤੇ ਹਰ ਸ਼ਨਿੱਚਰਵਾਰ 2 ਵਜੇ ਸ਼ਾਮ ਤੋਂ 4 ਵਜੇ ਤੱਕ ਇਸਤਰੀ ਸਤਿਸੰਗ ਦਾ ਪ੍ਰੋਗਰਾਮ ਚਾਲੂ ਕੀਤਾ ਗਿਆ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮਰਤੀ ਵਿੱਚ ਦਿੱਲੀ ਦਾ ਸੰਗੀਤ-ਸੰਮੇਲਨ**

16-17 ਮਾਰਚ, 1975 ਨੂੰ ਦਿੱਲੀ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ, ਤੀਜਾ ਸੰਗੀਤ ਸੰਮੇਲਨ ਕੀਤਾ ਗਿਆ ਜਿਸ ਦੀ ਸਫਲਤਾ ਦਾ ਅਨੁਮਾਨ ਉਨ੍ਹਾਂ ਉੱਚ ਕੋਟੀ ਦੇ ਗਾਇਕਾਂ, ਵਾਦਕਾਂ ਅਤੇ ਨਿਰਤਕਾਂ ਦੇ ਨਾਵਾਂ ਤੋਂ ਹੀ ਲਾਇਆ ਜਾ ਸਕਦਾ ਹੈ, ਜਿਨ੍ਹਾਂ ਨੇ ਇਸ ਸੰਗੀਤ ਦੇ ਮਹਾਨ ਕੁੰਭ ਵਿੱਚ ਭਾਗ ਲਿਆ।ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:-

ਪੰਡਿਤ ਕ੍ਰਿਸ਼ਨਾ ਰਾਓ (ਗਵਾਲੀਅਰ ਘਰਾਨਾ) ਜਿਨ੍ਹਾਂ ਨੇ ਇਸ ਸਮਾਗਮ ਦਾ ਉਦਘਾਟਨ ਕੀਤਾ।

ਤਬਲਾ ਵਾਦਕ ਅਥਵਾ ਪਖਾਵਜੀ:- ਸਰਵ ਸ੍ਰੀ ਕ੍ਰਿਸ਼ਨ ਮਹਾਰਾਜ,

ਪੰਡਿਤ ਪ੍ਰੇਮ ਵੱਲਭ, ਗੋਪਾਲ ਬੈਨਰਜੀ, ਨਵਾਬ ਖਾਂ ਜੀ, ਨਿਰਮਲ ਸਿੰਘ, ਅਵਤਾਰ ਸਿੰਘ, ਕਾਕਾ ਬਲਬੀਰ ਸਿੰਘ, ਸਵਾਮੀ ਰਾਮ ਸ਼ੰਕਰ।

ਸਾਰੰਗੀ ਵਾਦਕ:- ਸਰਵ ਸ੍ਰੀ ਸਾਬਰੀ ਖਾਂ, ਇੰਦਰ ਲਾਲ

ਸਿਤਾਰ ਵਾਦਕ:- ਸਫਾਤ ਹੁਸੈਨ ਖਾਂ, ਸ੍ਰੀ ਵਲਾਇਤ ਖਾਂ ਸਾਹਿਬ

ਸਰੋਦ ਵਾਦਕ :- ਉਸਤਾਦ ਅਮਜਦ ਅਲੀ ਖਾਂ, ਸ੍ਰੀ ਗੁਰਦੇਵ ਸਿੰਘ

ਤਾਰ ਸ਼ਹਿਨਾਈ ਵਾਦਕ :- ਉਸਤਾਦ ਪਿਆਰਾ ਸਿੰਘ ਜੀ

ਸ਼ਹਿਨਾਈ ਵਾਦਕ :- ਉਸਤਾਦ ਬਿਸਮਿਲਾ ਖਾਂ ਸਾਹਿਬ

ਵਾਇਲਨ ਵਾਦਕ :- ਕਾਕਾ ਅਮਰਜੀਤ, ਮਹਿੰਦਰ ਜੀਤ

ਬੰਸਰੀ ਵਾਦਕ :- ਸ੍ਰੀ ਸੱਤਪਾਲ ਸਿੰਘ

ਨਿਰਤ ਕਲਾਕਾਰ :- ਸ੍ਰੀ ਬ੍ਰਿਜ ਮੋਹਨ ਜੀ।

ਗਾਇਕ :- ਮਹਾਰਾਜ ਬੀਰ ਸਿੰਘ ਜੀ

ਸ੍ਰੀ ਚੰਦਰ ਹਾਂਸ ਜੀ

ਸ੍ਰੀ ਹਰਭਜਨ ਸਿੰਘ ਜੀ

ਸ੍ਰੀ ਸੁਨੀਲ ਬੋਸ

ਸ੍ਰੀ ਰਾਮ ਚਤਰ ਮਲਿਕ

ਸਰਵ ਸ੍ਰੀ ਰਾਜਨ ਮਿਸ਼ਰਾ ਅਤੇ ਸਾਜਨ ਮਿਸ਼ਰਾ

ਉਸਤਾਦ ਮਹਿੰਦਰ ਸਿੰਘ (ਅੰਮ੍ਰਿਤਸਰ)

ਪੰਡਿਤ ਕੁਮਾਰ ਗੰਧਰਬ

ਕਾਕਾ ਬਲਜੀਤ ਸਿੰਘ।

ਅੰਮ੍ਰਿਤ ਵੇਲੇ ਦਾ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ, ਖਜਾਨ ਸਿੰਘ ਜੀ ਕਰਦੇ ਰਹੇ। ਇਸ ਸੰਗੀਤ ਸੰਮੇਲਨ ਦਾ ਉਦਘਾਟਨ ਸ਼ੰਕਰਾ ਹਾਲ ਵਿੱਚ ਹੋਇਆ। ਪੰਡਿਤ ਕ੍ਰਿਸ਼ਨਾ ਰਾਉ ਜੀ ਨੇ ਆਪਣੇ ਉਦਘਾਟਨੀ ਸੰਬੋਧਨ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦੀ ਯੋਗਤਾ ਅਤੇ ਪਿਆਰ ਦਾ ਵਰਣਨ ਬੜੇ ਸੁੰਦਰ ਸ਼ਬਦਾਂ ਦੁਆਰਾ ਕੀਤਾ। ਇਸ ਸੰਗੀਤ ਸੰਮੇਲਨ ਦਾ ਆਰੰਭ ਮਹਾਰਾਜ ਬੀਰ ਸਿੰਘ ਜੀ ਨੇ ਇਸ ਧਰੁਪਦ ਗਾਇਨ ਦੇ ਸ਼ਬਦਾਂ ਰਾਹੀਂ

ਕੀਤਾ, ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬੜਾ ਪਿਆਰਾ ਸੀ।

16 ਮਾਰਚ ਨੂੰ ਹੀ ਦੂਜੀ ਬੈਠਕ Common Hall ਵਿੱਚ ਹੋਈ। ਜਿਸ ਵਿੱਚ ਉਪਰੋਕਤ ਕਲਾਕਾਰਾਂ ਨੇ ਆਪਣੀ- ਆਪਣੀ ਸੰਗੀਤ ਕਲਾ ਦੇ ਜੌਹਰ ਵਿਖਾਏ। ਇਸ ਸਮਾਗਮ ਵਿੱਚ ਸ੍ਰੀ ਇੰਦਰ ਕੁਮਾਰ ਗੁਜਰਾਲ ਸੂਚਨਾ ਤੇ ਪ੍ਰਸਾਰਨ ਮੰਤਰੀ ਵੀ ਹਾਜ਼ਰ ਸਨ। ਇਸ ਦਿਨ ਪ੍ਰੋ. ਸੁਰਜੀਤ ਸਿੰਘ ਜੀ ਨੇ ਮੰਚ ਦੀ ਕਾਰਵਾਈ ਨੂੰ ਨਿਭਾਇਆ ਅਤੇ ਬੜੇ ਢੁੱਕਵੇਂ ਸ਼ਬਦਾਂ ਦੁਆਰਾ ਹਰ ਕਲਾਕਾਰ ਨੂੰ ਪੇਸ਼ ਕੀਤਾ।

17 ਮਾਰਚ ਸ਼ਾਮ ਦੇ ਸਵਾਗਤੀ ਸਮਾਗਮ ਵਿੱਚ ਭਾਰਤ ਦੇ ਰਾਸ਼ਟਰਪਤੀ ਡਾ. ਫ਼ਖ਼ਰੁਦੀਨ ਅਲੀ ਅਹਿਮਦ, ਮੁੱਖ ਮਹਿਮਾਨ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉੱਨ ਦੀ ਮਾਲਾ ਰਾਸ਼ਟਰਪਤੀ ਜੀ ਦੇ ਗਲੇ ਵਿੱਚ ਪਹਿਨਾ ਕੇ ਉਨ੍ਹਾਂ ਨੂੰ 'ਜੀਓ ਆਇਆਂ' ਕਿਹਾ। ਰਾਸ਼ਟਰਪਤੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਦਮ ਕੱਦ ਤਸਵੀਰ ਨੂੰ ਹਾਰ ਪਹਿਨਾਇਆ। ਮਹਾਰਾਜ ਬੀਰ ਸਿੰਘ ਜੀ ਨੇ ਰਾਸ਼ਟਰਪਤੀ ਜੀ ਦਾ ਸਵਾਗਤ ਕਰਦਿਆਂ ਹੋਇਆਂ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਸੰਗੀਤ ਪ੍ਰੇਮ ਦਾ ਵਰਣਨ ਬੜੇ ਭਾਵ-ਭਿੰਨੇ ਸ਼ਬਦਾਂ ਰਾਹੀਂ ਕੀਤਾ। ਰਾਸ਼ਟਰਪਤੀ ਜੀ ਨੇ ਸਤਿਗੁਰੂ ਜੀ ਵੱਲੋਂ ਆਯੋਜਿਤ ਇਸ ਸਮਾਗਮ ਦੀ ਭਰਪੂਰ ਪ੍ਰਸ਼ੰਸਾ ਕੀਤੀ। ਇਹ ਪ੍ਰੋਗਰਾਮ ਦੂਰਦਰਸ਼ਨ ਨੇ ਵੀ ਪ੍ਰਦਰਸ਼ਿਤ ਕੀਤਾ। ਸ੍ਰੀ ਸਤਿਗੁਰੂ ਜੀ ਨੇ ਸੰਗੀਤ ਪ੍ਰੇਮੀਆਂ ਦੇ ਇਸ ਸਮਾਗਮ ਵਿੱਚ ਵਿਸ਼ੇਸ਼ ਤੌਰ 'ਤੇ ਸਰੋਤਿਆਂ ਨੂੰ ਮਾਸ-ਸ਼ਰਾਬ ਤੇ ਹੋਰ ਨਸ਼ੇ ਤਿਆਗਣ ਲਈ ਕਿਹਾ। ਇਸ ਸਮਾਗਮ ਦੀ ਸਮਾਪਤੀ ਸ੍ਰੀ ਬਿਸਮਿਲਾ ਖਾਂ ਦੇ ਸ਼ਹਿਨਾਈ ਵਾਦਨ ਨਾਲ ਹੋਈ, ਜਿਨ੍ਹਾਂ ਨੇ ਲੰਬੇ ਚਿਰ ਤੱਕ ਆਪਣੇ ਮਨੋਹਰ ਸ਼ਹਿਨਾਈ ਵਾਦਨ ਦੁਆਰਾ, ਸਰੋਤਿਆਂ ਨੂੰ ਮੰਤਰ-ਮੁਗਧ ਕਰੀ ਰੱਖਿਆ।

**ਸ੍ਰੀ ਜੀਵਨ ਨਗਰ ਇਲਾਕੇ ਦੇ ਪਿੰਡ ਅਮਰਾਸਰ ਦਾ ਹੋਲਾ**

'ਸਤਿਜੁਗ' ਦੇ ਅੰਕ 10 ਅਪ੍ਰੈਲ, 1975 ਅਨੁਸਾਰ, ਸ੍ਰੀ ਜੀਵਨ ਨਗਰ ਇਲਾਕੇ ਦੇ ਪਿੰਡਾਂ ਦੇ ਨਵ ਨਿਰਮਾਣ ਬਾਰੇ ਇਨ੍ਹਾਂ ਸ਼ਬਦਾਂ ਦੁਆਰਾ ਵਰਣਨ ਕੀਤਾ ਗਿਆ ਹੈ- 'ਜਿਹੜੇ ਸੱਜਣ ਅੱਜ ਦੇ ਵਰਤਮਾਨ ਕਾਲ ਵਿੱਚ ਇੱਥੇ ਆਉਂਦੇ ਹਨ, ਉਹਨਾਂ ਨੂੰ ਤਾਂ ਸ਼ਾਇਦ ਇਵ ਪ੍ਰਤੀਤ ਹੁੰਦਾ ਹੈ ਕਿ ਇਹ ਧਰਤੀ

ਹੀਰੇ-ਮੋਤੀ ਤੇ ਸੋਨਾ ਉਗਲਦੀ ਹੈ, ਇੱਥੇ ਪਦਾਰਥ ਦੀ ਕੀ ਘਾਟ ਹੈ? ਪਰ ਜਦੋਂ ਉਹਨਾਂ ਨੂੰ ਇਸ ਮਾਰੂ ਜ਼ਮੀਨ ਦਾ ਪਿਛੋਕੜ ਦੱਸੀਏ ਕਿ ਇਹ ਤਾਂ ਅੱਜ ਤੋਂ 27-28 ਸਾਲ ਪਹਿਲਾਂ ਇੱਕ ਹੜੰਬਾ ਧਰਤੀ ਸੀ ਅਤੇ ਇਸ ਧਰਤੀ ਨੂੰ ਇਤਨਾ ਉਪਜਾਊ ਅਤੇ ਹਰਿਆਵਲੀ ਬਣਾਉਣ ਵਾਲੀ ਕੇਵਲ ਤੇ ਕੇਵਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼ ਹੀ ਹੈ ਤਾਂ ਉਹ ਆਪ-ਮੁਹਾਰੇ ਆਖ ਉਠਦੇ ਹਨ ਕਿ "ਧੰਨ ਸਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ"।' ਅੱਗੇ ਜਾ ਕੇ ਉਹ ਲੇਖਕ ਇਵ ਕਹਿੰਦਾ ਹੈ ਕਿ ਹੁਣ ਦੇ ਸਮੇਂ ਸ੍ਰੀ ਜੀਵਨ ਨਗਰ ਇਲਾਕੇ ਦੇ ਉਹ ਪਿੰਡ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਨਿਵਾਜੇ ਗਏ ਹਨ ਅਤੇ ਜਿਨ੍ਹਾਂ ਉੱਤੇ ਉਹਨਾਂ ਦਾ ਨਦਰਿ ਕਰਮ ਤੇ ਆਸ਼ੀਰਵਾਦ ਮੌਜੂਦ ਹੈ, ਉਹਨਾਂ ਵਿੱਚ ਇੱਕ ਘਰ ਦਾ ਮਾਲਕ ਵੀ ਅੱਜ ਨਾਮਧਾਰੀ ਹੋਲੇ ਦੇ ਪੁਰਬ ਦਾ ਸਾਰਾ ਖ਼ਰਚ ਬਰਦਾਸ਼ਤ ਕਰ ਸਕਦਾ ਹੈ, ਜਦੋਂ ਕਿ ਨਾਮਧਾਰੀ ਹੋਲੇ ਦਾ ਵਾਰਸ਼ਿਕ ਉਤਸਵ ਤਿੰਨ- ਚਾਰ ਦਿਨ ਰਹਿੰਦਾ ਹੈ ਤੇ ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਇਕੱਤਰ ਹੁੰਦੀ ਹੈ। 1975 ਦੇ ਨਾਮਧਾਰੀ ਹੋਲੇ ਦੇ ਸਮਾਗਮ ਸ੍ਰੀ ਜੀਵਨ ਨਗਰ ਇਲਾਕੇ ਦੇ ਪਿੰਡ ਅੰਮ੍ਰਿਤਸਰ ਕਲਾਂ (ਅਮਰਾਸਰ) ਵਿੱਚ 27, 28,29 ਅਤੇ 30 ਮਾਰਚ ਨੂੰ ਮਨਾਇਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਇਹ ਚਾਰ ਦਿਨਾਂ ਦਾ ਸਮਾਗਮ ਵੀ ਆਪਣੀ ਧਾਰਮਿਕ ਰਹੁ-ਰੀਤ ਨੂੰ ਨਿਭਾਉਂਦਿਆਂ ਹੋਇਆਂ ਵੱਡੇ ਜਨ-ਸਮੂਹ ਅਰਥਾਤ ਹਜ਼ਾਰਾਂ ਦੀ ਗਿਣਤੀ ਵਿੱਚ ਨਾਮਧਾਰੀ ਸਾਧ ਸੰਗਤ ਵੱਲੋਂ, ਸਤਿਗੁਰੂ ਜੀ ਦੇ ਦਰਸ਼ਨ ਅਤੇ ਪੁਰਸ਼ਾਰਥ ਕਰਨ ਦਾ ਅਦਭੁੱਤ ਨਜ਼ਾਰਾ ਸੀ। ਇਸ ਹੋਲੇ ਦੇ ਦੀਵਾਨਾਂ ਵਿੱਚ ਆਸਾ ਦੀ ਵਾਰ ਦੇ ਰੋਜ਼ਾਨਾ ਕੀਰਤਨ ਤੋਂ ਬਿਨਾਂ ਸ਼ਾਮ ਦਾ ਇੱਕ ਘੰਟੇ ਦਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਦੇ ਅੰਮ੍ਰਿਤ ਬਚਨ, ਸਭ ਦੇ ਮਨ ਨੂੰ ਸ਼ਾਂਤ ਕਰਨ ਵਾਲੇ ਅਤੇ ਆਤਮਿਕ ਉੱਥਾਨ ਬਖ਼ਸ਼ਣ ਵਾਲੇ ਸਨ। ਗੁਰਮਤਿ ਅਨੁਸਾਰ, ਮਨੁੱਖੀ ਜੀਵਨ ਵਿੱਚ ਸਭ ਤੋਂ ਉੱਚਾ ਲਕਸ਼ ਤੇ ਮਹਾਤਮ, ਸਤਿਗੁਰੂ ਜੀ ਦੇ ਦਰਸ਼ਨ ਦਾ ਹੀ ਹੁੰਦਾ ਹੈ ਅਤੇ ਸਤਿਗੁਰੂ ਦੇ ਪ੍ਰਵਚਨ ਤਾਂ ਰੱਬੀ ਹੁਕਮ ਦਾ ਸਥਾਨ ਰੱਖਦੇ ਹਨ।

27 ਮਾਰਚ (14 ਚੇਤਰ) ਨੂੰ ਇਸ ਹੋਲੇ ਦੇ ਪੁਰਬ ਦਾ ਆਰੰਭ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀਆਂ ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ, ਸੰਤ

ਹਰਭਜਨ ਸਿੰਘ ਅਤੇ ਸੰਤ ਗੁਰਦੇਵ ਸਿੰਘ ਦੇ ਆਸਾ ਦੀ ਵਾਰ ਦੇ ਮਨੋਹਰ ਕੀਰਤਨ ਨਾਲ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਸਿੰਘ ਇਸ ਕੀਰਤਨ ਨੂੰ ਆਪਣੇ ਸਾਜਾਂ ਤੇ ਉਚਾਰਨ ਨਾਲ ਹੋਰ ਵੀ ਰਸਭਿੰਨਾ ਬਣਾ ਰਹੇ ਸਨ।

27 ਮਾਰਚ (14 ਚੇਤਰ) ਨੂੰ ਪਿੰਡ ਅਮਰਾਸਰ ਵਿਖੇ ਹੀ ਪਸ਼ੂ ਪ੍ਰਦਰਸ਼ਨੀ ਲਗਾਈ ਗਈ ਜਿਸ ਵਿੱਚ ਕਰੀਵਾਲਾ, ਅੰਮ੍ਰਿਤਸਰ ਕਲਾਂ, ਸੰਤ ਨਗਰ, ਸ੍ਰੀ ਜੀਵਨ ਨਗਰ, ਪਰਤਾਪ ਨਗਰ ਆਦਿ ਪਿੰਡਾਂ ਦੇ ਪਸ਼ੂ-ਪਾਲਕਾਂ ਨੇ ਆਪਣੇ-ਆਪਣੇ ਵਧੀਆ ਨਸਲ ਦੇ ਪਸ਼ੂਆਂ ਨੂੰ ਲਿਆਂਦਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਮਹਾਰਾਜ ਬੀਰ ਸਿੰਘ ਤੇ ਠਾਕੁਰ ਦਲੀਪ ਸਿੰਘ ਜੀ ਦੇ ਸਹਿਯੋਗ ਨਾਲ, ਆਪ ਹਰ ਲਿਆਂਦੇ ਗਏ ਪਸ਼ੂ ਦਾ ਨਿਰੀਖਣ ਕੀਤਾ। ਇਸ ਪ੍ਰਦਰਸ਼ਨੀ ਵਿੱਚ ਹਰਿਆਣਾ ਤੇ ਸਾਹੀਵਾਲ ਨਸਲ ਦੀਆਂ ਦੁਧਾਰੂ ਤੇ ਸੂਣ ਵਾਲੀਆਂ ਗਊਆਂ, ਵਹਿੜਾਂ, ਵੱਛਿਆਂ, ਸਾਨ੍ਹਾਂ, ਬੈਲਾਂ ਦੀਆਂ ਜੋੜੀਆਂ ਵੱਲ ਵਧੇਰੇ ਧਿਆਨ ਦਿੱਤਾ ਗਿਆ। ਸਾਡੇ ਖੇਤੀ ਪ੍ਰਧਾਨ ਦੇਸ਼ ਵਿੱਚ ਕਿਸਾਨ ਜਿੱਥੇ ਫ਼ਸਲਾਂ ਉਗਾਉਂਦਾ ਹੈ, ਉੱਥੇ ਪਸ਼ੂ ਪਾਲਣ ਵੀ ਉਹਨਾਂ ਦੇ ਧੰਦੇ ਵਿੱਚ ਸ਼ਾਮਿਲ ਹੈ। ਇਹ ਪਸ਼ੂ ਪ੍ਰਦਰਸ਼ਨੀ 8 ਵਜੇ ਸਵੇਰ ਤੋਂ ਲੈ ਕੇ 5 ਘੰਟੇ ਤੱਕ ਜਾਰੀ ਰਹੀ। ਪਸ਼ੂਆਂ ਨੂੰ ਚਿੱਟੇ, ਪੀਲੇ ਅਤੇ ਲਾਲ ਰੰਗ ਦੇ ਫੁੱਲ ਬੰਨ੍ਹ ਕੇ ਵੱਖ- ਵੱਖ ਵਰਗਾਂ ਵਿੱਚ ਵੰਡਿਆ ਗਿਆ। ਚਿੱਟੇ ਫੁੱਲਾਂ ਵਾਲੇ ਪਸ਼ੂਆਂ ਦੇ ਵਰਗ ਵਿੱਚੋਂ ਸੰਤ ਨਗਰ ਦੇ ਗੁਰਮੁਖ ਸਿੰਘ ਛਿੱਲੋਲੇ ਦੀ ਹਰਿਆਣਾ ਨਸਲ ਦੀ ਦੁਧਾਰੂ ਗਊ ਨੂੰ, ਸਰਵ-ਸ਼੍ਰੋਮਣੀ ਹੋਣ ਦਾ ਐਲਾਨ ਕੀਤਾ ਗਿਆ। ਸ਼ਾਮ ਦੇ ਦੀਵਾਨ ਵਿੱਚ ਪੰਡਿਤ ਗੋਪਾਲ ਸਿੰਘ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਸਮਾਚਾਰਾਂ ਬਾਰੇ, ਆਪਣੇ ਮਨੋਹਰ ਕੀਰਤਨ ਦੁਆਰਾ ਪ੍ਰਕਾਸ਼ ਪਾਇਆ। ਇਸ ਪਿੱਛੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ-ਕੰਵਲਾਂ ਦੁਆਰਾ, ਪਸ਼ੂ ਪ੍ਰਦਰਸ਼ਨੀ ਦੇ ਜੇਤੂ ਪਸ਼ੂਆਂ ਨੂੰ ਇਨਾਮ ਦਿੱਤੇ। ਸਰਬੋਤਮ ਪਸ਼ੂ ਹਰਿਆਣਵੀ ਗਊ ਦੇ ਮਾਲਕ ਸ਼੍ਰੀ ਗੁਰਮੁਖ ਸਿੰਘ ਨੂੰ 125 ਰੁਪਏ ਨਕਦ ਤੇ ਇੱਕ ਕੱਪ ਪ੍ਰਦਾਨ ਕੀਤਾ ਗਿਆ ਤੇ ਹੋਰ ਵਧੀਆ ਪਸ਼ੂ-ਪਾਲਕਾਂ ਨੂੰ ਵੀ ਬਣਦੇ ਇਨਾਮ ਦਿੱਤੇ ਗਏ। ਜਿੱਥੇ 28 ਮਾਰਚ (15 ਚੇਤਰ) ਨੂੰ ਥਾਈਲੈਂਡ, ਦਿੱਲੀ, ਕਾਨਪੁਰ, ਲਖਨਊ, ਡਾਲਟਨਗੰਜ, ਬਨਾਰਸ ਆਦਿ ਥਾਵਾਂ ਤੋਂ ਵੱਡੀ ਗਿਣਤੀ ਵਿੱਚ

ਸੰਗਤਾਂ ਪੁੱਜੀਆਂ, ਉੱਥੇ ਵੱਡੀ ਗਿਣਤੀ ਵਿੱਚ ਲਾਗਲੇ ਪਿੰਡਾਂ ਤੋਂ ਵੀ ਜੱਥਿਆਂ ਦੇ ਰੂਪ ਵਿੱਚ ਸੰਗਤਾਂ ਨੇ ਪੁੱਜ ਕੇ ਹੋਲੇ ਦੀਆਂ ਰੌਣਕਾਂ ਨੂੰ ਹੋਰ ਦੂਬਾਲਾ ਕਰ ਦਿੱਤਾ। ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਬਸੰਤ ਰਾਗ ਦੀ ਚੌਂਕੀ ਦਾ ਕੀਰਤਨ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ ਅਤੇ ਹਜ਼ੂਰੀ ਰਾਗੀਆਂ ਨੇ ਮਿਲ ਕੇ ਕੀਤਾ। ਵੱਖ-ਵੱਖ ਜਥੇਦਾਰਾਂ ਵੱਲੋਂ ਹੱਲੇ ਦੇ ਦੀਵਾਨ ਚਲਦੇ ਰਹੇ ਤੇ ਸ਼ਾਮ ਦੇ ਦੀਵਾਨ ਵਿੱਚ ਸ. ਗੁਰਦੇਵ ਸਿੰਘ ਨੇ ਸ. ਸੁਰਿਦਰ ਸਿੰਘ ਸਰਸੇ ਦੀ ਤਬਲੇ ਦੀ ਸੰਗਤ ਨਾਲ, ਸ਼ਹਿਨਾਈ ਵਾਦਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਜਿਸ ਪਿੱਛੋਂ ਸੰਤ ਦਰਸ਼ਨ ਸਿੰਘ ਤੇ ਖਜਾਨ ਸਿੰਘ ਨੇ 'ਪਿਰ ਦੇਖਣ ਕੀ ਆਸ' ਦੀ ਟੇਕ ਨਾਲ ਸ਼ਾਮ ਦੇ ਦੀਵਾਨ ਨੂੰ ਵੈਰਾਗਮਈ ਬਣਾ ਦਿੱਤਾ।

29 ਮਾਰਚ (16 ਚੇਤਰ) ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਪਿੱਛੋਂ, ਸਤਿਗੁਰੂ ਜੀ ਨੇ ਆਦੇਸ਼ ਕੀਤਾ ਕਿ ਹੋਲੇ ਦੇ ਪੁਰਬ ਦੀ ਸਮਾਪਤੀ ਦੇ 15 ਦਿਨ ਪਿੱਛੋਂ ਤੱਕ, ਸਭ ਨਾਮਧਾਰੀ ਪਾਠੀ, ਸ੍ਰੀ ਭੈਣੀ ਸਾਹਿਬ ਪਹੁੰਚ ਜਾਣ ਤਾਂ ਜੋ ਸਤਿਗੁਰੂ ਰਾਮ ਸਿੰਘ ਨਮਿੱਤ ਚੱਲ ਰਹੇ ਸਵਾ ਲੱਖ ਪਾਠਾਂ ਨੂੰ ਸੰਪੂਰਨ ਕੀਤਾ ਜਾ ਸਕੇ। ਉਸੇ ਦਿਨ ਦੁਪਹਿਰ ਤੋਂ ਬਾਅਦ ਨਾਮਧਾਰੀ ਦਰਬਾਰ ਦੀ ਇਕੱਤਰਤਾ, ਮਾ. ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਵੱਲੋਂ ਬੁਲਾਈ ਗਈ। ਇਸ ਇਕੱਤਰਤਾ ਵਿੱਚ ਕਈ ਮਤੇ ਪਾਸ ਕੀਤੇ ਗਏ, ਜਿਨ੍ਹਾਂ ਵਿੱਚੋਂ ਦੋ ਵਿੱਚ ਹਰਿਆਣਾ ਸਰਕਾਰ ਦਾ ਧਿਆਨ ਇਸ ਬੰਨ੍ਹੇ ਦਿਵਾਇਆ ਗਿਆ ਸੀ ਕਿ ਹਰਿਆਣਾ ਵਿੱਚ ਪਸ਼ੂ-ਧਨ ਨੂੰ ਪ੍ਰਾਂਤ ਤੋਂ ਬਾਹਰ ਜਾਣ ਦੀ ਆਗਿਆ ਨਾ ਦਿੱਤੀ ਜਾਵੇ ਅਤੇ ਗਊਆਂ ਦੇ ਸ਼ੰਕਰ ਵਰਣ ਨੂੰ ਰੋਕਿਆ ਜਾਵੇ ਤਾਂ ਜੋ ਹਰਿਆਣਵੀ ਨਸਲ ਦੀ ਗਊ ਦੀ ਨਸਲ ਨੂੰ ਕਾਇਮ ਰੱਖਿਆ ਜਾ ਸਕੇ।

ਇਨ੍ਹਾਂ ਤੋਂ ਬਿਨਾਂ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਲਈ, ਪੰਜਾਬ ਸਰਕਾਰ ਨੂੰ ਕੁਝ ਮੰਗਾਂ ਪੇਸ਼ ਕੀਤੀਆਂ ਗਈਆਂ, ਜਿਨ੍ਹਾਂ ਵਿੱਚ ਨਾਮਧਾਰੀ ਸ਼ਹੀਦੀ ਸਮਾਰਕ ਦੀ ਉਸਾਰੀ ਲਈ ਅਤੇ ਅੰਮ੍ਰਿਤਸਰ ਦੇ ਸ਼ਹੀਦੀ ਸਮਾਰਕ ਟਰੱਸਟ ਨੂੰ ਦੇਣ ਦੀ ਥਾਂ, ਨਾਮਧਾਰੀ ਦਰਬਾਰ ਨੂੰ ਦੇਣ ਦੀ ਮੰਗ ਕੀਤੀ ਗਈ।

ਨਾਮਧਾਰੀ ਵਿਦਿਅਕ ਜੱਥੇ ਦੇ ਮੈਂਬਰਾਂ ਨੂੰ ਬੇਨਤੀ ਕੀਤੀ ਗਈ ਕਿ ਉਹ ਆਪਣੇ-ਆਪਣੇ ਇਲਾਕਿਆਂ ਵਿੱਚ ਨਾਮਧਾਰੀ ਮਰਿਆਦਾ ਅਨੁਸਾਰ ਵਿਆਹ

ਦੀਆਂ ਸਾਦਾ, ਦਾਜ-ਰਹਿਤ ਤੇ ਘੱਟ ਖ਼ਰਚੀਲੀ ਰੀਤ ਨੂੰ ਪ੍ਰਚਲਿਤ ਕਰਨ ਵਿੱਚ ਆਪਣਾ ਯੋਗਦਾਨ ਪਾਉਣ। ਇਸ ਦਿਨ, ਸ਼ਾਮ ਦੇ ਦੀਵਾਨ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਚੋਲਾ, ਜੋ ਸੰਤ ਤਰਨ ਵਹਿਮੀ ਵੱਲੋਂ ਲਿਆਂਦਾ ਗਿਆ ਸੀ, ਦੇ ਦਰਸ਼ਨ ਕਰਵਾਏ ਗਏ। ਇਸ ਦਿਨ ਰਾਤ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਵੱਲੋਂ ਕਵੀ ਦਰਬਾਰ ਵੀ ਕੀਤਾ ਗਿਆ।

30 ਮਾਰਚ (17 ਚੇਤਰ) ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਦੀ ਸਮਾਪਤੀ ਪਿੱਛੋਂ, ਬਸੰਤ ਦੀ ਚੌਕੀ ਦਾ ਕੀਰਤਨ ਕੀਤਾ ਗਿਆ। ਇੱਥੇ ਚੇਤੇ ਕਰਵਾਇਆ ਜਾਂਦਾ ਹੈ ਕਿ ਨਾਮਧਾਰੀ ਪਰੰਪਰਾ ਅਨੁਸਾਰ ਮਾਘ ਦੀ ਸੰਗਰਾਂਦ ਤੋਂ ਲੈ ਕੇ ਹੋਲੇ ਦੀ ਸਮਾਪਤੀ ਤੱਕ, ਆਸਾ ਦੀ ਵਾਰ ਦੇ ਕੀਰਤਨ ਉਪਰੰਤ, ਬਸੰਤ ਦੀ ਵਾਰ ਦਾ ਕੀਰਤਨ ਕੀਤਾ ਜਾਂਦਾ ਹੈ। ਕੀਰਤਨ ਤੋਂ ਬਾਅਦ ਕਾਕਾ ਅਮਰਜੀਤ ਸਿੰਘ, ਬਲਬੀਰ ਸਿੰਘ ਦੇ ਵਾਇਲਨ ਵਾਦਨ ਪਿੱਛੋਂ ਪੰ. ਗਪਾਲ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ ਉੱਤੇ, ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਈ ਰੌਚਿਕ ਘਟਨਾਵਾਂ ਦਾ ਵਰਣਨ ਕੀਤਾ।

ਇਸੇ ਦਿਨ ਹਰਿਆਣਾ ਸਰਕਾਰ ਦੇ ਸੂਚਨਾ ਤੇ ਪ੍ਰਸਾਰਨ ਮੰਤਰੀ ਸ. ਹਰਮਿੰਦਰ ਸਿੰਘ ਚੱਠਾ, ਵਿਸ਼ੇਸ਼ ਮਹਿਮਾਨ ਵੱਜੋਂ ਹਾਜ਼ਰ ਹੋਏ। ਜਿਨ੍ਹਾਂ ਨੇ ਜਿੱਥੇ ਸਤਿਗੁਰੂ ਜੀ ਦੇ ਸਮਾਜ ਸੁਧਾਰ ਦੇ ਕੰਮਾਂ ਦੀ ਭਰਪੂਰ ਪ੍ਰਸ਼ੰਸਾ ਕੀਤੀ, ਉੱਥੇ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਵੀ ਕਿਹਾ। ਆਪ ਨੇ ਹਰਿਆਣਾ ਸਰਕਾਰ ਨਾਲ ਸਬੰਧਿਤ ਮਤਿਆਂ ਨੂੰ, ਹਰਿਆਣਾ ਸਰਕਾਰ ਤੱਕ ਪਹੁੰਚਾਉਣ ਅਤੇ ਅਮਲ ਵਿੱਚ ਲਿਆਉਣ ਦਾ ਵਿਸ਼ਵਾਸ ਦਿਵਾਇਆ।

ਸ੍ਰੀ ਚੱਠਾ ਨੇ ਕਿਹਾ ਕਿ ਅਸੀਂ ਦੇਸ਼ ਦੀ ਪ੍ਰਗਤੀ, ਉੱਨਤੀ, ਨਵੀਆਂ ਸੜਕਾਂ, ਨਵੇਂ ਕਾਲਜ ਤੇ ਨਵੇਂ ਸਕੂਲ ਅਤੇ ਪੁੱਲ ਬਣਾ ਕੇ ਓਨੀ ਨਹੀਂ ਕਰ ਸਕਦੇ, ਜਿੰਨੀ ਸਮਾਜ ਤੇ ਵਿਆਹ ਸੁਧਾਰ ਢੰਗਾਂ ਨੂੰ, ਪੂਰੀ ਤਰ੍ਹਾਂ ਅਪਣਾ ਕੇ ਕਰ ਸਕਦੇ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਫ਼ੁਰਮਾਇਆ, 'ਜਿਤਨਾ ਫ਼ਲ ਦਰੱਖਤਾਂ ਨੂੰ ਲਗਦਾ ਹੈ, ਉਹ ਕਦੇ ਸਾਰਾ ਨਹੀਂ ਪੱਕਦਾ। ਇਸੇ ਤਰ੍ਹਾਂ ਜਿਤਨੇ ਅਸੂਲ ਮਹਾਂਪੁਰਖ ਲੋਕ-ਭਲਾਈ ਵਾਸਤੇ ਬਣਾਉਂਦੇ

ਹਨ, ਸਾਰੇ ਲੋਕ ਪੂਰੀ ਤਰ੍ਹਾਂ ਉਨ੍ਹਾਂ ਉੱਤੇ ਅਮਲ ਨਹੀਂ ਕਰਦੇ।' ਪਰ ਸਾਨੂੰ ਇਸ ਗੱਲ ਦਾ ਮਾਣ ਹੈ ਕਿ 1863 ਈਸਵੀ ਨੂੰ ਜਿਸ ਅਨੰਦ ਮਰਿਆਦਾ ਨੂੰ, ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਚਲਿਤ ਕੀਤਾ ਸੀ ਅਤੇ ਜਿਸ ਦੀ ਖ਼ਾਤਿਰ ਆਪ ਜੀ ਨੂੰ 28 ਦਿਨ ਲਗਾਤਾਰ, ਲੁਧਿਆਣੇ ਦੀ ਕਚਿਹਰੀ ਵਿੱਚ ਜਾਣਾ ਪਿਆ ਸੀ, ਉਸ ਨੂੰ ਅਸੀਂ ਅੱਜ ਤੱਕ ਕਾਇਮ ਰੱਖਿਆ ਹੋਇਆ ਹੈ। ਨਾਮਧਾਰੀ ਪੰਥ ਇਸ ਮਰਿਆਦਾ ਦਾ ਪਾਬੰਦ ਹੈ ਅਤੇ ਜਿਹੜਾ ਕੋਈ ਇਸ ਦੀ ਅਵੱਗਿਆ ਕਰਦਾ ਹੈ, ਉਸ ਨੂੰ ਨਾਮਧਾਰੀ ਪੰਥ ਵੱਲੋਂ ਡੰਨ ਵੀ ਦਿੱਤਾ ਜਾਂਦਾ ਹੈ। ਨਾਮਧਾਰੀ ਪੰਥ ਵੱਲੋਂ ਦਾਜ-ਦਹੇਜ, ਮੁਕਲਾਵੇ ਤੇ ਮਿਲਣੀਆਂ ਦੀ ਪੂਰੀ ਤਰ੍ਹਾਂ ਮਨਾਹੀ ਹੈ। ਇਸ ਸਮੇਂ ਅਮਰਾਸਰ ਪਿੰਡ ਦੇ ਨਗਰ-ਨਿਵਾਸੀ ਆਪਣੇ ਨਗਰ ਦੇ ਮਹਾਨ ਯੋਗੀਸ਼ਵਰ ਮਹਾਤਮਾ, ਸੰਤ ਗੁਪਾਲ ਸਿੰਘ ਜੀ ਨਾਲ ਹਾਜ਼ਰ ਹੋਏ ਅਤੇ ਬੇਅੰਤ ਮਾਇਆ ਸਤਿਗੁਰੂ ਜੀ ਨੂੰ ਭੇਂਟ ਕੀਤੀ ਅਤੇ ਹੋਲੇ ਦੇ ਪ੍ਰਬੰਧ ਵਿੱਚ, ਰਹਿ ਗਈਆਂ ਤਰੁੱਟੀਆਂ ਲਈ ਮੁਆਫ਼ੀ ਮੰਗੀ। ਅਗਲਾ ਹੋਲਾ ਵੀ ਇਸੇ ਪਿੰਡ ਵਿੱਚ ਕਰਨ ਲਈ ਬੇਨਤੀ ਕੀਤੀ, ਪਰ ਸਤਿਗੁਰੂ ਜੀ ਨੇ ਅਗਲੇ ਸਾਲ ਦੇ ਹੋਲੇ ਨੂੰ ਡਾਲਟਨ ਗੰਜ ਵਿੱਚ ਕਰਨ ਦੀ ਪ੍ਰਵਾਨਗੀ ਦੇ ਦਿੱਤੀ। ਇਸ ਤੋਂ ਬਿਨਾਂ ਨਾਮਧਾਰੀ ਵਿਦਿਅਕ ਜੱਥੇ ਦਾ ਵਿਦਿਅਕ ਸੰਮੇਲਨ 19 ਅਤੇ 25 ਜੂਨ ਤੱਕ ਮੰਡੀ (ਹਿਮਾਚਲ) ਵਿੱਚ ਕਰਨ ਅਤੇ ਅੱਸੂ ਦਾ ਜੱਪ ਪ੍ਰਯੋਗ, ਸ੍ਰੀ ਭੈਣੀ ਸਾਹਿਬ ਵਿਖੇ ਕਰਨ ਦੀ ਪ੍ਰਵਾਨਗੀ ਦਿੱਤੀ ਗਈ।

ਹੋਲੇ ਦੇ ਇਸ ਸਮਾਪਤੀ ਵਾਲੇ ਦਿਨ 55 ਲੜਕੇ-ਲੜਕੀਆਂ ਦੇ ਜੋੜਿਆਂ ਦੇ ਅਨੰਦ ਕਾਰਜ, ਪੂਰਨ ਨਾਮਧਾਰੀ ਮਰਿਆਦਾ ਸਹਿਤ ਕੀਤੇ ਗਏ। 151 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ- 105 ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ, 29 ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਅਤੇ 17 ਪਾਠ ਅਨੰਦ ਕਾਰਜਾਂ ਵਾਲਿਆਂ ਵੱਲੋਂ ਸਨ।

**25 ਜੂਨ ਤੋਂ 30 ਜੂਨ, 1975 (ਮੰਡੀ, ਹਿਮਾਚਲ ਪ੍ਰਦੇਸ਼)**

ਨਾਮਧਾਰੀ ਵਿਦਿਅਕ ਜੱਥੇ ਦਾ ਗਿਆਰ੍ਹਵਾਂ ਵਾਰਸ਼ਿਕ ਸਮਾਗਮ 25 ਜੂਨ ਤੋਂ 30 ਜੂਨ 1975 ਤੱਕ, ਮੰਡੀ (ਹਿਮਾਚਲ ਪ੍ਰਦੇਸ਼) ਵਿੱਚ ਹੋਇਆ। ਬਹੁਤ

ਸਾਰੇ ਸਥਾਨਾਂ ਦੇ ਵਿਦਿਅਕ ਜੱਥਿਆਂ ਦੇ ਮੈਂਬਰ ਵਿਦਿਆਰਥੀ, 24 ਜੂਨ ਤੱਕ ਹੀ ਮੰਡੀ ਪਹੁੰਚ ਗਏ ਸਨ।25 ਜੂਨ (11 ਹਾੜ) ਨੂੰ ਸਰਬ-ਹਿੰਦ ਵਿਦਿਅਕ ਜੱਥੇ ਦੇ ਪ੍ਰਧਾਨ ਮਾ. ਅਜੀਤ ਸਿੰਘ ਚੀਮਾ ਦੀ ਬੇਨਤੀ ਉੱਤੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਸੰਮੇਲਨ ਦਾ ਉਦਘਾਟਨ ਕੀਤਾ।ਮਾ. ਅਜੀਤ ਸਿੰਘ ਚੀਮਾ ਨੇ ਨਾਮਧਾਰੀ ਵਿਦਿਅਕ ਜੱਥਿਆਂ ਦੀਆਂ ਸਰਗਰਮੀਆਂ ਉੱਤੇ ਪ੍ਰਕਾਸ਼ ਪਾਉਂਦਿਆਂ ਹੋਇਆਂ ਦੱਸਿਆ ਕਿ ਵਿਦਿਅਕ ਜੱਥੇ ਦੇ ਕਾਰਜਾਂ ਵਿੱਚ ਬਹੁਤ ਪ੍ਰਗਤੀ ਹੋਈ ਹੈ। ਵਿਦਿਅਕ ਜੱਥੇ ਦੇ ਮੈਂਬਰਾਂ ਦੇ ਪ੍ਰਭਾਵ ਸਦਕਾ, ਬਹੁਤ ਸਾਰੇ ਨੌਜਵਾਨਾਂ ਨੇ ਚਾਹ, ਕੌਫ਼ੀ, ਸਿਨੇਮਾ, ਆਦਿ ਦਾ ਤਿਆਗ ਕਰ ਦਿੱਤਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਇਸ ਵਕਤ ਸ੍ਰੀ ਜੀਵਨ ਨਗਰ, ਜਲੰਧਰ, ਅੰਮ੍ਰਿਤਸਰ, ਦਿੱਲੀ, ਜੰਮੂ ਆਦਿਕ ਬਹੁਤ ਸਾਰੇ ਥਾਵਾਂ 'ਤੇ ਨਾਮਧਾਰੀ ਬੱਚੇ ਤੇ ਨੌਜਵਾਨ, ਸ਼ਾਸਤਰੀ ਸੰਗੀਤ ਦੀ ਵਿਦਿਆ ਪ੍ਰਾਪਤ ਕਰ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਉਦਾਘਟਨੀ ਭਾਸ਼ਣ ਵਿੱਚ ਫੁਰਮਾਇਆ ਕਿ ਕਿਸੇ ਵੀ ਕੰਮ ਦੀ ਸਫਲਤਾ ਵਾਸਤੇ ਤਾਕਤ ਨਵੀਂ-ਪੀੜ੍ਹੀ ਦੀ ਅਤੇ ਤਜਰਬੇ ਪੁਰਾਣੇ ਬਜ਼ੁਰਗਾਂ ਦੇ ਸੁਮੇਲ ਦੀ ਲੋੜ ਹੋਇਆ ਕਰਦੀ ਹੈ। ਜੇਕਰ ਨਵੀਂ ਪੀੜ੍ਹੀ ਤੇ ਪੁਰਾਣੇ ਬਜ਼ੁਰਗ ਮਿਲ ਕੇ ਚੱਲਣ ਤਾਂ ਬੜਾ ਕੁਝ ਕੀਤਾ ਜਾ ਸਕਦਾ ਹੈ। ਸਤਿਗੁਰੂ ਜੀ ਨੇ ਪ੍ਰਸਿੱਧ ਦੇਸ਼ ਭਗਤ, ਬਾਬਾ ਸੋਹਣ ਸਿੰਘ ਭਕਨਾ ਦਾ ਹਵਾਲਾ ਦਿੰਦੇ ਹੋਏ ਕਿਹਾ ਕਿ ਸਾਡਾ ਰਾਜ ਤਾਂ ਹੀ ਸਫਲ ਰਹਿ ਸਕਦਾ ਹੈ, ਜੇਕਰ ਸਤਿਗੁਰੂ ਰਾਮ ਸਿੰਘ ਜੀ ਦੇ ਢੰਗ ਨਾਲ ਚਲਾਇਆ ਜਾਵੇ। ਪਦਾਰਥਵਾਦ ਦੇ ਇਸ ਯੁੱਗ ਵਿੱਚ ਪਦਾਰਥ ਦੀ ਸਵਾਰਥੀ ਵਰਤੋਂ ਕਈ ਵਾਰ ਬੜੇ ਖ਼ਤਰਨਾਕ ਸਿੱਟੇ ਕੱਢਦੀ ਹੈ। ਇਸ ਲਈ ਪਦਾਰਥ ਦੀ ਸੁਚੱਜੀ ਵਰਤੋਂ ਬਾਰੇ ਦੂਜਿਆਂ ਦੇ ਅਧਿਕਾਰ ਦਾ ਵੀ ਸਤਿਕਾਰ ਕਰਨਾ ਚਾਹੀਦਾ ਹੈ।

ਅੰਤ ਵਿੱਚ ਸਤਿਗੁਰੂ ਜੀ ਨੇ ਫੁਰਮਾਇਆ ਕਿ ਵਰਤਮਾਨ ਸਮੇਂ ਦੇਸ਼ਾਂ-ਪ੍ਰਦੇਸ਼ਾਂ ਦੇ ਸਭ ਨਾਮਧਾਰੀ ਨੌਜਵਾਨਾਂ ਦਾ ਮਿਲ ਬੈਠਣਾ ਬਹੁਤ ਵੱਡੀ ਪ੍ਰਾਪਤੀ ਹੈ।

26 ਜੂਨ ਦੀ ਸਵੇਰ ਦੀ ਵਿਚਾਰ ਗੋਸ਼ਟੀ ਦਾ ਵਿਸ਼ਾ 'ਕੱਲ੍ਹ ਤੇ ਅੱਜ ਦੀ ਦੁਨੀਆਂ' ਸੀ। ਸ਼ਾਮ ਦੇ ਸੰਮੇਲਨ ਵਿੱਚ ਨਾਮਧਾਰੀ ਸਾਹਿਤ ਬਾਰੇ ਵਿਚਾਰ-ਵਟਾਂਦਰਾ ਕੀਤਾ ਗਿਆ। ਪ੍ਰਾਪਤ ਨਾਮਧਾਰੀ ਸਾਹਿਤ ਦੇ ਅਧਿਐਨ, ਖੋਜ ਅਤੇ

ਉਸ ਉਪਰ ਅਮਲ ਕਰਨ ਦੇ ਸੁਝਾਅ ਦਿੱਤੇ ਗਏ।27 ਜੂਨ ਦੀ ਸਵੇਰ ਦੀ ਗੋਸ਼ਟੀ ਵਿੱਚ ਹਵਨ ਅਤੇ ਨਾਮਧਾਰੀ ਰਹਿਤ-ਮਰਿਆਦਾ ਬਾਰੇ ਚਰਚਾ ਕੀਤੀ ਗਈ। ਸ਼ਾਮ ਦੇ ਸੰਮੇਲਨ ਵਿੱਚ ਨਾਮਧਾਰੀ ਮੁਖੀਆਂ ਦੀ ਇਕੱਤਰਤਾ ਵਿੱਚ, ਬਹੁਤ ਸਾਰੇ ਜ਼ਰੂਰੀ ਮਤਿਆਂ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ।

28 ਜੂਨ ਦੇ ਸਵੇਰ ਦੀ ਇਕੱਤਰਤਾ ਵਿੱਚ ਕੁੱਝ ਨੌਜਵਾਨਾਂ ਵੱਲੋਂ ਸਵਾ ਲੱਖ ਪਾਠਾਂ ਬਾਰੇ ਉਠਾਏ ਗਏ ਇਤਰਾਜ਼ਾਂ ਬਾਰੇ, ਦਲੀਲਾਂ ਸਹਿਤ ਸਿੱਧ ਕੀਤਾ ਗਿਆ ਕਿ ਇਹਨਾਂ ਪਾਠਾਂ ਦਾ ਆਪਣਾ ਹੀ ਮਹੱਤਵ ਹੈ।

ਸ਼ਾਮ ਦੀ ਇਕੱਤਰਤਾ ਵਿਸ਼ੇਸ਼ ਮਹੱਤਤਾ ਰੱਖਦੀ ਹੈ ਜਿਸ ਵਿੱਚ ਸ਼ਾਸਤਰੀ ਸੰਗੀਤ ਦੇ ਗੌਰਵ ਬਾਰੇ ਚਰਚਾ ਕੀਤੀ ਗਈ। ਵਿਦਿਅਕ ਜੱਥੇ ਦੇ ਨੌਜਵਾਨਾਂ ਵੱਲੋਂ ਸ਼ਾਸਤਰੀ ਸੰਗੀਤ ਪੇਸ਼ ਕੀਤਾ ਗਿਆ, ਪਰ ਸਤਿਗੁਰੂ ਜੀ ਦੀ ਦੂਰ-ਦ੍ਰਿਸ਼ਟੀ ਅਤੇ ਸ਼ਾਸਤਰੀ ਸੰਗੀਤ ਪ੍ਰਤੀ ਪ੍ਰੇਮ ਸਦਕਾ, ਇਸ ਸਭਾ ਵਿੱਚ ਪ੍ਰਸਿੱਧ ਸਰੋਦ ਵਾਦਕ, ਸ਼੍ਰੀ ਅਮਜਦ ਅਲੀ ਖਾਂ ਅਤੇ ਸੁਪ੍ਰਸਿੱਧ ਤਬਲਾ ਵਾਦਕ ਸ਼੍ਰੀ ਕ੍ਰਿਸ਼ਨ ਮਹਾਰਾਜ ਵਰਗੇ ਉੱਚ ਕੋਟੀ ਦੇ ਕਲਾਕਾਰਾਂ ਦੇ ਸੰਗੀਤਕ ਪ੍ਰਦਰਸ਼ਨ ਦੁਆਰਾ ਸ਼ਾਸਤਰੀ ਸੰਗੀਤ ਦਾ ਉੱਚ-ਪੱਧਰੀ ਪ੍ਰਦਰਸ਼ਨ ਕੀਤਾ ਗਿਆ ਤਾਂ ਜੋ ਨੌਜਵਾਨਾਂ ਨੂੰ ਉੱਤਮ ਸੰਗੀਤ ਨੂੰ ਸਰਵਣ ਕਰਵਾ ਕੇ, ਸੰਗੀਤ ਦੇ ਉਚੇਰੇ ਮਿਆਰਾਂ ਤੋਂ ਜਾਣੂ ਕਰਵਾਇਆ ਜਾ ਸਕੇ।

29 ਜੂਨ ਨੂੰ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦੇ ਸਮਾਪਤੀ ਸੰਮੇਲਨ ਵਿੱਚ, ਮਾ. ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਵੱਲੋਂ ਨੌਜਵਾਨਾਂ ਨੂੰ, ਨਾਮਧਾਰੀ ਮਹਾਂਪੁਰਸ਼ਾਂ ਦੇ ਚਿੰਨ੍ਹਾਂ 'ਤੇ ਚੱਲਣ ਲਈ ਕਿਹਾ ਗਿਆ। ਵਿਦਿਅਕ ਜੱਥੇ ਦੇ ਪ੍ਰਧਾਨ ਮਾ. ਅਜੀਤ ਸਿੰਘ ਚੀਮਾ ਵੱਲੋਂ, ਸਾਰੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ ਗਿਆ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਵਿਦਾਇਗੀ ਸੰਦੇਸ਼ ਵਿੱਚ ਨੌਜਵਾਨਾਂ ਨੂੰ, ਅੰਮ੍ਰਿਤ ਵੇਲੇ ਉੱਠ ਕੇ ਸਣੇ ਕੇਸੀ ਇਸ਼ਨਾਨ ਕਰਨ, ਇੱਕ ਘੰਟਾ ਹਰ ਰੋਜ਼ ਨਾਮ ਸਿਮਰਨ ਕਰਨ, ਬਾਣੀ ਪੜ੍ਹਨ, ਸਫੈਦ ਤੇ ਨਾਮਧਾਰੀ ਪਹਿਰਾਵੇ ਵਾਲੇ ਬਸਤਰ ਪਾਉਣ ਦਾ ਫੁਰਮਾਨ ਕੀਤਾ ਅਤੇ ਚਾਹ, ਕੌਫ਼ੀ, ਸਿਨੇਮਾ ਆਦਿ ਬੁਰਾਈਆਂ ਨੂੰ ਤਿਆਗਣ ਦਾ ਉਪਦੇਸ਼ ਦਿੱਤਾ। ਸਤਿਗੁਰੂ ਜੀ ਨੇ ਫੁਰਮਾਇਆ ਕਿ ਭਾਵੇਂ

ਵਿਰੋਧੀ ਲੋਕ, ਤੁਹਾਨੂੰ ਕੁੱਝ ਵੀ ਆਖਣ, ਤੁਸੀਂ ਕਿਸੇ ਨੂੰ ਮਾੜਾ ਨਾ ਆਖੋ, ਸਗੋਂ ਆਪ ਚੰਗੇ ਬਣਨ ਦਾ ਯਤਨ ਕਰੋ। ਵਿਦਿਅਕ ਸੰਮੇਲਨ ਦੇ ਦੌਰਾਨ ਨੌਜਵਾਨਾਂ ਨੇ ਸਤਿਗੁਰੂ ਜੀ ਦੇ ਹਜ਼ੂਰ ਕੀਰਤਨ, ਨਾਮ ਸਿਮਰਨ ਤੇ ਹੋਰ ਧਾਰਮਿਕ ਕਾਰਵਾਈਆਂ ਦਾ ਪੂਰਾ-ਪੂਰਾ ਆਨੰਦ ਮਾਣਿਆ। ਇਸ ਵਿਦਿਅਕ ਸੰਮੇਲਨ ਵਿੱਚ ਕੁਝ ਮਤੇ ਵੀ ਪਾਸ ਕੀਤੇ ਗਏ ਜਿਨ੍ਹਾਂ ਦਾ ਸਾਰ ਇਸ ਪ੍ਰਕਾਰ ਹੈ-

ਸਵਾ ਲੱਖ ਪਾਠਾਂ ਬਾਰੇ 'ਅਕਾਲੀ ਪੱਤ੍ਰਿਕਾ' ਵੱਲੋਂ ਕੀਤੇ, ਭੰਡੀ-ਪ੍ਰਚਾਰ ਦੀ ਨਿਖੇਧੀ ਕੀਤੀ ਗਈ ਅਤੇ ਉਹਨਾਂ ਅਖ਼ਬਾਰਾਂ ਦੀ ਸ਼ਲਾਘਾ ਕੀਤੀ ਗਈ, ਜਿਨ੍ਹਾਂ ਨੇ ਇਸ ਸਬੰਧ ਵਿੱਚ ਉਚਿਤ ਦ੍ਰਿਸ਼ਟੀਕੋਣ ਅਪਣਾਇਆ। ਵਿਸ਼ੇਸ਼ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ (S.G.P.C.) ਦੇ ਪ੍ਰਧਾਨ ਸ. ਗੁਰਚਰਨ ਸਿੰਘ ਟੌਹੜਾ ਦੀ ਸ਼ਲਾਘਾ ਕੀਤੀ ਗਈ, ਜਿਨ੍ਹਾਂ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਨਾਮਧਾਰੀ ਸੰਪਰਦਾਇ ਅਤੇ ਦੂਜੇ ਸਿੱਖ ਸਮੁਦਾਇ ਵਿਚਾਲੇ ਸਦਭਾਵਨਾ ਨੂੰ ਮਜ਼ਬੂਤ ਕੀਤਾ।

ਸ. ਮਹਿੰਦਰ ਸਿੰਘ ਰਾਣਾ ਜਿਨ੍ਹਾਂ ਨੂੰ ਦਾੜ੍ਹਾ ਪ੍ਰਕਾਸ਼ ਕਰਨ ਕਰਕੇ ਫੌਜੀ ਨੌਕਰੀ ਵਿੱਚੋਂ ਕੱਢ ਦਿੱਤਾ ਗਿਆ ਹੈ, ਦੀ ਪ੍ਰਸ਼ੰਸਾ ਕੀਤੀ ਗਈ, ਜਿਸਨੇ ਸਿੱਖੀ ਰਵਾਇਤਾਂ ਨੂੰ ਕਾਇਮ ਰੱਖਦਿਆਂ ਹੋਇਆਂ, ਆਪਣੀ ਨੌਕਰੀ ਦੀ ਪ੍ਰਵਾਹ ਨਹੀਂ ਕੀਤੀ ਅਤੇ ਸਭ ਸਿੱਖ ਸੰਸਥਾਵਾਂ ਨੂੰ ਅਪੀਲ ਕੀਤੀ ਗਈ ਹੈ ਕਿ ਉਹ ਸਿੱਖਾਂ ਵਿਰੁੱਧ ਅਜਿਹੀ ਧੱਕੜਸ਼ਾਹੀ ਦੀ ਨਿੰਦਾ ਕਰਨ ਤਾਂ ਜੋ ਅਜਿਹੇ ਰੁਝਾਨ ਨੂੰ ਠੱਲ੍ਹ ਪਾਈ ਜਾ ਸਕੇ।

ਇੱਕ ਹੋਰ ਮਤੇ ਰਾਹੀਂ ਸ਼ਹੀਦ ਭਗਤ ਸਿੰਘ ਜੀ ਦੀ ਮਾਤਾ (ਪੰਜਾਬ ਮਾਤਾ) ਦੇ ਅਕਾਲ ਚਲਾਣੇ ਉੱਤੇ ਅਫ਼ਸੋਸ ਪ੍ਰਗਟ ਕੀਤਾ ਗਿਆ।

ਗਿਆਨੀ ਜ਼ੈਲ ਸਿੰਘ, ਪੰਜਾਬ ਦੇ ਮੁੱਖ ਮੰਤਰੀ ਦੀ ਪ੍ਰਸ਼ੰਸਾ ਕੀਤੀ ਗਈ, ਜਿਨ੍ਹਾਂ ਨੇ ਪੰਜਾਬ-ਮਾਤਾ ਦਾ ਭਰਪੂਰ ਸਤਿਕਾਰ ਕੀਤਾ। ਯਾਦ ਰਹੇ ਕਿ ਸ਼ਹੀਦੇ-ਆਜ਼ਮ ਸ. ਭਗਤ ਸਿੰਘ ਦੀ ਮਾਤਾ ਵਿਦਿਆਵਤੀ ਦਾ 1 ਜੂਨ, 1975 ਨੂੰ ਦੇਹਾਂਤ ਹੋ ਗਿਆ ਸੀ। ਹਿਮਾਚਲ ਪ੍ਰਦੇਸ਼ ਦੀ ਸਰਕਾਰ ਦੀ ਸ਼ਲਾਘਾ ਕੀਤੀ ਗਈ, ਜਿਸਨੇ ਉਸ ਪ੍ਰਦੇਸ਼ ਵਿੱਚ ਵੱਸਦੇ ਪੰਜਾਬੀ ਬੱਚਿਆਂ ਲਈ, ਪੰਜਾਬੀ ਦੀ ਪੜ੍ਹਾਈ ਦਾ ਪ੍ਰਬੰਧ ਕੀਤਾ ਹੈ।

ਇੱਕ ਹੋਰ ਮਤੇ ਰਾਹੀਂ ਅੰਤਰਰਾਸ਼ਟਰੀ ਇਸਤਰੀ ਵਰ੍ਹੇ ਦੇ ਸੰਬੰਧ ਵਿੱਚ,

ਇਸਤਰੀ ਜਾਤੀ ਦੀ ਉੱਨਤੀ ਤੇ ਉੱਥਾਨ ਲਈ ਸ਼ੁੱਭ ਕਾਮਨਾਵਾਂ ਦਾ ਪ੍ਰਗਟਾਵਾ ਕੀਤਾ ਗਿਆ।

ਭਾਰਤ ਸਰਕਾਰ ਵੱਲੋਂ, ਪਸਰ ਰਹੇ ਭ੍ਰਿਸ਼ਟਾਚਾਰ ਵਿਰੁੱਧ ਕੀਤੀ ਜਾ ਰਹੀ ਕਾਰਵਾਈ ਦੀ ਸ਼ਲਾਘਾ ਕੀਤੀ ਗਈ। ਮੰਡੀ ਦੇ ਵਿਦਿਅਕ ਜੱਥੇ ਤੇ ਹੋਰ ਸਥਾਨਕ ਸੱਜਣਾਂ ਦਾ, ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ ਗਿਆ, ਜਿਨ੍ਹਾਂ ਨੇ ਸੰਮੇਲਨ ਦੇ ਲੰਗਰ-ਪਾਣੀ ਤੇ ਹੋਰ ਆਓ-ਭਗਤ ਦਾ ਸ਼ਾਨਦਾਰ ਪ੍ਰਬੰਧ ਕੀਤਾ ਸੀ।

**1975 ਦਾ ਅੱਸੂ ਦਾ ਸਾਲਾਨਾ ਜੱਪ ਪ੍ਰਯੋਗ**

1975 ਦਾ ਵਾਰਸ਼ਿਕ ਜੱਪ ਪ੍ਰਯੋਗ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, 11 ਸਤੰਬਰ ਤੋਂ ਪਹਿਲੀ ਅਕਤੂਬਰ ਤੱਕ ਜਾਰੀ ਰਿਹਾ। ਇਸ ਦੌਰਾਨ ਸ੍ਰੀ ਸਤਿਗੁਰੂ ਜੀ ਆਪਣੇ ਨਿਯਮ ਅਨੁਸਾਰ ਨਾ ਤਾਂ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਗਏ ਅਤੇ ਨਾ ਹੀ ਕਿਸੇ ਸੱਜਣ ਨੂੰ ਨਿੱਜੀ ਕਾਰ-ਵਿਹਾਰ ਬਾਰੇ, ਸਤਿਗੁਰੂ ਜੀ ਨੂੰ ਅਰਜ਼ ਕਰਨ ਦੀ ਆਗਿਆ ਸੀ। ਜੱਪ ਪ੍ਰਯੋਗ ਦੇ ਆਰੰਭਕ ਦਿਨ ਤੋਂ ਹੀ ਵੱਖ-ਵੱਖ ਸਥਾਨਾਂ ਦੇ ਜੱਥੇ, ਢੋਲਕ-ਛੈਣਿਆਂ ਨਾਲ ਸ਼ਬਦ ਪੜ੍ਹਦੇ ਹੋਏ ਸ੍ਰੀ ਭੈਣੀ ਸਾਹਿਬ ਪਹੁੰਚਣੇ ਸ਼ੁਰੂ ਹੋ ਗਏ ਸਨ। ਇੱਕ ਸਥਾਨ 'ਤੇ ਸਵਾ ਲੱਖ ਪਾਠਾਂ ਦਾ ਦੌਰ ਚੱਲ ਰਿਹਾ ਸੀ, ਜਿਸ ਵਿੱਚ ਹਜ਼ਾਰਾਂ ਪਾਠੀ, ਆਪਣੀ-ਆਪਣੀ ਰੌਲ ਦੇ ਸਮੇਂ ਅਨੁਸਾਰ, ਪਾਠ ਕਰ ਰਹੇ ਸਨ। ਦੂਜੇ ਬੰਨ੍ਹੇ ਸ੍ਰੀ ਪ੍ਰਤਾਪ ਮੰਦਰ ਦੇ ਨਵ-ਨਿਰਮਾਣ ਦਾ ਕਾਰਜ ਚੱਲ ਰਿਹਾ ਸੀ। ਇਹਨਾਂ ਦਿਨਾਂ ਵਿੱਚ ਸ੍ਰੀ ਭੈਣੀ ਸਾਹਿਬ, ਹਜ਼ਾਰਾਂ ਦੀ ਗਿਣਤੀ ਵਿੱਚ ਪੁੱਜ ਰਹੀਆਂ ਸੰਗਤਾਂ ਦਾ ਤੀਰਥ-ਸਥਾਨ ਬਣਿਆ ਹੋਇਆ ਸੀ। ਹਰ ਰੋਜ਼ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ, ਵਾਰ ਜਾਂ ਵਾਰੇ ਦੇ ਰੂਪ ਵਿੱਚ ਕੀਤਾ ਜਾਂਦਾ, ਜਿਸ ਵਿੱਚ ਸਤਿਗੁਰੂ ਜੀ ਤੇ ਮਹਾਰਾਜ ਬੀਰ ਸਿੰਘ ਤੋਂ ਬਿਨਾਂ ਸ੍ਰੀ ਭੈਣੀ ਸਾਹਿਬ ਦੇ ਹਜ਼ੂਰੀ ਜੱਥੇ ਜੱਥੇਦਾਰ ਦਰਸ਼ਨ ਸਿੰਘ, ਖਜ਼ਾਨ ਸਿੰਘ, ਠਾਕੁਰ ਸਿੰਘ, ਸ਼੍ਰੀ ਚੰਦਰ ਹਾਂਸ ਤੇ ਹੋਰ ਕੀਰਤਨ-ਕਾਰ ਭਾਗ ਲੈਂਦੇ। ਕੀਰਤਨ ਦੀਆਂ ਧੁਨਾਂ, ਪੰਚਮ ਦੇ ਸੁਰਾਂ ਵਿੱਚ ਅਕਾਸ਼-ਗੁੰਜਾਊ ਧੁਨੀਆਂ ਦੇ ਰੂਪ ਵਿੱਚ ਸਾਰੇ ਭੈਣੀ ਸਾਹਿਬ ਦੇ ਵਾਤਾਵਰਣ ਨੂੰ ਨਿਰੰਤਰ ਰਸ-ਭਿੰਨੇ ਸੰਗੀਤ ਦੀ ਛਹਿਬਰ ਲਾ ਕੇ, ਸਰਸ਼ਾਰ ਕਰ ਦਿੰਦੀਆਂ। ਬਾਅਦ ਦੁਪਹਿਰ ਦੇ ਹਜ਼ੂਰੀ ਦੀਵਾਨ ਵਿੱਚ ਇੱਕ ਘੰਟਾ ਨਾਮ ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਅਤੇ ਗੁਰਬਾਣੀ

ਕੀਰਤਨ ਦਾ ਨੇਮ ਲਗਾਤਾਰ ਜਾਰੀ ਰਿਹਾ।

1 ਅਕਤੂਬਰ 1975 ਇਸ ਜੱਪ ਪ੍ਰਯੋਗ ਦੀ ਸਮਾਪਤੀ ਦਾ ਦਿਨ ਸੀ। ਪੰਡਾਲ ਦੇ ਦਰਮਿਆਨ ਹਵਨ ਕੀਤਾ ਜਾ ਰਿਹਾ ਸੀ। ਜਿਸਦੇ ਚਾਰ-ਚੁਫੇਰੇ ਦਰਸ਼ਕ ਬੈਠ ਕੇ, ਸਚਖੰਡ ਦਾ ਨਜ਼ਾਰਾ ਪੇਸ਼ ਕਰ ਰਹੇ ਸਨ। ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੋਂ ਬਾਅਦ, ਬਿਨਾਂ ਕਿਸੇ ਐਲਾਨ ਦੇ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਪੰਡਾਲ ਵਿੱਚ ਪੁੱਜੇ ਅਤੇ ਮੱਥਾ ਟੇਕ ਕੇ ਅਛੋਪਲੇ ਹੀ ਸ੍ਰੀ ਸਤਿਗੁਰੂ ਜੀ ਪਾਸ ਜਾ ਕੇ ਬੈਠ ਗਏ। ਉਸ ਸਮੇਂ ਸ੍ਰੀ ਸਤਿਗੁਰੂ ਜੀ ਚੰਡੀ ਦੀ ਵਾਰ ਦਾ ਪਾਠ ਕਰ ਰਹੇ ਸਨ। ਪਾਠ ਦੀ ਸਮਾਪਤੀ ਤੇ ਅਰਦਾਸ ਪਿੱਛੋਂ, ਸਤਿਗੁਰੂ ਜੀ ਨੇ ਗਿਆਨੀ ਜ਼ੈਲ ਸਿੰਘ ਨਾਲ ਬਚਨ ਬਿਲਾਸ ਕੀਤਾ।

**ਮੁੱਖ ਮੰਤਰੀ ਪੰਜਾਬ ਗਿ. ਜ਼ੈਲ ਸਿੰਘ ਦੇ ਭਾਸ਼ਣ ਦਾ ਸਾਰ**

ਗਿਆਨੀ ਜ਼ੈਲ ਸਿੰਘ ਜੀ ਦੀ ਸੁਭਾਸ਼ਣੀ ਸ਼ਕਤੀ ਤੋਂ, ਉਹਨਾਂ ਦੇ ਸਾਰੇ ਸਮਕਾਲੀ ਭਲੀ ਪ੍ਰਕਾਰ ਜਾਣੂ ਸਨ। ਆਪ ਜੀ ਨੇ ਆਪਣੇ ਭਾਸ਼ਣ ਵਿੱਚ ਕਿਹਾ, "ਸ੍ਰੀ ਭੈਣੀ ਸਾਹਿਬ ਵਿਖੇ ਆ ਕੇ ਮੈਨੂੰ ਬੜੀ ਪ੍ਰਸੰਨਤਾ ਹੁੰਦੀ ਹੈ, ਕਿਉਂ ਜੁ ਇੱਥੇ ਆ ਕੇ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਤਾਜ਼ਾ ਹੋ ਜਾਂਦੀ ਹੈ ਜਿਨ੍ਹਾਂ ਨੇ ਗੁਲਾਮੀ ਦੀ ਨੀਂਦਰ ਵਿੱਚ ਸੁੱਤੇ ਲੋਕਾਂ ਨੂੰ, ਦੇਸ਼-ਭਗਤੀ ਦਾ ਡੰਕਾ ਵਜਾ ਕੇ, ਜਗਾਇਆ ਅਤੇ ਲੋਕਾਂ ਨੂੰ ਨਾਸਤਿਕਤਾ ਅਤੇ ਵਿਦੇਸ਼ੀ ਹਕੂਮਤ ਦਾ ਪੂਰਨ ਬਾਈਕਾਟ ਕਰਨ ਅਥਵਾ ਸਮਾਜ ਸੁਧਾਰ ਦੀ ਉਹ ਅਲੌਕਿਕ ਪ੍ਰੇਰਨਾ ਦਿੱਤੀ, ਜਿਸ ਨੂੰ ਸਮਾਂ ਪਾ ਕੇ ਮਹਾਤਮਾ ਗਾਂਧੀ ਜੀ ਨੇ ਅਪਣਾਇਆ, ਜਿਸ ਕਾਰਨ ਅੱਜ ਭਾਰਤ ਪੂਰਨ ਤੌਰ 'ਤੇ ਅਜ਼ਾਦ ਹੈ। ਗਿਆਨੀ ਜੀ ਨੇ ਨਾਮਧਾਰੀ ਵਿਆਹ ਪ੍ਰਬੰਧ ਦੀ ਭਰਪੂਰ ਸ਼ਲਾਘਾ ਕੀਤੀ, ਜਿਸ ਵਿੱਚ ਦਾਜ-ਦਹੇਜ, ਫ਼ਜ਼ੂਲ ਖ਼ਰਚੀ ਤੇ ਹੋਰ ਰਸਮਾਂ ਤੋਂ ਰਹਿਤ ਸਾਦਾ ਢੰਗ ਨਾਲ ਇਹ ਵਿਆਹ, ਸਮੂਹਿਕ ਤੌਰ 'ਤੇ ਸਿਰੇ ਚਾੜ੍ਹੇ ਜਾਂਦੇ ਹਨ। ਪੰਜਾਬ ਸਰਕਾਰ ਇਸ ਸਬੰਧ ਵਿੱਚ ਲੋਕ ਰਾਇ ਦੀ ਸਹਿਮਤੀ ਨਾਲ, ਦਾਜ-ਦਹੇਜ ਦੀ ਵਰਤੋਂ ਬਾਰੇ, ਕਾਨੂੰਨ ਵੀ ਬਣਾ ਸਕਦੀ ਹੈ, ਜਿਸ ਨੂੰ ਭੰਗ ਕਰਨ ਵਾਲਿਆਂ ਵਿਰੁੱਧ ਕਾਰਵਾਈ ਵੀ ਹੋ ਸਕੇਗੀ। ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ ਵਿੱਚ ਜਿਹੜੇ ਮਤੇ ਪਾਸ ਕੀਤੇ ਗਏ ਸਨ, ਉਨ੍ਹਾਂ ਵਿੱਚੋਂ ਇੱਕ ਬੰਗਲਾ ਦੇਸ਼ ਦੇ ਸੰਸਥਾਪਕ ਸ਼ੇਖ ਮਜੀਬੁਰ ਰਹਿਮਾਨ ਦੀ ਖ਼ੂਨੀ ਹੱਤਿਆ ਦੀ ਸਖ਼ਤ ਸ਼ਬਦਾਂ

ਵਿੱਚ ਨਿੰਦਾ ਕੀਤੀ ਗਈ। ਇਸ ਵਿਸ਼ੇਸ਼ ਮਤੇ ਬਾਰੇ ਗਿਆਨੀ ਜੀ ਦੇ ਸ਼ਬਦ ਵਰਣਨਯੋਗ ਹਨ। ਨਾਮਧਾਰੀ ਦਰਬਾਰ ਨੇ ਇਹ ਮਤਾ ਪਾਸ ਕਰਕੇ ਸੱਚਾਈ ਦਾ ਬੜੀ ਦਲੇਰੀ ਨਾਲ ਸਬੂਤ ਦਿੱਤਾ ਹੈ ਤੇ ਸ਼ਾਇਦ ਇਹੋ ਜਿਹੀ ਦਲੇਰੀ ਵਾਲਾ ਇੱਕੋ ਇੱਕ ਨਾਮਧਾਰੀਆਂ ਦਾ ਹੀ ਮਤਾ ਹੋਵੇ, ਜਿਸ ਵਿੱਚ ਸ਼ੇਖ ਮਜੀਬੁਰ ਰਹਿਮਾਨ ਵਰਗੇ ਕ੍ਰਾਂਤੀਕਾਰੀ ਦੇਸ਼ ਭਗਤ ਉੱਤੇ, ਜ਼ੁਲਮ ਕਰਨ ਵਾਲੇ ਦੇਸ਼ ਵਿਦਰੋਹੀਆਂ ਦੀ ਨਿੰਦਾ ਕੀਤੀ ਹੋਵੇ। ਨਹੀਂ ਤਾਂ ਆਮ ਪਾਰਟੀਆਂ ਨੇ ਨਵੀਂ ਬਣੀ ਸਰਕਾਰ ਤੋਂ ਡਰਦਿਆਂ, ਇਸ ਜ਼ੁਲਮ ਦਾ ਜ਼ਿਕਰ ਤੱਕ ਵੀ ਨਹੀਂ ਕੀਤਾ।

ਸਤਿਗੁਰੂ ਜੀ ਨੇ ਗਿਆਨੀ ਜੀ ਦੇ ਭਾਸ਼ਣ ਤੋਂ ਬਾਅਦ ਇਹ ਸ਼ਬਦ ਕਹੇ– "ਅਸਲ ਵਿੱਚ ਦੁਨੀਆਂ ਵਿੱਚ ਸਾਰੇ ਸੁਧਾਰਾਂ ਦਾ ਮੂਲ ਕਾਰਨ ਧਰਮ ਹੀ ਹੈ। ਧਰਮ ਨੂੰ ਅਮਲ ਵਿੱਚ ਲਿਆਉਣ ਨਾਲ ਸਿਆਸਤ ਵੀ ਧਰਮ ਦਾ ਇੱਕ ਪੱਖ ਬਣ ਜਾਂਦੀ ਹੈ।" ਗਿਆਨੀ ਜੀ ਦੀ ਹਾਜ਼ਰੀ ਵਿੱਚ ਹੀ 37 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ।

ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸੌ ਤੋਂ ਵਧ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ 7 ਪਾਠਾਂ ਦੇ ਭੋਗ ਪਾਏ ਗਏ।

ਇਸ ਜੱਪ ਪ੍ਰਯੋਗ ਦੇ ਦੌਰਾਨ ਨਾਮਧਾਰੀ ਦਰਬਾਰ ਦੀ ਇਕੱਤਰਤਾ, ਮਾ. ਨਿਹਾਲ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਈ, ਜਿਸ ਵਿੱਚ ਕਈ ਮਤਿਆਂ ਤੋਂ ਬਿਨਾਂ ਨਾਮਧਾਰੀਆਂ ਨੂੰ ਇਹ ਬੇਨਤੀ ਕੀਤੀ ਗਈ ਕਿ ਹਰ ਨਾਮਧਾਰੀ ਪਰਿਵਾਰ ਦਾ ਇੱਕ ਜੀਅ, ਇੱਥੇ ਆ ਕੇ ਬਣ ਰਹੇ ਪ੍ਰਤਾਪ ਮੰਦਰ ਦੀ ਸੇਵਾ ਕਰੇ ਅਤੇ ਸ੍ਰੀ ਸਤਿਗੁਰੂ ਜੀ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿੱਚ ਕੀਤੇ ਜਾ ਰਹੇ, ਸਵਾ ਲੱਖ ਪਾਠਾਂ ਵਿੱਚ ਵੀ ਸਹਿਯੋਗ ਦੇਵੇ। ਇੱਕ ਹੋਰ ਵਿਸ਼ੇਸ਼ ਮਤੇ ਰਾਹੀਂ ਇਹ ਪ੍ਰਵਾਨ ਕੀਤਾ ਗਿਆ ਕਿ ਮਲੇਰਕੋਟਲੇ ਵਿਖੇ, ਸ਼ਹੀਦਾਂ ਦੀ ਬਣਾਈ ਜਾ ਰਹੀ ਯਾਦਗਾਰ, ਸਰਕਾਰੀ ਤੌਰ 'ਤੇ ਨਹੀਂ, ਸਗੋਂ ਨਾਮਧਾਰੀ ਦਰਬਾਰ ਵੱਲੋਂ ਹੀ ਬਣਵਾਈ ਜਾਵੇ।

ਇੱਕ ਫ਼ੈਸਲਾ ਇਹ ਵੀ ਕੀਤਾ ਗਿਆ ਕਿ ਨਾਮਧਾਰੀ ਦਰਬਾਰ ਵੱਲੋਂ, ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਵਿਖੇ ਅੱਖਾਂ ਦੇ ਆਪਰੇਸ਼ਨਾਂ ਦੇ ਕੈਂਪ ਲਗਾਏ ਜਾਣ, ਹਰ ਸਾਲ ਦੋ ਵਾਰੀ।

ਇਸ ਤਰ੍ਹਾਂ ਇਹ ਸਮਾਗਮ 1 ਅਕਤੂਬਰ, 1975 ਨੂੰ, ਸ੍ਰੀ ਸਤਿਗੁਰੂ

ਜਗਜੀਤ ਸਿੰਘ ਜੀ ਦੇ ਪੁਰਸ਼ਾਰਥ ਅਤੇ ਸਾਧ-ਸੰਗਤ ਦੇ ਸਹਿਯੋਗ ਨਾਲ, ਸਫਲਤਾ ਸਹਿਤ ਸੰਪੂਰਨ ਹੋਇਆ।

**'ਵਰਿਆਮ' ਜਾਰੀ ਹੋਇਆ**

ਇਸ ਸਾਲ ਦੀ ਮਹੱਤਵਪੂਰਣ ਘਟਨਾ, ਸ੍ਰੀ ਸਤਿਗੁਰੂ ਜੀ ਦੀ ਪ੍ਰੇਰਣਾ ਅਤੇ ਉਤਸ਼ਾਹੀ ਥਾਪੜੇ ਸਦਕਾ, ਸ੍ਰੀ ਜਗਦੀਸ਼ ਸਿੰਘ 'ਵਰਿਆਮ' ਵੱਲੋਂ, ਲਾਡੋਵਾਲੀ ਰੋਡ ਜਲੰਧਰ ਤੋਂ "ਵਰਿਆਮ" ਨਾਂ ਦਾ ਇੱਕ ਮਾਸਿਕ ਸਾਹਿਤਕ ਪਰਚਾ ਕੱਢਣ ਦਾ ਐਲਾਨ, ਅੱਸੂ ਦੇ ਮੇਲੇ ਸਮੇਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੋਇਆ। ਨਵੰਬਰ 1975 ਤੋਂ ਇਹ ਪਰਚਾ ਛਪਣਾ ਸ਼ੁਰੂ ਹੋ ਗਿਆ। ਇਸ ਦਾ ਪ੍ਰਕਾਸ਼ਨ 41ਵੇਂ ਵਰ੍ਹੇ ਵਿੱਚ ਵਿਧੀਵੱਤ ਜਾਰੀ ਹੈ। ਅੱਜ ਦੇ ਪੰਜਾਬੀ ਸਾਹਿਤਕ ਹਲਕਿਆਂ ਵਿਚ, ਜਗਦੀਸ਼ ਸਿੰਘ ਅਤੇ ਉਸਦਾ ਪਰਚਾ ਵਰਿਆਮ, ਇਸ ਕਦਰ ਜਾਣੇ ਜਾਂਦੇ ਹਨ ਕਿ ਜਗਦੀਸ਼ ਸਿੰਘ ਦਾ ਨਾਂ ਹੀ ਜਗਦੀਸ਼ ਸਿੰਘ 'ਵਰਿਆਮ' ਹੋ ਗਿਆ ਹੈ।

**ਫਾਸਿਸਟ ਵਿਰੋਧੀ ਕਾਨਫਰੰਸ ਪਟਨਾ ਵਿੱਚ ਸਤਿਗੁਰੂ ਜੀ**

1971 ਦੇ ਹਿੰਦ-ਪਾਕਿ ਯੁੱਧ ਅਤੇ ਸ਼ੇਖ ਮਜੀਬੁਰ ਰਹਿਮਾਨ ਦੀ ਅਗਵਾਈ ਹੇਠ ਪਾਕਿਸਤਾਨ ਤੋਂ ਅਲੱਗ ਬੰਗਲਾ ਦੇਸ਼ ਦੇ ਗਠਨ ਤੋਂ ਬਾਅਦ, ਸਾਮਰਾਜੀ ਸ਼ਕਤੀਆਂ ਦੇ ਇਸ਼ਾਰੇ 'ਤੇ, ਭਾਰਤ ਵਿੱਚ ਵੀ ਸੱਜ ਪਿਛਾਖੜੀ ਤਾਕਤਾਂ ਦੇ ਮਹਾਂ-ਗਠਬੰਧਨ ਦੁਆਰਾ, ਭਾਰਤ ਦੇ ਅਸਥਿਰੀਕਰਣ ਦੀ ਯੋਜਨਾ ਕ੍ਰਿਯਾਵੰਤ ਹੋ ਰਹੀ ਸੀ। ਦੇਸ਼ ਭਗਤ ਜਮਹੂਰੀ ਤੇ ਅੱਗੇ ਵਧੂ ਤਾਕਤਾਂ ਨੇ ਇਸ ਦੇ ਵਿਰੋਧ ਵਿੱਚ ਫਾਸਿਸਟ ਵਿਰੋਧੀ ਮੋਰਚਾ ਬਣਾਇਆ। ਇਸ ਮੋਰਚੇ ਵੱਲੋਂ 4 ਤੋਂ 7 ਦਸੰਬਰ 1975 ਤੱਕ ਪਟਨਾ ਵਿਖੇ, ਇੱਕ ਰਾਸ਼ਟਰੀ ਸੰਮੇਲਨ ਕੀਤਾ ਗਿਆ, ਜਿਸ ਵਿੱਚ ਸਾਰੇ ਦੇਸ਼ ਦੇ ਪ੍ਰਤੀਨਿਧਾਂ ਤੋਂ ਇਲਾਵਾ, ਅਮਨ-ਪਸੰਦ ਦੇਸ਼ਾਂ ਦੇ ਪ੍ਰਤੀਨਿਧ ਵੀ ਸ਼ਾਮਲ ਹੋਏ, ਜਿਹਨਾਂ ਵਿੱਚ ਧਾਰਮਿਕ ਹਸਤੀਆਂ ਵੀ ਸ਼ਾਮਲ ਹੋਈਆਂ। ਨਾਮਧਾਰੀ ਪੰਥ ਦੇ ਸਾਮਰਾਜ ਵਿਰੋਧੀ ਅਤੇ ਅਮਨ-ਪਸੰਦ ਖਾਸੇ ਕਾਰਨ, ਸਤਿਗੁਰੂ ਜਗਜੀਤ ਸਿੰਘ ਜੀ ਇਸ ਸੰਮੇਲਨ ਦੇ ਉਦਘਾਟਨੀ ਸਤਰ ਵਿੱਚ ਸ਼ਾਮਲ ਹੋਏ। ਬਕਾਇਦਾ ਇੱਕ ਨਾਮਧਾਰੀ ਡੇਲੀਗੇਸ਼ਨ, ਮਹਾਰਾਜ ਬੀਰ ਸਿੰਘ ਜੀ ਦੀ ਅਗਵਾਈ ਵਿੱਚ ਸਾਰਾ ਸਮਾਂ ਇਸ ਇਤਿਹਾਸਕ ਕਾਨਫਰੰਸ ਵਿੱਚ

ਹਾਜ਼ਰ ਰਿਹਾ। ਉਹਨਾਂ ਨਾਲ ਰਹਿਣ ਵਾਲੇ ਜੱਥੇ ਵਿੱਚ ਮਾਸਟਰ ਨਿਹਾਲ ਸਿੰਘ, ਮਾ. ਅਜੀਤ ਸਿੰਘ ਚੀਮਾ, ਪ੍ਰੀਤਮ ਸਿੰਘ ਕਵੀ, ਪੰਡਿਤ ਗੋਪਾਲ ਸਿੰਘ, ਜਗਦੀਸ਼ ਸਿੰਘ ਵਰਿਆਮ, ਅਜੀਤ ਸਿੰਘ ਤੇ ਗੁਰਬਚਨ ਸਿੰਘ ਡਾਲਟਨ ਗੰਜ ਸ਼ਾਮਲ ਸਨ।

**ਸੰਤ ਮੋਹਨ ਸਿੰਘ ਭਾਗੋਵਾਲੀਏ ਦਾ ਅੰਤ ਸਮਾਂ**

ਬਾਬਾ ਗੰਡਾ ਸਿੰਘ ਅਤੇ ਮਾਤਾ ਜੁਆਲੀ ਦੇ ਉਦਰ ਥੀਂ, 1895 ਈ. ਨੂੰ ਪਿੰਡ ਭਾਗੋਵਾਲ (ਗੁਰਦਾਸਪੁਰ) ਵਿਖੇ ਜਨਮ ਲੈਣ ਵਾਲੇ, ਸੰਤ ਮੋਹਨ ਸਿੰਘ ਜੀ ਮਸਤਾਨਾ, ਨਾਮਧਾਰੀ ਪੰਥ ਦੇ ਬਹੁਤ ਉੱਘੇ ਹਠੀ, ਜਪੀ, ਤਪੀ ਤੇ ਕਰਨੀ ਦੇ ਸੂਰੇ, ਵੱਡੇ ਸਾਧੂ ਹੋਏ ਹਨ। ਆਪ ਨਾਲ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਅਤਿਅੰਤ ਸਨੇਹ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਵੀ ਆਪ ਕਿਰਪਾ-ਪਾਤਰ ਰਹੇ। ਆਪ ਦੇ ਤਪੱਸਵੀ ਤੇ ਤਿਆਗੀ ਜੀਵਨ ਨਾਲ ਸਬੰਧਿਤ ਅਨੇਕ ਕੌਤਕ, ਨਾਮਧਾਰੀ ਪੰਥ ਦੇ ਬੱਚੇ-ਬੱਚੇ ਦੀ ਜ਼ੁਬਾਨ 'ਤੇ ਹੋਇਆ ਕਰਦੇ ਸਨ। ਸੰਤ ਜੀ ਗ੍ਰਿਹਸਤ ਮਾਰਗ ਵਿੱਚ ਨਹੀਂ ਆਏ। ਆਪ ਜੀ ਦਾ ਸਾਰਾ ਜੀਵਨ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੇ ਪਰਚਾਰ ਨੂੰ ਸਮਰਪਿਤ ਸੀ। ਆਪ ਨੇ ਦੇਸ਼-ਵਿਦੇਸ਼ ਵਿੱਚ ਗੁਰਸਿੱਖੀ ਲਈ ਬਹੁਤ ਭਰਮਣ ਕੀਤੇ। ਦੇਸ਼ ਰਟਨ ਕਰਦੇ ਹੋਏ ਆਪ ਮੱਧ ਪ੍ਰਦੇਸ਼ ਦੇ ਗਵਾਲੀਅਰ ਜ਼ਿਲ੍ਹੇ ਵਿੱਚ ਪੁੱਜੇ ਜਿੱਥੇ ਕਤਨੀਪੁਰ ਪਿੰਡ ਵਿਖੇ, 5 ਪੋਹ, 2031 ਬਿਕਰਮੀ ਮੁਤਾਬਿਕ 20 ਦਸੰਬਰ 1975 ਨੂੰ, ਉਹ ਹੁਕਮ ਸੱਤ ਹੋ ਗਏ। ਸੰਤ ਜੀ ਦੀ ਇੱਛਾ ਮੁਤਾਬਿਕ ਦੇਹ ਸ੍ਰੀ ਭੈਣੀ ਸਾਹਿਬ ਲਿਆਂਦੀ ਗਈ ਅਤੇ ਅਗਲੇ ਦਿਨ 21 ਦਸੰਬਰ ਐਤਵਾਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਮਹਾਰਾਜ ਬੀਰ ਸਿੰਘ ਅਤੇ ਮਾਤਾ ਚੰਦ ਕੌਰ ਜੀ ਦੀ ਹਾਜ਼ਰੀ ਵਿੱਚ, ਆਪ ਦਾ ਅੰਤਿਮ ਸਸਕਾਰ ਹੋਇਆ।

28 ਤੋਂ 30 ਦਸੰਬਰ 1975 ਤੱਕ ਕਾਂਗਰਸ ਦਾ ਇੱਕ ਵਿਸ਼ੇਸ਼ ਇਤਿਹਾਸਕ ਅਧਿਵੇਸ਼ਨ, ਕਾਮਾਗਾਟਾਮਾਰੂ ਨਗਰ, ਮੋਹਾਲੀ-ਚੰਡੀਗੜ੍ਹ ਵਿਖੇ ਸੰਪੰਨ ਹੋਇਆ। ਭਾਰਤ ਦੇ ਸਮੂਹ ਸੁਤੰਤਰਤਾ ਸੈਨਾਨੀਆਂ ਨੂੰ ਸਮਰਪਿਤ, ਅਮਰ ਸ਼ਹੀਦ ਮਦਨ ਲਾਲ ਢੀਂਗਰਾ ਕੈਂਪ ਵਿਖੇ, ਸ੍ਰੀ ਸਤਿਗੁਰੂ ਜੀ ਨੇ ਮਹਾਨ ਕੂਕਾ ਅੰਦੋਲਨ ਦੇ ਉੱਤਰਾਧਿਕਾਰੀ ਵੱਜੋਂ ਭਾਗ ਲਿਆ। ਪ੍ਰੋਗਰਾਮ ਵਿੱਚ ਸਾਰੇ ਦਿਨਾਂ ਲਈ ਲੰਗਰ ਦਾ ਪ੍ਰਬੰਧ, ਸਤਿਗੁਰੂ ਜੀ ਨੇ ਆਪਣੀ ਸੰਗਤ ਤੋਂ ਕਰਵਾਇਆ ਸੀ।

ਇਸ ਸੰਮੇਲਨ ਵਿੱਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਤੇ ਹੋਰ ਉੱਘੀਆਂ ਕੌਮੀ ਹਸਤੀਆਂ ਸ਼ਾਮਲ ਹੋਈਆਂ।

ਸੰਨ 1975 ਵਿੱਚ ਮਹੱਤਵਪੂਰਨ ਨਾਮਧਾਰੀ ਹਸਤੀਆਂ, ਜਿਹਨਾਂ ਦਾ ਨਿਧਨ ਹੋਇਆ, ਉਹਨਾਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਥਾਪੇ ਸੂਬਾ ਦਸੌਂਧਾ ਸਿੰਘ ਨਗਰ ਅਤੇ ਆਪ ਜੀ ਦੇ ਹੀ ਲਾਂਗਰੀ ਰਹੇ, ਸੰਤ ਧਾਰਾ ਸਿੰਘ "ਜੀਆ ਬੱਗਾ" ਜ਼ਿਲ੍ਹਾ ਲਾਹੌਰ ਹੁਣ ਜਗਜੀਤ ਨਗਰ (ਸਿਰਸਾ) ਆਦਿ ਸ਼ਾਮਿਲ ਸਨ।

**ਨਾਮਧਾਰੀ ਪੰਥ ਪ੍ਰਗਤੀ ਦੇ ਮਾਰਗ ਉੱਤੇ (1976-1977)**

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਤੇ ਅਗਵਾਈ ਵਿੱਚ, ਨਾਮਧਾਰੀ ਪੰਥ ਨੇ ਸਦਾ ਵਾਂਗ ਅੱਗੇ ਤੋਂ ਅੱਗੇ ਕਦਮ ਵਧਾਇਆ ਹੈ। ਨਾਮਧਾਰੀ ਪੰਥ ਦੇ ਹਰ ਸਮਾਗਮ ਵਿੱਚ ਕਿਸੇ ਨਾ ਕਿਸੇ ਠੋਸ ਪ੍ਰਗਤੀ ਦੇ ਪਰਿਣਾਮ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ।

**ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿੱਚ ਸਮਾਗਮ**

ਸਾਲ 1976 ਦਾ ਨਾਮਧਾਰੀ ਸਮਾਗਮ, 17-18 ਜਨਵਰੀ 1976 ਨੂੰ, ਮਲ਼ੇਰਕੋਟਲੇ ਦੇ ਸ਼ਹੀਦੀ ਸਥਾਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਕੀਤਾ ਗਿਆ, ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਨੇ ਪੁੱਜ ਕੇ, ਇਹਨਾਂ ਇਤਿਹਾਸਕ ਕੌਤਕ ਕਰਨ ਵਾਲੇ ਅਜ਼ਾਦੀ ਦੇ ਸੰਗਰਾਮੀਆਂ ਦੇ ਅਮਰ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਅਰਪਣ ਕੀਤੇ। ਇਸ ਸਮਾਗਮ ਦੀ ਸਫਲਤਾ ਲਈ ਸੂਬਾ ਮੇਲਾ ਸਿੰਘ ਰਛੀਨ, ਸੂਬਾ ਬਹਾਲ ਸਿੰਘ ਰੋਡੇ, ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ, ਪੰਡਿਤ ਗੋਪਾਲ ਸਿੰਘ ਅਤੇ ਕਈ ਹੋਰ ਉੱਘੇ ਨਾਮਧਾਰੀ ਸੱਜਣਾਂ ਨੇ ਆਪਣੀ-ਆਪਣੀ ਹਾਜ਼ਰੀ ਲਵਾਈ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਿਨਾਂ, ਉੱਘੇ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾਏ। 17 ਜਨਵਰੀ ਨੂੰ ਸ਼ਾਮ ਦੇ ਦੀਵਾਨ ਵਿੱਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਫੁਰਮਾਇਆ ਕਿ ਸਾਰੇ ਨਾਮਧਾਰੀਆਂ ਅਤੇ ਵਿਸ਼ੇਸ਼ ਕਰਕੇ ਨੌਜਵਾਨਾਂ ਨੂੰ, ਨਾਮਧਾਰੀ ਸ਼ਹੀਦਾਂ ਦੇ ਕਦਮਾਂ 'ਤੇ ਚੱਲ ਕੇ, ਪੰਥ ਅਤੇ ਦੇਸ਼ ਕੌਮ ਦੀ ਨਿਸ਼ਕਾਮ ਸੇਵਾ ਕਰਨ ਦੇ ਨਾਲ-

ਨਾਲ, ਇੱਕ ਘੰਟੇ ਦੇ ਰੋਜ਼ਾਨਾ ਨਾਮ ਸਿਮਰਨ ਦੀ ਮਰਿਆਦਾ ਨੂੰ ਵੀ ਵਿਸਾਰਨਾ ਨਹੀਂ ਚਾਹੀਦਾ। ਇਸ ਸਮਾਗਮ ਵਿੱਚ ਸ. ਗੁਰਚਰਨ ਸਿੰਘ ਪ੍ਰਧਾਨ ਸੈਂਟਰਲ ਰਾਮਗੜ੍ਹੀਆ ਫੈਡਰੇਸ਼ਨ ਨੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਹੋਇਆਂ ਕਿਹਾ ਕਿ ਜੇ ਪੰਜਾਬ ਦੇ ਸਮੁੱਚੇ ਇਤਿਹਾਸ (ਵਿਸ਼ੇਸ਼ ਕਰਕੇ ਸਿੱਖ ਇਤਿਹਾਸ) ਵਿੱਚੋਂ, ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਨੂੰ ਅੱਖੋਂ- ਪਰੋਖੇ ਕਰ ਦਿੱਤਾ ਜਾਵੇ ਤਾਂ ਬਾਕੀ ਕੁਝ ਵੀ ਨਹੀਂ ਬਚਦਾ। ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਮਰਿਆਦਾ ਨੂੰ ਮੁੜ ਸੁਰਜੀਤ ਕਰਕੇ, ਸੁਤੰਤਰਤਾ ਪ੍ਰਾਪਤੀ ਦੇ ਸੰਗਰਾਮ ਦਾ ਮਾਰਗ ਦਰਸ਼ਨ ਕੀਤਾ ਜਿਸਦੇ ਸਦਕਾ ਅੱਜ ਭਾਰਤ ਅਜ਼ਾਦ ਹੈ। ਜਿਹੜੇ ਲੋਕ ਉਨ੍ਹਾਂ ਦਿਨਾਂ ਵਿੱਚ ਅੰਗਰੇਜ਼ਾਂ ਦੇ ਪਿੱਠੂ ਬਣੇ ਹੋਏ ਸਨ, ਉਹ ਅੱਜ ਆਗੂ ਬਣੇ ਹੋਏ ਹਨ, ਪਰ ਨਾਮਧਾਰੀਆਂ ਨੇ ਦੇਸ਼ ਤੇ ਸਮਾਜ ਦੀ ਨਿਸ਼ਕਾਮ ਸੇਵਾ ਕੀਤੀ ਹੈ ਤੇ ਅੱਜ ਵੀ ਕਿਸੇ ਕੋਲੋਂ ਕੋਈ ਮੰਗ ਨਹੀਂ ਮੰਗਦੇ। ਬਹੁਤ ਸਾਰੇ ਜਥੇਦਾਰਾਂ ਨੇ ਸਾਰੀ ਰਾਤ ਹੱਲੇ ਦੇ ਦੀਵਾਨ ਸਜਾਏ। 18 ਜਨਵਰੀ ਨੂੰ ਸੰਤ ਦਰਸ਼ਨ ਸਿੰਘ, ਸੰਤ ਖਜਾਨ ਸਿੰਘ, ਹਰਭਜਨ ਸਿੰਘ ਦੇ ਜੱਥੇ ਨੇ, ਆਸਾ ਦੀ ਵਾਰ ਦਾ ਕੀਰਤਨ ਕੀਤਾ। ਇਸ ਪਿੱਛੋਂ ਹਵਨ ਕਰਕੇ ਸ਼ਹੀਦਾਂ ਦੀ ਯਾਦ ਵਿੱਚ 19 ਪਾਠਾਂ ਦੇ ਭੋਗ ਪਾਏ ਗਏ। ਮਹਾਰਾਜ ਨਿਹਾਲ ਸਿੰਘ, ਆਲਿਮ ਜੀ, ਅਰਸ਼ੀ ਫਰਿਸ਼ਤਾ ਜੀ, ਚੱਕਰਵਰਤੀ ਜੀ ਆਦਿ ਕੌਮੀ ਸੁਤੰਤਰਤਾ ਸੰਗਰਾਮੀਆਂ ਦੇ ਨਾਲ ਕੰਮ ਕਰਦੇ ਰਹੇ, ਪੰਜਾਬ ਦੇ ਸਾਬਕਾ ਮੁੱਖ ਮੰਤਰੀ ਅਤੇ ਪੰਜਾਬੀ ਦੇ ਸਰਬਾਂਗੀ ਸਾਹਿਤਕਾਰ, ਗਿਆਨੀ ਗੁਰਮੁਖ ਸਿੰਘ ਜੀ ਮੁਸਾਫਿਰ, 77 ਸਾਲ ਦੀ ਉਮਰ ਵਿੱਚ, 18 ਜਨਵਰੀ 1976 ਨੂੰ ਅਕਾਲ ਚਲਾਣਾ ਕਰ ਗਏ ਸਨ। ਨਾਮਧਾਰੀ ਦਰਬਾਰ ਨੇ ਇੱਕ ਸ਼ੋਕ ਮਤਾ ਪਾਸ ਕਰਕੇ, ਉਹਨਾਂ ਪ੍ਰਤੀ ਅਕੀਦਤ ਪ੍ਰਗਟਾਈ।

**ਸ੍ਰੀ ਭੈਣੀ ਸਾਹਿਬ ਦੇ ਹੋਲੇ ਮਹੱਲੇ ਦਾ ਸਮਾਗਮ**

1976 ਦੇ ਹੋਲੇ ਦੇ ਵਾਰਸ਼ਿਕ ਪੁਰਬ ਨੂੰ 16 ਤੋਂ 21 ਮਾਰਚ ਅਰਥਾਤ 4 ਚੇਤਰ ਤੋਂ 9 ਚੇਤਰ ਤੱਕ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਗਿਆ। 5 ਚੇਤਰ ਦੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਭਾਈ ਭਜਨ ਸਿੰਘ ਤੇ ਕੇਹਰ ਸਿੰਘ ਨੇ ਆਰੰਭ ਕੀਤਾ, ਪਰ ਸਤਿਗੁਰੂ ਜੀ ਦੇ ਦਰਸ਼ਨ ਦੇਣ ਨਾਲ ਹੋਰ ਕਈ ਰਾਗੀ ਜੱਥੇ, ਇਸ ਦੈਵੀ ਕੀਰਤਨ ਦੇ ਅੰਮ੍ਰਿਤਮਈ ਸੰਗੀਤ ਵਿੱਚ ਆ

ਸ਼ਾਮਿਲ ਹੋਏ। ਇਸ ਕੀਰਤਨ ਦੇ ਦ੍ਰਿਸ਼ ਨੂੰ ਦੇਖ ਕੇ ਇੰਞ ਪ੍ਰਤੀਤ ਹੁੰਦਾ ਸੀ ਕਿ ਜਿਵੇਂ ਸਾਰਾ ਦੇਵ ਮੰਡਲ ਅੱਜ ਇਸ ਤਪੋ ਭੂਮੀ ਉੱਤੇ ਹੀ ਆਇਆ ਹੋਇਆ ਹੋਵੇ। ਸ੍ਰੀ ਸਤਿਗੁਰੂ ਜੀ ਨੇ ਜਦੋਂ 'ਸੁੰਦਰ ਸੇਜ ਅਨੇਕ ਸੁੱਖ ਰਸ ਭੋਗਣ ਪੂਰੇ' ਸ਼ਬਦ ਦੀ ਟੇਕ ਦੇ ਇੱਕ-ਇੱਕ ਅੱਖਰ ਦਾ ਪਲਟਾ ਸ਼ਾਸਤਰੀ ਸੰਗੀਤ ਦੀਆਂ ਬੰਦਿਸ਼ਾਂ ਵਿੱਚ, ਮਿੱਠੇ ਸਰੋਦੀ ਰਸ ਦੀ ਛਹਿਬਰ ਲਾ ਰਹੇ ਸਨ ਤਾਂ ਮਹਾਰਾਜ ਬੀਰ ਸਿੰਘ ਤੇ ਭਾਈ ਨਿਹਾਲ ਸਿੰਘ ਤਬਲੇ ਦੀ ਸੰਗਤ ਰਾਹੀਂ, ਇਸ ਮਿੱਠੇ ਸੰਗੀਤ ਵਿੱਚ ਹੋਰ ਵੀ ਓਜ ਤੇ ਸੁਹਜ ਭਰ ਰਹੇ ਸਨ।

18 ਮਾਰਚ (6 ਚੇਤਰ) ਨੂੰ ਪੰਜਾਬ ਸਰਕਾਰ ਦੇ ਐਕਸਾਈਜ਼ ਮੰਤਰੀ ਸ਼੍ਰੀ ਯਸ਼ ਨੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਹੋਇਆਂ ਕਿਹਾ ਕਿ ਮੇਰੇ ਪਾਸ ਆਬਕਾਰੀ ਤੇ ਨਸ਼ਿਆਂ ਦਾ ਮਹਿਕਮਾ ਹੈ। ਮੈਂ ਦਿਲੋਂ ਚਾਹੁੰਦਾ ਹਾਂ ਕਿ ਇਹ ਮਹਿਕਮਾ ਛੇਤੀ ਟੁੱਟ ਜਾਵੇ ਅਤੇ ਸ਼ਰਾਬ ਬੰਦੀ ਕੀਤੀ ਜਾਵੇ। ਸਿਗਰਟਨੋਸ਼ੀ ਬਾਰੇ ਸ੍ਰੀ ਯਸ਼ ਨੇ ਕਿਹਾ ਕਿ ਅਮਰੀਕਨ ਸਰਕਾਰ ਵੀ ਕਰੋੜਾਂ ਡਾਲਰ ਖ਼ਰਚ ਕੇ, ਸਿਗਰਟਨੋਸ਼ੀ ਵਿਰੁੱਧ ਅਵਾਜ਼ ਉਠਾ ਰਹੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਵਿਆਹ ਸੁਧਾਰਾਂ ਬਾਰੇ, ਸਭ ਤੋਂ ਪਹਿਲਾਂ ਅਵਾਜ਼ ਉਠਾਈ ਤੇ ਅੱਜ ਵੀ ਨਾਮਧਾਰੀ ਸੰਗਤ, ਇਸ ਤੇ ਅਮਲ ਕਰ ਰਹੀ ਹੈ। ਸਭ ਨਾਮਧਾਰੀਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਨੀ ਚਾਹੀਦੀ ਹੈ ਤਾਂ ਜੋ ਦੇਸ਼ ਦਾ ਸੁਧਾਰ ਹੋ ਸਕੇ।

ਇਸ ਦਿਨ ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿੱਚ, ਗੁਆਟੇ ਮਾਲਾ (Gaute Mala) (ਲਾਤੀਨੀ ਅਮਰੀਕਾ) ਭੂਚਾਲ ਕਾਰਨ ਹੋਈ ਤਬਾਹੀ ਬਾਰੇ, ਉੱਥੋਂ ਦੇ ਲੋਕਾਂ ਨਾਲ ਹਮਦਰਦੀ ਪ੍ਰਗਟਾਈ ਗਈ।

19 ਮਾਰਚ (7 ਚੇਤਰ) ਨੂੰ ਮਾ. ਅਜੀਤ ਸਿੰਘ ਚੀਮਾ ਦੀ ਪ੍ਰਧਾਨਗੀ ਹੇਠ ਨਾਮਧਾਰੀ ਵਿਦਿਅਕ ਜੱਥੇ ਦੀ ਇਕੱਤਰਤਾ ਹੋਈ। ਜਿਸ ਵਿੱਚ ਵੱਖ- ਵੱਖ ਥਾਵਾਂ ਦੇ ਵਿਦਿਅਕ ਜੱਥਿਆਂ ਦੀਆਂ ਸਰਗਰਮੀਆਂ ਉੱਤੇ ਵਿਚਾਰ ਕੀਤਾ ਗਿਆ। ਸ਼ਾਮ ਦੇ ਦੀਵਾਨ ਵਿੱਚ ਨਾਮ ਸਿਮਰਨ ਪਿੱਛੋਂ, ਕੀਰਤਨ ਸਮੇਂ 'ਪਿਰ ਦੇਖਣ ਕੀ ਆਸ' ਦੀ ਟੇਕ ਨਾਲ ਕੀਰਤਨ ਆਰੰਭ ਕੀਤਾ ਤਾਂ ਸਾਰੇ ਜੱਥਿਆਂ ਨੇ ਮਿਲ ਕੇ ਪੰਚਮ ਸੁਰ ਵਿੱਚ, ਸਮੂਹਿਕ ਗਾਇਨ ਦਾ ਅਲੌਕਿਕ ਰੰਗ ਬੰਨ੍ਹ ਦਿੱਤਾ। ਇਸੇ ਸੰਬੰਧ

ਵਿੱਚ ਸਤਿਗੁਰੂ ਜੀ ਨੇ ਪ੍ਰਵਚਨ ਕੀਤਾ ਕਿ ਜਿਸ ਤਰ੍ਹਾਂ ਬਾਰਿਸ਼ ਸਭ ਥਾਂ ਇੱਕ ਹੀ ਤਰ੍ਹਾਂ ਹੁੰਦੀ ਹੈ, ਪਰ ਉਸਦਾ ਪ੍ਰਭਾਵ ਧਰਤੀ ਦੀ ਪ੍ਰਕਿਰਤੀ ਅਨੁਸਾਰ ਵੱਖ- ਵੱਖ ਪੈਂਦਾ ਹੈ ਇਸੇ ਤਰ੍ਹਾਂ ਪ੍ਰਭੂ ਦਰਸ਼ਨ ਦੀ ਸਿੱਕ ਵੀ ਹਰ ਵਿਅਕਤੀ ਦੀ ਨਿੱਜੀ ਸਮਰੱਥਾ ਅਨੁਸਾਰ ਭਿੰਨ-ਭਿੰਨ ਤੀਬਰਤਾ ਦੀ ਲਖਾਇਕ ਹੁੰਦੀ ਹੈ।

20 ਮਾਰਚ (8 ਚੇਤਰ) ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿੱਚ ਕੀਰਤਨ ਦਰਬਾਰ ਸੀ, ਜਿਸ ਵਿੱਚ ਮਹਾਰਾਜ ਬੀਰ ਸਿੰਘ ਦੀ ਅਗਵਾਈ ਵਿੱਚ, ਭਾਈ ਸੰਤਾ ਸਿੰਘ ਅਤੇ ਭਾਈ ਮਹਿੰਦਰ ਸਿੰਘ ਵਰਗੇ ਉੱਘੇ ਗਾਇਕ ਹਾਜ਼ਰੀ ਭਰ ਰਹੇ ਸਨ। ਪੰਜਾਬ ਸਰਕਾਰ ਵੱਲੋਂ ਵੀ ਅਜਿਹੇ ਕੀਰਤਨ ਦਰਬਾਰ ਕਰਨ ਦੀ, ਵਿਉਂਤ ਬਣਾਈ ਗਈ ਸੀ। ਮਹਾਰਾਜ ਬੀਰ ਸਿੰਘ ਜੀ ਨੇ ਖ਼ਾਸ ਤੌਰ 'ਤੇ ਐਲਾਨ ਕੀਤਾ ਕਿ ਅੱਜ ਦੇ ਇਸ ਕੀਰਤਨ ਦਰਬਾਰ ਵਿੱਚ ਗੁਰੂ ਤੇਗ ਬਹਾਦਰ ਜੀ ਦੇ ਸ਼ਬਦਾਂ ਦਾ ਹੀ ਨਿਰਧਾਰਿਤ ਰਾਗਾਂ ਅਨੁਸਾਰ ਗਾਇਨ ਕੀਤਾ ਜਾਵੇਗਾ। ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਨੇ ਕਿਹਾ ਕਿ ਇੱਥੋਂ ਦੇ ਗੁਰਬਾਣੀ ਦੇ ਕੀਰਤਨ ਬਾਰੇ, ਮੇਰੇ ਵੱਲੋਂ ਕੁੱਝ ਕਹਿਣਾ ਸੂਰਜ ਦੇ ਸਨਮੁਖ ਦੀਵੇ ਦੇ ਪ੍ਰਕਾਸ਼ ਸਮਾਨ ਹੀ ਹੋ ਸਕਦਾ ਹੈ। ਇੱਥੇ, ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਤੀਜੀ ਸ਼ਤਾਬਦੀ ਦੀ ਯਾਦ ਵਿੱਚ, ਕੀਰਤਨ ਦਰਬਾਰ ਕੀਤਾ ਜਾ ਰਿਹਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਸ਼ਹਾਦਤ ਕੇਵਲ ਹਿੰਦੂ ਧਰਮ ਦੀ ਰੱਖਿਆ ਲਈ ਹੀ ਨਹੀਂ, ਸਗੋਂ ਸਾਰੇ ਧਰਮਾਂ ਦੀ ਧਾਰਮਿਕ ਸੁਤੰਤਰਤਾ ਲਈ ਦਿੱਤੀ ਸੀ। ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਨਾਮਧਾਰੀ ਦਰਬਾਰ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿੱਚ, ਕੀਰਤਨ ਕਰਨ ਲਈ ਪੰਜਾਬ ਸਰਕਾਰ ਨੂੰ ਸਹਿਯੋਗ ਦਿੱਤਾ ਹੈ।

ਸ੍ਰੀ ਸਤਿਗੁਰੂ ਜੀ ਨੇ ਗਿਆਨੀ ਜੀ ਦੀਆਂ ਸਰਕਾਰੀ ਮਜਬੂਰੀਆਂ ਬਾਰੇ ਬੋਲਦੇ ਹੋਇਆਂ ਕਿਹਾ ਕਿ ਅਸੀਂ ਇਹਨਾਂ ਦੇ ਧੰਨਵਾਦੀ ਹਾਂ ਜੋ ਆਪਣੇ ਰੁਝੇਵਿਆਂ ਵਿੱਚੋਂ ਸਮਾਂ ਕੱਢ ਕੇ ਸਾਡੇ ਵਿੱਚ ਆ ਕੇ ਬੈਠੇ ਹਨ।

20 ਮਾਰਚ ਸ਼ਾਮ ਦੇ ਦੀਵਾਨ ਵਿੱਚ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਖਾਂ ਨੇ ਆਪਣੀਆਂ ਮਧੁਰ ਸੰਗੀਤਕ ਧੁਨੀਆਂ ਨਾਲ ਲੰਬੇ ਸਮੇਂ ਲਈ ਹਜ਼ਾਰਾਂ ਦੀ ਗਿਣਤੀ ਵਿੱਚ ਸਰੋਤਿਆਂ ਨੂੰ ਕੀਲੀ ਰੱਖਿਆ। ਇਹ ਸਤਿਗੁਰੂ

ਜਗਜੀਤ ਸਿੰਘ ਜੀ ਦੀ ਮਹਾਨਤਾ ਹੈ ਕਿ ਆਪ ਜੀ ਦੀ ਹਜ਼ੂਰੀ ਵਿੱਚ, ਅਜਿਹੇ ਪ੍ਰਸਿੱਧ ਸੰਗੀਤਕਾਰ ਆ ਕੇ ਨਤਮਸਤਕ ਹੁੰਦੇ ਹਨ। ਅਗਲੇ ਦਿਨ ਹੋਲੇ ਦੀ ਸਮਾਪਤੀ ਹੋਣੀ ਸੀ। ਵਲਾਇਤ ਖਾਂ ਸਾਹਿਬ ਦਾ ਸਿਤਾਰ ਵਾਦਨ, ਅੰਮ੍ਰਿਤ ਵੇਲੇ ਇੱਕ ਵਜੇ ਤੱਕ ਚਲਦਾ ਰਿਹਾ। ਫਿਰ ਸੰਗਤਾਂ ਨੇ ਸੁੱਚ- ਸੋਧ ਤੇ ਸਕੇਸ਼ ਇਸ਼ਨਾਨ ਕਰ ਕੇ ਸਵੇਰੇ ਢਾਈ ਵਜੇ ਤੋਂ ਹੀ ਦੀਵਾਨ ਵਿੱਚ ਆਉਣਾ ਆਰੰਭ ਕਰ ਦਿੱਤਾ। 'ਸਤਿਗੁਰੂ ਜੀ ਦੇ ਸਿੰਘਾਸਨ 'ਤੇ ਸੁਸ਼ੋਭਿਤ ਹੁੰਦਿਆਂ ਹੀ ਮਾਈਆਂ ਤੇ ਭਾਈਆਂ ਦੀਆਂ ਲੰਮੀਆਂ ਕਤਾਰਾਂ, ਸਤਿਗੁਰੂ ਜੀ ਨੂੰ ਨਮਸਕਾਰ ਕਰਕੇ, ਕਾਹਲੀ ਨਾਲ ਪੰਡਾਲ ਵਿੱਚ ਆਪਣੇ ਸਥਾਨਾਂ 'ਤੇ ਬੈਠ ਰਹੀਆਂ ਸਨ। ਇਹ ਸਿਲਸਿਲਾ ਸਵੇਰੇ ਸੱਤ ਵਜੇ ਤੱਕ ਨਿਰੰਤਰ ਜਾਰੀ ਰਿਹਾ।ਆਸਾ ਦੀ ਵਾਰ ਦੀ ਸਮਾਪਤੀ ਪਿੱਛੋਂ ਵੇਦੀ ਵਿੱਚ ਹਵਨ ਹੋ ਰਿਹਾ ਸੀ ਅਤੇ ਆਲੇ-ਦੁਆਲੇ ਲੜਕੇ-ਲੜਕੀਆਂ ਦੇ 54 ਜੋੜੇ, ਆਨੰਦ ਕਾਰਜ ਲਈ ਸਜੇ ਬੈਠੇ ਸਨ, ਉਹਨਾਂ ਨੂੰ ਅੰਮ੍ਰਿਤਪਾਨ ਕਰਵਾਇਆ ਗਿਆ।ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦੋ ਵਾਰੀਆਂ ਵਿੱਚ, 27-27 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਇਸ ਪਿੱਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 296 ਅਤੇ ਦਸਮ ਗ੍ਰੰਥ ਸਾਹਿਬ ਦੇ ਚਾਰ ਪਾਠਾਂ ਦੇ ਭੋਗ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਨਮਿਤ, ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਵਿੱਚ ਅਤੇ ਅਨੰਦ ਕਾਰਜਾਂ ਵਾਲਿਆਂ ਵੱਲੋਂ ਪਾਏ ਗਏ। ਡਾਲਟਨ ਗੰਜ ਦੇ ਗੁਰੂ ਨਿਵਾਜੇ ਸੰਤ ਜੋਧ ਸਿੰਘ ਦੇ ਪਰਿਵਾਰ ਦੇ ਜੀਆਂ ਵੱਲੋਂ, ਮਿਲ ਕੇ ਸ੍ਰੀ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਗਈ ਕਿ 1977 ਦੇ ਹੋਲੇ ਦਾ ਸਾਰਾ ਖ਼ਰਚਾ, ਉਹ ਭੁਗਤਾਉਣਗੇ ਅਤੇ ਇਹ ਹੋਲਾ ਵੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਜਾਵੇ।ਉਹਨਾਂ ਦੀ ਇਹ ਅਰਜ ਸਤਿਗੁਰੂ ਜੀ ਵੱਲੋਂ ਪ੍ਰਵਾਨ ਕਰ ਲਈ ਗਈ।

**ਬਾਹਰਵਾਂ ਨਾਮਧਾਰੀ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ**

23 ਜੂਨ ਤੋਂ 29 ਜੂਨ 1976 ਤੱਕ ਸ੍ਰੀ ਭੈਣੀ ਸਾਹਿਬ ਵਿਖੇ ਬਾਹਰਵਾਂ ਨਾਮਧਾਰੀ ਵਿਦਿਅਕ ਸੰਮੇਲਨ ਕੀਤਾ ਗਿਆ, ਜਿਸ ਵਿੱਚ ਵੱਖ- ਵੱਖ ਪ੍ਰਦੇਸ਼ਾਂ ਤੇ ਪੰਜਾਬ ਦੇ ਕਈ ਸਥਾਨਾਂ ਤੋਂ, ਵੱਡੀ ਗਿਣਤੀ ਵਿੱਚ ਵਿਦਿਆਰਥੀ ਨੌਜਵਾਨ

---

'ਸਤਿਜੁਗ ਅੰਕ 22 ਅਪ੍ਰੈਲ 1976

ਇਕੱਠੇ ਹੋਏ। ਪਿਛਲੇ ਸਾਲਾਂ ਵਾਂਗ ਇਸ ਸਾਲ ਵੀ ਇਸ ਸੰਮੇਲਨ ਦਾ ਮੁੱਖ ਉਦੇਸ਼ ਇਹੋ ਹੀ ਸੀ ਕਿ ਨੌਜਵਾਨਾਂ ਨੂੰ, ਨਾਮਧਾਰੀ ਇਤਿਹਾਸ ਤੇ ਨਾਮਧਾਰੀ ਰਹੁ-ਰੀਤ, ਰਹਿਤ-ਮਰਿਆਦਾ ਤੋਂ ਜਾਣੂ ਕਰਵਾ ਕੇ ਉਨ੍ਹਾਂ ਨੂੰ ਅਮਲੀ ਜੀਵਨ ਵਿੱਚ ਢਾਲਣ ਦੀ ਪ੍ਰੇਰਨਾ ਦਿੱਤੀ ਜਾਵੇ। ਇਹਨਾਂ ਦਿਨਾਂ ਵਿੱਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੀ ਮਰਿਆਦਾ ਨਿਤ ਵਾਂਗ ਚਲਦੀ ਰਹੀ ਅਤੇ ਵਿਦਿਅਕ ਸੰਮੇਲਨ ਦੀਆਂ ਵਿਚਾਰ-ਗੋਸ਼ਟੀਆਂ ਵਿੱਚ ਵੱਖ-ਵੱਖ ਵਿਸ਼ਿਆਂ ਅਤੇ ਸਮੱਸਿਆਵਾਂ ਉੱਤੇ ਪ੍ਰਮੁੱਖ ਵਿਦਵਾਨਾਂ ਵੱਲੋਂ ਪ੍ਰਕਾਸ਼ ਪਾਇਆ ਗਿਆ, ਜਿਸ ਵਿੱਚ ਵਿਦਿਆਰਥੀਆਂ ਨੇ ਕਈ ਪ੍ਰਸ਼ਨ ਪੁੱਛ ਕੇ ਆਪਣੇ ਸ਼ੰਕਿਆਂ ਦਾ ਨਿਵਾਰਨ ਕੀਤਾ ਅਤੇ ਆਪ ਵੀ ਇਹਨਾਂ ਗੋਸ਼ਟੀਆਂ ਵਿੱਚ ਭਾਗ ਲਿਆ।

ਇਸ ਵਿਦਿਅਕ ਸੰਮੇਲਨ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਹੋਇਆ। ਆਪ ਜੀ ਨੇ ਆਪਣੇ ਪ੍ਰਵਚਨਾਂ ਦੁਆਰਾ ਇਹ ਸੰਦੇਸ਼ ਦਿੱਤਾ ਕਿ ਇਹ ਸੰਮੇਲਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ ਸਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿੱਚ, ਮਨਾਇਆ ਜਾ ਰਿਹਾ ਹੈ। ਅੱਜ ਦੇ ਨੌਜਵਾਨਾਂ ਨੂੰ ਵਰਤਮਾਨ ਸਮੇਂ ਵਿੱਚ ਪੈਰ ਪਸਾਰ ਰਹੀ, ਨਵੀਂ ਪਦਾਰਥਵਾਦੀ ਸੱਭਿਅਤਾ ਦੇ ਮਾਰੂ ਪ੍ਰਭਾਵਾਂ ਤੋਂ ਬਚਣਾ ਚਾਹੀਦਾ ਹੈ ਅਤੇ ਆਪਣੇ ਆਪ ਨੂੰ ਭਾਰਤੀ ਸਭਿਆਚਾਰ, ਗੁਰਮਤਿ ਮਰਿਆਦਾ ਦੇ ਅਸੂਲਾਂ ਨੂੰ, ਆਪਣੇ ਜੀਵਨ ਵਿੱਚ ਅਪਣਾ ਕੇ ਦੂਜਿਆਂ ਨੂੰ ਗੁਰੂ ਆਸ਼ੇ ਅਨੁਸਾਰ ਚੱਲਣ ਦੀ, ਸਾਰਥਕ ਪ੍ਰੇਰਨਾ ਦੇਣੀ ਚਾਹੀਦੀ ਹੈ। ਆਰੰਭਕ ਵਿਚਾਰ ਗੋਸ਼ਟੀ ਵਿੱਚ ਬੋਲਦਿਆਂ ਨਾਮਧਾਰੀ ਵਿਦਿਅਕ ਜੱਥੇ ਦੇ ਪ੍ਰਧਾਨ, ਮਾ. ਅਜੀਤ ਸਿੰਘ ਚੀਮਾ ਨੇ ਵਿਦਿਅਕ ਜੱਥੇ ਦੀਆਂ ਕੀਤੀਆਂ ਗਈਆਂ ਸ਼ਲਾਘਾਯੋਗ ਕਾਰਵਾਈਆਂ ਅਤੇ ਕੁੱਝ ਰਹਿ ਚੁੱਕੀਆਂ ਤਰੁੱਟੀਆਂ ਵੱਲ ਵੀ ਧਿਆਨ ਦਿਵਾਇਆ। ਮਹਾਰਾਜ ਬੀਰ ਸਿੰਘ ਨਾਮਧਾਰੀ ਦਰਬਾਰ ਦੇ ਪ੍ਰਧਾਨ, ਮਾ. ਨਿਹਾਲ ਸਿੰਘ, 'ਸਤਿਜੁਗ' ਦੇ ਸਾਬਕਾ ਸੰਪਾਦਕ, ਸ਼੍ਰੀ ਪ੍ਰੀਤਮ ਸਿੰਘ ਕਵੀ ਅਤੇ ਸੰਤ ਸਵਰਨ ਸਿੰਘ ਸਨੇਹੀ ਵਰਗੇ ਨਾਮਧਾਰੀ ਲੇਖਕਾਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

23 ਜੂਨ ਨੂੰ ਵਿਸ਼ਵ ਅਮਨ ਲਹਿਰ ਬਾਰੇ ਵਿਚਾਰ-ਵਟਾਂਦਰਾ ਕੀਤਾ ਗਿਆ। ਇਸ ਵਿਸ਼ੇਸ਼ ਸੰਮੇਲਨ ਵਿੱਚ ਪੰਜਾਬ ਵਿੱਚ ਅਮਨ ਲਹਿਰ ਦੇ ਆਗੂ

ਕਾਮਰੇਡ ਜਗਜੀਤ ਸਿੰਘ ਆਨੰਦ ਨੇ ਵਿਸਥਾਰ ਸਹਿਤ 'ਵਿਸ਼ਵ-ਅਮਨ ਲਹਿਰ' ਬਾਰੇ ਪ੍ਰਕਾਸ਼ ਪਾਇਆ। ਇਸ ਵਿੱਚ ਸੋਵੀਅਤ ਯੂਨੀਅਨ ਅਤੇ ਨਾਮਧਾਰੀਆਂ ਵੱਲੋਂ ਕੀਤੇ ਗਏ ਯਤਨਾਂ ਦੀ ਸ਼ਲਾਘਾ ਕੀਤੀ ਗਈ। ਉਹਨਾਂ ਨੇ ਵਿਸ਼ੇਸ਼ ਤੌਰ 'ਤੇ ਇਸ ਗੱਲ ਦਾ ਜ਼ਿਕਰ ਕੀਤਾ ਕਿ ਵਿਦੇਸ਼ੀ ਦੌਰਿਆਂ ਦੌਰਾਨ ਮੇਰੇ ਨਾਲ ਮਹਾਰਾਜ ਬੀਰ ਸਿੰਘ ਨੇ ਕਈ ਮੁਸ਼ਕਲਾਂ ਨੂੰ ਸਹਾਰਦੇ ਹੋਏ, ਆਪਣੀ ਧਾਰਮਿਕ ਮਰਿਆਦਾ ਨੂੰ ਕਾਇਮ ਰੱਖਿਆ।

24 ਜੂਨ ਨੂੰ ਵਿਚਾਰ ਗੋਸ਼ਟੀ ਦਾ ਮੁੱਖ ਵਿਸ਼ਾ ਸ਼ਾਕਾਹਾਰ ਸੀ ਜਿਸ ਵਿੱਚ ਸ੍ਰੀ ਕੇਵਲ ਚੰਦ ਜੀ 'ਨਵ ਜੀਵ ਦਯਾ ਮੰਡਲ, ਦਿੱਲੀ' ਦੇ ਪ੍ਰਤੀਨਿਧ, ਪੰਜਾਬ ਸ਼ਾਕਾਹਾਰੀ ਸ਼ਾਖਾ ਦੇ ਮੈਂਬਰ ਸ਼੍ਰੀ ਇੰਦਰਜੀਤ ਬੰਗਾ, ਪ੍ਰੇਮ ਨਾਥ ਗੁਪਤਾ ਅਤੇ ਐਮ. ਪੀ. ਮਿੱਤਲ ਨੇ ਭਾਗ ਲਿਆ। ਇਸ ਸਬੰਧ ਵਿੱਚ ਸ. ਸਵਰਨ ਸਿੰਘ ਸਨੇਹੀ ਨੇ ਕਾਰਵਾਈ ਨੂੰ ਚਲਾਉਂਦਿਆਂ ਹੋਇਆਂ ਇਹ ਕਿਹਾ ਕਿ ਭਾਵੇਂ ਦੁਨੀਆਂ ਵਿੱਚ ਮਾਸਾਹਾਰ ਤੇ ਨਸ਼ਿਆਂ ਦੀ ਪ੍ਰਵਿਰਤੀ ਬੜੀ ਵਧ ਗਈ ਹੈ, ਪਰ ਦੂਜੇ ਬੰਨੇ ਸ਼ਾਕਾਹਾਰੀ ਭਾਈਚਾਰੇ ਵਿੱਚ ਵੀ ਵਾਧਾ ਹੋਇਆ ਹੈ।

25 ਜੂਨ ਦੀ ਸਭਾ ਭਾਰਤ ਦੇ ਸ਼ਾਸਤਰੀ ਸੰਗੀਤ ਨੂੰ ਸਮਰਪਿਤ ਸੀ। ਇਸ ਦਿਨ ਮਹਾਰਾਜ ਬੀਰ ਸਿੰਘ ਤੇ ਸ਼੍ਰੀ ਚੰਦਰ ਹਾਂਸ ਜੀ ਨੇ ਭੈਰਵੀ ਵਿੱਚ ਚਾਰ ਤਾਲ ਵਿੱਚ ਧਰੁਪਦ ਦਾ ਗਾਇਨ ਕੀਤਾ, ਜਿਸਦੇ ਬੋਲ ਸਨ 'ਸਾਵਨ ਘਨ ਘਟਾ ਕਾਰੀ'।

○ ਸਤਿਗੁਰੂ ਜੀ ਨੇ ਭਾਰਤ ਦੇ ਸ਼ਾਸਤਰੀ ਤੇ ਗੁਰਮਤਿ ਸੰਗੀਤ ਦੀ ਉੱਨਤੀ ਲਈ, ਜਗਦੀਸ਼ ਸਿੰਘ ਜਲੰਧਰ (ਸੰਪਾਦਕ ਵਰਿਆਮ) ਅਤੇ ਅਵਤਾਰ ਸਿੰਘ ਅੰਮ੍ਰਿਤਸਰ ਦੇ ਪਾਏ ਗਏ ਯੋਗਦਾਨ ਦੀ ਪ੍ਰਸ਼ੰਸਾ ਕੀਤੀ।

ਸ਼ਾਮ ਦੀ ਗੋਸ਼ਟੀ ਵਿੱਚ ਕੁਦਰਤੀ ਇਲਾਜ ਦੇ ਸੰਬੰਧ ਵਿੱਚ ਵਿਚਾਰ ਕੀਤੀ ਗਈ ਅਤੇ ਸ੍ਰੀ ਗੌਰੀ ਸ਼ੰਕਰ ਫਿਲੌਰ ਵੱਲੋਂ ਕੀਤੇ ਜਾ ਰਹੇ ਕੁਦਰਤੀ ਇਲਾਜ ਬਾਰੇ ਦੱਸਿਆ ਗਿਆ।

26 ਜੂਨ ਨੂੰ ਸਵੇਰ ਦੀ ਗੋਸ਼ਟੀ ਵਿੱਚ ਦਾਜ ਦੀ ਸਮੱਸਿਆ ਉੱਤੇ ਚਰਚਾ ਕੀਤੀ ਗਈ। ਇਸ ਗੋਸ਼ਟੀ ਦੇ ਪਤਵੰਤੇ ਪ੍ਰਾਹੁਣੇ ਸਨ, ਪੰਜਾਬ ਕਾਂਗਰਸ ਦੇ ਐਕਟਿੰਗ ਪ੍ਰਧਾਨ ਸ. ਮਹਿੰਦਰ ਸਿੰਘ ਗਿੱਲ ਅਤੇ ਪੰਜਾਬ ਵਿਧਾਨ ਸਭਾ ਦੇ

ਡਿਪਟੀ ਸਪੀਕਰ, ਸ. ਨਸੀਬ ਸਿੰਘ ਗਿੱਲ। ਸ. ਮਹਿੰਦਰ ਸਿੰਘ ਗਿੱਲ ਨੇ ਆਪਣੇ ਵਿਚਾਰ ਪ੍ਰਗਟਾਉਂਦੇ ਹੋਏ ਕਿਹਾ ਕਿ ਭਾਰਤ ਦੀ ਸੁਤੰਤਰਤਾ ਦੇ ਸੰਗਰਾਮ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸਭ ਤੋਂ ਪਹਿਲਾਂ ਆਉਂਦਾ ਹੈ, ਜਿਨ੍ਹਾਂ ਨੇ ਅੰਗਰੇਜ਼ ਸਾਮਰਾਜ ਦੀ ਸ਼ਕਤੀ ਨੂੰ ਵੰਗਾਰਿਆ ਸੀ। ਉਹਨਾਂ ਵੱਲੋਂ ਚਲਾਈ ਗਈ ਨਾ-ਮਿਲਵਰਤਨ ਲਹਿਰ ਨੂੰ 65 ਸਾਲਾਂ ਪਿੱਛੋਂ ਜਾ ਕੇ, ਮਹਾਤਮਾ ਗਾਂਧੀ ਜੀ ਅਤੇ ਕਾਂਗਰਸ ਨੇ ਅਪਣਾਇਆ। 1947 ਵਿੱਚ ਭਾਰਤ ਨੂੰ ਅਜ਼ਾਦੀ ਦੀ ਪ੍ਰਾਪਤੀ ਹੋਈ। ਸਤਿਗੁਰੂ ਜੀ ਵੱਲੋਂ ਸੰਗਠਿਤ ਕੀਤੀ ਗਈ ਇਹ ਵਿਦਿਅਕ ਜਥੇਬੰਦੀ ਦੀ ਹੀ ਇਹ ਸਾਰਥਕ ਦੇਣ ਹੈ ਕਿ ਜਿੱਥੇ ਇਹ ਨਾਮਧਾਰੀ ਨੌਜਵਾਨ, ਸੁਧਰੇ ਹੋਏ ਜੀਵਨ ਢੰਗ ਨੂੰ ਅਪਣਾ ਰਹੇ ਹਨ, ਉੱਥੇ ਅੱਜ ਦੇ ਬਹੁਤ ਸਾਰੇ ਨੌਜਵ·ਨ, ਬਦ ਇਖ਼ਲਾਕੀ ਅਤੇ ਨਸ਼ਿਆਂ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਰਹੇ ਹਨ। ਸ. ਨਸੀਬ ਸਿੰਘ ਗਿੱਲ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ ਅੱਜ ਦਾਜ ਦਾ ਮਸਲਾ ਬੜਾ ਅਹਿਮ ਮਸਲਾ ਹੈ। ਸਮਝਿਆ ਜਾਂਦਾ ਸੀ ਕਿ ਦਾਜ ਅਨਪੜ੍ਹਤਾ ਦੀ ਦੇਣ ਹੈ, ਪਰ ਅੱਜ ਦੇ ਪੜ੍ਹੇ ਲਿਖੇ ਗ੍ਰੈਜੂਏਟਾਂ ਵਿੱਚ ਦਾਜ ਲੈਣ ਦੀ ਲਾਲਸਾ ਇੱਥੋਂ ਤੱਕ ਵਧ ਗਈ ਹੈ ਕਿ ਉਹ ਆਪਣੀ ਪੜ੍ਹਾਈ ਦਾ ਸਾਰਾ ਖ਼ਰਚਾ, ਧੀਆਂ ਦੇ ਮਾਪਿਆਂ ਤੋਂ ਵਸੂਲ ਕਰਨਾ ਚਾਹੁੰਦੇ ਹਨ। ਇਹ ਗੱਲ ਬੜੀ ਖੁਸ਼ੀ ਵਾਲੀ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ, ਆਪਣੇ ਪੈਰੋਕਾਰਾਂ ਉੱਤੇ ਪੂਰੀ ਤਰ੍ਹਾਂ ਕਾਬੂ ਪਾਇਆ ਹੋਇਆ ਹੈ। ਸਾਨੂੰ ਸਭ ਨੂੰ ਇਸ ਸਬੰਧ ਵਿੱਚ, ਸਤਿਗੁਰੂ ਜੀ ਦੇ ਦੱਸੇ ਮਾਰਗ ਨੂੰ ਅਪਣਾਉਣਾ ਚਾਹੀਦਾ ਹੈ ਤਾਂ ਜੋ ਕੌਮੀ ਪੱਧਰ 'ਤੇ ਦਾਜ ਦੀ ਸਮਾਜਿਕ ਬੁਰਾਈ ਨੂੰ ਖ਼ਤਮ ਕੀਤਾ ਜਾ ਸਕੇ।

**ਮਾਈਆਂ ਦੀ ਵਿਸ਼ੇਸ਼ ਇਕੱਤਰਤਾ**

ਇਸ ਵਿਦਿਅਕ ਸੰਮੇਲਨ ਵਿੱਚ 26 ਜੂਨ ਨੂੰ ਹੀ ਮਾਈਆਂ ਦੀ ਇਕੱਤਰਤਾ, ਪਹਿਲੀ ਵਾਰ ਬੁਲਾਈ ਗਈ, ਜਿਸ ਵਿੱਚ 500 ਦੇ ਕਰੀਬ ਮਾਈਆਂ ਨੇ ਭਾਗ ਲਿਆ। ਚੇਤੇ ਰਹੇ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀਆਂ ਦੇ ਜੀਵਨ ਵਿੱਚ ਬੜਾ ਸੁਧਾਰ ਲਿਆਂਦਾ ਸੀ ਅਤੇ ਬੀਬੀਆਂ ਵਿੱਚੋਂ ਮਾਤਾ ਹੁਕਮੀ ਵਰਗੇ ਸੂਬੇ ਥਾਪੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ, ਮਾਤਾ ਭੁਪਿੰਦਰ ਕੌਰ ਜੀ ਨੇ ਬੀਬੀਆਂ ਨੂੰ ਪ੍ਰਯੋਗਾਂ ਵਿੱਚ ਭਾਗ ਲੈਣ ਦੀ ਖੁੱਲ੍ਹ ਦਿਵਾਈ ਸੀ। ਇਸਤਰੀਆਂ ਦੀ ਇਸ ਇਕੱਤਰਤਾ ਦੀ ਪ੍ਰਧਾਨਗੀ, ਬੀਬੀ

ਮਹਿੰਦਰ ਕੌਰ ਹੁਸ਼ਿਆਰਪੁਰ ਅਤੇ ਸਕੱਤਰ ਦੀ ਸੇਵਾ ਬੀਬੀ ਦਰਸ਼ਨ ਕੌਰ ਨੇ ਨਿਭਾਈ। ਇਹ ਫ਼ੈਸਲਾ ਕੀਤਾ ਗਿਆ ਕਿ ਲੜਕਿਆਂ ਸਮਾਨ ਅੱਗੇ ਤੋਂ ਲੜਕੀਆਂ ਦਾ ਵੀ ਵਿਦਿਅਕ ਸੰਮੇਲਨ ਕੀਤਾ ਜਾਇਆ ਕਰੇ।

27 ਜੂਨ ਨੂੰ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਹਜ਼ੂਰੀ ਕੀਰਤਨ ਵਿੱਚ, ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਤੋਂ ਬਿਨਾਂ, ਬਹੁਤ ਸਾਰੇ ਸੰਗੀਤਕਾਰਾਂ ਨੇ ਆਪਣੇ-ਆਪਣੇ ਸਾਜਾਂ ਦੁਆਰਾ ਭਾਗ ਲੈ ਕੇ, ਸਾਰੇ ਮਾਹੌਲ ਨੂੰ ਅਨੂਪਮ ਸੰਗੀਤਕ ਰਸ ਮੰਡਲ ਨਾਲ ਰਸਭਿੰਨਾ ਬਣਾ ਦਿੱਤਾ।

**ਹੱਥੀਂ ਕਾਰ ਸੇਵਾ ਦਾ ਅਨੋਖਾ ਨਜ਼ਾਰਾ**

ਇਸ ਦਿਨ ਵਿਚਾਰ ਗੋਸ਼ਟੀ ਦੀ ਥਾਂ ਅਮਲੀ ਰੂਪ ਵਿੱਚ, ਹੱਥੀਂ ਕਿਰਤ ਕਰਨ ਦਾ ਅਨੋਖਾ ਨਜ਼ਾਰਾ ਸੀ। ਲੰਗਰ ਦੇ ਸਾਹਮਣੇ ਤਬੇਲੇ ਦੀ ਇਮਾਰਤ ਵਿੱਚ, ਦੋ ਮੰਜ਼ਲੇ ਕਮਰਿਆਂ ਦੀ ਉਸਾਰੀ ਹੋ ਰਹੀ ਸੀ। ਸਤਿਗੁਰੂ ਜੀ ਦੇ ਆਦੇਸ ਅਨੁਸਾਰ ਇਹਨਾਂ ਕਮਰਿਆਂ ਉੱਤੇ ਲੈਂਟਰ ਪੈਣੇ ਸਨ। ਸਭ ਸੰਗਤ ਤੇ ਨੌਜਵਾਨਾਂ ਨੇ ਮਿਲ ਕੇ ਬੱਜਰੀ ਤੇ ਸੀਮਿੰਟ ਨੂੰ ਰਲਾ ਕੇ ਹੱਥੋਂ-ਹੱਥੀਂ ਉਸਾਰੀ ਵਾਲੇ ਸਥਾਨ 'ਤੇ ਪਹੁੰਚਾਇਆ ਅਤੇ ਇੰਞ ਕਈ ਦਿਹਾੜੀਆਂ ਦਾ ਕੰਮ, ਚਾਰ-ਪੰਜ ਘੰਟਿਆਂ ਵਿੱਚ ਪੂਰਾ ਕਰ ਕੇ ਇੱਕ ਨਵੀਂ ਮਿਸਾਲ ਪੇਸ਼ ਕੀਤੀ। ਸਤਿਗੁਰੂ ਜੀ ਸਮੇਤ ਸਾਰਾ ਗੁਰੂ ਪਰਿਵਾਰ, ਇਸ ਮਹਾਨ ਸੇਵਾ ਵਿਚ ਸ਼ਾਮਲ ਸੀ।

ਇਸ ਦਿਨ ਸ਼ਾਮ ਦੀ ਗੋਸ਼ਟੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਯਾਦ ਨੂੰ ਸਮਰਪਿਤ ਸੀ, ਉਨ੍ਹਾਂ ਦੇ ਅਦੁੱਤੀ ਬਲੀਦਾਨ ਬਾਰੇ, ਮਹਾਰਾਜ ਬੀਰ ਸਿੰਘ ਤੇ ਹੋਰ ਸੱਜਣਾਂ ਨੇ, ਇਤਿਹਾਸਕ ਪਰਿਮਾਣ ਦਿੰਦਿਆਂ ਹੋਇਆਂ, ਗੁਰੂ ਤੇਗ ਬਹਾਦਰ ਜੀ ਦੇ ਅਨੇਕ ਕਾਰਨਾਮਿਆਂ 'ਤੇ ਰੌਸ਼ਨੀ ਪਾਈ। ਮਹਾਰਾਜ ਬੀਰ ਸਿੰਘ ਜੀ ਨੇ ਆਪਣੇ ਭਾਸ਼ਣ ਵਿੱਚ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਨਾਤਨ ਹਿੰਦੂ ਮਤ ਨਾਲ ਜੁੜੇ ਹੋਏ ਪ੍ਰਮਾਣ, ਗੁਰੂ ਗੋਬਿੰਦ ਸਿੰਘ ਰਚਿਤ ਬਚਿੱਤਰ ਨਾਟਕ ਦੇ ਇਤਿਹਾਸਕ ਪ੍ਰਮਾਣਾਂ ਨਾਲ ਦਿੱਤੇ। ਇਹ ਵੀ ਕਿਹਾ ਗਿਆ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬਲੀਦਾਨ ਕੇਵਲ ਹਿੰਦੂ ਧਰਮ ਦੀ ਰੱਖਿਆ ਲਈ ਹੀ ਨਹੀਂ, ਸਗੋਂ ਸਭ ਧਰਮਾਂ ਦੀ ਰੱਖਿਆ ਲਈ ਸੀ।

ਇਸ ਵਿਸ਼ੇਸ਼ ਇਕੱਤਰਤਾ ਵਿੱਚ ਸਤਿਗੁਰੂ ਜੀ ਨੇ ਸਭ ਨਾਮਧਾਰੀਆਂ

ਨੂੰ, ਸਫੇਦ ਬਸਤਰ ਪਹਿਨਣ ਲਈ ਹੁਕਮ ਕੀਤਾ।28 ਜੂਨ ਦੀ ਵਿਚਾਰ ਗੋਸ਼ਟੀ, ਹਰੀ ਮੰਦਰ ਵਿੱਚ ਹੋਈ। ਜਿਸਦਾ ਮੁੱਖ ਵਿਸ਼ਾ ਸੀ 'ਭਾਰਤੀ ਸੁਤੰਤਰਤਾ ਸੰਗਰਾਮ ਵਿੱਚ ਨਾਮਧਾਰੀ ਪੰਥ ਦਾ ਯੋਗਦਾਨ।' ਇਸ ਵਿੱਚ ਮੁੱਖ ਮਹਿਮਾਨ ਵੱਜੋਂ ਪੰਜਾਬ ਸਰਕਾਰ ਦੇ ਲੋਕ ਨਿਰਮਾਣ ਵਿਭਾਗ ਦੇ ਮੰਤਰੀ ਸ਼੍ਰੀ ਜੋਗਿੰਦਰ ਪਾਲ ਪਾਂਡੇ ਸਨ। ਸ਼੍ਰੀ ਜੋਗਿੰਦਰ ਪਾਲ ਪਾਂਡੇ ਨੇ ਕਿਹਾ ਕਿ ਸਭ ਇਤਿਹਾਸਕਾਰਾਂ ਨੂੰ ਇਹ ਗੱਲ ਮੰਨਣੀ ਪੈਂਦੀ ਹੈ ਕਿ ਭਾਰਤ ਦੇ ਸੁਤੰਤਰਤਾ ਸੰਗਰਾਮ ਦਾ ਆਰੰਭ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ ਅਤੇ ਨਾਮਧਾਰੀ ਪੰਥ ਨੇ ਕਈ ਕੁਰਬਾਨੀਆਂ ਦੇ ਕੇ ਅਜ਼ਾਦੀ ਬਿਰਖ ਸਿੰਜਿਆ ਸੀ। ਸਤਿਗੁਰੂ ਜੀ ਨੇ ਆਪਣੇ ਸੰਦੇਸ਼ ਵਿੱਚ ਦੱਸਿਆ ਕਿ ਅੱਜ ਦੇ ਯੁੱਗ ਵਿੱਚ, ਭਾਵੇਂ ਧਰਮ ਦੀ ਮਹੱਤਤਾ ਨੂੰ ਘਟਾਇਆ ਜਾ ਰਿਹਾ ਹੈ, ਪਰ ਧਰਮ ਦੇ ਅਨੁਆਈਆਂ ਨੂੰ, ਇਸ ਬਾਰੇ ਦ੍ਰਿੜ੍ਹਤਾ ਨਾਲ ਅੱਗੇ ਵਧਣਾ ਚਾਹੀਦਾ ਹੈ। ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਬਨਾਉਣ ਸੰਬੰਧੀ ਭਾਵੇਂ ਕੁੱਝ ਬੁਲਾਰਿਆਂ ਨੇ ਗਿਲਾ ਕੀਤਾ ਹੈ ਕਿ ਇਸ ਸਬੰਧ ਵਿੱਚ ਸਰਕਾਰ ਵੱਲੋਂ ਕੁਝ ਨਹੀਂ ਕੀਤਾ ਜਾ ਰਿਹਾ, ਆਪਣੇ ਧਰਮ ਵਿੱਚ ਪੱਕੇ ਰਹਿਣ, ਨਾਮ ਸਿਮਰਨ ਤੇ ਨੇਕ ਆਚਰਣ ਦਾ ਸਦਕਾ, ਸਮੇਂ ਸਿਰ ਆਪੇ ਹੀ ਸਭ ਕੁਝ ਸਿਰੇ ਚੜ੍ਹ ਜਾਵੇਗਾ। ਸਤਿਗੁਰੂ ਜੀ ਨੇ ਇਹ ਵੀ ਵਚਨ ਕੀਤਾ ਕ਼ਿ ਗੁਰੂ ਘਰ ਹੀ ਅਜਿਹਾ ਸਥਾਨ ਹੈ, ਜਿੱਥੇ ਵਿਰੋਧੀਆਂ ਨੂੰ ਵੀ ਆਸਰਾ ਮਿਲਦਾ ਹੈ।

28 ਜੂਨ ਨੂੰ ਸ਼ਾਮ ਦੀ ਗੋਸ਼ਟੀ ਵਿੱਚ, ਮਹਾਰਾਜ ਬੀਰ ਸਿੰਘ ਜੀ ਨੇ ਨਾਮਧਾਰੀ ਮੱਤ ਦੀਆਂ ਮੁੱਖ ਮਾਨਤਾਵਾਂ ਉੱਤੇ ਪ੍ਰਕਾਸ਼ ਪਾਉਂਦੇ ਹੋਏ ਕਿਹਾ ਕਿ ਕਈ ਲੋਕ, ਨਾਮਧਾਰੀ ਮੱਤ ਬਾਰੇ ਤਰਕ ਕਰਦੇ ਹਨ ਕਿ ਇਹਨਾਂ ਨੇ ਦੱਸ ਗੁਰੂ ਸਾਹਿਬਾਨ ਤੋਂ ਅੱਗੇ, ਕਿਵੇਂ ਗੁਰੂ ਪਰੰਪਰਾ ਰੱਖੀ ਹੋਈ ਹੈ। ਆਪ ਜੀ ਨੇ ਫੁਰਮਾਇਆ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਸਮੇਂ, ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਇਹ ਫੁਰਮਾਨ ਹੋਇਆ ਸੀ ਕਿ 'ਸਾਰਾ ਕਲਜੁਗ ਭੋਗਸੀ ਨਾਨਕ ਧਰਿ ਅਵਤਾਰ' ਇਸੇ ਭਵਿੱਖਬਾਣੀ ਨੂੰ ਮੁੱਖ ਰੱਖ ਕੇ, ਨਾਮਧਾਰੀ ਗੁਰੂ ਪਰੰਪਰਾ ਚਲਦੀ ਆ ਰਹੀ ਹੈ।

29 ਜੂਨ ਨੂੰ ਇਸ ਬਾਰ੍ਹਵੇਂ ਸਰਵ-ਹਿੰਦ ਵਿਦਿਅਕ ਸੰਮੇਲਨ ਦਾ ਅੰਤਿਮ ਦਿਨ ਸੀ। ਇਸ ਦਿਨ ਦੀ ਹਾਜ਼ਰੀ ਦੋ ਹਜ਼ਾਰ ਦੇ ਕਰੀਬ ਦੱਸੀ ਗਈ ਹੈ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਰਾਹੀਂ, ਸਮਾਜ ਸੁਧਾਰ ਤੇ ਪੰਥਕ ਕੰਮਾਂ ਵਿੱਚ ਵੱਧ ਤੋਂ ਵੱਧ ਭਾਗ ਲੈਣ ਲਈ ਉਤਸ਼ਾਹਿਤ ਕੀਤਾ। ਇਸ ਦਿਨ 6 ਆਨੰਦ ਕਾਰਜ ਵੀ ਕੀਤੇ ਗਏ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਵਿਦਿਅਕ ਜੱਥੇ ਨੇ ਪ੍ਰਧਾਨਗੀ ਦੀ ਅਗਲੀ ਜ਼ਿੰਮੇਵਾਰੀ, ਸੰਤ ਪ੍ਰੀਤਮ ਸਿੰਘ ਜੰਮੂ ਨੂੰ ਸੌਂਪੀ। ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਖਿਡਾਰੀਆਂ, ਵਿਦਿਅਕ ਜੱਥੇ ਦੇ ਮੁੱਖ ਅਧਿਕਾਰੀਆਂ ਅਤੇ ਸੰਗੀਤਕਾਰਾਂ ਨੂੰ, ਆਪਣੇ ਮੁਬਾਰਕ ਹੱਥਾਂ ਨਾਲ ਪੁਰਸਕਾਰਾਂ ਦੀ ਬਖਸ਼ਿਸ਼ ਕੀਤੀ।

**ਇੰਗਲੈਂਡ ਵਿੱਚ ਸਤਿਗੁਰੂ ਜੀ 'ਮੀਂਹ ਦੇ ਦੇਵਤਾ' ਦੇ ਸਰੂਪ ਵਿੱਚ**

ਪਿਛਲੇ ਦੋ ਸਾਲਾਂ ਤੋਂ ਔੜ ਮਾਰੇ ਇੰਗਲੈਂਡ ਵਿੱਚ ਸ੍ਰੀ ਸਤਿਗੁਰੂ ਜੀ, 'ਮੀਂਹ ਦੇ ਦੇਵਤਾ' ਦੇ ਸਰੂਪ ਵਿੱਚ ਬਹੁੜੇ। ਇਸ ਅਲੌਕਿਕ ਤੇ ਕਰਾਮਾਤੀ ਘਟਨਾ ਬਾਰੇ, ਇੰਗਲੈਂਡ ਦੇ ਬਹੁਤ ਸਾਰੇ ਸਥਾਨਕ ਅਤੇ ਦੇਸ਼ਾਂ-ਵਿਦੇਸ਼ਾਂ ਦੇ ਅਖ਼ਬਾਰਾਂ ਵਿੱਚ ਬਹੁਤ ਸਾਰੀਆਂ ਖ਼ਬਰਾਂ, ਸਤਿਗੁਰੂ ਜੀ ਦੇ ਚਿੱਤਰਾਂ ਸਮੇਤ ਪ੍ਰਕਾਸ਼ਿਤ ਹੋਈਆਂ। ਸ਼੍ਰੀ ਤਾਰਾ ਸਿੰਘ ਅਨਜਾਣ "ਦੇ ਸ਼ਬਦਾਂ ਵਿੱਚ, ਇੱਥੇ ਇਸ ਚਮਤਕਾਰੀ ਘਟਨਾ ਦਾ ਵਰਣਨ ਦਿੱਤਾ ਜਾ ਰਿਹਾ ਹੈ। "ਔੜ ਮਾਰੇ ਯੂ.ਕੇ. ਵਿੱਚ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ, ਮੀਂਹ ਪੈਣ ਨਾਲ ਉੱਥੋਂ ਦੀਆਂ ਅਖ਼ਬਾਰਾਂ ਨੇ, ਆਪ ਜੀ ਨੂੰ 'ਮੀਂਹ ਦਾ ਦੇਵਤਾ' ਕਹਿ ਕੇ ਸ਼ਰਧਾ ਤੇ ਸਤਿਕਾਰ ਦਾ ਪ੍ਰਗਟਾਵਾ ਕੀਤਾ। 26 ਅਗਸਤ ਨੂੰ ਡੈਨਿਸ ਹੋਵੇਲ ਦੇ ਬਿਆਨ ਅਨੁਸਾਰ, ਪਿਛਲੇ 500 ਸਾਲਾਂ ਵਿੱਚ ਇੰਗਲੈਂਡ ਤੇ ਵੇਲਜ਼ ਵਿੱਚ, ਇਹ ਸੋਕੇ ਦਾ ਸਭ ਤੋਂ ਭਿਆਨਕ ਸਮਾਂ ਸੀ। ਸ੍ਰੀ ਸਤਿਗੁਰੂ ਜੀ 8 ਅਗਸਤ ਨੂੰ ਇੰਗਲੈਂਡ ਦੇ ਦੌਰੇ ਉੱਤੇ ਪਹੁੰਚੇ ਸਨ। ਬਹੁਤ ਸਾਰੀਆਂ ਸੰਸਥਾਵਾਂ ਵੱਲੋਂ ਸਲੋਅ ਵਿੱਚ, ਆਪ ਜੀ ਦਾ ਸੁਆਗਤ ਕੀਤਾ ਗਿਆ। ਸਤਿਗੁਰੂ ਜੀ ਦਾ ਸੁਆਗਤ ਇੰਟਰਨੈਸ਼ਨਲ ਵੈਜੀਟੇਰੀਅਨ ਸੁਸਾਇਟੀ ਦੇ ਪ੍ਰਧਾਨ ਡਾ. ਰਹੋਰਡਨ ਲਾਟੋ, ਸਲੋਅ ਦੇ ਸਾਬਕਾ ਮੇਅਰ, ਕੌਂਸਲ ਦੇ ਲੀਡਰ, ਇੰਡੀਅਨ ਲੀਗ ਅਕਾਲੀ ਦਲ ਤੇ ਨਾਮਧਾਰੀ ਸੰਗਤ ਦੇ ਆਗੂਆਂ ਨੇ ਕੀਤਾ। 26 ਅਗਸਤ ਨੂੰ ਸਤਿਗੁਰੂ ਜੀ ਸਾਊਥਹਾਲ ਪਹੁੰਚੇ। ਇੱਥੇ ਮਾਂਗਟ ਹਾਲ ਵਿੱਚ ਸ਼ਾਮ ਦਾ ਹਜ਼ੂਰੀ ਦੀਵਾਨ ਸੱਜਿਆ। ਹਾਲ ਦੇ ਮਾਲਕ ਨੇ ਬੀ. ਬੀ. ਸੀ. ਰੇਡੀਓ, ਟੈਲੀਵਿਜ਼ਨ ਰਾਹੀਂ, ਸ਼ਰਾਰਤ ਨਾਲ ਖ਼ਬਰ ਲੁਆ ਦਿੱਤੀ ਕਿ ਨਾਮਧਾਰੀ ਸਤਿਗੁਰੂ ਜੀ ਮੀਂਹ

ਪੁਆਉਣ ਲਈ ਇੰਗਲੈਂਡ ਆਏ ਹਨ। ਨਾਮਧਾਰੀ ਸਾਧ ਸੰਗਤ ਚਿੰਤਾ ਵਿੱਚ ਸੀ ਕਿ ਜੇ ਮੀਂਹ ਨਾ ਪਿਆ ਤਾਂ ਜਗ ਹਸਾਈ ਹੋਵੇਗੀ। ਜਦੋਂ ਸਤਿਗੁਰੂ ਜੀ ਅੱਗੇ ਇਸ ਬਾਰੇ ਬੇਨਤੀ ਕੀਤੀ ਗਈ ਤਾਂ ਆਪ ਜੀ ਨੇ ਫੁਰਮਾਇਆ ਕਿ ਇਹ ਸਭ ਕੁਝ ਅਕਾਲ ਪੁਰਖ ਦੇ ਹੱਥ ਵੱਸ ਹੈ। 27 ਅਗਸਤ ਨੂੰ ਸਤਿਗੁਰੂ ਜੀ ਨੇ ਪੰਡਤ ਗੋਪਾਲ ਸਿੰਘ ਜੀ ਨੂੰ ਮੀਂਹ ਵਾਸਤੇ ਅਰਦਾਸ ਕਰਨ ਦਾ ਹੁਕਮ ਕੀਤਾ। ਇਹ ਔੜ ਏਨੀ ਭਿਆਨਕ ਸੀ ਕਿ ਟੇਮਜ਼ ਨਦੀ ਦਾ ਪਾਣੀ, ਥੱਲੇ ਲਹਿ ਗਿਆ ਸੀ ਅਤੇ ਪਿਛਲੇ ਦੋ ਸਾਲਾਂ ਤੋਂ ਪਾਣੀ ਦਾ ਰਾਸ਼ਨ ਕਰ ਦਿੱਤਾ ਗਿਆ ਸੀ। ਇੱਥੋਂ ਤੱਕ ਕਿ ਇੰਗਲੈਂਡ ਦੀ ਮਹਾਰਾਣੀ ਨੂੰ ਵੀ ਪਾਣੀ ਦੀ ਪੂਰਤੀ, ਰਾਸ਼ਨ ਅਨੁਸਾਰ ਕੀਤੀ ਜਾਂਦੀ ਸੀ। ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਵਿੱਚ, ਹੁਕਮ ਅਨੁਸਾਰ ਅਰਦਾਸ ਕੀਤੀ ਗਈ। ਦੁਪਹਿਰ ਰੇਡੀਓ 'ਤੇ ਖ਼ਬਰ ਆਈ ਕਿ ਸ਼ਹਿਰ ਦੇ ਇੱਕ ਹਿੱਸੇ 'ਚ ਮੀਂਹ ਪੈ ਗਿਆ ਹੈ ਤੇ ਸ਼ਾਮ ਤੱਕ ਚੁਫੇਰੇ ਬੱਦਲ ਤੇ ਭਰਵਾਂ ਮੀਂਹ ਪਿਆ ਜੋ ਕਈ ਦਿਨਾਂ ਤੱਕ ਜਾਰੀ ਰਿਹਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਸਾਰੇ ਇੰਗਲੈਂਡ ਵਿੱਚ 'ਮੀਂਹ ਦੇ ਦੇਵਤਾ' (The Rain God) ਦੇ ਰੂਪ ਵਿੱਚ ਉਜਾਗਰ ਹੋਈ, ਪਰ ਨਿਮਰਤਾ ਦੇ ਪੁੰਜ ਸਤਿਗੁਰੂ ਜਗਜੀਤ ਸਿੰਘ ਜੀ, ਇਸ ਨੂੰ ਅਕਾਲ ਪੁਰਖ ਦੀ ਕ੍ਰਿਪਾ ਹੀ ਮੰਨਦੇ ਹਨ। ਛੇਤੀ ਹੀ ਆਪ ਇੱਥੋਂ ਕੁਝ ਦਿਨਾਂ ਲਈ ਨੈਰੋਬੀ ਤੇ ਹੋਰ ਵਿਦੇਸ਼ਾਂ ਦੇ ਦੌਰੇ 'ਤੇ ਚਲੇ ਗਏ। ਫੇਰ ਵਾਪਸ ਇੰਗਲੈਂਡ ਆ ਕੇ ਭਾਰਤ ਦੇਸ ਪੁੱਜੇ।

**ਅੱਸੂ ਦਾ ਜੱਪ ਪ੍ਰਯੋਗ**

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਗੁਰੂਕਾਲ ਦੇ ਪਹਿਲੇ ਵਰਸ਼ 1906 ਤੋਂ ਹੀ ਸਰਹਿੰਦ ਨਹਿਰ ਦੇ ਕੰਢੇ ਦੇ ਰਮਣੀਕ ਸਥਾਨ ਉੱਤੇ, ਸਵਾ ਮਹੀਨੇ ਦਾ ਜਪ ਪ੍ਰਯੋਗ 10 ਜੁਲਾਈ, 1906 ਤੋਂ ਆਰੰਭ ਕਰ ਦਿੱਤਾ ਸੀ। ਇਹ ਮਰਿਆਦਾ ਸਮੇਂ-ਸਮੇਂ ਸਿਰ ਨਿਰੰਤਰ ਚਲਦੀ ਆਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇੱਕ ਮਹੀਨੇ ਦੇ ਜੱਪ ਪ੍ਰਯੋਗ ਨੂੰ ਵੀ ਚਾਲੂ ਰੱਖਿਆ, ਪਰ ਇਸਦਾ ਸਮਾਂ ਅੱਸੂ ਦੇ ਮਹੀਨੇ ਵਿੱਚ ਬਦਲ ਦਿੱਤਾ।

1976 ਦਾ ਜੱਪ ਪ੍ਰਯੋਗ 5 ਅਕਤੂਬਰ ਤੋਂ 25 ਅਕਤੂਬਰ ਤੱਕ, ਸ੍ਰੀ ਭੈਣੀ ਸਾਹਿਬ ਰੱਖਿਆ ਗਿਆ। ਇਹਨਾਂ ਦਿਨਾਂ ਵਿੱਚ ਆਸਾ ਦੀ ਵਾਰ ਦੇ ਕੀਰਤਨ ਤੋਂ ਬਿਨਾਂ, ਸ਼ਾਮ ਦੇ ਦੀਵਾਨ ਦੇ ਇੱਕ ਘੰਟੇ ਦੇ ਨਾਮ ਸਿਮਰਨ ਕੀਰਤਨ

ਦੀ ਨਿਯਮਿਤ ਮਰਿਆਦਾ ਤੋਂ ਬਿਨਾਂ, ਕਈ ਸਾਧਕ ਅੱਠ- ਅੱਠ ਘੰਟੇ ਦੇ ਨਾਮ ਸਿਮਰਨ ਦਾ ਅਭਿਆਸ ਕਰਦੇ। ਇਹਨਾਂ ਦਿਨਾਂ ਵਿੱਚ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਨਹੀਂ ਜਾਂਦੇ। ਸੰਗਤਾਂ ਦੀ ਗਿਣਤੀ ਦਿਨੋਂ-ਦਿਨ ਵਧਦੀ ਜਾਂਦੀ ਹੈ। ਨਾਲੋਂ-ਨਾਲ ਸਵਾ ਲੱਖ ਪਾਠਾਂ ਦਾ ਪ੍ਰਵਾਹ ਵੀ ਜਾਰੀ ਰਿਹਾ।

ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਇਹ ਜਪ ਪ੍ਰਯੋਗ 5 ਅਕਤੂਬਰ (20 ਅੱਸੂ) ਤੋਂ, 25 ਅਕਤੂਬਰ (10 ਕੱਤਕ) ਤੱਕ ਹੋਇਆ। ਨਾਮ ਬਾਣੀ, ਕਥਾ ਕੀਰਤਨ ਦਾ ਅਤੁੱਟ ਪ੍ਰਵਾਹ ਚਲਦਾ ਰਿਹਾ। ਨਾਮਧਾਰੀ ਪੰਥ ਵਿੱਚ ਇਸ ਜੱਪ ਪ੍ਰਯੋਗ ਦੀ ਵਿਸ਼ੇਸਤਾ ਸਦਾ ਤੋਂ ਹੀ ਬਣੀ ਰਹੀ ਹੈ। ਇਸ ਸਮਾਗਮ ਸਮੇਂ ਆਦਿ ਸ੍ਰੀ ਗ੍ਰੰਥ ਸਾਹਿਬ ਦੇ 200 ਪਾਠਾਂ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ ਦੇ 4 ਪਾਠਾਂ ਦੇ ਭੋਗ ਵੀ ਪਾਏ ਗਏ। ਹਜ਼ਾਰਾਂ ਦੀ ਗਿਣਤੀ ਵਿੱਚ ਸਾਧ ਸੰਗਤ ਨੇ ਇਸ ਜਪ ਪ੍ਰਯੋਗ ਦੇ ਮਹਾਨ ਯੱਗ ਵਿੱਚ ਸ਼ਾਮਿਲ ਹੋ ਕੇ ਆਪਣਾ ਜਨਮ ਸਫਲਾ ਕੀਤਾ।

**ਸ੍ਰੀ ਜੀਵਨ ਨਗਰ ਦਾ ਸਥਾਪਨਾ ਦਿਵਸ**

ਸੰਨ 1946 ਮੁੱਕਣ ਤੋਂ ਪਹਿਲਾਂ-ਪਹਿਲਾਂ, ਸਤਿਗੁਰੂ ਪਰਤਾਪ ਸਿੰਘ ਜੀ ਦੀ ਦੂਰਦਰਸ਼ਿਤਾ ਨੇ, ਸਾਰੇ ਰਾਜਨੀਤਿਕ ਹਾਲਾਤ ਨੂੰ ਧਿਆਨ ਵਿੱਚ ਰੱਖਦੇ ਹੋਇਆਂ, ਦੇਸ਼-ਵੰਡ ਸਮੇਂ ਹੋਣ ਵਾਲੀਆਂ ਫਿਰਕੂ ਘਟਨਾਵਾਂ ਅਤੇ ਦੋਹਾਂ ਦੇਸ਼ਾਂ ਦੀਆਂ ਵੱਸੋਂ ਦੀਆਂ, ਵੱਡੇ ਪੈਮਾਨੇ ਉੱਤੇ ਹੋਣ ਵਾਲੀਆਂ ਤਬਦੀਲੀਆਂ ਨੂੰ, ਜਾਣ ਲਿਆ ਸੀ ਅਤੇ ਆਪ ਨੇ ਪਹਿਲਾਂ ਹੀ ਆਉਣ ਵਾਲੀਆਂ ਘਟਨਾਵਾਂ ਦਾ ਟਾਕਰਾ ਕਰਨ ਲਈ, ਚਚਾਲ ਕੋਠੀ, ਤਹਿਸੀਲ ਸਰਸਾ, ਜਿਲ੍ਹਾ ਹਿਸਾਰ ਦੇ ਆਲੇ-ਦੁਆਲੇ ਵੱਡੇ ਭੂਮੀ ਦੇ ਰਕਬੇ ਨੂੰ, ਕੁੱਝ ਸੈਂਕੜੇ ਸਿੱਖਾਂ ਦੇ ਸਹਿਯੋਗ ਨਾਲ, ਖਰੀਦ ਲਿਆ ਸੀ। ਇਸ ਭੂਮੀ ਲਈ ਰਜਿਸਟਰੀ 23 ਜਨਵਰੀ, 1947 ਅਰਥਾਤ 15 ਅਗਸਤ 1947 ਦੀ ਦੇਸ਼ ਵੰਡ ਤੋਂ ਸੱਤ ਮਹੀਨੇ ਪਹਿਲਾਂ ਹੀ ਕਰਵਾ ਲਈ ਗਈ ਸੀ। ਉਸ ਸਮੇਂ ਇਹ ਜ਼ਮੀਨ ਰੱਕੜ, ਬੇ-ਆਬਾਦ ਪਈ ਝਾੜੀਆਂ ਅਤੇ ਮਲ੍ਹਿਆਂ ਦਾ ਦ੍ਰਿਸ਼ ਪੇਸ਼ ਕਰਦੀ ਸੀ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਦੀ ਨਜ਼ਰ, ਇਸ ਭੂਮੀ ਨੂੰ ਅਬਾਦ ਤੇ ਸਰਸਬਜ ਕਰਨ ਦੀ ਸਮਰੱਥਾ ਰੱਖਦੀ ਸੀ। ਸੋ ਇੰਵ ਹੀ ਹੋਇਆ। ਜਦੋਂ 1947 ਵਿੱਚ ਦੇਸ਼ ਦੀ ਵੰਡ ਹੋਈ ਤਾਂ ਭਾਵੇਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸੇਵਕਾਂ ਨੂੰ ਪਹਿਲਾਂ ਹੀ ਪਾਕਿਸਤਾਨ ਵਿੱਚ ਆਉਣ ਵਾਲੇ

ਇਲਾਕੇ ਵਿੱਚੋਂ, ਇੱਧਰ ਭਾਰਤ ਵਿੱਚ ਆਉਣ ਲਈ ਕਹਿ ਦਿੱਤਾ ਸੀ, ਪਰ ਫਿਰ ਵੀ ਬਹੁਤ ਸਾਰੇ ਸ਼ਰਨਾਰਥੀ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਪਰਿਵਾਰ, ਜਿਨ੍ਹਾਂ ਨੂੰ ਆਪਣੇ ਘਰ-ਘਾਟ ਛੱਡ ਕੇ ਇੱਧਰ ਆਉਣਾ ਪਿਆ, ਉਨ੍ਹਾਂ ਨੂੰ ਇਸੇ ਚਚਾਲ ਕੋਠੀ ਵਾਲੇ ਇਲਾਕੇ ਨੇ ਸ਼ਰਨ ਦਿੱਤੀ। ਉਨ੍ਹਾਂ ਨੂੰ ਇਵ ਪ੍ਰਤੀਤ ਹੋਇਆ ਜਿਵੇਂ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੀ ਸ਼ਰਨ ਵਿੱਚ, ਆਪਣੇ ਘਰ ਆ ਗਏ ਹੋਣ। ਇੱਥੋਂ ਦੇ ਅਗਲੇ ਇਤਿਹਾਸ ਤੋਂ ਸਾਰਾ ਸੰਸਾਰ ਜਾਣੂ ਹੈ। ਜਿਸ ਤਰ੍ਹਾਂ ਸ਼ਰਨਾਰਥੀ ਬਣ ਕੇ ਆਏ ਪਰਿਵਾਰਾਂ ਦਾ ਵਿਸ਼ਾਲ ਹਿਰਦੇ ਨਾਲ ਮੁੜ ਵਸੇਬਾ ਕੀਤਾ, ਉਹ ਸਾਰੇ ਹਿੰਦੁਸਤਾਨ ਵਿੱਚ ਇੱਕ ਨਿਵੇਕਲੀ ਮਿਸਾਲ ਸੀ, ਜਿਸ ਕਾਰਨ ਮਾ. ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਵਰਗੇ ਸਿੱਖ ਨੇਤਾ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਦ੍ਰਿਸ਼ਟੀ ਅਤੇ ਸੁਭ ਭਰੀ ਕਰਨੀ ਦੀ ਸ਼ਲਾਘਾ ਕਰਦੇ ਸਨ। ਇਹਨਾਂ ਤਿੰਨਾਂ ਦਹਾਕਿਆਂ ਦੇ ਸਮੇਂ ਵਿੱਚ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਉਹਨਾਂ ਦੇ ਬ੍ਰਹਮਲੀਨ ਹੋਣ ਬਾਅਦ, ਸਤਿਗੁਰੂ ਜਗਜੀਤ ਸਿੰਘ ਜੀ ਦੀ ਆਦਰਸ਼ਕ ਅਗਵਾਈ ਸਦਕਾ, ਅੱਜ ਇਹ ਸ੍ਰੀ ਜੀਵਨ ਨਗਰ ਦਾ ਇਲਾਕਾ, ਜ਼ਿਲ੍ਹਾ ਸਿਰਸਾ ਅਤੇ ਹਰਿਆਣੇ ਦਾ ਹੀ ਨਹੀਂ ਸਗੋਂ ਸਮੁੱਚੇ ਦੇਸ਼ ਦਾ ਸਭ ਤੋਂ ਵੱਧ ਹਰਿਆ-ਭਰਿਆ ਤੇ ਉਪਜਾਊ ਇਲਾਕਾ ਮੰਨਿਆ ਜਾਂਦਾ ਹੈ। ਤਿੰਨ ਦਹਾਕਿਆਂ ਪਿੱਛੋਂ 1977 ਦੇ ਜਨਵਰੀ ਦੇ ਮਹੀਨੇ ਵਿੱਚ, ਮਹਾਰਾਜ ਬੀਰ ਸਿੰਘ ਜੀ ਦੇ ਮਨ ਵਿੱਚ ਇਹ ਵਿਚਾਰ ਉਤਪੰਨ ਹੋਇਆ ਕਿ ਸ੍ਰੀ ਜੀਵਨ ਨਗਰ ਦੇ ਸਥਾਪਨਾ ਦਿਵਸ ਨੂੰ, ਬੜੀ ਸ਼ਾਨ ਨਾਲ ਮਨਾਇਆ ਜਾਵੇ। ਇਸ ਸਬੰਧ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਵਾਨਗੀ ਹਾਸਿਲ ਹੋ ਗਈ।

**ਸ੍ਰੀ ਜੀਵਨ ਨਗਰ ਸਥਾਪਨਾ-ਦਿਵਸ ਦੇ ਸਮਾਗਮ**

1977 ਵਿੱਚ 2 ਤੋਂ 4 ਮਾਘ ਅਰਥਾਤ 14-15-16 ਜਨਵਰੀ ਨੂੰ ਸ੍ਰੀ ਜੀਵਨ ਨਗਰ ਵਿਖੇ, ਸਥਾਪਨਾ ਦਿਵਸ ਦਾ ਸ਼ਾਨਦਾਰ ਮੇਲਾ ਮਨਾਇਆ ਗਿਆ, ਜਿਸ ਵਿੱਚ ਆਸ-ਪਾਸ ਦੇ ਇਲਾਕੇ ਦੇ ਪਿੰਡਾਂ ਦੇ ਹਜ਼ਾਰਾਂ ਵਸਨੀਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਹਾਜ਼ਰ ਹੋ ਕੇ, ਸ੍ਰੀ ਜੀਵਨ ਨਗਰ ਦੇ ਸਥਾਪਨਾ ਦਿਵਸ ਦੀਆਂ ਖੁਸ਼ੀਆਂ ਵਿੱਚ ਸ਼ਾਮਲ ਹੋਏ। 2 ਮਾਘ (14 ਜਨਵਰੀ) ਨੂੰ ਮਹਾਰਾਜ ਬੀਰ ਸਿੰਘ ਜੀ ਨੇ ਵਿਸ਼ੇਸ਼ ਤੌਰ 'ਤੇ ਸਜਾਏ ਪੰਡਾਲ ਵਿੱਚ,

ਆਸਾ ਜੀ ਦੀ ਵਾਰ ਦਾ ਅੰਮ੍ਰਿਤ ਵੇਲੇ ਦਾ ਕੀਰਤਨ ਕੀਤਾ ਅਤੇ ਉਸੇ ਦਿਨ ਸ੍ਰੀ ਸਤਿਗੁਰੂ ਜੀ ਵੀ ਮੁਕਤਸਰ ਦੇ ਮਾਘੀ ਦੇ ਦੀਵਾਨ ਪਿੱਛੋਂ, ਸ੍ਰੀ ਜੀਵਨ ਨਗਰ ਪਹੁੰਚ ਗਏ। ਸ਼ਾਮ ਦੇ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਸਰਵਣ ਕਰਨ ਪਿੱਛੋਂ, ਸੰਗੀਤਮਈ ਕੀਰਤਨ ਨਾਲ ਇਸ ਸਮਾਗਮ ਦਾ ਵਿਧੀਵਤ ਆਰੰਭ ਹੋਇਆ। ਇਸ ਸਮੇਂ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਪਹੁੰਚ ਚੁੱਕੀਆਂ ਸਨ। ਉਸੇ ਦਿਨ ਰਾਤ ਨੂੰ ਜਥੇਦਾਰ ਪ੍ਰੀਤਮ ਸਿੰਘ ਪੱਧਰੀ ਵੱਲੋਂ, ਹੱਲੇ ਦਾ ਦੀਵਾਨ ਸਜਾਇਆ ਗਿਆ।

3 ਮਾਘ (15 ਜਨਵਰੀ) ਨੂੰ ਸਖ਼ਤ ਸਰਦੀ ਦੇ ਬਾਵਜੂਦ ਵੱਡੀ ਗਿਣਤੀ ਵਿੱਚ ਸਾਧ ਸੰਗਤ ਸਣੇ ਕੇਸ ਇਸ਼ਨਾਨ ਕਰਕੇ, ਪੰਜ ਵਜੇ ਤੱਕ, ਆਸਾ ਦੀ ਵਾਰ ਦੇ ਦੀਵਾਨ ਵਿੱਚ ਪਹੁੰਚ ਗਈ। ਸਾਢੇ ਸੱਤ ਵਜੇ ਆਸਾ ਦੀ ਵਾਰ ਤੇ ਬਸੰਤ ਦੀ ਵਾਰ ਦੇ ਕੀਰਤਨ ਉਪਰੰਤ, ਸਤਿਗੁਰੂ ਜਗਜੀਤ ਸਿੰਘ ਜੀ ਨੇ, ਪੰ. ਗੁਪਾਲ ਸਿੰਘ ਤੋਂ ਇਹ ਐਲਾਨ ਕਰਵਾਇਆ ਕਿ ਸ੍ਰੀ ਜੀਵਨ ਨਗਰ ਦੇ ਸਥਾਪਨਾ ਦਿਵਸ ਮਨਾਉਣ ਦੀ ਖੁਸ਼ੀ ਵਿੱਚ, ਜਿਹੜੇ ਨਾਮਧਾਰੀ ਸੱਜਣ ਕੁੱਝ ਉਲੰਘਣਾ ਕਰਕੇ, ਪੰਥ ਵਿੱਚੋਂ ਤਨਖ਼ਾਹੀਏ ਕਰਾਰ ਕੀਤੇ ਗਏ ਹਨ, ਉਹ ਜੇ ਦੀਵਾਨ ਵਿੱਚ ਸੱਚੇ ਦਿਲੋਂ ਹਾਜ਼ਰ ਹੋ ਕੇ, ਆਪਣੀਆਂ ਭੁੱਲਾਂ ਬਾਰੇ ਪ੍ਰਾਸ਼ਚਿਤ ਕਰਨਗੇ ਤਾਂ ਉਹਨਾਂ ਨੂੰ ਬਖ਼ਸ਼ ਦਿੱਤਾ ਜਾਵੇਗਾ।

ਦੁਪਹਿਰ ਦੇ ਹਜ਼ੂਰੀ ਦੀਵਾਨ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਪਹੁੰਚ ਚੁੱਕੀ ਸੀ। ਸਕੰਦਰੀ ਨਾਲੇ ਦੇ ਪਾਣੀ ਦੇ ਨਿਕਾਸ ਲਈ, ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਗਈ। ਸਤਿਗੁਰੂ ਜੀ ਨੇ ਪ੍ਰਵਾਨ ਕੀਤਾ ਕਿ ਘੱਟੋ-ਘੱਟ ਗਿਆਰਾਂ ਸੌ ਬੰਦੇ ਕਹੀਆਂ ਲੈ ਕੇ ਹਾਜ਼ਰ ਹੋਣ। ਇਸ ਸੰਬੰਧ ਵਿੱਚ 1500 ਆਦਮੀਆਂ ਨੇ ਸ਼੍ਰਮ-ਦਾਨ ਲਈ ਆਪਣੇ ਨਾਂ ਲਿਖਵਾਏ। ਇਸੇ ਦੀਵਾਨ ਵਿੱਚ ਸ੍ਰੀ ਸਤਿਗੁਰੂ ਜੀ ਨੇ ਅਪਾਰ ਕ੍ਰਿਪਾ ਕਰਕੇ 300 ਦੇ ਕਰੀਬ ਉਹਨਾਂ ਸੱਜਣਾਂ ਨੂੰ ਬਖ਼ਸ਼ ਦਿੱਤਾ ਜਿਨ੍ਹਾਂ ਨੇ, ਆਪ ਜੀ ਦੇ ਆਦੇਸ਼ ਅਨੁਸਾਰ, ਹਜ਼ੂਰੀ ਦੀਵਾਨ ਵਿੱਚ ਖਲੋ ਕੇ ਪ੍ਰਾਸ਼ਚਿੰਤ ਕੀਤਾ ਸੀ। ਸ਼ਾਮ ਦੇ ਦੀਵਾਨ ਵਿੱਚ ਸੰਤ ਦਰਸ਼ਨ ਸਿੰਘ ਤੇ ਖਜ਼ਾਨ ਸਿੰਘ ਦੇ ਕੀਰਤਨ ਤੋਂ ਬਿਨਾਂ, ਸ੍ਰੀ ਭੈਣੀ ਸਾਹਿਬ ਤੋਂ ਆਏ, ਛੋਟੇ ਬੱਚਿਆਂ ਨੇ ਵੀ ਨਿਰਧਾਰਿਤ ਰਾਗਾਂ ਅਨੁਸਾਰ ਕੀਰਤਨ ਕੀਤਾ। ਰਾਤ ਨੂੰ ਸ੍ਰੀ ਮਹਾਰਾਜ ਬੀਰ

ਸਿੰਘ ਜੀ ਦੀ ਸਰਪ੍ਰਸਤੀ ਵਿੱਚ ਅਤੇ ਪ੍ਰੀਤਮ ਸਿੰਘ ਕਵੀ ਦੇ ਸੰਚਾਲਨ ਹੇਠ, ਸ਼ਾਨਦਾਰ ਕਵੀ ਦਰਬਾਰ ਹੋਇਆ, ਜਿਸ ਵਿੱਚ ਸਥਾਨਕ ਕਵੀਆਂ ਤੋਂ ਬਿਨਾਂ ਜਲੰਧਰੋਂ ਆਏ ਸੰਤੋਖ ਸਿੰਘ ਸਫਰੀ ਅਤੇ ਬਲਵੰਤ ਸਿੰਘ ਚੀਮਾ ਨੇ ਵੀ ਭਾਗ ਲਿਆ। ਕਵੀ ਦਰਬਾਰ ਪਿੱਛੋਂ ਜਥੇਦਾਰਾਂ ਨੇ, ਤਿੰਨ ਵਜੇ ਸਵੇਰ ਤੱਕ, ਹੱਲੇ ਦੇ ਦੀਵਾਨਾਂ ਨੂੰ ਜਾਰੀ ਰੱਖਿਆ।

16 ਜਨਵਰੀ (4 ਮਾਘ) ਨੂੰ ਨਾਮਧਾਰੀ ਮਰਿਆਦਾ ਅਨੁਸਾਰ ਅਨੰਦ ਕਾਰਜ ਵੀ ਹੋਣੇ ਸਨ, ਜਿਸ ਮਨੋਹਰ ਦ੍ਰਿਸ਼ ਨੂੰ ਦੇਖਣ ਲਈ ਜ਼ਿਲ੍ਹਾ ਸਿਰਸਾ ਦੇ ਡਿਪਟੀ ਕਮਿਸ਼ਨਰ ਤੇ ਹੋਰ ਉੱਚ ਅਧਿਕਾਰੀਆਂ ਸਮੇਤ, ਇਲਾਕੇ ਦੇ ਬਹੁਤ ਸਾਰੇ ਸੱਜਣ ਚੌਧਰੀ ਸ਼ਿਵਕਰਨ ਚੌਟਾਲਾ, ਚੌ. ਕਨ੍ਹੀ ਰਾਮ, ਚੌ. ਲਾਲ ਚੰਦ ਖੋਡ, ਮਹਿਤਾ ਹਰੀ ਚੰਦ ਖੂਈਆਂ, ਚੌ. ਜਗਦੀਸ਼ ਨਹਿਰਾ ਤੇ ਕਈ ਪਤਵੰਤੇ ਸੱਜਣ ਪਹੁੰਚੇ ਹੋਏ ਸਨ।

ਅਨੰਦ ਕਾਰਜਾਂ ਤੋਂ ਪਹਿਲਾਂ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਨਾਮਧਾਰੀ ਗੁਰ ਇਤਿਹਾਸ ਬਾਰੇ, ਵਿਸਥਾਰਪੂਰਵਕ ਪ੍ਰਕਾਸ਼ ਪਾਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਉਨ੍ਹਾਂ ਕ੍ਰਾਂਤੀਕਾਰੀ ਕਾਰਜਾਂ ਅਤੇ ਸੁਧਾਰਾਂ ਦਾ ਜ਼ਿਕਰ ਕੀਤਾ ਜਿਨ੍ਹਾਂ ਨੇ ਵਿਦੇਸ਼ੀ ਸਰਕਾਰ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਸਨ। ਸਤਿਗੁਰੂ ਹਰੀ ਸਿੰਘ ਜੀ ਨੇ ਅੰਗਰੇਜ ਸਰਕਾਰ ਦੇ ਜ਼ਬਰ ਨੂੰ, ਬੜੇ ਸਬਰ ਨਾਲ ਸਹਿ ਕੇ, ਨਾਮਧਾਰੀ ਪੰਥ ਦੇ ਬਾਗ ਨੂੰ ਹਰਿਆ-ਭਰਿਆ ਰੱਖਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਭ ਸਮਕਾਲੀ ਲਹਿਰਾਂ ਨਾਲ ਕਦਮ ਨਾਲ ਕਦਮ ਮਿਲਾ ਕੇ, ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਅਤੇ ਅਮਲੀ ਰੂਪ ਵਿੱਚ ਕਈ ਸਮਾਜ ਸੁਧਾਰ ਕੀਤੇ। ਪੰਜਾਬ ਦੇ ਸਭਿਆਚਾਰਕ ਵਿਕਾਸ ਵਿੱਚ, ਉਹਨਾਂ ਵਲੋਂ ਪਾਏ ਯੋਗਦਾਨ ਉੱਤੇ ਪ੍ਰਕਾਸ਼ ਪਾਇਆ। ਇਸ ਤੋਂ ਪਿੱਛੋਂ ਕਵੀ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਗਤੀਸ਼ੀਲ ਉਦਮਾਂ ਦਾ ਵਰਣਨ ਕੀਤਾ, ਜਿਨ੍ਹਾਂ ਨੇ ਬਹੁਤ ਥੋੜ੍ਹੇ ਸਮੇਂ ਵਿੱਚ, ਬਹੁਤ ਸਾਰੀਆਂ ਬਿਖਮ ਸਮੱਸਿਆਵਾਂ ਉੱਤੇ ਕਾਬੂ ਪਾ ਲਿਆ ਅਤੇ ਆਪਣੀ ਸਰਪ੍ਰਸਤੀ ਵਿੱਚ, ਧਾਰਮਿਕ ਕਾਰਜਾਂ ਵੱਲ ਨਿਰੰਤਰ ਧਿਆਨ ਦੇ ਕੇ ਨਾਮਧਾਰੀ ਪੰਥ ਨੂੰ ਵਰਤਮਾਨ ਸਮੇਂ ਦੇ ਹਾਣੀ ਬਣਾਉਣ ਦਾ ਸਫਲ ਯਤਨ ਕੀਤਾ। ਨਾਮਧਾਰੀ ਨੌਜਵਾਨਾਂ ਨੂੰ ਜੀਵਨ ਵਿੱਚ ਵਿਦਿਅਕ

ਸੰਮੇਲਨਾਂ ਰਾਹੀਂ ਨਵੀਂ ਦਿਸ਼ਾ ਪ੍ਰਦਾਨ ਕੀਤੀ। ਔਖੇ ਤੋਂ ਔਖੇ ਕਾਰਜਾਂ ਨੂੰ ਨੇਪਰੇ ਚਾੜ੍ਹਨ ਵਿੱਚ ਸਤਿਗੁਰੂ ਜਗਜੀਤ ਸਿਘ ਪੂਰੀ ਤਰ੍ਹਾਂ ਸਮਰੱਥ ਹਨ। ਜਿੱਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਸੇ ਥਾਂ ਪੱਕੀ ਇੱਟ ਲਾਉਣ ਤੋਂ ਜਿਤਨਾ ਗੁਰੇਜ਼ ਕਰਦੇ ਸਨ, ਇਹ ਉਤਨਾ ਹੀ ਗੁਰੇਜ਼ ਹੁਣ ਕੱਚੀ ਇੱਟ ਲੱਗੀ ਰਹਿਣ ਦੇਣ ਤੋਂ ਕਰਦੇ ਹਨ। ਜਿਸਦੇ ਫਲਸਰੂਪ ਛੱਪਰਾਂ ਵਾਲਾ ਭੈਣੀ ਸਾਹਿਬ, ਅੱਜ ਪੱਕੀਆਂ ਤੇ ਸੁੰਦਰ ਇਮਾਰਤਾਂ ਵਾਲਾ ਨਗਰ ਬਣਦਾ ਜਾ ਰਿਹਾ ਹੈ। ਸ੍ਰੀ ਜੀਵਨ ਨਗਰ ਦੇ ਇਲਾਕੇ ਦੀ ਤਰੱਕੀ ਜਿਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਕੀਤੀ ਜਾ ਰਹੀ ਹੈ, ਉਹ ਕਿਸੇ ਜਾਣ- ਪਹਿਚਾਣ ਦੀ ਮੁਥਾਜ ਨਹੀਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਫੁਰਮਾਇਆ ਕਿ ਕਿਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਦ੍ਰਿਸ਼ਟੀ ਨੇ, 1947 ਵਿੱਚ ਵਾਪਰਨ ਵਾਲੀਆਂ ਘਟਨਾਵਾਂ ਨੂੰ ਪਹਿਲਾਂ ਹੀ ਅਨੁਭਵ ਕਰ ਲਿਆ ਸੀ ਅਤੇ ਉਨ੍ਹਾਂ ਮੁਸੀਬਤਾਂ ਦਾ ਟਾਕਰਾ ਕਰਨ ਲਈ, ਸ੍ਰੀ ਜੀਵਨ ਨਗਰ ਦੇ ਇਲਾਕੇ ਦੇ ਪਿੰਡਾਂ ਦੀ ਜ਼ਮੀਨ ਨੂੰ ਖ਼ਰੀਦ ਲਿਆ ਸੀ। ਜਿਸ ਪ੍ਰਕਾਰ ਉਹਨਾਂ ਨੇ ਉਧਰੋਂ ਆਏ ਉਜਾੜੇ ਦੇ ਮਾਰੇ ਲੋਕਾਂ ਨੂੰ ਮੁੜ ਸਥਾਪਿਤ ਕੀਤਾ, ਉਹ ਆਪਣੀ ਮਿਸਾਲ ਆਪ ਸੀ। ਇਸ ਇਲਾਕੇ ਦੇ ਨਵ-ਨਿਰਮਾਣ ਵਿੱਚ,13 ਮੀਲ ਦੀਆਂ ਲਿੰਕ ਸੜਕਾਂ ਦੇ ਨਿਰਮਾਣ ਦਾ ਕਾਰਜ ਵਿਚਾਰ ਅਧੀਨ ਹੈ।

ਸ੍ਰੀ ਸਤਿਗੁਰੂ ਜੀ ਨੇ ਸਭ ਆਏ ਪਤਵੰਤੇ ਸੱਜਣਾਂ ਦਾ ਧੰਨਵਾਦ ਕੀਤਾ। 5 ਜੋੜਿਆਂ ਦੇ ਅਨੰਦ ਕਾਰਜ ਕੀਤੇ ਗਏ ਅਤੇ 40 ਸਾਧਾਰਨ ਪਾਠਾਂ ਦੇ ਭੋਗ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਅਤੇ ਅਨੰਦ ਕਾਰਜਾਂ ਦੇ ਸੰਬੰਧ ਵਿੱਚ ਪਾਏ ਗਏ। ਇਸ ਤਰ੍ਹਾਂ 16 ਜਨਵਰੀ ਨੂੰ, ਸ੍ਰੀ ਜੀਵਨ ਨਗਰ ਦੇ ਸਥਾਪਨਾ ਦਿਵਸ ਦਾ ਸਮਾਗਮ, ਸਫਲਤਾ ਸਹਿਤ ਸੰਪੂਰਨ ਹੋਇਆ।

**ਮਲੇਰਕੋਟਲੇ ਦਾ ਸ਼ਹੀਦੀ ਸਮਾਗਮ**

1977 ਦੇ ਮਲੇਰਕੋਟਲੇ ਦੇ 17-18 ਜਨਵਰੀ ਦੇ ਸਮਾਗਮ ਦੇ ਵੇਰਵੇ ਪ੍ਰਾਪਤ ਨਹੀਂ ਹੋ ਸਕੇ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਗੁਰੂ ਕਾਲ ਵਿੱਚ, ਭਾਰਤ ਦੇ ਸੁਤੰਤਰ ਹੋਣ ਤੋਂ ਕੁਝ ਵਰ੍ਹੇ ਬਾਅਦ, ਇਸ ਸਥਾਨ 'ਤੇ ਸ਼ਹੀਦੀ ਮੇਲੇ ਕਰਨ ਦੀ ਪਰੰਪਰਾ ਆਰੰਭ ਕਰ ਦਿੱਤੀ ਸੀ। ਇਹਨਾਂ ਸ਼ਹੀਦੀ ਸਮਾਗਮਾਂ ਬਾਰੇ

ਵੇਰਵੇ, ਪਾਠਕ ਪੜ੍ਹ ਚੁੱਕੇ ਹਨ। ਇੱਥੇ 1976 ਦੇ ਰਾਮਗੜ੍ਹੀਆ ਗਜਟ ਵਿੱਚ ਪ੍ਰਕਾਸ਼ਿਤ, ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਇੱਕ ਭਾਸ਼ਣ ਦਾ ਸਾਰ ਵੀ ਦਿੱਤਾ ਜਾ ਰਿਹਾ ਹੈ, ਜਿਸ ਵਿੱਚ ਪ੍ਰਧਾਨ ਮੰਤਰੀ ਜੀ ਨੇ, ਕੂਕਾ ਲਹਿਰ ਦੇ ਇਤਿਹਾਸ ਬਾਰੇ, ਪੰਡਤ ਜਵਾਹਰ ਲਾਲ ਨਹਿਰੂ ਦੇ ਹਵਾਲੇ ਨਾਲ, ਆਪਣੇ ਵਿਚਾਰ ਪ੍ਰਗਟਾਏ ਸਨ।26 ਮਈ, 1976 ਨੂੰ ਹਜ਼ਾਰਾਂ ਦੇ ਜਨ ਸਮੂਹ ਦੇ ਸਨਮੁਖ ਇਸ ਸ਼ਹੀਦੀ ਸਥਾਨ ਤੋਂ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਇਹ ਸ਼ਬਦ ਕਹੇ ਸਨ "ਇਸ ਕੂਕਿਆਂ ਦੇ ਕੱਲਰ ਤੋਂ ਪ੍ਰਚੰਡ ਹੋਈ ਅਜ਼ਾਦੀ ਦੀ ਰੋਸ਼ਨੀ, ਜਦੋਂ ਮੈਂ ਛੋਟੀ ਬੱਚੀ ਸਾਂ, ਆਪਣੇ ਪਿਤਾ (ਪੰਡਤ ਜਵਾਹਰ ਲਾਲ ਨਹਿਰੂ ਜੀ) ਤੋਂ ਨਾਮਧਾਰੀਆਂ ਦੀਆਂ ਉੱਚੀਆਂ ਤੇ ਅਦੁੱਤੀ ਕੁਰਬਾਨੀਆਂ ਦਾ ਹਾਲ ਸੁਣਿਆ ਕਰਦੀ ਸਾਂ ਜੋ ਦੇਸ਼ ਦੀ ਸੁਤੰਤਰਤਾ ਵਾਸਤੇ ਇਹਨਾਂ ਨੇ ਕੀਤੀਆਂ, ਸਗੋਂ ਮਹਾਤਮਾ ਗਾਂਧੀ ਜੀ ਤੇ ਹੋਰ ਦੂਜੇ ਕੌਮੀ ਨੇਤਾਵਾਂ ਨੇ, ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀਆਂ ਵੱਲੋਂ ਅਪਣਾਈ ਹੋਈ ਨਾ-ਮਿਲਵਰਤਨ ਦੀ ਲਹਿਰ ਦੁਆਰਾ ਹੀ ਅਜ਼ਾਦੀ ਹਾਸਲ ਕੀਤੀ। ਇਹ ਕੂਕਿਆਂ ਦਾ ਕੱਲਰ ਉਹ ਪਵਿੱਤਰ ਜਗ੍ਹਾ ਹੈ, ਜਿਸ ਜਗ੍ਹਾ ਤੋਂ ਨਾਮਧਾਰੀਆਂ ਨੇ ਤੋਪਾਂ ਅੱਗੇ ਉੱਡ ਕੇ, ਭਾਰਤ ਦੀ ਅਜ਼ਾਦੀ ਲਈ ਚੰਗਿਆੜੇ ਫੈਲਾਏ ਸਨ।"

ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਨੂੰ ਮੁੱਖ ਰੱਖ ਕੇ ਸੂਬਾ ਗੁਰਬਖ਼ਸ਼ ਸਿੰਘ ਚੱਕ ਵਾਲਿਆਂ ਨੇ ਇਸ ਸਥਾਨ ਦੀ ਲਾਗਲੀ ਜ਼ਮੀਨ ਖਰੀਦ ਕੇ ਉੱਤੇ ਇੱਕ ਖੂਹ 'ਤੇ ਲੰਗਰ ਦੇ ਪ੍ਰਬੰਧ ਲਈ ਕੁਝ ਇਮਾਰਤਾਂ ਉਸਾਰ ਦਿੱਤੀਆਂ।ਸ੍ਰੀ ਸਤਿਗੁਰੂ ਜੀ ਦੇ ਯਤਨਾਂ ਸਦਕਾ ਹੀ ਕੇਂਦਰੀ ਮੰਤਰੀ, ਸ੍ਰੀ ਜਗਜੀਵਨ ਰਾਮ ਜੀ ਨੇ ਮਿਲਟਰੀ ਏਰੀਆ ਵਾਲੀ ਇਹ ਜ਼ਮੀਨ, ਨਾਮਧਾਰੀ ਦਰਬਾਰ ਨੂੰ ਦਿਵਾਉਣ ਦਾ ਮਹਾਨ ਕਾਰਜ ਸਿਰੇ ਚਾੜ੍ਹਿਆ। ਫ਼ਲਸਰੂਪ ਇਹ ਜ਼ਮੀਨ ਨਾਮਧਾਰੀ ਦਰਬਾਰ ਦੇ ਕਬਜ਼ੇ ਵਿੱਚ ਆ ਗਈ।

**ਸ੍ਰੀ ਭੈਣੀ ਸਾਹਿਬ ਵਿਖੇ ਹੋਲੇ ਦਾ ਸਾਲਾਨਾ ਸਮਾਗਮ**

1977 ਦੇ ਹੋਲੇ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ 5,6,7,8 ਮਾਰਚ ਅਰਥਾਤ 22-23-24-25 ਫੱਗਣ ਬਿ. 2033 ਨੂੰ ਮਨਾਇਆ ਗਿਆ।

5 ਮਾਰਚ (22 ਫੱਗਣ) ਨੂੰ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਰਾਗੀਆਂ, ਸੰਤ

ਦਰਸ਼ਨ ਸਿੰਘ, ਖਜਾਨ ਸਿੰਘ ਦੇ ਆਸਾ ਜੀ ਦੀ ਵਾਰ ਦੇ ਕੀਰਤਨ ਨਾਲ ਹੋਲੇ ਦੇ ਪੁਰਬ ਦਾ ਆਰੰਭ ਹੋਇਆ। ਪੂਰਨਮਾਸੀ ਵਾਲੇ ਉਸ ਦਿਨ ਸਤਿਗੁਰੂ ਬਾਲਕ ਸਿੰਘ ਜੀ ਦੇ ਅਵਤਾਰ ਧਾਰਨ ਦਾ ਦਿਨ ਸੀ। ਇਸ ਲਈ ਬਹੁਤ ਸਾਰੇ ਜਥੇਦਾਰਾਂ ਤੇ ਬੁਲਾਰਿਆਂ ਨੇ ਸਤਿਗੁਰੂ ਬਾਲਕ ਸਿੰਘ ਜੀ ਬਾਰੇ ਹੀ ਆਪਣੇ ਵਿਚਾਰਾਂ ਦਾ ਪ੍ਰਗਟਾਅ ਕੀਤਾ। ਨਿਤ ਵਾਂਗ ਸ਼ਾਮ ਦੇ ਦੀਵਾਨ ਵਿੱਚ ਇੱਕ ਘੰਟਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ, ਸਾਧ ਸੰਗਤ ਨੇ ਸਰਵਣ ਕੀਤਾ ਅਤੇ ਉਪਰੰਤ ਹਜ਼ੂਰੀ ਕੀਰਤਨ ਦਾ ਆਨੰਦ ਮਾਣਿਆ।

6 ਮਾਰਚ (23 ਫੱਗਣ) ਨੂੰ ਸਾਰਾ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੋਲੇ ਦੇ ਪੁਰਬ ਨੂੰ, ਆਰੰਭ ਕਰਨ ਬਾਰੇ ਵਿਆਖਿਆਨ ਹੁੰਦੇ ਰਹੇ ਅਤੇ ਨਾਮ ਸਿਮਰਨ ਤੇ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ।

7 ਮਾਰਚ (24 ਫੱਗਣ) ਵਾਲੇ ਦਿਨ ਕਥਾ ਕੀਰਤਨ ਦਾ ਪ੍ਰਵਾਹ ਨਿਰੰਤਰ ਚੱਲਿਆ ਅਤੇ ਨਾਮਧਾਰੀ ਗੁਰੂ ਇਤਿਹਾਸ ਤੇ ਨਾਮਧਾਰੀ ਅਸੂਲਾਂ ਬਾਰੇ, ਭਾਸ਼ਣ ਦਿੱਤੇ ਜਾਂਦੇ ਰਹੇ। ਉਸੇ ਦਿਨ ਨਾਮਧਾਰੀ ਦਰਬਾਰ ਅਤੇ ਸਰਬ ਹਿੰਦ ਵਿਦਿਅਕ ਜਥੇ ਦੀਆਂ, ਇਕੱਤਰਤਾਵਾਂ ਵੀ ਹੋਈਆਂ।

8 ਮਾਰਚ (25 ਫੱਗਣ) ਸ਼ਾਮ ਦੇ ਦੀਵਾਨ ਵਿੱਚ, ਭਾਰਤ ਸਰਕਾਰ ਦੇ ਉਪ ਰੇਲਵੇ ਮੰਤਰੀ, ਸ. ਬੂਟਾ ਸਿੰਘ ਅਤੇ ਸ੍ਰੀਮਤੀ ਸਾਜਦਾ ਬੇਗਮ ਐਮ. ਐਲ. ਏ., ਪਤਵੰਤੇ ਪ੍ਰਾਹੁਣਿਆਂ ਵਜੋਂ ਪਹੁੰਚੇ। ਸ. ਬੂਟਾ ਸਿੰਘ ਨੇ ਵਿਸ਼ੇਸ਼ ਤੌਰ 'ਤੇ 1976 ਦੀ ਲੰਡਨ ਦੀ ਉਸ ਅਲੌਕਿਕ ਘਟਨਾ ਦਾ ਜ਼ਿਕਰ ਕੀਤਾ, ਜਿਸ ਕਾਰਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ 'ਵਰਖਾ ਦੇ ਦੇਵਤਾ' ਵਜੋਂ ਉਜਾਗਰ ਹੋਈ। ਸ੍ਰੀ ਬੂਟਾ ਸਿੰਘ ਜੀ ਨੇ ਵਿਸ਼ੇਸ਼ ਤੌਰ 'ਤੇ ਇਸ ਗੱਲ ਦਾ ਜ਼ਿਕਰ ਕੀਤਾ ਕਿ ਜਿੱਥੇ ਵਰਤਮਾਨ ਲੋਕ-ਸਭਾ ਤੇ ਪ੍ਰਾਂਤਾਂ ਦੀਆਂ ਚੋਣਾਂ ਦੇ ਸੰਬੰਧ ਵਿੱਚ, ਧਾਰਮਿਕ ਦੀਵਾਨਾਂ ਵਿੱਚ ਵੀ ਇੱਕ ਦੂਜੇ ਦੀ ਪਾਰਟੀ ਤੇ ਉਨ੍ਹਾਂ ਦੇ ਉਮੀਦਵਾਰਾਂ ਉੱਤੇ ਚਿੱਕੜ ਉਛਾਲਿਆ ਜਾ ਰਿਹਾ ਹੈ, ਉੱਥੇ ਨਾਮਧਾਰੀਆਂ ਦੇ ਇਸ ਵੱਡੇ ਸਮਾਗਮ ਵਿੱਚ ਵੀ ਚੋਣਾਂ ਦੀ ਥਾਂ, ਨਾਮ ਸਿਮਰਨ ਦੀ ਚਰਚਾ ਹੋ ਰਹੀ ਹੈ।

---

*'ਸਤਿਜੁਗ' ਅੰਕ 27 ਜਨਵਰੀ 1977

ਹੋਲੇ ਦੇ ਅੰਤਿਮ ਦਿਨ ਅਨੰਦ ਕਾਰਜ ਵੀ ਹੋਣੇ ਸਨ। ਇਸ ਸੰਬੰਧ ਵਿੱਚ ਸਤਿਗੁਰੂ ਜੀ ਨੇ ਸਰਬ ਹਿੰਦ ਨਾਮਧਾਰੀ ਵਿੱਦਿਅਕ ਜਥੇ ਦੇ ਕਾਰਕੁੰਨਾਂ ਨੂੰ, ਵਿਸ਼ੇਸ਼ ਤੌਰ 'ਤੇ ਅਨੰਦਾਂ ਵਾਲਿਆਂ ਤੋਂ, ਇਹ ਪੁੱਛ-ਪੜਤਾਲ ਕਰਨ ਲਈ ਆਦੇਸ਼ ਕੀਤਾ ਕਿ ਕਿਤੇ ਮਾਪਿਆਂ ਵੱਲੋਂ, ਲੈਣ- ਦੇਣ ਅਤੇ ਕੁੜਮਾਈ ਆਦਿ ਦੀਆਂ ਰਸਮਾਂ ਤਾਂ ਨਹੀਂ ਕੀਤੀਆਂ ਗਈਆਂ।

8 ਮਾਰਚ ਹੋਲੇ ਦੇ ਸਮਾਗਮ ਦੇ ਅੰਤਿਮ ਦਿਨ, 38 ਜੋੜਿਆਂ ਦੇ ਅਨੰਦ ਕਾਰਜ, ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਗਏ। ਇਸ ਤੋਂ ਬਿਨਾਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸੌ ਦੇ ਕਰੀਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ 4 ਪਾਠਾਂ ਦੇ ਭੋਗ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟਾ ਅਤੇ ਵਿਆਹੁਤਾ ਜੋੜਿਆਂ ਵੱਲੋਂ ਸਨ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿੱਚ, ਨਾਮਧਾਰੀ ਆਨੰਦ ਮਰਿਆਦਾ ਦੇ ਸੰਬੰਧ ਵਿੱਚ ਫੁਰਮਾਇਆ ਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ 1863 ਈਸਵੀ ਵਿੱਚ ਇਸ ਅਨੰਦ ਰੀਤੀ ਨੂੰ ਪ੍ਰਚਲਿਤ ਕੀਤਾ ਸੀ ਤਾਂ ਬੜੀ ਵਿਰੋਧਤਾ ਹੋਈ, ਪਰ ਅੱਜ ਸਾਰੇ ਇਸ ਮਰਿਆਦਾ ਦੀ ਪ੍ਰਸ਼ੰਸਾ ਕਰਦੇ ਹਨ। ਜਦੋਂ ਵੀ ਕੋਈ ਮਹਾਂਪੁਰਖ ਨਵਾਂ ਰਾਹ ਬਣਾਉਂਦਾ ਹੈ ਤਾਂ ਉਸ ਨੂੰ ਕੰਡਿਆਂ ਉਪਰ ਵੀ ਤੁਰਨਾ ਪੈਂਦਾ ਹੈ, ਪਰ ਪਿੱਛੋਂ ਜਾ ਕੇ ਉਹ ਰਾਹ ਵੀ ਸੁਖਾਵਾਂ ਹੋ ਜਾਂਦਾ ਹੈ। ਇਸ ਤੋਂ ਬਿਨਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਵੀ ਬਚਨ ਕੀਤਾ ਕਿ ਲੰਗਰ ਛਕਣ ਸਮੇਂ, ਕੋਈ ਵੀ ਸੱਜਣ ਪ੍ਰਸ਼ਾਦਾ ਜੂਠਾ ਨਾ ਛੱਡੇ ਅਤੇ ਨਾ ਹੀ ਇੱਧਰ-ਉੱਧਰ ਸੁੱਟੇ। ਸਮਾਪਤੀ ਦੇ ਸਮੇਂ ਡਾਲਟਨਗੰਜ ਦੇ ਬਾਬਾ ਜੋਧ ਸਿੰਘ ਦੇ ਪਰਿਵਾਰ ਵਿੱਚੋਂ, ਉਨ੍ਹਾਂ ਦੇ ਸਪੁੱਤਰਾਂ ਨੇ ਹਾਜ਼ਰ ਹੋ ਕੇ, ਸਤਿਗੁਰੂ ਜੀ ਦੀ ਸੇਵਾ ਵਿੱਚ ਕੁਝ ਤਿਲ ਫੁੱਲ ਦੀ ਭੇਟਾ ਕੀਤੀ ਅਤੇ ਪ੍ਰਬੰਧ ਵਿੱਚ ਰਹਿ ਚੁੱਕੀਆਂ ਤਰੁੱਟੀਆਂ ਲਈ ਖ਼ਿਮਾ ਜਾਚਣਾ ਕੀਤੀ। ਅੱਸੂ ਦੇ ਮੇਲੇ ਦੇ ਖ਼ਰਚੇ ਦੇ ਭੁਗਤਾਨ ਬਾਰੇ ਵੀ ਇਸ ਗੁਰੂ ਸਵਾਰੇ ਪਰਿਵਾਰ ਨੇ ਪ੍ਰਵਾਨਗੀ ਮੰਗੀ।

**ਚੌਥਾ ਸੰਗੀਤ-ਸੰਮੇਲਨ**

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਨਵੀਂ ਦਿੱਲੀ ਦੀ ਸੰਗਤ ਦੇ ਸਹਿਯੋਗ ਨਾਲ, ਚੌਥਾ ਨਾਮਧਾਰੀ ਸੰਗੀਤ-ਸੰਮੇਲਨ, ਨਵੀਂ ਦਿੱਲੀ ਦੇ

ਮਿਰਜ਼ਾ ਗਾਲਿਬ ਹਾਲ ਵਿੱਚ, 9, 10 ਅਤੇ 11 ਅਪ੍ਰੈਲ ਨੂੰ ਹੋਇਆ, ਜਿਸਦਾ ਉਦਘਾਟਨ ਭਾਰਤ ਦੇ ਸੂਚਨਾ ਤੇ ਪ੍ਰਸਾਰਨ ਮੰਤਰੀ, ਸ਼੍ਰੀ ਲਾਲ ਕ੍ਰਿਸ਼ਨ ਅਡਵਾਨੀ ਨੇ ਕੀਤਾ। ਇਸ ਸੰਗੀਤ ਸੰਮੇਲਨ ਵਿੱਚ ਭਾਰਤ ਦੇ ਚੋਟੀ ਦੇ ਸੰਗੀਤਕਾਰਾਂ, ਗਾਇਕਾਂ ਅਤੇ ਵਾਦਕਾਂ ਨੇ ਭਾਗ ਲਿਆ।

ਮਹਾਰਾਜ ਬੀਰ ਸਿੰਘ ਜੀ ਨੇ ਆਪਣੇ ਸੁਆਗਤੀ ਭਾਸ਼ਣ ਵਿੱਚ, ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਭਾਰਤ ਦੇ ਸ਼ਾਸਤਰੀ ਸੰਗੀਤ ਦੇ ਗੁਰਮਤਿ-ਸੰਗੀਤ ਨਾਲ ਸੰਬੰਧ ਤੇ ਗਹਿਰੇ ਰਿਸ਼ਤੇ ਬਾਰੇ ਇਹ ਸ਼ਬਦ ਕਹੇ:-

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਜਿਨ੍ਹਾਂ ਦੀ ਯਾਦ ਵਿੱਚ ਇਹ ਚੌਥਾ ਨਾਮਧਾਰੀ ਸੰਗੀਤ ਸੰਮੇਲਨ ਕੀਤਾ ਜਾ ਰਿਹਾ ਹੈ, ਭਾਰਤੀ ਸੰਸਕ੍ਰਿਤੀ ਦੇ ਵੱਡੇ ਸਮਰੱਥਕ ਅਤੇ ਰੱਖਿਅਕ ਸਨ। ਆਪ ਜੀ ਨੂੰ ਭਾਰਤ ਦੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ-ਸੰਗੀਤ ਦੇ, ਪੱਕੇ-ਪੀਢੇ ਰਿਸ਼ਤੇ ਦਾ ਪੂਰਾ ਬੋਧ ਸੀ। ਆਪ ਜੀ ਦੇ ਉਤਰਾਧਿਕਾਰੀ ਵਰਤਮਾਨ ਸਤਿਗੁਰੂ ਜੀ ਉਹਨਾਂ ਦੇ ਪਦ-ਚਿੰਨ੍ਹਾਂ ਉੱਤੇ ਚੱਲ ਕੇ, ਇਸ ਪਰੰਪਰਾ ਨੂੰ ਅੱਗੇ ਤੋਰ ਰਹੇ ਹਨ। ਇਹਨਾਂ ਸੰਗੀਤ ਸੰਮੇਲਨਾਂ ਤੋਂ ਸ਼ਾਸਤਰੀ-ਸੰਗੀਤ ਦੇ ਜਿੱਥੇ ਨਵੇਂ ਪਾਂਧੀਆਂ ਨੂੰ ਉਤਸ਼ਾਹ ਮਿਲਦਾ ਹੈ, ਉੱਥੇ ਭਾਰਤ ਦੇ ਸੁਪ੍ਰਸਿੱਧ ਸੰਗੀਤਕਾਰਾਂ, ਗਾਇਕਾਂ ਤੇ ਵਾਦਕਾਂ ਦੇ ਸੰਗੀਤ ਨੂੰ ਸੁਣਨ ਦਾ ਵੀ ਅਵਸਰ ਪ੍ਰਾਪਤ ਹੁੰਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਰਤ ਦੀ ਸੰਗੀਤ ਕਲਾ ਦੇ ਪ੍ਰਸਾਰ ਵਿੱਚ ਕਾਫ਼ੀ ਵਾਧਾ ਕੀਤਾ ਅਤੇ ਆਪ ਜੀ ਨੇ ਵੀ ਗੁਰਮਤਿ-ਸੰਗੀਤ ਦੀ ਪਰੰਪਰਾ ਨੂੰ ਹੋਰ ਵਿਕਸਿਤ ਕਰਨ ਵਿੱਚ ਵੱਡਾ ਯੋਗਦਾਨ ਪਾਇਆ ਹੈ। ਆਪ ਜੀ ਨੇ ਨਿੱਜੀ ਤੌਰ 'ਤੇ ਵੀ, ਸੰਗੀਤ ਦੀ ਸਾਧਨਾਂ, ਉੱਚ ਕੋਟੀ ਦੇ ਕਲਾਕਾਰਾਂ ਦੇ ਸਹਿਯੋਗ ਨਾਲ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਹੀ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ, ਜੰਮੂ, ਜਲੰਧਰ ਅਤੇ ਕਈ ਹੋਰ ਥਾਵਾਂ ਤੇ ਸੰਗੀਤ ਵਿਦਿਆਲੇ ਚਲਾਏ ਹੋਏ ਹਨ। ਇਸ ਸੰਗੀਤ-ਸੰਮੇਲਨ ਵਿੱਚ, ਭਾਰਤ ਸਰਕਾਰ ਦੇ ਮੰਤਰੀ ਵੱਜੋਂ ਸ਼੍ਰੀ ਅਡਵਾਨੀ ਜੀ ਦੇ ਆਉਣ ਨਾਲ ਸਾਡੀ ਹੋਰ ਵੀ ਹੌਂਸਲਾ ਅਫ਼ਜ਼ਾਈ ਹੋਈ ਹੈ ਅਤੇ ਸਾਨੂੰ ਆਸ ਹੈ ਕਿ ਆਪ ਭਾਰਤ ਦੇ ਸ਼ਾਸਤਰੀ ਸੰਗੀਤ ਦੇ ਵਾਧੇ ਲਈ, ਹੋਰ ਵੀ ਨਿੱਗਰ ਕਦਮ ਚੁੱਕਣਗੇ। ਅਸੀਂ ਸ਼੍ਰੀ ਅਡਵਾਨੀ ਜੀ ਤੋਂ ਆਸ

ਰੱਖਦੇ ਹਾਂ ਕਿ ਆਪ ਜੀ ਦੀ ਸਰਪ੍ਰਸਤੀ ਵਿੱਚ ਅਕਾਸ਼ਬਾਣੀ, ਦੂਰਦਰਸ਼ਨ ਤੇ ਹੋਰ ਸਰਕਾਰੀ ਸੰਚਾਰ ਮਾਧਿਅਮਾਂ ਵਿੱਚ, ਭਾਰਤ ਦੀ ਗੌਰਵਸ਼ੀਲ ਸ਼ਾਸਤਰੀ-ਸੰਗੀਤ ਪਰੰਪਰਾ ਦੀ ਉੱਨਤੀ ਹੋਵੇਗੀ ਅਤੇ ਅਕਾਸ਼ਬਾਣੀ ਅਤੇ ਦੂਰਦਰਸ਼ਨ ਦੇ ਪ੍ਰਸਾਰਨਾਂ, ਵਿੱਚ ਦੂਸ਼ਿਤ ਫ਼ਿਲਮੀ ਤਰਜ਼ਾਂ ਦੇ ਬੇਤੁਕੇ ਵਾਧੇ ਉੱਤੇ, ਰੋਕ ਲਗਾਈ ਜਾ ਸਕੇਗੀ।

ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਨੇ ਇਸ ਸੰਗੀਤ ਸੰਮੇਲਨ ਵਿੱਚ ਆਉਣ ਉੱਤੇ ਖੁਸ਼ੀ ਦਾ ਪ੍ਰਗਟਾਅ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਜ਼ਿਕਰ ਕਰਦਿਆਂ ਹੋਇਆਂ, ਉਹਨਾਂ ਨੇ ਕਿਹਾ ਕਿ ਆਪ ਜੀ ਦਾ ਜਨਮ ਇੱਕ ਤਰ੍ਹਾਂ ਦੇ ਕਾਰਾਵਾਸ ਵਿੱਚ ਹੀ ਹੋਇਆ ਸੀ। ਭਾਰਤੀ ਜਨਤਾ ਪਾਰਟੀ ਦਾ ਜਨਮ ਵੀ ਅਜਿਹੀ ਹਾਲਤ ਵਿੱਚ ਹੀ ਹੋਇਆ ਹੈ। ਆਪ ਜੀ ਨੇ ਭਾਰਤ ਦੀ ਸ਼ਾਨਦਾਰ ਸੰਗੀਤਕ ਪਰੰਪਰਾ ਨੂੰ ਹੋਰ ਪ੍ਰਫੁੱਲਤ ਕਰਨ ਲਈ, ਆਪਣੇ ਦ੍ਰਿੜ ਸੰਕਲਪ ਨੂੰ ਪ੍ਰਗਟਾ ਕੇ ਇਸ ਚੌਥੇ ਸੰਗੀਤ-ਸੰਮੇਲਨ ਦਾ 'ਸ਼ੁਭ ਆਰੰਭ' ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਆਰੰਭਕ ਬਚਨਾਂ ਵਿੱਚ ਫੁਰਮਾਇਆ ਕਿ ਇਸ ਵਾਰ ਦੇ ਸੰਗੀਤ-ਸੰਮੇਲਨ ਵਿੱਚ ਜਗ੍ਹਾ ਵੀ ਨਵੀਂ ਹੈ, ਸਥਾਨ ਵੀ ਨਵਾਂ ਹੈ, ਨਵੇਂ ਕਲਾਕਾਰ ਪਧਾਰੇ ਹਨ ਅਤੇ ਸਰਕਾਰ ਵੀ ਨਵੀਂ ਹੈ। ਆਪ ਜੀ ਦੇ ਆਸ਼ੀਰਵਾਦ ਨਾਲ ਇਹ ਸੰਗੀਤ ਸੰਮੇਲਨ ਆਰੰਭ ਹੋਇਆ। 10 ਅਪ੍ਰੈਲ ਦਾ ਆਰੰਭਕ ਸੈਸ਼ਨ, ਜੰਮੂ ਦੇ ਨੌਜਵਾਨ ਕਲਾਕਾਰ ਸਤਿਪਾਲ ਸਿੰਘ ਦੇ ਬੰਸਰੀ ਵਾਦਨ ਨਾਲ ਸ਼ੁਰੂ ਹੋਇਆ, ਜਿਸ ਵਿੱਚ ਉਸਨੇ ਭੈਰਵੀ ਤੇ ਟੋਡੀ ਰਾਗਾਂ ਦੀਆਂ ਧੁਨਾਂ ਪ੍ਰਸਤੁਤ ਕੀਤੀਆਂ।

ਪ੍ਰਸਿੱਧ ਕਲਾਕਾਰ ਸ. ਮਹਿੰਦਰ ਸਿੰਘ ਨੇ ਹਰਮੋਨੀਅਮ ਦੀਆਂ ਧੁਨਾਂ ਦੁਆਰਾ, ਆਪਣੀ ਵਾਦਨ ਕਲਾ ਦੇ ਜੌਹਰ ਦਿਖਾਏ। ਜਿਸ ਵਿੱਚ ਉਸਦੀ ਗਾਇਕੀ ਸਮੇਤ, ਠੁਮਰੀ ਅੰਗ ਪ੍ਰਧਾਨ ਸੀ। ਮਹਾਰਾਜ ਬੀਰ ਸਿੰਘ ਜੀ ਤੇ ਉਸਤਾਦ ਨਿਹਾਲ ਸਿੰਘ ਦੇ ਤਬਲੇ ਦੀ ਸੰਗਤ ਨਾਲ, ਸ਼੍ਰੀ ਹਰਭਜਨ ਸਿੰਘ ਜੀ ਨੇ ਧਰੁਪਦ ਪੇਸ਼ ਕੀਤਾ। ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਸੁਸਿੱਖਿਅਤ ਕਾਕਾ ਸੁਖਵਿੰਦਰ ਸਿੰਘ ਅਤੇ ਸੁਖਦੇਵ ਸਿੰਘ ਨੇ ਸਾਢੇ ਸੋਲਾਂ ਮਾਤਰਾ ਦੇ ਤਾਲ ਵਿੱਚ ਗਾਇਨ ਕੀਤਾ। ਪੰਡਿਤ ਮੀਆਂ ਰਾਮ ਤਿਵਾੜੀ ਨੇ ਸਾਰੰਗੀ ਵਾਦਨ ਦੁਆਰਾ

ਰਾਗ ਕੋਮਲ ਸੁਣਾਇਆ। ਇਹਨਾਂ ਨਾਲ ਤਬਲੇ ਤੇ ਸੰਗਤ, ਸ਼੍ਰੀ ਪੰਨਾ ਲਾਲ ਜੀ ਨੇ ਕੀਤੀ। ਬਾਕੀ ਸੰਗੀਤ ਦੀਆਂ ਬੈਠਕਾਂ ਦੇ ਵਿਸਤਾਰ ਦੇ ਵਰਣਨ ਤੋਂ ਸੰਕੋਚ ਕਰਦਿਆਂ ਹੋਇਆਂ, ਇੱਥੇ ਕੇਵਲ ਪ੍ਰਮੁੱਖ ਕਲਾਕਾਰਾਂ ਬਾਰੇ ਹੀ ਦੱਸਣਾ ਉਚਿਤ ਸਮਝਿਆ ਗਿਆ ਹੈ।

ਇਸੇ ਬੈਠਕ ਵਿੱਚ ਪੰਡਿਤ ਹਰੀ ਪ੍ਰਸ਼ਾਦ ਚੌਰਸੀਆ ਨੇ ਆਪਣੇ ਮਨੋਹਰ ਬੰਸਰੀ ਵਾਦਨ ਦੁਆਰਾ, ਸਰੋਤਿਆਂ ਨੂੰ ਘੰਟਿਆਂ ਬੱਧੀ ਕੀਲੀ ਰੱਖਿਆ।

ਸ਼ਾਮ ਦੀ ਬੈਠਕ ਵਿੱਚ ਉਸਤਾਦ ਅਮਜਦ ਅਲੀ ਖਾਂ ਦੇ ਸ਼ਾਗਿਰਦ ਸ੍ਰੀ ਗੁਰਦੇਵ ਸਿੰਘ ਨੇ ਸਰੋਦ ਉੱਤੇ ਰਾਗ ਦਰਬਾਰੀ ਕਾਨੜੇ ਦਾ ਵਾਦਨ ਕੀਤਾ। 11 ਅਪ੍ਰੈਲ (29 ਚੇਤਰ) ਨੂੰ ਸ਼ਾਮ ਦੇ 6 ਵਜੇ ਤੋਂ ਅਗਲੇ ਸੈਸ਼ਨ ਵਿੱਚ, ਸ੍ਰੀ ਗੁਪਾਲ ਕ੍ਰਿਸ਼ਨ ਜੀ ਨੇ ਵਚਿਤਰ ਵੀਣਾ ਵਾਦਨ ਕੀਤਾ। ਫਿਰ ਰਾਜਨ ਸਾਜਨ ਮਿਸ਼ਰਾ ਨੇ ਰਾਗ ਮਾਲਕੌਂਸ ਵਿਸ਼ੇਸ਼ ਤੌਰ 'ਤੇ ਗਾਇਨ ਕੀਤਾ।

ਸਤਿਗੁਰੂ ਜੀ ਦੇ ਅਨਿਨ ਭਗਤ, ਉਸਤਾਦ ਅਮਜਦ ਅਲੀ ਖਾਂ ਸਾਹਿਬ ਜੀ ਸਫੈਦ ਤੇ ਨਾਮਧਾਰੀ ਪਹਿਰਾਵੇ (ਕੁੜਤੇ ਤੇ ਚੂੜੀਦਾਰ ਪਜਾਮੇ) ਨੂੰ ਧਾਰਨ ਕਰੀ, ਬੜੇ ਸਤਿਕਾਰ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਾਊਸ ਵਾਦਨ ਵਾਲੀ ਤਸਵੀਰ ਨੂੰ ਪੁਸ਼ਪ ਭੇਂਟ ਕਰਕੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਨਿਮਰ ਪ੍ਰਣਾਮ ਕਰਕੇ, ਆਪਣੇ ਸਥਾਨ 'ਤੇ ਜਾ ਕੇ ਸੁਸ਼ੋਭਿਤ ਹੋਏ।

ਸ੍ਰੀ ਅਮਜਦ ਅਲੀ ਖਾਂ ਸਾਹਿਬ ਨਾਲ ਭਾਰਤ ਦੇ ਸੁਪ੍ਰਸਿੱਧ ਤਬਲਾ ਵਾਦਕ, ਸ਼ਾਂਤਾ ਪ੍ਰਸ਼ਾਦ ਨੇ ਸੰਗਤ ਕੀਤੀ। ਲਗਭਗ ਸਵਾ ਘੰਟੇ ਤੱਕ ਇਹਨਾਂ ਦੋਹਾਂ ਕਲਾਕਾਰਾਂ ਨੇ ਜਿਹੜੇ ਜੁਗਲਬੰਦੀ ਦੇ ਜੌਹਰ ਦਿਖਾਏ, ਉਹਨਾਂ ਦਾ ਲਿਖਤੀ ਤੌਰ 'ਤੇ ਵਰਣਨ ਕਰਨਾ ਕਠਿਨ ਹੈ। ਜਿਹਨਾਂ ਨੇ ਉਹਨਾਂ ਦੇ ਸੰਗੀਤ ਨੂੰ ਸਰਵਣ ਕੀਤਾ, ਉਸਦੀ ਵਿਸਮਾਦਜਨਕ ਪਕੜ ਬਾਰੇ, ਉਹ ਹੀ ਅਨੁਭਵ ਕਰ ਸਕਦੇ ਹਨ।

ਸ੍ਰੀ ਸਤਿਗੁਰੂ ਜੀ ਨੇ ਸੰਗੀਤ-ਸੰਮੇਲਨ ਦੀ ਸਮਾਪਤੀ ਸਮੇਂ ਬੜੇ ਪਿਆਰ ਤੇ ਨਿਮਰਤਾ ਸਹਿਤ, ਇਹਨਾਂ ਸੰਗੀਤ ਪ੍ਰੋਗਰਾਮਾਂ ਵਿੱਚ ਲਗਾਤਾਰ ਆਉਂਦੇ ਰਹੇ, ਗ਼ੈਰ-ਨਾਮਧਾਰੀ ਸਰੋਤਿਆਂ ਅਤੇ ਸੰਗੀਤ ਦੇ ਮਹਾਨ ਕਲਾਕਾਰਾਂ ਨੂੰ ਸੰਬੋਧਨ ਕਰਦਿਆਂ ਹੋਇਆਂ, ਸੰਮੇਲਨ ਵਿੱਚ ਰਹਿ ਗਈਆਂ ਤਰੁੱਟੀਆਂ ਅਤੇ

ਉਹਨਾਂ ਦੀ ਅਸੁਵਿੱਧਾ ਲਈ ਖ਼ਿਮਾ ਜਾਚਣਾ ਕੀਤੀ। ਅੱਧੀ ਰਾਤ ਦੇ ਸਮੇਂ ਵੀ ਸੰਮੇਲਨ ਦੇ ਪ੍ਰਬੰਧਕਾਂ ਵੱਲੋਂ, ਡੀ.ਟੀ.ਸੀ. ਦੀਆਂ ਬੱਸਾਂ ਦਾ ਪ੍ਰਬੰਧ ਕੀਤਾ ਗਿਆ ਸੀ, ਜਿਹਨਾਂ ਦੁਆਰਾ ਸੰਮੇਲਨ ਵਿੱਚ ਆਏ ਸੱਜਣਾਂ ਨੂੰ, ਬਿਨਾਂ ਕਿਸੇ ਕਿਰਾਏ ਦੇ ਉਹਨਾਂ ਨੂੰ ਆਪਣੇ ਟਿਕਾਣਿਆਂ 'ਤੇ ਪਹੁੰਚਾਇਆ ਗਿਆ।

12 ਅਪ੍ਰੈਲ ਨੂੰ ਸਵੇਰੇ ਸ੍ਰੀ ਸਤਿਗੁਰੂ ਜੀ ਨੇ ਸੰਮੇਲਨ ਵਿੱਚ ਆਏ ਕਲਾਕਾਰਾਂ ਦੀ ਇੱਕ ਵਿਸ਼ੇਸ਼ ਇਕੱਤਰਤਾ, ਸੇਠ ਤ੍ਰਿਲੋਕ ਸਿੰਘ ਚਾਵਲਾ ਦੀ ਕੋਠੀ ਵਿਖੇ ਬੁਲਾਈ। ਇਹ ਇਕੱਤਰਤਾ ਵੀ ਇੱਕ ਤਰ੍ਹਾਂ ਦੀ ਸੰਗੀਤ ਮਿਲਣੀ ਹੀ ਸੀ। ਉਸਤਾਦ ਅਮਜਦ ਅਲੀ ਖਾਂ ਨੇ ਸਭ ਕਲਾਕਾਰਾਂ ਵੱਲੋਂ ਸਤਿਗੁਰੂ ਜੀ ਨੂੰ ਦਿਲਰੁਬਾ ਉੱਤੇ ਕੁਝ ਸੁਣਾਉਣ ਲਈ ਬੇਨਤੀ ਕੀਤੀ। ਸ. ਅਵਤਾਰ ਸਿੰਘ ਜੀ ਨੇ ਆਪ ਜੀ ਨਾਲ ਤਬਲੇ ਤੇ ਸੰਗਤ ਕੀਤੀ। ਸਤਿਗੁਰੂ ਜੀ ਨੇ ਬੇਨਤੀ ਨੂੰ ਸਵੀਕਾਰ ਕਰਦਿਆਂ ਹੋਇਆਂ, ਦਿਲਰੁਬਾ ਦੀਆਂ ਤਾਰਾਂ ਨੂੰ ਟੁਣਕਾ ਕੇ, ਸਭ ਦਾ ਦਿਲ ਮੋਹ ਲਿਆ। ਸਤਿਗੁਰੂ ਜੀ ਦੇ ਇੱਕ-ਇੱਕ ਤਾਲ ਉੱਤੇ ਸਰੋਤੇ ਝੂਮ ਰਹੇ ਸਨ ਅਤੇ ਆਪ ਜੀ ਦੇ ਵਿਸਮਾਦੀ ਸੰਗੀਤ ਦੁਆਰਾ, ਸਾਰਾ ਵਾਤਾਵਰਣ ਅਨੂਪਮ ਸੰਗੀਤਕ ਸੁਰਾਂ ਵਿੱਚ ਲਹਿਰਾ ਰਿਹਾ ਸੀ। ਇਸ ਸੰਗੀਤ ਦਾ ਮਹਾਂ ਅਨੰਦ ਕੇਵਲ ਉਹ ਸਰੋਤੇ ਹੀ ਅਨੁਭਵ ਕਰ ਸਕਦੇ ਹਨ ਜਿਹਨਾਂ ਨੇ ਇਸ ਨੂੰ ਸਰਵਣ ਕੀਤਾ।

**ਸ੍ਰੀ ਭੈਣੀ ਸਾਹਿਬ ਵਿਖੇ ਕੁਦਰਤੀ ਇਲਾਜ ਦਾ ਕੈਂਪ**

16 ਮਈ ਤੋਂ 16 ਜੂਨ ਅਰਥਾਤ 3 ਜੇਠ ਤੋਂ 3 ਹਾੜ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਇੱਕ ਮਹੀਨੇ ਦਾ ਕੁਦਰਤੀ ਇਲਾਜ ਦਾ ਕੈਂਪ ਲਗਾਇਆ ਗਿਆ। ਗੁਰੂ ਘਰ ਦਾ ਵੈਦ ਡਾ. ਤ੍ਰਿਲੋਕ ਸਿੰਘ ਵੀ ਕੁਦਰਤੀ ਇਲਾਜ ਤੇ ਸੁਦੇਸ਼ੀ ਔਸ਼ਧੀਆਂ ਦੀ, ਰੋਗੀਆਂ ਦੇ ਇਲਾਜ ਲਈ ਵਰਤੋਂ ਕਰਦਾ ਰਿਹਾ ਹੈ। ਕੁਦਰਤੀ ਇਲਾਜ ਦਾ ਇਹ ਇੱਕ ਮਹੀਨੇ ਦਾ ਕੈਂਪ, ਡਾ. ਗੌਰੀ ਸ਼ੰਕਰ ਦੀ ਨਿਗਰਾਨੀ ਵਿੱਚ ਚਲਾਇਆ ਗਿਆ ਜਿਸਦੇ ਸਹਿਯੋਗੀ ਵੈਦ ਤ੍ਰਿਲੋਕ ਸਿੰਘ ਤੇ ਸ਼੍ਰੀ ਸਤਿਨਾਮ ਸਿੰਘ ਸਨ। ਸੈਂਕੜੇ ਰੋਗੀ ਇਸ ਕੈਂਪ ਤੋਂ ਲਾਭਵੰਦ ਹੋਏ।

ਆਸਾ ਦੀ ਵਾਰ ਦੇ ਕੀਰਤਨ ਪਿਛੋਂ ਇੱਕ ਘੰਟੇ ਲਈ, ਡਾ. ਗੌਰੀ ਸ਼ੰਕਰ ਪ੍ਰਾਣਾਯਾਮ ਤੇ ਹੋਰ ਯੋਗ ਆਸਨਾਂ ਦਾ ਅਭਿਆਸ ਕਰਾਉਂਦੇ ਅਤੇ ਪਾਣੀ, ਮਿੱਟੀ ਤੋਂ ਬਿਨਾਂ, ਭਾਫ ਇਸ਼ਨਾਨ ਅਤੇ ਹੋਰ ਵਰਤੋਂ ਵਿੱਚ ਆਉਂਦੇ ਕੁਦਰਤੀ ਸਾਧਨਾਂ

ਦੀ ਵਰਤੋਂ ਵੀ ਕੀਤੀ ਜਾਂਦੀ। ਦੁਪਹਿਰ ਤੇ ਸ਼ਾਮ ਦੇ ਖਾਣੇ ਵਿੱਚ ਵੀ ਕੁਦਰਤੀ ਆਹਾਰ, ਫਲ ਤੇ ਸਬਜ਼ੀਆਂ ਤੇ ਕੁੱਝ ਭਿੱਜੀਆਂ ਹੋਈਆਂ ਦਾਲਾਂ ਆਦਿ ਦਾ ਆਹਾਰ ਦਿੱਤਾ ਜਾਂਦਾ। ਇਸ ਕੈਂਪ ਵਿੱਚ ਆਏ, ਸਭ ਰੋਗੀਆਂ ਨੂੰ ਲਾਭ ਪੁੱਜਾ, ਕਿਸੇ ਨੂੰ ਕੋਈ ਹਾਨੀ ਨਹੀਂ ਹੋਈ।

ਸ੍ਰੀ ਸਤਿਗੁਰੂ ਜੀ ਨੇ ਇਸ ਸੰਬੰਧ ਵਿੱਚ ਫੁਰਮਾਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਕੁਦਰਤੀ ਇਲਾਜ ਵਿੱਚ ਵਿਸ਼ਵਾਸ ਰਖਦੇ ਸਨ। ਮਨੁੱਖ ਦਾ ਸ਼ਰੀਰ ਅੱਗ, ਪਾਣੀ, ਮਿੱਟੀ, ਹਵਾ ਤੇ ਅਕਾਸ਼ ਦੇ ਤੱਤਾਂ ਨਾਲ ਸਿਰਜਿਆ ਗਿਆ ਹੈ। ਇਹਨਾਂ ਤੱਤਾਂ ਦੀ ਪੂਰਤੀ ਵੀ ਕੁਦਰਤੀ ਇਲਾਜ ਵਿੱਚ ਸਹਾਈ ਹੁੰਦੀ ਹੈ। ਜਿਨ੍ਹਾਂ ਸੱਜਣਾਂ ਨੇ ਇਸ ਕੈਂਪ ਦੇ ਦੌਰਾਨ ਰੋਗੀਆਂ ਦੀ ਸੇਵਾ ਕੀਤੀ ਹੈ, ਉਹਨਾਂ ਸੇਵਾ ਤੇ ਉਪਕਾਰ ਦਾ ਵੱਡਾ ਕਾਰਜ ਕੀਤਾ ਹੈ। ਰੋਗੀਆਂ ਦੀ ਸੇਵਾ ਤੇ ਕਾਰਜ ਵਿੱਚ ਕਦੀ ਵੀ ਆਲਸ ਤੇ ਬੇ-ਦਿਲੀ ਤੋਂ ਕੰਮ ਨਹੀਂ ਲੈਣਾ ਚਾਹੀਦਾ।

ਜਿੱਥੇ ਸਤਿਗੁਰੂ ਜੀ ਨੇ ਡਾ. ਗੌਰੀ ਸ਼ੰਕਰ, ਵੈਦ ਤ੍ਰਿਲੋਕ ਸਿੰਘ ਤੇ ਹੋਰਾਂ ਦਾ ਧੰਨਵਾਦ ਕੀਤਾ, ਉੱਥੇ ਰੋਗੀਆਂ ਨੂੰ ਵੀ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਦੀ ਸਿਮਰਤੀ ਵਿੱਚ, ਉਹਨਾਂ ਦੇ ਚਰਨਾਂ 'ਤੇ ਅਰਦਾਸ ਕਰਕੇ ਇੱਕ ਘੰਟਾ ਨਾਮ ਸਿਮਰਨ ਤੇ ਇੱਕ ਭਗੌਤੀ ਦੀ ਮਾਲਾ ਕਰਨੀ ਚਾਹੀਦੀ ਹੈ। ਸਤਿਗੁਰੂ ਹੀ ਸਭ ਕਸ਼ਟਾਂ ਤੇ ਰੋਗਾਂ-ਸੋਗਾਂ ਦਾ ਨਿਵਾਰਨ ਕਰਦਾ ਹੈ।

**ਸਰਬ-ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ਤੇਹਰਵਾਂ ਵਾਰਸ਼ਿਕ ਸਮਾਗਮ**

1977 ਦੇ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਤੇਹਰਵਾਂ ਵਾਰਸ਼ਿਕ ਸਮਾਗਮ ਮਿਤੀ 16 ਜੂਨ ਤੋਂ 19 ਜੂਨ ਅਰਥਾਤ 3 ਹਾੜ ਤੋਂ 6 ਹਾੜ 2034 ਬਿ. ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਹੋਇਆ, ਜੋ ਆਪਣੇ ਆਪ ਵਿੱਚ ਕਈ ਗੱਲਾਂ ਸਦਕਾ ਨਿਵੇਕਲੀ ਮਹਾਨਤਾ ਰੱਖਦਾ ਸੀ। ਇਸ ਸਮਾਗਮ ਦੇ ਮੁੱਖ ਪ੍ਰਬੰਧਕ ਸੰਤ ਪ੍ਰੀਤਮ ਸਿੰਘ ਜੀ ਜੰਮੂ ਅਤੇ ਸੰਤ ਜਗਦੀਸ਼ ਸਿੰਘ ਜਨਰਲ ਸਕੱਤਰ ਨਾਮਧਾਰੀ ਵਿਦਿਅਕ ਜਥਾ ਸਨ। ਇਸ ਸੰਮੇਲਨ ਦਾ ਉਦਘਾਟਨ 3 ਹਾੜ (16 ਜੂਨ) ਨੂੰ ਸ਼ਾਮ ਦੇ ਦੀਵਾਨ ਪਿੱਛੋਂ ਸ੍ਰੀ ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਹੋਇਆ। ਆਪਣੇ ਉਦਘਾਟਨੀ ਭਾਸ਼ਣ ਵਿੱਚ ਸਤਿਗੁਰੂ ਜੀ ਨੇ ਫੁਰਮਾਇਆ ਕਿ ਸਾਰੇ ਸੰਸਾਰ ਵਿੱਚ, ਅਕਾਲ ਪੁਰਖ ਸਤਿਗੁਰੂ ਤੋਂ ਬਿਨਾਂ ਹੋਰ ਕੋਈ ਅਜਿਹੀ ਹਸਤੀ

ਨਹੀਂ ਜਿਸਨੂੰ ਦੂਸਰੇ ਦੇ ਆਸਰੇ ਦੀ ਲੋੜ ਨਾ ਹੋਵੇ। ਹਰ ਮਨੁੱਖ ਬਾਲ, ਜਵਾਨੀ ਤੇ ਬ੍ਰਿਧ ਅਵਸਥਾ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਅਕਾਲ ਪੁਰਖ ਨੇ ਹਰ ਵਸਤੂ ਅਤੇ ਪ੍ਰਾਣੀ ਨੂੰ ਇੱਕ ਵਿਸ਼ੇਸ਼ ਤਰਤੀਬ ਵਿੱਚ ਜੋੜਿਆ ਹੋਇਆ ਹੈ। ਉਸਦੇ ਹੁਕਮ ਵਿੱਚ ਸਾਰਾ ਪ੍ਰਬੰਧ ਚੱਲ ਰਿਹਾ ਹੈ। ਅਕਾਲ ਪੁਰਖ ਦੇ ਹੁਕਮ ਵਿੱਚ ਰਜ਼ਾ ਵਿੱਚ ਚੱਲ ਕੇ, ਹਰ ਨਾਮਧਾਰੀ ਨੌਜਵਾਨ ਨੂੰ ਦੇਸ਼ ਅਤੇ ਪੰਥ ਦੀ ਵੱਧ ਤੋਂ ਵੱਧ ਸੇਵਾ ਕਰਨ ਲਈ, ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ। ਆਪਣੇ ਸਤਿਗੁਰੂ ਰਾਹੀਂ ਅਕਾਲ ਪੁਰਖ ਦੀ ਹੋਂਦ ਨੂੰ ਨਿਹਾਰਨਾ ਚਾਹੀਦਾ ਹੈ। ਸ੍ਰੀ ਸਤਿਗੁਰੂ ਜੀ ਨੇ ਇਕੱਤਰ ਹੋਏ ਨੌਜਵਾਨਾਂ ਨੂੰ ਨਾਮਧਾਰੀ ਅਸੂਲਾਂ 'ਤੇ ਚੱਲ ਕੇ, ਆਪਣੇ ਜੀਵਨ ਨੂੰ ਢਾਲਣ ਲਈ ਫੁਰਮਾਇਆ ਅਤੇ ਭੌਤਿਕਵਾਦੀ ਯੁੱਗ ਦੀਆਂ ਪਦਾਰਥਕ ਖਿੱਚਾਂ, ਸਿਨੇਮੇ ਆਦਿ ਦੀਆਂ ਬੁਰਾਈਆਂ ਤੋਂ ਬਚੇ ਰਹਿਣ ਲਈ ਕਿਹਾ।

17 ਜੂਨ (4 ਹਾੜ) ਦਾ ਦਿਨ ਕਈ ਗੱਲਾਂ ਕਰਕੇ ਵਿਸ਼ੇਸ਼ ਸੀ। ਅੰਮ੍ਰਿਤਵੇਲੇ ਦੇ ਦੀਵਾਨ ਪਿੱਛੋਂ ਅੱਜ ਦਾ ਦਿਨ ਡਾ. ਗੌਰੀ ਸ਼ੰਕਰ ਜੀ ਵੱਲੋਂ ਚਲਾਏ ਗਏ ਕੁਦਰਤੀ ਇਲਾਜ ਤੇ ਕੈਂਪ ਦੁਆਰਾ, ਕੁਦਰਤੀ ਇਲਾਜ ਦੇ ਗੁਣਾਂ ਤੋਂ ਜਾਣੂ ਕਰਵਾਉਣ ਲਈ ਅਰਪਣ ਸੀ।

ਡਾ. ਗੌਰੀ ਸ਼ੰਕਰ ਨੇ ਪ੍ਰਾਣਾਯਾਮ ਤੇ ਹੋਰ ਕੁਦਰਤੀ ਇਲਾਜਾਂ ਦੇ ਲਾਭਾਂ ਬਾਰੇ ਜਾਣਕਾਰੀ ਦਿੱਤੀ ਅਤੇ ਨੌਜਵਾਨਾਂ ਨੂੰ ਅਮਲੀ ਰੂਪ ਵਿੱਚ ਪ੍ਰਾਣਾਯਾਮ ਤੇ ਹੋਰ ਯੋਗ ਆਸਨਾਂ ਦੇ ਲਾਭਾਂ ਤੋਂ ਜਾਣੂੰ ਕਰਵਾਇਆ।

ਉਸ ਤੋਂ ਅਗਲੀ ਸਭਾ ਵਿੱਚ ਡਾ. ਗੌਰੀ ਸ਼ੰਕਰ ਨੇ ਹੀ ਸਰੀਰ ਵਿੱਚ ਵਿਕਾਰਾਂ ਤੇ ਰੋਗਾਂ ਦੇ ਉਤਪੰਨ ਹੋਣ ਬਾਰੇ ਜਾਣਕਾਰੀ ਦਿੱਤੀ ਅਤੇ ਕਿਹਾ ਕਿ ਸਾਡੇ ਇੱਥੇ ਇੱਕ ਮਹੀਨੇ ਦੇ ਕੁਦਰਤੀ ਇਲਾਜ ਦੇ ਕੈਂਪ ਵਿੱਚ, ਲਗਭਗ 340 ਵਿਅਕਤੀਆਂ ਨੇ ਵੱਖ- ਵੱਖ ਦਿਨ ਰਹਿ ਕੇ ਲਾਭ ਉਠਾਇਆ। ਕੁਦਰਤੀ ਇਲਾਜ ਨਾਲ ਹਰ ਇੱਕ ਨੂੰ ਲਾਭ ਹੋਇਆ, ਕਿਸੇ ਨੂੰ ਕੋਈ ਹਾਨੀ ਨਹੀਂ ਹੋਈ। ਮਨੁੱਖ ਦੇ ਆਹਾਰ ਬਾਰੇ ਆਪ ਨੇ ਦੱਸਿਆ ਕਿ ਦੁੱਧ, ਘਿਉ ਦਾ ਆਹਾਰ ਮਾੜਾ ਨਹੀਂ, ਪਰ ਜੇ ਇਹ ਲੋੜੀਂਦੀ ਮਾਤਰਾ ਤੋਂ ਜ਼ਿਆਦਾ ਵਰਤਿਆ ਜਾਵੇ ਤਾਂ ਇਹ ਜ਼ਹਿਰ ਵੀ ਹੋ ਸਕਦਾ ਹੈ। ਲੋੜ ਤੋਂ ਵੱਧ ਨਮਕ ਤੇ ਮਿਰਚ, ਮਸਾਲਿਆਂ ਦੀ ਵਰਤੋਂ

ਵੀ ਹਾਨੀਕਾਰਕ ਹੈ। ਰੋਗਾਂ ਦੇ ਉਤਪੰਨ ਹੋਣ ਦੇ ਕਾਰਨਾਂ ਬਾਰੇ ਜਾਣਕਾਰੀ ਹੋਣੀ ਵੀ ਜ਼ਰੂਰੀ ਹੈ। ਇਹ ਧਾਰਨਾ ਕਿ ਵਧੇਰੇ ਖਾਣ ਨਾਲ ਵਧੇਰੇ ਤਾਕਤ ਆਉਂਦੀ ਹੈ ਗ਼ਲਤ ਹੈ। ਖਾਣ ਵੇਲੇ ਇੱਕੋ ਦਾਲ ਸਬਜ਼ੀ ਦੀ ਵਰਤੋਂ ਕਰਨੀ ਚਾਹੀਦੀ ਹੈ ਤੇ ਉਦੋਂ ਹੀ ਖਾਣਾ ਚਾਹੀਦਾ ਹੈ ਜਦੋਂ ਭੁੱਖ ਲੱਗੇ। ਕੁਦਰਤੀ ਇਲਾਜ ਦੇ ਕਈ ਹੋਰ ਪੱਖਾਂ ਬਾਰੇ ਵੀ ਡਾ. ਗੌਰੀ ਸ਼ੰਕਰ ਨੇ ਪ੍ਰਕਾਸ਼ ਪਾਇਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਆਪਣੇ ਵਿਚਾਰਾਂ ਨੂੰ ਪ੍ਰਗਟ ਕਰਦੇ ਹੋਇਆਂ ਦੱਸਿਆ ਕਿ ਸਤਿਗੁਰੂ ਪਰਤਾਪ ਸਿੰਘ ਜੀ ਵੀ ਕੁਦਰਤੀ ਇਲਾਜ ਵਿੱਚ ਵਿਸ਼ਵਾਸ ਰੱਖਦੇ ਸਨ। ਸਤਿਗੁਰੂ ਜੀ ਨੇ ਫੁਰਮਾਇਆ ਕਿ ਨੌਜਵਾਨਾਂ ਨੂੰ ਇਸ ਗੱਲ ਦਾ ਪ੍ਰਣ ਕਰਨਾ ਚਾਹੀਦਾ ਹੈ ਕਿ ਅਸੀਂ ਕੁਦਰਤੀ ਅਸੂਲਾਂ ਅਤੇ ਸੰਜਮ ਨਾਲ ਸਦਾ ਨਿਰੋਗ ਰਹਿਣਾ ਹੈ।

ਉਸ ਦਿਨ ਦੀ ਵਿਚਾਰ ਗੋਸ਼ਟੀ ਵਿੱਚ ਮੁੱਖ ਤਿੰਨ ਵਿਸ਼ੇ ਰੱਖੇ ਗਏ ਸਨ:-

1. ਅੱਜ ਦੇ ਯੁੱਗ ਵਿੱਚ ਧਰਮ ਦੀ ਲੋੜ
2. ਧਰਮ ਵਿੱਚ ਗੁਰੂ ਦੀ ਲੋੜ
3. ਗੁਰੂ ਵਿੱਚ ਵਿਸ਼ਵਾਸ ਦੀ ਲੋੜ

ਪੂਰਵ ਦੁਪਹਿਰ ਦੀ ਇਸ ਗੋਸ਼ਟੀ ਵਿੱਚ, ਪੰਥ ਦੇ ਬਹੁਤ ਸਾਰੇ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਸ਼ਾਮ ਦੇ ਹਜ਼ੂਰੀ ਨਿਤਨੇਮ ਤੋਂ ਪਿੱਛੋਂ, ਸੰਗੀਤ ਸਮਰਾਟ ਸਤਿਗੁਰੂ ਜੀ ਨੇ ਸੰਗੀਤ ਕਲਾ ਦਾ ਇੱਕ ਵੈਰਾਟ ਬ੍ਰਿੰਦ-ਗਾਣ ਰਚ ਦਿੱਤਾ।

*ਇਸ ਕੀਰਤਨ ਵਿੱਚ 4 ਤਾਊਸ, 2 ਸਿਤਾਰਾਂ, 1 ਸਰੋਦ, 1 ਬੰਸਰੀ, 1 ਵਾਇਲਨ, 1 ਤਾਨਪੁਰਾ, 1 ਹਾਰਮੋਨੀਅਮ ਤੇ 2-3 ਤਬਲਿਆਂ ਦੀਆਂ ਜੋੜੀਆਂ ਦਾ ਮਿਲਵੇਂ ਰੂਪ ਵਿੱਚ, ਅਲਾਪ ਆਰੰਭ ਹੋਇਆ। ਇਸ ਉਤਕ੍ਰਿਸ਼ਟ ਸੰਗੀਤ ਵਿੱਚ ਦਸਾਂ ਤੋਂ ਵੀ ਵੱਧ ਸਾਜ਼ਾਂ ਦੀ ਮਿਲਵੀਂ ਝੁਣਕਾਰ ਨੇ ਬ੍ਰਹਿਮੰਡ ਵਿਆਪੀ ਸੰਗੀਤ ਦੀ ਸਿਰਜਣਾ ਕਰ ਕੇ, ਪੱਥਰ ਦਿਲਾਂ ਨੂੰ ਵੀ ਮਸਤੀ ਦੇ ਹੁਲਾਰਿਆਂ ਵਿੱਚ ਝੂਮਣ ਲਾ ਦਿੱਤਾ।

---

*ਸਤਿਜੁਗ, 7 ਜੁਲਾਈ, 1977

ਇਸ ਸਭਾ ਦੇ ਅੰਤ ਵਿੱਚ ਮਹਾਰਾਜ ਬੀਰ ਸਿੰਘ ਜੀ ਨੇ ਆਪਣੇ ਭਾਸ਼ਣ ਵਿੱਚ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਮਤਿ ਮਾਰਗ ਦੇ ਸਰੂਪ ਨੂੰ, ਕੇਵਲ ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਸੁਰੱਖਿਅਤ ਰੱਖਿਆ ਹੀ ਨਹੀਂ, ਸਗੋਂ ਇਸ ਨੂੰ ਹੋਰ ਵੀ ਵਿਕਸਿਤ ਕੀਤਾ ਹੈ।

5 ਹਾੜ (18 ਜੂਨ) ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਤੋਂ ਲੈ ਕੇ, ਸਾਰੇ ਦਿਨ ਦਾ ਪ੍ਰੋਗਰਾਮ ਕੇਵਲ ਸੰਗੀਤ ਕਲਾ ਨੂੰ ਹੀ ਸਮਰਪਿਤ ਸੀ। ਇਸ ਦਿਨ ਦੀ ਪਹਿਲੀ ਸੰਗੀਤ ਸਭਾ ਵਿੱਚ, ਜੰਮੂ ਦੇ ਅਮਰਜੀਤ ਸਿੰਘ ਨੇ ਵਾਇਲਨ 'ਤੇ ਰਾਗ ਟੋਡੀ ਦਾ ਅਲਾਪ, ਜੰਮੂ ਦੇ ਹੀ ਸਤਿਪਾਲ ਸਿੰਘ ਨੇ ਬੰਸਰੀ 'ਤੇ ਰਾਗ ਹਿੰਡੋਲ ਦਾ ਵਾਦਨ, ਸੁਖਦੇਵ ਸਿੰਘ ਸ੍ਰੀ ਭੈਣੀ ਸਾਹਿਬ ਨੇ ਹਾਰਮੋਨੀਅਮ ਦੁਆਰਾ ਰਾਗ ਲਲਿਤ ਵਿੱਚ ਸ਼ਬਦ ਦਾ ਗਾਇਨ, ਠਾਕੁਰ ਉਦੇ ਸਿੰਘ ਜੀ ਨੇ ਦਿਲਰੁਬਾ ਉੱਤੇ ਰਾਗ ਜੌਨਪੁਰੀ ਦਾ ਵਾਦਨ, ਹਰਬੰਸ ਸਿੰਘ ਸ੍ਰੀ ਭੈਣੀ ਸਾਹਿਬ ਨੇ ਆਪਣੇ ਸਹਿਯੋਗੀਆਂ ਦੀ ਸੰਗਤ ਦੁਆਰਾ ਧਰੁਪਦ ਦਾ ਗਾਇਨ ਅਤੇ ਸਭ ਤੋਂ ਪਿੱਛੋਂ ਸੰਤ ਹਰਭਜਨ ਸਿੰਘ ਦਿੱਲੀ ਨੇ ਸਿਤਾਰ ਉੱਤੇ, ਰਾਗ ਗੁਜਰੀ ਟੋਡੀ ਦਾ ਵਾਦਨ ਕੀਤਾ।

ਸ਼ਾਮ ਦੀ ਦੂਸਰੀ ਸੰਗੀਤ ਸਭਾ ਵਿੱਚ ਕਾਕਾ ਲਖਬੀਰ ਸਿੰਘ ਤੇ ਕਾਕਾ ਕੁਲਵੰਤ ਸਿੰਘ ਨੇ ਤਬਲੇ ਦੀ ਜੁਗਲਬੰਦੀ, ਕਾਕਾ ਸੁਰਤਾਲ ਸਿੰਘ ਨੇ ਰਾਗ ਬਾਗੇਸਰੀ ਵਿੱਚ ਸ਼ਬਦ ਗਾਇਨ ਕੀਤਾ। ਬਲਬੀਰ ਸਿੰਘ ਜੰਮੂ ਵਾਲਿਆਂ ਦੇ ਤਬਲਾ ਵਾਦਨ ਪਿੱਛੋਂ ਮਹਾਰਾਜ ਬੀਰ ਸਿੰਘ, ਸੇਠ ਚੰਦਰ ਹਾਂਸ, ਹਰਭਜਨ ਸਿੰਘ ਨੇ ਧਰੁਪਦ ਦਾ ਗਾਇਨ ਕੀਤਾ। ਸਭਾ ਦੇ ਅੰਤ ਵਿੱਚ ਅੰਮ੍ਰਿਤਸਰ ਦੇ ਸਿਤਾਰ ਵਾਦਕ ਧਰਮ ਵੀਰ ਸਿੰਘ ਨੇ ਸਿਤਾਰ ਉੱਤੇ ਮੀਂਢਾਂ ਦੀ ਝੁਣਕਾਰ ਰਾਹੀਂ, ਸਾਰੇ ਵਾਤਾਵਰਣ ਨੂੰ ਸੰਗੀਤਮਈ ਲਹਿਜ਼ੇ ਨਾਲ ਬੰਨ੍ਹ ਦਿੱਤਾ। ਇਹਨਾਂ ਦੋਹਾਂ ਸੰਗੀਤ ਸਭਾਵਾਂ ਦਾ ਮੰਚ ਸੰਚਾਲਨ, ਸ਼੍ਰੀ ਠਾਕੁਰ ਉਦੇ ਸਿੰਘ ਜੀ (ਵਰਤਮਾਨ ਸਤਿਗੁਰੂ ਜੀ) ਨੇ ਬਾਖ਼ੂਬੀ ਨਿਭਾਇਆ।

19 ਜੂਨ (6 ਹਾੜ) ਵਿਦਿਅਕ ਸੰਮੇਲਨ ਦੀ ਸਮਾਪਤੀ ਦਾ ਦਿਨ ਸੀ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ, 12 ਅਨੰਦ ਕਾਰਜ ਅਤੇ 25 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਦੁਆਰਾ ਇਹ ਉਪਦੇਸ਼ ਗ੍ਰਹਿਣ

ਕਰਵਾਇਆ ਕਿ ਅੱਜ ਦੇ ਭੌਤਿਕਵਾਦੀ ਯੁੱਗ ਵਿੱਚ ਬਹੁਤ ਸਾਰੇ ਸੁੱਖ ਸਾਧਨਾਂ ਦੇ ਹੁੰਦਿਆਂ ਹੋਇਆਂ, ਸਿੱਖੀ ਸਿਦਕ ਤੇ ਸਾਧ ਸੰਗਤ ਦੀ ਸੇਵਾ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਹੈ। ਸਕੂਲਾਂ, ਕਾਲਜਾਂ ਦੇ ਵਿਦਿਆਰਥੀਆਂ ਨੂੰ ਸਤਿਗੁਰੂ ਜੀ ਨੂੰ ਹਰ ਸਮੇਂ, ਨਾਮਧਾਰੀ ਪਹਿਰਾਵੇ ਨੂੰ ਧਾਰਨ ਕਰਨ ਲਈ ਕਿਹਾ। ਨਾਲ ਹੀ ਅੰਮ੍ਰਿਤ ਵੇਲੇ ਸਕੇਸ ਇਸ਼ਨਾਨ ਕਰਕੇ, ਨਾਮ ਸਿਮਰਨ ਕਰਨ ਅਤੇ ਬਾਣੀ ਪੜ੍ਹਨ ਦੀ ਤਾਕੀਦ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਆਸ਼ੀਰਵਾਦ ਵਿੱਚ ਕਿਹਾ ਕਿ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਆਪਣੇ ਮਨ ਨੂੰ ਹੋਰ ਗੱਲਾਂ ਵੱਲੋਂ ਰੋਕਣ ਦੀ ਲੋੜ ਹੈ।

ਸਤਿਗੁਰੂ ਜੀ ਨੇ ਮੈਦਾਨ ਜਾਣ ਸਮੇਂ, ਸਾਬਣ ਦੀ ਥਾਂ ਰੇਤ ਨਾਲ ਪੰਜ ਵਾਰ ਹੱਥ ਮਾਂਜਣ ਅਤੇ ਬੁਰਸ਼ ਦੀ ਥਾਂ ਦਾਤਣ ਕਰਨ ਲਈ ਕਿਹਾ। ਇਸ ਵਿਦਿਅਕ ਸੰਮੇਲਨ ਵਿੱਚ ਕੁੱਝ ਮਹੱਤਵਪੂਰਣ ਮਤੇ ਵੀ ਪ੍ਰਵਾਨ ਕੀਤੇ ਗਏ, ਜਿਨ੍ਹਾਂ ਵਿੱਚੋਂ ਪ੍ਰਮੁੱਖ ਸਨ, ਨਾਮਧਾਰੀ ਪੜ੍ਹੇ-ਲਿਖੇ ਬੇਰੁਜ਼ਗਾਰ ਨੌਜਵਾਨਾਂ ਲਈ, ਨਾਮਧਾਰੀ ਪੰਥ ਨਾਲ ਸੰਬੰਧਿਤ ਕਾਰਖਾਨੇਦਾਰਾਂ, ਵਪਾਰੀਆਂ ਤੇ ਹੋਰ ਸੰਸਥਾਵਾਂ ਨੂੰ ਬੇਨਤੀ ਕੀਤੀ ਜਾਵੇ ਕਿ ਉਹ ਆਪਣੀਆਂ- ਆਪਣੀਆਂ ਸੰਸਥਾਵਾਂ ਵਿੱਚ, ਰੁਜ਼ਗਾਰ ਦੇਣ ਲਈ ਨਾਮਧਾਰੀ ਨੌਜਵਾਨਾਂ ਨੂੰ ਪਹਿਲ ਦੇਣ। ਇਸੇ ਸਿਲਸਿਲੇ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ, ਨਾਮਧਾਰੀ ਰੁਜ਼ਗਾਰ ਦਿਵਾਊ ਕੇਂਦਰ ਕਾਇਮ ਕੀਤਾ ਜਾਵੇ ਅਤੇ ਲੋੜਵੰਦ ਨੌਜਵਾਨਾਂ ਦਾ ਬਕਾਇਦਾ ਰਿਕਾਰਡ ਰੱਖਿਆ ਜਾਵੇ।

ਇੱਕ ਹੋਰ ਮਤੇ ਰਾਹੀਂ ਨਾਮਧਾਰੀ ਜੱਥੇ ਦੀ ਵਾਰਸ਼ਿਕ ਫ਼ੀਸ, 25 ਰੁਪਏ ਤੋਂ ਘਟਾ ਕੇ ਕੇਵਲ 5 ਰੁਪਏ ਕਰ ਦਿੱਤੀ ਗਈ। ਕੁੱਝ ਨੌਜਵਾਨਾਂ ਦੇ ਸੁਝਾਅ ਉੱਤੇ ਸਤੰਬਰ ਦੇ ਮਹੀਨੇ ਵਿੱਚ ਇੱਕ ਹਫ਼ਤੇ ਦੀ ਯਾਤਰਾ ਲਈ, ਸੈਰ-ਸਪਾਟੇ ਦਾ ਪ੍ਰੋਗਰਾਮ ਬਣਾਇਆ ਗਿਆ। ਸਤਿਗੁਰੂ ਜੀ ਦਾ ਉਦੇਸ਼ ਇਹਨਾਂ ਨੌਜਵਾਨਾਂ ਨੂੰ ਆਪਣੀ ਸਰਪ੍ਰਸਤੀ ਵਿੱਚ, ਪਰਬਤਾਂ ਦੇ ਸੁੰਦਰ ਦ੍ਰਿਸ਼ਾਂ ਦੇ ਰਮਣੀਕ ਸਥਾਨਾਂ 'ਤੇ ਲੈ ਜਾਣਾ ਸੀ। ਇਹ ਯਾਤਰਾ ਮੰਡੀ ਤੋਂ ਆਰੰਭ ਹੋ ਕੇ ਕੁੱਲੂ, ਮਨਾਲੀ ਤੇ ਰੋਹਤਾਂਗ ਹੁੰਦੀ ਹੋਈ ਕੇਲਾਂਗ ਤੱਕ ਪੁੱਜੇਗੀ।

ਧੰਨ ਹੈ ਸਤਿਗੁਰੂ! ਜੋ ਨੌਜਵਾਨਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹਾਂਵਾਕ- 'ਬਲਿਹਾਰੀ ਕੁਦਰਤ ਵਸਿਆ ਤੇਰਾ ਅੰਤ ਨਾ ਜਾਈ ਲਖਿਆ' ਦਾ ਅਮਲੀ ਜੀਵਨ ਵਿੱਚ ਬੋਧ ਕਰਵਾ ਦਿੰਦਾ ਹੈ।

**ਰਾਏਕੋਟ ਦੇ ਸ਼ਹੀਦਾਂ ਨਮਿੱਤ ਸਮਾਗਮ**

25 ਅਗਸਤ, 1977 ਨੂੰ ਰਾਏਕੋਟ ਦੇ ਸ਼ਹੀਦ ਸਿੰਘਾਂ, ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਅਤੇ ਸੰਤ ਗੁਰਮੁਖ ਸਿੰਘ ਦੀ ਯਾਦ ਵਿੱਚ, ਰਾਏਕੋਟ ਵਿਖੇ ਸ਼ਹੀਦੀ ਸਮਾਗਮ ਕੀਤਾ ਗਿਆ, ਜਿਸਦਾ ਪ੍ਰਬੰਧ ਲੁਧਿਆਣੇ ਦੇ ਵਿਦਿਅਕ ਜੱਥੇ ਨੇ ਕੀਤਾ ਅਤੇ ਸੂਬਾ ਮੇਲਾ ਸਿੰਘ ਰਫੀਨ ਨੇ ਸ਼ਹੀਦੀ ਦੀਵਾਨ ਵਿੱਚ, ਇਹਨਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ। ਬਹੁਤ ਸਾਰੇ ਹੋਰ ਸੱਜਣਾਂ ਨੇ ਵੀ ਵੱਡੀ ਗਿਣਤੀ ਵਿੱਚ ਸ਼ਾਮਿਲ ਹੋ ਕੇ, ਇਸ ਯਾਦਗਾਰੀ ਸਮਾਗਮ ਵਿੱਚ ਹਾਜ਼ਰੀ ਭਰ ਕੇ, ਆਪਣੇ ਸ਼ਰਧਾ ਦੇ ਫੁੱਲ ਉਨ੍ਹਾਂ ਅਮਰ ਸ਼ਹੀਦਾਂ ਨੂੰ ਸ਼ਰਧਾਂਜਲੀ ਵੱਜੋਂ ਭੇਂਟ ਕੀਤੇ।

ਪੰਡਤ ਗੋਪਾਲ ਸਿੰਘ ਜੀ ਨੇ ਇਸ ਸਮਾਗਮ ਵਿੱਚ ਪਿਛਲੇ ਤੀਹ ਸਾਲਾਂ ਦੇ ਇਤਿਹਾਸ ਨੂੰ ਦੁਹਰਾਉਂਦਿਆਂ ਹੋਇਆਂ, ਉਸ ਸਮੇਂ ਦੀ ਯਾਦ ਦਿਵਾਈ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਵੰਡ (ਸੰਨ 1947) ਤੋਂ ਪਹਿਲਾਂ, ਪੱਛਮੀ ਪੰਜਾਬ ਦੇ ਅਨੇਕ ਜ਼ਿਲ੍ਹਿਆਂ ਵਿੱਚ ਆਪ ਜਾ ਕੇ ਨਾਮਧਾਰੀ ਪਰਿਵਾਰਾਂ ਨੂੰ ਰਾਵੀ ਪਾਰ ਚਲੇ ਜਾਣ ਲਈ ਆਦੇਸ਼ ਕੀਤਾ ਸੀ, ਇੱਥੋਂ ਤੱਕ ਕਿ ਵਰਤਮਾਨ ਸਤਿਗੁਰੂ ਬਾਬਾ ਜਗਜੀਤ ਸਿੰਘ ਜੀ ਨੂੰ ਪੱਛਮੀ ਪੰਜਾਬ ਵਿੱਚ ਫਿਰਕੂ ਫਸਾਦਾਂ ਦੀ ਬਲਦੀ ਅੱਗ ਵਿੱਚ ਜਾ ਕੇ, ਨਾਮਧਾਰੀਆਂ ਨੂੰ ਭਾਰਤੀ ਇਲਾਕੇ ਵਿੱਚ ਪਹੁੰਚ ਜਾਣ ਲਈ ਤਾਕੀਦ ਕੀਤੀ ਸੀ ਅਤੇ ਇਹ ਹੁਕਮ ਵੀ ਸੁਣਾਇਆ ਸੀ ਕਿ ਕੋਈ ਵੀ ਨਾਮਧਾਰੀ ਮੁਸਲਮਾਨਾਂ ਨੂੰ ਨਾ ਮਾਰੇ, ਸਗੋਂ ਉਨ੍ਹਾਂ ਦੀਆਂ ਇਸਤਰੀਆਂ ਅਤੇ ਬੱਚਿਆਂ ਦੀ ਰੱਖਿਆ ਕਰੇ।

**ਸਤਿਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਜੀਵਨ ਨਗਰ ਵਿੱਚ ਨਾਮਧਾਰੀ ਹਾਕੀ ਟੀਮ ਦੀ ਸਥਾਪਨਾ**

ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਸਦਾ ਹੀ ਆਪਣੇ ਪੈਰੋਕਾਰਾਂ ਦੀ ਸਰਬ ਪੱਖੀ ਅਗਵਾਈ ਕੀਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਖਿਡਾਰੀਆਂ ਵੱਲ

ਉਚੇਚਾ ਧਿਆਨ ਦਿੰਦੇ ਸਨ। ਪੱਛਮੀ ਪੰਜਾਬ ਦੇ ਢੋਟੀਆਂ ਦੀ ਰੱਸਾ-ਕੱਸ਼ੀ ਦੀ ਟੀਮ ਨੇ ਆਪ ਜੀ ਦੀ ਅਗਵਾਈ ਵਿੱਚ ਕਈ ਮੱਲਾਂ ਮਾਰੀਆਂ ਸਨ।

ਉਸੇ ਪਰੰਪਰਾ ਨੂੰ ਕਾਇਮ ਰੱਖਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਨੇ, 1976-77 ਵਿੱਚ ਸ਼੍ਰੀ ਗੁਰੂ ਹਰੀ ਸਿੰਘ ਮਹਾਂ-ਵਿਦਿਆਲੇ ਦੇ ਵਿਦਿਆਰਥੀਆਂ ਦੀ, ਨਾਮਧਾਰੀ ਹਾਕੀ ਟੀਮ ਨੂੰ ਸੰਗਠਿਤ ਕੀਤਾ, ਜੋ ਉਸ ਸਮੇਂ ਤੋਂ ਲੈ ਕੇ ਹੁਣ ਤੱਕ ਨਾਮਧਾਰੀ ਪਹਿਰਾਵੇ ਵਿੱਚ, ਕਈ ਹਾਕੀ ਮੈਚ ਖੇਡ ਚੁੱਕੀ ਹੈ ਅਤੇ ਕਈ ਉੱਘੀਆਂ ਪ੍ਰਾਪਤੀਆਂ ਕੀਤੀਆਂ ਹਨ। ਇਸ ਹਾਕੀ ਟੀਮ ਦੀ ਸਿਖਲਾਈ ਲਈ ਸਤਿਗੁਰੂ ਜੀ ਨੇ ਉੱਘੇ ਮਾਹਿਰਾਂ ਤੋਂ ਇਹਨਾਂ ਦੀ ਅਗਵਾਈ ਕਰਵਾਈ ਹੈ। ਇਸ ਸੰਬੰਧ ਵਿੱਚ ਠਾਕੁਰ ਉਦੇ ਸਿੰਘ ਦਾ ਯੋਗਦਾਨ ਤੇ ਉਤਸ਼ਾਹ ਵੀ ਸ਼ਲਾਘਾ ਤੇ ਵਰਣਨ ਯੋਗ ਹੈ।

**ਸ੍ਰੀ ਭੈਣੀ ਸਾਹਿਬ ਦਾ ਨਵ-ਨਿਰਮਾਣ ਅਤੇ ਪ੍ਰਤਾਪ ਮੰਦਰ ਦੀ ਉਸਾਰੀ**

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਗੁਰੂ ਕਾਲ ਵਿੱਚ ਕਈ ਥਾਵਾਂ 'ਤੇ, ਕਈ ਯਾਦਗਾਰੀ ਥਾਵਾਂ ਦੇ ਨਵ-ਨਿਰਮਾਣ ਵੱਲ, ਉਚੇਚਾ ਧਿਆਨ ਦਿੱਤਾ ਹੈ। ਆਪ ਜੀ ਦੀ ਸਰਪ੍ਰਸਤੀ ਹੇਠ ਕੱਚੇ ਕੋਠਿਆਂ ਵਾਲੇ ਸ੍ਰੀ ਭੈਣੀ ਸਾਹਿਬ ਦਾ ਨਵ-ਨਿਰਮਾਣ ਕਾਰਜ ਚੱਲ ਰਿਹਾ ਹੈ। ਜਿੱਥੇ ਬਹੁਤ ਸਾਰੇ ਰਿਹਾਇਸ਼ੀ ਕਮਰਿਆਂ ਦੀ ਉਸਾਰੀ ਕੀਤੀ ਗਈ ਹੈ, ਉੱਥੇ ਵੱਡਾ ਕਾਰਜ ਵੱਡ-ਆਕਾਰੀ ਪ੍ਰਤਾਪ ਮੰਦਰ ਦੀ ਉਸਾਰੀ ਦਾ ਵੀ ਹੈ। ਸਤਿਗੁਰੂ ਜੀ ਦੀ ਇੱਛਾ ਅਨੁਸਾਰ ਇਸ ਮੰਦਰ ਦੀ ਵੱਡ-ਆਕਾਰੀ ਛੱਤ ਦੀ ਉਸਾਰੀ ਬਿਨਾਂ ਥੰਮਾਂ ਤੋਂ ਕਰਨ ਦੀ ਯੋਜਨਾ ਹੈ। ਕਈ ਸੱਜਣ ਤਾਂ ਇਸ ਨੂੰ ਅਸੰਭਵ ਗੱਲ ਮੰਨਦੇ ਹਨ, ਪਰ ਸਰਬ ਕਲਾ ਸਮਰੱਥ ਸ੍ਰੀ ਸਤਿਗੁਰੂ ਜੀ, ਅਸੰਭਵ ਨੂੰ ਸੰਭਵ ਵਿੱਚ ਬਦਲ ਸਕਦੇ ਹਨ। ਇਹ ਕਾਰਜ ਪਿਛਲੇ 2 ਸਾਲਾਂ ਤੋਂ ਰੁਕਿਆ ਹੋਇਆ ਸੀ। ਸ੍ਰੀ ਸਤਿਗੁਰੂ ਜੀ ਨੇ ਅਫਰੀਕਾ ਤੋਂ ਆਪਣੇ ਸ਼ਰਧਾਲੂ ਇੰਜੀਨਿਅਰ, ਸ. ਸੁਖਚੈਨ ਸਿੰਘ ਨੂੰ ਬੁਲਾ ਕੇ ਇਹ ਕਾਰਜ ਸੌਂਪ ਦਿੱਤਾ। ਗੁਰੂ ਪਰਿਵਾਰ ਅਤੇ ਹੋਰ ਸੰਗਤਾਂ ਦੇ ਉਤਸ਼ਾਹ ਨਾਲ, ਅੱਜ ਪ੍ਰਤਾਪ ਮੰਦਰ ਦੀ ਉਸਾਰੀ ਪੂਰੀ ਹੋ ਚੁੱਕੀ ਹੈ, ਜੋ ਬਿਨਾਂ ਥੰਮਾਂ ਤੋਂ ਵਿਸ਼ਾਲ ਯਾਦਗਾਰੀ ਅਸਥਾਨ ਬਣ ਚੁੱਕਾ ਹੈ, ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਬੈਠ ਕੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਮਹਾਂ- ਆਨੰਦ ਨੂੰ ਮਾਣ ਸਕਦੀ ਹੈ। ਪ੍ਰਤਾਪ ਮੰਦਰ ਦਾ ਇਹ ਸ਼ਾਨਦਾਰ ਭਵਨ, ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ਾਲ ਕਲਪਨਾ

ਸਮਰੱਥਾ, ਮਾਤਾ ਚੰਦ ਕੌਰ ਜੀ ਦੇ ਸੇਵਾ ਭਾਵ ਤੇ ਸਾਧ ਸੰਗਤ ਦੇ ਉੱਦਮ ਸੇਵਾ ਤੇ ਉਪਕਾਰ ਦੀ ਸਾਖੀ ਭਰ ਰਿਹਾ ਹੈ।

**ਮਹਾਨ ਪੰਜਾਬੀ ਸਾਹਿਤਕਾਰ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਅਕਾਲ ਚਲਾਣਾ**

'ਸਤਿਜੁਗ' ਦੇ 25 ਅਗਸਤ, 1977 ਦੇ ਅੰਕ ਵਿੱਚ, ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਅਕਾਲ ਚਲਾਣੇ ਦਾ ਸਮਾਚਾਰ ਪ੍ਰਕਾਸ਼ਿਤ ਹੋਇਆ, ਜਿਸ ਵਿੱਚ ਉਹਨਾਂ ਦੇ 20 ਅਗਸਤ, 1977 ਨੂੰ ਅਕਾਲ ਚਲਾਣਾ ਕਰ ਜਾਣ ਦੀ ਹਿਰਦੇ-ਵੇਧਕ ਖ਼ਬਰ ਹੈ। ਨਾਮਧਾਰੀ ਦਰਬਾਰ ਅਤੇ 'ਸਤਿਜੁਗ' ਦੇ ਪ੍ਰਬੰਧਕਾਂ ਵੱਲੋਂ ਉਹਨਾਂ ਦੇ ਪਰਿਵਾਰ ਨੂੰ ਸੰਵੇਦਨਾਂ ਸੰਦੇਸ਼ ਭੇਜਿਆ ਗਿਆ।

ਸ. ਗੁਰਬਖਸ਼ ਸਿੰਘ ਜੀ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਨਿਕਟਵਰਤੀ ਸਨੇਹੀਆਂ ਵਿੱਚੋਂ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਉਹਨਾਂ ਨੂੰ ਮਿਲਣ ਲਈ ਉਚੇਚੇ ਨੁਸ਼ਹਿਰੇ (ਹੁਣ ਪਾਕਿਸਤਾਨ ਵਿੱਚ) ਪਹੁੰਚੇ ਸਨ। ਆਪ ਕਈ ਵਾਰ ਸ਼੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਅਤੇ ਸਾਧ ਸੰਗਤ ਨੂੰ ਸੰਬੋਧਨ ਕਰਦੇ ਰਹੇ ਹਨ। ਜਿਸ ਦੇ ਹਵਾਲੇ ਇਸ ਪੁਸਤਕ ਵਿੱਚ ਕਈ ਥਾਵਾਂ 'ਤੇ ਦਿੱਤੇ ਗਏ ਸਨ।

*"4 ਸਤੰਬਰ, 1977 ਦਿਨ ਐਤਵਾਰ ਨੂੰ ਪ੍ਰੀਤ ਨਗਰ ਵਿਖੇ, ਸ. ਗੁਰਬਖਸ਼ ਸਿੰਘ ਜੀ ਦੀ ਯਾਦ ਵਿੱਚ ਹੋਏ ਸ਼ਰਧਾਂਜਲੀ ਸਮਾਗਮ ਵਿੱਚ, ਸਤਿਗੁਰੂ ਜਗਜੀਤ ਸਿੰਘ ਜੀ ਤੇ ਹੋਰ ਨਾਮਧਾਰੀ ਸੱਜਣ ਸ਼ਾਮਿਲ ਹੋਏ ਅਤੇ ਨੇੜੇ ਦੇ ਪਿੰਡਾਂ ਚੁਗਾਵਾਂ, ਲੋਪੋਕੇ, ਹੇਤਮ ਪੁਰਾ ਆਦਿ ਦੀ ਸੰਗਤ ਵੱਲੋਂ, ਲੰਗਰ ਦਾ ਵਿਸ਼ੇਸ਼ ਪ੍ਰਬੰਧ ਵੀ ਕੀਤਾ ਗਿਆ। ਯਾਦ ਰਹੇ ਕਿ ਸ੍ਰ. ਜੀ ਦੇ ਘਰ ਪਰਚਾਵਣੀ ਕਰਕੇ ਮੁੜਦਿਆਂ, ਸਤਿਗੁਰੂ ਜੀ ਨੇ ਭੋਗ ਸਮੇਂ ਲੰਗਰ ਦੀ ਸੇਵਾ ਕਰਨ ਬਾਰੇ ਕਿਹਾ ਸੀ। ਉਸ ਸਮੇਂ ਸ੍ਰ. ਜੀ ਦੇ ਸਪੁੱਤਰ, ਕਹਾਣੀਕਾਰ ਨਵਤੇਜ ਸਿੰਘ ਨੇ ਕਿਹਾ ਕਿ ਮੈਂ ਆਪ ਜੀ ਨੂੰ ਇੱਕ ਦਿਨ ਪਹਿਲਾਂ ਫੋਨ ਕਰ ਦਿਆਂਗਾ। ਸਤਿਗੁਰੂ ਜੀ ਨੇ ਉਸਨੂੰ ਟੋਕਦਿਆਂ ਕਿਹਾ ਕਿ 'ਨਾ ਬਈ ਨਾ! ਮੇਰੀ ਆਦਤ ਨਾ ਵਿਗਾੜਨਾ। ਮੈਂ ਜੋ ਕੰਮ ਜ਼ਿੰਮੇ ਲਵਾਂ, ਉਸ ਲਈ

*ਸਤਿਜੁਗ, 7 ਸਤੰਬਰ 1977

ਦੁਬਾਰਾ ਫੋਨ ਨਹੀਂ ਕਰਵਾਉਂਦਾ।' ਨਾਮਧਾਰੀ ਦਰਬਾਰ ਤੇ ਸਤਿਜੁਗ ਦਾ ਸਾਰਾ ਸਟਾਫ, ਸ. ਨਵਤੇਜ ਸਿੰਘ ਜੀ ਤੇ ਸ਼੍ਰੀਮਤੀ ਉਰਮਿਲਾ ਅਨੰਦ ਤੇ ਹੋਰ ਸਾਰੇ ਪਰਿਵਾਰ ਨਾਲ, ਸ. ਜੀ ਦੇ ਅਕਾਲ ਚਲਾਣੇ ਸਮੇਂ ਹਾਰਦਿਕ ਹਮਦਰਦੀ ਪ੍ਰਗਟ ਕਰਦਾ ਹੋਇਆ ਗੁਰੂ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਸ. ਜੀ ਦੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਤੇ ਪਰਿਵਾਰ ਨੂੰ ਭਾਣਾ ਮੰਨਣਾ ਦਾ ਬਲ ਬਖਸ਼ਣ।

**1977 ਦਾ ਜਪ ਪ੍ਰਯੋਗ**

ਹਰ ਸਾਲ ਵਾਂਗ 1977 ਦਾ ਇੱਕ ਮਹੀਨੇ ਦਾ ਜੱਪ ਪ੍ਰਯੋਗ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਹੀ ਸੰਪੂਰਨ ਹੋਇਆ। ਨਾਲੋ-ਨਾਲ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸਵਾ ਲੱਖ ਪਾਠਾਂ ਦਾ ਮਹਾਨ ਕੁੰਭ ਵੀ ਚੱਲ ਰਿਹਾ ਸੀ। ਸਤਿਗੁਰੂ ਜੀ ਨੇ ਸਾਰੇ ਪਾਠੀ ਸੱਜਣਾਂ ਨੂੰ, ਜਿਨ੍ਹਾਂ ਨੇ ਆਪਣੇ ਘਰਾਂ ਵਿੱਚ ਪਾਠ ਕੀਤੇ ਸਨ, ਸੂਚਨਾ ਦੇਣ ਲਈ ਕਿਹਾ। ਸਤਿਗੁਰੂ ਜੀ ਪ੍ਰਯੋਗ ਦੇ ਦਿਨਾਂ ਵਿੱਚ, ਸ੍ਰੀ ਭੈਣੀ ਸਾਹਿਬ ਵਿਖੇ ਹੀ ਦਰਸ਼ਨ ਦਿੰਦੇ ਹਨ। ਜਿਉਂ-ਜਿਉਂ ਪ੍ਰਯੋਗ ਦੇ ਦਿਨਾਂ ਵਿੱਚ ਸੰਗਤਾਂ ਦੀ ਗਿਣਤੀ ਵਿੱਚ ਵਾਧਾ ਹੁੰਦਾ ਹੈ, ਉਨ੍ਹਾਂ ਦੀ ਰਿਹਾਇਸ਼ ਲਈ ਵੀ ਸਾਰੇ ਪ੍ਰਬੰਧ ਕਰਨੇ ਪੈਂਦੇ ਹਨ। ਨਿੱਤ ਵਾਂਗ ਪ੍ਰਯੋਗ ਦੇ ਦਿਨਾਂ ਵਿੱਚ ਆਸਾ ਦੀ ਵਾਰ ਦਾ ਅੰਮ੍ਰਿਤ ਕੀਰਤਨ ਅਤੇ ਸ਼ਾਮ ਦੇ ਦੀਵਾਨ ਵਿੱਚ ਇੱਕ ਘੰਟੇ ਦਾ ਨਾਮ ਸਿਮਰਨ ਅਤੇ ਕੀਰਤਨ ਹੁੰਦਾ ਹੈ। ਨਾਲੋ-ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਹੋਏ ਭਾਸ਼ਣਾਂ ਦੁਆਰਾ ਵੀ ਸੰਗਤਾਂ ਨੂੰ ਕ੍ਰਿਤਾਰਥ ਕੀਤਾ ਜਾਂਦਾ ਰਿਹਾ। ਇਸ ਸਮੇਂ ਸ੍ਰੀ ਭੈਣੀ ਸਾਹਿਬ ਦੇ ਨਵ-ਨਿਰਮਾਣ ਦਾ ਕੰਮ ਵੀ ਸੰਗਤਾਂ ਨੂੰ, ਗੁਰੂ ਘਰ ਦੀ ਸੇਵਾ ਕਰਨ ਦਾ ਸੁਭਾਗ ਬਖ਼ਸ਼ਦਾ ਰਿਹਾ। ਇੱਕ ਦਿਨ ਸ਼ਾਮ ਦੇ ਦੀਵਾਨ ਵਿੱਚ ਭਾਰਤ ਦੇ ਪ੍ਰਸਿੱਧ ਦੌੜਾਕ ਸ. ਮਿਲਖਾ ਸਿੰਘ ਵੀ ਹਾਜ਼ਰ ਹੋਏ ਅਤੇ ਉਸਨੇ, ਆਪਣੇ ਬਾਰੇ ਦੱਸਿਆ ਕਿ ਕਿਵੇਂ ਉਨ੍ਹਾਂ ਨੇ ਮਿਹਨਤ ਕਰਕੇ ਇਹ ਪ੍ਰਾਪਤੀਆਂ ਕੀਤੀਆਂ ਹਨ। ਇਸ ਸੰਬੰਧ ਵਿੱਚ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਜੇ ਕੋਈ ਆਦਮੀ ਨਿਸ਼ਚਾ ਕਰਕੇ ਕਿਸੇ ਉਦੇਸ਼ ਨੂੰ ਪ੍ਰਾਪਤ ਕਰਨ ਲਈ, ਮਨ ਵਿੱਚ ਪੱਕੀ ਧਾਰ ਲਵੇ ਤਾਂ ਉਹ ਜ਼ਰੂਰ ਆਪਣੇ ਉਦੇਸ਼ ਵਿੱਚ ਸਫਲ ਹੋ ਜਾਂਦਾ ਹੈ। ਸ. ਮਿਲਖਾ ਸਿੰਘ, ਡਾਇਰੈਕਟਰ ਖੇਡ ਵਿਭਾਗ ਭਾਰਤ, ਤਾਂ ਸਤਿਗੁਰੂ

ਜੀ ਦੀ ਅਸੀਸ ਲੈਣ ਲਈ ਹੀ ਹਜ਼ੂਰੀ ਦੀਵਾਨ ਵਿੱਚ ਪੁੱਜਾ ਸੀ। ਉਲੇਖ ਕਰ ਦੇਣਾ ਵੀ ਜ਼ਰੂਰੀ ਪ੍ਰਤੀਤ ਹੁੰਦਾ ਹੈ ਕਿ ਸਤਿਗੁਰੂ ਜੀ ਜਿੱਥੇ ਹੋਰ ਕਲਾਕਾਰਾਂ, ਸੰਗੀਤਕਾਰਾਂ, ਸਾਹਿਤਕਾਰਾਂ ਨੂੰ ਨਿਵਾਜਦੇ ਹਨ, ਉੱਥੇ ਖਿਡਾਰੀਆਂ ਉੱਤੇ ਵੀ ਉਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਸਦਾ ਬਣੀ ਰਹਿੰਦੀ ਹੈ।

ਕਿਉਂਕਿ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸੰਤ ਪ੍ਰੀਤਮ ਸਿੰਘ ਜੰਮੂ, 9 ਸਤੰਬਰ, 1977 ਨੂੰ ਚੜ੍ਹਾਈ ਕਰ ਗਏ ਸਨ, ਉਹਨਾਂ ਦੀ ਥਾਂ 'ਤੇ ਸ੍ਰੀ ਸਤਿਗੁਰੂ ਜੀ ਨੇ ਅੱਸੂ ਦੇ ਮੇਲੇ ਵਿੱਚ, ਜਗਦੀਸ਼ ਸਿੰਘ ਵਰਿਆਮ ਹੋਰਾਂ ਨੂੰ ਪ੍ਰਧਾਨ ਥਾਪ ਦਿੱਤਾ।

2 ਕੱਤਕ ਨੂੰ ਇੱਕ ਮਹੀਨੇ ਦਾ ਜੱਪ ਪ੍ਰਯੋਗ ਸੰਪੂਰਨ ਹੋਇਆ। ਇਸ ਵਿੱਚ ਪਾਠਾਂ ਦੇ ਭੋਗ ਤੋਂ ਬਿਨਾਂ ਕਈ ਆਨੰਦ ਕਾਰਜ ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਗਏ। ਗੋਲ ਮੰਦਰ ਵਿੱਚ ਪੰਜ ਆਖੰਡ ਪਾਠਾਂ ਦਾ ਪਾਠ ਨਿਰੰਤਰ ਜਾਰੀ ਰਿਹਾ।

**ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੇ ਸਥਾਨ ਉੱਤੇ ਵਿਸ਼ੇਸ਼ ਸਮਾਗਮ**

21 ਸਤੰਬਰ, 1977 ਨੂੰ ਸ੍ਰੀ ਸਤਿਗੁਰੂ ਜੀ ਦੇ ਨਿਸ਼ਚਿਤ ਪ੍ਰੋਗਰਾਮ ਅਨੁਸਾਰ, ਅੰਮ੍ਰਿਤਸਰ ਦੇ ਸ਼ਹੀਦੀ ਸਥਾਨ 'ਤੇ ਵਿਸ਼ੇਸ਼ ਸੰਮੇਲਨ ਹੋਇਆ, ਜਿਸ ਵਿੱਚ ਚਿਰਾਂ ਤੋਂ ਉਡੀਕ ਕੀਤੀ ਜਾ ਰਹੀ ਇੱਛਾ ਦੀ ਪੂਰਤੀ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ਼ਹੀਦੀ ਅਸਥਾਨ 'ਤੇ ਕੀਤੇ ਗਏ ਦੀਵਾਨ ਵਿੱਚ, ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਕਲਕੱਤੇ ਤੋਂ ਹਵਾਈ ਜਹਾਜ ਰਾਹੀਂ ਅੰਮ੍ਰਿਤਸਰ ਪਹੁੰਚੇ ਤੇ ਉਨ੍ਹਾਂ ਨੇ ਇਸ ਸਮਾਗਮ ਵਿੱਚ ਮਹੱਤਵਪੂਰਨ ਐਲਾਨ ਕਰਕੇ, ਸ਼ਹੀਦੀ ਅਸਥਾਨ ਲਈ ਹੁਕਮ ਜਾਰੀ ਕੀਤੇ। ਸ. ਬਾਦਲ ਨੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਬੁਲਾ ਕੇ, ਇਸ ਸਥਾਨ ਦੀ ਨਿਸ਼ਾਨਦੇਹੀ ਕਰਾ ਕੇ, ਨਾਮਧਾਰੀ ਪੰਥ ਦੇ ਹਵਾਲੇ ਕਰਨ ਲਈ ਆਦੇਸ਼ ਕੀਤਾ।

1971 ਵਿੱਚ ਸ੍ਰੀ ਅਨੰਦਪੁਰ ਸਾਹਿਬ ਦੇ ਹੋਲੇ ਦੇ ਦੀਵਾਨ ਵਿੱਚ, ਸ੍ਰੀ ਬਾਦਲ ਨੇ ਇਹ ਸ਼ਹੀਦੀ ਅਸਥਾਨ ਨਾਮਧਾਰੀ ਪੰਥ ਨੂੰ ਦੇਣ ਦਾ ਵਾਅਦਾ ਕੀਤਾ ਸੀ ਅਤੇ ਨਾਲ ਹੀ ਇੱਕ ਲੱਖ ਰੁਪਿਆ ਦੇਣ ਦਾ ਵਚਨ ਦਿੱਤਾ ਸੀ। ਇਸ ਤੋਂ ਛੇਤੀ ਬਾਅਦ ਬਾਦਲ ਸਰਕਾਰ ਦੀ ਥਾਂ ਗਵਰਨਰੀ ਰਾਜ ਆ ਗਿਆ ਅਤੇ ਕਈ

ਸਰਕਾਰਾਂ ਵੱਲੋਂ ਕੀਤੇ ਗਏ ਯਤਨਾਂ ਤੇ ਵਾਅਦਿਆਂ ਦੇ ਬਾਵਜੂਦ, ਇਹ ਗੱਲ ਸਿਰੇ ਨਾ ਚੜ੍ਹ ਸਕੀ।

ਇਸ ਸ਼ਹੀਦੀ ਸਥਾਨ ਦੇ ਸੰਮੇਲਨ ਵਿੱਚ ਬਹੁਤ ਸਾਰੇ ਉੱਘੇ ਨੇਤਾ ਸ਼ਾਮਿਲ ਹੋਏ, ਜਿਨ੍ਹਾਂ ਵਿੱਚ ਸਰਵ ਸ਼੍ਰੀ ਜਥੇਦਾਰ ਮੋਹਨ ਸਿੰਘ ਤੁੜ, ਅਕਾਲ ਤਖ਼ਤ ਦੇ ਸਾਬਕਾ ਜਥੇਦਾਰ ਪ੍ਰਤਾਪ ਸਿੰਘ, ਸ. ਮੋਹਣ ਸਿੰਘ ਨਾਗੋਕੇ, ਅੰਮ੍ਰਿਤਸਰ ਦੇ ਸਾਬਕਾ ਐਮ. ਐਲ. ਏ. ਸ. ਕਿਰਪਾਲ ਸਿੰਘ, ਲਾਲਾ ਜਗਤ ਨਰਾਇਣ ਅਤੇ ਇਲਾਕੇ ਦੇ ਪਤਵੰਤੇ ਨਾਮਧਾਰੀ ਸੱਜਣ ਅਤੇ ਵੱਡੀ ਗਿਣਤੀ ਵਿੱਚ ਸਾਧ ਸੰਗਤ ਨੇ ਦਰਸ਼ਨ ਦਿੱਤੇ। ਸ਼ਹੀਦਾਂ ਦੀ ਯਾਦ ਵਿੱਚ ਉਨ੍ਹਾਂ ਚਾਰ ਸ਼ਹੀਦਾਂ ਨੂੰ ਜਿਨ੍ਹਾਂ ਨੂੰ ਇਸ ਬੋਹੜ ਥੱਲੇ ਫ਼ਾਂਸੀਆਂ 'ਤੇ ਲਟਕਾਇਆ ਗਿਆ ਸੀ, ਸਭ ਨੇ ਆਪਣੀਆਂ-ਆਪਣੀਆਂ ਸ਼ਰਧਾਂਜਲੀਆਂ ਭੇਂਟ ਕੀਤੀਆਂ। ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਅਤੇ ਜਨਰਲ ਸਕੱਤਰ ਸ. ਹਰਵਿੰਦਰ ਸਿੰਘ ਹੰਸਪਾਲ, ਨਾਮਧਾਰੀ ਪੰਥ ਦੇ ਪ੍ਰਸਿੱਧ ਪ੍ਰਚਾਰਕ ਪੰਡਿਤ ਗੁਪਾਲ ਸਿੰਘ, ਸੂਬਾ ਅਮਰੀਕ ਸਿੰਘ, ਪ੍ਰੀਤਮ ਸਿੰਘ ਕਵੀ ਅਤੇ ਜਗਦੀਸ਼ ਸਿੰਘ ਵਰਿਆਮ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ ਅਤੇ ਨਾਮਧਾਰੀ ਪੰਥ ਦੇ, ਸੁਤੰਤਰਤਾ ਸੰਗਰਾਮ ਵਿੱਚ ਪਾਏ ਗਏ ਯੋਗਦਾਨ ਦੀ ਸ਼ਲਾਘਾ ਕੀਤੀ।

ਮਹਾਰਾਜ ਬੀਰ ਸਿੰਘ ਜੀ ਨੇ ਮੁੱਖ ਮੰਤਰੀ ਲਈ ਸਵਾਗਤੀ ਸ਼ਬਦ ਕਹੇ। ਸਮਾਗਮ ਦੀ ਸਮਾਪਤੀ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨ ਵਿੱਚ ਇਹਨਾਂ ਸ਼ਹੀਦਾਂ ਬਾਰੇ ਇਹ ਸ਼ਬਦ ਕਹੇ, "ਮਹਾਂਪੁਰਸ਼ ਹਮੇਸ਼ਾਂ ਕਿਸੇ ਦੇ ਹੱਕ ਦੀ ਰੱਖਿਆ ਅਤੇ ਆਪਣੇ ਹੱਕ 'ਚੋਂ ਦਾਨ ਕਰਿਆ ਕਰਦੇ ਹਨ। ਸਾਰੇ ਗੁਰੂ ਸਾਹਿਬਾਨ ਅਤੇ ਸਿਦਕੀ ਸਿੱਖ, ਇਹਨਾਂ ਆਦਰਸ਼ਾਂ ਦੀ ਪੂਰਤੀ ਲਈ ਹੀ ਕਈ ਤਰ੍ਹਾਂ ਦੀਆਂ ਕੁਰਬਾਨੀਆਂ ਕਰਦੇ ਰਹੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸ਼ਹੀਦਾਂ ਦੇ ਸਾਹਮਣੇ ਵੀ ਇਹੋ ਹੀ ਦੋਵੇਂ ਆਦਰਸ਼ ਸਨ।"

ਸਤਿਗੁਰੂ ਜੀ ਦੇ ਭਾਸ਼ਣ ਦਾ ਸਾਰ ਇਹ ਸੀ ਕਿ ਜਿੱਥੇ ਹੋਰ ਦੇਸ਼ ਭਗਤਾਂ ਦੀਆਂ, ਸਰਕਾਰੀ ਪੱਧਰ 'ਤੇ ਯਾਦਗਾਰਾਂ ਕਾਇਮ ਕੀਤੀਆਂ ਗਈਆਂ ਹਨ, ਉੱਥੇ ਨਾਮਧਾਰੀ ਸ਼ਹੀਦਾਂ ਦੀ ਯਾਦਗਾਰ ਵੀ ਪੱਕੇ ਤੌਰ 'ਤੇ ਕਾਇਮ ਕੀਤੀ ਜਾਵੇ। ਮਲੇਰਕੋਟਲਾ ਦੇ ਸ਼ਹੀਦਾਂ ਦੀ ਯਾਦਗਾਰ ਨੂੰ ਕਾਇਮ ਕਰਨ ਲਈ, ਬਾਬੂ

ਜਗਜੀਵਨ ਰਾਮ ਰੱਖਿਆ ਮੰਤਰੀ ਭਾਰਤ ਸਰਕਾਰ ਨੇ ਉੱਦਮ ਕੀਤਾ, ਏਥੇ ਸ. ਪ੍ਰਕਾਸ਼ ਸਿੰਘ ਬਾਦਲ ਦੇ ਹਿੱਸੇ ਇਹ ਕਾਰਜ ਆਇਆ ਹੈ। ਉਨ੍ਹਾਂ ਇਹ ਪੁਰਸ਼ਾਰਥ ਦਾ ਕੰਮ ਵੀ ਸਿਰੇ ਚਾੜ੍ਹ ਦਿੱਤਾ ਹੈ। ਸਤਿਗੁਰੂ ਜੀ ਨੇ ਅੰਮ੍ਰਿਤਸਰ ਦੇ 400 ਸਾਲਾ ਸਥਾਪਨਾ ਦਿਵਸ ਦੇ ਸਮਾਗਮਾਂ ਲਈ, ਨਾਮਧਾਰੀ ਪੰਥ ਵੱਲੋਂ ਪੂਰਾ ਸਹਿਯੋਗ ਦੇਣ ਬਾਰੇ ਵੀ ਕਿਹਾ। ਇਹ ਸਮਾਗਮ ਹੋਰ ਜਥੇਦਾਰਾਂ ਦੇ ਹੱਲੇ ਦੇ ਦੀਵਾਨਾਂ ਅਤੇ ਪ੍ਰਚਾਰਕਾਂ ਵੱਲੋਂ, ਸ਼ਾਮ ਦੇ ਚਾਰ ਵਜੇ ਤੱਕ ਚੱਲਦਾ ਰਿਹਾ।

**ਸ੍ਰੀ ਅੰਮ੍ਰਿਤਸਰ ਦੀ ਚੌਥੀ ਸ਼ਤਾਬਦੀ ਦੇ ਸਮਾਗਮ**

ਅੰਮ੍ਰਿਤਸਰ ਨਗਰ ਜਿਸ ਨੂੰ ਗੁਰਬਾਣੀ ਵਿੱਚ, 'ਸਿਫਤੀ ਦਾ ਘਰ' ਕਹਿ ਕੇ ਸੰਬੋਧਨ ਕੀਤਾ ਗਿਆ ਹੈ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ, ਸ੍ਰੀ ਗੁਰੂ ਅਮਰਦਾਸ ਜੀ ਦੇ ਆਦੇਸ਼ ਅਨੁਸਾਰ, ਵਸਾਇਆ ਸੀ ਤੇ ਇਸ ਨਗਰ ਦਾ ਨਿਰਮਾਣ ਵੀ ਆਪ ਜੀ ਦੀ ਦੇਖ-ਰੇਖ ਵਿੱਚ ਹੀ ਹੋਇਆ ਸੀ। ਜੋ ਸੰਨ 1577 ਵਿੱਚ ਗੁਰੂ ਚੱਕ, ਫਿਰ ਚੱਕ ਰਾਮਦਾਸ ਫਿਰ ਰਾਮਦਾਸਪੁਰਾ ਕਹਾਇਆ ਤੇ ਅੰਮ੍ਰਿਤਸਰ ਦੇ ਨਾਂ ਨਾਲ ਪ੍ਰਸਿੱਧ ਹੋਇਆ ਅਤੇ ਇਤਿਹਾਸ ਦੇ 400 ਸਾਲ ਦੇ ਲੰਮੇ ਗੇੜਾਂ ਵਿੱਚ ਸਿੱਖਾਂ ਦੇ ਮਹਾਨ ਕੇਂਦਰ ਦੇ ਨਾਲ-ਨਾਲ ਵੱਡਾ ਵਪਾਰਕ ਅਤੇ ਸਨਅਤੀ ਸ਼ਹਿਰ ਵੀ ਬਣ ਗਿਆ। 1977 ਵਿੱਚ ਇਸ ਮਹਾਂਨਗਰ ਦੀ ਚੌਥੀ ਸ਼ਤਾਬਦੀ ਸਮੂਹ ਸਿੱਖ ਜਗਤ, ਰਾਜਨੀਤਿਕ ਤੇ ਹੋਰ ਮਹਾਨ ਹਸਤੀਆਂ ਦੇ ਯੋਗਦਾਨ ਨਾਲ, 24 ਅਕਤੂਬਰ 1977 ਤੋਂ 29 ਅਕਤੂਬਰ ਦੌਰਾਨ ਮਨਾਈ ਗਈ।

ਇਸ ਮਹਾਨ ਉਤਸਵ ਵਿੱਚ ਧਰਮ ਤੇ ਫਿਰਕਿਆਂ ਦੇ ਭੇਦ ਨੂੰ ਮਿਟਾ ਕੇ, ਲੱਖਾਂ ਦੀ ਗਿਣਤੀ ਵਿੱਚ, ਜਨ- ਸਮੂਹ ਨੇ ਇਨ੍ਹਾਂ ਸ਼ਤਾਬਦੀ ਜਸ਼ਨਾਂ ਵਿੱਚ ਸ਼ਾਮਿਲ ਹੋ ਕੇ, ਆਪਣੇ ਆਪ ਨੂੰ ਵਡਭਾਗੀ ਸਮਝਿਆ।

1925 ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜੋ ਸਿੱਖਾਂ ਦੀ ਚੁਣੀ ਹੋਈ ਪ੍ਰਤੀਨਿਧ ਸੰਸਥਾ ਹੈ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਨੂੰ ਚਲਾ ਰਹੀ ਹੈ, ਵੱਲੋਂ ਹੀ ਇਸ ਮਹਾਨ ਉਤਸਵ ਨੂੰ ਮਨਾਉਣ ਦਾ ਸਫਲ ਯਤਨ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹੀ ਸਰਬ ਸਿੱਖ ਸੰਪਰਦਾਵਾਂ ਤੇ ਦੇਸ਼ ਦੀਆਂ ਹੋਰ ਧਾਰਮਿਕ ਜਥੇਬੰਦੀਆਂ ਨੂੰ, ਇਸ ਮਹਾਨ ਯੱਗ ਵਿੱਚ ਭਾਗ ਲੈਣ ਲਈ ਸੱਦਾ-ਪੱਤਰ ਭੇਜੇ ਗਏ। ਕੁੱਝ ਪੂਰਵ- ਸੰਸਕਾਰਾਂ ਅਧੀਨ, ਪਹਿਲਾਂ ਪਹਿਲ

ਨਾਮਧਾਰੀ ਪੰਥ ਨੂੰ, ਸੱਦਾ ਪੱਤਰ ਭੇਜਣ ਵੱਲੋਂ, ਅਣਗਹਿਲੀ ਕੀਤੀ ਗਈ।

ਇਸ ਸਮੇਂ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਤੇ ਸ. ਗੁਰਚਰਨ ਸਿੰਘ ਟੌਹੜਾ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਨਾਮਧਾਰੀ ਪੰਥ ਦੇ ਮੁਖੀ ਵੱਜੋਂ, ਸਤਿਕਾਰ ਤੇ ਸ਼ਰਧਾ ਦੇ ਪਾਤਰ ਮੰਨਦੇ ਸਨ।

ਜਦੋਂ 21 ਸਤੰਬਰ, 1977 ਨੂੰ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦਾ ਸਮਾਗਮ ਕੀਤਾ ਗਿਆ ਤਾਂ ਉਸ ਸਮੇਂ ਪੰਜਾਬ ਦੇ ਮੁੱਖ ਮੰਤਰੀ, ਸ. ਪ੍ਰਕਾਸ਼ ਸਿੰਘ ਬਾਦਲ ਤੋਂ ਬਿਨਾਂ ਪ੍ਰਮੁੱਖ ਸਿੱਖ ਨੇਤਾ ਵੀ ਸ਼ਾਮਲ ਹੋਏ। ਉਸ ਸਮੇਂ ਭਾਵੇਂ ਸ. ਗੁਰਚਰਨ ਸਿੰਘ ਟੌਹੜਾ ਇਸ ਸਮਾਗਮ ਵਿੱਚ ਸ਼ਾਮਲ ਨਹੀਂ ਸਨ ਹੋ ਸਕੇ, ਪਰ ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ, ਸ. ਮਹਿੰਦਰ ਸਿੰਘ ਰਾਹੀਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ੍ਰੀ 'ਅੰਮ੍ਰਿਤਸਰ ਦੀ ਚੌਥੀ ਸਥਾਪਨਾ ਸ਼ਤਾਬਦੀ' ਦੇ ਵਿਸ਼ੇਸ਼ ਸਮਾਗਮਾਂ ਵਿੱਚ, ਨਾਮਧਾਰੀ ਪੰਥ ਸਮੇਤ ਭਾਗ ਲੈਣ ਲਈ ਬੇਨਤੀ ਕੀਤੀ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਦਾ ਉਦਾਰ-ਹਿਰਦਾ, ਪੰਥਕ ਤੇ ਜਨਤਕ ਕਾਰਜਾਂ ਲਈ ਆਪਣਾ ਨਿਮਾਣਾ ਹਿੱਸਾ ਪਾਉਣ ਲਈ, ਸਦਾ ਤਤਪਰ ਰਹਿੰਦਾ ਹੈ। ਸ੍ਰੀ ਸਤਿਗੁਰੂ ਜੀ ਨੇ ਇਸ ਸਮਾਗਮ ਵਿੱਚ ਨਾਮਧਾਰੀ ਪੰਥ ਵੱਲੋਂ ਵਧ-ਚੜ੍ਹ ਕੇ ਹਿੱਸਾ ਲੈਣ ਲਈ, ਸੰਗਤਾਂ ਨੂੰ ਹੁਕਮ ਜਾਰੀ ਕਰ ਦਿੱਤਾ। ਮਹਾਰਾਜ ਬੀਰ ਸਿੰਘ, ਮਾਸਟਰ ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਤੇ ਹੋਰ ਪ੍ਰਮੁੱਖ ਹਸਤੀਆਂ ਨੇ ਇਨ੍ਹਾਂ ਸਮਾਗਮਾਂ ਵਿੱਚ ਹਿੱਸਾ ਲੈਣ ਲਈ, ਤਿਆਰੀ ਕਰਨ ਲਈ ਸੇਵਾ ਲਾ ਦਿੱਤੀ। ਫਲਸਰੂਪ, ਇੰਨਾਂ ਸ਼ਤਾਬਦੀ ਸਮਾਗਮਾਂ ਵਿੱਚ, ਨਾਮਧਾਰੀ ਪੰਥ ਵੱਲੋਂ ਪਾਏ ਗਏ ਯੋਗਦਾਨ ਦੀ ਸ਼ਾਨ ਬੜੀ ਨਿਰਾਲੀ ਸੀ, ਜਿਸ ਦੀ ਹਰ ਬੰਨਿਉਂ ਦਰਸ਼ਕਾਂ ਅਤੇ ਹੋਰ ਸੰਸਥਾਵਾਂ ਵੱਲੋਂ ਬੜੀ ਸ਼ਲਾਘਾ ਹੋਈ।

**ਨਾਮਧਾਰੀਆਂ ਦਾ ਯੋਗਦਾਨ**

ਸਤਿਗੁਰੂ ਜੀ ਨੇ ਇਸ ਸਮਾਗਮ ਵਿੱਚ ਸ਼ਾਮਲ ਹੋਣ ਲਈ, ਜਿੱਥੇ ਨਾਮਧਾਰੀ ਪੰਥ ਦੀਆਂ ਉੱਘੀਆਂ ਹਸਤੀਆਂ ਦੀ ਡਿਊਟੀ ਲਾਈ, ਉੱਥੇ ਇਨ੍ਹਾਂ

ਨੂੰ, ਭਾਗਾਂ ਵਿੱਚ ਵੰਡਿਆ ਗਿਆ। ਸਤਿਗੁਰੂ ਜੀ ਦੀ ਆਗਿਆ ਦੀ ਪਾਲਣਾ ਕਰਦੇ ਹੋਏ ਕੁਝ ਦਿਨ ਪਹਿਲਾਂ ਹੀ ਸੰਗਤਾਂ ਦੂਰੋਂ-ਦੂਰੋਂ, ਜਿਵੇਂ ਧਰਮਸ਼ਾਲਾ, ਲਖਨਊ, ਦਿੱਲੀ, ਯਮੁਨਾ ਨਗਰ, ਜੰਮੂ, ਜਗਾਧਰੀ, ਲੁਧਿਆਣਾ, ਕਪੂਰਥਲਾ, ਅੰਮ੍ਰਿਤਸਰ, ਹੁਸ਼ਿਆਰਪੁਰ, ਫਿਰੋਜ਼ਪੁਰ, ਸੰਗਰੂਰ, ਜਲੰਧਰ, ਸਿਰਸਾ, ਹਿਸਾਰ, ਫਰੀਦਾਬਾਦ ਆਦਿ ਜ਼ਿਲ੍ਹਿਆਂ ਤੋਂ ਪੁੱਜਣੀਆਂ ਸ਼ੁਰੂ ਹੋ ਗਈਆਂ ਸਨ। ਜਿਵੇਂ ਕਿ ਪਹਿਲਾਂ ਵੀ ਸੰਕੇਤ ਕੀਤਾ ਗਿਆ ਹੈ, ਨਾਮਧਾਰੀ ਸੰਗਤਾਂ ਨੂੰ ਦੋ ਭਾਗਾਂ ਵਿੱਚ ਵੰਡਿਆ ਗਿਆ।

ਇੱਕ ਭਾਗ ਸ੍ਰੀ ਗੋਇੰਦਵਾਲ ਸਾਹਿਬ ਤੋਂ ਚੱਲ ਕੇ ਯਾਤਰਾ ਕਰਦਾ ਹੋਇਆ ਅੰਮ੍ਰਿਤਸਰ ਦੇ ਚਾਟੀਵਿੰਡ ਦਰਵਾਜੇ ਪਹੁੰਚ ਗਿਆ, ਜਿੱਥੇ ਪਹਿਲਾਂ ਹੀ ਮੰਚ ਸਜਾ ਕੇ, ਨਾਮਧਾਰੀ ਜਥੇ ਕੀਰਤਨ ਕਰ ਰਹੇ ਸਨ ਅਤੇ ਇਨ੍ਹਾਂ ਦੇ ਸਵਾਗਤ ਲਈ ਉਡੀਕ ਕਰ ਰਹੇ ਸਨ।

ਦੂਜਾ ਸਵਾਗਤੀ ਸਥਾਨ ਸੁਲਤਾਨਵਿੰਡ ਦਰਵਾਜ਼ੇ ਉੱਤੇ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੇ ਨਾਮ ਲਿਖ ਕੇ ਬੈਨਰ ਲਾਏ ਗਏ ਸਨ। ਇੱਥੇ ਵੀ ਨਾਮਧਾਰੀ ਕੀਰਤਨੀ ਜੱਥੇ ਕੀਰਤਨ ਕਰ ਰਹੇ ਸਨ। ਚਾਟੀਵਿੰਡ ਦਰਵਾਜੇਂ ਤੋਂ ਨਾਮਧਾਰੀ ਮਾਈ– ਭਾਈ ਸਫੈਦ ਬਸਤਰਾਂ ਦੇ ਨਾਮਧਾਰੀ ਪਹਿਰਾਵੇ ਵਿੱਚ ਚਾਰ-ਚਾਰ ਦੀਆਂ ਪੰਗਤੀਆਂ ਬਣਾ ਕੇ ਚੱਲ ਰਹੇ ਸਨ ਅਤੇ ਕੀਰਤਨ ਕਰਦੇ ਹੋਏ ਇਹ ਸ਼ਬਦ ਗਾ ਰਹੇ ਸਨ, 'ਜਿਵ ਇਹ ਥਾਨ ਸੁਹਾਇਆ ਮੈਂ ਬਲਿਹਾਰੀ ਗੁਰੂ ਜੀ' ਅਤੇ 'ਸੁਖ ਵਸਦੀ ਰਾਮਦਾਸ ਗੁਰੂ ਤੇਰੀ ਨਗਰੀ' ਅਤੇ ਮਗਰਲੇ ਮਾਈ-ਭਾਈ ਜੋਟੀਆਂ ਦੇ ਸ਼ਬਦ ਪੜ੍ਹਦੇ ਜਾ ਰਹੇ ਸਨ। ਸੁਲਤਾਨਵਿੰਡ ਦਰਵਾਜੇ ਵਾਲੇ ਨਾਮਧਾਰੀ ਜੱਥੇ ਦੇ ਨਗਰ ਕੀਰਤਨ ਦੀ ਸ਼ਾਨ ਵੀ ਨਿਰਾਲੀ ਸੀ।

ਇਹ ਸ਼ਤਾਬਦੀ ਨਗਰ ਕੀਰਤਨ ਸ਼ਾਮ ਦੇ ਅੱਠ ਵਜੇ, ਸ਼੍ਰੀ ਹਰਿਮੰਦਰ ਸਾਹਿਬ ਜਾ ਕੇ ਸਮਾਪਤ ਹੋਇਆ। ਸੁਲਤਾਨਵਿੰਡ ਦਰਵਾਜੇ ਵਾਲੀ ਨਾਮਧਾਰੀ ਧਰਮਸ਼ਾਲਾ ਵਿੱਚ, ਕਈ ਦਿਨਾਂ ਤੋਂ ਲੰਗਰ ਚੱਲ ਰਿਹਾ ਸੀ। ਇਸ ਪ੍ਰਕਾਰ ਸ੍ਰੀ ਅੰਮ੍ਰਿਤਸਰ ਦੀ ਚੌਥੀ ਸ਼ਤਾਬਦੀ ਦੇ ਜਸ਼ਨਾਂ ਵਿੱਚ ਨਾਮਧਾਰੀ ਸੰਗਤਾਂ ਦੀਆਂ ਰੌਣਕਾਂ ਅਤੇ ਜਲੂਸ ਵਿੱਚ ਦਰਸਾਇਆ ਗਿਆ ਅਨੁਸ਼ਾਸਨ, ਆਪਣੀ ਮਿਸਾਲ ਆਪ ਸੀ।

ਗੁਰੂ-ਸਿੱਖ ਦਾ ਰਿਸ਼ਤਾ ਦਵੱਲੇ ਪ੍ਰੇਮ ਵਾਲਾ ਹੁੰਦਾ ਹੈ। ਗੁਰੂ ਆਪਣੇ ਸਿੱਖਾਂ ਨੂੰ ਪ੍ਰੇਮ ਕਰਦਾ ਹੈ ਅਤੇ ਤੁੱਠ ਕੇ ਵੱਡੀਆਂ-ਵੱਡੀਆਂ ਦਾਤਾਂ ਦੀ ਬਖਸ਼ਿਸ਼ ਕਰਦਾ ਹੈ। ਇਸ ਗੁਰੂ ਤੇ ਸਿੱਖ ਦੀਆਂ ਪ੍ਰੇਮ ਤੇ ਸ਼ਰਧਾ ਦੀਆਂ ਕੁੱਝ ਘਟਨਾਵਾਂ ਦਾ ਵਰਣਨ ਕਰਨਾ ਅਪ੍ਰਸੰਗਕ ਨਹੀਂ ਹੋਵੇਗਾ।

ਸੂਬਾ ਗੰਡਾ ਸਿੰਘ, ਜਿਨ੍ਹਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 'ਮਿਸਤਰੀ ਜੀ' ਦੀ ਉਪਾਧੀ ਬਖਸ਼ੀ ਸੀ ਅਤੇ ਜਿਨ੍ਹਾਂ ਸ੍ਰੀ ਭੈਣੀ ਸਾਹਿਬ ਦੇ ਮਹਾਨ ਹਵਨ ਯੱਗ ਵਿੱਚ, ਹਵਨ-ਕੁੰਡ ਦਾ ਨਿਰਮਾਣ ਕੀਤਾ ਸੀ, ਦੀ ਇੱਕ ਹੋਰ ਪ੍ਰੇਮ- ਵਾਰਤਾ ਦਾ ਉਲੇਖ ਕੀਤਾ ਜਾ ਰਿਹਾ ਹੈ। ਆਪ ਨੇ ਬੜੀ ਮਿਹਨਤ ਨਾਲ ਦੋ ਸੰਗੀਤਕ ਸਾਜ਼ ਬਣਾਏ, ਜਿਨ੍ਹਾਂ ਵਿੱਚ ਤੂਣ ਦੀ ਹਲਕੀ ਲੱਕੜੀ ਦਾ ਪ੍ਰਯੋਗ ਕੀਤਾ ਗਿਆ ਸੀ। ਇਹ ਸਾਜ਼ ਸਨ ਦਿਲ-ਰੁਬਾ ਅਤੇ ਤਾਊਸ। ਸੂਬਾ ਗੰਡਾ ਸਿੰਘ ਨੇ ਇਹ ਦੋਵੇਂ ਸਾਜ਼ ਮਿਹਨਤ ਅਤੇ ਲਗਨ ਨਾਲ ਬਣਾਏ ਅਤੇ ਇਸ ਸਾਲ ਦੇ ਅੱਸੂ ਦੇ ਜੱਪ ਪ੍ਰਯੋਗ ਦੇ ਸਮੇਂ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੇ।

ਜਦੋਂ ਸੰਗੀਤ ਪ੍ਰੇਮੀ ਸ੍ਰੀ ਸਤਿਗੁਰੂ ਜੀ ਇਨਾਂ ਸਾਜ਼ਾਂ ਦਾ ਵਾਦਨ ਕਰਦੇ ਹਨ ਤਾਂ ਸਾਧ ਸੰਗਤ ਵਿੱਚ ਸਾਹਮਣੇ ਬੈਠੇ ਸੂਬਾ ਗੰਡਾ ਸਿੰਘ ਵੱਲ ਮਿਹਰ ਦੀ ਨਿਗਾਹ ਨਾਲ ਤੱਕਦੇ ਹਨ ਤਾਂ ਸੂਬਾ ਗੰਡਾ ਸਿੰਘ ਸਤਿਗੁਰੂ ਜੀ ਦੇ ਪ੍ਰੇਮ ਵਿੱਚ ਨਿਹਾਲ ਹੋ ਜਾਂਦਾ ਹੈ।

**ਗੁਰੂ ਸਿੱਖ ਦੀ ਚਿੰਤਾ ਕਿਵੇਂ ਆਪਣੀ ਝੋਲੀ ਪਾਉਂਦਾ ਹੈ**

ਦਿੱਲੀ ਦੇ ਚੰਗੇ ਕਾਰੋਬਾਰੀ ਗੁਰ ਸਿੱਖ, ਸ. ਭਗਵਾਨ ਸਿੰਘ ਨੂੰ ਵਪਾਰ ਵਿੱਚ ਕਾਫੀ ਘਾਟਾ ਪੈ ਗਿਆ। ਉਹ ਉਦਾਸ ਹੋ ਕੇ ਆਪਣੇ ਘਰ ਜਾ ਬੈਠਾ। ਸਤਿਗੁਰੂ ਜੀ ਨੇ ਆਪ ਉਸਦੇ ਘਰ ਜਾ ਕੇ, ਉਸਦੀ ਖ਼ਬਰ ਸਾਰ ਲਈ ਅਤੇ ਫੁਰਮਾਇਆ, "ਇੰਨੀ ਚਿੰਤਾ ਕਿਉਂ ਕਰਦਾ ਹੈ?" ਸਤਿਗੁਰੂ ਜੀ ਨੇ ਆਪਣੀ ਝੋਲੀ ਅੱਡ ਕੇ ਕਿਹਾ, "ਲਿਆ, ਆਪਣੀ ਚਿੰਤਾ ਮੇਰੀ ਝੋਲੀ ਪਾ।" ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਸਦਾ ਕਾਰੋਬਾਰ, ਹੁਣ ਫੇਰ ਉਸੇ ਤਰ੍ਹਾਂ ਹੀ ਨਹੀਂ ਸਗੋਂ, ਅੱਗੇ ਨਾਲੋਂ ਵੀ ਵਧੀਆ ਚੱਲ ਰਿਹਾ ਹੈ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਪੁਰਬ ਉੱਤੇ ਮਾ. ਨਿਹਾਲ ਸਿੰਘ ਵੱਲੋਂ ਦਿਲੀ ਉਦਗਾਰ**

23 ਨਵੰਬਰ, 1977: ਨਾਮਧਾਰੀ ਦਰਬਾਰ ਦੇ ਪ੍ਰਧਾਨ, ਮਾ. ਨਿਹਾਲ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੇ 58ਵੇਂ ਪ੍ਰਕਾਸ਼ ਉਤਸਵ ਉੱਤੇ, ਹੇਠ ਲਿਖੇ ਸ਼ਬਦਾਂ ਵਿੱਚ ਆਪਣੇ ਪ੍ਰੇਮ ਭਾਵ ਪ੍ਰਗਟਾਏ ਹਨ:

ਸਾਦਗੀ ਦੀ ਮੂਰਤ, ਪਵਿੱਤਰਤਾ ਦੇ ਮੁਜੱਸਮੇ, ਮਿਠਾਸ ਦੇ ਸੋਮੇ, ਨਿਮਰਤਾ ਦੇ ਸਾਗਰ, ਸ਼ਾਂਤੀ ਦੇ ਪੈਗੰਬਰ, ਦ੍ਰਿੜਤਾ ਦੇ ਸੁਮੇਰ, ਗਰੀਬ ਨਿਵਾਜ ਜੀ ਦੇ ਹੱਸੂ-ਹੱਸੂ ਕਰਦੇ ਚਿਹਰੇ ਦੇ ਜਦ ਦਰਸ਼ਨ ਹੁੰਦੇ ਹਨ ਤਾਂ ਸਰੀਰ ਵਿੱਚ, ਅੰਮ੍ਰਿਤ ਦੀਆਂ ਝਰਨਾਟਾਂ ਛਿੜ ਪੈਂਦੀਆਂ ਹਨ। ਦਿਲ ਅਨੰਦ ਵਿੱਚ ਗੁਆਚ ਜਾਂਦਾ ਹੈ। ਉਦਾਸੀ ਖੰਭ ਲਾ ਕੇ ਉੱਡ ਜਾਂਦੀ ਹੈ। ਜਦ ਉਹ ਬੋਲਦੇ ਹਨ ਤਾਂ ਫੁੱਲਾਂ ਦੇ ਢੇਰਾਂ ਦੇ ਢੇਰ ਲੱਗ ਜਾਂਦੇ ਹਨ। ਮੁਸਕਾਨ ਨਾਲ ਕਲੀਆਂ ਟਹਿਕ ਪੈਂਦੀਆਂ ਹਨ। ਇਹ ਹਨ ਲੱਖਾਂ ਦਿਲਾਂ ਦੇ ਸਮਰਾਟ ਸਤਿਗੁਰੂ ਜਗਜੀਤ ਸਿੰਘ ਜੀ, ਜਿਨ੍ਹਾਂ ਦਾ ਅਵਤਾਰ, 8 ਮੱਘਰ 1977 ਬਿ. ਸ੍ਰੀ ਭੈਣੀ ਸਾਹਿਬ ਸਤਿਗੁਰੂ ਪਰਤਾਪ ਸਿੰਘ ਜੀ ਦੇ ਗ੍ਰਿਹਿ ਵਿਖੇ ਮਾਤਾ ਭੁਪਿੰਦਰ ਕੌਰ ਦੀ ਕੁੱਖੋਂ ਹੋਇਆ।

**ਵਿਸ਼ਵ ਸ਼ਾਕਾਹਾਰੀ ਸੰਮੇਲਨ ਨਵੀਂ ਦਿੱਲੀ**

ਇਹ ਵਿਸ਼ਵ ਵਿਆਪੀ ਸ਼ਾਕਾਹਾਰੀ ਸੰਮੇਲਨ, 20-21 ਨਵੰਬਰ 1977 ਨੂੰ ਦਿੱਲੀ ਦੇ ਵਿਗਿਆਨ ਭਵਨ ਵਿੱਚ ਹੋਇਆ, ਜਿਸ ਵਿੱਚ ਸਤਿਗੁਰੂ ਜਗਜੀਤ ਸਿੰਘ ਤੋਂ ਬਿਨਾਂ, ਹੋਰ ਬਹੁਤ ਸਾਰੇ ਉੱਘੇ ਨਾਮਧਾਰੀ ਸੱਜਣ ਅਤੇ ਵੱਡੀ ਗਿਣਤੀ ਵਿੱਚ ਨਾਮਧਾਰੀ ਸ਼ਾਮਲ ਹੋਏ। ਨਾਮਧਾਰੀ ਲੰਮੇ ਸਮੇਂ ਤੋਂ ਅਜਿਹੀਆਂ ਸ਼ਾਕਾਹਾਰੀ ਸੰਸਥਾਵਾਂ ਨਾਲ ਜੁੜੇ ਹੋਏ ਹਨ। ਇਸ ਸ਼ਾਕਾਹਾਰੀ ਸੰਮੇਲਨ ਵਿੱਚ 50 ਤੋਂ ਵੱਧ ਦੇਸ਼ਾਂ ਦੇ ਪ੍ਰਤੀਨਿੱਧ ਸ਼ਾਮਲ ਹੋਏ। ਸੰਮੇਲਨ ਵਿੱਚ ਸ਼ਾਮਲ ਬੁਲਾਰਿਆਂ ਨੇ, ਅੰਗਰੇਜ਼ੀ ਵਿੱਚ ਭਾਸ਼ਣ ਦਿੱਤੇ, ਉੱਥੇ ਪੰਜਾਬੀ ਭਾਸ਼ਾ ਨੂੰ ਪ੍ਰੇਮ ਕਰਨ ਵਾਲੇ ਸਤਿਗੁਰੂ ਜੀ ਨੇ ਆਪਣਾ ਭਾਸ਼ਣ, ਪੰਜਾਬੀ ਬੋਲੀ ਵਿੱਚ ਦਿੱਤਾ। ਜਿਸ ਦਾ ਬਾਅਦ ਵਿੱਚ ਅੰਗਰੇਜ਼ੀ ਅਨੁਵਾਦ ਸੁਣਾਇਆ ਗਿਆ। ਇਸ ਸਮੇਂ ਮਹਾਂਮਹਿਮ ਡਾ. ਸੁਚਾਟ ਅਤੇ ਉਸਦੇ ਨਾਲ ਆਏ ਥਾਈ ਮਹਿਮਾਨਾਂ ਨੇ, ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਸਥਾਨ ਗ੍ਰਹਿਣ ਕੀਤਾ। ਡਾ. ਸੁਚਾਟ ਨੇ ਆਪਣੇ ਸੰਬੋਧਨ ਵਿੱਚ

ਵਿਸ਼ਵ ਸ਼ਾਕਾਹਾਰੀ ਸੰਮੇਲਨ ਦਿੱਲੀ ਵਿੱਚ, ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਸ਼ਾਮਲ ਹੋਣ 'ਤੇ ਖੁਸ਼ੀ ਪ੍ਰਗਟ ਕੀਤੀ। ਡਾ. ਸਾਹਿਬ ਨੇ ਕਿਹਾ ਕਿ ਧਰਮ ਸਾਨੂੰ ਕੁਕਰਮਾਂ ਤੋਂ ਰੋਕਦਾ ਹੈ। ਇਸੇ ਲਈ ਅਕਾਲ ਪੁਰਖ ਨੇ ਵੱਖ- ਵੱਖ ਦੇਸ਼ਾਂ ਵਿੱਚ, ਚੰਗੇ ਲੋਕਾਂ ਦੀ ਅਗਵਾਈ ਕਰਨ ਲਈ, ਮਹਾਨ ਪੁਰਖਾਂ ਨੂੰ ਭੇਜਿਆ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿੱਚ ਉਨ੍ਹਾਂ ਦੁਆਰਾ ਬੁੱਧ ਧਰਮ ਬਾਰੇ ਥਾਈ ਲਿੱਪੀ ਵਿੱਚ ਭੇਂਟ ਕੀਤੀਆਂ ਪੁਸਤਕਾਂ ਨੂੰ, ਆਪਣੇ ਵੱਲੋਂ ਪੂਰੇ ਸਤਿਕਾਰ ਨਾਲ ਰੱਖਣ ਦਾ ਵਚਨ ਕੀਤਾ। ਆਪ ਜੀ ਨੇ ਕਿਹਾ, "ਸਾਡੀ ਮਾਲਾ ਤਾਂ ਉੱਨ ਦੀ ਮਾਲਾ ਹੈ ਅਤੇ ਤੁਹਾਡੀ ਲੱਕੜ ਦੇ ਮਣਕਿਆਂ ਵਾਲੀ ਹੈ, ਪਰ ਦੋਵੇਂ ਕਿਸਮ ਦੀਆਂ ਮਾਲਾ ਦਾ ਮਨੋਰਥ ਪ੍ਰਭੂ ਭਗਤੀ ਹੀ ਹੈ।"

6 ਦਸੰਬਰ, 1977 ਨੂੰ ਦਿੱਲੀ ਵਿਖੇ ਸੰਸਾਰ ਅਮਨ ਕੌਂਸਲ ਦੇ ਜਨਰਲ ਸਕੱਤਰ, ਸ੍ਰੀ ਰਮੇਸ਼ ਚੰਦਰ ਦੀ ਅਗਵਾਈ ਵਿੱਚ, ਵਿਸ਼ਵ ਸ਼ਾਂਤੀ ਪਰਿਸ਼ਦ ਦੀ ਭਾਰਤੀ ਇਕਾਈ ਦੀ ਮੀਟਿੰਗ ਵਿੱਚ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਹਾਰਾਜ ਬੀਰ ਸਿੰਘ ਜੀ ਸ਼ਾਮਲ ਹੋਏ। ਸ੍ਰੀ ਰਮੇਸ਼ ਚੰਦਰ ਨੇ ਸੰਸਾਰ ਦੀ ਸਥਿਤੀ ਦਾ ਜ਼ਿਕਰ ਕਰਦਿਆਂ ਕਿਹਾ ਕਿ ਸ਼ਾਂਤੀ ਪਰਿਸ਼ਦਾਂ ਦਾ ਸਭ ਤੋਂ ਪਹਿਲਾ ਕੰਮ, ਹਥਿਆਰਾਂ ਦਾ ਬਣਨਾ ਅਤੇ ਵੇਚਣਾ ਬੰਦ ਕਰਵਾਉਣ ਲਈ ਮੁਹਿੰਮ ਵਿੱਢਣਾ ਹੈ। ਸਾਮਰਾਜ ਵਿਕਾਸਸ਼ੀਲ ਦੇਸ਼ਾਂ ਵਿੱਚ ਦਾਖਲ ਹੋ ਰਿਹਾ ਹੈ। ਅਮਨ ਅਤੇ ਜਮਹੂਰੀਅਤ ਦੀ ਲੜਾਈ, ਸਮਾਜਵਾਦ ਦੀ ਲੜਾਈ ਦਾ ਹੀ ਭਾਗ ਹੈ।

23 ਦਸੰਬਰ, 1977 ਨੂੰ ਸਿਰਸਾ ਜ਼ਿਲ੍ਹੇ ਦਾ ਨਾਮਧਾਰੀ ਸਿੰਘਾਂ ਵੱਲੋਂ, ਨਹਿਰੂ ਪਾਰਕ ਸਿਰਸਾ ਵਿਖੇ, ਹਜ਼ਾਰਾਂ ਦੀ ਹਾਜ਼ਰੀ ਵਾਲਾ ਇੱਕ ਇਕੱਠ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਮਾ. ਨਿਹਾਲ ਸਿੰਘ, ਪ੍ਰਧਾਨ ਨਾਮਧਾਰੀ ਦਰਬਾਰ ਅਤੇ ਮੰਚ ਸਕੱਤਰੀ ਸਤਿਜੁਗ ਦੇ ਸੰਪਾਦਕ, ਸੰਤ ਆਤਮਾ ਸਿੰਘ ਸਨਖਤ੍ਰਾ ਨੇ ਸੰਭਾਲੀ। ਨਾਮਧਾਰੀ ਵਕਤਿਆਂ ਨੇ ਇਹ ਦੁੱਖ ਪ੍ਰਗਟ ਕੀਤਾ ਸੀ ਕਿ ਸਤਿਗੁਰੂ ਜੀ, ਮਹਾਰਾਜ ਜੀ ਅਤੇ ਕੁੱਝ ਹੋਰ ਸਰੀਰਾਂ ਨੂੰ ਹਰਿਆਣੇ ਦੀ ਜਨਤਾ ਪਾਰਟੀ ਵਾਲੀ ਚੌਧਰੀ ਦੇਵੀ ਲਾਲ ਸਰਕਾਰ ਦੀ ਸ਼ਹਿ 'ਤੇ, ਝੂਠੇ ਮੁਕੱਦਮਿਆਂ ਵਿੱਚ ਉਲਝਾਉਣ ਦੀਆਂ ਸਾਜ਼ਿਸ਼ਾਂ, ਵੱਡੇ ਪੱਧਰ 'ਤੇ ਚੱਲ ਰਹੀਆਂ ਹਨ ਅਤੇ ਨਾਮਧਾਰੀ ਸੰਗਤ ਕਿਸੇ ਵੀ ਹੱਦ ਤੱਕ ਜਾ ਕੇ ਸਰਕਾਰੀ ਜਬਰ ਦਾ ਮੁਕਾਬਲਾ ਕਰੇਗੀ। ਉਪਰ

ਵਰਣਤ ਦੋਹਾਂ ਸੱਜਣਾਂ ਤੋਂ ਬਿਨਾਂ, ਚੌਧਰੀ ਇੰਦਰਾਜ ਸਿੰਘ, ਮਨੀ ਰਾਮ ਕੇਹਰ ਵਾਲਾ, ਜਗਦੀਸ਼ ਨਹਿਰਾ, ਮੋਹਨ ਲਾਲ ਡਰੌਲੀਆ ਵਕੀਲ, ਪ੍ਰੀਤਮ ਸਿੰਘ ਕਵੀ, ਮਾ. ਸੰਪੂਰਨ ਸਿੰਘ, ਜਥੇਦਾਰ ਇੰਦਰ ਸਿੰਘ ਸਿਰਸਾ, ਸੂਬਾ ਅਮਰੀਕ ਸਿੰਘ ਮਹਿਤਪੁਰ, ਜਥੇਦਾਰ ਨਿਰੰਜਨ ਸਿੰਘ, ਅਮਰ ਸਿੰਘ ਲੰਬੜਦਾਰ, ਜਥੇਦਾਰ ਤਾਬਾ ਸਿੰਘ ਕਵੀਸ਼ਰ ਆਦਿ ਨੇ ਪੁਰਜ਼ੋਰ ਤਕਰੀਰਾਂ ਕੀਤੀਆਂ।

ਇਸ ਸਭਾ ਤੋਂ ਬਾਅਦ, ਸ਼ਹਿਰ ਦੇ ਮੁੱਖ ਬਜ਼ਾਰਾਂ ਵਿੱਚ, ਸਰਕਾਰੀ ਧੱਕੇਸ਼ਾਹੀ ਦੇ ਖਿਲਾਫ਼ ਨਾਅਰੇ ਮਾਰਦਿਆਂ, ਵਿਸ਼ਾਲ ਪ੍ਰਦਰਸ਼ਨ ਕਰਕੇ, ਡੀ. ਸੀ. ਸਿਰਸਾ ਦੇ ਖਿਸਕ ਜਾਣ 'ਤੇ, ਐਸ. ਡੀ. ਐਮ. ਸਿਰਸਾ ਨੂੰ, ਸਰਦਾਰ ਮਹਿੰਦਰ ਸਿੰਘ ਥੱਲ ਨਕੌੜਾ ਅਤੇ ਲੰਬੜਦਾਰ ਅਮਰ ਸਿੰਘ ਜੀਵਨ ਨਗਰ ਤੇ ਨਾਮਧਾਰੀ ਸੰਗਤ ਵੱਲੋਂ, ਝੂਠੇ ਮੁਆਮਲੇ ਵਾਪਸ ਲਏ ਜਾਣ ਲਈ ਮੰਗ ਪੱਤਰ ਦਿੱਤਾ। ਇੱਕ ਅੰਦਾਜ਼ੇ ਮੁਤਾਬਕ ਨਾਮਧਾਰੀ ਸੰਗਤ ਦੀ ਹਾਜ਼ਰੀ ਪੰਜ ਤੋਂ ਛੇ ਹਜ਼ਾਰ ਤੱਕ ਸੀ।

**ਰਵਿੰਦਰ ਸਦਨ ਕਲਕੱਤਾ ਵਿਖੇ ਸੰਗੀਤ ਸਭਾ**

ਇਹ ਸੰਗੀਤ ਸਭਾ ਜੋ ਸ਼ਾਸਤਰੀ ਸੰਗੀਤ 'ਤੇ ਅਧਾਰਿਤ ਸੀ, 25 ਦਸੰਬਰ, 1977 ਨੂੰ ਰਵਿੰਦਰ ਸਦਨ ਕਲਕੱਤਾ ਵਿਖੇ ਸ਼ੁਰੂ ਹੋਈ, ਜਿਸ ਵਿੱਚ ਵਾਯੂ ਮਾਰਗ ਦੁਆਰਾ, ਦਿੱਲੀ ਤੋਂ ਚੱਲ ਕੇ, ਸ਼੍ਰੀ ਸਤਿਗੁਰੂ ਜੀ ਕਲਕੱਤਾ ਵਿਖੇ ਇਸ ਸੰਗੀਤ ਸਭਾ ਵਿੱਚ ਪੁੱਜੇ। ਰਾਤ 10:30 ਵਜੇ ਸ੍ਰੀ ਸਤਿਗੁਰੂ ਜੀ ਦੀ ਆਮਦ ਦੀ ਸੋਅ ਪਾ ਕੇ, ਉਸਤਾਦ ਅਮਜਦ ਅਲੀ ਖਾਂ ਨੇ ਬਾਹਰ ਆ ਕੇ, ਆਪ ਜੀ ਦੀ ਅਗਵਾਈ ਕੀਤੀ। ਖਾਂ ਸਾਹਿਬ ਦੇ ਪਿਤਾ ਦੀ ਯਾਦ ਵਿੱਚ ਇਹ ਸਮਾਗਮ ਸੀ। ਬਿਰਜੂ ਮਹਾਰਾਜ, ਜੋ ਨਰਿਤ ਪੇਸ਼ ਕਰ ਰਹੇ ਸਨ, ਨੇ ਨੇਤਰ ਮਿਲਾ ਕੇ, ਨਰਿਤ ਮੁਦਰਾ ਵਿੱਚ ਸੀਸ ਝੁਕਾ ਕੇ, ਸਤਿਗੁਰੂ ਜੀ ਦਾ ਅਭਿਵਾਦਨ ਕੀਤਾ। ਸ੍ਰੀ ਸਤਿਗੁਰੂ ਜੀ ਨੂੰ ਪੰਡਿਤ ਕਿਸ਼ਨ ਮਹਾਰਾਜ ਨਾਲ ਮਿਲਾਂਦਿਆਂ, ਖਾਂ ਸਾਹਿਬ ਅਮਜਦ ਅਲੀ ਨੇ ਆਖਿਆ, "ਸਤਿਗੁਰੂ ਜੀ ਤਬ ਆਏ ਜਬ ਉਨਕੀ ਪ੍ਰਿਅ ਤਾਰ ਧਮਾਰ ਬਜ ਰਹੀ ਥੀ।" ਉਨ੍ਹਾਂ ਆਪਣੇ ਪਰਿਵਾਰਕ ਮੈਂਬਰਾਂ ਦੀ, ਸਤਿਗੁਰੂ ਜੀ ਨਾਲ ਜਾਣ ਪਹਿਚਾਣ ਕਰਵਾਈ। ਕਲਕੱਤੇ ਵਿਖੇ ਸਤਿਗੁਰੂ ਜੀ ਦਾ ਡੇਰਾ, ਐਮ. ਐਸ. ਸੋਠੀ ਦੇ ਘਰ ਸੀ। ਇਸ ਸੰਗੀਤ ਸਭਾ ਵਿੱਚ ਹਰਭਜਨ ਸਿੰਘ, ਗੁਰਦੇਵ ਸਿੰਘ, ਭਾਈ ਨਿਹਾਲ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਬਲਜੀਤ ਸਿੰਘ

ਖਾਪੜਖੇੜੀ ਨੇ ਵੀ ਭਾਗ ਲਿਆ। ਭਾਈ ਨਿਹਾਲ ਸਿੰਘ ਨੂੰ ਖਾਂ ਸਾਹਿਬ ਨਾਲ ਮਿਲਾਂਦਿਆਂ, ਸਤਿਗੁਰੂ ਜੀ ਨੇ ਦੱਸਿਆ, "ਪਖਾਵਜ ਵਾਲੇ ਲੜਕੇ 'ਪਿੰਕੀ' ਦੇ ਇਹ ਉਸਤਾਦ ਹਨ, ਇਨ੍ਹਾਂ ਨੇ ਵੀ ਤਿਆਰੀ ਕੀਤੀ ਕਰਵਾਈ ਹੈ, ਮੈਂ ਤਾਂ...।"

ਖਾਂ ਸਾਹਿਬ ਨੇ ਕਿਹਾ, 'ਆਪ ਜੀ ਦੇ ਨਾਲ ਤਾਂ ਅੱਲਾ ਹੈ, ਜੋ ਚਾਹੋ ਕਰ ਤੇ ਕਰਵਾ ਸਕਦੇ ਹੋ। ਚੱਲ ਰਹੇ ਬਚਨ ਬਿਲਾਸ ਵਿੱਚ ਜਨਾਬ ਸ਼ੌਕਤ ਅਲੀ ਨਮਾਜ਼ ਨੇਤਨ ਚਲੇ ਗਏ। ਨਮਾਜ਼ ਤੋਂ ਉਪਰੰਤ ਸਤਿਗੁਰੂ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਤੋਂ ਸਿੱਖੇ, ਕੁੱਝ ਸ਼ਬਦ ਗਾ ਕੇ ਸੁਣਾਏ। ਖਾਂ ਸਾਹਿਬ ਸ਼ੌਕਤ ਅਲੀ ਨੇ ਅਰਜ਼ ਕੀਤੀ ਕਿ ਆਪ ਜੀ ਜਦੋਂ ਵੀ ਕਲਕੱਤੇ ਆਓ, ਮੈਨੂੰ ਜਰੂਰ ਨਿਵਾਜਣਾ। ਰਵਿੰਦਰ ਸਦਨ ਵਿੱਚ ਹੀ ਕੁਮਾਰ ਗੰਧਰਵ ਜੀ ਦਾ ਗਾਇਨ ਵੀ ਸਤਿਗੁਰੂ ਜੀ ਨੇ ਸੁਣਿਆ, ਕੁਮਾਰ ਗੰਧਰਵ ਜੀ ਦੀ ਗਾਇਕੀ, ਆਪਣੀ ਕਿਸਮ ਦੀ ਹੈ, ਸੁਰ ਤੇ ਕਾਬੂ ਅਤੇ ਮਸਤੀ ਦਾ ਆਲਮ। ਇੱਥੇ ਹੀ ਸਤਿਗੁਰੂ ਜੀ ਨੇ ਆਪਣੇ ਨਿਵਾਸ ਅਸਥਾਨ ਤੇ, ਕੁੱਝ ਸੰਗੀਤਕਾਰ ਆਚਾਰਯਾ ਨੂੰ ਬੁਲਾ ਕੇ, ਸੰਗੀਤ ਸਭਾ ਆਯੋਜਿਤ ਕੀਤੀ। ਇਸ ਸਮੇਂ ਸਤਿਗੁਰੂ ਜੀ ਨੇ ਆਪਣੇ ਸਿਖਾਏ ਬੱਚਿਆਂ ਦਾ ਗਾਇਨ, ਵੱਡੇ ਉਸਤਾਦਾਂ ਨੂੰ ਸੁਣਾਇਆ। ਕਲਕੱਤੇ ਵਿੱਚ ਵੱਸਦੇ ਨਾਮਧਾਰੀ ਸਿੱਖਾਂ ਦੇ ਘਰਾਂ ਵਿੱਚ ਵੀ ਚਰਨ ਪਾਉਣ ਦੀ ਕਿਰਪਾ ਕੀਤੀ। ਸੰਨ 1977 ਦੇ ਆਖਰੀ ਦਿਨ ਸ੍ਰੀ ਸਤਿਗੁਰੂ ਜੀ ਨੇ ਕਲਕੱਤੇ ਦੀਆਂ ਸੰਗਤਾਂ ਨੂੰ ਹੀ ਨਿਵਾਜਿਆ।

# ਅਧਿਆਇ - 11

## 1978-79

**1978 ਦਾ ਸਾਲ**

31 ਦਸੰਬਰ 1977 ਨੂੰ ਰਵਿੰਦਰ ਸਦਨ ਵਿੱਚ ਸੰਗੀਤ ਸਭਾ ਚੱਲ ਹੀ ਰਹੀ ਸੀ ਤਾਂ ਘੜੀ ਦੀ ਸੂਈ ਦੇ ਰਾਤ ਦੇ 12 ਵੱਜਦਿਆਂ ਹੀ, ਸ਼੍ਰੋਮਣੀ ਸੰਗੀਤ ਕਲਾਕਾਰਾਂ ਨੇ ਸ੍ਰੀ ਸਤਿਗੁਰੂ ਜੀ ਨੂੰ ਪੁਸ਼ਪ ਹਾਰ ਪਹਿਨਾ ਕੇ, ਨਵੇਂ ਵਰ੍ਹੇ ਦਾ ਸੁਆਗਤ ਕੀਤਾ। 1 ਜਨਵਰੀ, 1978 ਨੂੰ ਹਜ਼ੂਰ ਕਲਕੱਤੇ ਤੋਂ ਵਾਪਸ ਪਰਤ ਆਏ। ਜਨਵਰੀ ਦੇ ਮਹੀਨੇ ਵਿੱਚ ਹੀ ਇਹ ਪਤਾ ਲੱਗਾ ਕਿ ਜਿਸ ਦਿਨ ਸਿਰਸਾ ਪੁਲਿਸ ਪ੍ਰਸ਼ਾਸਨ, ਸਤਿਗੁਰੂ ਜੀ ਵਿਰੁੱਧ ਝੂਠਾ ਮੁਕੱਦਮਾ ਬਣਾਉਣਾ ਚਾਹੁੰਦਾ ਸੀ, ਉਸ ਦਿਨ ਆਪ ਵਿਦੇਸ਼ ਵਿੱਚ ਸਨ, ਜਿਸਦਾ ਸਬੂਤ ਮਿਲਣ 'ਤੇ ਉਹ ਕਾਰਵਾਈ ਠੱਪ ਹੋ ਗਈ। ਹਰ ਸਾਲ ਦੀ ਤਰ੍ਹਾਂ 17-18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦੀ ਮੇਲੇ 'ਤੇ ਦਰਸ਼ਨ ਦੇ ਕੇ, ਸਤਿਗੁਰੂ ਜੀ ਨੇ ਦਿੱਲੀ ਦੀ ਸੰਗਤ ਨੂੰ ਜਾ ਨਿਵਾਜਿਆ। ਹਰ ਵਾਰ ਦੇ ਬਣੇ ਸੁਭਾਅ ਅਨੁਸਾਰ, ਜਿਹਨਾਂ ਨਾਮਧਾਰੀ ਬੱਚਿਆਂ ਨੂੰ ਵੱਡੇ ਸੰਗੀਤ ਅਚਾਰੀਆਂ ਤੋਂ ਸਿੱਖਿਆ ਦੁਆਈ ਜਾ ਰਹੀ ਸੀ, ਦਿੱਲੀ ਨਿਵਾਸ ਸਮੇਂ ਉਹਨਾਂ ਬੱਚਿਆਂ ਤੋਂ ਸੁਣ ਕੇ, ਉਹਨਾਂ ਦੀ ਸੰਗੀਤ ਪ੍ਰਗਤੀ ਦਾ ਲੇਖਾ-ਜੋਖਾ ਕੀਤਾ ਜਾਂਦਾ ਸੀ। ਨਵਯੁੱਗ ਪ੍ਰੈੱਸ ਵਾਲੇ, ਭਾਪਾ ਪ੍ਰੀਤਮ ਸਿੰਘ ਨੇ ਵੀ 21 ਜਨਵਰੀ ਨੂੰ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਮੁਲਕ ਵਿੱਚ ਫੈਲ ਰਹੇ ਭ੍ਰਿਸ਼ਟਾਚਾਰ ਅਤੇ ਜਨਤਾ ਪਾਰਟੀ ਸਰਕਾਰ ਦੀਆਂ ਕੁਝ ਜ਼ਿਆਦਤੀਆਂ ਦੀ ਚਰਚਾ ਵੀ ਉਹਨਾਂ ਸਤਿਗੁਰੂ ਜੀ ਨਾਲ ਕੀਤੀ। ਸਤਿਗੁਰੂ ਜੀ ਦੀ ਖ਼ੂਬੀ ਇਸ ਗੱਲ ਵਿੱਚ ਹੈ ਕਿ ਉਹ ਹਮੇਸ਼ਾਂ ਸੱਤਾਧਾਰੀਆਂ ਨੂੰ ਨਿਵਾਜਣ ਦੀ ਬਜਾਏ ਸੱਤਾ ਤੋਂ ਲੱਥੇ ਵਿਅਕਤੀਆਂ ਪ੍ਰਤੀ ਵੀ ਆਪਣੀ ਹਮਦਰਦੀ ਦਾ ਇਜ਼ਹਾਰ, ਅਕਸਰ ਕਰਦੇ ਰਹਿੰਦੇ ਹਨ। ਜਨਤਾ ਪਾਰਟੀ ਸਰਕਾਰ ਦੇ ਹਮਲਿਆਂ ਵਿੱਚ ਘਿਰੀ ਇੰਦਰਾ ਗਾਂਧੀ

ਲਈ ਹਮਦਰਦੀ, ਭਾਪਾ ਜੀ ਨਾਲ ਗੱਲਬਾਤ ਸਮੇਂ ਆਪ ਨੇ ਪ੍ਰਗਟ ਕੀਤੀ।*

ਇਸ ਦੌਰੇ ਸਮੇਂ ਇੱਕ ਜ਼ਿੰਮੇਵਾਰ ਸਿੱਖ ਨੇ ਸਤਿਗੁਰੂ ਜੀ ਦੀ ਪਹਿਰੀ ਹੋਈ ਅਚਕਨ ਦੀ ਹੁੱਕ ਟੁੱਟੀ ਵੇਖ ਕੇ ਦਿੱਲੀ, ਸ੍ਰੀ ਜੀਵਨ ਨਗਰ ਅਤੇ ਸ੍ਰੀ ਭੈਣੀ ਸਾਹਿਬ ਤਿੰਨ-ਤਿੰਨ ਅਚਕਨਾਂ ਦੇ ਸੈੱਟ ਸੁਆ ਕੇ ਰੱਖਣ ਲਈ ਕਿਹਾ। ਇਸ 'ਤੇ ਸਤਿਗੁਰੂ ਜੀ ਨੇ ਫੁਰਮਾਇਆ: "ਇਹ ਨਹੀਂ, ਇਸ ਨਾਲ ਤਾਂ ਸਗੋਂ ਆਲਸ ਹੀ ਵਧਦਾ ਹੈ।" ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ, ਉਨ੍ਹਾਂ ਪਾਸ ਦੋ-ਤਿੰਨ ਜੋੜੇ ਹੀ ਬਸਤਰਾਂ ਦੇ ਹੁੰਦੇ ਸਨ, ਪਰ ਉਹ ਅੱਠੇ ਪਹਿਰ ਤਿਆਰ ਮਿਲਦੇ ਸਨ। ਬਹੁਤੇ ਕੱਪੜਿਆਂ ਨਾਲ ਨਹੀਂ ਬਹੁਤੇ ਧਿਆਨ ਨਾਲ ਮਸਲੇ ਹੱਲ ਹੁੰਦੇ ਹਨ। ਰਤਨ ਸਿੰਘ ਲਾਂਗਰੀ ਪਾਸ ਇੱਕੋ ਪੱਗ ਹੁੰਦੀ ਸੀ, ਉਹ ਰਾਤ ਨੂੰ ਧੋ ਕੇ ਦਿਨੇ ਤਾਜ਼ੀ ਬੰਨ੍ਹਦਾ ਸੀ।"

24 ਜਨਵਰੀ ਨੂੰ ਸ੍ਰੀ ਜੀਵਨ ਨਗਰ (ਸਿਰਸਾ) ਵਿਖੇ ਇਸ ਨਗਰ ਦਾ ਸਥਾਪਨਾ ਦਿਵਸ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮਨਾਇਆ ਇਗਆ। ਇਸ ਅਵਸਰ ਸਮੇਂ ਮਹਾਰਾਜ ਬੀਰ ਸਿੰਘ ਜੀ ਨੇ ਤਕਰੀਰ ਕਰਦਿਆਂ ਕਿਹਾ ਕਿ ਸਾਧ-ਸੰਗਤ ਨੇ ਪਿਛਲੇ ਮਹੀਨੇ, ਸਿਰਸੇ ਵਿੱਚ ਇਕੱਠ ਕਰਕੇ ਚੌਧਰੀ ਦੇਵੀ ਲਾਲ ਸਰਕਾਰ ਨੂੰ, ਨਾਮਧਾਰੀਆਂ ਦੀ ਏਕਤਾ ਦਾ ਸਬੂਤ ਦਿੱਤਾ ਹੈ। ਚੌਧਰੀ ਸਾਹਿਬ ਜੈਸੇ ਮੁੱਖ ਮੰਤਰੀ ਦੀ ਕਠੋਰਤਾ ਦਾ ਮੁਕਾਬਲਾ, ਤੁਹਾਡੀ ਏਕਤਾ ਹੀ ਕਰ ਸਕਦੀ ਹੈ। ਪਹਿਲੀ ਫਰਵਰੀ ਨੂੰ ਸਿਰਸਾ ਵਿਖੇ ਫਿਰ ਅਜਿਹਾ ਇਕੱਠ ਕਰਕੇ, ਭਾਰਤ ਸਰਕਾਰ ਤੱਕ ਆਪਣੀ ਆਵਾਜ਼ ਪਹੁੰਚਾਉਣ ਲਈ ਕਿਹਾ। ਇਸ ਤੋਂ ਬਾਅਦ ਪ੍ਰੀਤਮ ਸਿੰਘ ਕਵੀ ਨੇ ਪੰਥਕ ਇਕਜੁੱਟਤਾ ਲਈ ਤਕਰੀਰ ਕੀਤੀ। 25 ਜਨਵਰੀ ਨੂੰ ਪਿੰਡ ਹਾਰਨੀ ਵਿਖੇ, ਇੱਕ ਨਾਮਧਾਰੀ ਸਰਪੰਚ ਸੁਰਜਨ ਸਿੰਘ ਦੇ, ਉਸਦੇ ਸਿਆਸੀ 'ਤੇ ਜਾਤੀ ਵਿਰੋਧੀਆਂ ਵੱਲੋਂ ਕਤਲ ਹੋਣ ਕਾਰਨ, ਸਤਿਗੁਰੂ ਜੀ ਨੇ ਭੋਗ 'ਤੇ ਦਰਸ਼ਨ ਦੇ ਕੇ ਪਰਿਵਾਰ ਨੂੰ ਧੀਰਜ ਬੰਨ੍ਹਾਈ।

ਪਿਛਲੇ ਸਮੇਂ ਦੇ ਨਾਮਧਾਰੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਖ਼ਿਮਾ ਸ਼ੀਲਤਾ ਤੇ ਕਰਮਸ਼ੀਲ ਜੀਵਨ ਵੇਖ ਕੇ ਆਖਦੇ ਹਨ ਕਿ ਇਹ ਤਾਂ ਗੁਰੂ ਹਰੀ ਸਿੰਘ

---

*ਬੀਰੇ ਦੀਆਂ ਪੈੜਾਂ ਭਾਗ- 2, ਸਫਾ 52

ਜੀ ਦਾ ਹੀ ਅਵਤਾਰ ਹਨ। ਇਹਨਾਂ ਦੀ ਉਦਾਰਤਾ ਤੇ ਗਹਿਰਾਈ ਦਾ ਕੋਈ ਹੰਨਾ-ਬੰਨਾ ਨਹੀਂ।*

ਹਰਿਆਣਾ ਸਰਕਾਰ ਦੀ ਸ਼ਹਿ 'ਤੇ ਇਲਾਕਾ ਜੀਵਨ ਨਗਰ ਦੇ ਹੋਰ ਸਿਰਕਰਦਾ ਨਾਮਧਾਰੀਆਂ ਨੂੰ, ਨੁਕਸਾਨ ਪਹੁੰਚਾਉਣ ਵਾਲੀਆਂ ਸਾਜ਼ਿਸ਼ਾਂ ਵਿਰੁੱਧ, 1 ਫਰਵਰੀ ਨੂੰ ਸਿਰਸਾ ਵਿਖੇ ਪਹਿਲਾਂ ਤੋਂ ਵੀ ਵੱਡਾ ਇਕੱਠ ਹੋਇਆ। 6 ਹਜ਼ਾਰ ਦੀ ਹਾਜ਼ਰੀ ਵਿੱਚ ਬੀਬੀਆਂ ਦਸਵੇਂ ਹਿੱਸੇ ਤੋਂ ਵੱਧ ਸਨ। ਇਸ ਵਿੱਚ ਹਰਿਆਣਾ ਸਰਕਾਰ ਅਤੇ ਭਾਰਤ ਵਿੱਚ ਚੱਲ ਰਹੀ ਜਨਤਾ ਸਰਕਾਰ ਦੀ ਬਦਇੰਤਜ਼ਾਮੀ ਅਤੇ ਭ੍ਰਿਸ਼ਟਾਚਾਰ ਦੇ ਵਿਰੋਧ ਦੇ ਨਾਲ-ਨਾਲ ਨਾਮਧਾਰੀਆਂ ਨਾਲ ਹੁੰਦੀਆਂ ਜ਼ਿਆਦਤੀਆਂ ਦੀ ਨਿਖੇਧੀ ਕੀਤੀ ਗਈ। ਇਸ ਸਮੇਂ ਮੰਚ ਸੰਚਾਲਕ ਕੁਲਦੀਪ ਸਿੰਘ ਪੱਧਰੀ ਵਾਲਾ, ਨਕੌੜਾ ਸਨ ਅਤੇ ਬੁਲਾਰਿਆਂ ਵਿੱਚ ਸ਼ਾਮਲ ਸਨ ਗੁਰਬਖ਼ਸ਼ ਸਿੰਘ ਰਾਮਪੁਰੀ, ਸੁਵਰਨ ਸਿੰਘ ਜਗਜੀਤ ਨਗਰ, ਓਮ ਪ੍ਰਕਾਸ਼ ਅਤੇ ਮਨੀ ਰਾਮ ਕੇਹਰਵਾਲਾ, ਚੌਧਰੀ ਇੰਦਰਾਜ ਸਿੰਘ, ਅਮਰ ਸਿੰਘ ਲੰਬੜਦਾਰ, ਹੀਰਾ ਸਿੰਘ ਸਰਪੰਚ ਸੰਤ ਨਗਰ, ਮੋਹਣ ਲਾਲ ਡਰੌਲੀਆ, ਪ੍ਰੀਤਮ ਸਿੰਘ ਦਮਦਮਾ ਤੇ ਪ੍ਰੀਤਮ ਸਿੰਘ ਕਵੀ। ਸਭ ਤੋਂ ਬਾਅਦ ਡੀ. ਸੀ. ਸਿਰਸਾ ਪਾਸ ਜਲੂਸ ਦੀ ਸ਼ਕਲ ਵਿੱਚ ਜਾ ਕੇ ਮੰਗ ਪੱਤਰ ਦਿੱਤਾ ਗਿਆ। ਇਸ ਸਮੇਂ ਜਨਤਾ ਪਾਰਟੀ ਦੇ ਜ਼ਿਲ੍ਹਾ ਸਿਰਸਾ ਦੇ ਇੱਕ ਮੀਤ ਪ੍ਰਧਾਨ ਨੇ, ਨਾਮਧਾਰੀ ਸੰਗਤ ਨੂੰ ਵਾਰ-ਵਾਰ ਉਕਸਾ ਕੇ ਝਗੜਾ ਕਰਵਾਉਣ ਦੀ ਕੋਸ਼ਿਸ਼ ਕੀਤੀ। ਪਰ ਡੀ. ਸੀ. ਸਿਰਸਾ ਦੀ ਦਖ਼ਲ ਅੰਦਾਜ਼ੀ ਅਤੇ ਨਾਮਧਾਰੀ ਸੰਗਤ ਦੇ ਜ਼ਾਬਤੇ ਨੇ ਹਾਲਾਤ ਵਿਗੜਣ ਨਾ ਦਿੱਤੇ। ਇਸ ਸਮੇਂ ਸਿਰਸਾ ਤੋਂ ਬਣੇ ਜਨਤਾ ਪਾਰਟੀ ਵਿਧਾਇਕ, ਕਾਮਰੇਡ ਸ਼ੰਕਰ ਲਾਲ ਨੇ ਵੀ ਨਾਮਧਾਰੀ ਸਿੱਖਾਂ ਅਤੇ ਉਹਨਾਂ ਦੇ ਧਰਮ ਗੁਰੂ ਜੀ ਬਾਰੇ, ਸਰਕਾਰ ਵੱਲੋਂ ਝੂਠੇ ਮੁਕੱਦਮੇ ਦਰਜ ਕਰਨ 'ਤੇ ਅਖ਼ਬਾਰੀ ਬਿਆਨਾਂ ਵਿੱਚ, ਹਰਿਆਣਾ ਸਰਕਾਰ ਅਤੇ ਖ਼ਾਸ ਕਰ ਚੌਧਰੀ ਦੇਵੀ ਲਾਲ ਦੇ ਪੁੱਤਰ ਚੌਧਰੀ ਓਮ ਪ੍ਰਕਾਸ਼ ਦੀਆਂ ਕਾਰਵਾਈਆਂ ਦੀ ਨਿਖੇਧੀ ਕੀਤੀ।

5 ਫਰਵਰੀ ਨੂੰ, ਰਾਧਾ ਸੁਆਮੀ ਮਹਾਰਾਜ ਦਰਸ਼ਨ ਸਿੰਘ ਜੀ ਦੇ

---

*ਬੀਰੇ ਦੀਆਂ ਪੌੜਾਂ ਭਾਗ- 2, ਸਫਾ 70

ਆਗ੍ਰਹਿ 'ਤੇ ਸਤਿਗੁਰੂ ਜੀ ਨੇ ਕਿਰਪਾਲ ਆਸ਼ਰਮ, ਵਿਜੈ ਨਗਰ, ਦਿੱਲੀ ਵਿਖੇ ਹੋਏ ਇੱਕ ਵਿਸ਼ੇਸ਼ ਸੰਤ ਸਮਾਗਮ ਵਿਖੇ, ਸੰਗਤ ਸਮੇਤ ਦਰਸ਼ਨ ਦਿੱਤੇ। ਮੰਚ 'ਤੇ ਚਲਦਾ ਪ੍ਰੋਗਰਾਮ ਵਿਚਾਲੇ ਰੋਕ ਕੇ ਮਹਾਰਾਜ ਦਰਸ਼ਨ ਸਿੰਘ ਜੀ ਨੇ ਸਤਿਗੁਰੂ ਜੀ ਪ੍ਰਤੀ ਸੁਆਗਤ ਸਤਿਕਾਰ ਭੇਂਟ ਕਰਦਿਆਂ ਫ਼ੁਰਮਾਇਆ, "ਹਮਾਰੀ ਬੜੀ ਖੁਸ਼ਨਸੀਬੀ ਹੈ ਕਿ ਹਮਾਰੇ ਦਰਮਿਆਨ ਇਸ ਵਕਤ ਵਾਲੀਏ ਦੋ ਜਹਾਨ ਸੰਤ ਕਿਰਪਾਲ ਸਿੰਘ ਜੀ ਕੇ ਸਹਿਯੋਗੀ ਵੀ ਸਾਥੀ, ਸਾਰੀ ਦੁਨੀਆਂ ਮੇਂ ਰੂਹਾਨੀਅਤ ਕਾ ਔਰ ਗੁਰਬਾਣੀ ਕਾ ਪ੍ਰਚਾਰ ਕਰਨੇ ਵਾਲੇ ਜ਼ਿੰਦਾ ਸ਼ਹਿਨਸ਼ਾਹ, ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਪਧਾਰੇ ਹੈਂ।... ਕਿਉਂਕਿ ਯੇਹ ਹਮਾਰੇ ਮਹਾਰਾਜ ਜੀ ਕੇ ਸਾਥੀ ਹੈਂ, ਔਰ ਉਸੀ ਬਾਣੀ ਕਾ ਔਰ ਰੱਬੀ ਨੂਰ ਕਾ ਪ੍ਰਚਾਰ ਕਰਤੇ ਹੈਂ, ਮੈਂ ਇਨ ਕੋ ਪਿਤਾ ਸਮਾਨ ਮਾਨਤਾ ਹੂੰ, ਔਰ ਆਪ ਭੀ ਮੁਝੇ ਪਿਤਾ ਕੇ ਮਾਨਿੰਦ ਹੀ ਪਿਆਰ ਦੇਤੇ ਹੈਂ।"

ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਦਰਸ਼ਨ ਸਿੰਘ ਜੀ ਦੇ ਸੰਬੋਧਕ ਸ਼ਬਦਾਂ ਦੀ ਉਦਾਰਤਾ ਦਾ ਹੋਰ ਵੀ ਨਿਰਮਾਣ ਹੋ ਕੇ ਧੰਨਵਾਦ ਕੀਤਾ। ਆਪ ਨੇ ਗੁਰਬਾਣੀ ਅਨੁਸਾਰ ਗੁਰੂ ਦੀ ਲੋੜ, ਉਸਦਾ ਵਿਅਕਤੀਤਵ, ਉਹਦੀ ਕਰਨੀ ਤੇ ਕ੍ਰਿਪਾ ਦਾ ਪ੍ਰਮਾਣ ਤੇ ਲੌਕਿਕ ਉਦਾਹਰਣਾਂ ਦੇ ਕੇ ਸਾਰੇ ਸਤਿਸੰਗੀਆਂ ਨੂੰ ਚਮਤਕ੍ਰਿਤ ਕੀਤਾ। *ਸਤਿਗੁਰੂ ਜੀ ਦੇ ਬਚਨਾਂ ਦਾ ਵਿਦੇਸ਼ੀ ਸਰੋਤਿਆਂ ਵਾਸਤੇ, ਮਹਾਰਾਜ ਦਰਸ਼ਨ ਸਿੰਘ ਜੀ ਨੇ ਅੰਗਰੇਜ਼ੀ ਵਿੱਚ ਭਾਵਾਨੁਵਾਦ ਵੀ ਕੀਤਾ।

ਇਸ ਸਾਲ ਬਸੰਤ ਪੁਰਬ ਦੇ ਮੇਲੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 12 ਫਰਵਰੀ ਨੂੰ ਸ੍ਰੀ ਭੈਣੀ ਸਾਹਿਬ, 13 ਫਰਵਰੀ ਨੂੰ ਜਲੰਧਰ, 14 ਫਰਵਰੀ ਨੂੰ ਬਠਿੰਡਾ ਇਲਾਕੇ ਵਿੱਚ ਹੋਏ। ਇਸ ਤੋਂ ਪਹਿਲਾਂ 9 ਫਰਵਰੀ ਨੂੰ ਬੰਗਲੌਰ ਫਾਰਮ ਵਿੱਚ ਅਤੇ 10 ਤਾਰੀਖ ਨੂੰ ਬੰਬਈ ਦਰਸ਼ਨ ਦਿੱਤੇ। ਫਿਰ 11 ਫਰਵਰੀ ਨੂੰ ਸ. ਸੁਲੱਖਣ ਸਿੰਘ ਮੀਤ ਪ੍ਰਧਾਨ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਿਤਾ ਸੰਤ ਗਿਆਨ ਸਿੰਘ ਦੇ ਭੋਗ 'ਤੇ ਤ੍ਰੀ ਨਗਰ (ਗਣੇਸ਼ਪੁਰ) ਦਿੱਲੀ ਵਿਖੇ ਪਧਾਰੇ। ਬਹੁਤ ਸਾਰੇ ਅਕਾਲੀ, ਕਾਂਗਰਸੀ ਆਗੂ ਵੀ ਆਏ। 13 ਫਰਵਰੀ ਨੂੰ

*ਹੀਰੇ ਦੀਆਂ ਪੈੜਾਂ, ਭਾਗ 2, ਸਫਾ 80-81

ਜਲੰਧਰ ਦੇ ਬਸੰਤ ਪੁਰਬ ਸਮੇਂ ਸ੍ਰੀ ਸਤਿਗੁਰੂ ਜੀ ਦੇ ਦੀਵਾਨ ਦੀ ਹਾਜ਼ਰੀ ਭਰਨ, ਨਵਾਂ ਜ਼ਮਾਨਾ ਦੇ ਸੰਪਾਦਕ, ਉੱਘੇ ਪੰਜਾਬੀ ਵਾਰਤਕ ਲੇਖਕ, ਕਾਮਰੇਡ ਜਗਜੀਤ ਸਿੰਘ ਅਨੰਦ ਵੀ ਆਏ ਅਤੇ ਉਹਨਾਂ ਸਤਿਗੁਰੂ ਰਾਮ ਸਿੰਘ ਜੀ ਬਾਰੇ ਆਪਣੇ ਉਦਗਾਰ ਪ੍ਰਗਟ ਕੀਤੇ। ਸ਼ਾਮ ਨੂੰ ਸਤਿਗੁਰੂ ਜੀ ਨੇ ਸੰਗੀਤ ਕਲਾ ਮੰਚ, ਜਲੰਧਰ ਵੱਲੋਂ ਹੋਈ ਸੰਗੀਤ ਸਭਾ ਨੂੰ ਵੀ ਨਿਵਾਜਿਆ।

ਮਾਨਯੋਗ ਡਾ. ਸੁਚਾਟ ਨੇ ਥਾਈਲੈਂਡ ਵਿੱਚ ਆਪਣੀ ਤਾਮੀਰ ਕੀਤੀ ਧਰਮ-ਬਸਤੀ ਵਿੱਚ ਇੱਕ ਮੰਦਰ ਬਣਾਇਆ ਹੈ, ਜਿਸ ਵਿੱਚ "ਨਾਮਧਾਰੀ ਅਤੇ ਸ਼ਾਕਾਹਾਰ" ਵਿਸ਼ੇ 'ਤੇ ਇੱਕ ਨੁਮਾਇਸ਼ ਲਗਾਈ ਹੈ। ਸਤਿਗੁਰੂ ਜੀ ਉਸਦਾ ਉਦਘਾਟਨ ਕਰਨ ਲਈ 16 ਫਰਵਰੀ ਨੂੰ ਦਿੱਲੀ ਤੋਂ ਸਵੇਰੇ ਬੈਂਗਕੋਕ ਨੂੰ ਰਵਾਨਾ ਹੋਏ। ਇਸ ਸੰਖੇਪ ਦੌਰੇ ਤੋਂ ਆਪ 24 ਫਰਵਰੀ ਨੂੰ ਦੇਸ਼ ਪਰਤ ਆਏ। 26 ਫਰਵਰੀ ਨੂੰ 'ਕੰਠੇ ਮਹਾਰਾਜ ਸੰਗੀਤ ਸਭਾ' ਦੇ ਪ੍ਰੋਗਰਾਮ ਸਮੇਂ, ਬਨਾਰਸ ਦਰਸ਼ਨ ਦਿੱਤੇ। ਸ੍ਰੀ ਸਤਿਗੁਰੂ ਜੀ ਨੂੰ ਨਾਮਧਾਰੀਆਂ ਦੇ ਮਹਾਂਗੁਰੂ ਦੱਸਦਿਆਂ ਪਖਾਵਜ ਸਮਰਾਟ, ਪੰਡਿਤ ਕ੍ਰਿਸ਼ਨ ਮਹਾਰਾਜ ਨੇ ਸਤਿਗੁਰੂ ਜੀ ਦਾ ਅਦਬ ਸਤਿਕਾਰ ਕਰਦਿਆਂ ਕਿਹਾ, "ਜੈਸੇ ਹੈਂ ਤੈਸੇ ਹੀ ਸੰਗੀਤ ਪ੍ਰੇਮੀ ਭੀ ਔਰ ਪਰਿਵਾਰ ਭੀ ਸੰਗੀਤ ਸੇ ਪੀਛੇ ਨਹੀਂ। ਸਤਿਗੁਰੂ ਜੀ ਆਪ ਦਿਲ-ਰੁਬਾ ਕੇ ਇਤਨੇ ਵਿਦਵਾਨ ਵਾਦਕ ਹੈਂ ਕਿ ਸਰੋਤੋਂ ਕੇ ਦਿਲ ਰੁਲਾ ਦੇਤੇ ਹੈਂ। ਆਪ ਸੰਗੀਤ ਕੇ ਵਿਦਵਾਨ ਹੀ ਨਹੀਂ, ਬਲਕਿ ਸ਼ਾਸਤਰੀ ਸੰਗੀਤ ਕੇ ਸੰਰਖਿਅਕ ਭੀ ਹੈਂ। ਪੱਚੀਸੋਂ ਉਸਤਾਦੋਂ ਪਾਸ ਇਹਨੋਂ ਨੇ ਬੱਚੇ, ਸੰਗੀਤ ਸੀਖਨੇ ਕੇ ਲਿਏ ਭੇਜੇ ਹੈਂ। ਭਾਰਤ ਭਰ ਕੇ ਵਿਦਵਾਨ ਭੀ ਹੈਂ, ਗੁਣ ਗ੍ਰਹਿਣ ਕਰ ਕੇ ਅਪਨੀ ਸੰਸਥਾ ਮੇਂ ਲੇ ਆਏ ਹੈਂ।" ਉਹਨਾਂ ਦੱਸਿਆ ਕਿ ਹਰ ਸਾਲ ਪੰਡਿਤ ਕੰਠੇ ਮਹਾਰਾਜ ਜੀ ਦੀ ਯਾਦ ਵਿੱਚ ਇੱਕ ਸ਼ਾਨਦਾਰ ਸੰਗੀਤ ਸੰਮੇਲਨ ਸੰਗੀਤ ਸਭਾ ਕਾਸ਼ੀ ਵੱਲੋਂ ਕੀਤਾ ਜਾਂਦਾ ਹੈ। ਇਸੇ ਸਭਾ ਵਿੱਚ ਰਾਤ ਸਮੇਂ ਚਾਰ ਨਾਮਧਾਰੀ ਰਾਗੀ ਬੱਚਿਆਂ ਮੋਹਣ ਸਿੰਘ, ਬਲਜੀਤ ਸਿੰਘ, ਸੁਖਦੇਵ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ, ਸਤਿਗੁਰੂ ਜੀ ਦੀ ਸੰਗੀਤ ਕਿਰਤ ਦੇ ਰੂਪ ਵਿੱਚ, ਧੁਰੰਧਰ ਸੰਗੀਤਾਚਾਰੀਆ ਸਾਹਵੇਂ ਆਪਣੀ ਪੇਸ਼ਕਾਰੀ ਦੇ ਕੇ ਵਾਹ-ਵਾਹ ਖੱਟੀ। ਬਨਾਰਸ ਦੀ ਸੰਗਤ ਤੋਂ ਇਲਾਵਾ ਪਟਨੇ ਦੀ ਸੰਗਤ ਨੇ ਵੀ ਹਜ਼ੂਰ ਦਾ ਦਰਸ਼ਨ ਲਾਭ ਲੈਣ ਉਪਰੰਤ, ਪਟਨੇ ਚਰਨ ਪਾਉਣ ਦੀ ਕੀਤੀ ਬੇਨਤੀ ਦੇ ਜੁਆਬ ਵਿੱਚ ਕਿਹਾ ਕਿ ਮੈਂ

ਆਵਾਂਗਾ ਜ਼ਰੂਰ ਪਰ, ਪਹਿਲਾਂ ਤੁਸੀਂ ਪਟਨੇ ਦੇ ਦੋ ਨਾਮਧਾਰੀ ਬੱਚੇ, ਪੰਡਿਤ ਸੀਆ ਰਾਮ ਤਿਵਾੜੀ ਪਾਸੋਂ ਗਾਉਣਾ ਅਤੇ ਕਿਸੇ ਉਸਤਾਦ ਤੋਂ ਤਬਲਾ ਸਿੱਖਣ ਲਈ ਭੇਜ ਦਿਓ। ਇਸ ਪ੍ਰਕਾਰ ਸਤਿਗੁਰੂ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਹ ਖਾਹਿਸ਼ ਕਿ ਹਰ ਨਾਮਧਾਰੀ ਬੱਚੇ ਵਿੱਚੋਂ ਰਾਗ ਦੀ ਖ਼ੁਸ਼ਬੂ ਆਉਣੀ ਚਾਹੀਦੀ ਹੈ, ਆਪਣੀ ਸੰਗਤ ਵਿੱਚ ਵਿਚਰਦਿਆਂ ਪੂਰੀ ਕਰ ਰਹੇ ਸਨ। ਪੰਡਿਤ ਕਿਸ਼ਨ ਮਹਾਰਾਜ ਹੋਰਾਂ ਦੇ ਘਰ ਵਿੱਚ ਵੀ ਨਾਮਧਾਰੀ ਬੱਚਿਆਂ ਅਤੇ ਉਸਤਾਦ ਹਰਿਭਜਨ ਸਿੰਘ ਦੇ ਗਾਇਨ ਉਪਰੰਤ, ਪੰਡਿਤ ਹੋਰਾਂ ਦੀ ਫ਼ੁਰਮਾਇਸ਼ 'ਤੇ ਸਤਿਗੁਰੂ ਜੀ ਨੇ ਦਿਲਰੁਬਾ ਵਜਾਉਂਦਿਆਂ, ਆਪਣੇ ਉਸਤਾਦ ਸੰਗੀਤਾਚਾਰੀਆ ਭਾਈ ਹਰਨਾਮ ਸਿੰਘ ਜੀ ਰਾਗੀ ਚਵਿੰਡਾ ਵਾਲਿਆਂ ਦੀ ਯਾਦ ਵੀ ਉਸਤਾਦ ਹੋਰਾਂ ਨਾਲ ਸਾਂਝੀ ਕੀਤੀ।

ਬਨਾਰਸ ਰੇਲਵੇ ਸਟੇਸ਼ਨ 'ਤੇ ਮੇਲਾ ਸਿੰਘ ਠੇਕੇਦਾਰ ਦੇ ਪੁੱਤਰ ਮਹਿੰਦਰ ਸਿੰਘ ਦੇ ਇਹ ਅਰਜ਼ ਕਰਨ 'ਤੇ ਕਿ ਮਨ ਭਟਕਦਾ ਰਹਿੰਦਾ ਹੈ, ਕਿਰਪਾ ਹੋਵੇ, ਹਜ਼ੂਰ ਨੇ ਫ਼ੁਰਮਾਇਆ, "ਸਤਿਗੁਰੂ (ਪ੍ਰਤਾਪ ਸਿੰਘ) ਜੀ ਦੱਸਿਆ ਕਰਦੇ ਸਨ ਕਿ ਬਾਂਦਰ ਮਹਾਂ ਸ਼ੈਤਾਨ ਜਾਨਵਰ ਹੈ, ਪਰ ਜੇ ਉਸ ਨੂੰ ਸੰਗਲੀ ਪਾ ਕੇ ਇੱਕ ਬਾਂਸ ਗੱਡ ਕੇ ਉਸ ਨਾਲ ਬੰਨ੍ਹ ਦੇਈਏ ਤਾਂ ਉਹ ਉਸੇ ਨਾਲ ਜੁੜਿਆ ਹੇਠਾਂ ਉੱਤੇ ਚੜ੍ਹਦਾ ਰਹੇਗਾ। ਚੱਕਰ ਮਾਰਦਾ ਰਹੇਗਾ, ਪਰ ਬਾਂਸ ਤੋਂ ਵੱਖ ਹੋ ਕੇ ਕਿਤੇ ਦੌੜ ਨਹੀਂ ਸਕੇਗਾ। ਸਾਧ-ਸੰਗਤ ਉਹ ਬਾਂਸ ਹੈ, ਜਿਸ ਨਾਲ ਮਨ ਨੂੰ ਬੰਨ੍ਹਣਾ ਹੈ। ਆਦਮੀ ਸੁਸੰਗਤ ਵਿੱਚ ਰਹੇ ਤਾਂ ਮਨ ਭਟਕਣੋਂ ਖਲੋ ਜਾਂਦਾ ਹੈ।" ਮਨ ਨੂੰ ਮਾਪਣ ਦੇ ਵੱਲ ਦੱਸਦਿਆਂ, ਸਿੱਖ ਨੂੰ ਸੁਆਮੀ ਵਿਵੇਕਾਨੰਦ ਦੁਆਰਾ ਫ਼ੌਜੀਆਂ ਪਾਸੋਂ ਬੰਦੂਕ ਲੈ ਕੇ ਨਿਸ਼ਾਨਾ ਫੁੰਡਣ ਦੀ ਗੱਲ ਦੱਸਦਿਆਂ, ਸਾਧੇ ਹੋਏ ਮਨ ਦੀ ਪ੍ਰਾਪਤੀ ਦੱਸੀ। ਹਜ਼ੂਰ ਨੇ ਫ਼ੁਰਮਾਇਆ, "ਮਨ ਨੂੰ ਮਾਰਿਆ, ਨਹੀਂ ਸਿਧਾਇਆ ਜਾਂਦਾ ਹੈ।"*

ਬਨਾਰਸੋਂ ਚੱਲ ਕੇ ਇੱਕ ਰਾਤ ਲਖਨਊ ਵਿਖੇ ਬਿਤਾਈ। ਨਾਮਧਾਰੀ ਸੰਗਤ ਨੂੰ ਨਿਵਾਜਿਆ ਅਤੇ ਸ. ਜੰਗ ਸਿੰਘ ਹੋਰਾਂ ਦੇ ਘਰ, ਪੰਡਿਤ ਹਨੇ ਕ੍ਰਿਸ਼ਨ ਮਿਸ਼ਰ ਹੋਰਾਂ ਅਤੇ ਉਹਨਾਂ ਦੇ ਸ਼ਾਗਿਰਦਾਂ ਪਾਸੋਂ, ਸੰਗੀਤ ਸਭਾ ਵਿੱਚ ਵਾਦਨ

---

*ਬੀਤੇ ਦੀਆਂ ਪੈੜਾਂ, ਭਾਗ 2, ਸਫ਼ਾ 133-134

ਗਾਇਨ ਸੁਣਿਆ। ਇਹ ਮਿਸ਼ਰਾ ਜੀ ਸਤਿਗੁਰੂ ਜੀ ਦੇ ਬੱਚਿਆਂ ਨੂੰ ਦਿੱਲੀ ਵਿਖੇ ਵੀ ਸੁਣ ਚੁੱਕੇ ਸਨ। ਸਤਿਗੁਰੂ ਜੀ ਨੇ ਪੌਣ, ਸਾਢ, ਸਵਾਈ ਮਾਤਰਾ ਨੂੰ ਏਨਾ ਸਹਿਜ ਸੁਗਮ ਕਰ ਦਿੱਤਾ ਹੈ ਕਿ ਗੁਣੀ ਜਨਾਂ ਨੂੰ ਅਚੰਭਿਤ ਕਰਦੇ ਹਨ। ਲਖਨਊ ਤੋਂ ਚੱਲ ਕੇ 28 ਫਰਵਰੀ ਨੂੰ ਨਾਮਧਾਰੀ ਫਾਰਮ ਗੋਲਾ, (ਯੂ.ਪੀ.) ਵਿਖੇ ਸਤਿਗੁਰੂ ਜੀ ਨੇ ਸੰਗਤ ਨੂੰ ਦਰਸ਼ਨ ਦਿੱਤੇ। ਇੱਥੇ ਸਤਿਗੁਰੂ ਜੀ ਦੇ ਖਰੀਦੇ ਨਾਮਧਾਰੀ ਫਾਰਮ ਵਿੱਚ 40 ਕੁ ਸਿਘ ਸਿੰਘਣੀਆਂ ਰਹਿੰਦੇ ਹਨ। ਇੱਧਰ ਜਾਂਦੇ ਸਮੇਂ ਸਤਿਗੁਰੂ ਜੀ ਨੇ ਹਸਪਤਾਲ ਵਿੱਚ ਜ਼ੇਰੇ ਇਲਾਜ, ਆਪਣੇ ਮੁਖਤਿਆਰ-ਇ-ਆਮ ਸ. ਅਵਤਾਰ ਸਿੰਘ ਝੱਬਰ ਦੀ ਖ਼ਬਰ ਸੁਰਤ ਵੀ ਲਈ, ਜਿਹਨਾਂ ਨੂੰ ਪਿਛਲੇ ਦਿਨੀਂ ਦਿਲ ਦੀ ਤਕਲੀਫ਼ ਹੋਈ ਸੀ।

ਇੱਥੇ ਸਤਿਗੁਰੂ ਜੀ ਵਾਲੇ ਫਾਰਮ ਵਿੱਚ 30 ਏਕੜ ਗੰਨਾ ਬੀਜਿਆ ਗਿਆ ਸੀ। ਇੱਕ ਥਾਂ 'ਤੇ ਚੋਖੀ ਜਗ੍ਹਾ ਵਿੱਚ ਕੋਈ ਫੋਟ ਨਹੀਂ ਸੀ ਫੁੱਟੀ। ਸਤਿਗੁਰੂ ਜੀ ਦੇ ਹੁਕਮ ਕਰਨ 'ਤੇ ਜਦੋਂ ਉਪਰੋਂ ਮਿੱਟੀ ਹਟਾਈ ਤਾਂ ਹੇਠਾਂ ਇੱਕ ਥਾਂ ਗੰਨੇ ਦੇ ਤਿੰਨ ਟੋਟੇ ਪਏ ਸਨ। ਜੜ੍ਹਾਂ ਤਾਂ ਫੁੱਟੀਆਂ ਸਨ, ਪਰ ਅੱਖਾਂ ਨਹੀਂ ਸਨ ਫੁੱਟੀਆਂ। ਸਤਿਗੁਰੂ ਜੀ ਨੇ ਕਿਸੇ ਸਿਆਣੇ ਸਿਘ ਤੋਂ ਸੁਣੇ ਤਜਰਬੇ ਦੇ ਆਧਾਰ 'ਤੇ ਮਹਾਰਾਜ ਜੀ ਨੂੰ ਦੱਸਿਆ, "ਕੱਟਣ ਲੱਗਿਆਂ ਹੀ ਗੰਨੇ ਦੇ ਅੱਖੀਆਂ ਵਾਲੇ ਟੁਕੜੇ ਵੱਖਰੇ ਕਰ ਲਏ ਜਾਣ ਅਤੇ ਬੀਜਣ ਲੱਗਿਆਂ ਡੇੜ੍ਹ- ਟੁਕੜਾ ਕਰਕੇ ਬੀਜਿਆ ਜਾਏ। ਅਰਥਾਤ ਗੰਨੇ ਦੇ ਇੱਕ ਸਾਬਤ ਟੁਕੜੇ ਨਾਲ ਅੱਧਾ ਦੂਜੇ ਟੁਕੜੇ ਦਾ ਰੱਖਿਆ ਜਾਏ। ਇਸ ਤਰ੍ਹਾਂ ਕਮਾਦ ਦਾ ਜੰਮ ਇਕਸਾਰ ਅਤੇ ਸੰਘਣਾ ਹੁੰਦਾ ਹੈ। ਖੇਤੀ ਇੰਸਪੈਕਟਰ ਹਰਨੇਕ ਸਿੰਘ ਨੇ ਕਿਹਾ, "ਦੁਆਬੇ ਦੇ ਕਿਸਾਨ, ਗੰਨੇ ਦੇ ਉਪਰਲੇ ਅੱਧ ਨੂੰ, ਬੀਜ ਲਈ ਟੁਕੜੇ ਕਰਦੇ ਹਨ। ਉਹਨਾਂ ਦੀਆਂ ਅੱਖਾਂ ਤਾਜ਼ੀਆਂ ਹੁੰਦੀਆਂ ਹਨ।" ਸਤਿਗੁਰੂ ਜੀ ਦਾ ਬਚਨ ਸੀ, "ਗੰਨੇ ਦੇ ਜਾੜੇ ਏਨੇ ਫੱਸਵੇਂ ਤੇ ਭਾਰੀ ਹੋਣੇ ਚਾਹੀਦੇ ਹਨ ਕਿ ਮਨੁੱਖ ਲਾਇਨਾਂ ਨਾ ਕ੍ਰਾਸ ਕਰ ਸਕੇ।"*[1] ਇਸ ਸਬੰਧ ਵਿੱਚ ਲੋਕ ਅਖਾਣ ਵੀ ਹੈ, "ਕਣਕ ਕਮਾਦੀ ਸੰਘਣੀ ਵੱਟੋ-ਵੱਟ ਕਪਾਹ। ਖੇਸ ਦੀ ਬੁੱਕਲ ਮਾਰ ਕੇ ਛੱਲੀਆਂ 'ਚੋਂ ਲੰਘ ਜਾਹ।" ਇਸੇ ਸਮੇਂ, ਲੁਧਿਆਣਿਓਂ ਹੋ ਕੇ 4 ਮਾਰਚ,

---

*[1]ਬੀਤੇ ਦੀਆਂ ਪੈੜਾਂ, ਭਾਗ 2, ਸਫਾ 143

1978 ਨੂੰ ਜਦੋਂ ਸਤਿਗੁਰੂ ਜੀ ਸਿੱਖਾਂ ਸੇਵਕਾਂ ਵਿੱਚ ਵਾਪਸ ਗੋਲਾ ਫਾਰਮ 'ਤੇ ਪਹੁੰਚੇ, ਆਉਂਦਿਆਂ ਸਾਰ ਕਿਹਾ, "ਮੇਰੀ ਬਚੜੀ ਕਿੱਥੇ ਹੈ?" ਇਹ ਸ਼ਬਦ ਠਾਕੁਰ ਉਦੇ ਸਿੰਘ (ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਲੜਕੇ) ਵਾਸਤੇ ਸਨ। ਉਹ ਆਪਣੇ ਕਮਰੇ ਵਿੱਚ ਅਜੇ ਦਸਤਾਰ ਸਜਾ ਰਹੇ ਸਨ ਕਿ ਸਤਿਗੁਰੂ ਜੀ ਉੱਥੇ ਹੀ ਪਹੁੰਚ ਗਏ। ਉਹਨਾਂ ਨੂੰ ਕੁਝ ਸਮਝਾਇਆ ਅਤੇ ਉਹ ਠਾਕੁਰ ਸ਼ਮਸ਼ੇਰ ਸਿੰਘ ਪਾਸ ਚਲੇ ਗਏ।* ਯਾਦ ਰਹੇ ਕਿ ਇਸ ਫਾਰਮ ਨੂੰ ਆਬਾਦ ਕਰਨ ਦੀ ਸੇਵਾ ਸਤਿਗੁਰੂ ਜੀ ਨੇ ਠਾਕੁਰ ਉਦੇ ਸਿੰਘ ਜੀ ਦੇ ਜ਼ਿੰਮੇ ਲਾਈ ਸੀ।

ਇਸ ਫਾਰਮ 'ਤੇ ਵਿਚਰਦਿਆਂ ਆਪਣੇ ਪਾਸੋਂ ਮਾਇਆ ਅਤੇ ਆਪਣੇ ਸਿੰਘ, ਉਹਨਾਂ ਦੇ ਟਰੈਕਟਰ ਆਦਿ ਲਾ ਕੇ ਸਤਿਗੁਰੂ ਜੀ ਨੇ, ਪਲਾਣੀ-ਲਖੀਮਪੁਰ ਸੜਕ ਦਾ ਡੂੰਘਾ ਰਾਹ ਬਣਿਆ ਟੋਟਾ ਉੱਚਾ ਵੀ ਕਰਵਾ ਦਿੱਤਾ। ਹਜ਼ੂਰ ਜਿੱਥੇ ਵੀ ਪੁੱਜਦੇ ਲੋਕ ਭਲਾਈ ਦੇ ਕਾਰਜਾਂ ਨੂੰ ਹਮੇਸ਼ਾਂ ਤਰਜੀਹ ਦਿੰਦੇ।

ਪ੍ਰੀਤਮ ਸਿੰਘ ਕਵੀ ਨੇ ਬੀਤੇ ਦੀਆਂ ਪੈੜਾਂ ਵਿੱਚ ਇਸ ਯੂ. ਪੀ. ਦੌਰੇ ਦੇ, ਅਨੇਕ ਰੌਚਕ ਪ੍ਰਸੰਗ ਦਰਜ ਕੀਤੇ ਹਨ ਜੋ ਸਤਿਗੁਰੂ ਜੀ ਦੇ ਰੋਜ਼ਾਨਾ ਕਾਰਜ-ਕਰਮ ਨੂੰ ਨਿਹਾਰਦੇ ਅਤੇ ਆਪਣੀ ਸਾਹਿਤਕ ਵਾਰਤਕ ਵਿੱਚ, ਕਲਮ-ਬੰਦ ਕਰ ਲਿਆ ਕਰਦੇ ਸਨ। ਇਹਨਾਂ ਵਿੱਚ ਅਨੇਕ ਉਹ ਘਟਨਾਵਾਂ ਵੀ ਦਰਜ ਹਨ, ਜਿਹਨਾਂ ਵਿੱਚ ਭਾਵੀ ਨਾਮਧਾਰੀ ਇਤਿਹਾਸ ਦੇ ਬੀਜ ਛੁਪੇ ਹੋਏ ਹਨ।

"ਠਾਕੁਰ ਜੀ ਛੋਟੇ ਆ ਗਏ ਤਾਂ ਸਤਿਗੁਰਾਂ ਪ੍ਰਸ਼ਾਦ ਛਕਦਿਆਂ ਹੀ 'ਆਪਣੇ ਕਾਕੇ' ਲਈ ਉੱਠ ਕੇ ਥਾਂ ਬਣਾਈ। ਉਹ ਆਪਣਾ ਆਸਣ ਵਿਛਾ ਕੇ ਬੈਠ ਗਏ। ਮਾਤਾ ਜੀ ਸਾਰੀ ਰਾਤ ਬੁਖ਼ਾਰ ਨਾਲ ਪਏ ਰਹੇ ਸਨ। ਸ਼ਾਇਦ ਤੇਈਏ ਤਾਪ ਨੇ ਭੰਨ ਛੱਡਿਆ ਸੀ। ਠਾਕੁਰ ਉਦੇ ਸਿੰਘ ਜੀ ਨੇ ਦੱਸਿਆ ਕਿ ਮਾਤਾ ਜੀ ਨਾ ਦੇਸੀ ਤੇ ਨਾ ਅੰਗਰੇਜੀ ਦਵਾਈ ਵਰਤਦੇ ਹਨ। ਉਹ ਅੰਨ੍ਹ ਗ੍ਰਹਿਣ ਕਰਨਾ ਛੱਡ ਦਿੰਦੇ ਹਨ।

ਸਤਿਗੁਰਾਂ 'ਛੋਟੇ ਕਾਕੇ' ਬਾਰੇ ਦੱਸਿਆ, "ਜਦੋਂ 'ਮਾਘ ਬਤੀਤ ਭਈ ਰੁਤ ਫਾਗਨ' ਦਾ ਅੰਤਰਾ, ਥੋੜ੍ਹਾ ਨੁਮਰੀ ਅੰਗ ਦਾ ਬਣਨ ਲੱਗਾ ਤਾਂ ਕਾਕੇ ਨੇ ਸੁਚੇਤ

---

* ਉਹੀ, ਸਫ਼ਾ 161

** ਉਹੀ, ਸਫ਼ਾ 167

ਕੀਤਾ ਕਿ ਇਸ ਦੀ ਚਾਲ ਵੀ ਅਸਥਾਈ ਵਾਂਗ ਧਮਾਰ ਅੰਗੀ ਰਹਿਣੀ ਚਾਹੀਦੀ ਹੈ। ਇਹ ਚੁਸਤ ਹੈ ਸਮਝਣ ਤੇ ਵਿਸ਼ਲੇਸ਼ਣ ਕਰਨ ਨੂੰ।"*

ਸਤਿਗੁਰੂ ਜੀ ਆਮ ਬੋਲਚਾਲ ਵਿੱਚ ਸੂਖ਼ਮ ਵਿਅੰਗ ਸਿਰਜਣ ਦੀ ਕਲਾ ਵਿੱਚ ਪਰਬੀਨ ਸਨ। ਇਸ ਤਰ੍ਹਾਂ ਦੇ ਸ਼ਬਦੀ ਚੋਜਾਂ ਦਾ ਬਹੁ ਵਰਣਨ, 'ਬੀਤੇ ਦੀਆਂ ਪੈੜਾਂ' ਵਿੱਚ ਸੰਭਾਲਿਆ ਹੈ। ਇਸ ਯੂ. ਪੀ. ਦੌਰੇ ਸਮੇਂ ਸੜਕ 'ਤੇ ਹੋਏ ਕੰਮ ਦਾ ਜਾਇਜ਼ਾ ਲੈਣ ਬਾਅਦ, ਸਤਿਗੁਰੂ ਜੀ ਨੇ ਕਵੀ ਜੀ ਨੂੰ ਦੱਸਿਆ ਕਿ ਅੱਜ ਚਾਰ ਏਕੜ ਤੱਕ ਦਾ ਮੱਥਾ ਲੋੜੀਂਦੇ ਲੈਵਲ ਤੱਕ ਉੱਚਾ ਹੋ ਜਾਏਗਾ। ਜਦੋਂ ਕਵੀ ਜੀ ਨੇ ਕਿਹਾ, "ਬਣੀ ਵੀ ਚੰਗੀ ਹੈ।" ਤਾਂ ਸਤਿਗੁਰਾਂ ਝੱਟ ਧਿਆਨ ਦਿਵਾਇਆ ਕਿ ਉਹ ਤਾਂ ਕਰੀਵਾਲੇ ਕੋਲ ਹੈ। ਉਹ ਸੋਚੀਂ ਪੈ ਗਏ ਕਿ ਇਹ ਕੀ ਗੱਲ ਹੋਈ। ਦਰਅਸਲ ਸਤਿਗੁਰੂ ਜੀ ਨੇ 'ਬਣੀ' ਸ਼ਬਦ ਸੁਣਦਿਆਂ ਇਸੇ ਨਾਮ ਦੇ, ਜ਼ਿਲ੍ਹਾ ਸਿਰਸਾ ਦੇ ਉਸ ਪਿੰਡ ਦਾ ਚੇਤਾ ਕਰਵਾਇਆ ਸੀ, ਜੋ ਕਰੀਵਾਲਾ ਦਾ ਗੁਆਂਢੀ ਪਿੰਡ ਹੈ। ਇਸ ਸੜਕ ਦੇ ਬਣਦਿਆਂ ਇੱਕ ਪਾਸੇ ਵਾਲਾ ਥਾਂ ਮਿੱਟੀ ਚੁੱਕਣ ਕਾਰਨ ਥੋੜ੍ਹਾ ਨੀਵਾਂ ਹੋ ਗਿਹਾ ਸੀ। ਉਧਰਲੇ ਪਾਸੇ ਦੇ ਇੱਕ ਪੰਡਿਤ ਕਿਸਾਨ ਨੇ ਆਪਣੀ ਮੁਸ਼ਕਿਲ ਦੱਸੀ ਕਿ ਇੱਧਰ ਇੱਕ ਨਾਲਾ ਕਢਵਾ ਦਿਉ। ਸਤਿਗੁਰੂ ਜੀ ਨੇ ਬੜੇ ਠਰ੍ਹੰਮੇ ਨਾਲ ਉਸ ਨੂੰ ਸੁਣਿਆ ਅਤੇ ਫੁਰਮਾਇਆ ਕਿ ਇੱਕ ਕੰਮ ਕਰਦਿਆਂ, ਉਸ ਨਾਲ ਪੈਦਾ ਹੋਣ ਵਾਲੇ ਮਸਲਿਆਂ ਦਾ ਸਮਾਧਾਨ ਵੀ ਲੱਭ ਲਈਦਾ ਹੈ। ਇਹ ਜ਼ਿੰਦਗੀ ਹੀ ਮਸਲਿਆਂ ਅਤੇ ਸਮਾਧਾਨਾਂ ਦਾ ਜੋੜ ਜਮ੍ਹਾਂ ਹੁੰਦੀ ਹੈ। ਪੰਡਿਤ ਜੀ ਦਾ ਮਸਲਾ ਵੀ ਹੱਲ ਹੋਵੇਗਾ। ਬੇਫ਼ਿਕਰ ਰਹਿਣ। ਇਹ ਫਾਰਮ ਠਾਕੁਰ ਉਦੇ ਸਿੰਘ ਜੀ ਨੂੰ ਸਪੁਰਦ ਕਰਨ ਲਈ ਜਦ ਸਤਿਗੁਰੂ ਜੀ ਨੇ ਹੁਕਮ ਕੀਤਾ ਤਾਂ ਆਪ ਨੇ ਸੀਸ ਨਿਵਾ ਕੇ ਕਿਹਾ, "ਜਿਵ ਜਿਵ ਹੁਕਮੁ ਤਿਵੈ ਤਿਵ ਕਾਰ"। ਸਤਿਗੁਰੂ ਜੀ ਇਸ ਤਰੀਕੇ ਠਾਕੁਰ ਜੀ ਦੀ ਰਚਣੇਈ ਸਖ਼ਸ਼ੀਅਤ ਦਾ ਵਿਕਾਸ ਹੁੰਦਾ ਵੇਖਣਾ ਚਾਹੁੰਦੇ ਸਨ।* ਠਾਕੁਰ ਉਦੇ ਸਿੰਘ ਜੀ ਦੇ ਅਰਜ਼ ਕਰਨ 'ਤੇ ਹੀ ਕੁੱਝ ਸਮੇਂ ਲਈ ਜੰਗਲ ਵਿੱਚ ਵਿਚਰਦਿਆਂ ਨੈਸ਼ਨਲ ਪਾਰਕ, ਪ੍ਰੀਤਮ ਸਿੰਘ ਕਵੀ ਅਤੇ ਹੋਰ ਨਾਲਦਿਆਂ ਸਿੰਘਾਂ ਨੂੰ ਵਿਖਾਈ।

---

*'ਬੀਤੇ ਦੀਆਂ ਪੈੜਾਂ' (ਭਾਗ-2), ਸਫਾ 180

9 ਮਾਰਚ ਦੀ ਰਾਤ, ਸ੍ਰੀ ਸਤਿਗੁਰੂ ਜੀ ਨੇ ਹਜ਼ੂਰੀ ਜੱਥੇ ਸਮੇਤ, ਬਰੇਲੀ ਦੇ ਸੂਬਾ ਕਰਤਾਰ ਸਿੰਘ ਦੇ ਘਰ ਦਰਸ਼ਨ ਦੇ ਕੇ ਡੇਰਾ ਲਾਇਆ। 10 ਮਾਰਚ ਨੂੰ ਰਸਤੇ ਵਿੱਚ ਅਮਰੋਹਾ ਦੀ ਸੰਗਤ ਪਾਸ ਪ੍ਰਸ਼ਾਦਾ ਛਕਣ ਬਾਅਦ ਪਿਛਲੇ ਪਹਿਰ ਦਿੱਲੀ ਪੁੱਜ ਗਏ। ਰਸਤੇ ਵਿੱਚ ਗੜ੍ਹ ਮੁਕਤੇਸ਼ਵਰ ਦੇ ਨੇੜੇ ਰਹਿੰਦੇ ਇੱਕ ਆਪਣੇ ਸਿੰਘ ਗੁਰਮੁਖ ਸਿੰਘ ਜੜ੍ਹਾਂਵਾਲੀਆ ਨੂੰ ਜੋ ਲੁਧਿਆਣੇ ਤੋਂ ਇੱਥੇ ਆਇਆ ਹੈ, ਬਿਖਮ ਕੱਚਾ ਰਸਤਾ ਅਤੇ ਨਦੀਆਂ ਨਾਲੇ ਉਲੰਘ ਕੇ ਵੀ ਸਤਿਗੁਰੂ ਜੀ ਨੇ ਦਰਸ਼ਨ-ਦਾਤ ਨਾਲ ਨਿਵਾਜ ਕੇ ਨਿਹਾਲ ਕੀਤਾ। ਆਪ ਦੀ ਇਸ ਦੀਨ-ਦਿਆਲਤਾ ਨੂੰ ਵੇਖ ਕੇ ਸਿੱਖ ਵੈਰਾਗੀ ਹੋ ਗਿਆ ਅਤੇ ਕਹੀ ਜਾਵੇ "ਸਤਿਗੁਰੂ ਹੋਵੇ ਤਾਂ ਐਸਾ...।"

14 ਮਾਰਚ, 1978 ਨੂੰ ਨਵੀਂ ਦਿੱਲੀ ਵਿਖੇ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿੱਚ, ਮਾਤਾ ਰਾਜ ਕੌਰ ਨਮਿੱਤ ਪਾਠ ਦੇ ਭੋਗ ਸਮੇਂ, ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਮਾਈ ਰਾਜ ਕੌਰ, ਸੰਤ ਮੁਲਖਾ ਸਿੰਘ ਕੀਰਤਨ ਗੜ੍ਹ (ਅੰਮ੍ਰਿਤਸਰ) ਦੀ ਧਰਮ ਪਤਨੀ ਸਨ। ਇਹ ਸੰਤ ਜੀ ਬਹੁਤ ਪਹਿਲਾਂ ਗੁਜ਼ਰ ਚੁੱਕੇ ਸਨ। ਇਹਨਾਂ ਦੇ ਸਭ ਤੋਂ ਵੱਡੇ ਲੜਕੇ ਸੰਤ ਮੰਗਲ ਸਿੰਘ ਲਾਇਲਪੁਰੀ ਸਨ, ਜੋ ਸਪਤਾਹਿਕ "ਨਵਾਂ ਹਿੰਦੁਸਤਾਨ" ਦੇ ਸੰਪਾਦਕ ਰਹੇ ਸਨ। ਸਾਰੀ ਉਮਰ ਨਾਮਧਾਰੀ ਪੰਥ ਦੇ ਪ੍ਰਚਾਰ-ਪ੍ਰਸਾਰ ਲਈ ਡਟੇ ਰਹੇ। ਉਹਨਾਂ ਦੇ ਦੋ ਸਪੁੱਤਰ, ਐਸ. ਐਸ. ਮਨਧੀਰ ਅਤੇ ਸਰਬਸ਼ਕਤੀਮਾਨ ਵੀ ਉਹਨਾਂ ਵਾਲੇ ਪੱਤਰਕਾਰੀ ਦੇ ਕਿੱਤੇ ਨੂੰ ਹੀ ਸਮਰਪਿਤ ਰਹੇ ਹਨ। ਲਾਇਲਪੁਰੀ ਜੀ ਦੇ ਇੱਕ ਛੋਟੇ ਭਾਈ ਡਾ. ਅਮਰ ਭਾਰਤੀ ਵੀ ਪੰਜਾਬੀ ਪੱਤਰਕਾਰਤਾ, ਸਾਹਿਤ ਅਤੇ ਅਨੁਵਾਦ ਸਾਹਿਤ ਵਿੱਚ ਉੱਘਾ ਨਾਂ ਹਨ। ਉਹ "ਰੋਜ਼ਾਨਾ ਨਵਾਂ ਹਿੰਦੁਸਤਾਨ," ਜੋ ਦਿੱਲੀ ਤੋਂ ਛਪਦਾ ਸੀ, ਦੇ ਸੰਪਾਦਕ ਵੀ ਰਹੇ। ਸਤਿਗੁਰੂ ਜੀ ਦੇ ਪ੍ਰਵਚਨ ਤੋਂ ਪਹਿਲਾਂ ਪ੍ਰੀਤਮ ਸਿੰਘ ਕਵੀ ਜੀ, ਮਾਤਾ ਰਾਜ ਕੌਰ ਅਤੇ ਉਹਨਾਂ ਦੇ ਪਰਿਵਾਰ ਬਾਰੇ ਬੋਲੇ। ਇਸ ਭੋਗ ਬਾਅਦ, ਸੀ.ਪੀ.ਆਈ. ਆਗੂ ਕਾ. ਜਗਜੀਤ ਸਿੰਘ ਅਨੰਦ ਅਤੇ ਬੀਬੀ ਉਰਮਿਲਾ ਅਨੰਦ ਨੇ, ਸ੍ਰੀ ਸਤਿਗੁਰੂ ਜੀ ਨਾਲ ਮੁਲਕ ਦੀ ਸਿਆਸੀ ਸਥਿਤੀ ਅਤੇ ਨਿਕਟ ਭਵਿੱਖ ਵਿੱਚ, ਬਠਿੰਡੇ ਵਿਖੇ ਹੋ ਰਹੇ ਭਾਰਤੀ ਕਮਿਊਨਿਸਟ ਪਾਰਟੀ ਦੇ ਗਿਆਰ੍ਹਵੇਂ ਮਹਾਂ ਸੰਮੇਲਨ ਦੀਆਂ ਤਿਆਰੀਆਂ ਸਬੰਧੀ, ਵਿਚਾਰ-ਵਟਾਂਦਰਾ ਵੀ ਕੀਤਾ।

21 ਮਾਰਚ ਨੂੰ ਸਤਿਗੁਰੂ ਜੀ ਆਪਣੇ ਪਹਿਲੇ ਮਹਿਲ, ਗੁਰਪੁਰਵਾਸੀ ਮਾਤਾ ਜਜਿੰਦਰ ਕੌਰ ਜੀ ਦੇ ਪਿਤਾ ਸ. ਊਧਮ ਸਿੰਘ ਕਾਲੂ ਵਾਹਰ ਦੀ ਕੋਠੀ ਵਿੱਚ ਜਲੰਧਰ ਪੁੱਜ ਕੇ, ਉਹਨਾਂ ਨੂੰ ਗੁਰੂ ਪਰਿਵਾਰ ਸਮੇਤ ਦਰਸ਼ਨ ਦਿੱਤੇ।

ਪ੍ਰੀਤਮ ਸਿੰਘ ਕਵੀ ਹੋਰਾਂ ਦੇ ਲਿਖਣ ਮੁਤਾਬਿਕ ਇੱਕ ਵੇਰ ਉਹਨਾਂ ਨੂੰ ਡਾ. ਤਿਰਲੋਕ ਸਿੰਘ ਜੀ ਕੁਦਰਤੀ ਇਲਾਜ ਵਾਲਿਆਂ ਨੇ, ਸ੍ਰੀ ਭੈਣੀ ਸਾਹਿਬ ਵਿਖੇ ਦੱਸਿਆ ਸੀ ਕਿ ਨਾਮਧਾਰੀ ਵਿਦਿਆਲੇ ਵਿੱਚ ਉਸ ਸਮੇਂ ਦੇ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਅਤੇ ਵੱਲਭ ਜੀ (ਮਹਾਰਾਜ ਬੀਰ ਸਿੰਘ ਜੀ) ਨੂੰ, ਹੋਰ ਵਿਦਿਆਰਥੀਆਂ ਨਾਲ ਅੰਗਰੇਜ਼ੀ ਪੜ੍ਹਾਉਣ ਵਾਲੇ, ਮਹਿਤਾ ਭੋਲਾ ਨਾਥ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ, ਆਪਣੇ ਅੰਤਿਮ ਸਮੇਂ ਆਖਰੀ ਇੱਛਿਆ ਵਜੋਂ ਦੱਸਿਆ ਸੀ ਕਿ ਉਹ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਲਿਖਣ ਦੀ, ਅਧੂਰੀ ਰੀਝ ਲੈ ਕੇ ਜਾ ਰਹੇ ਹਨ। ਹੁਣ ਕਵੀ ਜੀ ਪਾਸ ਡਾ. ਤ੍ਰਿਲੋਕ ਸਿੰਘ ਨੇ ਵੀ ਮੁੜ ਉਹੋ ਇੱਛਾ ਪ੍ਰਗਟਾਈ ਸੀ ਕਿ ਪਿਛਲੇ 18-19 ਸਾਲਾਂ ਵਿੱਚ, ਸਤਿਗੁਰੂ ਜੀ ਨੇ ਏਨਾ ਕੁੱਝ ਚਮਤਕਾਰੀ ਰੂਪ ਵਿੱਚ ਕੀਤਾ ਹੈ ਕਿ ਉਸ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾਣਾ ਚਾਹੀਦਾ, ਸੋ ਡਾਕਟਰ ਸਾਹਿਬ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਤਿਹਾਸ ਲੇਖਕ ਦੀ ਭਾਲ ਵਿੱਚ ਹਨ।*

24 ਮਾਰਚ, 1978 ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੋਲੇ-ਮਹੱਲੇ ਦਾ ਪੁਰਬ ਸ੍ਰੀ ਭੈਣੀ ਸਾਹਿਬ ਪ੍ਰਾਰੰਭ ਹੋਇਆ। ਇਸ ਹੋਲੇ ਦੌਰਾਨ ਹੀ ਸ੍ਰੀ ਸਤਿਗੁਰੂ ਜੀ, ਮਾਲੂਵਾਲ ਵਾਲੇ ਮਾਤਾ ਸੰਤ ਕੌਰ ਦੀ ਖ਼ਬਰ ਸੁਰਤ ਨੰਗਲ (ਜਲੰਧਰ) ਜਾ ਕੇ ਲਿਆਏ, ਉਹਨਾਂ ਦਾ ਅੰਤਿਮ ਸਮਾਂ ਨੇੜੇ ਜਾਣ ਕੇ। ਇਸ ਮਾਤਾ ਨੇ ਬਚਪਨ, ਕਿਸ਼ੋਰਤਾ ਅਤੇ ਜੁਆਨੀ ਵਿੱਚ, ਸਤਿਗੁਰੂ ਜੀ ਨੂੰ ਬਹੁਤ ਲਾਡ-ਪਿਆਰ ਕੀਤਾ ਹੈ। ਹੋਲੇ ਦੇ ਪਹਿਲੇ ਦਿਨ ਫੱਗਣ ਦੀ ਪੂਰਨਮਾਸ਼ੀ ਨੂੰ, ਗੁਰੂ ਬਾਲਕ ਸਿੰਘ ਜੀ ਦਾ ਆਗਮਨ ਪੁਰਬ ਸੀ। ਸ਼ਾਮ ਦੇ ਦੀਵਾਨ ਸਮੇਂ ਆਪਣੇ ਸੰਬੋਧਨ ਵਿੱਚ, ਸ੍ਰੀ ਸਤਿਗੁਰੂ ਜੀ ਨੇ ਗੁਰੂ ਬਾਲਕ ਸਿੰਘ ਜੀ ਦੀ ਮਹਿਮਾ ਵਰਣਨ ਕਰਦਿਆਂ ਫੁਰਮਾਇਆ ਕਿ ਸਾਈਂ ਜਵਾਹਰ ਮੱਲ ਭਾਵੇਂ ਉਮਰ ਵਿੱਚ ਉਹਨਾਂ ਤੋਂ ਤੀਹ ਵਰ੍ਹੇ ਵੱਡੇ ਸਨ, ਪਰ ਉਹ ਆਪਣੇ ਆਪ ਨੂੰ ਗੁਰੂ ਬਾਲਕ ਸਿੰਘ ਦੀ ਸ਼ਰਣ ਪਿਆ ਹੀ ਸਮਝਦੇ ਸਨ। ਸਤਿਗੁਰਾਂ ਦਾ ਪੁੰਨ ਪਰਤਾਪ ਵਧਣ ਤੋਂ 10 ਸਾਲ ਪਿੱਛੋਂ ਹੀ

ਉਹਨਾਂ ਭਜਨ ਪੁੱਛਿਆ ਸੀ।

"ਸਤਿਗੁਰੂ ਜਗਜੀਤ ਸਿੰਘ-ਇੱਕ ਪਰਿਵਰਤਨ" ਅਤੇ "ਸ੍ਰੀ ਭੈਣੀ ਸਾਹਿਬ" ਦੋਹਾਂ ਕਿਤਾਬਚਿਆਂ ਦਾ ਲੇਖਕ, ਪ੍ਰੀਤਮ ਸਿੰਘ ਕਵੀ ਅਤੇ ਮਹੰਤ ਆਤਮਾ ਸਿੰਘ ਸਨਖੱਤਰਾ ਲਿਖਤ ਪੁਸਤਕ "ਸਿਖ-ਗੁਰੂ ਪਰੰਪਰਾ", 25 ਮਾਰਚ ਨੂੰ ਹੋਲੇ ਦੇ ਦੂਸਰੇ ਦਿਨ ਸੰਗਤ ਵਿੱਚ ਛੱਪ ਕੇ ਆਈਆਂ।26 ਮਾਰਚ ਵਾਲੇ ਦਿਨ ਦੁਪਹਿਰ ਦੇ ਦੀਵਾਨ ਸਮੇਂ ਰਾਮਗੜ੍ਹੀਆ ਫੈਡਰੇਸ਼ਨ ਦੇ ਸ. ਮੋਤਾ ਸਿੰਘ ਲੁਧਿਆਣਾ ਨੇ, ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਨੂੰ, ਸੁਤੰਤਰਤਾ ਦੇ ਅਨੰਦ ਨਾਲ ਜੋੜ ਕੇ, ਭਾਵ ਪੂਰਤ ਵਖਿਆਨ ਕੀਤਾ। ਇਸੇ ਦਿਨ ਸ਼ਾਮ ਨੂੰ ਹੋਈ ਸੰਗੀਤ ਸਭਾ ਵਿੱਚ ਨਾਮਧਾਰੀ ਬਾਲ ਸੰਗੀਤਕਾਰਾਂ ਦੀਆਂ ਸ਼ਾਨਦਾਰ ਪੇਸ਼ਕਾਰੀਆਂ ਬਾਅਦ, ਸਿਤਾਰ ਸਮਰਾਟ ਖਾਂ ਸਾਹਿਬ ਉਸਤਾਦ ਵਲਾਇਤ ਖਾਂ ਨੇ ਸਵਾ ਘੰਟੇ ਤੱਕ ਆਪਣੀ ਕਲਾ ਦੁਆਰਾ ਸਮੇਂ ਨੂੰ ਬੰਨ੍ਹ ਕੇ ਖਲ੍ਹਾਰ ਛੱਡਿਆ। ਪਹਿਲਾਂ ਉਹਨਾਂ ਨੇ ਰਾਗ ਪੰਚਮ ਦਾ ਆਲਾਪ ਕੀਤਾ, ਫਿਰ ਤਬਲੇ ਦੀ ਸੰਗਤ ਨਾਲ ਅਨੰਦ ਬਰਸਾਇਆ। ਫਿਰ ਸਤਿਗੁਰੂ ਜੀ ਨੇ ਆਪ ਬਾਰੇ ਮਾਈਕ 'ਤੇ ਮਨੋਹਰ ਬਚਨਾਂ ਦੀ ਵਰਖਾ ਕੀਤੀ। ਫਿਰ ਇੱਕ ਘੰਟੇ ਦੇ ਕਰੀਬ ਰਾਗ ਹੋਰੀ ਅਰਥਾਤ ਹੋਲੀ ਵਜਾਈ ਅਤੇ ਬਾਅਦ ਵਿੱਚ ਪਹਾੜੀ ਵੱਲ ਪਰਤ ਗਏ। ਇਸ ਸੰਗੀਤ ਸਭਾ ਬਾਰੇ "ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ" ਵਾਲੀ ਖੇਡ ਬਣੀ।

27 ਮਾਰਚ ਨੂੰ ਹੋਲੇ ਮਹੱਲੇ ਦੇ ਅੰਤਿਮ ਦਿਨ, ਆਸਾ ਜੀ ਦੀ ਵਾਰ ਦੇ ਭੋਗ ਬਾਅਦ 40 ਜੋੜਿਆਂ ਦੇ ਅਨੰਦ ਕਾਰਜ ਹੋਏ। ਅਨੇਕ ਪਾਠਾਂ ਦੇ ਭੋਗ ਪਾਏ ਗਏ। ਸੰਤ ਪਿਆਰਾ ਸਿੰਘ ਨਾਥ ਦੀ ਅਗੁਆਈ ਵਿੱਚ, ਹੋਲੇ ਦੀ ਸੇਵਾ ਕਰਵਾਉਣ ਵਾਲੀ ਸੰਤ ਨਗਰ (ਸਿਰਸਾ) ਦੀ ਸਮੂਹ ਸੰਗਤ ਨੇ, ਜਦੋਂ ਸ੍ਰੀ ਚਰਨ ਪਰਸੇ ਤਾਂ ਹਜ਼ੂਰ ਨੇ ਸਮੂਹ ਸੰਗਤਾਂ ਲਈ ਬਖਸ਼ਿਸ਼ਾਂ ਦੇ ਭੰਡਾਰ ਖੋਲ੍ਹ ਦਿੱਤੇ। ਅੰਮ੍ਰਿਤ ਬਚਨਾਂ ਦੀ ਵਰਖਾ ਕਰਦਿਆਂ ਆਪਣੇ ਪ੍ਰਵਚਨ ਵਿੱਚ, ਸ੍ਰੀ ਸਤਿਗੁਰੂ ਜੀ ਨੇ ਸਿੱਖੀ ਦੇ ਗੁਹਜ ਨੂੰ ਪਹਿਚਾਨਣ ਦੇ ਬਾਰੀਕ ਨੁਕਤੇ ਸਮਝਾਉਂਦਿਆਂ ਫੁਰਮਾਇਆ:

"ਤੁਹਾਡੀ ਇਹੋ ਹੀ ਸੰਪਤੀ ਤੇ ਜਾਇਦਾਦ ਹੈ ਕਿ ਤੁਸੀਂ ਇੱਕੋ ਕੇਂਦਰ ਨਾਲ ਸੰਬੰਧਿਤ ਹੋ। ਨਹੀਂ ਤਾਂ ਹੋਰ ਲੋਕ ਬਹੁਤ ਅੱਗੇ ਲੰਘ ਗਏ ਹਨ। ਤੁਸੀਂ ਉਨ੍ਹਾਂ

ਦੇ ਪਿੱਛੇ ਲੱਗ ਕੇ ਆਪਣੀ ਵਿਰਾਸਤ, ਭਰੋਸਾ ਨਾ ਗੁਆਚਣ ਦਿਓ। ਸਤਿਗੁਰੂ ਤੋਂ ਬੇਮੁਖ ਹੋ ਕੇ, ਦੁਨੀਆਂ ਦਾਰੀ ਵਿੱਚ ਅੱਗੇ ਲੰਘਣਾ, ਗੁਰੂ ਘਰ ਨੇ ਕਦੇ ਮਨਜ਼ੂਰ ਨਹੀਂ ਕੀਤਾ। ਦੁਨੀਆਂ ਦਾਰੀ ਦੀ ਮੱਤ ਹੀ ਸਾਡੀ ਮੱਤ ਮਾਰਦੀ ਹੈ। ਅਸੀਂ ਇਹਨਾਂ ਲੋਕਾਚਾਰਾਂ ਤੋਂ ਉੱਚੇ ਹੋਵੀਏ।"*

ਸ਼੍ਰੀ ਸਤਿਗੁਰੂ ਜੀ ਨੇ ਆਪਣੇ ਦੁਆਰਾ ਸਿਖਾਏ ਅਤੇ ਸਿਧਾਏ ਯੁਵਾ ਨਾਮਧਾਰੀ-ਸੰਗੀਤਕਾਰਾਂ ਦੀ, ਗੁਣੀਜਨਾਂ ਵਿੱਚ ਪੇਸ਼ਕਾਰੀ ਹਿਤ, ਬੰਬਈ ਵਿਖੇ ਇੱਕ ਸੰਗੀਤ ਸਭਾ ਦਾ ਆਯੋਜਨ, ਨਾਮਧਾਰੀ ਸੰਗਤ ਦੁਆਰਾ ਅਪ੍ਰੈਲ 1978 ਵਿੱਚ ਕਰਵਾਇਆ। ਇਸ ਦਾ ਉਦਘਾਟਨ ਕਰਦਿਆਂ 3 ਅਪ੍ਰੈਲ 1978 ਨੂੰ ਮਹਾਂਰਾਸ਼ਟਰ ਦੇ ਮੁੱਖ ਮੰਤਰੀ, ਸ੍ਰੀ ਵਸੰਤ ਦਾਦਾ ਪਾਟਿਲ ਨੇ ਆਪਣੀ ਤਕਰੀਰ ਵਿੱਚ ਕਿਹਾ:

"ਜਿਹਨਾਂ- ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ, ਇਹ ਸ਼ਾਸਤਰੀ ਸੰਗੀਤ ਸੰਮੇਲਨ ਕੀਤਾ ਗਿਆ ਹੈ, ਉਹਨਾਂ ਦਾ ਜੀਵਨ ਭਾਰਤੀ ਮੁੱਲਾਂ ਦਾ ਪ੍ਰਤੀਕ ਸੀ। ਸੰਗੀਤ ਵਿਸ਼ਵ ਦੀ ਭਾਸ਼ਾ ਹੈ। ਸਾਰੀ ਦੁਨੀਆਂ ਵਿੱਚ ਇਹ ਭਾਈਚਾਰੇ ਦੀ ਭਾਵਨਾ ਪੈਦਾ ਕਰਦਾ ਹੈ।"**

ਆਪਣੇ ਸੰਬੋਧਨ ਵਿੱਚ ਸਤਿਗੁਰੂ ਜੀ ਨੇ ਫੁਰਮਾਇਆ:

"ਸਾਡੇ ਸੰਗੀਤ ਦੇ ਸੁਰ, ਤਾਲ ਤੇ ਸ਼ਬਦਾਂ ਦੀ ਰਚਨਾ ਭਾਰਤੀ ਢੰਗ ਦੇ ਹੋਣੇ ਚਾਹੀਦੇ ਹਨ, ਜਿਸ ਦੇ ਸੁਣਨ ਨਾਲ ਸਾਡਾ ਮਨ ਭਗਤੀ ਵਿੱਚ ਭਿੱਜੇ। ਦੇਸ਼ ਭਗਤੀ ਜਾਗੇ ਅਤੇ ਬੁਰਾਈਆਂ ਦੇ ਖਿਲਾਫ਼ ਲੜਿਆ ਜਾ ਸਕੇ।

ਨਾਮਧਾਰੀ ਸੰਗੀਤਕਾਰਾਂ, ਸ੍ਰੀ ਮਹਾਰਾਜ ਬੀਰ ਸਿੰਘ, ਹਰਭਜਨ ਸਿੰਘ ਸਿਤਾਰ, ਬ੍ਰਿਧ ਰਾਗੀ ਭਾਈ ਨਿਹਾਲ ਸਿੰਘ ਪਖਾਵਜੀ, ਗੁਰਦੇਵ ਸਿੰਘ ਸਰੋਦ ਆਦਿ ਦੀਆਂ ਸਫ਼ਲ ਪੇਸ਼ਕਾਰੀਆਂ ਹੋਈਆਂ। ਪੰ. ਕਿਸ਼ਨ ਮਹਾਰਾਜ ਬਨਾਰਸੀ ਨੇ ਤਬਲੇ 'ਤੇ ਸਮਾਂ ਬੰਨ੍ਹਿਆ ਅਤੇ ਬਿਰਜੂ ਮਹਾਰਾਜ ਕੱਥਕ ਨੇ, ਆਪਣੀ ਨਰਿੱਤ ਕਲਾ ਦਾ ਲੋਹਾ ਮਨਵਾਇਆ। ਸ਼੍ਰੀ ਬਿਰਜੂ ਸਹਿਯੋਗੀ, ਸ਼੍ਰੀ ਹਰੀ ਦਾ ਗਾਇਨ ਕੋਕਲਾ ਕੰਠ ਵਿੱਚੋਂ ਆਉਂਦਾ ਪ੍ਰਤੀਤ ਹੁੰਦਾ ਸੀ।

---

* ਬੀਤੇ ਦੀਆਂ ਪੈੜਾਂ, ਭਾਗ 2, ਸਫ਼ਾ 133-134

**ਬੀਤੇ ਦੀਆਂ ਪੈੜਾਂ (ਭਾਗ-2), ਸਫ਼ਾ 235

ਅਗਲੇ ਦਿਨ ਸ਼ਾਮੀ ਮਾਤ੍ਰਸ਼ਰੀ ਸਭਾਗਾਰ ਵਿੱਚ ਫਿਰ ਸੰਗੀਤ ਸਭਾ ਵਿੱਚ ਨਾਮਧਾਰੀ ਸੰਗੀਤਕਾਰਾਂ ਤੋਂ ਇਲਾਵਾ ਪੰਡਿਤ ਸ਼ਿਵ ਕੁਮਾਰ ਨੇ, ਸੰਤੂਰ ਵਾਦਨ ਦੁਆਰਾ ਅਤੇ ਉਹਨਾਂ ਨਾਲ ਸ੍ਰੀ ਜ਼ਾਕਿਰ ਹੁਸੈਨ ਨੇ ਤਬਲੇ 'ਤੇ ਸੰਗਤ ਕਰਕੇ, ਯਾਦਗਾਰੀ ਪਲ ਸਿਰਜ ਦਿੱਤੇ। ਪ੍ਰਸਿੱਧ ਗਾਇਕ ਕੁਮਾਰ ਗੰਧਰਵ ਦਾ ਗਾਇਨ ਅਦੁੱਤੀ ਸੀ। ਅਗਲੇ ਦਿਨ ਫਿਰ ਇਸੇ ਸਭਾਗਾਰ ਵਿੱਚ ਸ਼ਾਮ ਨੂੰ, ਸ਼੍ਰੀ ਹਰੀ ਪ੍ਰਸ਼ਾਦ ਚੌਰਸੀਆ ਦੇ ਨਾਮਧਾਰੀ ਸ਼ਾਗਿਰਦ, ਸ੍ਰੀ ਸਤਪਾਲ ਸਿੰਘ ਜੰਮੂ ਨੇ ਬੰਸਰੀ ਵਾਦਨ ਪੇਸ਼ ਕੀਤਾ। ਖਾਂ ਸਾਹਿਬ ਵਿਲਾਇਤ ਖਾਂ ਦੇ ਸ਼ਾਗਿਰਦ ਸ੍ਰੀ ਧਰਮਵੀਰ ਸਿੰਘ ਨੇ ਸਿਤਾਰ ਵਾਦਨ ਤੋਂ ਸੋਭਾ ਖੱਟੀ। ਸ੍ਰੀ ਐਮ. ਐਮ. ਗੋਪਾਲਾ ਕ੍ਰਿਸ਼ਨਨ ਨੇ ਆਪਣੀ ਪਾਰਟੀ ਨਾਲ ਵਾਇਲਨ ਵਜਾਈ। ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਠੁਮਰੀ ਸਮਰਾਟ ਨਾਲ, ਤਬਲਾ ਅਵਤਾਰ ਸਿੰਘ ਅਤੇ ਪੇਟੀ ਸੁਰਿੰਦਰ ਸਿੰਘ ਸੁਮਨ ਨੇ ਵਜਾਈ। ਇਹ ਸੁਮਨ ਨਾਂ ਦਾ ਨੌਜਵਾਨ ਸੰਤ ਨਿਧਾਨ ਸਿੰਘ ਆਲਿਮ ਜੀ ਦੇ ਨਾਲ ਢੋਲਕੀ ਵਜਾਉਣ ਵਾਲੇ, ਸੰਤ ਊਧਮ ਸਿੰਘ ਦਾ ਸਪੁੱਤਰ ਸੀ। ਬੰਬਈ ਦੇ ਇਸ ਸੰਗੀਤ ਸੰਮੇਲਨ ਵਿੱਚ, ਸ਼੍ਰੀ ਹਰੀ ਪ੍ਰਸ਼ਾਦ ਚੌਰਸੀਆ ਦਾ ਬੰਸਰੀ ਵਾਦਨ ਵੀ ਅਦਭੁੱਤ ਰਿਹਾ। ਸ੍ਰੀ ਸੁਖਬੀਰ ਸਿੰਘ ਗੁਲਾਟੀ ਇਸ ਮੰਚ ਦੇ ਸੰਚਾਲਕ ਸਨ।

13 ਅਪ੍ਰੈਲ, 1978 ਨੂੰ ਵੈਸਾਖੀ ਦਾ ਸਮਾਗਮ, ਸ੍ਰੀ ਅੰਮ੍ਰਿਤਸਰ ਦੀ ਇਤਿਹਾਸਕ ਨਾਮਧਾਰੀ ਧਰਮਸ਼ਾਲਾ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਪੰਨ ਹੋਇਆ। ਇਸੇ ਦਿਨ ਹੀ ਦਮਦਮੀ ਟਕਸਾਲ, ਅਖੰਡ ਕੀਰਤਨੀ ਜੱਥਾ ਅਤੇ ਨਿਰੰਕਾਰੀ ਭਾਈਚਾਰੇ ਵਿਚਾਲੇ ਖ਼ੂਨੀ ਟੱਕਰ ਹੋ ਗਈ*, ਜਿਸ ਵਿੱਚ ਤੇਰਾਂ ਮਨੁੱਖੀ ਜਾਨਾਂ ਦਾ ਨੁਕਸਾਨ ਹੋਇਆ। ਇਸ ਦੁਖਦਾਈ ਘਟਨਾ ਨਾਲ ਤਕਰੀਬਨ ਆਗਾਮੀ ਡੇਢ ਦਹਾਕੇ ਦੇ ਪੰਜਾਬ ਦੇ ਕਾਲੇ ਦੌਰ ਦਾ ਆਗਾਜ਼ ਹੋਇਆ, ਜਿਸ ਵਿੱਚ ਸਮੂਹ ਪੰਜਾਬੀਆਂ, ਵਿਸ਼ੇਸ਼ ਕਰ ਸਿੱਖਾਂ ਅਤੇ ਹੋਰ ਅਣਗਿਣਤ ਬੇਦੋਸ਼ੀਆਂ ਜਾਨਾਂ ਦੀ ਬਲੀ ਲਈ ਗਈ।

ਇਸ ਦੌਰਾਨ ਜਦੋਂ ਕਦੇ ਸਤਿਗੁਰੂ ਜੀ ਦਿੱਲੀ ਜਾਂਦੇ ਤਾਂ ਕਈ ਵੇਰ, ਸ੍ਰੀ

*ਬੀਤੇ ਦੀਆਂ ਪੈੜਾਂ (ਭਾਗ-2), ਸਫਾ 282

ਮਹਾਰਾਜ ਨਿਹਾਲ ਸਿੰਘ ਜੀ ਦੀ ਧਰਮਪਤਨੀ (ਆਪਣੀ ਚਾਚੀ) ਬੀਬੀ ਸਤਵੰਤ ਕੌਰ ਨੂੰ ਨਿਵਾਜਣ ਲਈ, ਠਾਕੁਰ ਸ਼ਮਸ਼ੇਰ ਸਿੰਘ, ਬਸ਼ੇਸ਼ਰ ਸਿੰਘ ਹੋਰਾਂ ਦੇ ਘਰ ਵੀ ਜਾਂਦੇ। ਇਸੇ ਅਪ੍ਰੈਲ ਵਿੱਚ ਪ੍ਰਸਿੱਧ ਚਿੰਤਕ ਅਤੇ ਲੇਖਕ ਸ. ਖੁਸ਼ਵੰਤ ਸਿੰਘ ਦੇ ਪਿਤਾ ਸਰ ਸੋਭਾ ਸਿੰਘ ਦੇ ਅਕਾਲ ਚਲਾਣੇ 'ਤੇ ਉਸ ਦੇ ਭੋਗ ਸਮਾਗਮ ਵਿੱਚ, ਸਤਿਗੁਰੂ ਜੀ ਵੱਲੋਂ ਨਾਮਧਾਰੀ ਸਿੰਘਾਂ ਦਾ ਇੱਕ ਸ਼ਿਸ਼ਟ ਮੰਡਲ ਵੀ ਗਿਆ। ਸਰ ਸੋਭਾ ਸਿੰਘ ਨੂੰ ਨਵੀਂ ਦਿੱਲੀ ਦਾ ਨਿਰਮਾਤਾ ਹੋਣ ਦਾ ਮਾਨ ਹਾਸਲ ਹੈ। ਖੁਸ਼ਵੰਤ ਸਿੰਘ ਜੀ ਦਾ ਨਾਮਧਾਰੀ ਭਾਈਚਾਰੇ ਨਾਲ ਪੁਰਾਣਾ ਸਨੇਹ ਸੀ ਅਤੇ ਭੋਗ ਸਮਾਗਮ ਸਮੇਂ ਗਏ ਨਾਮਧਾਰੀ ਆਗੂਆਂ ਨੂੰ ਉਸ ਦੱਸਿਆ ਕਿ ਮੈਨੂੰ ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਸਤਿਗੁਰੂ ਜਗਜੀਤ ਸਿੰਘ ਨੇ ਸਿਖਾਈਆਂ ਹਨ।*

9 ਮਈ ਤੋਂ ਤਕਰੀਬਨ ਇੱਕ ਪਖਵਾੜਾ ਸਤਿਗੁਰੂ ਜੀ ਨੇ ਮੰਡੀ, ਭੂੰਤਰ, ਮਨੀ ਕਰਨ, ਕੁੱਲੂ, ਮਨਾਲੀ ਆਦਿ ਥਾਵਾਂ 'ਤੇ ਹਜ਼ੂਰੀ ਜਥੇ ਸਮੇਤ ਭਰਮਣ ਕੀਤਾ। ਜਿਸ ਦਿਨ ਰਾਤ ਮੰਡੀ ਕੋਠੀ ਵਿੱਚ ਬਿਰਾਜਣਾ ਸੀ ਤਾਂ ਕੋਠੀ ਪ੍ਰਬੰਧਕ ਜੈ ਸਿੰਘ ਨੂੰ ਆਪਣੇ ਨਾਲ ਸਫਰ ਕਰ ਰਹੇ, ਸਾਹਿਤਕਾਰ ਪ੍ਰੀਤਮ ਸਿੰਘ ਕਵੀ ਹੋਰਾਂ ਦੀ ਬਜ਼ੁਰਗੀ ਨੂੰ ਮੁੱਖ ਰੱਖ ਕੇ, ਉਹਨਾਂ ਲਈ ਰਾਤ ਬਿਰਾਜਣ ਵਾਸਤੇ, ਮੰਜੇ ਦਾ ਪ੍ਰਬੰਧ ਕਰਨ ਲਈ ਕਿਹਾ। ਉਸਨੇ ਮਜ਼ਬੂਰੀ ਦੱਸੀ ਕਿ ਬੜੀ ਮੁਸ਼ਕਿਲ ਨਾਲ ਦੋ ਮੰਜਿਆਂ ਦਾ ਹੀ ਪ੍ਰਬੰਧ ਹੋਇਆ ਹੈ। ਸਤਿਗੁਰੂ ਜੀ ਨੇ ਹੁਕਮ ਕੀਤਾ, ਮਾਤਾ ਜੀ ਬਾਰੇ ਕਿ ਉਹ ਆਪਣਾ ਬਿਸਤਰਾ ਭੁੰਜੇ ਲਾ ਲੈਣਗੇ। ਮੰਜਾ ਕਵੀ ਜੀ ਨੂੰ ਪੁਚਾ ਦਿਉ। ਕਵੀ ਜੀ ਪ੍ਰੇਸ਼ਾਨੀ ਮੰਨ ਰਹੇ ਸਨ, ਪਰ ਗੁਰੂ ਕਾ ਹੁਕਮ ਮੰਨ ਕੇ ਮੰਜਾ ਪ੍ਰਵਾਨ ਕਰ ਲਿਆ। ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਮੰਡੀ (ਹਿਮਾਚਲ) ਦੇ ਬੱਚਿਆਂ ਨੂੰ ਗੁਰਮੁਖੀ, ਗੁਰਬਾਣੀ ਅਤੇ ਆਪਣੀ ਵਿਰਾਸਤ ਨਾਲ ਜੋੜੀ ਰੱਖਣ ਲਈ ਉੱਥੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਸਕੂਲ ਖੋਲ੍ਹਿਆ ਹੋਇਆ ਹੈ, ਜੋ ਮਿਡਲ ਤੱਕ ਪ੍ਰਵਾਨਿਤ ਹੈ। ਹੁਣ ਆਪ ਜੀ ਦੇ ਹੁਕਮ ਅਨੁਸਾਰ ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ ਹਰ ਮਹੀਨੇ ਦੀ 2 ਤੋਂ 10 ਤਾਰੀਖ ਤੱਕ, ਮੰਡੀ ਆ ਕੇ ਰਿਹਾ ਕਰਨਗੇ ਅਤੇ ਮੰਡੀ ਦੇ ਸੂਬਾ ਜੈਮਲ ਸਿੰਘ ਅਤੇ ਹੋਰ ਸੰਗਤ ਦੇ ਉੱਦਮ ਨਾਲ, ਆਰੰਭ ਹੋਏ

*ਬੀਤੇ ਦੀਆਂ ਪੈੜਾਂ (ਭਾਗ 2), ਸਫਾ 373

ਸੰਗੀਤ ਵਿਦਿਆਲੇ ਵਿੱਚ ਸਿੱਖਿਆ ਦੇਣਗੇ।

10 ਜੂਨ ਨੂੰ ਹਜਾਰੀਬਾਗ ਜੇਲ੍ਹ ਵਿੱਚ ਕੈਦ ਸਮੇਂ, ਆਪਣਾ ਠੀਕਰਾ ਬਰਤਾਨਵੀ ਸਰਕਾਰ ਦੇ ਸਿਰ ਭੰਨਣ ਵਾਲੇ, ਸਤਿਗੁਰੂ ਰਾਮ ਸਿੰਘ ਜੀ ਦੇ ਲਾਡਲੇ ਸਪੂਤ, ਸੂਬਾ ਸਾਹਿਬ ਸਿੰਘ ਦਾ ਸ਼ਹੀਦੀ ਦਿਵਸ, ਸਤਿਗੁਰੂ ਜੀ ਨੇ ਰਾਂਚੀ ਤੋਂ ਆ ਕੇ, ਸਥਾਨਕ ਸੰਗਤ ਨਾਲ ਮਨਾਇਆ। ਲਖਨਊ ਤੋਂ ਰਾਂਚੀ ਹਵਾਈ ਸਫ਼ਰ ਸਮੇਂ, ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ਹੀ ਨਾਲ ਗਏ।

ਭਾਰਤੀ ਸੈਨਾ ਵਿੱਚ ਇੱਕ ਜੋਗਾ ਸਿੰਘ ਨਾਮ ਦੇ ਨਾਮਧਾਰੀ ਨੌਜੁਆਨ ਸਿੰਘ ਨੇ, ਆਪਣੇ ਅਫ਼ਸਰਾਂ ਪਾਸੋਂ ਆਪਣੇ ਲਈ ਨਾਮਧਾਰੀ ਢੰਗ ਦੀ ਦਸਤਾਰ ਸਜਾਉਣ ਦੀ ਆਗਿਆ ਕਾਫੀ ਤਰੱਦਦ ਕਰਕੇ ਹਾਸਿਲ ਕੀਤੀ। 13 ਜੂਨ ਨੂੰ ਜੋਧਪੁਰ ਜਿੱਥੇ ਉਹ ਤਾਇਨਾਤ ਸੀ, ਉੱਥੇ ਦਰਸ਼ਨ ਦੇਣ ਦੀ ਉਸ ਦੀ ਬੇਨਤੀ 'ਤੇ, ਸਤਿਗੁਰੂ ਜੀ ਦਿੱਲੀ ਤੋਂ ਹਵਾਈ ਜਹਾਜ਼ ਰਾਹੀਂ ਪੁੱਜੇ। ਇੱਥੇ ਜੋਗਾ ਸਿੰਘ ਤੋਂ ਬਿਨਾਂ ਇੱਕ ਸੁਰਿੰਦਰ ਸਿੰਘ ਨਾਮੇ, ਦੋਹਾਂ ਸਿੰਘਾਂ ਨੇ ਹੀ ਮੇਲਾ ਕਰਵਾਇਆ ਸੀ। ਜੋਧਪੁਰ ਦਾ ਰਾਜ ਪਰਿਵਾਰ ਅਤੇ ਸਿਵਲ, ਸੈਨਾ ਦੇ ਉੱਚ ਅਧਿਕਾਰੀ ਵੀ, ਮੇਲੇ ਵਿੱਚ ਦਰਸ਼ਨਾਂ ਵਾਸਤੇ ਆਏ। 15 ਜੂਨ ਨੂੰ ਚੰਡੀਗੜ੍ਹ ਨਾਮਧਾਰੀ ਧਰਮਸ਼ਾਲਾ ਤੋਂ ਵਾਪਸ ਮੁੜਦਿਆਂ, ਖਰੜ ਵਿਖੇ ਕਮਿਊਨਿਸਟ ਆਗੂ ਕਾ. ਸ਼ਮਸ਼ੇਰ ਸਿੰਘ ਜੋਸ਼ ਨਾਲ ਪੰਜਾਬ ਦੇ ਵਿਗੜ ਰਹੇ ਹਾਲਾਤ ਬਾਰੇ ਵਿਚਾਰ ਸਾਂਝੇ ਕੀਤੇ। ਇਸੇ ਦਿਨ ਦੁਪਹਿਰ ਦੇ ਸਮੇਂ ਕਾ. ਅਵਤਾਰ ਸਿੰਘ ਮਲਹੋਤਰਾ, ਸਕੱਤਰ ਪੰਜਾਬ ਸੀ. ਪੀ. ਆਈ. ਅਤੇ ਕਾ. ਜਗਜੀਤ ਸਿੰਘ ਅਨੰਦ, ਮੁੱਖ ਸੰਪਾਦਕ 'ਨਵਾਂ ਜ਼ਮਾਨਾ', 18 ਜੂਨ ਨੂੰ ਜਲੰਧਰ ਵਿਖੇ ਫ਼ਿਰਕੂ ਅਮਨ ਕਾਇਮ ਰੱਖਣ ਲਈ ਹੋਣ ਵਾਲੀ ਸਰਬ ਪਾਰਟੀ ਕਨਵੈਨਸ਼ਨ ਵਿੱਚ, ਨਾਮਧਾਰੀ ਦਰਬਾਰ ਦੀ ਸ਼ਮੂਲੀਅਤ ਲਈ ਆਗ੍ਰਹਿ ਕਰਨ, ਭੈਣੀ ਸਾਹਿਬ ਆਏ ਸਨ। ਇਸ ਕਨਵੈਨਸ਼ਨ ਵਿੱਚ ਸੂਬਾ ਮੇਲਾ ਸਿੰਘ ਜੀ, ਜੋ ਪ੍ਰਧਾਨਗੀ ਮੰਡਲ ਵਿੱਚ ਵੀ ਸ਼ਾਮਲ ਸਨ, 50 ਨਾਮਧਾਰੀਆਂ ਦੇ ਜਥੇ ਸਮੇਤ ਸ਼ਾਮਲ ਹੋਏ। ਜਗਦੀਸ਼ ਸਿੰਘ ਵਰਿਆਮ ਹੋਰਾਂ ਪ੍ਰਬੰਧਕੀ ਸਹਿਯੋਗ ਦਿੱਤਾ।

ਨਾਮਧਾਰੀਆਂ ਵੱਲੋਂ ਸਵਰਨ ਸਿੰਘ 'ਸਨੇਹੀ' ਨੇ ਵਿਚਾਰ ਪ੍ਰਗਟਾਏ। ਇਸ ਕਨਵੈਨਸ਼ਨ ਨੇ ਸੂਬੇ ਦਾ ਮਾਹੌਲ ਵਿਗੜਨੋਂ ਬਚਾਉਣ ਲਈ, ਪੰਜਾਬ ਸਰਕਾਰ ਨੂੰ ਤੁਰੰਤ ਸਰਬ ਪਾਰਟੀ ਮੀਟਿੰਗ ਸੱਦਣ ਲਈ ਕਿਹਾ।

**ਨਾਮਧਾਰੀ ਵਿਦਿਅਕ ਜਥੇ ਦਾ ਜੰਮੂ ਸਮਾਗਮ**

ਇਹ ਸਮਾਗਮ 29 ਜੂਨ ਨੂੰ ਜੰਮੂ ਤਵੀ ਵਿਖੇ ਆਰੰਭ ਹੋਇਆ। ਪਿਛਲੇ ਸਾਲ ਚਲਾਣਾ ਕਰ ਗਏ ਪ੍ਰੀਤਮ ਸਿੰਘ ਜੰਮੂ ਨੂੰ ਯਾਦ ਕੀਤਾ ਗਿਆ, ਜੋ ਜੰਮੂ ਦਾ ਨਾਮਧਾਰੀ ਕੌਂਸਲਰ ਸੀ, ਉਹ ਜੰਮੂ ਦੀ ਅਮਨ ਕਮੇਟੀ ਦਾ ਸਕੱਤਰ ਵੀ ਸੀ। ਸੁਆਗਤ ਭਾਸ਼ਣ ਜੰਮੂ ਦੇ ਕਰਮ ਸਿੰਘ ਨੇ ਕੀਤਾ ਅਤੇ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ, ਸ. ਜਗਦੀਸ਼ ਸਿੰਘ ਹੋਰਾਂ ਵੀ ਸੰਬੋਧਿਤ ਕੀਤਾ। ਸਤਿਗੁਰੂ ਜੀ ਦੇ ਪ੍ਰਵਚਨ ਦਾ ਸਾਰ ਨੌਜਵਾਨਾਂ ਨੂੰ, ਚੰਗੀਆਂ ਗੱਲਾਂ ਗ੍ਰਹਿਣ ਕਰਨ ਅਤੇ ਮਾੜੀਆਂ ਤਿਆਗਣ ਬਾਰੇ ਸੀ।

ਖਾਲਸਾ ਹਾਈ ਸਕੂਲ ਵਿੱਚ ਦੂਸਰੇ ਦਿਨ ਦਾ ਸਮਾਗਮ ਸੀ। ਸੰਪ੍ਰਦਾਇਕ ਏਕਤਾ ਅਤੇ ਆਹਾਰ ਦੀ ਸ਼ੁੱਧਤਾ ਬਾਰੇ, ਸੰਤ ਜਗਦੀਸ਼ ਸਿੰਘ ਅੰਮ੍ਰਿਤਸਰ "ਸੱਤ-ਪੁਰਖ", ਕਰਤਾਰ ਸਿੰਘ ਮੰਡੀ, ਮਾਸਟਰ ਕਰਤਾਰ ਸਿੰਘ ਹੋਠੀਆਂ, ਧਰਮਬੀਰ ਸਿੰਘ ਅੰਮ੍ਰਿਤਸਰ, ਗੁਰਦੇਵ ਸਿੰਘ ਚੱਗਰ ਗੋਰਾਇਆ ਅਤੇ ਸੰਤ ਦਲੀਪ ਸਿੰਘ ਬੋਲੇ ਅਤੇ ਸ਼੍ਰੀ ਪ੍ਰੀਤਮ ਸਿੰਘ ਕਵੀ ਨੇ ਵਿਸ਼ੇਸ਼ ਕਰ ਅਕਾਲੀ ਨਿਰੰਕਾਰੀ ਵਿਵਾਦ ਬਾਰੇ, ਲੰਮੀ ਵਿਚਾਰ ਚਰਚਾ ਕੀਤੀ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿੱਚ ਵਿਦਿਅਕ ਜਥਿਆਂ ਦੀ ਢਿੱਲੀ ਕਾਰਗੁਜ਼ਾਰੀ ਨੂੰ, ਤੁਰੰਤ ਕੱਸਣ ਦੀ ਲੋੜ 'ਤੇ ਜ਼ੋਰ ਦਿੱਤਾ। ਸਤਿਗੁਰੂ ਜੀ ਨੇ ਇਹ ਵੀ ਫੁਰਮਾਇਆ ਕਿ ਆਪਣਾ ਹੱਕ ਦਾਨ ਕਰ ਕੇ ਵੀ ਦੂਜਿਆਂ ਦੇ ਜਾਇਜ਼ ਹੱਕ ਦੀ ਰੱਖਿਆ ਕੀਤੀ ਜਾਵੇ।

1 ਜੂਨ ਵਾਲੇ ਦਿਨ ਗੁਰਬਾਣੀ ਅਨੁਸਾਰ "ਗੁਰੂ ਕਾ ਸੰਕਲਪ" ਅਤੇ "ਅਜੋਕੀ ਤਾਲੀਮ ਵਿੱਚ ਧਰਮ" ਵਿਸ਼ਿਆਂ 'ਤੇ ਤਕਰੀਰਾਂ ਹੋਈਆਂ। ਅੱਜ ਦੇ ਵਕਤਿਆਂ ਵਿੱਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ. ਨਿਹਾਲ ਸਿੰਘ ਵੀ ਸ਼ਾਮਲ ਸਨ। ਜੰਮੂ ਕਸ਼ਮੀਰ ਦੀ ਅਕੈਡਮੀ ਆਫ ਆਰਟ ਵਿਖੇ ਸਤਿਗੁਰੂ ਜੀ ਪਧਾਰੇ। ਅਧਿਕਾਰੀਆਂ ਨੇ ਸੁਆਗਤ ਸਤਿਕਾਰ ਬਾਅਦ ਬਿਲਡਿੰਗ ਦੇ ਵੱਖ-ਵੱਖ ਭਾਗਾਂ ਦੀ ਜਾਣਕਾਰੀ ਦਿੱਤੀ। ਸਤਿਗੁਰੂ ਜੀ ਦੇ ਪੁੱਛਣ 'ਤੇ ਦੱਸਿਆ, "780 ਸੀਟਾਂ ਵਾਲੀ ਇਸ ਇਮਾਰਤ ਉਪਰ 56 ਲੱਖ ਰੁਪਏ ਖ਼ਰਚ ਆਇਆ ਹੈ। ਡਰਾਮਾ ਹਾਲ ਤੋਂ ਆਰਟ ਗੈਲਰੀ ਅਲੱਗ ਹੈ। ਸ਼ਾਮੀਂ, ਰਾਣੀ ਚੰਦ ਕੌਰ ਦੀ ਸਮਾਧ ਵੇਖੀ ਗਈ।

ਇਸ ਸਮੇਂ ਸਤਿਗੁਰੂ ਜੀ ਨੇ ਗੰਗਾਨਗਰ ਤੋਂ ਆਏ ਸੰਤ ਜਗਤਾਰ ਸਿੰਘ, ਸੁਖਦੇਵ ਸਿੰਘ ਹੋਰਾਂ ਦੇ ਯੁਵਾ ਜਥੇ ਨੂੰ ਹੁਕਮ ਦਿੱਤਾ ਕਿ ਉਹ ਪੰਡਿਤ ਗੋਪਾਲ ਸਿੰਘ ਜੀ ਤੋਂ ਆਪਣੇ ਵਡੇਰੇ, ਬਾਬਾ ਸ਼ਾਮ ਸਿੰਘ, ਸੰਤ ਜਿਊਣ ਸਿੰਘ ਸਰਹਾਲੀ ਹੋਰਾਂ ਬਾਰੇ ਸਾਖੀਆਂ ਜ਼ਰੂਰ ਸੁਣਨ। ਇਸੇ ਸ਼ਾਮ, ਸ. ਪ੍ਰੀਤਮ ਸਿੰਘ ਜੰਮੂ ਦੀ ਯਾਦ ਵਿੱਚ ਸਲਾਨਾ ਵਰ੍ਹੀਣੇ ਦਾ ਭੋਗ ਪਾ ਕੇ, ਉਹਨਾਂ ਨੂੰ ਭਾਵ ਭਿੰਨੀਆਂ ਸ਼ਰਧਾਂਜਲੀਆਂ ਵੀ ਦਿੱਤੀਆਂ ਗਈਆਂ। ਉਹ ਨਾਮਧਾਰੀ ਵਿਦਿਅਕ ਜਥੇ ਦੇ ਸਰਬ-ਹਿੰਦ ਪ੍ਰਧਾਨ ਹੁੰਦਿਆਂ ਹੀ ਸੁਰਗਵਾਸ ਹੋਏ ਸਨ। ਸਤਿਗੁਰੂ ਜੀ ਨੇ, ਜੰਮੂ ਦੀ ਨਾਮਧਾਰੀ ਸੰਗਤ ਨੂੰ, ਆਪਣੇ ਵਿੱਚੋਂ, ਪ੍ਰੀਤਮ ਸਿੰਘ ਹੋਰਾਂ ਦੇ ਪਏ ਖੱਪੇ ਨੂੰ ਪੂਰਾ ਕਰਨ ਦੀ ਲੋੜ 'ਤੇ ਜੋਰ ਦਿੱਤਾ।

9 ਜੁਲਾਈ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਦਰਬਾਰ ਦੀ ਇੱਕ ਵਿਸ਼ੇਸ਼ ਇਕੱਤਰਤਾ ਵਿੱਚ ਫ਼ੈਸਲਾ ਹੋਇਆ ਕਿ ਮੁੱਖ ਮੰਤਰੀ ਪੰਜਾਬ, ਸ. ਪ੍ਰਕਾਸ਼ ਸਿੰਘ ਬਾਦਲ ਨੂੰ ਮਿਲ ਕੇ ਕਿਹਾ ਜਾਏ ਕਿ ਫਿਰਕੂ ਭਾਵਨਾਵਾਂ ਭੜਕਾਉਣ ਵਾਲੀਆਂ ਅਖ਼ਬਾਰਾਂ ਨੂੰ ਸਰਕਾਰ ਰੋਕੇ। ਕੱਟੜਪੰਥੀ ਜਥੇਬੰਦੀਆਂ ਵੀ ਆਪਣੀ ਬੋਲ-ਬਾਣੀ ਸੁਧਾਰਣ। ਪੰਜਾਬ ਦੇ ਵਿਗੜ ਰਹੇ ਮਾਹੌਲ ਵਿੱਚ ਅਜਿਹੇ ਫ਼ੈਸਲੇ ਜੇ ਮੰਨੇ ਜਾਂਦੇ ਤਾਂ ਹਾਂਦਰੂ ਨਤੀਜੇ ਨਿਕਲਦੇ। ਇਸ ਪ੍ਰਥਾਇ ਇੱਕ ਨਾਮਧਾਰੀ ਵਫ਼ਦ, ਸ. ਬਾਦਲ ਨੂੰ 13 ਜੁਲਾਈ ਨੂੰ ਮਿਲਿਆ ਵੀ ਸੀ। ਨਾਮਧਾਰੀ ਸਿੰਘਾਂ ਦੇ ਉੱਚ ਪੱਧਰੀ ਵਫ਼ਦ ਨੇ ਮਿਲ ਕੇ, ਪੰਜਾਬ ਦੀ ਸਥਿਤ ਵਿਗੜਨ ਤੋਂ ਬਚਾਉਣ ਲਈ ਆਪਣੇ ਸੁਝਾਅ ਦਿੱਤੇ। ਦੋਹਾਂ ਸੱਜਣਾਂ ਦਾ ਪ੍ਰਤੀਕ੍ਰਮ ਵਫ਼ਦ ਪ੍ਰਤੀ ਹਮਦਰਦਾਨਾ ਸੀ।

ਇਤਿਹਾਸ ਲੇਖਕ ਅਤੇ ਨਾਮਧਾਰੀ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ 19 ਜੁਲਾਈ ਨੂੰ ਰਾਤ 10 ਵਜੇ, ਗੁਜ਼ਰ ਗਏ ਹਨ। 4 ਅਗਸਤ ਨੂੰ ਉਹਨਾਂ ਦੇ ਪਿੰਡ ਬੁੱਢੀ ਮਾੜੀ (ਸ਼੍ਰੀ ਰਾਮਪੁਰ) ਜ਼ਿਲ੍ਹਾ ਸਿਰਸਾ ਵਿੱਚ, ਸਤਿਗੁਰੂ ਜੀ ਨੇ ਭੋਗ ਸਮਾਗਮ ਸਮੇਂ ਦਰਸ਼ਨ ਦਿੱਤੇ ਅਤੇ ਸੰਤ ਜੀ ਬਾਰੇ ਆਪਣੀਆਂ ਯਾਦਾਂ ਸੰਗਤ ਨਾਲ ਸਾਂਝੀਆਂ ਕੀਤੀਆਂ। 7 ਸਤੰਬਰ ਨੂੰ ਪ੍ਰਸਿੱਧ ਸੇਵਾ ਪੰਥੀ ਸੰਤ ਨਿਹਚਲ ਸਿੰਘ ਜੀ ਦੇ ਭੋਗ ਸਮੇਂ, ਸਤਿਗੁਰੂ ਜੀ ਜਗਾਧਰੀ ਵਿਖੇ ਸੇਵਕ ਪੁਰਥਾ ਅਤੇ ਸਕੱਤਰ ਤਰਸੇਮ ਸਿੰਘ ਸਮੇਤ, ਸੰਗਤ ਵਿੱਚ ਪੁੱਜੇ। ਸਤਿਗੁਰੂ ਜੀ ਨੇ ਸੰਤਾਂ ਦੇ

ਨਾਮਧਾਰੀ ਪੰਥ ਨਾਲ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਪ੍ਰਗਾਢ ਸੰਬੰਧਾਂ ਦੀ ਚਰਚਾ ਕੀਤੀ। ਇਹਨਾਂ ਦਿਨਾਂ ਵਿੱਚ ਹੀ ਸ੍ਰੀ ਭੈਣੀ ਸਾਹਿਬ ਵਿੱਚ, ਸਾਲਾਨਾ ਜਪ ਪ੍ਰਯੋਗ ਵੀ ਚੱਲ ਰਿਹਾ ਸੀ।

9 ਸਤੰਬਰ ਨੂੰ ਹੀ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਕਰਮ ਸਿੰਘ ਦੂਹੇਵਾਲ (ਮੁਕਤਸਰ) ਦੇ ਯਤਨਾਂ ਨਾਲ, ਪਿੰਡ ਮਦੀਹਰ ਜ਼ਿਲ੍ਹਾ ਫਿਰੋਜ਼ਪੁਰ ਤੋਂ ਇੱਕ 75 ਸਾਲਾ ਬਜ਼ੁਰਗ ਬਿਸ਼ਨ ਸਿੰਘ ਆਏ। ਇਹ ਹੁਣ ਤਾਂ ਨਾਮਧਾਰੀ ਵੇਸ ਵਿੱਚ ਨਹੀਂ ਸਨ, ਪਰ ਉਸ ਭਾਈ ਰਾਇ ਸਿੰਘ ਦੇ ਪੋਤਰੇ ਸਨ, ਜਿਹਨਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਨੇ, ਹਜ਼ੂਰ ਸਾਹਿਬ ਤੋਂ ਗੁਰਸਿੱਖੀ ਦੀ ਅਸਲ ਮਰਿਆਦਾ ਮੰਗਵਾ ਕੇ, ਨਾਮਧਾਰੀ ਸੰਤ ਖਾਲਸੇ ਵਿੱਚ ਪ੍ਰਚਲਿਤ ਕੀਤੀ ਸੀ। ਸਤਿਗੁਰੂ ਜੀ ਭਾਈ ਰਾਇ ਸਿੰਘ ਦੇ ਕਿਸੇ ਵੰਸ਼ਿਜ਼ ਨੂੰ ਮਿਲਣ ਲਈ ਦੋ ਸਾਲਾਂ ਤੋਂ ਯਤਨਸ਼ੀਲ ਸਨ ਤੇ ਅੱਜ ਇਹ ਕਾਰਜ ਸਿਰੇ ਚੜ੍ਹਿਆ। ਇਸ ਬਾਬਾ ਜੀ ਨੇ ਦੱਸਿਆ ਕਿ 2-3 ਸਾਲ ਦੇ ਬਾਲਪਨ ਸਮੇਂ ਹੀ ਉਸ ਆਪਣੇ ਦਾਦਾ ਰਾਇ ਸਿੰਘ ਜੀ ਨੂੰ ਮੰਜੇ 'ਤੇ ਬੈਠੇ ਹੋਏ ਨੂੰ ਵੇਖਿਆ ਸੀ। ਉਹਨਾਂ ਨੇ ਪੂਰੀ ਮਰਿਆਦਾ ਰੱਖੀ ਸੀ। ਭਾਈ ਰਾਇ ਸਿੰਘ ਗਊਆਂ ਪਾਲਦੇ-ਸੰਭਾਲਦੇ ਸਨ। ਹਰ ਸਾਲ ਇੱਕ ਵੱਛਾ ਪਾਲ ਕੇ ਸ੍ਰੀ ਭੈਣੀ ਸਾਹਿਬ ਭੇਟਾ ਕਰਦੇ ਸਨ। ਬਾਬਾ ਬਿਸ਼ਨ ਸਿੰਘ ਨੂੰ ਇਹ ਗੱਲਾਂ ਉਸ ਦੇ ਪਿਤਾ ਬਾਬਾ ਹਰੀ ਸਿੰਘ ਦੱਸਿਆ ਕਰਦੇ ਸਨ। ਬਾਬਾ ਬਿਸ਼ਨ ਸਿੰਘ ਨਾਲ ਉਸਦਾ ਛੋਟਾ ਪੁੱਤਰ ਉਪਕਾਰ ਸਿੰਘ ਵੀ ਆਇਆ ਹੈ। ਅੰਗਰੇਜ਼ ਸਰਕਾਰ ਦੀਆਂ ਸਖ਼ਤੀਆਂ ਬਾਅਦ ਇਹ ਪਰਿਵਾਰ ਕੂਕਾ ਕੇਂਦਰ ਤੋਂ ਟੁੱਟ ਗਿਆ ਸੀ। ਸਤਿਗੁਰੂ ਜੀ ਨੇ ਭਾਈ ਰਾਇ ਸਿੰਘ ਦੀਆਂ ਨਿਸ਼ਾਨੀਆਂ ਨੂੰ, ਸਨੇਹਪੂਰਵਕ ਵਿਦਾ ਕੀਤਾ।

ਇਸੇ ਸਾਲ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਉਸਾਰੀ ਦਾ ਕੰਮ ਵੀ ਸ੍ਰੀ ਭੈਣੀ ਸਾਹਿਬ ਵਿਖੇ, ਜ਼ੋਰ-ਸ਼ੋਰ ਨਾਲ ਚੱਲਦਾ ਰਿਹਾ। ਇਹ ਮੰਦਰ ਸ. ਨਿਰਮਲ ਸਿੰਘ ਇੰਜੀਨਿਅਰ ਦੀ ਦੇਖ-ਰੇਖ ਹੇਠ ਅਤੇ ਸ੍ਰੀ ਮਾਤਾ ਚੰਦ ਕੌਰ ਜੀ ਦੀ ਨਿਜੀ ਨਿਗਰਾਨੀ ਹੇਠ, ਤਿਆਰ ਹੋ ਰਿਹਾ ਹੈ। ਉਹ, ਦਿਨ ਵਿੱਚ ਕਈ-ਕਈ ਵੇਰ ਇੱਥੇ ਆਉਂਦੇ ਅਤੇ ਲੋੜੀਂਦਾ ਸਮਾਨ ਪਹੁੰਚਾਉਂਦੇ। ਨਕਸ਼ਾ ਸ. ਗੁਰਚੈਨ ਸਿੰਘ ਫਲੌਰਾ ਨੇ ਬਣਾਇਆ ਸੀ। ਸੰਤ ਬਲਕਾਰ ਸਿੰਘ ਯੂ. ਪੀ ਵਾਲੇ ਵੀ ਉਸਾਰੀ ਕਾਰਜਾਂ ਦੇ ਮੁਖੀ ਸੱਜਣ ਸਨ।

ਜਪ ਪ੍ਰਯੋਗ ਸਮਾਗਮ ਵਿੱਚ ਦੁਪਹਿਰ ਸਮੇਂ, ਠਾਕੁਰ ਉਦੇ ਸਿੰਘ ਜੀ ਕਥਾ ਕਰਦੇ ਰਹੇ। ਇਹਨਾਂ ਦਿਨਾਂ ਵਿੱਚ ਮੀਂਹ ਬਹੁਤ ਪਏ। ਪ੍ਰਯੋਗ ਸਮੇਂ ਪੁੱਜਣ ਵਾਲੀ ਸੰਗਤ ਨੂੰ ਰੂਟ-ਰਸਤੇ ਬਦਲ ਕੇ ਆਉਣਾ ਪਿਆ। ਅੱਸੂ ਦੇ ਚੱਲਦੇ ਮੇਲੇ ਦੇ ਦਿਨਾਂ ਵਿੱਚ ਹੀ ਇੱਕ ਦਿਨ ਪਟਿਆਲਾ ਤੋਂ ਪ੍ਰੋ. ਕਿਰਪਾਲ ਸਿੰਘ ਕਸੇਲ ਗੁਰੂ ਦਰਸ਼ਨਾਂ ਨੂੰ ਆਏ। ਕਸੇਲ ਜੀ ਨਾਲ ਸਤਿਗੁਰੂ ਜੀ ਨੇ ਸ੍ਰੀ ਬਲਵੰਤ ਸਿੰਘ ਗਜਰਾਜ ਪਟਿਆਲਾ ਦੇ ਪ੍ਰਸਿੱਧ ਕਵੀ, ਦਾ ਕੋਈ ਸੰਕਲਨ ਛਪਵਾਉਣ ਦਾ ਬਚਨ ਕੀਤਾ। ਪਰ ਕਸੇਲ ਜੀ ਦੇ ਦੱਸਣ ਮੁਤਾਬਿਕ, ਇੱਕ ਵੇਰ ਚੱਕਰਵਰਤੀ ਜੀ, ਕਵੀ ਵੰਤਾ ਅਤੇ ਗਜਰਾਜ ਜੀ ਦੇ ਲੜਕੇ ਨੇ ਇਹਨਾਂ ਦਾ ਸੰਕਲਨ ਕੀਤਾ ਸੀ। ਗਜਰਾਜ ਜੀ ਦੀ ਕਵਿਤਾ ਜ਼ਿਆਦਾ ਨਹੀਂ ਮਿਲਦੀ। ਸਤਿਗੁਰੂ ਜੀ ਨੇ ਪੰਜਾਬੀ ਅਤੇ ਹੋਰ ਅਖ਼ਬਾਰਾਂ ਵਿੱਚ ਛਪਦੇ ਨੰਗੇਜ਼ ਦੀ ਚਰਚਾ ਕਰਦਿਆਂ, ਇਸ ਤੋਂ ਮੁਕਤ ਰਹਿਣ ਵਾਲੇ ਰੋਜ਼ਾਨਾ "ਨਵਾਂ ਜ਼ਮਾਨਾ", "ਲੋਕ ਲਹਿਰ" ਅਤੇ "ਪੰਜਾਬੀ ਟ੍ਰਿਬਿਊਨ" ਅਖ਼ਬਾਰਾਂ ਬਾਰੇ ਕਿਹਾ ਕਿ ਉਹ ਵੀ ਤਾਂ ਛੱਪ ਹੀ ਰਹੇ ਹਨ, ਜੋ ਉਹ ਨਿਕੰਮੀ ਸਮੱਗਰੀ ਨਹੀਂ ਛਾਪਦੇ ਤਾਂ ਵੀ। ਉਹਨਾਂ ਨੇ ਅਖ਼ਬਾਰਾਂ ਵਾਲਿਆਂ ਨੂੰ ਸਰਕਾਰ ਦੀਆਂ ਗ਼ਲਤ ਗੱਲਾਂ ਤੋਂ ਵੀ ਝੋਲੀ ਚੁੱਕੀ ਜਾਣ ਦੀ, ਮਾੜੀ ਰੁਚੀ ਤਿਆਗਣ ਬਾਰੇ ਵੀ ਜ਼ੋਰ ਦਿੱਤਾ।

ਅੱਸੂ ਦੇ ਇਸ ਮੇਲੇ 1978 ਦੇ ਸਮੇਂ, ਜਿਹਨਾਂ ਜਥੇਦਾਰਾਂ ਦੇ ਰੋਜ਼ ਬਦਲ-ਬਦਲ ਕੇ ਦੀਵਾਨ ਲਗਦੇ ਰਹੇ, ਉਹਨਾਂ ਦੇ ਨਾਮ ਕਵੀ ਜੀ ਦੀ ਲਿਖਤ ਮੁਤਾਬਿਕ ਇਹ ਹਨ-

1. ਸੂਬਾ ਮੇਲਾ ਸਿੰਘ, 2. ਸੂਬਾ ਅਮਰੀਕ ਸਿੰਘ ਮਹਿਤਪੁਰ, 3. ਸਰਵ ਜਥੇਦਾਰ ਪਿਆਰਾ ਸਿੰਘ ਹੁਸ਼ਿਆਰਪੁਰੀ, 4. ਨਿਰੰਜਨ ਸਿੰਘ ਕੱਕੜ, 5. ਮੇਵਾ ਸਿੰਘ ਸੰਤ ਨਗਰ, 6. ਜਥੇਦਾਰ ਪ੍ਰੀਤਮ ਸਿੰਘ ਪੱਧਰੀ, 7. ਸੁਚੇਤ ਸਿੰਘ ਹੁਸ਼ਿਆਰਪੁਰੀ, 8. ਇਕਬਾਲ ਸਿੰਘ ਅੰਮ੍ਰਿਤਸਰ ਕਲਾਂ, 9. ਇੰਦਰ ਸਿੰਘ ਗਿੱਲਾਂ ਵਾਲਾ, 10. ਗੁਰਬਚਨ ਸਿੰਘ ਸੰਤ ਨਗਰ, 11. ਦਲੀਪ ਸਿੰਘ ਸੰਤ ਨਗਰ, 12. ਮੱਸਾ ਸਿੰਘ ਚੁਗਾਵਾਂ, 13. ਗਿਆਨ ਸਿੰਘ ਬਹਾਦਰ ਸੈਨ (ਵੀਰੋਕੇ), 14. ਸ਼ੇਰ ਸਿੰਘ ਭੜੋਲਿਆਂ ਵਾਲੀ, 15. ਭਗਵਾਨ ਸਿੰਘ ਮਜ਼ਬੀ, 16. ਬਹਾਦਰ ਸਿੰਘ ਭੜੋਲਿਆਂ ਵਾਲੀ, 17. ਦਸਵਿੰਦਰ ਸਿੰਘ ਪੱਟੀ ਕਿਰਪਾਲ, 18. ਗੁਰਦਿਆਲ

ਸਿੰਘ ਕੋਟਲੀ, 19. ਕੁਲਦੀਪ ਸਿੰਘ ਪ੍ਰਤਾਪ ਨਗਰ, 20. ਸੇਵਾ ਸਿੰਘ ਮੰਡੀ (ਹਿਮਾਚਲ), 21. ਬਹਾਦਰ ਸਿੰਘ ਬਿਹੰਗਮ, 22. ਸੁਖਚੈਨ ਸਿੰਘ ਅਮਰਾਸਰ, 23. ਮਾ. ਕਪੂਰ ਸਿੰਘ ਜੀਵਨ ਨਗਰ, 24. ਬਲਕਾਰ ਸਿੰਘ ਭੰਗੂਰ, 25. ਹਜ਼ਾਰਾ ਸਿੰਘ ਲਖਨਊ, 26. ਨਿਰੰਜਨ ਸਿੰਘ ਕੰਗ ਟਮਦੋਈ, 27. ਬਲਵੰਤ ਸਿੰਘ ਕਪੂਰਾ, 28. ਇੰਦਰ ਸਿੰਘ ਸਿਰਸਾ, 29. ਸੇਵਾ ਸਿੰਘ ਭਗਤਾ, 30. ਨਾਹਰ ਸਿੰਘ ਲੁਧਿਆਣਾ, 31. ਗੁਰਬਚਨ ਸਿੰਘ ਚਰਾਂਦ (ਨਵਾਂ ਸ਼ਹਿਰ), 32. ਨਿਰੰਜਨ ਸਿੰਘ ਕੰਗਣਪੁਰ।

ਇਸ ਮੇਲੇ ਵਿੱਚ ਸੁਤੰਤਰਤਾ ਸੈਨਾਨੀ, ਗਿਆਨੀ ਮਿਹਰ ਸਿੰਘ ਕੁਰੂਕਸ਼ੇਤਰ ਨੇ ਭਾਵਪੂਰਤ ਵਖਿਆਨ ਦਿੱਤਾ। ਉਹਨਾਂ ਕਿਹਾ ਕਿ ਜਦੋਂ ਮੈਂ ਗੁਰਮਤਿ ਸੰਗੀਤ ਸੁਣਦਾ ਹਾਂ, ਮੇਰਾ ਸਿਰ ਵੱਡੇ ਮਹਾਂਪੁਰਖ ਬਾਬਾ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਝੁਕ ਜਾਂਦਾ ਹੈ। ਨਾਮਧਾਰੀਆਂ ਦੇ ਸ਼ਾਕਾਹਾਰੀ ਭੋਜਨ ਦੇ ਉਹ ਪ੍ਰਸ਼ੰਸਕ ਸਨ। ਸੰਤ ਹਜ਼ਾਰਾ ਸਿੰਘ ਮਾਫੀ ਅਤੇ ਸੂਰਤ ਸਿੰਘ (ਭਿਕਸ਼ੂ) ਮਿੰਟਗੁਮਰੀ ਟਰਾਂਸਪੋਰਟ ਵਾਲੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਡੇਰਾ ਭੈਣੀ ਸਾਹਿਬ ਵਿੱਚ ਸੇਵਾ ਨਿਭਾਉਣ ਵਾਲੇ ਦੋਹਾਂ ਸਿੰਘਾਂ ਦਾ ਜ਼ਿਕਰ ਗਿਆਨੀ ਜੀ ਆਪਣੇ ਮਿੱਤਰਾਂ ਜਿਉਂ ਕਰਦੇ ਸਨ।

ਮੇਲੇ ਦੇ ਇਹਨਾਂ ਦਿਨਾਂ ਵਿੱਚ ਦਰਸ਼ਨ ਅਭਿਲਾਖੀਆਂ ਅਤੇ ਪ੍ਰਬੰਧਕਾਂ ਨਾਲ ਨਿੱਜੀ ਮੁਲਾਕਾਤਾਂ ਸਦਕਾ, ਸਤਿਗੁਰੂ ਜੀ ਮਸਾਂ ਕਿਤੇ 11 ਵਜੇ ਰਾਤ ਦੇ ਬਿਰਾਜਦੇ ਅਤੇ ਸਵੇਰੇ ਦੋ ਵਜੇ ਫਿਰ ਉੱਠ ਕੇ, ਨਿਤ ਕਿਰਿਆ ਬਾਅਦ ਸਿਮਰਨ ਵਿੱਚ ਲੀਨ ਹੋ ਜਾਂਦੇ ਸਨ। ਇਸ ਤਰ੍ਹਾਂ ਦੇ ਕਠੋਰ ਅਨੁਸ਼ਾਸਨ ਵਿੱਚ ਆਪ ਨੇ ਬਚਪਨ ਤੋਂ ਹੀ ਆਪਣੇ ਸਰੀਰ ਨੂੰ ਢਾਲ ਲਿਆ ਸੀ ਕਿ ਤਾਅ-ਉਮਰ ਸਰੀਰ ਨੇ ਕਦੇ ਵੀ ਅਵੇਸਲਾਪਣ ਨੇੜੇ ਨਹੀਂ ਫਟਕਣ ਦਿੱਤਾ।

13 ਸਤੰਬਰ, ਇਸ ਮੇਲੇ ਦੇ ਭੋਗ ਵਾਲੇ ਦਿਨ 36 ਜੋੜਿਆਂ ਦੇ ਸਮੂਹਿਕ ਅਨੰਦ ਕਾਰਜ ਹੋਏ। ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ, ਕੰਠ ਗੁਰਬਾਣੀ ਮੁਕਾਬਲਾ, ਹਾਕੀ ਖਿਡਾਰੀਆਂ ਆਦਿ ਨੂੰ ਸਤਿਗੁਰੂ ਜੀ ਦੇ ਕਰ-ਕਮਲਾਂ ਦੁਆਰਾ ਇਨਾਮ ਦੇ ਕੇ ਨਿਵਾਜਿਆ ਗਿਆ। ਗੁਰਬਾਣੀ ਮੁਕਾਬਲੇ ਸਿੰਘਾਂ ਦੇ ਵੀ ਸਨ ਅਤੇ ਬੀਬੀਆਂ ਦੇ ਵੀ। ਇਸ ਮੇਲੇ ਦੇ ਭੋਗ ਸਮੇਂ ਆਦਿ ਸ੍ਰੀ ਗ੍ਰੰਥ

ਸਾਹਿਬ ਦੇ 1689 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ 6 ਪਾਠਾਂ ਦੇ ਭੋਗ ਪਾਏ ਗਏ।

15 ਸਤੰਬਰ, 1978 ਨੂੰ ਹਰ ਸਾਲ ਜਿਉਂ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਸਮਾਗਮ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਏ। ਇਹ ਸਮਾਗਮ ਰਾਮ ਬਾਗ ਅੰਮ੍ਰਿਤਸਰ ਵਿੱਚ ਹੋਇਆ। ਨਾਮਧਾਰੀ ਜਥੇਦਾਰਾਂ ਦੇ ਹੱਲੇ ਦੇ ਦੀਵਾਨਾਂ ਤੋਂ ਇਲਾਵਾ ਪੰਡਿਤ ਗੋਪਾਲ ਸਿੰਘ ਜੀ, ਸ. ਸਰਮੁਖ ਸਿੰਘ 'ਚਮਕ' ਸੁਤੰਤਰਤਾ ਸੈਨਾਨੀ, ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਗਿਆਨੀ ਪਰਤਾਪ ਸਿੰਘ ਹੋਰਾਂ ਨੇ ਵੀ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ। ਸਤਿਗੁਰੂ ਜੀ ਦੇ ਅੰਮ੍ਰਿਤਮਈ ਉਪਦੇਸ਼ ਸੰਗਤ ਨੇ ਸਰਵਣ ਕੀਤੇ।

27 ਸਤੰਬਰ ਨੂੰ, ਸ਼੍ਰੀ ਸਤਿਗੁਰੂ ਜੀ ਨੇ ਪ੍ਰਸਿੱਧ ਗਾਇਕ ਸ. ਰਛਪਾਲ ਸਿੰਘ ਪਾਲ, ਜੋ ਨਾਮਧਾਰੀ ਪਰਿਵਾਰ ਨਾਲ ਸਬੰਧਿਤ ਹਨ, ਦੇ ਪਿਤਾ ਜੀ ਦੇ ਭੋਗ ਸਮੇਂ ਜਲੰਧਰ ਵਿਖੇ ਦਰਸ਼ਨ ਦਿੱਤੇ। ਇਸ ਮੌਕੇ ਇਕ ਪੰਜਾਬੀ ਕਵੀ ਨੇ ਗੁਰੂ ਦਰਬਾਰ ਵਿੱਚ ਇਸ ਤਰ੍ਹਾਂ ਹਾਜ਼ਰੀ ਲੁਆਈ:

"ਜਿਹੜਾ ਏਸ ਦਰਬਾਰ ਦਾ ਮੰਗਤਾ ਏ,
ਉਹ ਤੋਂ ਸ਼ਾਹ ਥੱਲੇ ਸ਼ਹਿਨਸ਼ਾਹ ਥੱਲੇ।
ਦੱਸੋ ਹੋਰ ਕੀ ਸਿਰੇ ਦੀ ਗੱਲ ਆਖਾਂ,
ਚੌਦਾਂ ਤਬਕ ਨੇ ਇਹਦੀ ਨਿਗਾਹ ਥੱਲੇ।"

ਪੰਜਾਬ ਦੀ ਮਾਰਕਸੀ ਪਾਰਟੀ ਦੇ ਇੱਕ ਆਗੂ ਸਰਵਣ ਸਿੰਘ ਚੀਮਾ ਨਾਲ ਫ਼ਕੀਰ ਚੰਦ ਤੁਲੀ, ਉੱਘਾ ਪੰਜਾਬੀ ਸ਼ਾਇਰ ਦਰਸ਼ਨਾਂ ਨੂੰ ਆਇਆ। ਉਸਦੇ ਸਿਰ ਉਪਰ ਰੁਮਾਲ ਟਿਕ ਨਹੀਂ ਸੀ ਰਿਹਾ। ਉਹ ਘੜੀ ਮੁੜੀ ਸੰਭਾਲਦਾ ਸੀ। ਸਤਿਗੁਰੂ ਜੀ ਨੇ ਫੁਰਮਾਇਆ, "ਏਨਾ ਡਰਨ ਦੀ ਲੋੜ ਨਹੀਂ। ਨਹੀਂ ਟਿਕਦਾ ਸਿਰ 'ਤੇ ਰੁਮਾਲ, ਤਾਂ ਨਾ ਟਿਕੇ। ਤੁਸੀਂ ਸੰਭਾਲ ਲਉ। ਮੈਂ ਸਮਝ ਲਿਆ ਹੈ ਕਿ ਤੁਹਾਡੀ ਅਦਬ ਸਤਿਕਾਰ ਦੀ ਭਾਵਨਾ ਹੈ।"

ਇਹਨਾਂ ਨਿੱਕੇ-ਨਿੱਕੇ ਬਚਨਾਂ ਵਿੱਚ ਹੀ ਮਹਾਨ ਸਤਿਗੁਰੂ ਜੀ ਦੀ ਮਹਾਨਤਾ ਛਿਪੀ ਹੋਈ ਹੈ। ਪਾਲ ਜੀ ਦੇ ਘਰ ਪਰਿਵਾਰ ਦੇ ਜਿਹਨਾਂ ਜੀਆਂ ਨੇ ਭਜਨ ਨਹੀਂ ਸੀ ਲਿਆ, ਉਹਨਾਂ ਉਪਰ ਕਿਰਪਾ ਕਰਨ ਦਾ ਹੁਕਮ ਦਿੱਤਾ।

**ਭੋਗ ਜਥੇਦਾਰ ਫੌਜਾ ਸਿੰਘ ਖੰਡਾਲੀਆ**

ਇਹ ਭੋਗ 10 ਅਕਤੂਬਰ, 1978 ਨੂੰ ਪਿੰਡ ਚੁਟਾਲਾ (ਹੁਸ਼ਿਆਰਪੁਰ) ਵਿਖੇ ਪਿਆ। ਪਿੰਡ ਵਿੱਚ ਹੀ 88 ਸਾਲ ਦੀ ਭਰਪੂਰ ਉਮਰ ਭੋਗ ਕੇ ਜਥੇਦਾਰ ਫ਼ੌਜਾ ਸਿੰਘ ਚਲਾਣਾ ਕਰ ਗਏ ਸਨ। ਉਹਨਾਂ ਦਾ ਸਰੀਰ ਭਾਰੀ ਸੀ ਅਤੇ ਕੱਦ ਸਾਢੇ ਛੇ ਫੁੱਟ, ਆਵਾਜ਼ ਭਾਰੀ ਤੇ ਦਮਦਾਰ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਸਮੇਂ 50 ਸਾਲ ਨਾਮਧਾਰੀ ਪੰਥ ਦੀ ਸੇਵਾ ਹੱਲੇ ਦੇ ਦੀਵਾਨ ਲਾ ਕੇ ਕੀਤੀ। ਜਥੇਦਾਰ ਜੀ ਦੇ ਗੁਰਬਖਸ਼ ਸਿੰਘ ਅਤੇ ਕਰਮ ਸਿੰਘ ਦੋ ਪੁੱਤਰ ਅਤੇ ਛੇ ਪੁੱਤਰੀਆਂ ਸਨ। ਸੰਤ ਮਹਿੰਦਰ ਸਿੰਘ 'ਪਨਿਹਾਰੀ' ਵੇਦਾਂਤਾਚਾਰੀਆ ਦੇ ਵੱਡੇ ਭਾਈ ਸੂਰਤਾ ਸਿੰਘ ਦੇ ਘਰੋਂ, ਬੀਬੀ ਵੀ ਜਥੇਦਾਰ ਜੀ ਦੀ ਪੁੱਤਰੀ ਸੀ। ਭੋਗ ਸਮਾਗਮ ਤੇ ਅਨੇਕ ਨਾਮਧਾਰੀ ਜਥੇਦਾਰਾਂ ਦੇ ਦੀਵਾਨ ਲੱਗੇ। ਨਾਮਧਾਰੀਆਂ ਤੋਂ ਬਿਨਾਂ ਸਥਾਨਕ ਕਾਂਗਰਸ ਵਰਕਰਾਂ ਤੇ ਆਗੂਆਂ ਵਿੱਚੋਂ ਕੁੱਝ ਨੇ ਸ਼ਰਧਾਂਜਲੀਆਂ ਭੇਂਟ ਕੀਤੀਆਂ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿੱਚ ਦੱਸਿਆ ਕਿ ਜਥੇਦਾਰ ਫ਼ੌਜਾ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੇ ਸਿਆਮ ਦੌਰੇ ਸਮੇਂ ਨਾਲ ਗਏ ਸਨ। ਉਹਨਾਂ ਦੀ ਰੁਚੀ ਇਹਨਾਂ ਨੂੰ ਦੁਬਾਰਾ ਥਾਈਲੈਂਡ ਦੀ ਸਿੱਖੀ ਵਿਖਾਉਣ ਦੀ ਸੀ, ਪਰ ਸਬੱਬ ਨਾ ਬਣ ਸਕਿਆ। ਸੰਤ ਜੀ ਨਾਮਧਾਰੀ ਪੰਥ ਦੇ ਬਹੁਤ ਵੱਡੇ ਹੀਰੇ ਸਨ। ਅਨੇਕਾਂ ਸਿੱਖ ਸਜਾਏ। ਹਸਾਉਣੀਆਂ ਤੇ ਠੇਠ ਗੱਲਾਬਾਤਾਂ ਨਾਲ ਹੀ ਸਰੋਤਿਆਂ ਨੂੰ ਪਰੇਰ ਕੇ ਅੰਮ੍ਰਿਤ ਛਕਾ ਦਿਆ ਕਰਦੇ ਸਨ।

**5*ਵਾਂ ਥਾਈਲੈਂਡ ਦੌਰਾ**

ਡਾ. ਸੁਚਾਟ ਕੋਸੋਲਕਿਟੀਵਾਂਗ ਥਾਈਲੈਂਡ ਤੋਂ 100 ਕਿਲੋਮੀਟਰ 'ਤੇ ਇੱਕ ਸ਼ਾਕਾਹਾਰੀ ਬਸਤੀ ਵਸਾ ਰਹੇ ਹਨ। ਆਪ ਦੇ ਆਗ੍ਰਹਿ 'ਤੇ ਸਤਿਗੁਰੂ ਜੀ 16 ਅਕਤੂਬਰ ਨੂੰ ਥਾਈਲੈਂਡ ਪੁੱਜੇ। ਨਾਮਧਾਰੀ ਸੰਗਤ ਦੇ ਨਾਲ ਹੀ ਡਾ. ਸੁਚਾਟ ਵੀ ਹਵਾਈ ਅੱਡੇ 'ਤੇ, ਹਜ਼ੂਰ ਦੀ ਅਗਵਾਨੀ ਲਈ ਹਾਜ਼ਰ ਸਨ। ਇਹ ਥਾਈਲੈਂਡ ਦਾ ਪਰਮ ਸਤਿਕਾਰਤ ਵਿਅਕਤੀ, ਇਤਨਾ ਸਮਾਂ ਸਤਿਗੁਰੂ ਜੀ ਦਾ ਜਹਾਜ਼ ਲੇਟ ਹੋਣ ਕਾਰਨ ਵੀ ਨਾਮਧਾਰੀ ਸਾਧ ਸੰਗਤ ਵਿੱਚ ਘੁਲਿਆ-ਮਿਲਿਆ ਰਿਹਾ। ਡਾ. ਸੁਚਾਟ ਸਤਿਗੁਰੂ ਜੀ ਦਾ ਭਾਰਤ ਦੇ ਸਮੁੱਚੇ ਸ਼ਾਕਾਹਾਰੀਆਂ ਦੇ ਪ੍ਰਤੀਨਿਧ ਵਜੋਂ ਵੀ

ਸੁਆਗਤ ਕਰਦੇ ਹਨ ਅਤੇ ਨਾਮਧਾਰੀ ਸਿੱਖਾਂ ਦੇ, ਧਾਰਮਿਕ ਰਹਿਬਰ ਅਤੇ ਵਿਸ਼ਵ ਸ਼ਾਂਤੀ ਦੇ ਅਗਰਦੂਤ ਵਜੋਂ ਵੀ। ਇਹਨਾਂ ਦਿਨਾਂ ਵਿੱਚ ਬੰਗਕੌਕ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਸਵੇਰੇ-ਸ਼ਾਮ ਦੇ ਦੀਵਾਨ, ਆਪ ਦੀ ਹਜ਼ੂਰੀ ਵਿੱਚ ਸਜਦੇ ਹਨ। ਇੱਕ ਦਿਨ ਇੱਥੇ ਨਾਲ ਗਏ ਪ੍ਰੀਤਮ ਸਿੰਘ ਕਵੀ ਨੂੰ ਸਤਿਗੁਰੂ ਜੀ ਨੇ ਦੱਸਿਆ ਕਿ ਬਚਪਨ ਵਿੱਚ, ਉਹ ਨਹੁੰ ਤੇ ਗੁਰਮੁਖੀ ਵਰਣਮਾਲਾ, ਅਰਥਾਤ ਪੈਂਤੀ, ਲਿਖ ਦਿੰਦੇ ਸਨ ਅਤੇ ਜਗ੍ਹਾ ਫਿਰ ਵੀ ਬਚੀ ਰਹਿੰਦੀ ਸੀ। ਆਪਣੀ ਸਾਧ ਸੰਗਤ ਵਿੱਚ ਬਚਨ ਕਰਦਿਆਂ ਵੀ ਅਤੇ ਥਾਈ ਟੈਲੀਵਿਜ਼ਨ 'ਤੇ ਵੀ ਸਤਿਗੁਰੂ ਜੀ ਨੇ ਅਮਨ, ਸ਼ਾਂਤੀ ਵਾਸਤੇ ਜੋ ਵਿਸ਼ਾਲ ਹਾਲ ਡਾ. ਸੁਚਾਟ ਉਸਾਰ ਰਹੇ ਹਨ, ਉਸ ਵਿੱਚ ਸਭ ਨੂੰ ਸਹਿਯੋਗ ਕਰਨ ਲਈ ਕਿਹਾ। ਸਤਿਗੁਰੂ ਜੀ ਨੇ ਇਹ ਵੀ ਫੁਰਮਾਇਆ ਕਿ ਲੋਕ ਅੱਜ-ਕੱਲ੍ਹ ਦੇ ਰੂਸ ਵਾਲਿਆਂ ਨੂੰ ਨਾਸਤਕ ਮੰਨਦੇ ਹਨ, ਪਰ ਮੈਂ ਉਹਨਾਂ ਵਿੱਚ ਧਰਮ ਪਰਾਇਣ ਲੋਕਾਂ ਬਾਰੇ ਵੀ ਸੁਣਦਾ ਹਾਂ। ਮੈਂ ਉਹਨਾਂ ਨਾਲ ਵਿਸ਼ਵ ਸ਼ਾਂਤੀ ਵਾਸਤੇ ਵੀ ਮਿਲ ਕੇ ਕੰਮ ਕੀਤਾ ਹੈ। ਉਹ ਸੰਸਾਰ ਅਮਨ ਵਿੱਚ ਭਰਪੂਰ ਹਿੱਸਾ ਪਾ ਰਹੇ ਹਨ ਤੇ ਇੱਥੇ ਡਾ. ਸੁਚਾਟ ਉਹੋ ਕੰਮ ਕਰ ਰਹੇ ਹਨ। ਡਾ. ਸੁਚਾਟ ਦੇ ਪ੍ਰੇਮ ਕਾਰਨ ਹੀ ਮੈਂ ਕੱਲ੍ਹ ਟੀ.ਵੀ. 'ਤੇ ਗਿਆ ਹਾਂ, ਨਹੀਂ ਤਾਂ ਮੈਨੂੰ ਅਜਿਹੀਆਂ ਗੱਲਾਂ ਤੋਂ ਸੰਗ ਆਉਂਦੀ ਹੈ।

19 ਅਕਤੂਬਰ ਨੂੰ ਸਤਿਗੁਰੂ ਜੀ ਨੇ ਇਸ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਰੱਖਿਆ ਅਤੇ ਵਿਸ਼ਵ ਅਮਨ ਤੇ ਸਰਬੱਤ ਦੇ ਭਲੇ ਲਈ, ਆਪਣਾ ਆਸ਼ੀਰਵਾਦ ਵੀ ਦਿੱਤਾ। ਇਸ ਸਮੇਂ ਅਨੇਕ ਦੇਸ਼ਾਂ ਦੇ ਪ੍ਰਤੀਨਿਧ ਹਾਜ਼ਰ ਸਨ। ਡਾ. ਸੁਚਾਟ ਨੂੰ ਆਪ ਨੇ ਧਰਮ ਅਤੇ ਸ਼ਾਂਤੀ ਦਾ ਦੂਤ ਦੱਸਿਆ। ਸਤਿਗੁਰੂ ਜੀ ਨੇ ਵਿਸ਼ਵ ਸ਼ਾਂਤੀ ਲਈ ਅਹਿੰਸਾ ਅਤੇ ਸ਼ਾਕਾਹਾਰ ਅਪਨਾਉਣ 'ਤੇ ਬਲ ਦਿੱਤਾ। ਆਪ ਨੇ ਕਾਮਨਾ ਕੀਤੀ ਕਿ ਦੁਨੀਆਂ ਵਿੱਚ, ਛੇਤੀ ਹੀ ਅਮਨ ਦਾ ਜੁੱਗ ਸ਼ੁਰੂ ਹੋਵੇ। ਥਾਈਲੈਂਡ ਦੇ ਪ੍ਰਧਾਨ ਜਸਪਾਲ ਸਿੰਘ ਜੀ ਨੇ ਬਾਅਦ ਵਿੱਚ, ਆਪ ਦੇ ਉਪਦੇਸ਼ ਨੂੰ ਥਾਈ ਭਾਸ਼ਾ ਵਿੱਚ ਉਲਥਾ ਕੇ ਸੁਣਾਇਆ। ਉੱਚ ਸਖ਼ਸ਼ੀਅਤਾਂ ਨਾਲ ਫੋਟੋ ਸੈਸ਼ਨ ਤੋਂ ਬਾਅਦ, ਥਾਈਲੈਂਡ ਦੇ ਤਿੰਨਾਂ ਹੀ ਜਰਨੈਲਾਂ ਨੇ, ਸਤਿਗੁਰੂ ਜੀ ਪ੍ਰਤੀ ਸਤਿਕਾਰ ਭੇਂਟ ਕੀਤਾ।

ਇੱਥੇ ਥਾਈਲੈਂਡ ਵਿਖੇ ਹੀ ਸ. ਨਿਰਮਲ ਸਿੰਘ ਬਰਮਿੰਘਮ ਨੇ ਫਰਵਰੀ-

ਮਾਰਚ ਵਿੱਚ ਸਾਰੇ ਪਰਿਵਾਰ ਸਮੇਤ, ਸਤਿਗੁਰੂ ਜੀ ਨੂੰ ਵਲਾਇਤ ਵਿਖੇ ਦਰਸ਼ਨ ਦੇਣ ਦੀ ਬੇਨਤੀ ਕੀਤੀ। ਹਜ਼ੂਰ ਨੇ ਫੁਰਮਾਇਆ, "ਆਪ ਸਭ ਮੇਰਾ ਪਰਿਵਾਰ ਹੋ। ਹਰ ਪ੍ਰਾਂਤ, ਹਰ ਦੇਸ਼ ਵਿੱਚ ਸਤਿਗੁਰੂ ਦੀ ਕ੍ਰਿਪਾ ਨਾਲ ਮੇਰਾ ਪਰਿਵਾਰ ਹੈ। ਮੇਰਾ ਪਰਿਵਾਰ ਵੱਡਾ ਹੈ ਅਤੇ ਅਸੀਮਿਤ ਹੈ।"

27 ਅਕਤੂਬਰ ਨੂੰ ਸਤਿਗੁਰੂ ਜੀ ਆਪਣੀ ਸੰਗਤ ਸਮੇਤ ਦੇਸ਼ ਪਰਤ ਆਏ। ਜਿਤਨੇ ਦਿਨ ਵੀ ਸਤਿਗੁਰੂ ਜੀ ਦਿੱਲੀ ਨਿਵਾਸ ਰੱਖਦੇ ਹਨ, ਸਵੇਰੇ-ਸ਼ਾਮ ਗੁਰਬਾਣੀ-ਕੀਰਤਨ, ਸਿਮਰਨ, ਸੇਵਾ ਅਤੇ ਅਧਿਆਤਮਕ ਬਚਨਾਂ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਬਹੁਤ ਸਾਰੇ ਦੁਨਿਆਵੀ ਮਸਲਿਆਂ-ਮੁਸ਼ਕਿਲਾਂ ਵਾਲੇ, ਨਾਮਧਾਰੀ, ਗ਼ੈਰ-ਨਾਮਧਾਰੀ ਵੀ ਆਉਂਦੇ ਹਨ ਅਤੇ ਹਜ਼ੂਰ ਦੇ ਸਦ ਉਪਦੇਸ਼ਾਂ ਜਾਂ ਹੋਰ ਜਥਾ-ਯੋਗ ਕਾਰਵਾਈ ਦੁਆਰਾ, ਚਿੰਤਾਮੁਕਤ ਹੋ ਕੇ ਜਾਂਦੇ ਹਨ।

**ਬੇਬੇ ਸਤਵੰਤ ਕੌਰ ਦਾ ਅਕਾਲ ਚਲਾਣਾ**

31 ਅਕਤੂਬਰ ਨੂੰ ਦੀਵਾਲੀ ਦੇ ਦਿਨ ਸਤਿਗੁਰੂ ਜੀ ਉੱਧਰ ਦਿੱਲੀ ਤੋਂ ਅੰਮ੍ਰਿਤਸਰ ਦੇ ਦੌਰੇ 'ਤੇ ਪੁੱਜੇ ਹੀ ਸਨ ਤੇ ਇੱਧਰ ਸਵੇਰੇ 6 ਵੱਜ ਕੇ 5 ਮਿੰਟ 'ਤੇ, ਮਹਾਰਾਜ ਨਿਹਾਲ ਸਿੰਘ ਜੀ ਦੀ ਧਰਮ ਪਤਨੀ, ਬੇਬੇ ਸਤਵੰਤ ਕੌਰ ਜੀ ਅਕਾਲ ਚਲਾਣਾ ਕਰ ਗਏ। ਸ੍ਰੀ ਸਤਿਗੁਰੂ ਜੀ ਆਪਣਾ ਪ੍ਰੋਗਰਾਮ ਰੱਦ ਕਰਕੇ, ਹਵਾਈ ਮਾਰਗ ਦੁਆਰਾ ਦਿੱਲੀ ਪੁੱਜ ਗਏ। ਬੇਬੇ ਜੀ ਦਾ ਚਲਾਣਾ ਈਦਗਾਹ ਰੋਡ ਦਿੱਲੀ, ਠਾਕੁਰ ਵਿਸ਼ੇਸ਼ਰ ਸਿੰਘ ਜੀ ਦੇ ਘਰ ਹੋਇਆ ਸੀ। ਸ੍ਰੀ ਸਤਿਗੁਰੂ ਜੀ ਅਤੇ ਦਿੱਲੀ ਦੀ ਨਾਮਧਾਰੀ ਸੰਗਤ ਦਾ ਵੱਡਾ ਇਕੱਠ, ਪੰਚਕੁਈਆਂ ਸ਼ਮਸ਼ਾਨ ਭੂਮੀ ਵਿੱਚ ਪੁੱਜਾ। ਠਾਕੁਰ ਜੀ ਦੇ ਘਰ ਤੋਂ ਬੇਬੇ ਜੀ ਦਾ ਬਬਾਣ ਲੈ ਕੇ, ਪੂਰੀ ਨਾਮਧਾਰੀ ਮਰਿਆਦਾ ਨਾਲ ਸਸਕਾਰ ਕਰਵਾ ਕੇ, ਸਤਿਗੁਰੂ ਜੀ ਫਿਰ ਸ਼ਾਮ ਦੇ ਸਮੇਂ ਅੰਮ੍ਰਿਤਸਰ ਦੇ ਵੇਦਾਂਤ ਸੰਮੇਲਨ ਵਿੱਚ, ਦਰਸ਼ਨ ਦੇਣ ਲਈ ਚਾਲੇ ਪਾ ਗਏ।

ਜਨਤਾ-ਪਾਰਟੀ ਸਰਕਾਰ ਦੇ ਕੁਸ਼ਾਸਨ ਦਾ ਹੀ ਨਤੀਜਾ ਸੀ ਕਿ ਨਵੰਬਰ 1978 ਵਿੱਚ, ਕਰਨਾਟਕ ਦੇ ਚਿਕਮੰਗਲੂਰ ਲੋਕ ਸਭਾ ਤੋਂ ਹੋਈ ਉਪ ਚੋਣ ਵਿੱਚ, ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵਿਜਈ ਰਹੇ। ਸਤਿਗੁਰੂ ਜੀ ਨੇ ਪੰਜਾਬ ਅਤੇ ਹੋਰ ਥਾਵਾਂ 'ਤੇ ਆਮ ਲੋਕਾਂ ਦੁਆਰਾ, ਇਸ ਚੋਣ ਦੇ ਨਤੀਜੇ 'ਤੇ ਖ਼ੁਸ਼ੀ ਦੇ ਪ੍ਰਗਟਾਵੇ ਦਾ ਜ਼ਿਕਰ ਕੀਤਾ। ਆਪ ਨੇ ਦੱਸਿਆ ਕਿ ਪੰਜਾਬ ਦਾ ਇੱਕ

ਨੇਤਾ ਤਾਂ ਦਸ ਹਜ਼ਾਰ ਰੁਪਏ ਸ਼ਰਤ ਵੀ ਹਾਰ ਗਿਆ ਹੈ। 11 ਨਵੰਬਰ ਨੂੰ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿੱਚ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਬੇਬੇ ਸਤਵੰਤ ਕੌਰ ਨਮਿੱਤ ਗੁਰਬਾਣੀ ਪਾਠ ਦਾ ਭੋਗ ਪਾਇਆ ਗਿਆ। ਨਾਮਧਾਰੀ ਜਗਤ ਦਿੱਲੀ ਦੀ ਸੰਗਤ ਅਤੇ ਸਿੱਖ ਸਮਾਜਿਕ ਹਲਕਿਆਂ ਦੇ ਲੋਕ, ਲੇਖਕ, ਸੰਗੀਤ ਕਲਾਕਾਰ, ਰਾਜਸੀ ਨੇਤਾ, ਇਸ ਭੋਗ 'ਤੇ ਚੋਖੀ ਗਿਣਤੀ ਵਿੱਚ ਪੁੱਜੇ। ਸ਼੍ਰੀ ਅਮਰ ਨਾਥ ਚਾਵਲਾ ਨੇ ਆਪਣੀ ਸ਼ਰਧਾਂਜਲੀ ਵਿੱਚ ਕਿਹਾ, "ਬੀਬੀ ਜੀ ਦੇ ਘਰ ਗਿਆਂ ਇਉਂ ਲਗਦਾ ਸੀ ਜਿਵੇਂ ਆਪਣੀ ਭੈਣ ਦੇ ਘਰ ਆ ਗਏ ਹੋਈਏ। ਉਹਨਾਂ ਦੀਆਂ ਗੱਲਾਂ ਯਾਦ ਆਉਂਦੀਆਂ ਹਨ, ਨਿਰਮਲ ਬਚਨ, ਇਸਤਰੀ ਸੁਧਾਰ ਦੇ ਯਤਨ, ਉਹ ਔਰਤ ਦੀ ਸਮਾਜਿਕ ਬਰਾਬਰੀ ਦੇ ਹਾਮੀ ਸਨ। ਅਕਾਲੀ ਲੀਡਰ ਸ. ਅਵਤਾਰ ਸਿੰਘ ਹਿੱਤ ਦੇ ਸ਼ਰਧਾ ਪੁਸ਼ਪ ਭੇਂਟ ਕਰਨ ਬਾਅਦ, ਪ੍ਰੀਤਮ ਸਿੰਘ ਕਵੀ ਨੇ ਖ਼ੁਦ ਨੂੰ ਕਿਸੇ ਸਮੇਂ, ਮਹਾਰਾਜ ਨਿਹਾਲ ਸਿੰਘ ਹੋਰਾਂ ਦਾ ਸਕੱਤਰ ਰਹਿਣਾ ਦੱਸ ਕੇ, ਮਾਤਾ ਜੀ ਦੇ ਮਾਨਵੀ ਗੁਣਾਂ ਦਾ ਬਖਾਨ ਕੀਤਾ। ਕਵੀ ਜੀ ਨੇ ਦੱਸਿਆ 1929 ਦੇ ਲਾਹੌਰ ਕਾਂਗਰਸ ਇਜਲਾਸ ਸਮੇਂ, ਆਪਣੀ ਸੱਸ ਮਾਤਾ ਜੀਵਨ ਕੌਰ ਜੀ ਨਾਲ ਮਿਲ ਕੇ, ਦੋਹਾਂ ਭੈਣਾਂ, ਮਾਤਾ ਸਤਵੰਤ ਕੌਰ ਅਤੇ ਬੀਬੀ ਕਰਤਾਰ ਕੌਰ ਜੀ (ਧਰਮ ਪਤਨੀ ਗੁਰਪੁਰ ਵਾਸੀ ਮਹਾਰਾਜ ਗੁਰਦਿਆਲ ਸਿੰਘ ਜੀ) ਨੇ ਇਤਿਹਾਸਕ ਅਤੇ ਯਾਦਗਾਰੀ ਸੇਵਾ ਨਿਭਾਈ। ਕਵੀ ਜੀ ਨੇ ਆਪਣੀ ਤਕਰੀਰ ਵਿੱਚ ਇਹ ਵੀ ਨੋਟ ਕੀਤਾ ਕਿ ਆਪਣੇ ਸ਼ਰੀਕੇ ਨੂੰ ਵਿਰੋਧ ਰਹਿਤ ਕਰਕੇ, ਆਪਣੇ ਨਾਲ ਇੱਕ-ਮਿੱਕ ਕਰ ਲੈਣਾ, ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਕ ਕਰਾਮਾਤ ਹੀ ਗਿਣੀ ਜਾਏਗੀ। ਪੰਜਾਬ ਕਾਂਗਰਸ ਵੱਲੋਂ ਸ. ਮਹਿੰਦਰ ਸਿੰਘ ਗਿੱਲ ਨੇ ਸ਼ਰਧਾਂਜਲੀ ਦਿੱਤੀ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਗੁਰਮਤਿ ਦੀ ਸੇਧ ਵਿੱਚ ਚੱਲਣ ਦੇ ਸੰਦ-ਉਪਦੇਸ਼ ਨਾਲ, ਮਾਤਾ ਜੀ ਨੂੰ ਯਾਦ ਕੀਤਾ ਅਤੇ ਇਹ ਵੀ ਕਿਹਾ ਕਿ ਦੁਨਿਆਵੀ ਤੌਰ 'ਤੇ ਜੋ ਮੇਰਾ ਪਰਿਵਾਰ ਹੈ, ਉਸ ਵੱਲੋਂ ਮੈਂ ਸਭ ਆਇਆਂ ਦਾ, ਵਿਸ਼ੇਸ਼ ਕਰਕੇ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਖਾਂ ਦਾ, ਧੰਨਵਾਦ ਕਰਦਾ ਹਾਂ ਜਿਹਨਾਂ ਦਾ ਸਰੋਦ ਵਾਦਨ ਵਿੱਚ, ਵਿਸ਼ਵ ਵਿੱਚ ਕੋਈ ਸਾਨੀ ਨਹੀਂ।

ਠਾਕੁਰ ਉਦੇ ਸਿੰਘ ਜੀ ਦੀ ਸਰਪ੍ਰਸਤੀ ਵਿੱਚ, ਦਿੱਲੀ ਦੀ ਨਾਮਧਾਰੀ ਸੰਗਤ ਦੇ ਇੱਕ ਸ਼ਿਸ਼ਟ ਮੰਡਲ ਨੇ, ਚਿਕ ਮੰਗਲੂਰ ਉਪ ਚੋਣ ਜਿੱਤਣ 'ਤੇ, ਬੀਬੀ

ਇੰਦਰਾ ਗਾਂਧੀ ਨੂੰ ਮਿਲ ਕੇ ਵਧਾਈ ਦਿੱਤੀ।

13 ਨਵੰਬਰ ਨੂੰ ਇਲਾਕਾ ਸ੍ਰੀ ਜੀਵਨ ਨਗਰ ਦੇ ਪਿੰਡ ਦਮਦਮਾ (ਸਿਰਸਾ) ਵਿਖੇ, ਸਤਿਗੁਰੂ ਜੀ ਨੇ ਟਰੇਡਰਜ਼ ਬੈਂਕ ਦੀ ਦਮਦਮਾ ਸ਼ਾਖਾ ਦਾ ਉਦਘਾਟਨ ਪਾਵਨ ਹਸਤ ਕੰਵਲਾਂ ਨਾਲ ਕੀਤਾ।

24 ਨਵੰਬਰ ਨੂੰ ਦਿੱਲੀ ਵਿੱਚ ਹੀ ਨਾਮਧਾਰੀ ਪ੍ਰਚਾਰਕ ਅਤੇ ਪ੍ਰਸਿੱਧ ਕੀਰਤਨਕਾਰ, ਗਿਆਨੀ ਗੁਰਬਖਸ਼ ਸਿੰਘ ਜੀ ਦੀ ਰਸਮ ਭੋਗ ਸਮੇਂ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮੇਲਾ ਹੋਇਆ। ਇਸ ਸਮੇਂ ਦਿੱਲੀ ਦੇ ਸਿੱਖਾਂ ਨੇ ਆਪ ਨੂੰ ਬੇਨਤੀ ਕੀਤੀ ਕਿ ਉਹਨਾਂ ਨੂੰ ਦਿੱਲੀ ਵਿੱਚ ਹੀ ਅਨੰਦ ਕਾਰਜ ਕਰਨ ਦੀ ਆਗਿਆ ਹੋਵੇ। ਇਸ ਦਾ ਗਰੀਬ ਸਿੱਖਾਂ ਨੂੰ ਇਹ ਲਾਭ ਹੋਏਗਾ, ਉਹ ਭੈਣੀ ਸਾਹਿਬ ਤੱਕ ਜਾਣ ਦਾ ਕਿਰਾਇਆ ਖ਼ਰਚਣ ਤੋਂ ਬਚ ਜਾਣਗੇ। ਸਤਿਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਜੇ ਉਹ ਦਿੱਲੀ ਵਾਲੇ, ਮੈਨੂੰ ਬਿਲਕੁਲ ਸਾਦਾ ਵਿਆਹ ਬਿਨਾਂ ਕਿਸੇ ਰਸਮ, ਦਾਜ-ਦਹੇਜ ਰਹਿਤ ਕਰਨ ਦਾ ਵਾਅਦਾ ਦੇਣ ਤਾਂ ਮੈਂ, ਦਿੱਲੀ ਤੋਂ ਬਾਹਰਲੇ ਸਿੱਖਾਂ ਦੇ ਅਨੰਦ ਵੀ ਇੱਥੇ ਕਰਵਾ ਸਕਦਾ ਹਾਂ। ਗਰੀਬ ਸਿੱਖਾਂ ਦੀ ਮਦਦ, ਸਾਦਗੀ ਅਪਨਾਉਣ ਅਤੇ ਫ਼ਿਜ਼ੂਲ ਰਸਮ-ਰਿਵਾਜ਼ ਅਤੇ ਹੋਰ ਉਲਝਣਾਂ ਵਿੱਚ ਸਮਾਂ ਗੁਆਉਣ ਦੀ ਥਾਂ, ਤਕੜੇ ਹੋ ਕੇ, ਭਜਨ-ਬਾਣੀ ਕਰਿਆ ਕਰਨ, ਵਿੱਚ ਹੈ। ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ ਦਾ ਉੱਦਮ ਧਾਰਨ ਕਰਿਆ ਕਰੋ।

26 ਨਵੰਬਰ ਨੂੰ ਲੁਧਿਆਣਾ ਦੇ ਦੋ ਨਾਮਧਾਰੀ ਸ਼ਹੀਦਾਂ, ਸੂਬਾ ਗਿਆਨੀ ਸਿੰਘ (ਰਤਨ ਸਿੰਘ) ਅਤੇ ਨਾਇਬ ਸੂਬਾ ਰਤਨ ਸਿੰਘ ਨਾਈਵਾਲਾ ਦੇ ਸ਼ਹੀਦੀ ਦਿਵਸ 'ਤੇ ਉਪਦੇਸ਼ ਦਿੰਦਿਆਂ, ਸਤਿਗੁਰੂ ਜੀ ਨੇ ਫੁਰਮਾਇਆ ਸੀ ਕਿ ਅਜੇ ਸਰਕਾਰ ਜੇ ਨਾਮਧਾਰੀ ਸ਼ਹੀਦਾਂ ਦੀਆਂ ਥਾਵਾਂ ਸਾਨੂੰ ਦੇਣ ਬਾਰੇ ਆਖਦੀ ਹੈ ਤਾਂ ਨਾਲ ਸ਼ਰਤਾਂ ਲਾਉਂਦੀ ਹੈ ਕਿ ਤੁਸੀਂ ਉੱਥੇ ਧਾਰਮਿਕ ਸਮਾਗਮ ਨਹੀਂ ਕਰ ਸਕੋਗੇ। ਸ਼ਰਤਾਂ ਮੰਨ ਕੇ ਅਸਾਂ ਕੁਝ ਨਹੀਂ ਲੈਣਾ। ਵਕਤ ਆਏਗਾ, ਜਦੋਂ ਨਾਮਧਾਰੀ ਸ਼ਹੀਦਾਂ ਦੀਆਂ ਇੱਕ ਤੋਂ ਇੱਕ ਵੱਧ, ਯਾਦਗਾਰਾਂ ਬਣਨੀਆਂ ਹਨ। ਸ੍ਰੀ ਆਤਮਾ ਸਿੰਘ ਸਨਖਤਰਾ, ਸਵਾਮੀ ਹਰਿਨਾਮ ਦਾਸ, ਪ੍ਰਿੰਸੀਪਲ ਸ. ਗੁਰਦਿਆਲ ਸਿੰਘ ਗਰੇਵਾਲ, ਸ. ਜਸਵਿੰਦਰ ਸਿੰਘ ਐਮ. ਏ., ਡਾ. ਕੁਰਮ ਸਿੰਘ

ਕਪੂਰ, (ਭਾਸ਼ਾ ਵਿਭਾਗ ਪਟਿਆਲਾ), ਪੰਜਾਬ ਕੇਸਰੀ ਦੇ ਮੁੱਖ ਸੰਪਾਦਕ ਤੇ ਮਾਲਕ ਲਾਲਾ ਜਗਤ ਨਰਾਇਣ ਆਦਿ ਨੇ ਭਾਵ-ਭਿੰਨੀਆਂ ਤਕਰੀਰਾਂ ਕੀਤੀਆਂ ਅਤੇ ਜਲਦੀ ਸ਼ਹੀਦੀ-ਸਮਾਰਕ ਉਸਾਰੇ ਜਾਣ ਦੀ ਲੋੜ 'ਤੇ ਬਲ ਦਿੱਤਾ ਤਾਂ ਜੋ ਨਵੀਂ ਪੀੜ੍ਹੀ, ਆਪਣੀ ਵਿਰਾਸਤ ਅਤੇ ਦੇਸ਼ ਭਗਤੀ ਬਾਰੇ ਜਾਣੂ ਹੋਵੇ।

ਅਮਰਜੀਤ ਸਿੰਘ ਅੰਬਾ, ਆਯੂ 10-11 ਸਾਲ, ਇਹਨਾਂ ਦਿਨਾਂ ਵਿੱਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਉਸਤਾਦ ਬਿਰਜੂ ਮਹਾਰਾਜ ਦਾ ਸ਼ਾਗਿਰਦ ਬਣ ਕੇ, ਨਾਮਧਾਰੀਆਂ ਦੇ ਨਿਰਤ ਖੇਤਰ ਵਿੱਚ ਪਰਵੇਸ਼ ਕਰਨ ਦਾ ਆਗਾਜ਼ ਕਰ ਰਿਹਾ ਹੈ। ਇਹਨਾਂ ਦਿਨਾਂ ਵਿੱਚ ਹੀ ਠਾਕੁਰ ਉਦੇ ਸਿੰਘ ਜੀ ਦੀ ਅਗਵਾਈ ਵਿੱਚ ਗੁਰੂ ਹਰੀ ਸਿੰਘ ਮਹਾਂ-ਵਿਦਿਆਲੇ ਦੇ ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਵੀ ਜ਼ਿਲ੍ਹਾ ਪੱਧਰੀ ਮੁਕਾਬਲੇ ਜਿੱਤਣ ਬਾਅਦ, ਪੰਜਾਬ ਚੈਂਪੀਅਨ ਬਣ ਕੇ, ਨਾਮਧਾਰੀਆਂ ਨੂੰ ਇਸ ਖੇਤਰ ਵਿੱਚ ਵੀ ਪਹਿਚਾਣ ਦੁਆਉਣ ਲਈ ਸਰਗਰਮ ਹੋ ਰਹੀ ਹੈ। ਇਹ ਵਿਵਿਧ ਯਤਨ, ਸ੍ਰੀ ਸਤਿਗੁਰੂ ਜੀ ਦੁਆਰਾ, ਆਪਣੇ ਪੰਥ ਨੂੰ ਦੁਨੀਆਂ ਦੇ ਹਾਣ ਦਾ ਬਣਾਉਣ ਦੇ ਮਕਸਦ ਨਾਲ ਹੋ ਰਹੇ ਹਨ। ਸੰਸਾਰ ਤੋਂ ਵੱਖਰਿਆਂ ਰਹਿੰਦਿਆਂ ਵੀ ਸੰਸਾਰ ਦੇ ਨਾਲ-ਨਾਲ, ਤੁਰਨ ਦੇ ਯਤਨ ਸ਼ੁਰੂ ਹੋ ਚੁੱਕੇ ਹਨ।

ਇੱਕ ਯੁਵਾ ਨਾਮਧਾਰੀ ਸਿੰਘ ਅਸਾਧ ਰੋਗ ਨਾਲ ਗ੍ਰਸਤ ਸੀ, ਕਿਸੇ ਸਿੰਘ ਨੇ ਆਪ ਨੂੰ ਕੋਈ 'ਚਮਤਕਾਰ' ਕਰਨ ਦੀ ਬਿਨੈ ਕੀਤੀ। ਆਪ ਦਾ ਫੁਰਮਾਨ ਸੀ, "ਚਮਤਕਾਰ ਤਾਂ ਅਕਾਲ ਪੁਰਖ ਦੀ ਰਜ਼ਾ ਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਹੀ ਹੈ।"

8 ਦਸੰਬਰ, 1978 ਤੋਂ 22 ਦਸੰਬਰ ਤੱਕ ਸ੍ਰੀ ਸਤਿਗੁਰੂ ਜੀ ਨੇ ਸਿੱਖ ਸੇਵਕਾਂ ਸਮੇਤ ਥਾਈਲੈਂਡ ਦਾ 54ਵਾਂ ਦੌਰਾ ਕੀਤਾ। ਪ੍ਰੀਤਮ ਸਿੰਘ ਕਵੀ ਇਸ ਦੌਰੇ ਵਿੱਚ ਆਪ ਦੇ ਨਾਲ ਸਨ। ਉਹਨਾਂ ਨੇ ਆਪਣੀ ਅਨੂਠੀ ਸ਼ੈਲੀ ਵਿੱਚ, ਇਸ ਦੌਰੇ ਦਾ ਵਰਣਨ, ਬੀਤੇ ਦੀਆਂ ਪੈੜਾਂ (ਭਾਗ ਤਿੰਨ) ਵਿੱਚ, ਸਵਿਸਥਾਰ ਕੀਤਾ ਹੈ। ਇੱਥੇ 'ਅੱਠਵੀਆਂ ਏਸ਼ੀਅਨ ਗੇਮਜ਼' ਦਾ ਉਦਘਾਟਨ, 9 ਦਸੰਬਰ ਨੂੰ ਥਾਈਲੈਂਡ ਦੇ ਬਾਦਸ਼ਾਹ ਨੇ ਕੀਤਾ ਸੀ। ਉਦਘਾਟਨ ਮੌਕੇ 'ਤੇ ਸ੍ਰੀ ਸਤਿਗੁਰੂ ਜੀ ਨੇ ਵੀ ਉੱਥੇ

ਦਰਸ਼ਨ ਦਿੱਤੇ।

**1979 ਦਾ ਸਾਲ**

ਪਿਛਲੇ ਵਰ੍ਹੇ ਜਿਉਂ ਇਹ ਸਾਲ ਵੀ ਸ੍ਰੀ ਸਤਿਗੁਰੂ ਜੀ ਦੇ ਦਿੱਲੀ ਦੀ ਸਾਧ ਸੰਗਤ ਨੂੰ ਨਿਵਾਜਦਿਆਂ ਹੀ ਉਦੇਮਾਨ ਹੋਇਆ। ਦਿੱਲੀ ਤੋਂ ਬੰਗਲੌਰ ਦਾ ਛੋਟਾ ਜਿਹਾ ਕਿਆਮ ਕਰਕੇ 5 ਜਨਵਰੀ 1979 ਨੂੰ, ਬੰਬਈ ਤੋਂ ਸ਼੍ਰੀ ਮਾਤਾ ਚੰਦ ਕੌਰ ਜੀ ਅਤੇ ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ਸਮੇਤ, ਸਤਿਗੁਰੂ ਜੀ ਨੇ ਕੀਨੀਆ (ਅਫਰੀਕਾ) ਲਈ ਉਡਾਣ ਭਰੀ। ਅਫਰੀਕਾ ਮਹਾਂਦੀਪ ਦੀਆਂ ਸੰਗਤਾਂ ਨੂੰ ਨਿਹਾਲ ਕਰਕੇ, ਆਪ 16 ਜਨਵਰੀ ਨੂੰ ਦਿੱਲੀ ਹਵਾਈ ਅੱਡੇ 'ਤੇ ਆ ਉੱਤਰੇ। ਇਸ ਦੌਰੇ ਸਮੇਂ ਕੀਨੀਆ ਦੇ ਰਾਸ਼ਟਰਪਤੀ ਮਿ. ਡੈਨੀਅਲ ਆਰਪ ਮੋਈ ਨਾਲ, ਅਟਾਰਨੀ ਜਨਰਲ ਚਾਰਲਸ ਜੋਜੋ ਦੇ ਨਿਵਾਸ 'ਤੇ, ਬੜੇ ਸਨੇਹ 'ਤੇ ਅਦਬ ਭਰਪੂਰ ਵਾਤਾਵਰਣ ਵਿੱਚ ਭੇਟ ਹੋਈ। ਉਹਨਾਂ ਸਤਿਗੁਰੂ ਜੀ ਪ੍ਰਤੀ ਸਤਿਕਾਰ ਭੇਂਟ ਕੀਤਾ। ਜਦੋਂ ਜੋਜੋ ਨੇ ਸਤਿਗੁਰੂ ਜੀ ਦੀ ਜਾਣ-ਪਹਿਚਾਣ ਕਰਾਉਣੀ ਚਾਹੀ ਤਾਂ ਉਸਨੇ ਦੱਸਿਆ ਕਿ ਉਹ, ਸਤਿਗੁਰੂ ਜੀ ਨੂੰ ਬਹੁਤ ਪਹਿਲੋਂ ਤੋਂ ਹੀ ਜਾਣਦਾ ਹੈ। ਮਿ. ਮੋਈ ਕੀਨੀਆ ਛੱਡ ਕੇ, ਭਾਰਤੀਆਂ ਦੇ ਇੰਗਲੈਂਡ ਜਾਣ ਸਮੇਂ, ਤੇ ਫਿਰ ਕੀਨੀਆ ਵਾਪਿਸ ਆ ਵੱਸਣ ਦੇ ਸਮੇਂ, ਬਹੁਤ ਸਹਾਇਕ ਸਿੱਧ ਹੋਇਆ। ਉਹ ਉਸ ਸਮੇਂ ਕੀਨੀਆਂ ਦਾ ਉਪ ਰਾਸ਼ਟਰਪਤੀ ਸੀ। ਇਸ ਸਮੇਂ ਕੀਨੀਆਂ ਦੇ ਪਹਿਲੇ ਰਾਸ਼ਟਰਪਤੀ, ਜੋਮੋ ਕਨਿਆਟਾ ਨੂੰ ਵੀ ਸਤਿਗੁਰੂ ਜੀ ਨੇ ਯਾਦ ਕੀਤਾ। ਉਸ ਨਾਲ ਮੁਲਾਕਾਤ ਸਮੇਂ, ਸਤਿਗੁਰੂ ਜੀ ਨੇ ਭਾਰਤ ਯਾਤਰਾ ਸਮੇਂ, ਸ੍ਰੀ ਭੈਣੀ ਸਾਹਿਬ ਆਉਣ ਦਾ ਸਨੇਹਮਈ ਸੱਦਾ ਦਿੱਤਾ ਸੀ। ਉਹਨਾਂ ਦਾ ਸਰੀਰ ਛੇਤੀ ਹੀ ਰੋਗ ਗ੍ਰਸਤ ਹੋ ਗਿਆ ਅਤੇ ਇਹ ਯਾਤਰਾ ਸੰਭਵ ਨਾ ਹੋਈ। ਉੱਥੇ ਰਹਿਣ ਵਾਲਾ ਇੱਕ ਨਾਮਧਾਰੀ ਸਿੱਖ, ਗੁਰਚੇਨ ਸਿੰਘ ਇਸ ਮੁਲਾਕਾਤ ਲਈ ਜ਼ਿੰਮੇਵਾਰ ਸੀ।

ਪ੍ਰੀਤਮ ਸਿੰਘ ਕਵੀ ਹੋਰਾਂ ਦੀਆਂ 'ਬੀਤੇ ਦੀਆਂ ਪੈੜਾਂ' ਵਿੱਚ 18 ਜਨਵਰੀ 1979 ਦੇ ਦਿਨ, ਉਹਨਾਂ ਦੀ ਡਾਇਰੀ ਵਿੱਚ ਨਾਮਧਾਰੀ ਇਤਿਹਾਸ ਬਾਰੇ ਇੱਕ ਦਿਲਚਸਪ ਇੰਦਰਾਜ ਮਿਲਦਾ ਹੈ। ਪ੍ਰਧਾਨ ਮੋਈ ਨੂੰ ਸ੍ਰੀ ਸਤਿਗੁਰੂ ਜੀ ਦੇ ਹੁਕਮ 'ਤੇ ਉਸ ਦੁਆਰਾ ਵਿਖਾਈ ਸਨੇਹ ਭਾਵਨਾ ਦੇ ਪ੍ਰਤੀ ਉੱਤਰ ਵਿੱਚ, ਇੱਕ ਪੱਤਰ ਪੰਜਾਬੀ ਵਿੱਚ ਕਵੀ ਜੀ ਨੇ ਲਿਖਿਆ, ਜਿਸ ਵਿੱਚ ਭਾਰਤ ਤੇ ਕੀਨੀਆ ਦੇ

ਲੋਕਾਂ ਦੇ ਆਪਸੀ ਸਹਿਯੋਗ ਭਾਈਚਾਰੇ 'ਤੇ ਬਲ ਦਿੱਤਾ ਗਿਆ ਸੀ। ਇਸ ਨੂੰ ਅੰਗਰੇਜ਼ੀ ਵਿੱਚ ਅਨੁਵਾਦਿਤ ਕਰਨ ਲਈ ਇੱਕ ਅੰਗਰੇਜ਼ੀ ਪੱਤਰਕਾਰ, ਸ਼੍ਰੀ ਸ਼ਿਵ ਲਾਲ ਨੂੰ ਕਵੀ ਜੀ ਟੈਗੋਰ ਗਾਰਡਨ, ਨਵੀਂ ਦਿੱਲੀ, ਉਹਨਾਂ ਦੇ ਨਿਵਾਸ 'ਤੇ ਮਿਲੇ। ਗੱਲਾਂ-ਗੱਲਾਂ ਵਿੱਚ ਲਾਲ ਹੋਰਾਂ ਕਵੀ ਜੀ ਨੂੰ ਦੱਸਿਆ ਕਿ 1953 ਵਿੱਚ ਅੰਗਰੇਜ਼ੀ ਦੇ 'ਹਿੰਦੁਸਤਾਨ ਸਟੈਂਡਰਡ" ਰੋਜ਼ਾਨਾ ਅਖ਼ਬਾਰ ਦੇ, ਕਿਸੇ ਐਤਵਾਰੀ ਅੰਕ ਵਿੱਚ ਉਹਨਾਂ ਦਾ ਲਿਖਿਆ ਕੂਕਿਆਂ ਬਾਰੇ ਲੇਖ, ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਸਮੇਤ ਛਪਿਆ ਸੀ। ਇਸ ਲੇਖ ਬਾਰੇ ਪੜ੍ਹ ਕੇ ਦਿੱਲੀ ਦੀ ਨਾਮਧਾਰੀ ਸੰਗਤ ਨੇ, ਇਸ ਦੀ 500 ਕਾਪੀ ਖ਼ਰੀਦ ਕੇ ਵੰਡੀ। ਉਸੇ ਨਾਲ ਬਸੰਤ ਦੇ ਦੀਵਾਨ ਵਿੱਚ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ 'ਤੇ, ਇਸ ਫਰੀ ਲਾਂਸ ਪੱਤਰਕਾਰ ਨੂੰ, ਜੋ "ਦਿ ਟ੍ਰਿਬਿਊਨ" ਦਾ ਪੱਕਾ ਸਤੰਭ ਲੇਖਕ ਵੀ ਸੀ, ਨਿਵਾਜਿਆ ਗਿਆ। ਉਹ ਘਟਨਾ ਬਿਆਨਦਿਆਂ ਸ਼ਿਵ ਲਾਲ ਹੋਰਾਂ ਦੱਸਿਆ ਕਿ ਦਿੱਲੀ ਨਾਮਧਾਰੀ ਸੰਗਤ ਦੇ ਇੱਕ ਮੁਖੀ ਸੱਜਣ, ਕਰਤਾਰ ਸਿੰਘ ਸੋਖੀ ਹੋਰਾਂ ਨੇ, ਦਿੱਲੀ ਦੀ ਨਾਮਧਾਰੀ ਸੰਗਤ ਵੱਲੋਂ ਆਪ ਦੇ ਸਨਮਾਨ ਵਿੱਚ ਕੁੱਝ ਸ਼ਬਦ ਕਹੇ। ਸ਼ਿਵ ਲਾਲ ਕਹਿੰਦੇ ਹਨ, "ਪਰ ਜਿੰਨਾ ਮਾਣ ਮੈਨੂੰ ਉਸ ਵੇਲੇ ਸਤਿਗੁਰੂ ਜੀ ਨੇ ਦਿੱਤਾ, ਉਸ ਦੀ ਤਾਜ਼ਗੀ ਅੱਜ ਵੀ ਮੇਰੇ ਸੀਨੇ ਵਿੱਚ ਕਾਇਮ ਹੈ। ਇੱਕ ਤਾਂ ਆਪ ਜੀ ਨੇ ਮੈਨੂੰ ਉੱਨ ਦੀ ਸਫੈਦ ਅਠੋਤਰੀ ਮਾਲਾ ਦੇ ਕੇ ਨਿਵਾਜਿਆ, ਦੂਜੇ ਆਪ ਉੱਠ ਕੇ ਮੈਨੂੰ ਸੰਗਤ ਵਿੱਚ ਮਾਣ ਦਿੱਤਾ।" ਆਖਿਆ, "ਸੋਖੀ ਜੀ ਤੁਸੀਂ ਤਾਂ ਕੇਵਲ ਦਿੱਲੀ ਦੇ ਨਾਮਧਾਰੀਆਂ ਵੱਲੋਂ ਧੰਨਵਾਦ ਕਰਦੇ ਹੋ, ਮੈਂ ਸਾਰੀ ਦੁਨੀਆਂ ਦੇ ਨਾਮਧਾਰੀਆਂ ਵੱਲੋਂ, ਸ਼ਿਵ ਲਾਲ ਜੀ ਦੇ ਇਸ ਉੱਦਮ ਦੀ ਸ਼ਲਾਘਾ ਕਰਦਾ ਹਾਂ।" ਸਤਿਗੁਰੂ ਜੀ ਦਾ ਗੁਣ ਗ੍ਰਾਹਕ ਹੋਣ ਵਾਲਾ ਇਹ ਵੱਡਾ ਗੁਣ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਆਪਣੇ ਵਿਰਸੇ ਵਿੱਚ ਮਿਲਿਆ ਸੀ। ਸ਼ਿਵ ਲਾਲ ਹੋਰੀ ਦੱਸਦੇ ਹਨ ਕਿ ਕੂਕੇ ਅੰਗਰੇਜ਼ ਸਾਮਰਾਜ ਦੇ ਕਿਤਨੇ ਕੱਟੜ ਵਿਰੋਧੀ ਸਨ, ਇਸ ਦਾ ਸਬੂਤ ਵੀ ਉਹਨਾਂ ਨੂੰ ਨਿੱਜੀ ਜੀਵਨ ਵਿੱਚ ਮਿਲਿਆ। ਉਹ ਉਪਰ ਵਰਣਿਤ ਅਖ਼ਬਾਰ ਤੋਂ ਬਾਅਦ "ਸਟੇਟਸਮੈਨ" ਰੋਜ਼ਾਨਾ ਅੰਗਰੇਜ਼ੀ ਅਖ਼ਬਾਰ ਪਾਸ, ਨੌਕਰੀ ਲਈ ਗਏ ਕਿਉਂਕਿ ਇਹ ਪਹਿਲੇ ਦੇ ਮੁਕਾਬਲੇ ਵੱਡਾ ਅਖ਼ਬਾਰ ਸੀ। ਇਸ ਦੇ ਇੰਚਾਰਜ ਨਿਊਜ਼ ਐਡੀਟਰ ਮਿ. ਕ੍ਰਾਸਲੈਂਡ ਦੇ ਸਾਹਮਣੇ ਉਹ ਗਏ ਅਤੇ ਆਪਣੇ ਲੇਖਾਂ ਦੀਆਂ

ਕਟਿੰਗਜ਼ ਪੇਸ਼ ਕੀਤੀਆਂ। ਇਹ ਅੰਗਰੇਜ਼ ਸਤਿਗੁਰੂ ਰਾਮ ਸਿੰਘ ਦੀ ਫੋਟੋ ਵੇਖ ਕੇ ਅਟਕ ਗਿਆ। ਉਸਨੇ ਇਸ ਨੂੰ ਵਿੱਚੋਂ-ਵਿੱਚੋਂ ਪੜ੍ਹਿਆ ਅਤੇ ਸ਼ਿਵ ਲਾਲ ਨੂੰ ਕਿਹਾ, "ਅੱਛਾ, ਤੂੰ ਕੂਕਿਆਂ ਨੂੰ ਵੀ ਜਾਣਦਾ ਹੈ। ਮੈਂ ਵੀ ਇਹਨਾਂ ਬਾਰੇ ਬਹੁਤ ਕੁੱਝ ਸਮਝਦਾ ਹਾਂ ਅਤੇ ਉਸ ਵੱਲ ਘੋਖਵੀਂ ਨਜ਼ਰ ਸੁੱਟ ਕੇ ਬੋਲਿਆ, "ਮਿ. ਸ਼ਿਵ ਲਾਲ ਅਜੇ ਤੇਰੀ ਲੋੜ ਨਹੀਂ।"*

ਪ੍ਰੀਤਲੜੀ, ਜਨਵਰੀ 1979 ਵਿੱਚ, ਕਵੀ ਜੀ ਦੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪਿਛਲੀ ਥਾਈਲੈਂਡ ਯਾਤਰਾ ਬਾਰੇ, ਸ਼ਾਂਤੀ ਮੰਦਰ ਦਾ ਨੀਂਹ ਪੱਥਰ ਰੱਖਣ ਸਮੇਂ ਦੀ ਯਾਤਰਾ ਰਿਪੋਰਟ ਛਪੀ ਸੀ। ਇਸ ਲੇਖ ਦੇ ਮੁੱਢ ਵਿੱਚ ਸੰਪਾਦਕ ਪ੍ਰੀਤਲੜੀ, ਸ. ਨਵਤੇਜ ਸਿੰਘ ਹੋਰਾਂ ਦੀ ਭਾਵਪੂਰਤ ਟਿੱਪਣੀ ਛਪੀ ਸੀ, "ਨਾਮਧਾਰੀ ਸੰਪਰਦਾ ਦੇ ਸਤਿਗੁਰੂ ਜਗਜੀਤ ਸਿੰਘ ਜੀ ਬੜੀ ਹੀ ਪਿਆਰੀ, ਸੂਝਵਾਨ ਤੇ ਸਰਬੰਗੀ ਸ਼ਖ਼ਸ਼ੀਅਤ ਹਨ। ਉਹਨਾਂ ਦੇ ਅੰਦਰ ਸੰਸਾਰ ਅਮਨ ਲਈ ਅਦੁੱਤੀ ਲਗਨ ਹੈ। ਉਹਨਾਂ 'ਸੰਸਾਰ ਅਮਨ ਲਹਿਰ' ਵਿੱਚ ਵਡਮੁੱਲਾ ਹਿੱਸਾ ਪਾਇਆ ਹੈ। ਇਹਦੇ ਆਦਰਸ਼ਾਂ ਨੂੰ ਪੰਜਾਬ, ਭਾਰਤ ਤੇ ਵਿਸ਼ਵ ਵਿੱਚ ਪ੍ਰਚਾਰਿਆ ਹੈ।

"ਸੱਚੇ ਧਾਰਮਿਕ ਨੇਤਾ ਅਮਨ ਦੇ ਮਹਾਨ ਮਨੁੱਖੀ ਆਦਰਸ਼ ਨੂੰ ਪਰਣਾਏ ਹੋਏ ਹੁੰਦੇ ਹਨ- ਇਹਦਾ ਇੱਕ ਪ੍ਰਮਾਣ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸ਼ੀਅਤ ਹੈ। ਪਿਛਲੇ ਸਾਲ 19 ਅਕਤੂਬਰ, 1978 ਨੂੰ ਥਾਈਲੈਂਡ ਵਿੱਚ ਧਾਰਮਿਕ ਨੇਤਾਵਾਂ ਦਾ ਅਮਨ ਲਈ ਇੱਕ ਵੱਡਾ ਇਕੱਠ ਹੋਇਆ ਸੀ, ਉਸ ਵਿੱਚ ਉਹਨਾਂ ਦਾ ਉੱਘਾ ਹਿੱਸਾ ਸੀ।

ਇਸ ਸਮਾਗਮ ਦੀ ਇੱਕ ਅੱਖੀਂ ਡਿੱਠੀ ਰਿਪੋਰਟ ਪ੍ਰੀਤਮ ਸਿੰਘ ਕਵੀ ਦੀ ਕਲਮ ਤੋਂ, ਅਸੀਂ ਆਪਣੇ ਪਾਠਕਾਂ ਦੀ ਜਾਣਕਾਰੀ ਲਈ ਛਾਪ ਰਹੇ ਹਾਂ।"

"ਅੱਜ ਜਦੋਂ ਸਾਡੇ ਦੇਸ਼ ਵਿੱਚ ਬੜੇ ਥਾਈਂ ਅਲੀਗੜ੍ਹ, ਲਖਨਊ, ਕਾਨਪੁਰ, ਦਿੱਲੀ, ਅੰਮ੍ਰਿਤਸਰ ਵਿੱਚ ਧਾਰਮਿਕ ਵਖਰੇਵਿਆਂ ਤੇ ਝਗੜਿਆਂ ਤੋਂ ਲਹੂ ਡੁੱਲ੍ਹਿਆ ਅਤੇ ਅਮਨ ਭੰਗ ਹੋਇਆ ਤੇ ਕਈ ਥਾਈਂ ਹੋ ਰਿਹਾ ਹੈ, ਉਦੋਂ ਅਸੀਂ

---

*ਬੀਤੇ ਦੀਆਂ ਪੈੜਾਂ (ਭਾਗ-4), ਸਫ਼ਾ 26-27

ਆਸ ਕਰਦੇ ਹਾਂ ਕਿ ਧਾਰਮਿਕ ਨੇਤਾਵਾਂ ਦਾ ਇਹ ਮਹਾਨ ਇਕੱਠ, ਧਰਮ ਵਿੱਚ ਅਕੀਦਾ ਰੱਖਣ ਵਾਲੇ ਲੋਕਾਂ ਲਈ, ਇੱਕ ਸੁਖਾਵਾਂ ਸੁਨੇਹਾ ਬਣ ਸਕੇਗਾ। (ਸੰਪਾਦਕ)"

24,25,26 ਜਨਵਰੀ ਤਿੰਨ ਦਿਨ ਸ੍ਰੀ ਸਤਿਗੁਰੂ ਜੀ ਨੇ ਇਲਾਕਾ ਸ਼੍ਰੀ ਜੀਵਨ ਨਗਰ ਦੀਆਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਦੌਰਾਨ ਆਪ ਨੇ "ਸ੍ਰੀ ਪ੍ਰਤਾਪ ਸਰੋਵਰ" ਜੀਵਨ ਨਗਰ ਦੀ ਉਸਾਰੀ ਅਰੰਭਣ ਦਾ ਐਲਾਨ, ਸੰਪਾਦਕ ਸਤਿਜੁਗ ਸੰਤ ਆਤਮਾ ਸਿੰਘ ਸਨਖਤਰਾ ਤੋਂ ਕਰਵਾਇਆ। ਇਲਾਕਾ ਸ੍ਰੀ ਜੀਵਨ ਨਗਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼ ਦਾ ਵਰਣਨ ਕਰਦਿਆਂ, ਹਜ਼ੂਰ ਨੇ ਫੁਰਮਾਇਆ ਕਿ ਤੁਸੀਂ ਇਸ ਇਲਾਕੇ ਦੀ ਸੰਗਤ, ਸਤਿਗੁਰੂ ਜੀ ਦੇ ਨਾਂ 'ਤੇ ਬਣ ਰਿਹਾ ਸਰੋਵਰ ਵੀ ਬਣਾਓ ਅਤੇ ਆਪ ਦੀ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਬਣ ਰਹੇ "ਸਿਮਰਤੀ ਮੰਦਰ" ਵਿੱਚ ਵੀ ਯੋਗਦਾਨ ਪਾਉ। 25 ਜਨਵਰੀ ਵਾਲੇ ਦਿਨ ਸਿੰਘਾਂ ਦੇ ਟਰੈਕਟਰਾਂ ਦੁਆਰਾ, ਕਾਰ ਸੇਵਾ ਆਰੰਭ ਹੋ ਕੇ ਸ਼ਾਮ ਤੱਕ ਸਰੋਵਰ ਦੇ ਆਲੇ-ਦੁਆਲੇ ਮਿੱਟੀ ਦਾ ਵੱਡਾ ਬੰਨ੍ਹ ਉਸਰ ਚੁੱਕਾ ਸੀ, ਕਾਰਜ ਦੇ ਪਹਿਲੇ ਦਿਨ ਹੀ। ਸਮੂਹਿਕ ਸ਼੍ਰਮ (ਕਿਰਤ) ਦੁਆਰਾ ਇਸ ਤਰ੍ਹਾਂ ਦੇ ਕਰਿਸ਼ਮੇ ਗੁਰੂ ਕਿਰਪਾ ਨਾਲ ਸੰਭਵ ਹੋ ਜਾਂਦੇ ਹਨ। ਝਾੜ, ਬੂਟ, ਰੁੱਖ, ਇਸ ਥਾਉਂ ਸਾਫ ਕਰ ਦਿੱਤੇ ਗਏ। ਪੂਜ ਮਾਤਾ ਚੰਦ ਕੌਰ ਜੀ ਵੀ ਸਰੋਵਰ ਦੀ ਕਾਰ ਸੇਵਾ 'ਤੇ ਦਿਨ ਭਰ ਤਤਪਰ ਰਹੇ। ਦੁਪਹਿਰ ਬਾਅਦ ਅਤੇ ਸ਼ਾਮ ਨੂੰ ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਦੇ ਦੀਵਾਨਾਂ ਵਿੱਚ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਗਾਇਨ ਹੁੰਦਾ ਰਿਹਾ। ਇਸ ਮੇਲੇ ਦੇ ਸਮੇਂ ਹੀ ਸ੍ਰੀ ਸਤਿਗੁਰੂ ਜੀ ਨੇ ਠਾਕੁਰ ਦਲੀਪ ਸਿੰਘ ਪਾਸੋਂ, ਮਸਤਾਨ ਗੜ੍ਹ ਅਤੇ ਸ੍ਰੀ ਜੀਵਨ ਨਗਰ ਦਾ ਪ੍ਰਬੰਧ ਵਾਪਸ ਲੈ ਕੇ, ਮਸਤਾਨ ਗੜ੍ਹ ਠਾਕੁਰ ਉਦੇ ਸਿੰਘ ਜੀ ਨੂੰ ਅਤੇ ਸ੍ਰੀ ਜੀਵਨ ਨਗਰ ਦਾ ਪ੍ਰਬੰਧ ਬਲਦੇਵ ਸਿੰਘ ਬੇਹੜ ਮਿਰਜ਼ਾਪੁਰ ਨੂੰ ਸੌਂਪ ਦਿੱਤਾ। ਸੂਬਾ ਰੇਸ਼ਮ ਸਿੰਘ ਕੈਨੇਡਾ ਹੋਰਾਂ ਵੀ ਸਪਰਿਵਾਰ ਇਸ ਮੇਲੇ ਦੀ ਹਾਜ਼ਰੀ ਭਰੀ। ਉਹ ਵੈਨਕੂਵਰ ਤੋਂ ਹੁਣ ਟੋਰਾਂਟੋ ਸ਼ਹਿਰ ਵਿਖੇ ਜਾ ਟਿਕੇ ਹਨ। ਸੂਬਾ ਮੇਲਾ ਸਿੰਘ ਰਛੀਨ ਵਾਲਿਆਂ ਨੇ ਨਾਮ ਅਭਿਲਾਖੀਆਂ ਨੂੰ ਕੰਨਾਂ ਵਿੱਚ ਭਜਨ ਦੀ ਦਾਤ ਦਿੱਤੀ।

ਪ੍ਰੀਤਮ ਸਿੰਘ ਕਵੀ ਜੀ ਦੀ ਸਥਾਪਨਾ ਦਿਵਸ ਮੇਲੇ ਸਮੇਂ, ਇਸੇ ਇਲਾਕੇ

ਦੇ ਸੰਦਰਭ ਵਿੱਚ ਸਵਾ ਘੰਟਾ ਲੰਮੀ ਭਾਵ-ਪੂਰਤ ਤਕਰੀਰ ਤੋਂ ਬਾਅਦ, ਮੇਲੇ ਦੀ ਸਮਾਪਤੀ ਸ੍ਰੀ ਸਤਿਗੁਰੂ ਜੀ ਦੇ, ਮਨੁੱਖ ਨੂੰ ਆਪਣੀ ਮੰਜ਼ਿਲ ਸਰ ਕਰਨ ਲਈ, ਵਾਰ-ਵਾਰ ਯਤਨ ਕਰਨ ਵਾਲੇ, ਸੱਦ ਉਪਦੇਸ਼ ਨਾਲ ਹੋਈ, ਜਿਸ ਵਿੱਚ ਆਪ ਦਾ ਫੁਰਮਾਨ ਸੀ-

"ਮੈਂ ਸਾਧ-ਸੰਗਤ ਅੱਗੇ ਅਰਜ਼ ਕਰਾਂਗਾ ਕਿ ਗੁੱਸੇ ਰਾਜ਼ੀ ਹੋਣਾ ਤਾਂ ਮਨ ਦਾ ਸੁਭਾਉ ਹੀ ਹੈ।... ਸਾਰੀਆਂ ਗੱਲਾਂ ਛੱਡ ਕੇ ਏਕਤਾ ਤੇ ਉਸਾਰੀ ਵੱਲ ਵਧੀਏ, ਏਸੇ ਵਿੱਚ ਸਾਡੀ ਸ਼ਕਤੀ ਹੈ, ਇਸੇ ਵਿੱਚ ਕਲਿਆਣ ਹੈ।"*

ਯੂ.ਪੀ. ਦੀ ਸਾਧ ਸੰਗਤ ਵੱਲੋਂ ਲਖਨਊ ਵਿਖੇ, 31 ਜਨਵਰੀ ਤੇ 1 ਫਰਵਰੀ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਬਸੰਤ ਪੁਰਬ ਮਨਾਇਆ ਗਿਆ। ਠੇਕੇਦਾਰ ਹਰਿਭਜਨ ਸਿੰਘ ਹੋਰਾਂ ਦੇ ਗ੍ਰਹਿ ਵਿਖੇ ਹੀ ਇਹ ਸਮਾਗਮ ਹੋਇਆ ਸੀ। 1 ਫਰਵਰੀ ਨੂੰ ਲਖਨਊ ਦੇ ਆਰਾਮ ਬਾਗ ਵਿੱਚ ਸੁਸੱਜਿਤ ਪੰਡਾਲ ਵਿੱਚ, ਬਸੰਤ ਮੇਲੇ ਦਾ ਦੂਜਾ ਦਿਨ ਮਨਾਇਆ ਗਿਆ। ਆਸਾ ਜੀ ਦੀ ਵਾਰ ਦੇ ਕੀਰਤਨ ਵਿੱਚ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਸ੍ਰੀ ਚੰਦਰ ਹਾਂਸ, ਸ੍ਰੀ ਹਰਭਜਨ ਸਿੰਘ ਨੇ ਸ੍ਰੀ ਸਤਿਗੁਰੂ ਜੀ ਨਾਲ ਸਾਥ ਦਿੱਤਾ। ਤਬਲੇ ਉੱਤੇ ਭਾਈ ਨਿਹਾਲ ਸਿੰਘ ਅਤੇ ਸ. ਅਵਤਾਰ ਸਿੰਘ ਅੰਮ੍ਰਿਤਸਰੀ ਸਾਥ ਦੇ ਰਹੇ ਸਨ। ਨਵਾਬਾਂ ਦੇ ਸ਼ਹਿਰ ਵਿੱਚ ਇਲਾਹੀ ਬਾਣੀ ਦਾ ਰਸਭਿੰਨਾ ਕੀਰਤਨ, ਇਸ ਦੇਵ ਸਭਾ ਵਿੱਚ ਹੋਇਆ। ਸੂਬਾ ਸੇਵਾ ਸਿੰਘ ਜਗਾਧਰੀ, ਜਥੇਦਾਰ ਅਜਾਇਬ ਸਿੰਘ, ਜਥੇਦਾਰ ਸੇਵਾ ਸਿੰਘ ਮੰਡੀ, ਜਥੇਦਾਰ ਨਿਰੰਜਨ ਸਿੰਘ ਕੱਕੜ ਆਦਿ ਜਥੇਦਾਰਾਂ ਨੇ ਦਿਨ ਭਰ, ਸਤਿਗੁਰੂ ਜੀ ਨਾਲ ਸੰਬੰਧਿਤ, ਪ੍ਰਸੰਗਾਂ ਦੀ ਲੜੀ ਜਾਰੀ ਰੱਖੀ। ਰਾਤ ਨੂੰ ਜਥੇਦਾਰ ਨਾਹਰ ਸਿੰਘ, ਪੰਡਿਤ ਗੋਪਾਲ ਸਿੰਘ ਜੀ ਅਤੇ ਕਵੀਸ਼ਰ ਜੀਵਨ ਸਿੰਘ ਹੋਰਾਂ ਦੇ, ਸਵਿੰਦਰ ਸਿੰਘ ਹਰਵੇਲ ਸਿੰਘ ਦੇ ਕਵੀਸ਼ਰੀ ਜੱਥੇ ਦਾ, ਕਾਵਿ ਗਾਇਨ ਅਤੇ ਕਵੀ ਦਰਬਾਰ ਵੀ ਹੋਇਆ। ਅੱਜ ਹੀ ਨਾਮਧਾਰੀ ਧਰਮਸ਼ਾਲਾ ਲਖਨਊ ਦੇ ਬਾਨੀ ਸ. ਬਹਾਦਰ ਸ਼ਿੰਗਾਰਾ ਸਿੰਘ ਦੇ ਵੱਡੇ ਸਪੁੱਤਰ, ਸ. ਕਰਮਜੀਤ ਸਿੰਘ ਆਨਰੇਰੀ ਮੈਜਿਸਟ੍ਰੇਟ ਨੇ ਗੁਰੂ ਦਰਸ਼ਨਾਂ ਤੋਂ ਪ੍ਰਭਾਵਿਤ ਹੋ ਕੇ ਕਿਹਾ,

---

*ਹੀਰੇ ਦੀਆਂ ਪੋੜ੍ਹਾਂ (ਭਾਗ-4), ਸਫ਼ਾ 44

"ਮਾਹ ਦੇਖਾ ਹੈ ਮਹਿਤਾਬ ਦੇਖਾ ਹੈ।
ਏਕ ਸੇ ਏਕ ਲਾ-ਜਵਾਬ ਦੇਖਾ ਹੈ।
ਬਹਿਕ ਜਾਏ ਖ਼ੁਦਾ ਭੀ, ਖ਼ੁਦਾ ਕੀ ਕਸਮ
ਮੈਂ ਨੇ ਐਸਾ ਸ਼ਬਾਬ ਦੇਖਾ ਹੈ।"

ਲਖਨਊ ਵਿਖੇ ਹੀ ਵੱਡਿਆਂ ਦੇ ਸਤਿਕਾਰ ਨਾਲ ਸੰਬੰਧਿਤ ਇੱਕ ਕੀਮਤੀ ਬਚਨ ਸਤਿਗੁਰੂ ਜੀ ਨੇ, ਆਪਣੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਦੀ ਇਹ ਝਿਜਕ ਦੂਰ ਕਰਨ ਲਈ, ਸੁਣਾਇਆ ਕਿ ਕੀ ਸ੍ਰੀ ਸਤਿਗੁਰੂ ਜੀ ਤੋਂ ਇਲਾਵਾ ਕਿਸੇ ਅਨਮਤੀਏ ਉੱਚ ਵਿਅਕਤੀ ਨੂੰ, ਚਰਨ ਬੰਦਨਾ ਕਰਨ ਜਾਂ ਲਿਖਣ ਨਾਲ ਸਾਡੇ ਸਤਿਗੁਰੂ-ਸਤਿਕਾਰ ਵਿੱਚ ਕੋਈ ਫ਼ਰਕ ਆਉਂਦਾ ਹੈ? ਸਤਿਗੁਰੂ ਜੀ ਦਾ ਫੁਰਮਾਨ ਸੀ, "ਆਦਰਯੋਗ ਵਿਅਕਤੀਆਂ ਨੂੰ ਆਦਰ ਦੇਣ ਵਿੱਚ ਸੰਕੋਚ ਕਿਉਂ? ਫੇਰ ਤੁਸੀਂ ਜਦੋਂ ਮੈਨੂੰ ਪਿਆਰ ਅਤੇ ਸਤਿਕਾਰ ਦੇਣ ਵਾਲੇ ਨੂੰ ਇੰਞ ਲਿਖਦੇ ਹੋ ਤਾਂ ਠੀਕ ਹੀ ਹੈ। ਤੁਸਾਂ ਵੀ ਨਮਰਤਾ ਭਾਵ ਵਰਤਣਾ ਹੈ। ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਇੰਞ ਕਰਦਿਆਂ ਅਸੀਂ ਆਪਣੀ ਨਿਸ਼ਠਾ ਨਹੀਂ ਗਵਾਂਦੇ।"

ਸਤਿਗੁਰੂ ਜੀ ਨੇ ਇੱਕ ਮਿਸਾਲ ਦਿੱਤੀ:- "ਇੱਕ ਵਾਰ ਮੈਨੂੰ ਅਤੇ ਮਹਾਰਾਜ ਜੀ ਨੂੰ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਦਾਰ ਬਹਾਦੁਰ ਭਾਈ ਕਾਨ੍ਹ ਸਿੰਘ ਨਾਭਾ ਦੇ ਕਿਸੇ ਭਰਾ ਜਾਂ ਭਤੀਜੇ ਦੇ ਵਿਆਹ 'ਤੇ ਭੇਜਿਆ। ਨਾਲ ਹੀ ਆਗਿਆ ਕੀਤੀ, ਜਾ ਕੇ ਚਰਨੀਂ ਹੱਥ ਲਾਉਣਾ। ਵੱਡਿਆਂ ਨੂੰ ਅਦਬ ਨਾਲ ਪੇਸ਼ ਆਉਂਦਿਆਂ, ਤੁਹਾਡਾ ਕੁਝ ਘਟੇਗਾ ਨਹੀਂ, ਸਗੋਂ ਵਧੇਗਾ ਹੀ।"*

ਲਖਨਊ ਵਿਖੇ ਹੀ ਦੋ ਜੋੜਿਆਂ ਦੇ, ਬਸੰਤ ਮੇਲੇ ਦੀ ਸਮਾਪਤੀ ਸਮੇਂ ਅਨੰਦ ਹੋਏ। ਇੱਕ ਜੋੜਾ ਹਰਦੀਪ ਸਿੰਘ ਗਵਾਲੀਅਰ ਅਤੇ ਬੀਬੀ ਸੁਖਵੰਤ ਕੌਰ ਸਪੁੱਤਰੀ ਬੀਬੀ ਪ੍ਰਦੀਪ ਕੌਰ ਜੰਮੂ ਤਵੀ ਅਤੇ ਦੂਸਰਾ, ਸਵਰਨ ਸਿੰਘ ਸਪੁੱਤਰ ਸੰਤ ਕੇਸਰ ਸਿੰਘ ਕੰਬੋਜ, ਚੱਢਾ ਫਾਰਮ ਯੂ.ਪੀ. ਅਤੇ ਬੀਬੀ ਜੋਗਿੰਦਰ ਕੌਰ ਸਪੁੱਤਰੀ ਸੰਤ ਸੋਹਣ ਸਿੰਘ ਅਠਕੋਲਾ ਸਲਾਰਪੁਰ ਸੀ। ਸੰਤ ਕੇਸਰ ਸਿੰਘ ਪੰਜਾਬ ਦੇ

---

*ਹੀਰੇ ਦੀਆਂ ਪੈੜਾਂ (ਭਾਗ-4), ਸਫ਼ਾ 62-63

ਅਕਾਲੀ ਮਾਲ ਮੰਤਰੀ, ਸ. ਆਤਮਾ ਸਿੰਘ ਦੇ ਛੋਟੇ ਭਾਈ ਸਨ, ਜਿਹਨਾਂ ਬਾਰੇ ਸਤਿਗੁਰੂ ਜੀ ਨੇ ਸੰਗਤ ਨੂੰ ਦੱਸਿਆ ਕਿ ਉਹ ਸੋਧੇ ਸਿੰਘ ਸਨ। ਸਵਰਨ ਸਿੰਘ ਨੂੰ ਨਿਤਨੇਮ ਕਰਨ ਅਤੇ ਦਾਜ ਨਾ ਲੈਣ ਦੀ ਤਾਕੀਦ ਕੀਤੀ।

ਲਖਨਊ ਵਿਖੇ ਹੀ ਛੇਵਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰਤੀ ਸੰਗੀਤ ਸੰਮੇਲਨ ਸੰਪੰਨ ਹੋਇਆ। ਗੁਰਦੇਵ ਸਿੰਘ ਸਰੋਦ ਇਸ ਦੇ ਮੁੱਖ ਸੰਯੋਜਕ ਸਨ। ਖ਼ਰਚਾ ਠੇਕੇਦਾਰ ਹਰਭਜਨ ਸਿੰਘ ਹੋਰਾਂ ਦਾ (ਸਮੇਤ ਛੋਟੇ ਭਾਈ ਹਰਮੀਤ ਸਿੰਘ ਦੇ)। ਇਹ ਰਵਿੰਦ੍ਰਾਲਿਆ, ਇੱਕ ਵਧੀਆ ਕਨਸਰਟ ਹਾਲ, ਵਿੱਚ ਹੋਇਆ ਸੀ। ਇਸ ਸਮਾਗਮ ਦਾ ਮੰਚ ਸਕੱਤਰ, ਪ੍ਰਸਿੱਧ ਵਿਦਵਾਨ ਹਿੰਦੀ ਦਾ ਚੰਗਾ ਵਕਤਾ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਰੋਸ਼ਨਆਰਾ ਰੋਡ ਦਿੱਲੀ ਸੀ। ਇਸ ਦਾ ਉਦਘਾਟਨ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ, ਸ੍ਰੀ ਰਾਮ ਨਰੇਸ਼ ਯਾਦਵ ਨੇ ਕੀਤਾ। ਇਸ ਤੋਂ ਪਹਿਲਾਂ ਨਾਮਧਾਰੀਆਂ ਦੇ ਸ਼ਾਸਤਰੀ ਸੰਗੀਤ ਪ੍ਰੇਮ ਬਾਰੇ ਦੱਸਦਿਆਂ, ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਸੰਗੀਤ ਕਲਾਕਾਰਾਂ ਦੇ ਨਾਮ ਗਿਣਦਿਆਂ, ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਦੱਸਿਆ ਕਿ ਆਪ ਵੀ ਆਪਣੇ ਪਿਤਾ ਸਤਿਗੁਰੂ ਜੀ ਜਿਉਂ, ਸੰਗੀਤ ਮਗਮੱਗ ਅਤੇ ਦਿਲਰੁਬਾ ਵਾਦਕ ਹਨ। ਆਪ ਨੇ ਸਰਕਾਰ ਤੋਂ ਸ਼ਾਸਤਰੀ ਸੰਗੀਤ ਨੂੰ ਵਿਕਸਿਤ ਕਰਵਾਉਣ ਦੀ ਮੰਗ ਵੀ ਰੱਖੀ। ਮੁੱਖ ਮੰਤਰੀ ਦੇ ਉਦਘਾਟਨੀ ਭਾਸ਼ਣ ਬਾਅਦ, ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿੱਚ ਫੁਰਮਾਇਆ ਕਿ ਜੋ ਕੁੱਝ ਸਾਡੇ ਸਤਿਗੁਰ ਸਾਹਿਬਾਨ ਅਤੇ ਹੋਰਨਾਂ ਭਗਤਾਂ ਨੇ, ਗੁਰਬਾਣੀ ਵਿੱਚ ਲਿਖਿਆ ਹੈ, ਅਸੀਂ ਉਸੇ ਨੂੰ ਅੱਗੇ ਲੈ ਜਾ ਰਹੇ ਹਾਂ ਅਤੇ ਵਧਾਉਣ ਦੀ ਕੋਸ਼ਿਸ਼ ਕਰਦੇ ਹਾਂ। ਮੰਗਲਾਚਰਣ ਵਿੱਚ ਪ੍ਰਸਤੁਤੀ ਤਾਨਪੂਰੇ ਤੇ ਆਪਣੇ ਸਾਥੀਆਂ ਨਾਲ, ਮਹਾਰਾਜ ਜੀ ਨੇ ਦਿੱਤੀ। ਪਹਿਲੀ ਸ਼ਾਮ, ਸ਼ੁੱਧਾ ਦਿਤਾ ਮੁਖਰਜੀ ਅਤੇ ਮੁਨੱਵਰ ਅਲੀ ਖਾਂ ਸੰਗੀਤਕਾਰਾਂ ਨੇ ਸਮਾਂ ਬੰਨ੍ਹਿਆ।

ਆਲ ਇੰਡੀਆ ਰੇਡੀਓ ਲਖਨਊ ਤੋਂ ਸ਼੍ਰੀ ਉਮੇਸ਼ ਚੰਦਰ ਸ਼ਰਮਾ ਨੇ, ਸਤਿਗੁਰੂ ਜੀ ਨਾਲ ਇੱਕ ਸੰਖੇਪ ਮੁਲਾਕਾਤ ਕੀਤੀ। ਜਿਸ ਦੇ ਕੁੱਝ ਬਚਨ ਕਵੀ ਜੀ ਦੀ ਲਿਖਤ ਮੁਤਾਬਿਕ ਇਉਂ ਹੋਏ–

?"ਜੀਵਨ ਵਿੱਚ ਸੰਗੀਤ ਦੀ ਮਹੱਤਤਾ ਕਿੰਨੀ ਕੁ ਹੈ?"

!"ਰੋਟੀ ਜਿੰਨੀ।"

?"ਉਹ ਕਿਵੇਂ?"

!"ਕਿਉਂਕਿ ਸੰਗੀਤ ਹੀ ਅਗਲੇ ਪਾਸੇ ਜਾਣ ਲਈ ਠੀਕ ਮਾਧਿਅਮ ਹੈ।"

?"ਸੰਗੀਤ ਦੇ ਖੇਤਰ ਦੀ ਕਿੰਨੀ ਕੁ ਸੀਮਾ ਹੈ?

!"ਸਾਰਾ ਵਿਸ਼ਵ।"

?"ਆਪ ਨੇ ਸੰਗੀਤ ਦੀ ਪ੍ਰੇਰਣਾ ਕਿੱਥੋਂ ਲਈ?"

!"ਗੁਰੂਆਂ ਦੇ ਜੀਵਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ।"

?"ਕੋਈ ਉਪਦੇਸ਼ ਦਿਓ।"

ਤਾਂ ਸਤਿਗੁਰੂ ਜੀ ਨੇ ਸੱਤ ਮਾਤਰਾਂ ਵਿੱਚ ਸ਼ਬਦ ਗਾਇਆ:

"ਬਿਖਿਅਨ ਸਿਉ ਕਾਹੇ ਰਚਿਓ"

ਸਾਖਿਆਤਕਾਰ ਨੂੰ ਮਾਸ, ਮਦਿਰਾ, ਅੰਡੇ ਦੇ ਸੇਵਨ ਤੋਂ ਬਚਣ ਲਈ ਪ੍ਰੇਰਿਆ।"

ਇੱਕ ਹਸਾਉਣਾ ਸੁਆਲ ਸੀ, "ਜਿਨ੍ਹਾਂ ਨੂੰ ਸੰਗੀਤ ਬਾਰੇ ਕੋਈ ਗਿਆਨ ਨਹੀਂ, ਉਹ ਤੁਹਾਡੀ ਸੰਗੀਤ ਕਾਨਫਰੰਸ ਤੋਂ ਕੀ ਲਾਭ ਉਠਾਉਣਗੇ?"

ਸਤਿਗੁਰਾਂ ਵੱਲੋਂ ਉੱਤਰ ਸੀ, "ਉਹਨਾਂ ਨੂੰ ਇਹ ਯਕੀਨ ਹੋ ਜਾਏਗਾ ਕਿ ਉਹਨਾਂ ਨੂੰ ਸੰਗੀਤ ਬਾਰੇ ਉੱਕਾ ਹੀ ਗਿਆਨ ਨਹੀਂ।"*

ਦੂਸਰੀ ਸੰਗੀਤ ਸ਼ਾਮ ਨੂੰ ਉਸਤਾਦ ਵਲਾਇਤ ਖਾਂ ਦੇ ਸ਼ਾਗਿਰਦ, ਨਾਮਧਾਰੀ ਨਵੋਦਿਤ ਕਲਾਕਾਰ, ਧਰਮਵੀਰ ਸਿੰਘ ਨੇ ਸਿਤਾਰ ਵਾਦਨ ਕੀਤਾ, ਤਬਲੇ 'ਤੇ ਸੰਗਤ ਸ਼੍ਰੀ ਚੰਦਰ ਮੋਹਨ ਦੀ ਸੀ।

ਫਿਰ ਸੁਖਦੇਵ ਸਿੰਘ, ਮੋਹਣ ਸਿੰਘ, ਬਲਜੀਤ ਸਿੰਘ ਨਾਮਧਾਰੀ ਬੱਚਿਆਂ ਦੇ ਉਸਤਾਦ, ਸ੍ਰੀ ਰਾਜਨ ਸਾਜਨ ਮਿਸ਼ਰਾ ਬੰਧੂਆਂ ਨੇ, ਆਪਣੇ ਗਾਇਨ ਨਾਲ ਦੋ ਘੰਟੇ ਸੰਗੀਤ ਛਹਿਬਰ ਲਾਈ। ਇਹਨਾਂ ਤੋਂ ਸਿਖ ਰਹੇ ਬੱਚਿਆਂ ਦੀ ਪ੍ਰਸਤੁਤੀ ਵੀ ਸ਼ਾਨਦਾਰ ਸੀ। ਮ੍ਰਿਦੰਗ-ਵਾਦਕ ਸਵਾਮੀ ਪਾਗਲ ਦਾਸ ਵੀ ਮਥੁਰਾ ਤੋਂ ਉਚੇਚੇ ਆਏ। ਪੰਡਿਤ ਸ਼ਿਵ ਕੁਮਾਰ ਦੇ ਸੰਤੂਰ ਵਾਦਨ ਨਾਲ, ਉਸਤਾਦ ਅੱਲਾ ਰੱਖਾ ਦੇ ਲੜਕੇ ਜ਼ਾਕਿਰ ਹੁਸੈਨ, ਤਬਲੇ 'ਤੇ ਸੰਗਤ ਕਰ ਰਹੇ ਸਨ। ਪੰਡਿਤ ਸ਼ਿਵ ਕੁਮਾਰ ਤੋਂ ਵੀ ਸ਼੍ਰੀ ਕਿਰਨਪਾਲ ਸਿੰਘ ਅਤੇ ਸ਼੍ਰੀ ਹਰਜਿੰਦਰ ਸਿੰਘ ਦੋ ਯੁਵਾ ਨਾਮਧਾਰੀ ਫੈਜ਼ਯਾਬ ਹੋ ਰਹੇ ਸਨ। ਉਸਤਾਦ ਕਲਾਕਾਰਾਂ ਦਾ ਵਾਦਨ ਅੱਧੀ ਰਾਤ ਤੱਕ ਤਾੜੀਆਂ ਲੁੱਟਦਾ ਰਿਹਾ।

ਤੀਜੀ ਸੰਗੀਤ ਸ਼ਾਮ ਨੂੰ, ਸ਼੍ਰੀ ਚਤੁਰ ਭੁਜ ਰਾਠੌਰੀਆ ਦੇ ਗਾਇਨ ਨਾਲ, ਸਵਾਮੀ ਪਾਗਲ ਦਾਸ ਹੋਰਾਂ ਦਾ ਪਖਾਵਜ ਵਾਦਨ, ਹਜ਼ੂਰ ਸਿੰਘ ਚੰਦਰਹਾਂਸ ਤੇ ਬਲਦੇਵ ਸਿੰਘ ਰਾਣੀਆਂ ਨੇ ਤਾਨਪੂਰਿਆਂ 'ਤੇ ਸਾਥ ਦਿੱਤਾ। ਧਰੁਪਦ ਗਾਇਕੀ ਨੇ ਸਮਾਂ ਕੀਲ ਛੱਡਿਆ ਸੀ। ਦੁਪਹਿਰੇ, ਉਸਤਾਦ ਅਮਜਦ ਅਲੀ ਦੇ ਸਰੋਦ ਵਾਦਨ ਤੇ ਕਿਸ਼ਨ ਮਹਾਰਾਜ ਦੇ ਤਬਲੇ ਨੇ, ਸੁੱਧ-ਬੁੱਧਾਂ ਭੁਲਾ ਦਿੱਤੀਆਂ। ਮੁਕੁਲ ਸ਼ਿਵ ਪੁਤ੍ਰਾ, ਜੋ ਕੁਮਾਰ ਗੰਧਰਵ ਦੇ ਸਪੁੱਤਰ ਹਨ, ਉਹਨਾਂ ਦੇ ਗਾਇਨ ਬਾਅਦ ਉੱਭਰਦੇ ਨਾਮਧਾਰੀ ਸੰਗੀਤ ਕਲਾਕਾਰ, ਸੁਖਵਿੰਦਰ ਸਿੰਘ ਪਿੰਕੀ, ਅਤੇ ਇਸ ਦੇ ਵੱਡੇ ਭਾਈ ਸੁਖਦੇਵ ਸਿੰਘ ਹੋਰਾਂ ਨੇ, ਤਬਲਾ ਵਾਦਨ ਪੇਸ਼ ਕਰਕੇ ਉਸਤਾਦ ਕਲਾਕਾਰਾਂ ਦੀ ਪ੍ਰਸ਼ੰਸਾ ਖੱਟੀ। ਪੰਡਿਤ ਰਾਮ ਨਰਾਇਣ ਦੇ ਸਾਰੰਗੀ ਵਾਦਨ ਸਮੇਂ, ਤਾਨਪੁਰੇ ਤੇ ਬਲਦੇਵ ਸਿੰਘ ਰਾਣੀਆਂ, ਸੁਰਜੀਤ ਸਿੰਘ ਦਿੱਲੀ ਅਤੇ ਅਵਤਾਰ ਸਿੰਘ ਅੰਮ੍ਰਿਤਸਰੀ ਤਬਲੇ 'ਤੇ ਸਾਥ ਦੇ ਰਹੇ ਸਨ।

5 ਫਰਵਰੀ ਦੀ ਰਾਤ ਨੂੰ ਰਵਿੰਦ੍ਰਾਲੇ ਵਿੱਚ, ਸ਼੍ਰੀ ਅਮਰ ਨਾਥ ਦੇ ਗਾਇਨ ਸਮੇਂ ਬਲਜੀਤ, ਮੋਹਨ ਤਾਨਪੂਰੇ ਤੇ, ਇੰਦਰਲਾਲ ਜੀ ਸਾਰੰਗੀ ਅਤੇ ਪ੍ਰੇਮ ਵੱਲਭ ਜੀ ਤਬਲੇ 'ਤੇ ਡਟੇ ਸਨ। ਭਰਪੂਰ ਹਾਜ਼ਰੀ ਵਿਚੱ ਗੁਰਦੇਵ ਸਿੰਘ ਸਰੋਦ ਦਾ ਵਾਦਨ, ਤਬਲਾ ਵਾਦਕ ਸਾਬਿਰ ਖਾਂ ਨਾਲ ਬਹੁਤ ਪ੍ਰਭਾਵਸ਼ਾਲੀ ਰਿਹਾ। ਉਸਤਾਦ ਸਲਾਮਤ ਅਲੀ ਪ੍ਰਸਿੱਧ ਗਾਇਕ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਸ਼ਰਧਾਲੂ ਸਨ, ਇਸ ਸੰਮੇਲਨ ਦਾ ਵੀਜ਼ਾ ਨਾ ਮਿਲਣ ਸਦਕਾ ਪਾਕਿਸਤਾਨ ਤੋਂ ਆ ਨਹੀਂ ਸਕੇ ਸਨ। ਇਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਪ੍ਰਤੀ ਸ਼ਰਧਾ ਭਰੇ ਬੋਲਾਂ ਵਾਲੀਂ ਉਹਨਾਂ ਦੀ ਇੱਕ ਕੈਸਟ ਜੋ ਇੰਗਲੈਂਡ ਦੇ ਕਿਸੇ ਕਨਸਰਟ ਵਿੱਚ ਰਿਕਾਰਡ ਹੋਈ ਸੀ, ਸੰਗੀਤ ਸੰਮੇਲਨ ਵਿੱਚ ਸੁਣਾਈ ਗਈ। ਪੰ. ਕਿਸ਼ਨ ਮਹਾਰਾਜ ਦੇ ਤਬਲਾ-ਵਾਦਨ ਸਾਥ, ਪੰ. ਬਿਰਜੂ ਮਹਾਰਾਜ ਦੇ ਕੱਥਕ ਨਰਿਤ ਨੇ, ਸੰਗੀਤ ਸੰਮੇਲਨ ਦਾ ਸ਼ਿਖਰ ਛੋਹ ਲਿਆ। ਮਿਠ ਬੋਲੜੇ ਗਾਇਕ ਸ਼੍ਰੀ ਹਰੀ ਸ਼ੰਕਰ ਰਾਇ, ਪਖਾਵਜ ਵਾਦਕ ਸ਼੍ਰੀ ਰਾਮ ਲਖਨ ਯਾਦਵ, ਸਿਤਾਰ ਵਾਦਕ ਸ਼੍ਰੀ ਗੋਪਾਲ ਚੱਕਰਵਰਤੀ ਅਤੇ ਸਾਰੰਗੀ ਵਾਦਕ ਸ਼੍ਰੀ ਜੈ ਨਰਾਇਣ ਮਿਸ਼ਰ ਨੇ ਵੀ ਇਸ ਕੱਥਕ ਨਰਿੱਤ ਸਮੇਂ, ਆਪੋ-ਆਪਣੀ ਕਲਾ ਨਾਲ ਰਸ ਬਿਖੇਰਿਆ।

ਲਖਨਊ ਦੇ ਕਾਰਟਨ ਹੋਟਲ ਵਿੱਚ ਪ੍ਰਸਿੱਧ ਸਿਤਾਰ ਵਾਦਕ, ਉਸਤਾਦ

ਵਲਾਇਤ ਖਾਂ ਦੀ ਰਿਹਾਇਸ਼ ਉਪਰ ਜਾ ਕੇ ਸਤਿਗੁਰੂ ਜੀ ਨੇ ਉਹਨਾਂ ਨੂੰ ਨਿਵਾਜਿਆ। ਖਾਂ ਸਾਹਿਬ ਨੇ ਸਾਰੇ ਪਰਿਵਾਰ ਨੂੰ ਆਪਣੀ ਮਾਤਾ ਬਸ਼ੀਰਨ ਬੇਗਮ ਸਮੇਤ, ਗੁਰ ਚਰਨੀਂ ਲਾਉਣ ਦਾ ਸੁਭਾਗ ਹਾਸਲ ਕੀਤਾ। ਇੱਥੇ ਹਾਜ਼ਰ ਇਲਿਆਸ ਖਾਂ ਸਾਹਿਬ ਨੇ, ਸਤਿਗੁਰੂ ਜੀ ਪ੍ਰਤੀ ਅਕੀਦਤ ਇਉਂ ਪ੍ਰਗਟ ਕੀਤੀ, "ਆਪ ਨੇ ਤੋ ਹਮਾਰੇ ਸ਼ਹਿਰ ਮੇਂ ਮੰਗਲ ਕਰ ਦੀਆ, ਮਹਾਰਾਜ ਜੀ ਹਮਾਰੇ ਸ਼ਹਿਰ ਮੇਂ, ਐਸਾ ਕਭੀ ਹੂਆ ਨਹੀਂ ਜੈਸਾ ਆਪ ਨੇ ਕਰ ਦਿਖਲਾਇਆ। ਇਤਨਾ ਅੱਛਾ!...ਐਸੀ ਮੁਹੱਬਤ!!ਆਪ ਨੇ ਤੋਂ ਲਖਨਊ ਕੀ ਪੁਰਾਣੀ ਸ਼ਾਨ ਕਾਇਮ ਕਰ ਦਿਖਲਾਈ। ਹਮ ਦੁਨੀਆਂਦਾਰ ਅਗਰ ਯਹੀ ਕਾਮ ਕਰੇਂ ਤੋਂ ਇਤਨਾ ਅੱਛਾ ਨ ਹੋ, ਜੈਸਾ ਆਪ ਨੇ ਕਰ ਦੀਆ। ਆਪ ਪਰ ਤੋਂ ਅੱਲਾ ਕਾ ਕਰਮ ਹੈ।"

"ਸਤਿਗੁਰੂ ਜੀ ਨੇ ਗੱਲ ਮੁਕਾਈ: ਇਹ ਸਭ ਆਪ ਲੋਕਾਂ ਦਾ ਸਹਿਯੋਗ ਹੈ। ਨਿਸ਼ਚੇ ਹੀ ਇਸ ਸੰਗੀਤ ਸੰਮੇਲਨ ਵਿੱਚ ਜੇ ਸ਼੍ਰੀ ਜਗਦੀਸ਼ ਸਿੰਘ ਵਰਿਆਮ, ਹਰਵਿੰਦਰ ਸਿੰਘ ਹੰਸਪਾਲ ਜਿਹੇ ਗੁਰੂ ਪਿਆਰਿਆਂ ਤੋਂ ਇਲਾਵਾ ਪ੍ਰੀਤਮ ਸਿੰਘ ਕਵੀ ਹਾਜ਼ਰ ਨਾ ਹੁੰਦੇ ਤਾਂ ਇਸ ਦਾ ਇਤਨਾ ਸਜੀਵ ਵਰਣਨ ਕਿਵੇਂ ਜੀਵਿਤ ਰਹਿੰਦਾ। ਇਹਨਾਂ ਸੰਗੀਤ ਸੰਮੇਲਨਾਂ ਦੇ ਰੀਪੋਰਤਾਜ ਵਿੱਚ, ਸ਼੍ਰੀ ਜਗਦੀਸ਼ ਸਿੰਘ ਵਰਿਆਮ ਹੋਰਾਂ ਦੀ ਭੂਮਿਕਾ ਵੀ ਚਿਰ ਸਥਾਈ ਬਣੀ ਰਹੇਗੀ।

9 ਫਰਵਰੀ ਦੀ ਰਵਿੰਦ੍ਰਾਲੇ ਦੀ ਸ਼ਾਮ ਇਸ ਆਯੋਜਨ ਦੀ ਆਖਰੀ ਸ਼ਾਮ ਸੀ, ਇਸ ਦਿਨ ਉਸਤਾਦ ਵਲਾਇਤ ਖਾਂ ਦਾ ਸਿਤਾਰ ਵਾਦਨ, ਸ਼੍ਰੀ ਗੋਪਾਲ ਕ੍ਰਿਸ਼ਨ ਦਾ ਵੀਣਾ ਵਾਦਨ ਅਤੇ ਨਾਮਧਾਰੀ ਗਰੁੱਪ ਵਿੱਚ ਸ਼੍ਰੀ ਹਰਭਜਨ ਸਿੰਘ ਸਿਤਾਰ ਨਾਲ, ਮਹਾਰਾਜ ਬੀਰ ਸਿੰਘ ਜੀ ਨੇ ਪੰਜਾਬੀ ਅੰਗ ਦੇ ਪਖਾਵਜ ਵਜਾ ਕੇ, ਤਬਲੇ 'ਤੇ ਸੰਗਤ ਕੀਤੀ। ਸੁਰਿੰਦਰ ਸਿੰਘ ਸੁਮਨ ਅਤੇ ਉਸਤਾਦ ਨਿਹਾਲ ਸਿੰਘ ਵੀ ਮੰਚ ਸੁਸ਼ੋਭਿਤ ਸਨ। 7 ਫਰਵਰੀ ਸਵੇਰੇ ਪੌਣੇ ਇੱਕ ਵਜੇ ਸਤਿਗੁਰੂ ਜੀ ਦੇ ਪ੍ਰਵਚਨ ਨਾਲ, ਇਹ ਯਾਦਗਾਰੀ ਸੰਗੀਤ ਸੰਮੇਲਨ ਸੰਪੂਰਨ ਹੋਇਆ।

ਕੁੱਝ ਉੱਚ ਕੋਟੀ ਦੇ ਸੰਗੀਤ ਕਲਾਕਾਰਾਂ, ਉਸਤਾਦ ਇਮਰਤ ਖਾਂ, ਉਸਤਾਦ ਵਿਲਾਇਤ ਖਾਂ ਦੇ ਛੋਟੇ ਭਾਈ ਜੋ ਕਲਕੱਤੇ ਰਹਿੰਦੇ ਸਨ, ਧਰੁਪਦ

---

*ਬੀਤੇ ਦੀਆਂ ਪੈੜਾਂ (ਭਾਗ-4), ਸਫਾ 77

ਆਸ਼ਰਮ ਵਾਲੇ ਉਸਤਾਦ ਮੁਐੱਈਉਦੀਨ ਡਾਗਰ, ਜੋਤਿਨ ਦਾਸ ਰੋਡ ਕਲਕੱਤਾ ਆਦਿ ਸੰਗੀਤਕਾਰਾਂ ਨੂੰ, ਨਿਵਾਜਣ ਲਈ ਸਤਿਗੁਰੂ ਜੀ ਲਖਨਊ ਸੰਗੀਤ ਸੰਮੇਲਨ ਤੋਂ ਬਾਅਦ 9 ਫਰਵਰੀ ਨੂੰ ਆਪਣੇ ਯੁਵਾ ਕਲਾਕਾਰਾਂ ਦੇ ਜਥੇ ਸਣੇ ਅਤੇ ਸਮੇਤ ਗੁਰੂ ਪਰਿਵਾਰ, ਕਲਕੱਤੇ ਵਿਖੇ ਦਰਸ਼ਨ ਦੇ ਰਹੇ ਸਨ। ਉਸਤਾਦ ਇਮਰਤ ਖਾਂ ਸਾਹਿਬ ਦੇ ਘਰ, ਆਪ ਸੰਗੀਤ ਸਭਾ ਵਿੱਚ ਬਿਰਾਜਮਾਨ ਸਨ ਕਿ ਇੱਥੇ ਹੀ ਕਲਕੱਤੇ ਦੀ ਬੀਬੀ ਜਸਮੀਤ ਕੌਰ ਦੇ ਪਤੇ 'ਤੇ, ਆਪ ਲਈ ਆਈ ਤਾਰ ਜੋ ਮੁਠੱਡੇ ਦੇ ਸੰਤੋਖ ਸਿੰਘ ਦੇ ਪਤੇ 'ਤੇ ਸੀ, ਦੱਸ ਰਹੀ ਸੀ ਕਿ ਮਾਤਾ ਸੰਤ ਕੌਰ ਜੀ ਮਾਲੂਵਾਲੀਏ, 3-2-79 ਨੂੰ ਸਵਰਗਵਾਸ ਹੋ ਗਏ ਹਨ। ਇਹਨਾਂ ਮਾਤਾ ਜੀ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਤੀ ਬਹੁਤ ਪ੍ਰੇਮ ਸੀ, ਭਗਤੀ ਭਾਵ ਸੀ। ਉਹ ਕਿੰਨਾ-ਕਿੰਨਾ ਚਿਰ ਭੈਣੀ ਸਾਹਿਬ ਰਹਿੰਦੇ ਸਨ। ਜਦੋਂ ਮਾਤਾ ਭੁਪਿੰਦਰ ਕੌਰ ਗੁਰਪੁਰੀ ਪਿਆਨਾ ਕਰ ਗਏ ਤਾਂ ਬਾਲਕ ਸਤਿਗੁਰੂ ਜਗਜੀਤ ਸਿੰਘ ਅਤੇ ਮਹਾਰਾਜ ਬੀਰ ਸਿੰਘ ਜੀ ਨੂੰ, ਉਹਨਾਂ ਵੱਲੋਂ ਹੀ ਮਾਂ ਪਿਆਰ ਅਤੇ ਸਰਪ੍ਰਸਤੀ ਮਿਲਦੀ ਰਹੀ ਸੀ। ਮਾਤਾ ਜੀ 80 ਵਰ੍ਹੇ ਦੇ ਸਨ ਅਤੇ ਆਪਣੇ ਪਿੰਡ ਨੰਗਲ ਪੁਰਦਲ (ਜਲੰਧਰ) ਵਿਖੇ ਨਿਵਾਸ ਰੱਖਦੇ ਸਨ। ਸਾਹ ਦੀ ਤਕਲੀਫ਼ ਸੀ।

"ਤਾਰ ਮਿਲਦਿਆਂ ਹੀ 5-7 ਮਿੰਟ ਲਈ ਸਤਿਗੁਰੂ ਜੀ ਸਭਾ 'ਚੋਂ ਉੱਠ ਗਏ। ਸੱਚੇ ਪਾਤਸ਼ਾਹ ਜੀ ਉਸ ਮਾਤਾ ਤੋਂ ਸਦਾ ਲਈ ਵੰਚਿਤ ਹੋ ਗਏ, ਜਿਸ ਨੇ ਮਾਂ ਵਿਛੋੜਾ ਪ੍ਰਤੀਤ ਨਹੀਂ ਸੀ ਹੋਣ ਦਿੱਤਾ।*

13 ਫਰਵਰੀ ਨੂੰ ਸਤਿਗੁਰੂ ਜੀ, ਮਾਤਾ ਸੰਤ ਕੌਰ ਦੇ ਪਰਿਵਾਰ ਨੂੰ, ਮਾਝੇ ਵਿਖੇ ਬਸੰਤ ਮੇਲਾ ਕਰਨ ਬਾਅਦ, ਧੀਰਜ ਬੰਨ੍ਹਾਉਣ ਗਏ। 14 ਫਰਵਰੀ ਨੂੰ ਆਪ ਮਾਤਾ ਜੀ ਨਮਿੱਤ ਸਾਧਾਰਨ ਪਾਠ ਦੇ ਭੋਗ 'ਤੇ, ਨੰਗਲ ਪੁਰ ਦਲ ਵਿਖੇ ਤਸ਼ਰੀਫ਼ ਲਿਆਏ।

ਪ੍ਰਸਿੱਧ ਪ੍ਰਚਾਰਕ ਪੰਡਿਤ ਗੋਪਾਲ ਸਿੰਘ ਜੀ ਦੇ ਵਿੱਦਿਆ ਦਾਤੇ ਅਤੇ ਹੋਰ ਸੈਂਕੜੇ ਲੋਕਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਅਤੇ ਅਰਥ ਬੋਧ ਕਰਵਾਉਣ ਵਾਲੇ, ਪੰਡਿਤ ਸੰਤ ਜਗਤ ਸਿੰਘ ਜੀ ਖੰਡੂਵਾਲੀਏ, 20 ਫਰਵਰੀ 1979 ਨੂੰ

---

*ਬੀਤੇ ਦੀਆਂ ਪੈੜਾਂ (ਭਾਗ-4), ਸਫਾ 124-25

ਆਪਣੇ ਵਰਤਮਾਨ ਡੇਰੇ ਪਿੰਡ ਝੱਲ, ਨੇੜੇ ਅਮਰਗੜ੍ਹ (ਸੰਗਰੂਰ) ਚੜ੍ਹਾਈ ਕਰ ਗਏ ਸਨ। ਉਹਨਾਂ ਨਾਮਧਾਰੀ ਰਹਿਣੀ-ਬਹਿਣੀ ਅਤੇ ਗੁਰ ਮਰਿਆਦਾ ਬਾਰੇ, ਇੱਕ ਪੁਸਤਕ ਵੀ ਲਿਖੀ ਸੀ। ਪੰਡਿਤ ਜੀ 95 ਸਾਲ ਉਮਰ ਭੋਗ ਕੇ ਗਏ ਸਨ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਪ ਦੇ ਨਮਿਤ, ਝੱਲਾਂ ਦੇ ਡੇਰੇ ਵਿੱਚ ਭੋਗ ਪਾਇਆ ਗਿਆ।

**ਮਰਿਆਦਾ ਪੁਰਸ਼ੋਤਮ ਸਤਿਗੁਰੂ**

12 ਮਾਰਚ, 1979 ਨੂੰ ਸਤਿਗੁਰੂ ਜੀ ਦੰਦਾਂ ਦੇ ਡਾਕਟਰ ਵੋਹਰਾ ਨੂੰ, ਦੰਦ ਵਿਖਾਉਣ ਗਏ ਸਨ। ਉਸਨੇ ਆਪ ਦੇ ਮੁੱਖ ਵਿੱਚ ਉਂਗਲਾਂ ਪਾ ਕੇ ਦੰਦਾਂ ਨੂੰ ਜਾਂਚਿਆ ਸੀ। ਇਸ ਤਰ੍ਹਾਂ ਦੇ ਮਰਿਆਦਾ ਤੋਂ ਰਹਿਤ ਪੁਰਖ ਦੀ ਛੋਹ ਜਦੋਂ ਸਰੀਰ ਦੇ ਕਿਸੇ ਅੰਦਰੂਨੀ ਭਾਗ ਨੂੰ ਪੁੱਜਦੀ ਹੈ ਤਾਂ ਸਤਿਗੁਰੂ ਜੀ, ਇਸ ਨੂੰ ਆਪਣੀ ਮਰਿਆਦਾ ਲਈ ਵੀ ਵਿਘਨ ਸਮਝਦੇ ਸਨ ਕਿ ਸਤਿਗੁਰੂ ਸਾਹਿਬਾਨ ਦਾ ਪਵਿੱਤਰ ਅੰਮ੍ਰਿਤ, ਇਸ ਪ੍ਰਕਾਰ ਭੰਗ ਗਿਣਿਆ ਜਾਂਦਾ ਹੈ। ਸੇਵਕ ਮਹਿੰਦਰ ਸਿੰਘ ਪੂਰਬਾ ਨੂੰ ਹੁਕਮ ਕਰਕੇ, ਅੰਮ੍ਰਿਤ ਮੰਗਵਾਇਆ, ਫਿਰ ਮਰਿਆਦਾ ਦੇ ਧਾਰਨੀ ਪੂਰਬਾ ਜੀ ਪਾਸੋਂ ਅੰਮ੍ਰਿਤ ਛੱਕ ਕੇ, ਨਾਮਧਾਰੀ ਸੰਤ ਖਾਲਸਾ ਜੀ ਦੀ ਰਹੁ-ਰੀਤ ਬਹਾਲ ਕੀਤੀ।

**ਹੋਲਾ ਮਹੱਲਾ, 1979 ਈ.**

13 ਮਾਰਚ, 1979 ਨੂੰ ਸ੍ਰੀ ਭੈਣੀ ਸਾਹਿਬ ਵਿਖੇ, ਨਾਮਧਾਰੀ ਸਿੰਘਾਂ ਦੇ ਸਾਲਾਨਾ ਪੁਰਬ ਹੋਲੇ-ਮਹੱਲੇ ਦਾ ਆਗਾਜ਼, ਆਸਾ ਜੀ ਦੀ ਵਾਰ ਦੇ ਕੀਰਤਨ ਦੇ, ਸੰਤ ਹਰਬੰਸ ਸਿੰਘ ਜੀ ਘੁੱਲਾ ਅਤੇ ਬੱਚਿਆਂ ਦੇ ਜੱਥੇ ਦੇ ਆਰੰਭ ਦੁਆਰਾ ਹੋਇਆ। ਇਸ ਸਮੇਂ ਸਿਮਰਤੀ ਮੰਦਰ ਦੀ ਉਸਾਰੀ ਵੀ ਪੂਰੇ ਜ਼ੋਰਾਂ 'ਤੇ ਸੀ। ਦਿਨ ਵੇਲੇ ਉਜਾਗਰ ਸਿੰਘ ਬਿਲਗਾ ਸਰਵੋਦੇ ਵਾਲਿਆਂ ਦੀ ਅਗਵਾਈ ਵਿੱਚ ਇੱਕ ਜੱਥਾ, ਸਤਿਗੁਰੂ ਜੀ ਨੂੰ 'ਗਊ-ਰੱਖਿਆ ਕਮੇਟੀ ਪੰਜਾਬ ਦੀ ਪ੍ਰਧਾਨਗੀ, ਸਵਿਕਾਰਨ ਦੀ ਬਿਨੇ ਨਾਲ ਆਇਆ ਸੀ। ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਜੀ ਨਾਲ ਗੱਲ ਕਰਨ ਲਈ ਕਹਿ ਕੇ ਤੋਰ ਦਿੱਤਾ। ਦਰਅਸਲ ਸਤਿਗੁਰੂ ਜੀ ਨੂੰ ਬਹੁਤ ਸਾਰੇ ਗਊ-ਪ੍ਰੇਮੀਆਂ ਦੇ ਅਜੋਕੇ ਸਮੇਂ ਵਿੱਚ ਸਿਆਸੀ ਮੁਫ਼ਾਦ, ਗਊ-ਰੱਖਿਆ ਨੂੰ ਸ੍ਵੈ-ਸਿੱਧੀ ਹਿਤ ਵਰਤਣ ਦੇ ਮਨਸੂਬੇ, ਮਾਲੂਮ ਹੋ ਰਹੇ ਸਨ। ਜਿਹਨਾਂ ਧਿਰਾਂ ਦੀ ਸੋਚ, ਸਮੁੱਚੇ

ਮੁਲਕ ਦੇ ਹਿੱਤਾਂ ਦੀ ਤਰਜਮਾਨੀ ਨਹੀਂ ਸੀ ਕਰਦੀ, ਸਤਿਗੁਰੂ ਜੀ ਉਹਨਾਂ ਤੋਂ ਵਿੱਥ ਬਣਾਈ ਰੱਖਦੇ ਸਨ। ਉਂਞ ਗਊ-ਰੱਖਿਆ ਲਈ ਕਿਸੇ ਧਿਰ ਦੇ ਵੀ ਲੋੜੀਂਦੇ ਯਤਨਾਂ ਨੂੰ, ਉਹਨਾਂ ਵੱਲੋਂ ਭਰਪੂਰ ਮਦਦ ਹੁੰਦੀ ਸੀ, ਪਰ ਆਪਣੇ ਨਾਮ ਦੀ ਵਰਤੋਂ ਕਿਸ ਨੂੰ ਅਤੇ ਕਿਵੇਂ ਕਰਨ ਦੇਣੀ ਹੈ, ਇਸ ਪ੍ਰਤੀ ਸੁਚੇਤ ਰਿਹਾ ਜਾਂਦਾ ਸੀ।

14 ਮਾਰਚ ਨੂੰ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ, ਪੰਡਿਤ ਗੋਪਾਲ ਸਿੰਘ ਜੀ ਨੇ ਹੋਲੇ ਦੀ ਸੰਗਤ ਨੂੰ ਸੰਬੋਧਿਤ ਕਰਦਿਆਂ, ਨਾਮਧਾਰੀਆਂ ਵਿੱਚ ਟੂਣੇ-ਟਾਮਣ ਅਤੇ ਭੂਤ-ਪ੍ਰੇਤਾਂ ਦੇ ਉਪਾਅ ਜਿਹੇ, ਅਨਮਤੀਆਂ ਵਾਲੇ ਚੰਦ ਰੁਝਾਨਾਂ ਤੋਂ ਬਚਣ ਲਈ, ਸਤਿਗੁਰੂ 'ਤੇ ਦ੍ਰਿੜ੍ਹਤਾ ਲਿਆਉਣ ਦੀ ਗੱਲ ਕੀਤੀ। ਇਸੇ ਆਸ਼ੇ 'ਤੇ ਸੰਤ ਆਤਮਾ ਸਿੰਘ ਸਨਖਤਰਾ ਅਤੇ ਜਥੇਦਾਰ ਦਲੀਪ ਸਿੰਘ ਸੰਤ ਨਗਰ ਨੇ ਵੀ ਕੁਝ ਬਚਨ ਕੀਤੇ। ਹੋਲੇ ਦੇ ਇਹਨਾਂ ਦਿਨਾਂ ਵਿੱਚ ਦੁਪਹਿਰ ਤੋਂ ਪਹਿਲਾਂ, ਸਤਿਗੁਰੂ ਜੀ ਕੁਝ ਸਿੰਘਾਂ ਦੇ ਆਪਸੀ ਝਗੜਿਆਂ ਦਾ, ਨਿਪਟਾਰਾ ਵੀ ਕਰਵਾ ਦਿਆ ਕਰਦੇ ਸਨ।

15 ਮਾਰਚ ਨੂੰ ਦੁਪਹਿਰੇ ਰਾਮਸਰ ਦੇ ਖਿੱਤੇ ਵਿੱਚ, ਇੱਕ ਛੋਟੀ ਸੰਗੀਤ ਸਭਾ ਵੀ ਹੋਈ, ਜਿਸ ਵਿੱਚ ਸਤਿਗੁਰੂ ਜੀ ਤੋਂ ਸੁਸਿੱਖਿਅਤ ਨਾਮਧਾਰੀ ਬੱਚਿਆਂ ਨੇ, ਆਪਣੀ ਸੰਗੀਤ ਵਿਦਿਆ ਦੇ ਜੌਹਰ, ਪਾਕਿਸਤਾਨ ਤੋਂ ਉਚੇਚੇ ਆਏ ਉਸਤਾਦ ਸਲਾਮਤ ਅਲੀ ਖਾਂ ਦੇ ਸਾਹਮਣੇ ਵਿਖਾਏ। ਖਾਂ ਸਾਹਿਬ ਦਾ ਜੁਆਨ ਬੇਟਾ ਸ਼ਰਾਫਤ ਅਲੀ ਅਤੇ ਹੀਰਿਆਂ ਦਾ ਬਿਉਪਾਰੀ, ਅਮਰੀਕ ਸਿੰਘ ਹਾਂਗਕਾਂਗ, ਵੀ ਉਹਨਾਂ ਦੇ ਨਾਲ ਹੀ ਸੀ। ਬੱਚਿਆਂ ਨੂੰ ਸੁਣ ਕੇ, ਖਾਂ ਸਾਹਿਬ ਨੇ ਇਹਨਾਂ ਦੀ ਕਲਾ ਨੂੰ, ਸਤਿਗੁਰੂ ਜੀ ਦੀ ਮਿਹਰਬਾਨੀ ਨਾਲ ਹੀ ਜੋੜਿਆ। ਖਾਂ ਸਾਹਿਬ ਨੇ ਇਹ ਵੀ ਕਿਹਾ ਕਿ ਉਹਨਾਂ ਦੇ ਵਾਲਿਦ ਸਾਹਿਬ, (ਵਲਾਇਤ ਅਲੀ) ਕਿਹਾ ਕਰਦੇ ਸਨ ਕਿ ਲੈਅ ਵਿੱਚ ਤਾਂ ਮਾਲਕ ਹੀ ਬਚਾਏ ਤਾਂ ਬਚਦਾ ਹੈ। ...ਬੱਚਿਆਂ 'ਤੇ ਤੁਹਾਡੀ ਬਹੁਤ ਕ੍ਰਿਪਾ ਹੈ।

ਫਿਰ ਵਾਰੀ ਆਈ ਸਤਿਗੁਰੂ ਜੀ ਅਤੇ ਮਹਾਰਾਜ ਜੀ ਦੇ ਕ੍ਰਮਵਾਰ, ਦਿਲਰੁਬਾ ਤੇ ਤਰਬਾਂ ਵਾਦਨ ਅਤੇ ਤਬਲਾ ਵਾਦਨ ਦੀ। ਗੁਰਦੇਵ ਸਿੰਘ ਸਰੋਦ ਦੀ ਫੁਰਮਾਇਸ਼ 'ਤੇ ਖਾਂ ਸਾਹਿਬ ਨੇ, ਭੈਰਵੀ ਵਿੱਚ ਧਮਾਰ ਗਾਈ। ਉਹਨਾਂ ਸਤਿਗੁਰੂ ਜੀ ਨੂੰ ਇਹ ਵੀ ਦੱਸਿਆ ਕਿ ਉੱਥੇ ਪਾਕਿਸਤਾਨ ਵਿੱਚ, ਸ੍ਰੀ ਭੈਣੀ

ਸਾਹਿਬ ਗੁਰੂ-ਦਰਬਾਰ ਦੇ ਕੀਰਤਨੀਏ, ਭਾਈ ਨਸੀਰ ਹੋਰਾਂ ਦੀ ਤਾਂ ਮੌਤ ਹੋ ਚੁੱਕੀ ਹੈ, ਉਹਨਾਂ ਦਾ ਲੜਕਾ ਫ਼ਿਲਮਾਂ ਵਿੱਚ ਤਬਲਾ ਵਜਾਉਂਦਾ ਹੈ। ਨਾਲ ਆਏ ਅਮਰੀਕ ਸਿੰਘ ਹੋਰੀ ਵੀ, ਖਾਂ ਸਾਹਿਬ ਦੇ ਸੰਗੀਤ-ਸ਼ਿਸ਼ ਸਨ। ਖਾਂ ਸਾਹਿਬ ਦੇ ਪਿਤਾ ਵਲਾਇਤ ਖਾਂ ਸਾਹਿਬ, ਸਾਮ ਚੁਰਾਸੀ ਸੰਗੀਤ ਘਰਾਣੇ ਦੇ ਉੱਘੇ ਰੁਕਨ ਸਨ। ਸਤਿਗੁਰੂ ਜੀ ਗੁਣੀ-ਜਨਾਂ ਦੇ ਨਾਲ ਆਪਣੇ ਕਲਾਕਾਰਾਂ ਦੀ ਕਲਾ ਪ੍ਰਦਰਸ਼ਨ ਦੁਆਰਾ, ਉਹਨਾਂ ਨੂੰ ਸਿੱਖਣ-ਸਿਖਾਉਣ ਦੇ ਅਨੇਕ ਅਵਸਰ, ਬਹੁਤ ਮਹਿੰਗੇ ਭਾਅ 'ਤੇ ਵੀ ਸਿਰਜਣ ਵਿੱਚ, ਹਮੇਸ਼ਾਂ ਤਤਪਰ ਰਹਿੰਦੇ ਹਨ। ਭਾਰਤੀ ਕਲਾਸੀਕਲ ਸੰਗੀਤ ਨੂੰ, ਗੁਰਮਤਿ ਸੰਗੀਤ ਨਾਲ ਏਕੀਕ੍ਰਿਤ ਕਰਨ ਵਿੱਚ, ਸਤਿਗੁਰੂ ਜਗਜੀਤ ਸਿੰਘ ਜੀ ਦੀ ਭੂਮਿਕਾ ਚਿਰ-ਸਥਾਈ ਬਣੀ ਰਹੇਗੀ। ਖਾਂ ਸਾਹਿਬ ਨੂੰ ਸਤਿਗੁਰੂ ਜੀ ਲਖਨਊ ਵੀ ਸੁਣਨਾ ਚਾਹੁੰਦੇ ਸਨ, ਪਰ ਉਦੋਂ ਮੌਕਾ ਨਾ ਮਿਲਿਆ, ਹੁਣ ਉਸਤਾਦ ਹਾਫਿਜ਼ ਅਲੀ ਖਾਂ ਦੇ ਬਰਸੀ ਸਮਾਗਮ ਸਦਕਾ, ਵੀਜ਼ਾ ਮਿਲ ਗਿਆ ਸੀ। ਹੋਲਾ ਸਮਾਪਤੀ ਤੋਂ ਪਹਿਲੀ ਰਾਤ, ਖਾਂ ਸਾਹਿਬ ਪਿਤਾ ਪੁੱਤਰਾਂ ਦੀ ਸੰਗੀਤ ਜੋੜੀ ਦੀ ਪੇਸ਼ਕਾਰੀ ਦੇ ਨਾਮ ਲਿਖੀ ਗਈ।

16 ਮਾਰਚ ਹੋਲੇ ਦਾ ਆਖਰੀ ਦਿਨ ਸੀ; 41 ਜੋੜਿਆਂ ਦੇ ਗੁਰ-ਮਰਿਆਦਾ ਅਨੁਸਾਰ ਅਨੰਦ ਕਾਰਜ ਹੋਏ। ਕੇਂਦਰ ਦੀ ਜਨਤਾ ਪਾਰਟੀ ਸਰਕਾਰ ਵਿੱਚ ਮੰਤਰੀ, ਅਕਾਲੀ ਆਗੂ ਸ. ਧੰਨਾ ਸਿੰਘ ਗੁਲਸ਼ਨ ਨੇ ਇਸ ਅਵਸਰ 'ਤੇ ਗੁਰੂ ਦਰਬਾਰ ਦੀ ਹਾਜ਼ਰੀ ਭਰੀ। ਇਸ ਸਮੇਂ ਸ਼੍ਰੀ ਆਦਿ ਗ੍ਰੰਥ ਸਾਹਿਬ ਦੇ 247 ਪਾਠਾਂ ਦੇ ਭੋਗ ਪਾਏ ਗਏ। ਸ. ਗੁਲਸ਼ਨ ਨੇ ਨਾਮਧਾਰੀਆਂ ਦੇ ਸਾਦਾ ਵਿਆਹਾਂ ਦੀ, ਸਭ ਨੂੰ ਰੀਸ ਕਰਨ ਲਈ ਕਿਹਾ। ਹੋਲੇ ਦੇ ਭੋਗ ਤੋਂ ਤੁਰੰਤ ਬਾਅਦ ਸਤਿਗੁਰੂ ਜੀ, ਸੰਤ ਹੀਰਾ ਦਾਸ ਜੀ ਚਿੱਟੀ ਵਾਲਿਆਂ ਦੇ ਡੇਰੇ ਦੇ ਸ਼੍ਰੀ ਮਹੰਤ, ਉਦਾਸੀ ਦੇਆ ਨੰਦ ਨੂੰ ਦਰਸ਼ਨ ਦੇਣ ਉਚੇਚੇ ਚਿੱਟੀ ਪਿੰਡ ਪੁੱਜੇ। ਕੱਲ੍ਹ ਇਹ ਸੰਤ ਜੀ ਸ੍ਰੀ ਭੈਣੀ ਸਾਹਿਬ ਗੁਰੂ ਦਰਸ਼ਨਾਂ ਨੂੰ ਆਏ ਸਨ, ਪਰ ਆਪ ਜੀ ਦੇ ਰੁਝੇਵੇਂ ਹੋਣ ਕਾਰਨ ਅਤੇ ਸੰਤਾਂ ਦੀ ਸਿਹਤ ਨਾ-ਸਾਜ਼ ਹੋਣ ਕਾਰਨ, ਉਹਨਾਂ ਨੂੰ ਬਿਨਾਂ ਦਰਸ਼ਨਾਂ ਤੋਂ ਮੁੜਨਾ ਪਿਆ। ਜਦੋਂ ਇਸ ਗੱਲ ਦਾ ਹਜ਼ੂਰ ਨੂੰ ਅੱਜ ਪਤਾ ਲੱਗਾ ਤਾਂ ਆਪ ਨੇ ਹੋਲੇ ਦੇ ਭੋਗ ਸਮੇਂ, ਡਰਾਇਵਰ ਗੁਰਮੁਖ ਸਿੰਘ ਹੋਰਾਂ ਨੂੰ ਗੱਡੀ ਤਿਆਰ ਰੱਖਣ ਲਈ ਕਿਹਾ ਅਤੇ ਆਪ ਜੀ ਉਚੇਚੇ, ਸੰਤ ਜੀ ਨੂੰ ਉਹਨਾਂ ਦੇ ਡੇਰੇ ਜਾ ਕੇ ਨਿਵਾਜ ਆਏ। ਇਹ ਸੀ ਆਪਸੀ

ਪ੍ਰੇਮ ਦਾ ਉਹ ਸੂਤਰ ਜਿਸ ਨਾਲ ਸਤਿਗੁਰੂ ਜੀ ਨੇ ਆਪਣੀ ਸਾਰੀ ਸੰਗਤ ਅਤੇ ਪ੍ਰੇਮੀਆਂ ਨੂੰ, ਆਪਣੇ ਸਨੇਹ-ਪਾਸ਼ ਵਿੱਚ ਲਿਆ ਹੋਇਆ ਸੀ।

ਮਾਰਚ ਦੇ ਆਖ਼ਰੀ ਦਿਨਾਂ ਵਿੱਚ, ਸਤਿਗੁਰੂ ਜੀ ਫਿਰ ਥਾਈਲੈਂਡ-ਬੈਂਕਾਕ ਦੇ ਸੰਖੇਪ ਦੌਰੇ 'ਤੇ ਸਨ। ਉੱਘੇ ਸੰਗੀਤਕਾਰ ਉਸਤਾਦ ਵਲਾਇਤ ਖਾਂ ਨੇ ਆਪਣੇ ਇੱਕ ਨਾਮਧਾਰੀ ਸ਼ਾਗਿਰਦ, ਧਰਮਵੀਰ ਸਿੰਘ ਸਪੁੱਤਰ ਸ. ਸੁਰਜੀਤ ਸਿੰਘ ਯੂ.ਕੇ. ਨੂੰ, 29 ਮਾਰਚ ਨੂੰ ਸ਼ਾਮ ਸਮੇਂ, ਨੈਸ਼ਨਲ ਸੈਂਟਰ ਆਫ ਪਰਫਾਰਮਿੰਗ ਆਰਟਸ, ਨਾਰੀਮਨ ਪੁਆਇੰਟ, ਬੰਬਈ ਵਿੱਚ ਗੰਡਾ ਬੰਨ੍ਹਣ ਅਰਥਾਤ ਵਿਧੀਵਤ ਚੇਲਾ ਬਣਾਉਣ ਦੀ ਰਸਮ ਅਦਾ ਕੀਤੀ। ਖਾਂ ਸਾਹਿਬ ਦੇ ਪ੍ਰੇਮ ਅਤੇ ਆਪਣੇ ਬੱਚਿਆਂ ਨੂੰ ਸੰਗੀਤਕਾਰ ਬਣਾਉਣ ਦੀ ਰੀਝ ਹਿੱਤ, ਸਤਿਗੁਰੂ ਜੀ ਆਪਣੇ ਥਾਈਲੈਂਡ ਦੇ ਪ੍ਰੋਗਰਾਮ ਤੋਂ ਸਿੱਧੇ ਬੰਬਈ ਪਹੁੰਚੇ। ਸੇਵਕ ਪੂਰਥਾ ਅਤੇ ਸੁਰਿੰਦਰ ਸਿੰਘ ਮਨਚੰਦਾ ਹੀ ਆਪ ਜੀ ਦੇ ਨਾਲ ਆਏ ਸਨ।

4 ਅਪ੍ਰੈਲ, 1979 ਨੂੰ ਵੱਡੇ ਤੜਕੇ, ਰਾਵਲਪਿੰਡੀ ਜੇਲ੍ਹ ਵਿੱਚ ਪਾਕਿਸਤਾਨ ਦੇ ਸੈਨਿਕ ਸਦਰ, ਜਨਰਲ ਜ਼ਿਆਉਲ ਹੱਕ ਨੇ ਰੂਸ, ਅਮਰੀਕਾ, ਬਰਤਾਨੀਆ, ਚੀਨ ਆਦਿ ਦੇਸ਼ਾਂ ਦੀਆਂ ਰਹਿਮ ਦੀਆਂ ਅਪੀਲਾਂ ਨੂੰ ਠੁਕਰਾ ਕੇ, ਮੁਹੰਮਦ ਅਹਿਮਦ ਕਸੂਰੀ ਦੇ ਕਤਲ ਦੀ ਸਾਜ਼ਿਸ਼ ਵਿੱਚ, ਸਾਬਕਾ ਪ੍ਰਧਾਨ ਜ਼ੁਲਫਕਾਰ ਅਲੀ ਭੁੱਟੋ ਨੂੰ ਫ਼ਾਂਸੀ ਦੇ ਦਿੱਤੀ। ਭਾਰਤੀ ਉਪ ਮਹਾਂਦੀਪ ਦਾ ਇਹ ਖਿੱਤਾ, ਲੰਮੇ ਅਰਸੇ ਤੋਂ ਸਾਮਰਾਜੀਆਂ ਦੀਆਂ ਅਸਥਿਰੀਕਰਣ ਦੀਆਂ ਸਾਜ਼ਿਸ਼ਾਂ ਦਾ ਸ਼ਿਕਾਰ ਹੋ ਰਿਹਾ ਸੀ। ਪੰਜਾਬ ਦੇ ਅਮਨ ਚੈਨ ਨੂੰ ਲਾਂਬੂ ਲਾਉਣ ਦੀਆਂ ਕੋਸ਼ਿਸ਼ਾਂ ਵੀ ਇਸੇ ਕੜੀ ਦਾ ਭਾਗ ਸਨ। ਇਸੇ ਵਾਸਤੇ, ਖਿੱਤੇ ਵਿੱਚ ਅਮਨ-ਬਹਾਲੀ ਦੇ ਸੁਚੇਤ ਯਤਨਾਂ ਲਈ, ਇਹਨਾਂ ਦਿਨਾਂ ਵਿੱਚ ਸਾਬਕਾ ਪ੍ਰਧਾਨ ਮੰਤਰੀ ਬੀਬੀ ਇੰਦਰਾ ਗਾਂਧੀ ਨਾਲ, ਦਿੱਲੀ ਵਿਖੇ 10 ਮਾਰਚ, 1979 ਨੂੰ 1-6 ਬੀ ਪੂਸਾ ਰੋਡ, ਸੇਠ ਤਿਰਲੋਕ ਸਿੰਘ ਹੋਰਾਂ ਦੀ ਕੋਠੀ ਵਿੱਚ ਮੁਲਾਕਾਤ ਕੀਤੀ। 7 ਅਪ੍ਰੈਲ ਨੂੰ. ਇਸੇ ਜਗ੍ਹਾ "ਸ੍ਰੀ ਹਰੀ ਪ੍ਰਤਾਪ ਨਿਵਾਸ" ਵਿਖੇ ਭਾਰਤ ਦੇ ਮੌਜੂਦਾ ਡਿਪਟੀ ਪਰਾਈਮ ਮਨਿਸਟਰ, ਬਾਬੂ ਜਗਜੀਵਨ ਰਾਮ ਨਾਲ ਜਲਪਾਨ ਦੌਰਾਨ, ਸਤਿਗੁਰੂ ਜੀ ਦਾ ਵਿਚਾਰ-ਵਟਾਂਦਰਾ ਹੋਇਆ। 10 ਸਾਲ ਪਹਿਲਾਂ ਡੀਫੈਂਸ ਮਨਿਸਟਰ ਹੁੰਦਿਆਂ, ਮਲੇਰਕੋਟਲਾ ਕੂਕਾ ਸ਼ਹੀਦੀ ਸਮਾਰਕ ਲਈ ਨਿਸ਼ੁਲਕ ਭੂਮੀ ਦੇਣ

ਬਾਬਤ ਸਤਿਗੁਰੂ ਜੀ ਨੇ ਕਿਹਾ, "ਬਾਬੂ ਜੀ ਨੇ ਉਹ ਕੰਮ ਕਰ ਦਿੱਤਾ, ਜੋ ਕੋਈ ਸਿੱਖ ਵੀ ਨਹੀਂ ਸੀ ਕਰ ਸਕਿਆ।"

1979 ਈ. ਦੀ ਬਸੰਤ, ਇੰਗਲੈਂਡ ਦੀ ਨਾਮਧਾਰੀ ਸੰਗਤ ਨੇ ਪਹਿਲੀ ਵਾਰ ਨਾਮਧਾਰੀ ਧਰਮਸ਼ਾਲਾ ਲਈ ਬਰਮਿੰਘਮ ਵਿੱਚ ਸ਼੍ਰੀ ਏਕਮ ਸਿੰਘ ਦੇ ਯਤਨਾਂ ਨਾਲ ਖਰੀਦੀ, ਬਿਲਡਿੰਗ ਵਿੱਚ ਮਨਾਈ।ਉਸ ਦੇ ਇਸ ਉੱਦਮ ਵਿੱਚ ਹੋਰ ਸੰਗਤ ਦੇ ਨਾਲ ਜੇ.ਐਸ. ਭਮਰਾ, ਮੇਡਨ ਹੈੱਡ ਦਾ ਵੀ ਸਹਿਯੋਗ ਸੀ।

**"ਲੋਕ ਸੇਵਕ-ਦੇਸ਼ ਭਗਤਾਂ ਦਾ ਫ਼ਿਕਰਮੰਦ"**

ਕਾਮਰੇਡ ਗੁਰਚਰਨ ਸਿੰਘ ਸਹਿਸਰਾ ਆਪਣੀ ਬਿਰਧ ਅਵਸਥਾ, ਅੰਮ੍ਰਿਤਸਰ ਵਿੱਚ ਰੋਗ-ਗ੍ਰਸਤ ਹੋਏ ਗੁਜ਼ਾਰ ਰਹੇ ਸਨ। ਸਤਿਗੁਰੂ ਜੀ ਉਹਨਾਂ ਨੂੰ ਦਰਸ਼ਨ ਦੇ ਕੇ ਆਏ ਅਤੇ ਉਹਨਾਂ ਦੇ ਭਾਈ ਦਲੀਪ ਸਿੰਘ ਦੇ ਕਹਿਣ 'ਤੇ ਪੀ.ਜੀ. ਆਈ. ਚੰਡੀਗੜ੍ਹ ਵਿੱਚ, ਦਾਖ਼ਲੇ ਦਾ ਪ੍ਰਬੰਧ ਕਰਨਾ ਵੀ ਆਪਣੇ ਜ਼ਿੰਮੇ ਲੈ ਆਏ। ਸਤਿਗੁਰੂ ਜੀ ਨੇ ਪ੍ਰੀਤਮ ਸਿੰਘ ਕਵੀ ਨੂੰ ਦੱਸਿਆ ਕਿ ਅੰਗਰੇਜ਼ ਪੁਲਿਸ ਤੋਂ ਬੇਪਛਾਣ ਹੋਣ ਲਈ, ਸਹਿਸਰਾ ਜੀ ਨੇ ਆਪਣੀ ਇੱਕ ਅੱਖ ਦਾ ਡੇਲਾ ਹੀ ਕੱਢ ਛੱਡਿਆ ਸੀ ਅਤੇ ਜਨ-ਸੇਵਾ ਤੇ ਕੌਮੀ-ਮੁਕਤੀ ਦੇ ਅਹਿਮ ਕਾਜ ਨੂੰ ਮੁੱਖ ਰੱਖਦਿਆਂ, ਉਹਨਾਂ ਸ਼ਾਦੀ ਵੀ ਨਹੀਂ ਕਰਵਾਈ ਸੀ। ਉਹ ਪੰਜਾਬੀ ਦੇ ਬਹੁਤ ਵਧੀਆ ਲੇਖਕ ਸਨ। ਦੇਸ਼-ਭਗਤ ਯਾਦਗਾਰ ਕਮੇਟੀ ਵੱਲੋਂ ਉਹਨਾਂ ਦੀ ਗ਼ਦਰ ਪਾਰਟੀ ਦੇ ਇਤਿਹਾਸ ਬਾਰੇ, ਇੱਕ ਪ੍ਰਮਾਣਿਕ ਪੁਸਤਕ ਅਤੇ "ਅੱਖੀਂ ਡਿੱਠੇ ਪਠਾਣ" ਆਦਿ ਕੁੱਝ ਹੋਰ ਕਿਤਾਬਾਂ ਤੋਂ ਇਲਾਵਾ ਉਹ ਮਾਰਕਸਵਾਦੀ ਨਜ਼ਰੀਏ ਤੋਂ, ਪੰਜਾਬੀ ਸਾਹਿਤ ਸਮੀਖਿਆ ਬਾਰੇ ਇੱਕ ਕਿਤਾਬ, "ਇਤਿਹਾਸਕ ਪਦਾਰਥਵਾਦ" ਦੇ ਵੀ ਲੇਖਕ ਸਨ। ਸਤਿਗੁਰੂ ਜੀ ਨੇ ਆਪਣੇ ਆਉਣ ਬਾਅਦ ਆਪਣੇ ਸਕੱਤਰ ਤਰਸੇਮ ਸਿੰਘ ਅਤੇ ਜਗਦੀਸ਼ ਸਿੰਘ ਵਰਿਆਮ ਹੋਰਾਂ ਨੂੰ, ਕੁੱਝ ਰਾਸ਼ੀ ਦੇ ਕੇ ਵੀ ਸਹਿਸਰਾ ਜੀ ਦੇ ਘਰ, ਦਵਾ-ਦਾਰੂ ਦੇ ਉਚਿਤ ਪ੍ਰਬੰਧ ਲਈ ਭੇਜਿਆ ਸੀ। ਸਤਿਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਉਹਨਾਂ ਦੀ ਖ਼ਬਰ ਸੁਰਤ ਪੁੱਛ ਕੇ, ਆਪ ਨੂੰ ਸੂਚਿਤ ਕਰਦੇ ਰਹਿਣ ਦੀ ਜ਼ਿੰਮੇਵਾਰੀ ਵੀ ਸੌਂਪੀ ਸੀ। ਕਾਮਰੇਡ ਸਹਿਸਰਾ 29 ਅਪ੍ਰੈਲ ਨੂੰ ਪੂਰੇ ਹੋ ਗਏ ਸਨ, ਇਸੇ ਸਾਲ।

ਇਸੇ ਤਰ੍ਹਾਂ ਸ੍ਰੀ ਭੈਣੀ ਸਾਹਿਬ ਰਹਿ ਕੇ ਸੇਵਾ ਕਰਨ ਵਾਲੇ ਕੁੱਝ ਸਿੰਘਾਂ-

ਸਿੱਘਣੀਆਂ ਦੇ ਨਾਮ, ਜਿਹਨਾਂ ਨੂੰ ਰਾਸ਼ਨ-ਪਾਣੀ, ਲੀੜਾ-ਬਸਤਰ ਅਤੇ ਲੰਗਰ ਤਾਂ ਗੁਰੂ ਘਰੋਂ ਮਿਲਦਾ ਹੀ ਸੀ, ਛੋਟੀਆਂ-ਮੋਟੀਆਂ ਵਿਹਾਰਕ ਲੋੜਾਂ ਲਈ, ਸ੍ਰੀ ਭੈਣੀ ਸਾਹਿਬ ਦੇ ਟਰੇਡਰਜ਼ ਬੈਂਕ ਵਿੱਚ, ਉਹਨਾਂ ਦੇ ਖਾਤੇ ਖੁੱਲ੍ਹਵਾ ਕੇ, ਕੁੱਝ ਰਕਮਾਂ (500 ਤੋਂ 1000 ਰੁਪਏ ਤੱਕ) ਉਹਨਾਂ ਦੇ ਨਾਮ ਜਮ੍ਹਾਂ ਕਰਵਾ ਦੇਣੀਆਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ, ਲੋਕ-ਮੁਖੀ ਸਰੋਕਾਰਾਂ ਦੀ ਨਿਸ਼ਾਨਦੇਹੀ ਕਰਦੀਆਂ ਸਨ। ਇਹ ਉਹ ਲੋਕ ਸਨ, ਜਿਹਨਾਂ ਦੇ ਪਾਸ ਆਮਦਨ ਦੇ ਹੋਰ ਨਿੱਜੀ ਸ੍ਰੋਤ ਨਹੀਂ ਸਨ।

7 ਅਪ੍ਰੈਲ ਨੂੰ ਬਾਬੂ ਜਗਜੀਵਨ ਰਾਮ ਹੋਰਾਂ ਨਾਲੋਂ ਨਿੱਖੜ ਕੇ, ਸਤਿਗੁਰੂ ਜੀ ਨੇ ਸ਼ਾਮ 9:55 'ਤੇ ਲਖਨਊ ਲਈ ਰੇਲ ਫੜ੍ਹਨੀ ਸੀ। ਸਮੇਂ ਦੀ ਵਿਉਂਤ ਕੋਈ ਆਪ ਪਾਸੋਂ ਸਿੱਖੇ। ਠੀਕ 8:30 ਵਜੇ ਦਿੱਲੀ ਵਾਲੇ ਨਿਵਾਸ ਤੋਂ, ਸਤਿਗੁਰੂ ਜੀ "ਭਾਰਤ ਮੇਂ ਅੰਗਰੇਜ਼ੀ ਰਾਜਯ- ਦੋ ਭਾਗ", ਪ੍ਰਸਿੱਧ ਕਿਤਾਬ ਦੇ ਲੇਖਕ, ਦਾਰਸ਼ਨਿਕ, ਸੁਤੰਤਰਤਾ ਸੰਗਰਾਮੀਏ ਅਤੇ ਉੱਘੇ ਅਮਨ ਘੁਲਾਟੀਏ, ਪੰਡਿਤ ਸੁੰਦਰ ਲਾਲ ਹੋਰਾਂ ਨੂੰ ਮਿਲਣ ਵਾਸਤੇ ਚੱਲ ਪਏ। ਇਹ ਹਿਂਦੂ-ਸਿੱਖ-ਮੁਸਲਿਮ ਏਕਤਾ ਦੇ ਮੁੱਦਈ, ਦਿਲਕਸ਼ ਵਕਤਾ ਵੀ ਸਨ। ਚਿੱਤ੍ਰਾ ਕੁਟੀਰ, ਮਾਰਕੀਟ ਸਕੁਏਅਰ ਦੇ ਕੋਲ, ਗ਼ਰੀਬ ਜਿਹੇ ਕੁਆਟਰਾਂ ਵਿੱਚ, ਪੰਡਿਤ ਜੀ ਰਹਿੰਦੇ ਸਨ। ਮੈਲੇ ਬਿਸਤਰੇ ਤੇ ਮੈਲੇ-ਕੁਚੈਲੇ ਕੱਪੜਿਆਂ ਵਿੱਚ, ਇਹ ਮਹਾਨ ਮਨੁੱਖ ਪਿਆ ਸੀ। ਇੱਕ ਟੁੱਟੀ ਜਿਹੀ ਮੰਜੀ ਹੋਰ ਸੀ ਤੇ ਨਿਕੰਮੀ ਜਿਹੀ ਕੁਰਸੀ। ਇੱਕ ਤੇ ਆਪਣੇ ਆਸਣ ਉੱਤੇ ਸਤਿਗੁਰੂ ਜੀ ਬੈਠ ਗਏ। ਪੰਡਿਤ ਜੀ ਦੇ ਦੋ ਸ਼ੁਭ ਚਿੰਤਕ ਸਹਾਇਕ ਵੀ ਅੰਦਰ ਆ ਗਏ। ਕਮਰੇ ਨੂੰ ਕਲੀ ਤਾਂ ਜਿਵੇਂ ਜੁੱਗਾਂ ਤੋਂ ਹੋਈ ਹੋਵੇ। ਇਸ ਕਮਰੇ ਦੀਆਂ ਪੇਪੜੀ ਲੱਥੀਆਂ ਕੰਧਾਂ 'ਤੇ, ਪੰਡਿਤ ਜੀ ਦੀ ਦੇਸ਼ ਭਗਤੀ ਦਾ, ਇੱਕ ਪ੍ਰਮਾਣ ਪੱਤਰ ਵੀ ਲਟਕ ਰਿਹਾ ਸੀ। ਪੰਡਿਤ ਜੀ 93 ਸਾਲ ਦੇ ਬਿਰਧ ਸਰੀਰ ਦੇ ਸਤਿਗੁਰੂ ਜੀ ਨੂੰ ਵੇਖ, ਉੱਠਣ ਲਈ ਅਹੁਲੇ, ਪਰ ਆਪ ਨੇ ਲੇਟੇ ਰਹਿਣ ਲਈ ਹੀ ਕਿਹਾ।

ਪੰਡਿਤ ਜੀ ਨੇ ਸਤਿਗੁਰੂ ਜੀ ਨੂੰ ਅਦਬ ਸਤਿਕਾਰ ਵਜੋਂ ਕਿਹਾ ਕਿ ਉਹ ਉਹਨਾਂ ਦਾ ਸਹਿਜਧਾਰੀ ਸਿੱਖ ਹੀ ਹੈ, ਜੋ ਗੁਰੂ ਨਾਨਕ ਦੇਵ ਜੀ ਦੇ ਪਰਿਵਾਰ ਦਾ ਖ਼ੁਦ ਨੂੰ ਇੱਕ ਅੰਗ ਮੰਨਦਾ ਹੈ। ਸਤਿਗੁਰੂ ਜੀ ਨੂੰ ਉਹ ਇਹ ਵੀ ਅਕਸਰ ਕਿਹਾ

ਕਰਦੇ ਸਨ ਕਿ ਸਤਿਗੁਰੂ ਰਾਮ ਸਿੰਘ ਮੇਰੇ ਦਾਦਾ ਗੁਰੂ ਹਨ। ਪੰਡਿਤ ਜੀ ਦੇ ਗੁਰੂ ਮਹਾਤਮਾ ਗਾਂਧੀ ਜੀ ਅਤੇ ਗਾਂਧੀ ਜੀ ਦੇ ਅਸਹਿਯੋਗ ਵਾਲੇ ਅਹਿਸਕ ਅੰਦੋਲਨ ਦੇ ਗੁਰੂ, ਗੁਰੂ ਰਾਮ ਸਿੰਘ ਜੀ ਸਨ। ਸਤਿਗੁਰੂ ਜੀ ਨੇ ਜਾਣ ਬਾਅਦ, ਚਰਨਜੀਤ ਸਿੰਘ ਸਪੁੱਤਰ ਮਾ. ਨਿਹਾਲ ਸਿੰਘ ਹੋਰਾਂ ਦੇ ਜਿੰਮੇ ਲਾਇਆ ਕਿ ਹਰ ਮਹੀਨੇ ਦੋ ਕਿਲੋ ਦੇਸੀ ਘਿਉ ਪੰਡਿਤ ਜੀ ਨੂੰ ਪਹੁੰਚਦਾ ਰਹੇ। 'ਗੱਬਨ' ਤੇ 'ਮਿਰਜ਼ਾ' ਨਾਂ ਦੇ ਦੋ ਮੁਸਲਿਮ ਸੱਜਣ, ਆਪਣੇ ਪਰਿਵਾਰਾਂ ਸਮੇਤ ਇੱਥੇ ਪੰਡਿਤ ਜੀ ਪਾਸ ਰਹਿ ਰਹੇ ਸਨ। ਪੰਡਿਤ ਜੀ ਦੇ ਨਿਵਾਸ ਸਥਾਨ ਦੀ ਸਤਿਗੁਰੂ ਯਾਤਰਾ ਨੇ ਫਿਰ ਇਹ ਤੱਥ ਉਘਾੜਿਆ ਕਿ ਸਾਡੀ ਕੌਮੀ ਅਜ਼ਾਦੀ, ਕੁੱਝ ਕੁ ਗਿਣਿਆਂ-ਚੁਣਿਆਂ ਨੂੰ ਹੀ ਆਪਣੇ ਬ੍ਰਿਖਾਂ ਦਾ ਫ਼ਲ ਖੁਆ ਰਹੀ ਸੀ। ਪੰਡਿਤ ਜੀ ਜੈਸੇ ਅਣਗਿਣਤ ਬੇਗਰਜ਼ ਸੰਗਰਾਮੀਏ ਅੱਜ ਵੀ ਉੜਾਂ-ਥੁੜਾਂ ਮਾਰੇ ਆਪਣੀਆਂ ਅੰਤਿਮ ਘੜੀਆਂ ਗਿਣ ਰਹੇ ਸਨ।

ਇਸੇ ਤਰ੍ਹਾਂ ਪੰਜਾਬੀ ਪੱਤਰਕਾਰੀ ਦੇ ਉੱਘੇ ਸਤੰਭ, ਰੋਜ਼ਾਨਾ ਅਖ਼ਬਾਰ "ਅਕਾਲੀ ਪੱਤਰਿਕਾ" ਦੇ ਲੰਮਾ ਸਮਾਂ ਸੰਪਾਦਕ ਰਹੇ, ਗਿਆਨੀ ਸ਼ਾਦੀ ਸਿੰਘ ਜੀ ਨੂੰ ਉਹਨਾਂ ਦੇ ਨਿਵਾਸ ਸਥਾਨ ਜਲੰਧਰ ਵਿਖੇ 1979 ਦੀ ਪਹਿਲੀ ਤਿਮਾਹੀ ਵਿੱਚ ਹੀ ਸਤਿਗੁਰੂ ਜੀ ਨੇ ਆਪ ਜਾ ਕੇ, ਹਾਲ-ਚਾਲ ਅਤੇ ਜ਼ਰੂਰਤਾਂ ਪੁੱਛੀਆਂ ਸਨ। ਇਸ ਸਮੇਂ ਗਿਆਨੀ ਜੀ ਨੇ ਆਪਣੇ ਪਰਿਵਾਰ ਨਾਲ ਸਤਿਗੁਰੂ ਜੀ ਦੀ ਜਾਣ-ਪਹਿਚਾਣ ਕਰਵਾਈ। ਸਤਿਗੁਰੂ ਜੀ ਦੀਆਂ ਪੁੱਛਾਂ ਦੇ ਜੁਆਬ ਵਿੱਚ ਗਿਆਨੀ ਜੀ ਨੇ ਕਿਹਾ, "ਗੱਲ ਇਹ ਐ ਜੀ, ਸਾਨੂੰ ਤੁਹਾਡੇ 'ਤੇ ਮਾਣ ਈ ਬੜੈ। ਤੁਹਾਡਾ ਸਾਡੇ 'ਤੇ ਹੱਥ ਫੇਰਿਆ ਈ ਬੜੈ। ਹੋਰ ਸੇਵਾ ਕੀ ਕਰਨੀ ਐ। ਦੁਆਈ ਦੀ ਦੁਆਈ ਇਹ ਐ। ਮਹਾਂਪੁਰਸ਼ਾਂ ਦਾ ਪਰਛਾਵਾਂ ਹੀ ਐਸਾ ਹੈ, ਛੁਹ ਹੀ ਐਸੀ ਹੈ। ਇਹ ਅਸਲੀਅਤ ਹੈ। ਇਹੋ ਬਖਸ਼ ਮੰਗੀਦੀ ਹੈ ਜੁ ਮਿਹਰ ਹੋਵੇ, ਫਿਰ ਅੱਗੇ ਮਿਹਰ ਹੋਵੇ।"

ਸਤਿਗੁਰੂ ਜੀ: "ਤੁਸੀਂ ਤਾਂ ਵਿਦਵਾਨ ਆਦਮੀ ਹੋ, ਮੈਂ ਤਾਂ ਇਸ ਲਾਇਕ ਨਹੀਂ ਜੁ ਤੁਸਾਂ ਸ਼ਬਦ ਆਖੇ ਨੇ।"

ਗਿਆਨੀ ਜੀ: "ਇਹ ਤਾਂ ਜੀ 'ਮੈਟਰ ਆਫ ਫੇਥ' ਹੈ (ਵਿਸ਼ਵਾਸ ਦੀ ਗੱਲ ਹੈ)। ਅਸੀਂ ਜਿੰਨੇ ਲੋਕ ਰੱਬ ਨੂੰ ਮੰਨਣ ਵਾਲੇ ਹਾਂ ਰੱਬ ਨੂੰ ਕਿਸੇ ਵਰ ਕੇ ਵੇਖਿਐ। ਰੱਬ ਦੇ ਬੰਦੇ ਈ ਰੱਬ ਨੇ। ...ਮੈਨੂੰ ਬੜਾ ਉਤਸ਼ਾਹ ਮਿਲਿਆ ਹੈ, ਤੁਹਾਡੇ ਆਉਣ

ਨਾਲ।"*

14 ਅਪ੍ਰੈਲ ਨੂੰ ਸੁਲਤਾਨਵਿੰਡ ਵਾਲੇ ਗੇਟ ਵੱਲ, ਚੌਕ ਬਾਬਾ ਭੌੜੀ ਵਾਲਾ ਵਿੱਚ ਸਥਿਤ, ਤਕਰੀਬਨ ਇੱਕ ਸਦੀ ਪੁਰਾਣੀ, ਨਾਮਧਾਰੀ ਧਰਮਸ਼ਾਲਾ ਅੰਮ੍ਰਿਤਸਰ ਵਿਖੇ, ਸ੍ਰੀ ਸਤਿਗੁਰੂ ਜੀ ਨੇ ਵੈਸਾਖੀ ਪੁਰਬ ਤੇ, ਸੰਗਤਾਂ ਨੂੰ ਨਿਹਾਲ ਕੀਤਾ। ਇਸ ਪੁਰਬ 'ਤੇ ਸ਼ਹਿਰ ਅਤੇ ਜ਼ਿਲ੍ਹਾ ਅੰਮ੍ਰਿਤਸਰ ਤੋਂ ਇਲਾਵਾ ਗੁਰਦਾਸਪੁਰ, ਪਠਾਨਕੋਟ, ਜੰਮੂ, ਜਲੰਧਰ, ਹੁਸ਼ਿਆਰਪੁਰ, ਕਪੂਰਥਲਾ ਆਦਿ ਜ਼ਿਲ੍ਹਿਆਂ ਦੀ ਸੰਗਤ ਵੀ ਉਚੇਚੇ ਤੌਰ 'ਤੇ ਪੁੱਜ ਕੇ ਗੁਰੂ ਦਰਸ਼ਨਾਂ ਦਾ ਲਾਹਾ ਲੈ ਕੇ ਗੁਰਬਾਣੀ ਅਤੇ ਗੁਰ ਇਤਿਹਾਸ ਸਰਵਣ ਕਰਦੀ ਸੀ। ਇਸੇ ਵੈਸਾਖੀ ਪੁਰਬ 'ਤੇ ਸੇਵਾ, ਸਿਮਰਨ, ਸਾਦਗੀ ਦੀ ਤ੍ਰੈਮੂਰਤੀ ਇੱਕ ਉਤਸ਼ਾਹੀ ਪੜ੍ਹੇ-ਲਿਖੇ ਗੁਰੂ ਪਿਆਰੇ ਨੂੰ, ਗੁਰਦਾਸਪੁਰ ਦਾ ਸੂਬਾ ਥਾਪਿਆ ਗਿਆ, ਸ਼੍ਰੀ ਸਤਿਗੁਰੂ ਜੀ ਵੱਲੋਂ। ਉਹਨਾਂ ਦਾ ਨਾਮ ਹੈ ਮਾਸਟਰ ਕਰਤਾਰ ਸਿੰਘ ਜੀ ਪਿੰਡ ਹੋਠੀਆਂ (ਗੁਰਦਾਸਪੁਰ)। ਸੂਬਾ ਜੀ ਦੀ ਸਾਰੀ ਉਮਰ ਗੁਰੂ ਚਰਨਾਂ ਵਿੱਚ ਹੀ ਬਤੀਤ ਹੋਈ। ਆਪ ਨਵੰਬਰ, 2013 ਵਿੱਚ ਅਕਾਲ ਚਲਾਣਾ ਕਰ ਗਏ ਸਨ।ਭੋਗ 'ਤੇ ਸ਼੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਦਰਸ਼ਨ ਦਿੱਤੇ ਸਨ।ਅੱਜ-ਕੱਲ੍ਹ ਸੂਬਾ ਜੀ ਦੇ ਦੋਵੇਂ ਸਪੁੱਤਰ, ਨਿਸ਼ਾਨ ਸਿੰਘ ਅਤੇ ਗੁਰਨਾਮ ਸਿੰਘ, ਪੂਰਨ ਗੁਰ-ਮਰਿਆਦਾ ਵਿੱਚ ਵਿਚਰਦੇ ਹੋਏ, ਕੈਨੇਡਾ ਦੇ ਸ਼ਹਿਰ ਵੈਨਕੂਵਰ ਵਿਖੇ ਨਿਵਾਸ ਰੱਖਦੇ ਹਨ। ਇਸੇ ਸਮੇਂ ਸੰਤ ਨਗਰ (ਸਿਰਸਾ) ਨਿਵਾਸੀ ਸੂਬਾ ਧਰਮ ਸਿੰਘ 'ਮੁਕਤਾ' ਨੂੰ ਉੱਤਰ ਪ੍ਰਦੇਸ਼ ਦੇ ਨਾਮਧਾਰੀ ਸਿੰਘਾਂ ਦੁਆਰਾ ਅਬਾਦ ਕੀਤੇ, ਨਵੇਂ ਪੌਂਛ੍ਹ ਇਲਾਕਿਆਂ ਵਾਸਤੇ ਨਿਯੁਕਤ ਕੀਤਾ ਗਿਆ। ਇਸੇ ਮੇਲੇ 'ਤੇ ਸਾਲ 1980 ਦੇ ਹੋਲੇ-ਮਹੱਲੇ ਦੀ ਰਾਣੀਆਂ (ਸਿਰਸਾ) ਦੀ, ਨਾਮਧਾਰੀ ਸੰਗਤ ਨੂੰ ਸੇਵਾ ਦਿੱਤੀ ਗਈ। ਦਿਨ ਭਰ, ਜਥੇਦਾਰ ਇੰਦਰ ਸਿੰਘ, ਹਜ਼ਾਰਾ ਸਿੰਘ ਲਖਨਊ, ਜਥੇ. ਗੁਰਬਚਨ ਸਿੰਘ ਸੰਤ ਨਗਰ, ਜਥੇਦਾਰ ਪ੍ਰੀਤਮ ਸਿੰਘ ਦਿੱਲੀ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਵੈਸਾਖੀ ਮੇਲੇ 'ਤੇ ਦੀਵਾਨ ਸਜਾਏ। ਗੁਰਬਾਣੀ ਦੇ ਖੋਜੀ ਸੰਤ ਹਰਨਾਮ ਦਾਸ ਉਦਾਸੀ ਅਤੇ ਪੰਜਾਬ ਸਰਕਾਰ ਦੇ ਖੁਰਾਕ ਮੰਤਰੀ, ਹੁਣ ਦੀ ਜਨਤਾ ਪਾਰਟੀ ਅਤੇ ਸਾਬਕਾ ਸੋਸ਼ਲਿਸਟ ਪਾਰਟੀ ਦੇ

*ਬੀਤੇ ਦੀਆਂ ਪੈੜਾਂ (ਭਾਗ-4), ਸਫ਼ਾ 245-246

ਆਗੂ, ਸ. ਹਰਭਜਨ ਸਿੰਘ ਹੋਰਾਂ ਵੀ ਵੈਸਾਖੀ ਸਮੇਂ, ਸਤਿਗੁਰੂ ਜੀ ਦੇ ਦਰਸ਼ਨ ਮੇਲੇ ਕੀਤੇ।

18 ਅਪ੍ਰੈਲ ਨੂੰ ਚੰਡੀਗੜ੍ਹ ਦੇ ਟੈਗੋਰ ਥੀਏਟਰ ਵਿੱਚ, ਸਤਿਗੁਰੂ ਜੀ ਦੇ ਯਤਨਾਂ ਨਾਲ, ਉੱਥੋਂ ਦਾ ਵੀਜ਼ਾ ਆਦਿ ਦਿਵਾ ਕੇ ਉਸਤਾਦ ਸਲਾਮਤ ਅਲੀ ਦਾ ਸੰਗੀਤ ਪ੍ਰੋਗਰਾਮ ਕਰਵਾਇਆ ਗਿਆ। ਗੁਰਦੇਵ ਸਿੰਘ ਸਰੋਦ ਅਤੇ ਕੁਝ ਹੋਰ ਨਾਮਧਾਰੀ ਕਲਾਕਾਰਾਂ ਨੇ ਵੀ ਉਸਤਾਦ ਜੀ ਦੀ ਹਜ਼ੂਰੀ ਵਿੱਚ ਪੇਸ਼ਕਾਰੀਆਂ ਦਿੱਤੀਆਂ। ਸਤਿਗੁਰੂ ਜੀ ਨੇ ਭਰਪੂਰ ਮਾਇਕ ਸਨਮਾਨ ਨਾਲ, ਸਲਾਮਤ ਅਲੀ ਹੋਰਾਂ ਨੂੰ ਪਾਕਿਸਤਾਨ ਲਈ ਵਿਦਾ ਕੀਤਾ। ਉਸਤਾਦ ਜੀ ਪਾਸੋਂ ਚੰਡੀਗੜ੍ਹ ਵਿਖੇ ਭੈਰਵੀ, ਦੇਸ ਅਤੇ ਪਹਾੜੀ ਸੁਣੀ ਗਈ।

**ਸਾਂਝਾਂ ਸਾਮਰਾਜ ਵਿਰੋਧ ਦੀਆਂ**

21 ਅਪ੍ਰੈਲ ਨੂੰ ਵੀਅਤਨਾਮ ਤੋਂ ਆਏ ਇੱਕ ਸ਼ਾਂਤੀ ਪ੍ਰਤੀਨਿਧ ਮੰਡਲ ਦਾ, ਸਤਿਗੁਰੂ ਜੀ ਦੀ ਅਗੁਆਈ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ, ਨਾਮਧਾਰੀ ਸੰਗਤ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੁਆਗਤ ਕੀਤਾ। ਸਤਿਗੁਰੂ ਜੀ ਨੇ ਫੁਰਮਾਇਆ: "ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਵੀਅਤਨਾਮੀਆਂ ਨੂੰ ਘਰ ਵਿੱਚ ਹੀ ਮਦਦ ਪਹੁੰਚਾਈਏ। ਇਸ ਮੰਤਵ ਲਈ ਉਹਨਾਂ ਨੂੰ ਘੁੰਮਣਾ ਨਾ ਪਵੇ। ਵੀਅਤਨਾਮ ਨਾਲ ਸਾਡੀਆਂ ਸਭਿਆਚਾਰਕ ਸਾਂਝਾਂ ਹਨ। ਸਾਮਰਾਜੀਆਂ ਵੱਲੋਂ ਨਾਮਧਾਰੀਆਂ ਨੂੰ ਵੀ ਸਮੁੰਦਰਾਂ ਵਿੱਚ ਡੋਬ-ਡੋਬ ਕੇ ਮਾਰਿਆ ਗਿਆ ਸੀ।" ਡੈਲੀਗੇਸ਼ਨ ਆਗੂ ਸ਼੍ਰੀ ਲੀ ਅਤੇ ਹੋਰਨਾਂ ਨੂੰ ਤੋਹਫ਼ੇ ਦਿੱਤੇ ਗਏ।*

2 ਮਈ ਨੂੰ ਬਰਨਾਲੇ ਵਿਖੇ ਇੱਕ ਸ਼ਾਸਤਰੀ ਸੰਗੀਤ ਦਾ ਆਯੋਜਨ ਸੀ। ਭੈਣੀ ਸਾਹਿਬ ਤੋਂ ਆਏ ਬਾਲ-ਕਲਾਕਾਰਾਂ ਤੋਂ ਸ੍ਰੋਤੇ ਬਹੁਤ ਪ੍ਰਭਾਵਿਤ ਹੋਏ। ਸਭਾ ਦਾ ਆਰੰਭ ਸਤਿਗੁਰੂ ਜੀ ਦੁਆਰਾ 'ਸੰਗੀਤ ਦੀ ਜੀਵਨ ਵਿੱਚ ਮਹੱਤਤਾ' ਵਿਸ਼ੇ 'ਤੇ ਪ੍ਰਵਚਨ ਨਾਲ ਹੋਇਆ ਸੀ। ਆਪਣੀ ਕਿਸਮ ਦਾ ਇਹ ਪਹਿਲਾ ਹੀ ਇਸ ਸ਼ਹਿਰ ਵਿੱਚ ਸ਼ਾਸਤਰੀ ਸੰਗੀਤ ਦਾ ਆਯੋਜਨ ਸੀ।

13 ਮਈ ਨੂੰ ਸ੍ਰੀ ਸਤਿਗੁਰੂ ਜੀ 1-6 ਬੀ ਕੋਠੀ ਪੂਸਾ ਰੋਡ ਦਿੱਲੀ,

---

*ਬੀਤੇ ਦੀਆਂ ਪੈੜਾਂ, (ਭਾਗ-4), ਸਫ਼ਾ 258

ਦਰਸ਼ਨ ਦੇ ਰਹੇ ਸਨ। ਜਗਦੀਸ਼ ਸਿੰਘ ਵਰਿਆਮ ਨੇ ਇੱਕ ਹੈਰਤ-ਅੰਗੇਜ਼ ਵਾਕਿਆ ਬਿਆਨ ਕੀਤਾ, ਜੋ ਪ੍ਰਤੱਖ ਦਰਸ਼ੀ ਪ੍ਰੀਤਮ ਸਿੰਘ ਕਵੀ ਹੋਰਾਂ, ਆਪਣੀ ਮਹਾਨ ਰਚਨਾ "ਬੀਤੇ ਦੀਆਂ ਪੈੜਾਂ" ਵਿੱਚ ਇਉਂ ਸੰਭਾਲਿਆ ਹੈ-

"ਸਹਿਸਰਾ ਕੌਣ ਹੈ ?"

ਸ. ਜਗਦੀਸ਼ ਸਿੰਘ ਵਰਿਆਮ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਜਦੋਂ ਡੀ. ਸੀ. ਅੰਮ੍ਰਿਤਸਰ ਦੇ ਦਫ਼ਤਰ ਵਿੱਚ ਫਰੀਡਮ ਫਾਈਟਰ, ਸ਼੍ਰੀ ਗੁਰਚਰਨ ਸਿੰਘ ਸਹਿੰਸਰੇ ਬਾਰੇ ਥਾਂ-ਥਿੱਤੇ ਦਾ ਪਤਾ ਕਰਨ ਗਏ ਤਾਂ ਡੀ.ਸੀ. ਦਫ਼ਤਰ ਵਾਲੇ, ਸ੍ਰੀ ਸਤਿਗੁਰੂ ਜੀ ਵੱਲ ਚਿੱਠੀ ਲਿਖਵਾ ਰਹੇ ਸਨ ਕਿ ਦੱਸੋ ਸਹਿਸਰਾ ਕੌਣ ਹੈ ਅਤੇ ਕਿੱਥੇ ਹੈ? ਸਤਿਗੁਰੂ ਜੀ ਨੇ ਸ. ਬਾਦਲ, ਮੁੱਖ ਮੰਤਰੀ ਪੰਜਾਬ ਨੂੰ ਪੱਕੀ ਕੀਤੀ ਸੀ ਕਿ ਉਹ ਪ੍ਰਸਿੱਧ ਦੇਸ਼ ਭਗਤ, ਸ੍ਰੀ ਸਹਿਸਰਾ ਨੂੰ ਪੀ.ਜੀ.ਆਈ. ਚੰਡੀਗੜ੍ਹ ਵਿਖੇ ਜਗ੍ਹਾ ਦਿਵਾਉਣ ਅਤੇ ਉਨ੍ਹਾਂ ਦਾ ਇਲਾਜ ਤਸੱਲੀ ਨਾਲ ਹੋਵੇ। ਪਰ ਡੀ.ਸੀ. ਦਫ਼ਤਰ ਨੂੰ ਆਪਣੇ ਜ਼ਿਲ੍ਹੇ ਦੇ ਪਿੰਡ ਸਹਿੰਸਰੇ ਦਾ ਕੁਛ ਪਤਾ ਨਹੀਂ ਸੀ।

"ਜਗਦੀਸ਼ ਸਿੰਘ ਨੇ ਗੱਲ ਮੁਕਾਈ ਕਿ ਰੋਜ਼ਾਨਾ "ਨਵਾਂ ਜ਼ਮਾਨਾ" ਜਲੰਧਰ ਅਖ਼ਬਾਰ ਨੇ ਸੁਰਖੀ ਜਮਾ ਕੇ 'ਸਹਿੰਸਰਾ ਕੌਣ ਹੈ?" ਪੰਜਾਬ ਸਰਕਾਰ ਦਾ ਮਖ਼ੌਲ ਉਡਾਇਆ ਤੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਪ੍ਰਸਿੱਧ ਦੇਸ਼ ਭਗਤ ਦੀ ਜਾਨ ਲਈ ਫ਼ਿਕਰਮੰਦੀ ਵਿੱਚ, ਚੀਫ਼ ਮਨਿਸਟਰ ਨੂੰ ਫ਼ੋਨ 'ਤੇ ਫ਼ੋਨ ਖੜਕਾ ਰਹੇ ਸਨ, ਪਰ ਸਰਕਾਰੀ ਦਫ਼ਤਰ ਸੀ ਕਿ ਉਹ ਸਹਿੰਸਰੇ ਬਾਰੇ ਕੁਛ ਵੀ ਨਹੀਂ ਸੀ ਜਾਣਦਾ। ਉਸ ਵੇਲੇ ਦੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ, ਪ੍ਰੋ. ਪ੍ਰੀਤਮ ਸਿੰਘ ਨੇ ਇਸ ਸਾਰੀ ਪ੍ਰਕਿਰਿਆ 'ਤੇ ਰੌਸ਼ਨੀ ਪਾਈ ਸੀ।

"ਜਗਦੀਸ਼ ਸਿੰਘ ਨੇ ਇਹ ਵੀ ਦੱਸਿਆ ਕਿ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੇ ਮੁਖੀਆਂ ਨੇ ਸ੍ਰੀ ਸਹਿੰਸਰਾ ਦੀ ਬਿਮਾਰੀ ਵਿੱਚ ਮਦਦ ਕਰਨ ਲਈ, 1000/- ਭੇਜਿਆ ਸੀ, ਪਰ ਇਹ ਰਕਮ ਦਫ਼ਤਰੀ ਕਾਰਵਾਈ ਅਧੀਨ ਚਲਦੇ-ਚਲਦੇ ਉਦੋਂ ਹੀ ਮਿਲ ਸਕੀ ਅਤੇ ਉਹ ਵੀ ਕੇਂਦਰੀ ਲੇਖਕਾ ਸਭਾ ਨੂੰ, ਜਦੋਂ ਕਿ ਸਹਿੰਸਰਾ ਦਾ ਜੀਵਨ ਅੰਤ ਹੋ ਗਿਆ। ਕੇਂਦਰੀ ਲੇਖਕ ਸਭਾ ਨੇ ਇਸ ਰਕਮ ਨਾਲ, ਸ਼੍ਰੀ ਸਹਿੰਸਰਾ ਦੀ ਅੰਤਿਮ ਕਿਰਿਆ ਕਰ ਦਿੱਤੀ। ਜਿਵੇਂ ਫ਼ਾਰਸੀ ਦੇ ਪ੍ਰਸਿੱਧ ਸ਼ਾਇਰ, 'ਫ਼ਿਰਦੌਸੀ' ਨਾਲ ਹੋਇਆ ਸੀ ਕਿ ਉਹ ਇਲਾਜ ਖੁਣੋਂ ਮਰ ਗਿਆ।

ਉਹਦਾ ਜਨਾਜ਼ਾ ਜਾ ਰਿਹਾ ਸੀ ਕਿ "ਸ਼ਾਹ ਨਾਮਾ" ਲਿਖਣ ਦੇ ਇਵਜ਼ ਵਿੱਚ, ਸਰਕਾਰੀ ਅਸ਼ਰਫੀਆਂ ਦੇ ਲੱਦੇ ਖੋਤੇ 'ਫ਼ਿਰਦੌਸੀ' ਲਈ ਆ ਰਹੇ ਸਨ।"

**ਲੋੜਾਂ ਕਰਦੇ ਪੂਰੀਆਂ**

ਮਈ, 1979 ਵਿੱਚ ਸਤਿਗੁਰੂ ਜੀ ਦੇ ਹੁਕਮ 'ਤੇ, ਪ੍ਰੀਤਮ ਸਿੰਘ ਕਵੀ, ਪੰ. ਸੁੰਦਰ ਲਾਲ ਜੀ ਨੂੰ ਉਹਨਾਂ ਦੇ ਇੱਕ ਸਾਲ ਦਾ ਦਵਾ-ਦਾਰੂ ਆਦਿ ਦਾ ਖ਼ਰਚਾ, 5000 ਰੁਪਏ ਇਕੱਠਾ ਹੀ ਗੁਰੂ ਕੇ ਖ਼ਜਾਨੇ ਵਿੱਚੋਂ ਦੇ ਆਏ। ਦੇਸ਼ ਭਗਤ ਸ. ਗਣੇਸ਼ਾ ਸਿੰਘ ਪਖਤੂਨ ਨੂੰ ਵੀ ਹਰ ਮਹੀਨੇ, 200 ਰੁਪਏ ਇਸ ਤਰ੍ਹਾਂ ਭੇਜੇ ਜਾਂਦੇ ਸਨ। ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਸਾਬਕਾ ਹੈੱਡ ਗ੍ਰੰਥੀ, ਹਰਿਮੰਦਰ ਸਾਹਿਬ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਵੀ ਜਦੋਂ ਉਹ ਰੋਗ-ਸ਼ੈਆ ਤੇ ਸਨ, ਸਤਿਗੁਰੂ ਜੀ ਨੇ ਉਹਨਾਂ ਦੀ ਮਾੜੀ ਆਰਥਿਕ ਸਥਿਤੀ ਬਾਰੇ ਜਾਣ ਕੇ, ਇੱਕ ਹਜ਼ਾਰ ਰੁਪਏ, ਦੇਸੀ ਘਿਓ ਅਤੇ ਚਾਵਲਾਂ ਦਾ ਇੱਕ ਗੱਟਾ ਭਿਜਵਾਏ ਸਨ। ਪੰਡਿਤ ਸੁੰਦਰ ਲਾਲ ਜੀ ਦੁਆਰਾ ਆਪਣੇ ਸੇਵਕ ਅਤੇ ਸਕੱਤਰ, ਮੁਹੰਮਦ ਨਕਵੀ ਦੇ ਮਕਾਨ ਦੀ ਤਾਮੀਰ ਦੀ ਦਿੱਕਤ ਦੂਰ ਕਰਨ ਹਿੱਤ ਵੀ, ਪੰਡਿਤ ਜੀ ਦੇ ਕਹਿਣ 'ਤੇ, ਸਤਿਗੁਰੂ ਜੀ ਨੇ ਦਸ ਹਜ਼ਾਰ ਰੁਪਏ ਜੋ ਵਾਅਦਾ ਕੀਤਾ ਸੀ, ਉਸਦੀ ਥਾਂ 13 ਹਜ਼ਾਰ ਰੁਪਏ ਭਿਜਵਾਏ। ਸੰਗੀਤ ਕਲਾਕਾਰਾਂ ਅਤੇ ਨਾਮਧਾਰੀ ਬੱਚਿਆਂ ਦੀ ਸੰਗੀਤ ਸਿਖਿਆ ਤੇ ਆਪ ਜੀ ਦੇ ਸਮੇਂ, ਗੁਰੂ ਕੇ ਖ਼ਜਾਨੇ ਨੇ ਜੋ ਆਰਥਿਕ ਸਹਿਯੋਗ ਦਿੱਤਾ, ਉਹ ਰਕਮ ਤਾਂ ਕਈ ਕਰੋੜ ਰੁਪਏ ਤੱਕ ਪੁੱਜ ਜਾਂਦੀ ਹੈ।

ਜੂਨ, 1979 ਵਿੱਚ ਭਾਪਾ ਪ੍ਰੀਤਮ ਸਿੰਘ ਜੀ ਨੇ ਨਵਯੁੱਗ ਪ੍ਰੈੱਸ ਵੱਲੋਂ ਛਾਪੀ ਪ੍ਰਸਿੱਧ ਵਿਦਵਾਨ ਡਾ. ਅਮਰ ਭਾਰਤੀ ਦੀ ਸਿਧਾਂਤਕ ਪੁਸਤਕ, "ਸਤਿਗੁਰ ਤਿਸ ਕਾ ਨਾਉ" ਦੀਆਂ ਪੰਜ ਕਾਪੀਆਂ, ਸਤਿਗੁਰੂ ਜੀ ਨੂੰ ਦਿੱਲੀ ਵਿਖੇ ਹੀ ਭੇਂਟ ਕੀਤੀਆਂ। ਪ੍ਰੀਤਮ ਸਿੰਘ ਕਵੀ ਅਨੁਸਾਰ "ਡਾ. ਅਮਰ ਭਾਰਤੀ ਨੇ ਸ਼ਾਸਤਰ, ਵੇਦ-ਪੁਰਾਣ, ਇਤਿਹਾਸ, ਮਿਥਿਹਾਸ ਅਤੇ ਗੁਰਬਾਣੀ ਦਾ ਗਹਿਨ ਅਧਿਐਨ ਕਰ ਅਤੇ ਸਭ ਕੁਛ ਨੂੰ ਰਿੜਕ ਕੇ, ਪੁਸਤਕ ਤਿਆਰ ਕੀਤੀ ਹੈ, ਜੋ ਬਹੁਤ ਸਾਰੇ ਭਰਮ-ਭੁਲੇਖੇ ਦੂਰ ਕਰੇਗੀ ਅਤੇ ਸੱਚਾਈ ਲਈ ਉਤਸੁਕਤਾ ਜਗਾਏਗੀ। ਜਿੰਨੀ ਮਿਹਨਤ ਲੇਖਕ ਨੇ ਕੀਤੀ ਹੈ, ਉਹੋ ਜਿਹੀ ਹੀ ਲਗਨ ਤੇ ਮਿਹਨਤ ਨਾਲ, ਭਾਪਾ ਪ੍ਰੀਤਮ ਸਿੰਘ ਜੀ ਨੇ ਇਹ ਪੁਸਤਕ ਛਾਪੀ ਤੇ ਪ੍ਰਕਾਸ਼ਿਤ

ਕੀਤੀ ਹੈ।

ਸੂਬਾ ਸਾਹਿਬ ਸਿੰਘ ਜੀ ਦੀ ਸ਼ਹੀਦੀ ਦੀ ਪਹਿਲੀ ਸ਼ਤਾਬਦੀ ਦੇ ਮੌਕੇ, ਬੇਸ਼ੱਕ ਸ਼ਤਾਬਦੀ ਸਮਾਗਮ ਜੋ ਜੂਨ ਵਿੱਚ ਹੋਣੇ ਸਨ, ਬਿਹਾਰ ਵਿੱਚ ਪੈ ਰਹੀ ਸਖ਼ਤ ਗਰਮੀ ਕਾਰਨ ਅੱਗੇ ਪਾ ਦਿੱਤੇ ਗਏ ਹਨ, ਪਰ ਸੂਬਾ ਜੀ ਬਾਰੇ, ਸਰਕਾਰੀ ਦਸਤਾਵੇਜ਼ਾਂ ਅਤੇ ਨਾਮਧਾਰੀ ਸ੍ਰੋਤਾਂ ਵਿੱਚੋਂ ਸਮੱਗਰੀ ਲੈ ਕੇ, ਵਿਸਤ੍ਰਿਤ ਜਾਣਕਾਰੀ ਦਿੰਦੀ ਇੱਕ ਪੁਸਤਿਕਾ, "ਸੂਬਾ ਸਾਹਿਬ ਸਿੰਘ" ਕ੍ਰਿਤ ਪ੍ਰੀਤਮ ਸਿੰਘ ਕਵੀ, ਸ਼ਤਾਬਦੀ ਵਾਲੇ ਦਿਨ ਛਪ ਕੇ ਲੇਖਕ ਦੇ ਹੱਥਾਂ ਵਿੱਚ ਪੁੱਜ ਗਈ। ਜੂਨ ਵਿੱਚ ਹੀ ਬੁਖਾਰ ਦੀ ਲਪੇਟ ਵਿੱਚ ਆ ਕੇ, ਅਸਵਸਥ ਹੋਣ ਕਾਰਨ, ਸਤਿਗੁਰੂ ਜੀ ਦਾ ਅਫ਼ਰੀਕਾ ਦਾ ਦੌਰਾ ਵੀ ਮੁਲਤਵੀ ਹੋ ਗਿਆ। ਸਤਿਗੁਰੂ ਜੀ ਨੇ ਕੁਝ ਦਿਨ ਸ੍ਰੀ ਭੈਣੀ ਸਾਹਿਬ ਨਿਵਾਸ ਰੱਖਿਆ। 8 ਜੂਨ ਨੂੰ ਹੀ ਸ੍ਰੀ ਭੈਣੀ ਸਾਹਿਬ ਵਿਖੇ ਕੁਦਰਤੀ ਢੰਗ ਨਾਲ ਇਲਾਜ ਕਰਨ ਵਾਲੇ, ਵੈਦ ਤਿਰਲੋਕ ਸਿੰਘ ਹੋਰਾਂ ਦਾ ਦੇਹਾਂਤ ਹੋ ਗਿਆ। ਆਪ ਸੈਣੀ ਭਾਈਚਾਰੇ ਵਿੱਚੋਂ ਸਨ। ਪਰਿਵਾਰ ਸੰਤ ਨਗਰ ਵਿਖੇ ਰਹਿੰਦਾ ਹੈ। ਜੂਨ ਦੇ ਆਖਰੀ ਹਫ਼ਤੇ ਸਤਿਗੁਰੂ ਜੀ ਨੇ ਮੰਡੀ, ਕੁੱਲੂ, ਮਨਾਲੀ ਆਦਿ ਹਿਮਾਚਲ ਯਾਤਰਾ ਕਰਦਿਆਂ, ਪਹਾੜੀ ਸੰਗਤਾਂ ਨੂੰ ਦਰਸ਼ਨ ਦੀਦਾਰ ਦਿੱਤੇ।

**15ਵਾਂ ਵਿਦਿਅਕ ਸੰਮੇਲਨ (1-6 ਜੁਲਾਈ, 1979)**

**ਸ੍ਰੀ ਭੈਣੀ ਸਾਹਿਬ**

ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਪੰਦਰਵਾਂ ਸੰਮੇਲਨ, ਸ੍ਰੀ ਭੈਣੀ ਸਾਹਿਬ ਵਿੱਚ 1 ਤੋਂ 6 ਜੁਲਾਈ ਤਕ ਹੋਇਆ। ਇਸ ਸਮੇਂ ਸ਼੍ਰੀ ਜਗਦੀਸ਼ ਸਿੰਘ ਵਰਿਆਮ ਇਸ ਜਥੇ ਦੇ ਕੌਮੀ ਪ੍ਰਧਾਨ ਸਨ। ਉਹਨਾਂ ਦੇ ਨਾਲ ਸੰਤ ਨਰਿੰਦਰ ਸਿੰਘ ਮੰਡੀ, ਵਿਦਿਅਕ ਜਥੇ ਦਾ ਦਫ਼ਤਰ ਖੋਲ੍ਹੀ ਬੈਠੇ ਸਨ। ਕੋਈ 120 ਪ੍ਰਤੀਨਿਧ ਪਹਿਲੇ ਦਿਨ ਹੀ ਸ਼੍ਰੀ ਭੈਣੀ ਸਾਹਿਬ ਪੁੱਜ ਚੁੱਕੇ ਸਨ। ਇਸ ਸੰਮੇਲਨ ਦੇ ਦੋ ਸੈਸ਼ਨ ਹੁੰਦੇ ਸਨ। ਪਹਿਲਾ, 8 ਤੋਂ 11 ਵਜੇ ਸਵੇਰੇ ਅਤੇ ਦੂਜਾ 4 ਤੋਂ 6 ਵਜੇ ਤੱਕ ਸ਼ਾਮ ਨੂੰ। ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਕੀਰਤਨ ਬਾਅਦ ਦੁਪਹਿਰ ਕਥਾ ਕੀਰਤਨ ਪਹਿਲੇ ਸਮਾਗਮ ਤੋਂ ਬਾਅਦ ਲੰਗਰ ਪਾਣੀ ਅਤੇ ਵਿਸ਼ਰਾਮ ਹੁੰਦਾ। ਸ਼ਾਮ ਨੂੰ ਦੂਜੇ ਸਮਾਗਮ ਤੋਂ ਬਾਅਦ, ਪ੍ਰਸ਼ਾਦ ਪਾਣੀ ਅਤੇ ਫਿਰ ਹੱਲੇ ਦਾ ਦੀਵਾਨ ਜਾਂ ਸੰਗੀਤ ਸਭਾ। ਪਹਿਲੇ ਦਿਨ ਉਦਘਾਟਨ ਵਾਲੇ ਪਹਿਲੇ ਸੈਸ਼ਨ ਤੋਂ ਬਾਅਦ ਗਊ-ਰੱਖਿਆ

ਸਮਾਗਮ ਹੋਇਆ, ਜਿਸ ਵਿੱਚ ਮਹਾਰਾਜ ਬੀਰ ਸਿੰਘ ਜੀ, ਜਗਦੀਸ਼ ਸਿੰਘ ਵਰਿਆਮ, ਸ਼੍ਰੀ ਉਜਾਗਰ ਸਿੰਘ ਬਿਲਗਾ, ਚਤੁਰਭੁਜ ਮਿੱਤਲ, ਸੱਤਪਾਲ ਆਦਿ ਬਿਲਗਾ ਜੀ ਦੇ ਸਾਥੀਆਂ, ਪੰਜਾਬ ਗਊ-ਰੱਖਿਆ ਅਭਿਆਨ ਸੰਮਤੀ ਦੇ ਸੱਜਣਾਂ ਤੋਂ ਬਾਅਦ, ਪੰਜਾਬ ਦੇ ਉਦਯੋਗ ਤੇ ਵਪਾਰ ਮੰਤਰੀ ਬਲਰਾਮ ਜੀ ਦਾਸ ਟੰਡਨ ਆਦਿ ਨੇ ਸੰਬੋਧਿਤ ਕੀਤਾ। ਉਸਨੇ ਸੰਮੇਲਨ ਵਿੱਚ ਪਾਰਿਤ ਪ੍ਰਸਤਾਵ ਮੁਤਾਬਿਕ, ਪੰਜਾਬ ਵਿੱਚੋਂ ਗਊ-ਨਿਕਾਸੀ ਮੁਕੰਮਲ ਬੰਦ ਕਰਨ ਦਾ ਭਰੋਸਾ ਦਿੱਤਾ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿੱਚ, ਨਾਮਧਾਰੀ ਇਤਿਹਾਸ ਦੀਆਂ ਮਿਸਾਲਾਂ ਦੇ ਕੇ ਗਊ ਪ੍ਰਤੀ ਸ਼ੁੱਧ ਭਾਵਨਾ ਅਪਨਾਉਣ 'ਤੇ ਜ਼ੋਰ ਦਿੱਤਾ। 2 ਜੁਲਾਈ ਨੂੰ ਸ਼ਤਾਬਦੀ ਸਮਾਗਮ ਹੋਇਆ, ਜਿਸ ਨੂੰ ਮਾ. ਨਿਹਾਲ ਸਿੰਘ, ਆਤਮਾ ਸਿੰਘ ਸਨਖਤਰਾ, ਜਗਦੀਸ਼ ਸਿੰਘ, ਸੂਬਾ ਸਾਹਿਬ ਸਿੰਘ ਵਰਿਆਮ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਪ੍ਰੀਤਮ ਸਿੰਘ ਕਵੀ ਤੇ ਪੰਡਿਤ ਗੋਪਾਲ ਸਿੰਘ ਨੇ ਸੰਬੋਧਿਤ ਕੀਤਾ। ਮੰਚ ਸਕੱਤਰ ਨਰਿੰਦਰ ਸਿੰਘ ਮੰਡੀ ਸੀ। ਬਾਅਦ ਦੁਪਹਿਰ ਦਾ ਸਮਾਗਮ, ਸ੍ਰੀ ਗੁਰੂ ਅਮਰਦਾਸ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸੀ। ਵਕਤਿਆਂ ਨੇ ਸ਼੍ਰੋਮਣੀ ਸੇਵਕ, ਸਤਿਗੁਰੂ ਦੀ ਮਹਿਮਾ ਬਖਾਨ ਕੀਤੀ।

3 ਜੁਲਾਈ ਨੂੰ ਸ੍ਰੀ ਜੀਵਨ ਨਗਰ ਤੇ ਭੈਣੀ ਸਾਹਿਬ ਦੀਆਂ, ਬਾਲ ਹਾਕੀ ਟੀਮਾਂ ਦਾ ਮੁਕਾਬਲਾ ਕਰਵਾਇਆ ਗਿਆ ਅਤੇ ਇਸ ਤਰ੍ਹਾਂ "ਬਾਲ ਵਰ੍ਹਾ" ਮਨਾਇਆ ਗਿਆ। ਸ੍ਰੀ ਜੀਵਨ ਨਗਰ ਟੀਮ ਨੇ ਦੋ ਦੇ ਮੁਕਾਬਲੇ ਭੈਣੀ ਸਾਹਿਬ ਨੂੰ ਚਾਰ ਗੋਲ ਕੀਤੇ। ਬਾਲ ਵਰ੍ਹੇ ਦੇ ਸੰਬੰਧ ਵਿੱਚ ਤਕਰੀਰਾਂ ਹੋਈਆਂ, ਜਿਹਨਾਂ ਵਿੱਚ ਪਰਮਜੀਤ ਸਿੰਘ ਐਮ.ਏ. ਸਪੁੱਤਰ ਸੂਬਾ ਮੇਲਾ ਸਿੰਘ ਰਫ਼ੀਨ ਅਤੇ ਸ੍ਰੀ ਕੁਲਦੀਪ ਸਿੰਘ ਮੰਡੀ ਦੀਆਂ ਤਕਰੀਰਾਂ ਸਲਾਹੀਆਂ ਗਈਆਂ। ਇਸੇ ਦਿਨ ਬਾਅਦ ਦੁਪਹਿਰ ਦੇ ਦੀਵਾਨ ਸਮੇਂ, ਕੀਰਤਨ ਤੋਂ ਬਾਅਦ ਡਾ. ਤ੍ਰਿਲੋਕ ਸਿੰਘ ਨਮਿਤ ਭੋਗ ਪਾਇਆ ਗਿਆ। ਪ੍ਰੀਤਮ ਸਿੰਘ ਕਵੀ ਨੇ ਦੱਸਿਆ ਕਿ ਉਸਤਾਦ ਨੱਥਾ ਸਿੰਘ ਮੌਜੂਖੇੜਾ ਦੀ ਪ੍ਰੇਰਣਾ ਨਾਲ ਡਾ. ਜੀ ਨਾਮਧਾਰੀ ਬਣੇ। ਪ੍ਰੋ. ਕਿਰਪਾਲ ਸਿੰਘ ਕਸੇਲ ਹੋਰਾਂ ਦੱਸਿਆ ਕਿ ਉਹ ਪਹਿਲਾਂ ਭਾਈ ਰਣਧੀਰ ਸਿੰਘ ਹੋਰਾਂ ਦੇ ਅਖੰਡ ਕੀਰਤਨੀ ਜੱਥੇ ਵਿੱਚ ਸਨ, ਜਦੋਂ ਮੰਡੀ ਦੇ ਇੱਕ ਦੀਵਾਨ ਵਿੱਚ ਬੈਠਿਆਂ, ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਮਤਕਾਰਕ ਦਰਸ਼ਨਾਂ ਨੇ ਪ੍ਰਭਾਵਿਤ ਕੀਤਾ ਸੀ।

ਡਾ. ਹਰਿਦਾਸ ਮੱਲ ਕਟਾਣੀ, ਗਿਆਨੀ ਮਿਹਰ ਸਿੰਘ ਕਾਹਨਪੁਰ, ਪੰਡਿਤ ਗੋਪਾਲ ਸਿੰਘ, ਨਰਿੰਦਰ ਸਿੰਘ ਮੰਡੀ ਤੋਂ ਬਾਅਦ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿੱਚ, ਡਾ. ਸਾਹਿਬ ਦੇ ਸਮੁੱਚੇ ਜੀਵਨ 'ਤੇ ਝਾਤ ਪੁਆਉਂਦਿਆਂ, ਉਹਨਾਂ ਦੇ ਪ੍ਰੇਮ, ਸੇਵਾ ਭਾਵ ਅਤੇ ਸਿਦਕ ਦੀ ਪ੍ਰਸ਼ੰਸਾ ਕੀਤੀ। ਉਹ ਮੁਖਾਕ੍ਰਿਤੀ ਵਿਗਿਆਨ ਦੇ ਵੀ ਪੰਡਿਤ ਸਨ। ਉਹ ਨਾਮ ਬਾਣੀ ਦੇ ਰਸੀਏ ਸਨ।

5 ਜੁਲਾਈ ਨੂੰ ਗੁਰਬਾਣੀ ਦੇ ਸ਼ੁੱਧ-ਪਾਠ ਦੇ ਮੁਕਾਬਲੇ ਕਰਵਾਏ ਗਏ, ਬਾਅਦ ਦੁਪਹਿਰ ਲਿਖਤੀ ਸਵਾਲ-ਜਵਾਬ ਮੁਕਾਬਲਾ ਹੋਇਆ। ਇਸੇ ਦਿਨ ਬੱਚਿਆਂ ਨੂੰ ਇਨਾਮ, ਮਾਲ ਮੰਤਰੀ ਪੰਜਾਬ, ਸ. ਆਤਮਾ ਸਿੰਘ ਦੇ ਹੱਥੋਂ ਦਿਵਾਏ। ਸਰਦਾਰ ਜੀ ਨੇ ਆਪਣੇ ਸੰਬੋਧਨ ਵਿੱਚ, ਸਤਿਗੁਰੂ ਜੀ ਦੇ ਸਿੱਖੀ ਆਚਰਣ ਨੂੰ ਉੱਚਾ ਰਖਵਾਣ ਦੇ ਯਤਨਾਂ ਦੀ ਪ੍ਰਸ਼ੰਸਾ ਕੀਤੀ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿੱਚ ਦੱਸਿਆ ਕਿ ਸਰਦਾਰ ਜੀ ਦੇ ਛੋਟੇ ਭਰਾਤਾ ਦੇ ਦੋ ਬੱਚਿਆਂ ਦੇ ਅਨੰਦ ਕਾਰਜ, ਲਖਨਊ ਵਿੱਚ ਪੂਰਨ ਨਾਮਧਾਰੀ ਮਰਿਆਦਾ ਅਨੁਸਾਰ ਹੋਏ ਹਨ। ਸਰਦਾਰ ਜੀ ਆਪ ਗੁਰਮੁਖ, ਗੁਰਸਿੱਖ ਹਨ ਅਤੇ ਸਿੱਖੀ ਰਹਿਤ-ਬਹਿਤ ਵੱਲ ਵਿਸ਼ੇਸ਼ ਧਿਆਨ ਦਿੰਦੇ ਹਨ। ਪਾਠ ਮੁਕਾਬਲੇ ਵਿੱਚ ਜੇਤੂਆਂ ਵਾਸਤੇ ਇਨਾਮ ਇਹਨਾਂ ਹੱਥੋਂ ਇਸੇ ਲਈ ਦਿਵਾਏ ਗਏ ਹਨ। ਸੰਮੇਲਨ ਦੀ ਆਖਰੀ ਰਾਤ, ਇੱਕ ਸੰਗੀਤ ਸਭਾ ਹੋਈ। ਬਾਹਰੋਂ ਆਏ ਸੰਗੀਤ ਕਲਾਕਾਰਾਂ, ਨਾਮਧਾਰੀ ਯੁਵਾ ਕਲਾਕਾਰਾਂ ਤੋਂ ਇਲਾਵਾ ਸਤਿਗੁਰੂ ਜੀ ਨੇ ਵੀ ਦਿਲਰੁਬਾ ਵਜਾਇਆ।

6 ਜੁਲਾਈ, ਸੰਮੇਲਨ ਸਮਾਪਤੀ ਦੇ ਦਿਨ, ਤਿੰਨ ਨਾਮਧਾਰੀ ਜੋੜਿਆਂ ਦੇ ਅਨੰਦ ਕਾਰਜ ਹੋਏ। ਇਸ ਸਮੇਂ ਸ਼੍ਰੀ ਆਦਿ ਗ੍ਰੰਥ ਸਾਹਿਬ ਦੇ ਦਸ ਪਾਠਾਂ ਦੇ ਭੋਗ ਪਾਏ ਗਏ। ਹਾਕੀ ਦੇ ਮੈਚਾਂ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਵੱਖ-ਵੱਖ ਮੁਕਾਬਲਿਆਂ ਦੇ ਜੇਤੂਆਂ ਨੂੰ, ਆਪਣੇ ਕਰ-ਕਮਲਾਂ ਨਾਲ ਇਨਾਮ ਦੇ ਕੇ ਨਿਵਾਜਿਆ। ਸਮਾਪਨ ਉਪਦੇਸ਼ ਵਿੱਚ ਸਤਿਗੁਰੂ ਜੀ ਨੇ ਨੌਜਵਾਨਾਂ ਨੂੰ, ਆਉਣ ਵਾਲੇ ਸਮੇਂ ਦੀ ਵਾਗਡੋਰ ਸੰਭਾਲਣ ਵਾਲੇ ਦੱਸਿਆ। ਗੁਰੂ ਵਾਲਾ ਕਦੇ ਇਕੱਲਾ ਨਹੀਂ ਹੁੰਦਾ। ਡਰਨਾ ਕਿਸੇ ਥਾਉਂ ਨਹੀਂ। ਆਪਣੀ ਹੋਂਦ ਦਾ ਸਭ ਥਾਂ ਹੋਕਾ ਦਿਉ, ਉੱਚੇ ਚਰਿੱਤਰ ਤੇ ਚੰਗੀ ਕਰਨੀ ਨਾਲ। ਮਿੱਠੀ ਬੋਲ-ਬਾਣੀ ਨਾਲ। ਆਪ ਜੀ ਨੇ ਸੰਤੋਖ ਸਿੰਘ ਅਤੇ ਰਵਿੰਦਰ ਸਿੰਘ, ਯਮਨਾ ਨਗਰ ਵਾਲੇ ਨੌਜਵਾਨਾਂ ਦੀ ਵਿਸ਼ੇਸ਼

ਪ੍ਰਸ਼ੰਸਾ ਕੀਤੀ।

**ਥਰਾਜ ਪਰਿਵਾਰ ਦੀ ਮਾਤਾ ਦਾ ਭੋਗ**

11 ਜੁਲਾਈ ਨੂੰ ਸਤਿਗੁਰੂ ਜੀ ਨੇ ਪਿੰਡ ਥਰਾਜ, ਥਾਣਾ ਬੜਾਗੁੜ੍ਹਾ (ਸਿਰਸਾ) ਵਿਖੇ, ਮਾਤਾ ਪਰਧਾਨ ਕੌਰ ਨਮਿੱਤ ਪਾਠ ਦਾ ਭੋਗ ਪਾਉਣ ਸਮੇਂ ਦਰਸ਼ਨ ਦਿੱਤੇ। ਇੱਥੇ, ਆਪ ਜੀ ਦੇ ਨਾਲ ਗੁਰੂ-ਪਰਿਵਾਰ ਦੇ ਸਾਰੇ ਹੀ ਵਿਅਕਤੀ ਹਾਜ਼ਰ ਸਨ ਕਿਉਂ ਜੁ ਇਹ ਘਰ ਹਜ਼ੂਰ ਦੀ ਦਾਦੀ, ਮਾਤਾ ਜੀਵਨ ਕੌਰ ਜੀ ਦੇ ਪੇਕਿਆਂ ਦਾ ਘਰ ਸੀ। ਮਾਤਾ ਜੀ, ਸ. ਚੰਨਣ ਸਿੰਘ, ਨਿਰੰਜਨ ਸਿੰਘ, ਸੋਹਣ ਸਿੰਘ ਥਰਾਜੀਏ ਭਰਾਵਾਂ ਦੇ ਮਾਤਾ ਜੀ ਸਨ। ਮਾਤਾ ਜੀ ਦੀਆਂ ਦੋ ਪੁੱਤਰੀਆਂ ਸਨ। ਵੱਡੀ ਬੀਬੀ ਸੰਤ ਕੌਰ ਰਾਜਾ ਜੰਗ (ਲਾਹੌਰ) ਦੇ ਸ. ਅਨੂਪ ਸਿੰਘ ਸੰਧੂ ਨਾਲ ਵਿਆਹੀ ਸੀ, ਜੋ ਐਸ. ਪੀ. ਦੇ ਪਦ ਤੱਕ ਪੁੱਜੇ। ਛੋਟੀ ਬੀਬੀ ਸ਼ਾਮ ਕੌਰ ਉਰਫ ਸੁਖਜੀਤ ਕੌਰ ਨਾਰਲੀ (ਲਾਹੌਰ-ਹੁਣ ਅੰਮ੍ਰਿਤਸਰ) ਦੇ ਸ. ਕਿਰਪਾਲ ਸਿੰਘ ਨਾਲ ਵਿਆਹੇ ਗਏ। ਜੀਵਨ ਨਗਰ ਇਲਾਕੇ ਦੇ ਉੱਘੇ ਨਾਮਧਾਰੀ ਆਗੂ, ਸ. ਹਰਮੀਤ ਸਿੰਘ ਜੋ ਐਲਨਾਬਾਦ ਬਲਾਕ ਸੰਮਤੀ ਦੇ ਲਗਾਤਾਰ ਦੋ ਵਾਰ ਚੇਅਰਮੈਨ ਰਹੇ, ਸ. ਕਿਰਪਾਲ ਸਿੰਘ ਜੀਵਨ ਨਗਰ ਦੇ ਸਪੁੱਤਰ ਹਨ। ਮਾਤਾ ਪਰਧਾਨ ਕੌਰ ਜੀ ਦਾ ਪਤੀ ਸ. ਦਿਆਲ ਸਿੰਘ ਤਾਂ 1947 ਤੋਂ ਪਹਿਲਾਂ ਨੋਹਰ (ਹਨੂੰਮਾਨਗੜ੍ਹ) ਵਿਖੇ ਗੁਜ਼ਰ ਗਿਆ ਸੀ, ਜਦੋਂ ਮਾਤਾ ਜੀਵਨ ਕੌਰ ਜੀ ਉੱਥੇ ਰਹਿ ਰਹੇ ਸਨ। ਸ. ਦਿਆਲ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਮੇ ਚੂਹੜ ਸਿੰਘ ਦਾ ਪੁੱਤਰ ਸੀ। ਸ. ਚੂਹੜ ਸਿੰਘ ਦਾ ਪਿਤਾ, ਸੂਬਾ ਖੁਸ਼ਹਾਲ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਿਰਸਾ ਜ਼ਿਲ੍ਹਾ ਅਤੇ ਫੂਲਕੀਆਂ ਰਿਆਸਤਾਂ ਵਿੱਚ, ਪ੍ਰਚਾਰ ਲਈ ਸੂਬਾ ਥਾਪਿਆ ਗਿਆ ਸੀ। ਮਾਤਾ ਦੇ ਪੁੱਤਰ ਨਿਰੰਜਨ ਸਿੰਘ ਹੋਰਾਂ ਦੀ ਧਰਮ ਪਤਨੀ, ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦੇ ਮਾਤਾ ਜੀ, ਬੇਬੇ ਦਲੀਪ ਕੌਰ ਹੁਰਾਂ ਦੀ ਭੈਣ ਹੈ।

ਦਿੱਲੀ ਨਿਵਾਸ ਦੇ ਇਹਨਾਂ ਦਿਨਾਂ ਵਿੱਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਪਸਥਿਤ ਸੰਗਤ ਨੂੰ ਸੁਣਾ ਕੇ ਫੁਰਮਾਇਆ ਸੀ: "ਸਭ ਉਚਾਈਆਂ ਵਿੱਚ ਜੇ ਬੰਦੇ ਦਾ ਮਨ ਨੀਵਾਂ ਰਹਿ ਸਕੇ, ਤਾਂ ਗੱਲ ਬਣਦੀ ਹੈ।"

ਦਿੱਲੀ ਵਿਖੇ ਹੀ ਸ੍ਰੀ ਜੀਵਨ ਨਗਰ ਡੇਰੇ ਅਤੇ ਆਸ-ਪਾਸ ਦੇ ਪਿੰਡਾਂ

ਵਿੱਚ ਰਹਿਣ ਵਾਲੇ, ਡੇਢ ਦਰਜਨ ਨਾਮਧਾਰੀ ਬਜ਼ੁਰਗਾਂ, ਜਿਹਨਾਂ ਨੇ ਆਪਣਾ ਜੀਵਨ ਗੁਰੂ-ਘਰ ਦੀ ਸੇਵਾ ਵਿੱਚ ਗੁਜ਼ਾਰਿਆ ਹੈ, ਉਹਨਾਂ ਬਾਰੇ ਉਹਨਾਂ ਨੂੰ ਮਿਲ ਕੇ, ਤੁਰੰਤ ਲਿਖਣ ਦੀ ਸੇਵਾ ਸਤਿਗੁਰੂ ਜੀ ਨੇ ਮਾਸਟਰ ਨਿਹਾਲ ਸਿੰਘ ਜੀ ਦੇ ਜ਼ੁੰਮੇ ਲਾਈ ਸੀ। ਦਿੱਲੀ ਵਿਖੇ ਕਿਸੇ ਨੇ "ਸਤਿਗੁਰੂ ਜੀ ਪਾਸ ਪ੍ਰਿਥਵੀ ਉੱਤੇ ਸਕਾਈ ਲੈਬ (ਮਨੁੱਖ ਦੁਆਰਾ ਬਣਾਈ ਧਰਤੀ ਦੁਆਲੇ ਘੁੰਮਦੀ ਪ੍ਰਯੋਗਸ਼ਾਲਾ ਜੋ ਵੱਡੇ ਵਿਸਤਾਰ ਵਿੱਚ ਸੀ) ਦੇ ਕਿਸੇ ਦਿਨ ਡਿੱਗ ਪੈਣ ਦੀ ਗੱਲ ਕੀਤੀ। ਸਤਿਗੁਰੂ ਜੀ ਨੇ ਬਚਨ ਕੀਤਾ: "ਮੈਨੂੰ ਤਾਂ ਡਿਸਾਈ ਲੈਬ (ਅਰਥਾਤ ਮੁਰਾਰ ਜੀ ਡੇਸਾਈ ਦੀ ਸਰਕਾਰ) ਡਿੱਗ ਰਹੀ ਜਾਪਦੀ ਹੈ।" *ਯਾਦ ਰਹੇ ਕਿ ਜੁਲਾਈ 1979 ਤੋਂ ਬਾਅਦ ਮੁਰਾਰ ਜੀ ਡੇਸਾਈ ਸਰਕਾਰ ਨੇ ਕੁਝ ਦਿਨ ਹੀ ਕੱਢੇ ਸਨ।

**ਅਫਰੀਕਾ ਦਾ ਦੌਰਾ**

ਦਿੱਲੀ ਦੇ ਪਾਲਮ ਹਵਾਈ ਅੱਡੇ ਤੋਂ ਸਤਿਗੁਰੂ ਜੀ ਨੇ 14 ਜੁਲਾਈ ਦੀ ਰਾਤ ਨੂੰ, ਆਪਣੇ ਸਿੱਖਾਂ-ਸੇਵਕਾਂ ਸਮੇਤ ਨੈਰੋਬੀ, ਕੀਨੀਆਂ ਦੇਸ਼ ਦੀ ਰਾਜਧਾਨੀ ਲਈ ਉਡਾਣ ਲਈ।

ਅਫਰੀਕਾ ਦੇ ਦੌਰੇ ਵਿੱਚ ਹੀ ਸਤਿਗੁਰੂ ਜੀ ਨੂੰ ਇਹ ਦੁਖਦਾਈ ਖ਼ਬਰ ਮਿਲੀ ਕਿ 25 ਜੁਲਾਈ ਨੂੰ ਅਮਰਜੀਤ ਸਿੰਘ ਸਪੁੱਤਰ ਸੰਤ ਸ਼ਰਧਾ ਸਿੰਘ ਨਕੌੜਾ (ਜ਼ਿਲ੍ਹਾ ਸਿਰਸਾ), ਵੇਦ ਸਿੰਘ ਕੱਕੜ ਉਰਫ ਵੇਦੀ ਦੁਆਰਾ, ਕਤਲ ਕਰ ਦਿੱਤਾ ਗਿਆ ਹੈ।

ਅਫਰੀਕਾ ਦੌਰੇ ਦੀ ਮਿਆਦ ਸਿਰਫ ਵੀਹ ਕੁ ਦਿਨ ਹੀ ਸੀ। ਸ੍ਰੀ ਸਤਿਗੁਰੂ ਜੀ ਦੇ ਨਾਲ ਸੁਰਿੰਦਰ ਸਿੰਘ ਮਨਚੰਦਾ, ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ, ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ, ਕੀਰਤਨੀ ਜੱਥੇ ਦੇ ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ, ਚਾਚੇ-ਭਤੀਜੇ ਦੀ ਜੋੜੀ, ਸ੍ਰੀ ਮਾਤਾ ਚੰਦ ਕੌਰ ਜੀ, ਪੂਰਬਾ-ਪਤਨੀ ਬੀਬੀ ਸੁਖਵਿੰਦਰ ਕੌਰ, ਭਾਰਤ ਵਿੱਚੋਂ ਹੀ ਗਏ ਸਨ। ਕੁੱਝ ਸਿਘ ਇੰਗਲੈਂਡ ਤੋਂ ਆਏ ਸਨ। 20 ਜੁਲਾਈ ਦੀ ਸ਼ਾਮ ਤਕ ਸਤਿਗੁਰੂ ਜੀ ਦਾ ਬਾਲ-ਸਖਾਈ, ਲੇਖਕ ਪ੍ਰੀਤਮ ਸਿੰਘ ਕਵੀ ਵੀ ਹੁਕਮ ਅਨੁਸਾਰ ਦਿੱਲੀ ਤੋਂ ਨੈਰੋਬੀ ਪੁੱਜ ਗਿਆ ਸੀ, ਜਿਹਨੇ ਇਸ ਦੌਰੇ ਦਾ ਸਵਿਸਥਾਰ ਵਰਣਨ, ਆਪਣੀ ਬਾਰੀਕਬੀਨੀ ਵਾਲੀ ਕਲਮ ਨਾਲ ਕਰ ਕੇ, ਇਸ ਨੂੰ ਭਾਵੀ ਪੀੜ੍ਹੀਆਂ ਲਈ

ਸੁਰੱਖਿਅਤ ਰੱਖਣਾ ਸੀ। ਕਵੀ ਜੀ ਦੇ ਲਿਖਣ ਮੁਤਾਬਕ, ਇੱਥੇ ਜੁਲਾਈ ਦੇ ਇਸ ਪੱਖ ਵਿੱਚ ਵੀ ਸਰਦੀ ਵਾਹਵਾ ਪੈ ਰਹੀ ਸੀ। ਨੈਰੋਬੀ ਵਿੱਚ ਕਦੇ ਨਾਮਧਾਰੀ ਸਿੰਘਾਂ ਦੀ ਗਿਣਤੀ ਚੋਖੀ ਹੁੰਦੀ ਸੀ, ਪਰ ਜਦੋਂ ਅਫਰੀਕਨ ਲੋਕਾਂ ਦੇ ਸੁਤੰਤਰਤਾ ਸੰਗਰਾਮ ਦੀ ਧਮਕ ਨਾਲ, ਅੰਗਰੇਜ਼ ਇੱਥੋਂ ਲਟਾ-ਪਟਾ ਵਲੇਟ ਕੇ ਵਾਪਸ ਯੂ.ਕੇ. ਚਲੇ ਗਏ ਤਾਂ ਹਿੰਦੁਸਤਾਨੀ ਵੀ ਇੱਥੋਂ ਕਾਫੀ ਸੰਖਿਆ ਵਿੱਚ ਨਿਕਲ ਗਏ, ਖ਼ਾਸ ਕਰਕੇ ਈਦੀ ਅਮੀਨ ਦੀ ਯੁਗੰਡਾ ਵਿਖੇ ਹਕੂਮਤ ਵੇਲੇ। ਕੁੱਝ ਭਾਰਤ ਨੂੰ ਮੁੜੇ ਤੇ ਕੁੱਝ ਬਰਤਾਨੀਆਂ ਵਿੱਚ ਜਾ ਟਿਕੇ ਸਨ। "ਸ਼੍ਰੀ ਜੋਮੋ ਕਨਿਆਟਾ, ਜੋ ਅਫ਼ਰੀਕਨ ਅਜ਼ਾਦੀ ਦਾ ਪਿਤਾ ਸੀ, ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਘਣਾ ਸਨੇਹ ਸੀ। ਉਸਨੇ ਗਾਂਧੀ ਦੇ ਦੇਸ਼ ਭਾਰਤ ਵੱਲ, ਬੜੀ ਉਸਾਰੂ ਪਹੁੰਚ ਰੱਖੀ ਅਤੇ ਇੱਥੇ ਕੀਨੀਆ ਵਿੱਚ ਵੱਸਣ ਵਾਲੇ ਭਾਰਤੀਆਂ ਨੂੰ ਨਿਰਭਉ ਹੋ ਕੇ ਰਹਿਣ ਵਿਚਰਣ ਦੀ ਗਾਰੰਟੀ ਦਿੱਤੀ।"

ਅੱਜ ਵਡੇਰੀ ਗਿਣਤੀ ਵਿੱਚ ਨਾਮਧਾਰੀ ਕੀਨੀਆ ਵਿੱਚ ਨਹੀਂ, ਫਿਰ ਵੀ 60 ਘਰਾਣੇ ਇੱਥੋਂ ਦੇ ਹੀ ਨਿਵਾਸੀ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ, ਨਗਰ (ਜਲੰਧਰ) ਦੇ ਸੂਬਾ ਦਸੌਂਧਾ ਸਿੰਘ ਦੇ ਪੋਤਰੇ, ਸੰਤ ਨਿਰੰਜਨ ਸਿੰਘ ਨਗਰ ਦੇ ਪੁੱਤਰ, ਸ. ਹਰਭਜਨ ਸਿੰਘ ਸ੍ਰੀਰਾ, ਨਾਮਧਾਰੀ ਸੰਗਤ ਕੀਨੀਆ ਦੇ ਸਕੱਤਰ ਹਨ। ਨਾਮਧਾਰੀ ਸੰਗਤ ਦੇ ਪ੍ਰਧਾਨ, ਸ. ਸਰਵਣ ਸਿੰਘ ਸੋਖੀ ਅਤੇ ਇੱਕ ਹੋਰ ਗੁਰੂ ਪ੍ਰੇਮੀ ਹਨ ਸ. ਗੁਰਚਰਨ ਸਿੰਘ ਫਲੌਰਾ। ਸੂਬਾ ਦਰਸ਼ਨ ਸਿੰਘ ਜੀ ਕੀਨੀਆ ਨੂੰ, 1964 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੂਬਾ ਪਦਵੀ ਬਖ਼ਸ਼ੀ ਸੀ। ਇਹਨਾਂ ਨੂੰ 1942 ਈ. ਵਿੱਚ ਪੰਡਿਤ ਗੋਪਾਲ ਸਿੰਘ ਜੀ ਨੇ ਸ਼ਿਮਲੇ ਵਿਖੇ ਭਜਨ ਦਿੱਤਾ ਸੀ। ਸੂਬਾ ਜੀ ਦਾ ਪਿੰਡ ਦੁਆਬੇ ਵਿੱਚ ਮੰਡੇਰ (ਨਵਾਂ ਸ਼ਹਿਰ) ਸੀ, ਜ਼ਿੱਥੇ ਉਹਨਾਂ ਦਾ ਜਨਮ 1923 ਈ. ਵਿੱਚ ਹੋਇਆ। ਪਿਤਾ ਸ. ਨਿਰੰਜਨ ਸਿੰਘ ਅਤੇ ਮਾਤਾ ਚੰਨਣ ਕੌਰ ਸਨ। ਆਪ ਰੂਪ ਰਾਇ ਗੋਤ ਨਾਲ ਸਬੰਧਿਤ ਰਾਮਗੜ੍ਹੀਆ ਪਰਿਵਾਰ ਵਿੱਚੋਂ ਸਨ। ਆਪ ਦਾ ਅਨੰਦ ਮਹਿੰਦੀਪੁਰ (ਨਵਾਂ ਸ਼ਹਿਰ) ਦੇ ਸ. ਵਰਿਆਮ ਸਿੰਘ ਅਤੇ ਮਾਤਾ ਉਤਮ ਕੌਰ ਦੀ ਪੁੱਤਰੀ, ਬੀਬੀ ਹਰਜੀਤ ਕੌਰ ਨਾਲ ਹੋਇਆ ਸੀ। ਮਾਤਾ ਉਤਮ ਕੌਰ, ਸਤਿਗੁਰੂ ਰਾਮ ਸਿੰਘ ਜੀ ਦੇ ਤਾਏ ਨੱਥਾ ਸਿੰਘ ਦੀ ਪੜਪੋਤੀ ਤੇ ਪੰਡਿਤ ਨਰਾਇਣ ਸਿੰਘ ਦੀ ਪੁੱਤਰੀ ਸੀ। ਇਸੇ

ਸਾਂਝ ਕਾਰਨ ਦਰਸ਼ਨ ਸਿੰਘ ਨਾਮਧਾਰੀ ਬਣਨ ਵੱਲ ਪ੍ਰੇਰਿਤ ਹੋਏ ਸਨ। ਸੂਬਾ ਜੀ 1947 ਵਿੱਚ ਅਫ਼ਰੀਕਾ ਪਹੁੰਚ ਗਏ ਸਨ ਅਤੇ ਸਫਲ ਕਾਰੋਬਾਰੀ, ਸਫਲ ਗੁਰਸਿੱਖ ਅਤੇ ਸਫਲ ਗ੍ਰਹਿਸਤੀ ਵਾਲਾ ਜੀਵਨ ਬਿਤਾ ਕੇ, 4 ਨਵੰਬਰ, 1981 ਨੂੰ ਗੁਰਪੁਰੀ ਜਾ ਬਿਰਾਜੇ ਸਨ। ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਮਹਿਲ, ਬੀਬੀ ਗੁਰਸ਼ਰਨ ਕੌਰ ਜੀ, ਸੂਬਾ ਦਰਸ਼ਨ ਸਿੰਘ ਜੀ ਦੇ ਸਪੁੱਤਰੀ ਹਨ। ਅੱਜ-ਕੱਲ੍ਹ ਨੈਰੋਬੀ ਦੇ ਸੂਬਾ ਸਤਨਾਮ ਸਿੰਘ ਜੀ ਵੀ ਇਹਨਾਂ ਦੇ ਸਪੁੱਤਰ ਹਨ।

ਪਹਿਲਾਂ ਨੈਰੋਬੀ ਵਿੱਚ ਨਾਮਧਾਰੀ ਧਰਮਸ਼ਾਲਾ, ਨਗ੍ਰਾਰਾ ਰੋਡ 'ਤੇ ਛੋਟੀ ਅਤੇ ਭੀੜੀ ਥਾਂ 'ਤੇ ਸੀ। ਹੁਣ ਪਾਰਸੀਆਂ ਵਾਲੇ ਕਲੱਬ ਦੀ ਜਗ੍ਹਾ 1976 ਵਿੱਚ ਖ਼ਰੀਦ ਕੇ, ਇੱਥੇ ਇੱਕ ਵੱਡਾ ਹਾਲ 40X80 ਗਜ਼ ਦਾ ਅਤੇ ਹੋਰ ਇਮਾਰਤਾਂ ਬਣਾ ਲਈਆਂ ਗਈਆਂ ਹਨ। ਸਤਿਗੁਰੂ ਜਗਜੀਤ ਸਿੰਘ ਦੇ ਇੱਕ ਪਿਆਰੇ ਸਿੱਖ, ਗੁਰਚੈਨ ਸਿੰਘ ਫਲੌਰਾ 14 ਵਿਦਿਆ ਨਿਧਾਨ ਹੁੰਦੇ ਹੋਏ ਵੀ ਕਵੀ ਜੀ ਦੇ ਲਿਖਣ ਮੁਤਾਬਿਕ, ਪੂਰਨ ਗੁਰਸਿੱਖ ਸਨ।

ਅਫ਼ਰੀਕਾ ਵਿੱਚ ਪ੍ਰਕਿਰਤੀ ਆਪਣੇ ਪੂਰੇ ਰੰਗਾਂ ਵਿੱਚ ਅਵਤਰਿਤ ਹੁੰਦੀ ਹੈ। ਸਤਿਗੁਰੂ ਜੀ ਰੁੱਖਾਂ-ਝਾੜਾਂ-ਬੂਟਿਆਂ ਨੂੰ ਸਹਿਜ ਅਵਸਥਾ ਵਿੱਚ ਨਿਹਾਰਦੇ ਸਨ ਅਤੇ ਨਾਲ ਵਾਲੀ ਸੰਗਤ ਨੂੰ ਮਧੁਰ ਬੋਲਾਂ ਨਾਲ ਤਾਜ਼ਗੀ ਬਖ਼ਸ਼ਦੇ ਸਨ। ਇੱਥੇ ਸਰਕਾਰੀ ਬਗੀਚਾ 'ਆਰਬੋਰੇਟਮ" ਵੇਖਦਿਆਂ ਫ਼ੁਰਮਾਇਆ: "ਮਨੁੱਖ ਕੁਦਰਤ ਦੇ ਵਧੇਰੇ ਨੇੜੇ ਰਹਿ ਕੇ ਚੋਖਾ ਅਮੀਰ ਹੁੰਦਾ ਹੈ, ਉੱਚਾ ਉੱਠਦਾ ਹੈ। ਜਿਉਂ-ਜਿਉਂ ਇਹ ਆਪੂੰ ਬਣਾਈਆਂ ਲੋੜਾਂ ਦਾ ਗ਼ੁਲਾਮ ਹੋਈ ਜਾਂਦਾ ਹੈ, ਤਿਉਂ-ਤਿਉਂ ਇਸਦੇ ਦੁੱਖ ਵਧਦੇ ਜਾਂਦੇ ਹਨ।"*

ਗੁਰੂ ਸਪੁੱਤਰੀ ਬੀਬਾ ਸਾਹਿਬ ਕੌਰ ਦੀ ਉਸਤਾਨੀ, ਬੀਬੀ ਨਰਿੰਦਰ ਕੌਰ ਸੰਗੀਤ ਅਚਾਰੀਆ ਦਾ ਪਤੀ ਦੇਵ ਜਸਵੰਤ ਸਿੰਘ ਕੱਲ੍ਹਾ, ਪਰਿਵਾਰ ਅਤੇ ਬੱਚਿਆਂ ਤੋਂ ਦੂਰ ਇੱਥੇ ਅਫ਼ਰੀਕਾ ਵਿੱਚ ਇਕੱਲਾ ਹੀ ਨਿਵਾਸ ਰੱਖਦਾ ਹੈ। ਐਸੇ ਪ੍ਰੇਮੀਆਂ ਲਈ ਸਤਿਗੁਰੂ ਦਰਸ਼ਨ ਵਡਮੁੱਲੀ ਦਾਤ ਹਨ, ਜਿਸ ਕਾਰਨ ਹਜ਼ੂਰ ਇੱਥੇ ਪਧਾਰੇ ਸਨ। ਨੈਸ਼ਨਲ ਪਾਰਕ ਨੈਰੋਬੀ ਵਿੱਚ, ਸਤਿਗੁਰੂ ਜੀ ਨੇ ਸੰਗਤ ਨਾਲ ਵਿਚਰਦਿਆਂ ਜੰਗਲੀ ਜੀਵਾਂ, ਸ਼ੇਰ, ਹਿਰਨ, ਜ਼ਿਰਾਫ਼, ਸ਼ੁਤਰ ਮੁਰਗ ਆਦਿ ਨੂੰ ਆਪਣੀ ਮੌਜ ਵਿੱਚ ਬੈਠਿਆਂ, ਫਿਰਦਿਆਂ ਤੱਕਿਆ। ਸਵੇਰੇ-ਸ਼ਾਮ ਦੇ ਦੀਵਾਨ

ਨਾਮਧਾਰੀ ਧਰਮਸ਼ਾਲਾ ਨੈਰੋਬੀ ਵਿਖੇ ਲੱਗਦੇ ਰਹੇ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿੱਚ, ਅਫਰੀਕਾ ਦੀ ਸੰਗਤ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੀਤੇ ਉਪਕਾਰਾਂ ਨੂੰ, ਚੇਤੇ ਕਰਵਾਉਂਦਿਆਂ, ਨਿਰਾਸ਼ਤਾ ਅਤੇ ਉਦਾਸੀ ਵਿੱਚੋਂ ਨਿਕਲਣ ਲਈ, ਸਾਧ-ਸੰਗਤ ਵਿੱਚ ਆਉਣ ਲਈ ਯਤਨਸ਼ੀਲ ਰਹਿਣ, ਸਤਿਗੁਰੂ ਦੀ ਰਜ਼ਾ ਵਿੱਚ ਰਹਿਣ ਲਈ ਰੋਜ਼ਾਨਾ ਬਖਸ਼ਿਸ਼ ਮੰਗਣ ਦੀ ਲੋੜ 'ਤੇ ਜ਼ੋਰ ਦਿੱਤਾ।*

ਨੈਰੋਬੀ ਵਿਚ ਸਿੰਘਾਂ ਦੇ ਵੱਖ-ਵੱਖ ਘਰਾਂ ਵਿੱਚ ਜੋ ਅਕਸਰ ਤਿੰਨ ਤੋਂ ਸੱਤ ਮੀਲ ਤੱਕ ਦੀ ਵਿੱਥ 'ਤੇ ਹੋ ਸਕਦੇ ਹਨ, ਚਰਨ ਪਾਉਣ ਦਾ ਸਿਲਸਿਲਾ ਜਾਰੀ ਰਹਿੰਦਾ ਸੀ। ਸੇਵਕਾਂ ਦੀਆਂ ਬੇਨਤੀਆਂ ਸੁਣ ਕੇ ਕਸ਼ਟ ਨਵਿਰਤੀ ਜਾਂ ਮਨੋਰਥ-ਸਿੱਧੀ ਲਈ ਨਾਮਬਾਣੀ ਦਾ ਲੜ, ਤਕੜੇ ਹੋ ਕੇ ਫੜਨ ਦਾ ਉਪਦੇਸ਼ ਦਿੰਦੇ ਸਨ। ਦੁਪਹਿਰ ਦੇ ਦੀਵਾਨ ਵਿੱਚ ਪੰਡਿਤ ਗੋਪਾਲ ਸਿੰਘ ਜੀ ਨੇ ਸੰਤ ਸੁੰਦਰ ਸਿੰਘ 'ਮੰਜੀ ਤੋੜ' (ਗੁਰਦਾਸਪੁਰ) ਦੀ ਸਾਖੀ ਸੁਣਾਈ, ਜੋ ਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਰੋਸਾਏ ਸਨ। ਇਹ ਸੰਤ 1927 ਈ. ਵਿੱਚ ਅਫ਼ਰੀਕਾ ਆ ਕੇ ਸਿੰਘ ਸਭੀਆਂ ਦੇ ਗੁਰਦੁਆਰੇ ਹੀ ਕੀਰਤਨ ਤੇ ਗੁਰਬਾਣੀ ਸੁਣਨ ਜਾਂਦੇ ਸਨ। ਇਸ ਤਰ੍ਹਾਂ ਉੱਥੇ ਕੁੱਝ ਸਿੱਖਾਂ ਨੂੰ ਉਹਨਾਂ ਆਪਣੇ ਵਿਅਕਤੀਤਵ ਤੋਂ ਪ੍ਰਭਾਵਿਤ ਕਰਕੇ, ਭਜਨ ਦਸ ਕੇ ਨਾਮਧਾਰੀ ਸਾਜਿਆ ਸੀ। ਅਫ਼ਰੀਕਾ ਵਿੱਚ ਨਾਮਧਾਰੀ ਸਿੱਖੀ ਰੂਪੀ ਬੂਟਾ ਲਾਉਣ ਵਾਲੇ ਸੰਤ 'ਮੰਜੀ ਤੋੜ' ਹੀ ਸਨ.

23 ਜੁਲਾਈ ਨੂੰ ਰਸਤੇ ਵਿੱਚ ਕੁਦਰਤੀ ਦ੍ਰਿਸ਼ਾਂ ਅਤੇ ਜੰਗਲੀ ਜਾਨਵਰਾਂ ਦਾ ਦ੍ਰਿਸ਼ ਮਾਣਦਿਆਂ ਹਜ਼ੂਰੀ ਜੱਥੇ ਨੇ ਮੁੰਬਾਸਾ ਲਈ ਕੂਚ ਕੀਤਾ। ਰਸਤੇ ਵਿੱਚ ਸਾਵੋ ਨੈਸ਼ਨਲ ਪਾਰਕ ਵੀ ਵੇਖੀ, ਜੋ 20,800 ਕਿਲੋਮੀਟਰ ਥਾਂ ਘੇਰਦੀ ਹੈ, ਜਿਸ ਦੇ ਵਿਚਾਲੇ 200 ਕਿਲੋਮੀਟਰ ਸੋਹਣੀਆਂ ਕੱਚੀਆਂ ਸੜਕਾਂ ਹਨ, ਸੈਲਾਨੀਆਂ ਦੇ ਘੁੰਮਣ ਲਈ ਮਜ਼ੀਮਾ ਸਪਰਿੰਗ, ਇੱਕ ਕੁਦਰਤੀ ਪਾਣੀ ਦੇ ਸ੍ਰੋਤਾਂ ਵਾਲਾ ਵਿਸ਼ਾਲ ਜਲ ਝਰਨਾ ਸੀ। ਜਿੱਥੇ ਸ਼ੇਰ, ਬਾਘ, ਬਘੇਲੇ, ਦਰਿਆਈ ਘੋੜੇ, ਹਿਰਨ, ਹਾਥੀ, ਚਿਤਰੇ, ਬੰਦਰ, ਲੰਗੂਰ ਆਦਿ ਜਾਨਵਰ ਆ ਕੇ ਆਪਣੀ ਤੇਹ ਮਿਟਾਉਂਦੇ ਸਨ।

---

*ਬੀਤੇ ਦੀਆਂ ਪੈੜਾਂ (ਭਾਗ-5), ਸਫ਼ਾ 69

ਦੋ ਸੌ ਮੀਲ ਦੂਰ ਮੁੰਬਾਸੇ ਸ਼ਹਿਰ ਨੂੰ ਪਾਣੀ, ਇੱਥੋਂ ਹੀ ਜਲ ਪਾਈਪਾਂ ਦੁਆਰਾ ਜਾਂਦਾ ਹੈ। ਚਸ਼ਮੇ ਵਿੱਚ ਭਿੰਨ-ਭਿੰਨ ਆਕਾਰ ਦੀਆਂ ਰੰਗ-ਬਿਰੰਗੀਆਂ ਮੱਛੀਆਂ ਤੋਂ ਲੈ ਕੇ ਮਗਰਮੱਛ ਵੀ ਸਨ, ਜਿਹਨਾਂ ਤੋਂ ਅਤੇ ਹੋਰ ਜੰਗਲੀ ਜਾਨਵਰਾਂ ਤੋਂ ਸੁਚੇਤ ਰਹਿਣ ਦੇ ਸੰਕੇਤ-ਪੱਟ ਵੀ ਥਾਂ-ਥਾਂ 'ਤੇ ਲੱਗੇ ਸਨ। ਸਤਿਗੁਰੂ ਜੀ ਦੇ ਲੰਗਰ ਦੀ ਲੋੜ ਦਾ, ਸੁਅੱਛ, ਸੋਧ ਦਾ ਜਲ ਇੱਥੋਂ ਭਰਿਆ ਗਿਆ। ਪ੍ਰਧਾਨ ਸਰਵਣ ਸਿੰਘ ਸੋਖੀ ਦੀ ਕਾਰ ਵਿੱਚ, ਉਹ ਕਵੀ ਜੀ ਨੂੰ ਇਸ ਚੌਗਿਰਦੇ ਬਾਰੇ ਅਤੇ ਨਾਲ-ਨਾਲ ਆਪਣੀ ਪਰਿਵਾਰਕ ਜਾਣਕਾਰੀ ਤੋਂ ਜਾਣੂ ਕਰਵਾਉਂਦੇ ਰਹੇ। ਉਨ੍ਹਾਂ ਦੱਸਿਆ ਕਿ ਨੈਰੋਬੀ ਦੀ ਨਾਮਧਾਰੀ ਸੰਗਤ 1950 ਵਿੱਚ ਸੂਬਾ ਲਾਲ ਸਿੰਘ ਜੀ ਨੇ ਰਜਿਸਟਰਡ ਕਰਵਾਈ ਸੀ।

ਨੈਰੋਬੀ-ਮੁੰਬਾਸਾ ਰੋਡ 'ਤੇ, ਕਰੀਬ ਪੌਣੇ ਤਿੰਨ ਸੌ ਮੀਲ 'ਤੇ, ਸਥਿਤ ਹੈ ਛੋਟਾ ਜਿਹਾ ਸ਼ਹਿਰ ਵੋਈ। ਵੋਈ ਸਫਾਰੀ ਲਾਜ ਜੋ ਜੰਗਲ ਵਿੱਚ ਹੈ, 50 ਰਿਹਾਇਸ਼ੀ ਕਮਰਿਆਂ ਵਾਲਾ ਹੋਟਲ ਹੈ। ਇਸੇ ਹੋਟਲ ਵਿੱਚ ਸੰਤ ਪ੍ਰੀਤਮ ਸਿੰਘ ਮਠਾੜੂ ਉਹਨਾਂ ਦੀ ਸੁਪਤਨੀ ਬੀਬੀ ਚੰਨਣ ਕੌਰ ਅਤੇ ਸੂਬਾ ਦਰਸ਼ਨ ਸਿੰਘ ਜੀ ਦੀ ਧਰਮ ਪਤਨੀ ਬੀਬੀ ਹਰਜੀਤ ਕੌਰ ਨੇ ਸੋਧ ਦੇ ਲੰਗਰ ਅਤੇ ਜਲ ਪਾਣੀ ਦਾ ਪ੍ਰਬੰਧ ਕੀਤਾ। ਸ. ਗੁਰਚੈਨ ਸਿੰਘ ਪਰਿਵਾਰ ਵੀ ਸੂਬਾ ਦਰਸ਼ਨ ਸਿੰਘ ਪਰਿਵਾਰ ਜਿਉਂ ਬਹੁਤ ਸਾਰੇ ਖਾਧ-ਪਦਾਰਥ, ਫ਼ਲ-ਫਰੂਟ ਆਦਿ ਤਿਆਰ ਕਰ ਲਿਆਏ ਸਨ। ਅਫ਼ਰੀਕਾ ਵਿੱਚੋਂ ਅਜਿਹੇ ਕਈ ਲਾਜ ਖੋਜਿਆਂ, ਇਸਮਾਇਲੀਆਂ, ਆਗਾਖਾਨੀਆਂ ਦੇ ਹਨ। ਰਾਤ ਦੇ ਸਮੇਂ ਹਾਥੀਆਂ ਦੀ ਡਾਰ, ਪਾਣੀ ਪੀਣ ਆਈ, ਹੋਟਲ ਦੇ ਸ਼ੀਸ਼ਿਆਂ ਵਿੱਚੋਂ ਦਿਸਦੀ ਸੀ।

24 ਜੁਲਾਈ ਨੂੰ, ਪ੍ਰਾਕਿਰਤਿਕ ਦ੍ਰਿਸ਼ਾਂ ਦਾ ਅਨੰਦ ਮਾਣਦੇ ਸਤਿਗੁਰੂ ਜੀ ਤੇ ਸੰਗਤ, ਹਿੰਦ ਮਹਾਂਸਾਗਰ ਦੇ ਕੰਢੇ ਪੂਰਬੀ ਅਫਰੀਕਾ ਦੇ ਦੇਸ਼, ਕੀਨੀਆ ਦੀ ਬੰਦਰਗਾਹ ਵਾਲੇ ਸ਼ਹਿਰ ਮੁੰਬਾਸਾ ਪੁੱਜ ਗਏ। ਇਹ ਵੋਈ ਤੋਂ 160 ਕਿਲੋਮੀਟਰ ਦੀ ਵਿੱਥ 'ਤੇ ਹੈ। ਇੱਥੇ ਸੂਬਾ ਦਰਸ਼ਨ ਸਿੰਘ ਜੀ ਦੇ ਕੁੜਮ, ਸੰਤ ਜਸਵੰਤ ਸਿੰਘ ਘਟੌੜਾ ਦੇ ਬੰਗਲੇ ਵਿਖੇ ਉਤਾਰਾ ਹੋਇਆ। ਨੈਰੋਬੀ ਤੋਂ ਕੁੱਝ ਹੋਰ ਸੰਗਤ ਵੀ ਇੱਥੇ ਆ ਗਈ ਸੀ। ਸ. ਜਸਵੰਤ ਸਿੰਘ ਕੱਲ੍ਹਾ ਵੀ ਹਵਾਈ ਰਸਤੇ ਸ਼ਾਮ ਤੱਕ ਆ ਗਏ। ਸੰਤ ਜਸਵੰਤ ਸਿੰਘ ਮੁੰਬਾਸਾ ਨੇ ਨਸਲੀ ਵਿਤਕਰੇ ਬਾਰੇ ਵੀ ਦੱਸਿਆ। ਮੁੰਬਾਸੇ ਵੀ

ਕੁੱਝ ਘਰਾਂ ਵਿੱਚ ਚਰਨ ਪਾਏ। ਕੀਨੀਆ ਸਥਿਤ ਸਾਰੇ ਗੁਰਦੁਆਰਿਆਂ ਅਤੇ ਮੰਦਰਾਂ ਦੇ ਗੁੰਬਦ ਬਣਾਉਣ ਵਾਲਾ, ਇੱਕ ਨਾਮਧਾਰੀ ਸੰਤ ਹਰੀ ਸਿੰਘ ਬਾਂਸਲ ਹੈ। ਸਿੱਧਾ ਸਾਦਾ ਵਿਅਕਤੀ ਭਵਨ-ਨਿਰਮਾਣ ਕਲਾ ਦਾ, ਕਮਾਲ ਦਾ ਮਾਹਿਰ ਹੈ। ਸੂਬਾ ਦਰਸ਼ਨ ਸਿੰਘ ਜੀ ਨੇ ਗੱਲ-ਕੱਥ ਵਿੱਚ ਕਵੀ ਜੀ ਨੂੰ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਦੇ ਅਫ਼ਰੀਕਾ ਦੌਰਿਆਂ ਨੇ, ਇੱਥੋਂ ਦੇ ਨਾਮਧਾਰੀਆਂ ਨੂੰ ਮਾਇਕ ਹੁਲਾਰਾ ਤਾਂ ਦਿੱਤਾ ਹੀ ਹੈ, ਸਮਾਜਿਕ ਮਾਣ-ਤਾਣ ਵੀ ਬਾਕੀ ਭਾਈਚਾਰਿਆਂ ਵਿੱਚ ਵਧ ਬਖਸ਼ਿਆ ਹੈ। ਨਾਮਧਾਰੀ ਸੰਗਤ ਨੈਰੋਬੀ ਦੀ ਧਰਮਸ਼ਾਲਾ ਦੇ ਗ੍ਰੰਥੀ, ਸੰਤ ਦਿਆਲ ਸਿੰਘ ਲੁਹਾਰਾਂ ਵਰਗਾ ਸਿਆਣਾ ਤੇ ਵਿਦਵਾਨ ਗ੍ਰੰਥੀ, ਹੋਰਨਾਂ ਗੁਰਦੁਆਰਿਆਂ ਵਿੱਚ ਹੈ ਨਹੀਂ। ਇਸੇ ਲਈ ਇਹਨਾਂ ਨੂੰ ਦੂਜੇ ਸਿੱਖ ਭਾਈਚਾਰੇ ਦੇ ਸਮਾਗਮਾਂ ਵਿੱਚ, ਹੋਰਨਾਂ ਗੁਰਦੁਆਰਿਆਂ ਵਾਲੇ ਅਕਸਰ ਲੈ ਜਾਂਦੇ ਹਨ। ਅਫਰੀਕਾ ਦੇ ਦੇਸ਼ ਯੂਗੰਡਾ (ਈਦੀ ਅਮੀਨ ਵਾਲਾ ਦੇਸ਼) ਵਿੱਚੋਂ ਤਾਂ, ਬਿਨਾਂ ਸੂਬਾ ਪ੍ਰੀਤਮ ਸਿੰਘ ਦੇ, ਸਾਰੇ ਘਰ ਯੂ.ਕੇ. ਪੁੱਜ ਗਏ। ਕੀਨੀਆਂ ਵਿੱਚੋਂ 40 ਘਰ ਹੀ ਵਲਾਇਤ ਗਏ ਨਾਮਧਾਰੀਆਂ ਦੇ।

26 ਜੁਲਾਈ ਨੂੰ ਆਸਾ ਦੀ ਵਾਰ ਦੇ ਕੀਰਤਨ ਬਾਅਦ ਪਤਾ ਲੱਗਾ ਕਿ ਮੁਰਾਰ ਜੀ ਡਿਸਾਈ, ਜਨਤਾ ਪਾਰਟੀ ਦੀ ਲੋਕ ਸਭਾ ਵਿੱਚ ਲੀਡਰੀ ਤੇ ਬਣੇ ਹੋਏ ਹਨ, ਪਰ ਹੁਣ ਪ੍ਰਧਾਨ ਮੰਤਰੀ ਨਹੀਂ ਹਨ। ਚੌ. ਚਰਨ ਸਿੰਘ ਦੂਹਰੀ ਮੈਂਬਰਸ਼ਿਪ ਦੇ ਸੁਆਲ 'ਤੇ ਕਸੂਤੇ ਫਸੇ, ਆਰ.ਐਸ.ਐਸ. ਅਤੇ ਜਨਸੰਘ ਵਾਲਿਆਂ ਤੋਂ ਮੁਕਤ, ਸਰਕਾਰ ਬਣਾਉਣ ਦੇ ਆਹਰ ਵਿੱਚ ਹਨ, ਅਤੇ ਇਹ ਬਣ ਗਈ ਸੀ। 27 ਜੁਲਾਈ ਨੂੰ ਗੁਰਚੈਨ ਸਿੰਘ ਦਾ ਬੰਗਲਾ ਨਿਵਾਜਿਆ ਗਿਆ। ਇਸੇ ਦਿਨ ਤਨਜ਼ਾਨੀਆਂ (ਅਫਰੀਕਾ) ਦੇਸ਼ ਦੇ ਸ਼ਹਿਰ ਅਰੂਸ਼ਾ, ਜੋ ਨੈਰੋਬੀ ਤੋਂ 175 ਮੀਲ ਦੂਰ ਹੈ, ਤੋਂ ਸ਼੍ਰੀ ਬੁੱਧ ਚੰਦ ਅਤੇ ਬੀਰ ਚੰਦ ਗੁਪਤਾ ਬਾਣੀਆ, ਨਾਮਧਾਰੀ ਸਿੱਖ ਦਰਸ਼ਨਾਂ ਨੂੰ ਆਏ। ਇਹ ਮਾਈਸਰਖਾਨਾ (ਬਠਿੰਡਾ) ਦੇ ਸੇਠ ਰਤਨਾ ਰਾਮ ਦੇ ਪੋਤਰੇ ਹਨ। ਸ਼੍ਰੀ ਰਤਨਾ ਰਾਮ ਦੇ ਪਰਿਵਾਰ ਵਿੱਚ ਸਿੱਖੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਚੱਲੀ ਆ ਰਹੀ ਹੈ। ਜਦੋਂ ਬੁੱਧ ਰਾਮ ਜੀ ਨੂੰ ਪ੍ਰੀਤਮ ਸਿੰਘ ਕਵੀ ਨੇ ਇਹ ਜਾਣ ਕੇ ਕਿ ਜਿਤਨੇ ਦਿਨ ਸਤਿਗੁਰੂ ਜੀ ਇੱਥੇ ਹਨ, ਇਹ ਵੀ ਹਜ਼ੂਰੀ ਵਿੱਚ ਰਹਿਣਗੇ, ਉਹਨਾਂ ਦੇ ਵਿਹਾਰ ਕਾਰ ਦੇ ਨੁਕਸਾਨ ਦੀ ਆਸ਼ੰਕਾ ਜਤਾਈ। ਗੁਰੂ

ਪਿਆਰੇ ਦਾ ਜੁਆਬ ਸੀ, ਇਹ ਕੂਕਿਆਂ ਵਾਸਤੇ ਹੀ ਕਿਹਾ ਗਿਆ ਹੈ:

"ਖ਼ਸਮਾਂ ਨੂੰ ਖਾਵੇ ਤੇਰਾ ਘਰ ਵੇ, ਚੱਲ ਮੇਲੇ ਨੂੰ ਚੱਲੀਏ।"*

ਨੈਰੋਬੀ ਦੇ ਅਖ਼ਬਾਰਾਂ ਤੋਂ ਹੀ ਸਤਿਗੁਰੂ ਜੀ ਅਤੇ ਦੂਜੀ ਸੰਗਤ ਨੂੰ 27 ਜੁਲਾਈ ਨੂੰ ਹੀ ਇੱਥੋਂ ਦੇ ਅੰਗਰੇਜ਼ੀ ਅਖ਼ਬਾਰਾਂ ਵਿੱਚੋਂ ਪਤਾ ਲੱਗਾ ਕਿ ਬੀ. ਐਲ. ਡੀ., ਅੰਨਾਦਰਮੁਕ ਅਤੇ ਕਾਂਗਰਸ (ਇੰਦਰਾ) ਦੇ ਸਮਰਥਨ ਕਾਰਨ, ਰਾਸ਼ਟਰਪਤੀ ਨੇ ਅਲਪਮਤ ਵਿੱਚ ਆਈ, ਮੁਰਾਰ ਜੀ ਡਿਸਾਈ ਸਰਕਾਰ ਦੀ ਥਾਂ, ਚੌ. ਚਰਨ ਸਿੰਘ (ਬੀ. ਐਲ. ਡੀ. ਮੁਖੀ) ਨੂੰ ਮੁਲਕ ਵਿੱਚ ਸਰਕਾਰ ਬਣਾਉਣ ਦਾ ਸੱਦਾ ਦਿੱਤਾ ਹੈ। 29 ਜੁਲਾਈ ਨੂੰ ਸੰਗੋਵਾਲ (ਲੁਧਿਆਣਾ) ਦੇ ਇੱਕ ਕੋਟ-ਪੈਂਟ ਅਤੇ ਰੰਗਦਾਰ, ਸਿੱਧੀ ਪੱਗ ਵਾਲੇ ਇੱਥੇ ਵਿਹਾਰ ਕਾਰ ਕਰਦੇ ਨੌਜਵਾਨ ਨੇ ਸ੍ਰੀ ਚਰਨ ਪਰਸੇ। ਇਸ ਦੇ ਪੜਦਾਦਾ ਕਾਹਨ ਸਿੰਘ ਸੰਗੋਵਾਲ, ਮਲੇਰਕੋਟਲੇ ਤੋਪ ਨਾਲ ਉਡਾਏ ਗਏ ਸਨ, ਸਾਕਾ ਮਲੇਰਕੋਟਲਾ ਸਮੇਂ। ਇੱਥੇ ਹੀ ਇੱਕ ਦਿਨ ਸੁਰਿੰਦਰ ਸਿੰਘ ਮਨਚੰਦਾ ਨੇ ਇੱਕ ਵਜ਼ਨ ਜੋਖ਼ ਕੰਡੇ 'ਤੇ, ਸਤਿਗੁਰੂ ਜੀ ਦਾ ਵਜ਼ਨ ਤੋਲਿਆ। 120 ਪਾਊਂਡ ਬਰਾਬਰ 57-58 ਕਿਲੋ ਆਪ ਦਾ ਸਰੀਰਕ ਵਜ਼ਨ ਸੀ। ਅਧਿਆਤਮਕ ਵਜ਼ਨ ਤਾਂ ਗਤ ਮਿਤ ਤੋਂ ਬਾਹਰ ਹੈ। ਫਿਰ ਗੁਰੂ ਪਿਆਰਿਆਂ ਦੇ ਘਰਾਂ ਵਿੱਚ (26 ਘਰ) ਚਰਨ ਪਾਏ ਗਏ। ਸ. ਭਗਤ ਸਿੰਘ ਰਾਓ ਨਾਂ ਦੇ ਸੱਜਣ 250-300 ਕਿਲੋਮੀਟਰ ਸਥਿੱਤ, ਕਟਾਲੀ ਸ਼ਹਿਰ ਤੋਂ ਉਚੇਚੇ ਦਰਸ਼ਨ ਕਰਨ ਆਏ। ਇਸੇ ਦਿਨ ਸ. ਅਮਰ ਸਿੰਘ ਦੇਉਗਨ ਦੇ ਘਰੋਂ ਬੀਬੀ ਜੀ ਨਮਿਤ, ਪਾਠ ਦਾ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਿਆ। ਇਹ ਪਿਛਲੇ ਦਿਨੀਂ ਪਰਲੋਕ ਸਿਧਾਰ ਗਏ ਸਨ।

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਤਿਲਕ ਰਾਜ ਸਰਨਾ ਦੇ ਬੰਗਲੇ ਦਾ ਉਦਘਾਟਨ ਕਰਨ ਲਈ ਦਰਸ਼ਨ ਦਿੱਤੇ। ਪ੍ਰੰਤੂ ਜਦੋਂ ਪ੍ਰਸ਼ਾਦ ਲੱਡੂਆਂ ਦਾ ਵੇਖਿਆ ਤਾਂ ਅਰਦਾਸ ਰੋਕ ਦਿੱਤੀ। ਗੁੜ ਆਉਣ 'ਤੇ ਹੀ ਅਰਦਾਸ ਕਰਵਾ ਕੇ ਆਪ ਨੇ ਨੀਂਹ ਪੱਥਰ ਰੱਖਿਆ। ਸਤਿਗੁਰੂ ਜੀ ਆਪਣੀ ਮਰਿਆਦਾ ਬਾਰੇ ਦੇਸ਼-ਵਿਦੇਸ਼ ਵਿੱਚ ਹਮੇਸ਼ਾਂ ਸੁਚੇਤ ਰਹਿੰਦੇ ਸਨ ਕਿ ਘੱਟੋ-ਘੱਟ ਉਹਨਾਂ ਦੀ ਹਜ਼ੂਰੀ ਵਿੱਚ,

*ਬੀਰੇ ਦੀਆਂ ਪੈੜਾਂ (ਭਾਗ-5) ਸਫਾ 123

ਗੁਰਮਤਿ ਮਰਿਆਦਾ ਦਾ ਪਾਲਣ ਯਕੀਨੀ ਬਣਾਇਆ ਜਾਂਦਾ ਸੀ। ਇੱਛਾ ਤਾਂ ਇਸ ਪ੍ਰਥਾਇ ਆਪ ਹਰ ਨਾਮਧਾਰੀ ਤੋਂ, ਪਾਲਣ ਕਰਵਾਉਣ ਦੀ ਰੱਖਦੇ ਸਨ। 31 ਜੁਲਾਈ ਦੀ ਰਾਤ ਫਿਰ ਵਣ ਅਤੇ ਵਣ ਦੇ ਪਸ਼ੂ ਪੰਛੀਆਂ ਨੂੰ ਨਿਹਾਰਦਿਆਂ, ਸਤਿਗੁਰੂ ਜੀ ਨੇ ਸੰਗਤ ਸਮੇਤ ਸਵੇਰੇ ਨੈਰੋਬੀ ਤੋਂ ਚੱਲ ਕੇ, ਰਾਤ ਜੰਗਲ ਵਿੱਚ ਮਾਰਾ ਸਰੀਨਾ ਲਾਜ ਵਿੱਚ ਪਰਕਿਰਤੀ ਨਾਲ ਇੱਕ ਜੁੱਟ ਹੋ ਕੇ ਬਿਤਾਈ। ਮਾਰਾ ਸਰੀਨਾ ਲਾਜ ਲਾਲ ਮਿੱਟੀ, ਨਾਲ ਲਿੱਪੇ ਪੋਚੇ, ਪੰਜਾਬ ਦੇ ਕੱਚੇ ਕੋਠਿਆਂ ਦੇ ਪਿੰਡ ਜਿਉਂ ਮਾਲੂਮ ਹੁੰਦੀ ਸੀ। ਸਮੁੱਚਾ ਲਾਜ ਕਿਸੇ ਜਗੀਰਦਾਰ ਦੀ ਹਵੇਲੀ ਜਿਹਾ, ਪਰ ਕਮਰੇ ਸਭ ਆਧੁਨਿਕ ਸੁਵਿਧਾਵਾਂ ਨਾਲ ਸੁਸੱਜਿਤ। ਇਸ ਲਾਜ ਤੋਂ ਦੋ ਫਰਲਾਂਗ ਹੇਠਾਂ "ਮਾਰਾ ਸਾਰਾ" ਨਦੀ ਵਗਦੀ ਹੈ। ਅਫਰੀਕਾ ਦੇ ਸਿੰਘਾਂ ਨੇ ਮਰਿਆਦਾ ਬਾਰੇ ਪ੍ਰਸ਼ਨ ਕੀਤਾ: "ਕੀ ਵਾਲ ਰੰਗਣ ਵਾਲਾ ਸੋਧੀ ਹੋ ਸਕਦਾ ਹੈ?" ਸਤਿਗੁਰੂ ਜੀ ਦਾ ਜੁਆਬ ਸੀ: "ਨਹੀਂ, ਇਹ ਨੇਮ ਤਾਂ ਵੱਧ ਤੋਂ ਵੱਧ ਕੁਦਰਤੀ ਰਹਿਣ ਵਾਲਾ ਹੀ ਭੁਗਤਾ ਸਕਦਾ ਹੈ।" ਇਉਂ ਸੈਰ-ਸਪਾਟੇ ਦੇ ਨਾਲੋਂ-ਨਾਲ ਗੁਰਬਾਣੀ ਵਿਚਾਰ, ਗੂਹਜ ਗਿਆਨ ਅਤੇ ਗੁਰ ਸਿੱਖਾਂ ਦੀ ਰਹਿਣੀ-ਬਹਿਣੀ ਬਾਰੇ ਵੀ ਸਤਿਗੁਰੂ ਜੀ ਨਾਲੋਂ-ਨਾਲ ਨਬੇੜੇ ਕਰੀ ਜਾਂਦੇ ਸਨ। ਇਸ ਜੰਗਲ ਵਿੱਚ ਕਾਰਾਂ 'ਤੇ ਘੁੰਮਦਿਆਂ, 4-5 ਸ਼ੇਰਾਂ ਅਤੇ ਬੱਬਰ ਸ਼ੇਰਾਂ ਦੀ ਝਾਤ ਵੀ ਮਾਣੀ ਗਈ। ਦਿਨ ਦੀ ਸੈਰ ਮਾਣ ਕੇ ਸ਼ਾਮ 5-35 ਤੱਕ ਵਾਪਸ ਸਤਿਗੁਰੂ ਜੀ ਸੂਬਾ ਜੀ ਦੇ ਬੰਗਲੇ ਆ ਲੱਥੇ।

2 ਅਗਸਤ ਨੂੰ ਨਾਮਧਾਰੀ ਧਰਮਸ਼ਾਲਾ ਵਿਖੇ, ਇਸ ਦੌਰੇ ਦਾ ਅੰਤਿਮ ਦੀਵਾਨ ਲੱਗਾ। ਸ. ਸੀਰ੍ਹਾ ਸੰਗਤ ਦੇ ਸਕੱਤਰ ਨੇ ਸਤਿਗੁਰੂ ਜੀ ਅਤੇ ਨਾਲ ਆਇਆਂ ਦਾ ਧੰਨਵਾਦ ਕੀਤਾ, ਉਹਨਾਂ ਨੂੰ ਨਿਵਾਜਣ ਲਈ। ਪ੍ਰੀਤਮ ਸਿੰਘ ਕਵੀ ਜੀ ਨੇ ਵੀ ਇਸ ਸਮੇਂ, ਸਤਿਗੁਰੂ-ਜੀਵਨ ਦੇ ਵਿਵਿਧ ਪੱਖਾਂ 'ਤੇ, ਕਲਾਮਈ ਸ਼ੈਲੀ ਵਿੱਚ ਪੰਛੀ ਝਾਤ ਪਾਈ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿੱਚ ਨਾਮਬਾਣੀ, ਸਿਮਰਨ, ਸੇਵਾ, ਸੰਤੋਖ, ਸਿਦਕ 'ਤੇ ਗੁਰਮਤਿ ਮਾਰਗ 'ਤੇ ਹਮੇਸ਼ਾਂ ਚਲਦੇ ਰਹਿਣ ਦੀ ਸੰਗਤ ਨੂੰ ਪ੍ਰੇਰਣਾ ਕੀਤੀ। 3 ਅਗਸਤ ਨੂੰ ਆਸਾ ਜੀ ਦੀ ਵਾਰ ਦੇ ਕੀਰਤਨ ਤੋਂ ਬਾਅਦ, ਕੁੱਝ ਚਿਰ ਹੋਰ ਵਿਚਾਰ ਵਟਾਂਦਰਾ ਹੋਇਆ। ਸ਼ਾਮ ਨੂੰ ਵਾਪਸੀ ਦੀ ਅਰਦਾਸ ਨਾਲ ਚਾਲੇ ਪਾਏ ਗਏ।

**ਦੇਸ਼ ਮੁੜ ਆਏ**

ਭਾਰਤ ਵਿੱਚ ਪਹਿਲਾ ਪੜਾਅ 4 ਅਗਸਤ ਨੂੰ ਬੰਬਈ ਵਿਖੇ ਹੋਇਆ। ਇੱਥੋਂ ਲੰਗਰ, ਪਾਣੀ ਛਕ ਕੇ ਬਾਰਾਂ ਵਜੇ ਦੁਪਹਿਰ ਦਿੱਲੀ ਜਾ ਪੁੱਜੇ। ਇਸੇ ਦਿਨ ਸ਼ਾਮ ਹੋਈ ਤੋਂ ਸ੍ਰੀ ਭੈਣੀ ਸਾਹਿਬ ਆ ਬਿਰਾਜੇ। 5 ਅਗਸਤ ਨੂੰ ਰਾਏਕੋਟ ਦੇ ਨਾਮਧਾਰੀ ਸ਼ਹੀਦਾਂ ਦੇ ਮੇਲੇ 'ਤੇ ਦਰਸ਼ਨ ਦਿੱਤੇ। ਪ੍ਰਸਿੱਧ ਨਾਮਧਾਰੀ ਲੇਖਕ ਸੰਤ ਮੰਗਲ ਸਿੰਘ ਲਾਇਲਪੁਰੀ ਤੇ ਧੁਰੰਧਰ ਵਿਦਵਾਨ, ਡਾ. ਅਮਰ ਭਾਰਤੀ ਹੋਰਾਂ ਦੇ ਵੱਡੇ ਭਰਾਤਾ, ਸੇਠ ਪ੍ਰਤਾਪ ਸਿੰਘ ਜੀ ਦਾ ਭੋਗ ਖਾਪੜ ਖੇੜੀ (ਅੰਮ੍ਰਿਤਸਰ) ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਿਆ। ਸੇਠ ਪ੍ਰਤਾਪ ਸਿੰਘ ਸਿਦਕੀ ਸਿੱਖ ਸੀ, ਚੰਗੇ ਵਿਹਾਰ-ਕਾਰ ਸਦਕਾ ਸਤਿਕਾਰਿਆ ਪੁਰਖ ਜੋ ਅਨੇਕ ਜਨਾਂ ਦੇ ਕਲਿਆਣ ਦਾ ਸੱਬਬ ਬਣਿਆ।

**ਸਤਿਗੁਰੂ ਜੀ ਦਾ ਇੰਗਲੈਂਡ-ਅਮਰੀਕਾ-ਕੈਨੇਡਾ ਦੌਰਾ**

13 ਅਗਸਤ ਨੂੰ ਸਵੇਰੇ ਤਿੰਨ ਵਜੇ ਸ੍ਰੀ ਸਤਿਗੁਰੂ ਜੀ, ਪੂਰਬਾ ਜੀ, ਮਾਤਾ ਜੀ ਅਤੇ ਮਨਚੰਦਾ ਜੀ ਨੇ, ਦਿੱਲੀ ਤੋਂ ਫਰੈਂਕਫਰਟ (ਜਰਮਨੀ) ਵਾਲੀ ਉਡਾਨ ਪਕੜੀ। ਕੋਪ ਨ ਹੇਗਨ (ਡੈਨਮਾਰਕ), ਜੈਨੇਵਾ (ਸਵਿੱਟਜ਼ਰਲੈਂਡ) ਅਤੇ ਪੈਰਿਸ (ਫ਼ਰਾਂਸ) ਤੋਂ ਹੁੰਦੇ ਹੋਏ ਆਪ, 16 ਅਗਸਤ 1979 ਨੂੰ ਇੰਗਲੈਂਡ ਪੁੱਜ ਗਏ। ਇਹਨਾਂ ਤੋਂ ਇੱਕ-ਦੋ ਦਿਨ ਬਾਅਦ ਹਜ਼ੂਰੀ ਕੀਰਤਨੀਏ ਰਾਗੀ, ਹਰਬੰਸ ਸਿੰਘ ਘੁੱਲਾ, ਖਜਾਨ ਸਿੰਘ, ਪੰਡਿਤ ਗੋਪਾਲ ਸਿੰਘ ਅਤੇ ਹਰਵਿੰਦਰ ਸਿੰਘ ਹੰਸਪਾਲ ਸਮੇਤ ਇੱਕ-ਅੱਧ ਹੋਰ ਸਰੀਰ ਵੀ ਇੰਗਲੈਂਡ ਦੌਰੇ ਸਮੇਂ ਹਜ਼ੂਰੀ ਵਿੱਚ ਸ਼ਾਮਲ ਹੋ ਗਏ। ਅਗਸਤ ਦੇ ਆਖਰੀ ਦਿਨਾਂ ਵਿੱਚ ਸਤਿਗੁਰੂ ਜੀ, ਚਾਰ ਕੁ ਦਿਨ ਨਿਊਯਾਰਕ (ਅਮਰੀਕਾ) ਸੇਠ ਤਿਰਲੋਕ ਸਿੰਘ ਚਾਵਲਾ ਦੇ ਲੜਕਿਆਂ ਸੋਹਣ ਸਿੰਘ, ਬਲਦੇਵ ਸਿੰਘ ਨੂੰ ਨਿਵਾਜ ਕੇ ਕੁੱਝ ਦਰਸ਼ਨੀ ਥਾਵਾਂ ਵੇਖੀਆਂ। ਇਸ ਤੋਂ ਬਾਅਦ 4 ਕੁ ਦਿਨ ਟੋਰਾਂਟੋ ਅਤੇ 6 ਕੁ ਦਿਨ ਵੈਨਕੂਵਰ (ਕੈਨੇਡਾ) ਦਰਸ਼ਨ ਦੇ ਕੇ, ਇੰਗਲੈਂਡ ਵਾਪਸ ਪਹੁੰਚ ਗਏ। ਸੇਠ ਤਿਰਲੋਕ ਸਿੰਘ ਵੀ ਅਮਰੀਕਾ ਨਿਵਾਸ ਸਮੇਂ ਹਾਜ਼ਰ ਰਹੇ। ਇੰਗਲੈਂਡ ਤੋਂ ਨਿਊਯਾਰਕ ਤੱਕ ਸਫਰ ਆਪ ਨੇ ਪਹਿਲੀ ਵਾਰ ਮਾਤਾ ਜੀ ਅਤੇ ਮਨਚੰਦਾ ਜੀ ਦੇ ਨਾਲ, G-B B DG Cancord ਜਹਾਜ਼ 'ਤੇ ਕੀਤਾ, ਜੋ ਦੂਸਰੇ ਵਾਯੂਯਾਨਾਂ ਨਾਲ ਅਵਾਜ਼ ਤੋਂ ਵੀ ਤੇਜ਼ ਗਤੀ ਹੋਣ ਕਾਰਨ, ਸਫਰ ਲਈ

ਅੱਧਾ ਸਮਾਂ ਲੈਂਦਾ ਹੈ। ਇਸ ਜਹਾਜ਼ ਵਿੱਚੋਂ ਆਪ ਨੇ ਆਪਣੇ ਪਿਆਰਿਆਂ ਸਿੱਖਾਂ ਨੂੰ, ਕੁੱਝ ਕਾਰਡ ਦਿਸਦੇ ਚਿੱਤਰ ਵਾਲੇ ਪੋਸਟ ਕੀਤੇ ਸਨ। ਜੋ ਕਾਰਡ ਪ੍ਰੀਤਮ ਸਿੰਘ ਕਵੀ ਹੋਰਾਂ ਨੂੰ ਦਿੱਲੀ ਵਿਖੇ ਮਿਲਿਆ, ਉਸ ਉਪਰ ਸ੍ਰੀ ਹਸਤ ਕੰਵਲ ਦੁਆਰਾ ਹੇਠਲੀ ਇਬਾਰਤ ਹਜ਼ੂਰ ਦੀ "ਗੁਰਮੁਖ ਮਾਇਆ ਵਿੱਚ ਉਦਾਸੀ" ਵਾਲੀ ਮਨੋ ਬਿਰਤੀ ਦੀ ਲਖਾਇਕ ਹੈ:

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਇਨਿ ਮਾਇਆ ਜਗਦੀਸ ਗੁਸਾਈ

ਤੁਮਰੇ ਚਰਨ ਬਿਸਾਰੇ॥

(ਦਸਤਖ਼ਤ ਸਤਿਗੁਰੂ ਜੀ ਦੇ ਨਾਮ ਦੇ)

੧੬ ਭਾਦਰੋਂ ੨੦੩੬

18 ਸਤੰਬਰ, 1979 ਨੂੰ 1 ਮਹੀਨਾ 5 ਦਿਨ ਦੀ ਵਿਦੇਸ਼ ਯਾਤਰਾ ਬਾਅਦ, ਸ਼ਾਮ ਸਾਢੇ ਕੁ ਛੇ ਵਜੇ ਨਵੀਂ ਦਿੱਲੀ ਦੇ ਹਵਾਈ ਅੱਡੇ 'ਤੇ ਮਾਤਾ ਜੀ, ਮਨਚੰਦਾ ਜੀ ਅਤੇ ਪੂਰਬਾ ਮਹਿੰਦਰ ਸਿੰਘ ਜੀ ਸਮੇਤ ਆ ਉਤਰੇ। ਦਿੱਲੀ ਅਤੇ ਹੋਰ ਸੰਗਤ ਦਾ ਸੁਆਗਤ ਸਤਿਕਾਰ ਲਈ ਉਮਾਹ ਡੁੱਲ੍ਹ-ਡੁੱਲ੍ਹ ਪੈਂਦਾ ਸੀ, ਜਿਵੇਂ ਭਾਰੀ ਔੜ ਬਾਅਦ ਮੀਂਹ ਪਿਆ ਹੋਵੇ-

"ਵਾਰਿਸ ਸ਼ਾਹ ਕਿਰਸਾਨ ਜਿਉਂ ਹੋਣ ਰਾਜ਼ੀ

ਮੀਂਹ ਔੜ ਦੇ ਸਮੇਂ ਵਿੱਚ ਵੱਸਿਆ ਈ।"

**ਸਤਿਗੁਰੂ ਜੀ ਦਾ ਦਿਲੀ ਆਗਮਨ- ਅਵਤਾਰ ਸਿੰਘ ਝੱਬਰ ਦਾ ਅਕਾਲ ਚਲਾਣਾ**

19 ਸਤੰਬਰ ਨੂੰ ਸਵੇਰੇ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿੱਚ, ਆਸਾ ਜੀ ਦੀ ਵਾਰ ਦੇ ਕੀਰਤਨ ਸਮੇਂ ਸੰਗਤ ਚਰਨ ਪਰਸ ਅਤੇ ਦਰਸ਼ਨਾਂ ਦਾ ਅਨੰਦ ਮਾਣ, ਕੀਰਤਨ ਸਰਵਣ ਕਰ ਰਹੀ ਸੀ। ਸੰਗਤ ਅਤੇ ਸਤਿਗੁਰੂ ਜੀ ਦੇ ਇਸ ਸਮੇਂ ਬਣੇ, ਅਨੰਤ ਰਸ ਸਾਗਰ ਦੀਆਂ ਛੱਲਾਂ ਵਿੱਚ, ਇੱਕ ਦੁਖਦਾਈ ਖ਼ਬਰ ਤੈਰ ਰਹੀ ਵੀ ਸੁਣ ਲਈ ਗਈ। ਵੱਡੇ ਤੜਕੇ ਅਮਰ ਸਿੰਘ ਲੰਬੜਦਾਰ ਦਾ ਜੀਵਨ ਨਗਰ ਤੋਂ ਫੋਨ ਆਇਆ ਸੀ ਕਿ 18 ਸਤੰਬਰ ਦੀ ਰਾਤ ਦੱਸ ਕੁ ਵਜੇ, ਸ. ਅਵਤਾਰ ਸਿੰਘ ਝੱਬਰ, ਸ੍ਰੀ ਸਤਿਗੁਰੂ ਜੀ ਦਾ ਮੁਖਤਿਆਰ-ਇ-ਆਮ,

ਅੰਮ੍ਰਿਤਸਰ ਕਲਾਂ ਆਪਣੇ ਸਹੁਰਾ ਪਰਿਵਾਰ ਦੇ ਘਰ, ਅਕਾਲ ਚਲਾਣਾ ਕਰ ਗਿਆ ਸੀ। ਆਪਣੇ ਰੁਝੇਵਿਆਂ, ਲੰਮੇ ਸਫਰ ਦੀ ਥਕਾਵਟ ਕਾਰਨ, ਸਤਿਗੁਰੂ ਜੀ ਦੇ ਹੁਕਮ 'ਤੇ ਠਾਕੁਰ ਦਲੀਪ ਸਿੰਘ ਦਿੱਲੀ ਤੋਂ ਜਾ ਕੇ, ਉਹਨਾਂ ਦੇ ਅੱਜ ਸ਼ਾਮੀ ਹੋਏ ਸਸਕਾਰ ਵਿੱਚ ਸ਼ਾਮਲ ਹੋਏ। ਇਲਾਕੇ ਦੀ ਨਾਮਧਾਰੀ, ਗ਼ੈਰ-ਨਾਮਧਾਰੀ ਸੰਗਤ ਵੀ ਉਹਨਾਂ ਦੇ ਪਿੰਡ ਕਰੀਵਾਲੇ, ਉਹਨਾਂ ਦੀ ਹਵੇਲੀ ਪਾਸ ਪੈਂਦੇ ਖੇਤ ਵਿੱਚ, ਸਸਕਾਰ ਸਮੇਂ ਵੱਡੀ ਗਿਣਤੀ ਵਿੱਚ ਹਾਜ਼ਰ ਸੀ।

ਰਮੇਸ਼ ਨਗਰ ਧਰਮਸ਼ਾਲਾ ਵਿਖੇ ਹੀ ਆਪਣੇ ਪ੍ਰਵਚਨ ਵਿੱਚ ਸਾਧ ਸੰਗਤ ਨੂੰ ਗੁਰ ਚਾਲੀ ਸਮਝਾਉਣ ਅਤੇ ਆਪਣੀ ਰਹਿਤ-ਬਹਿਤ ਵਿੱਚ ਪਰਪੱਕ ਰਹਿਣ, ਨਾਮਧਾਰੀ ਮਰਿਆਦਾ ਅਨੁਸਾਰ ਹੀ ਪੂਰਨ ਗੁਰਸਿੱਖ ਬੱਚਿਆਂ ਦੇ ਹੀ ਅਨੰਦ ਕਾਰਜ ਕਰਨ, ਵਿਆਹ ਮੌਕੇ ਵਿਖਾਵੇ ਪਾਰਟੀਆਂ ਕਰਨ ਵਾਲਿਆਂ ਤੇ ਭੁੱਲ ਬਖਸ਼ਬੰਦੀ ਤੱਕ, ਸਮਾਜਿਕ ਬਾਈਕਾਟ ਲਾਗੂ ਰੱਖਣ ਆਦਿ ਮਸਲੇ ਸਾਂਝੇ ਕਰਨ ਬਾਅਦ, ਆਪਣੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰੇ ਸਿੱਖ ਅਵਤਾਰ ਸਿੰਘ ਝੱਬਰ ਬਾਰੇ ਫੁਰਮਾਇਆ:

"ਅੱਜ ਸਵੇਰੇ ਤੜਕੇ ਟੈਲੀਫ਼ੋਨ ਆਇਐ ਕਿ ਸ. ਅਵਤਾਰ ਸਿੰਘ ਝੱਬਰ ਹੁਰੀਂ ਜਿਹੜੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਵੇਲੇ ਤੋਂ ਲੰਗਰ ਦੀ ਸੇਵਾ, ਮੁਖਤਿਆਰੀ ਕਰਦੇ ਰਹੇ ਹਨ, (ਪੂਰੇ ਹੋ ਗਏ ਹਨ)। ਸੱਤ ਹਜ਼ਾਰ ਪਰਚੀਆਂ ਸਨ ਪਾਕਿਸਤਾਨੀ ਸਿੱਖਾਂ ਦੀਆਂ ਜਿਹੜੀਆਂ ਸੱਤਾਂ ਆਦਮੀਆਂ ਨੇ ਭੁਗਤਾਈਆਂ, ਜਿਨ੍ਹਾਂ ਦੀ ਅਗਵਾਈ ਅਵਤਾਰ ਸਿੰਘ ਕਰਦੇ ਰਹੇ ਸਨ। ਜੇ ਸੱਤ ਹਜ਼ਾਰ ਆਦਮੀ ਜਲੰਧਰ ਜਾਂਦੇ (ਮੁੜ-ਵਸੇਬਾ ਵਿਭਾਗ, ਪੰਜਾਬ ਦੇ ਦਫ਼ਤਰ), ਪੈਰਵੀ ਕਰਦੇ ਤਾਂ ਕਿੰਨਾ ਖ਼ਰਚ 'ਤੇ ਵਕਤ ਲੱਗਦਾ। ਸਤਿਗੁਰੂ ਦੀ ਕਿਰਪਾ ਈ ਹੋਵੇ ਤਾਂ ਸੇਵਾ ਦਾ ਸਮਾਂ ਮਿਲਦੈ। ਮੈਂ ਅਵਤਾਰ ਸਿੰਘ ਨੂੰ ਵੀ ਆਖਦਾ ਰਿਹਾ, ਮਹਾਰਾਜ ਜੀ ਨੂੰ ਵੀ ਆਖਿਆ ਸ਼ਾਇਦ ਕਵੀ ਹੋਰਾਂ ਨੂੰ ਵੀ ਅੱਗੇ ਆਖਿਆ ਹੋਵੇ ਕਿ ਉਹਨਾਂ ਦੇ ਬਿਆਨ ਰਿਕਾਰਡ ਕਰਨੇ ਚਾਹੀਦੇ ਹਨ ਕਿ ਕਿਵੇਂ-ਕਿਵੇਂ ਸਾਡੇ ਨਾਲ ਹੋਈ।"

"ਵਿਰੋਧੀਆਂ ਨੇ ਸਾਡੀਆਂ ਪਰਚੀਆਂ ਖਾਰਜ ਕਰਵਾਉਣ ਦੀ ਕੋਸ਼ਿਸ਼ ਕੀਤੀ-ਕਰਵਾਈ ਅਤੇ ਉਹ ਫਿਰ ਉੱਥੇ ਹੀ ਪਈਆਂ। ਉਹਨਾਂ ਨੂੰ ਬਹੁਤ ਜਾਣਕਾਰੀ ਸੀ, ਉਹ ਅੱਖਾਂ ਮੀਟ ਗਏ ਨੇ। ਹੁਣ ਹੋਰ ਕਿਸੇ ਨੂੰ ਓਨੀ ਜਾਣਕਾਰੀ

ਨਹੀਂ। ਜੇ ਹੈ ਤਾਂ ਕਰਮ ਸਿੰਘ ਪਟਵਾਰੀ ਨੂੰ ਹੈ। ਰਛਪਾਲ ਸਿੰਘ (ਦੂਆ) ਮਿੰਟ ਗੁਮਰੀ ਵਾਲਾ ਹੁੰਦਾ ਸੀ, ਉਹ ਵੀ ਚੜ੍ਹਾਈ ਕਰ ਗਿਆ। ਅੱਗੇ ਸ. ਤੇਜਾ ਸਿੰਘ (ਐਕਸ ਐਮ.ਐਲ.ਸੀ.) ਹੁਰੀਂ ਸਨ ਉਹ ਵੀ ਚੜ੍ਹਾਈ ਕਰ ਗਏ ਹਨ।"*

ਸ. ਝੱਬਰ ਨਮਿਤ 3 ਅਕਤੂਬਰ, ਬੁੱਧਵਾਰ ਨੂੰ ਉਹਨਾਂ ਦੇ ਨਿਵਾਸ ਸਥਾਨ ਕਰੀਵਾਲਾ ਵਿਖੇ ਸਹਿਜ ਪਾਠ ਦਾ ਭੋਗ ਪਾਇਆ ਗਿਆ। ਸਵੇਰੇ ਦੱਸ ਵਜੇ ਤੋਂ ਜਥੇਦਾਰ ਤਾਬਾ ਸਿੰਘ (ਕੱਕੜ- ਸੰਤ ਨਗਰ), ਪ੍ਰੀਤਮ ਸਿੰਘ-ਬਾਜ ਸਿੰਘ ਕਵੀਸ਼ਰ, ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਉਪਰੰਤ ਪੰਡਿਤ ਗੋਪਾਲ ਸਿੰਘ ਜੀ ਨੇ ਦੀਵਾਨ ਸਜਾਏ। ਦਮਦਮੇ ਵਿਖੇ ਸਾਰੇ ਅੱਸੂ ਦੇ ਮੇਲੇ ਦੇ ਨਿਤਨੇਮ ਭੁਗਤਾ ਕੇ, ਸਤਿਗੁਰੂ ਜੀ ਪੰਡਿਤ ਜੀ ਦੇ ਦੀਵਾਨ ਲੱਗੇ ਵਿੱਚ ਆਪਣੇ ਆਸਣ 'ਤੇ ਸੁਸ਼ੋਭਿਤ ਹੋ ਗਏ। ਪਿੰਡ, ਭਾਈਚਾਰਾ, ਇਲਾਕੇ ਦੇ ਸਮਾਜਿਕ ਸਿਆਸੀ ਲੋਕ, ਦੋ ਹਜ਼ਾਰ ਤੋਂ ਵੱਧ ਸੰਗਤ ਜੁੜੀ ਹੋਈ ਸੀ, ਖੇਤਾਂ ਵਿੱਚ ਬਣੇ ਸ਼ਾਮਿਆਨਿਆਂ ਹੇਠ ਖੁੱਲ੍ਹੇ ਪੰਡਾਲ ਵਿੱਚ। ਮੰਚ ਸੰਚਾਲਨ ਅਤੇ ਮੁੱਖ ਸ਼ਰਧਾਂਜਲੀ ਤਕਰੀਰ, ਪ੍ਰੀਤਮ ਸਿੰਘ ਕਵੀ ਜੀ ਦੇ ਹਿੱਸੇ ਆਈ। ਗੁਰਬਖਸ਼ ਸਿੰਘ ਰਾਮਪੁਰੀ, ਆਤਮਾ ਸਿੰਘ ਸਨਖਤਰਾ, ਮਾਸਟਰ ਹਰਸਾ ਸਿੰਘ ਆਦਿ ਨੇ ਝੱਬਰ ਹੋਰਾਂ ਨੂੰ ਕਾਵਿ ਸ਼ਰਧਾਂਜਲੀਆਂ ਭੇਂਟ ਕੀਤੀਆਂ। ਸ਼ਬਦੀ ਸ਼ਰਧਾਂਜਲੀਆਂ ਭੇਂਟ ਕਰਨ ਵਾਲਿਆਂ ਵਿੱਚ ਸ਼ਾਮਲ ਸਨ-

ਸ੍ਰੀ ਕੇਸਰ ਰਾਮ, ਸਾਬਕਾ ਉਪ ਮੰਤਰੀ ਹਰਿਆਣਾ, ਚੌ. ਜਗਦੀਸ਼ ਚੰਦਰ ਨਹਿਰਾ, ਪ੍ਰਧਾਨ ਜ਼ਿਲ੍ਹਾ ਕਾਂਗਰਸ ਕਮੇਟੀ ਸਿਰਸਾ, ਚੌ. ਦਲਬੀਰ ਸਿੰਘ ਸਾਬਕਾ ਕੇਂਦਰੀ ਮੰਤਰੀ, ਸ੍ਰੀ ਲੀਲਾਧਰ ਦੁਖੀ ਇਤਿਹਾਸਕਾਰ, ਲੇਖਕ ਅਤੇ ਹੁਣ ਕਾਂਗਰਸ ਆਗੂ, ਮਹਿਤਾ ਹਰੀ ਚੰਦ ਖੂਹੀਆਂ, ਸ. ਜਗਤਾਰ ਸਿੰਘ ਅਕਾਲੀ ਸਿਰਸਾ, ਜਥੇਦਾਰ ਸੰਤਾ ਸਿੰਘ ਬਹਾਉਦੀਨ, ਸ. ਰਘੁਬੀਰ ਸਿੰਘ ਰੰਧਾਵਾ ਵਕੀਲ ਸਿਰਸਾ, ਸ. ਅਮਰ ਸਿੰਘ ਲੰਬੜਦਾਰ ਜੀਵਨ ਨਗਰ, ਸ. ਸਾਧੂ ਸਿੰਘ ਕਿਸਾਨ (ਅਵਤਾਰ ਸਿੰਘ ਜੀ ਦੇ ਵੱਡੇ ਭਾਈ ਰਜਵੰਤ ਸਿੰਘ ਦਾ ਵੱਡਾ ਜੁਆਤਰਾ)। ਮੁਸੱਵਰ ਵਰਿਆਮ ਸਿੰਘ ਜੀ ਦਿੱਲੀ ਤੋਂ, ਸ. ਅਨੂਪ ਸਿੰਘ ਰਿਟਾਇਰਡ ਐਸ. ਪੀ.

*'ਬੀਤੇ ਦੀਆਂ ਪੈੜਾਂ' (ਭਾਗ-5), ਪੰਨਾ 209

ਚੰਡੀਗੜ੍ਹ ਅਤੇ ਸ. ਜਗਦੀਸ਼ ਸਿੰਘ ਵਰਿਆਮ ਜਲੰਧਰੋਂ ਅਤੇ ਹੋਰਨਾਂ ਦੇ ਸ਼ੋਕ-ਸੁਨੇਹੇ ਪੁੱਜੇ। ਵਰਿਆਮ ਜੀ ਦੇ ਜਲੰਧਰੋਂ ਆਏ ਦਸਤੀ ਪੱਤਰ ਜੋ ਸਤਿਗੁਰੂ ਜੀ ਦੇ ਨਾਮ ਸੀ ਵਿੱਚ ਲਿਖਿਆ ਸੀ "..ਖ਼ਬਰ ਸੁਣ ਕੇ ਇਵੇਂ ਲੱਗਾ ਹੈ ਜਿਵੇਂ ਬਿਲਕੁਲ ਸਾਫ ਮੌਸਮ ਵਿੱਚ ਅਚਾਨਕ ਗੜੇਮਾਰ ਹੋ ਗਈ ਹੋਵੇ।ਆਪ ਜੀ ਤਾਂ ਹਰਖ ਸੋਗ ਤੋਂ ਨਿਆਰੇ ਹੋ, ਪਰ ਮੈਨੂੰ ਇਸ ਖ਼ਬਰ ਤੋਂ ਡਾਢੀ ਚਿੰਤਾ ਹੋਈ ਹੈ ਅਤੇ ਜਾਪਦਾ ਇਉਂ ਹੈ ਕਿ ਅਸੀਂ ਚੰਗੇ ਬੰਦਿਆਂ ਤੋਂ ਵਿਰਵੇ ਹੁੰਦੇ ਜਾ ਰਹੇ ਹਾਂ। ਪੰਥਕ ਕੰਮ ਕਰਨ ਵਾਲੇ ਬੰਦੇ ਤਾਂ ਹੋ ਸਕਦਾ ਹੈ ਬਹੁਤ ਹੋਣ, ਇਹ ਵੀ ਹੋ ਸਕਦਾ ਹੈ ਕਿ ਉਹ ਨਿਸ਼ਕਾਮ ਵੀ ਹੋਣ ਤੇ ਸੁਹਿਰਦ ਵੀ ਹੋਣ, ਪਰ ਯੋਗਤਾ ਤੇ ਸੂਝ-ਬੂਝ ਤਾਂ ਸਤਿਗੁਰੂ ਦੀ ਦੇਣ ਹੈ,...ਜਦੋਂ ਉਹ ਜਲੰਧਰ ਅਲਾਟਮੈਂਟ ਦੇ ਕੰਮ ਲਈ ਆਉਂਦੇ ਹੁੰਦੇ ਸਨ, ਉਦੋਂ ਤੋਂ ਹੀ ਉਸ ਵਿਅਕਤੀ ਦੀ ਸੂਝ, ਸਿਆਣਪ ਅਤੇ ਕੰਮ ਕਰਨ ਦੀ ਸਮਰੱਥਾ, ਕਾਇਲ ਕਰਦੀ ਰਹੀ ਹੈ।"

ਭੋਗ ਸਮਾਗਮ ਦੇ ਅੰਤ ਉੱਤੇ (4.55 ਸ਼ਾਮ) ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ: "ਅਵਤਾਰ ਸਿੰਘ ਬਾਰੇ ਅਜੇ ਹੋਰ ਡੀਟੇਲ (ਵੇਰਵੇ) ਪ੍ਰਾਪਤ ਕਰਾਂਗੇ, ਪਰ ਉਸ ਬਾਰੇ ਜ਼ਿਕਰ ਕਰਨਾ ਜੀਵਨ ਨਗਰ ਇਲਾਕੇ ਬਾਰੇ ਹੀ ਲਿਖਣਾ-ਬੋਲਣਾ ਹੈ। ਇਸ ਦੀਵੇ ਨੇ ਆਪਣੀ ਡਿਊਟੀ ਨਿਰੰਤਰ ਜਗ ਕੇ ਦਿੱਤੀ ਹੈ। ਇੱਥੇ ਸ਼ਰਧਾ ਵਾਲੇ ਤੇ ਕੰਮ ਕਰਨ ਵਾਲੇ ਤਾਂ ਬਹੁਤ ਸਨ, ਪਰ ਜਿਵੇਂ ਦੀ ਕਿਰਪਾ ਸਤਿਗੁਰਾਂ ਨੇ ਉਹਨਾਂ 'ਤੇ ਕੀਤੀ ਹੈ, ਉਸਦੀ ਕੋਈ ਰੀਸ ਨਹੀਂ।

ਜਿਵੇਂ ਦਾ ਵਧੀਆ ਉਹਦਾ ਦਿਮਾਗ਼ ਸੀ, ਉਹ ਦੂਜੇ (ਮਾੜੇ) ਕੰਮਾਂ ਵੱਲ ਨਹੀਂ ਪਿਆ। ਸਗੋਂ ਨਿਮਰਤਾ ਅਤੇ ਸਾਧੂ ਸੁਭਾਅ ਹੀ ਕਾਇਮ ਰੱਖੇ।"*

ਪਿਤਾ ਦੀ ਦਸਤਾਰ ਵੱਡੇ ਪੁੱਤਰ ਸੁਖਦੇਵ ਸਿੰਘ ਦੇ ਸੀਸ 'ਤੇ ਸਤਿਗੁਰੂ ਜੀ ਨੇ ਸਜਾਈ। ਇਸੇ ਭੋਗ ਸਮੇਂ ਸਤਿਗੁਰੂ ਜੀ ਨੂੰ ਅੰਮ੍ਰਿਤਸਰ ਖੁਰਦ (ਛੋਟਾ ਅਮਰਾਸਰ) ਤੋਂ ਸੰਤ ਅੱਛਰ ਸਿੰਘ ਦੇ ਚੜ੍ਹ ਜਾਣ ਦੀ ਖ਼ਬਰ ਮਿਲੀ। ਹਜ਼ੂਰ ਨੇ ਟਿੱਪਣੀ ਕੀਤੀ: "ਭਿਆਨਕ ਕਾਲ ਪਏ ਹੋਏ ਸਮੇਂ, ਬੜੇ ਗ਼ਰੀਬੀ ਦਾਅਵੇ ਦਾ ਸਤਿਗੁਰੂ ਜੀ ਨੇ, ਸੰਤ ਅੱਛਰ ਸਿੰਘ ਦੇ ਘਰ ਲੰਗਰ ਛਕਿਆ ਅਤੇ ਕਿਹਾ,

---

*'ਬੀਤੇ ਦੀਆਂ ਪੈੜਾਂ (ਭਾਗ-5)' ਪੰਨਾ 252

'ਅਜਿਹਾ ਸੁਆਦ ਜ਼ਿੰਦਗੀ ਵਿੱਚ ਨਹੀਂ ਆਇਆ ਪ੍ਰਸ਼ਾਦ ਛਕਣ ਦਾ।"*

ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਨਮਿਤ ਮੇਲਾ ਮਨਾ ਕੇ, ਸਤਿਗੁਰੂ ਜੀ ਨੇ ਦਮਦਮਾ ਪਿੰਡ (ਜ਼ਿਲ੍ਹਾ ਸਿਰਸਾ) ਜਾ ਨਿਵਾਜਿਆ। ਅੱਸੂ ਦਾ ਮੇਲਾ ਇੱਥੇ ਹੋ ਰਿਹਾ ਸੀ। ਜਪ ਪ੍ਰਯੋਗ ਜਾਰੀ ਸੀ। ਮੇਲਾ ਆਯੋਜਕ ਸਰਵ ਸੰਤ ਨਿਧਾਨ ਸਿੰਘ, ਸੰਤ ਸਿੰਘ, ਬਸੰਤ ਸਿੰਘ ਬਾਜਾਖਾਨਾ ਵਾਲੇ ਸਨ। 24 ਸਤੰਬਰ ਤੋਂ ਸ਼ੁਰੂ ਹੋਏ ਇਸ ਜਪ ਪ੍ਰਯੋਗ ਮੇਲੇ ਦਾ 17 ਅਕਤੂਬਰ ਨੂੰ ਭੋਗ ਪਾਇਆ ਗਿਆ। ਇਹ ਪਰਿਵਾਰ ਬਾਜਾਖਾਨੇ ਵਾਲਿਆਂ ਦਾ, ਮਾਤਾ ਚੰਦ ਕੌਰ ਜੀ ਦਾ ਪੇਕਾ ਪਰਿਵਾਰ ਅਤੇ ਬੇਬੇ ਦਲੀਪ ਕੌਰ ਜੀ ਦਾ ਨਾਨਕਾ ਪਰਿਵਾਰ ਹੈ। 1972 ਵਿੱਚ ਵੀ ਸਵਾ ਮਹੀਨੇ ਲਈ ਇਹ ਪਰਿਵਾਰ ਇਸ ਮੇਲੇ ਦੀ ਸੇਵਾ, ਦਮਦਮਾ ਪਿੰਡ ਵਿੱਚ ਲੁੱਟ ਚੁੱਕਾ ਹੈ। 24 ਰੋਜ਼ਾ 1979 ਵਾਲੇ ਮੇਲੇ ਸਮੇਂ ਸਤਿਗੁਰੂ ਜੀ ਦਾ ਡੇਰਾ, ਬਸੰਤ ਸਿੰਘ-ਨਿਧਾਨ ਸਿੰਘ ਦੇ ਖੇਤਾਂ ਵਿੱਚ ਬਣੇ ਮਕਾਨਾਂ ਵਿੱਚ, ਧਰਮਪੁਰੇ ਨੂੰ ਜਾਣ ਵਾਲੇ ਸੂਏ ਵਾਲੇ, ਪਿੰਡ ਦੇ ਦੱਖਣੀ ਪਾਸੇ ਹੀ ਰਿਹਾ। ਦਮਦਮੇ ਵਿੱਚ ਇਸ ਪਰਿਵਾਰ ਵੱਲੋਂ 1972 ਤੋਂ ਹੀ ਇੱਕ ਭਜਨ ਅਤੇ ਇੱਕ ਭਗਉਤੀ ਦੀ, ਵਰਨੀ ਨਿਰੰਤਰ ਚੱਲ ਰਹੀ ਹੈ। ਪਹਿਲੇ ਦਿਨ, 4 ਬੀੜਾਂ ਤੋਂ ਅਖੰਡ ਪਾਠ ਵੀ ਸ਼ੁਰੂ ਹੋ ਗਏ, ਜਿਹਨਾਂ ਦੀ ਗਿਣਤੀ ਪਾਠੀ ਵੱਧ ਮਿਲਣ 'ਤੇ ਵਧਾਈ ਗਈ। ਗੁਆਂਢੀ ਪਿੰਡਾਂ ਕਰੀਵਾਲਾ, ਸੰਤ ਨਗਰ, ਜੀਵਨ ਨਗਰ, ਧਰਮ ਪੁਰਾ, ਸੰਤੋਖ ਪੁਰਾ ਦੇ ਨੌਜੁਆਨ, ਮੇਲੇ ਦੇ ਪ੍ਰਬੰਧ ਵਿੱਚ ਹਿੱਸਾ ਪਾ ਰਹੇ ਸਨ।

ਸ੍ਰੀ ਭੈਣੀ ਸਾਹਿਬ ਡੇਰੇ ਦੇ ਇੱਕ ਪ੍ਰਬੰਧਕ, ਸੰਤ ਹਜਾਰਾ ਸਿੰਘ ਚੱਠਾ ਦਾ ਦੇਹਾਂਤ, 20 ਭਾਦਰੋਂ, 2034 ਨੂੰ 65 ਕੁ ਸਾਲ ਦੀ ਉਮਰ ਵਿੱਚ, ਮੂਣਕ ਵਿਖੇ ਵੱਡੇ ਪੁੱਤਰ ਸੁਲੱਖਣ ਸਿੰਘ ਪਾਸ ਹੋ ਗਿਆ ਸੀ। ਭਾਵੇਂ ਪਰਿਵਾਰ ਨੇ ਇੱਕ ਭੋਗ ਸਤਾਰੀਏ 'ਤੇ ਪਾ ਲਿਆ ਸੀ, ਸਤਿਗੁਰੂ ਜੀ ਨੇ ਸੇਵਕ ਪਰਿਵਾਰ ਨੂੰ ਨਿਵਾਜਣ ਹਿੱਤ, ਆਪਣੇ ਵੱਲੋਂ ਦਿਨ ਭਰ ਮੇਲਾ ਕਰਵਾ ਕੇ, ਆਪਣੀ ਹਜ਼ੂਰੀ ਵਿੱਚ ਪਿਆਰੇ ਸੇਵਕ ਦਾ 22 ਸਤੰਬਰ ਨੂੰ ਭੋਗ ਪੁਆਇਆ। ਚੱਠਾ ਜੀ ਦਾ ਛੋਟਾ ਪੁੱਤਰ ਭਗਵਾਨ ਸਿੰਘ ਕਰੀਵਾਲਾ ਵਿਖੇ ਨਿਵਾਸ ਰੱਖਦਾ ਸੀ।

8 ਅਕਤੂਬਰ ਨੂੰ ਸ਼੍ਰੀ ਜੈ ਪ੍ਰਕਾਸ਼ ਨਰਾਇਣ ਦਾ ਪਟਨੇ ਵਿੱਚ ਦੇਹਾਂਤ ਹੋ ਗਿਆ, ਉਹ ਜਨਤਾ ਪਾਰਟੀ ਦੇ ਗਠਨ ਵਿੱਚ ਮੁੱਖ ਭੂਮਿਕਾਕਾਰ ਸੀ। ਉਸ ਦੇ

ਅੰਤਿਮ ਦਿਨਾਂ ਵਿੱਚ ਹੀ ਸੱਜ-ਪਿਛਾਖੜੀ ਤਾਕਤਾਂ ਦੇ ਮਹਾਂ-ਗਠਬੰਧਨ ਵਾਲੀ ਸਰਕਾਰ ਦਾ, ਵਜੂਦ ਖਿੰਡਰਦਾ ਨਜ਼ਰ ਆ ਰਿਹਾ ਸੀ। ਜਪ ਪ੍ਰਯੋਗ ਦੀ ਸਮਾਪਤੀ ਦੀ ਅਰਦਾਸ, 13 ਸਤੰਬਰ ਨੂੰ ਹੋ ਗਈ। ਹੁਣ 14 ਤੋਂ 17 ਤੱਕ ਚਾਰ ਦਿਨ ਅੱਸੂ ਦੇ ਮੇਲੇ ਦੇ ਸਨ। ਜਿਲ੍ਹਾ ਸਿਰਸਾ, ਖ਼ਾਸ ਕਰਕੇ ਇਲਾਕਾ ਜੀਵਨ ਨਗਰ (ਰਾਣੀਆਂ-ਐਲਨਾਬਾਦ) ਦੇ, ਜਿਹਨਾਂ ਨਾਮਧਾਰੀ ਮੁਖੀਆਂ ਨੂੰ, ਦਮਦਮੇ 14 ਸਤੰਬਰ ਨੂੰ ਸਤਿਗੁਰੂ ਜੀ ਨੇ ਵਿਸ਼ੇਸ਼ ਇਕੱਤਰਤਾ ਵਾਸਤੇ ਬੁਲਾਇਆ ਸੀ, ਉਹਨਾਂ ਦੇ ਨਾਮ ਹਨ: ਸਰਵ ਸੰਤ ਬਸੰਤ ਸਿੰਘ ਐਲਨਾਬਾਦ, ਸੇਵਾ ਸਿੰਘ ਪੂਰਨ ਸਿੰਘ ਅੰਮ੍ਰਿਤਸਰ ਛੋਟਾ, ਅੰਮ੍ਰਿਤਸਰ ਕਲਾਂ ਦੇ ਤੇਜਾ ਸਿੰਘ ਸੰਤ, ਜਥੇਦਾਰ ਇੰਦਰ ਸਿੰਘ ਸਿਰਸਾ, ਸੇਵਾ ਸਿੰਘ ਸੰਤੋਖਪੁਰਾ-ਧਰਮਪੁਰਾ, ਅਮਰ ਸਿੰਘ ਹਾਰਨੀਆਂ, ਦਸਵਿੰਦਰ ਸਿੰਘ ਕਿਰਪਾਲ ਪੱਟੀ, ਇਕਬਾਲ ਸਿੰਘ ਝੱਬਰ ਕਰੀਵਾਲਾ, ਲੰਬੜਦਾਰ ਅਮਰ ਸਿੰਘ ਜੀਵਨ ਨਗਰ, ਬਲਵੰਤ ਸਿੰਘ ਤਲਵਾੜਾ ਖੁਰਦ, ਬਲਦੇਵ ਸਿੰਘ ਥੇਹੜ ਮਿਰਜਾਪੁਰ, ਦਰਸ਼ਨ ਸਿੰਘ ਦਮਦਮਾ, ਕੁਲਦੀਪ ਸਿੰਘ ਪੱਧਰੀ ਨਕੌੜਾ, ਹਜ਼ਾਰਾ ਸਿੰਘ ਸ਼ੇਰ ਕੋਟੀਆ ਪਰਤਾਪ ਨਗਰ, ਤਾਰਾ ਸਿੰਘ ਸਮਸਾ-ਬੁਢੀ ਮਾੜੀ, ਉਮਰਾਓ ਸਿੰਘ ਭੰਬੂਰ, ਉਸਤਾਦ ਨੱਥਾ ਸਿੰਘ ਮੌਜੂ ਖੇੜਾ, ਬਦਨ ਸਿੰਘ, ਹਰਭਜਨ ਸਿੰਘ ਠੇਕੇਦਾਰ ਰਾਣੀਆਂ, ਹਰੀ ਸਿੰਘ ਲੰਬੜਦਾਰ ਥੇਹੜ ਵਡਾਣੀਆਂ। ਇਲਾਕਾ ਮੁਖੀਆਂ ਪਾਸ ਸਤਿਗੁਰੂ ਜੀ ਨੇ ਇਸ ਗੱਲ 'ਤੇ ਸੰਤੁਸ਼ਟਤਾ ਪ੍ਰਗਟ ਕੀਤੀ ਕਿ ਸਤਿਗੁਰੂ ਜੀ ਦੀ ਕਿਰਪਾ ਨਾਲ, ਹਰਿਆਣਾ ਵਿੱਚ ਪਿਛਲੇ ਸਮੇਂ ਨਾਮਧਾਰੀ ਸੰਗਤ ਨਾਲ, ਵਿਰੋਧ ਰੱਖਣ ਵਾਲਿਆਂ ਦੀ ਸਰਕਾਰ ਆਈ ਤੇ ਲੰਘ ਗਈ। ਇਸ ਅਰਸੇ ਵਿੱਚ ਸੰਗਤ ਨੂੰ ਕੋਈ ਤਕਲੀਫ਼ ਨਹੀਂ ਹੋਈ। ਹੁਣ ਆਪਣੀਆਂ ਸਾਦਾ ਜੀਵਨ ਦੀਆਂ ਰਵਾਇਤਾਂ ਦਾ ਪਾਲਣ ਕਰੀਏ, ਖ਼ਾਸ ਕਰਕੇ ਸਾਦਾ ਵਿਆਹ, ਬਿਨਾਂ ਕਿਸੇ ਵੀ ਲੈਣ-ਦੇਣ ਦੇ ਹੋਣੇ ਚਾਹੀਦੇ ਹਨ। ਵਿਆਹ ਵਾਲੇ ਲੜਕੇ ਸਾਬਤ ਸੂਰਤ ਹੋਣ। ਪਿੰਡਾਂ ਵਿੱਚ ਰੋਜ਼ਾਨਾ ਨਾਮ ਸਿਮਰਨ ਇੱਕ ਘੰਟਾ ਹੋਵੇ। ਗੁਰੂ ਕੇ ਲੰਗਰ ਲਈ ਦਸਵੰਧ ਕੱਢਿਆ ਜਾਵੇ। ਗ਼ਲਤ ਗੱਲਾਂ ਕਰਨ ਵਾਲੇ ਅਨਸਰਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ, ਇਤਿਆਦਕ।

ਮੇਲੇ ਦੇ ਪਹਿਲੇ ਦਿਨ ਸ਼ਾਮ ਨੂੰ ਸੰਗੀਤ ਸਭਾ ਮੇਲਾ ਹਾਲ ਦੇ ਨਾਲ ਬਣੇ ਵਿਸ਼ੇਸ਼ ਪੰਡਾਲ ਵਿੱਚ ਹੋਈ। ਜਿਸ ਵਿੱਚ ਬਲਜੀਤ ਸਿੰਘ, ਉਸਤਾਦ ਮਹਿੰਦਰ

ਸਿੰਘ ਠੁਮਰੀ ਨਿਵਾਜ਼ ਅਤੇ ਉਸਤਾਦ ਵਲਾਇਤ ਖਾਂ ਸਾਹਿਬ ਦੀ ਕਲਾਕਾਰੀ ਦੀ ਪੇਸ਼ਕਾਰੀ, ਉਭਰਦੇ ਸੰਗੀਤਕਾਰਾਂ ਗੁਰਦੇਵ ਸਿੰਘ, ਹਰਭਜਨ ਸਿੰਘ ਦੇ ਸਾਹਵੇਂ ਹੋਈ। ਸਤਿਗੁਰੂ ਜੀ ਨੇ ਖਾਂ ਸਾਹਿਬ ਤੋਂ ਲਗਭਗ ਤਿੰਨ ਘੰਟੇ, ਸਿਤਾਰ ਵਾਦਨ ਭਿੰਨ-ਭਿੰਨ ਰਾਗਾਂ ਵਿੱਚ ਸੁਣਿਆ। ਮੰਚ ਨੂੰ ਤਰਤੀਬ ਪ੍ਰੀਤਮ ਸਿੰਘ ਕਵੀ ਨੇ ਦਿੱਤੀ। ਮੇਲੇ ਦੇ ਦੂਸਰੇ ਦਿਨ ਸਤਿਗੁਰੂ ਜੀ ਨੇ ਖਾਂ ਸਾਹਿਬ ਨੂੰ ਜੀਵਨ ਨਗਰ, ਮਸਤਾਨਗੜ੍ਹ ਤੇ ਹੋਰ ਇਲਾਕਾ ਨਾਮਧਾਰੀਆਂ ਦਾ, ਆਪਣੇ ਨਾਲ ਲੈ ਜਾ ਕੇ ਆਪਣੀ ਗੱਡੀ ਵਿੱਚ ਵਿਖਾਇਆਂ। ਇਸੇ ਮੇਲੇ ਵਿੱਚ ਸੂਬਾ ਸੇਵਾ ਸਿੰਘ ਜਗਾਧਰੀ ਨੂੰ ਯੂ.ਪੀ. ਦਾ ਸੂਬਾ ਵੀ ਥਾਪਿਆ ਗਿਆ।

15 ਸਤੰਬਰ ਦੀ ਰਾਤ ਨੂੰ ਹੋਏ ਕਵੀ ਦਰਬਾਰ ਦੀ ਹਾਜ਼ਰੀ ਸੰਗੀਤ ਸਭਾ ਤੋਂ ਦੁੱਗਣੀ ਸੀ। ਇਸ ਦਾ ਸੰਚਾਲਨ ਕਵੀਸ਼ਰ ਜੀਵਨ ਸਿੰਘ ਕਰ ਰਹੇ ਸਨ। ਸਥਾਨਕ ਨਾਮਧਾਰੀ ਕਵੀਆਂ ਤੋਂ ਬਿਨਾਂ ਕੁਲਜੀਤ ਸਿੰਘ ਜੀਤ ਗੁਰਦਾਸਪੁਰ, ਵਿਧਾਤਾ ਸਿੰਘ ਕਾਮਲ, ਪਿਆਰਾ ਸਿੰਘ ਰੋਸ਼ਨ, ਜੋਗਿੰਦਰ ਪਾਲ ਸੇਵਕ (ਤਿੰਨੇ ਅੰਮ੍ਰਿਤਸਰੀ)। ਆਖਰੀ ਕਵੀ ਦੀ ਕਵਿਤਾ ਵਿੱਚ ਸਤਿਗੁਰੂ ਜੀ ਪ੍ਰਤੀ ਵਰਤੀ ਜ਼ਿਆਦਾ ਉਪਮਾ ਨੂੰ, ਹਜ਼ੂਰ ਸਵੀਕਾਰਦੇ ਨਾ ਹੋਏ ਦੀਵਾਨ ਵਿੱਚੋਂ ਬਾਹਰ ਆ ਗਏ। ਸਤਿਗੁਰੂ ਜੀ ਦੇ ਹੁਕਮ ਮੁਤਾਬਿਕ, ਜਪ ਪ੍ਰਯੋਗ ਦੇ ਪਹਿਲੇ ਦਿਨ ਅੱਠ ਜਥੇਦਾਰ ਪੁੱਜੇ ਸਨ, ਜਿਹੜੇ ਲਗਾਤਾਰ ਰੋਜ਼ ਰਾਤ ਨੂੰ ਦੀਵਾਨ ਸਜਾਉਂਦੇ ਰਹੇ, ਸਰਵ ਸ਼੍ਰੀ ਜਥੇਦਾਰ ਇੰਦਰ ਸਿੰਘ ਗਿੱਲ ਕਾਲਾ ਨੰਗਲ, ਹਜ਼ਾਰਾ ਸਿੰਘ ਲਖਨਊ, ਮੇਵਾ ਸਿੰਘ, ਗੁਰਬਚਨ ਸਿੰਘ, ਨਿਰੰਜਨ ਸਿੰਘ (ਤਿੰਨੇ ਸੰਤ ਨਗਰ), ਪ੍ਰੀਤਮ ਸਿੰਘ, ਬਾਜ ਸਿੰਘ ਕਵੀਸ਼ਰੀ ਜੱਥਾ ਕਰੀਵਾਲਾ, ਪ੍ਰੀਤਮ ਸਿੰਘ ਪੱਧਰੀ, ਸ਼ੇਰ ਸਿੰਘ ਭੜੋਲਿਆਂ ਵਾਲੀ। ਇਹਨਾਂ ਤੋਂ ਬਿਨਾਂ ਜਿਹੜੇ ਜਥੇਦਾਰ ਜਪ ਪ੍ਰਯੋਗ ਦੇ ਭੋਗ ਤੋਂ ਬਾਅਦ ਪੁੱਜੇ, ਉਹਨਾਂ ਨੂੰ ਮੇਲੇ ਵਿੱਚ ਦੀਵਾਨ ਲਾਉਣ ਦੀ ਆਗਿਆ ਨਹੀਂ ਮਿਲੀ। ਸ਼ੁੱਧ ਪਾਠ ਅਤੇ ਕੰਠ ਬਾਣੀ ਮੁਕਾਬਲੇ ਕਰਵਾ ਕੇ, ਜੇਤੂਆਂ ਨੂੰ ਸਨਮਾਨਿਤ ਕੀਤਾ। ਮੇਲੇ ਵਿੱਚ ਚਾਰ-ਪੰਜ, ਪੰਜ ਤੋਂ ਵੀਹ ਹਜ਼ਾਰ ਤੱਕ ਦੇ ਕਰਜ਼ਈ ਪਰਿਵਾਰਾਂ ਦੇ, ਕਰਜ਼ਿਆਂ ਦੀ ਅਦਾਇਗੀ, ਸਤਿਗੁਰੂ ਜੀ ਨੇ ਆਪਣੇ ਜ਼ਿੰਮੇ ਲੈ ਲਈ ਕਿ ਜਿਵੇਂ-ਜਿਵੇਂ ਮਾਇਆ ਆਉਂਦੀ ਜਾਏਗੀ, ਲਾਹੁੰਦੇ ਜਾਵਾਂਗੇ। 17 ਸਤੰਬਰ ਨੂੰ ਸਤਿਗੁਰੂ ਜੀ ਦੇ ਤਕੜੇ ਹੋ ਕੇ ਭਜਨ ਬਾਣੀ ਕਰਨ ਅਤੇ ਸਤਿਗੁਰੂ

ਰਾਮ ਸਿੰਘ ਜੀ ਤੋਂ, ਬਖਸ਼ਿਸ਼ ਮੰਗਣ ਵਾਲੇ ਪ੍ਰਵਚਨ ਨਾਲ, ਮੇਲਾ ਸਮਾਪਤ ਹੋ ਗਿਆ।

18 ਅਕਤੂਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਸੰਤ ਸੁਰਜਨ ਸਿੰਘ ਮੁਹਾਵਾ ਨਮਿੱਤ ਜੀਵਨ ਨਗਰ ਵਿਖੇ ਸਾਰੇ ਦਿਨ ਦਾ ਮੇਲਾ ਕਰਵਾਇਆ ਅਤੇ ਪਾਠਾਂ ਦੇ ਭੋਗ ਪੁਆਏ। 86 ਸਾਲਾਂ ਦੇ ਸੰਤ ਜੀ ਜੀਵਨ ਨਗਰ ਵਿਖੇ ਪਰਲੋਕ ਗਮਨ ਕਰ ਗਏ ਸਨ। ਪਿਛਲੇ 60 ਸਾਲਾਂ ਤੋਂ ਉਹ ਸ੍ਰੀ ਭੈਣੀ ਸਾਹਿਬ ਅਤੇ ਜੀਵਨ ਨਗਰ ਹੀ ਰਹੇ। ਇੱਕ ਲੱਤ ਕਮਜ਼ੋਰ ਸੀ, ਪੈਰਾਂ ਤੋਂ ਅਪਾਹਿਜ, ਸ਼ਾਂਤ, ਸਾਤਵਿਕ ਅਤੇ ਉਦਾਰ ਸੁਭਾਓ ਵਾਲੇ, ਸੰਤ ਜੀ ਨੇ ਅਨੇਕਾਂ ਬੱਚੇ-ਬੱਚੀਆਂ ਨੂੰ ਆਦਿ ਗ੍ਰੰਥ ਸਾਹਿਬ ਜੀ ਦੇ ਪਾਠੀ ਬਣਾਇਆ। ਸਾਰੀ ਉਮਰ ਪਾਠ ਕਰਦੇ ਰਹੇ। ਜਿੱਥੋਂ ਵੀ ਭੇਟਾ ਮਿਲਦੀ ਗੁਰਦੁਆਰੇ ਜਾ ਭੇਟਾ ਕਰਦੇ। ਜੀਵਨ ਨਗਰ ਵਰਨੀਆਂ ਵਾਲੇ ਇਲਾਕੇ ਵਿੱਚ, ਉਹਨਾਂ ਦੇ ਨਾਲ ਸੰਤ ਆਤਮਾ ਸਿੰਘ ਚੀਮਾ ਹੁੰਦੇ ਸਨ। ਦੋਹਾਂ ਸਾਧੂਆਂ ਦੇ ਦਰਸ਼ਨਾਂ ਨੂੰ ਸੰਗਤਾਂ ਆਉਂਦੀਆਂ ਰਹਿੰਦੀਆਂ।

20 ਅਕਤੂਬਰ ਨੂੰ ਸਤਿਗੁਰੂ ਜੀ ਨੇ ਦੀਵਾਲੀ ਅੰਮ੍ਰਿਤਸਰ ਮਨਾਈ। ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਵਾਲੀ ਜਗ੍ਹਾ, ਸ. ਪ੍ਰਕਾਸ਼ ਸਿੰਘ ਬਾਦਲ ਹੋਰਾਂ ਦੀ ਸਰਕਾਰ ਨੇ, ਨਾਮਧਾਰੀ ਦਰਬਾਰ ਨੂੰ ਦੇ ਦਿੱਤੀ ਸੀ। ਰਾਮ ਬਾਗ ਵਾਲਾ ਇਹ ਸਥਾਨ 1040 ਗਜ਼ ਹੈ।

ਤਿਲਹਾੜਾ ਜ਼ਿਲ੍ਹਾ ਸਿਆਲਕੋਟ (ਪੱਛਮੀ ਪੰਜਾਬ) ਵਿੱਚ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, ਨਾਮਧਾਰੀ ਹੋਲਾ ਕਰਵਾਉਣ ਵਾਲਾ ਸ. ਵਜੀਰ ਸਿੰਘ, ਪੰਜਾਬੀ ਬਾਗ ਵਾਲੇ 21 ਅਕਤੂਬਰ ਨੂੰ ਚਲਾਣਾ ਕਰ ਗਏ। ਅਗਲੇ ਦਿਨ ਮਹਾਰਾਜ ਬੀਰ ਸਿੰਘ ਜੀ ਅਤੇ ਨਾਮਧਾਰੀ ਸੰਗਤ ਵੱਡੀ ਗਿਣਤੀ ਵਿੱਚ, ਉਹਨਾਂ ਦੇ ਸਸਕਾਰ ਵਿੱਚ ਸ਼ਾਮਲ ਹੋਈ। ਦਿੱਲੀ ਵਿੱਚ ਹੋਏ ਹੋਲੇ ਮੇਲਿਆਂ ਲਈ, ਇਹ ਉਦਯੋਗਪਤੀ ਨਾਮਧਾਰੀ ਸਰਦਾਰ ਹਮੇਸ਼ਾਂ ਸਹਾਈ ਰਹਿੰਦਾ ਸੀ।

ਸਤਿਗੁਰੂ ਜੀ ਆਪਣੇ ਸਿਖਾਏ, ਸਿਧਾਏ ਦੋ ਯੁਵਾ ਨਾਮਧਾਰੀ ਸੰਗੀਤਕਾਰਾਂ, ਗੁਰਦੇਵ ਸਿੰਘ ਹੋਰਾਂ ਨੂੰ ਕੁੱਝ ਪ੍ਰਬੰਧਕਾਂ ਵੱਲੋਂ, ਉਹਨਾਂ ਲਈ ਸਿਰਜੀਆਂ ਮੁਸ਼ਕਿਲਾਂ ਨੂੰ, ਆਪਣੇ ਢੰਗ ਨਾਲ ਦੂਰ ਕਰਨ ਵਿੱਚ ਸਹਾਈ ਹੁੰਦੇ ਰਹੇ। ਉਹ ਇਹਨਾਂ ਤੋਂ ਨਾਮਧਾਰੀ ਬੱਚਿਆਂ ਨੂੰ, ਸੰਗੀਤ ਵੀ ਸਿਖਾਉਣਾ ਚਾਹੁੰਦੇ

ਸਨ ਅਤੇ ਨਾਮਧਾਰੀ ਪਹਿਰਾਵੇ ਵਿੱਚ ਵਿਚਰਨ ਵਾਲੇ ਦੋਹਾਂ ਸੰਗੀਤ ਕਲਾਕਾਰਾਂ ਦੁਆਰਾ, ਉਹਨਾਂ ਦੀ ਕਲਾ ਦੇ ਹੋਰ ਨਿਖਾਰ ਅਤੇ ਦੇਸ਼ਾਂ-ਦੇਸ਼ਾਂਤਰਾਂ ਵਿੱਚ ਉਹਨਾਂ ਦਾ ਪ੍ਰਦਰਸ਼ਨ ਵੇਖਣ ਦੀ ਵੀ ਰੀਝ ਰੱਖਦੇ ਸਨ। ਇਹਨਾਂ ਨਾਮਧਾਰੀ ਸੰਗੀਤ ਕਲਾਕਾਰਾਂ ਅਤੇ ਸਿਖਿਆਰਥੀਆਂ ਵਾਸਤੇ ਹੀ ਸਤਿਗੁਰੂ ਜੀ ਮਹਾਨ ਸੰਗੀਤ ਕਲਾਕਾਰਾਂ ਨੂੰ ਹਰ ਤਰ੍ਹਾਂ ਦਾ ਭਰਪੂਰ ਸਹਿਯੋਗ ਦੇ ਕੇ ਆਪਣੇ ਦਰਬਾਰ ਵਿੱਚ ਗਾਹੇ-ਬਗਾਹੇ, ਨਿਵਾਜੇ ਜਾਣ ਲਈ ਨਿਮੰਤਰਣ ਭੇਜਦੇ ਰਹਿੰਦੇ ਸਨ। ਦਮਦਮੇ ਮੇਲੇ ਦੇ ਪ੍ਰਬੰਧਕਾਂ ਵੱਲੋਂ ਇੱਕ ਉੱਚ ਕੋਟੀ ਦੇ ਸੰਗੀਤ ਕਲਾਕਾਰ ਨੂੰ, ਇੱਕ ਰਾਤ ਦੇ ਦਸ ਹਜ਼ਾਰ ਰੁਪਏ ਭੇਂਟ ਕੀਤੇ ਗਏ ਸਨ। ਪਰ ਜਿਹਨਾਂ ਬੇ-ਸਰੋ-ਸਾਮਾਨ ਪਰਿਵਾਰਾਂ ਦੇ ਬੱਚਿਆਂ ਨੂੰ ਆਪ ਦੀ ਕਿਰਪਾ ਨਾਲ ਇਹ ਵਿਦਿਆ ਮਿਲੀ ਤੇ ਜਿਸ ਤਰ੍ਹਾਂ ਉਹਨਾਂ ਆਪਣਾ ਸਾਰਾ ਜੀਵਨ, ਸ਼ਾਹਾਨਾ ਢੰਗ ਨਾਲ ਬਤੀਤ ਕੀਤਾ, ਇਹ ਸਭ ਸਤਿਗੁਰੂ ਜੀ ਦੀ ਇਸ ਸ਼ਾਹ ਦਿਲੀ ਕਰਕੇ ਹੀ ਸੰਭਵ ਹੋ ਸਕਿਆ ਹੈ।

28 ਅਕਤੂਬਰ ਨੂੰ ਸਤਿਗੁਰੂ ਜੀ ਨੇ ਪੰਜਾਬੀ ਬਾਗ ਵਿਖੇ, ਸ. ਵਜ਼ੀਰ ਸਿੰਘ ਦੀ ਕੋਠੀ, ਉਸ ਦੇ ਭੋਗ ਸਮੇਂ ਦਰਸ਼ਨ ਦਿੱਤੇ। ਆਪਣੇ ਉਪਦੇਸ਼ ਵਿੱਚ ਸਤਿਗੁਰੂ ਜੀ ਨੇ ਸਰਦਾਰ ਜੀ ਦੇ ਬੱਚਿਆਂ ਨੂੰ, ਗੁਰਸਿੱਖ ਰਹੁ-ਰੀਤ ਧਾਰਨ ਕਰਨ ਦੀ ਪਿਆਰ ਭਰੇ ਢੰਗ ਨਾਲ ਪ੍ਰੇਰਣਾ ਕੀਤੀ। ਇਸੇ ਸਾਲ ਹੋਈਆਂ ਦਿੱਲੀਆਂ ਗੁਰਦੁਆਰਾ ਕਮੇਟੀ ਦੀਆਂ ਚੋਣਾਂ ਵਿੱਚ ਦੋਹਾਂ ਵਿਰੋਧੀ ਧੜਿਆਂ ਵੱਲੋਂ ਇੱਕ-ਇੱਕ ਨਾਮਧਾਰੀ ਸਿੰਘ, ਫੌਜਾ ਸਿੰਘ ਛੰਨੀਆਂ (ਸੰਤੋਖ ਸਿੰਘ ਗਰੁੱਪ) ਅਤੇ ਦੂਜੇ ਪਾਸਿਉਂ ਸ. ਸੁਲੱਖਣ ਸਿੰਘ ਤ੍ਰੀ ਨਗਰ, ਚੋਣ ਜਿੱਤ ਗਏ।

30 ਅਕਤੂਬਰ ਨੂੰ ਸ਼੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ, ਆਪਣਾ 30 ਰੋਜ਼ਾ ਜਪ ਪ੍ਰਯੋਗ ਆਰੰਭ ਕੀਤਾ। ਇਸ ਦੀ ਜ਼ਰੂਰਤ ਤਾਂ ਪਈ ਕਿਉਂ ਜੋ ਪਹਿਲਾ ਪ੍ਰਯੋਗ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਹੋਇਆ ਸੀ।

16 ਨਵੰਬਰ ਨੂੰ ਠਾਕੁਰ ਉਦੇ ਸਿੰਘ ਜੀ, ਜਿਸ ਨਾਮਧਾਰੀ ਵਿਦਿਅਕ ਜੱਥਾ ਸ੍ਰੀ ਭੈਣੀ ਸਾਹਿਬ ਦੀ ਟੀਮ ਵਿੱਚ ਸ਼ਿਵਾ ਜੀ ਸਟੇਡੀਅਮ ਵਿੱਚ, ਨਹਿਰੂ ਮੈਮੋਰੀਅਲ ਹਾਕੀ ਟੂਰਨਾਮੈਂਟ ਦੇ ਫਾਈਨਲ ਮੁਕਾਬਲੇ ਵਿੱਚ, ਏਅਰ ਫੋਰਸ ਦੀ ਟੀਮ ਨਾਲ ਖੇਡੇ ਤਾਂ ਮਹਾਰਾਜ ਬੀਰ ਸਿੰਘ ਜੀ ਸਮੇਤ ਬਹੁਤ ਸਾਰੀ ਨਾਮਧਾਰੀ

ਸੰਗਤ, ਇਹਨਾਂ ਦੀ ਹੌਂਸਲਾ ਅਫ਼ਜ਼ਾਈ ਲਈ ਮੌਜੂਦ ਸੀ। ਕਛਹਿਰੇ, ਸਿੱਧੀਆਂ ਦਸਤਾਰਾਂ ਅਤੇ ਸਫੈਦ ਬਸਤਰਾਂ ਵਾਲੀ "ਨਾਮਧਾਰੀ ਟੀਮ ਦੀ ਅਪ੍ਰਤਯਾਸ਼ਿਤ ਜਿੱਤ" ਦੀ ਸੁਰਖੀ ਲੱਗੀ।

29 ਨਵੰਬਰ ਨੂੰ 30 ਰੋਜ਼ਾ ਪ੍ਰਯੋਗ ਦੀ ਸਮਾਪਤੀ ਉਪਰੰਤ ਭੋਗ ਪਾਇਆ ਗਿਆ। 30 ਨਵੰਬਰ, 1 ਦਸੰਬਰ ਤੇ 2 ਦਸੰਬਰ ਸ੍ਰੀ ਭੈਣੀ ਸਾਹਿਬ ਵਿੱਚ, ਤਿੰਨ ਰੋਜ਼ਾ ਮੇਲਾ ਮਨਾਇਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਹੜੀ ਸੰਗੀਤ ਪੌਦ ਤਿਆਰ ਕੀਤੀ, ਉਹ ਬਿਰਖ ਬੂਟੇ ਬਣਨ ਵੱਲ ਵੱਧ ਰਹੀ ਸੀ। ਪ੍ਰੀਤਮ ਸਿੰਘ ਕਵੀ ਦੀ ਡਾਇਰੀ, 30 ਨਵੰਬਰ ਪ੍ਰਯੋਗ ਮੇਲੇ ਦੇ ਪਹਿਲੇ ਦਿਨ ਹੀ ਰਾਗੀਆਂ ਦੀ ਸੰਖਿਆ, ਢਾਈ ਦਰਜਨ ਤੋਂ ਉਪਰ ਨੋਟ ਕਰ ਰਹੇ ਸਨ, ਜਿਹਨਾਂ ਨੇ ਅੱਜ ਆਸਾ ਦੀ ਵਾਰ ਲਾਈ ਸੀ। ਸਰਵ ਸ੍ਰੀ ਮਹਾਰਾਜ ਬੀਰ ਸਿੰਘ (ਤਬਲਾ), ਚਰਨ ਸਿੰਘ ਚੰਨ ਜੰਮੂ (ਸਿਤਾਰ), ਉਸਤਾਦ ਪਿਆਰਾਸਿੰਘ ਦਿੱਲੀ (ਤਾਰ ਸ਼ਹਿਨਾਈ), ਹਰਭਜਨ ਸਿੰਘ ਦਿੱਲੀ (ਹਾਰਮੋਨੀਅਮ), ਹਰਬੰਸ ਸਿੰਘ ਘੁੱਲਾ (ਹਾਰਮੋਨੀਅਮ), ਖਜਾਨ ਸਿੰਘ ਰਾਗੀ (ਤਬਲਾ), ਸੁਰਿਦਰ ਸਿੰਘ ਸੁਮਨ (ਦਿੱਲੀ), ਅਵਤਾਰ ਸਿੰਘ ਅੰਮ੍ਰਿਤਸਰੀ (ਤਬਲਾ), ਸੁਰਜੀਤ ਸਿੰਘ ਦਿੱਲੀ (ਸਾਰੰਗੀ), ਬਲਦੇਵ ਸਿੰਘ ਰਾਣੀਆਂ, ਹਜ਼ੂਰ ਸਿੰਘ ਚੰਦ੍ਹਾਂਸ (ਸਿਰਸਾ), ਬਲਜੀਤ ਸਿੰਘ (ਭੈਣੀ ਸਾਹਿਬ), ਚੰਨਣ ਸਿੰਘ (ਚੰਡੀਗੜ੍ਹ), ਉਸਤਾਦ ਮਹਿੰਦਰ ਸਿੰਘ ਠੁਮਰੀ, ਬਲਦੇਵ ਸਿੰਘ ਕਾਕੂ (ਤਬਲਾ), ਸੁਖਦੇਵ ਸਿੰਘ ਸੁੱਖੀ (ਤਬਲਾ), ਸ਼ੇਰ ਸਿੰਘ (ਤਬਲਾ), ਬੇਅੰਤ ਸਿੰਘ ਸੋਖਲ, ਰਾਜਨ ਮਿਸ਼ਰਾ (ਦਿੱਲੀ) ਅਤੇ ਦਰਜਨ ਭਰ ਕੀਰਤਨਕਾਰ ਬੱਚੇ।

"ਗੁਣੀ ਕਲਾਕਾਰਾਂ ਦੇ ਰੂਬਰੂ ਸਤਿਗੁਰੂ ਜੀ ਨੂੰ ਵੀ ਉੱਚੀਆਂ ਅਤੇ ਮਹਿੰਗੀਆਂ ਰੀਤਾਂ, ਬੰਦਿਸ਼ਾਂ, ਸ਼ਬਦਾਂ ਦੁਆਰਾ ਗਾਉਣ ਦਾ ਆਨੰਦ ਆਉਂਦਾ ਹੈ। ਸੋ ਅੱਜ ਦੀ ਆਸਾ ਦੀ ਵਾਰ, ਭਾਂਤ-ਭਾਂਤ ਦੇ ਰਾਗਾਂ ਰੀਤਾਂ ਤੇ ਤਾਲਾਂ ਦਾ ਇੱਕ ਮਨਮੋਹਕ ਗੁਲਦਸਤਾ ਹੈ। ਸ਼ਬਦ ਸੁਆਦ ਨੇ ਵਾਰ ਦਾ ਭੋਗ ਪਾਉਂਦੇ-ਪਾਉਂਦੇ ਵੀ ਸੱਤ ਵਜਾ ਦਿੱਤੇ।"*

---

*ਬੀਤੇ ਦੀਆਂ ਪੈੜਾਂ (ਭਾਗ-5), ਪੰਨਾ 375

ਦੁਪਹਿਰੇ ਜਪ ਪ੍ਰਯੋਗ ਵਿਚ ਇਕੱਤਰ ਹੋਈ ਸੰਗਤ ਦੀ ਸਮੂਹਿਕ ਫੋਟੋ ਸਮੇਂ ਸਤਿਗੁਰੂ ਜੀ ਨੇ ਫੁਰਮਾਇਆ: "ਤੁਹਾਡੇ ਘਰੀਂ ਜਾਈਦਾ ਹੈ ਤਾਂ ਤੁਸੀਂ ਏਨੀ ਸੇਵਾ ਸਤਿਕਾਰ ਕਰਦੇ ਓ, ਤੇ ਵਿਤੋਂ ਵੱਧ ਕੇ ਕਰਦੇ ਓ। ਐਥੇ ਆਇਆਂ ਦੀ ਸੇਵਾ ਸਾਥੋਂ ਪੂਰੀ ਤਰ੍ਹਾਂ ਨਹੀਂ ਹੋ ਸਕੀ, ਸੋ ਸਾਧ ਸੰਗਤ ਖ਼ਿਮਾ ਕਰੇ।"

ਮੇਲੇ ਦੇ ਦੂਸਰੇ ਦਿਨ ਦਾ ਆਕ੍ਰਸ਼ਣ ਨਾਮਧਾਰੀਆਂ ਦੇ ਸਮਾਜਿਕ, ਧਾਰਮਿਕ ਸਿਆਸੀ ਅਤੇ ਸਭਿਆਚਾਰਕ ਜੀਵਨ ਨੂੰ ਦਰਸਾਉਂਦੀ ਇਕ ਵਿਸ਼ਾਲ ਚਿੱਤਰ ਪ੍ਰਦਰਸ਼ਨੀ ਸੀ, ਜੋ ਹਰੀ ਮੰਦਰ ਵਿੱਚ ਲਗਾਈ ਗਈ ਸੀ। ਇਸ ਦੇ ਅਵਲੋਕਨ ਨਾਲ, ਸਮੁੱਚੇ ਨਾਮਧਾਰੀ ਇਤਿਹਾਸ 'ਤੇ ਵੀ ਇੱਕ ਪੰਛੀ ਝਾਤ ਪੈ ਜਾਂਦੀ ਸੀ। ਦਿੱਲੀ ਦੇ ਨਾਮਧਾਰੀ ਵਿਦਿਅਕ ਜਥੇ ਵੱਲੋਂ ਤਿਆਰ ਇਹ ਪ੍ਰਦਰਸ਼ਨੀ, ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਅਤੇ ਸਤਨਾਮ ਸਿੰਘ ਲਿਆਏ ਸਨ। ਇਸ ਵਿੱਚ ਫੋਟੋ ਚਿੱਤਰਾਂ ਤੋਂ ਇਲਾਵਾ ਮੁਸੱਵਰ ਵਰਿਆਮ ਸਿੰਘ ਜੀ ਦੀਆਂ ਕੁੱਝ ਸ਼ਾਹਕਾਰ ਕਲਾਕ੍ਰਿਤੀਆਂ ਵੀ ਸਨ। ਅੱਜ ਹੀ ਪੰਡਿਤ ਗੋਪਾਲ ਸਿੰਘ ਜੀ ਨੇ ਦੋ ਮਹੱਤਵਪੂਰਨ ਪੁਸਤਕਾਂ ਜੋ ਇਸੇ ਸਾਲ ਪ੍ਰਕਾਸ਼ਿਤ ਹੋਈਆਂ ਸਨ, "ਸਤਿਗੁਰੂ ਤਿਸਕਾ ਨਾਉਂ" ਲੇਖਕ ਡਾ. ਅਮਰ ਭਾਰਤੀ ਅਤੇ "ਪੁਰਖ ਗੁਰੂ" ਸੰਤ ਮੇਹਰ ਸਿੰਘ ਕਾਨ੍ਹਪੁਰ ਦੁਆਰਾ ਲਿਖਤ ਦੀ ਮਹੱਤਵਪਰਨ ਵੱਥ ਦੀ, ਨਾਮਧਾਰੀਆਂ ਦੇ ਧਾਰਮਿਕ ਅਕੀਦੇ ਤੋਂ ਚਰਚਾ ਕਰਦਿਆਂ, ਸੰਗਤ ਵਿੱਚ ਇਹਨਾਂ ਦੇ ਵੱਧ ਤੋਂ ਵੱਧ ਹੱਥਾਂ ਤੱਕ ਪੁੱਜਣ ਦੀ ਅਪੀਲ ਕੀਤੀ। ਪਰ ਜਿਹਾ ਕਿ ਅਕਸਰ ਹੁੰਦਾ ਹੈ, ਮੇਲੇ, ਪਾਠ ਭੋਗਾਂ, ਹਵਨ ਵਰਨੀਆਂ ਤੇ ਚੋਖਾ ਖ਼ਰਚ ਕਰਨ ਵਾਲੀ ਸੰਗਤ, ਕਿਤਾਬਾਂ ਦੇ ਮਾਮਲੇ ਵਿੱਚ ਜਿਹਨਾਂ ਦੀ ਕੀਮਤ ਵੀ ਨਿਗੂਣੀ ਹੀ ਹੁੰਦੀ ਹੈ, ਉਦਾਸੀਨ ਰਵੱਈਆ ਹੀ ਧਾਰੀ ਰੱਖਦੀ ਹੈ। ਸਤਿਗੁਰੂ ਜੀ ਦੀ ਇਹ ਹਮੇਸ਼ਾਂ ਰੀਝ ਰਹੀ ਸੀ ਕਿ ਨਾਮਧਾਰੀਆਂ ਨੂੰ ਵੀ ਪੁਸਤਕ ਪ੍ਰੇਮੀਆਂ ਦੀ ਗਿਣਤੀ ਵਿੱਚ ਲਿਆਂਦਾ ਜਾ ਸਕੇ।

**ਬੀਬਾ ਸਾਹਿਬ ਕੌਰ ਜੀ ਅਤੇ ਕਾਕਾ (ਸੰਤ) ਜਗਤਾਰ ਸਿੰਘ ਦਾ ਅਨੰਦ ਕਾਰਜ 2 ਦਸੰਬਰ, 1979, ਐਤਵਾਰ**

ਮੇਲੇ ਦਾ ਅੰਤਿਮ ਦਿਨ ਨਵੇਂ ਬਣੇ ਸਿਮਰਤੀ ਮੰਦਰ ਵਿੱਚ ਹੀ, ਹੋਰ ਦਿਨਾਂ ਜਿਉਂ ਆਸਾ ਜੀ ਦੀ ਵਾਰ ਦੇ ਗਾਇਨ ਨਾਲ ਆਰੰਭ ਹੋਇਆ। ਆਸਾ ਦੀ

ਵਾਰ ਦਾ ਕੀਰਤਨ ਸੰਪੂਰਨ ਹੁੰਦਿਆਂ ਹੀ ਇਸ ਮੰਦਿਰ ਵਿੱਚ ਹੀ ਬਣੇ ਹਵਨ ਕੁੰਡ ਵਿੱਚ, ਹਵਨ ਦੀਆਂ ਬਾਣੀਆਂ ਪੜ੍ਹਨ ਬਾਅਦ, ਅੰਮ੍ਰਿਤ ਦੀਆਂ ਬਾਣੀਆਂ ਪੜ੍ਹ ਕੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਹੋ ਚੁੱਕਾ ਸੀ। ਹਵਨ, ਅੰਮ੍ਰਿਤ ਤਿਆਰ ਕਰਨ ਵਾਲੇ ਨਾਮਧਾਰੀ ਪੰਥ ਦੇ ਸਤਿਕਾਰਤ ਸਿੱਖ ਸਨ: ਜਥੇਦਾਰ ਸੇਵਾ ਸਿੰਘ ਜਗਾਧਰੀ, ਸੰਤ ਹਰਨਾਮ ਸਿੰਘ ਰੋੜਸ, ਸੰਤ ਸਵਰਨ ਸਿੰਘ ਸੋਧੀ ਦਿੱਲੀ, ਸੰਤ ਰਾਮ ਰਾਮ ਜੀ ਭੈਣੀ ਸਾਹਿਬ, ਸੰਤ ਜੁਗਿੰਦਰ ਸਿੰਘ, ਸੰਤ ਬਸੰਤ ਸਿੰਘ ਬਾਜਵਾ ਅਤੇ ਸੰਤ ਧਰਮ ਸਿੰਘ ਮੁਕਤਾ, ਸੂਬਾ ਸੰਤ ਨਗਰ। ਵੇਦੀ ਗੱਡੀ ਜਾ ਚੁੱਕੀ ਸੀ। ਕੁੱਲ 29 ਜੋੜਿਆਂ ਦੇ ਇਸ ਮੇਲੇ ਭੋਗ ਦੇ ਦਿਨ, ਅਨੰਦ ਕਾਰਜ ਹੋਏ। ਪਹਿਲੇ ਗਰੁੱਪ ਵਿੱਚ ਪੰਦਰਾਂ ਜੋੜਿਆਂ ਦੀ ਅਗੁਆਈ, ਸੰਤ ਜਗਤਾਰ ਸਿੰਘ-ਬੀਬਾ ਸਾਹਿਬ ਕੌਰ ਜੀ ਦਾ ਜੋੜਾ ਕਰ ਰਿਹਾ ਸੀ। ਉੱਧਰ ਜੋੜਿਆਂ ਨੂੰ ਅੰਮ੍ਰਿਤ ਛਕਾਉਣ, ਗੰਢ ਚਤਰਾਵੇ ਦੀ ਰਸਮ ਹੋ ਰਹੀ ਸੀ, ਇੱਧਰ ਸਟੇਜ 'ਤੇ ਉਸਤਾਦ ਅਮਜਦ ਅਲੀ ਨੇ ਸਰੋਦ 'ਤੇ ਅਤੇ ਪੰਡਿਤ ਕਿਸ਼ਨ ਮਹਾਰਾਜ ਨੇ ਤਬਲੇ 'ਤੇ, ਵੀਹ ਮਿੰਟ ਤੱਕ ਸੰਗਤ ਨੂੰ ਸੰਗੀਤ ਸਾਗਰ ਵਿੱਚ ਤਾਰੀਆਂ ਲੁਆਈਆਂ। ਦੋਹਾਂ ਕਲਾਕਾਰਾਂ ਬਾਰੇ ਭਾਵਪੂਰਤ ਪ੍ਰਸ਼ੰਸਾਤਮਕ ਟਿੱਪਣੀ ਆਰੰਭ ਵਿੱਚ, ਸ੍ਰੀ ਸਤਿਗੁਰੂ ਜੀ ਵੱਲੋਂ ਹੀ ਸੰਗਤ ਨੂੰ ਮੁਖਾਤਿਬ ਹੋ ਕੇ ਕੀਤੀ ਗਈ। ਇਹਨਾਂ ਅਨੰਦ ਕਾਰਜਾਂ ਬਾਰੇ ਪ੍ਰੀਤਮ ਸਿੰਘ ਕਵੀ ਜੀ ਨੇ ਵੀ ਇਸ ਸਮੇਂ, ਮੰਚ ਤੋਂ ਵਿਚਾਰ ਪ੍ਰਗਟਾਏ।

ਕੁਝ ਸਮਾਂ ਪਹਿਲਾਂ ਹੀ ਸਤਿਗੁਰੂ ਜੀ-ਮਾਤਾ ਚੰਦ ਕੌਰ ਜੀ ਦੀ ਸਪੁੱਤਰੀ, ਬੀਬਾ ਜੀ ਦਾ ਨਾਤਾ ਸੰਤ ਮਹਿੰਦਰ ਸਿੰਘ ਪਨਿਹਾਰੀ ਦੇ ਪੰਜਾਂ ਵਿੱਚੋਂ ਸਭ ਤੋਂ ਛੋਟੇ ਸਪੁੱਤਰ, ਜਗਤਾਰ ਸਿੰਘ ਹੋਰਾਂ ਨਾਲ ਤਹਿ ਹੋਇਆ ਸੀ। ਸੰਤ ਮਹਿੰਦਰ ਸਿੰਘ ਜੀ ਬੇਸ਼ੱਕ ਹੁਣ ਸਿਰਸਾ ਮਾਨਸਾ ਰੋਡ 'ਤੇ, ਪਨਿਹਾਰੀ ਪਿੰਡ ਨਿਵਾਸ ਰੱਖਦੇ ਸਨ, ਪ੍ਰੰਤੂ ਪਿਛਲੀ ਸਦੀ ਦੇ ਸੱਤਵੇਂ-ਅੱਠਵੇਂ ਦਹਾਕੇ ਵਿੱਚ ਇਹ ਪਰਿਵਾਰ, ਸ਼੍ਰੀ ਕਰਣਪੁਰ (ਗੰਗਾਨਗਰ- ਰਾਜਸਥਾਨ) ਦੇ ਲਾਗਲੇ ਪਿੰਡ 17 ਓ ਵਿੱਚ ਆਪਣੇ ਕੋੜਮੇ ਸਮੇਤ ਰਹਿੰਦਾ ਸੀ। ਜਗਤਾਰ ਸਿੰਘ ਦੇ ਦਾਦਾ ਜੀ ਸੰਤ ਸੁਰਜਣ ਸਿੰਘ ਉੱਥੇ ਹੀ ਪੂਰੇ ਹੋਏ ਸਨ। ਸੁਰਜਣ ਸਿੰਘ ਸਖਰੀ (ਸਿਰਹਾਲੀ ਨੇੜੇ-ਅੰਮ੍ਰਿਤਸਰ) ਤੋਂ 1930 ਦੇ ਲਗਭੱਗ ਬੀਕਾਨੇਰ, ਰਿਆਸਤ ਦੇ ਇਸ ਪਿੰਡ ਵਿੱਚ, ਆਪਣੇ ਭਰਾਵਾਂ ਖੜਕ ਸਿੰਘ, ਜਗਤ ਸਿੰਘ ਸਮੇਤ ਆਏ ਸਨ। ਸਖਰੀ ਤੋਂ

ਪਹਿਲਾਂ ਉਹਨਾਂ ਦਾ ਪਿੰਡ ਸਰਹਾਲੀ ਸੀ। ਸੰਤ ਜਿਊਣ ਸਿੰਘ ਸਰਹਾਲੀ ਵਾਲੇ ਸੁਰਜਣ ਸਿੰਘ ਜੀ ਦੇ ਪਿਤਾ ਸਨ। ਸੰਤਾਂ ਸਰਹਾਲੀ ਵਾਲਿਆਂ ਦਾ ਪਿਤਾ ਸੀ ਸ. ਸ਼ਾਮ ਸਿੰਘ ਸਰਹਾਲੀ। ਨਾਮਧਾਰੀ ਇਤਿਹਾਸ ਦਾ ਅਮਰ ਪਾਤਰ, ਭਾਈ ਮੀਹਾਂ ਸਿੰਘ ਸਰਹਾਲੀ ਵੀ ਸੰਤ ਜਿਊਣ ਸਿੰਘ ਜੀ ਦਾ ਛੋਟਾ ਭਾਈ ਸੀ। ਬਾਬਾ ਸ਼ਾਮ ਸਿੰਘ ਮਾਝੇ ਦਾ ਉੱਘਾ ਕੂਕਾ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਸੈਨਿਕ ਜੀਵਨ ਦਾ ਸਾਥੀ ਸੀ। ਉਸਦਾ ਘਰ ਪਰਿਵਾਰ ਮਾਝੇ ਵਿੱਚ ਕੂਕਾ ਸਰਗਰਮੀਆਂ ਦਾ ਮੁੱਖ ਕੇਂਦਰ ਬਣਿਆ ਰਿਹਾ। ਸ਼ਾਮ ਸਿੰਘ ਖੁਦ ਅਤੇ ਉਸਦੇ ਤਿੰਨ ਪੁੱਤਰ, ਸੰਤ ਜਿਊਣ ਸਿੰਘ, ਸੰਤ ਕਿਸ਼ਨ ਸਿੰਘ ਅਤੇ ਭਾਈ ਮੀਹਾਂ ਸਿੰਘ ਇੱਕ ਤੋਂ ਵੱਧ ਵਾਰ ਰੰਗੂਨ, ਮਰਗੋਈ ਜਾ-ਜਾ ਕੇ, ਗੁਰੂ ਦਰਸ਼ਨ ਕਰ ਕੇ, ਹਜ਼ੂਰ ਦੇ ਕਿਰਪਾ ਪੱਤਰ ਹੁਕਮਨਾਮੇ ਲੈ ਕੇ ਆਉਂਦੇ ਰਹੇ ਸਨ। ਇਸ ਪਰਿਵਾਰ ਨੂੰ ਸਤਿਗੁਰੂ ਜੀ ਵੱਲੋਂ ਭੇਜੇ ਜਾਂਦੇ ਹੁਕਮਨਾਮਿਆਂ ਦੀ ਸੰਖਿਆ ਕਿਸੇ ਇੱਕ ਪਰਿਵਾਰ ਨੂੰ ਭੇਜੇ ਜਾਣ ਵਾਲੇ ਹੁਕਮਨਾਮਿਆਂ ਵਿੱਚੋਂ, ਬਾਬਾ ਬਘੇਲ ਸਿੰਘ ਨਾਰਲ਼ੀ ਨੂੰ ਛੱਡ ਕੇ, ਸਭ ਤੋਂ ਵੱਧ ਹੈ। ਅਜਿਹੇ ਗੁਰਸਿੱਖੀ ਦੀਆਂ ਬਾਰੀਕੀਆਂ ਨੂੰ ਸਮਝਣ ਵਾਲੇ, ਇਤਿਹਾਸਕ ਨਾਮਧਾਰੀ ਪਰਿਵਾਰ ਨਾਲ, ਸ੍ਰੀ ਸਤਿਗੁਰੂ ਜੀ ਨੇ ਆਪਣੀ ਸਪੁੱਤਰੀ ਦਾ ਨਾਤਾ ਜੋੜ ਕੇ ਸਾਬਤ ਕੀਤਾ ਸੀ ਕਿ ਉਹਨਾਂ ਦੀ ਕਿਸੇ ਵੀ ਚੋਣ ਵਿੱਚ ਗੁਰਸਿੱਖੀ ਦਾ ਸਥਾਨ ਸਰਵੋਪਰ ਸਮਝਿਆ ਜਾਂਦਾ ਸੀ।

ਇਸ ਅਨੰਦ ਕਾਰਜ ਸਮੇਂ ਭਾਰਤੀ ਕਮਿਊਨਿਸਟ ਪਾਰਟੀ ਦੀ ਕੌਮੀ ਕੌਂਸਲ ਦੇ ਮੈਂਬਰ, ਨਵਾਂ ਜ਼ਮਾਨਾ ਰੋਜ਼ਾਨਾ ਦੇ ਸੰਪਾਦਕ, ਕਾ. ਜਗਜੀਤ ਸਿੰਘ ਅਨੰਦ, ਸ. ਨਵਤੇਜ ਸਿੰਘ ਪ੍ਰੀਤਲੜੀ ਅਤੇ ਕਲਾ ਪ੍ਰੇਮੀ ਸ. ਐਚ. ਐਸ. ਭੱਟੀ ਚੰਡੀਗੜ੍ਹ, ਸ੍ਰੀ ਬੁੱਧਵਾਰ ਕਸਟਮ ਅਫ਼ਸਰ, ਕੁਮ ਵਾਲਿਆਂ ਤੋਂ ਇਲਾਵਾ, ਸੰਗਤਾਂ ਭਾਰੀ ਗਿਣਤੀ ਵਿੱਚ ਹਾਜ਼ਰ ਸਨ। ਪੰਡਿਤ ਗੋਪਾਲ ਸਿੰਘ ਜੀ ਦਾ ਲੜਕਾ ਜਗਮੋਹਨ ਸਿੰਘ ਵੀ ਅੱਜ ਹੀ ਵਿਆਹਿਆ ਗਿਆ ਸੀ। ਸਮਾਪਤੀ ਸਮੇਂ ਸ਼੍ਰੀ ਆਦਿ ਗ੍ਰੰਥ ਸਾਹਿਬ ਜੀ ਦੇ 69 ਪਾਠਾਂ ਦੇ ਭੋਗ ਪਾਏ ਗਏ। ਬੀਬਾ ਜੀ, ਬਾਅਦ ਦੁਪਹਿਰ ਆਪਣੇ ਸਹੁਰਾ ਪਰਿਵਾਰ ਨਾਲ, ਪਨਿਹਾਰੀ (ਸਿਰਸਾ) ਚਲੇ ਗਏ। ਇਉਂ ਗੁਰੂ ਘਰ ਦੀ ਸਦੀਆਂ ਤੋਂ ਚੱਲੀ ਆ ਰਹੀ ਸਾਦਗੀ ਅਤੇ ਵਿਖਾਲਾ ਨਾ ਕਰਨ ਦੀ ਰੀਤ ਮੁਤਾਬਿਕ, ਸਤਿਗੁਰੂ ਸਪੁੱਤਰੀ ਦਾ ਅਨੰਦ ਕਾਰਜ, ਬਿਲਕੁਲ ਸਹਿਜ ਰੂਪ

ਵਿੱਚ, ਨਾ ਕੋਈ ਸਜਾਵਟ, ਨਾ ਅਡੰਬਰ, ਆਮ ਗੁਰਸਿੱਖ ਪਰਿਵਾਰਾਂ ਦੇ ਬੱਚੇ-ਬੱਚੀਆਂ ਜਿਉਂ ਕਰ ਕੇ, ਸਤਿਗੁਰੂ ਜੀ ਅਤੇ ਮਾਤਾ ਚੰਦ ਕੌਰ ਜੀ ਨੇ, ਆਪਣੀ ਪਰਿਵਾਰਕ ਜ਼ਿੰਮੇਵਾਰੀ ਨੂੰ ਸੰਪੂਰਨ ਕੀਤਾ।

ਮੇਲੇ ਦੇ ਭੋਗ ਵਾਲੀ ਰਾਤ, ਡੀ. ਏ. ਵੀ. ਕਾਲਜ ਚੰਡੀਗੜ੍ਹ ਦੇ ਹਾਲ ਵਿੱਚ ਹੋ ਰਹੀ, "ਦਸਵੀਂ ਆਲ ਇੰਡੀਆ ਭਾਸਕਰ ਰਾਓ ਕਾਨਫ਼ਰੰਸ" ਦੇ ਦੂਜੇ ਦਿਨ ਹੋ ਰਹੀ ਸੰਗੀਤ ਸਭਾ ਨੂੰ, ਸਤਿਗੁਰੂ ਜੀ ਅਤੇ ਚੁਨਿੰਦਾ ਨਾਮਧਾਰੀ ਸਿੰਘਾਂ ਨੇ ਆਪਣੀ ਹਾਜ਼ਰੀ ਨਾਲ ਨਿਵਾਜਿਆ। ਇਸ ਵਿੱਚ ਉਸਤਾਦ ਅਮਜਦ ਅਲੀ ਨੇ ਰਾਗ ਹੰਸ ਧੁਨੀ ਅਤੇ ਭਟਿਆਲੀ, ਭੈਰਵੀ ਦੀਅ ਸੁਰਾਂ ਨਾਲ, ਪੰ. ਕਿਸ਼ਨ ਮਹਾਰਾਜ ਦੇ ਤਬਲਾ ਸਾਥ ਵਿੱਚ ਸਰੋਤਿਆਂ ਨੂੰ ਨਿਹਾਲ ਕੀਤਾ। ਪ੍ਰਬੰਧਕ, ਕਾਨਫ਼ਰੰਸ ਲਈ ਅੱਧੇ ਤੋਂ ਵੀ ਘੱਟ ਮਾਇਆ ਇਕੱਠੀ ਕਰ ਚੁੱਕੇ ਸਨ, ਸੋ ਸਤਿਗੁਰੂ ਜੀ ਨੇ ਦੋਹਾਂ ਕਲਾਕਾਰਾਂ ਦਾ ਸਾਰਾ ਖ਼ਰਚਾ, ਗੁਰੂ ਕੇ ਖ਼ਜਾਨੇ ਵਿੱਚੋਂ ਓਟ ਕੇ, ਉਹਨਾਂ ਨੂੰ ਸੁਰਖਰੂ ਕਰ ਦਿੱਤਾ। ਮੰਚ ਉੱਤੇ ਬੈਠਿਆਂ ਹੀ ਉਸਤਾਦ ਅਮਜਦ ਅਲੀ ਹੋਰਾਂ ਦੇ ਸ਼ਾਗਿਰਦ ਗੁਰਦੇਵ ਸਿੰਘ ਸਰੋਦ ਨੇ, ਜੋ ਆਪਣੇ ਉਸਤਾਦ ਹੋਰਾਂ ਨੂੰ ਪਹਿਲਾਂ ਦਿੱਲੀਓਂ ਸ੍ਰੀ ਭੈਣੀ ਸਾਹਿਬ, ਫਿਰ ਸ੍ਰੀ ਭੈਣੀ ਸਾਹਿਬ ਤੋਂ ਚੰਡੀਗੜ੍ਹ ਲਿਆਇਆ ਸੀ ਅਤੇ ਹੁਣ ਉਹਨਾਂ ਨੂੰ ਇੱਥੋਂ ਹੀ ਵਾਪਸ ਦਿੱਲੀ ਲੈ ਜਾਏਗਾ, ਸਤਿਗੁਰੂ ਜੀ ਪ੍ਰਤੀ ਕ੍ਰਿਤੱਗਿਆ ਪ੍ਰਗਟ ਕੀਤੀ ਕਿ ਆਪ ਦੀ ਕਿਰਪਾ ਨਾਲ ਅਸੀਂ ਇੱਥੋਂ ਤੱਕ ਪੁੱਜੇ ਹਾਂ, ਅੱਗੇ ਤੋਂ ਵੀ ਇਹ ਬਣਾਈ ਰੱਖਣੀ।

6 ਦਸੰਬਰ ਨੂੰ ਆਸਾ ਦੀ ਵਾਰ ਦਾ ਦੀਵਾਨ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਤ ਨਗਰ (ਸਿਰਸਾ) ਦੇ ਸੰਤ ਲਾਭ ਸਿੰਘ ਲੱਧਾ ਤਰੱਗੀਏ ਦੇ ਘਰ ਲੱਗਾ। ਬਾਅਦ ਦੁਪਹਿਰ ਬਾਬਾ ਆਸਾ ਸਿੰਘ ਢੋਟੀਆਂ ਵਾਲੇ ਨਮਿਤ ਭੋਗ ਮੇਲੇ ਵਿੱਚ, ਇਸੇ ਪਿੰਡ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਸਰਵ ਸੰਤ ਸੰਮਾ ਸਿੰਘ, ਬਘੇਲ ਸਿੰਘ, ਦਲੀਪ ਸਿੰਘ ਅਤੇ ਸਵਰਨ ਸਿੰਘ (ਸੰਤ ਨਗਰ ਦੇ ਸਰਪੰਚ ਵੀ ਰਹੇ) ਦੇ ਪਿਤਾ ਸਨ 110 ਸਾਲਾ ਇਹ ਬਾਬਾ ਜੀ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਬਚਪਨ ਵਿੱਚ, ਆਪਣੇ ਸੇਵਕ ਗੁਰਮੁਖ ਸਿੰਘ ਝੱਬਰ (ਬਾਅਦ ਵਿੱਚ ਬਣੇ ਡੇਰੇ ਭੈਣੀ ਸਾਹਿਬ ਦੇ ਜਥੇਦਾਰ) ਨਾਲ ਲਾਇਲਪੁਰ ਜ਼ਿਲ੍ਹੇ ਦੇ ਇਸ ਢੋਟੀਆਂ-ਖ਼ਿਆਲਾਂ ਪਿੰਡ, ਵਿੱਚ ਕਈ-ਕਈ ਮਹੀਨੇ ਢੋਟੀਆਂ ਵਾਲੇ ਨਾਮਧਾਰੀ ਸਿੰਘਾਂ

ਪਾਸ, ਠਹਿਰਿਆ ਕਰਦੇ ਸਨ। ਜਥੇਦਾਰ ਮੇਵਾ ਸਿੰਘ, ਜਥੇਦਾਰ ਨਿਰੰਜਨ ਸਿੰਘ ਕੱਕੜ ਦੇ ਦੀਵਾਨਾਂ ਬਾਅਦ, ਬਾਬਾ ਜੀ ਬਾਰੇ ਪ੍ਰੀਤਮ ਸਿੰਘ ਕਵੀ ਜੀ ਨੇ ਸ਼ਰਧਾਂਜਲੀ ਭੇਂਟ ਕੀਤੀ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿੱਚ ਫੁਰਮਾਇਆ: "ਬਾਬਾ ਆਸਾ ਸਿੰਘ ਨਿਰਾ ਸਾਧੂ ਨਹੀਂ ਸੀ, ਇਹ ਵਿਦਿਆ ਬਾਰੇ ਵੀ ਸੋਚਦਾ ਰਿਹਾ। ਉਸ ਦੀ ਇੱਛਾ ਸੀ ਕਿ ਜੀਵਨ ਨਗਰ ਦਾ ਸਕੂਲ ਇੱਕ ਦਿਨ ਕਾਲਜ ਬਣੇ ਅਤੇ ਸਾਡੇ ਬੱਚਿਆਂ ਨੂੰ ਦੂਰ ਦੇ ਸਕੂਲਾਂ-ਕਾਲਜਾਂ ਵਿੱਚ ਜਾਣ ਦੀ ਲੋੜ ਨਾ ਪਵੇ।"

"ਬਾਬਾ ਆਸਾ ਸਿੰਘ ਨੇ ਮੈਨੂੰ ਪ੍ਰੇਮ ਦੀ ਜੇਵਰੀ ਵਿੱਚ ਬੱਧਾ ਹੋਇਆ ਸੀ। ਇਸ ਇਲਾਕੇ ਵਿੱਚ ਆ ਕੇ ਉਸ ਨੂੰ ਮਿਲਣਾ ਮੇਰੀ ਰੀਝ ਰਹਿੰਦੀ ਸੀ।"

ਵੱਡੇ ਸਪੁੱਤਰ ਸੰਮਾ ਸਿੰਘ ਦੇ ਸਿਰ 'ਤੇ ਸਤਿਗੁਰੂ ਜੀ ਵੱਲੋਂ ਦਸਤਾਰ ਸਜਾਈ ਗਈ।

7 ਦਸੰਬਰ ਨੂੰ ਮਾਤਾ ਚੰਦ ਕੌਰ ਜੀ ਦੇ ਪਿਤਾ ਸਰਵਣ ਸਿੰਘ ਹੋਰਾਂ ਦੀ ਦੇਹ ਅਰੋਗਤਾ ਲਈ ਉਹਨਾਂ ਦੇ ਪਰਿਵਾਰ ਵੱਲੋਂ ਜਗਜੀਤ ਨਗਰ (ਹਰੀਪੁਰਾ-ਸਿਰਸਾ) ਵਿਖੇ ਅਖੰਡ ਪਾਠ ਭੋਗ ਸਮੇਂ, ਸਤਿਗੁਰੂ ਜੀ ਨੇ ਉਹਨਾਂ ਨੂੰ ਨਿਵਾਜਿਆ। ਸਾਰਾ ਗੁਰੂ ਪਰਿਵਾਰ ਇਸ ਮੌਕੇ ਮੌਜੂਦ ਸੀ।

9 ਦਸੰਬਰ ਨੂੰ ਜਲੰਧਰ ਵਿਖੇ ਪੰਜਾਬ ਪੱਧਰ ਦੇ ਗਊ ਰੱਖਿਆ ਸੰਮੇਲਨ ਵਿੱਚ, ਸਤਿਗੁਰੂ ਜੀ ਪੁੱਜੇ ਸਨ। ਇੱਥੇ ਇੱਕ ਮਤਾ ਪਾਸ ਕਰਕੇ ਪੰਜਾਬ ਸਰਕਾਰ ਤੋਂ ਕਾਨੂੰਨ ਬਣਾ ਕੇ ਪੰਜਾਬ ਵਿੱਚੋਂ ਗਊਆਂ ਦੀ ਨਿਕਾਸੀ ਬੰਦ ਕਰਨ ਦੀ ਮੰਗ ਕੀਤੀ ਗਈ। ਬੀਬੀ ਉਰਮਿਲਾ ਅਨੰਦ ਸੁਪਤਨੀ ਕਾ. ਜਗਜੀਤ ਸਿੰਘ ਅਨੰਦ ਵੱਲੋਂ 9 ਦਸੰਬਰ ਦੇ ਨਵਾਂ ਜ਼ਮਾਨਾ ਜਲੰਧਰ ਦੇ ਮੁੱਖ ਪੰਨੇ 'ਤੇ, ਨਾਮਧਾਰੀ ਅਨੰਦ ਮਰਿਆਦਾ ਦਾ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਅਵਲੋਕਨ ਕਰਦਿਆਂ, ਗੁਰੂ ਸਪੁੱਤਰੀ ਬੀਬਾ ਸਾਹਿਬ ਕੌਰ ਜੀ ਦੇ ਅਨੰਦ ਕਾਰਜ ਦੇ ਅੱਖੀਂ ਡਿੱਠੇ ਹਾਲਾਤ ਲਿਖ ਕੇ, ਇਸ ਘਟਨਾ ਦੀ ਸਾਦਗੀ ਵਾਲੇ ਪੱਖ ਨੂੰ ਜਿਸ ਉਪਰ ਸਮੂਹਿਕਤਾ ਦੀ ਛਾਪ ਵੀ ਸੀ, ਰੇਖਾਂਕਿਤ ਕੀਤਾ ਗਿਆ ਸੀ।

**ਸਹਿਪਾਠੀ ਸੇਠ ਸੰਤੋਖ ਸਿੰਘ ਹੈਦਰਾਬਾਦ ਦਾ ਭੋਗ**

ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿੱਚ, ਬਾਲ ਗੋਪਾਲ

ਬੇਅੰਤ ਜੀ ਨਾਲ, ਗੁੱਜਰਾਂਵਾਲਾ ਸ਼ਹਿਰ ਦੇ ਨਾਮਧਾਰੀ ਕਾਰੋਬਾਰੀ, ਸੰਤ ਤੇਜਾ ਸਿੰਘ ਦਾ ਸੰਤੋਖ ਸਿੰਘ ਨਾਮ ਦਾ ਲੜਕਾ ਵੀ ਪੜ੍ਹਦਾ ਰਿਹਾ ਸੀ। ਇਹ ਗੁੱਜਰਾਂ ਵਾਲੇ ਬਚਪਨ ਬਿਤਾ ਕੇ, 12 ਕੁ ਸਾਲ ਦੀ ਉਮਰੇ ਵਿਦਿਆਲੇ ਵਿੱਚ ਆ ਗਏ ਸਨ। ਬਹੁਤ ਜ਼ਹੀਨ ਵਿਦਿਆਰਥੀ ਜਿਸ ਦੀ ਗੁਰਮੁਖੀ ਦੀ ਖੁਸ਼ਖ਼ਤ ਵੇਖ ਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹਸਤ ਲਿਖਤ, ਹੁਕਮਨਾਮਿਆਂ ਦੀ ਇੱਕ ਸੈਂਚੀ ਦਾ ਉਤਾਰਾ, ਸੰਤੋਖ ਸਿੰਘ ਤੋਂ ਕਰਵਾਇਆ ਸੀ। ਇਸ ਦੇ ਪਿਤਾ ਸੰਤ ਤੇਜਾ ਸਿੰਘ ਉਚ-ਕੋਟੀ ਦੇ ਨਾਮਧਾਰੀ ਸੰਤ ਹੋਏ ਹਨ। ਮੰਦਵਾੜੇ ਕਾਰਨ ਵਿਹਾਰ ਵਿੱਚ ਮੰਦਾ ਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਪਾਸ ਉਸ ਬੇਨਤੀ ਕੀਤੀ ਕਿ ਕਾਰੋਬਾਰ ਤਬਾਹ ਹੋ ਗਿਆ ਹੈ। ਦਿਵਾਲਾ ਕੱਢਣ 'ਤੇ ਮਜਬੂਰ ਹੋਇਆ ਹਾਂ। ਆਪ ਹੀ ਜੇਬ ਕੱਟੀ ਧੁਮਾ ਦਿੱਤੀ ਹੈ। ਉਂਵ ਜੀਅ ਕਰਦਾ ਹੈ ਜੇ ਕਦੇ ਫਿਰ ਸਮਰੱਥਾ ਆਵੇ, ਲਹਿਣੇਦਾਰਾਂ ਦਾ ਪੈਸਾ-ਪੈਸਾ ਚੁਕਾਵਾਂਗਾ। ਸਤਿਗੁਰੂ ਜੀ ਨੇ ਬਚਨ ਕੀਤਾ: "ਭਾਈ ਨੀਅਤ ਠੀਕ ਰੱਖੇਂਗਾ, ਸਤਿਗੁਰੂ ਮੁਰਾਦ ਪੂਰੀ ਕਰਨਗੇ। 'ਦੇਸ਼ ਚੋਰੀ, ਪਰਦੇਸ ਭਿੱਖਿਆ' ਸਿਆਣਿਆਂ ਦਾ ਕਥਨ ਹੈ। ਦੱਖਣ ਵੱਲ ਚਲਾ ਜਾਹ। ਨਵੇਂ ਸਿਰੋਂ ਭਾਗ ਅਜ਼ਮਾ। ਕੋਈ ਲੋੜ ਹੈ ਤਾਂ ਮੈਨੂੰ ਦੱਸ!"

ਸੰਤ ਤੇਜਾ ਸਿੰਘ ਨੇ ਹੈਦਰਾਬਾਦ ਦੱਖਣ ਵਿੱਚ ਆ ਕੇ ਲੂਣ ਤੇਲ ਦੀ ਦੁਕਾਨ ਪਾ ਲਈ, ਕੰਮ ਤੁਰ ਪਿਆ। ਮਿੱਠੇ ਬੋਲ, ਪੂਰਾ ਤੋਲ ਤੇ ਵਿਹਾਰ ਦੀ ਸ਼ੁੱਧਤਾ ਨੇ ਤੇਜਾ ਸਿੰਘ ਦੀ ਸੋਅ ਨਜ਼ਾਮ ਹੈਦਰਾਬਾਦ ਤੱਕ ਪਹੁੰਚਾਈ। ਉਹ ਨਜ਼ਾਮ ਦੇ ਮੁੱਖ ਸਪਲਾਇਰ ਹੋ ਗਏ। ਦਿਨਾਂ ਵਿੱਚ ਰੰਗ ਲੱਗ ਗਏ। ਜਦੋਂ ਹੱਥ ਸੌਖਾ ਹੋਇਆ, ਕੁੱਝ ਧਨ ਇਕੱਠਾ ਹੋ ਗਿਆ, ਤਾਂ ਦੁਕਾਨਦਾਰੀ ਸੰਤੋਖ ਸਿੰਘ, ਕਿਰਪਾਲ ਸਿੰਘ, ਮਹਿੰਦਰ ਸਿੰਘ ਪੁੱਤਰਾਂ ਨੂੰ ਸੌਂਪ ਕੇ ਰਕਮ ਦੇ ਬੋਰੇ ਭਰ ਕੇ ਪੰਜਾਬ ਆ ਗਏ। ਪਹਿਲਾਂ ਵੀਹ ਹਜ਼ਾਰ ਰੁਪਏ ਗੁਰੂ ਕੇ ਲੰਗਰ ਸ੍ਰੀ ਭੈਣੀ ਸਾਹਿਬ ਭੇਟ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ ਉਦੋਂ ਪਹਿਲੀ ਵਾਰ ਐਨੀ ਰਕਮ, ਕਿਸੇ ਨੇ ਸ੍ਰੀ ਭੈਣੀ ਸਾਹਿਬ ਦੇ ਲੰਗਰ ਵਿੱਚ ਪਾਈ ਸੀ। ਫਿਰ ਆਗਿਆ ਲੈ ਕੇ ਗੁਜਰਾਂ ਵਾਲੇ ਗਏ। ਇੱਕ-ਇੱਕ ਲਹਿਣੇਦਾਰ ਨੂੰ ਮਿਲ ਕੇ ਵਿਆਜ਼ ਸਮੇਤ ਰਕਮ ਮੋੜ ਕੇ, ਨਾਮਧਾਰੀਆਂ ਦੇ ਉੱਚੇ-ਸੁੱਚੇ ਕਿਰਦਾਰ ਦਾ ਝੰਡਾ ਬੁਲੰਦ ਕਰਕੇ, ਹੈਦਰਾਬਾਦ ਪਰਤੇ ਸਨ।

ਪ੍ਰੀਤਮ ਸਿੰਘ ਕਵੀ, ਪੰਡਿਤ ਗੋਪਾਲ ਸਿੰਘ ਜੀ ਇਸ ਭੋਗ 'ਤੇ ਹੈਦਰਾਬਾਦ ਆਏ ਹੋਏ ਇੱਕੋ ਕਮਰੇ ਵਿੱਚ ਟਿਕੇ ਸਨ। ਕਵੀ ਜੀ ਆਪਣੀ ਬਿਰਤੀ ਅਨੁਸਾਰ ਹਰ ਵੇਲੇ ਆਪਣੀਆਂ, "ਬੀਤੇ ਦੀਆਂ ਪੈੜਾਂ" ਕੱਢਦੇ ਰਹਿੰਦੇ ਸਨ। ਉਹਨਾਂ ਦੇ ਆਗ੍ਰਹਿ ਕਰਨ 'ਤੇ ਪੰਡਿਤ ਜੀ ਨੇ, ਇੱਕ ਵਾਰ ਆਪਣੇ ਅਵੱਗਿਆ-ਭਰੇ ਵਤੀਰੇ ਦੀ ਸਾਖੀ ਇਉਂ ਸੁਣਾਈ: 1962 ਵਿੱਚ ਸਤਿਗੁਰੂ ਜੀ ਹੈਦਰਾਬਾਦ ਦਰਸ਼ਨ ਦੇ ਰਹੇ ਸਨ। ਕਲਕੱਤੇ ਦੇ ਇੱਕ ਸੇਠ ਨੇ 17-18 ਜਨਵਰੀ (ਮਲੇਰਕੋਟਲਾ ਸ਼ਹੀਦੀ ਮੇਲੇ ਦੇ ਦਿਨ) ਨੂੰ ਉੱਥੇ ਇੱਕ ਮੇਲਾ ਕਰਨ ਦੀ ਅਰਦਾਸ ਭੇਜੀ ਸੀ। ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਹੁਕਮ ਕੀਤਾ ਕਿ ਤੁਸੀਂ ਇਹਨਾਂ ਦਿਨਾਂ ਵਿੱਚ ਕਲਕੱਤੇ ਸੇਠ ਹੋਰਾਂ ਦਾ ਮੇਲਾ ਭੁਗਤਾ ਆਉ। ਸਤਿਗੁਰੂ ਜੀ ਆਪ ਮਲੇਰਕੋਟਲੇ ਚਲੇ ਜਾਣਗੇ। ਪੰਡਿਤ ਜੀ ਨੇ ਕਿਹਾ, "ਜੀ ਸੇਠ ਟਰਪੱਲਬਾਜ਼ ਹੈ, ਉਸਨੇ ਮੇਲਾ ਨਹੀਂ ਕਰਨਾ।" ਸਤਿਗੁਰਾਂ ਨੇ ਹੁਕਮ ਕੀਤਾ: "ਜਾਂ ਕਹੋ ਜਾਣਾ ਹੈ ਜਾਂ ਨਹੀਂ।" ਪੰਡਿਤ ਜੀ: "ਨਾ, ਮੈਂ ਨਹੀਂ ਜਾਣਾ।"

ਇਸ ਗੱਲ 'ਤੇ ਤਣਾਅ ਬਣ ਗਿਆ। ਪੰਡਿਤ ਜੀ ਉੱਠ ਕੇ ਆਪਣੇ ਡੇਰੇ 'ਤੇ ਆ ਗਏ। ਉਹ ਲੰਗਰ ਪਾਣੀ ਦੇ ਵੇਲੇ ਵੀ ਨਾ ਗਏ। ਜਦੋਂ ਪ੍ਰਸ਼ਾਦਿ ਪਾਣੀ ਛਕਣ ਲੱਗੇ ਤਾਂ ਪੰਡਿਤ ਜੀ ਨੂੰ ਆਪਣੇ ਪਾਸ ਨਾ ਵੇਖ ਕੇ, ਸਤਿਗੁਰੂ ਜੀ ਨੇ ਗੁਲਜ਼ਾਰ ਸਿੰਘ ਸੇਵਕ ਰਾਹੀਂ ਉਹਨਾਂ ਨੂੰ ਬੁਲਾਇਆ।

ਸਤਿਗੁਰੂ ਜੀ ਨੇ ਹੀ ਪਹਿਲ ਕੀਤੀ: "ਪੰਡਿਤ ਜੀ ਇਸ ਤਰ੍ਹਾਂ ਤਾਂ ਗੱਲ ਨਹੀਂ ਬਣਨੀ। ਮੈਂ ਤਾਂ ਨਿਬਾਹੁਣੀ ਜੁ ਹੋਈ। ਮੈਂ ਹੀ ਕਿਹਾ, ਲਿਆਉ ਪੰਡਿਤ ਨੂੰ ਅਤੇ ਫਿਰ ਅਜਿਹਾ ਵੈਰਾਗ ਹੋਇਆ ਕਿ ਪੰਡਿਤ ਜੀ ਦੀਆਂ ਅੱਖਾਂ ਵਿੱਚੋਂ ਵੀ ਜਲ ਜਾਏ ਤੇ ਸਤਿਗੁਰੂ ਜੀ ਦੇ ਨੇਤਰ ਵੀ ਭਰ ਆਏ।"

ਕੁੱਝ ਸਮੇਂ ਬਾਅਦ ਆਪਣਾ ਮੁੱਖ ਧੋ ਕੇ, ਜਲ ਦਾ ਇੱਕ ਛੱਟਾ ਪੰਡਿਤ ਜੀ ਦੇ ਮੂੰਹ 'ਤੇ ਵਗਾਹਤਾ ਮਾਰਿਆ ਅਤੇ ਇਉਂ ਸਤਿਗੁਰੂ ਜੀ ਨੇ ਤਣਾਉ ਦੀ ਹਾਲਤ ਮੁਕਾ ਦਿੱਤੀ। ਪੰਜਾਬ ਗਿਆਂ ਸੇਠ ਦੀ ਚਿੱਠੀ ਵੀ ਆ ਗਈ ਸੀ ਕਿ ਇਹਨਾਂ ਦਿਨਾਂ ਵਿੱਚ ਸ਼ਹੀਦੀ ਮੇਲਾ ਨਹੀਂ ਮਨਾਇਆ ਜਾਏਗਾ। ਇਸ ਘਟਨਾ ਤੋਂ ਪਤਾ ਲਗਦਾ ਹੈ ਕਿ ਆਪਣੇ ਸੰਗੀ ਸਾਥੀਆਂ ਸਿੱਖਾਂ ਪ੍ਰਤੀ, ਸਤਿਗੁਰੂ ਜੀ ਕਿੰਨਾ ਲਚਕਦਾਰ ਰਵੱਈਆ ਅਪਣਾ ਕੇ ਵੀ ਉਹਨਾਂ ਨੂੰ, ਗੁਰੂ ਘਰ ਨਾਲ ਜੋੜੀ ਰੱਖਦੇ

ਸਨ।

13 ਦਸੰਬਰ ਨੂੰ ਸੁਰਗਵਾਸੀ ਸੰਤੋਖ ਸਿੰਘ ਦੀ ਕੋਠੀ ਵਿੱਚ, ਉਹਨਾਂ ਨਮਿਤ ਪਾਠਾਂ ਦੇ ਭੋਗ ਸ਼ਲੋਕ ਪੜ੍ਹੇ ਗਏ। ਇਸ ਤੋਂ ਪਹਿਲਾਂ ਪ੍ਰੀਤਮ ਸਿੰਘ ਕਵੀ ਤੋਂ ਬਾਅਦ ਸਤਿਗੁਰੂ ਜੀ ਨੇ ਜਾਣ ਵਾਲੇ ਬਾਰੇ, ਆਪਣੇ ਸੰਸਮਰਣ ਵੀ ਸੁਣਾਏ ਅਤੇ ਸੰਗਤ ਨੂੰ, ਇੱਕ ਘੰਟਾ ਰੋਜ਼ਾਨਾ ਸਿਮਰਨ ਦੀ ਤਾਕੀਦ ਵੀ ਕੀਤੀ। ਉਹਨਾਂ ਦੇ ਵੱਡੇ ਲੜਕੇ ਬਲਵਿੰਦਰਪਾਲ ਸਿੰਘ ਨੂੰ, ਸਤਿਗੁਰੂ ਜੀ ਨੇ ਦਸਤਾਰਬੰਦੀ ਕੀਤੀ। ਹੈਦਰਾਬਾਦ ਤੋਂ ਸਤਿਗੁਰੂ ਜੀ ਨਾਲ ਆਈ ਸੰਗਤ ਸਮੇਤ, ਬੰਗਲੌਰ ਵਿਖੇ ਆਪਣੇ ਫਾਰਮ ਨੂੰ ਜਾ ਨਿਵਾਜਿਆ। ਬੰਗਲੌਰ ਫਾਰਮ ਵਿੱਚ ਲਾਏ ਪਪੀਤੇ ਫਲ ਦੇ ਰਹੇ ਸਨ। ਨਵੇਂ ਲਾਏ ਨਾਰੀਅਲ ਦੇ ਬੂਟੇ ਵੀ ਤੁਰ ਪਏ ਸਨ। ਪਹਿਲਾਂ ਕੁੱਝ ਪ੍ਰਬੰਧਕ ਇਹ ਫਾਰਮ ਵੇਚਣ ਦੀਆਂ ਸਲਾਹਾਂ ਕਰਦੇ ਸਨ, ਪਰ ਸਤਿਗੁਰੂ ਜੀ ਤਾਂ ਫਾਰਮ ਰੱਖਣ ਦੇ ਹੱਕ ਵਿੱਚ ਸਨ।

ਪ੍ਰੀਤਮ ਸਿੰਘ ਕਵੀ ਦੀ ਲਿਖਤ ਵਿੱਚੋਂ, ਸਤਿਗੁਰੂ ਜੀ ਦੇ ਸ਼ਰਾਬ ਛੁਡਾਉਣ ਦੇ ਇੱਕ ਅਨੋਖੇ ਢੰਗ ਦਾ ਗਿਆਨ ਹੋਇਆ। ਜਥੇਦਾਰ ਦਲੀਪ ਸਿੰਘ ਸੰਤ ਨਗਰ ਦੇ ਛੋਟੇ ਭਰਾ ਮਨਸਾ ਸਿੰਘ ਨੂੰ, ਸਤਿਗੁਰੂ ਜੀ ਨੇ ਸ਼ਰਾਬ ਛੱਡਣ ਲਈ ਪ੍ਰੇਰਿਆ ਤਾਂ ਉਸਨੇ ਮਜ਼ਬੂਰੀ ਦੱਸੀ ਕਿ ਮੈਂ ਸ਼ਰਾਬ ਕੱਢ ਕੇ, ਵੇਚ ਕੇ ਹੀ ਗੁਜ਼ਾਰਾ ਕਰਦਾ ਹਾਂ। ਸਤਿਗੁਰੂ ਜੀ ਨੇ ਪੰਜ ਸਾਲ ਲਈ ਉਸਨੂੰ ਪੰਜ ਏਕੜ ਭੂਮੀ ਨਿਸ਼ੁਲਕ ਬੀਜਣ ਲਈ ਦੇ ਦਿੱਤੀ। ਉਸਨੇ ਮਾੜੀ ਆਦਤ ਤੋਂ ਖਹਿੜਾ ਵੀ ਛੁਡਾਇਆ ਅਤੇ ਜ਼ਮੀਨ ਵੀ ਵਾਹ ਲਈ। ਸਤਿਗੁਰੂ ਜੀ ਨੇ ਬਚਨ ਕੀਤਾ: "ਜੇ ਕੋਈ ਮੈਨੂੰ ਅੱਧ ਬਟਾਈ ਤੇ ਜ਼ਮੀਨ ਦੇਣ ਲਈ ਆਖੇ ਤਾਂ ਮੈਂ ਖਾਲੀ ਨਹੀਂ ਜਾਣ ਦਿੰਦਾ। ਉਹਦੀ ਮੰਗ ਤੋਂ ਅੱਧੀ ਦੇ ਕੇ ਆਖਦਾ ਹਾਂ, ਆਪੇ ਬੀਜੁ ਆਪੇ ਹੀ ਖਾਹੁ।"*

ਬਿੜਦੀ (ਬੰਗਲੌਰ) ਫਾਰਮ ਦੇ ਨਾਲ, ਉਰਗਾ ਹੱਲੀ ਪਿੰਡ ਦੇ ਗ਼ਰੀਬ ਕਿਰਤੀਆਂ ਦੀ ਰਾਗੀ (ਕੋਧਰਾ) ਦੇ ਮੱਢਲ ਨੂੰ, ਅੱਗ ਲੱਗ ਗਈ। ਇਹ ਅਨਾਜ ਖਾਣ ਲਈ ਵਰਤਿਆ ਜਾਂਦਾ ਹੈ। ਸਿੰਘਾਂ ਨੇ ਜਾ ਕੇ ਅੱਗ ਬੁਝਾਈ ਅਤੇ ਸਤਿਗੁਰੂ ਜੀ ਨੇ ਆਪਣੇ ਵੱਲੋਂ ਰਾਗੀ ਦੇ ਕੇ, ਜਿਹਨਾਂ-ਜਿਹਨਾਂ ਦੀ ਸੜੀ ਸੀ, ਉਹਨਾਂ ਦਾ

---

*'ਬੀਤੇ ਦੀਆਂ ਪੈੜਾਂ (ਭਾਗ-5)', ਸਫਾ 438

ਅਗਲਾ ਸਮਾਂ ਬੇਫ਼ਿਕਰ ਕੀਤਾ।

16 ਦਸੰਬਰ ਬੰਗਲੌਰ ਫਾਰਮ ਵਿਖੇ ਹੀ ਆਸਾ ਦੀ ਵਾਰ ਦੇ ਪਾਠ ਨਾਲ ਪੋਹ ਮਹੀਨੇ ਦੀ ਸੰਗਰਾਦ ਵਾਲਾ ਬਾਰਾਂ ਮਾਂਹ ਮਾਝ ਦਾ ਸ਼ਬਦ ਸਤਿਗੁਰੂ ਜੀ ਨੇ ਪੜ੍ਹਿਆ।ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸੱਤ ਪਾਠਾਂ ਦੇ ਭੋਗ ਪਾਏ ਗਏ।

ਬੰਗਲੌਰ ਤੋਂ ਮੁੜ ਕੇ ਸਤਿਗੁਰੂ ਜੀ 19 ਤੋਂ 26 ਦਸੰਬਰ ਤੱਕ, ਇੱਕ ਹਫ਼ਤਾ ਗੋਲਾ ਫਾਰਮ (ਯੂ.ਪੀ.) ਵਿੱਚ ਰਹਿ ਕੇ, ਉੱਤਰ ਪ੍ਰਦੇਸ਼ ਦੀਆਂ ਸੰਗਤਾਂ ਨੂੰ ਦਰਸ਼ਨ ਦੀਦਾਰੇ ਬਖਸ਼ਦੇ ਰਹੇ। 26 ਦਸੰਬਰ ਨੂੰ ਗੋਲੇ ਤੋਂ ਭੈਣੀ ਸਾਹਿਬ ਲਈ ਪ੍ਰਸਥਾਨ ਕੀਤਾ।

ਮੰਡੀ ਵਾਲੇ ਸੰਤ ਦਰਸ਼ਨ ਸਿੰਘ ਦੇ ਲੜਕਿਆਂ, ਅਰਵਿੰਦਰ ਸਿੰਘ, ਸੁਰਿੰਦਰ ਸਿੰਘ ਨੂੰ ਸਤਿਗੁਰੂ ਜੀ ਨੇ ਇਹਨਾਂ ਦਿਨਾਂ ਵਿੱਚ, ਬੰਬਈ ਦੇ ਪੰ. ਰਾਮ ਨਰਾਇਣ ਸਾਰੰਗੀ ਵਾਦਕ ਦੀ ਸੇਵਾ ਵਿੱਚ, ਸਿਖਿਆਰਥੀਆਂ ਵਜੋਂ ਭੇਜ ਕੇ, ਆਪਣੀ ਸੰਗੀਤ ਫੁਲਵਾੜੀ ਨੂੰ ਹੋਰ ਵਿਸਤ੍ਰਿਤ ਕਰਨ ਦਾ ਸੰਕੇਤ ਦਿੱਤਾ। ਇਸ ਸਮੇਂ ਬਲਜੀਤ ਸਿੰਘ ਖਾਪੜਖੇੜੀ ਉਸਤਾਦ ਪਿਆਰਾ ਸਿੰਘ ਦਿੱਲੀ ਪਾਸੋਂ, ਦਿਲਰੁਬਾ ਸਿਖ ਰਿਹਾ ਸੀ। ਸਤਿਗੁਰੂ ਜੀ ਕਹਿੰਦੇ ਸਨ: "ਮੇਰੇ ਨਾਲ ਕੋਈ ਵੀ ਦਿਲਰੁਬਾ ਵਜਾਉਣ ਵਾਲਾ ਨਹੀਂ।ਇਹ ਬੱਚਾ ਕੀਰਤਨ ਸਮੇਂ ਮਦਦ ਦੇਵੇਗਾ।"

31 ਦਸੰਬਰ 1979 ਨੂੰ ਦਿੱਲੀ ਦੀ ਸੰਗਤ ਸਤਿਗੁਰੂ ਜੀ ਦੇ ਦਿੱਲੀ ਆਗਮਨ ਅਤੇ ਨਵੇਂ ਸਾਲ 1980 ਦੀ, ਇੱਕੋ ਜਿਹੀ ਤੀਬਰਤਾ ਨਾਲ ਉਡੀਕ ਕਰ ਰਹੀ ਸੀ।ਪੂਸਾ ਰੋਡ ਕੋਠੀ, ਸੇਠ ਤਿਰਲੋਕ ਸਿੰਘ ਵਾਲੀ ਵਿੱਚ, ਸੇਠ ਸੁਪਤਨੀ ਬੀਬੀ ਮੁਹਿੰਦਰ ਕੌਰ, ਦੁਪਹਿਰ ਤੋਂ ਹੀ ਸੁਆਗਤ ਸਤਿਕਾਰ ਦੀਆਂ ਤਿਆਰੀਆਂ ਵਿੱਚ ਰੁੱਝੇ ਸਨ।ਸੰਗਤ ਨੂੰ ਪੁਰਾਣੇ ਸਾਲ ਵਿੱਚ ਸਤਿਗੁਰੂ ਦਰਸ਼ਨ ਨਸੀਬ ਨਾ ਹੋਏ, ਕਿਉਂ ਜੋ ਕੱਲ੍ਹ ਆਪ ਨੇ ਰਸਤੇ ਵਿੱਚ ਕਈ ਥਾਵਾਂ, ਚੁੰਨ੍ਹੀ ਆਦਿ ਦੀਆਂ ਸੰਗਤਾਂ ਨੂੰ ਦਰਸ਼-ਦੀਦਾਰ ਬਖਸ਼ੇ ਸਨ।

1979 ਦਾ ਸਾਰਾ ਵਰ੍ਹਾ ਸਤਿਗੁਰੂ ਜੀ ਨੇ ਨਾਮ ਬਾਣੀ ਜਪਦਿਆਂ ਜਪਾਉਂਦਿਆਂ, ਦੇਸ਼-ਵਿਦੇਸ਼ ਦੀਆਂ ਸੰਗਤਾਂ ਨੂੰ, ਸਤਿਗੁਰੂ ਰਾਮ ਸਿੰਘ ਜੀ ਦੀ ਨਾਮਧਾਰੀ ਸੰਤ ਖਾਲਸੇ ਦੀ ਸਿੱਖੀ ਨਾਲ ਪਰਪੱਕ ਕਰਦਿਆਂ, ਸਾਦਾ ਜੀਵਨ ਜਾਚ, ਧਰਮ ਦੀ ਕਿਰਤ ਕਰਨ, ਵੰਡ ਛਕਣ, ਦੀਨਾਂ-ਦੁਖੀਆਂ ਦੀ ਸੇਵਾ ਦਾ

ਉਪਦੇਸ਼ ਦਿੰਦਿਆਂ, ਗੁਰਮਤਿ ਸੰਗੀਤ ਲਈ, ਭਾਰਤੀ ਕਲਾਸੀਕਲ ਸੰਗੀਤ ਦੀਆਂ ਅਨੇਕ ਬੈਠਕਾਂ ਕਰਦਿਆਂ, ਗੁਣੀ ਜਨਾਂ ਦਾ ਅਦਬ ਸਤਿਕਾਰ ਕਰਦਿਆਂ, ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਦੀਆਂ ਜ਼ਿਕਰਯੋਗ ਪ੍ਰਾਪਤੀਆਂ ਕਰਦਿਆਂ, ਸ਼ਾਕਾਹਾਰ ਗਊ ਰੱਖਿਆ, ਉੱਤਮ ਖੇਤੀ, ਬਾਗ-ਬਗੀਚੇ ਵਿਕਸਿਤ ਕਰਦਿਆਂ, ਨਾਮਧਾਰੀ ਸਿਧਾਂਤਕ ਪੁਸਤਕਾਂ ਦਾ ਪਰਕਾਸ਼ਨ, ਲੇਖਕਾਂ-ਕਲਾਕਾਰਾਂ ਆਦਿ ਦੀ ਪੁਸ਼ਤ ਪਨਾਹੀ ਕਰਦਿਆਂ, ਸ਼ਾਕਾਹਾਰ ਅਤੇ ਸੰਸਾਰ ਅਮਨ ਨੂੰ ਸੁਦ੍ਰਿੜ ਕਰਦਿਆਂ, ਲੋੜਵੰਦਾਂ ਲਈ ਗੁਰੂ ਕੇ ਖ਼ਜਾਨੇ ਦਾ ਮੂੰਹ ਹਮੇਸ਼ਾਂ ਖੁੱਲ੍ਹਾ ਰੱਖਦਿਆਂ, ਭਾਈਚਾਰਕ ਇਕਜੁੱਟਤਾ ਦੇ ਯਤਨ ਤੇਜ਼ ਕਰਦਿਆਂ ਹੀ ਬਤੀਤ ਕੀਤਾ। ਇੱਕ-ਇੱਕ ਦਿਨ ਦੀ ਛੋਟੀ ਤੋਂ ਛੋਟੀ ਘਟਨਾ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨਤਾ ਦੀ ਲਖਾਇਕ ਹੋ ਨਿਬੜਦੀ ਹੈ।

# ਅਧਿਆਇ - 12

## 1980

ਸਾਲ 1980 ਈ: ਦੇ ਵਰ੍ਹੇ ਦੀ ਆਰੰਭਤਾ ਸਤਿਗੁਰੂ ਜੀ ਦੇ ਦਿੱਲੀ ਵਿਖੇ ਦਰਸ਼ਨਾਂ ਨਾਲ ਹੋਈ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਅਤੇ ਸ਼ਾਮ ਨੂੰ ਨਾਮ ਸਿਮਰਨ ਅਤੇ ਕੀਰਤਨ, ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਹੁੰਦਾ ਰਿਹਾ, ਡੇਰਾ 1/6 ਬੀ ਪੂਸਾ ਰੋਡ ਹੁੰਦਾ ਹੈ। ਅੱਜ ਪਹਿਲੀ ਜਨਵਰੀ ਦੁਪਹਿਰੇ ਸ੍ਰੀ ਸਤਿਗੁਰੂ ਜੀ ਸਾਹਿਬਾਬਾਦ ਸੰਤ ਗੁਰਦਿਆਲ ਸਿੰਘ ਦੇ ਭੋਗ 'ਤੇ ਦਰਸ਼ਨ ਦਿੱਤੇ। ਇਹ ਸਿੰਘ ਇਸ ਧਰਮਸ਼ਾਲਾ ਵਿਚ ਗ੍ਰੰਥੀ ਦੀ ਸੇਵਾ ਕਰਦਾ ਸੀ। ਹਲਕੇ ਕੁੱਤੇ ਦੇ ਵੱਢਣ ਨਾਲ 11 ਦਸੰਬਰ, 1979 ਈ. ਨੂੰ ਗੁਰਦਿਆਲ ਸਿੰਘ ਪੁੱਤਰ ਅਰੂੜ ਸਿੰਘ ਗੋਲਾ ਗੋਕਰਨ ਨਾਥ (ਯੂ.ਪੀ.) ਦੀ ਮੌਤ ਹੋ ਗਈ ਸੀ। ਭੋਗ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਸੰਗਤ ਨੂੰ ਹੁਕਮ ਕੀਤਾ ਕਿ ਤੁਸੀਂ ਰੋਜ਼ਾਨਾ ਇੱਕ ਘੰਟਾ ਨਾਮ ਸਿਮਰਨ ਜਰੂਰ ਕਰਿਆ ਕਰੋ, ਬਾਣੀਆਂ ਦਾ ਪਾਠ ਵੀ ਜਰੂਰ ਕਰਿਆ ਕਰੋ ਅਤੇ ਸੁੱਚ-ਸੋਧ ਦੇ ਧਾਰਣੀ ਹੋਵੋ। ਕਈ ਕਹਿੰਦੇ ਹਨ ਕਿ ਸੋਧ ਦਾ ਪਰਮਾਰਥ ਨਾਲ ਕੀ ਵਾਸਤਾ ਹੈ, ਉਨ੍ਹਾਂ ਨੂੰ ਦੱਸਿਆ ਕਰੋ ਕਿ ਪਰਮਾਰਥ ਨਾਲ ਜੀਵਨ ਦੀ ਹਰੇਕ ਗੱਲ ਦਾ ਵਾਸਤਾ ਹੈ। ਛੋਟੇ ਬੱਚਿਆਂ ਨੂੰ ਅਰਦਾਸ ਕਰਨ ਦੀ ਜਾਚ ਬਚਪਨ ਤੋਂ ਹੀ ਸਿਖਾਓ ਤਾਂਕਿ ਜਿੱਥੇ ਗੁਰਦਿਆਲ ਸਿੰਘ ਗਿਆ ਹੈ ਉੱਥੋਂ ਲਈ ਅਸੀਂ ਹੁਣ ਤੋਂ ਹੀ ਤੋਸਾ ਬੰਨੀਏ। ਸਾਲ ਦੇ 365 ਘੰਟੇ ਨਾਮ ਸਿਮਰਨ ਦੇ ਜਰੂਰ ਪੂਰੇ ਹੋਣੇ ਚਾਹੀਦੇ ਹਨ।

ਉਪਰੰਤ ਗੁਰਦਿਆਲ ਸਿੰਘ ਦੀ ਪਤਨੀ ਕੁਲਦੀਪ ਕੌਰ, ਪੰਜ ਸਾਲਾਂ ਦਾ ਪੁੱਤਰ ਰਜਿੰਦਰ ਸਿੰਘ ਅਤੇ ਤਿੰਨ ਸਾਲ ਦੀ ਪੁੱਤਰੀ ਕੁਲਦੀਪ ਕੌਰ, ਸ੍ਰੀ ਹਜ਼ੂਰ ਦੇ ਸਨਮੁੱਖ ਹਾਜ਼ਰ ਹੋਏ। ਸਤਿਗੁਰੂ ਜੀ ਨੇ ਕਾਕਾ ਰਜਿੰਦਰ ਸਿੰਘ ਨੂੰ ਪਿਤਾ ਦੀ ਜ਼ਿੰਮੇਵਾਰੀ ਦੀ ਦਸਤਾਰ ਸਜਾਈ ਅਤੇ ਪੂਰਬਾ ਜੀ ਤੋਂ ਭਜਨ ਦਸਵਾਇਆ।

ਸ੍ਰੀ ਸਤਿਗੁਰੂ ਜੀ ਦੇ ਮੁੱਖ ਮਸਤਕ ਤੇ ਸਦਾ ਖੇੜਾ ਰਹਿੰਦਾ ਹੈ, ਆਪ ਜੀ ਆਮ ਵਿਚਰਦਿਆਂ ਬੜੇ ਨੀਤੀ ਦੇ ਬਚਨ ਅਤੇ ਹਾਸ-ਵਿਅੰਗ ਇਸ ਤਰ੍ਹਾਂ ਕਰਦੇ ਹਨ ਕਿ ਕਵੀ ਪ੍ਰੀਤਮ ਸਿੰਘ ਵਰਗਾ ਸੁਘੜ ਲੇਖਕ ਵੀ ਚੱਕਰ ਵਿਚ ਪੈ ਜਾਂਦਾ ਹੈ। ਸਤਿਗੁਰੂ ਜੀ ਆਪਣੇ ਚੁਫੇਰੇ ਨੂੰ ਕਦੇ ਉਦਾਸ ਨਹੀਂ ਹੋਣ ਦੇਂਦੇ, ਜੇ ਚੁੱਪ ਹਨ ਤਾਂ ਨਾਮ ਤੇ ਬਾਣੀ ਦੇ ਨਿਤਨੇਮ ਵਿਚ ਮਗਨ ਹਨ, ਜੇ ਬਚਨ ਬਿਲਾਸ ਹੋ ਰਹੇ ਹਨ ਤਾਂ ਚੁਫੇਰਾ ਖਿੜ-ਖਿੜ ਪੈਂਦਾ ਹੈ। ਕਵੀ ਪ੍ਰੀਤਮ ਸਿੰਘ ਜੀ ਦੇ ਲਿਖੇ ਸ਼ਬਦ ਹੀ ਵੰਨਗੀ ਮਾਤ੍ਰ ਪਾਠਕਾਂ ਨਾਲ ਸਾਂਝੇ ਕਰਦੇ ਹਾਂ-

"ਸਤਿਗੁਰੂ ਜੀ ਦਾ ਮਸਤਕ ਏਨਾਂ ਤੇਜ਼ ਗਤੀ ਨਾਲ ਕੰਮ ਕਰਦਾ ਹੈ ਕਿ ਮੈਂ ਕਈ ਵਾਰ ਚੱਕਰ ਵਿਚ ਪੈ ਜਾਂਦਾ ਹਾਂ। ਅੱਜ ਦਿਨ ਵਿਚ ਦੋ ਵਾਰ ਅਜਿਹੀ ਹਾਲਤ ਵਾਪਰੀ। ਇੱਕ ਵਾਰ ਕੁਝ ਪੁੱਛਿਓ ਨੇ ਤਾਂ ਮੈਂ ਕਿਹਾ: ਛੇਤੀ ਹੀ ਹੋ ਜਾਏਗਾ। ਤੁਰੰਤ ਬੋਲੇ : 'ਸਾਢੇ ਛੇ ਵਜੇ? ਮੈਂ ਹੈਰਾਨ ਸਾਂ ਕਿ ਇਹ 'ਸਾਢੇ ਛੇ ਵਜੇ' ਕਿੱਥੋਂ ਆ ਗਿਆ? ਮੈਨੂੰ ਚੱਕਰ 'ਚ ਪਿਆ ਵੇਖ ਆਪ ਮੁਸਕਰਾਏ: ਕਵੀ ਜੀ, ਕਾਹਨੂੰ ਔਖੇ ਹੁੰਦੇ ਹੋ ਇਹ 'ਛੇ, ਤੀਹ, ਅਰਥਾਤ ਛੇਤੀ ਹੈ।' ਦੂਜੀ ਵਾਰ, ਕਿਸੇ ਨੇ ਟਾਈਮ ਪੁੱਛਿਆ। ਦੱਸਣ ਵਾਲੇ ਨੇ ਸਾਢੇ ਚਾਰ ਦੱਸਿਆ। ਸਤਿਗੁਰੂ ਜੀ ਤੁਰੰਤ ਬੋਲੇ: ਫੋਰ ਟਵੰਟੀ (4:20) ਤੋਂ ਜ਼ਰਾ ਕੁ ਅੱਗੇ। ਅਰਥਾਤ 420 ਦੀ ਧਾਰਾ ਯਾਦ ਆ ਗਈ। ਅਜਿਹੇ ਚਮਤਕਾਰ ਦਿਨ ਵਿਚ ਕਈ ਵਾਰ ਹੋ ਜਾਂਦੇ ਹਨ, ਜੁ ਮੇਰੀ ਪਕੜ ਵਿਚ ਨਹੀਂ ਆਉਂਦੇ।

ਕਵੀ ਜੀ ਨੇ ਅਰਜ਼ ਕੀਤੀ ਕਿ ਆਪ ਜੀ ਦੀ ਹਾਜ਼ਰ ਜਵਾਬੀ ਦਾ ਜੁਆਬ ਨਹੀਂ। ਸਤਿਗੁਰੂ ਜੀ ਨੇ ਗੁਰਬਾਣੀ ਦੀ ਤੁਕ ਸੁਣਾ ਦਿੱਤੀ: 'ਮੁਕਤਿ ਜੁਗਤਿ ਨਾਵੈ ਕੀ ਦਾਸੀ।"

ਅੱਜ ਸਤਿਗੁਰੂ ਜੀ ਸਾਹਿਬਾਬਾਦ ਦਰਸ਼ਨ ਦੇ ਕੇ ਵਾਪਸੀ ਦਿੱਲੀ ਦੇ ਨਰਾਇਣੇ ਏਰੀਏ ਵਿਚ ਸ੍ਰ. ਅਮਰ ਸਿੰਘ ਨਿਰਮਾਣ ਦੀ ਫੈਕਟਰੀ ਵਿਚ ਚਰਨ ਪਾ ਕੇ ਆਉਂਦਿਆਂ ਕਵੀ ਪ੍ਰੀਤਮ ਸਿੰਘ ਜੀ ਨਾਲ ਬਚਨ ਕਰਦਿਆਂ ਫੁਰਮਾਇਆ:

"ਬੰਦਾ ਜਦੋਂ ਕਿਸੇ ਨੂੰ ਦਿਲੋਂ ਮਨੋ ਚੇਤੇ ਕਰਦਾ ਹੈ, ਉਸ ਦਾ ਪ੍ਰਭਾਵ ਦੂਜੀ ਤਰਫ਼ ਵੀ ਪੈਂਦਾ ਹੈ। ਮੈਂ ਕੁਝ ਦਿਨਾਂ ਤੋਂ ਨਕਈ ਨੂੰ ਬਹੁਤ ਚੇਤੇ ਕਰ ਰਿਹਾ ਸਾਂ ਕਿ ਉਹ ਆ ਹੀ ਗਿਆ। ਬਿਨਾਂ ਕਿਸੇ ਸੁਨੇਹੇ ਜਾਂ ਖ਼ਤ-ਪੱਤਰ ਤੋਂ। ਅੰਦਰਲੀਆਂ

ਤਾਰਾਂ ਸੁਰ ਹੋ ਜਾਣ ਤਾਂ ਦੂਜੀ ਧਿਰ ਵੀ ਪ੍ਰਭਾਵ ਕਬੂਲਦੀ ਹੈ।"

ਬਚਪਨ ਦੇ ਸਤਿਗੁਰੂ ਜੀ ਦੇ ਦੋ ਹੀ ਨਜ਼ਦੀਕੀ ਅਤੇ ਗੂੜ੍ਹੇ ਮਿੱਤਰ ਸਨ, ਇੱਕ ਸੀ ਇਹ ਕੁੰਦਨ ਸਿੰਘ ਨਕਈ ਅਤੇ ਦੂਸਰਾ ਸੀ, ਸਤਿਗੁਰੂ ਜੀ ਦੇ ਛੋਟੇ ਮਾਮੇ ਸੂਬਾ ਨਾਹਰ ਸਿੰਘ ਦਾ ਬੇਟਾ ਰਜਿੰਦਰ ਸਿੰਘ ਪੰਡਿਤ। ਤਿੰਨੇ ਹੀ ਬੜੇ ਤੇਜ ਦਿਮਾਗ਼ ਵੀ ਸਨ ਅਤੇ ਸਰੀਰੋਂ ਵੀ ਅਤਿ ਫੁਰਤੀਲੇ।

ਕਵੀ ਪ੍ਰੀਤਮ ਸਿੰਘ ਜੀ 'ਬੀਤੇ ਦੀਆਂ ਪੈੜਾਂ' ਭਾਗ-6 ਵਿਚ ਸ੍ਰੀ ਸਤਿਗੁਰੂ ਜੀ ਦੇ ਨਿੱਜੀ ਬਰੀਫਕੇਸ ਵਿਚਲਾ ਸਮਾਨ ਦਾ ਵੇਰਵਾ ਲਿਖਦੇ ਹਨ। ਇਹ ਹਮੇਸ਼ਾਂ ਨਾਲ ਰੱਖਣ ਵਾਲੇ ਸਮਾਨ ਵਿਚ ਜਿੱਥੇ ਨਿੱਜੀ ਵਰਤੋਂ ਦੀਆਂ ਜਰੂਰੀ ਵਸਤਾਂ ਹਨ, ਉੱਥੇ ਕਿਸੇ ਲੋੜਵੰਦ ਲਈ ਦਵਾ-ਦਾਰੂ ਵੀ ਹੈ। ਰਿਕਾਰਡ ਕਰਨ ਲਈ ਟੇਪ ਰਿਕਾਰਡ ਅਤੇ ਕੈਮਰਾ ਵੀ ਹੈ, ਸੰਗੀਤ ਦੀ ਨਿੱਜੀ ਕਾਪੀ ਅਤੇ ਭਾਈ ਗੁਰਦਾਸ ਜੀ ਦੇ ਕਬਿੱਤ ਸ੍ਵੈਯੇ ਵੀ ਸੰਗ-ਸਾਥ ਹਨ। ਨਿੱਜੀ ਬਰੀਫ਼ ਕੇਸ ਦੇ ਸਮਾਨ ਦੀ ਲਿਸਟ:

1. (ਦੇਸੀ) ਨੁਸਖ਼ਿਆਂ ਦੀ ਕਾਪੀ
2. ਐਨਕਾਂ ਤਿੰਨ ਤਰ੍ਹਾਂ ਦੀਆਂ
3. ਮਿੰਨੀ ਟੇਪ ਰਿਕਾਰਡ
4. ਕੈਸਟਾਂ ਛੋਟੀਆਂ ਵੱਡੀਆਂ
5. ਮਿੰਨੀ ਕੈਮਰਾ ਅਤੇ ਇੱਕ ਫ਼ਿਲਮ
6. ਅੰਮ੍ਰਿਤਧਾਰਾ ਦੀ ਸ਼ੀਸ਼ੀ
7. ਮਿੱਠਾ ਸੋਡਾ
8. ਕਾਲੀਆਂ ਗੋਲੀਆਂ (ਦਵਾਈ)
9. ਪੈੱਨ ਬੈਟਰੀ
10. ਕਾਪੀ ਕਬਿੱਤ ਸਵੈਯੇ
11. ਸੰਗੀਤ ਦੀ ਕਾਪੀ
12. ਨੋਟ ਬੁੱਕ
13. ਪੇਪਰ ਬੈਗ, ਚਿੱਠੀ ਪੱਤਰ ਲਿਫਾਫੇ, ਟਿੱਕਟਾਂ ਆਦਿ
14. ਪੈੱਨ ਸਾਈਜ਼ ਸੈੱਲ

15. ਮੈਲਾਇਡਜ਼ ਦੀ ਡੱਬੀ (ਗਲੇ ਵਾਸਤੇ ਕਾਲੇ ਰੰਗ ਦੀਆਂ ਗੋਲੀਆਂ)
16. ਰੁਮਾਲੀ
17. ਵਿਟਾਮਿਨ ਸੀ ਦੀਆਂ ਗੋਲੀਆਂ
18. ਸ਼ੂਗਰ ਲਈ ਕੈਪਸੂਲ
19. ਛੋਟੀ ਸਟਿੱਚਰ
20. ਬੁਖਾਰ ਦੀ ਦਵਾ (ਦੇਸੀ)
21. ਬਦਾਮ ਰੋਗਨ ਦੀ ਸ਼ੀਸ਼ੀ
22. ਖਾਂਸੀ ਦੀਆਂ ਗੋਲੀਆਂ
23. ਲੌਂਗਾਂ ਦਾ ਤੇਲ
24. ਸੈੱਲ ਵਾਲੀ ਘੜੀ
25. ਹਰੜਾਂ
26. ਚਿੱਟੇ ਫੋਲੇ ਲਈ ਸੁਰਮਾ
27. ਬਾਮ ਦੀ ਛੋਟੀ ਡੱਬੀ
28. ਜੀਰਾ ਗੋਲੀਆਂ
29. ਰੂੰ ਅਤੇ ਰੂੰ ਲਪੇਟੇ ਡੱਕੇ
30. ਅੱਖਾਂ ਵਾਸਤੇ ਕਾਲਾ ਪਰਦਾ
31. ਚਾਕੂ

3 ਜਨਵਰੀ ਨੂੰ ਦਿੱਲੀ ਡਾ. ਆਨੰਦ ਦੇ ਕਲੀਨਿਕ ਵਿਖੇ ਸ੍ਰੀ ਸਤਿਗੁਰੂ ਜੀ ਦੇ ਖੱਬੇ ਨੇਤਰ ਦੇ ਨਾਖੂਨੇ ਦਾ ਛੋਟਾ ਜਿਹਾ ਉਪਰੇਸ਼ਨ ਹੋਇਆ। ਬਾਕੀ ਸਾਰੇ ਕਾਰਜ ਸਮੇਟੇ ਪਰ ਸ਼ਾਮ ਨੂੰ ਸੰਗੀਤ ਸਭਾ ਸਥਗਿਤ ਨਹੀਂ ਕੀਤੀ ਗਈ। ਡਾ. ਐੱਚ. ਐੱਲ. ਆਨੰਦ ਅਤੇ ਡਾ. ਸੇਠੀ ਨੇ 17 ਮਿੰਟਾਂ ਵਿਚ ਉਪਰੇਸ਼ਨ ਕੀਤਾ। ਰਾਗੀ ਬਲਜੀਤ ਸਿੰਘ, ਸੁਖਦੇਵ ਸਿੰਘ, ਮੋਹਨ ਸਿੰਘ ਕੋਠੀ ਵਿਚ ਹੀ ਸਤਿਗੁਰੂ ਜੀ ਨੂੰ ਆਸਾ ਦੀ ਵਾਰ ਦਾ ਕੀਰਤਨ ਸੁਣਾਉਂਦੇ ਸਨ। ਆਮ ਸੰਗਤ ਨੂੰ ਅਜੇ ਇਸ ਸਮੇਂ ਦਰਸ਼ਨਾਂ ਦੀ ਆਗਿਆ ਨਹੀਂ ਸੀ। ਸਤਿਗੁਰੂ ਜੀ ਫ਼ਲ ਅਤੇ ਦੁੱਧ, ਦਹੀਂ ਵਗੈਰਾ ਹੀ ਛਕਦੇ ਸਨ, ਅੰਨ ਤੋਂ ਪਰਹੇਜ਼ ਸੀ, ਇਸ ਦਾ ਪਰਹੇਜ਼ 9 ਜਨਵਰੀ ਤੱਕ ਰਿਹਾ। ਇਨ੍ਹਾਂ ਦਿਨਾਂ ਵਿਚ ਚੈੱਕ ਕਰਵਾਉਣ ਡਾ. ਆਨੰਦ ਦੇ ਕਲੀਨਿਕ ਵਿਚ

ਜਾਂਦੇ ਰਹੇ। ਇਹ ਡਾ. ਆਨੰਦ ਜੀ ਭਾਰਤ ਦੇ ਪ੍ਰੈਜ਼ੀਡੈਂਟ ਦੇ ਵੀ ਫੈਮਿਲੀ ਡਾਕਟਰ ਹਨ, ਨੇਕ ਅਤੇ ਸੁਹਿਰਦ ਸੱਜਣ ਹਨ। ਸ੍ਰੀ ਸਤਿਗੁਰੂ ਜੀ ਦੇ ਅਨਿੰਨ ਸੇਵਕ ਬੈਂਕਾਕ ਨਿਵਾਸੀ ਸ੍ਰ. ਪਿਆਰਾ ਸਿੰਘ ਸਚਦੇਵ 4 ਜਨਵਰੀ 1980 ਸ਼ਾਮੀ 4:30 ਵਜੇ ਗੁਰੂ ਚਰਨਾਂ ਵਿਚ ਜਾ ਬਿਰਾਜੇ। ਸੰਤ ਪਿਆਰਾ ਸਿੰਘ ਸਚਦੇਵ ਅਤੇ ਇਨ੍ਹਾਂ ਦੀ ਜੀਵਨ ਸਾਥਨ ਬੀਬੀ ਪਵਿੱਤਰ ਕੌਰ, ਇਹ ਦੋਵੇਂ ਜੀਆਂ ਪ੍ਰੇਮਾ-ਭਗਤੀ, ਸਿੱਖੀ-ਸਿਦਕ ਅਤੇ ਸੇਵਾ ਸਿਮਰਨ ਦੀ ਮੂਰਤ ਹਨ। ਪਿਆਰਾ ਸਿੰਘ ਜੀ ਦੀ ਆਪਣੇ ਪੁੱਤਰਾਂ ਨੂੰ ਵਿਰਾਸਤ ਰੂਪ ਵਿਚ ਬਖ਼ਸ਼ੀ ਵਸਤੂ ਜ਼ਿਕਰਯੋਗ ਹੈ। ਉਨ੍ਹਾਂ ਆਪਣੇ ਜੀਵਨ ਦੇ ਆਖਰੀ ਦਿਨਾਂ ਵਿਚ ਆਪਣੇ ਪੁੱਤਰਾਂ ਨੂੰ ਇਕੱਠਿਆਂ ਕਰਕੇ ਕਿਹਾ : "ਮੈਂ ਤੁਹਾਨੂੰ ਬਹੁਤ ਪੈਸਾ ਕਮਾ ਕੇ ਨਹੀਂ ਦੇ ਸਕਿਆ, ਪਰ ਮੈਂ ਤੁਹਾਨੂੰ ਮਹਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੋੜ ਚਲਿਆ ਹਾਂ, ਕਿਸੇ ਵੇਲੇ ਜੇ ਤੁਸੀਂ ਸੱਚੇ ਪਾਤਸ਼ਾਹ ਜੀ ਤੋਂ ਲਾਂਭੇ ਵੀ ਜਾਣ ਲੱਗੋਗੇ ਕਿ ਜੇ ਤੁਸੀਂ ਸਤਿਗੁਰੂ-ਸੱਚੇ ਪਾਤਸ਼ਾਹ ਜੀ ਨੂੰ ਛੱਡੋਗੇ ਵੀ ਪਰ ਸੱਚੇ ਪਾਤਸ਼ਾਹ ਤੁਹਾਨੂੰ ਕਦੇ ਨਹੀਂ ਛੱਡਣਗੇ। ਉਨ੍ਹਾਂ ਦੀ ਬਖਸ਼ਿਸ਼ ਨਾਲ ਤੁਸੀਂ ਸਦਾ ਸੁਖੀ ਰਹੋਗੇ। ਇਹੋ ਮੇਰੀ ਜੀਵਨ ਭਰ ਦੀ ਪ੍ਰਾਪਤੀ ਹੈ।" ਏਨਾਂ ਸਿਦਕ ਸੀ, ਵਿਸ਼ਵਾਸ ਸੀ ਪਿਆਰਾ ਸਿੰਘ ਜੀ ਦਾ ਆਪਣੇ ਸਤਿਗੁਰੂ ਤੇ। ਅੱਜ-ਕੱਲ੍ਹ ਇਨ੍ਹਾਂ ਦੇ ਸੱਤੇ ਪੁੱਤਰ ਅਤੇ ਇੱਕ ਪੁੱਤਰੀ ਥਾਈਲੈਂਡ ਵਿਚ ਆਪੋ-ਆਪਣੇ ਪਰਿਵਾਰਾਂ ਵਿਚ ਸਮਰਿਧ, ਸੁਖੀ ਅਤੇ ਗੁਰਸਿੱਖੀ ਜੀਵਨ ਦੇ ਧਾਰਣੀ ਹਨ। ਸੰਤ ਪਿਆਰਾ ਸਿੰਘ ਜੀ ਦੇ ਪਿਤਾ ਸੰਤ ਦਿਆਲ ਸਿੰਘ ਮਾਤਾ, ਬੀਬੀ ਅਮਰ ਕੌਰ ਪਿਛਲਾ ਪਿੰਡ ਬੈਂਕੇ (ਗੁਜਰਾਂਵਾਲਾ) ਸੀ। ਇਨ੍ਹਾਂ ਦੀ ਧਰਮ-ਪਤਨੀ ਬੀਬੀ ਪਵਿੱਤਰ ਕੌਰ, ਮਾਸਟਰ ਨਿਹਾਲ ਸਿੰਘ ਜੀ ਦੇ ਭਰਾ ਸੰਤ ਗੋਪਾਲ ਸਿੰਘ ਜੀ ਦੀ ਪੁੱਤਰੀ ਹੈ।

3 ਜਨਵਰੀ, ਕਰੀਬ ਹਫ਼ਤੇ ਭਰ ਤੋਂ ਅੱਖ ਦੇ ਆਪ੍ਰੇਸ਼ਨ ਕਰਵਾਉਣ ਕਰਕੇ ਸਤਿਗੁਰੂ ਜੀ ਦਿੱਲੀ ਹੀ ਰਹੇ। 8 ਜਨਵਰੀ ਨੂੰ ਪੱਟੀ ਖੁਲ੍ਹਵਾ, ਸੋਧ ਦਾ ਇਸ਼ਨਾਨ ਕਰ ਪ੍ਰਸ਼ਾਦਾ ਛਕਿਆ, ਇੰਨੇ ਦਿਨ ਦੁੱਧ-ਫ਼ਲਾਂ ਦੇ ਆਸਰੇ ਹੀ ਰਹੇ। ਅੱਜ ਹੀ ਰਮੇਸ਼ ਨਗਰ ਧਰਮਸ਼ਾਲਾ ਵਿਚ ਦਰਸ਼ਨ ਦਿੱਤੇ।

**ਸੱਤਵੀਂ ਲੋਕ ਸਭਾ ਚੋਣਾਂ ਦੇ ਨਤੀਜੇ:** ਸੱਤਵੀਂ ਲੋਕ ਸਭਾ ਚੋਣ ਇੰਦਰਾ ਕਾਂਗਰਸ ਨੇ ਵੱਡੇ ਫ਼ਰਕ ਨਾਲ ਜਿੱਤੀ। ਸ੍ਰੀ ਠਾਕੁਰ ਉਦੇ ਸਿੰਘ ਜੀ ਨਾਲ ਸੰਤ

ਜਗਤਾਰ ਸਿੰਘ, ਸੇਠ ਤ੍ਰਿਲੋਕ ਸਿੰਘ, ਸੁਰਿੰਦਰ ਸਿੰਘ ਮਨਚੰਦਾ, ਕਵੀ ਪ੍ਰੀਤਮ ਸਿੰਘ, ਪ੍ਰੀਤਮ ਸਿੰਘ ਬਾਲੀ ਨਗਰ, ਹੰਸਪਾਲ ਜੀ ਅਤੇ ਹੋਰ ਵੀ ਪੰਜ-ਸੱਤ ਮੁੱਖੀ ਸਰੀਰ ਬੀਬੀ ਇੰਦਰਾ ਨੂੰ ਜਿੱਤ ਦੀਆਂ ਵਧਾਈਆਂ ਦੇਣ ਗਏ। ਸ੍ਰੀਮਤੀ ਇੰਦਰਾ ਗਾਂਧੀ ਜੀ ਨੂੰ ਨਾਮਧਾਰੀ ਜਥੇ ਨੇ ਫੁੱਲਾਂ ਦੇ ਹਾਰਾਂ ਨਾਲ ਅਤੇ ਪਿਸਤਾ ਬਰਫ਼ੀ ਨਾਲ ਵਧਾਈਆਂ ਦਿੱਤੀਆਂ। ਬੀਬੀ ਇੰਦਰਾ ਜੀ ਨੇ ਬੜੇ ਉਚੇਚ ਨਾਮਧਾਰੀ ਸਿੰਘਾਂ ਦੀਆਂ ਵਧਾਈਆਂ ਕਬੂਲੀਆਂ ਅਤੇ ਸਤਿਗੁਰੂ ਜੀ ਵਾਸਤੇ ਆਪਣੇ ਵਲੋਂ ਨਮਸਕਾਰ ਕਰਨ ਨੂੰ ਕਿਹਾ ਅਤੇ ਆਸ਼ੀਰਵਾਦ ਦੀ ਇੱਛਾ ਜ਼ਾਹਰ ਕੀਤੀ।

**ਇੱਕ ਆਦਰਸ਼ ਸਿੱਖ :** 9 ਜਨਵਰੀ ਨੂੰ ਦਿੱਲੀ ਵਿਖੇ ਜਦੋਂ ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨ ਪਰਸ ਰਹੀਆਂ ਸਨ, ਇੱਕ ਸਾਦਗੀ ਅਤੇ ਸ੍ਰੇਸ਼ਟਤਾ ਦੀ ਮੂਰਤ ਸਿੰਘ ਨੇ ਵੀ ਆ ਸ੍ਰੀ ਹਜ਼ੂਰ ਦੇ ਚਰਨ ਪਰਸੇ, ਗਰੀਬ ਨਿਵਾਜ ਨੇ ਸਦਾ-ਬਹਾਰ ਮੁਸਕਾਨ ਨਾਲ ਨਿਵਾਜਿਆ। ਇਹ ਸਿੰਘ, ਸ੍ਰ. ਇੰਦਰ ਸਿੰਘ ਰਾਂਚੀ (ਬਿਹਾਰ) ਦਾ ਵਿਸ਼ੇਸ਼ ਜ਼ਿਕਰ ਕਰਨਾ ਬਣਦਾ ਹੈ ਕਿ ਇਹ ਗੁਰਮੁਖ ਪਿਆਰਾ ਮੈਜਿਸਟ੍ਰੇਟ (ਜੱਜ) ਹੈ, ਰਾਂਚੀ ਵਿਚ ਪ੍ਰਸਿੱਧ ਹੈ ਕਿ ਸ੍ਰ. ਇੰਦਰ ਸਿੰਘ, ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਨਿਤਾਰਦਾ ਹੈ, ਇਨਸਾਫ਼ ਪਸੰਦ, ਰਿਸ਼ਵਤਖੋਰੀ ਤੋਂ ਪੂਰੀ ਤਰ੍ਹਾਂ ਮੁਕਤ, ਵਿਵੇਕਸ਼ੀਲ ਅਤੇ ਬਿਬੇਕ ਬੁੱਧੀ ਵਾਲਾ ਗੁਰੂ ਚਰਨਾਂ ਦਾ ਪ੍ਰੇਮੀ ਗੁਰਸਿੱਖ ਹੈ। ਇਸ ਸਿੱਖ ਦਾ ਦਰਸ਼ਨ ਪ੍ਰਭਾਵ ਹੀ ਇਹ ਵੱਡੇ ਅਹੁਦੇਦਾਰ ਵਿਅਕਤੀ ਦਾ ਨਾ ਹੋ ਕੇ ਇੱਕ ਸਾਧੂ-ਮਹਾਤਮਾ ਦਾ ਪ੍ਰਭਾਵ ਝਲਕਦਾ ਹੈ।

**ਅਖੰਡ ਪਾਠ ਦਾ ਭੋਗ ਅਤੇ ਵਿਸ਼ੇਸ਼ ਵਿਅਕਤੀਆਂ ਦਾ ਸਨਮਾਨ**

10 ਜਨਵਰੀ, ਵੀਰਵਾਰ 1/6 ਬੀ ਪੂਸਾ ਰੋਡ ਦਿੱਲੀ ਵਿਖੇ ਸੇਠ ਤ੍ਰਿਲੋਕ ਸਿੰਘ ਜੀ ਵਲੋਂ ਕਰਵਾਏ ਅਖੰਡ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦੇ ਭੋਗ ਉਪਰੰਤ ਪਾਇਆ ਗਿਆ।

ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਨੌਵੇਂ ਮਹੱਲੇ ਦੇ ਸਲੋਕ ਪੜ੍ਹ ਕੇ ਅਖੰਡ ਪਾਠ ਦਾ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਇਆ ਗਿਆ ਅਤੇ 14 ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ, ਜਿਨ੍ਹਾਂ 'ਚੋਂ ਪਰਿਵਾਰਕ ਬਜ਼ੁਰਗਾਂ ਦੀ ਯਾਦ ਵਿਚ ਜਿਵੇਂ ਸੇਠ ਫੂਲਾ ਸਿੰਘ, ਸੇਠ ਗੁਰਬਖਸ਼ ਸਿੰਘ ਪ੍ਰੀਤਮ, ਸੇਠ ਨਰੈਣ ਸਿੰਘ, ਸੇਠ ਸੁਦਰਸ਼ਨ ਸਿੰਘ ਆਦਿ ਨਮਿੱਤ।

ਉਪਰੰਤ ਕਵੀ ਪ੍ਰੀਤਮ ਸਿੰਘ ਜੀ ਨੇ ਮੰਚ ਸੰਭਾਲਿਆ ਅਤੇ ਕੁਝ ਪ੍ਰਮੁੱਖ ਵਿਅਕਤੀਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਸ਼ੀਰਵਾਦ ਬਖਸ਼ਿਆ। ਸਨਮਾਨਤ ਸਖ਼ਸ਼ੀਅਤਾਂ:

ਜਥੇਦਾਰ ਸੰਤੋਖ ਸਿੰਘ ਜੀ ਪ੍ਰਧਾਨ ਮਾਸਟਰ ਤਾਰਾ ਸਿੰਘ ਅਕਾਲੀ ਦਲ

ਸਵਾਮੀ ਚੇਤਨਾ ਨੰਦ ਜੀ

ਸ੍ਰੀ ਸੱਜਣ ਕੁਮਾਰ ਜੀ

ਡਾ. ਅਮਰ ਭਾਰਤੀ ਜੀ

ਉਪਰੰਤ ਸੇਠ ਤ੍ਰਿਲੋਕ ਸਿੰਘ ਜੀ ਨੇ ਵੈਰਾਗਮਈ ਕਵਿਤਾ ਪੜ੍ਹੀ ਅਤੇ ਸ੍ਰੀ ਸਤਿਗੁਰੂ ਜੀ ਨੇ ਸ਼ੁਭ ਉਪਦੇਸ਼ ਦੇ ਕੇ ਸੰਗਤਾਂ ਨੂੰ ਨਿਵਾਜਿਆ। ਗੁਰ-ਉਪਦੇਸ਼ ਦਾ ਸੰਖੇਪ ਸਾਰ:

"ਦੇਸ਼ ਦੀ ਬਿਹਤਰੀ ਲਈ ਸਾਰੀਆਂ ਪਾਰਟੀਆਂ ਮਿਲ ਕੇ ਸੋਚਣ ਅਤੇ ਇੱਕ ਦੂਜੇ ਨੂੰ ਸਹਿਯੋਗ ਦੇਣ।

ਬੱਸਾਂ, ਰੇਲਾਂ ਅਤੇ ਸਿਨੇਮਾ ਘਰਾਂ ਵਿਚ ਜਾਂ ਵੋਟਾਂ ਸਮੇਂ ਅਤੇ ਵਿਹਾਰ ਲਈ ਅਸੀਂ ਸਾਰੇ ਧਰਮਾਂ ਵਾਲੇ ਇਕੱਠੇ ਹੋ ਸਕਦੇ ਹਾਂ ਤਾਂ ਧਰਮ ਅਸਥਾਨਾਂ 'ਤੇ ਝਗੜੇ ਕਿਉਂ ਹੋਣ। ਸਾਨੂੰ ਚਾਹੀਦਾ ਹੈ ਕਿ ਧਰਮ ਅਸਥਾਨਾਂ 'ਤੇ ਸਾਰੇ ਧਰਮਾਂ ਵਾਲੇ ਇਕੱਠੇ ਬੈਠ ਕੇ ਨਾਮ ਜਪੀਏ। ਬਹੁਤੀਆਂ ਵੋਟਾਂ ਲੈ ਕੇ ਜਿੱਤਣਾ ਅਤੇ ਘੱਟ ਗਿਣਤੀ ਜਾਂ ਵਿਰੋਧੀਆਂ ਪ੍ਰਤੀ ਵੀ ਸੁਹਿਰਦ ਹੋਣਾ ਦੇਸ਼ ਲਈ ਹਿੱਤਕਾਰੀ ਹੈ।

ਪਰਮ ਸਾਧਣੀਆਂ ਮਾਤਾਵਾਂ: ਅੱਜ (10 ਜਨਵਰੀ) ਦੁਪਹਿਰੇ ਰਮੇਸ਼ ਨਗਰ ਵਿਖੇ ਮਾਤਾ ਧਨ ਕੌਰ ਦੇ ਨਮਿਤ ਪਾਠ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਮਾਤਾ ਧਨ ਕੌਰ ਸੁਪਤਨੀ ਸੰਤ ਲਾਭ ਸਿੰਘ ਇੱਕ ਸਦੀ ਪੂਰੀ ਕਰਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ। ਇਹ ਪਰਿਵਾਰ ਪਿੱਛੋਂ ਜ਼ਿਲ੍ਹਾ ਸਿਆਲਕੋਟ ਪਿੰਡ ਖਾਰਾ ਦੇਊਆਂ ਦਾ ਹੈ। ਖਾਰਾ ਦੇਊਆਂ ਦੇ ਚੁਫੇਰੇ ਕਾਫੀ ਪਿੰਡ ਨਾਮਧਾਰੀ ਵਸੋਂ ਦਾ ਗੜ੍ਹ ਸੀ। ਸੰਤ ਲਾਭ ਸਿਘ ਨੂੰ ਜਿੰਦਾ ਸ਼ਹੀਦ ਕਹਿੰਦੇ ਸਨ। ਕਿਆਮਪੁਰ ਅਤੇ ਗਿਲਾਂ ਦੇ ਦਰਮਿਆਨ ਦੇ ਇਲਾਕੇ ਦੇ ਸਿੱਖ ਦੇਸ਼ ਵੰਡ ਉਪਰੰਤ ਦੂਰ-ਦੂਰ ਖਿੰਡਰ ਗਏ। ਖਾਰਾ ਦੇਊਆਂ ਦੇ ਸੰਤ ਲਾਭ ਸਿੰਘ ਅਤੇ ਮਾਤਾ ਧਨ ਕੌਰ ਦੇ ਤਿੰਨ ਸਪੁੱਤਰ ਹਨ- ਸੰਤ ਮਿਹਰ ਸਿੰਘ (ਸਵਰਗਵਾਸੀ), ਸੰਤ ਹਰਨਾਮ ਸਿੰਘ, ਸੰਤ ਰਣਧੀਰ

ਸਿੰਘ। ਭੋਗ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਪਰਿਵਾਰ ਵਾਲਿਆਂ ਨੂੰ ਆਪਣੇ ਵਡੇਰਿਆਂ ਵਾਂਗ ਅੰਮ੍ਰਿਤ ਵੇਲੇ ਦਾ ਇਸ਼ਨਾਨ ਅਤੇ ਭਜਨ ਬਾਣੀ ਕਰਨ ਵਾਸਤੇ ਹੁਕਮ ਕੀਤਾ। ਇਸੇ ਦੌਰਾਨ ਇੱਕ ਬਜ਼ੁਰਗ ਮਾਤਾ ਜਿਸਨੇ ਹੱਥ ਵਿਚ ਸੋਟੀ ਫੜ੍ਹੀ ਤੇ ਐਨਕਾਂ ਲਾਈਆਂ ਹੋਈਆਂ ਸਨ, ਦੀਵਾਨ ਵਿਚ ਮੱਥਾ ਟੇਕਿਆ ਤਾਂ ਸ੍ਰੀ ਸਤਿਗੁਰੂ ਜੀ ਨੇ ਕਵੀ ਪ੍ਰੀਤਮ ਸਿੰਘ ਨੂੰ ਦੱਸਿਆ ਕਿ ਇਹ ਕਿਰਪਾਲ ਸਿੰਘ ਉਗਰਾਹੂੰਏ ਦੀ ਮਾਤਾ ਹਰਬੰਸ ਕੌਰ ਹੈ। ਇਨ੍ਹਾਂ ਦਾ ਪਿਛਲਾ ਪਿੰਡ ਕੰਵਣਪੁਰ ਜ਼ਿਲ੍ਹਾ ਲਾਹੌਰ ਸੀ। ਇਹ ਮਾਤਾ ਇੱਕ-ਇੱਕ ਕਣਕ ਦੇ ਦਾਣੇ ਤੇ ਇੱਕ-ਇੱਕ ਵਾਰ ਭਜਨ ਕਰਕੇ ਇਸ ਤਰ੍ਹਾਂ ਕਈ ਕਿਲੋ ਕਣਕ ਬੀਜਣ ਵਾਸਤੇ ਸਾਨੂੰ ਲਿਆ ਕੇ ਦਿਆ ਕਰਦੀ ਸੀ। ਕਈ ਸਾਲ ਇਸ ਤਰ੍ਹਾਂ ਭਜਨ ਕਰਕੇ ਕਣਕ ਦੇਂਦੀ ਰਹੀ, ਜਿਸ ਨੂੰ ਬੀਜ ਕੇ ਪੱਕਣ, ਵੱਢਣ ਤੇ ਗਾਹੁਣ ਉਪਰੰਤ ਲੰਗਰ ਵਿਚ ਪ੍ਰਸ਼ਾਦੇ ਪਕਾਏ ਜਾਂਦੇ ਸਨ। ਇਸ ਮਾਤਾ ਨੇ ਇੱਕ ਮਾਇਆ ਦੀ ਪੋਟਲੀ ਵੀ ਗੁਰ-ਚਰਨੀਂ ਭੇਂਟ ਕੀਤੀ।

ਉਪਰੰਤ ਉਪਦੇਸ਼ ਦਿੰਦਿਆਂ ਗਰੀਬ ਨਿਵਾਜ਼ ਨੇ ਫੁਰਮਾਇਆ, "ਜਥੇਦਾਰ ਸੇਵਾ ਸਿੰਘ ਅਤੇ ਜਥੇਦਾਰ ਗੁਰਦੀਪ ਸਿੰਘ ਸਿਫਤ-ਸਲਾਹ ਦੇ ਯੋਗ ਹਨ, ਉਹ ਮਾਇਆ ਮੁਖੀ ਨਹੀਂ, ਗੁਰੂ-ਮੁਖੀ ਹਨ। ਸੂਰਜ ਵੱਲ ਮੂੰਹ ਕੀਤਿਆਂ ਪਰਛਾਵਾਂ ਪਿੱਛੇ-ਪਿੱਛੇ ਆਉਂਦਾ ਹੈ। ਗੁਰੂ ਵੱਲ ਮੂੰਹ ਕੀਤਿਆਂ ਮਾਇਆ ਪਰਛਾਵੇਂ ਵਾਂਗ ਪਿੱਛੇ-ਪਿੱਛੇ ਆਉਂਦੀ ਹੈ। ਮਾਇਆ ਨੂੰ ਭਲੇ ਅਰਥ ਲਾਈਏ ਤਾਂ ਮਾਇਆ ਫਲਦੀ ਵੀ ਹੈ ਅਤੇ ਵਿਕਾਰ ਵੀ ਨਹੀਂ ਪੈਦਾ ਕਰਦੀ, ਨਹੀਂ ਤਾਂ ਮਾਇਆ ਪੁੱਠੇ ਚਮਤਕਾਰ ਵੀ ਵਿਖਾਉਣ ਲੱਗ ਪੈਂਦੀ ਹੈ। ਉਪਰੰਤ ਵੈਸਟ ਪਟੇਲ ਨਗਰ ਬੀਬੀ ਸੁਖਰਾਜ ਕੌਰ ਸੁਪਤਨੀ ਸ੍ਰ. ਤਰਲੋਕ ਸਿੰਘ ਦੇ ਭੋਗ ਸਮੇਂ ਵੀ ਦਰਸ਼ਨ ਦਿੱਤੇ।

1977 ਈ. ਐਮਰਜੈਂਸੀ ਉਪਰੰਤ ਮਿਲੀ ਕਰਾਰੀ ਹਾਰ ਉਪਰੰਤ 1980 ਦੇ ਆਰੰਭ ਵਿਚ ਸ੍ਰੀਮਤੀ ਇੰਦਰਾ ਗਾਂਧੀ ਦੀ ਅਗਵਾਈ ਵਿਚ ਕਾਂਗਰਸ ਪਾਰਟੀ ਨੇ ਪਾਰਲੀਮੈਂਟ-ਲੋਕ ਸਭਾ ਦੀਆਂ 524 'ਚੋਂ 351 ਸੀਟਾਂ 'ਤੇ ਜਿੱਤ ਪ੍ਰਾਪਤ ਕਰਕੇ ਵੱਡੀ ਸਫਲਤਾ ਪ੍ਰਾਪਤ ਕੀਤੀ ਹੈ।

17-18 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ ਸ਼ਹੀਦੀ ਮੇਲੇ ਮਲੇਰਕੋਟਲੇ

ਦਰਸ਼ਨ ਦਿੱਤੇ। ਇਹ ਦੋਵੇਂ ਦਿਨ ਸ਼ਹੀਦਾਂ ਦੀ ਕੁਰਬਾਨੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ-ਗਵਨ ਨਾਲ ਸਬੰਧਤ ਹਨ। ਇਸ ਇਤਿਹਾਸਕ ਮੇਲੇ ਸਮੇਂ ਸਿਆਸੀ, ਸਮਾਜ ਸੇਵੀ ਅਤੇ ਧਾਰਮਿਕ ਸਖ਼ਸ਼ੀਅਤਾਂ ਨੇ ਹਾਜ਼ਰੀ ਭਰੀ ਅਤੇ ਸ਼ਰਧਾਂਜਲੀ ਦਿੱਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼-ਪੁਰਬ ਬਸੰਤ ਪੰਚਮੀ ਦਾ ਮੇਲਾ 21-22 ਜਨਵਰੀ ਸ੍ਰੀ ਭੈਣੀ ਸਾਹਿਬ ਵਿਖੇ ਬੜੇ ਉਤਸ਼ਾਹ ਅਤੇ ਸ਼ਰਧਾ ਨਾਲ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਨਾਇਆ ਗਿਆ।

**ਸ. ਭਗਤ ਸਿੰਘ ਦੇ ਭੋਗ 'ਤੇ**

22 ਜਨਵਰੀ ਸ੍ਰੀ ਸਤਿਗੁਰੂ ਜੀ ਨੇ ਸ੍ਰ. ਭਗਤ ਸਿੰਘ (ਘੋੜਿਆਂ ਵਾਲਿਆਂ) ਦੇ ਭੋਗ 'ਤੇ ਸੰਤ ਨਗਰ ਵਿਖੇ ਦਰਸ਼ਨ ਦਿੱਤੇ।

ਸ੍ਰ. ਭਗਤ ਸਿੰਘ 16 ਸਾਲ ਦੀ ਉਮਰ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਆ ਗਿਆ ਸੀ। ਸ੍ਰੀ ਭੈਣੀ ਸਾਹਿਬ ਵਿਖੇ ਹਜ਼ੂਰ ਨੇ ਘੋੜਿਆਂ ਦੀ ਸੇਵਾ ਬਖਸ਼ੀ। ਇਸ ਸੱਜਣ ਸ. ਭਗਤ ਸਿੰਘ ਨੇ ਪੂਰੇ ਭਗਤੀ ਭਾਵ ਨਾਲ ਸੇਵਾ ਕੀਤੀ ਅਤੇ ਗੁਰੂ ਚਰਨਾਂ ਵਿਚ ਇੱਕ ਵਿਸ਼ਵਾਸ ਪਾਤਰ ਗੁਰਸਿੱਖ ਵਾਂਗ ਪ੍ਰਵਾਨ ਹੋਇਆ। ਇੱਕ ਵੇਰ ਹੁਕਮ ਅਨੁਸਾਰ ਕੁਝ ਘੋੜੇ ਮਾਲ ਗੱਡੀ ਤੇ ਬੰਗਲੌਰ ਲਿਜਾ ਰਹੇ ਸਨ, ਇੱਕ ਵਛੇਰੇ ਨੇ ਚਲਦੀ ਗੱਡੀ 'ਚੋਂ ਛਾਲ ਮਾਰ ਦਿੱਤੀ ਅਤੇ ਮਗਰੇ ਹੀ ਨੌਜੁਆਨ ਭਗਤ ਸਿੰਘ ਨੇ ਛਾਲ ਮਾਰ ਦਿੱਤੀ। ਵਛੇਰੇ ਨੂੰ ਫੜ੍ਹ ਕੇ ਅਗਲੇ ਸਟੇਸ਼ਨ 'ਤੇ ਆ ਚੜ੍ਹਿਆ ਰੇਲ 'ਤੇ। ਇਸ ਘਟਨਾ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿੱਖ ਦੀ ਜਾਨ ਦੀ ਬਾਜੀ ਲਗਾ ਦੇਣ ਵਾਲੀ ਭਾਵਨਾ ਤੇ ਬਹੁਤ ਪ੍ਰਸੰਨ ਹੋਏ, ਬਹੁਤ ਖੁਸ਼ੀਆਂ ਬਖ਼ਸ਼ੀਆਂ। ਫੇਰ ਸਤਿਗੁਰੂ ਜੀ ਨੇ ਇਸ ਨੌਜਵਾਨ ਨੂੰ 'ਜਾਕੀ' (ਵਿਸ਼ੇਸ਼ ਘੋੜ ਸਵਾਰ) ਦੀ ਟਰੇਨਿੰਗ ਦਵਾਈ। 'ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ' ਗੁਰਵਾਕ ਅਨੁਸਾਰ ਭਗਤ ਸਿੰਘ ਨੇ ਜਾਕੀ ਦੀ ਸੇਵਾ ਪੂਰੀ ਤਨਦੇਹੀ ਅਤੇ ਨੇਕ-ਨੀਤੀ ਨਾਲ, ਪੂਰਨ ਸਮਰਪਣ ਭਾਵਨਾ ਨਾਲ ਨਿਭਾਈ। ਘੋੜ ਦੌੜਾਂ ਵਿਚ ਜਿੱਥੇ ਲੱਖਾਂ ਰੁਪਏ ਜੂਏ 'ਤੇ ਲੱਗਦੇ ਹਨ, ਜਾਕੀ ਵੀ ਖਰੀਦੇ ਜਾਂਦੇ ਹਨ। ਉੱਥੇ ਸ. ਭਗਤ ਸਿੰਘ ਨਾ ਤੇ ਮਹਾਰਾਜਿਆਂ ਜਾਂ ਨਵਾਬਾਂ ਤੋਂ ਖਰੀਦਿਆ ਗਿਆ ਅਤੇ ਨਾ ਹੀ ਅੰਗਰੇਜ਼ ਅਧਿਕਾਰੀਆਂ ਦੇ ਰੋਅਬ ਦੀ ਪ੍ਰਵਾਹ ਮੰਨੀ। ਕੇਵਲ ਆਪਣੇ ਸਤਿਗੁਰੂ ਦੀ ਖੁਸ਼ੀ ਲੈਣ ਲਈ ਗੁਰ-ਦਰ ਪ੍ਰਵਾਨ ਹੋਣ

ਲਈ ਆਪਣੇ ਸਰੀਰ ਦੀ ਵੀ ਪ੍ਰਵਾਹ ਨਹੀਂ ਕੀਤੀ। ਤਦ-ਵਕਤੀ ਭਾਰਤ ਦੇ ਵਾਇਸਰਾਇ ਸਰ ਹੈਨਰੀ ਕਰੇਕ ਅਤੇ ਲੇਡੀ ਲਿਨ ਲਿਥ ਗੋ ਦੇ ਮੁਕਾਬਲੇ ਜਾਕੀ ਸ. ਭਗਤ ਸਿੰਘ ਦਾ ਘੋੜਾ ਵਿਜੈ ਭਾਰਤ ਜਿੱਤਿਆ। ਆਪਣਾ ਭਾਰ ਘਟਾਉਣ ਲਈ ਕਈ-ਕਈ ਦਿਨ ਰੋਟੀ ਨਾ ਖਾਣੀ, ਸੌਂਫ ਦਾ ਪਾਣੀ ਪੀ ਕੇ ਧੁੱਪੇ ਕੰਬਲ ਲੈ ਕੇ ਪਸੀਨਾ ਲੈਣਾ। ਹੁਕਮ ਅਨੁਸਾਰ ਭਗਤ ਸਿੰਘ ਲੰਮਾ ਸਮਾਂ ਗੁਰੂ ਕੇ ਘੋੜਿਆਂ ਦਾ ਪ੍ਰਬੰਧਕ ਰਿਹਾ ਅਤੇ ਕੁਝ ਸਮਾਂ ਸ੍ਰੀ ਭੈਣੀ ਸਾਹਿਬ ਦਾ ਕਾਰ ਮੁਖਤਿਆਰ ਵੀ ਰਿਹਾ। ਇਸਦਾ ਅਨੰਦ ਕਾਰਜ ਸਤਿਗੁਰੂ ਜੀ ਨੇ ਹੀ ਬੀਬੀ ਪਿਆਰ ਕੌਰ ਨਾਲ ਕੀਤਾ, ਇਹ ਬੀਬੀ ਵੀ ਘੋੜਿਆਂ ਦੀ ਸੇਵਾ ਵਿਚ ਪਤੀ ਦਾ ਸਾਥ ਨਿਭਾਉਂਦੀ ਰਹੀ। ਅੱਸੀ ਵਰ੍ਹਿਆਂ ਦੀ ਆਰਜਾ ਭੋਗ ਕੇ ਸ. ਭਗਤ ਸਿੰਘ 9 ਜਨਵਰੀ 1980 ਨੂੰ ਗੁਰੂ ਚਰਨਾਂ ਵਿਚ ਸਚਖੰਡ ਵਿਖੇ ਜਾ ਬਿਰਾਜਿਆ। ਇਨ੍ਹਾਂ ਦੇ ਦੋ ਸਪੁੱਤਰ ਸ. ਅਜਮੇਰ ਸਿੰਘ ਅਤੇ ਬਲਦੇਵ ਸਿੰਘ ਇੱਥੇ ਸੰਤ ਨਗਰ ਹੀ ਰਹਿੰਦੇ ਹਨ। ਪੁੱਤਰੀ ਬੀਬੀ ਗੁਰਚਰਨ ਕੌਰ ਹੈ. ਸ. ਭਗਤ ਸਿੰਘ ਦਾ ਸ਼ਾਗਿਰਦ ਸ. ਸ਼ੇਰ ਸਿੰਘ ਜਾਕੀ ਵੀ ਇੱਥੇ ਸੰਤ ਨਗਰ ਹੀ ਰਹਿਂਦਾ ਹੈ।

ਅੱਜ ਦਾ ਮੇਲਾ ਆਸਾ ਦੀ ਵਾਰ ਤੋਂ ਹੀ ਸ਼ੁਰੂ ਹੋ ਗਿਆ। ਦਿਨੇ ਪਿੰਡ ਦੇ ਵਿਚਾਲੇ ਵੱਡੇ ਚੌਂਕ ਵਿਚ ਹੀ ਦੀਵਾਨ ਸੱਜੇ। ਕਵੀਸ਼ਰ ਤਾਬਾ ਸਿੰਘ, ਜਥੇਦਾਰ ਨਾਹਰ ਸਿੰਘ ਲੁਧਿਆਣਾ ਅਤੇ ਜਥੇਦਾਰ ਗੁਰਬਚਨ ਸਿੰਘ ਨੇ ਦੀਵਾਨ ਸਜਾਏ। ਸ਼ਾਮੀਂ ਸਾਢੇ ਚਾਰ ਵਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਸਿੱਧੇ ਇੱਥੇ ਦੀਵਾਨ ਵਿਚ ਹੀ ਆ ਦਰਸ਼ਨ ਦਿੱਤੇ, ਸੰਗਤਾਂ ਨੇ ਚਰਨ ਪਰਸੇ। ਕਵੀ ਪ੍ਰੀਤਮ ਸਿੰਘ ਨੇ ਵੀ ਸ. ਭਗਤ ਸਿੰਘ ਦੇ ਜੀਵਨ ਬਾਰੇ ਭਾਸ਼ਣ ਦਿੱਤਾ, ਫੇਰ ਸ੍ਰੀ ਮਹਾਰਾਜ ਬੀਰ ਸਿੰਘ 10 ਕੁ ਮਿੰਟਾਂ 'ਚ ਸ. ਭਗਤ ਸਿੰਘ ਬਾਰੇ ਸ਼ਰਧਾਂਜਲੀ ਦਿੱਤੀ। ਸੰਖੇਪ ਸਾਰ ਹੈ:

- ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ. ਭਗਤ ਸਿੰਘ ਤੇ ਏਨੀ ਕਿਰਪਾ ਸੀ ਕਿ ਆਪ ਜੀ ਉਸਨੂੰ ਆਪਣੇ ਪਰਿਵਾਰ ਦਾ ਮੈਂਬਰ ਸਮਝਦੇ ਸਨ।
- ਰੇਸਾਂ ਵਿਚ ਸਟਾਰਟ ਲੈਣ ਸਮੇਂ ਹਮੇਸ਼ਾਂ ਪਹਿਲ-ਕਦਮੀਂ ਕਰਦਾ ਸੀ। ਇੱਕ ਵਾਰ ਘੋੜਾ ਦੜਾਉਂਦਿਆਂ ਰਕਾਬ ਨਿਕਲ ਗਈ, ਫੇਰ ਦੂਜੀ ਵੀ ਨਿਕਲ ਗਈ, ਜਾਕੀ ਦਾ ਪੂਰਾ ਹੋਲਡ ਰਕਾਬਾਂ ਕਰਕੇ ਹੀ ਹੁੰਦਾ ਹੈ ਪਰ

ਇਸ ਨੌਜੁਆਨ ਨੇ ਉਹ ਰੇਸ ਬਿਨਾਂ ਰਕਾਬੋਂ ਹੀ ਜਿੱਤੀ ਤਾਂ ਸਤਿਗੁਰੂ ਜੀ ਨੇ ਗਲਵਕੜੀ 'ਚ ਲੈ ਕੇ ਬਹੁਤ ਖੁਸ਼ੀਆਂ ਬਖ਼ਸ਼ੀਆਂ।

ਅੰਤ ਵਿਚ ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਫੁਰਮਾਇਆ : "ਸਤਿਗੁਰਾਂ ਦੇ ਘਰ ਹੀਰੇ, ਮੋਤੀ, ਲਾਲਾਂ, ਜਵਾਹਰਾਂ ਦਾ ਕੋਈ ਘਾਟਾ ਨਹੀਂ। ਅੱਜ ਤੋਂ 20-30 ਸਾਲ ਪਹਿਲਾਂ ਦੇ ਸਿੱਖਾਂ ਦੇ ਜੀਵਨ ਕਿੰਨੇ ਉੱਚੇ-ਸੁੱਚੇ ਸਨ। ਜੇ ਕਿਸੇ ਨੂੰ ਬੁਖਾਰ ਚੜ੍ਹਿਆ ਹੋਵੇ ਤਾਂ ਨਾ ਹੀ ਉਸਨੂੰ ਸੁਖਾਵਾਂ ਮੌਸਮ ਚੰਗਾ ਲਗਦਾ ਹੈ ਅਤੇ ਨਾ ਹੀ ਮਿਸ਼ਰੀ ਸਵਾਦ ਲੱਗਦੀ ਹੈ, ਮੂੰਹ ਕੌੜਾ ਹੋ ਜਾਂਦਾ ਹੈ। ਉਨਾਬ ਦੇ ਪੱਤੇ ਖਾਣ ਤੋਂ ਪਿੱਛੋਂ ਖੰਡ ਵੀ ਰੇਤ ਵਾਂਗ ਲਗਦੀ ਹੈ, ਇੰਜ ਹੀ ਜਿੰਨਾ ਚਿਰ ਸਾਡੇ 'ਤੇ ਮਾਇਆ ਦਾ ਅਸਰ ਹੈ, ਉਨਾ ਚਿਰ ਸਾਨੂੰ ਸਤਿਗੁਰਾਂ ਦੇ ਬਚਨ ਚੰਗੇ ਨਹੀਂ ਲੱਗਦੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ -

**ਘੁੱਘੂ ਚਾਮ ਚੜਿੱਕ ਨੂੰ ਦਿਨੇ ਨ ਦਿਸੈ ਚਾਨਣ ਹੋਂਦੇ।"**

ਸਤਿਗੁਰੂ ਕਿਰਪਾ ਕਰੇ, ਸਾਨੂੰ ਵੀ ਉਹ ਸੁਆਦ ਆਵੇ। ਜੋ ਸਤਿਗੁਰਾਂ ਦੀ ਕਿਰਪਾ ਨਾਲ ਆਤਮ-ਸੁੱਖ ਮਿਲਦਾ ਹੈ। ਜੋ ਗੁਰਬਾਣੀ ਵਿਚ ਲਿਖਿਆ ਹੈ, ਉਹ ਸਿੱਖ ਹੀ ਪੂਰਾ ਕਰਦੇ ਹਨ-

**'ਸਮੁੰਦ ਸਾਗਰ ਹੋਵੈ ਬਹੁ ਖਾਰਾ,**
**ਗੁਰ ਸਿਖ ਲੰਘ ਗੁਰ ਪਹਿ ਜਾਈ।**

- ਇਹ ਤੁਕਾਂ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਪੂਰੀਆਂ ਕੀਤੀਆਂ। ਏਸੇ ਤਰ੍ਹਾਂ-

**ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ।**

ਸ. ਭਗਤ ਸਿੰਘ ਨੇ ਸੇਵਾ ਕਰਕੇ ਇਹ ਤੁਕਾਂ ਸਫਲ ਕੀਤੀਆਂ। ਸੇਵਾ ਦੇ ਬਦਲੇ ਸ. ਭਗਤ ਸਿੰਘ ਦੀ ਕੋਈ ਜ਼ਮੀਨ-ਜਾਇਦਾਦ ਲੈਣ ਦੀ ਇੱਛਾ ਨਹੀਂ ਸੀ, ਪਰ ਸੱਚੇ ਪਾਤਸ਼ਾਹ ਆਪਣੀ ਰਜ਼ਾ ਨਾਲ, ਖੁਸ਼ੀ ਨਾਲ ਸਾਰਾ ਕੁਝ ਬਖਸ਼ਿਆ। ਇਹ ਕੋਈ ਮੰਨ ਸਕਦਾ ਹੈ ਕਿ ਚਲਦੀ ਗੱਡੀ 'ਚੋਂ ਵਛੇਰਾ ਛਾਲ ਮਾਰ ਗਿਆ ਤੇ ਮਗਰੇ ਹੀ ਭਗਤ ਸਿੰਘ ਨੇ ਛਾਲ ਮਾਰ ਦਿੱਤੀ, ਉਸਨੂੰ ਕੋਈ ਸੱਟ ਵੀ ਨਾ ਲੱਗੀ। ਜਦੋਂ ਸਤਿਗੁਰੂ ਵਾਲਾ ਪਾਸਾ ਬਣ ਜਾਏ ਤਾਂ ਸਤਿਗੁਰੂ ਆਪ ਰੱਖਿਆ ਕਰਦਾ ਹੈ,

ਉਸਨੂੰ ਤਾਂ ਜਮਾਂ ਦੀ ਸੱਟ ਵੀ ਨਹੀਂ ਲੱਗਦੀ–

ਮਾਨਸ ਕੀ ਕਹੁ ਕੇਤਕ ਬਾਤ,
ਜਮ ਤੇ ਰਾਖੈ ਦੇ ਕਰ ਹਾਥ ॥

ਉਸਦੇ ਸਰੀਰ ਤਿਆਗਣ ਵੇਲੇ ਬੀਬੀ ਪ੍ਰੀਤਮ ਕੌਰ ਨੂੰ ਦਰਸ਼ਨ ਹੋਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਤੇ ਬਚਨ ਕੀਤਾ : 'ਅਸੀਂ ਭਗਤ ਸਿੰਘ ਨੂੰ ਲੈਣ ਆਏ ਹਾਂ।'– ਪ੍ਰੀਤਮ ਕੌਰ ਨੇ ਭਗਤ ਸਿੰਘ ਦੇ ਘਰ ਆ ਕੇ ਦੱਸਿਆ ਕਿ ਉਹ ਸੱਚੇ ਪਾਦਸ਼ਾਹ ਜੀ ਦੇ ਚਰਨਾਂ ਵਿਚ ਗਿਆ ਹੈ।

ਅਸਾਂ ਦੋਹਾਂ ਭਰਾਵਾਂ ਨੇ ਸਤਿਗੁਰਾਂ ਦੇ ਹੁਕਮ ਨਾਲ ਸ. ਭਗਤ ਸਿੰਘ ਤੋਂ ਹੀ ਸਿੱਖਿਆ ਹੈ ਘੋੜਿਆਂ 'ਤੇ ਚੜ੍ਹਨਾ। ਹੁਕਮ ਅਨੁਸਾਰ ਭੈਣੀ ਸਾਹਿਬ ਦੇ ਮੁਖਤਿਆਰ ਰਹੇ, ਕਿਸੇ ਵਿਰੋਧੀ ਦੀ ਕਦੇ ਪ੍ਰਵਾਹ ਨਹੀਂ ਕੀਤੀ, ਉਨ੍ਹਾਂ ਦੀ ਖੱਲ੍ਹ ਵਿਚ ਭਉ ਤੇ ਕਿਸੇ ਦਾ ਹੈ ਹੀ ਨਹੀਂ ਸੀ, ਡਰ ਤੇ ਪ੍ਰੇਮ ਸੀ ਤਾਂ ਕੇਵਲ ਸਤਿਗੁਰਾਂ ਦਾ। ਮੁਖਤਿਆਰੀ ਕੀਤੀ, ਅਫ਼ਸਰ ਬਣ ਕੇ ਨਹੀਂ, ਸੇਵਾਦਾਰ ਬਣ ਕੇ, ਸੇਵਾ ਕਰਵਾਉਂਦਿਆਂ ਤਗੜੇ ਸੇਵਾਦਾਰ ਤੋਂ ਭਾਰਾ ਟੋਕਰਾ ਆਪ ਚੁੱਕਣਾ।

ਉਹ ਸੱਜਣ ਵੀ ਹੁੰਦੇ ਈ ਨੇ, ਜਿਵੇਂ ਕਵੀ ਜੀ ਨੇ ਦੱਸਿਆ ਹੈ, 'ਇਹ ਗੁਰੂ ਕਾਹਦਾ ਹੈ, ਘੋੜੇ ਦੁੜਾਉਂਦਾ ਹੈ। ਇਹਦਾ ਮਤਲਬ ਹੈ ਕਿ ਗੁਰੂ ਸਾਡੀ ਮਰਜ਼ੀ ਦਾ ਹੋਣਾ ਚਾਹੀਦਾ ਹੈ। ਇਹ ਨਹੀਂ ਕਿ ਅਸੀਂ ਗੁਰੂ ਦੇ ਹੁਕਮ ਵਿਚ ਚੱਲ ਕੇ ਉਹਦੀ ਮਰਜ਼ੀ ਦੇ ਬਣੀਏ। ਇਹ ਜੀਅ ਨਹੀਂ ਕਰਦਾ।

ਸ. ਭਗਤ ਸਿੰਘ ਦੇ ਜਿੰਨੇ ਵੀ ਗੁਣ ਨੇ, ਸਾਨੂੰ ਗ੍ਰਹਿਣ ਕਰਨੇ ਚਾਹੀਦੇ ਨੇ ਤਾਂ ਕਿ ਸਾਡਾ ਜੀਵਨ ਸਫਲ ਹੋਵੇ।

6 ਵਜੇ ਤੱਕ ਪ੍ਰਵਚਨਾਂ ਉਪਰੰਤ ਨੌਵੇਂ ਮਹਲੇ ਦੇ ਸਲੋਕ ਪੜ੍ਹ ਕੇ ਪਾਠਾਂ ਦੇ ਭੋਗ ਪਾਏ ਗਏ। ਅਰਦਾਸ ਉਪਰੰਤ ਸਾਰਾ ਪਰਿਵਾਰ ਹਜ਼ੂਰ ਦੇ ਸਨਮੁਖ ਹਾਜ਼ਰ ਹੋਇਆ। ਸਤਿਗੁਰੂ ਜੀ ਨੇ ਅਜਮੇਰ ਸਿੰਘ ਦੇ ਸੀਸ 'ਤੇ ਪਿਤਾ ਦੀ ਜ਼ਿੰਮੇਵਾਰੀ ਦੀ ਦਸਤਾਰ ਸਜਾਈ। ਪਰਿਵਾਰ ਦੀ ਅਰਜ਼ ਪ੍ਰਵਾਨ ਕਰਕੇ ਜਲ ਪਾਣੀ ਛਕਿਆ।

ਸ੍ਰੀ ਸਤਿਗੁਰੂ ਜੀ ਨੇ ਭੋਗ ਉਪਰੰਤ ਕਵੀ ਜੀ ਨਾਲ ਬਚਨ ਸਾਂਝਾ ਕੀਤਾ ਕਿ ਚੌਧਰੀ ਭਜਨ ਲਾਲ ਮੁੱਖ ਮੰਤਰੀ ਹਰਿਆਣਾ 37 ਵਿਧਾਇਕ ਨਾਲ ਲੈ ਕੇ ਜਨਤਾ ਦਲ ਛੱਡ ਕੇ ਇੰਦਰਾ ਕਾਂਗਰਸ ਨਾਲ ਜਾ ਰਲਿਆ ਹੈ। ਆਪਣੀ

ਮਨਿਸਟਰੀ ਬਚਾਉਣ ਲਈ ਇਹ ਪੈਂਤੜਾ ਬਦਲਿਆ ਹੈ, ਪਰ ਜਦੋਂ ਅਸੀਂ ਕਹਿੰਦੇ ਸਾਂ ਕਿ ਇੰਦਰਾ ਨਾਲ ਗੱਲ ਮੁਕਾ ਲਓ। ਉਦੋਂ ਮੰਨਦਾ ਨਹੀਂ ਸੀ। ਉਦੋਂ ਮਹਾਰਾਜ ਜੀ ਵੀ ਕਹਿੰਦੇ ਸਨ ਕਿ ਆਪਾਂ ਭਜਨ ਲਾਲ ਨਾਲ ਰਲ ਜਾਈਏ ਪਰ ਮੈਂ ਕਿਹਾ ਸੀ, ਅਸੀਂ ਇਸ ਤਰ੍ਹਾਂ ਨਹੀਂ ਕਰਨਾ ਕਿ ਅੱਜ ਕਿਸੇ ਨਾਲ ਤੇ ਕੱਲ ਕਿਸੇ ਨਾਲ, ਅਸੀਂ ਜਿੱਥੇ ਹਾਂ ਉੱਥੇ ਹੀ ਰਹਾਂਗੇ।

23 ਜਨਵਰੀ ਬੁੱਧਵਾਰ - ਮੇਲਾ : ਜੀਵਨ ਨਗਰ ਸਥਾਪਨਾ ਦਿਵਸ

ਅੱਜ ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਮੇਲੇ ਦਾ ਆਰੰਭ ਹਜ਼ੂਰੀ ਵਿਚ ਆਸਾ ਦੀ ਵਾਰ ਦੇ ਕੀਰਤਨ ਨਾਲ ਹੋਇਆ; ਹਜ਼ੂਰੀ ਰਾਗੀ ਜਥਾ ਸੰਤ ਹਰਬੰਸ ਸਿੰਘ ਜੀ, ਬਲਜੀਤ ਸਿੰਘ, ਸੰਤ ਖਜਾਨ ਸਿੰਘ ਜੀ, ਸ. ਅਵਤਾਰ ਸਿੰਘ ਤਬਲਾ ਅਤੇ ਸੁਖਵਿੰਦਰ ਸਿੰਘ ਪਿੰਕੀ ਕੀਰਤਨ ਕਰ ਰਹੇ ਸਨ, ਸ੍ਰੀ ਸਤਿਗੁਰੂ ਜੀ ਦਿਲਰੁਬਾ ਨਾਲ ਜਥੇ ਦੀ ਅਗਵਾਈ ਕਰ ਰਹੇ ਸਨ ਅਤੇ ਮਹਾਰਾਜ ਜੀ ਤਬਲੇ ਨਾਲ ਸੰਗਤ ਕਰ ਰਹੇ ਸਨ। ਪੌਣੇ ਅੱਠ ਵਜੇ ਤੱਕ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਬਸੰਤ ਦੀ ਵਾਰ ਦੇ ਸ਼ਬਦ ਗਾਇਨ ਕੀਤੇ। ਪੁਰਾਤਨ ਰਵਾਇਤ ਮੁਤਾਬਕ ਨਾਮਧਾਰੀ ਦੀਵਾਨਾਂ ਵਿਚ ਮਾਘੀ ਦੇ ਮੇਲੇ ਤੋਂ ਆਰੰਭ ਕਰਕੇ ਹੋਲੇ ਮਹੱਲੇ ਤੱਕ ਆਸਾ ਦੀ ਵਾਰ ਉਪਰੰਤ ਬਸੰਤ ਦੇ ਸ਼ਬਦ ਗਾਇਨ ਕਰਕੇ ਬਸੰਤ ਦੀ ਵਾਰ ਗੰਵੀ ਜਾਂਦੀ ਹੈ। ਇਸ ਸਮੇਂ ਸ੍ਰੀ ਸਤਿਗੁਰੂ ਜੀ ਮਹਾਰਾਜ ਜੀ ਅਤੇ ਸ੍ਰੀ ਹਜ਼ੂਰ ਸਿੰਘ ਜੀ ਚੰਦਰਹਾਂਸ ਉਚੇਚਾ ਗਾਇਨ ਵਿਚ ਭਾਗ ਲੈਂਦੇ ਹਨ। ਅੱਜ ਮੇਲੇ ਦੇ ਆਰੰਭ ਤੋਂ ਹੀ ਸੰਗਤ ਭਰਪੂਰ ਸੀ। ਮੰਦਰ ਵਿਚ ਸਮਾਪਤੀ ਉਪਰੰਤ ਕੋਠੀ ਦੇ ਵਿਹੜੇ ਵਿਚ ਹਵਨ ਕੀਤਾ ਗਿਆ ਅਤੇ ਹਜ਼ੂਰੀ ਵਿਚ ਦੋ ਅਨੰਦ ਕਾਰਜ ਵੀ ਹੋਏ। ਹਲਟੀ ਵਾਲੇ ਖੂਹ ਦੇ ਨੇੜੇ ਬਾਗ ਵਿਚ ਸਾਰਾ ਦਿਨ ਹੱਲੇ ਦੇ ਦੀਵਾਨ ਸੱਜਦੇ ਰਹੇ।

ਸ੍ਰੀ ਸਤਿਗੁਰੂ ਜੀ ਦੇ ਨਿੱਜੀ ਸੇਵਕ ਅਤੇ ਖਜਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਸੁਖਵਿੰਦਰ ਕੌਰ ਨੂੰ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਪੁੱਤਰ ਦੀ ਦਾਤ ਬਖ਼ਸ਼ੀ ਹੈ। ਕਾਕੇ ਦਾ ਜਨਮ 14 ਜਨਵਰੀ 1980 ਨੂੰ ਸੋਮਵਾਰ ਹੋਇਆ ਅਤੇ ਨਾਮ ਆਪ ਜੀ ਨੇ ਗੁਰਭਗਤ ਸਿੰਘ ਰੱਖਿਆ।

ਜੀਵਨ ਨਗਰ ਦੇ ਨਜ਼ਦੀਕ ਹੀ ਮਸਤਾਨਗੜ੍ਹ ਗੁਰੂ ਕੇ ਫਾਰਮ ਵਿਚ ਸ੍ਰੀ ਸਤਿਗੁਰੂ ਜੀ ਨੇ 80 ਏਕੜ ਸਫੈਦੇ ਲਗਵਾਏ ਹਨ। ਇੱਕ ਹੋਰ ਸੂਚਨਾ ਸਤਿਜੁਗ

ਰਾਹੀਂ ਮਿਲੀ ਕਿ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ੍. ਸੁਲੱਖਣ ਸਿੰਘ ਨਾਮਧਾਰੀ ਜੀ ਨੂੰ ਮੀਤ ਪ੍ਰਧਾਨ ਚੁਣ ਲਿਆ ਗਿਆ ਹੈ। ਸ੍. ਜਸਵੰਤ ਸਿੰਘ ਸੇਠੀ ਜੀ ਨੂੰ ਸਰਬ ਸੰਮਤੀ ਨਾਲ ਪ੍ਰਧਾਨ ਚੁਣ ਲਿਆ ਗਿਆ ਹੈ।

ਦੁਪਹਿਰੇ 3 ਤੋਂ 5 ਵਜੇ ਤੱਕ ਧੁੱਪੇ ਨਾਮ-ਸਿਮਰਨ ਜੀਵਨ ਨਗਰ ਵਾਲੀ ਬਗੀਚੀ ਵਿਚ ਹੋਇਆ। ਸ੍ਰੀ ਸਤਿਗੁਰੂ ਜੀ ਨੇ ਸਫੈਦ ਖਾਦੀ ਬਸਤ੍ਰ ਪਹਿਨੇ ਹੋਏ ਸਨ ਅਤੇ ਗੋਡਿਆਂ ਤੇ ਅੰਡੀ ਦੀ ਚਾਦਰ ਲਈ ਹੋਈ, ਸੁਨਹਿਰੀ ਫਰੇਮ ਦਾ ਰੰਗੀਨ ਚਸ਼ਮਾ ਲਗਾਈ ਸਿੱਧੇ ਲੱਕ ਸਮਾਧੀ ਲੀਨ ਸਨ। ਆਪ ਜੀ ਦੇ ਪਿੱਛੇ ਖੱਬੇ-ਸੱਜੇ ਪ੍ਰਮੁੱਖ ਹਸਤੀਆਂ ਸਨ- ਮਹਾਰਾਜ ਬੀਰ ਸਿੰਘ ਜੀ, ਠਾਕੁਰ ਉਦੇ ਸਿੰਘ, ਸੰਤ ਜਗਤਾਰ ਸਿੰਘ, ਸੇਵਕ ਮਹਿੰਦਰ ਸਿੰਘ ਪੂਰਬਾ, ਬਾਬਾ ਫਰੀਦ ਜੀ, ਜਥੇਦਾਰ ਗੁਰਬਚਨ ਸਿੰਘ, ਸੂਬਾ ਧਰਮ ਸਿੰਘ ਮੁਕਤਾ, ਸੰਤ ਤਰਸੇਮ ਸਿੰਘ, ਜਥੇਦਾਰ ਗਿਆਨ ਸਿੰਘ ਬਹਾਦਰ ਹੁਸੈਨ, ਠਾਕੁਰ ਕਰਮ ਸਿੰਘ, ਸੰਤ ਚਤਰ ਸਿੰਘ ਚੂੰਪ, ਸੰਤ ਹਰਬੰਸ ਸਿੰਘ ਡੇਰਾ ਸੰਤ ਨਗਰ, ਜਥੇਦਾਰ ਦਲੀਪ ਸਿੰਘ, ਸੰਤ ਗੁਰਬਚਨ ਸਿੰਘ ਰੋਡੇ।

ਕੀਰਤਨ ਸਮੇਂ ਸੰਤ ਬਲਵੰਤ ਸਿੰਘ ਐਲਨਾਬਾਦ ਦੇ ਲੜਕੇ ਨੇ ਸ਼ਬਦ ਪੜ੍ਹਿਆ। ਸ੍ਰੀ ਸਤਿਗੁਰੂ ਜੀ ਨੇ ਕਵੀ ਜੀ ਨੂੰ ਦੱਸਿਆ ਕਿ ਇਸ ਬੱਚੇ ਨੂੰ ਤਰਸੇਮ ਸਿੰਘ ਨੇ ਹੱਥ ਧੁਆਣ ਲਈ ਕਿਹਾ ਤਾਂ ਇਸਨੇ ਕਿਹਾ, "ਛਰਲਾ ਛੱਡ ਕੇ ਆਇਆ ਹਾਂ, ਪਹਿਲਾਂ ਆਪਣੇ ਹੱਥ ਧੋ ਕੇ, ਤੁਹਾਡੇ ਧੁਆਉਂਦਾ ਹਾਂ। ਇਹ ਮਾਪਿਆਂ ਦੀ ਚੰਗੀ ਸਿੱਖਿਆ ਅਤੇ ਘਰ ਵਿਚ ਸਿੱਖੀ ਮਰਿਯਾਦਾ ਦਾ ਅਸਰ ਹੈ। ਫੇਰ ਗਰੀਬ ਨਿਵਾਜ ਜੀ ਨੇ ਬਲਵੰਤ ਸਿੰਘ ਦੇ ਇਸ ਤੋਂ ਵੀ ਛੋਟੇ ਬੱਚੇ ਜੋ ਕੇਵਲ 5-6 ਸਾਲ ਦਾ ਹੋਵੇਗਾ, ਉਸ ਬਾਰੇ ਦੱਸਿਆ ਕਿ ਉਸਨੇ ਲੋਹੜੀ ਮੰਗ ਕੇ ਸਵਾ ਕੁ ਰੁਪਇਆ ਇਕੱਠਾ ਕੀਤਾ ਤੇ ਲਿਆ ਕੇ ਆਪਣੀ ਮਾਤਾ ਜੀ ਨੂੰ ਸਾਂਭਣ ਵਾਸਤੇ ਫੜ੍ਹਾ ਦਿੱਤੇ। ਦੋ-ਚਾਰ ਦਿਨਾਂ ਬਾਅਦ ਆਪਣੀ ਮਾਤਾ ਨੂੰ ਕਹਿਣ ਲੱਗਾ, ਬੀਬੀ, ਕਿਤੇ ਮੇਰੇ ਪੈਸੇ ਵਰਤ ਤੇ ਨਹੀਂ ਲਏ? ਉਨ੍ਹਾਂ 'ਚੋਂ ਸਤਿਗੁਰਾਂ ਲਈ ਦਸਵੰਧ ਕੱਢ ਕੇ ਵਰਤਣੇ ਹਨ। ਗਰੀਬ ਨਿਵਾਜ ਨੇ ਬਚਨ ਕੀਤਾ ਕਿ ਅਜਿਹੀ ਭਾਵਨਾ ਗੁਰਸਿੱਖੀ ਸਾਂਝ ਨੂੰ ਪੱਕਿਆਂ ਕਰਦੀ ਹੈ- ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਨੇ ਵੀ ਰਾਗੀ ਸਿੰਘਾਂ ਨਾਲ ਸ਼ਬਦ ਗਾਇਨ ਦੀ ਕਿਰਪਾ ਕੀਤੀ, 'ਸਲਿਲ ਮੈਂ ਧਰਨਿ, ਧਰਨਿ ਮੈ

ਸਲਿਲ।

24 ਜਨਵਰੀ ਮੇਲੇ ਦੇ ਭੋਗ ਵਾਲੇ ਦਿਨ ਆਸਾ ਦੀ ਵਾਰ ਦਾ ਕੀਰਤਨ ਜੀਵਨ ਨਗਰ ਮੰਦਰ ਵਿਚ ਹੀ ਹੋਇਆ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਵਾਰ ਦੀ ਸਮਾਪਤੀ ਉਪਰੰਤ ਅਨੰਦ ਕਾਰਜਾਂ ਲਈ ਤਿਆਰੀ ਮੰਦਰ ਦੇ ਬਾਹਰ ਸੀ, ਤਿੰਨ ਜੋੜਿਆਂ ਦੇ ਅਨੰਦ ਕਾਰਜ ਹੋਏ ਅਤੇ ਚਾਰ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਜੀਵਨ ਨਗਰ ਸਥਾਪਨਾ ਦਿਵਸ ਮੇਲਾ ਸ੍ਰੀ ਹਜ਼ੂਰ ਦੀ ਹਜ਼ੂਰੀ 'ਚ ਖੁਸ਼ੀਆਂ ਖੇੜਿਆਂ ਨਾਲ ਸੰਪੂਰਨ ਹੋਇਆ। ਉਪਰੰਤ ਸੰਗਤ ਨੂੰ ਬੂੰਦੀ ਦੇ ਖੁੱਲ੍ਹੇ ਗੱਫ਼ੇ ਵਰਤੇ। ਸ੍ਰੀ ਸਤਿਗੁਰੂ ਜੀ, ਸਿੱਖਾਂ ਸੇਵਕਾਂ ਸਹਿਤ 9.30 ਜੀਵਨ ਨਗਰੋਂ ਗੱਡੀਆਂ 'ਤੇ ਹਿਸਾਰ ਵਾਸਤੇ ਰਵਾਨਾ ਹੋ ਗਏ, ਜਿੱਥੇ ਅੱਗੇ ਦਿੱਲੀ ਜਾਣਾ ਹੈ ਅਤੇ ਅੱਗੇ ਥਾਈਲੈਂਡ ਸੰਤ ਪਿਆਰਾ ਸਿੰਘ ਸਚਦੇਵ ਦੇ ਭੋਗ 'ਤੇ ਦਰਸ਼ਨ ਦੇਣੇ ਹਨ।

25 ਜਨਵਰੀ ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਸੇਵਕਾਂ ਸਹਿਤ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਦਰਸ਼ਨ ਦਿੱਤੇ, ਪਿਆਰਾ ਸਿੰਘ ਸਚਦੇਵ ਦੇ ਭੋਗ 'ਤੇ। ਸ. ਪਿਆਰਾ ਸਿੰਘ, ਸ੍ਰੀ ਸਤਿਗੁਰੂ ਜੀ ਦਾ ਅਨਿਨ ਸੇਵਕ, ਜਿਸਨੂੰ ਸੰਗਤ ਵਿਚ 'ਮਰ-ਮਿਟਾ' ਵੀ ਕਹਿੰਦੇ ਸਨ, ਜੋ ਸ੍ਰੀ ਸਤਿਗੁਰੂ ਜੀ ਦੇ ਬਚਨ 'ਤੇ ਹਮੇਸ਼ਾਂ ਕੁਰਬਾਨ ਹੋਣ ਨੂੰ ਤਿਆਰ ਰਹਿੰਦਾ ਸੀ। ਇਸਦੇ ਸਾਮ੍ਹਣੇ ਕੋਈ ਗੁਰੂ ਕੀ ਨਿੰਦਾ ਨਹੀਂ ਸੀ ਕਰ ਸਕਦਾ। ਇਸਨੂੰ ਜਿੰਦਾ ਸ਼ਹੀਦ ਵੀ ਆਖਦੇ ਸਨ। ਇਸ ਭੋਗ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ ਨਾਲ ਮਹਾਰਾਜ ਬੀਰ ਸਿੰਘ ਜੀ ਵੀ ਸਨ। ਜਨਵਰੀ ਦੇ ਆਖਰੀ ਹਫ਼ਤੇ ਬੈਂਕੋਕ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਇੱਥੋਂ ਦੀ ਸੰਗਤ ਦੀ ਕਾਫੀ ਸਮੇਂ ਤੋਂ ਚਲਦੀ ਦੁਬਿਧਾ ਮਿਟਾ ਦਿੱਤੀ।

ਸ੍ਰੀ ਸਤਿਗੁਰੂ ਜੀ ਨੇ ਸਿੱਖਾਂ-ਸੇਵਕਾਂ, ਰਾਗੀ ਸਿੰਘਾਂ ਅਤੇ ਜਥੇਦਾਰਾਂ ਸਹਿਤ 31 ਜਨਵਰੀ ਦਿੱਲੀ ਤੋਂ ਚੱਲ ਕੇ ਆਗਰਾ, ਉੱਤਰ ਪ੍ਰਦੇਸ਼, ਬਿਹਾਰ, ਮੱਧ ਪ੍ਰਦੇਸ਼, ਉੜੀਸਾ, ਬੰਗਾਲ ਆਦਿ ਰਾਜਾਂ ਦੇ ਕਈ ਸ਼ਹਿਰਾਂ ਦਾ ਦੌਰਾ ਕਰਕੇ 22 ਫਰਵਰੀ ਨੂੰ ਵਾਪਸ ਦਿੱਲੀ ਪੁੱਜੇ। ਇਹ ਬਾਈ ਦਿਨਾਂ ਦੀ ਰੇਲਵੇ ਯਾਤਰਾ ਕਰੀਬ 5000 ਕਿਲੋਮੀਟਰ ਸੀ, ਸ੍ਰੀ ਸਤਿਗੁਰੂ ਜੀ ਦੇ ਦੌਰੇ ਨਾਲ 25 ਸਰੀਰ ਸਨ। ਇੱਕ ਘਰ ਨੁਮਾ ਰੇਲਵੇ ਬੋਗੀ (ਨੰ. ਔਨ. ਆਰ. 2660), ਜਿਸ ਵਿਚ ਚਾਰ ਕਮਰੇ ਦੋ ਬਾਥਰੂਮ, ਇੱਕ ਡਰਾਇਗ ਰੂਮ (ਬੈਠਕ), ਹੇਠਾਂ ਕਾਰਪੇਂਟ ਵਿਛੇ, ਬਾਰੀਆਂ ਨੂੰ

ਪਰਦੇ ਲੱਗੇ ਅਤੇ ਹਰ ਕਮਰੇ ਵਿਚ ਟੇਬਲ-ਕੁਰਸੀ, ਟੇਬਲ ਲੈਂਪ ਆਦਿ ਸਹੂਲਤਾਂ ਸਹਿਤ ਵਧੀਆ ਘਰ ਵਰਗੀ ਬੋਗੀ ਕਿਰਾਏ 'ਤੇ ਕੀਤੀ ਗਈ। ਸ੍ਰੀ ਸਤਿਗੁਰੂ ਜੀ ਵਾਲੀ ਬੋਗੀ ਵਿਚ ਆਪ ਜੀ ਨਾਲ 12 ਸਰੀਰ ਸਨ। ਨਾਲ ਦੋ ਰੇਲਵੇ ਕਰਮਚਾਰੀ ਸ੍ਰੀ ਵਿਜੇ ਸਿੰਘ ਅਤੇ ਨਵਿੰਦਰ ਕੁਮਾਰ ਬੜੇ ਸੁਹਿਰਦ ਤੇ ਸਹਿਯੋਗੀ ਸੱਜਣ ਸਨ। ਜਿਸ ਸ਼ਹਿਰ ਜਾਣਾ ਹੁੰਦਾ, ਬੋਗੀ ਰੇਲ ਨਾਲ ਅਟੈਚ ਹੋ ਉੱਥੇ ਪਹੁੰਚ ਜਾਂਦੀ, ਉੱਥੋਂ ਦੀ ਸੰਗਤ ਦੀਆਂ ਕਾਰਾਂ ਤੇ ਨੇੜੇ-ਤੇੜੇ ਸੰਗਤਾਂ ਨੂੰ ਦਰਸ਼ਨ ਦੇ ਕੇ, ਮੇਲੇ ਕਰਕੇ ਆਪ ਜੀ ਦਾ ਜਥਾ ਫੇਰ ਸਟੇਸ਼ਨ 'ਤੇ ਆ ਜਾਂਦਾ, ਓਨੀ ਦੇਰ ਬੋਗੀ ਸਟੇਸ਼ਨ 'ਤੇ ਹੀ ਰੁਕੀ ਰਹਿੰਦੀ। ਦਿੱਲੀ ਤੋਂ ਗਰੀਬ ਨਿਵਾਜ ਜੀ ਆਗਰਾ, ਕਾਨਪੁਰ, ਬਿਠੂਰ, ਗਢਵਾ (ਡਾਲਟਨਗੰਜ), ਭਵਨਾਥਪੁਰ, ਡਾਲਟਨਗੰਜ, ਹਜਾਰੀ ਬਾਗ, ਜਮਸ਼ੇਦਪੁਰ (ਟਾਟਾ ਨਗਰ), ਖੜਗਪੁਰ (ਬੇਂਗਾਲ) ਆਦਿ ਸ਼ਹਿਰਾਂ ਦੀਆਂ ਸੰਗਤਾਂ ਨੂੰ ਨਿਵਾਜਦੇ ਹੋਏ ਸ੍ਰੀ ਸਤਿਗੁਰੂ ਜੀ 12 ਫਰਵਰੀ ਜਗਨਨਾਥਪੁਰੀ (ਉੜੀਸਾ) ਪੁੱਜੇ। ਇੱਥੇ ਪੁਰੀ ਦੇ ਸ਼ੰਕਰਾਚਾਰੀਯ ਜਗਤ-ਗੁਰੂ ਸ੍ਰੀ ਨਿਰੰਜਨ ਦੇਉ ਤੀਰਥ ਜੀ ਨਾਲ ਮੁਲਾਕਾਤ ਹੋਈ। ਸ੍ਰੀ ਸਤਿਗੁਰੂ ਜੀ ਆਪਣੇ ਪ੍ਰਮੁੱਖ ਸਿੱਖਾਂ: ਪੰਡਤ ਗੋਪਾਲ ਸਿੰਘ, ਸਕੱਤਰ ਸੰਤ ਤਰਸੇਮ ਸਿੰਘ, ਕਵੀ ਪ੍ਰੀਤਮ ਸਿੰਘ ਆਦਿ ਸਹਿਤ ਸ਼ਾਮ ਨੂੰ ਸ਼ੰਕਰਾਚਾਰੀਯ ਜੀ ਦੇ ਮੱਠ ਵਿਚ ਪਧਾਰੇ। ਮੱਠ ਵਿਚ ਪੁੱਜਣ 'ਤੇ ਸਤਿਗੁਰੂ ਜੀ ਦਾ ਉਚੇਚਾ ਸਵਾਗਤ ਕੀਤਾ ਗਿਆ। ਸ਼ੰਕਰਾਚਾਰੀਯ ਜੀ ਚੌਂਕੀ 'ਤੇ ਵਿਛੇ ਮ੍ਰਿਗ-ਸ਼ਾਲਾ ਦੇ ਆਸਣ 'ਤੇ ਬੈਠੇ ਅਤੇ ਸ੍ਰੀ ਸਤਿਗੁਰੂ ਜੀ ਲਈ ਚੌਂਕੀ ਤੇ ਗਰਮ ਸੁੱਚਾ ਆਸਣ ਵਿਛਾਇਆ ਸੀ। ਸ਼ੰਕਰਾਚਾਰੀਯ ਜੀ ਅੱਗੋਂ ਉੱਠ ਕੇ ਮੁੱਖ ਦੁਆਰ ਤੋਂ ਅਦਬ ਸਹਿਤ ਸਤਿਗੁਰੂ ਜੀ ਨੂੰ ਅੰਦਰ ਲੈ ਕੇ ਆਏ। ਆਸਣ ਗ੍ਰਹਿਣ ਕਰਨ ਉਪਰੰਤ ਜਗਤਗੁਰੂ ਜੀ ਦੇ ਸ਼ਬਦ ਸਨ: "ਅਹੋ ਭਾਗਿਆ, ਬਹੁਤ ਕਿਰਪਾ ਕੀ, ਆਪ ਆਏ, ਪਹਿਲੇ ਕਿਉਂ ਨਾ ਹਮੇਂ ਸੂਚਿਤ ਕੀਯਾ, ਸਟੇਸ਼ਨ ਸੇ ਸਵਾਗਤ, ਸਤਿਕਾਰ ਸੇ ਲੇ ਕਰ ਆਤੇ। ਆਪ ਕਹੀਂ ਔਰ ਕਿਉਂ ਠਹਿਰੇ ਯੇ ਆਸ਼ਰਮ ਭੀ ਤੋ ਆਪ ਕਾ ਹੀ ਹੈ।" ਆਦਿ ਨਿਮਰਤਾ ਭਰੇ ਸ਼ਬਦਾਂ ਨਾਲ ਆਪ ਨੇ ਸਤਿਗੁਰੂ ਜੀ ਨੂੰ ਜੀਓ ਆਇਆਂ ਕਿਹਾ। ਜਗਤ ਗੁਰੂ ਸ੍ਰੀ ਨਿਰੰਜਨ ਦੇਉ ਜੀ ਨੇ ਕਿਹਾ ਕਿ ਆਪ ਤੋ ਧਰਮ ਕੀ ਰਕਸ਼ਾ ਕਰਨੇ ਵਾਲੇ ਹੈਂ, ਲੋਗੋਂ ਕੋ ਸਤਿਜੁਗੀ ਜੀਵਨ ਪ੍ਰਦਾਨ ਕਰ ਰਹੇ ਹੈਂ। - ਬਚਨ ਬਿਲਾਸ ਕਰਦਿਆਂ ਸ੍ਰੀ ਨਿਰੰਜਨ ਦੇਉ ਜੀ ਨੇ ਕਿਹਾ, "ਮੈਂ 3-4

ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਕੇ ਕਰ ਚੁਕਾ ਹੂੰ। ਗੁਰੂਓਂ ਕੀ ਬਾਣੀ ਤੋਂ ਅਦਭੁੱਤ ਭਗਤੀ ਸਾਗਰ ਹੈ।" ਆਪ ਨੇ ਇਹ ਵੀ ਕਿਹਾ ਕਿ ਸਵਾਮੀ ਦਇਆਨੰਦ ਨੇ ਜੋ ਸਿੱਖ ਗੁਰੂਆਂ ਬਾਰੇ ਕੁਝ (ਊਟ-ਪਟਾਂਗ) ਲਿਖਿਆ ਹੈ, ਬਹੁਤ ਮਾੜਾ ਕੀਤਾ ਹੈ। "ਮੈਨੇ ਤੋ ਸੁਖਮਣੀ ਸਾਹਿਬ ਕੇ ਬਹੁਤ ਪਾਠ ਕੀਏ ਹੈਂ। -ਗਊ ਰੱਖਿਆ ਬਾਰੇ ਚਰਚਾ ਹੋਈ ਤਾਂ ਸ਼ੰਕਰਾਚਾਰਯ ਜੀ ਨੇ ਕਿਹਾ, "ਗਊ ਰਕਸ਼ਾ ਕੇ ਲੀਏ ਨਾਮਧਾਰੀਓ ਕੀ ਕੁਰਬਾਨੀ ਕਾ ਕੋਈ ਸਾਨੀ ਨਹੀਂ ਹੈ। ਅਬ ਫਿਰ ਏਕ ਮੁਹਿੰਮ ਸ਼ੁਰੂ ਕਰਨੇ ਕੀ ਜਰੂਰਤ ਹੈ ਤਾਂ ਕਿ ਗੋ-ਹੱਤਿਆ ਰੋਕੀ ਜਾ ਸਕੇ। ਸ੍ਰੀ ਸਤਿਗੁਰੂ ਜੀ ਵਲੋਂ ਪੰਡਤ ਜੀ ਨੇ ਜਗਤ-ਗੁਰੂ ਜੀ ਨੂੰ ਸੁੱਕੇ-ਮੇਵਿਆਂ ਦਾ ਥਾਲ ਅਤੇ ਕੁਝ ਮਾਇਆ ਭੇਂਟ ਕੀਤੀ। ਸ੍ਰੀ ਸਤਿਗੁਰੂ ਜੀ ਨੇ ਆਪ ਦੇ ਗਲੇ ਵਿਚ ਉੱਨ ਦੀ ਮਾਲਾ ਪਹਿਨਾਈ ਅਤੇ ਕੁਝ ਪੁਸਤਕਾਂ ਵੀ ਦਿੱਤੀਆਂ। ਸ਼ੰਕਰਾਚਾਰੀਯ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਫ਼ਲਾਂ ਦੀ ਟੋਕਰੀ ਭੇਂਟ ਕੀਤੀ। ਮੱਠ ਦੇ ਪ੍ਰਮੁੱਖ ਵਿਅਕਤੀਆਂ ਨੇ ਕਾਰ ਤੱਕ ਆ ਕੇ ਸ੍ਰੀ ਸਤਿਗੁਰੂ ਜੀ ਨੂੰ ਅਦਬ ਸਹਿਤ ਵਿਦਾ ਕੀਤਾ।

ਮੱਠ ਤੋਂ ਵਾਪਸ ਆ ਸ੍ਰੀ ਸਤਿਗੁਰੂ ਜੀ ਸਿੱਖਾਂ ਸੇਵਕਾਂ ਸਹਿਤ ਸਮੁੰਦਰ ਕੰਢੇ ਬੈਠੇ ਪੰਡਤ ਗੋਪਾਲ ਸਿੰਘ, ਕਵੀ ਪ੍ਰੀਤਮ ਸਿੰਘ, ਪੂਰਬਾ ਜੀ, ਬੇਬੇ ਦਲੀਪ ਕੌਰ ਅਤੇ ਹੋਰ ਸਿੱਖਾਂ ਸੇਵਕਾਂ ਨਾਲ ਬਚਨ ਬਿਲਾਸ ਹੁੰਦੇ ਰਹੇ। ਏਥੇ ਹੀ ਇੱਕ ਬੰਗਾਲੀ ਸੱਜਣ ਸ੍ਰੀ ਆਸ਼ਿਸ਼ ਕੁਮਾਰ ਰਾਏ (ਚੀਫ ਇੰਜੀਨਿਅਰ ਕੰਸਟ੍ਰਕਸ਼ਨਜ਼ ਆਫਿਸ-ਰੇਲਵੇ) ਪਰਿਵਾਰ ਸਹਿਤ ਚਰਨੀਂ ਆ ਲੱਗੇ। ਉਨ੍ਹਾਂ ਦੱਸਿਆ ਕਿ ਸ਼ੰਕਰਾਚਾਰੀਯ ਜੀ ਤੋਂ ਆਪ ਜੀ ਦੀ ਸੋਭਾ ਸੁਣ ਕੇ ਮਨ ਵਿਚ ਖਿੱਚ ਪਈ, ਜਿਨ੍ਹਾਂ ਦੀ ਉਪਮਾ ਖ਼ੁਦ ਜਗਤ ਗੁਰੂ ਜੀ ਕਰ ਰਹੇ ਹਨ, ਉਨ੍ਹਾਂ ਦਾ ਦਰਸ਼ਨ ਜਰੂਰ ਕਰਨਾ ਚਾਹੀਦਾ ਹੈ, ਥਾਂ ਟਿਕਾਣੇ ਦਾ ਪਤਾ ਨਹੀਂ ਸੀ, ਪਰ ਸਫੇਦ ਬਸਤਰਾਂ ਦੀ ਪਛਾਣ ਬਾਰੇ ਪਤਾ ਸੀ, ਅਖੀਰ ਹਨ੍ਹੇਰੇ ਹੋਏ ਲੱਭ ਹੀ ਲਿਆ ਹੈ। ਸ੍ਰੀ ਸਤਿਗੁਰੂ ਜੀ ਨੇ ਮਾਸ ਸ਼ਰਾਬ ਤਿਆਗਣ ਦਾ ਪ੍ਰਣ ਕਰਵਾ ਕੇ ਨਾਮ ਦੀ ਦਾਤ ਬਖ਼ਸ਼ੀ; ਪੰਡਤ ਜੀ ਨੇ ਭਜਨ ਦੱਸਿਆ। ਮਾਲਾ ਵੀ ਬਖ਼ਸ਼ੀਆਂ।

13 ਫਰਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ ਜਥੇ ਸਹਿਤ ਪ੍ਰਸਿੱਧ ਹਿੰਦੂ ਤੀਰਥ ਸ੍ਰੀ ਜਗਨਨਾਥ ਮੰਦਰ ਦੀ ਯਾਤਰਾ ਕੀਤੀ।

ਯਾਦ ਰਹੇ ਕਿ ਏਸੇ ਦੌਰੇ ਦੌਰਾਨ ਸ੍ਰੀ ਸਤਿਗੁਰੂ ਜੀ 7 ਫਰਵਰੀ ਨੂੰ ਹਜ਼ਾਰੀ

ਬਾਗ ਪਧਾਰੇ। ਏਥੇ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਕੈਦ ਰਹੇ। ਸੂਬਾ ਸਾਹਿਬ ਸਿੰਘ 10 ਜੂਨ 1879 ਨੂੰ ਹਜ਼ਾਰੀ ਬਾਗ ਦੀ ਪੈਂਟੈਸ਼ਜ਼ਰੀ ਜੇਲ੍ਹ ਵਿਚ ਸੁਰਗਵਾਸ ਹੋ ਗਏ। 10 ਜੂਨ 1979 ਈ. ਤੋਂ ਸੂਬਾ ਸਾਹਿਬ ਸਿੰਘ ਸ਼ਹੀਦੀ ਸ਼ਤਾਬਦੀ ਮਨਾਈ ਜਾ ਰਹੀ ਹੈ। ਅੱਜ ਦੇ ਦੀਵਾਨ, ਨਾਮ-ਸਿਮਰਨ, ਪਾਠਾਂ ਦੇ ਭੋਗਾਂ ਉਪਰੰਤ ਸ਼ਰਧਾਂਜਲੀ ਸਮਾਰੋਹ ਹੋਇਆ। ਪ੍ਰੋ. ਇੰਦਰ ਸਿੰਘ ਨੇ ਮੰਚ ਸੰਚਾਲਨ ਤਾਂ ਬਾਖ਼ੂਬੀ ਨਿਭਾਇਆ ਹੀ, ਪਰ ਵਿਦਵਤਾ ਭਰਪੂਰ ਅਤੇ ਤੱਥ ਭਰਪੂਰ ਵਖਿਆਣ ਵੀ ਕੀਤਾ। ਇੱਥੋਂ ਦੇ ਸਥਾਨਕ ਪਤਵੰਤਿਆਂ ਨੇ ਭਾਵਪੂਰਤ ਸ਼ਰਧਾ-ਸੁਮਨ ਭੇਂਟ ਕੀਤੇ। ਹਜ਼ਾਰੀ ਬਾਗ ਸ਼ਹਿਰ ਦੇ ਨਗਰ-ਪਿਤਾ ਕਰਕੇ ਜਾਣੇ ਜਾਂਦੇ ਸ੍ਰੀ ਬ੍ਰਿਜ ਕਿਸ਼ੋਰ ਜੀ ਵਲੋਂ ਸ੍ਰ. ਸੁਰਜੀਤ ਸਿੰਘ ਜੀ ਨੇ ਤਕਰੀਰ ਕਰਦਿਆਂ ਕਿਹਾ ਕਿ ਸੂਬਾ ਸਾਹਿਬ ਸਿੰਘ ਜੀ ਵਰਗੇ ਮਹਾਂਪੁਰਸ਼ਾਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਅਸੀਂ ਆਜ਼ਾਦੀ ਦਾ ਅਨੰਦ ਮਾਣ ਰਹੇ ਹਾਂ। ਸੂਬਾ ਜੀ ਦੀ ਯਾਦ ਵਿਚ ਬਣਨ ਵਾਲੇ ਸਮਾਰਕ ਲਈ ਨਗਰ ਪਿਤਾ ਬ੍ਰਿਜ ਕਿਸ਼ੋਰ ਜੀ ਹਰ ਤਰ੍ਹਾਂ ਦਾ ਸਹਿਯੋਗ ਦੇਣਗੇ। ਸ੍ਰੀ ਅਰਜੁਨ ਜੀ, ਜੈ ਪ੍ਰਕਾਸ਼ ਨਾਰਾਇਣ ਜੀ, ਲੋਕਲ ਗੁਰਦੁਆਰੇ ਦੇ ਸਕੱਤਰ ਸ੍ਰ. ਹਵੇਲਾ ਸਿੰਘ, ਮਿਸਟਰ ਜੀ. ਸੀ. ਚਕਰਵਰਤੀ, ਸ੍ਰੀ ਧਰਮ ਗੋਪਾਲ ਜੈਨ ਜੀ, ਸ੍ਰੀ ਵਿਜੈ ਬਾਬੂ ਐਡਵੋਕੇਟ ਅਤੇ ਸ੍ਰ. ਅੰਗਦ ਸਿੰਘ ਨੇ ਸ਼ਰਧਾ-ਸੁਮਨ ਭੇਂਟ ਕੀਤੇ।

ਅੰਤ ਵਿਚ ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਕਿਹਾ- ਨਾਮਧਾਰੀ ਸਿੰਘਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਗੁਵਾਈ ਵਿਚ ਅੰਗਰੇਜ਼ ਸਾਮਰਾਜ ਵਿਰੁੱਧ ਜੇਹਾਦ ਖੜ੍ਹਾ ਕੀਤਾ, ਅਨੇਕਾਂ ਕਸ਼ਟ ਸਹੇ, ਸ਼ਹੀਦੀਆਂ ਦਿੱਤੀਆਂ। ਸਾਡੇ ਵਾਸਤੇ ਬਹੁਤ ਖ਼ੁਸ਼ੀ ਵਾਲੀ ਗੱਲ ਹੈ ਕਿ ਅਸੀਂ ਸੂਬਾ ਸਾਹਿਬ ਸਿੰਘ ਜੀ ਦੀ ਸ਼ਹੀਦੀ ਸ਼ਤਾਬਦੀ ਉਨ੍ਹਾਂ ਦੀ ਸ਼ਹਾਦਤ ਵਾਲੀ ਜਗ੍ਹਾ ਮਨਾ ਸਕੇ ਹਾਂ। ਅਸੀਂ ਛੇਤੀ ਹੀ ਕੋਸ਼ਿਸ਼ ਕਰਾਂਗੇ ਕਿ ਸੂਬਾ ਜੀ ਦੀ ਯਾਦ ਵਿਚ ਕੋਈ ਯਾਦਗਾਰ ਉਸਾਰੀ ਜਾਵੇ।

ਇਸੇ ਦੌਰੇ ਦੌਰਾਨ ਸ੍ਰੀ ਸਤਿਗੁਰੂ ਜੀ 14 ਫਰਵਰੀ ਨੂੰ, ਕਲਕੱਤੇ ਉਸਤਾਦ ਇਮਰਤ ਖਾਂ ਜੀ ਦੇ ਨਿਵਾਸ ਅਸਥਾਨ 'ਤੇ ਦਰਸ਼ਨ ਦਿੱਤੇ, ਸੰਗੀਤ ਸਭਾ ਹੋਈ, ਸਿਤਾਰਵਾਦਨ, ਗਾਇਨ ਅਤੇ ਸਤਿਗੁਰੂ ਜੀ ਵਲੋਂ ਦਿਲਰੁਬਾ ਤੇ

ਤਰਥਕਾਰੀ। ਇਸੇ ਤਰ੍ਹਾਂ ਕਲਕੱਤੇ ਤੋਂ ਪਟਨਾ ਸੰਗਤਾਂ ਨੂੰ ਨਿਵਾਜਦੇ ਸ੍ਰੀ ਸਤਿਗੁਰੂ ਜੀ ਨੇ ਬਨਾਰਸ ਦਰਸ਼ਨ ਦਿੱਤੇ। ਇੱਥੇ ਵੀ ਪੰਡਤ ਕ੍ਰਿਸ਼ਨ ਮਹਾਰਾਜ ਦੇ ਘਰ ਸੰਗੀਤ ਸਭਾ ਹੋਈ। ਲਖਨਊ, ਗੋਲਾ, ਗੋਕਰਨ ਨਾਲ (ਫਾਰਮ ਤੇ) ਅਤੇ ਅਖ਼ੀਰ ਬਰੇਲੀ ਵਿਖੇ ਸੰਗਤਾਂ ਨੂੰ ਨਿਵਾਜਦੇ 22 ਫਰਵਰੀ ਨੂੰ ਸ੍ਰੀ ਸਤਿਗੁਰੂ ਜੀ ਦਿੱਲੀ ਪਧਾਰੇ।

**ਹੋਲਾ-ਮਹੱਲਾ ਰਾਣੀਆਂ (ਸਿਰਸਾ-ਹਰਿਆਣਾ), 1 ਤੋਂ 5 ਮਾਰਚ 1980**

ਇਸ ਵਰ੍ਹੇ ਦਾ ਨਾਮਧਾਰੀ ਹੋਲਾ ਮਹੱਲਾ ਰਾਣੀਆਂ (ਸਿਰਸਾ) ਵਿਖੇ ਬੜੇ ਉਤਸ਼ਾਹ ਅਤੇ ਸ਼ਰਧਾਪੂਰਵਕ ਮਨਾਇਆ ਗਿਆ। ਆਸਾ ਦੀ ਵਾਰ ਦੇ ਕੀਰਤਨ ਤੰਤੀ ਸਾਜਾਂ ਨਾਲ ਪੁਰਾਤਨ ਰੀਤਾਂ ਅਨੁਸਾਰ ਅਤੇ ਢੋਲਕ-ਛੈਣਿਆਂ ਨਾਲ ਵਾਰੇ ਦੇ ਰੂਪ ਵਿਚ ਹੁੰਦਾ ਰਿਹਾ। ਹੱਲੇ ਦੇ ਦੀਵਾਨ ਅਤੇ ਕਵੀ ਦਰਬਾਰ ਸੱਜੇ। ਸੰਤ ਸੁਖਦਰਸ਼ਨ ਸਿੰਘ ਅਤੇ ਸੰਤ ਸਤਨਾਮ ਸਿੰਘ ਜੀ ਦੇ ਉੱਦਮ ਨਾਲ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਚਿੱਤਰ-ਪ੍ਰਦਰਸ਼ਨੀ ਵੀ ਲਗਾਈ ਗਈ। ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸ਼ੁੱਧ ਉਚਾਰਨ ਦੇ ਪਾਠ ਮੁਕਾਬਲੇ ਸਿੰਘਾਂ ਅਤੇਂ ਬੀਬੀਆਂ ਦੇ ਵੱਖੋ-ਵੱਖ ਹੋਏ। ਸ੍ਰੀ ਦਸਮ ਗ੍ਰੰਥ ਦੇ ਪਾਠ ਮੁਕਾਬਲੇ 'ਚੋਂ ਪਹਿਲੇ ਸਥਾਨ 'ਤੇ ਮਾਸਟਰ ਦਰਸ਼ਨ ਸਿੰਘ ਅਤੇ ਦੂਸਰੇ ਸਥਾਨ ਤੇ ਬਚਿੱਤਰ ਸਿੰਘ ਬੀੜ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਮੁਕਾਬਲੇ ਵਿਚ ਪਹਿਲੇ ਸਥਾਨ 'ਤੇ ਸੰਤ ਬਚਿੱਤਰ ਸਿਘ ਬੀੜ, ਦੂਸਰੇ ਦਰਜੇ 'ਤੇ ਸੰਤ ਹਰਭਜਨ ਸਿੰਘ ਵਿਰਕ ਸੰਤ ਨਗਰ ਅਤੇ ਤੀਸਰੇ ਤੇ ਸੰਤ ਅਜੀਤ ਸਿੰਘ ਬੀੜ ਰਹੇ। ਗੁਰਬਾਣੀ ਦੇ ਕੰਠੋਂ (ਜ਼ਬਾਨੀ) ਪਾਠ ਮੁਕਾਬਲੇ ਵੀ ਹੋਏ।

5 ਮਾਰਚ ਨੂੰ ਮੇਲੇ ਦੇ ਭੋਗ ਵਾਲੇ ਦਿਨ 37 ਜੋੜਿਆਂ ਦੇ ਅਨੰਦ ਕਾਰਜ ਹੋਏ। 201 ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਤੇ 3 ਸ੍ਰੀ ਦਸਮ ਗ੍ਰੰਥ ਦੇ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜੀ ਨੇ ਪਾਠ ਮੁਕਾਬਲੇ ਦੇਂ ਜੇਤੂ ਪਾਠੀਆਂ ਨੂੰ ਇਨਾਮ ਦਿੱਤੇ।

ਸ੍ਰੀ ਸਤਿਗੁਰੂ ਜੀ ਨੇ ਇਸ ਇਲਾਕੇ ਦੇ ਬਹੁਤ ਸਾਰੇ ਸਿੰਘਾਂ ਨੂੰ, ਜੋ ਖਾਣ-ਪੀਣ ਵਿਚ ਅਵੱਗਿਆ ਅਤੇ ਰੋਮਾਂ ਦੀ ਬੇਅਦਬੀ ਕਰਨ ਲੱਗ ਗਏ ਸਨ, ਅੱਗੇ ਤੋਂ ਮਰਿਯਾਦਾ ਵਿਚ ਰਹਿਣ ਦੇ ਪ੍ਰਣ ਕਰਵਾਏ। ਮਾਸ-ਸ਼ਰਾਬ ਤਿਆਗਣ ਅਤੇ

ਦਾੜ੍ਹੇ ਸਾਬਤ ਰੱਖਣ ਲਈ ਪ੍ਰੇਰਦਿਆਂ ਫੁਰਮਾਇਆ: "ਇਸ ਮੇਲੇ ਦਾ ਲਾਭ ਤੁਹਾਡੇ ਲਈ ਤਦ ਹੀ ਹੈ, ਜੇ ਅੱਗੇ ਤੋਂ ਭਲੇ ਪਾਸੇ ਆ ਜਾਉ।" ਇਹ ਵੀ ਕਿਹਾ, "ਜਦੋਂ ਨੌਜੁਆਨ ਕੁਰਾਹੇ ਪੈ ਜਾਂਦੇ ਹਨ ਤਾਂ ਦੋਸ਼ ਉਨ੍ਹਾਂ ਦਾ ਨਹੀਂ ਹੁੰਦਾ, ਸਗੋਂ ਬਜ਼ੁਰਗਾਂ ਦਾ ਹੁੰਦਾ ਹੈ, ਜੋ ਵੇਲੇ ਸਿਰ ਸਹੀ ਸਿੱਖ ਮਤ ਨਹੀਂ ਦਿੰਦੇ, ਸਗੋਂ ਵਾਗਾਂ ਖੁੱਲ੍ਹੀਆਂ ਛੱਡ ਦਿੰਦੇ ਹਨ। ਪੈਂਟਾਂ, ਬੁਸ਼ਰਟਾਂ, ਰੰਗ-ਬਿਰੰਗੇ ਕੱਪੜੇ, ਸਾਉ ਸਿੱਖਾਂ ਵਾਲਾ ਬਾਣਾ ਨਹੀਂ ਹੈ। ਤੁਸੀਂ ਨੌਜਵਾਨ ਕਾਲੀਆਂ ਦਾੜ੍ਹੀਆਂ ਅਤੇ ਬਜ਼ੁਰਗਾਂ ਵਾਂਗ ਗੰਭੀਰ ਅਤੇ ਦਾਨੇ ਗੁਰਮੁਖ ਬਣੋ। ਤੁਹਾਡੇ ਚਰਿੱਤਰ 'ਚੋਂ ਬੀਰਤਾ ਅਤੇ ਸਿਆਣਪ ਟਪਕਦੀ ਹੋਵੇ। ਸਾਰੀ ਸੰਗਤ ਰੋਜ਼ਾਨਾ ਇੱਕ ਘੰਟਾ ਨਾਮ ਸਿਮਰਨ, ਜ਼ਰੂਰ ਕਰਿਆ ਕਰੋ। ਸਿਨੇਮਾ ਨਾ ਵੇਖਿਆ ਕਰੋ, ਜੋ ਨੌਜੁਆਨਾਂ ਦੀ ਮਨੋਦਸ਼ਾ ਨੂੰ ਕੁਕਰਮਾਂ ਵੱਲ ਪ੍ਰੇਰਦਾ ਹੈ।

ਨਵ ਵਿਆਹਾਂ ਵਾਲੇ ਪਰਿਵਾਰਾਂ ਨੂੰ ਸਮਝਾਇਆ, "ਵਿਆਹ ਦੇ ਸਮੇਂ ਵੀ ਮੌਤ ਨੂੰ ਯਾਦ ਰੱਖਣਾ ਚਾਹੀਦਾ ਹੈ। ਗੁਰਮੁਖਾਂ ਦਾ ਏਹੋ ਲੱਛਣ ਹੈ। ਨਾਰਾਜ਼ ਨਾ ਹੋ ਜਾਇਓ ਮੇਰੀ ਗੱਲ ਸੁਣ ਕੇ ਕਿ ਵਿਆਹ ਵੇਲੇ ਵੀ ਐਹੋ ਜਿਹੀਆਂ ਗੱਲਾਂ ਕਰਦਾ ਹਾਂ, ਪਰ ਜੇ ਬੰਦਾ ਖੁਸ਼ੀ ਦੇ ਮੌਕੇ ਬਹੁਤਾ ਉਛਲੇ ਨਾ ਤਾਂ ਗਮੀ ਦੇ ਮੌਕੇ ਵੀ ਆਦਮੀ ਅਡੋਲ ਰਹਿ ਸਕਦਾ ਹੈ। ਗੁਰਮੁਖਾਂ ਵਾਲੀ ਇਹੋ ਅਵਸਥਾ ਹੈ-

**ਹਰਖ ਸੋਗ ਜਾਕੈ ਨਹੀ, ਬੈਰੀ ਮੀਤ ਸਮਾਨ॥**

ਗੁਰ ਉਪਦੇਸ਼ ਨਾਲ ਹੋਲਾ ਮਹੱਲਾ ਸੰਪੂਰਨ ਸਤਿ ਹੋਇਆ। 13-14 ਅਪ੍ਰੈਲ ਮੇਲਾ ਵੈਸਾਖੀ ਅੰਮ੍ਰਿਤਸਰ ਹੋਇਆ। 13 ਅਪ੍ਰੈਲ ਨੂੰ ਸਵੇਰ ਤੋਂ ਹੱਲੇ ਦੇ ਦੀਵਾਨ, ਨਾਮ ਸਿਮਰਨ, ਕੀਰਤਨ ਹੁੰਦਾ ਰਿਹਾ। 14 ਅਪ੍ਰੈਲ ਨੂੰ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ 17 ਅਨੰਦ ਕਾਰਜ ਹੋਏ, ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜੀ ਦੇ ਸਦ-ਉਪਦੇਸ਼ ਨਾਲ ਭਰਪੂਰ ਮੇਲਾ ਸੰਪੂਰਨ ਹੋਇਆ।

**ਨਿਰੰਕਾਰੀ ਗੁਰੂ ਜੀ ਦੀ ਹੱਤਿਆ-** ਨਿਰੰਕਾਰੀ ਭਵਨ, ਨਿਰੰਕਾਰੀ ਕਲੋਨੀ ਦਿੱਲੀ ਵਿਖੇ 24-25 ਅਪ੍ਰੈਲ ਦੀ ਰਾਤ ਗਿਆਰਾਂ ਵਜੇ ਨਿਰੰਕਾਰੀ ਸੰਪਰਦਾਇ ਦੇ ਮੁੱਖੀ ਬਾਬਾ ਗੁਰਬਚਨ ਸਿੰਘ ਜੀ ਤੇ ਦੋ ਅਗਿਆਤ ਵਿਅਕਤੀਆਂ ਨੇ ਗੋਲੀਆਂ ਦੀ ਵਾਛੜ ਕਰ ਦਿੱਤੀ, ਨਾਲ ਆਪ ਦਾ ਬਾਡੀਗਾਰਡ ਸ. ਪ੍ਰਤਾਪ

ਸਿੰਘ ਵੀ ਗੋਲੀਆਂ ਦਾ ਸ਼ਿਕਾਰ ਹੋ ਗਿਆ। ਇਸ ਮੰਦਭਾਗੀ ਘਟਨਾ 'ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਤੀਕਰਮ ਬਚਨ ਸਨ, "ਮਾੜੀ ਲੀਹ ਪੈ ਗਈ ਹੈ।" ਇਸ ਮਾੜੀ ਲੀਹ ਦੇ ਪਿੱਛੇ, ਅਗਲੇ ਕਰੀਬ ਡੇਢ ਦਹਾਕੇ ਵਿਚ ਸਿੱਖਾਂ, ਗ਼ੈਰ ਸਿੱਖਾਂ, ਕੁਲ ਮਿਲਾ ਕੇ ਭਾਵੇਂ ਬੇਗਾਨੇ ਕਹੀਏ, ਹੈਨ ਤਾਂ ਆਪਣੇ ਪੰਜਾਬੀ ਹੀ, ਹਜ਼ਾਰਾਂ ਕਤਲਾਂ ਦੀ ਕਹਾਣੀ ਹੈ।"

**ਬਾਬਾ ਹਰਦੇਵ ਸਿੰਘ ਜੀ ਦੀ ਦਸਤਾਰਬੰਦੀ-** ਬਾਬਾ ਗੁਰਬਚਨ ਸਿੰਘ ਜੀ ਦੇ ਭੋਗ ਅਤੇ ਨਵੇਂ ਥਾਪੇ ਮੁਖੀ ਬਾਬਾ ਹਰਦੇਵ ਸਿੰਘ ਜੀ ਦੀ ਦਸਤਾਰਬੰਦੀ ਸਮੇਂ ਸ੍ਰੀ ਸਤਿਗੁਰੂ ਜੀ ਵਲੋਂ ਨਾਮਧਾਰੀ ਸਿੰਘਾਂ ਦਾ ਜੱਥਾ ਦਸਤਾਰ, ਗੁਟਕਾ ਅਤੇ ਕੁਝ ਹੋਰ ਭੇਟਾਂ ਲੈ ਕੇ ਪਹੁੰਚੇ। ਸ੍. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਭਾਵਪੂਰਤ ਸ਼ਰਧਾਂਜਲੀ ਸ਼ਬਦ ਕਹੇ। ਬਾਬਾ ਹਰਦੇਵ ਸਿੰਘ ਜੀ ਨੇ ਸਭ ਦਾ ਬੜਾ ਮਾਣ ਕੀਤਾ, ਜੀਓ ਆਇਆਂ ਕਿਹਾ ਅਤੇ ਸਤਿਗੁਰੂ ਜੀ ਨੂੰ ਉਚੇਚਾ ਅਦਬ-ਸਤਿਕਾਰ ਪਹੁੰਚਾਉਣ ਲਈ ਕਿਹਾ। ਇਸ ਤੋਂ ਪਹਿਲਾਂ ਬਾਬਾ ਗੁਰਬਚਨ ਸਿੰਘ ਜੀ ਦੇ ਅੰਤਮ ਸਸਕਾਰ ਸਮੇਂ ਵੀ ਹੁਕਮ ਅਨੁਸਾਰ ਨਾਮਧਾਰੀ ਸਿੰਘ ਹਾਜ਼ਰ ਹੋਏ ਸਨ।

**ਰੇਲ ਦੁਆਰਾ 16 ਦਿਨਾਂ ਦਾ ਦੌਰਾ-** ਇਸ ਵਰ੍ਹੇ 1980 ਵਿਚ ਸ੍ਰੀ ਸਤਿਗੁਰੂ ਜੀ ਨੇ ਦੂਰ-ਦਰਾਜ ਵੱਸਦੇ ਸਿੱਖਾਂ ਨੂੰ ਨਿਵਾਜਣ ਲਈ ਇਹ ਦੂਸਰਾ ਦੌਰਾ 5 ਮਈ ਤੋਂ 20 ਮਈ ਤੱਕ ਦਿੱਲੀ ਤੋਂ ਰਵਾਨਾ ਹੋ ਕੇ ਮੱਧ ਪ੍ਰਦੇਸ਼, ਆਂਧਰਾ ਪ੍ਰਦੇਸ਼, ਉੱਤਰ ਪ੍ਰਦੇਸ਼ ਆਦਿ ਸੂਬਿਆਂ ਦੇ ਵੱਖੋ-ਵੱਖ ਸ਼ਹਿਰਾਂ ਵਿਚ ਵੱਸਦੀਆਂ ਸੰਗਤਾਂ ਨੂੰ ਨਿਵਾਜਿਆ। ਫਰਵਰੀ ਦੇ ਦੌਰੇ ਵਾਂਗ ਹੀ ਇਹ ਦੌਰਾ ਵੀ ਰੇਲ ਦੀ ਵਿਸ਼ੇਸ਼ ਬੋਗੀ ਬੁੱਕ ਕਰਵਾ ਕੇ ਹੋਇਆ। ਸ੍ਰੀ ਸਤਿਗੁਰੂ ਜੀ ਦੇ ਨਾਲ ਹਜ਼ੂਰੀ ਸੇਵਕ, ਸਕੱਤਰ ਸੰਤ ਤਰਸੇਮ ਸਿੰਘ, ਪੰਡਿਤ ਗੋਪਾਲ ਸਿੰਘ, ਸੂਬਾ ਧਰਮ ਸਿੰਘ ਮੁਕਤਾ, ਉਸਤਾਦ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਘੁੱਲਾ ਜੀ ਅਤੇ ਸ਼ੇਰ ਸਿੰਘ ਜੀ ਤਬਲਾ ਵਾਦਕ ਅਤੇ ਕਵੀ ਪ੍ਰੀਤਮ ਸਿੰਘ ਜੀ ਆਦਿ ਸਨ। ਪਹਿਲਾ ਪੜਾਅ ਜੱਬਲਪੁਰ ਹੋਇਆ, ਏਥੇ ਸ੍ਰੀ ਸਤਿਗੁਰੂ ਜੀ ਨੇ 16 ਵਰ੍ਹਿਆਂ ਬਾਅਦ ਕਿਰਪਾ ਕੀਤੀ ਹੈ। ਜਬਲਪੁਰ ਵਿਖੇ ਦੋ ਦਿਨਾਂ ਦੇ ਮੇਲੇ ਵਿਚ ਨਾਮ ਸਿਮਰਨ, ਕਥਾ ਕੀਰਤਨ ਦਾ ਪ੍ਰਵਾਹ ਅਤੇ ਘਰਾਂ ਵਿਚ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਉਣ ਦੀ ਕਿਰਪਾ ਕੀਤੀ। ਇਸ ਦੌਰੇ ਦੌਰਾਨ ਅਟਾਰਸੀ, ਨਾਗਪੁਰ, ਹੈਦਰਾਬਾਦ, ਬੰਗਲੌਰ

ਅਤੇ ਵਾਪਸੀ ਦੌਰਾਨ ਭੋਪਾਲ, ਝਾਂਸੀ, ਗਵਾਲੀਅਰ, ਮੁਰਾਰ ਅਤੇ ਆਗਰਾ ਵਿਖੇ ਸੰਗਤਾਂ ਨੂੰ ਨਿਵਾਜਿਆ। ਇਸੇ ਦੌਰਾਨ 18 ਮਈ ਨੂੰ ਗਵਾਲੀਅਰ ਵਿਖੇ ਗੰਧਰਵ ਮਹਾਂ ਵਿਦਿਆਲੇ ਵਿਚ ਸੰਗੀਤ ਸਭਾ ਹੋਈ, ਸੰਗੀਤ ਸਭਾ ਵਿਚ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਹਾਜ਼ਰ ਸਨ: ਪੰਡਤ ਕ੍ਰਿਸ਼ਨਾ ਰਾਓ ਜੀ, ਪੰਡਤ ਨਾਰਾਇਣ ਰਾਓ ਜੀ, ਸ੍ਰੀ ਕੇਸ਼ਵ ਰਾਓ ਜੀ ਅਤੇ ਕਾਕਾ ਸਦਾਸ਼ਿਵ ਜੀ ਆਦਿ।

ਸ੍ਰੀ ਸਤਿਗੁਰੂ ਜੀ ਦੀ ਆਪਣੀ ਭੈਣੀ ਸਾਹਿਬ ਦੀ ਸੰਗੀਤ ਮੰਡਲੀ ਵਿਚ ਉਸਤਾਦ ਹਰਭਜਨ ਸਿੰਘ, ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਸੁਖਵਿੰਦਰ ਸਿੰਘ ਪੱਪੂ, ਠਾਕੁਰ ਉਦੇ ਸਿੰਘ ਜੀ, ਹਰਬੰਸ ਸਿੰਘ ਘੁੱਲਾ ਅਤੇ ਸ਼ੇਰ ਸਿੰਘ ਤਬਲਾ ਸਨ। ਸ੍ਰੀ ਸਤਿਗੁਰੂ ਜੀ ਦੇ ਸੰਗੀਤਕਾਰਾਂ ਨੇ ਗਾਇਨ ਵਾਦਨ ਦੇ ਜੌਹਰ ਵਿਖਾਏ। ਫੇਰ ਇੱਥੋਂ ਦੇ ਵੱਡੇ ਉਸਤਾਦਾਂ ਨੇ ਗਾਇਨ-ਵਾਦਨ ਦੁਆਰਾ ਰਾਗ-ਰੰਗ ਬਿਖੇਰੇ। ਕੁਮਾਰੀ ਯਸ਼ੋਧਰਾ ਦਾ ਸਿਤਾਰ ਵਾਦਨ ਅਤੇ ਨੇਤਰਹੀਮ ਸ੍ਰੀ ਕੇਸ਼ਵ ਰਾਓ ਦਾ ਵਾਇਲਨ ਉੱਚ ਮਿਆਰੀ ਸੀ। ਅੰਤ ਵਿਚ ਪੰ. ਕ੍ਰਿਸ਼ਨ ਰਾਓ ਜੀ ਦੀ ਬੇਨਤੀ ਪ੍ਰਵਾਨ ਕਰਕੇ ਸ੍ਰੀ ਸਤਿਗੁਰੂ ਜੀ ਨੇ ਦਿਲਰੁਬਾ ਤੇ ਤਰਬਵਾਦਨ ਦੀ ਕਿਰਪਾ ਕੀਤੀ, ਜੋ ਕਈ ਸੰਗੀਤ ਪ੍ਰੇਮੀਆਂ ਲਈ ਬਿਲਕੁਲ ਨਿਵੇਕਲੇ ਢੰਗ ਦਾ ਵਾਦਨ ਸੀ, ਜੋ ਕਿ ਉਹ ਪਹਿਲੀ ਵਾਰ ਵੇਖ ਸੁਣ ਰਹੇ ਸਨ। ਸੰਗੀਤ ਪ੍ਰੇਮੀ ਅੱਛ-ਅੱਛ ਕਰ ਰਹੇ ਸਨ। ਸੰਗੀਤ ਸਭਾ ਦੀ ਸੰਪੂਰਨਤਾ ਰਾਤ 12:15 ਵਜੇ ਭਾਵ ਅਗਲੇ ਦਿਨ ਦੇ ਸ਼ੁਰੂ ਹੋਣ ਬਾਅਦ ਹੋਈ।

**ਬੀਬੀਆਂ ਦਾ ਸਲਾਨਾ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ -** ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ 9 ਜੂਨ ਤੋਂ 14 ਜੂਨ ਤੱਕ ਬੀਬੀਆਂ ਦਾ ਵਿਦਿਅਕ ਸੰਮੇਲਨ ਹੋਇਆ, ਜਿਸ ਵਿਚ ਬੱਚੀਆਂ ਨੂੰ ਗੁਰਬਾਣੀ ਸ਼ੁੱਧ ਉਚਾਰਨ, ਗੁਰਮੁਖੀ ਕਾਟ ਦੇ ਕੱਪੜੇ ਸੀਊਣ, ਮਾਲਾ ਬਣਾਉਣ ਅਤੇ ਸੋਧ ਰੱਖਣ ਦੀ ਸਿਖਲਾਈ ਦਿੱਤੀ ਗਈ। ਗੁਰਬਾਣੀ ਪਾਠ ਮੁਕਾਬਲੇ, ਪੋਥੀ ਤੋਂ ਵੇਖ ਕੇ ਅਤੇ ਕੰਠੋ ਵੀ ਕਰਵਾਏ ਗਏ। ਭਾਸ਼ਣ ਮੁਕਾਬਲੇ ਹੋਏ। ਇਸ ਸੰਮੇਲਨ ਵਿਚ ਦੇਸ਼ ਭਰ ਦੇ ਵੱਖੋ-ਵੱਖ ਸੂਬਿਆਂ ਵਿਚੋਂ ਅਤੇ ਥਾਈਲੈਂਡ, ਇੰਗਲੈਂਡ ਵਿਚੋਂ ਵੀ ਬੀਬੀਆਂ ਭਾਗ ਲੈਣ ਪੁੱਜੀਆਂ। ਮੁਕਾਬਲਿਆਂ ਵਿਚ ਜੇਤੂ ਬੀਬੀਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਇਨਾਮ ਦੇ ਕੇ ਨਿਵਾਜਿਆ ਅਤੇ ਬੱਚੀਆਂ ਨੂੰ ਉਪਦੇਸ਼

ਦਿੰਦਿਆਂ ਸਮਝਾਇਆ ਕਿ ਤੁਸੀਂ ਸਾਦਗੀ ਅਪਣਾਓ। ਜੇ ਤੁਹਾਨੂੰ ਸੱਚੇ ਮਾਰਗ 'ਤੇ ਚੱਲਣ ਦਾ ਸ਼ੌਂਕ ਪੈ ਜਾਵੇ ਤਾਂ ਫੇਰ ਕੋਈ ਰੁਕਾਵਟ ਤੁਹਾਨੂੰ ਰੋਕ ਨਹੀਂ ਸਕਦੀ।

**ਨਾਮਧਾਰੀ ਨੌਜੁਆਨਾਂ ਦਾ 16ਵਾਂ ਸਾਲਾਨਾ ਵਿਦਿਅਕ ਸੰਮੇਲਨ**

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 15 ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਖੇ 16ਵੇਂ ਨਾਮਧਾਰੀ ਵਿਦਿਅਕ ਸੰਮੇਲਨ ਦੀ ਆਰੰਭਤਾ ਹੋਈ। ਨੌਜੁਆਨਾਂ ਦੇ ਸੰਮੇਲਨ ਵਿਚ ਵੀ, ਗੁਰਬਾਣੀ ਗੁਰ-ਇਤਿਹਾਸ, ਰਹਿਤ-ਮਰਿਯਾਦਾ ਅਤੇ ਗੁਰਮਤਿ ਤੇ ਚੱਲਣ ਦੀ ਪ੍ਰੇਰਣਾ ਦਿੱਤੀ ਜਾਂਦੀ ਹੈ। ਸੰਮੇਲਨ ਦੌਰਾਨ 17 ਜੂਨ ਨੂੰ ਸ੍ਰੀ ਜਗਤ ਰਾਮ ਜੀ ਸਮਾਜ ਭਲਾਈ ਮੰਤਰੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਕਾਮਰੇਡ ਸਵਰਣ ਸਿੰਘ ਚੀਮਾ (ਸਾਬਕਾ ਸਿਹਤ ਮੰਤਰੀ) ਵੀ ਆਏ। ਸੰਮੇਲਨ ਵਿਚ ਨਾਮਧਾਰੀ ਹਾਕੀ ਟੀਮ ਦੇ ਖਿਡਾਰੀ ਵੀ ਭਾਗ ਲੈਂਦੇ ਹਨ। ਉਹ ਵਾਰਾ ਵੀ ਲਾਉਂਦੇ ਅਤੇ ਹੋਰ ਮੁਕਾਬਲਿਆਂ ਵਿਚ ਵੀ ਭਾਗ ਲੈਂਦੇ ਹਨ।

ਨੌਜਵਾਨਾਂ ਦੇ ਵਿਦਿਅਕ ਸੰਮੇਲਨ ਵਿਚ ਵੀ ਭਾਸ਼ਣ ਮੁਕਾਬਲੇ, ਗੁਰਬਾਣੀ ਪਾਠ ਮੁਕਾਬਲੇ, ਦਸਤਾਰ ਮੁਕਾਬਲੇ, ਸੰਗੀਤ ਮੁਕਾਬਲੇ ਅਤੇ ਖੇਡਾਂ ਦੇ ਮੁਕਾਬਲੇ ਵੀ ਹੋਏ। 22 ਜੂਨ ਨੂੰ ਸ੍. ਦਰਬਾਰਾ ਸਿੰਘ (ਮੁੱਖ ਮੰਤਰੀ, ਪੰਜਾਬ) ਆਪਣੇ ਮੰਤਰੀਆਂ ਦੇ ਅਮਲੇ ਫੈਲੇ ਨਾਲ ਹਾਜ਼ਰ ਹੋਏ। ਮਹਾਰਾਜ ਬੀਰ ਸਿੰਘ ਜੀ ਨੇ ਮੁੱਖ ਮੰਤਰੀ ਨੂੰ ਅਤੇ ਉਨ੍ਹਾਂ ਦੇ ਸਾਥੀਆਂ ਨੂੰ 'ਜੀਓ ਆਇਆਂ' ਕਿਹਾ। ਸ੍. ਬੀਰ ਦਵਿੰਦਰਪਾਲ ਸਿੰਘ, ਜਗਦੇਵ ਸਿੰਘ ਜੱਸੋਵਾਲ, ਸ੍. ਵੀਰਪਾਲ ਸਿੰਘ ਐੱਮ. ਐੱਲ. ਏ. ਅਤੇ ਸ੍. ਮਹਿੰਦਰ ਸਿੰਘ ਗਿੱਲ ਨੇ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਸ਼ਰਧਾ ਸੁਮਨ ਭੇਂਟ ਕੀਤੇ। ਸ੍. ਦਰਬਾਰਾ ਸਿੰਘ (ਮੁੱਖ ਮੰਤਰੀ) ਨੇ ਕਿਹਾ ਕਿ ਮਹਾਰਾਜ ਬੀਰ ਸਿੰਘ ਜੀ ਨੇ ਇਸ ਧਰਤੀ ਦਾ ਗੌਰਵਮਈ ਇਤਿਹਾਸ ਦੱਸਿਆ ਹੈ। ਜਿਸ ਥਾਂ 'ਤੇ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਬੈਠੇ ਹਨ, ਇਸ ਦਰਬਾਰ ਨੇ ਦੇਸ਼ ਦੀ ਅਜ਼ਾਦੀ ਵਿਚ ਵੱਡਾ ਯੋਗਦਾਨ ਪਾਇਆ ਹੈ। ਅਜ਼ਾਦੀ ਮਹੱਲ ਦੀ ਉਸਾਰੀ ਲਈ ਨੀਂਹ ਵਿਚ ਕੁਰਬਾਨੀਆਂ ਨਾਮਧਾਰੀਆਂ ਦੀਆਂ ਹਨ। ਨੀਂਹ ਦਾ ਪੱਥਰ ਲੁੱਕ ਜਾਂਦਾ ਹੈ, ਪਰ ਇਮਾਰਤ ਉਸੇ ਦੇ ਸਹਾਰੇ ਖੜ੍ਹੀ ਹੁੰਦੀ ਹੈ। ਸਾਨੂੰ ਇਸ ਤੱਥ ਨੂੰ ਭੁੱਲਣਾ ਨਹੀਂ ਚਾਹੀਦਾ। ਮੈਂ ਇੱਥੇ ਬਤੌਰ ਮੁੱਖ ਮੰਤਰੀ ਨਹੀਂ ਆਇਆ, ਸਗੋਂ ਤੀਰਥ ਯਾਤਰਾ 'ਤੇ ਸ਼ਰਧਾ ਤੇ ਪ੍ਰੇਮ ਨਾਲ ਆਇਆ ਹਾਂ। ਸ੍ਰੀ ਸਤਿਗੁਰੂ ਜੀ ਨੇ

ਆਏ ਪਤਵੰਤਿਆਂ ਨੂੰ ਉੱਨ ਦੀ ਮਾਲਾ ਬਖ਼ਸ਼ ਕੇ ਨਿਵਾਜਿਆ।

23 ਜੂਨ ਨੂੰ ਰੇਡੀਓ ਤੇ ਖ਼ਬਰ ਆਈ ਕਿ ਸ੍ਰੀ ਸੰਜੈ ਗਾਂਧੀ ਇੱਕ ਹਵਾਈ ਜਹਾਜ਼ ਹਾਦਸੇ ਵਿਚ ਚਲਾਣਾ ਕਰ ਗਿਆ ਹੈ। ਸੰਜੇ ਆਪ ਜਹਾਜ ਚਲਾਉਂਦਾ ਸੀ, ਨਾਲ ਉਸਦਾ ਨਿੱਜੀ ਸਕੱਤਰ (ਸਾਥੀ) ਮਿਸਟਰ ਸਕਸੈਨਾ ਵੀ ਏਸੇ ਹਾਦਸੇ ਵਿਚ ਚੱਲ ਵੱਸਿਆ।

ਵਿਦਿਅਕ ਸੰਮੇਲਨ ਦੌਰਾਨ 24 ਜੂਨ ਨੂੰ ਸੰਗੀਤ ਸਭਾ ਵੀ ਆਯੋਜਿਤ ਹੋਈ। ਵੱਖੋ-ਵੱਖ ਮੁਕਾਬਲਿਆਂ ਵਿਚ ਜੇਤੂ ਨੌਜੁਆਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਇਨਾਮ ਦੇ ਕੇ ਨਿਵਾਜਿਆ। 25 ਜੂਨ ਨੂੰ ਅਨੰਦ ਕਾਰਜ ਅਤੇ ਪਾਠਾਂ ਦੇ ਭੋਗਾਂ ਨਾਲ 16ਵੇਂ ਸਰਬ ਹਿੰਦ ਵਿਦਿਅਕ ਸੰਮੇਲਨ ਦੀ ਸਮਾਪਤੀ ਹੋਈ।

**ਗਊ ਰੱਖਿਆ ਜਲਸਾ**

26 ਜੂਨ ਭਬਵਾਲੀ ਵਿਖੇ ਰੇਲ ਦੁਆਰਾ ਬੁੱਚੜਖਾਨੇ ਲਈ ਜਾਂਦੇ ਬੈਲ ਅਤੇ ਗਊਆਂ ਨੂੰ ਛੁਡਵਾ ਕੇ ਸ਼ਹਿਰ ਵਿਚ ਵਿਸ਼ਾਲ ਜਲੂਸ ਦਾ ਆਯੋਜਨ ਕੀਤਾ ਗਿਆ। ਭਰਪੂਰ ਗਿਣਤੀ ਵਿਚ ਨਾਮਧਾਰੀ ਸੰਗਤ ਅਤੇ ਗਊ ਰੱਖਿਆ ਸੰਮਤੀ ਦੇ ਅਹੁਦੇਦਾਰ ਅਤੇ ਹਿੰਦੂ ਸੱਜਣ ਸ਼ਾਮਲ ਹੋਏ। ਜਲੂਸ ਵਿਚ ਕਰੀਬ 8-10 ਹਜ਼ਾਰ ਲੋਕ ਸ਼ਾਮਲ ਹੋਏ। ਸ਼ਹਿਰ ਦੇ ਬਜ਼ਾਰਾਂ ਵਿਚ ਦੀ ਲੰਘਦਿਆਂ 'ਗਊ ਹੱਤਿਆ ਰੋਕੋ, ਬੁੱਚੜਖਾਨੇ ਬੰਦ ਕਰੋ ਦੇ ਸਲੋਗਨ ਫੜ੍ਹੇ ਲੋਕ ਨਾਹਰੇ ਲਾ ਰਹੇ ਸਨ। ਜਲੂਸ ਉਪਰੰਤ ਵਿਸ਼ਾਲ ਜਨ-ਸਭਾ ਹੋਈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦਿੱਤੇ। ਇੱਥੇ ਪ੍ਰਬੰਧ ਕਰਨ ਵਿਚ ਬਾਬਾ ਕਾਲ੍ਹਾ ਸਿੰਘ ਨੰਗਲ ਦੇ ਦੂਹਤੇ ਪਰਿਵਾਰ, ਅਜਾਇਬ ਸਿੰਘ ਹੁਰਾਂ ਨੇ ਪ੍ਰਮੁੱਖ ਭੂਮਿਕਾ ਨਿਭਾਈ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਛੁਡਾਈ ਕੀਤੇ ਬੈਲਾਂ ਨਮਿੱਤ ਪਾਠਾਂ ਦੇ ਭੋਗ ਪਾਏ ਗਏ। ਜਨ ਸਭਾ ਦਾ ਮੰਚ ਸੰਚਾਲਨ ਕਵੀ ਪ੍ਰੀਤਮ ਸਿੰਘ ਨੇ ਕੀਤਾ, ਪ੍ਰਮੁੱਖ ਬੁਲਾਰੇ ਸਨ: ਵੈਦ ਰਾਮ ਦਿਆਲ ਐੱਮ.ਐੱਲ.ਏ., ਮਹਾਰਾਜ ਬੀਰ ਸਿੰਘ ਜੀ ਨੇ ਕਲਕੱਤਿਓਂ ਬੁੱਚੜਖਾਨੇ ਜਾਂਦੀਆਂ ਗਊਆਂ ਛੁਡਾ ਕੇ ਲਿਆਂਦੀਆਂ ਸਨ, ਜਿਨ੍ਹਾਂ ਨੇ ਵਦੀਆ ਦੁੱਧ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਗਊ ਸੇਵਾ ਦੀ ਪ੍ਰੇਰਣਾ ਦੇਂਦਿਆਂ ਕਿਹਾ ਕਿ ਜੇ ਅਸੀਂ ਸਾਰੇ ਗਊਆਂ ਦੀ ਸੇਵਾ ਕਰੀਏ ਤਾਂ ਗਊ ਰੱਖਿਆ ਆਪੇ ਹੋ ਜਾਵੇਗੀ। ਆਪ ਜੀ ਨੇ ਕਿਹਾ ਕਿ ਕਿੰਨੇ ਹੀ ਹਿੰਦੂ ਹਨ, ਜੋ ਗਊਆਂ ਮਾਰਨ ਦੇ

ਵਪਾਰ ਵਿਚ ਸ਼ਾਮਲ ਹਨ ਅਤੇ ਰਾਜਸਥਾਨ ਵਿਚ ਕਿੰਨੇ ਹੀ ਮੁਸਲਮਾਨ ਹਨ, ਜੋ ਗਊਆਂ ਪਾਲਦੇ ਹਨ, ਸੇਵਾ ਕਰਦੇ ਹਨ। ਇਹ ਜਲਸਾ ਉਨ੍ਹਾਂ ਨੂੰ ਸ਼ਾਬਾਸ਼ ਦੇਣ ਅਤੇ ਉਤਸ਼ਾਹਿਤ ਕਰਨ ਲਈ ਹੈ, ਜਿਨ੍ਹਾਂ ਨੇ ਬੈਲ ਛੁਡਵਾਏ ਹਨ। ਅਜਿਹੇ ਜਲਸੇ ਕਰਕੇ ਗਊ ਹੱਤਿਆ 'ਤੇ ਪਾਬੰਦੀ ਲਾਉਣ ਲਈ ਲੋਕ ਰਾਇ ਕਾਇਮ ਕੀਤੀ ਜਾਵੇ। ਆਪ ਜੀ ਨੇ ਕਿਹਾ ਕਿ ਸਾਨੂੰ ਚਾਹੀਦਾ ਹੈ ਕਿ ਇਸ ਕੰਮ ਵਿਚ ਸੀ. ਪੀ. ਆਈ. ਅਤੇ ਸੀ. ਪੀ. ਐੱਮ. ਵਾਲਿਆਂ ਨੂੰ ਵੀ ਸ਼ਾਮਲ ਕਰੀਏ। ਸ਼ਾਮ ਨੂੰ 7:30 ਵਜੇ ਸਫ਼ਲਤਾਪੂਰਵਕ ਸਭਾ ਸਮਾਪਨ ਹੋਈ।

**ਲੋੜਵੰਦਾਂ ਦਾ ਧਿਆਨ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿੱਤ-ਕ੍ਰਮ ਬਹੁਤ ਹੀ ਰੁਝੇਵਿਆਂ ਭਰਪੂਰ ਹੁੰਦਾ ਹੈ, ਅੱਧੀ ਰਾਤੋਂ ਬਾਅਦ ਦੋ-ਤਿੰਨ ਵਜੇ ਉੱਠ ਕੇ ਇਸ਼ਨਾਨ ਕਰਨਾ, ਨਾਮ ਸਿਮਰਨ, ਆਸਾ ਦੀ ਵਾਰ ਦਾ ਕੀਰਤਨ, ਚੰਡੀ ਦੀ ਵਾਰ ਦਾ ਪਾਠ ਕਰਕੇ ਫੇਰ ਕਿਸੇ ਨਾਲ ਬਚਨ-ਬਿਲਾਸ ਕਰਨਾ, ਫੇਰ ਦਿਨ ਭਰ ਪੰਥਕ ਜਿੰਮੇਵਾਰੀਆ. ਪ੍ਰੋਗਰਾਮ ਨਿਭਾਉਣੇ ਸਿੱਖਾਂ-ਸੇਵਕਾਂ ਅਤੇ ਲੋੜਵੰਦਾਂ ਦੀਆਂ ਅਰਜ਼ਾਂ ਬੇਨਤੀਆ ਸੁਣਨੀਆਂ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ ਜਾਂ ਲੋੜਾਂ ਦੀ ਪੂਰਤੀ ਲਈ ਸਬੰਧਤ ਵਿਅਕਤੀਆਂ ਨੂੰ ਆਦੇਸ਼ ਕਰਕੇ ਕੰਮ ਕਰਵਾਉਣੇ। ਸਮੁੱਚੇ ਸਮਾਜ ਨੂੰ ਆਪਣਾ ਇੱਕ ਵੱਡਾ ਪਰਿਵਾਰ ਸਮਝ ਕੇ ਉਨ੍ਹਾਂ ਸਭ ਦਾ ਧਿਆਨ ਰੱਖਣਾ, ਧਰਮ ਵਿਚ ਪਰਪੱਕ ਕਰਨ ਲਈ ਅਤੇ ਸੰਸਾਰਕ ਜੀਵਨ ਸੁਖੀ ਬਣਾਉਣ ਲਈ, ਇੱਕ ਵਧੀਆ ਗੁਰਸਿੱਖ ਬਣਨ ਦੇ ਨਾਲ ਇੱਕ ਆਦਰਸ਼ ਮਨੁੱਖ ਬਣਨ ਲਈ ਅਗੁਆਈ ਕਰਨੀ। ਹਰ ਅਗਾਂਹਵਧੂ ਤਹਿਰੀਕ ਦਾ ਸਾਥ ਦੇਣਾ ਆਪਣੇ ਦੇਸ਼, ਸਮਾਜ, ਸਭਿਆਚਾਰ, ਕਲਾ ਅਤੇ ਭਾਸ਼ਾ ਦੇ ਵਿਕਾਸ ਦੇ ਨਾਲ-ਨਾਲ ਵਿਸ਼ਵ ਸ਼ਾਂਤੀ ਅਤੇ ਸ਼ਾਕਾਹਾਰ ਦੇ ਪ੍ਰਚਾਰ ਲਈ ਸਾਰਥਕ ਯਤਨ ਕਰਨੇ। ਇਸ ਸਾਰੇ ਕੁਝ ਵਿਚ ਆਪਣੇ ਨਾਮ ਅਤੇ ਬਾਣੀ ਦੇ ਨਿੱਜੀ ਨਿਤਨੇਮ ਵਿਚ ਕਦੇ ਵਿਘਨ ਨਹੀਂ ਪੈਣ ਦੇਣਾ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਅਤੇ ਬਾਅਦ ਦੁਪਹਿਰ ਸਮੂਹਿਕ ਇੱਕ ਘੰਟਾ ਨਾਮ ਸਿਮਰਨ ਅਤੇ ਸ਼ਾਮ ਦੇ ਕੀਰਤਨ ਵਿਚ ਜਰੂਰ ਸ਼ਾਮਲ ਹੋਣਾ। ਅੰਮ੍ਰਿਤ ਵੇਲੇ ਤੋਂ ਲੈ ਕੇ ਦੇਰ ਰਾਤ ਤੱਕ ਚੱਲ ਸੋ ਚੱਲ...। ਇੰਨੇ ਸਾਰੇ ਕੁਝ ਵਿਚ ਹਰ ਛੋਟੀ ਜਾਂ ਵੱਡੀ ਗੱਲ ਦਾ ਏਨਾ ਧਿਆਨ ਰੱਖਣਾ ਕਿ ਆਪ ਜੀ ਦੇ 1

ਜੁਲਾਈ 1980 ਨੂੰ ਕਵੀ ਪ੍ਰੀਤਮ ਸਿੰਘ ਜੀ ਨੂੰ ਲਿਖੇ ਹਸਤ ਲਿਖਤ ਰੁੱਕੇ ਤੋਂ ਆਪ ਜੀ ਦੀ ਹਰ ਵਿਅਕਤੀ ਪ੍ਰਤੀ ਸੁਹਿਰਦਤਾ ਅਤੇ ਹਰ ਕੰਮ ਪ੍ਰਤੀ ਸੁਚੇਤਤਾ ਪ੍ਰਤੱਖ ਹੁੰਦੀ ਹੈ, ਹਸਤ-ਲਿਖਤ ਰੁੱਕੇ ਦੇ ਸ਼ਬਦ ਹਨ-

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਮਾਨ ਕਵੀ ਜੀ, ਉਮੈਦ ਹੈ ਰਾਮ ਸਰੂਪ ਜੀ ਵਾਲਾ ਕਾਰਜ ਰਾਤ ਤੱਕ ਪੂਰਾ ਹੋ ਗਿਆ ਹੋਵੇਗਾ। ਪੰ: ਸੁੰਦਰ ਲਾਲ ਅਤੇ ਭੁਪਿੰਦਰ ਸਿੰਘ ਜੀ ਸਿੰਘ ਸਾਹਿਬ ਰਿਟਾ. ਨੂੰ ਜਰੂਰ ਮਿਲਣਾ, ਸਿੰਘ ਸਾਹਿਬ ਪਾਸ ਹੰਸਪਾਲ ਜੀ ਨੂੰ ਜਰੂਰ ਲੈ ਜਾਣਾ।

(ਛੇਤੀ-ਛੇਤੀ ਸਵੇਰੇ 3:43)

ਇਹ ਵੀ ਸਤਿਗੁਰੂ ਜੀ ਦੇ ਵਿਅਕਤਿਤਵ ਦੀ ਵਿਸ਼ੇਸ਼ਤਾ ਹੈ ਕਿ ਆਪ ਦੇ ਪ੍ਰਵਚਨ, ਕਿਸੇ ਨਾਲ ਗੱਲਬਾਤ ਅਤੇ ਲਿਖਤ ਸੰਖੇਪ ਤੋਂ ਸੰਖੇਪ ਅਤੇ ਅਰਥ ਭਰਪੂਰ ਹੁੰਦੀ ਹੈ। ਸਤਿਗੁਰੂ ਜੀ ਦੇ ਰੁੱਕੇ ਦੇ ਲਿਖੇ ਉਪਰੋਕਤ ਸ਼ਬਦ ਸਬੰਧਿਤ ਵਿਅਕਤੀ ਵੱਲ ਹਨ, ਜੋ ਇਨ੍ਹਾਂ ਵਿਅਕਤੀਆਂ ਬਾਰੇ ਅਤੇ ਉਨ੍ਹਾਂ ਦੇ ਕੰਮਾਂ ਬਾਰੇ ਜਾਣੂ ਹੈ, ਆਪ ਜੀ ਨੇ ਆਸਾ ਦੀ ਵਾਰ ਵਿਚ ਜਾਣ ਲੱਗਿਆਂ ਛੇਤੀ-ਛੇਤੀ ਇਹ ਸ਼ਬਦ ਲਿਖ ਭੇਜੇ ਹਨ, ਜੋ ਕਿ ਰਾਮ ਸਰੂਪ ਸਰਪੰਚ ਰਾਣੀਆਂ (ਸਿਰਸਾ-ਹਰਿਆਣਾ) ਨੂੰ ਦੇਣ ਵਾਲੀ ਮਾਇਕ ਸਹਾਇਤਾ ਬਾਰੇ ਸੂਚਨਾਰਥ ਹੈ। ਪੰਡਤ ਸੁੰਦਰ ਲਾਲ ਜੀ ਪ੍ਰਸਿੱਧ ਸੁਤੰਤਰਤਾ ਸੰਗਰਾਮੀ, ਲੇਖਕ ਅਤੇ ਸਿੱਖ ਸਮਾਜ ਦੇ ਸਤਿਕਾਰਯੋਗ ਵਿਅਕਤੀ ਸਿੰਘ ਸਾਹਿਬ ਭੁਪਿੰਦਰ ਸਿੰਘ ਜੀ ਨੂੰ ਮਿਲ ਕੇ, ਉਨ੍ਹਾਂ ਦੀ ਕਿਸੇ ਕਿਸਮ ਦੀ ਲੋੜ ਹੋਵੇ ਤਾਂ ਪਤਾ ਕਰਕੇ ਸਤਿਗੁਰੂ ਜੀ ਨੂੰ ਸੂਚਿਤ ਕਰਨ ਬਾਰੇ ਆਦੇਸ਼ ਹੈ।

**ਵਹਿਮੀ ਜੀ ਦੀ ਬਰਸੀ :** 3 ਅਗਸਤ ਨੂੰ ਰਾਮਪੁਰ (ਬੁੱਢੀ ਮਾੜੀ) ਵਿਖੇ ਸੰਤ ਤਰਨ ਸਿੰਘ ਵਹਿਮੀ ਜੀ ਦੀ ਦੂਸਰੀ ਬਰਸੀ ਮਨਾਈ ਗਈ, ਕਵੀ ਜੀਵਨ ਸਿੰਘ ਜੀ. ਕਵੀਸ਼ਰ ਬਾਜ ਸਿੰਘ ਜੀ ਨੇ ਆਪਣੇ ਕਵੀਸ਼ਰੀ ਜਥਿਆਂ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਸੰਤ ਗਿਆਨ ਸਿੰਘ ਜੀ ਜਥੇਦਾਰ ਵੀਰੋਕਿਆਂ ਵਾਲਿਆਂ ਹੱਲੇ ਦੇ ਦੀਵਾਨ ਦੁਆਰਾ ਮੇਲੇ ਦੀ ਸੋਭਾ ਵਧਾਈ। ਸਭ ਪ੍ਰਚਾਰਕਾਂ ਅਤੇ ਬੁਲਾਰਿਆਂ ਨੇ ਸੰਤ ਤਰਨ ਸਿੰਘ ਜੀ ਦੀ ਗੁਰੂ ਜੱਸ ਲਿਖਣ ਦੀ ਘਾਲਣਾ ਦੀ

ਸੋਭਾ ਕੀਤੀ। ਇਸ ਮੇਲੇ ਦਾ ਆਯੋਜਨ ਵਹਿਮੀ ਪਰਿਵਾਰ ਵਲੋਂ ਕੀਤਾ ਗਿਆ।

**ਹੰਸਪਾਲ ਜੀ ਐੱਮ. ਪੀ. ਚੁਣੇ ਗਏ:** 4 ਜੁਲਾਈ ਨੂੰ ਸ੍. ਹਰਵਿੰਦਰ ਸਿੰਘ ਹੰਸਪਾਲ (ਜਨਰਲ ਸਕੱਤਰ ਨਾਮਧਾਰੀ ਦਰਬਾਰ) ਰਾਜ ਸਭਾ ਦੇ ਮੈਂਬਰ ਚੁਣੇ ਗਏ। ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਦੀਆਂ ਵੋਟਾਂ ਨਾਲ ਚੁਣੇ ਜਾਂਦੇ ਰਾਜ ਸਭਾ ਮੈਂਬਰਾਂ 'ਚੋਂ ਹੰਸਪਾਲ ਜੀ ਨੂੰ 60 ਵੋਟਾਂ ਮਿਲੀਆਂ, ਜਦੋਂ ਕਿ ਜਿੱਤਣ ਲਈ 40 ਵੋਟਾਂ ਹੀ ਕਾਫੀ ਸਨ। ਇਸ ਤੋਂ ਬਿਨਾਂ ਅਕਾਲੀ ਪਾਰਟੀ ਦੇ ਜਥੇਦਾਰ ਜਗਦੇਵ ਸਿੰਘ ਵੀ 50 ਵੋਟਾਂ ਪ੍ਰਾਪਤ ਕਰਕੇ ਚੁਣੇ ਗਏ।

**ਪੰਡਤ ਸੁੰਦਰ ਲਾਲ:** ਸੁਤੰਤਰਤਾ ਸੈਨਾਨੀ, ਵਿਦਵਾਨ ਅਤੇ ਪ੍ਰਸਿੱਧ ਇਤਿਹਾਸਕਾਰ ਪੰ: ਸੁੰਦਰ ਲਾਲ ਜੀ ਸ. ਭਗਤ ਸਿੰਘ ਮਾਰਕੀਟ ਨਵੀਂ ਦਿੱਲੀ ਨਿਵਾਸ ਕਰਦੇ ਹਨ। ਇਨ੍ਹਾਂ ਦੀ ਬਿਰਧ ਅਵਸਥਾ ਦਾ ਸਤਿਗੁਰੂ ਜੀ ਵਲੋਂ ਉਚੇਚਾ ਧਿਆਨ ਦਿੱਤਾ ਜਾਂਦਾ ਹੈ। ਉਨ੍ਹਾਂ ਦੀਆਂ ਲੋੜਾਂ ਵੀ ਪੂਰੀਆਂ ਕੀਤੀਆਂ ਜਾਂਦੀਆਂ ਹਨ, ਕਦੇ ਸਤਿਗੁਰੂ ਜੀ ਆਪ, ਕਦੇ ਕੋਈ ਸਿੰਘ ਭੇਜ ਕੇ ਸੁਖ-ਸਾਂਦ ਪੁਛਦੇ ਰਹਿੰਦੇ ਹਨ। ਅੱਜ ਹੁਕਮ ਅਨੁਸਾਰ ਕਵੀ ਪ੍ਰੀਤਮ ਸਿੰਘ ਜੀ ਪੰਡਤ ਜੀ ਦਾ ਪਤਾ ਲੈਣ ਅਤੇ ਫੋਟੋ ਲੈਣ ਗਏ। ਪੰਡਤ ਜੀ ਨੇ ਸਤਿਗੁਰੂ ਜੀ ਬਾਰੇ ਕਿਹਾ- ਸਤਿਗੁਰੂ ਜਗਜੀਤ ਸਿੰਘ ਜੀ ਭਾਰਤ ਦੇ ਉਂਗਲੀਆਂ 'ਤੇ ਗਿਣੇ ਜਾਂਦੇ ਮਹਾਨ ਵਿਅਕਤੀਆਂ 'ਚੋਂ ਹਨ। ਕੇਵਲ ਮੇਰੇ ਲਈ ਹੀ ਨਹੀਂ, ਸਾਰੇ ਭਾਰਤ ਅਤੇ ਸਮੁੱਚੀ ਮਾਨਵ ਜਾਤੀ ਦੇ ਰਹਿਨੁਮਾ ਹਨ।

**ਵਿਦੇਸ਼ ਦੌਰਾ:** ਸ੍ਰੀ ਸਤਿਗੁਰੂ ਜੀ 8 ਅਗਸਤ ਤੋਂ ਦਿੱਲੀਓਂ ਰਵਾਨਾ ਹੋ ਇੰਗਲੈਂਡ, ਯੂਰਪ, ਅਮਰੀਕਾ ਦੀਆਂ ਸੰਗਤਾਂ ਨੂੰ ਨਿਵਾਜਦਿਆਂ 15 ਸਤੰਬਰ ਨੂੰ ਵਾਪਸ ਦਿੱਲੀ ਪੁੱਜੇ। ਸ੍ਰੀ ਸਤਿਗੁਰੂ ਜੀ ਨਾਲ ਦੌਰੇ ਸਮੇਂ ਸ੍ਰੀ ਮਾਤਾ ਜੀ, ਠਾਕੁਰ ਦਲੀਪ ਸਿੰਘ, ਸੇਵਕ ਮਹਿੰਦਰ ਸਿੰਘ ਪੂਰਬਾ, ਪੰ. ਗੋਪਾਲ ਸਿੰਘ, ਸੰਤ ਖਜਾਨ ਸਿੰਘ, ਸੰਤ ਹਰਬੰਸ ਸਿੰਘ ਘੁੱਲਾ, ਸੰਤ ਹਰਭਜਨ ਸਿੰਘ ਢੋਡਾ, ਸੁਰਜੀਤ ਸਿੰਘ ਮੱਤੂ ਆਦਿ ਸਨ।

**ਸ਼ਹੀਦੀ ਮੇਲਾ, ਅੰਮ੍ਰਿਤਸਰ**

ਸ੍ਰੀ ਸਤਿਗੁਰੂ ਜੀ 15 ਸਤੰਬਰ ਰਾਤ ਨੂੰ ਅੰਮ੍ਰਿਤਸਰ ਪੁੱਜ ਗਏ ਸਨ। 16

ਸਤੰਬਰ ਅੰਮ੍ਰਿਤਸਰ ਦੇ ਸ਼ਹੀਦਾਂ ਨਮਿੱਤ ਮੇਲਾ ਹੋਇਆ। ਆਸਾ ਦੀ ਵਾਰ, ਹੱਲੇ ਦੇ ਦੀਵਾਨ, ਨਾਮ ਸਿਮਰਨ, ਕੀਰਤਨ ਅਤੇ ਸ਼ਹੀਦਾਂ ਨਮਿੱਤ ਪਾਠਾਂ ਦੇ ਭੋਗ ਪਾਏ ਗਏ। ਸ੍ਰ. ਵਿਧਾਤਾ ਸਿੰਘ ਕਮਾਲ, ਸ੍ਰੀ. ਜੁਗਿੰਦਰਪਾਲ ਸੇਵਕ, ਸ੍ਰ. ਪਿਆਰਾ ਸਿੰਘ ਰੌਸ਼ਨ ਨੇ ਸ਼ਹੀਦਾਂ ਨਮਿਤ ਕਾਵਿ ਰਚਨਾਵਾਂ ਪੇਸ਼ ਕੀਤੀਆਂ। ਸ੍ਰ. ਸਰਮੁਖ ਸਿੰਘ 'ਚਮਕ', ਡਾ. ਮਾਨ ਸਿੰਘ ਨਿਰੰਕਾਰੀ, ਪ੍ਰਸਿੱਧ ਜਨ ਸੇਵਕ ਭਗਤ ਪੂਰਨ ਸਿੰਘ, ਸ੍ਰ. ਕਿਰਪਾਲ ਸਿੰਘ ਸਾਬਕਾ ਐੱਮ. ਐੱਲ. ਏ. ਅਤੇ ਸਾਬਕਾ ਹੈੱਡ ਗ੍ਰੰਥੀ ਜਥੇਦਾਰ ਪ੍ਰਤਾਪ ਸਿੰਘ ਆਦਿ ਸਭ ਪਤਵੰਤਿਆਂ ਨੇ ਸ਼ਹੀਦਾਂ ਨੂੰ ਸ਼ਰਧਾ ਸੁਮਨ ਭੇਂਟ ਕੀਤੇ। ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਆਏ ਪਤਵੰਤਿਆਂ ਦਾ ਧੰਨਵਾਦ ਕਰਦਿਆਂ ਮਾਲ ਮੰਤਰੀ ਸ੍ਰ. ਬੇਅੰਤ ਸਿੰਘ ਬਾਰੇ ਕਿਹਾ ਕਿ ਉਨ੍ਹਾਂ ਇੱਥੇ ਪੁੱਜਣਾ ਸੀ, ਪਰ ਕਿਸੇ ਕਾਰਨ ਆ ਨਹੀਂ ਸਕੇ, ਉਨ੍ਹਾਂ ਦਾ ਵੀ ਧੰਨਵਾਦ ਹੀ ਹੈ ਕਿ ਸਾਡਾ ਸਮਾਂ ਬਚ ਗਿਆ ਹੈ, ਅਸਾਂ ਜੀਵਨ ਨਗਰ ਜਾਣਾ ਹੈ।

**ਸ੍ਰੀ ਭੈਣੀ ਸਾਹਿਬ ਨਾਮ-ਸਿਮਰਨ ਜੱਪ-ਪ੍ਰਯੋਗ (ਅੱਸੂ ਦਾ ਮੇਲਾ)**

ਹਰ ਸਾਲ ਦੀ ਤਰ੍ਹਾਂ ਇਸ ਵਰ੍ਹੇ ਦਾ ਸਲਾਨਾ ਨਾਮ ਸਿਮਰਨ ਜੱਪ ਪ੍ਰਯੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ 26 ਸਤੰਬਰ ਨੂੰ ਸ਼ੁਰੂ ਹੋਇਆ। ਬਾਲ, ਬਿਰਧ, ਨੌਜੁਆਨ, ਸਿੰਘ, ਬੀਬੀਆਂ ਨਾਮ-ਸਿਮਰਨ ਜੱਪ ਪ੍ਰਯੋਗ ਦੌਰਾਨ ਅੰਮ੍ਰਿਤ ਵੇਲੇ ਇੱਕ ਵਜੇ ਉੱਠ ਇਸ਼ਨਾਨ ਕਰਕੇ ਦੋ ਵਜੇ ਤੋਂ ਕਰੀਬ ਸਵਾ ਛੇ ਵਜੇ ਤੱਕ ਅਤੇ ਦੁਪਹਿਰੇ 12 ਤੋਂ 4 ਵਜੇ ਨਾਮ ਸਿਮਰਨ ਕਰਦੇ ਹਨ, ਜਿਸ ਦੌਰਾਨ ਆਸਾ ਦੀ ਵਾਰ ਅਤੇ ਕਥਾ ਕੀਰਤਨ ਦਾ ਪ੍ਰਵਾਹ ਜਾਰੀ ਰਹਿੰਦਾ ਹੈ। ਅੱਸੂ ਦੇ ਮਹੀਨੇ ਵਿਚ ਹੋਣ ਕਰਕੇ ਇਸ ਮੇਲੇ ਨੂੰ ਅੱਸੂ ਦਾ ਮੇਲਾ ਵੀ ਕਿਹਾ ਜਾਂਦਾ ਹੈ। 14 ਅਕਤੂਬਰ ਨੂੰ ਨਾਮ ਸਿਮਰਨ ਜੱਪ ਪ੍ਰਯੋਗ ਦੀ ਸੰਪੂਰਨਤਾ ਦੀ ਅਰਦਾਸ ਹੋਈ ਅਤੇ ਮੇਲਾ ਸ਼ੁਰੂ ਹੋਇਆ। ਰੋਜ਼ਾਨਾ ਦਿਨ ਭਰ ਅਤੇ ਰਾਤ ਦੇਰ ਤੱਕ ਹੱਲੇ ਦੇ ਦੀਵਾਨ ਲਗਦੇ ਹਨ।

16 ਅਕਤੂਬਰ ਕੱਤਕ ਦੀ ਸੰਗਰਾਂਦ ਵਾਲੇ ਦਿਨ ਭੈਣੀ ਸਾਹਿਬ ਪਿੰਡ ਵਾਲੇ ਗੁਰਦੁਆਰੇ ਅੱਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੋ ਪਾਠਾਂ ਦੇ ਭੋਗ ਪਾਏ ਗਏ। ਪਿੰਡ ਵਾਲੇ ਗੁਰਦੁਆਰੇ ਦੇ ਮੁੱਖੀ ਸੱਜਣਾਂ ਨੇ ਕੁਝ ਦਿਨ ਪਹਿਲਾਂ ਹੀ (10 ਅਕਤੂਬਰ) ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨ ਪਵਾਏ ਅਤੇ ਪਿਛਲੇ ਕੁਝ ਸਮੇਂ ਤੋਂ

ਚੱਲੀ ਆਉਂਦੀ ਧੜੇਬੰਦੀ ਖ਼ਤਮ ਕਰ ਦਿੱਤੀ। ਇਸ ਦੁਬਿਧਾ ਨੂੰ ਖ਼ਤਮ ਕਰਨ ਵਿਚ ਮੁੱਖ ਭੂਮਿਕਾ ਸੂਬਾ ਉਦੇ ਸਿੰਘ ਜੀ ਚੂੰਨ੍ਹੀ ਵਾਲਿਆਂ ਦੀ ਹੈ। ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ 7:50 ਸਵੇਰੇ ਗੁਰਦੁਆਰੇ ਦਰਸ਼ਨ ਦਿੱਤੇ। ਸਤਿਗੁਰੂ ਜੀ ਦੇ ਸਨਮੁਖ ਪਿੰਡ ਦੇ ਮੁਖੀ ਸੱਜਣ ਸ੍ਰ. ਗੁਰਮੇਲ ਸਿੰਘ, ਸ੍ਰ. ਸੁਖਦੇਵ ਸਿੰਘ, ਸ੍ਰ. ਗੁਰਦੀਪ ਸਿੰਘ ਬੈਠੇ ਸਨ। ਸ੍ਰੀ ਸਤਿਗੁਰੂ ਜੀ ਨਾਲ ਗੁਰਦੇਵ ਸਿੰਘ ਮਦਾਰ, ਸੂਬਾ ਉਦੇ ਸਿੰਘ ਚੂੰਨ੍ਹੀ ਅਤੇ ਸ੍ਰ. ਕਪੂਰ ਸਿੰਘ ਵੀ ਸਨ। ਸੰਤ ਭਜਨਾ ਸਿੰਘ ਅਤੇ ਸ੍ਰ. ਕੇਹਰ ਸਿੰਘ ਕੀਰਤਨ ਕਰ ਰਹੇ ਸਨ। ਪਿੰਡ ਵਾਲੇ ਭਾਈ , ਮਾਈਆਂ ਅਤੇ ਨਾਮਧਾਰੀ ਸੰਗਤ ਭਰਪੂਰ ਗਿਣਤੀ ਵਿਚ ਹਾਜ਼ਰ ਸੀ। ਅੱਜ ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ ਹੋਈ ਅਤੇ ਰਾਤ ਨੂੰ 6 ਤੋਂ 9 ਵਜੇ ਤੱਕ ਕਵੀ ਦਰਬਾਰ ਵੀ ਹੋਇਆ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਕਵੀਆਂ ਤੋਂ ਬਿਨਾਂ ਸ੍ਰ. ਤਾਰਾ ਸਿੰਘ ਕਾਮਲ ਅਤੇ ਸ੍ਰੀ ਪ੍ਰਕਾਸ਼ ਸ਼ਿਮਲਵੀ ਨੇ ਵੀ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ।

**ਅੱਸੂ ਦੇ ਮੇਲੇ ਦਾ ਭੋਗ ਅਤੇ ਅਨੰਦ ਕਾਰਜ**

17 ਅਕਤੂਬਰ ਮੇਲੇ ਦੇ ਭੋਗ ਵਾਲੇ ਦਿਨ 66 ਅਨੰਦ ਕਾਰਜ ਹੋਏ, ਜਿਨ੍ਹਾਂ ਵਿਚ ਵਿਸ਼ੇਸ਼ ਅਨੰਦ ਕਾਰਜ ਸ੍ਰੀ ਠਾਕੁਰ ਦਲੀਪ ਸਿੰਘ ਅਤੇ ਭਾਈ ਕੇ ਕੇਰੇ ਦੀ ਬੀਬੀ ਗੁਰਮੀਤ ਕੌਰ ਦਾ। ਇਨ੍ਹਾਂ ਅਨੰਦ ਕਾਰਜਾਂ ਦੀ ਇਹ ਵੀ ਵਿਸ਼ੇਸ਼ਤਾ ਹੈ ਕਿ ਕਰੀਬ 10 ਜੋੜਿਆਂ ਦੇ ਅਨੰਦ ਕਾਰਜ ਅਜਿਹੇ ਹਨ, ਜਿਨ੍ਹਾਂ ਨੂੰ ਕੱਲ ਤੱਕ ਆਪਣੇ ਅਨੰਦਾਂ ਦਾ ਕੋਈ ਪਤਾ ਨਹੀਂ ਸੀ। ਸ੍ਰੀ ਸਤਿਗੁਰੂ ਜੀ ਦੇ ਹੁਕਮ ਨੂੰ ਸਤਿ ਕਰਕੇ ਮੰਨਣ ਵਾਲਿਆਂ ਸਿੱਖਾਂ ਨੇ ਰਾਤ ਹੁਕਮ ਹੋਇਆ ਅਤੇ ਸਵੇਰੇ ਅਨੰਦ ਕਰਵਾ ਲਏ। ਅੱਸੂ ਦਾ ਮੇਲਾ ਬੜੀ ਸ਼ਾਂਤੀ ਅਤੇ ਸ਼ਾਨ ਨਾਲ ਸੰਪੂਰਣ ਹੋਇਆ।

**ਕੌਮਾਂਤਰੀ ਧਰਮ ਅਤੇ ਵਿਸ਼ਵ ਅਮਨ-ਕਾਨਫਰੰਸ**

17 ਅਕਤੂਬਰ ਨੂੰ ਮੇਲੇ ਦਾ ਭੋਗ ਪਾ ਕੇ ਸ੍ਰੀ ਸਤਿਗੁਰੂ ਜੀ 18 ਰਾਤ ਨੂੰ ਥਾਈਲੈਂਡ ਵਾਸਤੇ ਹਵਾਈ ਜਹਾਜ ਦੁਆਰਾ ਰਵਾਨਾ ਹੋਏ। ਥਾਈਲੈਂਡ ਵਿਖੇ ਰਾਜਬੁਰੀ ਇਲਾਕੇ ਵਿਚ 'ਹੁਵਾ ਸਵੱਨ' ਅਰਥਾਤ 'ਧਰਮ ਧਰਤੀ, ਆਸ਼ਰਮ ਵਿਖੇ ਡਾ. ਸੁਚਾਟ (ਬੋਧੀ ਸਾਧੂ) ਨੇ ਇੱਕ ਵਿਸ਼ੇਸ਼ ਪ੍ਰੋਗਰਾਮ ਦਾ ਆਯੋਜਨ ਕੀਤਾ ਹੈ, ਕੌਮਾਂਤਰੀ ਧਰਮ ਅਤੇ ਵਿਸ਼ਵ-ਅਮਨ ਕਾਨਫਰੰਸ।' ਇਸ ਕਾਨਫਰੰਸ ਵਿਚ

ਵਿਸ਼ਵ ਭਰ ਦੇ ਵੱਖੋ-ਵੱਖੋ ਧਰਮਾਂ ਦੇ ਆਚਾਰਯ ਅਤੇ ਰਾਜਦੂਤ ਪੁੱਜੇ। ਇਸ ਕਾਨਫਰੰਸ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ। ਕਾਨਫਰੰਸ ਦੇ ਚੇਅਰਮੈਨ ਡਾ. ਸੁਚਾਟ ਦੇ ਵਿਸਤ੍ਰਿਤ ਸੁਆਗਤੀ ਪੱਤਰ ਦੇ ਕੁਝ ਕੁ ਸ਼ਬਦ : "ਗੁਰੂਦੇਵ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜः ਬੜੀ ਨਿਮਰਤਾ ਸਹਿਤ ਚਰਨ ਬੰਦਨਾ। ਅੱਜ ਅਸੀਂ ਦੁਨੀਆਂ ਦੀ ਸ਼ਾਂਤੀ ਦੀ ਭਾਵਨਾ ਨੂੰ ਲੈ ਕੇ ਇਕੱਠੇ ਹੋਏ ਹਾਂ ਕਿਉਂਕਿ ਦੁਨੀਆਂ ਦੇ ਲੋਕ ਜੰਗ ਦੇ ਖ਼ਤਰੇ ਤੋਂ ਡਰੇ ਹੋਏ ਹਨ। ਮਨੁੱਖਾਂ ਦੇ ਵਿਚਾਰ ਗ਼ਲਤ ਰਸਤੇ 'ਤੇ ਜਾ ਰਹੇ ਹਨ। ਦਿਮਾਗ਼ ਹਥਿਆਰ ਬਣਾਉਣ ਵਿਚ ਰੁੱਝਾ ਹੋਇਆ ਹੈ। ਇੱਥੋਂ ਪਤਾ ਲਗਦਾ ਹੈ ਕਿ ਆਦਮੀ ਦਾ ਰਸਤਾ ਪਾਪ ਵੱਲ ਵੱਧ ਰਿਹਾ ਹੈ। ਧਰਮ ਪਰਾਇਣ ਲੋਕਾਂ ਪਾਸ ਹਥਿਆਰ ਨਹੀਂ ਹਨ, ਪਰ ਧਰਮ ਹੀ ਸਾਡਾ ਸਭ ਤੋਂ ਵੱਡਾ ਹਥਿਆਰ ਹੈ ਕਿ ਜਿਸ ਨੇ ਸਾਨੂੰ ਧਰਵਾਸ ਦਿੱਤੀ ਹੈ। ਜਿਨ੍ਹਾਂ ਦੇ ਦਿਲ-ਦਿਮਾਗ਼ ਗੁੱਸੇ ਅਤੇ ਜ਼ਬਰਦਸਤੀ ਕਰਨ ਲਈ ਭਰੇ ਹੋਏ ਹਨ। ਉਹ ਮਨੁੱਖਾਂ ਦੀ ਰਹਿਣੀ ਰਹਿਣ, ਉਹਨਾਂ ਦੇ ਦਿਲ ਦਿਮਾਗ਼ ਵਿਚ ਰਹਿਮ ਆਵੇ ਅਤੇ ਮਾਰੂ ਜੰਗਾਂ ਤੋਂ ਹੱਟ ਕੇ, ਆਪਸ ਵਿਚ ਬੈਠ ਕੇ ਦੁਨੀਆਂ ਦੀ ਸੁਖ-ਸ਼ਾਂਤੀ ਲਈ ਸਲਾਹ ਮਸ਼ਵਰਾ ਕਰਨ।

ਦੁਨੀਆਂ ਦੀ ਸ਼ਾਂਤੀ ਪੈਸੇ ਨਾਲ, ਹਥਿਆਰਾਂ ਨਾਲ, ਜਾਂ ਆਪਣੀ ਤਾਕਤ ਨਾਲ ਹੋਣੀ ਸੰਭਵ ਨਹੀਂ। ਅਸਲ ਸੁੱਖ ਸਾਡੇ ਵਿਚ ਚੰਗਿਆਈ, ਅਸਲੀਅਤ, ਭਾਈਚਾਰਾ, ਪਿਆਰ ਅਤੇ ਸੱਚੇ-ਸੁੱਚੇ ਖ਼ਿਆਲਾਂ ਨਾਲ ਹੋ ਸਕਦਾ ਹੈ।

ਸੱਚੇ ਪਾਤਸ਼ਾਹ ਜੀ, ਆਪ ਦੁਨੀਆਂ ਦੀ ਅਸਲ ਸੁਖ-ਸ਼ਾਂਤੀ ਦੇ ਮਾਲਕ ਹੋ। ਸੰਸਾਰ ਭਰ ਵਿਚ ਅਮਨ-ਸ਼ਾਂਤੀ ਲਈ ਬਣੀ ਸਭਾ ਦੇ ਡਾਇਰੈਕਟਰਾਂ ਨੇ ਆਪ ਜੀ ਦੇ ਪਵਿੱਤਰ ਚਰਨਾਂ ਵਿਚ ਪ੍ਰਾਰਥਨਾ ਕੀਤੀ ਹੈ ਕਿ ਆਪ ਜੀ ਅੱਜ ਦੇ ਵਿਸ਼ਵ ਅਮਨ ਸਮਾਗਮ ਦੀ ਪ੍ਰਧਾਨਗੀ ਕਰੋ। ਆਪ ਜੀ ਜੋ ਕਿਰਪਾ ਕਰਕੇ, ਏਨੀ ਖੇਚਲ ਕਰਕੇ, ਹਿੰਦੁਸਤਾਨ ਵਿਚੋਂ ਪੰਜਾਬ ਦੀ ਧਰਤੀ ਤੋਂ ਆਏ ਹੋ, ਸਮਾਗਮ ਦੇ ਆਯੋਜਕਾਂ 'ਤੇ ਬਹੁਤ ਅਹਿਸਾਨ ਕੀਤਾ ਹੈ। ਇਸ ਲਈ ਸਾਡੀ ਪ੍ਰਾਰਥਨਾ ਹੈ ਕਿ ਦੁਨੀਆਂ ਦੀ ਸੁਖ-ਸ਼ਾਂਤੀ ਲਈ ਅੱਜ ਦੇ ਸਮਾਗਮ ਦੇ ਉਦਘਾਟਨ ਕਰੋ।

(19:10:1980 ਥਾਈ ਭਾਸ਼ਾ 'ਚੋਂ ਪੰਜਾਬੀ ਅਨੁਵਾਦ)

ਅਗਲੇ ਦਿਨ ਸ਼ਾਮੀ ਮਾਤ੍ਰਸ਼੍ਰੀ ਸਭਾਗਾਰ ਵਿੱਚ ਫਿਰ ਸੰਗੀਤ ਸਭਾ ਵਿੱਚ ਨਾਮਧਾਰੀ ਸੰਗੀਤਕਾਰਾਂ ਤੋਂ ਇਲਾਵਾ ਪੰਡਿਤ ਸ਼ਿਵ ਕੁਮਾਰ ਨੇ, ਸੰਤੂਰ ਵਾਦਨ ਦੁਆਰਾ ਅਤੇ ਉਹਨਾਂ ਨਾਲ ਸ੍ਰੀ ਜ਼ਾਕਿਰ ਹੁਸੈਨ ਨੇ ਤਬਲੇ 'ਤੇ ਸੰਗਤ ਕਰਕੇ, ਯਾਦਗਾਰੀ ਪਲ ਸਿਰਜ ਦਿੱਤੇ। ਪ੍ਰਸਿੱਧ ਗਾਇਕ ਕੁਮਾਰ ਗੰਧਰਵ ਦਾ ਗਾਇਨ ਅਦੁੱਤੀ ਸੀ। ਅਗਲੇ ਦਿਨ ਫਿਰ ਇਸੇ ਸਭਾਗਾਰ ਵਿੱਚ ਸ਼ਾਮ ਨੂੰ, ਸ਼੍ਰੀ ਹਰੀ ਪ੍ਰਸ਼ਾਦ ਚੌਰਸੀਆ ਦੇ ਨਾਮਧਾਰੀ ਸ਼ਾਗਿਰਦ, ਸ੍ਰੀ ਸਤਪਾਲ ਸਿੰਘ ਜੰਮੂ ਨੇ ਬੰਸਰੀ ਵਾਦਨ ਪੇਸ਼ ਕੀਤਾ। ਖਾਂ ਸਾਹਿਬ ਵਿਲਾਇਤ ਖਾਂ ਦੇ ਸ਼ਾਗਿਰਦ ਸ੍ਰੀ ਧਰਮਵੀਰ ਸਿੰਘ ਨੇ ਸਿਤਾਰ ਵਾਦਨ ਤੋਂ ਸੋਭਾ ਖੱਟੀ। ਸ੍ਰੀ ਐਮ. ਐਮ. ਗੋਪਾਲਾ ਕ੍ਰਿਸ਼ਨਨ ਨੇ ਆਪਣੀ ਪਾਰਟੀ ਨਾਲ ਵਾਇਲਨ ਵਜਾਈ। ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਠੁਮਰੀ ਸਮਰਾਟ ਨਾਲ, ਤਬਲਾ ਅਵਤਾਰ ਸਿੰਘ ਅਤੇ ਪੇਟੀ ਸੁਰਿੰਦਰ ਸਿੰਘ ਸੁਮਨ ਨੇ ਵਜਾਈ। ਇਹ ਸੁਮਨ ਨਾਂ ਦਾ ਨੌਜਵਾਨ ਸੰਤ ਨਿਧਾਨ ਸਿੰਘ ਆਲਿਮ ਜੀ ਦੇ ਨਾਲ ਢੋਲਕੀ ਵਜਾਉਣ ਵਾਲੇ, ਸੰਤ ਊਧਮ ਸਿੰਘ ਦਾ ਸਪੁੱਤਰ ਸੀ। ਬੰਬਈ ਦੇ ਇਸ ਸੰਗੀਤ ਸੰਮੇਲਨ ਵਿੱਚ, ਸ਼੍ਰੀ ਹਰੀ ਪ੍ਰਸ਼ਾਦ ਚੌਰਸੀਆ ਦਾ ਬੰਸਰੀ ਵਾਦਨ ਵੀ ਅਦਭੁੱਤ ਰਿਹਾ। ਸ੍ਰੀ ਸੁਖਬੀਰ ਸਿੰਘ ਗੁਲਾਟੀ ਇਸ ਮੰਚ ਦੇ ਸੰਚਾਲਕ ਸਨ।

13 ਅਪ੍ਰੈਲ, 1978 ਨੂੰ ਵੈਸਾਖੀ ਦਾ ਸਮਾਗਮ, ਸ੍ਰੀ ਅੰਮ੍ਰਿਤਸਰ ਦੀ ਇਤਿਹਾਸਕ ਨਾਮਧਾਰੀ ਧਰਮਸ਼ਾਲਾ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਪੰਨ ਹੋਇਆ। ਇਸੇ ਦਿਨ ਹੀ ਦਮਦਮੀ ਟਕਸਾਲ, ਅਖੰਡ ਕੀਰਤਨੀ ਜੱਥਾ ਅਤੇ ਨਿਰੰਕਾਰੀ ਭਾਈਚਾਰੇ ਵਿਚਾਲੇ ਖ਼ੂਨੀ ਟੱਕਰ ਹੋ ਗਈ*, ਜਿਸ ਵਿੱਚ ਤੇਰਾਂ ਮਨੁੱਖੀ ਜਾਨਾਂ ਦਾ ਨੁਕਸਾਨ ਹੋਇਆ। ਇਸ ਦੁਖਦਾਈ ਘਟਨਾ ਨਾਲ ਤਕਰੀਬਨ ਆਗਾਮੀ ਡੇਢ ਦਹਾਕੇ ਦੇ ਪੰਜਾਬ ਦੇ ਕਾਲੇ ਦੌਰ ਦਾ ਆਗਾਜ਼ ਹੋਇਆ, ਜਿਸ ਵਿੱਚ ਸਮੂਹ ਪੰਜਾਬੀਆਂ, ਵਿਸ਼ੇਸ਼ ਕਰ ਸਿੱਖਾਂ ਅਤੇ ਹੋਰ ਅਣਗਿਣਤ ਬੇਦੋਸ਼ੀਆਂ ਜਾਨਾਂ ਦੀ ਬਲੀ ਲਈ ਗਈ।

ਇਸ ਦੌਰਾਨ ਜਦੋਂ ਕਦੇ ਸਤਿਗੁਰੂ ਜੀ ਦਿੱਲੀ ਜਾਂਦੇ ਤਾਂ ਕਈ ਵੇਰ, ਸ੍ਰੀ

---

*'ਬੀਤੇ ਦੀਆਂ ਪੈੜਾਂ' (ਭਾਗ-2), ਸਫਾ 282

ਮਹਾਰਾਜ ਨਿਹਾਲ ਸਿੰਘ ਜੀ ਦੀ ਧਰਮਪਤਨੀ (ਆਪਣੀ ਚਾਚੀ) ਬੀਬੀ ਸਤਵੰਤ ਕੌਰ ਨੂੰ ਨਿਵਾਜਣ ਲਈ, ਠਾਕੁਰ ਸ਼ਮਸ਼ੇਰ ਸਿੰਘ, ਬਸ਼ੇਸ਼ਰ ਸਿੰਘ ਹੋਰਾਂ ਦੇ ਘਰ ਵੀ ਜਾਂਦੇ। ਇਸੇ ਅਪ੍ਰੈਲ ਵਿੱਚ ਪ੍ਰਸਿੱਧ ਚਿੰਤਕ ਅਤੇ ਲੇਖਕ ਸ. ਖੁਸ਼ਵੰਤ ਸਿੰਘ ਦੇ ਪਿਤਾ ਸਰ ਸੋਭਾ ਸਿੰਘ ਦੇ ਅਕਾਲ ਚਲਾਣੇ 'ਤੇ ਉਸ ਦੇ ਭੋਗ ਸਮਾਗਮ ਵਿੱਚ, ਸਤਿਗੁਰੂ ਜੀ ਵੱਲੋਂ ਨਾਮਧਾਰੀ ਸਿੰਘਾਂ ਦਾ ਇੱਕ ਸ਼ਿਸ਼ਟ ਮੰਡਲ ਵੀ ਗਿਆ। ਸਰ ਸੋਭਾ ਸਿੰਘ ਨੂੰ ਨਵੀਂ ਦਿੱਲੀ ਦਾ ਨਿਰਮਾਤਾ ਹੋਣ ਦਾ ਮਾਨ ਹਾਸਲ ਹੈ। ਖੁਸ਼ਵੰਤ ਸਿੰਘ ਜੀ ਦਾ ਨਾਮਧਾਰੀ ਭਾਈਚਾਰੇ ਨਾਲ ਪੁਰਾਣਾ ਸਨੇਹ ਸੀ ਅਤੇ ਭੋਗ ਸਮਾਗਮ ਸਮੇਂ ਗਏ ਨਾਮਧਾਰੀ ਆਗੂਆਂ ਨੂੰ ਉਸ ਦੱਸਿਆ ਕਿ ਮੈਨੂੰ ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਸਤਿਗੁਰੂ ਜਗਜੀਤ ਸਿੰਘ ਨੇ ਸਿਖਾਈਆਂ ਹਨ।*

9 ਮਈ ਤੋਂ ਤਕਰੀਬਨ ਇੱਕ ਪਖਵਾੜਾ ਸਤਿਗੁਰੂ ਜੀ ਨੇ ਮੰਡੀ, ਭੂੰਤਰ, ਮਨੀ ਕਰਨ, ਕੁੱਲੂ, ਮਨਾਲੀ ਆਦਿ ਥਾਵਾਂ 'ਤੇ ਹਜ਼ੂਰੀ ਜਥੇ ਸਮੇਤ ਭਰਮਣ ਕੀਤਾ। ਜਿਸ ਦਿਨ ਰਾਤ ਮੰਡੀ ਕੋਠੀ ਵਿੱਚ ਬਿਰਾਜਣਾ ਸੀ ਤਾਂ ਕੋਠੀ ਪ੍ਰਬੰਧਕ ਜੈ ਸਿੰਘ ਨੂੰ ਆਪਣੇ ਨਾਲ ਸਫਰ ਕਰ ਰਹੇ, ਸਾਹਿਤਕਾਰ ਪ੍ਰੀਤਮ ਸਿੰਘ ਕਵੀ ਹੋਰਾਂ ਦੀ ਬਜ਼ੁਰਗੀ ਨੂੰ ਮੁੱਖ ਰੱਖ ਕੇ, ਉਹਨਾਂ ਲਈ ਰਾਤ ਬਿਰਾਜਣ ਵਾਸਤੇ, ਮੰਜੇ ਦਾ ਪ੍ਰਬੰਧ ਕਰਨ ਲਈ ਕਿਹਾ। ਉਸਨੇ ਮਜ਼ਬੂਰੀ ਦੱਸੀ ਕਿ ਬੜੀ ਮੁਸ਼ਕਿਲ ਨਾਲ ਦੋ ਮੰਜਿਆਂ ਦਾ ਹੀ ਪ੍ਰਬੰਧ ਹੋਇਆ ਹੈ। ਸਤਿਗੁਰੂ ਜੀ ਨੇ ਹੁਕਮ ਕੀਤਾ, ਮਾਤਾ ਜੀ ਬਾਰੇ ਕਿ ਉਹ ਆਪਣਾ ਬਿਸਤਰਾ ਭੁੰਜੇ ਲਾ ਲੈਣਗੇ। ਮੰਜਾ ਕਵੀ ਜੀ ਨੂੰ ਪੁਚਾ ਦਿਉ। ਕਵੀ ਜੀ ਪ੍ਰੇਸ਼ਾਨੀ ਮੰਨ ਰਹੇ ਸਨ, ਪਰ ਗੁਰੂ ਕਾ ਹੁਕਮ ਮੰਨ ਕੇ ਮੰਜਾ ਪ੍ਰਵਾਨ ਕਰ ਲਿਆ। ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਮੰਡੀ (ਹਿਮਾਚਲ) ਦੇ ਬੱਚਿਆਂ ਨੂੰ ਗੁਰਮੁਖੀ, ਗੁਰਬਾਣੀ ਅਤੇ ਆਪਣੀ ਵਿਰਾਸਤ ਨਾਲ ਜੋੜੀ ਰੱਖਣ ਲਈ ਉੱਥੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਸਕੂਲ ਖੋਲ੍ਹਿਆ ਹੋਇਆ ਹੈ, ਜੋ ਮਿਡਲ ਤੱਕ ਪ੍ਰਵਾਨਿਤ ਹੈ। ਹੁਣ ਆਪ ਜੀ ਦੇ ਹੁਕਮ ਅਨੁਸਾਰ ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ ਹਰ ਮਹੀਨੇ ਦੀ 2 ਤੋਂ 10 ਤਾਰੀਖ ਤੱਕ, ਮੰਡੀ ਆ ਕੇ ਰਿਹਾ ਕਰਨਗੇ ਅਤੇ ਮੰਡੀ ਦੇ ਸੂਬਾ ਜੈਮਲ ਸਿੰਘ ਅਤੇ ਹੋਰ ਸੰਗਤ ਦੇ ਉੱਦਮ ਨਾਲ, ਆਰੰਭ ਹੋਏ

---

*ਬੀਤੇ ਦੀਆਂ ਪੈੜਾਂ (ਭਾਗ 2), ਸਫਾ 373

ਇਲਾਕਾ ਜੀਵਨ ਨਗਰ ਦੇ ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਪਹਿਲੀ ਵਾਰ ਜੂਨੀਅਰ ਨਹਿਰੂ ਟੂਰਨਾਮੈਂਟ ਵਿਚ ਭਾਗ ਲੈ ਰਹੀ ਹੈ। ਇਸ ਟੀਮ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਸਾਰੇ ਖਿਡਾਰੀ ਪੂਰੇ ਸ਼ਾਕਾਹਾਰੀ ਹਨ, ਸਾਬਤ ਸੂਰਤ ਸਿੱਖੀ ਸਰੂਪ ਵਿਚ, ਨਾਮ ਜੱਪਦੇ ਹਨ, ਕੀਰਤਨ ਕਰਦੇ ਹਨ। ਇਸ ਟੂਰਨਾਮੈਂਟ ਵਿਚ ਕਰੀਬ ਸਾਰੇ ਦੇਸ਼ ਦੇ ਸੂਬਿਆਂ ਦੀਆਂ ਹਾਕੀ ਟੀਮਾਂ ਭਾਗ ਲੈ ਰਹੀਆਂ ਹਨ। ਨਾਮਧਾਰੀ ਟੀਮ ਨੇ ਗੁਜਰਾਤ ਦੀ ਟੀਮ ਨੂੰ 6-0, ਦਿੱਲੀ ਖਾਲਸਾ ਸਕੂਲ ਨੂੰ 1-0, ਨਾਗਾਲੈਂਡ ਨੂੰ 4-0, ਉੜੀਸਾ ਨੂੰ 2-0 ਨਾਲ ਹਰਾ ਕੇ ਕੁਆਟਰ ਫਾਈਨਲ ਵਿਚ ਐੱਨ. ਸੀ. ਸੀ. (ਯੂ.ਪੀ.) ਨੂੰ 4-1 ਨਾਲ ਹਰਾਇਆ. ਇਹ ਪਿਛਲੇ ਵਰ੍ਹੇ ਦੀ ਦੂਸਰੇ ਨੰਬਰ 'ਤੇ ਆਈ ਟੀਮ ਸੀ। ਸੈਮੀਫਾਈਨਲ ਖੂੰਟੀ ਦੀ ਹਾਕੀ ਟੀਮ ਨਾਲ ਸੀ। ਫਸਵੇਂ ਮੈਚ ਵਿਚ ਨਾਮਧਾਰੀ ਟੀਮ ਆਖਰੀ ਮਿੰਟਾਂ ਵਿਚ ਗੋਲ ਕਰਕੇ 1-0 ਨਾਲ ਜੇਤੂ ਰਹੀ। ਫਾਈਨਲ ਮੈਚ 14 ਨਵੰਬਰ ਨੂੰ ਨਾਮਧਾਰੀ ਹਾਕੀ ਟੀਮ ਅਤੇ ਹਾਕੀ ਟੀਮ ਮੇਰਠ ਦਾ ਹੋਇਆ। ਬਹੁਤ ਹੀ ਫਸਵਾਂ ਮੈਚ, ਅਖੀਰ ਤੱਕ ਕਿਸੇ ਵਲੋਂ ਕੋਈ ਗੋਲ ਵੀ ਨਾ ਹੋ ਸਕਿਆ। ਅੰਤ ਵਿਚ ਪ੍ਰਬੰਧਕਾਂ ਵਲੋਂ ਟਾਸ 'ਤੇ ਫੈਸਲਾ ਹੋਇਆ ਜੋ ਨਾਮਧਾਰੀ ਹਾਕੀ ਟੀਮ ਦੇ ਹੱਕ ਵਿਚ ਰਿਹਾ। ਪਹਿਲੀ ਵਾਰ ਨੈਸ਼ਨਲ ਜੂਨੀਅਰ ਹਾਕੀ ਟੂਰਨਾਮੈਂਟ ਵਿਚ ਭਾਗ ਲੈਣਾ ਅਤੇ ਜਿੱਤ ਹਾਸਲ ਹੋਈ, ਸਾਰੇ ਨਾਮਧਾਰੀ ਪੰਥ ਵਾਸਤੇ ਅਤੇ ਹਰਿਆਣੇ ਵਾਸਤੇ ਬਹੁਤ ਖੁਸ਼ੀ ਦੀ ਗੱਲ ਹੈ।

**ਸ੍ਰੀ ਸਤਿਗੁਰੂ ਜੀ ਦੀ ਸਪੁੱਤਰੀ ਨੂੰ ਪੁੱਤਰ ਦੀ ਦਾਤ**

10 ਦਸੰਬਰ 1980 ਸ੍ਰੀ ਭੈਣੀ ਸਾਹਿਬ ਵਿਖੇ ਦਿਨ ਬੁੱਧਵਾਰ ਅੰਮ੍ਰਿਤ ਵੇਲੇ 1:48 ਵਜੇ ਸੰਤ ਜਗਤਾਰ ਸਿੰਘ ਅਤੇ ਬੀਬਾ ਸਾਹਿਬ ਕੌਰ ਜੀ ਦੇ ਗ੍ਰਹਿ ਵਿਖੇ ਪੁੱਤਰ ਦਾ ਜਨਮ ਹੋਇਆ। ਕਾਕੇ ਦੇ ਜਨਮ ਸਮੇਂ, ਸ੍ਰੀ ਮਾਤਾ ਜੀ, ਬੇਬੇ ਜੀ, ਬੀਬੀ ਗੁਰਮੀਤ ਕੌਰ ਸ੍ਰੀ ਭੈਣੀ ਸਾਹਿਬ ਹੀ ਸਨ। ਸ੍ਰੀ ਸਤਿਗੁਰੂ ਜੀ ਨੇ ਕਾਕੇ ਦਾ ਨਾਮ ਜੈ ਸਿੰਘ ਰੱਖਿਆ। ਸ੍ਰੀ ਸਤਿਗੁਰੂ ਜੀ ਆਮ ਤੌਰ 'ਤੇ ਵਿਆਹ ਦੀ, ਜਨਮ ਦੀ ਵਧਾਈ ਨਹੀਂ ਕਬੂਲਦੇ, ਪਰ ਕਾਕਾ ਜੈ ਸਿੰਘ ਦੇ ਜਨਮ ਦੀ ਵਧਾਈ ਦੇਣ ਵਾਲਿਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਕਾਕੇ ਦੇ ਜਨਮ ਦੀ ਵਧਾਈ ਮੈਨੂੰ ਉਹੀ ਦੇਵੇ, ਜਿਸਨੇ ਗੁੱਡੀ (ਬੀਬਾ ਸਾਹਿਬ ਕੌਰ ਸ੍ਰੀ ਸਤਿਗੁਰੂ ਜੀ ਦੀ ਇਕਲੌਤੀ ਸਪੁੱਤਰੀ) ਦੇ ਜਨਮ ਦੀ ਵਧਾਈ ਦਿੱਤੀ ਸੀ।

**ਔਰੰਗਾਬਾਦ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ**

ਸ੍ਰ. ਹਰਭਜਨ ਸਿੰਘ ਠੇਕੇਦਾਰ ਵਲੋਂ ਪਿਛਲੇ ਵਰ੍ਹੇ ਲਖਨਊ ਵਿਖੇ ਸੰਗੀਤ ਸੰਮੇਲਨ ਕਰਵਾਇਆ ਗਿਆ ਸੀ। ਇਸ ਵਰ੍ਹੇ ਇਹ ਕਰੀਬ ਸੱਤ ਦਿਨਾਂ ਸੰਗੀਤ ਸੰਮੇਲਨ ਔਰੰਗਾਬਾਦ ਵਿਖੇ ਹੋ ਰਿਹਾ ਹੈ। ਸ੍ਰੀ ਸਤਿਗੁਰੂ ਜੀ 13 ਦਸੰਬਰ ਨੂੰ ਦਿੱਲੀਓਂ ਔਰੰਗਾਬਾਦ ਪਧਾਰੇ। ਸ੍ਰੀ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ, ਪ੍ਰਮੁੱਖ ਸੇਵਕ ਆਦਿ ਹਵਾਈ ਜਹਾਜ ਦੁਆਰਾ ਅਤੇ ਬਾਕੀ ਸੰਗੀਤ ਪ੍ਰੇਮੀ, ਲੇਖਕ, ਰਾਗੀ, ਪਾਠੀ, ਲਾਂਗਰੀ ਆਦਿ ਕਰੀਬ 37 ਸਰੀਰ ਰੇਲ ਦੁਆਰਾ ਪੁੱਜੇ। ਹੋਟਲ ਨਟਰਾਜ ਸਾਰਾ ਹੀ ਨਾਮਧਾਰੀ ਸੰਗਤਾਂ ਲਈ ਬੁੱਕ ਸੀ, ਆਸਾ ਦੀ ਵਾਰ, ਕਥਾ ਕੀਰਤਨ ਦਾ ਪ੍ਰਵਾਹ ਏਥੇ ਹੀ ਹੁੰਦਾ ਰਿਹਾ।

**ਸੱਤਵੇਂ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਦਾ ਸ਼ੁਭ ਆਰੰਭ**

14 ਦਸੰਬਰ ਸ਼ਾਮੀਂ 7 ਵਜੇ ਸ੍ਰੀ ਸਤਿਗੁਰੂ ਜੀ ਪ੍ਰਮੁੱਖ ਸੇਵਕਾਂ ਅਤੇ ਪਤਵੰਤੇ ਸੱਜਣਾਂ ਸਹਿਤ ਮੰਚ 'ਤੇ ਆ ਬਿਰਾਜੇ। 'ਮਰਾਠਵਾੜਾ ਸਾਂਸਕ੍ਰਿਤਕ ਮੰਡਪ" ਜੋ ਬਹੁਤ ਸੁੰਦਰ ਸੱਜਿਆ ਹੋਇਆ ਸੀ, ਸੰਗੀਤ ਪ੍ਰੇਮੀਆਂ ਨਾਲ ਭਰਪੂਰ ਹੋ ਗਿਆ। ਸ੍ਰ. ਜਗਦੀਸ਼ ਸਿੰਘ 'ਵਰਿਆਮ' ਨੇ ਮੰਚ ਸੰਚਾਲਨ ਦੀ ਸੇਵਾ ਸੰਭਾਲੀ। ਵਰਿਆਮ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਾਸਤਰੀ ਸੰਗੀਤ ਪ੍ਰਤੀ ਪ੍ਰਤੀਬੱਧਤਾ ਦਾ ਵਿਸਥਾਰ ਸਹਿਤ ਜ਼ਿਕਰ ਕੀਤਾ। ਸ੍ਰ. ਹਰਭਜਨ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦਾ ਅਤੇ ਆਏ ਸੰਗੀਤ ਪ੍ਰੇਮੀਆਂ ਨੂੰ ਜੀਓ ਆਇਆਂ ਕਿਹਾ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਮਿਸ਼ਨਰ ਸ੍ਰੀ ਪਦਮ ਨਾਭਨ ਜੀ ਨੇ ਪਹਿਲਾਂ ਮਰਾਠੀ ਵਿਚ ਅਤੇ ਫਿਰ ਹਿੰਦੀ ਵਿਚ ਪ੍ਰਭਾਵਸ਼ਾਲੀ ਭਾਸ਼ਣ ਦਿੱਤਾ। ਸ੍ਰੀ ਪਦਮ ਨਾਭਨ ਜੀ ਨੇ ਪ੍ਰਤਿਭਾਸ਼ਾਲੀ ਮਰਾਠੀ ਕਲਾਕਾਰਾਂ ਦਾ ਜ਼ਿਕਰ ਕੀਤਾ। ਉਨ੍ਹਾਂ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਕਿ ਆਪ ਜੀ ਦੀ ਕਿਰਪਾ ਨਾਲ ਸੰਗੀਤ ਦੀ ਗੰਗਾ ਚੱਲ ਕੇ ਸਾਡੇ ਪਾਸ ਆਈ ਹੈ। ਆਪ ਨੇ ਨਾਮਧਾਰੀਆਂ ਅਤੇ ਮਰਾਠੀ ਦੇਸ਼ ਭਗਤਾਂ ਦੇ ਗੌਰਵਮਈ ਇਤਿਹਾਸ ਦਾ ਵੀ ਜ਼ਿਕਰ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਅਸੀਸ ਬਚਨਾਂ ਨਾਲ ਸੰਗੀਤ ਸੰਮੇਲਨ ਦਾ ਆਰੰਭ ਕੀਤਾ। ਸੇਠ ਹਜ਼ੂਰ ਸਿੰਘ ਚੰਦਰਹਾਂਸ ਜੀ, ਉਸਤਾਦ ਹਰਭਜਨ ਸਿੰਘ, ਹਰਬੰਸ

ਸਿੰਘ ਘੁੱਲਾ ਨਾਲ ਤਬਲੇ 'ਤੇ ਮਹਾਰਾਜ ਬੀਰ ਸਿੰਘ ਦੀ ਸੰਗਤ ਨਾਲ ਰਾਗ ਭੀਮ ਪਲਾਸੀ, 12 ਮਾਤਰਾਂ ਵਿਚ 'ਹਲਤ ਸੁਖ ਪਲਤ ਸੁਖ, ਨਿਤ ਸੁਖ ਸਿਮਰਨੋ, ਨਾਮ ਗੋਬਿੰਦ ਕਾ ਸਦਾ ਲੀਜੈ॥" ਸ਼ਬਦ ਗਾ ਕੇ ਮੰਗਲਾਚਰਣ ਕੀਤਾ।

ਪਹਿਲਾਂ ਵਾਦਨ ਪ੍ਰੋਗਰਾਮ ਸਰੋਦ ਵਾਦਨ ਤੋਂ ਹੋਇਆ। ਗੁਰਦੇਵ ਸਿੰਘ ਦੇ ਸਰੋਦ ਵਾਦਨ ਨਾਲ ਤਬਲੇ 'ਤੇ ਸੰਗਤ ਸ੍ਰੀ ਕੁਮਾਰ ਬੋਸ ਜੀ ਨੇ ਕਰਨੀ ਸੀ, ਪਰ ਕਿਸੇ ਕਾਰਨ ਉਹ ਨਹੀਂ ਪਹੁੰਚ ਸਕੇ ਤਾਂ ਉਸਤਾਦ ਅੱਲਾ ਰੱਖਾ ਜੀ ਦੇ ਫਰਜ਼ੰਦ ਉਸਤਾਦ ਜ਼ਾਕਿਰ ਹੁਸੈਨ ਜੀ ਨੇ ਤਬਲੇ 'ਤੇ ਸਾਥ ਦੇਣਾ ਪ੍ਰਵਾਨ ਕਰ ਲਿਆ। ਬਹੁਤ ਸੁੰਦਰ ਪੇਸ਼ਕਾਰੀ ਸੀ, ਪਰ ਸ੍ਰੋਤਿਆਂ ਦੀ ਖਿੱਚ ਦਾ ਕੇਂਦਰ ਸ੍ਰੀ ਜ਼ਾਕਿਰ ਜੀ ਦਾ ਤਬਲਾ ਹੀ ਸੀ। ਸ੍ਰੀ ਸਤਿਗੁਰੂ ਜੀ ਨੇ ਦੋਹਾਂ ਕਲਾਕਾਰਾਂ ਨੂੰ ਆਸ਼ੀਰਵਾਦ ਬਖ਼ਸ਼ਿਆ।

ਰਾਤ ਪੌਣੇ ਦਸ ਤੋਂ ਬਾਰ੍ਹਾਂ ਵਜੇ ਤੱਕ ਕੱਥਕ ਨ੍ਰਿਤ ਦੇ ਬਾਦਸ਼ਾਹ ਜਾਣੇ ਜਾਂਦੇ ਪੰਡਤ ਬਿਰਜੂ ਮਹਾਰਾਜ ਦਾ ਨ੍ਰਿਤ ਨਾਲ ਤਬਲੇ 'ਤੇ ਉਸਤਾਦ ਜ਼ਾਕਿਰ ਹੁਸੈਨ ਜੀ। ਪੰਡਤ ਜੀ ਦੇ ਘੁੰਗਰੂਆਂ ਦੀ ਛਣਕਾਰ, ਪੈਰਾਂ ਦੀ ਥੱਪ-ਥੱਪ ਅਤੇ ਸਮੁੱਚੇ ਸਰੀਰ ਦੀ ਬਾਡੀ ਲੈਂਗੂਏਜ਼, ਹਾਵ-ਭਾਵ, ਤਬਲੇ 'ਤੇ ਨੱਚਦੀਆਂ ਜ਼ਾਕਿਰ ਜੀ ਦੀਆਂ ਉਂਗਲੀਆਂ ਇੱਕ ਅਦਭੁੱਤ ਸੰਗੀਤਮਈ ਵਾਤਾਵਰਣ, ਸਾਹ ਰੋਕੀ ਬੈਠੇ ਛੇ-ਸੱਤ ਹਜ਼ਾਰ ਸ੍ਰੋਤੇ, ਰਾਤ ਦੇ ਬਾਰ੍ਹਾਂ ਵਜੇ ਤੱਕ ਪ੍ਰੋਗਰਾਮ ਚਲਦਾ ਰਿਹਾ। ਸ੍ਰੀ ਸਤਿਗੁਰੂ ਜੀ ਦੇ ਪ੍ਰਸ਼ੰਸਕ ਬਚਨਾਂ ਨਾਲ ਅੱਜ ਪਹਿਲੇ ਦਿਨ ਦਾ ਸੰਗੀਤ ਪ੍ਰੋਗਰਾਮ ਸਮਾਪਤ ਸਤਿ ਹੋਇਆ।

21 ਦਸੰਬਰ ਤੱਕ ਚੱਲੇ ਸੰਗੀਤ ਸੰਮੇਲਨ ਦੀ ਪੂਰੀ ਰਿਪੋਰਟ "ਬੀਤੇ ਦੀਆਂ ਪੈੜਾਂ (ਭਾਗ 6)" ਵਿਚ ਕਵੀ ਪ੍ਰੀਤਮ ਸਿੰਘ ਜੀ ਨੇ ਵਿਸਥਾਰ ਵਿਚ ਲਿਖੀ ਹੈ, ਪਰ ਇੱਥੇ ਸੰਖੇਪ ਵਿਚ ਹੀ ਜ਼ਿਕਰ ਕਰਦੇ ਹਾਂ। ਇਨ੍ਹਾਂ ਦਿਨਾਂ ਵਿਚ ਪੰ. ਸ਼ਿਵ ਕੁਮਾਰ ਜੀ ਦੇ ਸ਼ਾਗਿਰਦ ਸ੍ਰੀ ਕਿਰਨਪਾਲ ਸਿੰਘ (ਯੂ.ਕੇ.) ਦੇ ਸੰਤੂਰ ਵਾਦਨ ਨਾਲ ਤਬਲੇ 'ਤੇ ਸ੍ਰੀ ਅਵਤਾਰ ਸਿੰਘ (ਅੰਮ੍ਰਿਤਸਰੀ) ਨੇ ਸੰਗਤ ਕੀਤੀ। ਸ੍ਰ. ਤੇਜਪਾਲ ਸਿੰਘ ਅਤੇ ਸ੍ਰੀ ਸੁਰਿੰਦਰ ਸਿੰਘ ਜੋ ਸਿੰਘ ਬੰਧੂ ਕਰਕੇ ਜਾਣੇ ਜਾਂਦੇ ਹਨ ਦਾ ਗਾਇਨ ਨਾਲ ਤਬਲੇ 'ਤੇ ਸ੍ਰੀ ਕੁਮਾਰ ਬੋਸ ਜੀ। ਸ੍ਰੀ ਕੁਮਾਰ ਬੋਸ ਦੀ ਤਬਲੇ ਦੀ ਸੋਲੋ ਆਈਟਮ। ਸ੍ਰੀ ਹਰੀ ਪ੍ਰਸਾਦ ਚੌਰੱਸੀਆ ਜੀ ਦਾ ਬੰਸਰੀਵਾਦਨ ਨਾਲ ਤਬਲੇ 'ਤੇ

ਸੰਗਤ ਸ੍ਰੀ ਜ਼ਾਕਿਰ ਹੁਸੈਨ ਜੀ ਦੀ। ਤੀਸਰੇ ਦਿਨ ਸ੍ਰੀ ਰਾਜਨ ਸਾਜਨ ਮਿਸ਼ਰਾ ਬੰਧੂਆਂ ਦਾ ਗਾਇਨ ਅਤੇ ਸੁਖਵਿੰਦਰ ਸਿੰਘ ਪਿੰਕੀ ਨਵੇਂ ਉੱਭਰਦੇ ਨਾਮਧਾਰੀ ਕਲਾਕਾਰ ਦਾ ਤਬਲਾ ਸੋਲੋ। ਅਖ਼ੀਰ ਵਿਚ ਸਿਤਾਰ ਸਮਰਾਟ ਉਸਤਾਦ ਵਿਲਾਇਤ ਹੁਸੈਨ ਖਾਂ ਜੀ ਦੇ ਸਿਤਾਰ ਵਾਦਨ ਨਾਲ ਬਨਾਰਸ ਘਰਾਣੇ ਦੇ ਤਬਲਾ ਵਾਦਕ ਪੰਡਤ ਕਿਸ਼ਨ ਮਹਾਰਾਜ ਨੇ ਸੰਗਤ ਕੀਤੀ। ਇੱਥੇ ਲੋਕ ਇੰਨੇ ਸੰਗੀਤ ਪ੍ਰੇਮੀ ਹਨ ਕਿ ਰੋਜ਼ਾਨਾ ਅੱਧੀ ਰਾਤ ਤੱਕ ਹਜ਼ਾਰਾਂ ਸੰਗੀਤ ਪ੍ਰੇਮੀ, ਸੰਗੀਤ ਨਾਲ ਇੱਕ ਸੁਰ ਹੋਏ ਅਨੰਦ ਮਾਣਦੇ ਹਨ। ਸਾਰੇ ਹੀ ਗਾਇਕ, ਵਾਦਕ ਅਤੇ ਸਰੋਤੇ ਸ੍ਰੀ ਸਤਿਗੁਰੂ ਜੀ ਦਾ ਗੁਣ-ਗਾਇਨ ਕਰਦੇ ਸਨ ਕਿ ਜਿਨ੍ਹਾਂ ਨੇ ਐਸਾ ਮਹਾਨ ਸੰਗੀਤ ਕੁੰਭ ਆਯੋਜਿਤ ਕੀਤਾ ਹੈ।

**ਯਾਤਰਾ ਸ੍ਰੀ ਹਜ਼ੂਰ ਸਾਹਿਬ ਦੀ**

17-18 ਦਸੰਬਰ, ਸੰਗੀਤ ਪ੍ਰੋਗਰਾਮ ਦੀ ਛੁੱਟੀ ਹੋਣ ਕਰਕੇ ਸ੍ਰੀ ਸਤਿਗੁਰੂ ਜੀ ਆਪਣੇ ਸਿੱਖਾਂ-ਸੇਵਕਾਂ ਦੇ ਪੂਰੇ ਜਥੇ ਸਹਿਤ ਹਜ਼ੂਰ ਸਾਹਿਬ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਗਏ। ਗੁਰਦੁਆਰਾ ਸੱਚਖੰਡ ਵਿਖੇ ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਸੇਵਕਾਂ ਸਹਿਤ ਮੱਥਾਂ ਟੇਕਿਆ। ਅਰਦਾਸੀਏ ਜਥੇਦਾਰ ਮੱਖਣ ਸਿੰਘ ਨੇ 'ਨਾਮਧਾਰੀ ਪੰਥ ਦੇ ਮੁਖੀ ਬਾਬਾ ਜਗਜੀਤ ਸਿੰਘ ਵਲੋਂ ਕਹਿ ਕੇ ਅਰਦਾਸ ਕੀਤੀ। ਜਥੇਦਾਰ ਜੋਗਿੰਦਰ ਸਿੰਘ ਜੀ ਮੋਨੀ ਨੇ ਸਤਿਗੁਰੂ ਜੀ ਨੂੰ ਦਸਮ ਪਾਤਸ਼ਾਹ ਦੇ ਸ਼ਸਤਰਾਂ ਦੇ ਦਰਸ਼ਨ ਕਰਵਾਏ। ਉਪਰੰਤ ਸੰਤ ਬਾਬਾ ਨਿਧਾਨ ਸਿੰਘ ਜੀ ਵਾਲੇ ਗੁਰਦੁਆਰਾ ਲੰਗਰ ਸਾਹਿਬ ਪਧਾਰੇ, ਲੰਗਰ ਸਾਹਿਬ ਦੇ ਮੁਖੀ ਬਾਬਾ ਆਤਮਾ ਸਿੰਘ ਜੀ ਮੋਨੀ ਦੀ ਅਗੁਆਈ ਵਿਚ ਕੁਝ ਸਿੰਘਾਂ ਸਤਿਗੁਰੂ ਜੀ ਦਾ ਸੁਆਗਤ ਕੀਤਾ। ਬਾਬਾ ਆਤਮਾ ਸਿੰਘ ਜੀ ਨਾਲ ਬਚਨ ਬਿਲਾਸ ਹੁੰਦਿਆਂ ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ 1959 ਈ. ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਇੱਥੇ ਆਏ ਸਾਂ। ਬਾਬਾ ਹਰਨਾਮ ਸਿੰਘ ਜੀ ਅਤੇ ਵੱਡੇ ਬਾਬਾ ਨਿਧਾਨ ਸਿੰਘ ਜੀ ਪਤਾ ਲੱਗਣ 'ਤੇ ਸਤਿਗੁਰੂ ਜੀ ਦੇ ਸਵਾਗਤ ਲਈ ਸਟੇਸ਼ਨ 'ਤੇ ਗਏ ਸਨ। ਬਾਬਾ ਆਤਮਾ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਪੀਲੀ ਦਸਤਾਰ, ਕੋਕਾ ਕੋਲਾ ਰੰਗ ਦੀ ਚਾਦਰ ਅਤੇ ਨੀਲੀ ਮਿਆਨ, ਸੁਨਿਹਰੀ ਮੁੱਠ ਵਾਲੀ ਸ੍ਰੀ ਸਾਹਿਬ ਆਦਿ ਸਿਰੋਪਾਓ ਵਜੋਂ ਭੇਟ ਕੀਤਾ। ਨਾਲ ਦੇ

ਸਾਰੇ ਸਿੰਘਾਂ ਨੂੰ ਪੀਲੇ ਸਿਰੋਪਾਓ ਅਤੇ ਪੰਜੀਰੀ ਦੇ ਪੈਕੇਟ ਸਤਿਗੁਰੂ ਜੀ ਹੱਥੀਂ ਦਵਾਏ। ਸ੍ਰੀ ਸਤਿਗੁਰੂ ਜੀ ਵਲੋਂ ਸ੍. ਹਰਭਜਨ ਸਿੰਘ ਜੀ ਨੇ ਬਾਬਾ ਜੀ ਨੂੰ 1100/- ਅਦਬ ਵਜੋਂ ਭੇਂਟ ਕੀਤੇ। ਬਾਬਾ ਹਰਨਾਮ ਸਿੰਘ ਅਤੇ ਬਾਬਾ ਨਿਧਾਨ ਸਿੰਘ ਜੀ ਦੇ ਯਾਦਗਾਰੀ ਸਥਾਨ ਵੇਖੇ। ਸੰਤ ਆਤਮਾ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਤੋਂ ਆਪਣੇ ਇੱਕ ਸੇਵਕ ਲੜਕੇ ਨੂੰ ਪੱਗ ਬੰਨਵਾਈ। ਗੁਰਦੁਆਰਾ ਸਾਹਿਬ ਦੇ ਨੇੜੇ ਬਜ਼ਾਰ ਵਾਲੇ ਅੱਠ ਸਿੰਘਾਂ ਨੇ ਅਰਜ਼ ਕਰਕੇ ਨਾਮ ਦੀ ਦਾਤ ਪ੍ਰਾਪਤ ਕੀਤੀ। ਖੇਮਕਰਨ ਵਾਲੇ ਸ੍. ਬਲਵੰਤ ਸਿੰਘ ਅਤੇ ਸ੍. ਕੁਲਦੀਪ ਸਿੰਘ ਨੇ ਸ੍ਰੀ ਸਤਿਗੁਰੂ ਜੀ ਦਾ ਵਿਸ਼ੇਸ਼ ਸਤਿਕਾਰ ਕੀਤਾ, ਕੁਝ ਦੁਕਾਨਾਂ ਵਾਲਿਆਂ ਨੇ ਆਪਣੀਆਂ ਦੁਕਾਨਾਂ ਵਿਚ ਸਤਿਗੁਰੂ ਜੀ ਦੇ ਚਰਨ ਵੀ ਪਵਾਏ।

ਸ੍ਰੀ ਸਤਿਗੁਰੂ ਜੀ ਆਪਣੇ ਕੁਝ ਨਜ਼ਦੀਕੀਆਂ ਸਹਿਤ ਗੁਰਦੁਆਰਾ ਸਚਖੰਡ ਸਾਹਿਬ ਦੇ ਮੁੱਖ ਜਥੇਦਾਰ ਸੰਤ ਜੋਗਿੰਦਰ ਸਿੰਘ ਮੋਨੀ ਜੀ ਦੇ ਚੁਬਾਰੇ ਵਿਚ ਗਏ। ਇੱਥੇ ਦੋ ਗ੍ਰੰਥ ਸਾਹਿਬ ਪ੍ਰਕਾਸ਼ਤ ਸਨ, ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ, ਪਾਠੀ ਸਿੰਘ ਪਾਠ ਕਰ ਰਹੇ ਸਨ। ਬਾਬਾ ਜੀ ਨੇ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਲਈ ਵਿਸ਼ੇਸ਼ ਆਸਣ ਵਿਛਾਇਆ ਸੀ। ਸ੍ਰੀ ਸਤਿਗੁਰੂ ਜੀ ਉਸ ਆਸਣ 'ਤੇ ਬਿਰਾਜਮਾਨ ਹੋਏ। ਪਾਸ ਹੀ ਇੱਕ ਛੋਟਾ ਆਸਣ ਵਿਛਾ ਕੇ ਬਾਬਾ ਮੋਨੀ ਜੀ ਬੈਠੇ। ਬਚਨ-ਬਿਲਾਸ ਹੁੰਦਿਆਂ ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਭੇਜਿਆ ਭਾਈ ਰਾਇ ਸਿੰਘ ਇੱਥੋਂ ਹੀ ਰਹਿਤ ਮਰਿਯਾਦਾ ਲੈ ਕੇ ਗਿਆ ਸੀ ਜੋ ਨਾਮਧਾਰੀ ਪੰਥ ਵਿਚ ਪ੍ਰਚਲਤ ਹੋਈ।

ਬਾਬਾ ਜੋਗਿੰਦਰ ਸਿੰਘ ਜੀ ਨੇ ਬੇਨਤੀ ਕਰਕੇ ਇੱਕ ਸੁੰਦਰ ਚੋਲਾ ਸ੍ਰੀ ਸਤਿਗੁਰੂ ਜੀ ਨੂੰ ਪਹਿਨਾਇਆ ਅਤੇ ਇੱਕ ਰੇਸ਼ਮੀ ਸਫੈਦ ਦਸਤਾਰ ਭੇਂਟ ਕੀਤੀ, ਜੋ ਸ੍ਰੀ ਸਤਿਗੁਰੂ ਜੀ ਨੇ ਆਪਣੀ ਪਹਿਲੀ ਸਜਾਈ ਦਸਤਾਰ ਦੇ ਉਪਰ ਹੀ ਸਜਾ ਲਈ। ਮੋਨੀ ਜੀ ਨੇ ਬੜੇ ਪ੍ਰੇਮ ਪੂਰਵਕ ਸ੍ਰੀ ਸਤਿਗੁਰੂ ਜੀ ਨੂੰ ਨੀਲੀ ਕਢਾਈ ਵਾਲਾ ਕਮਰਬੰਦ ਅਤੇ ਸ੍ਰੀ ਸਾਹਿਬ ਪਹਿਨਾਈ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਇਹ ਮੈਂ ਨੀਲਾ ਰੰਗ ਨਹੀਂ, ਮੋਨੀ ਜੀ ਦਾ ਪ੍ਰੇਮ ਪਹਿਨਿਆ ਹੈ।" ਕਿਉਂਕਿ ਸ੍ਰੀ ਸਤਿਗੁਰੂ ਜੀ ਨੀਲਾ, ਕਾਲਾ ਰੰਗ ਨਹੀਂ ਪਹਿਨਦੇ। ਸ੍ਰੀ ਸਤਿਗੁਰੂ ਜੀ ਵਲੋਂ ਇੱਕ ਗੁਟਕਾ ਨਿਤਨੇਮ ਦੀਆਂ ਬਾਣੀਆਂ ਦਾ, ਮਾਲਾ ਅਤੇ ਕੁਝ ਮਾਇਆ ਮੋਨੀ ਜੀ ਨੂੰ

ਭੇਟ ਕੀਤੀ। ਮੋਨੀ ਜੀ ਤੋਂ ਵਿਦਾ ਲੈ ਸ੍ਰੀ ਸਤਿਗੁਰੂ ਜੀ ਸੱਚਖੰਡ ਸਾਹਿਬ ਤੋਂ ਬਾਹਰ ਆ ਰਹੇ ਸਨ ਕਿ ਗਿਆਨੀ ਜਗਜੀਤ ਸਿੰਘ ਜੀ ਅਰਜ਼ ਕਰਕੇ ਆਪਣੇ ਡੇਰੇ ਲੈ ਗਏ। ਦੋ ਕੁ ਗਲੀਆਂ, ਬਜ਼ਾਰ 'ਚੋਂ ਲੰਘਦੇ ਰਾਮਗੜ੍ਹੀਆ ਬੁੰਗੇ, ਗਿਆਨੀ ਜੀ ਦੇ ਡੇਰੇ ਪੁੱਜੇ। ਸ੍ਰੀ ਸਤਿਗੁਰੂ ਜੀ ਨੂੰ ਅਦਬ ਸਹਿਤ ਬੈਠਾ ਕੇ, ਗਿਆਨੀ ਜੀ ਇੱਕ ਖਰੜਾ ਲੈ ਆਏ, ਕਰੀਬ 5 ਕੁ ਸੌ ਪੰਨਿਆਂ ਦਾ। ਆਪ ਨੇ ਦੱਸਿਆ ਕਿ ਇਸ ਪੁਸਤਕ ਵਿਚ ਮੈਂ ਬੜੀ ਮਿਹਨਤ ਨਾਲ ਖੋਜ ਕਰਕੇ ਇਤਿਹਾਸਕ ਤੱਥਾਂ ਅਤੇ ਗੁਰਬਾਣੀ ਦੇ ਹਵਾਲਿਆਂ ਨਾਲ ਸਿੱਧ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਹਜ਼ੂਰ ਸਾਹਿਬ ਵਿਖੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਗੱਦੀ ਨਹੀਂ ਦਿੱਤੀ। ਕਰੀਬ ਦੋ-ਢਾਈ ਘੰਟੇ ਸ੍ਰੀ ਹਜ਼ੂਰ ਸਾਹਿਬ ਦੇ ਗੁਰਦੁਆਰਿਆਂ ਦੇ ਦਰਸ਼ਨ ਕਰਕੇ ਸ੍ਰੀ ਸਤਿਗੁਰੂ ਜੀ ਵਾਪਸ ਔਰੰਗਾਬਾਦ ਵੱਲ ਰਵਾਨਾ ਹੋਏ।

'ਟਾਈਮਜ਼ ਆਫ ਇੰਡੀਆ' ਬੰਬਈ ਦੇ ਰੋਜ਼ਾਨਾ ਅੰਗਰੇਜ਼ੀ ਅਖ਼ਬਾਰ ਵਿਚ ਸ੍ਰੀ ਮੋਹਨ ਨਾਦ ਕਰਨੀ ਜੀ ਦੀ ਲਿਖੀ ਸੰਗੀਤ ਸੰਮੇਲਨ ਬਾਰੇ ਵਿਸਤ੍ਰਿਤ ਰਿਪੋਰਟ ਚਾਰ ਕਾਲਮਾਂ ਵਿਚ ਛਪੀ।

**ਮੁੜ ਔਰੰਗਾਬਾਦ ਵਿਖੇ**

19 ਦਸੰਬਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਟਲ ਨਟਰਾਜ ਦੇ ਡਾਇਨਿੰਗ ਹਾਲ ਵਿਚ ਹੀ ਹੋਇਆ। ਦੁਪਹਿਰੇ ਨਾਮ ਸਿਮਰਨ ਅਤੇ ਕੀਰਤਨ ਵੀ ਇੱਥੇ ਹੀ ਹੁੰਦਾ ਹੈ। ਸੰਗੀਤ ਸੰਮੇਲਨ ਦੇ ਦਿਨਾਂ ਵਿਚ ਰਾਤ ਕਰੀਬ 12 ਵਜੇ ਤੱਕ ਸੰਗੀਤ ਪ੍ਰੋਗਰਾਮ ਚਲਦਾ ਹੈ। ਸ੍ਰੀ ਸਤਿਗੁਰੂ ਜੀ ਡੇਰੇ ਆ ਕਰੀਬ ਇੱਕ ਵਜੇ ਤੋਂ ਤਿੰਨ ਵਜੇ ਤੱਕ ਆਰਾਮ ਕਰਕੇ ਅੰਮ੍ਰਿਤ ਵੇਲੇ ਫੇਰ ਆਸਾ ਦੀ ਵਾਰ ਵਿਚ ਦਰਸ਼ਨ ਦਿੰਦੇ ਹਨ।

ਸ਼ਾਮੀ 6 ਵਜੇ ਸ੍ਰੀ ਸਤਿਗੁਰੂ ਜੀ ਮਰਾਠਵਾੜਾ ਸਾਂਸਕ੍ਰਿਤਕ ਮੰਡਪ ਵਾਲੇ ਸਥਾਨ 'ਤੇ ਪਹੁੰਚ ਗਏ। ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਦੇ ਚੌਥੇ ਦਿਨ ਮੰਚ ਸੰਚਾਲਨ ਦੀ ਸੇਵਾ ਪ੍ਰੋ. ਸੁਖਬੀਰ ਸਿੰਘ ਗੁਲਾਟੀ ਨੇ ਨਿਭਾਈ। ਅੱਜ ਦੇ ਪ੍ਰੋਗਰਾਮ ਦੀ ਸ਼ੁਰੂਆਤ ਨਵੇਂ ਉੱਭਰਦੇ ਕਲਾਕਾਰ ਨਾਮਧਾਰੀ ਬੱਚਿਆਂ ਦੁਆਰਾ ਹੋਈ। ਬਨਾਰਸ ਦੇ ਪੰ. ਕਿਸ਼ਨ ਮਹਾਰਾਜ ਦੇ ਸ਼ਾਗਿਰਦ ਸੁਖਦੇਵ ਸਿੰਘ ਜਲੰਧਰੀ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ ਤਬਲੇ 'ਤੇ ਜੁਗਲਬੰਦੀ ਪੇਸ਼

ਕੀਤੀ। ਬਲਜੀਤ ਸਿੰਘ ਖਾਪੜਖੇੜੀ ਦੁਆਰਾ ਰਾਮ ਯਮਨ ਵਿਚ ਮਧੁਰ ਤਾਰ ਸ਼ਹਿਨਾਈ ਵਾਦਨ ਤਬਲੇ 'ਤੇ ਸ੍. ਅਵਤਾਰ ਸਿੰਘ ਅੰਮ੍ਰਿਤਸਰੀ ਦੀ ਸੰਗਤ ਨਾਲ ਖੂਬ ਰੰਗ ਬੱਜਿਆ। ਪੰਡਤ ਗੋਪਾਲ ਕ੍ਰਿਸ਼ਨ ਜੀ ਦੇ ਵੀਣਾ ਵਾਦਨ ਤੇ ਸ੍ਰੋਤੇ ਝੂਮਦੇ ਰਹੇ। ਪੰਡਤ ਰਮਾਕਾਂਤ ਜੀ ਦੇ ਤਬਲਾ ਵਾਦਨ ਉਪਰੰਤ ਇੱਕ ਬਜ਼ੁਰਗ ਕਲਾਕਾਰ ਸ੍ਰੀ ਮੱਲਿਕਾਰਜੁਨ ਮਨਸੂਰ ਜੀ ਦੇ ਗਾਇਨ ਨਾਲ ਹਰਮੋਨੀਅਮ ਤੇ ਥੋਲਪੁਰੀ ਜੀ ਤੇ, ਸ੍ਰੀ ਸੁਲਤਾਨ ਖਾਨ ਜੀ ਦੀ ਸਾਰੰਗੀ ਨਾਲ ਸ੍ਰੀ ਵਾਲਮੀਕ ਛਾਂਡਲੇ ਜੀ ਦੀ ਤਬਲੇ 'ਤੇ ਸੰਗਤ ਨਾਲ ਰਾਤ ਪੌਣੇ ਗਿਆਰਾਂ ਵਜੇ ਤੱਕ ਅੱਜ ਦਾ ਸੰਗੀਤ ਪ੍ਰੋਗਰਾਮ ਚੱਲਿਆ। ਅੱਜ ਦੇ 'ਅਜਿੰਠਾ' ਦੈਨਿਕ ਅਖ਼ਬਾਰ ਵਿਚ ਸ੍ਰੀ ਪ੍ਰਮੋਧ ਭਾਰਗਵ ਜੀ ਦਾ ਪਿਛਲੇ ਦਿਨਾਂ ਦੇ ਸੰਗੀਤ ਪ੍ਰੋਗਰਾਮ ਬਾਰੇ ਪੌਣੇ ਪੇਜ਼ ਦਾ ਫੀਚਰ ਤਸਵੀਰਾਂ ਸਹਿਤ ਛਪਿਆ।

20 ਦਸੰਬਰ ਦੇ ਸੰਗੀਤ ਪ੍ਰੋਗਰਾਮ ਦੀ ਆਰੰਭਤਾ ਸ੍ਰੀ ਨਾਥ ਨੇਰਲਕਰ ਜੀ ਦੇ ਗਾਇਨ ਤੋਂ ਸ਼ੁਰੂ ਹੋਈ ਤਬਲੇ ਤੇ ਸਾਥ ਦੇ ਰਹੇ ਸਨ ਸ੍ਰੀ ਵਾਲਮੀਕ ਛਾਂਡਲੇ ਜੀ।

ਦੂਸਰੀ ਬੈਠਕ ਵਿਚ ਨਾਮਧਾਰੀ ਕਿਸ਼ੋਰ ਗਾਇਕ ਬਲਜੀਤ ਸਿੰਘ ਖਾਪੜਖੇੜੀ ਦਾ ਗਾਇਨ ਅਤੇ ਤਬਲੇ ਤੇ ਸ੍ਰੀ ਅਵਤਾਰ ਅੰਮ੍ਰਿਤਸਰ। ਰਾਗ ਬਾਗੇਸ਼ਵਰੀ ਅਤੇ ਛੋਟਾ ਖਿਆਲ ਗਾ ਕੇ ਸ੍ਰੋਤਿਆਂ ਦੀ ਖੂਬ ਦਾਦ ਪ੍ਰਾਪਤ ਕੀਤੀ। ਉਪਰੰਤ ਸ੍ਰੀ ਸਤਿਗੁਰੂ ਜੀ ਦੁਆਰਾ ਲੈਅ ਬੱਧ ਕੀਤੀ ਰਚਨਾ 'ਕਰੁਣਾ ਨਿਧਾਨ, ਬੇਦ ਕਹਤ ਬਖਿਆਨ' ਰਾਮ ਯਮਨ ਪੌਣੀਆਂ ਪੰਦਰਾਂ ਮਾਤਰਾ ਵਿਚ ਗਾ ਕੇ ਸਤਿਗੁਰੂ ਜੀ ਦੇ ਆਪਣੇ ਤਿਆਰ ਕੀਤੇ ਬੱਚਿਆਂ ਮੋਹਣ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ ਨੇ ਅਦਭੁੱਤ ਪੇਸ਼ਕਾਰੀ ਕੀਤੀ, ਤਬਲੇ ਤੇ ਸੁਖਵਿੰਦਰ ਸਿੰਘ ਪਿੰਕੀ। ਛੋਟੇ-ਛੋਟੇ ਨਾਮਧਾਰੀ ਕਲਾਕਾਰਾਂ ਤੋਂ ਪੌਣੀਆਂ ਸਵਾਈਆਂ ਮਾਤਰਾ ਵਿਚ ਲੈਅ-ਤਾਲ ਵਿਚ ਪੂਰੇ ਰਹਿੰਦਿਆਂ ਸੁਣ ਸੰਗੀਤ ਪੰਡਿਤ ਵਾਰ-ਵਾਰ ਵਾਹ!ਵਾਹ!!ਕਹਿ ਰਹੇ ਸਨ।

ਅੱਜ ਦੇ ਪ੍ਰੋਗਰਾਮ ਦੇ ਅਖੀਰ ਤੇ ਪੰਡਤ ਸ਼ਿਵ ਕੁਮਾਰ ਜੀ ਦਾ ਸੰਤੂਰਵਾਦਨ ਅਤੇ ਸ੍ਰੀ ਸ਼ਫਾਤ ਅਹਿਮਦ ਖਾਨ ਜੀ ਦੀ ਤਬਲੇ ਤੇ ਸੰਗਤ। ਪੰਡਤ ਸ਼ਿਵ ਕੁਮਾਰ ਜੀ ਨੇ ਕਸ਼ਮੀਰ ਦੇ ਲੋਕ ਸੰਗੀਤ ਦੇ ਸਾਜ ਸੰਤੂਰ ਨੂੰ ਸ਼ਾਸਤਰੀ

ਸੰਗੀਤ ਜਗਤ ਵਿਚ ਆਪਣੀ ਸੂਖ਼ਮ ਅਤੇ ਉੱਚ ਮਿਆਰ ਦੀ ਪੇਸ਼ਕਾਰੀ ਦੁਆਰਾ ਸਥਾਪਿਤ ਕੀਤਾ ਹੈ। ਪੰਡਤ ਜੀ ਮਿਸ਼ਰਤ ਖਮਾਜ ਪੇਸ਼ ਕਰਨ ਤੋਂ ਮਾਈਕ ਫੜ੍ਹ ਕੇ ਸੰਬੋਧਕ ਹੋਏ: "ਮੈਂ ਕੁਝ ਸਮਾਂ ਪਹਿਲੇ ਭੀ ਔਰੰਗਾਬਾਦ ਮੇਂ ਆਇਆ ਥਾ, ਮਹਾਂਰਾਸ਼ਟਰ ਕੇ ਸ੍ਰੋਤਾ ਬਹੁਤ ਮਗਨ ਮਨ ਸੇ ਸੁਨਤੇ ਹੈਂ। ਪ੍ਰੰਤੂ ਆਜ ਜੋ ਰੰਗ ਬੰਧਾ ਹੈ, ਯੇ ਸ੍ਰੀ ਸਤਿਗੁਰੂ ਜੀ ਕੇ ਕਾਰਣ ਹੈ। ਇਤਨੀ ਬੜੀ ਹਾਜ਼ਰੀ (5-6 ਹਜ਼ਾਰ) ਪੁਰ-ਅਮਨ ਔਰ ਖਾਮੋਸ਼! ਸਤਿਗੁਰੂ ਜੀ ਕੇ ਬੈਠਨੇ ਸੇ ਸੰਗੀਤ ਮੇਂ ਕੁਛ ਔਰ ਹੀ ਬਾਤ ਹੋ ਜਾਤੀ ਹੈ। ਸਤਿਗੁਰੂ ਜੋ ਕੁਛ ਹਿੰਦੁਸਤਾਨ ਮੇਂ ਕਰ ਰਹੇ ਹੈਂ ਵਹ ਅਕੇਲੇ ਹੀ ਹੈਂ, ਉਨ ਕੀ ਮਿਸਾਲ ਨਹੀਂ, ਲੋਗ ਵਯਾਪਾਰ ਕੇ ਲੀਏ (ਸੰਗੀਤ ਸੰਮੇਲਨ) ਕਰਤੇ ਹੈਂ, ਪਰੰਤੂ ਸਤਿਗੁਰੂ ਜੀ ਦੇਸ਼ ਕੇ ਲੀਏ, ਕਲਾਕਾਰੋਂ ਕੇ ਲੀਏ, ਔਰ ਜਨਤਾ ਕੇ ਲੀਏ ਕਰਤੇ ਹੈਂ। ਹਮ ਸਭ ਇਨਕੇ ਆਭਾਰੀ ਹੈਂ।" ਸ੍ਰੀ ਸਤਿਗੁਰੂ ਜੀ ਨੇ ਆਪਣੇ ਦੋ ਨਾਮਧਾਰੀ ਨੌਜੁਆਨ ਸਿਖਿਆਰਥੀ ਸੰਤੂਰ ਸਿੱਖਣ ਲਈ ਪੰਡਤ ਜੀ ਦੇ ਸ਼ਾਗਿਰਦ ਬਣਾਏ ਹਨ, ਜੱਬਲਪੁਰ ਦੇ ਹਰਜਿੰਦਰਪਾਲ ਸਿੰਘ ਅਤੇ ਇੰਗਲੈਂਡ ਤੋਂ ਕਿਰਨਪਾਲ ਸਿੰਘ। ਕਵੀ ਪ੍ਰੀਤਮ ਸਿੰਘ ਜੀ ਦੇ ਪੁੱਛਣ 'ਤੇ ਪੰਡਤ ਜੀ ਨੇ ਕਿਹਾ ਕਿ ਦੋਵੇਂ ਮਿਹਨਤੀ ਹਨ, ਵਧੀਆ ਹੱਥ ਹੈ, ਪਰ ਫਿਰ ਵੀ ਹਰਜਿੰਦਰਪਾਲ ਦੀ ਪਕੜ ਜਿਆਦਾ ਹੈ।

21 ਦਸੰਬਰ ਸੰਗੀਤ ਸੰਮੇਲਨ ਦੇ ਆਖਰੀ ਦਿਨ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪ੍ਰੋਗਰਾਮ ਦੀ ਆਰੰਭਤਾ ਪੰਡਤ ਰਾਮ ਨਰਾਇਣ ਜੀ ਦੇ ਸ਼ਾਗਿਰਦ ਨਾਮਧਾਰੀ ਨੌਜੁਆਨ ਸੁਰਜੀਤ ਸਿੰਘ ਨੇ ਕੀਤੀ, ਨਾਲ ਤਬਲੇ 'ਤੇ ਸ. ਹਰਜਿੰਦਰ ਪਾਲ ਸ਼ਿੰਘ ਉਪਰੰਤ ਪ੍ਰਸਿੱਧ ਠੁਮਰੀ ਗਾਇਕ ਸ੍ਰ. ਮਹਿੰਦਰ ਸਿੰਘ ਜੀ ਅੰਮ੍ਰਿਤਸਰੀ ਨਾਲ ਸਾਰੰਗੀ ਤੇ ਸ੍ਰੀ ਸੁਲਤਾਨ ਖਾਨ ਜੀ, ਹਰਮੋਨੀਅਮ ਤੇ ਸ੍ਰੀ ਮਹਿਮੂਦ ਧੌਲਪੁਰੀ ਜੀ ਅਤੇ ਤਬਲੇ ਤੇ ਸ੍ਰ. ਅਵਤਾਰ ਸਿੰਘ ਅੰਮ੍ਰਿਤਸਰੀ। ਉਸਤਾਦ ਮਹਿੰਦਰ ਸਿੰਘ ਜੀ ਨੇ ਵੱਡਾ ਖਿਆਲ, ਛੋਟਾ ਖਿਆਲ ਗਾ.ਕੇ ਉਪਰੰਤ ਤਿਲੰਗ ਵਿਚ 'ਤੇਰੇ ਨੈਣਾ ਜਾਦੂ ਭਰੇ' ਠੁਮਰੀ ਪੇਸ਼ ਕੀਤੀ। ਅੱਜ ਮੰਡਪ ਵਿਚ ਸੱਤ ਹਜ਼ਾਰ ਤੋਂ ਵੱਧ ਸੰਗੀਤ ਪ੍ਰੇਮੀ ਹਾਜ਼ਰ ਸਨ। ਅੰਤ ਵਿਚ ਆਪ ਨੇ ਰਾਗ ਪਹਾੜੀ ਅਤੇ ਦਾਦਰੇ ਵਿਚ 'ਮੋਰੀ ਛੋਡੋ ਗਗਰੀਆ ਸ਼ਾਮ' ਪੇਸ਼ ਕੀਤੀ।

ਸੰਗੀਤ ਸੰਮੇਲਨ ਦੇ ਅੰਤਿਮ ਦਿਨ ਦੀ ਆਖ਼ਰੀ ਪੇਸ਼ਕਾਰੀ ਤੋਂ ਪਹਿਲਾਂ

ਔਰੰਗਾਬਾਦ ਦੇ ਮੁਖੀ ਸੰਗੀਤਕਾਰ ਜੋ ਨਗਰ ਵਿਚ ਲੰਮੇ ਸਮੇਂ ਤੋਂ ਸੰਗੀਤ ਸੇਵਾ ਕਰ ਰਹੇ ਹਨ, ਦਾ ਸਨਮਾਨ ਕੀਤਾ ਗਿਆ। ਨਗਰ ਪਿਤਾ ਸ੍ਰੀ ਅਲਫ਼ ਖਾਨ, ਰੋਜ਼ਾਨਾ ਅਖ਼ਬਾਰ ਮਰਾਠਵਾੜਾ ਦੇ ਮੁੱਖ ਸੰਪਾਦਕ ਸ੍ਰੀ ਭਾਲੇ ਰਾਉ, ਮਰਾਠਵਾੜਾ ਸੰਗੀਤ ਪ੍ਰੀਸ਼ਦ ਅਤੇ ਸੰਜੋ ਸੰਗੀਤ ਵਿਦਿਆਲਾ ਵਲੋਂ ਸ੍ਰੀ ਸਤਿਗੁਰੂ ਜੀ ਪ੍ਰਤੀ ਸੰਗੀਤ ਕੁੰਭ ਰਚਾਉਣ ਲਈ ਹਾਰਦਿਕ ਕ੍ਰਿਤਗਤਾ ਪ੍ਰਗਟ ਕੀਤੀ ਗਈ। ਸ੍ਰੀ ਮਹਾਰਾਜ ਬੀਰ ਸਿੰਘ ਜੀ, ਸੰਤ ਹਰਭਜਨ ਸਿੰਘ ਜੀ ਦਾ ਵੀ ਆਦਰ-ਸਤਿਕਾਰ ਕੀਤਾ ਗਿਆ।

ਸ੍ਰੀ ਭਾਲੇ ਰਾਓ ਜੀ ਦਾ ਕਥਨ ਸੀ, "ਅਸੀਂ ਸਾਰੇ ਸ਼ਹਿਰ ਦੀ ਸੰਗੀਤ ਪ੍ਰਿਅ ਜਨਤਾ ਵਲੋਂ ਸਤਿਗੁਰੂ ਜੀ ਮਹਾਰਾਜ, ਆਪ ਜੀ ਦਾ ਸੁਆਗਤ ਕਰਦੇ ਹਾਂ ਅਤੇ ਰਿਣੀ ਹਾਂ ਕਿ ਤੁਸਾਂ ਸਾਡੇ ਸ਼ਹਿਰ ਨੂੰ ਇਸ ਸੰਗੀਤ ਸੰਮੇਲਨ ਲਈ ਚੁਣ ਕੇ ਸਾਨੂੰ ਸੁਰ ਅਨੰਦ ਅਤੇ ਮਾਣ ਬਖ਼ਸ਼ਿਆ ਹੈ।

ਸ੍ਰੀ ਸਤਿਗੁਰੂ ਜੀ ਨੇ ਸੰਖੇਪ ਪ੍ਰਵਚਨ ਕੀਤੇ, "ਨਗਰ ਪ੍ਰੀਸ਼ਦ ਦੇ ਚੇਅਰਮੈਨ ਵਲੋਂ ਅਤੇ ਸਰੋਤਿਆਂ ਵਲੋਂ ਕਿਹਾ ਗਿਆ ਹੈ ਕਿ ਅਸਾਂ ਚੰਗਾ ਕੰਮ ਕੀਤਾ ਹੈ ਕਿ ਤੁਹਾਡੇ ਨਾਲ ਸ੍ਰੇਸ਼ਟ ਕਲਾਕਾਰਾਂ ਨੂੰ ਮਿਲ ਸਕੇ ਹਾਂ, ਪਰ ਮੈਂ ਤਾਂ ਆਪਣੇ ਆਪ ਨੂੰ ਤੁਹਾਡੇ ਵਿਚੋਂ ਹੀ ਸਮਝ ਕੇ ਇਹ ਤਾਰੀਫ਼ ਤੁਹਾਡੀ ਹੀ ਸਮਝਦਾ ਹਾਂ। ਸਾਡੇ ਵਾਸਤੇ ਇਹ ਪ੍ਰਾਰਥਨਾ ਕਰੋ ਕਿ ਜੋ ਕੁਝ ਤੁਸੀਂ ਸਾਡੇ ਬਾਰੇ ਕਿਹਾ ਹੈ, ਅਸੀਂ ਉਸ ਯੋਗ ਸਾਬਤ ਹੋ ਸਕੀਏ। ਮੇਰੇ ਵਲੋਂ, ਸਾਡੇ ਸਾਰਿਆਂ ਵਲੋਂ, ਸਾਥੀਆਂ ਵਲੋਂ, ਸੰਗੀਤ ਵਿਚ ਜਾਂ ਪ੍ਰਬੰਧ ਵਿਚ ਕੁਝ ਬੇਸੁਰੇ ਸੁਰ ਲੱਗ ਗਏ ਹੋਣ ਤਾਂ ਅਸੀਂ ਉਨ੍ਹਾਂ ਦੀ ਖ਼ਿਮਾ ਚਾਹੁੰਦੇ ਹਾਂ।

ਸਾਡੇ ਬੱਚਿਆਂ ਵਲੋਂ ਪੌਣੇ ਪੰਦਰਾਂ ਮਾਤਰਾ ਵਿਚ ਯਮਨ ਦਾ ਸ਼ਬਦ ਸੁਣ ਕੇ ਕਈਆਂ ਨੇ ਵਿਸ਼ੇਸ਼ ਪ੍ਰਸ਼ੰਸਾ ਕੀਤੀ ਹੈ। ਮੈਂ ਸਮਝਦਾ ਹਾਂ ਕਿ ਸਾਡੇ ਸਭ ਕਲਾਕਾਰਾਂ ਨੇ ਪੂਰੀਆਂ ਮਾਤਰਾ ਵਿਚ ਗਾਇਨ ਕੀਤਾ ਹੈ, ਪਰ ਇਹ ਬੱਚੇ ਮਾਤਰਾ ਪੂਰੀਆਂ ਨਹੀਂ ਕਰ ਸਕੇ। ਬੱਚੇ ਜੁ ਹੋਏ, ਉਨ੍ਹਾਂ ਤੋਂ ਕੁਝ ਅਧੂਰਾ ਰਹਿ ਜਾਣਾ ਸੁਭਾਵਕ ਸੀ।"

ਸਤਿਗੁਰੂ ਜੀ ਦੇ ਸੰਗੀਤ ਵਿਅੰਗ ਦੇ ਹੁਲਾਸ ਭਰਪੂਰ ਕਥਨ ਨੇ ਸ੍ਰੋਤਿਆਂ ਨੂੰ ਜਿਵੇਂ ਕੀਲ ਹੀ ਲਿਆ ਹੋਵੇ, ਦੇਰ ਤੱਕ ਤਾਲੀਆਂ ਨਾਲ ਵਾਹ, ਵਾਹ

ਗੂੰਜਦੀ ਰਹੀ।

ਅਖ਼ੀਰ ਵਿਚ ਮੰਚ ਸਕੱਤਰ ਸ੍ਰੀ ਸੁਖਬੀਰ ਸਿੰਘ ਗੁਲਾਟੀ ਜੀ ਨੇ ਮੰਚ ਤੋਂ ਉਸਤਾਦ ਅਮਜ਼ਦ ਅਲੀ ਜੀ ਅਤੇ ਉਸਤਾਦ ਜ਼ਾਕਿਰ ਹੁਸੈਨ ਜੀ ਨੂੰ ਅਮੰਤ੍ਰਿਤ ਕੀਤਾ। ਦੋਵੇਂ ਉਸਤਾਦ ਸਾਹਿਬਾਨ ਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ, ਆਸ਼ੀਰਵਾਦ ਲੈ ਕੇ ਆਪਣੇ ਸਾਜ ਸੰਭਾਲੇ। ਸਰੋਦ ਤੇ ਰਾਗ ਬਾਗੇਸ਼ਵਰੀ ਤੋਂ ਆਰੰਭ ਕੀਤਾ, ਨਾਲ ਉਸਤਾਦ ਜ਼ਾਕਿਰ ਹੁਸੈਨ ਜੀ ਦੇ ਤਬਲੇ ਦੀ ਕਰਾਮਾਤ, ਦੋਵੇਂ ਹੀ ਇੱਕ-ਦੂਜੇ ਤੋਂ ਚੜ੍ਹਦੇ। ਉਸਤਾਦ ਅਮਜ਼ਦ ਅਲੀ ਜੀ ਨੇ ਕਿਹਾ, "ਮੁਝੇ ਔਰੰਗਾਬਾਦ ਮੇਂ ਸਤਿਗੁਰੂ ਮਹਾਰਾਜ ਕੀ ਹਜ਼ੂਰੀ ਮੇਂ ਪਹਿਲੀ ਦਫ਼ਾ ਆਪ ਲੋਗੋਂ ਕਾ ਦਰਸ਼ਨ ਹੁਆ ਹੈ, ਆਪ ਲੋਗ ਹਮਸੇ ਬਲਵਾਨ ਹੈਂ, ਬੜੇ ਖ਼ਲੂਸ ਸੇ ਸੁਨ ਰਹੇ ਹੈਂ। ਸਤਿਗੁਰੂ ਜੀ ਕਾ ਸੰਗੀਤ ਕੀ ਦੁਨੀਆਂ ਮੇਂ ਬੜਾ ਨਾਮ ਹੈ। ਆਪ ਸ਼ਾਸਤਰੀ ਸੰਗੀਤ ਕੋ ਫੈਲਾਅ ਰਹੇ ਹੈਂ, ਔਰ ਪ੍ਰੀਜ਼ਰਵ ਕਰ ਰਹੇ ਹੈਂ।"

ਸ੍ਰੀ ਸਤਿਗੁਰੂ ਜੀ ਨੇ ਉਸਤਾਦ ਜੀ ਨੂੰ ਮਾਲਕੌਂਸ ਸੁਣਾਉਣ ਦੀ ਫ਼ਰਮਾਇਸ਼ ਕੀਤੀ। ਨਾਲ ਹੀ ਸ੍ਰੋਤਿਆਂ ਨੂੰ ਮੁਖ਼ਾਤਿਬ ਹੋਏ, "ਖਾਂ ਸਾਹਿਬ ਟੈਕਸੀ ਦੁਆਰਾ ਆਠ ਘੰਟੇ ਕਾ ਥਕਾਨ ਭਰਾ ਸਫ਼ਰ ਕਰਕੇ ਆਏ ਹੈਂ, ਦਿਲ ਚਾਹਤਾ ਹੈ ਇਨਹੇਂ ਔਰ ਕਸ਼ਟ ਨਾ ਦੀਆ ਜਾਏ, ਪ੍ਰੰਤੂ ਇੰਤਜ਼ਾਰ ਕਰ ਰਹੇ ਹਜ਼ਾਰੋਂ ਲੋਗੋਂ ਕਾ ਭੀ ਧਿਆਨ ਆਤਾ ਹੈ।"

ਰਾਤ ਦੇ ਬਾਰ੍ਹਾਂ ਤੋਂ ਸੂਈਆਂ ਅੱਗੇ ਜਾ ਰਹੀਆਂ ਸਨ ਕਿ ਸਤਿਗੁਰੂ ਜੀ ਨੇ ਫੁਰਮਾਇਆ ਕਿ ਅਗਲੇ ਦਿਨ ਦਾ ਸ਼ੁਭ ਆਰੰਭ ਰਾਗ ਭਟਿਆਲੀ ਨਾਲ ਕਰ ਦਿਉ।

ਉਸਤਾਦ ਅਮਜ਼ਦ ਅਲੀ ਜੀ ਦੇ ਸਰੋਦ ਵਾਦਨ ਨਾਲ ਉਸਤਾਦ ਜ਼ਾਕਿਰ ਹੁਸੈਨ ਜੀ ਦੇ ਤਬਲਾ ਵਾਦਨ ਦੇ ਜੋਸ਼ ਅਤੇ ਉਮਾਹ ਨੇ ਸ੍ਰੋਤਿਆਂ ਨੂੰ ਅੱਧੀ ਰਾਤੋਂ ਬਾਅਦ ਤੱਕ ਵੀ ਖਾਮੋਸ਼ ਮੰਤਰ-ਮੁਗਧ ਕਰੀ ਰੱਖਿਆ।

ਸ੍ਰੀ ਸਤਿਗੁਰੂ ਜੀ ਦੇ ਅਸੀਸ ਬਚਨਾਂ ਨਾਲ ਕਰੀਬ ਹਫ਼ਤੇ ਭਰ ਦਾ 7ਵਾਂ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਬੜੀ ਸ਼ਾਨ ਨਾਲ ਸੰਪੂਰਨ ਸਤਿ ਹੋਇਆ।

ਸੰਗੀਤ ਪ੍ਰੋਗਰਾਮ ਦੀ ਸਮਾਪਤੀ ਉਪਰੰਤ ਕਵੀ ਪ੍ਰੀਤਮ ਸਿੰਘ ਜੀ ਨਾਲ

ਗੱਲਬਾਤ ਕਰਦਿਆਂ ਉਸਤਾਦ ਅਮਜ਼ਦ ਅਲੀ ਜੀ ਨੇ ਕਿਹਾ, "ਅਗਰ ਆਜ ਸਤਿਗੁਰੂ ਜੀ ਕਾ ਪ੍ਰੋਗਰਾਮ ਨਾ ਹੋਤਾ ਤੋ ਮੈਂ ਟੈਕਸੀ ਦੁਆਰਾ ਇਤਨਾ ਲੰਬਾ ਸਫ਼ਰ ਕਰਕੇ ਆਨੇ ਵਾਲਾ ਨਹੀਂ ਥਾ।ਸਤਿਗੁਰੂ ਜੀ ਕੀ ਮੁਹੱਬਤ ਨੇ ਹਮੇਂ ਬਾਂਧ ਰਖਾ ਹੈ।

ਸ੍ਰੀ ਸਤਿਗੁਰੂ ਜੀ ਦੇ ਸਾਲ 1980 ਦਾ ਸਮਾਪਨ ਇੱਕ ਮਹਾਨ ਸੰਗੀਤ ਕੁੰਭ ਦੀ ਸੰਪੂਰਨਤਾ ਨਾਲ ਹੋਇਆ। ਕਰੀਬ ਸਾਰੇ ਅਖ਼ਬਾਰਾਂ ਨੇ ਹੀ ਇਸ ਸੰਗੀਤ ਸੰਮੇਲਨ ਦੀ ਬਹੁਤ ਪ੍ਰਸ਼ੰਸਾ ਕੀਤੀ। ਸ੍ਰੀ ਸਤਿਗੁਰੂ ਜੀ ਔਰੰਗਾਬਾਦ ਤੋਂ ਬੰਬਈ ਦੀਆਂ ਸੰਗਤਾਂ ਨੂੰ ਨਿਵਾਜਦੇ 30 ਦਸੰਬਰ ਤੱਕ ਦਿੱਲੀ ਪਧਾਰੇ।

# ਅਧਿਆਇ - 13

## 1981

ਸਾਲ 1981 ਦਾ ਆਰੰਭ, ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਦਰਸ਼ਨ ਦੇ ਰਹੇ ਸਨ। 2 ਜਨਵਰੀ ਆਪ ਜੀ ਸ੍ਰੀ ਭੈਣੀ ਸਾਹਿਬ ਤੋਂ ਰਵਾਨਾ ਹੋ ਕੇ ਦਿੱਲੀ ਦਰਸ਼ਨ ਦਿੱਤੇ।

**ਸੰਤ ਲਹਿਣਾ ਸਿੰਘ ਘਰਜਾਖ ਦੀ ਯਾਦ ਵਿਚ ਮੇਲਾ :** 4 ਜਨਵਰੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਪੂਰਾ ਦਿਨ ਸੰਤ ਲਹਿਣਾ ਸਿੰਘ ਜੀ ਦੀ ਯਾਦ ਵਿਚ ਮੇਲਾ ਮਨਾਇਆ ਗਿਆ। ਸੰਤ ਲਹਿਣਾ ਸਿੰਘ ਜੀ ਘਰਜਾਖ ਵਾਲੇ, ਪ੍ਰਸਿੱਧ ਸਿੱਖ ਜਰਨੈਲ ਸ੍ਰ. ਹਰੀ ਸਿੰਘ ਨਲੂਆ ਦੇ ਜਵਾਈ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਥ ਦੀ ਸਾਜਨਾ ਸਮੇਂ, ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਤ ਮਰਿਯਾਦਾ ਵਿਚ ਪੂਰਨ ਜੋ ਢਾਈ ਸਿੱਖ ਮਿਲੇ, ਸਰਦਾਰ ਜੀ ਉਨ੍ਹਾਂ 'ਚੋਂ ਇੱਕ ਸਨ। ਇਹ ਮੇਲਾ ਕਰਨ ਅਤੇ ਸ੍ਰ. ਲਹਿਣਾ ਸਿੰਘ ਜੀ ਦੇ ਪਰਿਵਾਰ (ਪੋਤਰੇ, ਪੜਪੋਤਰੇ ਆਦਿ) ਨਾਲ ਮਿਲਾਪ ਦਾ ਸਬੱਬ ਇਵੇਂ ਬਣਿਆ ਕਿ ਸ੍ਰ. ਬਚਨ ਸਿੰਘ ਐੱਮ. ਸੀ. (ਰਿਟਾਇਰਡ) ਦੇ ਸਪੁੱਤਰ ਸੰਤ ਜੀ ਦਾ ਪੜਪੋਤਰਾ ਸ੍ਰ. ਹਰਦਰਸ਼ਨ ਸਿੰਘ BHEL ਫਾਰਮ ਵਿਚ ਸ੍ਰ. ਸੰਤ ਸਿੰਘ ਜੀ ਨਾਲ ਕੰਮ ਕਰਦੇ ਹਨ। ਪਿਛਲੇ ਵਰ੍ਹੇ ਜਦੋਂ ਸੰਤ ਸਿੰਘ ਜੀ ਨੇ ਸਤਿਜੁਗ ਦੇ 'ਸੰਤ-ਅੰਕ' 'ਚੋਂ ਸੰਤ ਲਹਿਣਾ ਸਿੰਘ ਜੀ ਬਾਰੇ ਛਪਿਆ ਲੇਖ ਵਿਖਾਇਆ ਤਾਂ ਹਰਦਰਸ਼ਨ ਸਿੰਘ ਕਹਿਣ ਲੱਗੇ ਕਿ ਇਹ ਸਾਡੇ ਪੜਦਾਦਾ ਜੀ ਹੀ ਸਨ। ਇਨ੍ਹਾਂ ਦੀ ਤਸਵੀਰ ਸਾਰੇ ਪਰਿਵਾਰ ਦੇ ਸਾਰੇ ਜੀਅ ਹਮੇਸ਼ਾਂ ਆਪਣੇ ਪਾਸ ਰੱਖਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਹਰਿਦੁਆਰ ਗਏ ਤਾਂ ਸ੍ਰ. ਸੰਤ ਸਿੰਘ ਜੀ ਨੇ ਸ੍ਰ. ਹਰਦਰਸ਼ਨ ਸਿੰਘ ਬਾਰੇ ਸਾਰੀ ਅਰਜ਼ ਕੀਤੀ। ਗਰੀਬ ਨਿਵਾਜ਼ ਸੰਤ ਸਿੰਘ ਨੂੰ ਆਖ ਦੇ ਹਰਦਰਸ਼ਨ ਸਿੰਘ ਨੂੰ ਬੁਲਾਇਆ। ਅਰਜ਼ ਕਰਨ 'ਤੇ ਉਨ੍ਹਾਂ ਦੇ ਘਰ ਚਰਨ ਪਾਏ। ਫੇਰ ਸੰਤ ਜੀ ਨਮਿੱਤ

ਦਿੱਲੀ ਮੇਲਾ ਰੱਖਿਆ। ਅੱਜ ਸਾਰਾ ਪਰਿਵਾਰ ਮੇਲੇ ਵਿਚ ਹਾਜ਼ਰ ਹੈ।

ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਵਾਰ ਦੇ ਭੋਗ ਉਪਰੰਤ ਪੰਡਿਤ ਗੋਪਾਲ ਸਿੰਘ ਜੀ ਨੇ ਵਖਿਆਣ ਕੀਤਾ। ਪੂਰਾ ਦਿਨ ਹੱਲੇ ਦੇ ਦੀਵਾਨ ਲੱਗੇ। ਜਥੇਦਾਰ ਗੁਰਦੀਪ ਸਿੰਘ (ਦਿੱਲੀ), ਜਥੇਦਾਰ ਸੇਵਾ ਸਿੰਘ ਦਿੱਲੀ, ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਕਵੀ ਜੀਵਨ ਸਿੰਘ ਜੀ ਨੇ ਆਪਣੇ ਦੀਵਾਨਾਂ, ਵਖਿਆਨਾਂ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਦੁਪਹਿਰੇ ਨਾਮ ਸਿਮਰਨ ਅਤੇ ਕੀਰਤਨ ਉਪਰੰਤ ਕਵੀ ਪ੍ਰੀਤਮ ਸਿੰਘ ਜੀ ਨੇ ਸੰਤ ਲਹਿਣਾ ਸਿੰਘ ਜੀ ਬਾਰੇ ਜਾਣਕਾਰੀ ਭਰਪੂਰ ਵਖਿਆਣ ਕੀਤਾ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਪਾਵਨ ਉਪਦੇਸ਼ ਦੇ ਕੇ ਸੰਗਤਾਂ ਨੂੰ ਨਿਵਾਜਿਆ।

ਆਪ ਜੀ ਨੇ ਫੁਰਮਾਇਆ ਕਿ ਸੰਤ ਲਹਿਣਾ ਸਿੰਘ ਜੀ ਪੂਰਨ ਗੁਰਸਿੱਖ ਸਨ। ਨਾਮ-ਬਾਣੀ ਦੇ ਰਸੀਏ ਸਿੱਧ ਪੁਰਸ਼ ਸਨ। ਆਪ ਦੀ ਪ੍ਰੇਰਣਾ ਨਾਲ ਹੀ ਸੰਤ ਕੇਸਰ ਸਿੰਘ ਜੀ ਚੁੱਪ ਬੋਲਣ ਲੱਗੇ ਸਨ। ਇੱਕ ਵਾਰ ਸੰਤਾਂ ਦੇ ਇੱਕ ਸੇਵਕ ਨੇ ਬੇਨਤੀ ਕੀਤੀ ਕਿ ਮੈਨੂੰ ਚੇਤਨ ਮਾਇਆ ਤੰਗ ਕਰਦੀ ਹੈ, ਕਿਰਪਾ ਕਰੋ। ਸੰਤ ਜੀ ਨੇ ਜਲ ਛੱਕ ਕੇ ਸੀਤ ਪ੍ਰਸ਼ਾਦ ਉਸ ਸਿੰਘ ਨੂੰ ਛਕਣ ਨੂੰ ਦਿੱਤਾ। ਜਲ ਛਕਦਿਆਂ ਹੀ ਮਨ ਸ਼ਾਂਤ ਹੋ ਗਿਆ, ਫੇਰ ਨਹੀਂ ਕੋਈ ਮੰਦ ਭਾਵਨਾ ਮਨ ਵਿਚ ਆਈ। ਆਪ ਜੀ ਨੇ ਫੁਰਮਾਇਆ ਕਿ ਸਾਨੂੰ ਸੰਤਾਂ ਦੇ ਜੀਵਨ ਤੋਂ ਪ੍ਰੇਰਣਾ ਲੈਣੀ ਚਾਹੀਦੀ ਹੈ। ਹਰ ਨਾਮਧਾਰੀ ਸਿੱਖ ਪ੍ਰਤੀ ਜੀਅ ਰੋਜ਼ਾਨਾ ਇੱਕ ਘੰਟਾ ਨਾਮ ਸਿਮਰਨ ਜਰੂਰ ਕਰਿਆ ਕਰੋ। ਗੂੜੇ ਰੰਗਾਂ ਵਾਲੇ, ਫੁੱਲਾਂ ਵਾਲੇ ਕੱਪੜੇ ਨਾ ਪਾਇਆ ਕਰੋ, ਸਾਦਗੀ ਦੇ ਧਾਰਣੀ ਬਣੋ। ਵਧੇਰੇ ਸਮਾਂ ਸਾਧ-ਸੰਗਤ ਵਿਚ ਬਿਤਾਉਣ ਦਾ ਯਤਨ ਕਰੋ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੰਤਾਂ ਦੇ ਪਰਿਵਾਰ ਦੇ ਸਨਬੰਧੀਆਂ ਨੂੰ ਮਾਲਾ ਅਤੇ ਸਿਰੋਪਾਓ ਬਖ਼ਸ਼ ਕੇ ਨਿਵਾਜਿਆ। ਉਪਰੰਤ ਸੰਤਾਂ ਨਮਿੱਤ ਪਾਠਾਂ ਦੇ ਭੋਗ ਪਾਏ ਗਏ। ਕੁਝ ਸਰੀਰਾਂ ਨੇ ਭਜਨ ਵੀ ਪੁੱਛਿਆ, ਦੀਵਾਨ ਅਤੇ ਪਾਠਾਂ ਦੇ ਭੋਗਾਂ ਉਪਰੰਤ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫ਼ੇ ਅਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ। ਸ੍ਰੀ ਸਤਿਗੁਰੂ ਜੀ, ਸੰਤ ਲਹਿਣਾ ਸਿੰਘ ਹੁਰਾਂ ਦੇ ਪਰਿਵਾਰ ਦੇ ਜੀਆਂ ਨੂੰ 15-20 ਮਿੰਟ ਵੱਖਰਿਆਂ ਮਿਲੇ, ਬਚਨ ਬਿਲਾਸ ਹੋਏ ਇਨ੍ਹਾਂ ਵਿਚ ਸਨ :

1. ਡਾ. ਦਲੀਪ ਸਿੰਘ ਰਿਟਾਇਰਡ ਸਿਵਲ ਸਰਜਨ (ਪੋਤਰਾ)
2. ਮੇਜਰ ਰਘੁਬੀਰ ਸਿੰਘ, ਪੜਪੋਤਰਾ
3. ਸ੍. ਹਰਦਰਸ਼ਨ ਸਿੰਘ
4. ਸ੍. ਕੁਲਵੰਤ ਸਿੰਘ
5. ਬੀਬੀ ਪਤਿਵੰਤ ਕੌਰ ਪੜਪੋਤਰੀ
6. ਬਾਵਾ ਸਰੂਪ ਸਿੰਘ ਪੜਪੋਤਰੀ ਦਾ ਪਤੀ
7. ਮੇਜਰ ਕੁਲਦੀਪ ਸਿੰਘ ਪੜਪੋਤਰੀ ਦਾ ਲੜਕਾ

ਸ੍ਰੀ ਸਤਿਗੁਰੂ ਜੀ ਦਿੱਲੀ ਵਿਖੇ ਸੰਗਤਾਂ ਨੂੰ ਨਿਵਾਜਦੇ ਹੋਏ 5 ਜਨਵਰੀ ਨੂੰ ਇਲਾਕਾ ਸ੍ਰੀ ਜੀਵਨ ਨਗਰ ਵਿਖੇ ਕਿਰਪਾ ਕੀਤੀ। ਮਾਤਾ ਚੰਦ ਕੌਰ ਜੀ ਦੇ ਮਾਤਾ ਬੀਬੀ ਸੰਮਾਂ ਕੌਰ ਪਿਛਲੇ ਮਹੀਨੇ 21 ਦਸੰਬਰ 1980 ਨੂੰ ਪੂਰੇ ਹੋ ਗਏ ਸਨ। 7 ਜਨਵਰੀ ਨੂੰ ਜਗਜੀਤ ਨਗਰ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਾਤਾ ਸੰਮਾਂ ਕੌਰ ਜੀ ਨਮਿੱਤ ਪਾਠਾਂ ਦੇ ਭੋਗ ਪਾਏ ਗਏ। 8 ਜਨਵਰੀ ਰਾਤ ਸ੍ਰੀ ਸਤਿਗੁਰੂ ਜੀ ਫੇਰ ਵਾਪਸ ਦਿੱਲੀ ਆ ਦਰਸ਼ਨ ਦਿੱਤੇ।

9 ਜਨਵਰੀ ਨੂੰ ਗੁਰਦੁਆਰਾ ਬੰਗਲਾ ਸਾਹਿਬ ਦੇ ਨੇੜੇ 40 ਅਸ਼ੋਕਾ ਰੋਡ ਨਵੀਂ ਦਿੱਲੀ ਐੱਮ. ਪੀ. ਸ੍. ਹਰਵਿੰਦਰ ਸਿੰਘ ਹੰਸਪਾਲ ਜੀ ਦੇ ਦਫ਼ਤਰ ਕੰਪਲੈਕਸ ਵਿਖੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਹੰਸਪਾਲ ਜੀ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਹਨ, ਸ੍ਰੀ ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਕਾਂਗਰਸ ਪਾਰਟੀ ਵਲੋਂ ਰਾਜ ਸਭਾ ਵਿਚ ਨਾਮਜ਼ਦ ਹੋਏ ਹਨ। ਐੱਮ. ਪੀ. ਬਣਨ ਉਪਰੰਤ ਦਫ਼ਤਰ ਅਲਾਟ ਹੋਣ 'ਤੇ ਅੱਜ ਇੱਥੇ ਆਸਾ ਦੀ ਵਾਰ ਦਾ ਪ੍ਰੋਗਰਾਮ ਰੱਖਿਆ ਗਿਆ ਹੈ। ਆਸਾ ਦੀ ਵਾਰ ਵਿਚ ਉਚੇਚੇ ਪੁੱਜਣ ਵਾਲੇ ਪਤਵੰਤੇ ਸੱਜਣਾਂ ਵਿਚ ਸਨ। ਮਿਸਟਰ ਧਵਨ ਸਾਹਿਬ (ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਪੀ. ਏ.), ਗਿਆਨੀ ਭੁਪਿੰਦਰ ਸਿੰਘ (ਹੈੱਡ ਗ੍ਰੰਥੀ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ), ਸ੍. ਰਜਿੰਦਰ ਸਿੰਘ ਜੀ ਭਾਟੀਆ ਅਤੇ ਬਹੁਤ ਸਾਰੇ ਐੱਮ. ਪੀਜ਼ ਅਤੇ ਮੰਤਰੀ ਗਣ ਵੀ। ਖੁੱਲ੍ਹੇ-ਡੁੱਲ੍ਹੇ ਡੀਲ ਡੌਲ ਅਤੇ ਪ੍ਰਕਾਸ਼ ਹੋਏ ਦਾੜ੍ਹੇ ਵਾਲੇ ਜਥੇਦਾਰ ਸੰਤੋਖ ਸਿੰਘ ਜੀ (ਪ੍ਰਧਾਨ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੀ ਪਧਾਰੇ। ਆਸਾ ਦੀ ਵਾਰ ਉਪਰੰਤ ਕਰੀਬ ਅੱਧਾ ਘੰਟਾ ਕਵੀ ਪ੍ਰੀਤਮ ਸਿੰਘ ਜੀ

ਨੇ ਨਾਮਧਾਰੀ ਇਤਿਹਾਸ ਅਤੇ ਰਹਿਤ ਮਰਿਯਾਦਾ ਤੇ ਵਿਦਵਤਾ ਭਰਪੂਰ ਵਖਿਆਣ ਕੀਤਾ। ਸਤਿਗੁਰੂ ਜੀ ਨੇ ਪਤਵੰਤੇ ਸੱਜਣਾਂ ਨੂੰ ਮਾਲਾ ਬਖ਼ਸ਼ ਕੇ ਨਿਵਾਜਿਆ ਅਤੇ ਉਪਦੇਸ਼ ਦੇ ਕੇ ਕਿਰਤਾਰਥ ਕੀਤਾ। ਆਪ ਜੀ ਨੇ ਫੁਰਮਾਇਆ ਕਿ ਧਰਮ ਸਭ ਤੋਂ ਉੱਚੀ ਚੀਜ਼ ਹੈ। ਸਿੱਖੀ ਨੂੰ ਸਭ ਤੋਂ ਪਹਿਲ ਦੇਣੀ ਚਾਹੀਦੀ ਹੈ। ਆਪ ਜੀ ਨੇ ਹੰਸਪਾਲ ਜੀ ਨੂੰ ਰਾਜ ਸਭਾ ਵਿਚ ਨਾਮਜ਼ਦ ਕਰਨ 'ਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਅਤੇ ਸੰਜੇ ਗਾਂਧੀ ਦੇ ਉੱਦਮ ਦੀ ਸ਼ਲਾਘਾ ਕੀਤੀ।

ਅੱਜ ਹੀ ਦੁਪਹਿਰੇ ਸ੍ਰੀ ਸਤਿਗੁਰੂ ਜੀ ਸਿੱਖਾਂ ਸੇਵਕਾਂ ਸਹਿਤ ਗਵਾਲੀਅਰ ਲਈ ਰਵਾਨਾ ਹੋਏ। ਇੱਥੇ 10 ਜਨਵਰੀ ਨੂੰ ਇੱਕ ਵਿਸ਼ੇਸ਼ ਸੰਗੀਤ ਸੰਮੇਲਨ ਵਿਚ ਆਪ ਜੀ ਨੇ ਸ਼ਿਰਕਤ ਕੀਤੀ। ਉਸਤਾਦ ਅੱਲਾ ਰੱਖਾ ਜੀ ਦਾ ਸੋਲੋ ਵਾਦਨ ਅਤੇ ਪੰ. ਰਵੀ ਸ਼ੰਕਰ ਜੀ ਦਾ ਸਿਤਾਰ ਆਪ ਜੀ ਨੇ ਸੁਣਿਆ। ਇਨ੍ਹਾਂ ਦੋਹਾਂ ਸੰਗੀਤ ਉਸਤਾਦਾਂ ਨੇ ਇਸ ਗੱਲ ਦੀ ਵੀ ਬਹੁਤ ਖੁਸ਼ੀ ਮਹਿਸੂਸ ਕੀਤੀ ਕਿ ਸ੍ਰੀ ਸਤਿਗੁਰੂ ਜੀ ਉਨ੍ਹਾਂ ਨੂੰ ਸੁਣਨ ਉਚੇਚੇ ਜੀਵਨ ਨਗਰ (ਹਰਿਆਣੇ) ਤੋਂ ਗਵਾਲੀਅਰ ਆਏ ਸਨ। 11 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਆਗਰਾ ਹੁੰਦੇ ਹੋਏ ਦਿੱਲੀ ਪਧਾਰੇ।

ਨਾਮਧਾਰੀ ਏਜੰਸੀਜ਼ ਵਾਲੇ ਸੇਵਾ ਸਿੰਘ ਦੇ ਲੜਕੇ ਸੰਤੋਖ ਸਿੰਘ ਨੇ 6 ਫਰਵਰੀ ਨੂੰ ਦਿੱਲੀ ਵਿਖੇ ਇੱਕ ਸਰਬ ਭਾਰਤੀ ਬੈਡਮਿੰਟਨ ਟੂਰਨਾਮੈਂਟ ਦਾ ਆਯੋਜਨ ਕੀਤਾ ਹੈ, ਜਿਸ ਵਿਚ ਇੰਟਰਨੈਸ਼ਨਲ ਖਿਡਾਰੀ ਵੀ ਭਾਗ ਲੈ ਰਹੇ ਹਨ। ਇਹ ਟੂਰਨਾਮੈਂਟ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਬਸੰਤ ਪੰਚਮੀ ਨੂੰ ਸਮਰਪਿਤ ਹੈ।

9 ਫਰਵਰੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਦਾ ਪ੍ਰਕਾਸ਼ ਦਿਹਾੜਾ ਬੜੀ ਧੂਮਧਾਮ ਨਾਲ ਮਨਾਇਆ ਗਿਆ। ਮੁੱਖ ਮੰਤਰੀ ਪੰਜਾਬ ਸ੍ਰ. ਦਰਬਾਰਾ ਸਿੰਘ, ਕੁਝ ਮੰਤਰੀ ਅਤੇ ਐੱਮ. ਐੱਲ. ਏਜ਼. ਨੇ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹਾਜ਼ਰੀ ਭਰੀ। ਮੁੱਖ ਮੰਤਰੀ ਸਾਹਿਬ ਨੇ ਕੂਕਾ ਅੰਦੋਲਨ ਦੇ ਰਾਜਨੀਤਿਕ ਅਤੇ ਸਮਾਜਿਕ ਪਹਿਲੂਆਂ ਬਾਰੇ ਪ੍ਰਭਾਵਸ਼ਾਲੀ ਵਖਿਆਣ ਕੀਤਾ। ਆਪ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਵਲੋਂ ਕੀਤੇ ਸਮਾਜ ਕਲਿਆਣ ਦੇ ਕਾਰਜਾਂ ਬਾਰੇ ਵੀ ਖੁੱਲ੍ਹ ਕੇ

ਚਰਚਾ ਕੀਤੀ।

16 ਫਰਵਰੀ ਦਿਨ ਸ਼ਨੀਵਾਰ ਨਵੀਂ ਦਿੱਲੀ ਵਿਖੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵਲੋਂ ਕਿਸਾਨ ਰੈਲੀ ਦਾ ਆਯੋਜਨ ਕੀਤਾ ਗਿਆ। ਬੋਟ ਕਲੱਬ ਦੇ ਖੇਤਰ ਵਿਚ ਭਾਰਤ ਦੇ ਲੱਖਾਂ ਕਿਸਾਨ ਇਕੱਤਰ ਹੋਏ। ਇਸ ਵਿਸ਼ਾਲ ਰੈਲੀ ਵਿਚ ਹਰਿਆਣਾ, ਪੰਜਾਬ ਅਤੇ ਦਿੱਲੀ ਦੀਆਂ ਨਾਮਧਾਰੀ ਸੰਗਤਾਂ ਵੀ ਭਰਪੂਰ ਗਿਣਤੀ ਵਿਚ ਸ਼ਾਮਲ ਹੋਈਆਂ। ਨਾਮਧਾਰੀ ਸੰਗਤਾਂ ਲਈ ਮੋਹਰੀ ਕਤਾਰ ਵਿਚ ਰਾਖਵੀ ਜਗ੍ਹਾ ਸੀ।

20 ਫਰਵਰੀ ਮਸਤਾਨਗੜ੍ਹ ਵਿਖੇ ਸ੍ਰੀ ਸਤਿਗੁਰੂ ਜੀ ਨੇ ਕਵੀ ਪ੍ਰੀਤਮ ਸਿੰਘ ਨਾਲ ਪੁਰਾਣੀਆਂ ਯਾਦਾਂ ਸਾਂਝੀਆਂ ਕਰਦਿਆਂ ਇੱਕ ਬਚਨ ਸੁਣਾਇਆ, "ਸਤਿਗੁਰੂ ਪ੍ਰਤਾਪ ਸਿੰਘ ਮੈਨੂੰ ਅਤੇ ਮਹਾਰਾਜ ਬੀਰ ਸਿੰਘ ਜੀ ਨੂੰ ਛੋਟੇ ਹੁੰਦਿਆਂ ਚਲਦੇ ਫਿਰਦੇ ਨਾਲ ਲੈ ਜਾਂਦੇ ਅਤੇ ਰਾਹ ਵਿਚ (ਕੰਠੋਂ) ਪਾਠ ਸੁਣੀ ਜਾਂਦੇ ਅਤੇ ਕੋਈ ਲਗ-ਮਾਤ੍ਰ ਦੀ ਗ਼ਲਤੀ ਹੁੰਦੀ ਤਾਂ ਸ਼ੁੱਧ ਕਰਵਾਈ ਜਾਂਦੇ। ਇੱਕ ਵਾਰ ਆਪ ਜੀ ਨੇ ਨੋਟ ਕੀਤਾ, ਪਹਿਲੀ ਵਾਰ ਜਿੰਨੀਆਂ ਗ਼ਲਤੀਆਂ ਹੋਈਆਂ, ਦੂਜੀ ਵਾਰ ਉਸ ਤੋਂ ਘੱਟ ਅਤੇ ਤੀਸਰੀ ਵਾਰ ਬਹੁਤ ਘੱਟ, ਚੌਥੀ ਵਾਰ ਕੋਈ ਗ਼ਲਤੀ ਨਹੀਂ।" ਇਹ ਬਚਨ ਸੁਣਾ ਸਤਿਗੁਰੂ ਜੀ ਨੇ ਫੁਰਮਾਇਆ ਕਿ ਜੇ ਬੰਦਾ ਲੱਕ ਬੰਨ੍ਹ ਲਏ ਕਿ ਐਹ ਕੰਮ ਕਰਨਾ ਹੈ ਅਤੇ ਕਰਕੇ ਹੀ ਛੱਡਣਾ ਹੈ ਤਾਂ ਸਤਿਗੁਰਾਂ ਦੀ ਕਿਰਪਾ ਨਾਲ ਸਫਲਤਾ ਜਰੂਰ ਮਿਲਦੀ ਹੈ।

ਸ੍ਰੀ ਸਤਿਗੁਰੂ ਜੀ 24 ਫਰਵਰੀ ਨੂੰ ਇਲਾਕਾ ਜੀਵਨ ਨਗਰ 'ਚੋਂ ਦਰਸ਼ਨ ਦੇ ਕੇ ਸ਼ਾਮ ਤੱਕ ਦਿੱਲੀ ਪਹੁੰਚ ਗਏ। ਥਾਈਲੈਂਡ ਤੋਂ ਆਏ ਡਾ. ਸੁਚਾਟ ਨੂੰ ਜਦ ਪਤਾ ਲੱਗਾ ਕਿ ਸਤਿਗੁਰੂ ਜਗਜੀਤ ਸਿੰਘ ਦਿੱਲੀ ਪਹੁੰਚ ਗਏ ਹਨ ਤਾਂ ਰਾਤ ਨੂੰ ਡਾਕਟਰ ਸਾਹਿਬ ਸਤਿਗੁਰੂ ਜੀ ਦੇ ਨਿਵਾਸ ਅਸਥਾਨ 'ਤੇ ਪਹੁੰਚ ਗਏ। ਆਪ ਨੇ 'ਵਰਲਡ ਕਾਂਸਟੀਚਿਊਸ਼ਨ ਪਾਰਲੀਮੈਂਟਰ ਐਸੋਸੀਏਸ਼ਨ' ਦੇ ਦਿੱਲੀ ਵਿਚ ਹੋ ਰਹੇ ਵਿਸ਼ੇਸ਼ ਇਜਲਾਸ ਵਿਚ ਦਰਸ਼ਨ ਦੇਣ ਲਈ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ।

ਸ੍ਰੀ ਸਤਿਗੁਰੂ ਜੀ ਅਰਜ਼ ਪ੍ਰਵਾਨ ਕਰ ਸਭਾ ਸਥਾਨ ਚੇਮਸ ਫੋਰਡ ਕਲੱਬ ਵਿਖੇ ਪਧਾਰੇ। ਪ੍ਰਮੁੱਖ ਸਭਾ ਜਨਾਂ ਨੇ ਸਤਿਗੁਰੂ ਜੀ ਦਾ ਮਾਨ-ਸਨਮਾਨ ਕੀਤਾ। ਮੰਚ 'ਤੇ ਪ੍ਰਧਾਨਗੀ ਮੰਡਲ ਵਿਚ ਸ੍ਰੀ ਸਤਿਗੁਰੂ ਜੀ ਦੇ ਬੈਠਣ ਦਾ ਵਿਸ਼ੇਸ਼ ਪ੍ਰਬੰਧ

ਸੀ। ਮੰਚ 'ਤੇ ਸ੍ਰੀ ਸਤਿਗੁਰੂ ਜੀ ਵਿਚਕਾਰ, ਸੱਜੇ ਸਭਾ ਦੇ ਪ੍ਰਧਾਨ ਸ੍ਰੀ ਰੇਨ ਹਾਰਟ ਰੂਗੋ (ਮੈਕਸੀਕਨ) ਅਤੇ ਖੱਬੇ ਡਾ. ਸੁਚਾਟ। ਵਰਡ ਕਾਂਸਟੀਚਿਊਸ਼ਨਲ ਐਸੋਸੀਏਸ਼ਨ ਦੇ ਸਮੂਹ ਮੈਂਬਰਾਂ ਨੂੰ ਸੰਬੋਧਨ ਹੁੰਦਿਆਂ ਡਾ. ਸੁਚਾਟ ਨੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਭਾਰਤ ਦੀ ਉਹ ਮਹਾਨ ਹਸਤੀ ਹਨ, ਜਿਨ੍ਹਾਂ ਦੀ ਅਧਿਆਤਮ, ਵਿਸ਼ਵ-ਅਮਨ ਅਤੇ ਸ਼ਾਕਾਹਾਰ ਦੇ ਪ੍ਰਚਾਰ ਵਿਚ ਅਹਿਮ ਭੂਮਿਕਾ ਹੈ। ਵਿਸ਼ਵ ਭਰ ਵਿਚ ਆਪ ਦੇ ਲੱਖਾਂ ਸੇਵਕ ਨਾਮਧਾਰੀ ਸਿੱਖ ਸ਼ੁਧ ਸ਼ਾਕਾਹਾਰੀ, ਹਰ ਤਰ੍ਹਾਂ ਦੇ ਨਸ਼ਿਆਂ ਤੋਂ ਮੁਕਤ ਅਤੇ ਅਮਨ ਪਸੰਦ ਸ਼ਹਿਰੀ ਹਨ।" ਡਾ. ਸੁਚਾਟ ਦਾ ਥਾਈਲੈਂਡ ਦੇ ਰਾਜਬੁਰੀ ਇਲਾਕੇ ਵਿਚ ਸੁੰਦਰ ਆਸ਼ਰਮ ਹੈ, ਸ਼ਾਕਾਹਾਰ ਦੇ ਆਲੰਬਰਦਾਰ ਅਤੇ ਅਮਨ ਦੂਤ ਵਜੋਂ ਜਾਣੇ ਜਾਂਦੇ ਹਨ। 1978 ਈ. ਵਿਚ ਡਾ. ਸੁਚਾਟ ਨੇ ਆਪਣੇ ਆਸ਼ਰਮ ਵਿਚ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਰੱਖਣ ਲਈ ਵਿਸ਼ਾਲ ਸਮਾਗਮ ਦਾ ਆਯੋਜਨ ਕੀਤਾ ਸੀ, ਜਿਸ ਵਿਚ 32 ਦੇਸ਼ਾਂ ਦੇ ਧਾਰਮਿਕ ਨੁਮਾਇੰਦੇ ਅਤੇ ਰਾਜਦੂਤ ਆਏ। ਇਸ ਇਤਿਹਾਸਕ ਮੰਦਰ ਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਰਖਵਾਇਆ ਗਿਆ। ਡਾ. ਸੁਚਾਟ ਆਖਦੇ ਹਨ ਕਿ ਜਦੋਂ ਤੋਂ ਮੈਨੂੰ ਸਤਿਗੁਰੂ ਜੀ ਦਾ ਆਸ਼ੀਰਵਾਦ ਮਿਲਿਆ ਹੈ, ਮੈਨੂੰ ਹਰ ਖੇਤਰ ਵਿਚ ਸਫਲਤਾ ਅਤੇ ਸੋਭਾ ਮਿਲੀ ਹੈ।

24 ਫਰਵਰੀ ਤੋਂ 8 ਮਾਰਚ ਤੱਕ ਸ੍ਰੀ ਸਤਿਗੁਰੂ ਜੀ ਦਿੱਲੀ ਵਿਖੇ ਹੀ ਸੰਗਤਾਂ ਨੂੰ ਨਿਵਾਜਿਆ। ਇਸ ਦੌਰਾਨ ਸੰਗੀਤ ਸਭਾਵਾਂ, ਸਿੱਖਾਂ-ਸੇਵਕਾਂ ਦੇ ਘਰਾਂ 'ਚ ਚਰਨ ਪਾਉਣੇ ਅਤੇ ਸਵੇਰੇ-ਸ਼ਾਮ ਰੋਜ਼ਾਨਾ ਨਾਮ ਸਿਮਰਨ ਅਤੇ ਕੀਰਤਨ ਦਾ ਪ੍ਰਵਾਹ ਜਾਰੀ ਰਿਹਾ। 8 ਮਾਰਚ ਨੂੰ ਬੀਬੀ ਮਨਜੀਤ ਕੌਰ ਸੁਪਤਨੀ ਸ. ਜਗਮੋਹਨ ਸਿੰਘ ਹੰਸਪਾਲ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਸ੍ਰੀ ਸਤਿਗੁਰੂ ਜੀ ਨੇ ਹੰਸਪਾਲ ਪਰਿਵਾਰ ਦੀ ਪ੍ਰਸ਼ੰਸਾ ਕੀਤੀ ਕਿ ਜਿਨ੍ਹਾਂ ਨੇ ਬੀਬੀ ਦੇ ਚਲਾਣੇ ਨੂੰ ਸਹਿਜ ਅਵਸਥਾ ਵਿਚ ਲਿਆ ਹੈ, ਭਾਣੇ ਨੂੰ ਮਿੱਠਾ ਕਰਕੇ ਮੰਨਿਆ ਹੈ।

ਸ੍ਰੀ ਸਤਿਗੁਰੂ ਜੀ ਫਰਵਰੀ ਮਹੀਨੇ ਦੇ ਦੂਸਰੇ ਹਫ਼ਤੇ 'ਚ ਜੰਮੂ ਦੀਆਂ ਸੰਗਤਾਂ ਨੂੰ ਨਿਵਾਜ ਪੰਜਾਬ ਦੇ ਕੁਝ ਜਿਲ੍ਹਿਆਂ ਦਾ ਦੌਰਾ ਕਰ ਰਹੇ ਸਨ। 15 ਮਾਰਚ ਨੂੰ ਜੰਮੂ ਵਿਖੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਇੱਕ ਵਿਸ਼ੇਸ਼ ਇਜਲਾਸ ਵਿਚ, ਜਿਸ ਵਿਚ ਹਿੰਦੂ, ਬੋਧੀ, ਜੈਨੀ ਅਤੇ ਸਿੱਖ ਵੀ ਸ਼ਾਮਲ ਸਨ। ਇਸ ਵਿਸ਼ੇਸ਼

ਕਾਨਫਰੰਸ ਵਿਚ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੱਖ ਸਮਾਜ ਵਲੋਂ ਸੰਤ ਜਗਤ ਸਿੰਘ, ਸੰਤ ਤਾਰਾ ਸਿੰਘ, ਸੰਤ ਬੰਤਾ ਸਿੰਘ ਜੰਮੂ, ਸੰਤ ਜਗਦੀਸ਼ ਸਿੰਘ ਅੰਮ੍ਰਿਤਸਰ ਅਤੇ ਕਵੀ ਪ੍ਰੀਤਮ ਸਿੰਘ ਜੀ ਉਚੇਚੇ ਤੌਰ 'ਤੇ ਸ਼ਾਮਲ ਹੋਏ।

**ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ 20 ਮਾਰਚ ਤੋਂ 23 ਮਾਰਚ**

ਨਾਮਧਾਰੀ ਹੋਲਾ ਮਹੱਲਾ, ਤ੍ਰਿਵੇਣੀ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਅੱਜ 20 ਮਾਰਚ ਦਿਨ ਸ਼ੁੱਕਰਵਾਰ ਨੂੰ ਆਰੰਭ ਹੋਇਆ। ਪਿਛਲੇ ਵਰ੍ਹੇ ਰਾਣੀਆਂ ਹੋਲੇ ਮਹੱਲੇ ਸਮੇਂ ਜੋ ਅਰਜ਼ਾਂ ਆਈਆਂ, ਉਨ੍ਹਾਂ ਵਿਚੋਂ ਸੰਤ ਨਗਰ (ਸਰਸਾ) ਦੇ ਸੰਤ ਸੁਰੈਣ ਸਿੰਘ ਦੇ ਪੁੱਤਰ ਸੰਤ ਬਲਕਾਰ ਸਿੰਘ, ਸੰਤ ਮਹਿੰਦਰ ਸਿੰਘ ਅਤੇ ਪੋਤਰੇ ਸੰਤ ਗੁਰਮੁਖ ਸਿੰਘ ਵਲੋਂ ਅਰਜ਼ ਸੀ ਕਿ ਹੋਲੇ ਮਹੱਲੇ ਦੀ ਸੇਵਾ ਖ਼ਰਚ-ਖੇਚਲ ਸਾਨੂੰ ਬਖਸ਼ੋ, ਪਰ ਹੋਲਾ ਹੋਵੇ, ਉੱਥੇ ਜਿੱਥੇ ਆਪ ਜੀ ਦੀ ਰਜ਼ਾ ਹੋਵੇ। ਇਸ ਪਰਿਵਾਰ ਦੀ ਬੇਨਤੀ ਪ੍ਰਵਾਨ ਹੋਈ ਅਤੇ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਕਰਨ ਦੀ ਪ੍ਰਵਾਨਗੀ ਹੋਈ।

ਇਨ੍ਹਾਂ ਦਿਨਾਂ ਵਿਚ ਹੋਲੇ ਮਹੱਲੇ ਅਨੰਦਪੁਰ ਸਾਹਿਬ ਤੋਂ ਆਉਂਦੀਆਂ ਸੰਗਤਾਂ ਵੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਦੀਵਾਨ ਸੁਣ, ਲੰਗਰ-ਪਾਣੀ ਛੱਕ ਕੇ ਅੱਗੇ ਨੂੰ ਚਾਲੇ ਪਾਉਂਦੀਆਂ ਹਨ।

ਹੋਲੇ ਮਹੱਲੇ ਦੌਰਾਨ ਰੋਜ਼ਾਨਾ ਅੰਮ੍ਰਿਤ ਵੇਲੇ 3.30 ਤੋਂ 6.30 ਤੱਕ ਆਸਾ ਦੀ ਵਾਰ ਦਾ ਕੀਰਤਨ, ਦਿਨੇ ਹੋਲੇ ਦੇ ਦੀਵਾਨ, ਦੁਪਹਿਰੇ ਨਾਮ ਸਿਮਰਨ, ਸ਼ਾਮ ਦਾ ਕੀਰਤਨ ਅਤੇ ਰਾਤ ਨੂੰ ਵੀ ਦੀਵਾਨ ਸਜਦੇ।

ਅੱਜ ਹੋਲੇ ਮਹੱਲੇ ਦੇ ਪਹਿਲੇ ਦਿਨ ਦੇ ਨਾਮ ਸਿਮਰਨ ਅਤੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਹੁੰਦਿਆਂ ਫੁਰਮਾਇਆ, ਸੰਖੇਪ ਸਾਰ ਹੈ:

ਨਾਮਧਾਰੀ ਸੰਗਤ ਸਫੇਦ, ਗੁਰਮੁਖੀ ਪਹਿਰਾਵੇ ਵਿਚ ਹੀ ਹੋਲੇ ਦੀ ਰੌਣਕ ਵਧਾਵੇ। 'ਪੁਤੀਂ ਗੰਢ ਪਵੈ ਸੰਸਾਰ'– ਸਾਧ ਸੰਗਤ ਵਿਚੋਂ ਮੰਗਿਆਂ ਪੁੱਤਰ ਤਾਂ ਮਿਲ ਜਾਂਦੇ ਹਨ, ਪਰ ਇਨ੍ਹਾਂ ਨਾਲ ਸੰਸਾਰ ਨਾਲ ਹੀ ਗੰਢ ਪੱਕੀ ਹੁੰਦੀ ਹੈ, ਸਤਿਗੁਰੂ ਨਾਲ ਨਹੀਂ। ਸਤਿਗੁਰੂ ਨਾਲ ਗੰਢ ਪਾਉਣ ਲਈ ਤੁਹਾਡੇ ਸੁਕ੍ਰਿਤ ਕਰਮ ਹੀ ਸਹਾਈ ਹੋਣਗੇ। ਚਾਰਾ ਕਰੋ, ਅਸੀਂ ਆਪਣਾ, ਸਦਾਚਾਰ ਬਣਾਈ ਰੱਖੀਏ। ਇਨੀਂ

ਦਿਨੀਂ, ਹੱਸਣਾ-ਖੇਡਣਾ, ਜ਼ਰ੍ਹਾ ਘੱਟ ਕਰਕੇ ਸਤਿਸੰਗ ਅਤੇ ਭਜਨ-ਬਾਣੀ ਵੱਲ ਵੱਧ ਧਿਆਨ ਦਿਉ।

ਮੇਲੇ ਦੌਰਾਨ ਹੀ ਪ੍ਰਸਿੱਧ ਵਿਦਵਾਨ ਸੁਆਮੀ ਹਰਨਾਮ ਦਾਸ ਜੀ ਉਦਾਸੀ ਵੀ ਆਏ, ਨਾਲ ਸ੍ਰੀ ਦਸਮ ਗ੍ਰੰਥ ਦਾ ਟੀਕਾ ਲੈ ਕੇ, ਸ੍ਰੀ ਆਦਿ ਗ੍ਰੰਥ ਸਾਹਿਬ ਦਾ ਟੀਕਾ ਪਹਿਲੋਂ ਸਤਿਗੁਰੂ ਜੀ ਪਾਸ ਆ ਚੁੱਕਾ ਹੈ। ਉਸਦੀ ਭੇਂਟਾ ਸੁਆਮੀ ਜੀ ਨੂੰ ਅਦਾ ਕਰ ਦਿੱਤੀ ਗਈ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਦੇ ਟੀਕੇ ਦੀ 60,000/- ਭੇਟਾਂ ਤੋਂ ਕੁਝ ਨਜ਼ਦੀਕੀਆਂ ਦਾ ਵਿਚਾਰ ਸੀ ਕਿ ਸਾਨੂੰ ਇਸਦੀ ਲੋੜ ਨਹੀਂ, ਇਨਾ ਲਾਭਦਾਇਕ ਨਹੀਂ ਕਿ ਇਸ ਵਾਸਤੇ ਇੰਨੀ ਰਕਮ ਅਦਾ ਕੀਤੀ ਜਾਵੇ। ਸਤਿਗੁਰੂ ਜੀ ਨੇ ਦਲੀਲਾਂ ਦੇ ਕੇ ਸਮਝਾਇਆ ਕਿ ਸਾਨੂੰ ਸਵਾਮੀ ਹਰਨਾਮ ਦਾਸ ਦੀ ਵਿਧਵਤਾ ਅਤੇ ਖੇਚਲ ਦੀ ਕਦਰ ਕਰਨੀ ਚਾਹੀਦੀ ਹੈ। ਸੁਆਲ ਸੱਠ ਹਜ਼ਾਰ ਮੁੱਲ ਦਾ ਨਹੀਂ। ਸੁਆਲ ਹੈ ਕਿ ਅਸੀਂ ਗੁਰਬਾਣੀ ਦਾ ਕਿੰਨਾ ਅਦਬ ਕਰਦੇ ਹਾਂ ਅਤੇ ਦੋਹਾਂ ਗ੍ਰੰਥ ਸਾਹਿਬਾਂ ਨੂੰ ਇੱਕੋ ਜਿਹੀ ਮਾਨਤਾ ਦਿੰਦੇ ਹਾਂ। ਅਸੀਂ ਦੋਹਾਂ ਗ੍ਰੰਥ ਸਾਹਿਬਾਂ ਦੇ ਸ਼ਰਧਾਲੂ ਪਾਠਕ, ਪ੍ਰਚਾਰਕ ਅਤੇ ਵਾਰਸ ਹਾਂ। ਮਹਾਰਾਜ ਬੀਰ ਸਿੰਘ ਜੀ ਨੇ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਛੇਤੀ ਹੀ ਖਰੜੇ ਦਾ ਖਰੀਦਣਾ ਪ੍ਰਵਾਨ ਕਰ ਲਿਆ।

ਹੋਲਾ ਮਹੱਲਾ ਕਰਵਾਉਣ ਵਾਲੇ ਸੰਤ ਸੁਰੈਣ ਸਿੰਘ ਵਰਨਾ ਵਾਲੇ ਘੁਮਿਆਰ ਬਰਾਦਰੀ 'ਚੋਂ ਹਨ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਇਲਾਕੇ ਵਿਚ ਜਮੀਨ ਖ਼ਰੀਦੀ ਤਾਂ ਇਨ੍ਹਾਂ ਨੇ ਵੀ 20 ਕੁ ਏਕੜ ਖਰੀਦ ਲਈ। ਇਹ ਪਰਿਵਾਰ ਨਿਤਨੇਮੀ, ਨੇਕ ਅਤੇ ਮਿਹਨਤੀ ਹੈ। ਸਤਿਗੁਰੂ ਜੀ ਦੀ ਕਿਰਪਾ ਨਾਲ ਅੱਜ ਜਿਮੀਂਦਾਰਾਂ ਤੋਂ ਵੀ ਚੰਗੇ ਵਿਹਾਰੀ ਹਨ। ਕਰੀਬ ਚਾਰ ਲੱਖ ਰੁਪਇਆ ਹੋਲੇ ਮਹੱਲੇ 'ਤੇ ਖ਼ਰਚ ਕਰ ਰਹੇ ਹਨ। ਮਾਇਆ ਵੀ ਅਤੇ ਧਰਮ ਵੀ ਦੋਹਾਂ ਵਿਚ ਸਮਰਿੱਧ ਹਨ।

ਕਾਮਰੇਡ ਸੋਹਣ ਸਿੰਘ ਜੋਸ਼ ਜੀ ਦੇ ਪਿੰਡ ਚੇਤਨਪੁਰੇ ਦੀ ਲਾਇਬਰੇਰੀ ਲਈ ਸ੍ਰੀ ਸਤਿਗੁਰੂ ਜੀ ਨੇ ਸ੍ਰ. ਜਗਦੀਸ਼ ਸਿੰਘ ਵਰਿਆਮ ਰਾਹੀਂ 2500/- ਰੁਪਏ ਸਹਾਇਤਾ ਵਜੋਂ ਭੇਜੇ।

ਹੋਲੇ ਮਹੱਲੇ ਦੇ ਦਿਨਾਂ ਵਿਚ ਲੰਗਰ ਵਿਚ ਸੰਗਤ ਵਾਸਤੇ ਦਾਲੇ ਪ੍ਰਸ਼ਾਦੇ

ਨਾਲ ਧਰਪੌਲ ਦੇ ਕੜਾਹ ਪ੍ਰਸ਼ਾਦ ਦੇ ਗੱਫੇ ਵੀ ਵਰਤਦੇ ਰਹੇ।

22 ਮਾਰਚ ਰਾਤ ਨੂੰ ਮੀਂਹ-ਝੱਖੜ ਨਾਲ ਹੋਲਾ ਗਿੱਲਾ ਹੋ ਗਿਆ, ਪਰ ਸੰਗਤ ਲਈ ਰਿਹਾਇਸ਼ੀ ਕਮਰੇ ਅਤੇ ਸਤਿਸੰਗ ਲਈ ਵੱਡਾ ਮੰਦਰ ਹੋਣ ਕਰਕੇ ਮੇਲਾ ਨਿਰਵਿਘਨ ਚਲਦਾ ਰਿਹਾ। ਹੋਲੇ ਮਹੱਲੇ ਦੌਰਾਨ 22 ਮਾਰਚ ਨੂੰ ਹੀ ਸੰਗੀਤ ਮੁਕਾਬਲੇ ਅਤੇ ਸ਼ੁੱਧ ਗੁਰਬਾਣੀ ਪਾਠ ਮੁਕਾਬਲੇ ਵੀ ਹੋਏ। ਪਾਠ ਮੁਕਾਬਲਿਆਂ ਵਿਚ ਬੀਬੀਆਂ ਨੇ ਵੀ ਭਾਗ ਲਿਆ। ਕਵੀ ਦਰਬਾਰ ਵਿਚ 20 ਕਵੀਆਂ ਨੇ ਭਾਗ ਲਿਆ। ਦੋ ਸਮੱਸਿਆਵਾਂ ਸਨ ਕਵੀਆਂ ਲਈ—

1. ਸਤਿਗੁਰੂ ਰਾਮ ਸਿੰਘ ਦਰਸ ਦਿਖਾਵੋ ਆਣ।
2. ਏਕਤਾ ਤੇ ਅਮਨ ਦਾ ਪੁਜਾਰੀ ਨਾਮਧਾਰੀ ਹੈ।

23 ਮਾਰਚ ਹੋਲੇ ਮਹੱਲੇ ਦੇ ਸਮਾਪਨ ਸਮਾਰੋਹ ਦੀ ਸ਼ਾਨ ਵੇਖਣਯੋਗ ਸੀ। 36 ਜੋੜਿਆਂ ਦੇ ਆਨੰਦ ਕਾਰਜ ਹੋਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 75 ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, 1 ਪਾਠ ਸਤਿਗੁਰੂ ਬਾਲਕ ਸਿੰਘ ਜੀ ਦੀ ਯਾਦ ਵਿਚ, 9 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ, 5 ਪਾਠ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟ, 75 ਪਾਠ ਅਨੰਦ ਕਾਰਜ ਵਾਲਿਆਂ ਵਲੋਂ।

ਤਬਲਾ ਵਾਦਨ ਪ੍ਰਤੀਯੋਗਤਾ ਦੇ ਇਨਾਮ ਜੇਤੂ ਨੌਜੁਆਨ-

ਪਹਿਲੇ ਦਰਜੇ- ਸੁਖਵਿੰਦਰ ਸਿੰਘ ਪਿੰਕੀ ਸਪੁੱਤਰ ਸੰਤ ਸੰਤੋਖ ਸਿੰਘ ਲਾਂਗਰੀ

ਦੂਸਰਾ ਇਨਾਮ- ਸੁਖਦੇਵ ਸਿੰਘ ਸਪੁੱਤਰ ਸੰਤ ਕਸ਼ਮੀਰਾ ਸਿੰਘ ਸ੍ਰੀ ਭੈਣੀ ਸਾਹਿਬ

ਤੀਸਰਾ ਇਨਾਮ- ਸ੍ਰੀ ਸੁਖਵਿੰਦਰ ਸਿੰਘ ਜਲੰਧਰ

ਤੰਤੀ ਸਾਜ ਵਾਦਨ ਪ੍ਰਤੀਯੋਗਤਾ-

1. ਬਲਜੀਤ ਸਿੰਘ ਖਾਪੜਖੇੜੀ, ਦਿਲਰੁਬਾ
2. ਕਿਰਨਪਾਲ ਸਿੰਘ ਯੂ.ਕੇ. ਸੰਤੂਰ
3. ਸੁਰਜੀਤ ਸਿੰਘ ਦਿੱਲੀ ਸਾਰੰਗੀ

ਅਗਲਾ ਸਤੰਬਰ-ਅਕਤੂਬਰ ਵਿਚ ਹੋਣ ਵਾਲਾ ਅੱਸੂ ਦਾ ਮੇਲਾ, ਦਿੱਲੀ, ਹੈਦਰਾਬਾਦ ਅਤੇ ਡਾਲਟਨਗੰਜ ਦੀਆਂ ਬੀਬੀਆਂ ਦੀ ਅਰਜ ਪ੍ਰਵਾਨ ਕਰ ਮਾਈਆਂ ਬੀਬੀਆਂ ਨੂੰ ਬਖਸ਼ਿਆ ਅਤੇ ਹੋਲਾ ਮਹੱਲਾ ਨਾਮਧਾਰੀ ਫਾਰਮ

ਗੋਲਾ ਗੋਕਰਨ ਨਾਥ ਵਿਖੇ ਕਰਨ ਦਾ ਹੁਕਮ ਹੋਇਆ।

28 ਮਾਰਚ ਤੋਂ 1 ਅਪ੍ਰੈਲ ਸ੍ਰੀ ਸਤਿਗੁਰੂ ਜੀ ਇਲਾਕਾ ਸ੍ਰੀ ਜੀਵਨ ਨਗਰ ਵਿਚ 5 ਅਪ੍ਰੈਲ ਤੱਕ ਸ੍ਰੀ ਭੈਣੀ ਸਾਹਿਬ ਅਤੇ ਆਲੇ-ਦੁਆਲੇ, 6-7 ਅਪ੍ਰੈਲ ਜੰਮੂ, 8 ਤੋਂ 15 ਤੱਕ ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਦਾ ਦੌਰਾ, 17 ਦਿੱਲੀ, 18 ਗਵਾਲੀਅਰ, 19 ਦਿੱਲੀ ਅਤੇ ਫੇਰ 25 ਅਪ੍ਰੈਲ ਤੱਕ ਇਲਾਕਾ ਸ੍ਰੀ ਜੀਵਨ ਨਗਰ ਸੰਗਤਾਂ ਨੂੰ ਨਿਵਾਜਿਆ।

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਸ਼ੇਸ਼ ਸਨਮਾਨ**

26 ਅਪ੍ਰੈਲ ਨਵੀਂ ਦਿੱਲੀ ਵਿਖੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਿਵਾਸ ਦੇ ਖੁੱਲ੍ਹੇ ਵਿਹੜੇ ਵਿਚ ਬਣੇ ਸੁੰਦਰ ਪੰਡਾਲ ਵਿਚ ਇੱਕ ਵਿਸ਼ੇਸ਼ ਪ੍ਰੋਗਰਾਮ ਰੱਖਿਆ ਗਿਆ, ਜਿਸ ਵਿਚ ਬਿਰਧ ਦੇਸ਼ ਭਗਤਾਂ ਦਾ ਮਾਣ ਸਨਮਾਨ ਹੋਣਾ ਸੀ, ਇਸ ਸਾਰੇ ਪ੍ਰੋਗਰਾਮ ਦਾ ਆਯੋਜਨ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਕਾਮਰੇਡ ਰਾਮ ਕਿਸ਼ਨ ਦੀ ਦੇਖ-ਰੇਖ ਵਿਚ ਹੋ ਰਿਹਾ ਸੀ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਸਰਪ੍ਰਸਤੀ ਵਿਚ, ਪ੍ਰਮੁੱਖ ਰਾਜਨੀਤਿਕ ਵਿਅਕਤੀ ਵੀ ਸ਼ਾਮਲ ਸਨ। ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਵੀ ਸਤਿਗੁਰੂ ਜੀ ਦੇ ਨਾਲ ਸ਼ਾਮਲ ਹੋਏ। ਕਾਮਰੇਡ ਰਾਮ ਕਿਸ਼ਨ ਨੇ ਸਮੂਹ ਸਰੋਤਿਆਂ ਨੂੰ ਨਾਮਧਾਰੀ ਲਹਿਰ ਦੇ ਆਜ਼ਾਦੀ 'ਚ ਪਾਏ ਵਿਸ਼ੇਸ਼ ਯੋਗਦਾਨ ਬਾਰੇ ਅਤੇ ਵਿਸ਼ੇਸ਼ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਵਿਸਥਾਰ ਰੂਪ ਵਿਚ ਦੱਸਿਆ। ਪ੍ਰਧਾਨ ਮੰਤਰੀ ਜੀ ਨੇ ਵਿਸ਼ੇਸ਼ ਸਤਿਕਾਰ ਵਜੋਂ ਸ੍ਰੀ ਸਤਿਗੁਰੂ ਜੀ ਨੂੰ ਇੱਕ ਰੇਸ਼ਮੀ ਦਸਤਾਰ, ਕੌਮੀ ਝੰਡਾ, ਦੋ ਪ੍ਰਮਾਣ ਪੱਤਰ, ਇੱਕ ਹਾਰ ਅਤੇ ਕੁਝ ਹੋਰ ਸਨਮਾਨ ਸਮੱਗਰੀ ਭੇਟ ਕੀਤੀ।

**ਵਿਗਿਆਨ ਭਵਨ (ਦਿੱਲੀ) ਵਿਖੇ ਵਿਸ਼ੇਸ਼ ਨਾਮਧਾਰੀ ਸਮਾਗਮ**

ਅੱਜ 27 ਅਪ੍ਰੈਲ ਨਵੀਂ ਦਿੱਲੀ ਵਿਗਿਆਨ ਭਵਨ ਵਿਖੇ ਨਾਮਧਾਰੀ ਸੰਗਤ ਵਲੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਿਸ਼ੇਸ਼ ਪ੍ਰੋਗਰਾਮ ਆਯੋਜਿਤ ਕੀਤਾ ਗਿਆ। ਇਸ ਪ੍ਰੋਗਰਾਮ ਵਿਚ ਇੰਗਲੈਂਡ, ਥਾਈਲੈਂਡ, ਅਮਰੀਕਾ, ਜਰਮਨੀ, ਕੈਨੇਡਾ, ਕੀਨੀਆ, ਅਫਰੀਕਾ, ਦੁਬਈ ਆਦਿ ਵਿਦੇਸ਼ਾਂ ਤੋਂ ਪਤਵੰਤੇ ਨਾਮਧਾਰੀ ਸੱਜਣ ਉੱਥੋਂ ਦੀ ਸੰਗਤ ਦੀ ਨੁਮਾਇੰਦਗੀ ਕਰਨ ਪਹੁੰਚੇ। ਪ੍ਰਧਾਨ ਮੰਤਰੀ ਇੰਦਰਾ ਜੀ ਵੀ ਅੱਜ ਸਫੈਦ ਸਾੜ੍ਹੀ ਪਹਿਨੀ ਸ਼ਾਮਲ ਹੋਈ। ਸਮੁੱਚਾ

ਵਿਗਿਆਨ ਭਵਨ ਸਫੈਦ ਰੰਗ ਵਿਚ ਰੰਗਿਆ ਹੋਇਆ ਸੀ। ਵਿਗਿਆਨ ਭਵਨ ਦੇ ਸੈਂਟਰਲ ਹਾਲ ਵਿਚ ਮੋਹਰਲੀਆਂ ਕਤਾਰਾਂ ਵਿਚ ਬੈਠੇ ਵਿਦੇਸ਼ੀ ਨਾਮਧਾਰੀ ਨੁਮਾਇੰਦਿਆਂ ਨਾਲ ਸ੍ਰੀ ਸਤਿਗੁਰੂ ਜੀ ਨੇ ਪ੍ਰਧਾਨ ਮੰਤਰੀ ਦੀ ਜਾਣ-ਪਹਿਚਾਣ ਕਰਵਾਈ। ਮੰਚ 'ਤੇ ਸ੍ਰੀ ਸਤਿਗੁਰੂ ਜੀ ਦੇ ਨਾਲ ਖੱਬੇ-ਸੱਜੇ ਬੈਠੇ ਪਤਵੰਤਿਆਂ ਵਿਚ ਮਹਾਰਾਜ ਬੀਰ ਸਿੰਘ ਜੀ, ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ, ਗਿਆਨੀ ਜ਼ੈਲ ਸਿੰਘ, ਸੇਠ ਤ੍ਰਿਲੋਕ ਸਿੰਘ, ਚੌਧਰੀ ਦਲਬੀਰ ਸਿੰਘ ਕੇਂਦਰੀ ਮੰਤਰੀ, ਮੁੱਖ ਮੰਤਰੀ ਦਰਬਾਰਾ ਸਿੰਘ, ਮਾਸਟਰ ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸ੍ਰੀ ਸਤਿਗੁਰੂ ਜੀ ਦੇ ਪਿੱਛੇ ਮਹਿੰਦਰ ਸਿੰਘ ਪੂਰਬਾ ਸੇਵਕ ਅਤੇ ਸੁਰਿੰਦਰ ਸਿੰਘ ਮਨਚੰਦਾ। ਮੰਚ ਸੰਚਾਲਨ ਸ੍ਰ. ਹਰਵਿੰਦਰ ਸਿੰਘ ਹੰਸਪਾਲ ਐੱਮ. ਪੀ. ਨੇ ਕੀਤਾ। ਸ੍ਰੀ ਸਤਿਗੁਰੂ ਜੀ ਨੇ ਸਫੈਦ ਉੱਨ ਦੀ ਮਾਲਾ ਬਖ਼ਸ਼ ਕੇ ਪ੍ਰਧਾਨ ਮੰਤਰੀ ਨੂੰ ਜੀਓ ਆਇਆਂ ਕਿਹਾ। ਸਤਿਗੁਰੂ ਜੀ ਦੀ ਇਕਲੌਤੀ ਪੁੱਤਰੀ ਬੀਬਾ ਸਾਹਿਬ ਕੌਰ ਜੀ ਨੇ ਵੀ ਪ੍ਰਧਾਨ ਮੰਤਰੀ ਨੂੰ ਹਾਰ ਪਹਿਨਾ ਕੇ ਜੀਓ ਆਇਆਂ ਕਿਹਾ। ਰਸਮੀ ਮਾਣ ਸਨਮਾਨ ਉਪਰੰਤ ਪ੍ਰਧਾਨ ਮੰਤਰੀ ਜੀ ਨੇ ਵੀ ਸ੍ਰੀ ਸਤਿਗੁਰੂ ਜੀ ਨੂੰ ਅਦਬ ਵਜੋਂ ਇੱਕ ਪੁਸ਼ਪ ਹਾਰ ਭੇਂਟ ਕੀਤਾ।

ਆਰੰਭ ਵਿਚ ਹੰਸਪਾਲ ਜੀ ਨੇ ਵਿਸਥਾਰਪੂਰਵਕ ਨਾਮਧਾਰੀ ਇਤਿਹਾਸ ਬਾਰੇ ਜਾਣਕਾਰੀ ਦਿੱਤੀ। ਸਤਿਗੁਰੂ ਰਾਮ ਸਿੰਘ ਜੀ ਵਲੋਂ ਵਿਦੇਸ਼ੀ ਹਕੂਮਤ ਨਾਲ ਅਸਹਿਯੋਗ ਅਤੇ ਬਾਈਕਾਟ ਦੇ ਕਾਰਆਮਦ ਹਥਿਆਰ ਨੂੰ ਕਾਂਗਰਸ ਵਲੋਂ ਅਪਨਾਉਣਾ, ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਹਰ ਤਰ੍ਹਾਂ ਦੇ ਦੇਸ਼ ਭਗਤਾਂ ਨੂੰ ਸਹਿਯੋਗ ਅਤੇ ਆਜ਼ਾਦੀ ਪ੍ਰਾਪਤੀ ਬਾਰੇ ਦੱਸਿਆ।

ਉਪਰੰਤ ਚੌਧਰੀ ਦਲਬੀਰ ਸਿੰਘ ਕੇਂਦਰੀ ਮੰਤਰੀ ਨੇ ਭਾਸ਼ਣ ਦਿੰਦਿਆਂ ਦੱਸਿਆ ਕਿ ਹਰਿਆਣੇ ਵਿਚ ਜ਼ਿਲ੍ਹਾ ਸਿਰਸਾ ਵਿਚ ਮੇਰਾ ਹਲਕਾ ਹੈ। ਉਸ ਇਲਾਕੇ ਵਿਚ ਵੱਡੀ ਗਿਣਤੀ ਵਿਚ ਨਾਮਧਾਰੀ ਹਨ। ਸਤਿਗੁਰੂ ਜੀ ਦੀ ਕਿਰਪਾ ਅਤੇ ਨਾਮਧਾਰੀ ਸੰਗਤ ਵਲੋਂ ਸਾਨੂੰ ਹਮੇਸ਼ਾਂ ਹਰ ਤਰਾਂ ਦਾ ਸਹਿਯੋਗ ਪ੍ਰਾਪਤ ਰਿਹਾ ਹੈ। ਉਨ੍ਹਾਂ ਕਿਹਾ ਕਿ ਨਾਮਧਾਰੀ ਸਿੱਖ ਦੁੱਧ, ਘਿਉ ਖਾਂਦੇ-ਪੀਂਦੇ ਹਨ, ਨਸ਼ੇ ਨਹੀਂ ਖਾਂਦੇ, ਸ਼ੁੱਧ ਸ਼ਾਕਾਹਾਰੀ ਅਤੇ ਅਮਨ ਪਸੰਦ ਬਿਹਰੀ ਹਨ।

ਸੇਠ ਤਿਰਲੋਕ ਸਿੰਘ ਜੀ ਨੇ ਅੰਗਰੇਜ਼ੀ ਵਿਚ ਛਪੀ ਪਿਕਟੋਰੀਅਲ ਬੁੱਕ

'Namdharis before after Indipendence" ਰਿਲੀਜ਼ ਕਰਨ ਵਾਸਤੇ ਪ੍ਰਧਾਨ ਮੰਤਰੀ ਜੀ ਨੂੰ ਭੇਟ ਕੀਤੀ।

ਪੰਜਾਬ ਦੇ ਮੁੱਖ ਮੰਤਰੀ ਸ੍ਰ. ਦਰਬਾਰਾ ਸਿੰਘ ਜੀ ਨੇ ਕਿਹਾ ਕਿ ਨਾਮਧਾਰੀ ਦਰਬਾਰ ਵਲੋਂ ਪ੍ਰਧਾਨ ਮੰਤਰੀ ਦਾ ਸਵਾਗਤ ਹੁੰਦਾ ਵੇਖ ਬਹੁਤ ਖੁਸ਼ੀ ਹੋਈ ਹੈ। ਨਾਮਧਾਰੀ ਸਿੱਖ ਸੁੱਖ ਅਤੇ ਦੁੱਖ ਦੇ ਸਮੇਂ ਹਮੇਸ਼ਾਂ ਸਾਡੇ ਸਾਥੀ ਰਹੇ ਹਨ। ਹੰਸਪਾਲ ਜੀ ਨੂੰ ਰਾਜ ਸਭਾ ਵਿਚ ਨਾਮਜ਼ਦ ਕਰਨਾ, ਨਾਮਧਾਰੀਆਂ ਨੂੰ ਬਣਦਾ ਮਾਣ ਦੇਣਾ ਹੀ ਹੈ, ਜਿਸਦੇ ਉਹ ਅਧਿਕਾਰੀ ਹਨ।

ਉਪਰੰਤ ਸੇਠ ਤ੍ਰਿਲੋਕ ਸਿੰਘ ਜੀ ਨੇ ਲਿਖਤੀ ਤਕਰੀਰ ਕੀਤੀ, ਜਿਸ ਵਿਚ ਸੁਭਾਸ਼ ਚੰਦਰ ਬੋਸ ਦੀ ਦੇਸ਼ ਭਗਤੀ ਦੀ ਭਾਵਨਾ ਅਤੇ ਸੰਜੇ ਗਾਂਧੀ ਜੀ ਦੇ ਕੰਮ ਕਰਨ ਦੇ ਢੰਗ ਦੀ ਸੁਭਾਸ਼ ਜੀ ਨਾਲ ਸਮਾਨਤਾ ਦਾ ਜ਼ਿਕਰ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪੰ. ਜਵਾਹਰ ਲਾਲ ਜੀ ਦੀ ਫੋਟੋ ਅਤੇ ਸ਼ਹੀਦੀ ਸਾਕੇ ਮਲੇਰਕੋਟਲੇ ਦੇ ਨਾਮਧਾਰੀ ਸਿੰਘਾਂ ਦੀ ਫੋਟੋ ਮੰਚ ਦੀ ਸੋਭਾ ਵਧਾ ਰਹੀ ਸੀ।

ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਨੇ ਤਕਰੀਰ ਕਰਦਿਆਂ ਕਿਹਾ ਕਿ ਕਾਂਗਰਸ ਦੇ ਜਨਮ ਹੋਣ ਤੋਂ ਪਹਿਲੋਂ ਤੋਂ, ਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਨਾਮਧਾਰੀ ਆਜ਼ਾਦੀ ਸੰਘਰਸ਼ ਵਿਚ ਜੂਝਦੇ ਰਹੇ ਹਨ। ਦੇਸ਼ ਆਜ਼ਾਦੀ ਤੋਂ ਪਹਿਲੋਂ ਅਤੇ ਬਾਅਦ ਵਿਚ ਨਾਮਧਾਰੀਆਂ ਦਾ ਕਾਂਗਰਸ ਨੂੰ ਹਰ ਤਰ੍ਹਾਂ ਦਾ ਸਹਿਯੋਗ ਪ੍ਰਾਪਤ ਹੁੰਦਾ ਹੈ। ਦੇਸ਼ ਨੂੰ ਉਸਾਰੀ ਅਤੇ ਵਿਕਾਸ ਵੱਲ ਲਿਜਾਣ ਲਈ ਅੱਜ ਦਾ ਸਮਾਗਮ ਇੱਕ ਪ੍ਰਤੀਕ ਹੈ।

ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਸੰਗਤਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਮਿਸ਼ਨ 'ਤੇ ਹੀ ਚੱਲ ਰਹੇ ਹਾਂ। ਆਪ ਨੇ ਵਿਦੇਸ਼ੀ ਵਸਤੂਆਂ ਦਾ ਬਾਈਕਾਟ ਅਤੇ ਸਵਦੇਸ਼ੀ ਦਾ ਸੰਕਲਪ ਦਿੱਤਾ। ਇਹ ਆਦਰਸ਼ ਅੱਜ ਵੀ ਉਨ੍ਹਾਂ ਹੀ ਪ੍ਰਸੰਗਿਕ ਹੈ, ਜਿਨ੍ਹਾਂ ਸਵਾ ਸੌ ਸਾਲ ਪਹਿਲਾਂ ਸੀ। ਸਾਡੇ ਸਮਿਆਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਵੱਡੇ ਸਹਿਯੋਗੀ ਰਹੇ, ਮੇਰੇ ਪਿਤਾ ਪੰ. ਜਵਾਹਰ ਲਾਲ ਜੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਇਤਿਹਾਸ ਬਾਰੇ ਦੱਸਿਆ ਕਰਦੇ ਸਨ। ਅਸੀਂ ਹਰ ਚੰਗੇ ਕੰਮ ਕਰਨ ਵਾਲੇ ਦੇ

ਸਹਿਯੋਗੀ ਹਾਂ, ਭਾਵੇਂ ਉਹ ਕਿਸੇ ਪਾਰਟੀ ਦਾ ਹੋਵੇ। ਸ੍ਰੀਮਤੀ ਗਾਂਧੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਸਾਰੂ ਕੰਮਾਂ ਦੀ ਭਰਪੂਰ ਸ਼ਲਾਘਾ ਕੀਤੀ।

ਮਹਾਰਾਜ ਬੀਰ ਸਿੰਘ ਜੀ ਨੇ ਪ੍ਰਧਾਨ ਮੰਤਰੀ ਦਾ, ਆਏ ਰਾਜ ਨੇਤਾਵਾਂ ਅਤੇ ਵਿਦੇਸ਼ਾਂ ਤੋਂ ਉਚੇਚੇ ਆਏ ਨਾਮਧਾਰੀ ਸਿੰਘਾਂ ਦਾ ਧੰਨਵਾਦ ਕੀਤਾ।

ਅੰਤ ਵਿਚ ਸਤਿਗੁਰੂ ਜੀ ਦੇ ਪ੍ਰਵਚਨਾਂ ਨਾਲ ਅੱਜ ਦਾ ਇਤਿਹਾਸਕ ਸਮਾਗਮ ਸਮਾਪਤੰ ਸੱਤ ਸੁਭਮ ਸਤਿ ਹੋਇਆ। ਸ੍ਰੀ ਸਤਿਗੁਰੂ ਜੀ ਨੇ ਪ੍ਰਧਾਨ ਮੰਤਰੀ ਜੀ ਦੀ ਇਸ ਗੱਲ ਦੀ ਉਚੇਰੀ ਪ੍ਰਸ਼ੰਸਾ ਕੀਤੀ ਕਿ ਜੋ ਉਨ੍ਹਾਂ ਕਿਹਾ ਹੈ, ਹਰ ਚੰਗੇ ਕੰਮ ਦਾ ਸਹਿਯੋਗ ਦੇਣਾ ਸਾਡਾ ਮੁੱਢਲਾ ਅਸੂਲ ਹੈ। ਆਪ ਜੀ ਨੇ ਫੁਰਮਾਇਆ ਕਿ ਆਪਣੇ ਹੱਕ ਦਾ ਦਾਨ ਕਰਨ ਅਤੇ ਦੂਸਰੇ ਦੇ ਹੱਕ ਦੀ ਰਾਖੀ ਕਰਨ ਨਾਲ ਸਾਰੇ ਝਗੜੇ ਮੁੱਕ ਸਕਦੇ ਹਨ। ਆਪ ਜੀ ਨੇ ਆਪਣੇ ਵਿਰਸੇ 'ਤੇ ਫ਼ਖ਼ਰ ਕਰਨ ਅਤੇ ਆਪਣੇ ਸਭਿਆਚਾਰ ਨੂੰ ਅਪਨਾਉਣ 'ਤੇ ਜ਼ੋਰ ਦਿੰਦਿਆਂ ਫੁਰਮਾਇਆ ਕਿ ਜੇ ਅਸੀਂ ਭਾਰਤੀ ਆਪਣੀ ਸੰਸਕ੍ਰਿਤੀ ਦੇ ਧਾਰਣੀ ਬਣ ਜਾਈਏ ਤਾਂ ਸਾਡਾ ਭਾਰਤ-ਵਰਸ਼ ਕੇਵਲ ਵਿਕਾਸਸ਼ੀਲ ਦੇਸ਼ਾਂ ਦੀ ਕਤਾਰ ਵਿਚ ਹੀ ਨਹੀਂ, ਸਗੋਂ ਉਨ੍ਹਾਂ ਵਿਚ ਸਭ ਤੋਂ ਅੱਗੇ ਵਿਸ਼ਵ ਦਾ ਮਾਰਗ ਦਰਸ਼ਕ ਬਣ ਸਕਦਾ ਹੈ।

ਸ਼ਾਮੀ ਹਨ੍ਹੇਰਾ ਹੋਣ ਨਾਲ ਕਰੀਬ 8 ਵਜੇ ਸਮਾਗਮ ਸਮਾਪਤ ਹੋਇਆ। ਅੱਜ ਦਾ ਸਮਾਗਮ, ਸੁਚੱਜਾ, ਅਨੁਸ਼ਾਸਿਤ ਅਤੇ ਪ੍ਰਭਾਵਸ਼ਾਲੀ ਸੀ। 28 ਮਾਰਚ ਦੇ ਸਾਰੇ ਹੀ ਪ੍ਰਮੁੱਖ ਅਖ਼ਬਾਰਾਂ, ਹਿੰਦੁਸਤਾਨ, ਨੈਸ਼ਨਲ ਹਰਲਡ ਅਤੇ ਨਵਭਾਰਤ ਆਦਿ ਨੇ ਇਸ ਸਮਾਗਮ ਦੀ ਵਿਸਤ੍ਰਿਤ ਚਰਚਾ ਕੀਤੀ।

2 ਅਪ੍ਰੈਲ ਨੂੰ ਸ੍ਰੀ ਸਤਿਗੁਰੂ ਜੀ ਪਿੰਡ ਸਿਆੜ (ਲੁਧਿਆਣਾ) ਵਿਖੇ ਦਰਸ਼ਨ ਦਿੱਤੇ। ਇੱਥੇ ਇੱਕ ਸੜਕ ਦਾ ਨਾਮ 'ਸਤਿਗੁਰੂ ਰਾਮ ਸਿੰਘ ਰੋਡ' ਰੱਖਣਾ ਸੀ। ਇਸ ਮੌਕੇ 'ਤੇ ਪੰਜਾਬ ਸਰਕਾਰ ਦੇ ਵਜੀਰ ਸ੍ਰ. ਬੇਅੰਤ ਸਿੰਘ ਅਤੇ ਐੱਮ. ਐੱਲ. ਏ. ਸ੍ਰ. ਜਸਪਾਲ ਸਿੰਘ ਵੀ ਆਏ ਹੋਏ ਸਨ। ਇਸ ਸਮੇਂ ਇੱਥੋਂ ਦੇ ਹੀ ਪ੍ਰਸਿੱਧ ਸੰਤ ਬਾਬਾ ਮੀਹਾਂ ਸਿੰਘ ਜੀ ਵੀ ਆਏ ਚਰਨੀ ਲੱਗੇ।

**ਮੇਲਾ ਵੈਸਾਖੀ ਸ੍ਰੀ ਅੰਮ੍ਰਿਤਸਰ**

ਸ੍ਰੀ ਸਤਿਗੁਰੂ ਜੀ ਨੇ 13 ਅਪ੍ਰੈਲ ਦਿਨ ਸੋਮਵਾਰ ਵੈਸਾਖੀ ਦਾ ਮੇਲਾ ਸ੍ਰੀ ਅੰਮ੍ਰਿਤਸਰ ਵਿਖੇ ਮਨਾਇਆ। ਇਸ ਮੇਲੇ 'ਤੇ ਉਚੇਚੇ ਆਏ ਪ੍ਰਸਿੱਧ ਕਲਾਸਿਕ

ਫੋਟੋਗ੍ਰਾਫ਼ਰ ਸ੍ਰੀ ਰਾਜੇਸ਼ ਬੇਦੀ ਜੀ, ਸੁਆਮੀ ਹਰਿਨਾਮ ਦਾਸ ਜੀ ਉਦਾਸੀ ਅਤੇ ਸੰਤ ਰਜਿੰਦਰ ਸਿੰਘ ਨਿਰਾਲਾ ਨਿਰਮਲੇ ਵੀ ਮੇਲੇ ਵਿਚ ਹਾਜ਼ਰੀ ਭਰਨ ਆਏ। ਦਿਨੇ ਹੱਲੇ ਦੇ ਦੀਵਾਨ ਲੱਗੇ, ਦੁਪਹਿਰੇ ਨਾਮ ਸਿਮਰਨ, ਕੀਰਤਨ ਅਤੇ 14 ਅਪ੍ਰੈਲ ਨੂੰ ਆਸਾ ਦੀ ਵਾਰ ਉਪਰੰਤ 7 ਅਨੰਦ ਕਾਰਜ ਅਤੇ 23 ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗਾਂ ਨਾਲ ਮੇਲਾ ਸਮਾਪਨ ਹੋਇਆ।

**ਹਜ਼ਾਰੀ ਬਾਗ ਇਤਿਹਾਸਕ ਜਗ੍ਹਾ ਦੀ ਖ਼ਰੀਦ**

29 ਮਈ ਨੂੰ ਹਜ਼ਾਰੀ ਬਾਗ ਇੱਕ ਜਗ੍ਹਾ ਦਾ ਸੌਦਾ ਸਿਰੇ ਚੜ੍ਹਿਆ, ਪਿਛਲੇ ਦਿਨੀਂ ਸਤਿਗੁਰੂ ਜੀ ਨੇ ਹਜ਼ਾਰੀ ਬਾਗ ਵਿਖੇ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਨਿਹੰਗ ਦੀ ਯਾਦਗਾਰ ਬਣਾਉਣ ਲਈ ਇੱਕ ਜਗ੍ਹਾ ਵੇਖੀ ਸੀ, ਚਾਰ ਲੱਖ ਵਿਚ ਸੌਦਾ ਹੋਇਆ, ਰਜਿਸਟਰੀ ਕਰਵਾਉਣ ਲਈ ਹੰਸਪਾਲ ਜੀ ਅਤੇ ਸੁਰਿੰਦਰ ਸਿੰਘ ਮਨਚੰਦਾ ਨੂੰ ਮਾਇਆ ਦੇ ਕੇ ਹਜ਼ਾਰੀ ਬਾਗ ਭੇਜਿਆ। ਇਸ ਵਾਰ 10 ਜੂਨ ਹਜ਼ਾਰੀ ਬਾਗ ਵਿਖੇ ਸੂਬਾ ਸਾਹਿਬ ਸਿੰਘ ਦਾ ਸ਼ਹੀਦੀ ਮੇਲੇ ਇਸੇ ਜਗ੍ਹਾ 'ਤੇ ਕਰਨ ਦੀ ਰਜ਼ਾ ਹੈ।

ਕਾਫੀ ਯਤਨਾਂ ਉਪਰੰਤ ਹਜ਼ਾਰੀ ਬਾਗ ਵਿਖੇ ਦੋ ਏਕੜ ਜਗ੍ਹਾ ਦਾ ਸੌਦਾ ਸਿਰੇ ਚੜ੍ਹ ਗਿਆ। ਸੁਰਿੰਦਰ ਸਿੰਘ ਮਨਚੰਦਾ ਅਤੇ ਹੰਸਪਾਲ ਜੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦਿੱਲੀਓਂ ਉਚੇਚੇ ਜਾ ਕੇ ਹਜ਼ਾਰੀ ਬਾਗ ਰਜਿਸਟਰੀ ਕਰਵਾ ਕੇ ਆਏ। 10 ਜੂਨ ਨੂੰ ਸੂਬਾ ਸਾਹਿਬ ਸਿੰਘ ਜੀ ਦਾ ਸ਼ਹੀਦੀ ਮੇਲਾ ਆਪਣੀ ਖਰੀਦੀ ਜਗ੍ਹਾ ਵਿਚ ਹੀ ਕੀਤਾ ਗਿਆ।

**ਨਾਮਧਾਰੀ ਵਿਦਿਅਕ ਸੰਮੇਲਨ (ਬੀਬੀਆਂ)**

21 ਜੂਨ ਤੋਂ 24 ਤੱਕ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੀਬੀਆਂ ਦਾ ਵਿਦਿਅਕ ਸੰਮੇਲਨ ਹੋਇਆ। ਰਾਮ ਮੰਦਰ ਵਿਚ ਕਰੀਬ 150 ਬੀਬੀਆਂ ਭਾਗ ਲੈ ਰਹੀਆਂ ਸਨ। ਭਾਸ਼ਣ ਮੁਕਾਬਲੇ, ਮਾਲਾ ਬਣਾਉਣ ਦੀ ਸਿਖਲਾਈ, ਸ਼ਾਕਾਹਾਰੀ ਪੌਸ਼ਟਿਕ ਭੋਜਨ ਬਣਾਉਣ ਦੀ ਅਤੇ ਗੁਰਮੁਖੀ ਪਹਿਰਾਵੇ ਦੀ ਕਟਾਈ ਅਤੇ ਸਿਲਾਈ ਸਿਖਾਈ ਗਈ। ਦਾਜ-ਦਹੇਜ, ਮਿਲਣੀ-ਮੁਕਲਾਵੇ ਆਦਿ ਵਾਧੂ ਰਸਮਾਂ ਛੱਡ ਕੇ ਸਾਦੇ ਅਨੰਦ ਕਾਰਜਾਂ ਬਾਰੇ ਬੱਚੀਆਂ ਦੇ ਭਾਸ਼ਣ ਹੋਏ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਬੀਬੀਆਂ ਸਮਾਜ

ਪ੍ਰਤੀ ਆਪਣੀ ਜ਼ਿੰਮੇਵਾਰੀ ਪ੍ਰਤੀ ਸੁਚੇਤ ਹੋਣ। ਸ੍ਰੀ ਸਤਿਗੁਰੂ ਜੀ ਨੇ ਮੁਕਾਬਲਿਆਂ ਵਿਚ ਜੇਤੂ ਬੀਬੀਆਂ ਨੂੰ ਆਪ ਇਨਾਮ ਬਖ਼ਸ਼ੇ।

**ਨੌਜੁਆਨਾਂ ਦਾ 17ਵਾਂ ਵਿਦਿਅਕ ਸੰਮੇਲਨ**

25 ਜੂਨ ਤੋਂ 30 ਤੱਕ ਨੌਜੁਆਨਾਂ ਦਾ 17ਵਾਂ ਵਿਦਿਅਕ ਸੰਮੇਲਨ ਹੋਇਆ। ਨੌਜੁਆਨਾਂ ਦੇ ਸੰਮੇਲਨ ਵਿਚ ਵੀ ਭਾਸ਼ਣ ਮੁਕਾਬਲੇ, ਸੰਗੀਤ ਮੁਕਾਬਲੇ, ਹੱਲੇ ਦੇ ਦੀਵਾਨ ਅਤੇ ਖੇਡਾਂ ਦੇ ਮੁਕਾਬਲੇ ਹੋਏ। ਹਵਨ ਕਰਨ, ਅੰਮ੍ਰਿਤ ਬਣਾਉਣ, ਦਸਤਾਰ ਸਜਾਉਣ ਦੀ ਸਿਖਲਾਈ ਦਿੱਤੀ ਗਈ। 30 ਜੂਨ ਨੂੰ ਵੱਖੋ-ਵੱਖ ਮੁਕਾਬਲਿਆਂ ਦੇ ਜੇਤੂਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਇਨਾਮ ਦੇ ਕੇ ਨਿਵਾਜਿਆ। ਆਸਾ ਦੀ ਵਾਰ ਉਪਰੰਤ ਅਨੰਦ ਕਾਰਜ ਹੋਏ। ਨੌਜੁਆਨਾਂ ਦਾ ਵਿਦਿਅਕ ਸੰਮੇਲਨ ਵਿਦਿਅਕ ਜਥੇ ਦੇ ਪ੍ਰਧਾਨ ਸ੍ਰ. ਜਗਦੀਸ਼ ਸਿੰਘ ਵਰਿਆਮ ਦੀ ਪ੍ਰਧਾਨਗੀ ਹੇਠ ਹੋਇਆ। ਨੌਜੁਆਨਾਂ ਨੂੰ ਅਗਵਾਈ ਕਰਨ ਲਈ ਪੰਡਤ ਗੋਪਾਲ ਸਿੰਘ ਜੀ, ਕਵੀ ਪ੍ਰੀਤਮ ਸਿੰਘ, ਗਿਆਨੀ ਮੋਹਰ ਸਿੰਘ, ਆਤਮਾ ਸਿੰਘ ਜੀ ਸਨਖੱਤਰਾ, ਮਾਸਟਰ ਨਿਹਾਲ ਸਿੰਘ ਸਹਿਯੋਗੀ ਰਹੇ। ਭੋਗ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 13 ਪਾਠਾਂ ਦੇ ਭੋਗ ਪਾਏ ਗਏ। ਸ੍ਰ. ਬਲਦੇਵ ਸਿੰਘ ਨਾਮਧਾਰੀ ਹਾਕੀ ਟੀਮ ਦੇ ਕੋਚ ਨੂੰ ਸ੍ਰੀ ਸਤਿਗੁਰੂ ਜੀ ਨੇ ਉਸ ਦੀਆਂ ਸੇਵਾਵਾਂ ਪ੍ਰਤੀ ਸਨਮਾਨਿਤ ਕੀਤਾ।

8 ਅਗਸਤ ਨੂੰ ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਨੈਰੋਬੀ ਰਵਾਨਾ ਹੋਏ। ਇੱਥੋਂ ਦੀਆਂ ਸੰਗਤਾਂ ਨੂੰ ਨਿਵਾਜਦੇ ਵਾਪਸੀ ਬੰਬਈ ਤੋਂ ਬੰਗਲੌਰ ਫਾਰਮ ਤੋਂ ਹੋ ਕੇ 28 ਅਗਸਤ ਨੂੰ ਦਿੱਲੀ ਦਰਸ਼ਨ ਦਿੱਤੇ।

6 ਸਤੰਬਰ ਤੋਂ 12 ਸਤੰਬਰ ਤੱਕ ਮਨਾਲੀ ਦਰਸ਼ਨ ਦਿੱਤੇ। ਇੱਥੇ ਸ੍ਰੀ ਸਤਿਗੁਰੂ ਜੀ ਨਾਲ ਵਿਦਵਾਨ ਸਿੱਖਾਂ ਦਾ ਜੱਥਾ ਵੀ ਗਿਆ। ਇਸ ਦੌਰੇ ਦੌਰਾਨ ਮਨਾਲੀ ਜਾ ਕੇ ਸਵਾਮੀ ਹਰਨਾਮ ਦਾਸ ਜੀ ਦਾ ਸ੍ਰੀ ਆਦਿ ਗ੍ਰੰਥ ਸਾਹਿਬ ਟੀਕਾ ਵਾਚਣ ਦਾ ਉਚੇਚਾ ਪ੍ਰੋਗਰਾਮ ਸੀ। ਟੀਕਾ ਵਾਚਣ ਵਾਲੀ ਵਿਦਵਾਨ ਮੰਡਲੀ ਵਿਚ ਸਕੱਤਰ ਤਰਸੇਮ ਸਿੰਘ, ਠਾਕੁਰ ਉਦੇ ਸਿੰਘ ਜੀ, ਪੰਡਤ ਗੋਪਾਲ ਸਿੰਘ, ਪੰਡਤ ਹਰਭਜਨ ਸਿੰਘ ਖੰਡੂਵਾਲੀਏ, ਕਵੀ ਪ੍ਰੀਤਮ ਸਿੰਘ ਜੀ, ਮਾ. ਨਿਹਾਲ ਸਿੰਘ, ਗਿਆਨੀ ਮੋਹਰ ਸਿੰਘ ਕਾਨਪੁਰੀ, ਸੰਤ ਆਤਮਾ ਸਿੰਘ ਸਨਖੱਤਰਾ,

ਜਥੇਦਾਰ ਸੁਰਜੀਤ ਸਿੰਘ, ਮਾ. ਦਰਸ਼ਨ ਸਿੰਘ, ਸੰਤ ਕਰਤਾਰ ਸਿੰਘ ਮਹਿਮਸਪੁਰੀ, ਸ੍ਰ. ਜਗਦੀਸ਼ ਸਿੰਘ ਵਰਿਆਮ, ਸੰਤ ਬਲਕਾਰ ਸਿੰਘ ਸੇਵਕ, ਨਰਿੰਦਰ ਸਿੰਘ ਮੰਡੀ, ਸੰਤ ਦਲੀਪ ਸਿੰਘ ਨਿਰੀਖਿਅਕ ਆਦਿ। ਸ੍ਰੀ ਸਤਿਗੁਰੂ ਜੀ ਦੋਵੇਂ ਵਕਤ ਤਿੰਨ-ਤਿੰਨ ਘੰਟੇ ਦੀ ਬੈਠਕ ਵਿਚ ਸਾਰੇ ਵਿਦਵਾਨਾਂ ਨਾਲ ਆਪ ਵੀ ਬੈਠਦੇ। ਸਵਾਮੀ ਜੀ ਦਾ ਟੀਕਾ ਵਾਚਣ ਲਈ ਕੁਝ ਹੋਰ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਟੀਕੇ ਨਾਲ ਵੇਖੇ ਜਾਂਦੇ ਹਨ, ਜਿਨ੍ਹਾਂ ਵਿਚ ਗਿਆਨੀ ਗਿਆਨ ਸਿੰਘ ਜੀ ਦਾ ਸੰਪ੍ਰਦਾਈ ਟੀਕਾ, ਭਾਈ ਵੀਰ ਸਿੰਘ ਦਾ ਸ਼ਬਦਾਰਥ ਅਤੇ ਪ੍ਰੋ. ਸਾਹਿਬ ਸਿੰਘ ਜੀ ਦਾ ਟੀਕਾ। ਸਵਾਮੀ ਹਰਨਾਮ ਦਾਸ ਜੀ ਦਾ ਟੀਕਾ ਬਹੁਤ ਵਿਧਵਤਾ ਭਰਪੂਰ ਹੈ, ਕਈ ਥਾਂਈਂ ਉਨ੍ਹਾਂ ਦੇ ਕੀਤੇ ਅਰਥ ਸਭ ਤੋਂ ਵੱਖਰੇ ਹੁੰਦੇ ਹਨ ਅਤੇ ਉਹ ਆਪਣੇ ਕੀਤੇ ਅਰਥਾਂ ਨੂੰ ਗੁਰਬਾਣੀ ਅਨੁਸਾਰ ਠੀਕ ਸਿੱਧ ਕਰਦੇ ਹਨ। ਇਹ ਦੋਵੇਂ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਟੀਕੇ ਸ੍ਰੀ ਸਤਿਗੁਰੂ ਜੀ ਨੇ ਸੁਆਮੀ ਜੀ ਤੋਂ ਖਰੀਦ ਲਏ ਹਨ।

ਮਨਾਲੀ ਤੋਂ ਵਾਪਸੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਗੁਰਦੁਆਰਾ ਮਣੀਕਰਨ ਸਾਹਿਬ ਵਿਖੇ ਦਰਸ਼ਨ ਦਿੱਤੇ। ਇਸ ਗੁਰਦੁਆਰੇ ਦੇ ਮੁਖੀ ਸੰਤ ਨਰਾਇਣ ਹਰੀ ਜੀ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ, ਅਰਜ਼ ਕੀਤੀ ਕਿ ਆਪ ਨੇ ਬੜੀ ਕਿਰਪਾ ਕੀਤੀ ਹੈ, ਤਿੰਨ ਸਾਲਾਂ ਬਾਅਦ ਦਰਸ਼ਨ ਦਾ ਸੁਭਾਗ ਪ੍ਰਾਪਤ ਹੋਇਆ ਹੈ।

10 ਸਤੰਬਰ ਨੂੰ ਲੁਧਿਆਣੇ ਨੇੜੇ ਲਾਲਾ ਜਗਤ ਨਰਾਇਣ ਜੀ ਹਿੰਦ ਸਮਾਚਾਰ ਵਾਲਿਆਂ ਦੀ ਕੋਈ ਅਣਪਛਾਤੇ ਵਿਅਕਤੀਆਂ ਨੇ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ। ਬਾਬਾ ਗੁਰਬਚਨ ਸਿੰਘ ਨਿਰੰਕਾਰੀ ਮੁਖੀ ਦੀ ਹੱਤਿਆ ਹੋਣ ਤੇ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ ਲੀਹ ਮਾੜੀ ਪੈ ਗਈ ਹੈ। ਉਸੇ ਮਾੜੀ ਲੀਹ 'ਤੇ ਹੀ ਪੰਜਾਬ ਵਿਚ ਸੈਂਕੜੇ ਕਤਲਾਂ ਦੀ ਕਹਾਣੀ ਹੈ। 14 ਸਤੰਬਰ ਨੂੰ ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਨੇ ਜਲੰਧਰ ਜਾ ਕੇ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ। ਹੁਕਮ ਅਨੁਸਾਰ ਲਾਲਾ ਜੀ ਦੇ ਭੋਗ 'ਤੇ ਵੀ ਨਾਮਧਾਰੀ ਸਿੰਘ ਪੁੱਜੇ। 15 ਸਤੰਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਸ਼ਹੀਦੀ ਮੇਲੇ ਅੰਮ੍ਰਿਤਸਰ ਵਿਖੇ ਦਰਸ਼ਨ ਦਿੱਤੇ।

16 ਸਤੰਬਰ ਤੋਂ 20 ਸਤੰਬਰ ਤੱਕ ਧਮੋਟ ਵਿਖੇ ਨਾਮਧਾਰੀ ਹਾਕੀ ਟੀਮ

ਨੇ ਓਪਨ ਹਾਕੀ ਟੂਰਨਾਮੈਂਟ ਵਿਚ ਭਾਗ ਲਿਆ। ਠਾਕੁਰ ਉਦੇ ਸਿੰਘ ਜੀ ਵਲੋਂ ਮਿਲੀ ਜਾਣਕਾਰੀ ਅਨੁਸਾਰ ਕਵੀ ਪ੍ਰੀਤਮ ਸਿੰਘ ਜੀ ਨੇ ਬੀਤੇ ਦੀਆਂ ਪੈੜਾਂ ਭਾਗ 8 ਵਿਚ ਲਿਖਿਆ ਹੈ : "ਨਾਮਧਾਰੀ ਹਾਕੀ ਖਿਡਾਰੀ ਜੋ 18 ਸਾਲ ਤੋਂ ਘੱਟ ਉਮਰ ਦੇ ਹਨ, ਵੱਡੀ ਉਮਰ ਦੇ ਸੀਨੀਅਰ ਖਿਡਾਰੀਆਂ ਨਾਲ ਖੇਡ ਕੇ ਜਿੱਤਾਂ ਪ੍ਰਾਪਤ ਕਰਦਿਆਂ 20 ਸਤੰਬਰ ਨੂੰ ਫਾਈਨਲ ਮੈਚ ਹਾਰ ਗਏ। ਪਹਿਲਾਂ ਸਾਡੀ ਟੀਮ ਨੇ ਖਾਲਸਾ ਕਾਲਜ ਸੁਧਾਰ ਨੂੰ ਹਰਾਇਆ, ਫੇਰ ਜਲੰਧਰ ਕਾਲਜ ਦੀ ਟੀਮ, ਜਿਸ ਵਿਚ ਛੇ ਪਲੇਅਰ ਨੈਸ਼ਨਲ ਖੇਡ ਚੁੱਕੇ ਸਨ, ਨੂੰ ਵੀ ਹਰਾਇਆ। ਗਏ ਸਿਰਫ ਪ੍ਰੈਕਟਿਸ ਦੇ ਤੌਰ 'ਤੇ ਸਾਂ ਪਰ ਵੱਡੀਆਂ ਜਿੱਤਾਂ ਪ੍ਰਾਪਤ ਹੋਈਆਂ। ਇਸ ਮੌਕੇ ਰੈਵੀਨਿਊ ਮਨਿਸਟਰ ਸ੍ਰ. ਬੇਅੰਤ ਸਿੰਘ ਅਤੇ ਐੱਮ. ਐੱਲ. ਏ. ਸ੍ਰ. ਜਗਦੇਵ ਸਿੰਘ ਜੱਸੋਵਾਲ ਵੀ ਹਾਜ਼ਰ ਸਨ। ਸਾਡੀ ਟੀਮ ਦੇ ਬੱਚੇ ਮੁਕਾਬਲੇ ਵਾਲੇ ਖਿਡਾਰੀਆਂ ਦੇ ਬੱਚਿਆਂ ਦੀ ਉਮਰ ਦੇ ਜਾਪਦੇ ਸਨ। ਫਾਈਨਲ ਮੈਚ ਤਗੜੇ ਮੁਕਾਬਲੇ ਨਾਲ ਦੋ ਗੋਲਾਂ 'ਤੇ ਹਾਰ ਗਏ, ਪਰ ਲੋਕ ਫੇਰ ਵੀ ਸਾਡੀ ਟੀਮ ਦੀ ਹੀ ਪ੍ਰਸ਼ੰਸਾ ਕਰ ਰਹੇ ਸਨ। ਪ੍ਰਬੰਧਕਾਂ ਦੀ ਅਰਜ਼ ਕਰਨ 'ਤੇ ਫਾਈਨਲ ਮੈਚ ਸਮੇਂ ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦਿੱਤੇ।

**ਸਾਲਾਨਾ ਨਾਮ ਸਿਮਰਨ ਜੱਪ ਪ੍ਰਯੋਗ ਅਤੇ ਅੱਸੂ ਦਾ ਮੇਲਾ**

ਹਰ ਸਾਲ ਦੀ ਤਰ੍ਹਾਂ ਅੱਸੂ ਦਾ ਮੇਲਾ (ਨਾਮ ਸਿਮਰਨ ਜੱਪ ਪ੍ਰਯੋਗ) ਸ੍ਰੀ ਭੈਣੀ ਸਾਹਿਬ ਵਿਖੇ 21 ਸਤੰਬਰ ਤੋਂ 11 ਅਕਤੂਬਰ ਤੱਕ ਹੋਇਆ। ਜੱਪ ਪ੍ਰਯੋਗ ਦੌਰਾਨ ਸ੍ਰੀ ਸਤਿਗੁਰੂ ਜੀ ਅੰਮ੍ਰਿਤ ਵੇਲੇ ਇੱਕ ਵਜੇ ਇਸ਼ਨਾਨ ਕਰਕੇ ਧੂਪ ਦੀਪ ਕੁੰਭ ਸੰਯੁਕਤ ਸਾਢੇ ਚਾਰ ਤੱਕ ਨਾਮ ਸਿਮਰਨ ਕਰਕੇ ਆਸਾ ਦੀ ਵਾਰ 'ਚ ਦਰਸ਼ਨ ਦਿੰਦੇ ਹਨ। ਕਰੀਬ 6 ਵਜੇ ਵਾਰ ਦੇ ਭੋਗ ਉਪਰੰਤ ਅੱਧੇ ਘੰਟੇ ਲਈ ਪੰਡਤ ਜੀ ਦਾ ਵਖਿਆਣ। ਦੁਪਹਿਰ 1 ਵਜੇ ਤੋਂ ਪੰਜ ਵਜੇ ਤੱਕ ਨਾਮ ਸਿਮਰਨ ਨਾਲ ਕਥਾ, ਰਿਕਾਰਡ ਉਪਦੇਸ਼ ਅਤੇ ਕੀਰਤਨ। ਅੰਮ੍ਰਿਤ ਵੇਲੇ ਨਾਮ ਸਿਮਰਨ ਵਿਚ ਸਿੰਘ ਵੱਖਰੇ ਬੈਠਦੇ ਅਤੇ ਬੀਬੀਆਂ ਵੱਖ, ਆਸਾ ਦੀ ਵਾਰ ਇੱਕ ਜਗ੍ਹਾ। ਮੇਲੇ ਦੌਰਾਨ ਵੀ ਸਵਾਮੀ ਜੀ ਵਾਲੇ ਟੀਕੇ ਦਾ ਅਧਿਐਨ ਕਾਰਜ ਚਲਦਾ ਰਿਹਾ।

ਸ੍ਰੀ ਸਤਿਗੁਰੂ ਜੀ ਵਲੋਂ ਕਵੀ ਪ੍ਰੀਤਮ ਸਿੰਘ ਜੀ ਬਾਬਾ ਗੁਰਬਖਸ਼ ਸਿੰਘ ਬੈਨੋਆਣਾ ਪਾਸ ਗਏ। ਆਪ ਜੀ ਵਲੋਂ 3000/– ਰੁਪਏ ਸੇਵਾ ਸਹਾਇਤਾ ਵਜੋਂ

ਦਿੱਤੇ। ਬਾਬਾ ਜੀ ਨੇ ਭਰੇ ਹਿਰਦੇ ਨਾਲ ਕ੍ਰਿਤੱਗਤਾ ਪ੍ਰਗਟ ਕਰਦਿਆਂ ਕਿਹਾ, "ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਿਨਾਂ ਕੌਣ ਕਿਸੇ ਦਾ ਏਨਾਂ ਧਿਆਨ ਰੱਖਦਾ ਹੈ।"

27 ਅਕਤੂਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਦੀਵਾਲੀ ਮੇਲੇ 'ਤੇ ਸ੍ਰੀ ਅੰਮ੍ਰਿਤਸਰ ਵਿਖੇ ਦਰਸ਼ਨ ਦਿੱਤੇ। ਚੁਫੇਰੇ ਇਲਾਕੇ ਦੀ ਭਰਪੂਰ ਸੰਗਤ ਪੁੱਜੀ। 28 ਅਕਤੂਬਰ ਨੂੰ ਸ੍ਰੀ ਸਤਿਗੁਰੂ ਜੀ ਸਿੱਖਾਂ ਸੇਵਕਾਂ ਸਹਿਤ ਕਸ਼ਮੀਰ ਦੌਰੇ ਵਾਸਤੇ ਅੰਮ੍ਰਿਤਸਰ ਤੋਂ ਹਵਾਈ ਜਹਾਜ ਦੁਆਰਾ ਰਵਾਨਾ ਹੋਏ। ਕੁਝ ਸਿੰਘ ਮਗਰੋਂ ਬੱਸ ਦੁਆਰਾ ਵੀ ਪੁੱਜੇ।

ਕਸ਼ਮੀਰ ਦੀਆਂ ਸੁੰਦਰ ਜਗ੍ਹਾ ਸ਼ਾਲੀਮਾਰ ਬਾਗ, ਨਸ਼ਾਤ ਬਾਗ, ਡਲ ਝੀਲ, ਸੁੰਦਰ ਪਹਾੜੀ ਦ੍ਰਿਸ਼, ਤਰ੍ਹਾਂ-ਤਰ੍ਹਾਂ ਦੇ ਫੁੱਲਾਂ ਨਾਲ ਭਰੇ ਬਾਗ ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਸੇਵਕਾਂ ਸਹਿਤ ਨਿਹਾਰੇ। ਸ੍ਰੀ ਸਤਿਗੁਰੂ ਜੀ ਨਾਲ ਪ੍ਰਮੁੱਖ ਸਰੀਰ ਸਨ: ਸ੍ਰੀ ਮਾਤਾ ਜੀ (ਸਤਿਗੁਰੂ ਜੀ ਦੇ ਮਹਿਲ), ਠਾਕੁਰ ਦਲੀਪ ਸਿੰਘ, ਠਾਕੁਰ ਉਦੇ ਸਿੰਘ, ਪੰਡਤ ਗੋਪਾਲ ਸਿੰਘ, ਕਵੀ ਪ੍ਰੀਤਮ ਸਿੰਘ, ਸੰਤ ਤਰਸੇਮ ਸਿੰਘ, ਮਹਿੰਦਰ ਸਿੰਘ ਪੂਰਬਾ, ਬਲਦੇਵ ਸਿੰਘ ਜੌੜਕੀਆਂ, ਸੁਰਿੰਦਰ ਸਿੰਘ ਮਨਚੰਦਾ ਆਦਿ ਅਤੇ ਹੋਰ ਸੇਵਾਦਾਰਾਂ, ਲਾਂਗਰੀ, ਰਾਗੀ ਸਿੰਘਾਂ ਆਦਿ ਦਾ ਜਥਾ। ਸ੍ਰੀ ਸਤਿਗੁਰੂ ਜੀ ਦਾ ਇਹ ਕਸ਼ਮੀਰ ਦੌਰਾ ਤੀਸਰਾ ਹੈ। ਪਹਿਲੀ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਇੱਕ ਵਾਰ ਗੁਰੂ ਰੂਪ ਵਿਚ ਅਤੇ ਤੀਸਰੀ ਵਾਰ ਹੁਣ।

ਇੱਥੇ ਹਾਰਟੀਕਲਚਰ ਡਿਪਾਰਟਮੈਂਟ ਅਧੀਨ ਫਲ ਖੋਜ ਕੇਂਦਰ ਵੇਖਿਆ, ਜਿੱਥੇ ਕਈ ਕਿਸਮ ਦੇ ਸੇਬ, ਅੰਗੂਰ, ਆੜੂ, ਨਾਸ਼ਪਤੀਆਂ, ਬੱਗੂਗੋਸ਼ ਅਤੇ ਬਦਾਮਾਂ ਦੇ ਬਾਗ ਹਨ। ਠਾਕੁਰ ਉਦੇ ਸਿੰਘ ਜੀ ਨਾਲ ਇੱਥੋਂ ਦੇ ਅਸਿਸਟੈਂਟ ਆਫੀਸਰ ਸ੍ਰ. ਕੁਲਵੰਤ ਸਿੰਘ ਅਤੇ ਇੰਚਾਰਜ ਆਫੀਸਰ ਸ੍ਰੀ ਦੁਰਗਾ ਪ੍ਰਸਾਦ ਧਰ ਵੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਆਏ ਬਾਗਬਾਨੀ ਬਾਰੇ ਵਿਚਾਰ ਵਟਾਂਦਰਾ ਹੋਇਆ।

29 ਅਕਤੂਬਰ ਨੂੰ ਹੀ ਦੌਰੇ ਦੌਰਾਨ ਖ਼ਬਰ ਮਿਲੀ ਕਿ ਸੂਬਾ ਦਰਸ਼ਨ ਸਿੰਘ ਜੀ ਨੂੰ ਬਹੁਤ ਤੇਜ਼ ਦਿਲ ਦਾ ਦੌਰਾ ਪਿਆ ਹੈ, ਸਥਿਤੀ ਗੰਭੀਰ ਹੈ। ਸੂਬਾ ਜੀ ਕੀਨੀਆਂ ਦੇ ਸ਼ਹਿਰ ਨੈਰੋਬੀ ਦੇ ਹਸਪਤਾਲ ਵਿਚ ਹੀ ਹਨ। ਇਹ ਖ਼ਬਰ

ਮਿਲਦਿਆਂ ਹੀ ਸ੍ਰੀ ਸਤਿਗੁਰੂ ਜੀ ਕਸ਼ਮੀਰ ਤੋਂ ਜੰਮੂ ਹੁੰਦੇ ਹੋਏ ਵਾਪਸੀ ਵੱਲ ਚਾਲੇ ਪਾ ਦਿੱਤੇ। ਸ੍ਰੀ ਸਤਿਗੁਰੂ ਜੀ ਦੀ ਰਜ਼ਾ ਨੈਰੋਬੀ ਜਾ ਕੇ ਸੂਬਾ ਜੀ ਨੂੰ ਦਰਸ਼ਨ ਦੇਣ ਦੀ ਸੀ ਪਰ ਅਜੇ ਤਿਆਰੀ ਹੀ ਹੋ ਰਹੀ ਸੀ ਕਿ 5 ਨਵੰਬਰ ਨੂੰ ਸੂਬਾ ਜੀ ਝੜਾਈ ਕਰ ਗਏ। ਸ੍ਰੀ ਸਤਿਗੁਰੂ ਜੀ ਦਿੱਲੀ ਵਿਖੇ ਹੀ ਸਨ, ਆਪ ਜੀ ਨੇ ਪਰਿਵਾਰ ਦੇ ਜੀਆਂ ਨੂੰ ਅਤੇ ਨੈਰੋਬੀ ਸੰਗਤ ਦੇ ਮੁਖੀ ਸੱਜਣਾਂ ਨੂੰ ਫ਼ੋਨ 'ਤੇ ਹੀ ਧੀਰਜ ਰੱਖਣ ਲਈ ਬਚਨ ਕੀਤੇ।

ਇਸ ਤੋਂ ਬਾਅਦ ਸੂਬਾ ਜੀ ਦੇ ਭੋਗ ਸਮਾਗਮ 'ਤੇ ਸ੍ਰੀ ਸਤਿਗੁਰੂ ਜੀ ਨੈਰੋਬੀ ਦਰਸ਼ਨ ਦਿੱਤੇ। ਇਸ ਭੋਗ ਸਮਾਗਮ 'ਤੇ ਕਈ ਦੇਸ਼ਾਂ ਤੋਂ ਸੰਗਤ ਆਈ। ਸ੍ਰੀ ਸਤਿਗੁਰੂ ਜੀ ਨੇ ਨੈਰੋਬੀ ਦੇ ਸਿਆਣੀ ਉਮਰ ਦੇ ਸਿੱਖ, ਸੋਹਣ ਸਿੰਘ ਜੀ ਨੂੰ ਸੂਬਾ ਥਾਪਿਆ ਅਤੇ ਸੂਬਾ ਦਰਸ਼ਨ ਸਿੰਘ ਜੀ ਦੇ ਸਪੁੱਤਰ ਸਤਨਾਮ ਸਿੰਘ ਜੀ ਨੂੰ ਵੀ ਸੂਬਾ ਥਾਪਿਆ। ਸੂਬਾ ਦਰਸ਼ਨ ਸਿੰਘ ਜੀ ਬੜੇ ਮਿਲਾਪੜੇ, ਉੱਦਮੀ, ਖੁੱਲ-ਦਿਲੇ, ਕਰਮ ਯੋਧੇ, ਇੱਕ ਸੰਤ-ਸਿਪਾਹੀ ਵਰਗੇ ਸਤਿਗੁਰੂ ਜੀ ਦੇ ਵਿਸ਼ਵਾਸ ਪਾਤਰ ਗੁਰਸਿੱਖ ਸਨ।

ਸ੍ਰੀ ਜੀਵਨ ਨਗਰ ਵਿਖੇ ਰਹਿੰਦਾ ਇੱਕ ਬਜ਼ੁਰਗ ਸਾਧੂ ਬਾਬਾ ਗੰਡਾ ਸਿੰਘ 3 ਦਸੰਬਰ ਨੂੰ ਚੱਲ ਵੱਸਿਆ। ਇਹ ਬਾਬਾ ਜੀ ਬੜੇ ਵਿਰਕਤ ਸਾਧੂ, ਇੱਕ ਰਸ ਬਿਰਤੀ ਵਾਲੇ ਮਹਾਤਮਾ ਸਨ। ਛੱਪਰ ਬੰਨ੍ਹਣ ਦੀ ਸੇਵਾ ਵੀ ਕਰਿਆ ਕਰਦੇ ਸਨ। ਸ੍ਰੀ ਭੈਣੀ ਸਾਹਿਬ ਬਹੁਤ ਸਾਰੇ ਛੱਪਰ ਇਨ੍ਹਾਂ ਦੇ ਬੰਨੇ ਹੀ ਹੋਇਆ ਕਰਦੇ ਸਨ, ਇਨ੍ਹਾਂ ਬਾਬਾ ਜੀ ਤੋਂ ਛੱਪਰ ਬੰਨ੍ਹਣ ਦੀ ਕਲਾ ਸਿੱਖਣ ਵਾਲੇ ਮਿਸਤਰੀ ਸੇਵਾ ਸਿੰਘ ਜੀਵਨ ਨਗਰ ਵਾਲੇ ਹਨ। ਸੰਤ ਸੇਵਾ ਸਿੰਘ ਜੀ ਨੇ ਅੰਤਮ ਦਿਨਾਂ ਵਿਚ ਬਾਬਾ ਜੀ ਦੀ ਬਹੁਤ ਸੇਵਾ ਕੀਤੀ। 20 ਦਸੰਬਰ ਨੂੰ ਸਤਿਗੁਰੂ ਜੀ ਦੀ ਹਜ਼ੂਰੀ 'ਚ ਬਾਬਾ ਜੀ ਦਾ ਭੋਗ ਪਿਆ।

22 ਦਸੰਬਰ ਦਿੱਲੀ ਵਿਖੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਮੁੱਖ ਕਾਰਕੁੰਨ ਜਥੇਦਾਰ ਸੰਤੋਖ ਸਿੰਘ ਦਾ ਕਤਲ ਉਸਦੇ ਇੱਕ ਸਾਥੀ ਨੇ ਹੀ ਕਰ ਦਿੱਤੀ।

ਹਰਵਿੰਦਰ ਸਿੰਘ ਹੰਸਪਾਲ ਜੀ ਯੂ.ਐੱਨ. ਵਿਚ ਭਾਰਤ ਵਲੋਂ ਗਏ ਪੰਜ ਮੈਂਬਰੀ ਡੇਲੀਗੇਸ਼ਨ ਦੀ ਅਗਵਾਈ ਕੀਤੀ। ਹੰਸਪਾਲ ਜੀ ਪੂਰੇ ਗੁਰਮੁਖੀ

ਪਹਿਰਾਵੇ ਵਿਚ ਭਾਰਤ ਸਰਕਾਰ ਦੀ ਨੁਮਾਇੰਦਗੀ ਦੇ ਨਾਲ-ਨਾਲ ਨਾਮਧਾਰੀ ਸਰੂਪ ਦੀ ਵੀ ਨੁਮਾਇੰਦਗੀ ਕਰ ਰਹੇ ਸਨ, ਕੱਲ ਹੀ ਵਾਪਸ ਆਏ ਹਨ। ਹੰਸਪਾਲ ਜੀ ਨਾਲ ਦਿੱਲੀ ਦੇ ਵੀਹ-ਪੱਚੀ ਪ੍ਰਮੁੱਖ ਵਿਅਕਤੀ ਜਥੇਦਾਰ ਸੰਤੋਖ ਸਿੰਘ ਜੀ ਦੇ ਘਰ ਅਫ਼ਸੋਸ ਕਰਨ ਅਤੇ ਅੰਤਮ ਸਸਕਾਰ ਸਮੇਂ ਸ਼ਾਮਲ ਹੋਏ ਗਏ। 30 ਦਸੰਬਰ ਨੂੰ ਜਦੋਂ ਸ੍ਰੀ ਸਤਿਗੁਰੂ ਜੀ ਦਿੱਲੀ ਆਏ ਤਾਂ ਕੁਝ ਪ੍ਰਮੁੱਖ ਸਿੱਖਾਂ ਸੇਵਕਾਂ ਸਹਿਤ ਜਥੇਦਾਰ ਸੰਤੋਖ ਸਿੰਘ ਜੀ ਦੇ ਘਰ ਦਰਸ਼ਨ ਦਿੱਤੇ। ਸ੍ਰੀ ਸਤਿਗੁਰੂ ਜੀ ਦੇ ਪਾਸ ਜਥੇਦਾਰ ਜੀ ਦਾ ਸਕੱਤਰ ਗਿਆਨੀ ਭਜਨ ਸਿੰਘ ਅਤੇ ਪਰਿਵਾਰ ਦੇ ਜੀਅ ਬੈਠੇ ਸਨ।ਆਪ ਨੇ ਪਰਿਵਾਰ ਨੂੰ ਭਾਣਾ ਮੰਨਣ ਦਾ ਉਪਦੇਸ਼ ਦੇਂਦਿਆਂ ਜਥੇਦਾਰ ਜੀ ਦੇ ਪੰਥਕ ਪ੍ਰੇਮ, ਸਿਆਣਪ, ਸਿਰੜ ਅਤੇ ਉਦੇਸ਼ ਪ੍ਰਤੀ ਨਿਸ਼ਠਾ ਦੀ ਪ੍ਰਸ਼ੰਸਾ ਕੀਤੀ।

# ਅਧਿਆਇ - 14

## 1982

ਸੰਨ 1982 ਈ. ਦਾ ਪਹਿਲਾ ਦਿਨ, ਸ੍ਰੀ ਸਤਿਗੁਰੂ ਜੀ ਦੁਆਰਾ ਸੰਗਤ ਨੂੰ, ਮਸਤਾਨ ਗੜ੍ਹ (ਸਿਰਸਾ) ਅਤੇ ਇਲਾਕੇ ਵਿਖੇ ਦਰਸ਼ਨ ਮੇਲੇ ਦਿੰਦਿਆਂ ਬਤੀਤ ਹੋਇਆ। ਪਹਿਲੇ ਦਿਨ ਦੀ ਵਿਸ਼ੇਸ਼ਤਾ ਉਸਤਾਦ ਨੱਥਾ ਸਿੰਘ ਮੌਜੂ ਖੇੜਾ ਦੇ ਗ੍ਰਿਹ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਅਤੇ ਦੁਪਹਿਰੇ ਮਸਤਾਨ ਗੜ੍ਹ ਵਿਖੇ ਜਥੇਦਾਰ ਟਹਿਲ ਸਿੰਘ ਜੀ ਨਮਿੱਤ ਭੋਗ ਮੇਲਾ ਸੀ। ਮੇਲੇ ਵਿਚ ਜਥੇਦਾਰ ਅਮਰ ਸਿੰਘ ਨਕੌੜਾ ਨੇ ਦੀਵਾਨ ਸਜਾਇਆ। ਉੱਚੇ ਲੰਮੇ ਫੱਬਵੇਂ ਸਰੀਰ ਨਾਲ, ਪੁਰਾਤਨ ਨਾਮਧਾਰੀ ਵਿਦਵਾਨ, ਸੰਤ ਦੇਵਾ ਸਿੰਘ ਤਤਲੇ ਦਾ ਇਹ ਦੋਹਤਰਾ, ਦੀਵਾਨ ਵਿਚ, ਗੁਰਬਾਣੀ ਦੀਆਂ ਟੂਕਾਂ, ਸ੍ਵੈ ਰਚਿਤ ਪੰਜਾਬੀ ਉਰਦੂ ਕਵਿਤਾ ਦੇ ਸ਼ੇਅਰਾਂ ਨਾਲ ਰੰਗ ਬੰਨ੍ਹ ਰਿਹਾ ਸੀ। ਲੱਗਦਾ ਹੈ ਕਿ ਜਥੇਦਾਰ ਟਹਿਲ ਸਿੰਘ, ਬਿਹੰਗਮ ਸਿੰਘ ਸਨ, ਉਸਦਾ ਪਾਠ ਭੋਗ ਨਾਲ ਸਬੰਧਿਤ ਸਾਰਾ ਕਿਰਿਆ-ਕਰਮ ਸਤਿਗੁਰੂ ਜੀ ਨੇ ਕਰਵਾਇਆ। ਹਾਰਨੀ ਪਿੰਡ ਦੇ ਇੱਕ ਗਰੀਬ ਸਿੱਖ ਨੇ, ਸਰਕਾਰ ਨੂੰ ਉਸਦੀ ਬੁਢੇਪਾ ਪੈਨਸ਼ਨ ਲਈ ਕਹਿਣ ਦੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ। ਹੁਕਮ ਅਨੁਸਾਰ ਸਰਕਾਰੀ ਪੈਨਸ਼ਨ ਤੋਂ ਦੁੱਗਣੀ ਰਕਮ, ਉਸ ਨੂੰ ਹਰ ਮਹੀਨੇ ਗੁਰੂ ਕੇ ਖਜ਼ਾਨੇ ਵਿਚੋਂ ਜਾਰੀ ਹੋਣ ਲੱਗ ਪਈ।

ਦੀਵਾਨ ਦੀ ਸਮਾਪਤੀ ਤੋਂ ਬਾਅਦ ਟਿੱਬੇ ਵਾਲੇ ਖੂਹ 'ਤੇ ਦਰਸ਼ਨ ਦਿੱਤੇ। ਟਿੱਬਿਆਂ ਵਾਲੀ ਰੇਤੀਲੀ ਖੁਸ਼ਕ ਜਗ੍ਹਾ 'ਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ, ਜਪ ਪ੍ਰਯੋਗ ਮੇਲਾ ਮਨਾਇਆ ਗਿਆ। ਹੁਣ ਇੱਥੇ ਇੱਕ ਪੱਕੀ ਡਿੱਗੀ ਬਣਾਈ ਜਾ ਰਹੀ ਸੀ, ਜਿਸ ਵਿਚੋਂ ਫੁਹਾਰਿਆਂ ਦੁਆਰਾ ਪਾਣੀ ਦੇ ਕੇ, ਰੁੱਖ ਬੂਟੇ ਪਾਲੇ ਜਾਣੇ ਸਨ। ਸਫੈਦਿਆਂ ਦੇ 35 ਏਕੜ ਵਿਚ, ਪ੍ਰਤੀ ਏਕੜ 640 ਬੂਟੇ ਦੇ ਹਿਸਾਬ, ਸਾਲ ਡੇਢ ਸਾਲ ਦੇ ਤਿਆਰ ਬੂਟੇ ਖੜ੍ਹੇ ਸਨ। ਹੋਰ 130 ਏਕੜ ਵਿਚ ਵੀ

ਰੁੱਖ ਲਾਏ ਜਾਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਟਿੱਬੇ ਦੀ ਕਾਰ ਸੇਵਾ ਵਿਚ ਇਲਾਕੇ ਦੀਆਂ ਸੰਗਤਾਂ ਨੇ ਟਰੈਕਟਰਾਂ, ਕਰਾਹਿਆਂ ਦੁਆਰਾ ਅਤੇ ਹੱਥੀਂ ਸੇਵਾ ਕਰਕੇ ਵੱਡਾ ਸਹਿਯੋਗ ਦਿੱਤਾ। ਇਸ ਸਮੇਂ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਵਾਲਿਆਂ ਨੇ ਇੱਥੇ ਨਾਮਧਾਰੀ ਜਿਨਿੰਗ ਮਿੱਲ ਵੀ ਇਸ ਟਿੱਬੇ ਦੇ ਨੇੜੇ, ਡੱਬਵਾਲੀ ਰੋਡ 'ਤੇ ਲਾਈ ਸੀ, ਇਕ ਰਾਈਸ ਮਿੱਲ ਵੀ, ਤਾਂ ਕਿ ਕਿਸਾਨਾਂ ਦੀਆਂ ਫ਼ਸਲਾਂ ਨੇੜੇ ਹੀ ਸਾਂਭੀਆਂ ਜਾ ਸਕਣ। ਪਰ ਝੋਨੇ ਦੀ ਖੇਤੀ ਵੱਧ ਮੁਨਾਫ਼ਾ ਦੇਣ ਵਾਲੀ ਹੋਣ ਕਾਰਨ ਅਤੇ ਨਰਮਾ, ਕਪਾਹ ਅਮ੍ਰੀਕਨ ਸੁੰਡੀ ਆਦਿ ਕੁਦਰਤੀ ਆਫ਼ਤਾਂ ਦਾ ਸ਼ਿਕਾਰ ਹੋਣ ਕਾਰਨ, ਕਪਾਹ ਮਿੱਲ ਜ਼ਿਆਦਾ ਸਮਾਂ ਨਾ ਚੱਲੀ। ਸਤਿਗੁਰੂ ਜੀ ਦਾ ਵਿਕਾਸ ਮੁਖੀ ਦ੍ਰਿਸ਼ਟੀਕੋਣ ਹੋਣ ਕਾਰਨ, ਉਸ ਸਮੇਂ ਆਪਣੇ ਕਾਰੋਬਾਰੀ ਅਤੇ ਕਾਰਖਾਨੇਦਾਰ ਸਿੱਖਾਂ ਤੋਂ ਇਲਾਕੇ ਦੇ ਵਿਕਾਸ ਲਈ ਜੀਵਨ ਨਗਰ ਦੇ ਬੱਸ ਅੱਡੇ 'ਤੇ ਮਾਰਕੀਟ ਬਣਾਉਣ ਸਮੇਤ ਕਈ ਕਾਰਜ ਕਰਵਾਉਂਦੇ ਰਹੇ। ਇਹ ਮਾਰਕੀਟ ਵੀ ਡਾਲਟਨ ਗੰਜ ਦੇ ਨਾਮਧਾਰੀ ਸੇਠਾਂ ਦੁਆਰਾ ਤਿਆਰ ਕੀਤੀ ਗਈ ਸੀ। ਪ੍ਰੀਤਮ ਸਿੰਘ ਕਵੀ ਦੇ ਲਿਖਣ ਅਨੁਸਾਰ, "ਵਧੀਆ ਗੱਲ ਇਹ ਹੈ ਕਿ ਸਤਿਗੁਰੂ ਜੀ ਸਿੰਘਾਂ ਦੀ ਪਦਾਰਥਕ ਉੱਨਤੀ ਨੂੰ ਵੀ ਧਰਮ ਜਿੰਨਾ ਹੀ ਮਹੱਤਵ ਦਿੰਦੇ ਹਨ।"*

2 ਜਨਵਰੀ ਨੂੰ ਵੀ ਸਤਿਗੁਰੂ ਜੀ ਇਸੇ ਇਲਾਕੇ ਵਿਚ ਵਿਚਰਦੇ ਰਹੇ। ਸ੍ਰ. ਕਿਰਪਾਲ ਸਿੰਘ, ਹਰਮੀਤ ਸਿੰਘ ਨਾਰਲੀ ਦੇ ਘਰ ਦੁਪਹਿਰੇ ਸ੍ਰੀ ਜੀਵਨ ਨਗਰ ਵਿਖੇ ਹਰਮੀਤ ਸਿੰਘ ਦੀ ਭੂਆ ਬੀਬੀ ਆਤਮਾ ਕੌਰ ਦੇ ਭੋਗ ਮੇਲੇ 'ਤੇ ਦਰਸ਼ਨ ਦਿੱਤੇ। ਇਸੇ ਦਿਨ ਜੀਵਨ ਪਰਯੰਤ ਗੁਰੂ ਘਰ ਦੀ ਸੇਵਾ ਕਰਨ ਵਾਲੇ, ਭਾਈ ਜੋਗਾ ਸਿੰਘ ਮਜ਼੍ਹਬੀ ਸਿੰਘ ਦੇ ਜੀਵਨ ਨਗਰ ਵਰਨੀਆਂ ਵਿਚ ਪਏ ਭੋਗ ਸਮੇਂ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਅਤੇ ਆਪਣੇ ਪਿਆਰੇ ਸਿੱਖ ਬਾਰੇ ਸੱਦ ਉਪਦੇਸ਼ ਵਿਚ ਫੁਰਮਾਇਆ-

"ਜੋਗਾ ਸਿੰਘ ਨੇ ਸਤਿਗੁਰੂ ਜੀ ਦੀ ਸੇਵਾ ਕਰਕੇ ਜਨਮ ਸਵਾਰ ਲਿਆ।"

---

*ਬੀਤੇ ਦੀਆਂ ਪੈੜਾਂ, ਭਾਗ 9, ਸਫ਼ਾ 11

ਇਸੇ ਸਮੇਂ ਜੀਵਨ ਨਗਰ ਖੇਹੜੀ ਦੇ ਖੇਤ ਮਜ਼ਦੂਰ ਸਿੰਘਾਂ ਦੀ ਬੇਨਤੀ ਤੇ ਉਹਨਾਂ ਨੂੰ ਇੱਕ ਖੂਹ ਲੁਆ ਦੇਣ ਦਾ ਹੁਕਮ ਕੀਤਾ। ਜਦੋਂ ਵੀ ਸਤਿਗੁਰੂ ਜੀ ਇਸ ਇਲਾਕੇ ਵਿਚ ਆਉਂਦੇ ਹਨ ਤਾਂ ਬਹੁਤ ਸਾਰੇ ਸਿੰਘਾਂ ਦੇ ਆਪਸੀ ਵਿਵਾਦ ਆਪ ਪਾਸ ਆਉਂਦੇ ਹਨ। ਕਈਆਂ ਵਿਚ ਆਪ ਸਾਲਸ ਨਿਯੁਕਤ ਕਰਕੇ ਅਤੇ ਕਈ ਆਪਣੀ ਸਿੱਧੀ ਦਖ਼ਲ ਅੰਦਾਜ਼ੀ ਨਾਲ, ਸੁਲਝਾ ਦਿੰਦੇ ਹਨ।

ਪ੍ਰਸਿੱਧ ਸਾਹਿਤਕ ਪ੍ਰੈੱਸ ਫ਼ੋਟੋਗ੍ਰਾਫ਼ਰ ਸ੍. ਹਰਭਜਨ ਸਿੰਘ ਬਟਾਲਵੀ ਕਿਸੇ ਮਸਲੇ ਵਿਚ ਜਿਹਲ ਵਿਚ ਸਨ। ਸਤਿਗੁਰੂ ਜੀ ਨੇ ਆਪਣੇ ਸਿੰਘਾਂ ਤੋਂ ਉਸਦੇ ਕੇਸ ਦੀ ਪੈਰਵੀ ਕਰਵਾ ਕੇ, ਪੰਜਾਬ ਦੇ ਗਵਰਨਰ ਸ੍ਰੀ ਸੁਰਿੰਦਰ ਨਾਥ ਤੋਂ, 5 ਜਨਵਰੀ 1982 ਨੂੰ ਉਸਦੀ ਰਿਹਾਈ ਦੇ ਕਾਗਜ਼ਾਂ 'ਤੇ ਦਸਤਖ਼ਤ ਕਰਵਾ ਲਏ। ਇਸੇ 4 ਜਨਵਰੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰਾਈਆਂ ਵਿਖੇ ਪ੍ਰਕਾਸ਼ ਅਸਥਾਨ ਦਾ ਅਦਾਲਤੀ ਫੈਸਲਾ ਵੀ ਨਾਮਧਾਰੀ ਪੰਥ ਦੇ ਹੱਕ ਵਿਚ ਹੋ ਗਿਆ। ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਅੰਮ੍ਰਿਤਸਰ ਦੇ ਸ਼ਹੀਦਾਂ ਵਾਲੀ ਹੁਣ ਤੱਕ ਮਿਲੀ ਜਗ੍ਹਾ ਦਾ ਵਿਸਥਾਰ ਕਰਨ ਅਤੇ ਲੁਧਿਆਣਾ ਜਿਹਲ ਦੇ ਨਾਲ ਲੱਗਦੀ ਨਾਮਧਾਰੀ ਸ਼ਹੀਦਾਂ ਵਾਲੀ ਜਗ੍ਹਾ ਪ੍ਰਾਪਤ ਕਰਨ ਦੀ ਸੇਵਾ ਉਤਸ਼ਾਹੀ ਨੌਜੁਆਨ ਸੁਰਿੰਦਰ ਸਿੰਘ ਲੁਧਿਆਣਾ ਦੇ ਜ਼ਿੰਮੇ ਲਾਈ ਗਈ ਹੈ। ਸਤਿਗੁਰੂ ਜੀ ਨਾਮਧਾਰੀ ਸਤਿਗੁਰੂ ਸਾਹਿਬਾਨ ਅਤੇ ਸ਼ਹੀਦਾਂ ਨਾਲ ਸਬੰਧਿਤ ਇਤਿਹਾਸਕ ਥਾਂਵਾਂ ਨੂੰ ਹਾਸਲ ਕਰਕੇ, ਯਾਦਗਾਰਾਂ ਉਸਾਰਨ ਵਾਸਤੇ ਬਹੁਤ ਦਿਲਚਸਪੀ ਲੈ ਰਹੇ ਸਨ।

ਇਸ ਸਾਲ ਮਾਘੀ ਦੇ ਮੇਲੇ ਉੱਤੇ ਹਰ ਸਾਲ ਦੀ ਤਰ੍ਹਾਂ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਮੁਕਤਸਰ ਸਾਹਿਬ ਦੀ ਸੰਗਤ ਨੂੰ ਨਾਮਧਾਰੀ ਧਰਮਸ਼ਾਲਾ ਵਿਖੇ ਦਰਸ਼ਨ ਦਿੱਤੇ।

ਹਰ ਸਾਲ ਦੀ ਤਰ੍ਹਾਂ 17-18 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਲੇਰਕੋਟਲਾ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਜੋੜ ਮੇਲਾ, ਸ਼ਹੀਦੀ ਅਸਥਾਨ ਮਲੇਰਕੋਟਲਾ ਵਿਖੇ, ਸ਼ਰਧਾ ਸਤਿਕਾਰ ਨਾਲ ਮਨਾਇਆ ਗਿਆ। ਪੰਜਾਬ ਸਰਕਾਰ ਵਲੋਂ ਮੰਤਰੀ ਬੀਬੀ ਰਜਿੰਦਰ ਕੌਰ ਭੱਠਲ ਅਤੇ ਹੋਰ ਸਿਆਸੀ, ਸਮਾਜਿਕ ਅਤੇ ਧਾਰਮਿਕ ਖੇਤਰ ਦੀਆਂ ਹਸਤੀਆਂ ਨੇ ਸੰਬੋਧਨ ਕੀਤਾ। ਸਤਿਗੁਰੂ ਜੀ ਦੇ ਸਦ ਉਪਦੇਸ਼ ਨਾਲ ਮੇਲੇ ਦੀ ਸਮਾਪਤੀ ਹੋਈ।

ਮੁਕਤਸਰ ਦੇ ਮਾਘੀ ਮੇਲੇ ਤੋਂ ਬਾਅਦ 14 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ ਸਿਰਸਾ ਸ਼ਹਿਰ ਦੇ ਬੰਦ ਗੇਟ ਪਾਸ, ਸੰਤ ਭਗਤ ਸਿੰਘ ਜੀ ਨਮਿੱਤ ਪਾਠ ਭੋਗ ਸਮੇਂ ਦਰਸ਼ਨ ਦਿੱਤੇ। 82 ਸਾਲਾ ਸੰਤ ਭਗਤ ਸਿੰਘ ਸੁੱਚੀ ਕਿਰਤ ਵਾਲੇ ਸਾਧੂ ਜਨ ਸਨ। ਸੁਲਤਾਨ ਕੇ ਅਤੇ ਰਾਇਵਿੰਡ ਮੰਡੀ (ਲਾਹੌਰ) ਤੋਂ ਬਟਵਾਰੇ ਬਾਅਦ ਉਹ ਕਰੀਵਾਲਾ ਹੁੰਦੇ ਹੋਏ ਸਿਰਸੇ ਸ਼ਹਿਰ ਆ ਵੱਸੇ ਸਨ। ਉਹਨਾਂ ਦੇ ਘਰੋਂ ਮਾਤਾ ਸੰਤ ਕੌਰ ਵੀ ਬੜੇ ਸਾਧ ਸੇਵੀ ਸਨ। ਸੰਤਾਂ ਦੇ ਸਪੁੱਤਰ ਪ੍ਰਸਿੱਧ ਨਾਮਧਾਰੀ ਲੇਖਕ ਅਤੇ ਪੰਜਾਬੀ ਅਧਿਆਪਕ ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਪੰਜਾਬ ਪਬਲਿਕ ਹੈਲਥ ਵਿਚ ਐੱਸ.ਡੀ.ਓ. ਰਿਟਾਇਰ ਹੋਣ ਵਾਲੇ ਸ੍ਰ. ਬਲਕਾਰ ਸਿੰਘ ਹਨ।

ਜਨਵਰੀ ਦੇ ਮਹੀਨੇ ਵਿਚ ਹੀ ਸਤਿਗੁਰੂ ਜੀ ਪਟਨੇ ਦੀ ਸੰਗਤ ਨੂੰ ਦਰਸ਼ਨ ਦੇਣ ਗਏ। ਵਾਪਸੀ ਸਮੇਂ ਸਤਿਗੁਰੂ ਜੀ ਨੇ ਦਿੱਲੀ ਵਿਖੇ ਸਿਹਤ ਲਾਭ ਕਰ ਰਹੇ ਮਾ. ਨਿਹਾਲ ਸਿੰਘ ਜੀ ਨੂੰ ਵੀ ਦਰਸ਼ਨ ਦੇ ਕੇ ਚੜ੍ਹਦੀ ਕਲਾ ਵਿਚ ਕਰ ਦਿੱਤਾ। ਮਾ. ਨਿਹਾਲ ਸਿੰਘ ਨਾਮਧਾਰੀ ਦਰਬਾਰ ਦੇ ਪ੍ਰਧਾਨ ਹੁੰਦਿਆਂ ਵੀ ਨਿਰਮਾਣਤਾ ਅਤੇ ਸਿੱਖੀ ਸਿਦਕ ਦੀ ਮੂਰਤ ਹਨ। ਸਤਿਗੁਰੂ ਜੀ ਆਪਣੇ ਪਿਆਰਿਆਂ ਦੇ ਹਰੇਕ ਦੁੱਖ-ਸੁੱਖ ਵਿਚ ਸਦਾ ਸਹਾਈ ਹੁੰਦੇ ਆਉਂਦੇ ਸਨ।

ਦਿੱਲੀ ਵਿਖੇ 25 ਜਨਵਰੀ ਨੂੰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ਪੁਰਬ, ਬਸੰਤ ਮੇਲਾ, ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਵਿਖੇ ਧੂਮਧਾਮ ਨਾਲ ਮਨਾਇਆ ਗਿਆ। ਸਤਿਗੁਰੂ ਜੀ ਕੱਲ੍ਹ ਰਾਤ ਹੀ ਦਿੱਲੀ ਪੁੱਜੇ ਸਨ ਅਤੇ ਅੰਮ੍ਰਿਤ ਵੇਲੇ ਸਫੈਦ ਚਾਨਣੀਆਂ ਕਨਾਤਾਂ ਵਿਚ ਸਜੇ ਸੁੰਦਰ ਪੰਡਾਲ ਵਿਚ ਆਸਾ ਜੀ ਦੀ ਵਾਰ ਦੇ ਕੀਰਤਨ ਸਮੇਂ ਦਰਸ਼ਨ ਦਿੱਤੇ। ਆਸਾ ਦੀ ਵਾਰ ਤੋਂ ਬਾਅਦ 16 ਜੋੜਿਆਂ ਦੇ ਅਨੰਦ ਕਾਰਜ ਅਤੇ 20 ਸਹਿਜ ਪਾਠਾਂ ਦੇ ਭੋਗ ਪਾਏ ਗਏ। ਅਨੰਦ ਕਾਰਜ ਸਮੇਂ ਜਾਂ ਬਾਅਦ ਵਿਚ ਵਿਖਾਵੇ ਅਤੇ ਸ਼ੋਹਰਤਬਾਜ਼ੀ ਲਈ ਕੀਤੀਆਂ ਫਿਜ਼ੂਲ ਰਸਮਾਂ ਤੋਂ, ਸਤਿਗੁਰੂ ਜੀ ਵੱਡੇ ਤੋਂ ਵੱਡੇ ਧਨੀ-ਮਾਨੀ ਜਾਂ ਮਾਣ-ਪ੍ਰਤਿੱਭਾ ਵਾਲੇ ਸਿੱਖ ਨੂੰ ਵੀ ਤਾੜਨ ਤੋਂ ਗੁਰੇਜ਼ ਨਹੀਂ ਕਰਦੇ। ਆਪਣੇ ਪ੍ਰਵਚਨ ਸਮੇਂ, ਸਤਿਗੁਰੂ ਜੀ ਨੇ ਸੰਗਤ ਪ੍ਰਥਾਇ ਫੁਰਮਾਇਆ ਕਿ ਨਾਮਧਾਰੀ ਸਾਡਾ ਨਾਮ ਜਪਣ ਕਰਕੇ ਹੀ ਹੈ। ਸਾਨੂੰ ਹਰ ਸਮੇਂ ਨਾਮ ਸਿਮਰਨ ਵੱਲ ਧਿਆਨ ਰੱਖਣਾ ਚਾਹੀਦਾ ਹੈ। ਇੱਕ ਘੰਟਾ ਨਾਮ ਸਿਮਰਨ ਰੋਜ਼ਾਨਾ ਹਰ ਕੋਈ ਕਰੇ, ਭਾਵੇਂ

ਤਾਪ ਵੀ ਚੜ੍ਹਿਆ ਹੋਵੇ। ਇੱਕ ਮਹੀਨੇ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਇੱਕ ਪਾਠ ਕਰਨਾ ਵੀ ਜ਼ਰੂਰੀ ਹੈ। ਦਸਮ ਗ੍ਰੰਥ ਦੇ ਪਾਠ ਵੀ ਜ਼ਰੂਰ ਹੋਣ। ਕੁੜੀਆਂ ਮੁੰਡੇ ਵਿਆਹ ਵੇਲੇ ਭਰਵੱਟੇ ਨਾ ਮੁੰਨਣ, ਦਾਹੜੀਆਂ ਨਾ ਕਤਰਨ। ਤੁਸੀਂ ਭਾਰਤ ਦੀ ਸੰਸਕ੍ਰਿਤੀ ਸੰਭਾਲੀ ਹੋਈ ਹੈ, ਜੇ ਤੁਸਾਂ ਵੀ ਉਹ ਛੱਡ ਦਿੱਤੀ ਤਾਂ ਮਲਟੀਪਲਾਈ ਕਿਸ ਨਾਲ ਕਰਾਂਗੇ? ਆਪਸ ਵਿਚ ਪ੍ਰੇਮ ਪਿਆਰ ਨਾਲ ਰਹੋ ਅਤੇ ਚੰਗਿਆਂ ਦੀ ਰੀਸ ਕਰੋ।*

ਸ਼ਹੀਦ ਬਿਸ਼ਨ ਸਿੰਘ ਸਕੂਲ, ਦਿੱਲੀ ਬਾਰੇ ਸਤਿਗੁਰੂ ਜੀ ਦੇ ਹੁਕਮ ਕਰਨ ਤੇ ਬਹੁਤ ਸਾਰੇ ਮਾਈ ਭਾਈਆਂ ਨੇ 50 ਰੁਪੈ ਤੋਂ ਇੱਕ ਹਜ਼ਾਰ ਰੁਪੈ ਤੱਕ ਰਕਮਾਂ ਮਹੀਨਾ ਦੇਣ ਲਈ, ਜ਼ਿੰਮੇਵਾਰੀ ਲਈ ਤਾਂਕਿ ਆਪਣੇ ਸਕੂਲ ਨੂੰ ਪੈਰਾਂ ਸਿਰ ਕੀਤਾ ਜਾ ਸਕੇ। ਬਸੰਤ ਸਮਾਗਮ ਬੇਸ਼ੱਕ ਦਿੱਲੀ ਦੀ ਸੰਗਤ ਵਲੋਂ ਸੀ, ਫਿਰ ਵੀ ਇਸ ਵਿਚ ਭੂਪਾਲ, ਜੰਮੂ, ਜਲੰਧਰ, ਯੂ.ਕੇ. ਅਤੇ ਹੋਰ ਵੀ ਪ੍ਰਾਂਤਾਂ ਦੀ ਸੰਗਤ ਨੇ ਹਿੱਸੇਦਾਰੀ ਕੀਤੀ। ਦਿਨ ਦੇ ਮੇਲੇ ਵਿਚ ਜਥੇਦਾਰ ਗੁਰਦੀਪ ਸਿੰਘ ਦਿੱਲੀ, ਸੰਤ ਜਿਊਣ ਸਿੰਘ - ਹਰਵੇਲ ਸਿੰਘ ਕਵੀਸ਼ਰੀ ਜੱਥਾ, ਸੰਤ ਗਿਆਨ ਸਿੰਘ ਜੀ ਜਥੇਦਾਰ ਨੇ ਦੀਵਾਨ ਸਜਾਏ। ਉਪਰੰਤ ਪੰ. ਗੋਪਾਲ ਸਿੰਘ ਜੀ ਨੇ ਬਸੰਤ ਉਤਸਵ ਸੰਬੰਧੀ ਤਕਰੀਰ ਕਰਦਿਆਂ, ਸਤਿਗੁਰੂ ਜੀਵਨ ਦੇ ਵਿਭਿੰਨ ਪੱਖਾਂ 'ਤੇ ਰੌਸ਼ਨੀ ਪਾਈ। ਰਾਗੀ ਸਿੰਘਾਂ ਦਾ ਕੀਰਤਨ ਹੋਇਆ। ਅਮਰ ਸਿੰਘ ਅੰਬੇ ਦਾ ਨ੍ਰਿਤ ਪ੍ਰੋਗਰਾਮ ਸੀ। ਤਬਲਾ ਪਿੰਕੀ ਵਜਾ ਰਿਹਾ ਸੀ। ਕੀਰਤਨੀਆਂ ਵਿਚ ਸੰਤ ਹਰਿਭਜਨ ਸਿੰਘ ਸਿਤਾਰ, ਹਰਬੰਸ ਸਿੰਘ ਘੁੱਲਾ ਪ੍ਰਮੁੱਖ ਸਨ। ਸ਼ਾਮ ਨੂੰ ਪ੍ਰੀਤਮ ਸਿੰਘ ਕਵੀ ਜੀ ਦੀ ਮੰਚ ਸਕੱਤਰੀ ਹੇਠ ਹੋਏ ਕਵੀ ਦਰਬਾਰ ਵਿਚ, ਪ੍ਰਮੁੱਖ ਨਾਂ ਸਨ– ਹਜ਼ਾਰਾ ਸਿੰਘ ਗੁਰਦਾਸਪੁਰੀ, ਆਸਾ ਸਿੰਘ ਮਸਤਾਨਾ, ਕਿਰਪਾਲ ਸਿੰਘ ਹੀਰਾ, ਮਹਿੰਦਰ ਸਿੰਘ ਸ਼ਾਕਰ, ਬਲਵੰਤ ਸਿੰਘ ਕਾਫ਼ਰ, ਬਲਬੀਰ ਸਿੰਘ ਢਿੱਲੋਂ, ਗੁਰਬਖਸ਼ ਸਿੰਘ ਰਾਮਪੁਰੀ, ਸੇਠ ਤਿਰਲੋਕ ਸਿੰਘ ਚਾਵਲਾ,, ਪ੍ਰੀਤਮ ਸਿੰਘ ਪੰਛੀ ਇਤਿਆਦਿਕ।

30 ਜਨਵਰੀ ਨੂੰ ਜਲੰਧਰ ਸੈਂਟਰਲ ਟਾਊਨ ਨਾਮਧਾਰੀ ਧਰਮਸ਼ਾਲਾ

---

*ਉਹੀ, ਸਫਾ 70

ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਕਾਸ਼ ਪੁਰਬ ਨੂੰ ਸਮਰਪਿਤ ਇੱਕ ਸੰਗੀਤ ਸਭਾ, ਸ੍ਰੀ ਜਗਦੀਸ਼ ਸਿੰਘ ਵਰਿਆਮ ਅਤੇ ਜਲੰਧਰ ਦੀ ਸੰਗਤ ਵਲੋਂ ਹੋਈ। ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ, ਅਵਤਾਰ ਸਿੰਘ, ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਆਦਿ ਤੋਂ ਇਲਾਵਾ ਪੰ. ਮਨੋਹਰ ਲਾਲ ਜੀ ਜੋ ਪੰ. ਰਮਾ ਕਾਂਤ ਸਾਹਿਬ ਦੇ ਵੱਡੇ ਭਾਈ ਨੇ, ਗੁਰੂ ਦੀ ਲੋੜ ਤੇ ਵਿਆਖਿਆ ਕਰਕੇ ਰਾਗ ਪੂਰੀਆ ਵਿਚ "ਕਾਨ੍ਹਾਂ ਨਈਆ ਕਰੋ ਮੋਰੀ ਪਾਰ" ਬੜੇ ਰੰਗ ਵਿਚ ਗਾਇਆ। ਗਾਇਕ ਨੇ ਦੱਸਿਆ ਕਿ ਕਦੇ ਇਹੋ ਰਾਗ ਗਾ ਕੇ ਪੰ. ਓਅੰਕਾਰ ਨਾਥ ਠਾਕੁਰ ਨੇ ਮਸੋਲਨੀ ਵਰਗੇ ਡਿਕਟੇਟਰ ਨੂੰ ਨੀਂਦ ਲਿਆ ਦਿੱਤੀ ਸੀ।* ਪੰ. ਗੋਪਾਲ ਸਿੰਘ, ਪ੍ਰੀਤਮ ਸਿੰਘ ਕਵੀ ਅਤੇ ਸੰਤ ਆਤਮਾ ਸਿੰਘ ਸਨਖਤਰਵੀ ਦੀਆਂ ਸਤਿਗੁਰੂ ਰਾਮ ਸਿੰਘ ਜੀ ਬਾਰੇ ਤਕਰੀਰਾਂ ਨਾਲ ਸੰਗੀਤ ਸਭਾ ਸਿਰੇ ਲੱਗੀ। ਸ੍ਰੀ ਸਤਿਗੁਰੂ ਜੀ ਅਸੁਅਸਥ ਹੋਣ ਕਾਰਨ, ਸੰਗੀਤ ਸਭਾ ਵਿਚ ਨਾ ਪੁੱਜੇ।

ਮੱਧ ਫਰਵਰੀ ਵਿਚ ਸੰਤ ਹਰਭਜਨ ਸਿੰਘ ਠੇਕੇਦਾਰ ਦੇ ਉੱਦਮ ਨਾਲ ਔਰੰਗਾਬਾਦ ਵਿਚ ਵੀ ਇਕ ਸੰਗੀਤ ਸਭਾ ਹੋਈ, ਜਿਸ ਵਿਚ ਸਿਹਤ ਕਾਰਨ ਸਤਿਗੁਰੂ ਜੀ ਨਾ ਪੁੱਜੇ, ਪਰ ਆਪ ਜੀ ਦੇ ਹੁਕਮ 'ਤੇ ਪ੍ਰੀਤਮ ਸਿੰਘ ਕਵੀ ਜਿਹੇ ਗੁਣੀ ਜਨ ਅਤੇ ਹੋਰ ਨਾਮਧਾਰੀ ਸੰਗੀਤ ਕਲਾਕਾਰਾਂ ਨੇ ਉਸ ਵਿਚ ਭਾਗ ਲਿਆ।

18 ਫਰਵਰੀ ਨੂੰ ਸ੍ਰੀ ਸਤਿਗੁਰੂ ਜੀ ਪੂਰਨ ਸੁਅਸਥ ਹੋਣ ਉਪਰੰਤ ਥਾਈਲੈਂਡ ਦੇ ਦੌਰੇ ਵਾਸਤੇ ਦਿੱਲੀ ਤੋਂ ਪ੍ਰਸਥਾਨ ਕਰ ਗਏ। ਬੇਬੇ ਦਲੀਪ ਕੌਰ ਜੀ, ਪੰਡਿਤ ਗੋਪਾਲ ਸਿੰਘ, ਸੁਰਿੰਦਰ ਸਿੰਘ ਮਨਚੰਦਾ, ਮਹਿੰਦਰ ਸਿੰਘ ਪੂਰਬਾ ਹਜ਼ੂਰੀ ਸੇਵਕ ਆਦਿਕ ਨਾਲ ਸਨ। ਜਾਣ ਤੋਂ ਪਹਿਲਾਂ 17 ਦੀ ਰਾਤ ਸਤਿਗੁਰੂ ਜੀ ਨੇ ਸੰਤ ਗੰਡਾ ਸਿੰਘ, ਸੂਬਾ ਦਿੱਲੀ ਦੀ ਦੀ ਰਾਜ਼ੀ ਖੁਸ਼ੀ ਦਾ ਪਤਾ ਲੈਣ ਗਏ। ਐਸੇ ਬਿਰਦ ਪਾਲਕ ਸਤਿਗੁਰੂ ਤੇ ਕੋਈ ਪੰਥ, ਸਮੁਦਾਇ ਜਿਤਨਾ ਵੀ ਮਾਣ ਕਰੇ ਥੋੜ੍ਹਾ ਹੈ।26 ਫਰਵਰੀ ਦੀ ਦੇਰ ਸ਼ਾਮ ਨੂੰ, ਸਤਿਗੁਰੂ ਜੀ ਦਿੱਲੀ ਹਵਾਈ ਅੱਡੇ 'ਤੇ ਆਣ ਉੱਤਰੇ। ਸ੍ਰੀ ਭੈਣੀ ਸਾਹਿਬ ਪੁੱਜ ਕੇ ਵੀ ਕਮਜ਼ੋਰ ਸਿਹਤ ਦੇ ਬਾਵਜੂਦ ਕਦੇ-ਕਦੇ

---

*ਉਹੀ, ਸਫਾ 80

ਨਾਮਧਾਰੀ ਰਾਗੀਆਂ ਦੀ ਛੋਟੀ ਪਨੀਰੀ ਨੂੰ ਕੋਲ ਬੁਲਾ ਕੇ, ਕੁਝ ਸੁਣਨ ਸੁਨਾਉਣ ਦੀ ਪ੍ਰੇਰਨਾ ਦਿੰਦੇ ਰਹਿੰਦੇ ਸਨ। ਸਿਮਰਨ ਅਤੇ ਸੰਗੀਤ ਨਾਲ ਸਤਿਗੁਰੂ ਜੀ ਇਸ ਕਦਰ ਏਕਾਕਾਰ ਹੁੰਦੇ ਹਨ ਕਿ ਸਰੀਰਕ ਦਿੱਕਤ ਸਮੇਂ ਵੀ ਇਹਨਾਂ ਦੀ ਵਰਤੋਂ ਟਾਨਿਕ ਜਿਉਂ ਕੀਤੀ ਜਾਂਦੀ ਹੈ।

ਸਮੂਹ ਦੇਸ਼ ਭਗਤਾਂ ਅਤੇ ਉਹਨਾਂ ਦੇ ਪਰਿਵਾਰਾਂ ਨੂੰ ਸਤਿਗੁਰੂ ਜੀ ਆਪਣਾ ਪਰਿਵਾਰ ਸਮਝਦੇ ਸਨ। 98 ਸਾਲਾ ਬਿਰਧ ਸੁਤੰਤਰਤਾ ਸੰਗਰਾਮੀ ਸ੍. ਗਣੇਸ਼ਾ ਸਿੰਘ ਪਖ਼ਤੂਨ, 1 ਮਾਰਚ ਨੂੰ ਸੇਠ ਤ੍ਰਿਲੋਕ ਸਿੰਘ ਦੀ ਕੋਠੀ, ਪੂਸਾ ਰੋਡ ਦਿੱਲੀ ਵਿਖੇ, ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਉਹਨਾਂ ਦੇ ਪਿਤਾ ਨਾਲ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਚੰਗੇ ਸੰਬੰਧ ਸਨ। ਪਖ਼ਤੂਨ ਹੋਰਾਂ ਵੀ 1930-31 ਦੇ ਲਾਹੌਰ ਕਾਂਗਰਸ ਸੈਸ਼ਨ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਇਸ ਸਮੇਂ ਉਹਨਾਂ ਨੂੰ ਸਰਕਾਰ ਪਾਸੋਂ ਹਰ ਮਹੀਨੇ 350 ਰੁਪਏ ਸੁਤੰਤਰਤਾ ਸੰਗਰਾਮੀ ਪੈਨਸ਼ਨ ਦੇ ਮਿਲਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਵਲੋਂ ਉਹਨਾਂ ਨੂੰ 300 ਰੁਪਏ ਪ੍ਰਤੀ ਮਹੀਨਾ ਲਾ ਦਿੱਤੇ।* ਇਸੇ ਤਰ੍ਹਾਂ ਪ੍ਰਸਿੱਧ ਦੇਸ਼ ਭਗਤ ਅਤੇ ਗ਼ਦਰ ਲਹਿਰ ਦੇ ਕਵੀ ਮੁਨਸ਼ਾ ਸਿੰਘ ਦੁਖੀ ਜੀ ਦੇ ਲੜਕੇ ਮੁਨਰਾਜ ਸਿੰਘ ਦੇ, ਦਿੱਲੀ ਨਿਵਾਸ ਰੱਖਣ ਸਮੇਂ, ਉਸਦਾ ਸੰਕਟ ਹਰਨ ਲਈ ਸਤਿਗੁਰੂ ਜੀ ਨੇ ਆਪਣੇ ਸਿੰਘਾਂ ਦੀ ਡਿਊਟੀ ਲਾਈ। ਇਹਨਾਂ ਦਿਨਾਂ ਵਿਚ ਹੀ ਦਿੱਲੀ ਦੇ ਵਲਿੰਗਡਨ ਹਸਪਤਾਲ ਵਿਚ ਹਾਰਟ ਅਟੈਕ ਨਾਲ ਬੀਮਾਰ ਪਏ, ਸੰਤ ਜਸਵੰਤ ਸਿੰਘ ਦਰਜ਼ੀ ਦੇ ਚੌਦਾਂ ਸਾਲਾ ਬੱਚੇ ਨੂੰ, ਸਤਿਗੁਰੂ ਜੀ ਦਰਸ਼ਨ ਦੇ ਕੇ ਆਏ। ਉਸ ਨੂੰ ਰੋਗ ਮੁਕਤ ਵੀ ਕੀਤਾ। ਉਹ ਬੱਚਾ ਬਲਵਿੰਦਰ ਸਿੰਘ ਇਸ ਘਟਨਾ ਤੋਂ ਬਾਅਦ 26-27 ਸਾਲ ਤੱਕ ਜੀਵਿਤ ਵੀ ਰਿਹਾ। ਸੇਵਾ ਭਾਵ ਕਾਰਨ ਉਸ ਨੂੰ ਜਨਤਕ ਮਾਣ ਸਨਮਾਨ ਵੀ ਮਿਲਿਆ। ਉਹ ਮੰਡੀ ਨਿਵਾਸੀ, ਨਾਮਧਾਰੀ ਪੱਤਰਕਾਰ ਸੰਤ ਨਰਿੰਦਰ ਸਿੰਘ 'ਯੁੱਗ ਮਰਿਆਦਾ' ਦੀ ਪੁੱਤਰੀ ਨਾਲ ਵਿਆਹਿਆ ਗਿਆ ਸੀ।

ਇਸ ਸਾਲ ਦਾ ਨਾਮਧਾਰੀ ਸਿੰਘਾਂ ਦਾ ਸਾਲਾਨਾ ਪੁਰਬ ਹੋਲਾ ਮਹੱਲਾ, ਉੱਤਰ ਪ੍ਰਦੇਸ਼ ਦੇ ਗੋਲਾ ਗੋਕਰਨ ਨਾਥ ਵਿਖੇ ਹੋਇਆ। ਸਤਿਗੁਰੂ ਜੀ ਹਵਾਈ ਰਸਤੇ ਅੱਠ ਮਾਰਚ ਨੂੰ ਗੋਲਾ ਵਿਖੇ ਪੁੱਜ ਗਏ। ਇਹ ਹੋਲਾ ਮਹੱਲਾ 9 ਤੋਂ 12

ਮਾਰਚ 1982 ਤੱਕ, ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਅਤੇ ਠਾਕੁਰ ਉਦੇ ਸਿੰਘ ਜੀ ਦੇ ਸੁਯੋਗ ਪ੍ਰਬੰਧਨ ਤਹਿਤ ਕਾਲਜ ਦੇ ਮੈਦਾਨ ਵਿਚ ਮਨਾਇਆ ਗਿਆ, ਜਿੱਥੇ ਠਾਕੁਰ ਜੀ, ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਨਾਮਧਾਰੀ ਫਾਰਮ ਗੋਲਾ ਵਿਖੇ, ਸੇਵਾ ਸੰਭਾਲ ਕਰ ਰਹੇ ਸਨ। ਵੈਸੇ ਹੁਕਮ ਅਨੁਸਾਰ ਹੋਲਾ ਆਰੰਭ ਹੋਣ ਤੱਕ ਇਸ ਫਾਰਮ ਨੂੰ ਵੇਚਣ ਦਾ ਸੌਦਾ ਹੋ ਗਿਆ ਸੀ। ਇਸ ਹੋਲੇ ਮਹੱਲੇ 'ਤੇ ਸੰਗਤ ਨੂੰ ਲਿਆਉਣ ਲਈ, ਇੱਕ ਸਪੈਸ਼ਲ ਗੱਡੀ ਲੁਧਿਆਣਾ ਜੰਕਸ਼ਨ ਤੋਂ ਬੁੱਕ ਕੀਤੀ ਗਈ, ਦਸ ਹਜ਼ਾਰ ਬੰਦਿਆਂ ਦੇ ਬੈਠਣ ਲਈ ਪੰਡਾਲ ਦਾ ਪ੍ਰਬੰਧ ਸੀ। 200 ਤੰਬੋਟੀਆਂ ਅਤੇ ਸਮਾਨ ਆਦਿ ਰੱਖਣ ਲਈ ਅਨੇਕਾਂ ਕਨਾਤਾਂ ਲਾਈਆਂ ਗਈਆਂ। ਇਲਾਕੇ ਦੇ ਨਾਮਧਾਰੀ ਕਿਸਾਨਾਂ ਅਤੇ ਹੋਰ ਕਾਰੋਬਾਰੀਆਂ ਨੇ ਆਰਥਿਕ ਸਹਿਯੋਗ ਦਿੱਤਾ। ਹਮੇਸ਼ਾਂ ਜਿਉਂ ਨਾਮਧਾਰੀ ਸਮਾਗਮ ਜੋ ਕਿਤੇ ਵੀ ਹੁੰਦੇ ਵਿਚ ਤੰਬੂਆਂ ਕਨਾਤਾਂ ਦੀ ਸੇਵਾ, ਸ੍ਰ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦਿੱਲੀ ਨਿਭਾ ਰਹੇ ਸਨ। ਯੂ. ਪੀ. ਵਿਚ ਟਰੱਕ ਮਾਲਕਾਂ ਦੀ ਹੜਤਾਲ ਕਾਰਨ ਮਹਿੰਗੇ ਭਾਅ ਤੇ ਸਮਾਨ ਢੋਹਣ ਲਈ ਮੈਟਾਡੋਰਾਂ ਕੀਤੀਆਂ ਗਈਆਂ। ਨਾਲ ਹਥਿਆਰਬੰਦ ਨਾਮਧਾਰੀ ਯੁਵਾ ਸੁਰੱਖਿਆ ਦਸਤੇ ਜਿਸ ਕਾਰਨ ਸਪਲਾਈ ਨਿਰਵਿਘਨ ਪੁੱਜ ਗਈ।

ਹੋਲੇ ਦੇ ਪਹਿਲੇ ਦਿਨ ਦੇ ਦੁਪਹਿਰ ਦੇ ਦੀਵਾਨ ਵਿਚ ਰਾਗੀ ਸੁਜਾਨ ਸਿੰਘ ਹੋਰਾਂ ਦੀ ਇੱਕ ਸ਼ਬਦ ਗਾਉਣ ਦੀ ਭਾਵਨਾ ਹੋਈ। ਰਾਗੀਆਂ ਨੂੰ ਪੁੱਛਿਆ ਤਾਂ ਉਹਨਾਂ ਮੁਖੀ ਰਾਗੀ ਭਾਈ ਖਜ਼ਾਨ ਸਿੰਘ ਜੀ ਤੋਂ ਆਗਿਆ ਲੈਣ ਲਈ ਕਿਹਾ। ਸੁਜਾਨ ਸਿੰਘ ਜੱਕੋ ਤੱਕੀ ਵਿਚ ਦੀਵਾਨ ਵਿਚ ਬੈਠਾ ਰਿਹਾ। ਜਦੋਂ ਕੀਰਤਨ ਦਾ ਸਮਾਂ ਹੋਇਆ, ਸਤਿਗੁਰੂ ਜੀ ਨੇ ਰਾਗੀ ਸੁਜਾਨ ਸਿੰਘ ਹੋਰਾਂ ਵੱਲ ਵੇਖ ਕੇ ਉਹਨਾਂ ਨੂੰ ਇੱਕ ਸ਼ਬਦ ਗਾਉਣ ਦਾ ਇਸ਼ਾਰਾ ਕਰ ਦਿੱਤਾ। ਉਹਨਾਂ ਨੇ ਰਾਗ ਆਸਾਵਰੀ ਵਿਚ ਦਸਮੇਸ਼ ਜੀ ਦਾ ਇੱਕ ਸਵੱਈਆ : 'ਮਾਘ ਬਤੀਤ ਭਈ ਰੁਤ ਫਾਗਨ, ਆਇ ਗਈ ਸਭ ਖੇਲਤ ਹੋਰੀ ॥' ਗਾ ਕੇ ਮਨੋ ਕਾਮਨਾ ਪੂਰੀ ਕੀਤੀ। ਪਹਿਲੇ ਦਿਨ ਰਾਤੀ ਭਗਵਾਨ ਜੀ, ਜਥੇਦਾਰ ਸ਼ੇਰ ਸਿੰਘ ਭੜੋਲਿਆਂ ਵਾਲੀ ਅਤੇ

---

*ਉਹੀ, ਸਫ਼ਾ 194

ਜਥੇਦਾਰ ਹਰਜੀਤ ਸਿੰਘ ਦੇ ਦੀਵਾਨ ਲੱਗੇ। ਪਹਿਲੇ ਦਿਨ ਹੀ ਇਸ ਦੁਰਾਡੇ ਸਥਾਨ 'ਤੇ ਵੀ ਦੋ ਹਜ਼ਾਰ ਦੀ ਗਿਣਤੀ ਵਿਚ ਸੰਗਤ ਪੁੱਜ ਗਈ ਸੀ।

ਇਸ ਹੋਲੇ ਮਹੱਲੇ ਵਿਚ, ਜਿਹਲ ਵਿਚੋਂ ਰਿਹਾ ਹੋ ਕੇ ਆਏ ਸਾਹਿਤਕ ਫੋਟੋ ਗ੍ਰਾਫਰ, ਹਰਭਜਨ ਸਿੰਘ ਬਾਜਵਾ ਵੀ ਬਟਾਲਾ ਤੋਂ, ਸਤਿਗੁਰੂ ਜੀ ਪਾਸ ਆਭਾਰ ਪ੍ਰਗਟ ਕਰਨ ਪੁੱਜੇ। ਬਲੱਡ ਪ੍ਰੈਸ਼ਰ ਘਟਣ ਕਾਰਨ ਪ੍ਰੀਤਮ ਸਿੰਘ ਕਵੀ ਵੀ ਕਾਫੀ ਨਿਢਾਲ ਹੋ ਗਏ। ਆਪਣੀ ਸਿਹਤ ਦੀ ਪ੍ਰਵਾਹ ਨਾ ਕਰਦਿਆਂ ਸਤਿਗੁਰੂ ਜੀ ਤ੍ਰਕਾਲਾਂ ਪਈਆਂ ਤੋਂ ਬਾਲ ਸਖਾ ਦੇ ਡੇਰੇ ਪੁੱਜ ਕੇ ਉਹਨਾਂ ਨੂੰ ਦਿਲਬਰੀਆਂ ਦਿੱਤੀਆਂ।

10 ਮਾਰਚ ਦੀ ਸ਼ਾਮ ਨੂੰ ਹੋਏ ਕਵੀ ਦਰਬਾਰ ਵਿਚ ਆਮੰਤ੍ਰਿਤ ਕਵੀਆਂ, ਸਰਵ ਸ੍ਰੀ ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਫਕੀਰ ਚੰਦ ਤੁਲੀ ਜਲੰਧਰ, ਗੁਰਚਰਨ ਸਿੰਘ ਚੰਨ ਅੰਮ੍ਰਿਤਸਰ, ਵਿਧਾਤਾ ਸਿੰਘ ਕਮਾਲ, ਜੁਗਿੰਦਰ ਪਾਲ ਸੇਵਕ, ਗੁਰਦੇਵ ਸਿੰਘ ਕੌਦਿਲ, ਸੀ. ਆਈ. ਸੇਠ ਵਿਰਾਗੀ ਦਿੱਲੀ, ਨਰਿੰਦਰ ਸਿੰਘ ਆਗਰਾ ਨੇ ਭਾਗ ਲਿਆ। ਸਟੇਜ ਸਕੱਤਰੀ ਜਗਦੀਸ਼ ਸਿੰਘ ਵਰਿਆਮ ਦੀ ਸੀ। ਸਤਿਗੁਰੂ ਜੀ ਨੇ ਲਗਾਤਾਰ ਦੋ ਘੰਟੇ ਬੈਠ ਕੇ ਕਵੀ ਦਰਬਾਰ ਵੀ ਸੁਣਿਆ। 11 ਮਾਰਚ ਆਸਾ ਦੀ ਵਾਰ ਬਾਅਦ ਸੂਬਾ ਮੇਲਾ ਸਿੰਘ ਰਛੀਨ, ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਪੰਡਿਤ ਗੋਪਾਲ ਸਿੰਘ ਜੀ ਦੇ ਦੀਵਾਨ ਸਜੇ।

ਇਸੇ ਹੋਲੇ ਸਮੇਂ ਜਥੇਦਾਰ ਗਿਆਨ ਸਿੰਘ ਵੀਰੋਕਿਆਂ ਵਾਲਿਆਂ, ਭਾਈ ਧਿਆਨ ਸਿੰਘ ਕਾਦਰਾਬਾਦੀ ਕ੍ਰਿਤ ਸਤਿਗੁਰੂ ਬਿਲਾਸ ਪਾ. ਬਾਰ੍ਹਵੀਂ ਵਿਚੋਂ "ਦੁਨੀਆਂ ਜੰਗਲ ਫੇਰ ਹਰਾ" ਸ਼ਬਦ ਦਾ ਗਾਇਨ ਕਰਕੇ ਮਾਨੋ ਸਾਰੇ ਜੰਗਲ ਦੇ ਇਲਾਕੇ ਨੂੰ ਝੂੰਮਣ ਲਾ ਦਿੱਤਾ।

12 ਮਾਰਚ ਨੂੰ ਹੋਲੇ ਮਹੱਲੇ ਦੇ ਆਖਰੀ ਦਿਨ ਆਸਾ ਦੀ ਵਾਰ ਦੇ ਭੋਗ ਬਾਅਦ ਭਾਰਤ ਦੇ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਅਤੇ ਕਾਂਗਰਸ ਨੇਤਾ ਰਾਜੀਵ ਗਾਂਧੀ ਵੀ ਪੁੱਜੇ। ਇਸ ਸਮੇਂ ਯੂ. ਪੀ., ਦਿੱਲੀ ਆਦਿ ਥਾਂਵਾਂ ਤੋਂ ਵੀ ਹੋਰ ਪ੍ਰਤਿਸ਼ਠਤ ਸੱਜਣ ਵੱਡੀ ਗਿਣਤੀ ਵਿਚ ਪੁੱਜੇ ਸਨ। ਸਤਿਗੁਰੂ ਜੀ ਨੇ ਆਪਣੇ ਗਰੀਬ ਨਿਵਾਜ ਵਾਲੇ ਵਿਰਦ ਦਾ ਪਾਲਣ ਕਰਦਿਆਂ, ਆਪਣੀ ਮਨਾਲੀ ਸਥਿਤ

ਕੋਠੀ ਦੇ ਸੇਵਾਦਾਰ ਜੈ ਸਿੰਘ ਪਹਾੜੀਏ ਨੂੰ ਪਾਸ ਬੁਲਾ ਕੇ ਗ੍ਰਹਿ ਮੰਤਰੀ ਤੇ ਸ੍ਰੀ ਗਾਂਧੀ ਨਾਲ ਮਿਲਾਇਆ। ਇਸ ਦਿਨ ਸੰਗਤ ਦੀ ਹਾਜ਼ਰੀ ਦਸ ਹਜ਼ਾਰ ਤੋਂ ਵੱਧ ਸੀ। 12 ਜੋੜਿਆਂ ਦੇ ਅਨੰਦ ਕਾਰਜ ਅਤੇ ਪਾਠਾਂ ਦੇ ਭੋਗ ਬਾਅਦ ਹੋਲਾ ਸਮਾਪਤੀ ਵੱਲ ਵੱਧ ਰਿਹਾ ਸੀ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗੁਰਮੁਖ ਸਿੰਘ ਲੁਹਾਰਾਂ ਫੋਟੋ ਗ੍ਰਾਫਰ ਦਾ ਅਨੰਦ ਕਾਰਜ ਜਾਤੀ, ਰਾਜ ਅਤੇ ਧਰਮ ਦੇ ਬੰਧਨ ਤੋਂ ਉਪਰ ਉੱਠਦਿਆਂ, ਜੈ ਸਿੰਘ ਪਹਾੜੀਏ ਦੀ ਲੜਕੀ ਨਾਲ ਹੋਇਆ। ਅਗਲਾ ਹੋਲਾ ਅੰਮ੍ਰਿਤਸਰ ਕਲਾਂ (ਸਿਰਸਾ) ਅਤੇ ਮਾਈਆਂ ਵਲੋਂ ਅੱਸੂ ਦਾ ਮੇਲਾ ਸ੍ਰੀ ਭੈਣੀ ਸਾਹਿਬ ਕਰਨ ਦਾ ਐਲਾਨ ਹੋਇਆ।

ਬਾਅਦ ਵਿਚ ਸ੍ਰ. ਹਰਵਿੰਦਰ ਸਿੰਘ ਹੰਸਪਾਲ ਮੈਂਬਰ ਰਾਜ ਸਭਾ ਨੇ, ਆਏ ਵਿਸ਼ੇਸ਼ ਮਹਿਮਾਨਾਂ ਨੂੰ ਨਾਮਧਾਰੀ ਸਮਾਜ ਬਾਰੇ ਮੋਟੀ - ਮੋਟੀ ਜਾਣਕਾਰੀ ਦਿੱਤੀ। ਪੰਜਾਬੀ ਵੱਸੋਂ ਵਾਲੇ ਇਲਾਕਿਆਂ ਵਿਚ ਪੰਜਾਬੀ ਦੀ ਪੜ੍ਹਾਈ ਅਤੇ ਦੇਸ਼ ਵਿਚੋਂ ਗਊ ਹੱਤਿਆ ਬੰਦ ਕਰਵਾਉਣ ਲਈ ਮਤੇ ਪਾਸ ਹੋਏ। ਸ੍ਰੀ ਰਾਜੀਵ ਗਾਂਧੀ ਨੇ ਕਿਹਾ, "ਸਾਡੇ ਪਰਿਵਾਰ ਦਾ ਸਤਿਗੁਰੂ ਜੀ ਦੇ ਪਰਿਵਾਰ ਨਾਲ ਚਿਰੋਕਣਾ ਸਬੰਧ ਹੈ। ਜਿਸ ਸਮੇਂ ਆਜ਼ਾਦੀ ਬਾਰੇ ਸੋਚਣਾ ਵੀ ਬਹੁਤ ਔਖਾ ਸੀ, ਨਾਮਧਾਰੀ ਉਸ ਸਮੇਂ, ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਆਜ਼ਾਦੀ ਸੰਗਰਾਮ ਵਿਚ ਉੱਤਰੇ। ਅਜੇ ਵੀ ਆਜ਼ਾਦੀ ਸੰਗਰਾਮ ਜਾਰੀ ਹੈ। ਹੁਣ ਗਰੀਬੀ ਵਿਰੁੱਧ ਲੜਾਈ ਲੜਨੀ ਹੈ।" ਇਹ ਕੋਈ ਪੰਦਰਾਂ ਮਿੰਟ ਬੋਲੇ, ਆਪਣੀ ਕਾਂਗਰਸ ਪਾਰਟੀ ਦੀਆਂ ਨੀਤੀਆਂ ਵੀ ਦੱਸਦੇ ਰਹੇ। ਉਹਨਾਂ ਤੋਂ ਬਾਅਦ ਗਿਆਨੀ ਜ਼ੈਲ ਸਿੰਘ ਸੰਗਤ ਦੇ ਸਨਮੁਖ ਹੋਏ, "ਇਹ ਤਾਂ ਤੁਹਾਡਾ ਵਰ੍ਹੇ ਦਾ ਵੱਡਾ ਪੁਰਬ ਹੈ। ਵੈਸੇ ਸਤਿਗੁਰੂ ਜਗਜੀਤ ਸਿੰਘ ਜਿੱਥੇ ਵੀ ਹੋਣ, ਉੱਥੇ ਮੇਲਾ ਬਣ ਜਾਂਦਾ ਹੈ। ਕਾਂਗਰਸ ਵਲੋਂ ਲੜੀ ਆਜ਼ਾਦੀ ਦੀ ਲੜਾਈ ਦੀਆਂ ਨੀਂਹਾਂ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਪਹਿਲਾਂ ਹੀ ਰੱਖੀਆਂ ਸਨ। ਨਾਮਧਾਰੀ ਸੰਗਤ ਕੁਰਬਾਨੀਆਂ ਦਾ ਬਹੁਤ ਵੱਡਾ ਭੰਡਾਰ ਰੱਖਦੀ ਹੈ ਅਤੇ ਇਹ ਇਨਸਾਨੀਅਤ ਦੀ ਬਿਹਤਰੀਨ ਸੇਵਕ ਹੈ। ਇਹ ਸਦਾ ਹੀ ਚੰਗੀਆਂ ਗੱਲਾਂ ਕਰਦੀ ਆਈ ਹੈ। ਨਾਮਧਾਰੀਆਂ ਨੇ ਸਭ ਤੋਂ ਉੱਚਾ ਧਰਮ ਰੱਖਿਆ ਹੈ ਅਤੇ ਦੂਜੇ ਦਰਜੇ 'ਤੇ ਰਾਜਨੀਤੀ ਰੱਖੀ ਹੈ। ਅਸਾਂ ਸਭ ਲੋਕਾਂ ਨੂੰ ਇੱਜ਼ਤ ਨਾਲ ਵੇਖਣਾ ਹੈ।"

ਇਹ ਗੱਲ ਦੀ ਬਹੁਤ ਖੁਸ਼ੀ ਹੋਈ ਹੈ ਕਿ ਸਤਿਗੁਰੂ ਜੀ ਨੇ ਇਹ ਹੋਲਾ ਯੂ. ਪੀ. ਵਿਚ ਕਰਨ ਦੀ ਪਹਿਲ ਕੀਤੀ। ਮੇਰੀ ਤਾਂ ਇਹੋ ਬੇਨਤੀ ਹੈ ਕਿ ਸਤਿਗੁਰੂ ਜੀ ਆਪੇ ਹੋਲੇ ਪੰਜਾਬ ਵਿਚ ਹੀ ਨਾ ਕਰਨ, ਦੂਜੇ ਪ੍ਰਾਂਤਾਂ ਨੂੰ ਵੀ ਇਸ ਕੁੰਭ ਲਈ ਪ੍ਰੇਰਿਆ ਕਰਨ ਤਾਂ ਕਿ ਦੂਜੇ ਪ੍ਰਾਂਤਾਂ ਦੇ ਲੋਕਾਂ ਨੂੰ ਪਰਸਪਰ ਮਿਲਣ ਦਾ ਮੌਕਾ ਮਿਲਦਾ ਰਹੇ। ਬਾਅਦ ਵਿਚ ਸ੍ਰੀ ਸਤਿਗੁਰੂ ਜੀ ਨੇ ਆਪਣੇ ਸਦ ਉਪਦੇਸ਼ ਨਾਲ ਹੋਲੇ ਦਾ ਸਮਾਪਨ ਕਰਕੇ ਸੰਗਤ ਨੂੰ ਖੁਸ਼ੀਆਂ ਬਖਸ਼ੀਆਂ। ਹੋਲੇ ਵਿਚ ਸਹਿਯੋਗੀ ਹੋਣ ਵਾਲੀਆਂ ਸਮੂਹ ਸੰਸਥਾਵਾਂ ਵਿਅਕਤੀਆਂ ਦਾ ਆਪ ਜੀ ਨੇ ਧੰਨਵਾਦ ਕੀਤਾ। ਗੋਲੇ ਦੇ ਆਲੇ-ਦੁਆਲੇ ਦੀ ਗਰੀਬ ਜਨਤਾ ਨੇ ਵੀ ਨਾਮਧਾਰੀ ਲੰਗਰ ਦਾ ਆਨੰਦ ਮਾਣਿਆ।

ਸਮਾਪਤੀ ਤੋਂ ਪਹਿਲਾਂ ਯੂ. ਪੀ, ਦੇ ਸੂਬਾ ਹਰਬੰਸ ਸਿੰਘ ਜੀ ਦੋਸ਼ੀ, ਠਾਕੁਰ ਉਦੇ ਸਿੰਘ ਜੀ, ਠੇਕੇਦਾਰ ਹਰਭਜਨ ਸਿੰਘ ਲਖਨਊ, ਕਰਮਜੀਤ ਸਿੰਘ ਲਖਨਊ, ਗੁਰਚਰਨ ਸਿੰਘ, ਦਰਸ਼ਨ ਸਿਘ, ਮੁਖਤਿਆਰ ਸਿੰਘ, ਇਕਬਾਲ ਸਿੰਘ, ਪਿਆਰਾ ਸਿੰਘ ਝੱਬਰ, ਬਲਦੇਵ ਸਿੰਘ, ਸਾਧੂ ਸਿੰਘ ਆਦਿ ਵਲੋਂ ਸਤਿਗੁਰੂ ਜੀ ਅੱਗੇ ਹੋਲਾ ਭੇਂਟ ਤਿਲ ਫੁਲ ਧਰ ਕੇ ਨਮਸਕਾਰ ਕੀਤੀ ਗਈ। ਹੋਲੇ ਦੀ ਸਮਾਪਤੀ ਦੇ ਬਾਅਦ ਸਤਿਗੁਰੂ ਜੀ ਦਿੱਲੀ ਪੁੱਜ ਗਏ। ਹੋਲੇ ਮਹੱਲੇ ਦੀ ਸਫਲਤਾ 'ਤੇ ਸਤਿਗੁਰੂ ਜੀ ਨੇ "ਨਿੱਕੇ ਕਾਕੇ" ਦੇ ਉੱਦਮ ਦੀ ਚਰਚਾ ਕਰਦਿਆਂ ਠਾਕੁਰ ਉਦੇ ਸਿੰਘ ਜੀ ਨੂੰ ਬੇਅੰਤ ਖੁਸ਼ੀਆਂ ਬਖ਼ਸ਼ੀਆਂ।*

ਹੋਲੇ ਮਹੱਲੇ ਤੋਂ ਬਾਅਦ ਤਿੰਨ-ਚਾਰ ਮਹੀਨਿਆਂ ਤੱਕ ਸਿਹਤ ਲਾਭ ਵਾਸਤੇ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਹੀ ਵਿਸ਼ਰਾਮ ਕੀਤਾ। ਮਈ, ਜੂਨ, ਜੁਲਾਈ ਮਹੀਨਿਆਂ ਦੇ ਪਹਿਲੇ ਬਣੇ ਦੌਰੇ ਦੇ ਸਾਰੇ ਪ੍ਰੋਗਰਾਮ ਸਮੇਤ ਇੰਗਲੈਂਡ ਦੌਰੇ ਰੱਦ ਕਰ ਦਿੱਤੇ। ਇਸ ਸਮੇਂ ਦੌਰਾਨ ਕੁਝ ਅਤੀ ਮਹੱਤਵਪੂਰਨ ਵਿਅਕਤੀਆਂ ਵਲੋਂ ਦਿੱਲੀ ਦਰਸ਼ਨ ਦੇਣ ਦੀ ਅਰਜ਼ ਵੀ ਅਪ੍ਰਵਾਨ ਕਰ ਦਿੱਤੀ।** ਹਾਂ ਸ੍ਰੀ ਭੈਣੀ ਸਾਹਿਬ ਸੰਗਤ ਨੂੰ ਸੁਬਹਾ-ਸ਼ਾਮ ਦੀਵਾਨ ਸਮੇਂ ਜਾਂ ਅੱਗੇ-ਪਿੱਛੇ ਵੀ ਸਦਾ ਜਿਉਂ ਦਰਸ਼ਨ ਹੁੰਦੇ ਰਹਿੰਦੇ ਹਨ। ਤਰਨ ਤਾਰਨ ਦੇ ਸੁੰਦਰ ਸਿੰਘ ਪੁਜਾਰੀ ਦੇ ਪੁੱਤਰ,

---

*ਉਹੀ ਸਫਾ 266, **ਬੀਤੇ ਦੀਆਂ ਪੈੜਾਂ ਭਾਗ-10, ਸਫਾ 14

ਰਾਗੀ ਤਾਰਾ ਸਿੰਘ ਜੋ ਸਤਿਗੁਰੂ ਜੀ ਦੇ ਨਾਲ ਹੀ ਸ੍ਰੀ ਭੈਣੀ ਸਾਹਿਬ ਵਿਖੇ, ਉਸਤਾਦ ਹਰਨਾਮ ਸਿੰਘ ਜੀ ਚਵਿੰਡਾ ਤੋਂ ਰਾਗ ਸਿੱਖਦੇ ਰਹੇ ਸਨ, ਹੁਣ ਉਹ ਬਿਰਧ ਉਮਰੇ ਕਿਸੇ ਗੁਰਦੁਆਰੇ ਵਿਚ ਦਿਲਰੁਬਾ ਵਜਾਉਂਦੇ ਸਨ। ਸਤਿਗੁਰੂ ਜੀ ਨੇ ਉਹਨਾਂ ਦੇ ਬੁਢਾਪੇ ਨੂੰ ਚਿੰਤਾ ਮੁਕਤ ਕਰਨ ਲਈ ਅਤੇ ਬੱਚਿਆਂ ਨੂੰ ਦਿਲਰੁਬਾ ਸਿਖਾਉਣ ਲਈ ਆਪਣੇ ਪਾਸ ਸ੍ਰੀ ਭੈਣੀ ਸਾਹਿਬ ਬੁਲਾ ਲਿਆ ਹੈ।

ਇਸ ਸਮੇਂ ਪੰਜਾਬ ਦੇ ਸ਼ਾਂਤ ਅਕਾਸ਼ ਉਪਰ ਕਾਲੇ ਸਾਏ ਪੈਣੇ ਸ਼ੁਰੂ ਹੋ ਚੁੱਕੇ ਸਨ। ਪੰਜਾਬ ਦੀ ਅਮਨ ਅਤੇ ਇਕਜੁੱਟਤਾ ਕਾਇਮ ਰੱਖਣ ਲਈ, ਮੁੱਖ ਮੰਤਰੀ ਸ੍ਰ. ਦਰਬਾਰਾ ਸਿੰਘ ਵਲੋਂ ਬਣਾਈ ਕਮੇਟੀ ਵਿਚ, ਸਤਿਗੁਰੂ ਜੀ ਦੇ ਸੁਲਹਾ ਕੁਲ ਸਰੂਪ ਨੂੰ ਧਿਆਨ ਵਿਚ ਰੱਖਦਿਆਂ, ਉਹਨਾਂ ਨੂੰ ਸ਼ਾਮਲ ਕੀਤਾ ਗਿਆ। ਸ੍ਰੀ ਭੈਣੀ ਸਾਹਿਬ ਕਿਆਮ ਦੌਰਾਨ, ਸਤਿਗੁਰੂ ਜੀ ਆਪਣੇ ਨਿੱਤ ਕਰਮ ਦੇ ਸਾਰੇ ਕਾਰਜ ਦੁਹਰਾਉਂਦੇ। ਨਹਿਰ ਵਾਲੇ ਡੇਰੇ 'ਤੇ ਵੀ ਰੋਜ਼ਾਨਾ ਜਾ ਕੇ ਸਰਹਿੰਦ ਨਹਿਰ ਵਿਚ ਤਾਰੀ ਲਾਈ ਜਾਂਦੀ। ਬਿਰਧ ਸਰੀਰਾਂ ਪ੍ਰਤੀ ਸਤਿਗੁਰੂ ਜੀ ਦਾ ਖ਼ਾਸ ਲਗਾਉ ਹੈ। ਆਪ ਜੀ ਰੋਜ਼ਾਨਾ ਸ੍ਰੀ ਭੈਣੀ ਸਾਹਿਬ ਡੇਰੇ ਵਿਚ ਰਹਿਣ ਵਾਲੇ ਬਜ਼ੁਰਗਾਂ ਨੂੰ ਵੀ ਦਰਸ਼ਨ ਦਿੰਦੇ। ਪ੍ਰਤੱਖ ਦਰਸ਼ੀ ਪ੍ਰੀਤਮ ਸਿੰਘ ਜੀ ਕਵੀ ਲਿਖਦੇ ਹਨ,

"ਮੇਰੇ ਜਾਂਦਿਆਂ ਨੂੰ ਸਤਿਗੁਰੂ ਜੀ ਉਸ 100 ਸਾਲਾ ਬਜ਼ੁਰਗ ਸੰਤ ਮੱਲ ਸਿੰਘ ਰਾਣੀਆਂ ਦੇ ਬਿਸਤਰੇ 'ਤੇ ਬੈਠੇ ਹੋਏ ਸਨ ਅਤੇ ਸਿੰਘ ਨੰਗੇ ਪਿੰਡੇ ਹੀ ਪਿਆ ਹੋਇਆ ਸੀ। ਸਤਿਗੁਰੂ ਜੀ ਬਿਰਧ ਦੇ ਮੁੱਖੜੇ 'ਤੇ ਬਾਰ-ਬਾਰ ਹੱਥ ਫੇਰ ਕੇ, ਜਿਵੇਂ ਲਡਿਆ ਰਹੇ ਸਨ ਕਿ ਪਿਆਰ ਕਰਦਿਆਂ ਸਤਿਗੁਰੂ ਜੀ ਏਨੇ ਮਗਨ ਸਨ, ਜਿਵੇਂ ਕੋਈ ਮਾਂ ਆਪਣੇ ਬੱਚੇ ਵਾਸਤੇ ਵਾਤਸਲ ਸਨੇਹ ਨਾਲ ਭਰ ਉਛਲਦੀ ਹੋਵੇ। ਗੁਰੂ ਅਤੇ ਸਿੱਖ ਦਾ ਇਹ ਮੋਹ। ਇਸ ਦੀ ਕਦਰ ਉਹੋ ਜਾਣਦੇ ਹਨ, ਜੋ ਇਸ ਸੁੱਖ ਨੂੰ ਅਨੁਭਵ ਕਰਦੇ ਹਨ। ਸਤਿਗੁਰੂ ਜੀ ਦੇ ਸਾਂਹਵੇ ਉਨ੍ਹਾਂ ਤੋਂ 40 ਸਾਲ ਵਡੇਰੀ ਉਮਰ ਦਾ ਮਨੁੱਖ ਬੱਚਾ ਹੀ ਪ੍ਰਤੀਤ ਹੁੰਦਾ ਸੀ ਅਤੇ ਮੈਨੂੰ ਲੱਗਦਾ ਸੀ, ਜਿਵੇਂ ਅਜੇ ਇਸ ਬੱਚੇ ਦਾ ਮੂੰਹ ਮੱਥਾ ਚੁੰਮਣ ਤੱਕ ਉਤਾਵਲੇ ਸਨ। 'ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ' ਵਾਲੀ ਗੱਲ ਸੀ।*

ਸ੍ਰ. ਨਾਹਰ ਸਿੰਘ ਐਮ. ਏ. ਕਰਤਾ ਨਾਮਧਾਰੀ ਇਤਿਹਾਸ ਦੀ ਖੋਜ

---

*ਉਹੀ, ਭਾਗ 10 ਸਫਾ 27

ਕਰਦਿਆਂ, ਸ੍. ਅਤਰ ਸਿੰਘ ਭਦੌੜ ਦੇ ਪਰਿਵਾਰ ਨਾਲ ਕਾਫੀ ਜਾਣਕਾਰੀ ਹੋ ਗਈ ਸੀ। ਸਤਿਗੁਰੂ ਜੀ ਨੇ ਬਾਬੂ ਕਰਤਾਰ ਸਿੰਘ ਅਤੇ ਜਸਵਿੰਦਰ ਸਿੰਘ ਹਿਸਟੋਰੀਅਨ ਨੂੰ ਸ੍. ਨਾਹਰ ਸਿੰਘ ਤੋਂ ਚਿੱਠੀ ਦੁਆ ਕੇ, ਸ੍. ਹਰਨਰਾਇਣ ਸਿੰਘ ਦੇ ਘਰ ਭਦੌੜ ਭੇਜਿਆ, ਜੋ ਅਤਰ ਸਿੰਘ ਹੋਰਾਂ ਦੇ ਵੰਸ਼ਿਜ਼ ਸਨ। ਉਹਨਾਂ ਪਾਸੋਂ ਕੁਝ ਕੀਮਤੀ ਦਸਤਾਵੇਜ਼ ਅਤੇ ਅਤਰ ਸਿੰਘ ਹੋਰਾਂ ਦੀਆਂ ਸਰਕਾਰ ਅੰਗਰੇਜ਼ੀ ਨਾਲ ਕੂਕਿਆਂ ਅਤੇ ਹੋਰ ਤਦੋਂਕੇ ਹਾਲਾਤ ਬਾਰੇ ਲਿਖਤਾਂ ਹਾਸਲ ਕੀਤੀਆਂ। ਸਤਿਗੁਰੂ ਜੀ ਆਪਣੇ ਇਤਿਹਾਸਕ ਵਿਰਸੇ ਬਾਰੇ ਬਹੁਤ ਸੁਚੇਤ ਸਨ, ਜਿੱਥੋਂ ਅਤੇ ਜਿਵੇਂ ਵੀ ਨਾਮਧਾਰੀ ਇਤਿਹਾਸ ਬਾਰੇ ਸਮੱਗਰੀ ਮਿਲ ਸਕਦੀ ਸੀ, ਆਪ ਜੀ ਉਸ ਨੂੰ ਤੁਰੰਤ ਹਾਸਲ ਕਰਨ ਵਿਚ ਦਿਲਚਸਪੀ ਰੱਖਦੇ ਸਨ। ਇਸੇ ਲਈ ਆਪ ਜੀ ਦੇ ਗੁਰੂ ਕਾਲ ਵਿਚ ਨਾਮਧਾਰੀ ਇਤਿਹਾਸ, ਸਾਹਿਤ ਨਾਲ ਸਬੰਧਿਤ, ਪੁਰਾਤਨ ਅਤੇ ਨਵੇਂ ਨਾਮਧਾਰੀ ਲੇਖਕਾਂ ਦੀਆਂ ਰਚਨਾਵਾਂ ਨੂੰ ਵੱਡੀ ਗਿਣਤੀ ਵਿਚ ਪਾਠਕਾਂ ਤੱਕ ਪਹੁੰਚਾਇਆ ਗਿਆ।

ਸਤਿਗੁਰੂ ਜੀ ਨੇ ਸੂਬਾ ਸਾਹਿਬ ਸਿੰਘ ਹੋਰਾਂ ਦੇ ਸ਼ਹੀਦੀ ਦਿਵਸ ਦੇ ਮੇਲੇ ਹਜਾਰੀ ਬਾਗ ਵਿਖੇ ਜੋ ਜਿਹਲ ਵਿਚ, ਬੰਦੀ ਜੀਵਨ ਸਮੇਂ 10 ਜੂਨ 1879 ਨੂੰ ਅਕਾਲ ਚਲਾਣਾ ਕਰ ਗਏ ਸਨ, ਲਗਵਾਉਣੇ ਸ਼ੁਰੂ ਕੀਤੇ। ਬਿਹਾਰ ਦੀ ਸੰਗਤ ਇਹਨਾਂ ਮੇਲਿਆਂ ਵਿਚ ਪੁੱਜਦੀ ਸੀ। ਇਸ ਵਾਰ ਸਰੀਰਕ ਅਸਵਸਥਤਾ ਦੇ ਚੱਲਦਿਆਂ, ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਹਜਾਰੀ ਬਾਗ ਦੇ ਸ਼ਹੀਦੀ ਮੇਲੇ 'ਤੇ ਭੇਜਿਆ। ਇਸੇ ਵਰ੍ਹੇ ਨਵੇਂ ਖਰੀਦੇ ਬੰਗਲੌਰ ਫਾਰਮ ਵਿਖੇ, ਠਾਕੁਰ ਉਦੇ ਸਿੰਘ ਜੀ ਨੂੰ ਫਾਰਮ ਆਬਾਦ ਕਰਨ ਦੀ ਸੇਵਾ ਲਈ ਭੇਜ ਦਿੱਤਾ। ਗੋਲਾ ਫਾਰਮ ਦਾ ਗੰਨਾ ਸੰਭਾਲਣ ਲਈ ਕੁਝ ਸਮੇਂ ਵਾਸਤੇ ਮਾਤਾ ਚੰਦ ਕੌਰ ਜੀ ਨੂੰ ਉੱਥੇ ਭੇਜਿਆ ਗਿਆ।

26 ਜੂਨ ਤੋਂ 30 ਜੂਨ 1982 ਤੱਕ, ਇਸਤਰੀ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਇਹ ਇਸਤਰੀਆਂ ਦਾ ਆਰੰਭਕ ਸੰਮੇਲਨ ਸੀ, ਜਿਸ ਵਿਚ ਬੀਬੀਆਂ ਦੇ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕੀਤੀ ਗਈ। ਇਸ ਸੰਮੇਲਨ ਵਿਚ ਪਿਛਲੇ ਸਾਲ ਦੀ ਰਿਪੋਰਟ, ਨਾਮਧਾਰੀ ਪਹਿਰਾਵੇ ਦੀ ਮਹਾਨਤਾ, ਦਾਜ ਦਹੇਜ ਦੀਆਂ ਬੁਰਾਈਆਂ

ਆਦਿ 'ਤੇ ਭਾਸ਼ਣ ਮੁਕਾਬਲਾ ਸੀ। ਲਿਖਤੀ ਇਤਿਹਾਸ ਮੁਕਾਬਲੇ ਵਿਚ, ਵੱਖ-ਵੱਖ ਗੁਰੂ ਸਾਹਿਬਾਨ ਵਲੋਂ ਨਾਰੀ ਉੱਥਾਨ ਲਈ ਕੀਤੇ ਕਾਰਜਾਂ ਬਾਰੇ ਸੁਆਲ ਪੁੱਛੇ ਗਏ। 30 ਜੂਨ ਤੋਂ 3 ਜੁਲਾਈ ਤੱਕ ਇੱਥੇ ਹੀ ਲੜਕਿਆਂ ਦਾ ਵਿਦਿਅਕ ਸੰਮੇਲਨ ਹੋਇਆ, ਜਿਸ ਵਿਚ ਸ਼ਾਕਾਹਾਰ, ਗਊ ਰੱਖਿਆ ਅਤੇ ਧਰਮ ਦੇ ਵਿਵਿਧ ਪੱਖਾਂ ਬਾਰੇ ਭਾਸ਼ਣ ਹੋਏ। ਗੁਰਬਾਣੀ ਪਾਠ ਅਤੇ ਕੰਠ ਮੁਕਾਬਲੇ ਦੋਹਾਂ ਸੰਮੇਲਨਾਂ ਵਿਚ ਹੀ ਹੋਏ। ਸੰਗੀਤ ਮੁਕਾਬਲੇ, ਦੀਵਾਨ ਲਾਉਣ ਦੀਆਂ ਪ੍ਰਤੀਯੋਗਤਾਵਾਂ ਵੀ ਹੋਈਆਂ। ਸਤਿਗੁਰੂ ਜੀ 1965 ਈ. ਤੋਂ ਸ੍ਰੀ ਭੈਣੀ ਸਾਹਿਬ ਵਿਖੇ ਜਾਂ ਰਜ਼ਾ ਅਨੁਸਾਰ, ਹੋਰਥੇ ਨੌਜੁਆਨਾਂ ਦੇ ਵਿਦਿਅਕ ਸੰਮੇਲਨ ਕਰਵਾਉਂਦੇ ਆ ਰਹੇ ਸਨ। ਇਸ ਸਾਲ ਬੀਬੀਆਂ ਦਾ ਵੱਖਰਾ ਸੰਮੇਲਨ ਆਰੰਭ ਕਰਵਾ ਕੇ ਨਾਮਧਾਰੀ ਬੱਚੀਆਂ 'ਤੇ ਵੀ ਵੱਡਾ ਉਪਕਾਰ ਕਰ ਦਿੱਤਾ ਤਾਂ ਜੋ ਸਮੁਦਾਇ ਨੂੰ ਭਾਵੀ ਕੰਮਾਂ ਕਾਰਾਂ ਲਈ, ਮਾਈਆਂ ਬੀਬੀਆਂ ਦੇ ਰੂਪ ਵਿਚ ਆਗੂ ਟੀਮਾਂ ਮਿਲ ਜਾਣ।

ਕਪੂਰਥਲਾ ਨਿਵਾਸੀ ਸਵਾਮੀ ਹਰਨਾਮ ਦਾਸ ਜੀ, ਜੋ ਗੁਰਬਾਣੀ ਦੇ ਬਹੁਤ ਵਧੀਆ ਟੀਕਾਕਾਰ, ਚੇਤੰਨ ਵਿਅਕਤੀ ਅਤੇ ਕਈ ਪੁਸਤਕਾਂ ਦੇ ਲੇਖਕ ਸਨ, 23 ਜੂਨ 1982 ਨੂੰ ਪੂਰੇ ਹੋ ਗਏ ਸਨ। ਉਹਨਾਂ ਦਾ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਅਤੇ 'ਦਸਮ ਗੁਰੂ ਗਰੰਥ ਸਾਹਿਬ' ਦਾ ਟੀਕਾ ਸ੍ਰੀ ਸਤਿਗੁਰੂ ਜੀ ਨੇ 90,000 ਰੁਪਏ ਵਿਚ ਪ੍ਰਾਪਤ ਕਰ ਲਿਆ ਤਾਂ ਜੋ ਇਸ ਨੂੰ ਸਮਾਂ ਆਉਣ 'ਤੇ ਪ੍ਰਕਾਸ਼ਿਤ ਕਰਵਾਇਆ ਜਾ ਸਕੇ। ਸੁਆਮੀ ਜੀ ਦੇ ਭੋਗ 'ਤੇ ਨਾਮਧਾਰੀ ਸੰਗਤ ਪੁੱਜੀ।

ਵਿਦਿਅਕ ਸੰਮੇਲਨ ਦੇ ਆਖਰੀ ਦਿਨ 6 ਜੋੜਿਆਂ ਦੇ ਅਨੰਦ ਕਾਰਜ ਰਜ਼ਾ ਅਨੁਸਾਰ ਕੀਤੇ ਗਏ। ਕੁਝ ਸਮੇਂ ਬਾਅਦ ਇਕ ਹੋਰ ਜੋੜੇ ਦਾ ਅਨੰਦ ਕਾਰਜ ਵੀ ਹੋਇਆ। ਪਹਿਲੇ ਜੋੜਿਆਂ ਵਿਚ ਗੁਰਚੈਨ ਸਿੰਘ ਫਲੌਰਾ (ਅਫਰੀਕਾ ਨਿਵਾਸੀ ਬਾਅਦ ਵਿਚ ਯੂ. ਕੇ.) ਦੇ ਦੋਹਾਂ ਸਪੁੱਤਰਾਂ ਦੇ ਅਨੰਦ ਸੰਤ ਜਗਦੀਸ਼ ਸਿੰਘ 'ਵਰਿਆਮ' ਦੀਆਂ ਦੋਹਾਂ ਵੱਡੀਆਂ ਪੁੱਤਰੀਆਂ ਨਾਲ ਕੀਤੇ ਗਏ। ਇਸੇ ਦਿਨ ਵਰਿਆਮ ਜੀ ਨੇ ਐਲਾਨ ਕੀਤਾ ਕਿ ਅੱਗੋਂ ਤੋਂ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ 'ਨਿਰੀਖਿਅਕ' ਲੁਧਿਆਣਾ ਹੋਣਗੇ। ਵਰਿਆਮ ਜੀ ਨੂੰ ਨਾਮਧਾਰੀ ਦਰਬਾਰ ਦਾ ਸਕੱਤਰ ਬਣਾ ਦਿੱਤਾ ਗਿਆ। ਆਪਣੇ ਸੰਬੋਧਨ ਵਿਚ

ਸਤਿਗੁਰੂ ਜੀ ਨੇ ਫੁਰਮਾਇਆ, "ਇਸ ਆਪ ਹੁਦਰਾ ਸ਼ਾਹੀ ਦੇ ਯੁੱਗ ਵਿਚ ਵੀ ਸਤਿਗੁਰਾਂ ਨੇ ਬਚਨ ਮੰਨਣ ਦੀ ਸ਼ਕਤੀ ਸਿੱਖਾਂ ਵਿਚ ਰੱਖੀ ਹੈ। ਕਈ ਐਸੇ ਵਿਆਹ ਹੋਏ ਹਨ, ਜਿੰਨਾਂ ਦਾ ਫ਼ੈਸਲਾ ਰਾਤ 12 ਵਜੇ ਹੀ ਹੋਇਆ ਹੈ। ਮਾਇਆ ਨਾਲ ਮੋਹ ਨਾ ਕਰੋ, ਭਾਵੇਂ ਕਰੋੜਪਤੀ ਹੋਵੇ। ਕੋਈ ਪੈਂਟ ਪਾਉਣੀ ਛੱਡੇ, ਕੋਈ ਦਾੜ੍ਹੀ ਬੰਨ੍ਹਣੀ ਛੱਡੇ, ਕੋਈ ਰੇਤੇ ਨਾਲ ਹੱਥ ਮਾਂਜਣੇ ਸ਼ੁਰੂ ਕਰੇ, ਕੋਈ ਨਾ ਕੋਈ ਬਚਨ ਲੈ ਕੇ ਜਾਉ।"

17 ਜੁਲਾਈ 1982 ਨੂੰ, ਜਲੰਧਰੋਂ ਪੰਜਾਬੀ ਸਾਹਿਤਕਾਰ ਅੰਮ੍ਰਿਤਾ ਪ੍ਰੀਤਮ ਦੇ ਸਨਮਾਨ ਸਮਾਰੋਹ ਵਿਚ ਪੁੱਜੇ ਸਿੰਘ ਬੰਧੂਆਂ ਨੇ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਹੁਕਮ ਅਨੁਸਾਰ ਇੱਕ ਸੰਖੇਪ ਸੰਗੀਤ ਸਭਾ ਦਾ ਆਯੋਜਨ ਕਰਕੇ ਦੋਹਾਂ ਮਹਾਨ ਸੰਗੀਤਕਾਰਾਂ ਨੂੰ ਸੁਣਿਆ ਗਿਆ। ਪੌਣੇ ਘੰਟੇ ਦੇ ਕੁੱਲ ਸਮੇਂ ਵਿਚ ਸੰਗੀਤ ਸੁਰਾਂ ਨੇ ਵਾਤਾਵਰਣ ਰਸ ਗੁੱਧਾ ਕਰ ਦਿੱਤਾ। ਫਿਰ ਬਿਦ ਬਿਦ ਕੇ ਸੁਰਾਂ, ਸਰਗਮਾਂ ਅਤੇ ਤਾਨਾਂ ਲੱਗਣ ਲੱਗੀਆਂ। ਜੇ ਇੱਕ ਜਣਾ ਸਰਗਮ ਕਰੇ ਤਾਂ ਦੂਜਾ ਉਨ੍ਹਾਂ ਸੁਰਾਂ ਤੇ ਹੀ ਤਾਨ ਮਾਰੇ। ਸਿੰਘ ਬੰਧੂਆਂ ਨੂੰ ਪਤਾ ਸੀ ਕਿ ਉਹ ਕਦਰਦਾਨ ਸਤਿਗੁਰੂ ਜੀ ਅੱਗੇ ਅਤੇ ਸੰਗੀਤ ਵਿਦਵਾਨ ਅੱਗੇ ਗਉਂ ਰਹੇ ਸਨ। ਸਤਿਗੁਰੂ ਜੀ ਪੂਰੇ ਧਿਆਨ ਨਾਲ ਕਲਾਕਾਰਾਂ ਦੀ ਲੈਅ-ਸੁਰ ਚਤੁਰਤਾ ਵੇਖ, ਸੁਣ ਅਤੇ ਦਾਦ ਦੇ ਰਹੇ ਸਨ। ਦ੍ਰੁਤ ਸ਼ੁਰੂ ਹੋਈ ਤਾਂ ਬੋਲ ਸਨ :

ਪਾਇਲੀਆ ਝਨਕਾਰ ਮੋਰੀ
ਛਨਨ ਛਨਨ ਬਾਜੇ ਛਨਕਾਰੀ।
ਪੀਆ ਸਮਝਾਊਂ ਸਮਝਤ ਨਾਂਹੀਂ
ਸਾਸ ਨਨਦ ਮੋਕੋਂ ਦੇਤੀ ਗਾਰੀ।

"ਸਿੰਘ ਬੰਧੂਆਂ ਦਾ ਗਾਇਨ ਮੋਹਲੇਧਾਰ ਬਰਸਾਤ ਵਰਗਾ ਹੁੰਦਾ ਹੈ। ਦੋਵੇਂ ਜਚਵੇਂ, ਭਰਵੇਂ ਸਰੀਰਾਂ, ਬੱਝੀਆਂ ਗੁੜ੍ਹੀਆਂ ਲਾਲ ਗੁਲਾਬੀ ਪੱਗਾਂ, ਕਲੀਆਂ ਵਾਲੇ ਕਢਾਈਦਾਰ ਕੁੜਤੇ, ਉਂਗਲੀਆਂ ਵਿਚ ਮੁੰਦਰੀਆਂ। ਸਰਗਮਾਂ ਤਾਨਾਂ ਦੇ ਜ਼ੋਰ ਨਾਲ ਬਹਿੰਦੀਆਂ ਉੱਠਦੀਆਂ ਬਾਹਾਂ, ਸ਼ਕਲਾਂ ਬਦਲਦੇ ਹੱਥ ਤੇ ਮੂੰਹ। ਸਭੋ ਕੁਝ ਫੱਬਦਾ ਵੱਬਦਾ।"*

ਕੁਝ ਨਵੇਂ ਵਿਆਹੇ ਜੋੜਿਆਂ ਨੇ ਵੀ ਇਸ ਸੰਗੀਤ ਸਭਾ ਦਾ ਸੰਗਤ ਵਿਚ ਆ ਕੇ ਅਨੰਦ ਮਾਣਿਆ।

ਤਰਨਤਾਰਨ ਦੇ ਪ੍ਰਸਿੱਧ ਸਰੋਵਰ ਦੀ ਪਰਕਰਮਾਂ ਵਿਚ ਜਿੱਥੇ ਕਦੇ 47 x 10 ਫੁੱਟ ਜਗ੍ਹਾ ਵਿਚ ਨਾਮਧਾਰੀ ਬੁੰਗਾ ਹੁੰਦਾ ਸੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪਰਕਰਮਾਂ ਚੌੜੀ ਕਰਨ ਲਈ ਉਸਦੀ ਮੁਆਵਜ਼ਾ ਦੇ ਕੇ ਮੰਗ ਕਰਨ ਤੇ ਸਤਿਗੁਰੂ ਜੀ ਨੇ ਨਾਮਧਾਰੀ ਦਰਬਾਰ ਦਾ ਪ੍ਰਧਾਨ ਮਾ. ਨਿਹਾਲ ਸਿੰਘ ਅਤੇ ਜਨਰਲ ਸਕੱਤਰ ਹਰਵਿੰਦਰ ਸਿੰਘ ਹੰਸਪਾਲ ਦੁਆਰਾ, 17 ਜੁਲਾਈ ਨੂੰ ਤਰਨਤਾਰਨ ਜਾ ਕੇ, ਬਿਨਾਂ ਮੁਆਵਜ਼ਾ ਆਪਣੀ ਜਗ੍ਹਾ ਉਹਨਾਂ ਨੂੰ ਦੇ ਦਿੱਤੀ। ਸਤਿਗੁਰੂ ਜੀ ਸਮੁੱਚੇ ਸਿੱਖ ਸਮਾਜ ਨੂੰ ਆਪਣਾ ਨਿਜੀ ਭਾਈਚਾਰਾ ਸਮਝ ਕੇ ਉਹਨਾਂ ਦੀ ਕਿਸੇ ਵੀ ਵਾਜਬ ਮੰਗ ਪ੍ਰਤੀ, ਹਾਂਦਰੂ ਹੁੰਗਾਰਾ ਭਰਦੇ ਸਨ।

ਸੰਤ ਜੋਗਾ ਸਿੰਘ ਜੱਲਣੀਆਂ, ਆਪਣੇ ਇੱਕ ਬਾਲ ਸਖਾ ਜੋ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਦਾ ਵਿਦਿਆਰਥੀ ਸੀ ਅਤੇ ਸਤਿਗੁਰੂ ਜੀ ਨਾਲ ਪਹਿਲੀ ਉਮਰੇ ਘੁਲਿਆ ਵੀ ਕਰਦਾ ਸੀ, ਉਸਨੂੰ ਬੁਢੇਪਾ ਸੁਖਾਲਾ ਕਰਨ ਲਈ ਸੰਤ ਨਗਰੋਂ ਭੈਣੀ ਸਾਹਿਬ ਬੁਲਾ ਲਿਆ ਅਤੇ ਸੰਗੀਤ ਸਿੱਖਦੇ ਬੱਚਿਆਂ ਦਾ ਉਸ ਨੂੰ ਅਭਿਭਾਵਕ ਬਣਾ ਦਿੱਤਾ।

ਜੁਲਾਈ ਦੇ ਆਖਰੀ ਹਫ਼ਤੇ ਲੰਬੜਦਾਰ ਹਰੀ ਸਿੰਘ ਵਡਾਣੀਆਂ ਕਰੀਵਾਲਾ ਤੋਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਦੇਵ ਨੇਤ ਕਵੀ ਪ੍ਰੀਤਮ ਸਿੰਘ ਵੀ ਇੱਥੇ ਸਨ। ਸ੍ਰ. ਹਰੀ ਸਿੰਘ ਨੇ ਕਵੀ ਜੀ ਨੂੰ ਇੱਕ ਦਾਸਤਾਨ ਸੁਣਾਈ, ਜਿਸ ਦਾ ਨਾਂ ਸਤਿਗੁਰਾਂ ਨੇ 'ਇਕ ਰਾਤ' ਰੱਖਿਆ ਹੈ। ਇਸ ਦਾ ਸਾਰ ਇਸ ਪ੍ਰਕਾਰ ਹੈ। 1946 ਕੱਤਕ ਪੁੰਨਿਆਂ ਦੇ ਨਨਕਾਣਾ ਸਾਹਿਬ ਦੇ ਮੇਲੇ ਤੋਂ ਇੱਕ ਦਿਨ ਪਹਿਲਾਂ ਵੱਡੇ ਬਾਬਾ ਜੀ, (ਬੇਅੰਤ ਜੀ) ਨੂੰ ਖ਼ਬਰ ਮਿਲੀ ਕਿ ਨਨਕਾਣਾ ਸਾਹਿਬ ਜਾਣ ਤੋਂ ਪਹਿਲਾਂ ਪੰਡਿਤ ਜਵਾਹਰ ਲਾਲ ਨਹਿਰੂ ਸ੍ਰੀ ਭੈਣੀ ਸਾਹਿਬ ਆਉਣਗੇ। ਮਹਾਰਾਜ ਜਗਜੀਤ ਸਿੰਘ ਜੀ ਲਾਹੌਰੋਂ ਆਪਣੀ ਕਾਰ 'ਤੇ ਸਵਾਰ ਹੋ ਕੇ ਸ੍ਰੀ ਭੈਣੀ ਸਾਹਿਬ ਨੂੰ ਚੱਲ ਪਏ। ਧਾਰਾ ਸਿੰਘ ਅਮਲੀ ਡਰਾਇਵਰ ਸੀ। ਕਾਹਨੇ (ਕਾਛੇ) ਪਾਸ

---

*ਉਹੀ, ਸਫ਼ਾ 118-119

ਆ ਕੇ ਗੱਡੀ ਖ਼ਰਾਬ ਹੋ ਗਈ। ਮਹਾਰਾਜ ਜੀ ਕਾਢੇ ਤੋਂ ਰੇਲ ਸਵਾਰ ਹੋ ਕਸੂਰ ਉੱਤਰ ਕੇ ਹਰੀ ਸਿੰਘ ਦੀ ਆੜ੍ਹਤ ਦੀ ਦੁਕਾਨ 'ਤੇ ਪੁੱਜੇ। ਟੈਕਸੀ ਜਾਂ ਕਾਰ ਸ੍ਰੀ ਭੈਣੀ ਸਾਹਿਬ ਜਾਣ ਲਈ ਸਾਰੇ ਕਸੂਰ 'ਚੋਂ ਨਾ ਮਿਲੀ। ਪੈਟਰੋਲ ਤੇ ਡੀਜ਼ਲ ਰਾਸ਼ਨ ਸੀ। ਉਹ ਟੈਕਸੀਆਂ 50 ਮੀਲ ਤੋਂ ਵੱਧ ਚੱਲ ਨਹੀਂ ਸਕਦੀਆਂ ਸਨ। ਆਖਰ ਰਾਤ 8.30 ਵਜੇ ਚੱਲਣ ਵਾਲੀ ਰੇਲ ਤੇ ਦੋਵੇਂ ਕਸੂਰ ਤੋਂ ਫਿਰ ਲਾਹੌਰ ਆਏ। ਇੱਥੇ ਸਮੇਤ ਕਰਤਾਰ ਸਿੰਘ ਪੱਥਰਾਂ ਵਾਲਿਆਂ ਦੇ ਕਈ ਘਰਾਂ ਵਿਚ ਗਏ। ਪਰ ਕੋਈ ਗੱਲ ਨਾ ਬਣੀ। ਭੈਣੀ ਸਾਹਿਬ ਪਹੁੰਚਣਾ ਵੀ ਜ਼ਰੂਰੀ ਸੀ। ਠੰਢ ਦਾ ਵੀ ਜ਼ੋਰ ਸੀ, ਦੋਹਾਂ ਕੋਲ ਕੋਈ ਭਾਰਾ ਕੱਪੜਾ ਵੀ ਨਾ। ਡਾਕ ਗੱਡੀ ਤੜਕੇ ਢਾਈ ਵਜੇ ਲਾਹੌਰ ਤੋਂ ਲੁਧਿਆਣੇ ਨੂੰ ਜਾਣੀ ਸੀ। ਸਟੇਸ਼ਨ 'ਤੇ ਵੀ ਅਤੇ ਮੁੜ ਗੱਡੀ ਵਿਚ ਵੀ ਠਿਠੁਰਦੇ ਰਹੇ। ਸੁਬਹਾ ਸਾਢੇ ਸੱਤ ਲੁਧਿਆਣੇ ਪੁੱਜੇ। ਇੱਥੋਂ ਟੈਕਸੀ ਲੈ ਕੇ 9 ਵਜੇ ਸਵੇਰੇ ਸ੍ਰੀ ਭੈਣੀ ਸਾਹਿਬ ਅੱਪੜੇ। ਇੱਥੇ ਸੁਨੇਹਾ ਪੁੱਜ ਚੁੱਕਾ ਸੀ ਕਿ ਨਹਿਰੂ ਜੀ ਸ੍ਰੀ ਭੈਣੀ ਸਾਹਿਬ ਨਹੀਂ ਆ ਰਹੇ। ਸਿੱਧੇ ਨਨਕਾਣਾ ਸਾਹਿਬ ਜਾਣਗੇ। ਅਸੀਂ ਉਹਨਾਂ ਨੂੰ ਲੁਧਿਆਣੇ ਮਿਲਣਾ ਸੀ। ਨਹਾ ਧੋ ਕੇ, ਪਰਸ਼ਾਦਾ ਛੱਕ ਕੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਹ ਲਾਲ ਸਿੰਘ ਡਰਾਇਵਰ ਦੁਆਰਾ ਚਲਾਈ ਕਾਰ ਤੇ ਲੁਧਿਆਣੇ ਪੰਡਿਤ ਜੀ ਨੂੰ ਮਿਲੇ। ਉਹਨਾਂ ਨਾ ਆਉਣ ਦੀ ਖਿਮਾ ਮੰਗੀ ਅਤੇ ਨਨਕਾਣੇ ਸਾਹਿਬ ਤੱਕ ਨਾਲ ਚੱਲਣ ਲਈ ਕਿਹਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਦੇਸ਼ ਵੀ ਇਹੋ ਸੀ। ਪੰਡਿਤ ਨਹਿਰੂ ਦਾ ਥਾਂ-ਥਾਂ 'ਤੇ ਸੁਆਗਤ ਹੋ ਰਿਹਾ ਸੀ। ਗੇਟ ਬਣੇ ਸਨ। ਲੁਧਿਆਣੇ ਰਾਤ ਦੇ ਸੱਤ-ਅੱਠ ਵੱਜ ਗਏ। ਅੱਗੇ-ਅੱਗੇ ਵੱਡੇ ਬਾਬਾ ਜੀ ਦੀ ਕਾਰ ਪਿੱਛੇ-ਪਿੱਛੇ ਨਹਿਰੂ ਦੀ ਗੱਡੀ। ਜਗਰਾਉਂ, ਮੋਗਾ, ਫਿਰੋਜ਼ਪੁਰ ਵਿਚ ਜਨਤਾ ਦਾ ਅਭਿਨੰਦਨ ਸਵਿਕਾਰਦਿਆਂ ਪੰਡਿਤ ਜੀ 12-1 ਵਜੇ ਕਸੂਰ ਪੁੱਜੇ। ਹਰੀ ਸਿੰਘ ਜਿਹਨਾਂ ਨੇ ਕਦੇ ਵੀ ਲਗਾਤਾਰ ਦੋ ਰਾਤਾਂ ਏਨੀ ਬੇਆਰਾਮੀ ਨਹੀਂ ਸੀ ਝੱਲੀ, ਉਹ ਤਾਂ ਕਸੂਰ ਹੀ ਆਗਿਆ ਲੈ ਕੇ ਉੱਤਰ ਗਿਆ। ਬਾਬਾ ਜਗਜੀਤ ਸਿੰਘ ਜੀ ਨੇ ਕੋਈ ਥਕਾਵਟ ਨਾ ਮੰਨੀ। ਉਹ ਨਨਕਾਣਾ ਸਾਹਿਬ ਦੇ ਗੁਰਦੁਆਰੇ ਜਨਮ ਅਸਥਾਨ ਵਿਖੇ ਨਾਮਧਾਰੀ ਨੌਜੁਆਨਾਂ ਦੇ ਇੱਕੋ ਵੱਡੇ ਟੋਲੇ ਨਾਲ ਪੰਡਿਤ ਜੀ ਨੂੰ ਐਸਕੌਰਟ ਕਰਕੇ ਮੱਥਾ ਤਾਂ ਟਿਕਵਾ ਲਿਆਏ, ਪਰ ਅਕਾਲੀ ਪ੍ਰਬੰਧਕਾਂ ਨੇ ਪੰਡਿਤ ਜੀ ਨੂੰ ਆਦਿ ਗੁਰੂ ਨਾਨਕ ਸਾਹਿਬ ਬਾਰੇ ਸ਼ਬਦਾਂ ਦੁਆਰਾ

ਅਕੀਦਤ ਨਾ ਪ੍ਰਗਟ ਕਰਨ ਦਿੱਤੀ। ਇਸ 'ਤੇ ਆਪ ਪੰਡਿਤ ਜੀ ਨੂੰ ਨਾਮਧਾਰੀ ਧਰਮਸ਼ਾਲਾ ਨਨਕਾਣਾ ਸਾਹਿਬ ਲੈ ਆਏ, ਜਿੱਥੇ ਪੰਡਿਤ ਜੀ ਦੀ ਲੰਮੀ ਅਤੇ ਬੇਖੌਫ਼ ਤਕਰੀਰ ਨੂੰ ਨਾਮਧਾਰੀਆਂ ਅਤੇ ਹੋਰ ਨਹਿਰੂ ਪ੍ਰੇਮੀਆਂ ਨੇ ਵੀ ਸੁਣਿਆ। ਦਰਅਸਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਸ ਕਰੜੇ ਅਨੁਸ਼ਾਸ਼ਨ ਅਤੇ ਸਖ਼ਤ ਕਾਰ ਵਿਹਾਰ ਦੀ ਕੁਠਾਲੀ ਵਿਚ ਬੇਅੰਤ ਜੀ ਉਰਫ ਬਾਬਾ ਜੀ ਨੂੰ ਢਾਲਿਆ ਸੀ, ਉਸ ਵਿਚੋਂ ਹੀ ਭਾਵੀ ਪੰਥ ਪਤੀ ਦੀ ਅਦੁੱਤੀ ਸਖ਼ਸ਼ੀਅਤ ਦਾ ਨਿਰਮਾਣ ਹੋਣਾ ਸੀ।*

25 ਜੁਲਾਈ ਨੂੰ ਹੀ ਗਿਆਨੀ ਜ਼ੈਲ ਸਿੰਘ ਹੋਰਾਂ ਨੂੰ ਦੇਸ਼ ਦੇ ਸੱਤਵੇਂ ਰਾਸ਼ਟਰਪਤੀ ਵਜੋਂ ਸਹੁੰ ਚੁਕਾਈ ਗਈ। ਉਸ ਦੀ ਕਾਂਗਰਸ ਉਮੀਦਵਾਰ ਵਜੋਂ ਇਸ ਪਦ ਲਈ ਚੁਣੇ ਜਾਣ ਦੀ ਸੂਚਨਾ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਇੱਕ ਪੱਤਰ ਦੁਆਰਾ ਸਤਿਗੁਰੂ ਜੀ ਨੂੰ ਭੇਜੀ ਸੀ।

ਪ੍ਰਸਿੱਧ ਸੁਤੰਤਰਤਾ ਸੰਗਰਾਮੀ, ਲੇਖਕ, ਇਤਿਹਾਸਕਾਰ, ਪੱਤਰਕਾਰ 1929 ਮੇਰਠ ਸਾਜ਼ਿਸ਼ ਕੇਸ ਵਿਚ ਕੈਦ ਕੱਟਣ ਵਾਲੇ, ਸੀ. ਪੀ. ਆਈ. ਦੇ ਚੋਟੀ ਦੇ ਆਗੂ ਕਾ. ਸੋਹਨ ਸਿੰਘ ਜੋਸ਼ 86 ਸਾਲ ਦੀ ਉਮਰ ਵਿਚ 29 ਜੁਲਾਈ ਨੂੰ ਚਲਾਣਾ ਕਰ ਗਏ। ਉਹਨਾਂ ਦੇ ਪਿੰਡ ਚੇਤਨਪੁਰੇ ਵਿਚ ਸ਼ੋਕ ਸਮਾਗਮ ਸਮੇਂ ਹੋਏ ਭਾਰੀ ਇਕੱਠ ਸਮੇਂ ਆਤਮਾ ਸਿੰਘ ਸਨਖੱਤਰਾ ਅਤੇ ਜਗਦੀਸ਼ ਸਿੰਘ ਵਰਿਆਮ ਨੇ ਸਤਿਗੁਰੂ ਜੀ ਦੀ ਪ੍ਰਤੀਨਿਧਤਾ ਕੀਤੀ। ਆਪ ਦੇ ਬਹੁਤ ਸਾਰੇ ਲੇਖ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਤਹਿਰੀਕ ਬਾਰੇ ਸਮੇਂ-ਸਮੇਂ ਵੱਖ-ਵੱਖ ਥਾਂਵਾਂ 'ਤੇ ਛਪਦੇ ਰਹੇ ਹਨ। ਕਾ. ਜੋਸ਼ ਜੀ ਦੇ ਸਿਆਸੀ ਪੁੱਤਰ ਕਾ. ਜਗਜੀਤ ਸਿੰਘ ਅਨੰਦ ਦੇ ਸਤਿਗੁਰੂ ਜੀ ਨਾਲ ਮਧੁਰ ਸੰਬੰਧ ਰਹੇ। 8 ਅਗਸਤ ਨੂੰ ਕਾ. ਜੋਸ਼ ਜੀ ਦਾ ਲੜਕਾ ਦਵਿੰਦਰ ਸਿੰਘ ਅਤੇ ਉਸ ਦੀ ਧਰਮ ਪਤਨੀ ਬੀਬੀ ਸੁਮਿੱਤਰਾ ਜੋਸ਼ ਜੀ ਦੇ ਸ਼ੋਕ ਸਮਾਗਮ ਸਮੇਂ ਨਾਮਧਾਰੀ ਸੰਗਤ ਭੇਜਣ ਲਈ ਸਤਿਗੁਰੂ ਜੀ ਦਾ ਧੰਨਵਾਦ ਕਰਨ ਸ੍ਰੀ ਭੈਣੀ ਸਾਹਿਬ ਆਏ। ਤਕਰੀਬਨ ਚਾਰ ਮਹੀਨਿਆਂ ਤੋਂ ਸਤਿਗੁਰੂ ਜੀ ਭੈਣੀ ਸਾਹਿਬ ਹੀ ਟਿਕੇ ਹੋਏ ਸਨ। ਅਨੰਦ ਕਾਰਜ ਵਾਲੇ ਜਾਂ ਮ੍ਰਿਤਕ ਪਾਠ ਭੋਗਾਂ ਵਾਲੇ ਆਪ ਜੀ ਦੀ ਹਜ਼ੂਰੀ ਵਿਚ ਇੱਥੇ ਆ ਕੇ ਇਹ ਕਾਰਜ ਭੁਗਤਾ ਜਾਂਦੇ।

---

*ਉਹੀ, ਸਫਾ 146-148

9 ਅਗਸਤ 1932 ਨੂੰ ਹੀ ਇੱਥੇ ਸ੍ਰੀ ਭੈਣੀ ਸਾਹਿਬ ਵਿਖੇ, ਨਾਮਧਾਰੀ ਪੰਥ ਦੇ ਪਰਕਾਂਡ ਵਿਦਵਾਨ, ਗੁਰਬਾਣੀ ਦੇ ਗਹਿਰੇ ਗਿਆਤਾ ਸੰਤ ਅਮਰ ਸਿੰਘ ਭਾਗੋਵਾਲੀਆ ਚਲਾਣਾ ਕਰ ਗਏ ਸਨ। ਉਹਨਾਂ ਨੂੰ ਟਾਟਾ ਨਗਰ ਤੋਂ, ਜਿੱਥੇ ਉਹ ਕਿਤਾਬਾਂ ਦੀ ਦੁਕਾਨ ਕਰਦੇ ਸਨ, ਸਤਿਗੁਰੂ ਜੀ ਨੇ ਉਹਨਾਂ ਦੀਆਂ ਸਰੀਰਕ ਪ੍ਰੇਸ਼ਾਨੀਆਂ ਕਾਰਨ ਆਪਣੇ ਪਾਸ ਬੁਲਾ ਕੇ, ਸੇਵਾ ਸੰਭਾਲ ਕੀਤੀ ਸੀ। ਇਹ ਭਾਗੋਵਾਲ ਦੇ ਪ੍ਰਸਿੱਧ ਨਾਮਧਾਰੀ ਸੰਤ ਚੇਤ ਸਿੰਘ ਦੇ ਸਪੁੱਤਰ ਸਨ। ਪਿਤਾ ਬਚਪਨ ਵਿਚ ਪੂਰਾ ਹੋ ਗਿਆ। ਗੁਰਦਾਸਪੁਰ ਜ਼ਿਲ੍ਹੇ ਦੇ ਹੀ ਪਿੰਡ ਭਾਲੋਵਾਲ ਵਿਚ ਨਾਨਕਿਆਂ ਪਾਸ ਪਲੇ ਸਨ। ਭਾਗੋਵਾਲ ਅੰਮ੍ਰਿਤਸਰ ਸਾਕੇ ਵਾਲੇ ਭਾਈ ਲਾਲ ਸਿੰਘ ਸਿਪਾਹੀ, ਕਾਲੇ ਪਾਣੀ ਜਾਣ ਵਾਲਿਆਂ ਦਾ ਪਿੰਡ ਸੀ। ਗੱਭਰੂ ਹੋ ਕੇ ਭਾਗੋਵਾਲ ਮੁੜੇ। ਇੱਥੋਂ ਇੱਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਜ਼ਰ ਪੈ ਗਏ। ਉਹਨਾਂ ਨੇ ਭੈਣੀ ਸਾਹਿਬ ਲਿਆ ਕੇ ਭਰਵੀਂ ਖੁਰਾਕ ਦੇ ਕੇ, ਆਪ ਸੰਥਿਆ ਦੇ ਕੇ ਗੁਰਬਾਣੀ ਪਾਠ ਪੜ੍ਹਨ ਵਿਚ ਨਿਪੁੰਨ ਕਰ ਦਿੱਤੇ। ਆਪ ਦੇ ਗੁਰਬਾਣੀ ਗਿਆਨ ਦਾ ਸਿੱਕਾ, ਸਿੱਖ ਵਿਦਵਾਨ, ਗਿਆਨੀ ਮੂਲਾ ਸਿੰਘ 'ਪਾਖਰਪੁਰੀ' ਜਿਹੇ ਵੀ ਮੰਨਦੇ ਸਨ। ਇਹ ਸਤਿਗੁਰੂ ਜਗਜੀਤ ਸਿੰਘ ਜੀ ਹੀ ਐਸੇ ਬਿਰਦ ਪਾਲਕ ਸਨ, ਜੋ ਗੁਰੂ ਘਰ ਨਾਲ ਜੁੜੇ ਰਹੇ, ਕਿਸੇ ਵੀ ਵਿਅਕਤੀ ਨੂੰ ਮੁਸ਼ਕਿਲ ਵਿਚ ਵੇਖ ਕੇ ਕਿਤਨੀ ਵੀ ਦੂਰੋਂ ਕਿਵੇਂ ਲਿਆਉਣਾ ਪਵੇ, ਲਿਆ ਕੇ ਉਸਦੀ ਸਾਂਭ-ਸੰਭਾਲ ਕਰਕੇ ਪ੍ਰਸੰਨਤਾ ਅਨੁਭਵ ਕਰਦੇ ਸਨ। ਭਾਗੋਵਾਲੀਆ ਜੀ ਨਮਿੱਤ ਪਾਠ ਭੋਗ ਵੀ ਸਤਿਗੁਰੂ ਜੀ ਦੇ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ।

ਇਸ ਵੇਰ ਸ੍ਰੀ ਸਤਿਗੁਰੂ ਜੀ ਨੇ ਆਪਣੇ ਨਾਲ ਦੇ ਸੱਜਣਾਂ ਨੂੰ, ਇਹ ਦੱਸਣ ਲਈ ਕਿ ਉਹ ਲਗਾਤਾਰ ਇੱਕ ਥਾਂ ਟਿਕ ਕੇ ਵੀ ਬੈਠ ਸਕਦੇ ਹਨ, ਪੂਰੇ ਸਾਢੇ ਚਾਰ ਮਹੀਨੇ ਲਗਾਤਾਰ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਹਿ ਕੇ ਸਭ ਨੂੰ ਹੈਰਾਨ ਕਰ ਦਿੱਤਾ।

**ਸ਼ਹੀਦੀ ਮੇਲਾ ਅੰਮ੍ਰਿਤਸਰ**

14 ਸਤੰਬਰ ਨੂੰ ਸਿੱਖਾਂ ਸੇਵਕਾਂ ਸਮੇਤ, ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦਾ ਸਲਾਨਾ ਜੋੜ ਮੇਲਾ ਮਨਾਉਣ ਲਈ, ਸ੍ਰੀ ਭੈਣੀ ਸਾਹਿਬੋਂ ਚੱਲ ਕੇ, ਫਗਵਾੜੇ ਦੀ ਸੰਗਤ ਨੂੰ ਰੁਕ ਕੇ ਦਰਸ਼ਨ ਦਿੰਦਿਆਂ, ਅੰਮ੍ਰਿਤਸਰ ਸ਼ਹਿਰ ਵਿਖੇ ਸ੍ਰ.

ਸੂਰਤ ਸਿੰਘ, ਜੋ ਤਬਲਾਵਾਦਕ ਅਵਤਾਰ ਸਿੰਘ ਦੇ ਪਿਤਾ ਸਨ, ਦੇ ਗ੍ਰਿਹਿ ਨੂੰ ਜਾ ਪਵਿੱਤਰ ਕੀਤਾ। 15 ਸਿਤੰਬਰ ਨੂੰ ਆਸਾ ਜੀ ਦੀ ਵਾਰ ਦਾ ਕੀਰਤਨ ਗੁਰੂ ਤੇਗ ਬਹਾਦਰ ਹਸਪਤਾਲ, ਰਾਮ ਬਾਗ ਦੇ ਨਾਲ ਨਾਮਧਾਰੀ ਸ਼ਹੀਦਾਂ ਦੇ ਸਥਾਨ 'ਤੇ ਸਜੇ ਹੋਏ ਪੰਡਾਲ ਵਿਚ, ਭਾਈ ਦਰਸ਼ਨ ਸਿੰਘ - ਖਜ਼ਾਨ ਸਿੰਘ ਹੋਰਾਂ ਦੀ ਰਾਗੀ ਜੋੜੀ ਦੁਆਰਾ ਹੋਇਆ। ਅੱਜ-ਕੱਲ੍ਹ ਡੇਰਾ ਅੰਮ੍ਰਿਤਸਰ ਦੀ ਸੇਵਾ ਮਹੰਤ ਸੰਤੋਖ ਸਿੰਘ ਵਰਿਆਂਹ ਨਿਭਾਅ ਰਹੇ ਹਨ। ਸੰਤ ਆਤਮਾ ਸਿੰਘ ਸਨਖੱਤਰਾ, ਸੰਪਾਦਕ, ਸਤਿਜੁਗ, ਸ੍ਰੀ ਜੀਵਨ ਨਗਰ ਨੇ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਸੰਗਤ ਨੂੰ ਇਹ ਸ਼ੁਭ ਸੂਚਨਾ ਦਿੱਤੀ ਕਿ ਪੰਜਾਬ ਵਿਚ ਸੁਤੰਤਰਤਾ ਦੀ ਜੋਤ ਜਗਾਉਣ ਵਾਲੇ, ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦਾ ਇਹ ਸ਼ਹੀਦੀ ਅਸਥਾਨ, ਪੰਜਾਬ ਸਰਕਾਰ ਨੇ ਨਾਮਧਾਰੀ ਪੰਥ ਨੂੰ ਸੌਂਪ ਦਿੱਤਾ ਹੈ। ਛੇਤੀ ਹੀ ਸੰਗਤ ਦੇ ਸਹਿਯੋਗ ਨਾਲ ਇਸਦੀ ਚਾਰ ਦੀਵਾਰੀ ਇੱਕ ਲੱਖ ਇੱਟ ਲਾ ਕੇ ਵਲ ਲਈ ਜਾਵੇਗੀ। ਦਿਨ ਸਮੇਂ ਜਥੇਦਾਰ ਨਿਰਮਲ ਸਿੰਘ, ਦਲੀਪ ਸਿੰਘ ਮੁਹਾਵਾ ਬੈਂਜੋ ਮਾਸਟਰ, ਜਥੇਦਾਰ ਨਿਰੰਜਨ ਸਿੰਘ ਕੱਕੜ ਸੰਤ ਜੀਵਣ ਸਿੰਘ ਹਰਵੇਲ ਸਿੰਘ ਦਾ ਕਵੀਸ਼ਰੀ ਜਥਾ ਅਤੇ ਪੰਡਿਤ ਗੋਪਾਲ ਸਿੰਘ ਜੀ ਦੇ ਰਸਭਿੰਨੇ ਦੀਵਾਨ ਸੱਜੇ। ਸਤਿਗੁਰੂ ਜੀ ਦੀ ਹਾਜ਼ਰੀ ਵਿਚ ਇੱਕ ਘੰਟਾ ਨਾਮ ਸਿਮਰਨ ਅਤੇ ਅੱਧਾ ਘੰਟਾ ਹਜ਼ੂਰੀ ਰਾਗੀਆਂ ਦਾ ਕੀਰਤਨ ਹੋਇਆ। ਸ਼ਹੀਦੀ ਸ਼ਰਧਾਂਜਲੀ ਸਮਾਗਮ ਵਿਚ ਚਾਰ ਹਜ਼ਾਰ ਤੋਂ ਵੱਧ ਸੰਗਤ ਨੇ ਹਾਜ਼ਰੀ ਭਰੀ। ਸ਼ਰਧਾਂਜਲੀ ਸਮਾਗਮ ਵਿਚ ਕੁਝ ਕਵੀਆਂ ਨੇ ਵੀ ਰਚਨਾਵਾਂ ਸੁਣਾਈਆਂ। ਇਸ ਦੀਵਾਨ ਵਿਚ ਕਾ. ਸੋਹਣ ਸਿੰਘ ਜੋਸ਼ ਹੋਰਾਂ ਦੇ ਕੁੜਮ, ਇੱਕ ਪੁਰਾਣੇ ਨਾਮਧਾਰੀ ਪਰਿਵਾਰ ਨਾਲ ਸਬੰਧਿਤ ਬੁੱਧੀਜੀਵੀ ਲੇਖਕ ਪਾਲ ਸਿੰਘ ਜੇਠੂ ਨੰਗਲ ਵੀ ਪਰਿਵਾਰ ਸਣੇ ਦਰਸ਼ਨ ਕਰਨ ਆਏ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਦਾ ਸਾਰ ਕੁਝ ਇਸ ਤਰ੍ਹਾਂ ਸੀ -

ਇਹਨਾਂ ਸ਼ਹੀਦਾਂ ਨੂੰ ਤਿਆਰ ਕਰਨ ਵਾਲੇ, ਉਹਨਾਂ ਦੇ ਪ੍ਰੇਰਣਾ ਸ੍ਰੋਤ ਸਤਿਗੁਰੂ ਰਾਮ ਸਿੰਘ ਜੀ ਹਨ, ਜਿਹਨਾਂ ਨੇ ਇਹ ਸਮਾਂ ਲਿਆਂਦਾ, ਜਿਸ 'ਤੇ ਸਾਰੇ ਭਾਰਤ ਵਾਸੀਆਂ ਨੂੰ ਮਾਣ ਹੈ। ਮਾਤਾ-ਪਿਤਾ ਨੂੰ ਤਿਆਗ ਕੇ ਸੇਵਾ ਕਰਨੀ, ਭਾਈ ਗੁਰਦਾਸ ਜੀ ਕਹਿੰਦੇ ਹਨ, ਕਿਸੇ ਅਰਥ ਨਹੀਂ ਪਰ ਗੁਰਬਾਣੀ ਅਨੁਸਾਰ ਤਾਂ

ਕਹਿੰਦੇ ਹਨ :

ਮਾਤਰ ਪਿਤਰ ਤਿਆਗ ਕੈ ਮਨੁ ਸੰਤਨ ਪਾਹਿ ਬੇਚਾਇਓ॥

(ਸਾਰੰਗ ਮਹਲਾ 5, ਪੰਨਾ 1230, ਸ੍ਰੀ ਆਦਿ ਗ੍ਰੰਥ ਜੀ)

ਸਤਿਗੁਰਾਂ ਦੇ ਬਚਨਾਂ ਤੇ ਸ਼ਹੀਦਾਂ ਨੇ ਫੁੱਲ ਚਾੜ੍ਹੇ। ਪ੍ਰਾਣ ਪਿਆਰੇ ਨਹੀਂ ਕੀਤੇ, ਸਤਿਗੁਰੂ ਵਾਲੇ ਪਾਸੇ ਨੂੰ ਮੁੱਖ ਰੱਖਿਆ। ਸਾਡੇ ਲਈ ਇਹੋ ਪ੍ਰੇਰਨਾ ਹੈ।

ਅਸੀਂ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਜਿਊਂਦੇ ਹਾਂ ਅਤੇ ਸਾਨੂੰ ਵੀ ਅਜਿਹੇ ਕਰਮ ਕਰਨੇ ਚਾਹੀਦੇ ਹਨ, ਜਿਨ੍ਹਾਂ ਨਾਲ ਸਾਡੀਆਂ ਆਉਣ ਵਾਲੀਆਂ ਨਸਲਾਂ ਸਾਡੇ 'ਤੇ ਫ਼ਖ਼ਰ ਕਰ ਸਕਣ।

ਬੱਚਿਆਂ ਨੂੰ ਵੀ ਪਾਠ ਕਰਨਾ ਸਿਖਾਓ ਤਾਂ ਕਿ ਉਹਨਾਂ ਨੂੰ ਗੁਰੂ ਘਰ ਦੀ ਸਮਝ ਆਵੇ ਅਤੇ ਉਹ ਆਗਿਆਕਾਰ ਬੱਚੇ ਬਣਨ। ਪਿਛਲੀ ਰਾਤੀਂ ਉੱਠਣ ਦਾ ਤਕੜੇ ਹੋ ਕੇ ਯਤਨ ਕਰੋ। ਫਿਰ ਨਾਮ ਜਪੋ ਅਤੇ ਦਿਨ ਚੜ੍ਹੇ ਨਾਲ ਬਾਣੀਆਂ ਪੜ੍ਹੋ।

ਸਿਨੇਮਾ ਨਾ ਵੇਖੋ, ਨਾ ਬੱਚਿਆਂ ਨੂੰ ਵੇਖਣ ਦਿਓ। ਇਸ ਤੋਂ ਚੰਗੀ ਘੱਟ ਅਤੇ ਮੰਦੀ ਸਿੱਖਿਆ ਬਹੁਤ ਮਿਲਦੀ ਹੈ। ਇਹ ਚੋਰੀਆਂ, ਧਾੜੇ, ਭ੍ਰਿਸ਼ਟਾਚਾਰ ਅਤੇ ਹੋਰ (ਆਚਰਣ ਦੀ ਗਿਰਾਵਟ) ਦਾ ਪ੍ਰੇਰਕ ਹੈ। ਕੋਈ ਸਿਨੇਮਾ ਵੇਖ ਕੇ ਸੰਤ ਨਹੀਂ ਬਣਿਆ।

ਸਤਿਗੁਰੂ ਅਤੇ ਸੰਗਤ ਵਾਲਾ ਪਾਸਾ ਇੱਕ ਬੰਨੇ ਹੈ, ਦੂਜੇ ਬੰਨੇ ਦੁਨੀਆਂ ਵਾਲਾ ਪਾਸਾ ਹੈ, ਗੁਰੂ ਕੇ ਪਾਸੇ ਆਉ। ਗੁਰਮੁਖ ਬਣੋ।*

ਭਿੱਖੀਵਿੰਡ ਦੇ ਇੱਕ ਖੇਤ ਮਜ਼ਦੂਰ ਭਾਈ ਸਾਧੂ ਸਿੰਘ ਜੋ ਫੌੜੀਆਂ ਨਾਲ ਚਲਦਾ ਹੈ, ਦੀਵਾਨ ਵਿਚ ਆਇਆ ਤੇ ਉਸਨੇ ਆਪਣੀ ਪੈਨਸ਼ਨ ਜੋ 150 ਰੁਪਏ ਗੁਰੂ ਕੇ ਖਜ਼ਾਨੇ ਵਿਚੋਂ ਉਸ ਪਾਸ ਹਰ ਮਹੀਨੇ ਜਾਂਦੀ ਸੀ, ਵਧਾਉਣ ਲਈ ਕਿਹਾ। ਹੁਕਮ ਹੋਇਆ ਕਿ ਅੱਗੇ ਤੋਂ ਇਸ ਨੂੰ ਤਿੰਨ ਸੌ ਮਿਲੇ। ਇਹ ਸੁਤੰਤਰਤਾ ਸੰਗਰਾਮੀ ਸੀ, ਦਸ ਵਰ੍ਹੇ ਜਿਹਲ ਕੱਟੀ ਹੈ।

ਇਹਨਾਂ ਸਮਿਆਂ ਵਿਚ ਹੀ ਬੰਗਲੌਰ ਨਾਮਧਾਰੀ ਫਾਰਮ ਦੇ ਇਕ ਛੱਪੜ ਵਿਚੋਂ ਸੈਂਕੜੇ ਸਥਾਨਕ ਲੋਕ ਧੱਕੇ ਨਾਲ ਮੱਛੀਆਂ ਫੜਨਾ ਚਾਹੁੰਦੇ ਸਨ. ਠਾਕੁਰ ਉਦੇ ਸਿੰਘ ਜੀ ਦੀ ਸੂਝ ਬੂਝ ਅਤੇ ਸਤਿਗੁਰੂ ਜੀ ਦੁਆਰਾ ਗੁਰਦੇਵ ਸਿੰਘ ਮਦਾਰ ਦੀ ਅਗਵਾਈ ਵਿਚ ਭੇਜੇ ਸੁਰੱਖਿਆ ਦਸਤੇ ਦੇ ਸਹਿਯੋਗ ਨਾਲ, ਉਹ ਲੋਕ ਇਸ

ਕਾਰਵਾਈ ਤੋਂ ਪਿੱਛੇ ਹਟ ਗਏ।

**ਅੱਸੂ ਦਾ ਜੱਪ ਪ੍ਰਯੋਗ 1982 ਸ੍ਰੀ ਭੈਣੀ ਸਾਹਿਬ**

ਇਹ 18 ਸਤੰਬਰ ਤੋਂ ਆਰੰਭ ਹੋਇਆ। ਮਾਈਆਂ ਵਾਲੇ ਮੰਦਰ ਵਿਚ 100 ਬੀਬੀਆਂ ਦੇ ਜਥੇ ਨੇ ਵੀ ਪ੍ਰਯੋਗ ਆਰੰਭ ਕੀਤਾ। ਇਸ ਦਾ ਮਤਲਬ ਹੈ, ਅੱਠ ਘੰਟੇ ਰੋਜ਼ਾਨਾ ਨਾਮ ਸਿਮਰਨ। ਅੰਮ੍ਰਿਤ ਵੇਲੇ ਆਸਾ ਦੀ ਵਾਰ ਅਤੇ ਦੁਪਹਿਰ ਤੋਂ ਬਾਅਦ ਰਾਗੀ ਸਿੰਘਾਂ ਦਾ ਕੀਰਤਨ। ਦੁਪਹਿਰੇ ਸਿਮਰਨ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਉਪਦੇਸ਼, ਜਿਸ ਵਿਚ ਆਪ ਕਈ ਵਾਰ ਭਾਈ ਧਿਆਨ ਸਿੰਘ ਕਾਦਰਾਬਾਦੀ ਦੇ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ ਦੀ ਕਥਾ ਕਰਦੇ ਹਨ, ਸੁਣਾਏ ਜਾਂਦੇ ਹਨ। ਇਸ ਸਮੇਂ ਸਤਿਗੁਰੂ ਜੀ ਰਾਤ ਸਾਢੇ ਅੱਠ ਵਜੇ ਬਿਰਾਜ ਕੇ ਸੁਬਹਾ ਇਕ-ਡੇਢ ਵਜੇ ਬਿਸਤਰਾ ਤਿਆਗ ਦਿੰਦੇ ਹਨ।

ਸਤਿਗੁਰੂ ਜੀ ਪਾਸ ਅਨੇਕ ਰੋਗੀ ਦੇਹ ਅਰੋਗਤਾ ਦੀਆਂ ਬੇਨਤੀਆਂ ਲੈ ਕੇ ਪੁੱਜਦੇ ਸਨ। ਆਪ ਉਹਨਾਂ ਨੂੰ ਜਿੱਥੇ ਨਾਮ ਬਾਣੀ ਨਾਲ ਜੁੜਨ ਦੀ ਪ੍ਰੇਰਨਾ ਦਿੰਦੇ ਸਨ, ਉੱਥੇ ਉਹਨਾਂ ਨੂੰ ਸੁਯੋਗ ਡਾਕਟਰਾਂ ਦੀ ਦੱਸ ਵੀ ਪਾਉਂਦੇ। ਧਰਮਸ਼ਾਲਾ ਪਹਾੜੀ ਮੁਕਾਮ ਤੋਂ 18-20 ਕਿਲੋਮੀਟਰ ਪਰ੍ਹਾਂ ਮੈਕਲੋਡ ਗੰਜ ਵਿਚ ਇਕ ਤਿੱਬਤਣ ਬੀਬੀ ਬਿਨਾਂ ਆਪ੍ਰੇਸ਼ਨ ਤੋਂ ਦੇਸੀ ਜੜੀਆਂ-ਬੂਟੀਆਂ ਤੋਂ ਤਿਆਰ ਕੀਤੀਆਂ ਦਵਾਈਆਂ ਨਾਲ ਕੈਂਸਰ ਪੀੜ੍ਹਤਾਂ ਦਾ ਇਲਾਜ ਕਰਦੀ ਸੀ। ਸਤਿਗੁਰੂ ਜੀ ਨੇ ਕਾਫੀ ਲੋਕਾਂ ਨੂੰ ਉਸ ਪਾਸ ਭੇਜਿਆ। ਜਿਹੜੇ ਮਰੀਜ਼ ਇਸ ਸਫ਼ਰ ਦਾ ਕਿਰਾਇਆ ਭਾੜਾ ਨਹੀਂ ਜੁਟਾ ਸਕਦੇ ਸਨ, ਗੁਰੂ ਕੇ ਖਜ਼ਾਨੇ ਵਿਚੋਂ ਉਹਨਾਂ ਦਾ ਪ੍ਰਬੰਧ ਹੋ ਜਾਂਦਾ ਸੀ। ਅਫਰੀਕਾ ਨਿਵਾਸੀ ਗੁਰਚੇਨ ਸਿੰਘ ਫਲੌਰਾ ਨੂੰ ਕਈ-ਕਈ ਮਹੀਨੇ ਸ੍ਰੀ ਭੈਣੀ ਸਾਹਿਬ ਰੱਖ ਕੇ ਉਸ ਪਾਸੋਂ ਅਨੇਕ ਅਸਾਧ ਰੋਗੀਆਂ ਨੂੰ ਕੁਦਰਤੀ ਇਲਾਜ ਦੁਆਰਾ ਰੋਗ ਮੁਕਤ ਕੀਤਾ। ਦਰਅਸਲ ਸਤਿਗੁਰੂ ਜੀ ਇਸ ਰਾਇ ਦੇ ਸਨ ਕਿ ਮਨੁੱਖ ਜਿਤਨਾ ਗੂੜ੍ਹਾ ਆਪਣਾ ਨਾਤਾ ਪ੍ਰਕਿਰਤੀ ਨਾਲ ਬਣਾਈ ਰੱਖੇਗਾ ਉਤਨਾ ਹੀ ਤੰਦਰੁਸਤ ਰਹੇਗਾ। ਉਹਨਾਂ ਲਈ ਪੱਛਮੀ ਚਕਿਤਸਾ ਕੋਈ ਓਪਰੀ ਨਹੀਂ ਸੀ, ਫਿਰ ਵੀ ਉਹ ਇਲਾਜ ਦੀਆਂ ਭਾਰਤੀ ਤੇ ਹੋਰ ਦੇਸੀ ਪ੍ਰਣਾਲੀਆਂ ਵਰਤਣ 'ਤੇ ਵੀ ਜ਼ੋਰ ਦਿਆ ਕਰਦੇ ਸਨ।

ਇਸ ਪ੍ਰਯੋਗ ਮੇਲੇ ਸਮੇਂ ਹੀ ਹਵਨ ਯੱਗ ਸਾਲਾ, ਜੋ ਸਤਿਗੁਰੂ ਪ੍ਰਤਾਪ

ਸਿੰਘ ਜੀ ਨੇ ਵੰਡ ਤੋਂ ਕੋਈ ਦਸ ਸਾਲ ਪਹਿਲਾਂ ਬਣਵਾਈ ਸੀ, ਵਿਖੇ ਕਈ ਦਿਨ ਅਖੰਡ ਹਵਨ ਯੱਗ ਅਤੇ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦੇ ਭੋਗ ਵੀ ਪਾਏ ਗਏ। ਇਸ ਪ੍ਰਯੋਗ ਸਮੇਂ ਸ਼੍ਰੋਮਣੀ ਹਜ਼ੂਰੀ ਪ੍ਰਚਾਰਕ, ਪੰਡਿਤ ਗੋਪਾਲ ਸਿੰਘ, ਜਥੇਦਾਰ ਗਿਆਨ ਸਿੰਘ-ਦਾਨ ਸਿੰਘ, ਜਥੇ. ਨਿਰੰਜਨ ਸਿੰਘ ਕੱਕੜ, ਜਥੇ. ਬਹਾਦਰ ਸਿੰਘ, ਜਥੇ. ਹਜਾਰਾ ਸਿੰਘ ਲਖਨਊ ਅਤੇ ਸੰਤ ਜੀਵਨ ਸਿੰਘ ਕਵੀਸ਼ਰ ਆਦਿ ਸਮੇਂ-ਸਮੇਂ ਦੀਵਾਨ ਸਜਾਉਂਦੇ ਰਹੇ। ਸੰਤ ਰਜਿੰਦਰ ਸਿੰਘ ਨਿਰਾਲਾ ਇੱਕ ਹੋਰ ਸਾਧੂ ਵੀ ਇੱਥੇ ਪੁੱਜੇ ਹੋਏ ਸਨ।

ਚਾਰ ਸੋਧੀ ਸਿੰਘਾਂ ਦਾ ਇੱਕ ਗਰੁੱਪ ਹਜਾਰੀ ਬਾਗ (ਬਿਹਾਰ, ਹੁਣ ਝਾਰਖੰਡ) ਨੂੰ ਭੇਜ ਕੇ ਸਤਿਗੁਰੂ ਜੀ ਸੂਬਾ ਸਾਹਿਬ ਸਿੰਘ ਹੋਰਾਂ ਦੀ ਸ਼ਹੀਦੀ ਵਾਲੇ ਸ਼ਹਿਰ ਵਿਚ ਨਾਮ ਸਿਮਰਨ ਦੀ ਅਖੰਡ ਵਰਨੀ ਤੋਰਨ ਦਾ ਆਦੇਸ਼ ਦਿੱਤਾ। ਇਸ ਕਾਰਜ ਲਈ ਸਤਿਗੁਰੂ ਜੀ ਨੇ ਪਿਛਲੇ ਸਾਲ ਇਕ ਕੋਠੀ ਇੱਥੇ ਖ਼ਰੀਦ ਲਈ ਸੀ। ਆਪਣੀ ਇਤਿਹਾਸਕ ਧਰੋਹਰ ਪ੍ਰਤੀ ਵੀ ਸਤਿਗੁਰੂ ਜੀ ਹਮੇਸ਼ਾਂ ਫਿਕਰਮੰਦ ਰਹਿੰਦੇ ਹਨ। ਹੁਕਮ ਅਨੁਸਾਰ ਸੰਤ ਜੀਵਨ ਸਿੰਘ ਨੇ ਭਾਈ ਕਾਦਰਾਬਾਦੀ ਵਾਲੇ ਸਤਿਗੁਰੂ ਬਿਲਾਸ ਦੀ ਕਥਾ ਵੀ ਇਸ ਪ੍ਰਯੋਗ ਵਿਚ ਕੀਤੀ। ਉਹ ਇਕ ਸਫਲ ਕਵੀਸ਼ਰ ਜਿਉਂ ਹੀ ਸਫਲ ਕਥਾ ਵਾਚਕ ਵੀ ਸਿੱਧ ਹੋਏ।

ਇਹਨਾਂ ਦਿਨਾਂ ਵਿਚ ਹੀ ਸਿਮ੍ਰਤੀ ਮੰਦਰ ਦੀਆਂ ਪੱਲੇ ਜੋੜੀਆਂ ਦੀ ਸੇਵਾ ਸੰਤ ਕੁਲਦੀਪ ਸਿੰਘ ਦੀ ਅਗੁਆਈ ਵਿਚ ਜਲੰਧਰ ਅਤੇ ਫਗਵਾੜੇ ਦੀ ਸੰਗਤ ਕਰ ਰਹੀ ਸੀ। ਇਸ ਪ੍ਰਯੋਗ ਸਮੇਂ ਹੀ ਹਰਖੋਵਾਲ ਡੇਰੇ ਦੇ ਮੁਖੀ ਸੰਤ ਮਹਿੰਦਰ ਸਿੰਘ ਜੀ ਸਤਿਗੁਰੂ ਜੀ ਪ੍ਰਤੀ ਸਤਿਕਾਰ ਭੇਂਟ ਕਰਨ ਆਏ। ਉਹਨਾਂ ਤੋਂ ਪਹਿਲੇ ਸੰਤ ਜਵਾਲਾ ਸਿੰਘ ਜੀ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਹੁਤ ਵਧੀਆ ਸਬੰਧ ਸਨ। ਸਤਿਗੁਰੂ ਜੀ ਪਹਿਲੇ ਸਤਿਗੁਰੂ ਸਾਹਿਬਾਨ ਦੇ ਸਮੇਂ ਦੇ ਜਿਹਨਾਂ ਅਦਾਰਿਆਂ, ਸਾਧੂਆਂ, ਸੱਜਣਾਂ ਨਾਲ ਮਧੁਰ ਸਬੰਧ ਸਨ, ਉਹਨਾਂ ਨੂੰ ਤਾਂ ਜੀਵਿਤ ਰੱਖ ਹੀ ਰਹੇ ਹਨ, ਉਹਨਾਂ ਦਾ ਹੋਰ ਨਵੇਂ ਥਾਂਵਾਂ, ਵਿਅਕਤੀਆਂ ਨੂੰ ਵੀ ਆਪਣੇ ਸਨੇਹ ਪਾਸ਼ ਵਿਚ ਲੈਣ ਦਾ ਯਤਨ ਹਮੇਸ਼ਾਂ ਜਾਰੀ ਰਹਿੰਦਾ ਹੈ।

ਨਾਮ-ਸਿਮਰਨ ਜੱਪ ਪ੍ਰਯੋਗ ਵਿਚ ਮਾ. ਨਿਹਾਲ ਸਿੰਘ ਅਤੇ ਪੰ. ਗੋਪਾਲ ਸਿੰਘ ਜੀ ਨਾਮਧਾਰੀ ਇਤਿਹਾਸ ਦੇ ਪ੍ਰਮਾਣਿਕ ਸਰੋਤ, ਸਤਿਗੁਰੂ

ਬਿਲਾਸ, ਕ੍ਰਿਤ ਸੰਤ ਸੰਤੋਖ ਸਿੰਘ ਬਾਹੋਵਾਲ ਦੀ ਕਥਾ ਵੀ ਕਰਵਾਉਂਦੇ ਰਹੇ। ਇਸ ਗ੍ਰੰਥ ਵਿਚ ਐਸੇ ਪ੍ਰਸੰਗ ਹਨ, ਜਿਹਨਾਂ ਨੂੰ ਸੁਣਨ ਮਾਤਰ ਨਾਲ ਪ੍ਰਾਣੀ ਉਚ ਆਤਮਿਕ ਮੰਡਲ ਦਾ ਵਾਸੀ ਹੋ ਜਾਂਦਾ। ਵੈਸੇ ਵੀ ਜਪ ਪ੍ਰਯੋਗ ਸਮੇਂ ਗੁਰੂ ਦਰਸ਼ਨਾਂ ਦਾ ਅਦਭੁੱਤ ਸਮਾਂ ਲਗਾਤਾਰ ਬਣਿਆ ਰਹਿੰਦਾ ਸੀ। ਕਈ ਕਈ ਗੁਰੂ ਪਿਆਰੇ ਆਪਣੇ ਸਤਿਗੁਰੂ ਦੁਆਰਾ ਇਕ ਵੇਰ ਉਹਨਾਂ ਵੱਲ ਨੇਤਰ ਭਰ ਕੇ ਤੱਕ ਲੈਣ ਨਾਲ ਹੀ ਆਪਣਾ ਵਕਤ ਸਫਲ ਹੋਇਆ ਸਮਝਦੇ।

ਗੁਰੂ-ਮਹਿਲ ਮਾਤਾ ਚੰਦ ਕੌਰ ਜੀ, ਹਮੇਸ਼ਾਂ ਜਿਉਂ ਇਸ ਪ੍ਰਯੋਗ ਮੇਲੇ ਸਮੇਂ ਵੀ ਗੁਰੂ ਘਰ ਨਾਲ ਸਬੰਧਿਤ ਸੇਵਾਵਾਂ ਨਿਭਾਉਣ ਹਿਤ, ਮਾਈਆਂ-ਬੀਬੀਆਂ ਦੇ ਜਥੇ ਨਾਲ ਜੁਟੇ ਰਹਿੰਦੇ ਸਨ।

ਗੰਗਾ ਨਗਰ (ਰਾਜਸਥਾਨ) ਜ਼ਿਲ੍ਹੇ ਦੇ ਚੱਕ 58 ਆਰ. ਬੀ. ਦੇ ਸੂਬਾ ਜਵੰਦ ਸਿੰਘ ਢੋਟੀਆਂ ਵਾਲੇ ਦੇਹ ਕਾਰਨ ਤਕਲੀਫ਼ ਵਿਚ ਸਨ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪਿਆਰੇ ਸਿੱਖ ਦੀ ਭਾਵਨਾ ਨੂੰ ਸਮਝਦਿਆਂ ਸੰਤ ਮਹਿੰਦਰ ਸਿੰਘ ਪਨਿਹਾਰੀ ਅਤੇ ਮੈਂਬਰ ਹਰਬੰਸ ਸਿੰਘ ਸੰਤ ਨਗਰ ਨੂੰ ਸੂਬਾ ਜੀ ਪਾਸ ਭੇਜਿਆ। ਸਿੰਘਾਂ ਦੇ ਦਰਸ਼ਨ ਕਰਕੇ ਸੂਬਾ ਜੀ ਇਕ ਵੇਰ ਚੜ੍ਹਦੀ ਕਲਾ ਵਿਚ ਹੋ ਗਏ।

ਨਾਮ-ਦਾਨ, ਪ੍ਰੇਮ-ਭਗਤੀ ਅਤੇ ਸਤਿਗੁਰੂ ਦੀ ਕਿਰਪਾ ਦੀ ਸਦਾ ਕਾਮਨਾ ਕਰਨ ਵੇਲੇ ਸੇਠ ਵਜਿੰਦਰ ਸਿੰਘ ਸੇਠੀ, ਜਿਹਨਾਂ ਨੂੰ ਮਾੜੀ ਸਿਹਤ ਕਾਰਨ ਸਤਿਗੁਰੂ ਜੀ ਆਪਣੇ ਪਾਸ ਸ੍ਰੀ ਭੈਣੀ ਸਾਹਿਬ ਬੁਲਾ ਲਿਆ ਸੀ, ਚਲਾਣਾ ਕਰ ਗਏ। ਸਤਿਗੁਰੂ ਜੀ ਨੇ ਸਸਕਾਰ 'ਤੇ ਦਰਸ਼ਨ ਦੇ ਕੇ ਆਪਣੇ ਸਿੱਖ ਦਾ ਮਾਣ ਵਧਾਇਆ।

9 ਅਕਤੂਬਰ ਨੂੰ ਸ੍ਰੀ ਭੈਣੀ ਸਾਹਿਬ ਵਿਚ ਮਹਾਰਾਜ ਬੀਰ ਸਿੰਘ ਦੁਆਰਾ ਮੱਝਾਂ, ਮੁਰਹਾ ਤੇ ਨੀਲੀ ਰਾਵੀ ਦੀਆਂ ਅਤੇ ਸਾਹੀਵਾਲ ਅਤੇ ਹਰਿਆਣਾ ਨਸਲ ਦੀਆਂ ਗਊਆਂ ਦੀ ਹੌਂਸਲਾ ਅਫ਼ਜ਼ਾਈ ਲਈ, ਸਤਿਗੁਰੂ ਜੀ ਦੇ ਹੁਕਮ 'ਤੇ ਪਸ਼ੂ ਪ੍ਰਦਰਸ਼ਨੀ ਲਾਈ ਗਈ। ਇਲਾਕੇ ਦੇ ਪਸ਼ੂ ਪਾਲਕਾਂ ਨੇ ਭਾਗ ਲਿਆ। ਜੇਤੂਆਂ ਨੂੰ ਨਕਦ ਇਨਾਮ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਦਿੱਤੇ ਗਏ।

ਨਵਾਂ ਜ਼ਮਾਨਾ ਨਾਲ ਸਬੰਧਿਤ ਉੱਘੇ ਪੱਤਰਕਾਰ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਦਾ ਸਤਿਕਾਰ ਸਮਾਗਮ, ਲਾਜਪਤ ਨਗਰ, ਜਲੰਧਰ ਵਿਖੇ 10

ਅਕਤੂਬਰ ਨੂੰ ਹੋਇਆ। ਸੰਤ ਜਗਦੀਸ਼ ਸਿੰਘ ਵਰਿਆਮ ਦੀ ਬੇਨਤੀ 'ਤੇ ਸਤਿਗੁਰੂ ਜੀ ਨੇ ਬਲਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਨਾਮਧਾਰੀ ਸੰਗੀਤਕਾਰਾਂ ਦੀ ਯੁਵਾ ਜੋੜੀ ਨੂੰ ਵੀ ਇਸ ਸਮਾਗਮ ਵਿਚ ਗਾਉਣ-ਵਜਾਉਣ ਲਈ ਭੇਜਿਆ ਅਤੇ ਸਮਾਗਮ ਵਿਚ ਢੁੱਕਵਾਂ ਆਰਥਿਕ ਸਹਿਯੋਗ ਭੇਜ ਕੇ ਇਸ ਨੂੰ ਸਫਲ ਵੀ ਬਣਾਇਆ। ਸਤਿਗੁਰੂ ਜੀ ਹਰ ਪੰਜਾਬੀ ਅਦੀਬ, ਲੇਖਕ, ਕਲਾਕਾਰ, ਪੱਤਰਕਾਰ, ਸੰਪਾਦਕ ਆਦਿ ਬਾਰੇ ਇਹੋ ਸਮਝਦੇ ਹਨ ਕਿ ਸਾਡੀ ਮਾਤ ਭਾਸ਼ਾ ਦੀ ਕਿਸੇ ਵੀ ਰੂਪ ਵਿਚ ਸੇਵਾ ਨਿਭਾਉਣ ਵਾਲਾ ਸੱਜਣ, ਸਾਡਾ ਹੀ ਕੰਮ ਕਰ ਰਿਹਾ ਹੈ। ਕਵੀ ਪ੍ਰੀਤਮ ਸਿੰਘ ਜੀ ਨੂੰ ਉਪਰੋਕਤ ਸਮਾਗਮ ਵਿਚ ਭਾਗ ਲੈਣ ਲਈ ਭੈਣੀ ਸਾਹਿਬੋਂ ਉਚੇਚਾ ਭੇਜਿਆ ਸੀ।

ਇਕ ਦਿਨ ਪੁਰਾਣੇ ਕੀਰਤਨੀਏ ਸੰਤ ਪ੍ਰੀਤਮ ਸਿੰਘ ਪੱਦੀ-ਖਾਲਸਾ (ਜਲੰਧਰ) ਨੂੰ ਸਤਿਗੁਰੂ ਜੀ ਨੇ ਉਚੇਚਾ ਕਾਰ ਭੇਜ ਕੇ ਬੁਲਾਇਆ। ਉਹ ਬੇਸ਼ੱਕ ਚਿਰ ਤੋਂ ਅਧਰੰਗ ਦੇ ਮਰੀਜ਼ ਸਨ, ਪਰ ਆਸਾ ਦੀ ਵਾਰ ਦੇ ਕੀਰਤਨ ਦੌਰਾਨ, ਉਹਨਾਂ ਦੀ ਆਵਾਜ਼ ਅਸਮਾਨ ਗੁੰਜਾ ਰਹੀ ਸੀ। ਉਹਨਾਂ ਨੇ ਬਹੁਤ ਵੈਰਾਗ ਮਈ ਕੀਰਤਨ ਕਰਕੇ ਗੁਰੂ ਕੀਆਂ ਖੁਸ਼ੀਆਂ ਲਈਆਂ।

ਇਸ ਪ੍ਰਯੋਗ ਸਮੇਂ ਸੰਤ ਜੋਗਿੰਦਰ ਸਿੰਘ ਮੋਨੀ, ਹੈੱਡ ਪੁਜਾਰੀ ਗੁਰਦੁਆਰਾ ਸੱਚਖੰਡ ਨੰਦੇੜ ਵੀ ਆਏ। ਪਿਛਲੇ ਸਾਲ ਸਤਿਗੁਰੂ ਜੀ ਦਾ ਇਹਨਾਂ ਹਜ਼ੂਰ ਸਾਹਿਬ ਵਿਖੇ ਸੁਆਗਤ ਸਤਿਕਾਰ ਕੀਤਾ ਸੀ। ਹੁਣ ਸਤਿਗੁਰੂ ਜੀ ਨੇ ਆਪ ਨੂੰ ਬੜੇ ਅਦਬ, ਸਤਿਕਾਰ, ਸਨਮਾਨ ਨਾਲ ਵਿਦਾ ਕੀਤਾ।

ਮੋਨੀ ਜੀ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਇੰਦਰ ਦੀ ਦੇਵ ਸਭਾ ਨਾਲੋਂ ਵੀ ਇਸ ਦੀਵਾਨ ਦੀ ਅਨੂਪਮ ਛਬ ਹੈ। ਪੰਜਾਬ ਦੇ ਪੀ. ਡਬਲਯੂ. ਡੀ. ਮੰਤਰੀ ਸ੍ਰ. ਬੇਅੰਤ ਸਿੰਘ ਨੇ ਵੀ ਬੋਲਦਿਆਂ ਕਿਹਾ ਕਿ ਉਹ ਗੁਰੂ ਘਰ ਵਿਚ ਵਜ਼ੀਰ ਬਣ ਕੇ ਨਹੀਂ ਆਉਂਦੇ, ਸਗੋਂ ਸੰਗਤ ਦਾ ਦਾਸ ਬਣ ਕੇ ਆਉਂਦੇ ਹਨ।" ਇਸ ਪ੍ਰਯੋਗ ਵਿਚ ਸੰਗੀਤ-ਮਹਿਫ਼ਿਲਾਂ ਵੀ ਸਜਦੀਆਂ ਰਹੀਆਂ। ਮੇਲੇ ਦੇ ਦੂਜੇ ਦਿਨ 12 ਅਕਤੂਬਰ ਨੂੰ ਵਜਿੰਦਰ ਸਿੰਘ ਸੇਠੀ ਦਾ ਭੋਗ ਵੀ ਸ਼ਾਮ ਦੇ ਦੀਵਾਨ ਵਿਚ ਪਿਆ। 13 ਅਕਤੂਬਰ ਮੇਲੇ ਦੇ ਭੋਗ ਵਾਲੇ ਦਿਨ ਹਿਮਾਚਲ ਪ੍ਰਦੇਸ਼ ਦਾ ਪੀ. ਡਬਲਯੂ. ਡੀ. ਮੰਤਰੀ ਸ੍ਰੀ ਸੁਖ ਰਾਮ ਮੰਡੀ ਨੇ ਦੀਵਾਨ ਦੀ ਹਾਜ਼ਰੀ ਭਰੀ। ਇਸ

ਦਿਨ 33 ਜੋੜਿਆਂ ਦੇ ਅਨੰਦ ਹੋਏ। ਤਕਰੀਰਾਂ ਸਮੇਂ ਮੰਤਰੀ ਸੁਖ ਰਾਮ ਨੇ ਦਾਜ ਦਹੇਜ ਰਸਮਾਂ ਰਹਿਤ ਵਿਆਹਾਂ ਦੀ ਪ੍ਰਸ਼ੰਸਾ ਕੀਤੀ। ਪੰਜਾਬ ਦੇ ਮੁੱਖ ਮੰਤਰੀ ਸ੍. ਦਰਬਾਰਾ ਸਿੰਘ ਨੇ ਕਿਹਾ, "ਇਹ ਸੰਪ੍ਰਦਾਇ ਸਿੱਖ ਰਵਾਇਤਾਂ ਨੂੰ ਜਿਉਂ ਦਾ ਤਿਉਂ ਰੱਖ ਰਹੀ ਹੈ। ਇੱਥੇ ਪੰਡਾਲ ਵਿਚ ਪੂਰਨ ਸਾਂਤੀ ਹੁੰਦੀ ਹੈ। ਜਿੰਨੀ ਦੇਰ ਮਨ ਦੀ ਅਸ਼ਾਂਤੀ ਨਾ ਮਿਟੇ, ਕੰਮ ਅਧੂਰੇ ਰਹਿ ਜਾਂਦੇ ਹਨ। ਅੱਜ ਬਹੁਤ ਲੋੜ ਹੈ, ਬਾਣੀ ਦਾ ਪ੍ਰਸਾਰ ਜ਼ਿਆਦਾ ਕੀਤਾ ਜਾਏ। ਪਰ ਜੋ ਲੋਕ ਗੁਰਬਾਣੀ ਦੇ ਦਾਅਵੇਦਾਰ ਹਨ, ਉਹ ਅਸ਼ਾਂਤੀ ਦਾ ਵਿਸਤਾਰ ਕਰਨ 'ਤੇ ਲੱਗੇ ਹੋਏ ਹਨ। ਹਵਨ ਯੱਗ ਵਾਯੂ ਮੰਡਲ ਨੂੰ ਪ੍ਰਦੂਸ਼ਿਤ ਹੋਣ ਤੋਂ ਬਚਾਉਂਦਾ ਹੈ। ਇਤਿਹਾਸ ਗਵਾਹ ਹੈ ਕਿ ਇਸ ਪੰਥ ਨੇ ਅੰਗਰੇਜ਼ਾਂ ਦੇ ਖਿਲਾਫ਼ ਬਗਾਵਤ ਕੀਤੀ।"

ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਕਿਹਾ ਕਿ ਜੀਵ ਹਿੰਸਾ ਕਰਨ ਵਾਲੀ ਬਿਰਤੀ ਹੀ ਸਾਰੀਆਂ ਉਪਾਧੀਆਂ ਦਾ ਮੂਲ ਹੈ। ਕਾ. ਸੋਹਣ ਸਿੰਘ ਜੋਸ਼ ਜੀ ਨੇ ਲਿਖਿਆ ਹੈ : ਧਰਮ ਦਾ ਜਨਮ ਦਰੜੇ-ਫਰੜੇ ਲੋਕਾਂ ਦੀ ਨਿਜ਼ਾਤ ਦਾ ਪੈਗਾਮ ਲੈ ਕੇ ਆਉਂਦਾ ਹੈ।

ਆਪ ਜੀ ਨੇ ਅਨੰਦ ਕਾਰਜ ਕਰਵਾਉਣ ਵਾਲਿਆਂ ਨੂੰ ਕਿਹਾ ਕਿ ਲੜਕੀ ਵਾਲਿਆਂ ਦੇ ਘਰੋਂ ਕਿਸੇ ਥੋੜ੍ਹੀ ਜਿਹੀ ਚੀਜ਼ ਦੀ ਵੀ ਝਾਕ ਨਾ ਰੱਖੀ ਜਾਵੇ ਤੇ ਸ੍ਰੀ ਉਪਦੇਸ਼ ਦੇ ਨਾਲ ਹੀ ਮੇਲੇ ਦੀ ਸਮਾਪਤੀ ਹੋ ਗਈ।

ਇਸ ਮੇਲੇ ਦੌਰਾਨ ਨਾਮਧਾਰੀ ਦਰਬਾਰ ਦੁਆਰਾ ਪਾਸ ਕੀਤੇ ਮਤਿਆਂ ਵਿਚ, ਕਾਮਰੇਡ ਜੋਸ਼ ਜੀ ਦੇ ਨਿਧਨ ਤੇ ਸ਼ੋਕ ਮਹਿਸੂਸ ਕਰਕੇ ਉਹਨਾਂ ਦੀ ਲੰਮੀ ਘਾਲਣਾ ਨੂੰ ਚੇਤੇ ਕਰਦਿਆਂ ਉਹਨਾਂ ਦੇ ਪਰਿਵਾਰ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ, ਕੇਂਦਰੀ ਪੰਜਾਬੀ ਲੇਖਕ ਸਭਾ, ਭਾਰਤੀ ਕਮਿਊਨਿਸਟ ਪਾਰਟੀ ਅਤੇ ਲੋਕਾਂ ਨਾਲ ਹਮਦਰਦੀ ਪ੍ਰਗਟ ਕੀਤੀ ਗਈ। ਦੂਜੇ ਮਤੇ ਦੁਆਰਾ ਨਿਹੱਥੇ ਫਲਸਤੀਨੀ ਲੋਕਾਂ ਦੇ ਕਤਲੋਗਾਰਤ ਤੇ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ। ਪੰਜਾਬ ਤੇ ਦੇਸ਼ ਵਿਚ ਵਾਪਰ ਰਹੀਆਂ ਹਿੰਸਕ ਫਿਰਕੂ ਘਟਨਾਵਾਂ ਪ੍ਰਤੀ ਚਿੰਤਾ ਪ੍ਰਗਟ ਕਰਦਿਆਂ, ਸਬੰਧਿਤ ਧਿਰਾਂ ਨੂੰ ਸ਼ਾਂਤੀ, ਸਹਿ-ਹੋਂਦ ਬਣਾਈ ਰੱਖਣ ਦੀ ਅਪੀਲ ਕੀਤੀ। ਗਿਆਨੀ ਜ਼ੈਲ ਸਿੰਘ ਜੀ ਨੂੰ ਦੇਸ਼ ਦਾ ਰਾਸ਼ਟਰਪਤੀ ਚੁਣੇ ਜਾਣ 'ਤੇ ਵਧਾਈ ਭੇਜਦਿਆਂ ਉਹਨਾਂ ਨੂੰ ਇਸ ਪਦਵੀ 'ਤੇ ਚੁਣਨ ਲਈ ਪ੍ਰਧਾਨ ਮੰਤਰੀ

ਇੰਦਰਾ ਗਾਂਧੀ ਦਾ ਧੰਨਵਾਦ ਵੀ ਕੀਤਾ।

17 ਅਕਤੂਬਰ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਆਪਣੇ ਪਿਆਰੇ ਸਿੱਖ, ਸ੍ਰ. ਕਰਤਾਰ ਸਿੰਘ ਸੋਖੀ ਐਕਸ ਐੱਮ. ਐੱਲ. ਏ. ਦਾ ਭੋਗ ਆਪ ਦੀ ਹਜ਼ੂਰੀ ਵਿਚ ਪਾਂਡਵ ਨਗਰ ਵਿਖੇ ਪਾਇਆ ਗਿਆ। ਇਹ ਸਿੰਘ 28 ਜੂਨ ਨੂੰ ਪੂਰਾ ਹੋਇਆ ਸੀ ਪਰ ਪਰਿਵਾਰ ਦਾ ਕਹਿਣਾ ਸੀ ਕਿ ਭੋਗ ਉਦੋਂ ਪਵੇਗਾ, ਜਦੋਂ ਸਤਿਗੁਰੂ ਜੀ ਦਰਸ਼ਨ ਦੇਣਗੇ। ਸੋ ਅੱਜ ਤਿੰਨ ਮਹੀਨੇ ਉਨੀ ਦਿਨਾਂ ਬਾਅਦ ਸੋਖੀ ਜੀ ਦਾ ਭੋਗ ਪਿਆ। ਪਹਿਲਾਂ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ। ਸਲੋਕਾਂ ਬਾਅਦ ਹਜ਼ੂਰੀ ਰਾਗੀਆਂ ਹਰਭਜਨ ਸਿੰਘ ਸਿਤਾਰ, ਖਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ ਦਾ ਕੀਰਤਨ ਹੋਇਆ। ਥਾਈਲੈਂਡ, ਯੂ. ਕੇ., ਨੈਰੋਬੀ ਅਤੇ ਭਾਰਤ ਦੇ ਕਈ ਪ੍ਰਾਂਤਾਂ ਤੋਂ ਸੰਗਤ ਪੁੱਜੀ ਸੀ। ਇਹ ਸਭ ਸੋਖੀ ਜੀ ਦੇ ਸਤਿਗੁਰੂ ਜੀ ਪ੍ਰਤੀ ਸਮਰਪਣ ਭਾਵ ਕਾਰਨ ਸੀ। ਐੱਮ. ਪੀ. ਹਰਵਿੰਦਰ ਸਿੰਘ ਹੰਸਪਾਲ ਨੇ ਮੰਚ ਸੰਭਾਲਿਆ ਅਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵਲੋਂ ਸ਼ੋਕ ਸੁਨੇਹਾ ਪੜ੍ਹਿਆ, ਜਿਸ ਵਿਚ ਸੋਖੀ ਹੋਰਾਂ ਦੀ ਦਿੱਲੀ ਅਸੈਂਬਲੀ ਦਾ ਮੈਂਬਰ ਰਹਿਣ ਸਮੇਂ ਕੀਤੀ ਸੇਵਾ ਦਾ ਜ਼ਿਕਰ ਸੀ। ਗਿਆਨੀ ਅਜਾਇਬ ਸਿੰਘ, ਅਮਰ ਸਿੰਘ ਨਿਰਮਾਣ, ਬਲਵੰਤ ਸਿੰਘ ਸੋਖੀ ਸੋਧੀ ਅਤੇ ਕਿਸ਼ੋਰ ਲਾਲ ਸਾਬਕਾ ਵਿਧਾਇਕ ਨੇ ਸ਼ਰਧਾ ਪੁਸ਼ਪ ਭੇਂਟ ਕੀਤੇ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਕਿਹਾ, "ਕੁਝ ਲੋਕ ਏਥੋਂ ਦੀ ਨਾਮਧਾਰੀ ਕਾਲੋਨੀ ਨੂੰ ਰਾਮਗੜ੍ਹੀਆ ਅਧਾਰ 'ਤੇ ਬਣਾਉਣਾ ਚਾਹੁੰਦੇ ਸਨ, ਉਦੋਂ ਸੋਖੀ ਸਾਹਿਬ ਹੀ ਸਨ, ਜਿਹਨਾਂ ਇਸ ਆਧਾਰ ਦੀ ਵਿਰੋਧਤਾ ਕੀਤੀ ਅਤੇ ਇਸ ਕਾਲੋਨੀ ਨੂੰ ਨਾਮਧਾਰੀ ਨਾਮ ਦਿਵਾਇਆ। ਵਸੋਂ ਭਾਵੇਂ ਰਾਮਗੜ੍ਹੀਆਂ ਦੀ ਹੀ ਸੀ, ਪਰ ਸਨ ਇਹ ਸਾਰੇ ਨਾਮਧਾਰੀ। ਨਵੀਂ ਦਿੱਲੀ ਦੀ ਇਕ ਸੜਕ ਦਾ ਨਾਮ "ਸਤਿਗੁਰੂ ਰਾਮ ਸਿੰਘ ਮਾਰਗ" ਵੀ ਕਰਤਾਰ ਸਿੰਘ ਸੋਖੀ ਦੀ ਦੇਣ ਹੈ। ਜਿਹਨਾਂ ਦਾ ਸਤਿਗੁਰੂ, ਸਤਿਗੁਰੂ ਪ੍ਰਤਾਪ ਸਿੰਘ ਹੋਵੇ ਤੇ ਜਿਨ੍ਹਾਂ ਦਾ ਭਰਾ ਬਲਵੰਤ ਸਿੰਘ ਸੋਧੀ ਵਰਗਾ ਹੋਵੇ, ਉਸ ਨੂੰ ਕਾਹਦੀ ਘਾਟ ਹੋ ਸਕਦੀ ਹੈ?"*

9 ਨਵੰਬਰ ਨੂੰ ਦਮਦਮਾ (ਸਿਰਸਾ) ਵਿਖੇ ਬੀਬੀ ਚੰਦ ਕੌਰ ਧਰਮ ਪਤਨੀ ਸੰਤ ਨਿਧਾਨ ਸਿੰਘ ਬਾਜੇਵਾਲਾ, ਜੋ ਪਿਛਲੇ ਦਿਨਾਂ ਵਿਚ ਚਲਾਣਾ ਕਰ ਗਏ ਸਨ, ਨਮਿੱਤ ਹੋਏ ਭੋਗ ਮੇਲੇ 'ਤੇ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ, ਦਿਨ ਭਰ

ਦੀਵਾਨ ਸਜੇ। ਇਸ ਤੋਂ ਪਹਿਲਾਂ ਸਤਿਗੁਰੂ ਜੀ ਹੈਦਰਾਬਾਦ ਔਰੰਗਾਬਾਦ ਬੰਬਈ ਆਦਿ ਸਥਾਨਾਂ 'ਤੇ ਦੌਰਾ ਕਰ ਆਏ ਸਨ। ਕੰਗਣਪੁਰ ਸਿਰਸਾ ਪਿੰਡ ਦੀ ਸਰਪੰਚੀ ਦਾ ਵਿਵਾਦ ਚੱਲ ਰਿਹਾ ਸੀ। ਦੋਵੇਂ ਧਿਰਾਂ ਨਾਮਧਾਰੀ ਸਨ। ਸਤਿਗੁਰੂ ਜੀ ਦੇ ਹੁਕਮ ਕਰਨ ਤੇ ਸਰਪੰਚ ਦਰਸ਼ਨ ਸਿੰਘ ਕੱਕੜ ਨੇ ਬੀ. ਡੀ. ਓ. ਸਿਰਸਾ ਦੇ ਨਾਂ ਸਰਪੰਚ ਪਦਵੀ ਤੋਂ ਅਸਤੀਫੇ ਵਾਲਾ ਪੱਤਰ ਸਤਿਗੁਰੂ ਜੀ ਨੂੰ ਸੌਂਪ ਦਿੱਤਾ। ਪਰਿਵਾਰ ਸਮੇਤ ਹੱਥ ਜੋੜ ਕੇ ਖਲੋ ਗਿਆ ਕਿ ਜੋ ਹੁਕਮ ਹੋਵੇ ਪਰਵਾਨ ਹੈ। ਕੁਝ ਚਿਰ ਸੋਚ ਵਿਚਾਰ ਕੇ ਅਤੇ ਕੁਝ ਤਾੜਨਾਵਾਂ ਦਰਸ਼ਨ ਸਿੰਘ ਹੋਰਾਂ ਨੂੰ ਕਰਕੇ ਆਪ ਜੀ ਨੇ ਅਸਤੀਫ਼ੇ ਵਾਲਾ ਕਾਗਜ਼ ਉਸੇ ਨੂੰ ਮੋੜ ਦਿੱਤਾ। ਜੈਕਾਰੇ ਗੂੰਜ ਉੱਠੇ। ਪਿੰਡ ਸਾਰਾ ਏਕਤਾਮਈ ਹੋ ਗਿਆ। ਦਰਸ਼ਨ ਸਿੰਘ ਦੇ ਪਹਿਲਵਾਨ ਪੁੱਤਰ ਮੁਖਤਿਆਰ ਸਿੰਘ ਨੂੰ ਸਾਬਤ ਸੂਰਤ ਹੋਣ ਲਈ ਕਿਹਾ। ਉਸ ਮੰਨ ਲਿਆ ਅਤੇ ਹੁਣ ਸਾਬਤ ਸੂਰਤ ਹੈ। ਸਤਿਗੁਰੂ ਜੀ ਦਾ ਉਸ ਨੂੰ ਮਨਾਉਣ ਦਾ ਢੰਗ ਨਿਰਾਲਾ ਸੀ। ਜਦੋਂ ਦੱਸਿਆ ਗਿਆ ਕਿ ਇਹ ਭਾਰ ਚੁੱਕਦਾ ਹੈ। ਸਤਿਗੁਰੂ ਜੀ ਨੇ ਪੁੱਛਿਆ, "ਕਿੰਨਾ ਭਾਰ ਚੁੱਕਦਾ ਹੈ?" "ਜੀ 160 ਕਿਲੋ।" "ਤਾਂ ਥੋੜ੍ਹਾ ਜਿਹਾ ਭਾਰ ਮੇਰਾ ਵੀ ਚੁੱਕ ਲੈ।" "ਹੁਕਮ ਕਰੋ ਜੀ।" "ਦਾਹੜੀ ਕੱਟਣੀ ਛੱਡ ਦੇ, ਕੇਸ ਰੱਖ ਲੈ!" "ਸਤਿ ਬਚਨ ਜੀ।"**

ਵਿਸ਼ਵ ਅਮਨ ਸੰਗਰਾਮੀਆਂ ਲਿਉਨਿਦ ਇਲੀਅਚ ਬ੍ਰੇਜਨੇਵ, ਸੋਵੀਅਤ ਸੰਘ ਦਾ ਰਾਸ਼ਟਪਤੀ 10.11.1982 ਨੂੰ ਅਕਾਲ ਚਲਾਣਾ ਕਰ ਗਿਆ। ਸਤਿਗੁਰੂ ਜੀ ਨੇ ਅਮਨ ਤਹਿਰੀਕ ਵਿਚ ਬਹੁਤ ਯੋਗਦਾਨ ਪਾਇਆ ਹੈ। ਭੈਣੀ ਸਾਹਿਬ ਡੇਰੇ ਦੀ 60 ਸਾਲ ਲੱਕੜ ਦੀ ਸੇਵਾ ਕਰਨ ਵਾਲਾ ਮਿਸਤਰੀ ਸੰਤਾ ਸਿੰਘ ਬੋਲਾ ਵੀ ਪੂਰਾ ਹੋ ਗਿਆ। ਇਸ ਸਾਲ ਦੀਵਾਲੀ ਦਾ ਮੇਲਾ ਸ੍ਰੀ ਭੈਣੀ ਸਾਹਿਬ ਅਤੇ ਗੁਰੂ ਤੇਗ ਬਹਾਦਰ ਦਾ ਸ਼ਹੀਦੀ ਦਿਨ ਆਪ ਨੇ ਦਿੱਲੀ ਦੀ ਨਾਮਧਾਰੀ ਸੰਗਤ ਵਿਚ 20 ਨਵੰਬਰ ਨੂੰ ਮਨਾਇਆ। 21 ਨਵੰਬਰ ਨੂੰ ਨਾਮਧਾਰੀ ਧਰਮਸ਼ਾਲਾ ਦਿੱਲੀ 19 ਜੋੜਿਆਂ ਦੇ ਅਨੰਦ ਕਾਰਜ 26 ਨਵੰਬਰ ਨੂੰ ਲੁਧਿਆਣਾ ਦੇ ਨਾਮਧਾਰੀ ਸ਼ਹੀਦਾਂ ਦਾ ਦਿਵਸ ਲੁਧਿਆਣਾ ਦੀ ਸੰਗਤ ਵਲੋਂ ਆਪ ਦੀ ਹਜ਼ੂਰੀ ਵਿਚ ਮਨਾਇਆ ਗਿਆ। ਇਸੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਮਾਮਾਂ ਸੂਬਾ ਮੀਂਹਾ ਸਿੰਘ ਜੋ ਭੈਣੀ ਸਾਹਿਬ ਹੀ ਰਹਿੰਦੇ ਸਨ, ਚਲਾਣਾ ਕਰ ਗਏ

ਸਨ, ਇੱਕ ਸਦੀ ਉਮਰ ਭੋਗ ਕੇ। ਸਤਿਗੁਰੂ ਜੀ ਨੇ ਨਾਲ ਹੋ ਕੇ ਉਹਨਾਂ ਦੀ ਦੇਹ ਅਗਨ ਭੇਂਟ ਕਰਵਾਈ।

ਦਸੰਬਰ ਦਾ ਮਹੀਨਾ ਆਪ ਨੇ ਮਸਤਾਨ ਗੜ੍ਹ (ਸਿਰਸਾ) ਵਿਖੇ ਬਤੀਤ ਕੀਤਾ, ਕੋਈ ਦੇਸੀ ਦਵਾਈ ਚਾਲੀ ਦਿਨ ਫਕਣੀ ਸੀ। ਇਕ ਦਿਨ ਡੇਰੇ ਦੇ ਸਿੰਘ, ਅਵਾਰਾ ਪਸ਼ੂ, ਰੋਝ ਭਜਾ ਕੇ ਆਏ, ਜਿਹਨਾਂ ਨੂੰ ਨੀਲ ਗਾਂਵਾਂ ਵੀ ਕਹਿੰਦੇ ਹਨ। ਸਤਿਗੁਰੂ ਜੀ ਨੇ ਇਸ ਪ੍ਰਥਾਇ ਬਚਨ ਕੀਤਾ,

"ਮਨੁੱਖਾ ਸਰੀਰ ਵੀ ਇਕ ਜੰਗਲ ਹੈ। ਇਸ ਵਿਚ ਵਿਸ਼ੇ ਵਿਕਾਰ ਆਦਿ ਰੋਝ ਦਾਖਲ ਹੋਏ ਰਹਿੰਦੇ ਹਨ। ਸੂਝ ਵਾਲੇ ਆਦਮੀ ਇਹਨਾਂ ਨੂੰ ਦੂਰ ਭਜਾਉਣ ਦਾ ਸਾਡੇ ਰੋਝ ਭਜਾਉਣ ਵਾਂਗ ਹੀ ਯਤਨ ਕਰਦੇ ਰਹਿੰਦੇ ਹਨ।"

ਮਨੁੱਖੀ ਮਨੋਵਿਗਿਆਨ ਦੇ ਸ੍ਰੀ ਸਤਿਗੁਰੂ ਜੀ ਮਰਮੱਗ ਸਨ। 30 ਦਸੰਬਰ ਨੂੰ ਸੂਬਾ ਮੀਂਹਾਂ ਸਿੰਘ ਜੀ ਨਮਿਤ ਪਾਠ ਦਾ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਅਤੇ ਸੂਬਾ ਜੀ ਦੇ ਪਰਿਵਾਰਕ ਜੀਆਂ ਦੀ ਹਾਜ਼ਰੀ ਵਿਚ ਜੀਵਨ ਨਗਰ (ਸਿਰਸਾ) ਡੇਰਾ ਵਿਖੇ ਪਾਇਆ ਗਿਆ। ਸਤਿਗੁਰੂ ਜੀ ਨੇ ਉਹਨਾਂ ਬਾਰੇ ਫੁਰਮਾਇਆ–

"ਸੂਬਾ ਮੀਂਹਾਂ ਸਿੰਘ ਜੀ ਅਤਿ ਨਿਕਟ ਸਬੰਧੀ ਹੁੰਦੇ ਹੋਏ ਸਿੱਖੀ ਭਾਵਨਾ ਤੋਂ ਰਤੀ ਭਰ ਡੋਲੇ ਥਿੜਕੇ ਨਹੀਂ, ਸਗੋਂ ਸਤਿਗੁਰੂ ਦੇ ਪ੍ਰੇਮ ਵਿਚ ਗੂੜ੍ਹੇ ਤੋਂ ਗੂੜ੍ਹੇ ਹੁੰਦੇ ਚਲੇ ਗਏ।

ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥"

# ਅਧਿਆਇ - 15

## 1983

ਇਸ ਵਰ੍ਹੇ 4 ਜਨਵਰੀ ਨੂੰ ਸਵੇਰੇ ਸਤਿਗੁਰੂ ਜੀ ਨੇ ਦਿੱਲੀ ਦੀ ਸੰਗਤ ਨੂੰ, ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਲੱਗੀ ਆਸਾ ਦੀ ਵਾਰ ਦੇ ਕੀਰਤਨ ਸਮੇਂ ਦਰਸ਼ਨ ਦਿੱਤੇ। ਆਪ ਨੇ ਸ੍ਰੀ ਭੈਣੀ ਸਾਹਿਬ ਤੋਂ ਚੱਲ ਕੇ ਲੁਧਿਆਣਾ ਦੇ ਹਵਾਈ ਅੱਡੇ ਤੋਂ ਉਡਾਨ ਪਕੜ ਕੇ, ਲੰਘੀ ਰਾਤ ਦਿੱਲੀ ਆ ਉਤਾਰਾ ਕੀਤਾ ਸੀ। ਦੇਸ਼ ਬਟਵਾਰੇ ਤੋਂ ਪਹਿਲਾਂ ਦਿੱਲੀ ਵਿਚ ਗਿਣਤੀ ਦੇ ਹੀ ਨਾਮਧਾਰੀ ਪਰਿਵਾਰ ਸਨ, ਪਰ ਹੁਣ ਤਾਂ ਵਾਹਵਾ ਗਹਿਮਾ-ਗਹਿਮੀ ਸੀ। ਕੌਮਾਂਤਰੀ ਹਵਾਈ ਉਡਾਨਾਂ ਲਈ ਜਾਂ ਬੰਗਲੌਰ ਆਦਿਕ ਦੇਸ਼ ਦੇ ਹੋਰ ਹਿੱਸਿਆਂ ਵਿਚ ਜਾਣ ਲਈ ਵੀ ਆਪ ਇੱਥੋਂ ਹੀ ਹਵਾਈ ਸਫਰ ਆਰੰਭ ਕਰਦੇ ਹਨ। ਦਿੱਲੀ ਦੀ ਸੰਗਤ ਨੂੰ ਤਾਂ ਆਪ ਦੀ ਆਮਦ ਨਾਲ ਚਾਅ ਚੜ੍ਹ ਜਾਂਦਾ ਹੈ। ਉਹ ਜਦੋਂ ਇੱਕ ਵੇਰ ਸਤਿਗੁਰੂ ਜੀ ਨੂੰ ਇੱਥੋਂ ਵਿਦਾ ਕਰਦੇ ਹਨ, ਫਿਰ ਦਿਨ ਗਿਣਦੇ ਰਹਿੰਦੇ ਹਨ ਕਿ ਹਜ਼ੂਰ ਦੇ ਕਦੋਂ ਦਰਸ਼ਨ ਹੋਣਗੇ। ਅੱਜ ਦੀ ਆਸਾ ਦੀ ਵਾਰ ਵਿਚ ਹਜ਼ੂਰੀ ਰਾਗੀਆਂ ਨਾਲ, ਸਤਿਗੁਰੂ ਜੀ ਵੀ ਆਪਣੇ ਦਿਲਰੁਬੇ ਦੁਆਰਾ ਸਾਥ ਦੇ ਰਹੇ ਸਨ। ਸਮਾਪਤੀ ਦੀ ਅਰਦਾਸ ਬਾਅਦ ਆਪ ਨੇ ਆਪਣੇ ਸ਼ੁਭ ਉਪਦੇਸ਼ ਦੁਆਰਾ, ਸੰਗਤ ਨੂੰ ਰੋਜ਼ਾਨਾ ਇੱਕ ਘੰਟਾ ਨਾਮ ਸਿਮਰਨ ਕਰਨ, ਦਸਵੰਧ ਦੇਣ, ਸੋਧ ਰੱਖਣ ਵਾਸਤੇ ਪ੍ਰੇਰਿਤ ਕੀਤਾ।

ਇਹ ਉਹ ਸਮਾਂ ਸੀ, ਜਦੋਂ ਦਿੱਲੀ ਦੀ ਸੰਗਤ ਨੇ ਸ਼ਹੀਦ ਬਿਸ਼ਨ ਸਿੰਘ ਸਕੂਲ ਲਈ ਜਗ੍ਹਾ ਖਰੀਦ ਲਈ। ਨਾਮਧਾਰੀ ਬੱਚਿਆਂ ਨੇ ਜੂਨੀਅਰ ਹਾਕੀ ਮੁਕਾਬਲਿਆਂ ਵਿਚ ਕੌਮੀ ਪੱਧਰ 'ਤੇ ਸ਼ਿਰਕਤ ਕਰਕੇ ਮਾਣ-ਤਾਣ ਖੱਟਿਆ ਸੀ। ਸਤਿਗੁਰੂ ਜੀ ਇਸ ਸਮੇਂ ਇਹਨਾਂ ਬੱਚਿਆਂ ਦੀ ਸਿਖਲਾਈ ਤੇ ਵੱਡੀਆਂ ਰਕਮਾਂ ਖਰਚ ਰਹੇ ਸਨ। ਇਸੇ ਤਰ੍ਹਾਂ ਸੰਗੀਤ ਸਿੱਖਣ ਵਾਲੇ ਨਾਮਧਾਰੀ ਕਲਾਕਾਰਾਂ ਤੇ ਵੀ ਚੋਖਾ ਖਰਚਾ ਆ ਰਿਹਾ ਸੀ। ਸਤਿਗੁਰੂ ਜੀ ਨਾਮਧਾਰੀ ਪੰਥ ਦੇ ਭਾਵੀ ਸਰੂਪ ਨੂੰ

ਵਿਲੱਖਣਤਾ ਪ੍ਰਦਾਨ ਕਰਨ ਲਈ, ਇਹਨਾਂ ਖਰਚਿਆਂ ਦੀ ਬੜੀ ਉਦਾਰਤਾ ਨਾਲ ਪ੍ਰਵਾਨਗੀ ਦੇ ਰਹੇ ਸਨ। ਸੰਤ ਬਲਵੰਤ ਸਿੰਘ ਜੀ ਬਾਲੀ ਨਗਰ ਵਾਲਿਆਂ ਨੇ ਦਸਵੰਧ ਬਾਰੇ ਕਿਹਾ, "ਇਹ ਤਾਂ ਸੌ ਸੈਂਕੜੇ ਹੀ ਮੰਗੇ ਜਾ ਰਹੇ ਹਨ, ਕੋਈ ਸਿਰ ਤਾਂ ਮੰਗੇ ਨਹੀਂ ਜਾ ਰਹੇ। ਸਤਿਗੁਰੂ ਦੇ ਸਿੱਖ ਤਾਂ ਬਚਨ ਅੱਗੇ ਸੀਸ ਦਾ ਮੁੱਲ ਵੀ ਕੁਝ ਨਹੀਂ ਸਮਝਦੇ।"* ਇਸੇ ਸਮੇਂ ਸ੍ਰੀ ਭੈਣੀ ਸਾਹਿਬ ਵਿਚ ਸਿਮਰਤੀ ਮੰਦਰ ਦੀ ਉਸਾਰੀ ਦਾ ਕੰਮ ਵੀ ਜੋਰ-ਸ਼ੋਰ ਨਾਲ ਚੱਲ ਰਿਹਾ ਸੀ।

3 ਜਨਵਰੀ 1983 ਨੂੰ ਸ੍ਰੀ ਭੈਣੀ ਸਾਹਿਬ ਵਿਖੇ 80 ਸਾਲ ਦੀ ਉਮਰ ਦਾ ਸੰਤ ਪ੍ਰੀਤਮ ਸਿੰਘ 'ਰੰਗ-ਲੁੱਟ' ਚਲਾਣਾ ਕਰ ਗਿਆ। ਇਸ ਦੀ ਸਾਰੀ ਉਮਰ ਸ੍ਰੀ ਭੈਣੀ ਸਾਹਿਬ ਦੀ ਸੇਵਾ ਵਿਚ ਬਤੀਤ ਹੋਈ। ਜਨਵਰੀ ਵਿਚ ਹੀ ਸਤਿਗੁਰੂ ਜੀ ਨੇ ਬੰਗਲੌਰ ਦੇ ਨਾਮਧਾਰੀ ਫਾਰਮ 'ਤੇ ਕੁਝ ਦਿਨ ਬਿਤਾਏ। ਇੱਥੇ ਠਾਕੁਰ ਉਦੇ ਸਿੰਘ ਜੀ ਆਪ ਦੇ ਹੁਕਮ-ਅਨੁਸਾਰ, ਫਾਰਮ ਆਬਾਦ ਕਰਨ ਵਿਚ ਜੁੱਟੇ ਹੋਏ ਹਨ। ਸਤਿਗੁਰੂ ਜੀ ਦੇ ਦਰਸ਼ਨਾਂ ਨਾਲ, ਸੇਵਾ ਕਰਨ ਵਾਲੇ ਸਿੰਘਾਂ ਵਿਚ ਨਵੀਂ ਊਰਜਾ ਦਾ ਸੰਚਾਰ ਹੋ ਜਾਂਦਾ ਹੈ। ਉਹ ਇੱਕ-ਇੱਕ ਦੀ ਸੁਖ ਸੁਵਿਧਾ ਦੀ ਵੀ ਜਾਣਕਾਰੀ ਲੈਂਦੇ ਹਨ। 15 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਵਾਪਸ ਦਿੱਲੀ ਆ ਗਏ। 17-18 ਜਨਵਰੀ ਨੂੰ ਮਲੇਰਕੋਟਲਾ ਵਿਖੇ ਨਾਮਧਾਰੀ ਸ਼ਹੀਦਾਂ ਦੇ ਮੇਲੇ ਵਿਚ ਸਤਿਗੁਰੂ ਜੀ ਨੇ ਸੰਗਤ ਨੂੰ ਦਰਸ਼ਨ ਦਿੱਤੇ।

**ਲੁਧਿਆਣਾ ਬਸੰਤ ਪੁਰਬ ਤੇ ਨਗਰ ਕੀਰਤਨ ਅਤੇ ਬਸੰਤ ਮੇਲਾ ਭੈਣੀ ਸਾਹਿਬ**

28 ਜਨਵਰੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 167ਵੇਂ ਪ੍ਰਕਾਸ਼ ਦਿਵਸ ਨੂੰ ਸਮਰਪਿਤ ਅਤੇ ਵੇਲੇ ਦੀ ਲੋੜ ਨੂੰ ਸਾਕਾਰ ਕਰਨ ਵਾਲਾ, ਇੱਕ ਵਿਸ਼ਾਲ ਨਗਰ ਕੀਰਤਨ, 'ਅਮਨ-ਮਾਰਚ' ਦੇ ਰੂਪ ਵਿਚ, ਲੁਧਿਆਣੇ ਦੀ ਸੰਗਤ ਨੇ ਆਯੋਜਿਤ ਕੀਤਾ। ਅਖ਼ਬਾਰਾਂ ਮੁਤਾਬਿਕ ਨਾਮਧਾਰੀਆਂ ਨੇ ਪਹਿਲੀ ਵੇਰ ਇੱਥੇ ਆਪਣੇ ਸਤਿਗੁਰੂ ਜੀ ਦੇ ਪ੍ਰਕਾਸ਼ ਪੁਰਬ ਤੇ ਕੋਈ ਜਲੂਸ ਕੱਢਿਆ। ਵੱਖ-ਵੱਖ ਧਾਰਮਿਕ, ਸਮਾਜਿਕ, ਸਿਆਸੀ ਜਥੇਬੰਦੀਆਂ ਦੇ ਨੁਮਾਇੰਦੇ, ਬਿਨਾਂ ਕਿਸੇ ਤੇ ਟੀਕਾ ਟਿੱਪਣੀ ਕਰਨ ਦੇ ਸ਼ਾਮਲ ਹੋਏ। ਦੂਰ-ਦੁਰਾਡੇ ਤੋਂ ਵੀ ਸੰਗਤਾਂ

*ਬੀਰੋ ਦੀਆਂ ਪੈੜਾਂ -11, ਸਫਾ 5

ਆਈਆਂ। ਜਲੂਸ ਸ਼ੁਰੂ ਹੋਣ ਤੋਂ ਪਹਿਲਾਂ ਇਡਸਟਰੀਅਲ ਏਰੀਏ ਤੋਂ ਸਤਿਗੁਰੂ ਜੀ ਨੇ ਸੰਗਤ ਨੂੰ, ਆਸ਼ੀਰਵਾਦ ਦਿੱਤਾ ਅਤੇ ਸਰਬੱਤ ਦੇ ਭਲੇ ਦੀ ਕਾਮਨਾ ਕੀਤੀ। ਇਸੇ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਵੀ ਦੋ ਰੋਜ਼ਾ ਬਸੰਤ ਪੁਰਬ ਧੂਮਧਾਮ ਨਾਲ ਸਿਰੇ ਚੜ੍ਹਿਆ। 20 ਜਨਵਰੀ ਨੂੰ ਸਮੂਹਿਕ ਅਨੰਦ ਕਾਰਜਾਂ ਦੁਆਰਾ ਮੇਲੇ ਦੀ ਸਮਾਪਤੀ ਹੋਈ। ਜਲੰਧਰ, ਲੁਧਿਆਣਾ, ਦਿੱਲੀ ਅਤੇ ਹੋਰ ਅਨੇਕਾਂ ਥਾਂਵਾਂ 'ਤੇ ਸੰਗਤਾਂ ਵਲੋਂ ਬਸੰਤ ਸ਼ਰਧਾ ਨਾਲ ਮਨਾਈ ਗਈ। 23 ਜਨਵਰੀ ਨੂੰ ਸਤਿਗੁਰੂ ਜੀ ਨੇ ਕਰੀਵਾਲਾ (ਸਿਰਸਾ) ਵਿਖੇ ਉੱਘੇ ਨਾਮਧਾਰੀ ਕਵੀ, ਅਖੰਡ ਪਾਠੀ, ਜਪ ਤਪ ਸਮਾਗਮਾਂ ਵਿਚ ਭਾਗ ਲੈਣ ਵਾਲੇ, ਵੱਡੀ ਉਮਰ ਤੇ ਵੱਡੇ ਪਰਿਵਾਰ ਵਾਲੇ ਸੰਤ ਸ਼ਰਧਾ ਸਿੰਘ 'ਨਿਮਾਣਾ' ਦੇ ਭੋਗ ਮੌਕੇ, ਕਰੀਵਾਲੇ ਜੁੜੀਆਂ, ਇਲਾਕਾ ਭਰ ਦੀਆਂ ਸੰਗਤਾਂ ਨੂੰ ਕ੍ਰਿਤਾਰਥ ਕੀਤਾ। 24 ਜਨਵਰੀ ਨੂੰ ਆਸਾ ਦੀ ਵਾਰ ਦੇ ਭੋਗ ਸਮੇਂ, ਆਪ ਜੀ ਨੇ ਦਿੱਲੀ ਦੇ ਬਸੰਤ ਮੇਲੇ ਵਿਚ, ਉੱਘੇ ਵਿਦਵਾਨ, ਪ੍ਰਚਾਰਕ, ਪੰਡਿਤ ਗੋਪਾਲ ਸਿੰਘ ਜੀ ਦੀ ਸਿਹਤਯਾਬੀ ਲਈ, ਸੰਗਤਾਂ ਦੁਆਰਾ ਸਿਮਰਨ ਕਰਨ ਦਾ ਐਲਾਨ ਕਰਵਾਇਆ। ਪੰਡਿਤ ਜੀ ਨੂੰ ਇਹਨਾਂ ਦਿਨਾਂ ਵਿਚ, ਦਿਲ ਦਾ ਦੌਰਾ ਪਿਆ ਸੀ। ਉਹਨਾਂ ਦਾ ਲੁਧਿਆਣੇ ਇਲਾਜ ਹੋ ਰਿਹਾ ਸੀ। ਇਸ ਬਸੰਤ ਮੇਲੇ ਵਿਚ ਆਪ ਦੀ ਹਜ਼ੂਰੀ ਵਿਚ, 13 ਜੋੜਿਆਂ ਨੇ ਗ੍ਰਹਿਸਤ ਮਾਰਗ ਵਿਚ ਪ੍ਰਵੇਸ਼ ਕੀਤਾ।

ਅਗਲੇ ਸਾਲ 1984 ਲਈ ਬਰਮਿੰਘਮ ਲਈ ਹੋਲੇ ਦੀ ਅਰਜ਼ ਕਰਨ ਲਈ ਵਲਾਇਤ ਤੋਂ ਆਏ, ਏਕਮ ਸਿੰਘ ਸੌਂਧ ਹੋਰਾਂ ਦੱਸਿਆ ਕਿ ਆਪਣੀ ਬਰਮਿੰਘਮ ਦੀ ਧਰਮਸ਼ਾਲਾ ਛੇਤੀ ਹੀ ਦੇਣਦਾਰੀਆਂ ਤੋਂ ਮੁਕਤ ਹੋ ਜਾਏਗੀ। ਉਸ ਦੇ ਉੱਦਮ ਦੀ ਸਤਿਗੁਰੂ ਜੀ ਨੇ ਸ਼ਲਾਘਾ ਕੀਤੀ।

ਦਿੱਲੀ ਦੇ ਬਸੰਤ ਮੇਲੇ ਵਿਚ ਰਾਤ ਸਮੇਂ ਪ੍ਰੀਤਮ ਸਿੰਘ ਕਵੀ ਦੀ ਮੰਚ ਸਕੱਤਰਤਾ ਹੇਠ ਇੱਕ ਵਿਸ਼ਾਲ ਕਵੀ ਦਰਬਾਰ ਹੋਇਆ। ਭਾਗ ਲੈਣ ਵਾਲੇ ਉੱਘੇ ਕਵੀ ਸਨ: ਮਹਿੰਦਰ ਸਿੰਘ ਸਾਗਰ, ਗੁਰਬਖਸ਼ ਸਿੰਘ ਰਾਮਪੁਰੀ, ਬਲਬੀਰ ਸਿੰਘ ਢਿੱਲੋਂ, ਮਾ. ਅਮਰੀਕ ਸਿੰਘ, ਪ੍ਰੀਤਮ ਸਿੰਘ ਪੰਛੀ, ਕਿਰਪਾਲ ਸਿੰਘ ਹੀਰਾ, ਹਜ਼ਾਰਾ ਸਿੰਘ ਗੁਰਦਾਸਪੁਰੀ, ਫਕੀਰ ਚੰਦ ਤੁੱਲੀ, ਪ੍ਰਕਾਸ਼ 'ਸਾਥੀ', ਤਾਰਾ ਸਿੰਘ ਅਨਜਾਣ, ਗੁਰਦੇਵ ਸਿੰਘ ਕੋਦਿਲ ਆਦਿ। ਡਾ. ਬਲਵੰਤ ਸਿੰਘ ਅਤੇ ਮਾ.

ਨਿਹਾਲ ਸਿੰਘ ਨੇ ਕਵੀ ਦਰਬਾਰ ਦੀ ਪ੍ਰਧਾਨਗੀ ਕੀਤੀ।

ਦਿੱਲੀ ਨਿਵਾਸ ਸਮੇਂ ਇੱਕ ਦਿਨ ਸਤਿਗੁਰੂ ਜੀ ਪਾਸ ਚਰਚਾ ਹੋਈ ਕਿ ਕੀ ਉਹ ਬੰਗਲੌਰ ਫਾਰਮ ਵੇਚ ਰਹੇ ਹਨ ਤਾਂ ਆਪ ਨੇ ਫੁਰਮਾਇਆ -

"ਜਦੋਂ ਦਾ ਛੋਟਾ ਕਾਕਾ (ਠਾਕੁਰ ਉਦੇ ਸਿੰਘ ਜੀ) ਬੰਗਲੌਰ ਗਿਆ ਹੈ, ਫਾਰਮ ਦੀ ਸ਼ਕਲ ਸੂਰਤ ਨਿਖਰਣ ਲੱਗੀ ਹੈ। ਬਹੁਤ ਸਾਰੀ ਪਲਾਂਟੇਸ਼ਨ ਹੋ ਗਈ ਹੈ। ਕੁਝ ਨਿਖਾਰ ਆ ਜਾਣ ਕਾਰਨ ਹੀ ਅੱਜ-ਕੱਲ੍ਹ ਗਾਹਕੀ ਵੀ ਪੈ ਰਹੀ ਹੈ। ਤਕੜੇ ਗਾਹਕ ਆਏ ਸਨ। ਮੈਂ ਤਾਂ ਕਹਿ ਛੱਡਿਆ ਹੈ, ਨਾ ਵੇਚੋ। ਫਿਰ ਐਸੀ ਸੁੰਦਰ ਜਗ੍ਹਾ ਨਹੀਂ ਮਿਲਣੀ।"*

ਇਹਨਾਂ ਦਿਨਾਂ ਵਿਚ ਹੀ ਸ੍ਰੀ ਸਤਿਗੁਰੂ ਜੀ, ਸ੍. ਜਸਵਿੰਦਰ ਸਿੰਘ ਐੱਮ. ਏ., ਨਿਵਾਸੀ ਸ਼ਕੂਰ ਬਸਤੀ, ਦਿੱਲੀ ਨਾਂ ਦੇ ਯੁਵਾ ਅਤੇ ਉਤਸ਼ਾਹੀ ਸੱਜਣ ਨੂੰ ਨੌਕਰੀ ਛੁਡਵਾ ਕੇ, ਉਸਨੂੰ ਨਾਮਧਾਰੀ ਇਤਿਹਾਸ ਖੋਜ ਦਾ ਕੁਲਵਕਤੀ ਬਣਾ ਦਿੱਤਾ ਸੀ।

ਇਲਾਕਾ ਮਸਤਾਨਗੜ੍ਹ ਵਿਚ 15 ਫਰਵਰੀ ਨੂੰ ਦਰਸ਼ਨ ਦੇ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇੱਕ ਸਿਦਕੀ ਸਿੱਖ, ਸੰਤ ਗੋਪਾਲ ਸਿੰਘ ਲਾਲੇ ਪੁਰੀਏ ਨੂੰ, ਜਿਸ ਦੀ 1947 ਸਮੇਂ, ਵਰ੍ਹਦੀਆਂ ਗੋਲੀਆਂ ਵਿਚ ਸਤਿਗੁਰੂ ਜੀ ਨੇ ਰੱਖਿਆ ਕੀਤੀ ਸੀ, ਆਪ ਨੇ ਦਰਸ਼ਨ ਦੇ ਕੇ ਨਿਵਾਜਿਆ। ਸੰਤ ਕਰਤਾਰ ਸਿੰਘ ਲਾਲੇ ਪੁਰੀਏ, ਮਿਸਤਰੀ ਸਿੰਘ ਵੀ ਪੁੱਤਰਾਂ ਨੂੰ ਹੋਣ ਵਾਲੇ ਹੋਲੇ ਦੀ ਉਗਰਾਹੀ ਸੌਂਪ ਕੇ ਚਲਾਣਾ ਕਰ ਗਏ ਸਨ, ਸਤਿਗੁਰੂ ਜੀ ਨੇ ਪਰਿਵਾਰ ਨੂੰ ਧੀਰਜ ਬੰਨ੍ਹਾਈ। ਇਹ ਦੋਵੇਂ ਸਿੱਖ ਅੰਮ੍ਰਿਤਸਰ ਕਲਾਂ (ਸਿਰਸਾ) ਰਹਿੰਦੇ ਸਨ।

ਇਸੇ ਸਮੇਂ ਯੂ. ਪੀ. ਤੋਂ 50 ਸਾਲ ਪਹਿਲਾਂ ਆ ਕੇ, ਲਗਾਤਾਰ ਗੁਰੂ ਕੇ ਘੋੜਿਆਂ ਦੀ ਸੇਵਾ ਕਰਨ ਵਾਲਾ, ਭਾਈ ਹਜ਼ੂਰੀ ਚੱਲ ਵੱਸਿਆ। ਯੂ. ਪੀ. ਵਿਚੋਂ ਉਸਦਾ ਪਰਿਵਾਰ ਬੁਲਾ ਕੇ, ਅੰਤਿਮ ਰਸਮਾਂ ਕਰਵਾਈਆਂ।

**ਸਥਾਪਨਾ ਦਿਵਸ ਮੇਲਾ ਜੀਵਨ ਨਗਰ**

16-17 ਫਰਵਰੀ ਨੂੰ ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਸਤਿਗੁਰੂ

---

*ਉਹੀ, ਸਫ਼ਾ 46

ਜੀ ਦੀ ਹਜ਼ੂਰੀ ਵਿਚ ਮਨਾਇਆ ਗਿਆ। ਜਥੇਦਾਰਾਂ, ਕਵੀਸ਼ਰਾਂ ਅਤੇ ਹੋਰ ਵਕਤਿਆਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰਾਂ ਦਾ ਵਰਨਣ ਕੀਤਾ। ਮੇਲੇ ਦੇ ਭੋਗ ਸਮੇਂ ਦੋ ਸੱਜਣਾਂ, ਸ੍ਰ. ਹੀਰਾ ਸਿੰਘ ਸਰਪੰਚ ਸੰਤ ਨਗਰ ਅਤੇ ਸੂਬਾ ਉਦੇ ਸਿੰਘ ਚੂੰਨੀ ਨੇ ਆਪਣੇ ਸਿੱਧੇ ਸਾਦੇ ਸ਼ਬਦਾਂ ਵਿਚ ਜੀਵਨ ਨਗਰ ਵਸਾਉਣ ਬਾਰੇ ਗੁਰੂ ਮਹਿਮਾ ਕੀਤੀ। ਇਸ ਸਮੇਂ ਸੰਗਤ ਪੰਜ ਹਜ਼ਾਰ ਤੋਂ ਵੱਧ ਸੀ। ਅਨੰਦਾਂ ਸਮੇਂ ਹੋਏ ਕੁਝ ਸ਼ੋਰ ਦਾ ਜਦੋਂ ਪ੍ਰੀਤਮ ਸਿੰਘ ਕਵੀ ਨੇ ਸਤਿਗੁਰੂ ਜੀ ਨਾਲ ਜ਼ਿਕਰ ਕੀਤਾ ਤਾਂ ਆਪ ਨੇ, ਆਪਣੇ ਇਲਾਹੀ ਰੰਗ ਵਿਚ ਹੀ ਜੁਆਬ ਦਿੱਤਾ -

ਜਹ ਬੈਸਾਲਹਿ ਤਹਾ ਬੈਸਾ ਸੁਆਮੀ
ਜਹ ਭੇਜਹਿ ਤਹ ਜਾਵਾ॥

38 ਜੋੜਿਆਂ ਦੇ ਅਨੰਦ ਕਾਰਜ ਹੋਏ। ਹਰਿਆਣੇ ਦੇ ਸਿੱਖਿਆ ਮੰਤਰੀ ਚੌ. ਜਗਦੀਸ਼ ਨਹਿਰਾ ਨੇ ਆਪ ਦੇ ਦਰਬਾਰ ਦੀ ਹਾਜ਼ਰੀ ਭਰੀ। ਸਤਿਗੁਰੂ ਜੀ ਨੇ ਉਹਨਾਂ ਬਾਰੇ ਕਿਹਾ, "ਉਹ ਸਾਡੇ ਵਿਚ ਆ ਕੇ ਸਾਡੇ ਵਰਗੇ ਹੀ ਹੋ ਜਾਂਦੇ ਹਨ, ਮੰਤਰੀਪੁਣਾ ਨਹੀਂ ਦਰਸਾਉਂਦੇ। ਵਿਆਹਾਂ ਵਾਲਿਆਂ ਪ੍ਰਤੀ ਘਰਾਂ ਵਿਚ ਜਾ ਕੇ, ਹੋਰ ਰਸਮਾਂ ਨਾ ਕਰਨ ਦਾ ਹੁਕਮ ਦਿੱਤਾ। ਅੱਜ ਸ਼ਾਮ ਨੂੰ ਵਿਰਸਾ ਸਿੰਘ ਕਿਲੇ ਵਾਲੇ ਦੇ ਭੋਗ 'ਤੇ ਸੰਤ ਨਗਰ, ਦੀ ਸੰਗਤ ਨੂੰ ਮਾਣ ਦਿੱਤਾ।

ਸਤਿਗੁਰੂ ਜੀ ਦੇ ਹੁਕਮ ਕਰਨ 'ਤੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਸੰਗਤ ਵਿਚੋਂ, 8-10 ਸਿੰਘ ਹਜਾਰੀ ਬਾਗ (ਬਿਹਾਰ) ਜਾ ਕੇ ਵਰਨੀ ਵਿਚ ਲੱਗਣ ਲਈ ਤਿਆਰ ਹੋ ਗਏ। ਉੱਥੇ ਸੂਬਾ ਸਾਹਿਬ ਸਿੰਘ ਜੀ ਦੇ ਸ਼ਹੀਦੀ ਅਸਥਾਨ ਤੇ ਆਪ ਦੀ ਰਜ਼ਾ ਅਨੁਸਾਰ ਨਾਮ ਸਿਮਰਨ ਦੀ ਅਖੰਡ ਵਰਨੀ ਸ਼ੁਰੂ ਕਰਵਾਈ ਗਈ। ਸਤਿਗੁਰੂ ਜੀ ਦੀ ਇੱਛਾ ਹੁੰਦੀ ਸੀ ਕਿ ਜਿੱਥੇ ਵੀ ਨਾਮਧਾਰੀ ਸੰਗਤ ਹੋਵੇ, ਉੱਥੇ ਅਖੰਡ ਵਰਨੀ ਦਾ ਸਿਮਰਨ ਪ੍ਰਵਾਹ ਚਲਦਾ ਰਹੇ। ਇਸ ਸਮੇਂ ਮਸਤਾਨ ਗੜ੍ਹ ਜੀਵਨ ਨਗਰ, ਭੈਣੀ ਸਾਹਿਬ , ਦਮਦਮਾ (ਸਿਰਸਾ, ਬੰਗਲੌਰ, ਯੂ.ਪੀ. ਤੇ ਹਜਾਰੀ ਬਾਗ) ਵਿਚ ਭਜਨ ਵਰਨੀਆਂ ਚੱਲ ਰਹੀਆਂ ਸਨ।

**ਅਫਰੀਕਾ ਯਾਤਰਾ**

25 ਫਰਵਰੀ ਨੂੰ ਸ੍ਰੀ ਸਤਿਗੁਰੂ ਜੀ, ਗੁਰੂ ਪਰਿਵਾਰ ਦੇ ਕੁਝ ਮੈਂਬਰ, ਰਾਗੀ, ਪ੍ਰਚਾਰਕ ਅਤੇ ਹੋਰ ਸਿੱਖ ਸੇਵਕਾਂ ਸਮੇਤ, ਏਅਰ ਇੰਡੀਆ ਦੇ 'ਅੰਨ ਪੂਰਣਾ' ਜਹਾਜ਼

ਤੇ ਸਫਰ ਕਰਕੇ, ਜੋਮੋ ਕਨਿਆਟਾ ਇੰਟਰਨੈਸ਼ਨਲ ਏਅਰ ਪੋਰਟ 'ਤੇ ਜਾ ਉੱਤਰੇ। ਨੈਰੋਬੀ ਵਿਚਲੀ ਸਮੂਹ ਨਾਮਧਾਰੀ ਸੰਗਤ, ਆਪ ਦੇ ਸੁਆਗਤ ਸਤਿਕਾਰ ਲਈ ਕਤਾਰ ਬੱਧ ਸੀ। ਸੂਬਾ ਸਤਨਾਮ ਸਿੰਘ ਨੈਰੋਬੀ ਤਾਂ ਪਿਛਲੇ ਚਾਰ ਮਹੀਨਿਆਂ ਤੋਂ ਭਾਰਤ ਵਿਚ ਹੀ ਰਹਿ ਕੇ ਦੇਸ਼ਾ ਰਟਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਰਦੇ ਰਹੇ। ਸੂਬਾ ਦਰਸਨ ਸਿੰਘ ਜੀ ਦੇ ਭੋਗ 'ਤੇ ਸਤਿਗੁਰੂ ਜੀ ਨੇ ਉਹਨਾਂ ਦੇ ਪੁੱਤਰ ਸਤਨਾਮ ਸਿੰਘ ਅਤੇ ਸੂਬਾ ਜੀ ਦੇ ਇੱਕ ਸੁਲਝੇ ਸਾਥੀ ਸੋਹਣ ਸਿੰਘ ਜੀ ਨੂੰ, ਇੱਥੋਂ ਦਾ ਸੂਬਾ ਥਾਪ ਦਿੱਤਾ ਸੀ। ਇੱਕ ਸੂਬਾ ਜੀ ਦੇ ਜਾਣ ਬਾਅਦ ਦੋ ਸੂਬੇ ਬਣਾਏ ਗਏ।

**ਅਫਰੀਕਾ ਦੌਰਾ**

ਸਤਿਗੁਰੂ ਜੀ ਦਾ ਉਤਾਰਾ ਸੂਬਾ ਦਰਸ਼ਨ ਸਿੰਘ ਹੋਰਾਂ ਦੇ ਨਿਵਾਸ ਸਥਾਨ 'ਤੇ ਹੋਇਆ। ਸੁਰਿਦਰ ਸਿੰਘ ਲਾਇਲ ਲੁਧਿਆਣਾ ਵੀ ਪਹਿਲੀ ਦਫਾ ਸਤਿਗੁਰੂ ਜੀ ਨਾਲ ਇੱਧਰ ਆਏ। ਉਹ ਲਗਾਤਾਰ ਗੁਰੂ ਕੇ ਕਾਰਜਾਂ ਵਿਚ ਰੁੱਝਾ ਰਹਿਣ ਵਾਲਾ ਯੁਵਾ ਨਾਮਧਾਰੀ ਹੈ, ਜਿਸ ਤੋਂ ਭਵਿੱਖ ਵਿਚ ਸਤਿਗੁਰੂ ਜੀ ਨੇ ਵੱਡੀਆਂ ਸੇਵਾਵਾਂ ਲੈ ਕੇ ਕਈ ਇਤਿਹਾਸਕ ਕਾਰਜ ਕਰਵਾਉਣੇ ਸਨ। ਪ੍ਰੀਤਮ ਸਿੰਘ ਕਵੀ ਹੋਰਾਂ ਨੂੰ ਵੀ ਸਤਿਗੁਰੂ ਜੀ ਦੇ ਸੰਗ ਸਾਥ ਦਾ ਲਾਭ ਮਿਲਿਆ। ਇਸ ਲਈ ਉਹਨਾਂ ਦੀ ਪੁਸਤਕ 'ਬੀਤੇ ਦੀਆਂ ਪੈੜਾਂ-11' ਵਿਚ ਸਤਿਗੁਰੂ ਜੀ ਦੀ ਇਸ ਅਫਰੀਕਾ, ਤਨਜਾਨੀਆ ਯਾਤਰਾ ਦਾ ਵਿਸਥਾਰਪੂਰਵਕ ਵਰਣਨ ਹੈ।

ਇਸ ਦੌਰੇ ਵਿਚ ਵੀ ਸਤਿਗੁਰੂ ਜੀ ਦੇ ਨਿੱਤ ਕਰਮ ਅਨੁਸਾਰ ਸਵੇਰੇ ਤੜਕੇ ਦਾ ਆਸਾ ਦੀ ਵਾਰ ਦਾ ਕੀਰਤਨ, ਜਿਸ ਦਾ ਭੋਗ ਸੂਰਜ ਦੀ ਟਿੱਕੀ ਨਾਲ ਪੈ ਜਾਣਾ, ਫਿਰ ਦਿਨੇ ਬਾਅਦ ਦੁਪਹਿਰ ਸਮੇਂ, ਇੱਕ ਘੰਟਾ ਨਾਮ ਸਿਮਰਨ ਅਤੇ ਸ਼ਾਮ ਦਾ ਦੀਵਾਨ ਕੀਰਤਨ ਹੁੰਦਾ ਰਿਹਾ। ਕਦੀ ਸਫਰ ਦੀ ਮਜਬੂਰੀ ਕਾਰਨ ਇਹ ਪ੍ਰੋਗਰਾਮ, ਸਮੂਹਿਕ ਦੀ ਥਾਂ ਨਿਜੀ ਤੌਰ 'ਤੇ ਨਿਭਾਅ ਲਏ ਜਾਂਦੇ ਹਨ।

26 ਫਰਵਰੀ ਨੂੰ ਨਮ੍ਹਾਂਗਾ ਬਾਰਡਰ ਤੱਕ ਦਾ 200 ਕਿਲੋਮੀਟਰ ਜਾਣ ਅਤੇ ਆਉਣ ਸਫਰ ਦਾ ਜੰਗਲੀ ਦ੍ਰਿਸ਼, ਜਾਨਵਰ ਵੇਖਦਿਆਂ, ਕੀਤਾ ਗਿਆ। ਇਹ ਗ੍ਰੇਟ ਰਿਫਟ ਵੈਲੀ ਵਿਚ ਸੀ। ਰਾਤ ਵਾਪਸ ਨੈਰੋਬੀ। ਅਗਲੇ ਦਿਨ ਆਪ ਜੀ ਨੇ ਕਾਰਾਂ ਦੇ ਕਾਫਲੇ ਸਮੇਤ ਅਰੂਸਾ (ਤਨਜਾਨੀਆ) ਨੂੰ ਚਾਲੇ ਪਾਏ। ਜਿੱਥੇ ਆਪ ਸਵੇਰ ਦੇ ਚੱਲੇ, ਨਮ੍ਹਾਂਗਾ ਚੈਕ ਪੋਸਟ ਲੰਘ ਕੇ ਦੁਪਹਿਰ ਹੋਣ ਤੱਕ ਪੁੱਜ ਗਏ।

ਤਨਜਾਨੀਆ ਦੇ ਮੋਸ਼ੀ ਸ਼ਹਿਰ ਦੇ ਸ੍ਰ. ਦਲਜੀਤ ਸਿੰਘ ਤੇ ਅਰੂਸ਼ੇ ਦੇ ਬੀਰ ਚੰਦ, ਬੁੱਧ ਰਾਮ ਆਦਿ ਅਗਰਵਾਲ ਪਰਿਵਾਰ ਦੇ ਸਿੱਖ, ਸਤਿਗੁਰੂ ਦਰਸ਼ਨਾਂ ਦੀ ਉਡੀਕ ਵਿਚ ਸਨ। ਇਸ ਬਾਣੀਆ ਪਰਿਵਾਰ ਦਾ ਪਿਛੋਕੜ ਮਾਈਸਰ ਖਾਨਾ ਹੈ, ਇਹਨਾਂ ਦੇ ਘਰ ਸਿੱਖੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਚੱਲੀ ਆ ਰਹੀ ਹੈ। ਅਰੂਸ਼ੇ ਪ੍ਰਸ਼ਾਦ ਪਾਣੀ ਛੱਕ ਕੇ, ਸਤਿਗੁਰੂ ਜੀ ਸਿੰਘਾਂ ਨੂੰ ਦਰੱਖਤਾਂ 'ਤੇ ਵਿਸ਼ਰਾਮ ਕਰਦੇ ਸ਼ੇਰ ਵਿਖਾਉਣ ਲਈ, ਇੱਥੋਂ 70 ਮੀਲ 'ਤੇ ਲੇਕ ਮਨਿਆਰ ਜਾ ਪੁੱਜੇ। ਲੇਕ ਮਨਿਆਰਾ ਵਿਚ ਇੱਕ ਹੋਟਲ ਦੇ 16 ਕਮਰੇ 34 ਜਣਿਆਂ ਲਈ ਬੁੱਕ ਕੀਤੇ ਗਏ। ਤਨਜ਼ਾਨੀਆ ਸੰਗਤ ਦੇ ਪ੍ਰਧਾਨ, ਸਕੱਤਰ ਅਤੇ ਖਜ਼ਾਨਚੀ ਸਤਵੰਤ ਸਿੰਘ, ਨਰਿੰਦਰ ਸਿੰਘ ਅਤੇ ਅਜੀਤ ਸਿੰਘ ਇੱਥੇ ਹਾਜ਼ਰ ਸਨ। ਇੱਥੇ ਹੀ ਸੋਧੀ ਸਿੰਘਾਂ ਲਈ ਲੰਗਰ ਅਰੂਸ਼ਾ ਤੋਂ ਪੱਕ ਕੇ 4 ਵਜੇ ਤੱਕ ਆ ਗਿਆ।27 ਫਰਵਰੀ ਦੀ ਰਾਤ ਜੰਗਲ ਵਿਚ ਬਣੇ ਹੋਟਲ ਵਿਚ ਬਤੀਤ ਹੋਈ।ਪਰ ਦੋਵੇਂ ਦਿਨ ਘੁੰਮਦਿਆਂ ਸ਼ੇਰ ਨਾ ਦਿਸੇ, ਹੋਰ ਜਾਨਵਰ ਸਨ।

ਫਿਰ ਦਾਰਾ ਸਲਾਮ, ਤਨਜਾਨੀਆ ਦੇ ਵੱਡੇ ਸ਼ਹਿਰ ਵਿਚ ਦਰਸ਼ਨ ਦਿੱਤੇ। ਇੱਥੇ ਵੀ ਨਾਮਧਾਰੀ ਸੰਗਤ ਨੇ ਭਰਪੂਰ ਸੁਆਗਤ ਕੀਤਾ। ਘਰਾਂ ਵਿਚ ਚਰਨ ਪਾਏ। ਰਾਮਗੜ੍ਹੀਆ ਹਾਲ ਵਿਚ ਸ਼ਾਮ ਨੂੰ ਸਿਮਰਨ, ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰੇ ਵਿਚ ਕੀਰਤਨ ਹੋਇਆ। ਗੁਰਦੁਆਰਾ ਸਿੰਘ ਸਭਾ ਦੇ ਗ੍ਰੰਥੀ ਗਿਆਨੀ ਕੇਵਲ ਸਿੰਘ ਅਤੇ ਉੱਘੇ ਮਨੋਚਿਕਿਤਸਕ ਤੇ ਸਿੱਖ ਦਾਰਸ਼ਨਿਕ ਕਵੀ, ਡਾ. ਜਸਵੰਤ ਸਿੰਘ ਨੇਕੀ, ਦੀਵਾਨ ਤੋਂ ਪਹਿਲਾਂ ਸਤਿਗੁਰੂ ਜੀ ਪਾਸ, ਪ੍ਰਬੰਧਕਾਂ ਵਲੋਂ ਕੁਝ ਅਰਜ਼ਾਂ ਲੈ ਕੇ ਆਏ। ਸਤਿਗੁਰੂ ਜੀ ਨੇ ਆਪਣੀ ਵਿਸ਼ਾਲਤਾ ਅਤੇ ਸਮਦ੍ਰਿਸ਼ਟੀ ਕਾਰਨ, ਉਹ ਅਟਪਟੀਆਂ ਸ਼ਰਤਾਂ ਵੀ ਪ੍ਰਵਾਨ ਕਰਕੇ, ਉੱਥੇ ਕੀਰਤਨ ਦੀਵਾਨ ਵਿਚ ਦਰਸ਼ਨ ਦਿੱਤੇ ਅਤੇ ਆਪਣੇ ਪ੍ਰਵਚਨ ਦੁਆਰਾ, ਸਰਬ ਧਰਮ ਸਦਭਾਵ ਅਤੇ ਮਾਨਵ ਏਕਤਾ ਦਾ ਹੋਕਾ ਦਿੱਤਾ। ਸਥਾਨਕ ਪ੍ਰਬੰਧਕਾਂ ਨੇ ਆਪ ਦੀ ਉਦਾਰਤਾ ਦੀ, ਵੱਡੀ ਕਰਨੀ ਦੀ, ਸਿੱਖੀ ਜੀਵਨ ਜਾਂਚ ਲਈ, ਮੁਕਤ ਕੰਠ ਨਾਲ ਪ੍ਰਸ਼ੰਸਾ ਕੀਤੀ।

ਤਨਜਾਨੀਆ ਵਿਚ ਇੱਕ ਦਿਨ ਛੋਟੀ ਜਿਹੀ ਸੰਗੀਤ ਸਭਾ ਵੀ ਹੋਈ। ਸਨਾਤਨ ਧਰਮ ਸਭਾ ਵਲੋਂ ਵੀ ਉੱਥੇ ਬੁਲਾ ਕੇ ਸਤਿਗੁਰੂ ਜੀ ਦਾ ਅਭਿਨੰਦਨ

ਹੋਇਆ। ਦਾਰਾਸਲਾਮ ਕੁਝ ਦਿਨ ਬਿਤਾ ਕੇ, ਮੋਸ਼ੀ ਦਰਸ਼ਨ ਦਿੱਤੇ। ਸ਼ਾਮ ਨੂੰ ਇੱਥੋਂ ਵਾਪਸੀ ਅਰੂਸ਼ੇ ਦੀ ਸੀ। ਇਹਨਾਂ ਦੌਰਿਆਂ ਵਿਚ ਕਈ ਸਰੀਰਾਂ ਨੇ ਮਾਸ-ਸ਼ਰਾਬ ਛੱਡ ਕੇ ਭਜਨ ਲੈ ਲਿਆ। ਅਰੂਸ਼ਾ ਦੇ ਸਿੱਖਾਂ ਦੇ ਘਰਾਂ, ਦੁਕਾਨਾਂ ਤੇ ਹੋਰ ਕਾਰੋਬਾਰੀ ਥਾਂਵਾਂ 'ਤੇ ਚਰਨ ਪਾਏ। 5 ਮਾਰਚ ਨੂੰ ਵਾਪਸ ਕੀਨਿਆ ਬਾਰਡਰ ਲੰਘ ਕੇ, ਫਿਰ ਨੈਰੋਬੀ ਵਿਖੇ ਸੂਬਾ ਦਰਸ਼ਨ ਸਿੰਘ ਜੀ ਦੇ ਬੰਗਲੇ ਜਾ ਡੇਰਾ ਲਾਇਆ।

10 ਮਾਰਚ ਨੂੰ 250 ਮੀਲ ਦਾ ਸਫ਼ਰ ਕਾਰਾਂ ਤੇ ਕਰਕੇ ਮਾਰਾ ਸਰੀਨਾ ਲਾਜ, ਨੈਸ਼ਨਲ ਪਾਰਕ ਨੂੰ ਚੱਲੇ। 12 ਵਜੇ ਦੁਪਹਿਰੇ ਉੱਥੇ ਪੁੱਜੇ, ਸੁਬਹਾ 6 ਵਜੇ ਦੇ ਚੱਲੇ। ਮਾਰਾ ਸਰੀਨਾ ਲਾਜ ਹੋਟਲ ਪਾਸ ਇਕ ਹਵਾਈ ਅੱਡਾ ਵੀ ਹੈ। ਸ਼ਾਮ ਨੂੰ ਫਿਰ ਜੰਗਲ ਦੀ ਸੈਰ ਸਮੇਂ, ਬੱਬਰ ਸੇਰਾਂ ਦੇ ਚਾਰ ਜੋੜੇ, ਤਿੰਨ ਬੱਚਿਆਂ ਸਮੇਤ ਸੰਗਤ ਦੀ ਨਜ਼ਰੀ ਪੈ ਗਏ। ਸਤਿਗੁਰੂ ਜੀ ਨੇ ਮੂਵੀ ਕੈਮਰੇ ਦੁਆਰਾ ਇਹਨਾਂ ਸ਼ੇਰਾਂ ਤੋਂ 5-7 ਮੀਟਰ ਦੂਰ ਗੱਡੀਆਂ ਵਿਚ ਬੈਠਿਆਂ ਉਹਨਾਂ ਦੀ ਫੋਟੋਗ੍ਰਾਫੀ ਵੀ ਕੀਤੀ। ਇਕ ਰਾਤ ਜੰਗਲ ਦੀ ਗੋਦ ਵਿਚ ਬਿਤਾ ਕੇ ਨੈਰੋਬੀ ਸ੍ਰ. ਗੁਰਚੇਨ ਸਿੰਘ ਫਲੌਰਾ ਦੇ ਬੰਗਲੇ ਨੂੰ ਅਗਲੇ ਦਿਨ ਜਾ ਨਿਵਾਜਿਆ। ਇਹਨਾਂ ਦੇ ਦੋ ਸਪੁੱਤਰਾਂ ਵੱਲ ਸ੍ਰ. ਜਗਦੀਸ਼ ਸਿੰਘ 'ਵਰਿਆਮ' ਹੋਰਾਂ ਦੀਆਂ ਦੋ ਪੁੱਤਰੀਆਂ ਅਨੰਦਿਤ ਹਨ।

12 ਮਾਰਚ ਨੂੰ ਕੀਨੀਆ ਦੇ ਨੈਸ਼ਨਲ ਥੀਏਟਰ ਵਿਖੇ, ਨੈਰੋਬੀ ਦੇ ਨੌਜੁਆਨਾਂ ਦੇ ਨਾਮਧਾਰੀ ਵਿਦਿਅਕ ਜਥੇ ਦੇ ਉੱਦਮ ਨਾਲ, ਸੰਗੀਤ ਸੰਮੇਲਨ ਹੋਇਆ। ਇਹ ਸਤਿਗੁਰੂ ਜੀ ਦਾ ਰਾਗ ਪ੍ਰਤੀ ਅਨੁਰਾਗ ਸੀ ਕਿ ਆਪ ਜੀ ਆਪਣੇ ਹਰ ਵੱਡੇ ਛੋਟੇ ਕਿਸੇ ਵੀ ਵਿਦੇਸ਼ੀ ਦੌਰੇ ਸਮੇਂ, ਅਕਸਰ ਇਸ ਤਰ੍ਹਾਂ ਦੇ ਸੰਗੀਤ ਸੰਮੇਲਨ, ਸਭਾਵਾਂ ਵਿਚ ਸ਼ਾਮਲ ਹੋ ਕੇ ਸੰਗਤ ਨੂੰ ਖੁਸ਼ੀਆਂ ਬਖਸ਼ਦੇ ਹਨ। ਜਥੇ ਵਾਲਿਆਂ ਸ੍ਰ. ਹਰਪਾਲ ਸਿੰਘ ਭੱਲੀ, ਸੂਬਾ ਸਤਨਾਮ ਸਿੰਘ ਜੀ ਆਦਿ ਨੇ ਸਤਿਗੁਰੂ ਜੀ ਦਾ ਪੁਸ਼ਪ ਸੁਆਗਤ ਕੀਤਾ। ਇਸ ਸੰਮੇਲਨ ਦੇ ਮੰਚ ਸੰਚਾਲਕ ਪ੍ਰਸਿੱਧ ਸਾਹਿਤਕਾਰ, ਸਤਿਗੁਰੂ ਜੀ ਦੇ ਸਹਿ ਪਾਠੀ ਅਤੇ ਕੋਮਲ ਕਲਾਵਾਂ ਵਿਚ ਪਾਰੰਗਤ, ਪ੍ਰੀਤਮ ਸਿੰਘ ਕਵੀ ਸਨ। ਪਹਿਲਾ ਗਾਇਨ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਦੀ ਸੰਗਤ ਨਾਲ ਠਾਕੁਰ ਦਲੀਪ ਸਿੰਘ ਹੋਰਾਂ ਦਾ ਸੀ। ਉਹਨਾਂ ਦੀ ਪੇਸ਼ਕਾਰੀ ਸਮੇਂ ਕਵੀ ਜੀ ਕੁਝ ਜ਼ਿਆਦਾ ਖੁੱਲ੍ਹਾਂ ਲੈ ਗਏ। ਪਿਕੀ ਦਾ ਸੋਲੋ ਤਬਲਾ, ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਅਤੇ ਉਸਤਾਦ ਬਿਸ਼ਾਰਤ ਖਾਨ ਨੈਰੋਬੀ ਦਾ

ਸਿਤਾਰ ਵਾਦਨ ਸੀ।

**ਗੁਰ-ਉਪਦੇਸ਼**

ਆਖਰੀ ਕਲਾਕਾਰ ਤੋਂ ਪਹਿਲਾਂ ਹੀ ਸਤਿਗੁਰੂ ਜੀ ਸੰਗਤ ਨੂੰ ਸੰਬੋਧਿਤ ਹੋਏ। ਆਪ ਨੇ ਫੁਰਮਾਇਆ ਕਿ ਤੁਸੀਂ ਵਾਦਨ ਸੁਣਿਆ ਹੈ। ਵੱਡਿਆਂ ਦਾ ਇਹ ਕੰਮ ਹੀ ਬਣਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਏਨਾ ਧਿਆਨ ਤੇ ਸਤਿਕਾਰ ਦੇਣ ਜਿਵੇਂ ਅੱਜ ਆਪ ਨੇ ਨਿਵਾਜਿਆ ਹੈ।

ਕਵੀ ਜੀ ਦੇ ਵਿਚਾਰ ਤੁਸਾਂ ਸੁਣੇ ਨੇ। ਉਨ੍ਹਾਂ ਨੇ ਕੁਛ ਹੋਰ ਵੀ ਆਖਿਆ ਹੈ, ਉਹ ਪਤਾ ਨਹੀਂ ਕਿਸ ਦੀ ਤੇ ਕਿਵੇਂ ਵਾਰੀ ਆਵੇਗੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਤਬਲੇ ਉੱਤੇ ਪੰਜਾਬੀ ਠੇਕੇ ਦੇ ਚੰਗੇ ਵਾਦਕ ਸਨ। ਉਹਨਾਂ ਨੇ ਭਾਈ ਕਾਲੂ, ਦਿੱਤੂ ਆਦਿ ਰਾਗੀਆਂ ਰਬਾਬੀਆਂ ਨੂੰ ਸੁਣ ਮੰਨ ਕੇ ਸੰਗੀਤ ਦੀ ਪ੍ਰਫੁੱਲਤਾ ਵੱਲ ਧਿਆਨ ਦਿੱਤਾ।

"ਭਾਰਤ ਨੂੰ ਮਾਣ ਹੈ ਕਿ ਉਸਨੇ ਕਿੰਨੀ ਤੇਜ਼ੀ ਨਾਲ ਬਹੁ ਪਾਸੜ ਪ੍ਰਗਤੀ ਕੀਤੀ ਹੈ। ਬਾਕੀ ਗੱਲਾਂ ਤੋਂ ਇਲਾਵਾ ਉਸਨੇ ਰੂਹਾਨੀਅਤ ਵਿਚ ਵੀ ਸਦਾ ਅਗੁਵਾਈ ਕੀਤੀ ਏ। ਖੇਡਾਂ ਵਿਚ ਸਾਡੇ ਬੱਚੇ ਮਿਹਨਤ ਕਰਕੇ ਨਹਿਰੂ ਜੂਨੀਅਰ ਹਾਕੀ ਚੈਂਪੀਅਨਸ਼ਿਪ ਰਨਰ ਅੱਪ ਤੱਕ ਗਏ ਸਨ। ਇਸ ਸਭ ਕੁਝ ਦਾ ਤੁਹਾਨੂੰ ਹੀ ਮਾਣ ਹੈ। ਮੈਂ ਨੈਰੋਬੀ ਵਾਲਿਆਂ ਨੂੰ ਕਹਾਂਗਾ ਕਿ ਉਹ ਵੀ ਆਪਣੇ ਬੱਚਿਆਂ ਨੂੰ ਅੱਗੇ ਲਿਆਉਣ। ਸਾਨੂੰ ਉਨ੍ਹਾਂ ਦੇ ਧਿਆਨ ਖਿੰਡਾਉਣ ਵਾਲੀਆਂ ਪ੍ਰਵਿਰਤੀਆਂ ਵੱਲ ਨਹੀਂ ਪੈਣ ਦੇਣਾ ਚਾਹੀਦਾ। ਇਹ ਬੱਚੇ ਤੁਹਾਡੇ ਸਨੇਹ ਤੇ ਸ਼ਲਾਘਾ ਦੇ ਚਾਹਵਾਨ ਹਨ।"*

**ਭੁੱਲ ਦੀ ਸੋਧ**

ਇਸੇ ਲਿਖਤ ਵਿਚ ਕਵੀ ਜੀ ਠਾਕੁਰ ਦਲੀਪ ਸਿੰਘ ਬਾਰੇ ਆਪਣੀਆਂ ਗਲਤ ਬਿਆਨੀਆਂ ਦਾ ਜ਼ਿਕਰ ਕਰਦੇ ਹਨ ਕਿ ਕਿਵੇਂ ਸਤਿਗੁਰੂ ਜੀ ਨੇ ਉਹਨਾਂ ਦੀ ਸੋਧ ਮੌਕੇ 'ਤੇ ਹੀ ਕਰਵਾਈ। ਕਵੀ ਜੀ ਵਰਤਮਾਨ ਸਬੰਧਾਂ ਨੂੰ ਵੇਖਦਿਆਂ ਕਹਿ ਬੈਠੇ ਸਨ ਕਿ ਠਾਕੁਰ ਦਲੀਪ ਸਿੰਘ ਸਤਿਗੁਰੂ ਜੀ ਦੇ ਸਪੁੱਤਰ ਹਨ ਤੇ ਉਹਨਾਂ ਦੇ

---

*ਉਹੀ, ਸਫਾ 174

ਜਾਨਸ਼ੀਨ ਵਜੋਂ, ਸਤਿਗੁਰੂ ਜੀ ਵਲੋਂ ਤਿਆਰ ਕੀਤੇ ਜਾ ਰਹੇ ਹਨ। ਇਸ 'ਤੇ ਹੁਕਮ ਅਨੁਸਾਰ ਕਵੀ ਜੀ ਨੇ ਸੰਗੀਤ ਸੰਮੇਲਨ ਵਿਚ ਹੀ ਖ਼ਿਮਾ ਸਹਿਤ ਭੁੱਲ ਦੀ ਸੋਧ ਇਉਂ ਕੀਤੀ ਕਿ ਠਾਕੁਰ ਦਲੀਪ ਸਿੰਘ ਮਹਾਰਾਜ ਬੀਰ ਸਿੰਘ ਜੀ ਦੇ ਸਪੁੱਤਰ ਹਨ ਅਤੇ ਅਜੇ ਤੱਕ ਸਤਿਗੁਰੂ ਜੀ ਨੇ ਆਪਣਾ ਕੋਈ ਜਾਨਸ਼ੀਨ ਨਹੀਂ ਥਾਪਿਆ। ਇਸ ਛੋਟੀ ਜਹੀ ਪਰ ਅਤੀ ਮਹੱਤਵਪੂਰਨ ਘਟਨਾ ਵਿਚ ਭਾਵੀ ਨਾਮਧਾਰੀ ਇਤਿਹਾਸ ਦੇ ਬੀਜ ਛਿਪੇ ਹੋਏ ਸਨ।

ਸਤਿਗੁਰੂ ਜੀ ਨੇ ਆਪਣੇ ਪਿਆਰੇ ਗੁਰਸਿੱਖਾਂ ਨੂੰ ਤਾਂ ਰੋਜ਼ ਦੀਵਾਨ ਅਸਥਾਨਾਂ ਅਤੇ ਉਹਨਾਂ ਦੇ ਘਰਾਂ ਵਿਚ ਜਾ-ਜਾ ਕੇ ਨਿਵਾਜਿਆ। ਬਹੁਤ ਸਾਰੇ ਗੈਰ ਨਾਮਧਾਰੀ ਵੀ ਆਪ ਦੇ ਦਰਬਾਰ ਦੀ ਹਾਜ਼ਰੀ ਭਰਦੇ ਰਹੇ। ਕੀਨੀਆ ਦੇ ਸੰਵਿਧਾਨਿਕ ਮਸਲਿਆਂ ਦੇ ਮੰਤਰੀ ਸ੍ਰੀ ਜੌਂਜੋ ਨੇ ਵੀ ਇਕ ਤੋਂ ਵੱਧ ਵਾਰ, ਗੁਰੂ ਦਰਸ਼ਨਾਂ ਦਾ ਲਾਹਾ ਖੱਟਿਆ। ਇਸ ਸਮੇਂ ਭਾਰਤ-ਅਫਰੀਕੀ ਸਬੰਧਾਂ ਦੀ ਸਫਲਤਾ ਬਾਰੇ ਵੀ ਪ੍ਰਸਪਰ ਚਰਚਾ ਹੋਈ ਕਿਉਂਕਿ ਇਸ ਮਹਾਂਦੀਪ ਦੇ ਲੋਕ ਵੀ ਭਾਰਤ ਜਿਉਂ ਹੀ ਬਸਤੀਵਾਦੀ ਗੁਲਾਮੀ ਅਤੇ ਲੁੱਟ-ਖਸੁੱਟ ਦਾ ਸ਼ਿਕਾਰ ਰਹੇ ਹਨ। ਕੀਨੀਆ ਦੇ ਲੋਕ ਕਲਾਕਾਰਾਂ ਨੇ ਸਤਿਗੁਰੂ ਜੀ ਨੂੰ ਆਪਣੇ ਵਲੋਂ, ਬਸਤਰ ਭੇਟ ਕਰਕੇ ਸਨਮਾਨਿਤ ਕੀਤਾ। ਪ੍ਰਸਿੱਧ ਨਾਮਧਾਰੀ ਲੇਖਕ ਗਿਆਨੀ ਤੇਜਾ ਸਿੰਘ ਨਿਊਤੇ ਵੀ ਗੁਰੂ ਦਰਸ਼ਨਾਂ ਵਿਚ ਹਾਜ਼ਰ ਰਹਿੰਦੇ ਸਨ। ਉਹ ਅਜੇ ਹੋਰ ਬਹੁਤ ਸਾਰੇ ਨਾਮਧਾਰੀਆਂ ਜਿਉਂ ਇੰਗਲੈਂਡ ਨਹੀਂ ਸਨ ਗਏ।

16 ਮਾਰਚ ਨੂੰ ਸ੍ਰੀ ਸਤਿਗੁਰੂ ਜੀ ਨੈਰੋਬੀ ਤੋਂ ਆਪਣਾ ਇਹ ਦੌਰਾ ਸੰਤੋਖ ਕੇ ਭਾਰਤ ਵਾਪਸ ਪਰਤ ਆਏ।

**ਹੋਲਾ ਮਹੱਲਾ 1983**

ਇਸ ਸਾਲ ਦਾ ਹੋਲਾ ਮਹੱਲਾ ਜ਼ਿਲ੍ਹਾ ਸਿਰਸਾ ਦੇ ਨਾਮਧਾਰੀਆਂ ਦੇ ਮਸ਼ਹੂਰ ਪਿੰਡ ਅੰਮ੍ਰਿਤਸਰ ਕਲਾਂ ਵਿਚ 28,29,30 ਅਤੇ 31 ਮਾਰਚ ਨੂੰ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਮਨਾਇਆ ਗਿਆ। ਵਰ੍ਹੇ ਦੀ ਨਾਮਧਾਰੀ ਪੰਥ ਦੀ ਵੱਡੀ ਸਰਗਰਮੀ, ਸਲਾਨਾ ਹੋਲਾ ਮਹੱਲਾ ਅਤੇ ਜਪ ਪ੍ਰਯੋਗ ਸਮੇਂ ਅੱਸੂ ਦਾ ਮੇਲਾ ਹੁੰਦਾ ਹੈ, ਭਾਵੇਂ ਹੋਰ ਇਤਿਹਾਸਕ ਦਿਨਾਂ ਦਾ ਵੀ ਆਪੋ ਆਪਣਾ ਮਹੱਤਵ ਹੁੰਦਾ ਹੈ।

ਹੋਲੇ ਮਹੱਲੇ ਵਿਚ ਸਵੇਰੇ ਆਸਾ ਦੀ ਵਾਰ ਦਾ ਕੀਰਤਨ, ਦੁਪਹਿਰ ਬਾਅਦ ਸਿਮਰਨ ਰਾਗੀਆਂ ਦਾ ਕੀਰਤਨ ਅਤੇ ਸਾਰਾ ਦਿਨ-ਰਾਤ, ਪ੍ਰੰਪਰਾਗਤ ਹੌਲੇ ਦੇ ਦੀਵਾਨ ਸਜਦੇ ਰਹੇ। ਦੀਵਾਨਾਂ ਦੇ ਮੰਚ ਸੰਚਾਲਕ ਸਤਿਜੁਗ ਸੰਪਾਦਕ, ਮਹੰਤ ਆਤਮਾ ਸਿੰਘ ਸਨਖੱਤਰਾ ਸਨ। ਪਿੰਡ ਦੇ ਸਰਕਾਰੀ ਸਕੂਲ ਦੇ ਖੁੱਲ੍ਹੇ ਅਹਾਤੇ ਵਿਚ ਲੰਗਰ ਦੀਆਂ ਪੰਗਤਾਂ ਲੱਗਦੀਆਂ ਸਨ ਅਤੇ ਪਿੰਡ ਦੇ ਪੱਛਮੀ ਪਾਸੇ ਵਿਸ਼ਾਲ ਪੰਡਾਲ ਵਿਚ ਦੀਵਾਨ ਸਜਦੇ। 29 ਰਾਤ ਨੂੰ 8 ਵਜੇ ਸੰਗੀਤ ਸਭਾ ਪੰਡਾਲ ਵਿਚ ਹੋਈ। ਸਤਿਗੁਰੂ ਜੀ ਦੇ ਸਿਖਾਏ ਸਿਧਾਏ ਗੁਰਦੇਵ ਸਿੰਘ ਸਰੋਦ, ਅਵਤਾਰ ਸਿੰਘ ਤਬਲਾ, ਸਤਪਾਲ ਸਿੰਘ ਜੰਮੂ ਬੰਸਰੀ, ਬਲਜੀਤ ਸਿੰਘ ਤਾਰ ਸ਼ਹਿਨਾਈ ਲੈ ਕੇ ਹਾਜ਼ਰ ਸਨ। ਸੰਤ ਦਰਸ਼ਨ ਸਿੰਘ, ਸੰਤ ਖਜ਼ਾਨ ਸਿੰਘ ਹਰਬੰਸ ਸਿੰਘ ਘੁੱਲਾ, ਸੁਖਵਿੰਦਰ ਸਿੰਘ ਪਿੰਕੀ ਵੀ ਸਜੇ ਹੋਏ ਸਨ। ਸਤਿਗੁਰੂ ਜੀ ਨੇ ਇਹਨਾਂ ਸਾਰੇ ਸਾਜ਼ਿੰਦਿਆਂ ਨਾਲ ਮਿਲ ਕੇ, ਦਿਲਰੁਬਾ ਵਜਾਉਂਦਿਆਂ, 'ਹਉ ਫਿਰਉ ਦੀਵਾਨੀ ਆਵਲ ਬਾਵਲ' ਸ਼ਬਦ ਗਾ ਕੇ, ਸੰਗਤਾਂ ਨੂੰ ਅਨੰਦਿਤ ਕੀਤਾ।

29 ਦੀ ਰਾਤ ਹੋਏ ਕਵੀ ਦਰਬਾਰ ਵਿਚ ਪਿਆਰਾ ਸਿੰਘ ਕਾਮਲ, ਦਿਆਲ ਚੰਦ ਮਿਗਲਾਣੀ, ਫਕੀਰ ਚੰਦ ਤੁੱਲੀ, ਚੰਨਣ ਸਿੰਘ ਹਰਗੋਬਿੰਦਪੁਰੀ, ਜੋਗਿੰਦਰ ਪਾਲ ਸੇਵਕ, ਪਿਆਰਾ ਸਿੰਘ ਰੋਸ਼ਨ, ਪਿਆਰਾ ਸਿੰਘ ਆਜ਼ਾਦ ਆਦਿ ਬਾਹਰੋਂ ਸੱਦੇ ਪੰਜਾਬੀ ਜਗਤ ਦੇ ਪ੍ਰਮੁੱਖ ਕਵੀ ਸਨ। ਪੇਸ਼ਕਾਰੀ ਕਵੀਆਂ ਦੀ ਜਗਦੀਸ਼ ਸਿੰਘ ਵਰਿਆਮ ਨੇ ਕੀਤੀ। 31 ਮਾਰਚ ਨੂੰ ਹੋਲੇ ਦੇ ਭੋਗ ਸਮੇਂ 51 ਸਮੂਹਿਕ ਅਨੰਦ ਕਾਰਜ ਹੋਣ ਤੋਂ ਪਹਿਲਾਂ ਮਹਾਰਾਜ ਬੀਰ ਸਿੰਘ ਜੀ ਵਲੋਂ ਨਾਮਧਾਰੀ ਦਰਬਾਰ ਦੁਆਰਾ ਤਿਆਰ ਕੀਤੇ ਮਤੇ ਪੜ੍ਹੇ ਗਏ। ਇਹਨਾਂ ਵਿਚ ਇੰਦਰਾ ਗਾਂਧੀ, ਰਾਜੀਵ ਗਾਂਧੀ ਆਦਿ ਦਾ ਨਿਰਪੱਖ ਦੇਸ਼ਾਂ ਦਾ ਚੋਟੀ ਸੰਮੇਲਨ ਕਰਕੇ, ਬਸਤੀਵਾਦ ਤੋਂ ਉੱਭਰੇ ਦੇਸ਼ਾਂ ਦੀ ਸਹਿਮਤੀ ਨੂੰ ਵਿਕਸਿਤ ਕਰਨ ਦੀ ਸਫਲਤਾ ਦੀ ਪ੍ਰਸ਼ੰਸਾ, ਨਿਸ਼ਸ਼ਤਰੀਕਰਣ ਦੇ ਹੱਕ ਵਿਚ, ਪ੍ਰਧਾਨ ਮੰਤਰੀ ਦਾ ਅਕਾਲੀ ਦਲ ਦੀਆਂ ਧਾਰਮਿਕ ਮੰਗਾਂ ਨੂੰ ਮੰਨਣਾ, ਦਿੱਲੀ ਕੋਤਵਾਲੀ ਨੂੰ ਦਿੱਲੀ ਗੁਰਦੁਆਰਾ ਕਮੇਟੀ ਦੇ ਹਵਾਲੇ ਕੀਤੇ ਜਾਣਾ, ਦੇਸੀ ਗਊਆਂ ਦੀ ਨਸਲ

---

*ਉਹੀ, 215

ਪਾਲਣਾ, ਸੰਭਾਲਣਾ, ਬਸੰਤ ਪੰਚਮੀ ਦੀ ਲਾਜ਼ਮੀ ਛੁੱਟੀ ਆਦਿ ਦੀ ਮੰਗ ਕੀਤੀ ਗਈ।*

ਅਗਲੇ ਸਾਲ ਦਾ ਹੋਲਾ ਜੀਵਨ ਨਗਰ ਮਨਜ਼ੂਰ ਕੀਤਾ ਗਿਆ। ਹੋਲੇ ਦੀਆਂ ਮੰਗਾਂ ਕਈ ਪਿੰਡਾਂ, ਸ਼ਹਿਰਾਂ ਤੋਂ ਹੋਰ ਵੀ ਆਈਆਂ ਸਨ। ਇੱਕ ਹੋਲਾ ਬਰਮਿੰਘਮ ਵਿਚ ਵੀ ਏਕਮ ਸਿੰਘ ਦੀ ਬੇਨਤੀ 'ਤੇ ਅੱਗੇ ਪਿੱਛੇ ਕੀਤਾ ਜਾਏਗਾ। ਇਸ ਹੋਲੇ 'ਤੇ ਸੰਤ ਉਦੇ ਸਿੰਘ ਚੁੰਨ੍ਹੀ ਨੂੰ ਅੰਬਾਲਾ ਜ਼ਿਲ੍ਹੇ ਦਾ ਅਤੇ ਕਰਤਾਰ ਸਿੰਘ ਢੈਂਠਲ ਨੂੰ ਪਟਿਆਲਾ ਦਾ ਸੂਬਾ, ਸਤਿਗੁਰੂ ਜੀ ਨੇ ਥਾਪਿਆ। ਇਸ ਹੋਲੇ ਵਿਚ ਹੀ ਜੀਵਨ ਨਗਰ ਕਾਲਿਜ ਵਾਸਤੇ ਸੰਗਤ ਨੂੰ ਮਾਇਕ ਯੋਗਦਾਨ ਲਈ ਪ੍ਰੇਰਿਆ ਗਿਆ। ਇਸ ਹੋਲੇ ਵਿਚ ਯੂ.ਕੇ. ਅਤੇ ਥਾਈਲੈਂਡ ਤੋਂ ਕੁਝ ਸੰਗਤ ਆਈ।

ਇਹ ਹੋਲਾ ਦੋਹਾਂ ਅੰਮ੍ਰਿਤਸਰਾਂ, ਪ੍ਰਤਾਪ ਨਗਰ ਅਤੇ ਬੁੱਢੀ ਮਾੜੀ ਪਿੰਡਾਂ ਦੀ ਸੰਗਤ ਵੱਲੋਂ ਸੀ। ਸਤਿਗੁਰੂ ਜੀ ਨੂੰ ਇਹਨਾਂ ਨਗਰਾਂ ਦੇ ਮੁਖੀ ਸਰੀਰਾਂ ਨੇ ਸੰਤ ਗੋਪਾਲ ਸਿੰਘ ਲਾਲੇ ਪੁਰੀਏ ਦੀ ਅਗਵਾਈ ਵਿਚ ਹੋਲਾ ਸਮਾਪਤੀ ਤੇ ਤਿਲ ਫੁੱਲ ਭੇਂਟ ਕੀਤਾ। ਵੱਖ-ਵੱਖ ਦਿਨਾਂ ਵਿਚ ਸੰਗਤ ਦੀ ਹਾਜ਼ਰੀ ਅੱਠ ਤੋਂ ਲੈ ਕੇ ਵੀਹ ਹਜ਼ਾਰ ਤੱਕ ਹੋ ਗਈ ਸੀ।

4 ਅਪ੍ਰੈਲ ਨੂੰ ਦਿੱਲੀ ਵਿਖੇ, ਕਾਮਰੇਡ ਜਗਜੀਤ ਸਿੰਘ ਅਨੰਦ ਨੇ ਸਤਿਗੁਰੂ ਜੀ ਨਾਲ, ਪੰਜਾਬ ਵਿਚ ਅਕਾਲੀ ਮੋਰਚੇ ਦੀ ਸਥਿਤੀ, ਕੌਮਾਂਤਰੀ ਹਾਲਾਤ ਅਤੇ ਕੁਝ ਹੋਰ ਮਸਲਿਆਂ ਬਾਰੇ ਗੱਲਬਾਤ ਕੀਤੀ।

ਇਸ ਸਮੇਂ ਇੱਕ ਨਾਮਧਾਰੀ ਸਿੱਖ ਸੁਲੱਖਣ ਸਿੰਘ ਜੋ ਮੈਟਰੋ ਪਾਲਿਟਿਨ ਕੌਂਸਲਰ ਹੈ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਮੀਤ ਪ੍ਰਧਾਨ ਚੁਣਿਆ ਗਿਆ। ਸੰਤ ਨਗਰ (ਸਿਰਸਾ) ਦਾ ਸ਼ੇਰ ਸਿੰਘ ਧਾਕੀ ਜੋ ਗੁਰੂ ਕੇ ਘੋੜਿਆਂ ਦੀ ਦੇਖ-ਰੇਖ 'ਤੇ ਸੀ, ਸਿਰਫ 45 ਸਾਲ ਦੀ ਉਮਰ ਵਿਚ, 3-4 ਅਪ੍ਰੈਲ ਦੀ ਰਾਤ ਨੂੰ ਚਲਾਣਾ ਕਰ ਗਿਆ।

ਜੂਨ ਦੇ ਦੂਜੇ ਅੱਧ ਵਿਚ ਸ੍ਰੀ ਸਤਿਗੁਰੂ ਜੀ ਭੁੰਤਰ ਹਵਾਈ ਅੱਡੇ 'ਤੇ ਉੱਤਰੇ। ਫਿਰ ਆਪ ਜੀ ਮੰਡੀ ਪੁੱਜ ਗਏ। ਇਹਨਾਂ ਦਿਨਾਂ ਵਿਚ ਹੀ ਨਿਰੰਕਾਰੀ ਮੁਖੀ ਬਾਬਾ ਗੁਰਬਚਨ ਸਿੰਘ ਜੀ ਨੂੰ ਗੋਲੀਆਂ ਮਾਰ ਕੇ ਮੁਕਾ ਦਿੱਤਾ ਗਿਆ। ਇਹ ਖ਼ਬਰ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਲੀਹ ਮਾੜੀ ਪੈ ਗਈ ਹੈ। ਮਰ ਤਾਂ

ਹਰ ਕਿਸੇ ਨੇ ਜਾਣਾ ਹੈ।" ਪੰਜਾਬ ਵਿਚ ਅਜੋਕੀ ਕਤਲੋਗਾਰਤ ਦਾ ਅੰਦਾਜ਼ਾ ਸਤਿਗੁਰੂ ਜੀ ਨੇ ਦੂਰ ਦ੍ਰਿਸ਼ਟੀ ਨਾਲ ਪਹਿਲਾਂ ਹੀ ਕਰ ਲਿਆ ਸੀ।

23 ਜੂਨ 1983 ਨੂੰ ਮੰਡੀ ਹਿਮਾਚਲ ਪ੍ਰਦੇਸ਼ ਵਿਚ ਇਸਤਰੀ ਵਿਦਿਅਕ ਸੰਮੇਲਨ ਆਰੰਭ ਹੋਇਆ। ਸੰਮੇਲਨ ਵਿਚ 100 ਕੁ ਦੇ ਕਰੀਬ ਬੀਬੀਆਂ ਜੁੜੀਆਂ। ਅੱਧ ਦੇ ਕਰੀਬ ਮੰਡੀ ਦੀਆਂ ਸਨ। ਸਾਰੀ ਸੰਗਤ 500 ਦੇ ਕਰੀਬ ਸੀ। ਸਤਿਗੁਰੂ ਜੀ ਨੇ ਬੀਬੀਆਂ ਨੂੰ ਆਪਣੇ ਉਪਦੇਸ਼ ਵਿਚ ਫੁਰਮਾਇਆ ਕਿ ਤੁਸੀਂ ਭਾਰਤੀ ਸੰਸਕ੍ਰਿਤੀ ਦਾ ਬੀਜ ਮਾਤਰ ਹੀ ਰਹਿ ਗਏ ਹੋ। ਜੇ ਬੀਜ ਨਾ ਰਿਹਾ ਤਾਂ ਅੱਗੋਂ ਖੇਤੀ ਕਾਹਦੀ ਹੋਏਗੀ। ਬੀਬੀਆਂ ਨੂੰ ਸ਼ੁੱਧ ਨਾਮਧਾਰੀ ਪਹਿਰਾਵਾ ਧਾਰਨ ਕਰਨ ਦੀ ਲੋੜ ਬਾਰੇ ਦੱਸਿਆ। ਅਗਲੇ ਦਿਨ ਇੱਕ ਜੋੜੇ ਦਾ ਅਨੰਦ ਕਾਰਜ ਇੱਥੇ ਨਾਮਧਾਰੀ ਧਰਮਸ਼ਾਲਾ ਵਿਚ ਹੋਇਆ। ਬਿਨਾਂ ਕਿਸੇ ਸਾਥਣ ਸਹਿਯੋਗਣ ਦੇ ਚੁੱਪ ਚਾਪ ਨੰਗੇ ਮੂੰਹ, ਆਪਣੇ ਲਾੜੇ ਨਾਲ ਆ ਬੈਠਣ ਵਾਲੀ ਬੀਬੀ ਬਲਜੀਤ ਕੌਰ ਪੁੱਤਰੀ ਸੰਤ ਕਰਨੈਲ ਸਿੰਘ ਮਹਿਤਪੁਰ (ਊਨਾ) ਦੀ ਜੋ ਮੋਹਣ ਸਿੰਘ ਇਬਰਾਹੀਮ (ਗੜ੍ਹ ਗੰਗਾ) ਨਾਲ ਵਿਆਹੀ ਸੀ, ਪ੍ਰਸ਼ੰਸਾ ਕੀਤੀ। ਇਹ ਵੀ ਫੁਰਮਾਇਆ ਕਿ ਜਿਹਨੂੰ ਤਿੰਨ-ਚਾਰ ਬੀਬੀਆਂ ਫੜ੍ਹ ਕੇ ਲਿਆਉਣ, ਉਹ ਸੰਗਤ ਵਿਚ ਸ਼ੋਭਨੀਕ ਨਹੀਂ। ਸਤਿਗੁਰੂ ਜੀ ਆਪਣੇ ਬੱਚਿਆਂ ਵਿਚ ਆਤਮ ਵਿਸ਼ਵਾਸ ਪਰਪੱਕ ਕਰਨ ਲਈ, ਇਸ ਤਰ੍ਹਾਂ ਦੀਆਂ ਸੁਚਾਰੂ ਘਟਨਾਵਾਂ ਦਾ ਨੋਟਿਸ ਲੈਂਦੇ ਰਹਿੰਦੇ ਹਨ।

ਇਸੇ ਸੰਮੇਲਨ ਸਮੇਂ ਪੰ. ਸੁਖ ਰਾਮ, ਮੰਤਰੀ ਹਿਮਾਚਲ ਸਰਕਾਰ ਨੂੰ ਇੱਕ ਗੁਰੂ ਪਿਆਰਾ ਸਤਪਾਲ ਸਿੰਘ ਸਨੇਹੀ, ਦਰਸ਼ਨਾਂ ਲਈ ਲਿਆਇਆ। ਪੰਡਿਤ ਜੀ ਨੇ 1982 ਦੇ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਦੇ ਆਪਣੇ ਅਨੁਭਵ ਸੰਗਤ ਨਾਲ ਸਾਂਝੇ ਕਰਦਿਆਂ ਕਿਹਾ, "ਐਸਾ ਸੁਖਦ, ਸ਼ਾਂਤ ਅਤੇ ਅਨੂਠਾ ਇਕੱਠ ਮੈਂ ਕਦੇ ਨਹੀਂ ਵੇਖਿਆ। ਸੰਯਤ ਅਤੇ ਸੰਜਮ ਭਰਪੂਰ। ਐਸੇ ਸਮਾਜ ਦੇਸ਼ ਨੂੰ ਲੋੜੀਂਦੇ ਹਨ। ਮੈਂ ਉੱਥੇ ਗਰੀਬ ਲੜਕੀਆਂ ਨੂੰ ਅਮੀਰ ਲੜਕਿਆਂ ਨਾਲ ਸ਼ਾਦੀ ਦੇ ਬੰਧਨ ਵਿਚ ਬੱਝਦਿਆਂ ਵੇਖਿਆ। ਸਤਿਗੁਰੂ ਜੀ ਨੇ ਬੜੀ ਕ੍ਰਿਪਾ ਕੀਤੀ ਹੈ ਕਿ ਜਵਾਨਾਂ ਦਾ ਸ਼ਿਵਰ ਏਥੇ ਚੱਲ ਰਿਹਾ ਹੈ। ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿਚ ਕਿਹਾ, "ਅਸੀਂ ਹਿੰਦੂਆਂ ਅਤੇ ਸਿੱਖਾਂ ਨੂੰ ਦੋ ਵੱਖ-ਵੱਖ ਕੌਮਾਂ ਨਹੀਂ

ਸਮਝਦੇ।"

26 ਜੂਨ ਨੂੰ ਨੌਜੁਆਨਾਂ ਦਾ ਵਿਦਿਅਕ ਸੰਮੇਲਨ ਸ਼ੁਰੂ ਹੋਇਆ, ਜਿਸ ਦੀ ਸਮਾਪਤੀ 30 ਜੂਨ ਨੂੰ ਹੋ ਗਈ। ਇਸ ਵਿਚ 300 ਦੇ ਕਰੀਬ ਯੁਵਾ ਜਨਾਂ ਨੇ ਭਾਗ ਲਿਆ ਅਤੇ ਵੱਖ-ਵੱਖ ਵਿਸ਼ਿਆਂ 'ਤੇ ਭਾਸ਼ਣ ਹੋਏ। ਇਸ ਵਾਰ ਸੰਮੇਲਨ ਹਾਜ਼ਰੀ ਤੇ ਕੁਆਲਟੀ ਦੇ ਪੱਖੋਂ ਚੰਗਾ ਸਫਲ ਰਿਹਾ ਸੀ। ਜਥੇ ਦੇ ਕੇਂਦਰੀ ਪ੍ਰਧਾਨ ਸੰਤ ਦਲੀਪ ਸਿੰਘ, ਸਕੱਤਰ ਸੰਤ ਅਜੀਤ ਸਿੰਘ, ਖਜ਼ਾਨਚੀ ਸੰਤ ਸਵਿੰਦਰ ਸਿੰਘ ਲੁਧਿਆਣਾ ਨੂੰ ਸਤਿਗੁਰੂ ਜੀ ਨੇ ਭਰਪੂਰ ਖ਼ੁਸ਼ੀਆਂ ਬਖਸ਼ ਕੇ, ਅੱਗੇ ਤੋਂ ਹੋਰ ਉਤਸ਼ਾਹ ਨਾਲ ਕੰਮ ਕਰਨ ਲਈ ਕਿਹਾ। ਸੰਮੇਲਨ ਬੇਸ਼ੱਕ 30 ਜੂਨ ਨੂੰ ਸਮਾਪਤ ਹੋ ਗਿਆ, ਪ੍ਰੰਤੂ ਸਤਿਗੁਰੂ ਜੀ ਨੇ 1 ਜੁਲਾਈ ਨੂੰ ਆਸਾ ਦੀ ਵਾਰ ਦੇ ਭੋਗ ਉਪਰੰਤ, ਭਿੰਨ-ਭਿੰਨ ਪ੍ਰਤੀਯੋਗਤਾਵਾਂ ਵਿਚ ਸਫਲ ਹੋਣ ਵਾਲੇ ਯੁਵਕਾਂ ਨੂੰ ਆਪਣੇ ਕਰ ਕਮਲਾਂ ਨਾਲ ਇਨਾਮਾਂ ਦੀ ਤਕਸੀਮ ਕੀਤੀ। ਆਪਣੇ ਸਦ ਉਪਦੇਸ਼ ਨਾਲ ਸਭ ਦਾ ਵਾਪਸੀ ਸਫਰ ਸੁਖਾਲਾ ਕਰ ਦਿੱਤਾ।

ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਮੁੱਖ ਪ੍ਰਬੰਧਕ ਰਹੇ ਅਤੇ ਮਾਤਾ ਭੂਪਿੰਦਰ ਕੌਰ ਜੀ ਦੇ ਚਲਾਣੇ ਤੋਂ ਬਾਅਦ 1938 ਈ. ਤੱਕ ਕੋਈ 14 ਸਾਲ ਬਿਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੀ ਸੇਵਾ ਸੰਭਾਲ ਵਿਚ ਰਹਿਣ ਵਾਲੇ 83 ਸਾਲਾ ਜਥੇਦਾਰ ਗੁਰਮੁਖ ਸਿੰਘ ਝੱਬਰ, 4 ਅਗਸਤ 1983 ਨੂੰ ਆਪਣੇ ਪਿੰਡ ਕਰੀਵਾਲਾ (ਸਿਰਸਾ) ਵਿਖੇ ਸ਼ਾਮ ਚਾਰ ਵੱਜ ਕੇ ਵੀਹ ਮਿੰਟ 'ਤੇ ਹੁਕਮ ਸੱਤ ਹੋ ਗਏ ਸਨ। ਸ੍ਰੀ ਸਤਿਗੁਰੂ ਜੀ ਨੇ 6 ਅਗਸਤ ਨੂੰ ਕਰੀਵਾਲਾ ਪੁੱਜ ਕੇ ਉਹਨਾਂ ਦੇ ਪਰਿਵਾਰ, ਧਰਮ ਪਤਨੀ ਬੀਬੀ ਪ੍ਰੀਤਮ ਕੌਰ ਨੂੰ ਸਾਂਤਵਨਾ ਦਿੱਤੀ। ਛੋਟੇ ਪੁੱਤਰ ਕਾ. ਸੁਵਰਨ ਸਿੰਘ ਵਿਰਕ ਨੂੰ ਹੁਕਮ ਲਾਇਆ ਕਿ ਉਹ ਜਥੇਦਾਰ ਜੀ ਬਾਰੇ ਸਮੱਗਰੀ ਇਕੱਠੀ ਕਰਕੇ ਲਿਖੇ। ਭੋਗ ਦੀ ਅਰਜ਼ ਕਰਨ 'ਤੇ ਆਪ ਜੀ ਨੇ ਆਪਣੇ ਵਿਦੇਸ਼ੀ ਦੌਰੇ ਦਾ ਹਵਾਲਾ ਦੇ ਕੇ, ਮਹਾਰਾਜ ਜੀ ਦੇ ਉਸ ਸਮੇਂ, ਦਰਸ਼ਨ ਦੇਣ ਬਾਰੇ ਬਚਨ ਕੀਤਾ। ਭੋਗ 18 ਅਗਸਤ ਨੂੰ ਕਰੀਵਾਲਾ ਉਹਨਾਂ ਦੇ ਘਰ ਪਿਆ, ਜਿੱਥੇ ਮਹਾਰਾਜ ਜੀ ਨੇ ਇਲਾਕੇ ਦੀਆਂ ਸੰਗਤਾਂ ਦੇ ਇਕੱਠ ਵਿਚ ਦਰਸ਼ਨ ਦਿੱਤੇ ਸਨ।

# ਅਧਿਆਇ - 16

## 1984-85

**ਟ੍ਰੇਡਰਜ਼ ਬੈਂਕ ਦੀ ਸਿਲਵਰ ਜੁਬਲੀ 1984**

"ਟ੍ਰੇਡਰਜ਼ ਬੈਂਕ ਦੀ ਸਿਲਵਰ ਜੁਬਲੀ 6 ਜਨਵਰੀ, 1984 ਦਿਨ ਸ਼ੁੱਕਰਵਾਰ ਦਿੱਲੀ ਵਿਖੇ ਮਨਾਈ ਗਈ, ਜਿਸ ਵਿੱਚ ਸ੍ਰੀ ਸਤਿਗੁਰੂ ਜੀ ਨੇ ਪਾਵਨ ਪਵਿੱਤ੍ ਦਰਸ਼ਨ ਦਿੱਤੇ। ਇਸ ਸਮੇਂ ਬੈਂਕਿੰਗ ਦੇ ਕਾਰੋਬਾਰ ਨਾਲ ਸੰਬੰਧਿਤ ਹਸਤੀਆਂ, ਟ੍ਰੇਡਰਜ਼ ਬੈਂਕ ਦੀਆਂ ਬ੍ਰਾਂਚਾਂ ਦੇ ਮੈਨੇਜਰ ਅਤੇ ਪ੍ਰਸਿੱਧ ਕਾਰੋਬਾਰੀ ਸੱਜਣ ਹਾਜ਼ਰ ਸਨ। ਮੁੱਖ ਮਹਿਮਾਨ ਦੇ ਤੌਰ 'ਤੇ ਤਤਕਾਲੀਨ ਵਿੱਤ-ਮੰਤਰੀ ਪ੍ਰਣਬ ਮੁਖਰਜੀ, ਮੁੱਖ ਮਹਿਮਾਨ ਨੇ ਆਪਣੇ ਭਾਸ਼ਣ ਦੇ ਅੰਤ ਵਿੱਚ, ਬੜੇ ਸਤਿਕਾਰ ਨਾਲ ਆਖਿਆ, "ਸਾਡੇ ਵੱਡੇ, ਸਾਡੇ ਸਤਿਕਾਰਯੋਗ ਸਤਿਗੁਰੂ ਜੀ ਹੋਣ ਕਰਕੇ, ਅੰਤ ਉੱਤੇ ਹਿਜ਼ ਹੋਲੀਨੈੱਸ ਸਤਿਗੁਰੂ ਜੀ ਬੈਂਕ ਨੂੰ ਆਸ਼ੀਰਵਾਦ ਦੇਣਗੇ।" ਉਪਰੰਤ ਸ੍ਰੀ ਸਤਿਗੁਰੂ ਜੀ ਨੇ ਪਵਿੱਤ੍ ਮੁਖਾਰਬਿੰਦ ਤੋਂ ਵਚਨਾਮ੍ਰਿਤ ਦੀ ਵਰਖਾ ਕੀਤੀ, ਜਿਸ ਦਾ ਸਾਰ ਇਹ ਸੀ ਕਿ ਟ੍ਰੇਡਰਜ਼ ਬੈਂਕ ਨੇ ਜੋ ਕੰਮ ਕੀਤਾ ਹੈ, ਆਮ ਲੋਕਾਂ ਨੂੰ ਫਾਇਦਾ ਦਿੱਤਾ ਹੈ। ਇਸਦੇ ਪਿੱਛੇ ਸੰਜੇ ਗਾਂਧੀ ਵਰਗੀਆਂ ਸਖ਼ਸ਼ੀਅਤਾਂ ਦਾ ਯੋਗਦਾਨ ਹੈ। ਪ੍ਰਣਬ ਮੁਖਰਜੀ ਜੀ ਨੇ ਛੋਟੀ ਉਮਰ ਵਿੱਚ ਵਿੱਤ ਮੰਤਰੀ ਦਾ ਅਹੁੱਦਾ ਸੰਭਾਲ ਕੇ, ਬੜੇ ਔਖੇ ਸਮੇਂ ਵਿੱਚ ਦੇਸ਼ ਦੀ ਅਰਥ ਵਿਵਸਥਾ ਨੂੰ ਠੀਕ ਰਸਤੇ 'ਤੇ ਲਿਆਉਣ ਦਾ ਉਪਰਾਲਾ ਕੀਤਾ ਹੈ। ਜਿਸ ਤਰ੍ਹਾਂ ਛੋਟੇ-ਛੋਟੇ ਨਾਲੇ ਮਿਲ ਕੇ ਬਹੁਤ ਵੱਡਾ ਦਰਿਆ ਬਣ ਜਾਂਦਾ ਹੈ, ਇਸ ਤਰ੍ਹਾਂ ਜੇ ਪ੍ਰਣਬ ਜੀ ਵੀ ਸਾਡੇ ਨਾਲ ਸਾਥ ਦੇਣ ਤਾਂ ਵੱਡੇ ਕਾਰਜ ਹੋ ਸਕਦੇ ਹਨ।

**ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ**

8 ਜਨਵਰੀ ਨੂੰ ਪੰਜਾਬੀ ਸਾਹਿਤ ਅਕਾਦਮੀ ਦੀ ਹੋਣ ਵਾਲੀ ਚੋਣ ਵਿੱਚ, ਕਵੀ ਪ੍ਰੀਤਮ ਸਿੰਘ ਜੀ ਗਏ, ਜਿੱਥੇ ਉਨ੍ਹਾਂ ਨੂੰ ਪ੍ਰਸਿੱਧ ਸਿੱਖ-

ਇਤਿਹਾਸਕਾਰ ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਮਿਲੇ ਅਤੇ ਇੱਕ ਇਤਿਹਾਸਕ ਵਾਰਤਾ ਸੁਣਾਈ। ਉਨ੍ਹਾਂ ਦੱਸਿਆ ਕਿ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਖ਼ੁਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਅੰਮ੍ਰਿਤ ਛਕਵਾਇਆ ਅਤੇ ਨਾਮਧਾਰੀ ਸਿੰਘ ਸਜਾਇਆ। ਇਸ ਘਟਨਾ ਦੇ ਉਹ ਪ੍ਰਤੱਖ ਦਰਸ਼ੀ ਸਨ।

**ਬਸੰਤ ਮੇਲਾ-ਦਿੱਲੀ**

9 ਫਰਵਰੀ ਦਿੱਲੀ ਦੀ ਨਾਮਧਾਰੀ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ (ਬਸੰਤ ਮੇਲਾ) ਮਨਾਇਆ ਜਿਸ ਵਿੱਚ ਥਾਈਲੈਂਡ ਦੀ ਫ਼ੌਜੀ ਸਰਕਾਰ ਦੇ ਇੱਕ ਵਜ਼ੀਰ, ਸ਼੍ਰੀ ਚਿਮਲਾਂਗ ਨੇ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਸ੍ਰੀ ਚਿਮਲਾਂਗ ਨੇ ਸ਼ਾਕਾਹਾਰੀ ਸੰਸਥਾ ਵਿੱਚ ਬਹੁਤ ਕੰਮ ਕੀਤਾ ਹੈ। ਉਸਨੇ ਸਤਿਗੁਰੂ ਜੀ ਦੀ ਸਿਫ਼ਤ, ਨਾਮਧਾਰੀਆਂ ਦੇ ਸਾਦੇ ਵਿਆਹਾਂ ਅਤੇ ਸ਼ਾਕਾਹਾਰੀ ਜੀਵਨ ਬਾਰੇ, ਕੁੱਝ ਸਮਾਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਥਾਈ ਭਾਸ਼ਾ ਵਿੱਚ ਭਾਸ਼ਣ ਦਿੱਤਾ। ਐਤਕੀਂ 21 ਜੋੜਿਆਂ ਦੇ ਅਨੰਦ ਹੋਏ। ਸ਼੍ਰੀ ਚਿਮਲਾਂਗ ਬਹੁਤ ਪ੍ਰਭਾਵਿਤ ਹੋਏ ਤੇ ਸਤਿਗੁਰੂ ਜੀ ਨੂੰ ਇਹ ਬੇਨਤੀ ਕਰਦੇ ਹੋਏ ਵਿਦਾਈ ਲਈ ਕਿ ਜਦੋਂ ਵੀ ਅਵਸਰ ਮਿਲੇ, ਦਰਸ਼ਨ ਦੇ ਕੇ ਨਿਵਾਜਣ ਦੀ ਕਿਰਪਾ ਕੀਤੀ ਜਾਵੇ।

**ਨਾਮਧਾਰੀ ਫਾਰਮ, ਬੰਗਲੌਰ**

10 ਫਰਵਰੀ ਨੂੰ ਸਤਿਗੁਰੂ ਜੀ 60-65 ਸਿੰਘਾਂ ਦੇ ਜਥੇ ਨਾਲ, ਬੰਗਲੌਰ ਨਾਮਧਾਰੀ ਫਾਰਮ ਵਿਖੇ ਦਰਸ਼ਨ ਦੇਣ ਦੀ ਕਿਰਪਾ ਕੀਤੀ। ਮਨੋਰਥ ਸੀ ਫਾਰਮ ਵਿੱਚੋਂ ਰਹਿੰਦਾ ਤਿੰਨ ਕੁ ਏਕੜ ਜੰਗਲ ਪੁੱਟ ਕੇ ਸਾਫ਼ ਕਰ ਦਿੱਤਾ ਜਾਏ। ਅਗਲੇ ਦਿਨ, ਸੱਚੇ ਪਾਤਸ਼ਾਹ ਜੀ ਨੇ ਸਭ ਸਿੰਘਾਂ ਨੂੰ ਹੁਕਮ ਕੀਤਾ ਕਿ ਜਿੱਥੇ ਕਿਰਤ ਵੱਲ ਧਿਆਨ ਰੱਖਣਾ ਹੈ, ਉੱਥੇ ਅੰਮ੍ਰਿਤ ਵੇਲੇ ਸਣੇ ਕੇਸੀ ਇਸ਼ਨਾਨ ਕਰਕੇ, ਆਸਾ ਦੀ ਵਾਰ ਦਾ ਕੀਰਤਨ ਸੁਨਣਾ ਅਤੇ ਦੁਪਹਿਰ ਦਾ ਇੱਕ ਘੰਟਾ ਨਾਮ ਸਿਮਰਨ ਵੀ ਜ਼ਰੂਰ ਕੀਤਾ ਜਾਵੇ। ਬੇਸ਼ੱਕ ਪਦਾਰਥ ਦੀ ਕੋਈ ਘਾਟ ਨਹੀਂ, ਪਰ ਸੰਜਮ ਵਰਤਣਾ ਸਿਆਣਪ ਦੀ ਨਿਸ਼ਾਨੀ ਹੈ।

**ਰਾਧਾ-ਸੁਆਮੀ ਆਸ਼ਰਮ**

ਪਿਛਲੇ ਦਿਨੀਂ ਸਤਿਗੁਰੂ ਜੀ ਨੇ ਸੰਤ ਦਰਸ਼ਨ ਸਿੰਘ ਜੀ ਮਹਾਰਾਜ

ਰਾਧਾ ਸਵਾਮੀ ਦੇ ਪ੍ਰੇਮ ਪੂਰਵਕ ਆਗ੍ਰਹਿ ਤੇ, ਉਨ੍ਹਾਂ ਦੇ ਵਿਜੇ ਨਗਰ ਸਮਾਗਮ 'ਤੇ ਦਰਸ਼ਨ ਦਿੱਤੇ। ਸ਼੍ਰੀ ਮਹਾਰਾਜ ਨੇ ਜੋ ਸੁਆਗਤ ਕੀਤਾ, ਉਹ ਕਿਸੇ ਉਪਮਾ ਦਾ ਮੁਥਾਜ ਨਹੀਂ ਸੀ। ਆਪ ਤੋਂ ਪਹਿਲੇ ਵਕਤਾ ਗੀਤਾ ਪੀਠਾਧੀਸ਼ਵਰ, ਮਹਾਂ ਮੰਡਲੇਸ਼ਵਰ, ਸਵਾਮੀ ਵੇਦ ਵਿਆਸਾਨੰਦ ਰਿਸ਼ੀਕੇਸ਼ ਵਾਲਿਆਂ ਨੇ, ਬਹੁਤ ਆਦਰ ਭਰਪੂਰ ਜੋਰ ਦਿੱਤਾ ਕਿ ਇੱਕ ਵਾਰ ਉਹਨਾਂ ਦੇ ਆਸ਼ਰਮ 'ਤੇ ਜ਼ਰੂਰ ਹੀ ਦਰਸ਼ਨ ਦਿੱਤਾ ਜਾਵੇ, ਭਾਵੇਂ ਘੰਟਾ ਭਰ ਲਈ ਨਿਵਾਜਿਆ ਜਾਵੇ। ਸਵਾਮੀ ਜੀ ਦਾ ਹਿਰਦਾ ਆਦਰ ਨਾਲ ਉਛਾਲੇ ਮਾਰ ਰਿਹਾ ਸੀ।

**ਸ਼ੋਕ ਮਤਾ**

ਸਤਿਗੁਰੂ ਜੀ ਨੇ ਹੁਕਮ ਕਰਕੇ ਰੂਸੀ ਰਾਸ਼ਟਰਪਤੀ, ਕਾਮਰੇਡ ਯੂਰੀ ਆਂਦਰੋਪੋਵ ਦੀ ਬੇ-ਵਕਤੀ ਮੌਤ ਬਾਰੇ, ਸ਼ੋਕ ਮਤਾ ਰੂਸੀ ਸਫ਼ਾਰਤ ਖ਼ਾਨੇ ਨੂੰ ਭੇਜਿਆ ਅਤੇ ਇੱਕ ਹੋਰ ਸ਼ੋਕ ਪੱਤਰ ਰਾਹੀਂ ਕਾਮਰੇਡ ਅਵਤਾਰ ਸਿੰਘ ਮਲਹੋਤਰਾ, ਸਕੱਤਰ ਪੰਜਾਬ ਕਮਿਊਨਿਸਟ ਪਾਰਟੀ ਨਾਲ ਵੀ ਦੁੱਖ ਸਾਂਝਾ ਕੀਤਾ।

**ਇਨਾਮ ਵੰਡ ਸਮਾਗਮ**

16 ਮਾਰਚ ਨੂੰ ਸ੍ਰੀ ਗੁਰੂ ਹਰੀ ਸਿੰਘ ਕਾਲਜ ਵਿੱਚ ਹੋਣ ਵਾਲੇ ਕਾਲਜ ਦੇ ਇਨਾਮ ਵੰਡ ਸਮਾਗਮ ਸਮੇਂ, ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਇਸ ਸਮਾਗਮ ਵਿੱਚ ਪਾਕਿਸਤਾਨ ਤੋਂ ਆਏ ਇੱਕ ਸੱਜਣ ਅਬਦੁਲ ਮਲਿਕ ਭੱਟੀ (ਬੂਰੇ ਵਾਲੀ ਮੋਰੀ) ਨੇ ਵੀ ਸ਼ਿਰਕਤ ਕੀਤੀ। ਇਨਾਮ ਵੰਡ ਸਮਾਗਮ ਉਪਰੰਤ ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿੱਚ ਫੁਰਮਾਇਆ :

- ਜਿਸ ਕਾਰਜ ਲਈ ਇਹ ਛੋਟਾ ਕਾਰਜ ਕੀਤਾ ਗਿਆ ਹੈ, ਜੇ ਇਹ ਆਪਣੇ ਕੰਮ ਦੇ ਅਨੁਸਾਰ ਹੋਵੇ ਤਾਂ ਬਹੁਤ ਵਧੀਆ ਨਹੀਂ ਤਾਂ ਇਹ ਵਿਖਾਵਾ ਹੀ ਗਿਣਿਆ ਜਾਵੇਗਾ।
- ਕਿਸੇ ਦੀ ਭਲਾਈ ਵਾਸਤੇ ਕਈ ਵਾਰ ਬੇ-ਨੇਮੀ ਵੀ ਕਰਨੀ ਪੈਂਦੀ ਹੈ, ਪਿੱਛੋਂ ਭਾਵੇਂ ਉਹਦੇ ਲਈ ਮੁਆਫ਼ੀ ਮੰਗਣ ਤੱਕ ਜਾਣਾ ਪਵੇ।
- ਆਪਣੇ ਬਜ਼ੁਰਗਾਂ ਦੀਆਂ ਕਥਾਵਾਂ ਜਰੂਰ ਸੁਣੋ ਅਤੇ ਉਹਨਾਂ ਤੋਂ ਪ੍ਰੇਰਨਾ ਪ੍ਰਾਪਤ ਕਰੋ।
- ਨਾਮਧਾਰੀ ਸਿੱਖ ਹਨ, ਹਿੰਦੁਸਤਾਨੀ ਹਨ।

- ਸੰਤ ਗੁਲਾਬ ਸਿੰਘ ਜੀ ਦੀ ਸੁੱਚਮਤਾ ਦਾ ਪ੍ਰਭਾਵ, ਪਸ਼ੂ ਪੰਛੀ ਵੀ ਕਬੂਲਦੇ ਸਨ।
- ਜੇ ਰੁਚੀ ਦਰਕਾਰ ਹੋਵੇ ਤਾਂ ਆਤਮਿਕ ਬਲ, ਕਿਸੇ ਵੀ ਪਹਿਰਾਵੇ ਵਿੱਚ ਪ੍ਰਾਪਤ ਹੋ ਸਕਦਾ ਹੈ।
- ਵਿਚਾਰ ਕਰਨਾ ਹੀ ਵਿੱਦਿਆ ਦੀ ਪ੍ਰਾਪਤੀ ਹੈ, ਜੇ ਵਿਚਾਰ ਨਾ ਹੋਵੇ ਤਾਂ ਵਿੱਦਿਆ ਅਭਿਮਾਨ ਹੀ ਪੈਦਾ ਕਰਦੀ ਹੈ।
- ਦੂਜਿਆਂ ਦੇ ਔਗੁਣ ਨਾ ਦੇਖੋ, ਆਪਣੇ ਵਿੱਚ ਹੀ ਬਹੁਤ ਹਨ। ਦੂਜਿਆਂ ਦੇ ਗੁਣਾਂ ਦੀ ਕਦਰਦਾਨੀ ਹੀ ਦੂਜਿਆਂ ਨਾਲ ਚੱਲਣ ਦਾ ਗੁਰ ਹੈ।
- ਸਾਨੂੰ ਸੁਦੇਸ਼ੀ ਉੱਤੇ ਗੌਰਵ ਕਰਨਾ ਚਾਹੀਦਾ ਹੈ ਅਤੇ ਯੂਰਪੀਅਨਾਂ ਦੀਆਂ ਨਕਲਾਂ ਤੋਂ ਬਚਣਾ ਚਾਹੀਦਾ ਹੈ।
- ਅੱਜ ਦੁਨੀਆਂ ਅਧਿਆਤਮ ਵੱਲ ਮੁੜ ਰਹੀ ਹੈ। ਸਾਇੰਸਦਾਨ ਵੀ ਮੇਡੀਟੇਸ਼ਨ ਦੀਆਂ ਪ੍ਰਾਪਤੀਆਂ ਤੋਂ ਪ੍ਰਭਾਵਿਤ ਹਨ। ਸਮਾਧੀ ਵਿੱਚ ਦਿਮਾਗ਼ੀ ਸ਼ਕਤੀ 95% ਕੰਮ ਕਰਦੀ ਹੈ।
- ਅੰਮ੍ਰਿਤ ਵੇਲੇ ਦਾ ਇਸ਼ਨਾਨ ਬਹੁਤ ਜ਼ਰੂਰੀ ਹੈ। ਇਸ ਨਾਲ ਸਾਰੇ ਦਿਨ ਦੇ ਕੰਮਾਂ ਲਈ ਤਾਜ਼ਗੀ ਅਤੇ ਉੱਦਮ ਮਿਲਦਾ ਹੈ।
- ਠੋਸ ਤੇ ਥੋਕ ਕੁਰਬਾਨੀ ਜਿਵੇਂ ਨਾਮਧਾਰੀ ਸਿੰਘਾਂ ਨੇ ਕੀਤੀ, ਕਿਸੇ ਹੋਰ ਨਹੀਂ।
- ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਸਿੱਖੋ ਕਿ ਕਿਵੇਂ ਦੁਨੀਆਂ ਵਿੱਚ ਘੁਲ-ਮਿਲ ਕੇ ਰਹਿੰਦਿਆਂ ਆਪਣੇ ਆਪ ਨੂੰ ਨਵੇਕਲੇ ਤੇ ਉੱਚਿਆਂ ਰੱਖੀਦਾ ਹੈ।
- ਨਾਮਧਾਰੀਆਂ ਦੀਆਂ ਕੁਰਬਾਨੀਆਂ ਕੇਵਲ ਆਪਣੇ ਲਈ ਜਾਂ ਆਪਣੇ ਸਮਾਜ ਲਈ ਨਹੀਂ, ਸਗੋਂ ਦੇਸ਼ ਨੂੰ ਝੰਜੋੜਨ ਵਾਸਤੇ ਸਨ।
- ਨੌਕਰ ਬਨਣ ਲਈ ਨਹੀਂ, ਸਗੋਂ ਸੁਤੰਤਰ ਰਹਿਣ, ਜੀਵਨ ਯਾਪਨ ਵਿੱਚ ਸੁਅੱਛਤਾ, ਸੁੰਦਰਤਾ ਤੇ ਸੁੱਚਤਾ ਲਿਆਉਣ ਲਈ ਪੜ੍ਹੋ।
- ਦੁਨੀਆਂ ਪਲੋ-ਪਲ ਜੰਗਾਂ-ਯੁੱਧਾਂ ਵੱਲ ਵਧਦੀ ਜਾ ਰਹੀ ਹੈ, ਪਰ ਸੰਸਾਰ ਨੂੰ ਸੁੱਖ-ਸ਼ਾਂਤੀ ਦੀ ਲੋੜ ਹੈ। ਜ਼ਰੂਰਤ ਹੈ ਕਿ ਦੁਨੀਆਂ ਵਿੱਚ ਲੋਕ-

ਭਲਾਈ ਦੇ ਵਿਚਾਰਾਂ ਨੂੰ ਪ੍ਰਫੁੱਲਿਤ ਕੀਤਾ ਜਾਵੇ।

**ਹੋਲਾ-ਮਹੱਲਾ ਸ੍ਰੀ ਜੀਵਨ ਨਗਰ (17 ਮਾਰਚ ਤੋਂ 20 ਮਾਰਚ, 1982)**

ਪੰਜਾਬ ਵਿੱਚ ਅੱਜ- ਕੱਲ੍ਹ ਰਾਜਸੀ ਬੇ-ਚੈਨੀ ਚੱਲ ਰਹੀ ਹੈ। ਰੋਜ਼ ਮਾਰਾ-ਮਰਾਈ ਦੀਆਂ ਖ਼ਬਰਾਂ ਆ ਰਹੀਆਂ ਹਨ। ਪਰ ਅਜਿਹੇ ਦੂਸ਼ਿਤ ਵਾਤਾਵਰਣ ਵਿੱਚ ਵੀ ਨਾਮਧਾਰੀ ਸਿੰਘਾਂ ਵੱਲੋਂ ਆਪਣੇ ਪਹਿਲੇ ਮਿੱਥੇ ਪ੍ਰੋਗਰਾਮ ਅਨੁਸਾਰ, ਸ੍ਰੀ ਜੀਵਨ ਨਗਰ ਵਿਖੇ ਹੋਲਾ-ਮਹੱਲਾ ਮਨਾਇਆ ਜਾ ਰਿਹਾ ਹੈ। ਸ੍ਰੀ ਸਤਿਗੁਰੂ ਜੀ ਕੁਝ ਦਿਨ ਪਹਿਲਾਂ ਹੀ ਅਗਾਊਂ-ਪ੍ਰਬੰਧ ਲਈ ਇੱਥੇ ਦਰਸ਼ਨ ਦੇ ਰਹੇ ਹਨ। ਜੀਵਨ ਨਗਰ ਵਿਖੇ ਇਹ ਹੋਲਾ ਪੱਚੀ ਸਾਲ ਬਾਅਦ ਹੋ ਰਿਹਾ ਹੈ। ਪੰਡਾਲ ਦੀ ਤਿਆਰੀ ਲਈ ਲਗਭੱਗ 2000 ਟ੍ਰਾਲੀ ਮਿੱਟੀ ਪਾ ਕੇ, ਥਾਂ ਉੱਚੀ ਕੀਤੀ ਗਈ ਸੀ। ਸ. ਸੇਵਾ ਸਿੰਘ, ਨਾਮਧਾਰੀ ਏਜੰਸੀ ਦਿੱਲੀ ਵਾਲਿਆਂ ਵੱਲੋਂ, ਹਰ ਸਾਲ ਦੀ ਤਰ੍ਹਾਂ ਚਾਨਣੀਆਂ-ਕਨਾਤਾਂ ਅਤੇ ਤੰਬੂਆਂ ਦੀ ਮੁਫ਼ਤ ਸੇਵਾ ਕੀਤੀ ਗਈ ਹੈ। ਹੋਲੇ ਦਾ ਪਹਿਲਾ ਦਿਨ ਆਸਾ ਦੀ ਵਾਰ ਦੇ ਕੀਰਤਨ ਨਾਲ ਆਰੰਭ ਹੋਇਆ। ਭਾਵੇਂ 150 ਕਿਲੋਮੀਟਰ ਫੀ. ਘੰਟਾ ਦੀ ਰਫ਼ਤਾਰ ਨਾਲ ਆਏ ਤੂਫ਼ਾਨ ਨੇ ਕਾਫੀ ਬੇ-ਸੁਆਦੀ ਪੈਦਾ ਕੀਤੀ, ਪਰ ਫਿਰ ਵੀ ਅੱਧਾ ਕੁ ਘੰਟਾ ਬਾਰਿਸ਼ ਹੋਣ ਉਪਰੰਤ, ਫਿਰ ਮੌਸਮ ਸੁਖਾਵਾਂ ਹੋ ਗਿਆ। ਹੋਲੇ ਦੇ ਦੀਵਾਨ, ਨਾਮ ਸਿਮਰਨ ਅਤੇ ਕੀਰਤਨ ਦਾ ਰਸਮਈ ਪ੍ਰਵਾਹ ਚੱਲਿਆ।

ਹੋਲੇ ਦੇ ਦੂਸਰੇ ਦਿਨ ਦੀਵਾਨਾਂ ਤੋਂ ਬਾਅਦ, ਨਾਮ-ਸਿਮਰਨ ਹੋਇਆ। ਉਪਰੰਤ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਾਗਾਂ ਵਿੱਚ ਰਸਦਾਇਕ ਕੀਰਤਨ ਹੋਇਆ। ਇਸ ਵਕਤ ਸੰਤ ਵਰਿਆਮ ਸਿੰਘ ਜੀ ਮੁਸੱਵਰ ਅਤੇ ਮਸਤਾਨਾ ਸਾਧਾ ਸਿੰਘ, ਮਸਤੀ ਦੇ ਆਲਮ ਵਿੱਚ ਲੋਟ ਪੋਟ ਹੋਏ ਮਸਤਾਨਿਆਂ ਦੀ ਲਹਿਰ ਨੂੰ ਸਜੀਵ ਰੱਖ ਰਹੇ ਸਨ।

ਅੱਜ, ਦਿਨੇ 10 ਤੋਂ 12 ਵਜੇ ਤੱਕ, ਪਾਠ ਮੁਕਾਬਲੇ 8 ਤੋਂ 16 ਸਾਲ ਦੇ ਬੱਚਿਆਂ ਦਰਮਿਆਨ ਸਨ, ਜਿਸ ਵਿੱਚ 20 ਬੱਚਿਆਂ ਨੇ ਹਿੱਸਾ ਲਿਆ। ਰਾਤ ਨੂੰ ਕਵੀ-ਦਰਬਾਰ ਹੋਇਆ, ਜੋ ਖੂਬ ਜੰਮਿਆ। ਇਸ ਕਵੀ ਦਰਬਾਰ ਵਿੱਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ।

ਹੋਲੇ ਦੇ ਤੀਸਰੇ ਦਿਨ (19 ਮਾਰਚ) ਨਾਮਧਾਰੀ ਦਰਬਾਰ ਅਤੇ

ਨਾਮਧਾਰੀ ਵਿਦਿਅਕ ਜਥਾ ਦੀਆਂ ਮੀਟਿੰਗਾਂ ਵੀ ਹੋਈਆਂ, ਜਿਨ੍ਹਾਂ ਵਿੱਚ ਵਰਤਮਾਨ ਅਤੇ ਭਵਿੱਖ ਬਾਰੇ ਵਿਚਾਰਾਂ ਕਰਨ ਦੇ ਨਾਲ-ਨਾਲ ਕੁਝ ਮਤੇ ਵੀ ਪਾਸ ਕੀਤੇ ਗਏ। ਸਾਰਾ ਹੀ ਦਿਨ, ਸਾਧ-ਸੰਗਤ ਦਾ, ਕਥਾ-ਕੀਰਤਨ ਅਤੇ ਭਜਨ-ਬਾਣੀ ਕਰਦਿਆਂ ਬਤੀਤ ਹੋਇਆ।

ਆਖਰੀ ਦਿਨ ਦੇ ਦੀਵਾਨਾਂ ਵਿੱਚ ਸੂਬਾ ਬਹਾਲ ਸਿੰਘ ਜੀ ਰੋੜਿਆਂ ਵਾਲਿਆਂ ਨੇ, ਬੀਬਾ ਸਿੰਘ ਜੀ ਜੀਵਨ ਨਗਰ ਅਤੇ ਸੰਤ ਆਤਮਾ ਸਿੰਘ ਜੀ ਸਨਖ੍ਰਤਵੀ ਨੂੰ ਨਾਲ ਲੈ ਕੇ ਗੁਰੂ-ਚਰਨਾਂ ਵਿੱਚ ਅਰਜ਼ ਕੀਤੀ: "ਸੱਚੇ ਪਾਤਸ਼ਾਹ ਜੀ, ਆਪ ਸ੍ਰਿਸ਼ਟੀ ਦੇ ਮਾਲਕ ਹੋ, ਕੁੱਲ ਨੂੰ ਬਖ਼ਸ਼ ਦਿਉ। ਧਰਤੀ 'ਤੇ ਕੋਈ ਬਿਨ ਬਖਸ਼ਿਆ ਨਾ ਰਹੇ।"

ਸਤਿਗੁਰੂ ਜੀ ਦੀ ਬਖਸ਼ਿਸ਼ ਬਾਰੇ ਪ੍ਰਸਿੱਧ ਸਾਹਿਤਕਾਰ ਕਵੀ ਪ੍ਰੀਤਮ ਸਿੰਘ ਜੀ "ਬੀਤੇ ਦੀਆਂ ਪੈੜਾਂ" ਭਾਗ 12 ਦੇ ਪੰਨਾ ਨੰ: 132 'ਤੇ ਲਿਖਦੇ ਹਨ:-

ਪਿਛਲੇ ਹੋਲੇ-ਮੇਲਿਆਂ ਵਿੱਚ ਅੰਤਿਮ ਦਿਨ ਉੱਤੇ, ਉੱਚੇ ਜੀਵਨ ਵਾਲੇ ਸਾਧੂ, ਸੁੱਚੇ ਜੀਵਨ ਵਾਲੇ ਸਿੱਖ, ਗੁਰੂ-ਚਰਨਾਂ ਵਿੱਚ ਬਿਨੈ ਕਰਿਆ ਕਰਦੇ ਸਨ ਕਿ ਸਤਿਗੁਰੂ ਜੀ ਕੁੱਲ ਲੋਕਾਂ ਨੂੰ ਬਖ਼ਸ਼ ਦੇਣ। ਇਹ ਮੇਲੇ ਦਾ ਮਹੱਤਤਾ ਭਰਿਆ ਪਲ ਹੁੰਦਾ ਹੈ। ਮਨੋਰਥ ਹੁੰਦਾ ਹੈ ਕਿ ਜੇ ਕੋਈ ਆਪਣੀ ਗ਼ਲਤਕਾਰੀ ਕਰਕੇ, ਸਮਾਜ ਤੋਂ ਦੂਰ ਜਾ ਪਿਆ ਹੈ, ਸਤਿਗੁਰੂ ਤੋਂ ਬੇ-ਮੁਖ ਹੋ ਗਿਆ ਹੈ, ਉਹ ਇਸ ਸਾਂਝੀ ਅਤੇ ਬੇ-ਸ਼ਰਤ ਬਖਸ਼ਿਸ਼ ਨਾਲ ਮੁੜ ਸੰਗਤ ਨਾਲ ਆ ਰਲੇ ਅਤੇ ਸਮਾਜ ਵਿੱਚ ਕਿਸੇ ਤਰ੍ਹਾਂ ਦੇ ਗਰੁੱਪ ਨਾ ਉਪਜਣ।

ਸੰਤ ਜਗਦੀਸ਼ ਸਿੰਘ 'ਵਰਿਆਮ' ਨੇ ਨਾਮਧਾਰੀ ਦਰਬਾਰ ਵੱਲੋਂ ਦੋ ਮਤੇ ਪੇਸ਼ ਕੀਤੇ। ਪਹਿਲੇ ਵਿੱਚ ਪੰਜਾਬ ਵਿੱਚ ਹਿੰਦੂ-ਸਿੱਖ ਏਕਤਾ ਦੇ ਬਣੇ ਰਹਿਣ 'ਤੇ ਬਲ 'ਤੇ ਇਸ ਨੂੰ ਲਾਂਬੂ ਲਾਉਣ ਵਾਲਿਆਂ ਦਾ ਵਿਰੋਧ ਅਤੇ ਪੰਜਾਬ ਦੇ ਅਮਨ ਦੀਆਂ ਸਰਪ੍ਰਸਤ ਸ਼ਕਤੀਆਂ ਲਈ ਸ਼ਲਾਘਾ ਕੀਤੀ ਸੀ, ਦੂਜੇ ਵਿੱਚ ਰੇਲਾਂ ਵਿੱਚ ਸ਼ਰਾਬ, ਤੰਬਾਕੂ, ਸਿਗਰਟ ਦੇ ਖੇਤਰ ਨਿਸ਼ਚਿਤ ਕਰਕੇ, ਉਨ੍ਹਾਂ ਨੂੰ ਅਮਲੀ ਤੌਰ 'ਤੇ ਇਸ 'ਤੇ ਪਹਿਰਾ ਦੇਣ ਬਾਰੇ ਜ਼ਿਕਰ ਸੀ।

ਸ੍ਰੀ ਸਤਿਗੁਰੂ ਜੀ ਨੇ ਕੁੰਜੀਵਤ ਉਪਦੇਸ਼ ਦਿੰਦਿਆਂ ਫ਼ੁਰਮਾਇਆ ਕਿ ਧਰਮਾਚਾਰ ਹੀ ਜ਼ਿੰਦਗੀ ਦਾ ਨਿਭਣ ਵਾਲਾ ਆਧਾਰ ਹੈ।

38 ਜੋੜਿਆਂ ਦੇ ਅਨੰਦ-ਕਾਰਜਾਂ ਤੋਂ ਬਾਅਦ ਅਰਦਾਸ ਦੇ ਨਾਲ ਹੀ ਮੇਲੇ ਦੀ ਸਮਾਪਤੀ ਹੋ ਗਈ।

**ਧਾਰਮਿਕ ਲੋਕਾਂ ਲਈ**

ਨਵੀਂ ਦਿੱਲੀ ਵਿਖੇ 23 ਮਾਰਚ ਵਾਲੇ ਦਿਨ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿੱਚ ਇੱਕ ਬ੍ਰਹਮਚਾਰੀ ਸਾਧੂ, ਸਵਾਮੀ ਸ੍ਰੀ ਨਿਵਾਸ ਪਾਠਕ ਨੇ ਹਾਜ਼ਰ ਹੋ ਕੇ ਅਰਜ਼ ਕੀਤੀ ਕਿ ਜੋ ਧਾਰਮਿਕ ਵਿਅਕਤੀ ਕਿਸੇ ਜ਼ਿਆਦਤੀ ਦਾ ਸ਼ਿਕਾਰ, ਜੇਲ੍ਹਾਂ ਵਿੱਚ ਬੰਦ ਹਨ, ਉਨ੍ਹਾਂ ਵਾਸਤੇ ਇੱਕ ਕੌਮਾਂਤਰੀ ਉਪਰਾਲਾ ਕਰਨ, ਸ੍ਰੀ ਚਰਨਾਂ ਵਿੱਚ ਹਾਜ਼ਰ ਹੋਇਆ ਹਾਂ, ਇਸ ਉਪਰਾਲੇ ਵਿੱਚ ਸਭ ਤੋਂ ਪਹਿਲਾਂ ਥਾਈ ਸਰਕਾਰ ਵੱਲੋਂ ਮਿ. ਸੁਚਾਟ, ਬੈਂਕਾਕ ਦੀ ਕੀਤੀ ਗ੍ਰਿਫ਼ਤਾਰੀ ਦੇ ਵਿਰੋਧ ਵਿੱਚ ਕੇਸ ਦੀ ਪੈਰਵੀ ਕਰਨੀ ਹੈ। ਸ੍ਰੀ ਸਤਿਗੁਰੂ ਜੀ ਨੇ ਸੇਠ ਤ੍ਰਿਲੋਕ ਸਿੰਘ ਜੀ ਨੂੰ ਤਿਆਰ ਪੱਤਰ 'ਤੇ, ਦਸਤਖ਼ਤ ਕਰਨ ਦਾ ਹੁਕਮ ਕੀਤਾ।

**ਸਤਿਗੁਰੂ ਉਪਦੇਸ਼**

5 ਅਪ੍ਰੈਲ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਮੇਸ਼ ਨਗਰ (ਦਿੱਲੀ) ਧਰਮਸ਼ਾਲਾ ਵਿਖੇ ਨਾਮ ਸਿਮਰਨ ਉਪਰੰਤ, ਹਜ਼ੂਰੀ ਰਾਗੀ ਜੱਥੇ ਨੇ ਕੀਰਤਨ ਕੀਤਾ, ਸ਼ਬਦ ਸੀ:

'ਮੂ ਲਾਲਨ ਸਿਉ ਪ੍ਰੀਤਿ ਬਨੀ'

ਸ਼ਬਦ ਦੀ ਸਮਾਪਤੀ ਉਪਰੰਤ ਸਤਿਗੁਰੂ ਜੀ ਨੇ ਪਵਿੱਤ੍ਰ ਰਸਨਾ ਤੋਂ ਫੁਰਮਾਇਆ:

"ਜੋ ਸ਼ਬਦ ਰਾਗੀਆਂ ਨੇ ਪੜ੍ਹਿਆ ਹੈ, ਇਹ ਤਾਂ ਉਨ੍ਹਾਂ ਦੇ ਹੀ ਪੜ੍ਹਨ ਵਾਲਾ ਹੈ ਜਿਨ੍ਹਾਂ ਦੀ ਪ੍ਰੀਤ ਸਤਿਗੁਰ ਨਾਲ, ਅਕਾਲ ਪੁਰਖ ਨਾਲ ਲੱਗੀ ਹੋਈ ਹੈ, ਪਰ ਸਾਡੇ ਮਨ ਤਾਂ ਈਰਖਾ, ਬਖੀਲੀ ਅਤੇ ਸੰਸਾਰਿਕ ਵਿਹਾਰਾਂ ਨਾਲ ਜੁੜੇ ਹੋਏ ਹਨ। ਫਿਰ ਵੀ, ਸਾਧ-ਸੰਗਤ ਵਿੱਚ ਆਣ ਕੇ ਕੁਝ ਨਾ ਕੁਝ ਤਾਂ ਇੱਧਰ ਦਾ ਚੇਤਾ ਆਉਂਦਾ ਹੀ ਹੈ। ਐਸ ਸਮੇਂ ਵਿੱਚ ਭਜਨ ਬਾਣੀ ਨਾਲ ਹੀ ਬਚਾਅ ਹੋ ਸਕਦਾ ਹੈ। ਸਾਡੀ ਲੜਾਈ ਕਿਸੇ ਆਦਮੀ ਜਾਂ ਸੰਸਥਾ ਨਾਲ ਨਾ ਹੋ ਕੇ, ਕਲਯੁਗ ਨਾਲ ਹੈ। ਬੇਸ਼ੱਕ ਸਾਡੇ ਕੋਲ ਧਨ ਅਤੇ ਸਿਆਣਪ ਲੋਕਾਂ ਜਿੰਨੀ ਨਾ ਹੋਵੇ, ਪਰ ਗੁਰੂ ਦੀ ਕਿਰਪਾ ਨਾਲ ਭਜਨ ਬਾਣੀ ਸਾਡੇ ਕੋਲ ਹੋਵੇ। ਸਾਖੀਆਂ ਪੜ੍ਹਨੀਆਂ ਅਤੇ

ਚੰਗੀਆਂ ਪੁਸਤਕਾਂ ਪੜ੍ਹਨੀਆਂ, ਗੁਰੂ-ਚਰਨਾਂ ਨਾਲ ਮਨ ਜੋੜ ਕੇ ਭਜਨ ਕਰਨਾ, ਸਾਡਾ ਅਤਿਅੰਤ ਜ਼ਰੂਰੀ ਫ਼ਰਜ਼ ਹੈ। ਚੰਗੇ ਪਾਸੇ ਦੀ ਜ਼ਿੱਦ ਕਰਨੀ ਚੰਗੀ ਹੈ। ਕਿਸੇ ਨੂੰ ਬੁਰਾ ਕਹਿ ਕੇ ਨਹੀਂ, ਪਿਆਰ ਨਾਲ ਮਨਾਉ ਕਿ 'ਭਜਨ ਕਰ, ਬਾਣੀ ਪੜ੍ਹ'। ਜਿਸ ਤਰ੍ਹਾਂ ਤੁਸਾਂ ਪਹਿਲਾਂ ਵਰਨੀ ਕੀਤੀ ਹੈ, ਭਜਨ ਬਾਣੀ ਕੀਤਾ ਹੈ, ਉਸੇ ਤਰ੍ਹਾਂ ਹੀ ਇੰਗਲੈਂਡ ਦੇ ਹੋਲੇ ਦੀ ਸਫ਼ਲਤਾ ਲਈ ਵੀ ਭਜਨ ਬਾਣੀ ਕਰ, ਅਰਦਾਸ ਕਰੋ।"

**ਸ. ਗੁਰਦਿਆਲ ਸਿੰਘ ਹੰਸਪਾਲ**

ਸ. ਗੁਰਦਿਆਲ ਸਿੰਘ ਹੰਸਪਾਲ, ਜੋ ਪਿਛਲੇ ਦਿਨੀਂ ਚੜ੍ਹਾਈ ਕਰ ਗਏ ਸਨ, ਦੇ ਨਮਿੱਤ ਭੋਗ 15 ਅਪ੍ਰੈਲ, ਐਤਵਾਰ, ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ,ਦਿੱਲੀ ਵਿਖੇ ਪਾਇਆ ਗਿਆ। ਇਸ ਸਮਾਗਮ ਤੇ ਮਹਾਰਾਜ ਬੀਰ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦਰਸ਼ਨ ਦਿੱਤੇ। ਤਤਕਾਲੀਨ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਵੀ ਉਚੇਚੇ ਤੌਰ 'ਤੇ ਪਹੁੰਚੇ।

**ਬਰਮਿੰਘਮ ਦਾ ਨਾਮਧਾਰੀ ਹੋਲਾ ਮਹੱਲਾ**

ਇਸੇ ਸਾਲ ਵਿੱਚ ਹੋਣ ਵਾਲਾ ਇਹ ਦੂਜਾ ਹੋਲਾ ਜਿਸ ਨੂੰ ਇਸ਼ਤਿਹਾਰੀ ਤੌਰ 'ਤੇ 'ਵਿਸ਼ਵ ਨਾਮਧਾਰੀ ਹੋਲਾ' ਐਲਾਨਿਆ ਗਿਆ ਹੈ, ਯੂ. ਕੇ. ਦੇ ਬਰਮਿੰਘਮ ਸ਼ਹਿਰ ਵਿੱਚ ਹੋ ਰਿਹਾ ਹੈ। ਇਸ ਮੇਲੇ 'ਤੇ ਪਹੁੰਚਣ ਲਈ ਪਹਿਲਾ ਜਥਾ 16 ਅਪ੍ਰੈਲ ਨੂੰ ਭਾਰਤ ਤੋਂ ਰਵਾਨਾ ਹੋਇਆ, ਜਿਸ ਵਿੱਚ ਪੰਡਤ ਗੋਪਾਲ ਸਿੰਘ ਜੀ, ਪ੍ਰਸਿੱਧ ਪੰਜਾਬੀ ਵਿਦਵਾਨ ਡਾ. ਹਰਭਜਨ ਸਿੰਘ ਜੀ ਦਿੱਲੀ, ਸ. ਜਗਦੀਸ਼ ਸਿੰਘ ਵਰਿਆਮ, ਮਾ. ਨਿਹਾਲ ਸਿੰਘ, ਸੰਤ ਆਤਮਾ ਸਿੰਘ ਸਨਖਤਰਾ, ਸੰਤ ਦਿਆਲ ਸਿੰਘ ਫਗਵਾੜਾ, ਪੰਜਾਬੀ ਦੇ ਪ੍ਰਸਿੱਧ ਹਾਸਰਸ ਕਵੀ ਚੰਨਣ ਸਿੰਘ ਚਮਨ ਅਤੇ ਕਵੀ ਪ੍ਰੀਤਮ ਸਿੰਘ ਵਰਗੀਆਂ ਸ਼ਖ਼ਸ਼ੀਅਤਾਂ ਸਨ। ਸਤਿਗੁਰੂ ਜੀ, 18 ਅਪ੍ਰੈਲ ਨੂੰ 11 ਵਜੇ, ਆਪਣੇ ਨਿਕਟਵਰਤੀ ਸਿੱਖਾਂ ਸੇਵਕਾਂ ਸਹਿਤ ਪਹੁੰਚ ਗਏ। ਸ੍ਰੀ ਮਾਤਾ ਜੀ, ਹੰਸਪਾਲ ਜੀ ਅਤੇ ਮਨਚੰਦਾ ਜੀ ਵੀ ਤਾਬਿਆ ਵਿੱਚ ਸਨ।

**20 ਅਪ੍ਰੈਲ, 1984, ਹੋਲੇ ਦਾ ਪਹਿਲਾ ਦਿਨ**

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਹੋਲੇ ਵਿੱਚ ਯੂ.ਕੇ. ਦੀ ਸਾਰੀ ਸੰਗਤ ਨੇ ਹਿੱਸਾ ਪਾਇਆ ਹੈ, ਪਰ ਵੱਡਾ ਯੋਗਦਾਨ ਏਕਮ ਸਿੰਘ ਸੌਂਧ ਹੁਰਾਂ ਦਾ ਹੈ।

ਸਤਿਗੁਰੂ ਜੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਵਿੱਚ ਦਰਸ਼ਨ ਦਿੱਤੇ। ਕੀਰਤਨ ਕਰਨ ਵਾਲੇ ਰਾਗੀ ਸਨ:

ਉਸਤਾਦ ਹਰਭਜਨ ਸਿੰਘ (ਹਰਮੋਨੀਅਮ), ਸੰਤ ਹਰਬੰਸ ਸਿੰਘ ਘੁੱਲਾ (ਦਿਲਰੁਬਾ), ਸੰਤ ਬਲਜੀਤ ਸਿੰਘ (ਤਾਰ ਸ਼ਹਿਨਾਈ), ਸ੍ਰੀ ਗੁਰਦੇਵ ਸਿੰਘ (ਸਰੋਦ), ਸੰਤ ਕੰਵਲਜੀਤ ਸਿੰਘ (ਤਬਲਾ), ਸ੍ਰੀ ਸੁਖਵਿੰਦਰ ਪਿੰਕੀ (ਤਬਲਾ), ਸ੍ਰੀ ਸਤਿਗੁਰੂ ਜੀ ਨਿਵੇਕਲੇ ਅੰਦਾਜ਼ ਵਿੱਚ, ਜਦੋਂ ਮਧੁਰ ਸੁਰ ਨਾਲ, ਜ਼ੋਰਦਾਰ ਪ੍ਰਮਾਣ ਦਿੰਦੇ ਹਨ ਤਾਂ ਆਲੇ-ਦੁਆਲੇ ਨੂੰ, ਇੱਕ ਅਨੋਖੀ ਚੇਤੰਨਤਾ ਦਾ ਅਹਿਸਾਸ ਹੋ ਰਿਹਾ ਹੈ। ਕਦੀ-ਕਦੀ ਮਸਤਾਨਾ ਰੇਸ਼ਮ ਸਿੰਘ (ਕੈਨੇਡਾ) ਦੀ ਹੂਕ ਵਿੱਚੋਂ, ਮਸਤੀ ਦੀਆਂ ਲਹਿਰਾਂ ਉੱਠ ਕੇ, ਸਾਧ ਸੰਗਤ ਨੂੰ ਅਨੰਦ ਵਿਭੋਰ ਕਰ ਰਹੀਆਂ ਹਨ। ਅੱਜ ਦਾ ਇਹ ਪ੍ਰੋਗਰਾਮ ਨਾਮਧਾਰੀ ਗੁਰਦੁਆਰੇ ਕੁਵੈਂਟਰੀ ਰੋਡ 'ਤੇ ਸੀ। ਬਾਕੀ ਸਾਰਾ ਪ੍ਰੋਗਰਾਮ ਬਰਮਿੰਘਮ ਸ਼ਹਿਰ ਦੀ ਪ੍ਰਸਿੱਧ ਜਗ੍ਹਾ, ਹੋਲੀ ਹੈੱਡ ਰੋਡ 'ਤੇ, ਹੋਲੀ ਹੈੱਡ ਸਕੂਲ ਵਿਖੇ ਹੋਇਆ। ਸਕੂਲ ਵਿੱਚ ਅੱਜ ਜ: ਗਿਆਨ ਸਿੰਘ, ਦਾਨ ਸਿੰਘ ਅਤੇ ਪੰ. ਗੋਪਾਲ ਸਿੰਘ ਜੀ ਦੇ ਦੀਵਾਨ ਲੱਗੇ। ਸ਼ਾਮ ਦੇ ਕੀਰਤਨ ਦੀ ਅਰਦਾਸ ਤੋਂ ਬਾਅਦ, ਸ. ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਦੀ ਸੁਆਗਤੀ ਨਜ਼ਮ ਸੁਣੀ ਗਈ। ਧੀਰ, ਗੰਭੀਰ ਅਤੇ ਹਾਸ ਵਿਅੰਗ ਭਰਪੂਰ ਕਵਿਤਾ ਨੇ ਕੁਲ ਸਰੋਤਿਆਂ ਨੂੰ, ਆਪਣੇ ਕੀਲ-ਕਲਾਵੇ ਵਿੱਚ ਲੈ ਲਿਆ। ਇਸੇ ਸਮੇਂ ਹੀ ਯੂ. ਕੇ. ਦੇ ਪ੍ਰਮੁੱਖ ਅਤੇ ਜ਼ਿੰਮੇਵਾਰ ਸੱਜਣਾਂ ਨੇ, ਹਜ਼ੂਰ ਦੇ ਗਲੇ ਫੁੱਲ-ਮਾਲਾ ਪਾ ਕੇ ਅਤੇ ਚਰਣੀਂ ਸਿਰ ਨਿਵਾ ਕੇ, ਆਪ ਜੀ ਦਾ ਸੁਆਗਤ ਕੀਤਾ। ਸੁਆਗਤ ਕਰਤਿਆਂ ਵਿੱਚ ਅਨੇਕਾਂ ਸੰਸਥਾਵਾਂ ਅਤੇ ਪ੍ਰਸਿੱਧ ਹਸਤੀਆਂ ਸਨ:-

1. ਸੰਤ ਫੁੰਮਣ ਸਿੰਘ ਕੰਵਲ, ਵਿਦਵਾਨ।
2. ਸੰਤ ਪ੍ਰੀਤਮ ਸਿੰਘ ਗੀਹਲ, ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ. ਲੰਡਨ।
3. ਸ. ਏਕਮ ਸਿੰਘ ਸੌਂਧ, ਪ੍ਰਧਾਨ ਹੋਲਾ ਕਮੇਟੀ, ਬਰਮਿੰਘਮ।
4. ਲਾਰਡ ਮੇਅਰ ਬਰਮਿੰਘਮ ਅਤੇ ਉਨ੍ਹਾਂ ਦੀ ਪਤਨੀ।
5. ਸ. ਪ੍ਰੇਮ ਸਿੰਘ ਕਲਸੀ, ਕੌਂਸਲਰ ਬਰਮਿੰਘਮ।
6. ਸ. ਸਰਦੂਲ ਸਿੰਘ ਮਰਵਾਹਾ, ਜਾਨੀ ਮਾਨੀ ਹਸਤੀ।

ਪੱਤਰ:

7. ਮਲਕਾ ਇੰਗਲੈਂਡ ਵੱਲੋਂ।

8. ਡਿਊਕ ਆਫ ਐਡਨਬਰਾ ਵੱਲੋਂ।

9. ਪ੍ਰਾਈਮ ਮਨਿਸਰ ਸ਼੍ਰੀਮਤੀ ਥੈਚਰ ਵੱਲੋਂ।

10. ਹੋਰ ਕਈ ਐਮ ਪੀਜ਼ ਵੱਲੋਂ।

ਸੁਆਗਤ ਕਰਤਾ ਤੇ ਵਕਤਾ

11. ਭਾਰਤੀ ਹਾਈ ਕਮਿਸ਼ਨਰ, ਸ਼੍ਰੀ ਬਲਦੇਵ ਕੋਹਲੀ।

12. ਸ. ਦਰਸ਼ਨ ਸਿੰਘ ਭੋਗਲ, ਜਸਟਿਸ ਆਫ ਪੀਸ, ਬਰਮਿੰਘਮ।

13. ਰਾਮਗੜ੍ਹੀਆ ਗੁਰਦੁਆਰਾ ਸਾਊਥ ਹਾਲ ਦੇ ਸਕੱਤਰ, ਜਸਪਾਲ ਸਿੰਘ ਭੰਮਰਾ।

14. ਰਾਮਗੜ੍ਹੀਆ ਕੌਂਸਲ ਯੂ. ਕੇ. ਦਾ ਪ੍ਰਧਾਨ, ਸ. ਹਰਵਿੰਦਰ ਸਿੰਘ।

15. ਸ੍ਰੀ ਰਵਿਦਾਸ ਗੁਰਦੁਆਰਾ ਦਾ ਪ੍ਰਧਾਨ, ਸ. ਅਮਰ ਸਿੰਘ।

16. ਸ. ਰਤਨ ਸਿੰਘ।

17. ਸ. ਚੰਨਣ ਸਿੰਘ ਚੰਨਣ।

18. ਡਾ. ਹਰਿਭਜਨ ਸਿੰਘ ਦਿੱਲੀ।

19. ਸ. ਕਿਰਪਾਲ ਸਿੰਘ ਭਮਰਾ।

20. ਸਚਖੰਡ ਨਾਨਕ ਧਾਮ ਦੇ ਦਾਸ ਜੋਗਾ ਸਿੰਘ।

21. ਸ. ਜਗਦੀਸ਼ ਸਿੰਘ 'ਵਰਿਆਮ'।

22. ਸੂਬਾ ਸਤਨਾਮ ਸਿੰਘ ਨੈਰੋਬੀ।

23. ਸੂਬਾ ਰੇਸ਼ਮ ਸਿੰਘ ਜੀ ਟੋਰਾਂਟੋ।

24. ਸੂਬਾ ਹਰਬੰਸ ਸਿੰਘ ਜੀ ਦੋਸ਼ੀ।

25. ਸ. ਸੋਹਣ ਸਿੰਘ ਚੱਗਰ ਸਕੱਤਰ, ਰਾਧਾ ਸਵਾਮੀ ਸਤਿਸੰਗ ਬਿਆਸ, ਬਰਮਿੰਘਮ।

26. ਸ. ਹਰਵਿੰਦਰ ਸਿੰਘ ਹੰਸਪਾਲ।

ਉਪਰੰਤ ਗਰੀਬ ਨਿਵਾਜ਼ ਜੀ ਨੇ ਆਪਣੇ ਪਾਵਨ ਬਚਨਾਂ ਵਿੱਚ ਫੁਰਮਾਇਆ (ਸੰਖੇਪ):-

"ਹੋਲੀਆਂ ਦੀ ਵਿਗੜ ਚੁੱਕੀ ਪ੍ਰਵਿਰਤੀ ਤੋਂ ਉੱਚਾ ਉਠਾਣ ਲਈ, ਗੁਰੂ

ਗੋਬਿੰਦ ਸਿੰਘ ਜੀ ਨੇ ਕਿਰਪਾ ਕੀਤੀ। ਆਪ ਨੇ ਸੁਰਮਗਤੀ ਵਾਲਾ ਹੋਲਾ ਰਚ ਦਿੱਤਾ। ਉਪਰੰਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਫਿਰ ਹੋਲੇ ਦੇ ਵਿਗੜੇ ਰੂਪ ਨੂੰ ਤੱਕਿਆ ਤਾਂ ਇਸ ਨੂੰ ਭਜਨ-ਬੰਦਗੀ ਅਤੇ ਦੇਸ਼ ਭਗਤੀ ਦਾ ਸੰਗਮ ਬਣਾਉਣ ਦੀ ਕਿਰਪਾ ਕੀਤੀ। ਨਾਮਧਾਰੀਆਂ ਦੇ ਵਰਤਮਾਨ ਹੋਲੇ ਵਿੱਚ, ਗੁਰੂ ਗੋਬਿੰਦ ਸਿੰਘ ਜੀ ਵਲੋਂ ਸਥਾਪਿਤ ਪੁਰਬ, ਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਾਦਰਭਾਵ ਦੇ ਦਿਨ, ਇਕੱਠੇ ਆਉਂਦੇ ਹਨ। ਇਹ ਸਤਿਗੁਰੂ ਦੀ ਕਿਰਪਾ ਹੀ ਹੈ ਕਿ ਉਹ ਸਾਡੇ ਕੋਲੋਂ ਚੰਗੇ ਕੰਮ ਕਰਵਾ ਲਵੇ। ਸਾਨੂੰ ਜਿਸ ਤਰ੍ਹਾਂ ਮੁਸ਼ਕਿਲ ਵੇਲੇ ਸਤਿਗੁਰੂ ਚੇਤੇ ਆਉਂਦਾ ਹੈ, ਸਾਡਾ ਮਨ ਸਦਾ ਹੀ ਉਸੇ ਤਰ੍ਹਾਂ ਦਾ ਬਣਿਆ ਰਹੇ। ਸਾਨੂੰ ਸੰਸਾਰ ਦੇ ਲੋਕਾਂ ਨਾਲ ਗੱਲ ਕਰਨ ਦੀ ਸਾਂਝੀ ਕੜੀ ਲੱਭਣੀ ਚਾਹੀਦੀ ਹੈ ਅਤੇ ਈਰਖਾ ਦੀ ਅੱਗ ਤੋਂ ਬਚਣਾ ਚਾਹੀਦਾ ਹੈ। ਸਾਡੇ ਲਈ 'ਸਰਬੱਤ ਦੇ ਭਲੇ' ਨਮਿੱਤ ਅਰਦਾਸ ਸੰਸਾਰਿਕ ਸਾਂਝ ਦੀ ਕੜੀ ਹੋ ਸਕਦੀ ਹੈ। ਅਸੀਂ ਅੱਜ ਗੁਰਬਾਣੀ ਦੀਆਂ ਪੋਥੀਆਂ ਅਤੇ ਗੁਟਕੇ ਬਹੁਤ ਛਾਪ ਰਹੇ ਹਾਂ, ਵਾਹ ਲਗਦੀ ਮੁਫ਼ਤ ਵੀ ਵੰਡ ਰਹੇ ਹਾਂ, ਪਰ ਮੁਸ਼ਕਿਲ ਇਹ ਹੈ ਕਿ ਗੁਰਬਾਣੀ ਦਾ ਤੱਤ ਸਮਝ ਕੇ, ਉਸ 'ਤੇ ਅਮਲ ਕਰਨ ਬਾਰੇ ਨਹੀਂ ਸੋਚਦੇ। ਸਾਨੂੰ ਚਾਹੀਦਾ ਹੈ ਕਿ ਸੰਤਾਂ ਦੀ ਸੰਗਤ ਵਿੱਚ ਬੈਠ ਕੇ ਨਾਮ ਜਪੀਏ ਅਤੇ ਕਬੀਰ ਵਾਲਾ ਅਬਿਨਾਸ਼ੀ ਰਾਜ ਪ੍ਰਾਪਤ ਕਰਨ ਦਾ ਯਤਨ ਕਰੀਏ। ਤਕੜੇ ਹੋਵੋ, ਸੱਚੇ ਸੰਤ ਬਣੋ। ਜੋ ਕੁੱਝ ਸਟੇਜ ਤੋਂ ਕਿਹਾ ਗਿਆ ਹੈ, ਉਹ ਸਾਡੇ ਹਿਰਦਿਆਂ ਵਿੱਚ ਵੱਸੇ। ਹੋਲੇ ਦਾ ਸਾਡੇ ਲਈ ਇਹੋ ਮਤਲਬ ਹੈ ਕਿ ਭਜਨ ਬਾਣੀ ਹੋਵੇ, ਸਾਧ-ਸੰਗਤ ਦੀ ਸੇਵਾ ਹੋਵੇ ਅਤੇ ਸਤਿਗੁਰੂ ਦੇ ਦਰਸ਼ਨ ਹੋਣ। ਅਸੀਂ ਸਾਰੇ ਧਰਮਾਂ ਦੀ ਕਦਰ ਕਰਦੇ ਹੋਏ ਆਪਣੇ ਮੱਤ ਵਿੱਚ ਪਰਪੱਕ ਰਹੀਏ, ਇਹੋ ਗੱਲ ਹੈ ਮਾਨਵੀ ਏਕਤਾ ਦੀ।"

**ਹੋਲੇ ਦਾ ਦੂਸਰਾ ਦਿਨ (21 ਅਪ੍ਰੈਲ, 1984, ਸ਼ਨੀਵਾਰ)**

ਬਰਮਿੰਘਮ ਦੇ ਹੋਲੀ ਹੈੱਡ ਸਕੂਲ ਦੇ ਕਮਿਊਨਿਟੀ ਸੈਂਟਰ ਹਾਲ ਵਿੱਚ, ਹੱਜ਼ੂਰੀ ਜਥੇ ਵੱਲੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਰਸਭਿੰਨਾ ਕੀਰਤਨ ਹੋਇਆ। ਸੰਤ ਮਹਿੰਦਰ ਸਿੰਘ ਪੁਰਬਾ ਵੱਲੋਂ ਸਮਾਪਤੀ ਦੀ ਅਰਦਾਸ ਦੇ ਨਾਲ ਹੀ ਏਧਰ ਪੰ. ਗੋਪਾਲ ਸਿੰਘ ਜੀ ਨੇ ਕੀਰਤਨ ਅਤੇ ਵਿਆਖਿਆ ਨਾਲ ਸੰਗਤਾਂ ਨੂੰ ਨਿਹਾਲ ਕੀਤਾ, ਉੱਧਰ ਨਾਲ-ਨਾਲ ਹੀ

ਸਤਿਗੁਰੂ ਜੀ ਨੇ ਉਪਰਲੇ ਹਾਲ ਵਿੱਚ, ਭਾਰਤੋਂ ਆਏ, ਜੁੜ-ਬੈਠੇ ਸੱਜਣਾਂ ਨੂੰ ਸੰਬੋਧਨ ਕੀਤਾ, ਜਿਸ ਦਾ ਸੰਖੇਪ ਹੇਠਾਂ ਦਰਜ ਹੈ:-

"ਹਰ ਕੋਈ ਜੋ ਦੇਸ਼ ਵਿੱਚੋਂ ਆਇਆ ਹੈ, ਢਾਈ ਮਾਲਾ ਪੱਕੀਆਂ ਭਜਨ ਅਤੇ ਇੱਕ ਮਾਲਾ ਭਗਉਤੀਆਂ ਦੀ ਕਰੇ। ਪੰਜ ਬਾਣੀਆਂ ਦਾ ਪਾਠ ਵੀ ਜ਼ਰੂਰ ਕੀਤਾ ਜਾਵੇ। ਆਪਣੇ ਮਨ ਨੂੰ ਸੁੱਖ-ਸੁਆਦ ਅਤੇ ਸ਼ਾਂਤੀ ਵਾਲਾ ਰੱਖਣ ਲਈ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਵੱਲ ਕੇਂਦਰਿਤ ਕੀਤਾ ਜਾਵੇ।"

ਸ਼ਾਮ ਦੇ ਤਿੰਨ ਵਜੇ ਹਰਜਿੰਦਰ ਸਿੰਘ ਕੰਵਲ ਦੇ ਮੰਚ ਸੰਚਾਲਨ ਹੇਠ ਸੰਗੀਤ ਸਭਾ ਸ਼ੁਰੂ ਹੋਈ। ਜਿਸ ਵਿੱਚ ਸਤਿਗੁਰੂ ਜੀ ਦੇ ਸਨਮੁੱਖ ਉਸਤਾਦ ਹਰਭਜਨ ਸਿੰਘ ਜੀ ਦੇ ਨਗਮੇ ਤੇ ਸੁਖਵਿੰਦਰ ਸਿੰਘ ਪਿੰਕੀ ਨੇ ਤਬਲੇ ਦੇ ਖ਼ੂਬ ਪਰਕਾਟੇ ਕੱਢੇ। ਫਿਰ ਰਾਗੀ ਜਸਪਾਲ ਸਿੰਘ ਬਰਮਿੰਘਮ ਨੇ, ਸ. ਅਵਤਾਰ ਸਿੰਘ ਅੰਮ੍ਰਿਤਸਰੀ ਦੇ ਤਬਲੇ ਦੀ ਸੰਗਤ ਨਾਲ ਰਾਗ ਬਿਹਾਗ ਵਿੱਚ ਸ਼ਬਦ ਗਾਇਆ। ਇਸ ਤੋਂ ਬਾਅਦ ਵਾਰੀ ਆਈ ਦਿੱਲੀ ਘਰਾਣੇ ਦੇ ਸੰਗੀਤਕਾਰ ਅਖਤਰ ਹੁਸੈਨ ਦੀ, ਜਿਸਨੇ ਵਾਇਲਨ ਉੱਤੇ ਯਮਨ ਰੂਪਮਾਨ ਕੀਤਾ, ਤਬਲਾ ਸੰਗਤ ਸੀ ਸ੍ਰੀ ਅਖ਼ਤਰ ਹੁਸੈਨ ਦੀ। ਹੁਣ ਸ੍ਰੀ ਅਨਿਲ ਕੁਮਾਰ, ਜੋ ਕੀਨੀਆਂ ਤੋਂ ਆਏ ਹਨ ਅਤੇ ਜਿਨ੍ਹਾਂ ਨੂੰ ਪੰ. ਓਅੰਕਾਰ ਨਾਥ ਠਾਕਰ ਜੀ ਦੀ ਸ਼ਗਿਰਦੀ ਵੀ ਪ੍ਰਾਪਤ ਹੈ, ਤੇ ਸ੍ਰੀ ਰਾਮ ਚੰਦਰ ਜੀ ਦੇ ਚੇਲੇ ਹਨ, ਨੇ ਇੱਕ ਕਾਫ਼ੀ ਸੁਣਾਈ, ਬੋਲ ਸਨ- ਬ੍ਰਿਜ ਮੇਂ ਹੋਰੀ ਖੇਲਤ ਨੰਦ ਲਾਲ'। ਤਬਲਾ ਵਜਾਇਆ ਸ. ਅਵਤਾਰ ਸਿੰਘ ਨੇ। ਫਿਰ ਸ੍ਰੀ ਸ਼ੰਕਰ ਗੰਗੋਲੀ ਨੇ ਸ. ਤ੍ਰਿਲੋਕ ਸਿੰਘ ਦੀ ਤਬਲਾ ਸੰਗਤ ਨਾਲ, ਪਹਿਲਾਂ ਮਿਸ਼ਰਤ ਮਲ੍ਹਾਰ 'ਨਾਚ ਰਹੇ ਮਯੂਰਾ', ਫਿਰ ਦੁਰੱਤ ਵਿੱਚ ਆਮਨਾ ਬਹਾਰ ਦੀਆਂ ਸੁਰਾਂ ਨਾਲ ਸ਼ਬਦ ਗਾਇਆ: 'ਕਾਹੇ ਰੇ ਬਨ ਖੋਜਨ ਜਾਈ।' ਚਲਦੇ ਸੰਗੀਤ ਪ੍ਰੋਗਰਾਮ ਦੇ ਵਿੱਚ ਸੰਗਤ ਦਾ ਸੁਆਦ ਬਦਲਣ ਲਈ, ਹਾਸਰਸ ਦੇ ਬਾਦਸ਼ਾਹ ਕਵੀ 'ਚੰਨਣ ਸਿੰਘ ਚਮਨ ਹਰਗੋਬਿੰਦਪੁਰੀ' ਨੇ ਹੁਕਮ ਅਨੁਸਾਰ ਕਵਿਤਾ ਸੁਣਾਈ। ਇਸੇ ਦੌਰਾਨ ਸਪਤਾਹਿਕ 'ਸੰਦੇਸ਼ ਇੰਟਰਨੈਸ਼ਨਲ' ਦੇ ਸੰਪਾਦਕ, ਸ੍ਰੀ ਅਵਿਨਾਸ਼ ਚੰਦਰ ਆਪਣੇ ਇੱਕ ਸਾਥੀ ਸ. ਹਰਭਜਨ ਸਿੰਘ ਨਾਲ ਦਰਸ਼ਨ ਲਾਹਾ ਲੈਣ ਲਈ ਪੁੱਜੇ। ਅਖ਼ੀਰ 'ਤੇ ਉਸਤਾਦ ਵਲਾਇਤ ਖਾਂ ਦੇ ਸ਼ਗਿਰਦ, ਧਰਮਵੀਰ ਸਿੰਘ ਨੇ ਸਿਤਾਰ ਵਾਦਨ ਦਾ ਰਸ ਭਰਪੂਰ ਆਯੋਜਨ ਕੀਤਾ। ਉਪਰੰਤ ਸੰਗੀਤ ਸਭਾ ਸਮਾਪਤ ਹੋ ਗਈ।

**ਬਰਮਿੰਘਮ ਹੋਲੇ ਦਾ ਤੀਜਾ ਦਿਨ (22 ਅਪ੍ਰੈਲ)**

ਕਮਿਊਨਿਟੀ ਸੈਂਟਰ ਹਾਲ 3:40 ਤੋਂ ਆਸਾ ਦੀ ਵਾਰ ਦੇ ਕੀਰਤਨ ਨਾਲ, ਹੋਲੇ ਦੇ ਅੱਜ ਦੇ ਦਿਨ ਦਾ ਸ਼ੁੱਭ ਆਗਾਜ਼ ਹੋਇਆ। ਸਵੇਰੇ 8 ਤੋਂ ਸ਼ਾਮ 4 ਵਜੇ ਤੱਕ ਹੱਲੇ ਦੇ ਦੀਵਾਨ ਸੱਜੇ। ਪੰਜ ਵਜੇ ਤੱਕ ਨਾਮ ਸਿਮਰਨ ਉਪਰੰਤ ਕੀਰਤਨ। 6:30 ਤੋਂ 7:30 ਤੱਕ ਰਾਗ ਸਭਾ, ਪਹਿਲਾਂ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ, ਤਬਲੇ ਤੇ ਸੰਗਤ ਪਿੰਕੀ ਦੀ। ਫਿਰ ਗੁਰਦੇਵ ਸਿੰਘ ਦਾ ਸਰੋਦ ਵਾਦਨ ਜਿਸ ਨਾਲ ਸ੍ਰੀ ਅਖ਼ਤਰ ਹੁਸੈਨ ਜੀ ਨੇ ਤਬਲੇ 'ਤੇ ਸਾਥ ਦਿੱਤਾ। ਸਰੋਦ ਦੀਆਂ ਸੁਰਾਂ ਚੁੱਪ ਹੁੰਦਿਆਂ ਹੀ ਪ੍ਰੋ. ਸੁਖਬੀਰ ਸਿੰਘ ਗੁਲਾਟੀ ਦਿੱਲੀ ਦਾ, ਸਤਿਗੁਰੂ ਰਾਮ ਸਿੰਘ ਦੁਆਰਾ ਸਿੱਖੀ ਦੀ ਪੁਨਰ-ਸਥਾਪਨਾ ਉੱਤੇ ਭਾਵ-ਪੂਰਤ, ਅਲੰਕਾਰਕ ਤੇ ਸਮਝ ਆਉਣ ਵਾਲਾ ਵਖਿਆਨ ਹੋਇਆ। ਅੱਜ ਦਿਨ ਵੇਲੇ ਲੀਡਜ਼ ਅਤੇ ਬਰਮਿੰਘਮ ਦੀਆਂ ਹਾਕੀ ਟੀਮਾਂ ਦਾ ਪ੍ਰਦਰਸ਼ਨੀ ਮੈਚ ਹੋਇਆ। ਠਾਕੁਰ ਉਦੇ ਸਿੰਘ ਜੀ ਨੇ ਖ਼ੁਦ ਵੀ ਬਰਮਿੰਘਮ ਦੀ ਟੀਮ ਵੱਲੋਂ ਕਲਾ-ਕੁਸ਼ਲਤਾ ਵਿਖਾਈ। ਇਹ ਮੈਚ ਬਰਮਿੰਘਮ ਦੀ ਟੀਮ ਦੇ ਨਾਮ ਰਿਹਾ।

ਸ਼ਾਮ ਦੇ 7:30 ਤੋਂ ਹਰਜਿੰਦਰ ਸਿੰਘ ਕੰਵਲ ਦੁਆਰਾ ਹੋ ਰਹੇ ਮੰਚ ਸੰਚਾਲਨ ਨਾਲ ਕਵੀ ਦਰਬਾਰ ਦਾ ਆਰੰਭ ਹੋਇਆ। ਕਵੀ ਦਰਬਾਰ ਵਿੱਚ ਸਮੱਸਿਆ ਰੱਖੀ ਗਈ ਸੀ: 'ਯੂ.ਕੇ. 'ਚ ਮਨਾਇਆ ਹੋਲਾ ਸਿੰਘਾਂ ਨਾਮਧਾਰੀਆਂ'। ਬੇਸ਼ੱਕ ਸਾਰੇ ਕਵੀਆਂ ਦੀ ਕਵਿਤਾ ਸਮੱਸਿਆ ਆਧਾਰਿਤ ਨਹੀਂ ਸੀ, ਪਰ ਫਿਰ ਵੀ ਕਵੀ ਦਰਬਾਰ ਸੋਹਣੀ ਛਾਪ ਛੱਡ ਗਿਆ। ਕਵੀ ਸੱਜਣ ਸਨ:

1. ਸੰਤ ਆਤਮਾ ਸਿੰਘ ਸਨਖਤ੍ਰਵੀ, ਸੰਪਾਦਕ 'ਸਤਿਜੁਗ'।
2. ਸੰਤ ਹਰਬੰਸ ਸਿੰਘ ਘੁੱਲਾ, ਹਜ਼ੂਰੀ ਰਾਗੀ।
3. ਮਨਜੀਤ ਸਿੰਘ ਕਮਲਾ।
4. ਸ. ਚੰਨਣ ਸਿੰਘ ਚਮਨ ਹਰਗੋਬਿੰਦ ਪੁਰੀ।
5. ਸ. ਭੂੰਮਣ ਸਿੰਘ ਕੰਵਲ।
6. ਸ. ਬਸੰਤ ਸਿੰਘ ਬਸੰਤ।
7. ਸ. ਚੰਨਣ ਸਿੰਘ ਚੰਨ।
8. ਸ. ਸੋਹਣ ਸਿੰਘ ਅਨਪੜ੍ਹ।

9. ਸ. ਬਲਿਹਾਰ ਸਿੰਘ ਰੰਧਾਵਾ।

10. ਅਵਤਾਰ ਸਿੰਘ ਅਨਪੜ੍ਹ।

11. ਸ. ਮੱਖਣ ਸਿੰਘ।

**ਹੋਲੇ ਦਾ ਅੰਤਿਮ ਦਿਨ 23 ਅਪ੍ਰੈਲ**

ਅੰਮ੍ਰਿਤ ਵੇਲੇ 4 ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਸੰਤ ਗਿਆਨ ਸਿੰਘ-ਦਾਨ ਸਿੰਘ ਜਥੇਦਾਰਾਂ ਨੇ ਸੰਗੀਤਕਾਰਾਂ ਦੇ ਸਹਿਯੋਗ ਨਾਲ ਕੀਤਾ। ਇਸ ਕੀਰਤਨ ਦੀ ਸ਼ੋਭਾ ਬਾਰੇ ਕਵੀ ਪ੍ਰੀਤਮ ਸਿੰਘ ਜੀ 'ਬੀਤੇਂ ਦੀਆਂ ਪੈੜਾਂ' ਦੇ 12ਵੇਂ ਭਾਗ ਵਿੱਚ ਲਿਖਦੇ ਹਨ:-

'ਸਾਰਾ ਵਾਤਾਵਰਣ ਭਗਤੀ ਭਰਪੂਰ ਤੇ ਪਵਿੱਤਰ-ਪਵਿੱਤਰ ਲਗਦਾ ਹੈ। ਸ੍ਰੀ ਸਤਿਗੁਰੂ ਜੀ ਨੇ ਤਰਬਕਾਰੀ ਲਈ ਆਪਣਾ ਸਾਜ਼ ਸੁਰ ਕਰ ਲਿਆ ਹੈ ਅਤੇ ਹੁਣ ਲੈਅਕਾਰੀ ਅਤੇ ਤਰਬਕਾਰੀ ਦੀ ਬਿਦ ਹੈ। ਗੁਰਦੇਵ ਸਿੰਘ ਦੀ ਸਰੋਦ ਅਤੇ ਸਤਿਗੁਰੂ ਜੀ ਦਾ ਦਿਲਰੁਬਾ ਮਨ ਦੀਆਂ ਗੱਲਾਂ ਕਰਦੇ ਹਨ। ਖ਼ਾਮੋਸ਼ ਮਾਹੌਲ ਵਿੱਚ ਸੁਰਾਂ ਦਾ ਆਨੰਦ, ਸਾਰਿਆਂ ਦੇ ਹਿਰਦੇ ਵਿੱਚ ਉੱਤਰੀ ਜਾਂਦਾ ਹੈ। ਭੈਰਵੀ ਨੇ ਚਾਰ-ਚੁਫੇਰੇ ਆਪਣਾ ਜਾਦੂ ਖਿਲਾਰ ਦਿੱਤਾ ਹੈ। ਆਸਾ ਦੀ ਵਾਰ ਦੇ ਨਾਲ ਹੀ ਜਦ ਬਸੰਤ ਦਾ ਸ਼ਬਦ ਸ਼ੁਰੂ ਹੋਇਆ-ਮਨ ਕਾਹੇ ਬਿਸਾਰਿਓ ਰਾਮ ਨਾਮ-ਸੁਰਾਂ ਉੱਚੀਆਂ ਤੋਂ ਉੱਚੀਆਂ ਹੋ ਗਈਆਂ। ਸੰਤ ਦਾਨ ਸਿੰਘ ਅਤੇ ਸ. ਜਗਦੀਸ਼ ਸਿੰਘ 'ਵਰਿਆਮ' ਦੀਆਂ ਢੋਲਕੀਆਂ ਨੇ ਖ਼ੂਬ ਹਾਜ਼ਰੀ ਲਵਾਈ। ਵਾਰ ਤੋਂ ਬਾਅਦ, 6 ਜੋੜਿਆਂ ਦੇ ਦੋ ਬੈਚਾਂ ਵਿੱਚ ਅਨੰਦ ਕਾਰਜ ਹੋਏ। ਆਦਿ ਸ੍ਰੀ ਗ੍ਰੰਥ ਸਾਹਿਬ ਅਤੇ ਦਸ਼ਮ ਸ੍ਰੀ ਗ੍ਰੰਥ ਸਾਹਿਬ ਦੇ ਭੋਗਾਂ ਉਪਰੰਤ ਮੇਲੇ ਦੀ ਸਮਾਪਤੀ ਦੀ ਅਰਦਾਸ ਹੋਈ। ਹੋਲਾ ਕਮੇਟੀ ਨੇ ਸ੍ਰੀ ਚਰਨਾਂ ਵਿੱਚ ਭੇਟਾਂ ਰੱਖ, ਮੱਥਾ ਟੇਕ, ਹੋਈਆਂ ਭੁੱਲਾਂ ਦੀ ਖ਼ਿਮਾ ਮੰਗੀ। ਸਤਿਗੁਰੂ ਜੀ ਨੇ ਸਾਧ ਸੰਗਤ ਪ੍ਰਥਾਇ ਆਸ਼ੀਰਵਾਦ ਦਿੰਦੇ ਹੋਏ, ਫ਼ੁਰਮਾਨ ਕੀਤਾ":-

"ਯੂ. ਕੇ. ਨਿਵਾਸੀ ਸਾਧ ਸੰਗਤ ਦਾ ਧੰਨਵਾਦ ਜਿਸਨੇ ਇੱਥੇ ਭਜਨ ਬਾਣੀ ਅਤੇ ਕਥਾ-ਕੀਰਤਨ ਦਾ ਕੁੰਭ ਲਾਇਆ ਹੈ। ਮਨ ਦੀ ਮੈਲ ਨਾਮ-ਸਿਮਰਨ ਨਾਲ ਹੀ ਧੁਪ ਸਕਦੀ ਹੈ। ਜਿਹੜੇ ਇਸ ਕੁੰਭ ਵਿੱਚ ਆਏ ਹੋ, ਆਪ ਵੀ ਅਤੇ ਆਪਣੇ ਸਨੇਹੀਆਂ ਤੋਂ ਵੀ ਇੱਕ ਘੰਟਾ ਭਜਨ ਕਰਨ-ਕਰਾਉਣ ਦਾ ਨਿਸ਼ਚਾ

ਬਣਾਓ।ਹਰ ਪਰਿਵਾਰ ਇੱਕ ਮਹੀਨੇ ਦਾ ਇੱਕ ਪਾਠ ਆਦਿ ਜਾਂ ਦਸਮ ਬਾਣੀ ਦਾ ਜ਼ਰੂਰ ਕਰੇ। ਸਾਨੂੰ ਦੋਹਾਂ ਗ੍ਰੰਥ ਸਾਹਿਬਾਂ ਵਿੱਚ, ਜੀਵਨ-ਵਿਵੇਕ ਦੀਆਂ ਉੱਤਮ ਸਿਖਿਆਵਾਂ ਮਿਲਦੀਆਂ ਹਨ। ਅਧਿਆਤਮਿਕ ਮੰਜ਼ਿਲ ਦੀ ਪ੍ਰਾਪਤੀ ਵਾਸਤੇ ਜੀਅ-ਦਇਆ ਸਾਡਾ ਆਦਰਸ਼ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ, ਸ੍ਰੀ ਸਤਿਗੁਰੂ ਰਾਮ ਸਿੰਘ, ਸ੍ਰੀ ਸਤਿਗੁਰੂ ਹਰੀ ਸਿੰਘ ਅਤੇ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦਾ ਹੀ ਫ਼ਲ ਹੈ ਕਿ ਇੱਥੇ ਵੀ ਸਿੰਘ ਗੁਰਸਿੱਖੀ ਪਹਿਰਾਵੇ ਵਿੱਚ ਰਹਿ ਕੇ, ਭਜਨ ਬਾਣੀ ਕਰਦੇ ਹਨ।"

ਇਸ ਤਰ੍ਹਾਂ ਦੇਵ-ਪੁਰੀ ਦੀ ਸ਼ੋਭਾ ਨੂੰ ਮਾਤ ਪਾਉਣ ਵਾਲਾ ਇਹ ਮੇਲਾ, ਸਭ ਨੂੰ ਖੁਸ਼ੀਆਂ ਦੇ ਭੰਡਾਰੇ ਵੰਡ ਕੇ ਸਮਾਪਤ ਹੋ ਗਿਆ। ਬਰਮਿੰਘਮ ਅਤੇ ਲੈਸਟਰ ਦੇ ਸਿੱਖਾਂ ਦੇ ਘਰ, ਚਰਨ ਪਾਉਣ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ 25 ਅਪ੍ਰੈਲ, 1984 ਬੁੱਧਵਾਰ ਵਾਲੇ ਦਿਨ, ਹਿੰਦੂ ਮੰਦਿਰ, ਲੀਡਜ਼ ਵਿਖੇ ਦਰਸ਼ਨ ਦੇਣ ਦੀ ਕਿਰਪਾ ਕੀਤੀ।ਸੰਤ ਗਿਆਨ ਸਿੰਘ, ਦਾਨ ਸਿੰਘ ਦੇ ਕੀਰਤਨ ਬਾਅਦ, ਸ਼੍ਰੀਮਾਨ ਪੰ. ਗੋਪਾਲ ਸਿੰਘ ਜੀ ਨੇ ਤਕਰੀਰ ਕੀਤੀ। ਮੰਦਿਰ ਦੇ ਮੈਨੇਜਰ ਸ੍ਰੀ ਛਤਰਪਾਲ ਸਿੰਘ ਵੱਲੋਂ ਕਹੇ ਗਏ ਸੁਆਗਤੀ ਸ਼ਬਦਾਂ ਤੋਂ ਪਿੱਛੋਂ, ਲੀਡਜ਼ ਦੀ ਸਿਟੀ ਕੌਂਸਲ ਦੇ ਮੈਂਬਰ ਸ੍ਰੀ ਲਕਸ਼ਮੀ ਜੀ ਨੇ, ਜੀਵਨ ਵਿੱਚ ਸਤਿਗੁਰੂ ਦੀ ਲੋੜ ਅਤੇ ਜੰਗਮ ਤੀਰਥ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਪਮਾ ਵਿੱਚ ਚੰਦ ਸ਼ਬਦ ਕਹੇ। ਲੀਡਜ਼ ਦੀ ਇੱਕ ਹੋਰ ਪ੍ਰਸਿੱਧ ਸਖ਼ਸ਼ੀਅਤ, ਬਾਬਾ ਖੇਮ ਸਿੰਘ ਜੀ ਨੇ ਸਤਿਗੁਰੂ ਦਰਸ਼ਨ ਦੇ ਫ਼ਲਾਦੇਸ਼ ਦੀ ਗੱਲ ਕੀਤੀ। ਹੁਣ ਵਾਰੀ ਆਈ ਇੱਕ ਹੋਰ ਸਿਟੀ ਕੌਂਸਲਰ ਅਤੇ ਲੈਕਚਰਾਰ, ਸ. ਸੇਵਾ ਸਿੰਘ ਕਲਸੀ ਦੀ। ਕਲਸੀ ਜੀ ਨੇ ਸਤਿਗੁਰੂ ਜੀ ਵੱਲੋਂ ਇੰਗਲੈਂਡ ਵਾਸੀਆਂ ਨੂੰ ਹੋਲਾ ਪੁਰਬ ਬਖ਼ਸ਼ਣ ਲਈ ਸਤਿਕਾਰ ਭੇਂਟ ਕਰਦਿਆਂ ਇਹ ਵੀ ਅਰਜ਼ ਕੀਤੀ ਕਿ ਜਿੰਨਾ ਚਿਰ ਲੀਡਜ਼, ਦੇ ਨਾਮਧਾਰੀ, ਆਪਣਾ ਕੋਈ ਵਿਸ਼ੇਸ਼ ਸਾਂਝਾ ਸਥਾਨ ਨਹੀਂ ਬਣਾ ਲੈਂਦੇ, ਉਨਾ ਚਿਰ ਇਸ ਮੰਦਿਰ ਨੂੰ ਧਾਰਮਿਕ ਇਕੱਠਾਂ ਵਾਸਤੇ ਵਰਤਿਆ ਜਾਵੇ। ਕਲਸੀ ਹੋਰਾਂ ਕਿਹਾ ਕਿ ਸਤਿਗੁਰੂ ਜੀ ਬੇਸ਼ੱਕ ਖ਼ੁਦਾਈ ਦਾ ਦਾਅਵਾ ਨਹੀਂ ਕਰਦੇ, ਪਰ ਖ਼ੁਦਾਈ ਇਹਨਾਂ ਦੇ ਚਰਨਾਂ ਵਿੱਚ ਹੈ। ਭਾਰਤੀ ਸੁਤੰਤਰਤਾ ਦੀ ਅਗਵਾਈ ਕਰਨ ਵਾਲੇ ਗੁਰੂ ਰਾਮ ਸਿੰਘ ਜੀ ਹਨ।ਉਨ੍ਹਾਂ ਦੀ ਕਿਰਪਾ ਸਦਕਾ ਹੀ ਅਸੀਂ ਅੱਜ ਆਜ਼ਾਦ ਹਾਂ।ਉਪਰੰਤ

ਸੰਤ ਹਰੀ ਸਿੰਘ ਭੋਗਲ, ਪ੍ਰਧਾਨ ਨਾਮਧਾਰੀ ਸੰਗਤ ਲੀਡਜ਼, ਨੇ ਸਾਰੀ ਸਾਧ ਸੰਗਤ ਵੱਲੋਂ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਪਿਛਲੀਆਂ ਭੁੱਲਾਂ ਦੀ ਖ਼ਿਮਾ ਮੰਗਦਿਆਂ ਅੱਗੇ ਤੋਂ ਵੀ ਇਸੇ ਤਰ੍ਹਾਂ ਨਿਵਾਜਦੇ ਰਹਿਣ ਲਈ ਅਰਜ਼ ਕੀਤੀ। ਫਿਰ ਰਾਮਗੜ੍ਹੀਆ ਬੋਰਡ ਦੇ ਟ੍ਰਸਟੀ, ਸ. ਬਖਸ਼ੀਸ਼ ਸਿੰਘ ਚਾਨਾ ਨੇ ਸੰਬੋਧਨ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਸਾਰ- ਗਰਭਿਤ ਉਪਦੇਸ਼ ਫੁਰਮਾਨ ਕੀਤਾ:-

"ਸਤਿਗੁਰੂ ਕਿਰਪਾ ਕਰੇ, ਗੁਰਬਾਣੀ ਦਾ ਸਾਰ ਸਾਡੇ ਹਿਰਦਿਆਂ ਵਿੱਚ ਵੱਸੇ। ਅਸੀਂ ਵਿਖਾਵੇ ਦੀ ਬਜਾਏ ਸਿੱਖੀ ਸਿਧਾਂਤਾਂ ਨਾਲ ਜੁੜੀਏ। ਸਰਬੱਤ ਦਾ ਭਲਾ ਮੰਗਣਾ, ਦੇਸ਼ ਭਗਤੀ ਅਤੇ ਪ੍ਰਭੂ-ਭਗਤੀ ਨਾਲ ਦਿਲ ਤੋਂ ਜੁੜਨਾ, ਸਾਡੇ ਲਈ ਬੇ-ਹੱਦ ਜ਼ਰੂਰੀ ਹੈ। ਗਊ-ਗਰੀਬ ਦੀ ਰੱਖਿਆ ਕਰਨਾ, ਬੁਰੇ ਦਾ ਭਲਾ ਮੰਗਣਾ ਅਤੇ ਖ਼ਿਮਾਸ਼ੀਲ ਹੋਣਾ, ਗੁਰਸਿੱਖੀ ਦੀ ਵਿਚਾਰਧਾਰਾ ਹੈ। ਸਭ ਕੌਮਾਂ ਇਕੱਠੀਆਂ ਹੋ ਕੇ ਨਾਮ ਜਪਣ ਅਤੇ ਵਿਸ਼ਵ ਸ਼ਾਂਤੀ ਲਈ ਯਤਨ ਕਰਨ। ਅਸੀਂ ਦਿਲ ਤੋਂ ਧਰਮ ਨਾਲ ਜੁੜੀਏ।"

ਇੰਗਲੈਂਡ ਦਾ ਇਹ ਦੌਰਾ 18 ਮਈ ਨੂੰ ਸਮਾਪਤ ਕਰ ਕੇ ਸਤਿਗੁਰੂ ਜੀ 19 ਮਈ ਨੂੰ ਦਿੱਲੀ ਆਣ ਦਰਸ਼ਨ ਦਿੱਤੇ। ਇਸੇ ਦਿਨ ਸ੍ਰੀ ਸਤਿਗੁਰੂ ਜੀ ਨੇ ਭਾਰਤ ਦੇ ਰਾਸ਼ਟਰਪਤੀ, ਗਿਆਨੀ ਜ਼ੈਲ ਸਿੰਘ ਜੀ ਨੂੰ, ਰਾਸ਼ਟਰਪਤੀ ਭਵਨ ਵਿੱਚ ਜਾ ਨਿਵਾਜਿਆ।

30 ਜੂਨ ਸ਼ੁੱਕਰਵਾਰ, ਸਤਿਗੁਰੂ ਜੀ ਨੇ ਦਯਾਨੰਦ ਹਸਪਤਾਲ (ਲੁਧਿਆਣਾ) ਵਿੱਚ ਪਹੁੰਚ ਕੇ ਡਾ. ਦੇਵਿੰਦਰ ਸਿੰਘ ਗਿੱਲ ਦੁਆਰਾ ਹਰਨੀਆਂ ਦਾ ਉਪਰੇਸ਼ਨ ਕਰਵਾਇਆ। ਡਾਕਟਰਾਂ ਨੇ ਸੇਵਾ ਕਰ ਕੇ ਆਪਣੇ ਧੰਨ ਭਾਗ ਸਮਝੇ। ਡਾਕਟਰਾਂ ਨੇ ਆਪਣੀ ਫ਼ੀਸ ਲੈਣ ਤੋਂ ਵੀ ਇਨਕਾਰ ਕਰ ਦਿੱਤਾ। *ਜੁਲਾਈ ਦੀ 6 ਤਾਰੀਖ ਨੂੰ ਪ੍ਰੋ. ਕਿਰਪਾਲ ਸਿੰਘ ਕਸੇਲ ਸਤਿਗੁਰੂ ਦਰਸ਼ਨਾਂ ਲਈ ਭੈਣੀ ਸਾਹਿਬ ਆਏ। ਆਪਣੇ ਪਿਆਰੇ ਸਾਹਿਤਕਾਰ ਨੂੰ ਪਿਆਰ ਵਰਖਾ ਨਾਲ ਸਰਸ਼ਾਰ ਕਰ, ਬੰਗਲੌਰ ਲਈ ਰਵਾਨਾ ਹੋ ਗਏ।

*ਸਤਿਗੁਰੂ ਜੀ ਨੇ ਆਪ੍ਰੇਸ਼ਨ ਦੌਰਾਨ ਹੋਈ ਬਹੁਤ ਜ਼ਿਆਦਾ ਕਮਜ਼ੋਰੀ ਦੇ ਵਕਤ ਵੀ ਆਪਣਾ ਨਿਤਨੇਮ ਨਹੀਂ ਤਿਆਗਿਆ। ਮਰਯਾਦਾ ਦਾ ਪਾਲਣ ਵੀ

ਉਸੇ ਤਰ੍ਹਾਂ ਕੀਤਾ ਗਿਆ। ਡਾਕਟਰਾਂ 'ਤੇ ਵੀ ਇਸ ਗੱਲ ਦਾ ਬਹੁਤ ਜ਼ਿਆਦਾ ਪ੍ਰਭਾਵ ਪਿਆ। ਟਾਂਕਿਆਂ ਨੂੰ ਸੁੱਕੇ ਰੱਖਣ ਕਾਰਨ, ਜਦ ਤੱਕ ਟਾਂਕੇ ਨਹੀਂ ਖੁੱਲ੍ਹੇ, ਸਤਿਗੁਰੂ ਜੀ ਨੇ 10 ਦਿਨ ਤੱਕ ਪ੍ਰਸ਼ਾਦਾ ਨਹੀਂ ਛਕਿਆ।

ਮਹਾਨ ਸੁਤੰਤਰਤਾ ਸੰਗਰਾਮੀ ਪੰ. ਮਨਸਾ ਸਿੰਘ ਜੀ ਕੌਮੀ, 17.7.84 ਨੂੰ ਦਿਨੇ 11.55 ਤੇ ਸ੍ਰੀ ਭੈਣੀ ਸਾਹਿਬ ਬਿਰਧਸ਼ਾਲਾ ਵਿੱਚ, ਚੜ੍ਹਾਈ ਕਰ ਗਏ। ਪੰ. ਜੀ ਦਾ ਪੂਰਾ ਜੀਵਨ ਦੇਸ਼-ਭਗਤੀ ਅਤੇ ਗੁਰੂ-ਭਗਤੀ ਨੂੰ ਸਮਰਪਿਤ ਸੀ। ਕਈਆਂ ਸਰੀਰਾਂ ਨੂੰ ਗੁਰਬਾਣੀ ਅਤੇ ਗੁਰੂ-ਘਰ ਨਾਲ ਪ੍ਰੇਮ ਦੀ ਸੰਥਾ ਦਿੱਤੀ। ਉਨ੍ਹਾਂ ਦਾ ਗੁਰੂ ਕੇ ਲੰਗਰ ਨਾਲ ਏਨਾ ਪਿਆਰ ਸੀ ਕਿ ਆਪਣੀ ਕਮਾਈ ਦੀ ਪਾਈ-ਪਾਈ, ਉਹ ਗੁਰੂ ਕੇ ਲੰਗਰ ਭੇਟਾ ਕਰ ਦਿੰਦੇ। ਪਾਠ ਕਰਕੇ ਵੀ ਪੈਸੇ ਗੁਰੂ ਕੇ ਲੰਗਰ 'ਚ ਪਾ ਦੇਣੇ। ਇੱਕ ਵਾਰ ਸੰਤ ਮਹਿੰਦਰ ਸਿੰਘ ਪੂਰਬਾ ਨੇ ਪੁੱਛਿਆ: "ਏਨੀ ਮੁਸ਼ੱਕਤ ਕਿਉਂ? ਤੁਹਾਡਾ ਤਾਂ ਰੰਗ ਵੀ ਪੀਲਾ ਹੋ ਗਿਆ ਹੈ।" ਹੱਸ ਕੇ ਕਹਿਣ ਲੱਗੇ": "ਸਰੀਰ ਸਹੁਰੇ ਦਾ ਕੀ ਹੈ? ਇਹਦੀ ਵਰਤੋਂ ਜਿੰਨੀ ਕਰੀਏ, ਓਨੀ ਹੀ ਥੋੜ੍ਹੀ ਹੈ।" ਇਨ੍ਹਾ ਹੀ ਦਿਨਾਂ ਵਿੱਚ ਸ. ਤਾਰਾ ਸਿੰਘ ਚਾਨਾ, ਮਾ. ਕਪੂਰ ਸਿੰਘ ਅਤੇ ਸਤਿਗੁਰੂ ਜੀ ਦੇ ਅਨਿੰਨ ਸੇਵਕ, ਸੂਬਾ ਧਰਮ ਸਿੰਘ ਜੀ ਮੁਕਤਾ ਵੀ ਪ੍ਰਲੋਕ ਗਮਨ ਕਰ ਗਏ।

ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਪਵਿੱਤਰਤਾ ਅਤੇ ਗਊ-ਬੱਧ ਰੋਕਣ ਲਈ ਬੁੱਚੜਾਂ ਨੂੰ ਮਾਰ ਕੇ, ਸ਼ਹਾਦਤ ਦਾ ਜਾਮ ਪੀਣ ਵਾਲੇ ਅਣਖੀ ਸ਼ਹੀਦਾਂ ਦੀ ਯਾਦ ਵਿੱਚ, ਮੇਲਾ 14-15 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਸਲਾਨਾ ਜਪ-ਪ੍ਰਯੋਗ ਅੱਸੂ ਦੇ ਮੇਲੇ (ਜਪ ਪ੍ਰਯੋਗ) ਦੇ ਸੰਬੰਧ ਵਿੱਚ 16-17 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮੇਲਾ ਕੀਤਾ ਗਿਆ। ਉਪਰੰਤ 19 ਸਤੰਬਰ ਤੋਂ ਸਾਲਾਨਾ ਜਪ ਪ੍ਰਯੋਗ, 17-ਓ ਰਾਜਸਥਾਨ ਵਿਖੇ ਪ੍ਰਾਰੰਭ ਕੀਤਾ ਗਿਆ, ਜਿਸ ਦਾ ਭੋਗ 14 ਅਕਤੂਬਰ ਨੂੰ ਪਿਆ। ਮੇਲੇ ਦੇ ਅਖੀਰਲੇ ਤੋਂ ਪਹਿਲੇ ਦਿਨ, ਭਾਵ 13 ਅਕਤੂਬਰ ਤੱਕ, ਸਾਧ ਸੰਗਤ ਦੀ ਹਾਜ਼ਰੀ ਭਰਪੂਰ ਹੋ ਚੁੱਕੀ ਸੀ। ਆਸਾ ਦੀ ਵਾਰ ਤੋਂ ਬਾਅਦ ਜ: ਧਰਮ ਸਿੰਘ ਦਿੱਲੀ, ਜ: ਗੁਰਦੀਪ ਸਿੰਘ ਦਿੱਲੀ, ਸੰਤ ਗਿਆਨ ਸਿੰਘ-ਦਾਨ ਸਿੰਘ, ਜੰ: ਮੇਵਾ ਸਿੰਘ ਸੰਤ ਨਗਰ ਅਤੇ ਜ: ਨਿਰੰਜਣ ਸਿੰਘ ਕੱਕੜ ਨੇ ਦੀਵਾਨ ਸਜਾਏ। ਇਸ ਦਿਨ, ਨਾਮਧਾਰੀ ਦਰਬਾਰ ਦੀ ਮੀਟਿੰਗ

ਵਿੱਚ ਇਹ ਮਤੇ ਪਾਸ ਕੀਤੇ ਗਏ:-

1. ਗੁਰਦੁਆਰਿਆਂ ਦਾ ਪ੍ਰਬੰਧ, ਸਿੱਘ ਸਾਹਿਬਾਨ ਦੇ ਹਵਾਲੇ ਕਰਕੇ ਇੰਦਰਾ ਜੀ ਨੇ ਚੰਗਾ ਕੰਮ ਕੀਤਾ ਹੈ। ਮੁੱਖ ਗ੍ਰੰਥੀਆਂ ਦੇ ਸਹਿਯੋਗ ਦੀ ਪ੍ਰਸ਼ੰਸਾ।
2. ਪੰਜਾਬ ਦੀ ਵਰਤਮਾਨ ਦਸ਼ਾ ਨੂੰ ਨਾਰਮਲ ਕਰਨ, ਪੰਜਾਬ ਦੀ ਸ਼ਾਂਤੀ ਬਹਾਲ ਕਰਨ ਅਤੇ ਦੇਸ਼ ਦੀ ਏਕਤਾ ਅਤੇ ਉਸਾਰੀ ਲਈ ਸਭ ਧੜਿਆਂ ਅਤੇ ਪਾਰਟੀਆਂ ਨੂੰ ਸਹਿਯੋਗ ਦਾ ਸੱਦਾ।
3. ਟੀ. ਵੀ. ਦੀ ਵਰਤੋਂ ਗਿਆਨ ਪ੍ਰਾਪਤੀ ਲਈ ਹੀ ਕੀਤੀ ਜਾਵੇ। ਬੱਚਿਆਂ ਦੇ ਚਰਿੱਤਰ ਨੂੰ ਉਭਾਰਨ ਲਈ ਫ਼ਿਲਮਾਂ ਆਦਿ ਤੋਂ ਬਚਾਅ ਰੱਖਿਆ ਜਾਵੇ।
4. ਗਊ-ਧਨ ਦੀ ਸੰਭਾਲ ਲਈ ਸਰਕਾਰਾਂ ਸੁਚਾਰੂ ਯਤਨ ਕਰਨ।
5. ਚਰਬੀ ਦੀ ਵਧ ਰਹੀ ਵਰਤੋਂ ਅਤੇ ਮਿਲਾਵਟ ਨੂੰ ਰੋਕਣ ਲਈ, ਜਨਤਾ ਤੇ ਸਰਕਾਰਾਂ ਚੌਕਸੀ ਵਰਤਣ।

ਨਿਤਨੇਮ ਉਪਰੰਤ ਕੀਰਤਨ ਹੋਇਆ, ਫਿਰ 4.15 'ਤੇ ਸ੍ਰੀ ਵਾਸੁਦੇਵ ਉਪਾਧਿਆਏ ਵੈਦ-ਾ ਾਚਾਰਯ ਕਾਨਪੁਰ ਨੇ, ਨਾਮਧਾਰੀਆਂ ਨੂੰ ਸੁਤੰਤਰਤਾ ਪ੍ਰਾਪਤੀ ਦੀ ਜੰਗ ਵਿੱਚ ਅਗ੍ਰਣੀਯ ਦੱਸਦਿਆਂ, 1871-72 ਦੀਆਂ ਘਟਨਾਵਾਂ ਦਾ ਸੰਖੇਪ ਜ਼ਿਕਰ ਕੀਤਾ ਅਤੇ ਨਾਲ ਹੀ ਨਾਮਧਾਰੀਆਂ ਦੇ ਕਾਰਜ-ਕਰਮ ਦੀ ਸਲਾਹੁਤਾ ਕਰਦਿਆਂ, ਇਨ੍ਹਾਂ ਨੂੰ ਹਿੰਦੂ ਸਿੱਖ ਏਕਤਾ ਦੀ ਕੜੀ ਦੱਸਿਆ। 14 ਅਕਤੂਬਰ ਮੇਲੇ ਦਾ ਆਖਰੀ ਦਿਨ ਸੀ। ਅੰਮ੍ਰਿਤ ਵੇਲੇ ਤਿੰਨ ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ, ਵਾਰੇ ਦੇ ਰੂਪ ਵਿੱਚ ਸੰਤ-ਨਗਰੀਏ ਵਾਰੇ ਵਾਲੇ ਜਥੇ ਨੇ ਪ੍ਰਾਰੰਭ ਕੀਤਾ। ਵਾਰੇ ਦੀ ਸਮਾਪਤੀ ਬਾਅਦ ਛੋਟਾ ਜਿਹਾ ਕਵੀ ਦਰਬਾਰ ਵੀ ਹੋਇਆ। ਸੰਤ ਬਲਵੰਤ ਸਿੰਘ ਸੋਖੀ (ਸੋਧੀ) ਨੇ ਆਪਣੇ ਸੰਬੋਧਨ ਵਿੱਚ ਦੱਸਿਆ ਕਿ ਕੋਈ ਵੀ ਸਾਬਣ ਸੋਧ ਦਾ ਨਹੀਂ ਹੁੰਦਾ ਕਿਉਂਕਿ ਕਰੀਬ-ਕਰੀਬ ਸਾਰੇ ਸਾਬਣਾਂ ਵਿੱਚ ਚਰਬੀ ਆਦਿ ਦੀ ਮਿਲਾਵਟ ਹੁੰਦੀ ਹੈ। ਬਾਜ਼ਾਰ ਦੀਆਂ ਬਣੀਆਂ ਮਠਿਆਈਆਂ ਆਦਿਕ ਵੀ ਖਾਣ ਯੋਗ ਨਹੀਂ ਹੁੰਦੀਆਂ।

ਇਸ ਮੇਲੇ ਦੀ ਸੇਵਾ ਸ. ਬੰਤਾ ਸਿੰਘ, ਸ. ਸੂਰਤਾ ਸਿੰਘ, ਸ. ਮੂਰਤਾ

ਸਿੰਘ, ਸ. ਜੋਗਿੰਦਰ ਸਿੰਘ ਅਤੇ ਸ. ਮਹਿੰਦਰ ਸਿੰਘ ਹੋਰਾਂ ਨੇ ਕੀਤੀ। ਇਸ ਮੇਲੇ ਵਿੱਚ ਸ. ਬੂਟਾ ਸਿੰਘ ਕੇਂਦਰੀ ਮੰਤਰੀ ਨੇ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਸ. ਹਰਵਿੰਦਰ ਸਿੰਘ ਹੰਸਪਾਲ ਤੋਂ ਪਿੱਛੋਂ ਰਾਜਸਥਾਨ ਸਰਕਾਰ ਦੇ ਮੰਤਰੀ ਚੌਧਰੀ ਦੂਹਲਾ ਰਾਮ ਨੇ ਦੱਸਿਆ: "ਸ. ਬੂਟਾ ਸਿੰਘ ਜਿੱਥੇ ਮੇਰੇ ਰਾਜਸੀ ਗੁਰੂ ਹਨ, ਉੱਥੇ ਅੱਜ ਉਨ੍ਹਾਂ ਨੇ ਗੁਰੂਆਂ ਦੇ ਗੁਰੂ ਦੇ ਦਰਸ਼ਨ ਵੀ ਕਰਵਾ ਦਿੱਤੇ ਹਨ।"

ਸ. ਬੂਟਾ ਸਿੰਘ ਨੇ ਬੜੀ ਸ਼ਰਧਾ ਭਰੀ ਤਕਰੀਰ ਕੀਤੀ, ਜਿਸ ਦੇ ਕੁਝ ਨੁਕਤੇ ਸਨ:-

- ਗੁਰਸਿੱਖੀ ਦਾ ਅਸਲੀ ਸਿੱਕਾ 'ਸਿੱਖੀ ਸਰੂਪ' ਹੈ।
- ਗੁਰਸਿੱਖੀ ਦੀ ਧਾਤੂ 'ਨਾਮ' ਹੈ, ਜੋ ਗੁਰੂ ਚਰਨਾਂ ਵਿੱਚੋਂ ਮਿਲਦਾ ਹੈ।
- ਹਜ਼ੂਰ ਪਾਤਸ਼ਾਹ, ਸਾਡੇ ਸਭ ਦੇ ਸਹਾਈ ਹੋਣ ਲਈ ਆਏ ਹਨ। ਸਤਿਗੁਰੂ ਜੀ ਦੇ ਜਹਾਜ਼ 'ਤੇ ਸਵਾਰ ਸਿੱਖਾਂ ਨੂੰ ਏਥੇ ਉੱਥੇ ਕੋਈ ਖ਼ਤਰਾ ਨਹੀਂ। ਸਤਿਗੁਰੂ ਦਾ ਉਪਦੇਸ਼ ਕੇਵਲ ਚਹੁੰ ਵਰਨਾਂ ਲਈ ਹੀ ਨਹੀਂ, ਸਗੋਂ ਖੰਡਾਂ- ਬ੍ਰਹਿਮੰਡਾਂ ਲਈ ਹੈ। ਸ਼ੁੱਧ ਕੀਰਤਨ, ਅਖੰਡ ਸਿਮਰਨ, ਸੱਚੀ ਨਿਰਮਲ ਅਤੇ ਕੋਮਲ ਸਿੱਖੀ, ਕੇਵਲ ਸਤਿਗੁਰਾਂ ਦੇ ਦਰ ਤੋਂ ਹੀ ਮਿਲ ਸਕਦੀ ਹੈ। ਸ. ਬੂਟਾ ਸਿੰਘ ਨੇ ਜਦ ਆਪਣਾ ਕਥਨ ਸਮਾਪਤ ਕੀਤਾ ਤਾਂ ਸਤਿਗੁਰੂ ਜੀ ਵੱਲੋਂ ਆਸ਼ੀਰਵਾਦਾਤਮਕ ਉਪਦੇਸ਼ ਆਰੰਭ ਹੋਇਆ (ਸੰਖੇਪ ਵਰਨਣ):-
- ਅਸੀਂ ਸਭ ਗੁਰੂ ਨਾਨਕ ਨੂੰ ਮੰਨਣ ਵਾਲੇ ਹਾਂ। ਜੋ ਸਾਡੇ ਕੋਲੋਂ ਕੁੱਝ ਚੰਗਾ ਹੋ ਸਕਦਾ ਹੈ, ਉਹ ਤਾਂ ਕਬੀਰ ਜੀ ਦੇ ਕਥਨ ਅਨੁਸਾਰ- 'ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰ' ਵਾਲੀ ਗੱਲ ਹੀ ਹੈ।
- ਸਾਨੂੰ ਮਾਇਆ ਵਿੱਚ ਰਹਿੰਦਿਆਂ ਕਮਲ ਵਾਂਗ ਨਿਰਲੇਪ ਰਹਿਣ ਦੀ ਜਾਚ ਆਵੇ।
- ਮਾੜਾ ਖਾਣ ਅਤੇ ਮਾੜਾ ਵੇਖਣ ਤੋਂ ਬਚਣਾ ਬਹੁਤ ਜ਼ਰੂਰੀ ਹੈ।
- ਇੱਕ-ਇੱਕ ਘੰਟਾ ਹਰ ਨਾਮਧਾਰੀ ਰੋਜ਼ਾਨਾ ਨਾਮ-ਸਿਮਰਨ ਜ਼ਰੂਰ ਕਰੇ। ਹਰ ਘਰ ਇੱਕ-ਇੱਕ ਪਾਠ ਆਦਿ ਜਾਂ ਦਸਮ ਗ੍ਰੰਥ ਸਾਹਿਬ ਦਾ ਪ੍ਰਤੀ ਮਹੀਨਾ ਕਰੇ। ਸਾਡੇ ਲਈ ਦੋਹਾਂ ਗ੍ਰੰਥ ਸਾਹਿਬਾਂ ਦੀ ਬਾਣੀ ਬਰਾਬਰ ਹੈ।

- ਨਾਮਧਾਰੀ ਆਪਣੇ ਰਿਸ਼ਤੇ ਨਾਮਧਾਰੀਆਂ ਵੱਲ ਹੀ ਕਰਨ ਅਤੇ ਫ਼ਿਜ਼ੂਲ ਖ਼ਰਚਿਆਂ, ਵਿਖਾਵਿਆਂ ਤੋਂ ਬਚਣ।
- ਸਾਡਾ ਭੋਜਨ ਸ਼ਾਕਾਹਾਰੀ ਹੋਵੇ, ਅੱਜ ਗੋਰੇ ਸ਼ਾਕਾਹਾਰ ਵਿੱਚ ਸਾਡੇ ਤੋਂ ਅੱਗੇ ਲੰਘ ਗਏ ਹਨ।
- ਤੁਸੀਂ ਉੱਦਮ ਕਰੋ, ਆਪਣੇ ਬੱਚਿਆਂ ਦੇ ਪਹਿਰਾਵੇ ਠੀਕ ਕਰਵਾਉ, ਸਿਨੇਮਾ ਜਾਣੋਂ ਤੇ ਕੁਸੰਗਤ ਤੋਂ ਰੋਕੋ।
- ਜੋ ਗੁਰੂ ਨਾਨਕ ਅਤੇ ਸਤਿਗੁਰੂ ਰਾਮ ਸਿੰਘ ਦਾ ਉਪਦੇਸ਼ ਹੈ-ਸਰਬੱਤ ਦਾ ਭਲਾ, ਉਹ ਕੇਵਲ ਕਹਿਣ ਨਾਲ ਹੀ ਭਲਾ ਨਹੀਂ ਹੋਣਾ ਸਗੋਂ ਕਰਨ ਨਾਲ ਹੋਣਾ ਹੈ।
- ਸ. ਬੂਟਾ ਸਿੰਘ ਹੋਰਾਂ ਦੇ ਸਹਿਯੋਗ ਨਾਲ ਸਾਡੀ ਹਾਕੀ ਟੀਮ, ਕਛਹਿਰਿਆਂ ਅਤੇ ਪੱਗਾਂ ਵਿੱਚ ਖੇਡ ਰਹੀ ਹੈ।
- ਵਿਆਹਾਂ ਨੂੰ ਬਵਾਲ ਨਾ ਬਣਾਉ, ਸੌਖਿਆਂ ਕਰ ਦਿਉ। ਲੈਣ-ਦੇਣ ਦੀ ਭਾਵਨਾ ਵਿਆਹਿਤ ਜ਼ਿੰਦਗੀ ਨੂੰ ਜ਼ਹਿਮਤ ਬਣਾ ਦੇਂਦੀ ਹੈ। ਇਸ ਤੋਂ ਬਚੋ।

ਇਸ ਸਮਾਗਮ ਵਿੱਚ ਨੌ ਜੋੜਿਆਂ ਦੇ ਗੁਰਮਤਿ ਰੀਤੀ ਅਨੁਸਾਰ ਵਿਆਹ ਹੋਏ। ਪਚਾਸੀ ਪਾਠਾਂ ਦੇ ਭੋਗ ਪਾਏ ਗਏ। ਇਸ ਤਰ੍ਹਾਂ ਰਾਜਸਥਾਨ ਦੀ ਧਰਤੀ 'ਤੇ, ਪਿਆਰ ਖ਼ੁਸ਼ਬੋਆਂ ਵੰਡਦਾ, ਜਪ ਪ੍ਰਯੋਗ ਦਾ ਮੇਲਾ ਸਮਾਪਤ ਹੋ ਗਿਆ।

**ਕਾਰ ਸੇਵਾ**

ਜੂਨ 1984 ਦੇ ਘਲੂਘਾਰੇ ਤੋਂ ਪਿੱਛੋਂ ਸ਼੍ਰੀ ਹਰਿਮੰਦਰ ਸਾਹਿਬ ਸਰੋਵਰ (ਅੰਮ੍ਰਿਤਸਰ) ਦੀ ਹੋ ਰਹੀ ਕਾਰ ਸੇਵਾ ਵਿੱਚ, ਆਪਣਾ ਸ਼ਰਧਾ-ਯੁਕਤ ਹਿੱਸਾ ਪਾਉਣ ਲਈ, 15 ਕੁ ਸੌ ਨਾਮਧਾਰੀ ਸਿੰਘਾਂ ਦਾ ਇੱਕ ਜਥਾ, 19 ਅਕਤੂਬਰ ਨੂੰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅੰਮ੍ਰਿਤਸਰ ਪਹੁੰਚਿਆ। ਇਸ ਜੱਥੇ ਦੀ ਅਗਵਾਈ, ਸੰਤ ਦਲੀਪ ਸਿੰਘ ਜੀ ਲੁਧਿਆਣਾ, ਸ. ਜਗਦੀਸ਼ ਸਿੰਘ ਵਰਿਆਮ, ਸ. ਅਜੀਤ ਸਿੰਘ ਲੁਧਿਆਣਾ ਅਤੇ ਸੂਬਾ ਉਦੇ ਸਿੰਘ ਜੀ ਕਰ ਰਹੇ ਸਨ। ਯਾਦ ਰਹੇ ਕਿ 1973 ਈ. ਵਿੱਚ ਹੋਣ ਵਾਲੀ ਕਾਰ ਸੇਵਾ ਵਿੱਚ, ਸ੍ਰੀ ਸਤਿਗੁਰੂ ਜਗਜੀਤ

ਸਿੰਘ ਜੀ ਦੀ ਹਜ਼ੂਰੀ ਵਿੱਚ, ਬੇਅੰਤ ਸੰਗਤਾਂ ਨੇ ਆਪਣਾ ਹਿੱਸਾ ਪਾਇਆ ਸੀ। ਹੁਣ ਜਦੋਂ ਇਹ ਜਥਾ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦਾ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ, ਸੰਬੋਧਨ ਮੰਚ ਕੋਲ ਆ ਕੇ ਰੁਕਿਆ ਤਾਂ ਸਿੰਘ ਸਾਹਿਬ ਭਾਈ ਸਾਹਿਬ ਸਿੰਘ ਜੀ ਨੇ ਸਤਿਕਾਰਯੋਗ ਬਾਬਾ ਖੜਕ ਸਿੰਘ ਜੀ ਦੀ ਹਜ਼ੂਰੀ ਵਿੱਚ, ਨਾਮਧਾਰੀ ਸੰਗਤਾਂ ਦਾ ਕਾਰ ਸੇਵਾ ਲਈ ਆਉਣ 'ਤੇ ਸੁਆਗਤ ਕੀਤਾ ਤੇ ਸਤਿਗੁਰੂ ਜੀ ਦਾ ਸ੍ਰੀਮਾਨ ਬਾਬਾ ਜੀ ਕਹਿ ਕੇ ਧੰਨਵਾਦ ਕੀਤਾ, ਜਿਨ੍ਹਾਂ 'ਗੁਰੂ ਨਾਨਕ ਨਾਮ ਲੇਵਾ' ਦੇ ਇਸ ਸੇਵਾ-ਕੁੰਭ ਵਿੱਚ ਸਹਿਯੋਗ ਦਿੱਤਾ ਹੈ। ਸੰਤ ਦਲੀਪ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦਾ ਗੁਣਗਾਨ ਕਰਦਿਆਂ, ਨਾਮਧਾਰੀਆਂ ਦੀ ਅੰਮ੍ਰਿਤਸਰ, ਹਰਿਮੰਦਰ ਸਾਹਿਬ ਨਾਲ ਪੁਰਾਤਨ ਸਾਂਝ ਦਾ ਜ਼ਿਕਰ ਕੀਤਾ। ਜਦ ਬਾਬਾ ਖੜਕ ਸਿੰਘ ਜੀ ਕੁਝ ਕਹਿਣ ਲੱਗੇ ਤਾਂ ਉਹ ਬਹੁਤ ਭਾਵੁਕ ਹੋ ਗਏ ਅਤੇ ਸਿਰਫ਼ ਇਨਾ ਹੀ ਕਹਿ ਸਕੇ ਕਿ ਇਹੋ ਨਾਮਧਾਰੀ ਹੀ ਹਨ, ਜਿਹੜੇ ਅੰਮ੍ਰਿਤ ਸਰੋਵਰ ਦੀ ਬੇਹੁਰਮਤੀ ਨਾ ਸਹਾਰਦੇ ਹੋਏ, ਫ਼ਾਂਸੀਆਂ ਦੇ ਫੰਦੇ ਗਲ ਵਿੱਚ ਪਾ, ਸ਼ਹੀਦ ਹੋ ਗਏ।

**ਮੇਲਾ-ਦੀਵਾਲੀ**

ਦੀਵਾਲੀ ਦਾ ਮੇਲਾ 24 ਅਕਤੂਬਰ ਬੁੱਧਵਾਰ ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਇਹ ਮੇਲਾ ਅੰਮ੍ਰਿਤਸਰ ਦੀ ਸੰਗਤ ਵੱਲੋਂ ਕਰਵਾਇਆ ਗਿਆ। ਦਿਨ ਵੇਲੇ ਦੀਵਾਨ, ਕਥਾ ਕੀਰਤਨ ਅਤੇ ਨਾਮ ਸਿਮਰਨ ਹੋਇਆ, ਪਰ ਸ਼ਾਮ ਨੂੰ ਕਿਸੇ ਤਰ੍ਹਾਂ ਦੀ ਦੀਪਮਾਲਾ ਨਹੀਂ ਕੀਤੀ ਗਈ। ਬਿਜਲੀ ਦੀਆਂ ਆਮ ਬੱਤੀਆਂ ਨਾਲ ਹੀ ਕੰਮ ਸਾਰਿਆ ਗਿਆ। ਸ੍ਰੀ ਸਤਿਗੁਰੂ ਜੀ ਦਾ ਆਦੇਸ਼ ਸੀ ਕਿ ਸਮੁੱਚੇ ਸਿੱਖ-ਪੰਥ ਨਾਲ ਸਹਿਯੋਗ ਦੀ ਭਾਵਨਾ ਵਜੋਂ, ਰੌਸ਼ਨੀ ਨਾ ਕੀਤੀ ਜਾਵੇ। ਜਿੱਥੇ-ਜਿੱਥੇ ਵੀ ਕੋਈ ਨਾਮਧਾਰੀ ਹੈ ਤੇ ਉਸਨੂੰ ਆਦੇਸ਼ ਦੀ ਪਹੁੰਚ ਹੋ ਗਈ ਹੈ, ਦੀਵਾਲੀ ਦਾ ਜਸ਼ਨ ਨਹੀਂ ਮਨਾਇਆ ਗਿਆ। ਅਸੀਂ ਪਿਛਲੇ ਜੂਨ ਤੋਂ ਪਹਿਲਾਂ ਤੇ ਇਸ ਘਲੂਘਾਰੇ ਵਿੱਚ ਮਾਰੇ ਗਏ ਤੇ ਪਿੱਛੋਂ ਮਾਰੇ ਗਏ, ਸਭ ਦੀ ਯਾਦ ਵਿੱਚ ਹੀ ਬੱਤੀਆਂ ਨਹੀਂ ਜਗਾਈਆਂ। 25 ਅਕਤੂਬਰ ਵੀਰਵਾਰ ਨੂੰ ਸਵੇਰੇ ਆਸਾ ਦੀ ਵਾਰ ਉਪਰੰਤ, 11 ਜੋੜਿਆਂ ਦੇ ਅਨੰਦ-ਕਾਰਜ ਹੋਏ ਅਤੇ 27 ਪਾਠਾਂ ਦੇ ਭੋਗ ਪਾਏ ਗਏ, ਜਿਸ ਵਿੱਚ ਦੋ ਪਾਠ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵੀ ਸਨ।

**ਸੰਤ ਗੋਪਾਲ ਸਿੰਘ ਜੀ:** ਗੁਰੂ ਘਰ ਦੇ ਪ੍ਰਵਾਨਿਤ ਸੰਤ ਜੋ ਪਿੱਛੇ ਲਾਲੇਪੁਰ ਦੇ ਸਨ ਅਤੇ ਅੱਜ-ਕੱਲ੍ਹ ਅੰਮ੍ਰਿਤਸਰ ਕਲਾਂ ਨਿਵਾਸ ਰੱਖ ਰਹੇ ਸਨ, 26.10.84 ਨੂੰ ਤਕਰੀਬਨ 100 ਸਾਲ ਤੋਂ ਵੱਧ ਉਮਰ ਭੋਗ ਕੇ, ਚਲਾਣਾ ਕਰ ਗਏ, ਉਨ੍ਹਾਂ ਦੇ ਸਸਕਾਰ ਮੌਕੇ ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਨੇ ਦਰਸ਼ਨ ਦਿੱਤੇ।

**ਸ੍ਰੀਮਤੀ ਇੰਦਰਾ ਗਾਂਧੀ:** 31 ਅਕਤੂਬਰ ਦੇ ਦਿਨ ਭਾਰਤ ਦੀ ਪ੍ਰਧਾਨ ਮੰਤਰੀ, ਸ਼੍ਰੀਮਤੀ ਇੰਦਰਾ ਗਾਂਧੀ ਦਾ ਆਪਣੇ ਸੁਰੱਖਿਆ ਕਰਮੀਆਂ ਵੱਲੋਂ, ਗੋਲੀਆਂ ਮਾਰ ਕੇ ਕਤਲ ਕਰ ਦਿੱਤਾ ਗਿਆ। ਇਸਦੇ ਨਾਲ ਹੀ ਫ਼ਿਰਕੂ ਜਨੂੰਨੀਆਂ ਵੱਲੋਂ ਆਪਣੇ ਰਾਜਨੀਤਿਕ ਆਕਾਵਾਂ ਦੀ ਸ਼ਹਿ 'ਤੇ, ਭਾਰਤ ਦੇ ਵੱਖ-ਵੱਖ ਸ਼ਹਿਰਾਂ, ਵਿੱਚ ਸਿੱਖਾਂ ਦੀ, ਵੱਡੀ ਬੇਰਹਿਮੀ ਨਾਲ, ਕਤਲੋਗਾਰਤ ਹੋਈ। ਘਰ-ਬਾਰ, ਦੁਕਾਨਾਂ ਆਦਿਕ ਸਾੜ ਕੇ ਸੁਆਹ ਕਰ ਦਿੱਤੀਆਂ ਗਈਆਂ। ਨਿਰਦੋਸ਼ ਲੋਕਾਂ ਦੀ ਅੰਨ੍ਹੇਵਾਹ ਨਸਲਕੁਸ਼ੀ ਦੌਰਾਨ, ਕੋਈ ਕਾਨੂੰਨ ਜਾਂ ਅਪੀਲ, ਦਲੀਲ ਨਾਂ ਦੀ ਚੀਜ ਦਿਖਾਈ ਨਹੀਂ ਸੀ ਦੇ ਰਹੀ। ਸਤਿਗੁਰੂ ਜੇ ਨੇ ਇਸ ਸਾਰੇ ਦੁਖਦਾਈ ਘਟਨਾਕ੍ਰਮ ਬਾਰੇ ਬਚਨ ਕੀਤਾ, "ਜੋ ਕੁਝ ਹੋਇਆ ਅਤੇ ਹੋ ਰਿਹਾ ਹੈ ਅਤੀ ਬੁਰਾ ਹੈ।" ਸਤਿਗੁਰੂ ਜੀ ਜਿੱਥੇ ਸਮੁੱਚੇ ਸਿੱਖ ਭਾਈਚਾਰੇ 'ਤੇ ਆਏ ਦੁਖਦਾਈ ਸਮੇਂ ਪ੍ਰਤੀ ਚਿੰਤਤ ਸਨ, ਉੱਥੇ ਨਾਲ ਹੀ ਵਧ ਰਹੇ ਫ਼ਿਰਕੂ-ਪੁਣੇ ਨਾਲ, ਹਿੰਦੂ ਸਿੱਖਾਂ ਦੀਆਂ ਵਧ ਰਹੀਆਂ ਦੂਰੀਆਂ ਅਤੇ ਦੇਸ਼ ਦੇ ਦੁਸ਼ਮਣਾਂ ਵੱਲੋਂ ਅਪਣਾਏ ਜਾ ਰਹੇ ਹੱਥ-ਕੰਡਿਆਂ ਵੱਲ ਬਹੁਤ ਬਾਰੀਕ ਨਜ਼ਰ ਨਾਲ ਵੇਖ ਅਤੇ ਸੋਚ ਰਹੇ ਸਨ ਤਾਂ ਜੁ ਕੋਈ ਸੁਖਾਵਾਂ ਹੱਲ ਲੱਭਿਆ ਜਾ ਸਕੇ। ਭਾਵੇਂ ਨਾਮਧਾਰੀ ਪਰਿਵਾਰਾਂ ਦਾ ਵੀ ਦਿੱਲੀ, ਡਾਲਟਨਗੰਜ, ਭੂੰਤਰ ਆਦਿਕ ਸਥਾਨਾਂ 'ਤੇ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ ਹੈ, ਪਰ ਫਿਰ ਵੀ ਜਿਸ ਤਰ੍ਹਾਂ ਦਾ ਸਮਾਂ ਸੀ, ਉਸ ਵਿੱਚੋਂ ਸਤਿਗੁਰਾਂ ਨੇ ਆਪਣੇ ਸਿੱਖਾਂ ਨੂੰ, ਕਾਫ਼ੀ ਹੱਦ ਤੱਕ ਆਪਣਾ ਮਿਹਰ ਭਰਿਆ ਹੱਥ ਰੱਖ ਕੇ ਬਚਾ ਲਿਆ ਹੈ। ਸ੍ਰੀ ਸਤਿਗੁਰੂ ਜੀ ਦਸੰਬਰ, 1984 ਵਿੱਚ ਸਿਆਮ ਦੀਆਂ ਦਰਸ਼ਨ-ਅਭਿਲਾਸ਼ੀ ਸੰਗਤਾਂ ਨੂੰ ਤਾਰਨ ਵਾਸਤੇ, ਉੱਥੇ ਦਰਸ਼ਨ ਦਿੱਤੇ। ਇਸ ਸਾਲ ਦਾ ਬਸੰਤ ਪੁਰਬ (ਅਵਤਾਰ ਦਿਨ, ਸਤਿਗੁਰੂ ਰਾਮ ਸਿੰਘ ਜੀ) 25-26 ਜਨਵਰੀ 1985 ਨੂੰ, ਸੇਠ ਨਰੈਣ ਸਿੰਘ ਨਰੂਲਾ ਦੇ ਗ੍ਰਿਹਿ, ਬੈਂਕਾਕ ਵਿਖੇ ਮਨਾਇਆ। ਦੂਜੇ ਪਾਸੇ, ਦਿੱਲੀ ਦੀਆਂ ਸੰਗਤਾਂ ਨੇ 26 ਜਨਵਰੀ ਨੂੰ ਰੀਪਬਲਿਕ

ਛੇ ਅਤੇ ਬਸੰਤ ਪੁਰਬ, ਧੂਮਧਾਮ ਨਾਲ ਮਨਾਇਆ। ਇਸ ਸਮਾਗਮ ਵਿੱਚ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਮੁੱਖ ਸੇਵਾਦਾਰ, ਗਿਆਨੀ ਜੁਗਿੰਦਰ ਸਿੰਘ ਜੀ ਮੋਨੀ ਨੇ ਉਚੇਚੇ ਤੌਰ 'ਤੇ ਸ਼ਿਰਕਤ ਕੀਤੀ। ਮੋਨੀ ਜੀ ਨੇ ਆਪਣੇ ਭਾਸ਼ਣ ਵਿੱਚ ਆਖਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਖੇ ਜੋਤੀ-ਜੋਤ ਨਹੀਂ ਸਨ ਸਮਾਏ, ਸਗੋਂ ਉਨ੍ਹਾਂ ਸਰਕਾਰ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਲਈ ਇੱਕ ਕੌਤਕ ਕੀਤਾ ਸੀ।

**ਸੰਤ ਚਿੱਟੀ ਵਾਲੇ**

ਜਲੰਧਰ ਦੇ ਕੋਲ ਪਿੰਡ ਚਿੱਟੀ ਵਾਲੇ ਸਵਾਮੀ ਦਯਾਨੰਦ ਜੀ ਚੜ੍ਹਾਈ ਕਰ ਗਏ। ਉਨ੍ਹਾਂ ਦੇ ਗੁਰੂ ਸਵਾਮੀ ਹੀਰਾ ਦਾਸ ਜੀ, ਮਲੇਰਕੋਟਲੇ ਵਾਲੀ ਬੁੱਚੜ-ਬਧ ਦੀ ਘਟਨਾ 'ਚੋਂ, ਰੂਪੋਸ਼ ਹੋਏ ਨਾਮਧਾਰੀ ਸਨ, ਜੋ 125 ਸਾਲ ਦੀ ਭਰਪੂਰ ਉਮਰ ਭੋਗ ਕੇ ਚੜ੍ਹੇ ਸਨ। ਸਵਾਮੀ ਦਯਾਨੰਦ ਜੀ ਦਾ ਮੁੱਖ ਸੇਵਾਦਾਰ 'ਸੁਖਦੇਵ ਜੀ' ਨਾਮਧਾਰੀ ਹੈ। ਪਰ 20 ਜਨਵਰੀ ਨੂੰ ਹੋਈ ਸੰਤਾਂ ਦੇ ਭੋਗ ਦੀ ਰਸਮ ਸਮੇਂ, ਪਿੰਡ ਵਾਲਿਆਂ ਨੇ ਜ਼ਮੀਨ ਅਤੇ ਡੇਰੇ ਦੇ ਲਾਲਚ ਵਿੱਚ ਆ ਕੇ, ਸੰਤਾਂ ਦੀ ਮਰਜ਼ੀ ਦੇ ਬਾਵਜੂਦ ਵੀ, ਸ੍ਰੀ ਸੁਖਦੇਵ ਸੁਆਮੀ ਨੂੰ ਦਸਤਾਰ-ਬੰਦੀ ਨਹੀਂ ਕੀਤੀ। ਇਸ ਭੋਗ ਸਮਾਗਮ 'ਤੇ ਮਹਾਰਾਜ ਬੀਰ ਸਿੰਘ ਜੀ ਨੇ ਦਰਸ਼ਨ ਦਿੱਤੇ।

ਸਤਿਗੁਰੂ ਜਗਜੀਤ ਸਿੰਘ ਜੀ 3 ਫਰਵਰੀ ਨੂੰ ਬੈਂਕਾਕ ਦੌਰੇ ਤੋਂ ਵਾਪਿਸ ਭਾਰਤ ਪਹੁੰਚੇ। ਪਾਲਮ ਹਵਾਈ ਅੱਡੇ 'ਤੇ ਉੱਤਰ ਕੇ ਸ੍ਰੀ ਭੈਣੀ ਸਾਹਿਬ ਪਹੁੰਚੇ। ਪੰਜ ਫਰਵਰੀ ਨੂੰ ਸ੍ਰੀ ਜੀਵਨ ਨਗਰ ਦਰਸ਼ਨ ਦਿੱਤੇ। ਸ਼ਾਮ ਦੇ ਨਿੱਤਨੇਮ ਉਪ੍ਰੰਤ, ਆਦਿ ਸ੍ਰੀ ਗ੍ਰੰਥ ਸਾਹਿਬ ਦੇ 13 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ, ਜਿਨ੍ਹਾਂ ਵਿੱਚੋਂ ਇੱਕ ਭੋਗ ਸਤਿਗੁਰੂ ਜੀ ਦੇ ਇੱਕ ਅਤਿ ਪਿਆਰੇ-ਸਤਿਕਾਰੇ, ਪਖਾਵਜ-ਵਾਦਕ, ਉਸਤਾਦ ਨਿਹਾਲ ਸਿੰਘ ਜੀ ਦੇ ਨਮਿੱਤ ਸੀ। ਇਹ ਉਹੋ ਉਸਤਾਦ ਜੀ ਹਨ, ਜਿਨ੍ਹਾਂ ਪਾਸੋਂ ਸਤਿਗੁਰੂ ਜੀ ਨੇ ਪਿੰਕੀ ਨੂੰ ਤਬਲਾ-ਪਖਾਵਜ ਦੀ ਸਿਖਿਆ ਦਿਵਾਈ ਸੀ। ਫਰਵਰੀ 5 ਅਤੇ 6 ਨੂੰ ਹੋਣ ਵਾਲਾ ਇਹ ਮੇਲਾ, ਸ੍ਰੀ ਜੀਵਨ ਨਗਰ ਦੇ ਸਥਾਪਨਾ-ਦਿਵਸ ਦੇ ਤੌਰ 'ਤੇ ਮਨਾਇਆ ਗਿਆ।

7 ਫਰਵਰੀ, 1985 ਨੂੰ ਸ੍ਰੀ ਸਤਿਗੁਰੂ ਜੀ, ਆਪਣੇ ਕੁਝ ਨਿੱਜੀ ਸੇਵਕਾਂ ਅਤੇ ਨਾਮਧਾਰੀ ਪੰਥ ਦੇ ਮੋਹਤਬਿਰ ਵਿਅਕਤੀਆਂ ਸਹਿਤ, ਰਾਤ 10 ਵਜੇ, ਪ੍ਰਧਾਨ ਮੰਤਰੀ ਦਫ਼ਤਰ ਵਿਖੇ, ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਨੂੰ ਮਿਲੇ।

ਮਰਹੂਮ ਪ੍ਰਧਾਨ ਮੰਤਰੀ ਦੇ ਨਾਮਧਾਰੀ ਪੰਥ ਨਾਲ ਸੰਬੰਧਾਂ ਅਤੇ ਸਮੇਂ ਦੇ ਹਾਲਾਤਾਂ ਬਾਰੇ ਵਿਚਾਰ-ਵਟਾਂਦਰਾ ਹੋਇਆ। ਕੁੱਲ ਮਿਲਾ ਕੇ ਮੁਲਾਕਾਤ ਸੁਖਾਵੇਂ ਮਾਹੌਲ ਵਿੱਚ ਹੋਈ।

8 ਫਰਵਰੀ ਨੂੰ ਸਤਿਗੁਰੂ ਜੀ, ਸੂਬਾ ਹਰਬੰਸ ਸਿੰਘ ਜੀ ਦੋਸ਼ੀ ਅਤੇ ਸ. ਹਰਭਜਨ ਸਿੰਘ ਹੋਰਾਂ ਦੀ ਅਰਜ਼ 'ਤੇ, ਔਰੰਗਾਬਾਦ ਵਿਖੇ ਦਰਸ਼ਨ ਦਿੱਤੇ। ਅਗਲੇ ਦਿਨ 'ਹਰਭਜਨ- ਸਰਬਜੀਤ ਐਂਡ ਐਸੋਸੀਏਟਸ' ਦੀ 80 ਲੱਖ ਰੁਪਏ ਨਾਲ ਤਿਆਰ 'ਪੂਨਮ ਬਿਸਕੁਟ ਫੈਕਟਰੀ (ਪ੍ਰ.ਲਿ.) ਔਰੰਗਾਬਾਦ' ਦਾ ਉਦਘਾਟਨ, ਸਤਿਗੁਰੂ ਜੀ ਦੇ ਹਸਤ-ਕਵਲਾਂ ਦੁਆਰਾ ਹੋਇਆ। ਇਸ ਅਵਸਰ 'ਤੇ ਗੁਰਦੁਆਰਾ ਲੰਗਰ ਸਾਹਿਬ, ਨੰਦੇੜ ਦੇ ਮੁੱਖ ਪ੍ਰਬੰਧਕ ਸੰਤ ਬਾਬਾ ਸੀਸਾ ਸਿੰਘ ਜੀ ਵੀ ਉਪਸਥਿਤ ਸਨ। ਸੂਬਾ ਹਰਬੰਸ ਸਿੰਘ ਦੋਸ਼ੀ ਜੀ ਦੀ ਮੰਚ ਸਕੱਤਰੀ ਅਧੀਨ, ਮੰਨੇ-ਪ੍ਰਮੰਨੇ ਸੰਗੀਤਾਚਾਰਯ, ਸ਼੍ਰੀ ਨਾਥ ਨੇਰਲਕਰ ਦੀ ਸੰਗੀਤ-ਮੰਡਲੀ ਨੇ, 'ਓਅੰਕਾਰ ਰੂਪਾ ਨਮਸਤੇ ਨਮਸਤੇ' ਦਾ ਮੰਗਲ ਗਾਇਨ ਕੀਤਾ। ਪ੍ਰਸਿੱਧ ਵਿਦਵਾਨ ਸ਼੍ਰੀ ਗਿਆਨੇਂਦਰ ਸ਼ਰਮਾ ਨੇ ਆਪਣੀ ਸੰਖੇਪ ਤਕਰੀਰ ਵਿੱਚ ਦੱਸਿਆ ਕਿ ਸਤਿਗੁਰੂ ਜੀ ਦੀ ਸੰਗਤ ਅਤੇ ਗਿਆਨ ਤੋਂ ਵਧ ਕੇ ਇਸ ਦੁਨੀਆਂ ਵਿੱਚ ਕੁਝ ਵੀ ਨਹੀਂ। ਸਤਿਗੁਰੂ ਜੀ ਦੀ ਸੰਗਤ ਵਿੱਚ ਹੀ ਸਾਡੀ ਕਲਿਆਣ ਹੋ ਸਕਦੀ ਹੈ। ਪ੍ਰਸਿੱਧ ਹਿੰਦੀ ਲੇਖਕ, ਚਿੰਤਕ ਅਤੇ ਮਨੋਹਰ ਵਕਤਾ ਡਾ. ਭਗਵਾਨ ਦਾਸ ਵਰਮਾ ਦਾ ਕਥਨ ਸੀ ਕਿ ਗੁਰੂ-ਸ਼ਿਸ਼ ਪ੍ਰੰਪਰਾ ਭਾਰਤੀ ਜੀਵਨ ਦੀ ਚੂਲ ਹੈ। ਸੰਨ 1980 ਈ. ਵਿੱਚ ਔਰੰਗਾਬਾਦ ਵਿਖੇ ਹੋਏ, 'ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤਰੀ ਸੰਗੀਤ ਸੰਮੇਲਨ' ਨੂੰ ਯਾਦ ਕਰਦਿਆਂ, ਡਾ. ਵਰਮਾ ਨੇ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹੇਠ ਹੋਏ ਉਸ ਸ਼ਾਸਤਰੀ ਸੰਗੀਤ ਸੰਮੇਲਨ ਨੇ, ਮਰਾਠਵਾੜਾ ਅਤੇ ਮਹਾਰਾਸ਼ਟਰ ਵਿੱਚ ਇੱਕ ਨਵਾਂ ਅਧਿਆਏ ਆਰੰਭ ਕੀਤਾ ਹੈ।

ਹੰਸਪਾਲ ਜੀ ਦੁਆਰਾ ਸੰਖੇਪ ਨਾਮਧਾਰੀ ਇਤਿਹਾਸ ਦੱਸਣ ਤੋਂ ਬਾਅਦ, ਸ੍ਰੀ ਸਤਿਗੁਰੂ ਜੀ ਦਾ ਆਸੀਸ ਬਚਨ ਪ੍ਰਾਰੰਭ ਹੋਇਆ-

- ਸ੍ਰੀ ਸਤਿਗੁਰੂ ਰਾਮ ਸਿੰਘ ਜੀ ਧੰਨ ਹਨ, ਜਿਨ੍ਹਾਂ ਦੇ ਨਾਮ-ਲੇਵਾ ਅਸੀਂ, ਔਖੇ ਪਰ ਵਰਤੋਂ ਵਿੱਚ ਸੌਖੇ, ਜੀਵਨ ਰਾਹ 'ਤੇ ਚੱਲ ਰਹੇ ਹਾਂ।
- ਸਤਿਗੁਰੂ ਸ਼ਬਦ ਦੀ ਵਿਆਖਿਆ, ਆਕਾਸ਼ ਸਮਾਨ ਵਿਆਪਕ ਹੈ।

- ਹਿੰਦੂ ਸਿੱਖ ਆਪਸੀ ਪਿਆਰ ਵਧਾਉਣ ਤਾਂ ਜੁ ਸਨਾਤਨ ਮਰਯਾਦਾ ਦਾ ਵਧ ਤੋਂ ਵਧ ਪ੍ਰਚਾਰ ਹੋ ਸਕੇ ਅਤੇ ਦੇਸ਼ ਤਰੱਕੀ ਕਰ ਸਕੇ। ਹਿੰਦੂ, ਸਿੱਖ, ਮੁਸਲਿਮ, ਈਸਾਈ ਸਭ ਨੂੰ ਦੇਸ਼ ਦੇ ਹਿੱਤਾਂ ਦਾ ਧਿਆਨ ਰੱਖਣਾ ਚਾਹੀਦਾ ਹੈ।
- ਨਾਮਧਾਰੀ, ਗਊਆਂ ਦੀ ਪੂਜਾ ਨਹੀਂ ਕਰਦੇ, ਸਗੋਂ ਪਾਲਦੇ ਅਤੇ ਸੰਭਾਲਦੇ ਹਨ।
- ਪੰਜਾਬੀ ਪ੍ਰੇਮੀਆਂ ਨੇ, ਸੂਬਾ ਛੋਟਾ ਕਰਕੇ, 2.50 ਲੱਖ ਲੋਕਾਂ ਤੋਂ, ਪੰਜਾਬੀ ਦੀ ਪੜ੍ਹਾਈ ਛੁਡਾ ਦਿੱਤੀ ਹੈ।
- ਗੁਰਮਤਿ ਹੋਰ ਮੱਤਾਂ ਤੋਂ ਉੱਚੀ ਹੈ।
- ਅਸਾਂ ਹਾਕੀ ਦੇ ਖਿਡਾਰੀ ਅਤੇ ਐਥਲੀਟ ਗੁਰਸਿੱਖੀ ਅਨੁਸਾਰ ਕਾਰਜ ਕਰਨ ਲਾਏ ਹਨ। ਸਾਡੇ ਸੰਗੀਤਕਾਰ ਬੱਚੇ ਵੀ ਗੁਰਮਤਿ ਸੰਗੀਤ ਤੋਂ ਲਾਂਭੇ ਨਹੀਂ ਜਾਂਦੇ ਅਰਥਾਤ ਸਾਰੇ ਹੀ ਇੱਕ ਘੰਟਾ ਨਾਮ-ਸਿਮਰਨ ਨੂੰ, ਹੋਰ ਸਭ ਕਾਸੇ ਤੋਂ ਤਰਜੀਹ ਦਿੰਦੇ ਹਨ।

ਉਸਤਾਦ ਅਮਜਦ ਅਲੀ ਖਾਂ ਸਾਹਿਬ ਅਤੇ ਸ਼੍ਰੀ ਜ਼ਾਕਿਰ ਹੁਸੈਨ ਜੀ ਭਾਵੇਂ 900 ਕਿਲੋਮੀਟਰ ਦਾ ਸਫ਼ਰ ਕਾਰ ਦੁਆਰਾ ਕਰ ਕੇ ਬੇਸ਼ੱਕ ਹੁਣੇ ਹੀ ਪਹੁੰਚੇ ਸਨ, ਪਰ ਸਤਿਗੁਰੂ ਜੀ ਦੇ ਪ੍ਰੇਮ ਵਿੱਚ ਭਿੱਜੇ ਹੋਏ ਦੋਵੇਂ ਸੰਗੀਤਕਾਰ, (ਥਕੇਵੇਂ ਦੀ ਪ੍ਰਵਾਹ ਨਾ ਕਰਦਿਆਂ) ਸਰੋਦ ਅਤੇ ਤਬਲਾ ਲੈ ਕੇ ਹਾਜ਼ਰ ਹੋਏ। ਸਰੋਦ ਸਮਰਾਟ ਦਾ ਸਰੋਦ ਵਾਦਨ ਜ਼ਾਕਿਰ ਭਾਈ ਦੀ ਸੰਗਤ ਵਿੱਚ, ਦੋ ਘੰਟੇ ਤੱਕ ਹੋਇਆ। ਉਪਰੰਤ ਚੱਲਦੇ ਬਚਨਾਂ ਵਿੱਚ ਜਦ ਉਸਤਾਦ ਅੱਲਾ ਰੱਖਾ ਜੀ ਦੇ ਬੀਮਾਰ ਹੋਣ ਦਾ ਪਤਾ ਸਤਿਗੁਰੂ ਜੀ ਨੂੰ ਲੱਗਾ ਤਾਂ ਉਸ ਵੇਲੇ ਸ. ਹੰਸਪਾਲ ਨੂੰ ਉਸਤਾਦ ਜੀ ਦੀ ਤਾਮੀਰਦਾਰੀ ਨਮਿੱਤ, ਅਖੰਡ ਪਾਠ ਕਰਵਾਉਣ ਦਾ ਹੁਕਮ ਕੀਤਾ। 11 ਫਰਵਰੀ ਨੂੰ ਸਤਿਗੁਰੂ ਜੀ ਨੇ, ਸ. ਹਰਭਜਨ ਸਿੰਘ ਜੀ ਦੇ ਇੱਕ ਹੋਰ ਕੰਮ ਦਾ ਉਦਘਾਟਨ ਕਰਨ ਲਈ, ਨੰਦੇੜ ਸਾਹਿਬ ਵਿਖੇ ਦਰਸ਼ਨ ਦਿੱਤੇ।

**ਹੋਲਾ ਮਹੱਲਾ, ਦਿੱਲੀ**

8 ਮਾਰਚ ਸ਼ੁੱਕਰਵਾਰ ਤੋਂ 1985 ਦੇ ਸਾਲ ਦਾ ਹੋਲਾ ਮਹੱਲਾ, ਰਾਜਾ ਗਾਰਡਨ ਦਿੱਲੀ ਵਿਖੇ, ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ ਪ੍ਰਾਰੰਭ ਹੋਇਆ।

ਪ੍ਰਾਰੰਭਤਾ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਤੋਂ ਹੋਈ। ਆਸਾ ਦੀ ਵਾਰ ਦੇ ਕੀਰਤਨ ਵਿੱਚ, ਸਤਿਗੁਰੂ ਜੀ ਅਤੇ ਮਹਾਰਾਜ ਜੀ ਨੇ ਕੀਰਤਨਕਾਰਾਂ ਦੀ ਅਗਵਾਈ ਕੀਤੀ। ਅੱਜ ਦੇ ਰਾਗੀਆਂ ਵਿੱਚ ਹੇਠ ਲਿਖੇ ਸੱਜਣ ਸ਼ਾਮਿਲ ਸਨ:-

| | | |
|---|---|---|
| ਉਸਤਾਦ ਹਰਭਜਨ ਸਿੰਘ ਜੀ | - | ਸਿਤਾਰ |
| ਸ੍ਰੀ ਗੁਰਦੇਵ ਸਿੰਘ ਜੀ | - | ਸਰੋਦ |
| ਸੰਤ ਹਰਬੰਸ ਸਿੰਘ ਜੀ ਘੁੱਲਾ | - | ਦਿਲਰੁਬਾ |
| ਸੰਤ ਖ਼ਜ਼ਾਨ ਸਿੰਘ ਜੀ | - | ਤਬਲਾ |
| ਸ੍ਰੀ ਮੋਹਣ ਸਿੰਘ ਜੀ | - | ਦਿਲਰੁਬਾ |
| ਸ੍ਰੀ ਸੁਖਦੇਵ ਸਿੰਘ ਜੀ | - | ਦਿਲਰੁਬਾ |
| ਸ੍ਰੀ ਬਲਜੀਤ ਸਿੰਘ ਜੀ | - | ਤਾਰ-ਸ਼ਹਿਨਾਈ |
| ਸ੍ਰੀ ਸੁਖਵਿੰਦਰ ਸਿੰਘ ਪਿੰਕੀ | - | ਤਬਲਾ |
| ਸ੍ਰੀ ਸੁਰਜੀਤ ਸਿੰਘ ਜੀ | - | ਸਾਰੰਗੀ |
| ਸ੍ਰੀ ਸ਼ੇਰ ਸਿੰਘ ਜੀ | - | ਤਬਲਾ |

ਅਤੇ ਸ੍ਰੀ ਚੰਦਰਹਾਂਸ ਜੀ

ਆਸਾ ਦੀ ਵਾਰ ਤੋਂ ਬਾਅਦ, ਨਾਮਧਾਰੀ ਬੱਚਿਆਂ ਦਾ ਕੀਰਤਨ ਮੁਕਾਬਲਾ ਹੋਇਆ। ਜਿਸ ਦੇ ਜੱਜ ਸਨ- ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਉਸਤਾਦ ਹਰਭਜਨ ਸਿੰਘ ਜੀ। ਇਸ ਮੁਕਾਬਲੇ ਵਿੱਚ ਇਨਾਮ ਪ੍ਰਾਪਤ, ਸੱਜਣਾਂ ਦੇ ਨਾਮ ਇਸ ਪ੍ਰਕਾਰ ਹਨ:-

ਪਹਿਲਾ ਸਥਾਨ :- ਸ੍ਰੀ ਬਲਬੀਰ ਸਿੰਘ, ਸ੍ਰੀ ਸੁਖਦੇਵ ਸਿੰਘ, ਸ੍ਰੀ ਸੁਰਿੰਦਰ ਸਿੰਘ ਜਲੰਧਰ

ਇਨਾਮ:- 500 ਰੁਪਿਆ, ਇੱਕ ਸੂਟ, ਹੋਲਾ ਬੈਗ, ਗੁਟਕਾ, ਮਾਲਾ, ਡਾਇਰੀ।

ਦੂਜਾ ਸਥਾਨ:- ਸ. ਸ਼ੇਰ ਸਿੰਘ, ਸ. ਧਰਮ ਸਿੰਘ, ਸ. ਸੰਤੋਖ ਸਿੰਘ (ਚਾਵਲਾ ਭਾਈ), ਦਿੱਲੀ

ਇਨਾਮ:- 300 ਰੁਪਿਆ, ਹੋਲਾ ਬੈਗ, ਗੁਟਕਾ, ਮਾਲਾ, ਡਾਇਰੀ।

ਤੀਜਾ ਸਥਾਨ:- ਸ੍ਰੀ ਜੁਝਾਰ ਸਿੰਘ, ਸ੍ਰੀ ਕੁਲਦੀਪ ਸਿੰਘ, ਸ੍ਰੀ ਬਲਵੰਤ ਸਿੰਘ ਦਿੱਲੀ

ਇਨਾਮ:- 200 ਰੁਪਿਆ, ਹੋਲਾ ਬੈਗ, ਮਾਲਾ, ਗੁਟਕਾ, ਡਾਇਰੀ।

**ਹੌਸਲਾ ਵਧਾਊ**:- ਸ੍ਰੀ ਗੁਰਬਚਨ ਸਿੰਘ ਸੰਤ ਨਗਰ (ਸਿਰਸਾ) ਸ੍ਰੀ ਅਮਰੀਕ ਸਿੰਘ ਅਮਰੋਹਾ, ਯੂ.ਪੀ.

ਦੋਹਾਂ ਨੂੰ 100,100 ਰੁਪਿਆ, ਮਾਲਾ, ਗੁਟਕਾ, ਡਾਇਰੀ ਇਨਾਮ ਵਜੋਂ ਦਿੱਤੇ ਗਏ।

ਹਰ ਵਾਰ ਦੀ ਤਰ੍ਹਾਂ ਦੀਵਾਨ ਅਤੇ ਨਿਤਨੇਮ ਤੋਂ ਪਿੱਛੋਂ 4 ਵਜੇ, ਕੀਰਤਨ ਕਰਨ ਲਈ ਰਾਗੀ ਸਿੰਘ ਸਟੇਜ ਉੱਤੇ ਪਹੁੰਚੇ ਤਾਂ ਉਨ੍ਹਾਂ ਦੇ ਸਾਜ ਸੁਰ ਕਰਨ ਦੇ ਸਮੇਂ ਦੀ ਸੁਵਰਤੋਂ ਕਰਦਿਆਂ, ਸ੍ਰੀ ਮਹਾਰਾਜ ਜੀ ਨੇ, ਸਾਧ-ਸੰਗਤ ਨੂੰ ਸੰਬੋਧਨ ਕੀਤਾ:-

"ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਹ ਇੱਛਾ ਸੀ ਕਿ ਨਾਮਧਾਰੀ ਬੱਚੇ ਉੱਚ-ਪਾਏ ਦਾ ਕੀਰਤਨ ਕਰਨ, ਜਿਸ ਦਾ ਆਧਾਰ ਸ਼ਾਸਤਰੀ ਸੰਗੀਤ ਹੋਵੇ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਨ੍ਹਾਂ ਬੱਚਿਆਂ ਨੂੰ ਕਠਿਨ ਮਿਹਨਤ ਅਤੇ ਖੁੱਲ੍ਹੇ ਖ਼ਰਚ ਦੇ ਕੇ ਉੱਚ-ਕੋਟੀ ਦੇ ਉਸਤਾਦਾਂ ਤੋਂ ਸਿਖਾਇਆ ਹੈ, ਉਨ੍ਹਾਂ ਦਾ ਰਸ-ਭਿੰਨਾ ਕੀਰਤਨ ਸੁਣਿਆ ਜਾਵੇ ਅਤੇ ਆਪਣੇ ਛੋਟੇ ਬੱਚੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਪੇਸ਼ ਕੀਤੇ ਜਾਣ ਤਾਂ ਕਿ ਉਹ ਵੀ ਸੰਗੀਤ ਸਿਖਿਆ ਪ੍ਰਾਪਤ ਕਰਨ ਤੇ ਸਮਾਜ ਨੂੰ ਉਚ-ਕੋਟੀ ਸੂਝ-ਬੂਝ ਪ੍ਰਾਪਤ ਹੋਵੇ।" ਫਿਰ ਵੀ ਕੀਰਤਨ ਦੀ ਸਮਾਪਤੀ 'ਤੇ ਸ. ਹੰਸਪਾਲ ਜੀ ਨੇ ਹੋਲੀ ਦਾ ਇਤਿਹਾਸ ਦੱਸ ਕੇ, ਸ. ਮਹਿੰਦਰ ਸਿੰਘ ਸਾਥੀ ਮਹਾਂ-ਪੌਰ ਦਿੱਲੀ ਦੇ ਯੋਗਦਾਨ ਦੀ ਤਾਰੀਫ਼ ਕਰਦਿਆਂ, ਉਨ੍ਹਾਂ ਨੂੰ ਤਕਰੀਰ ਦਾ ਸਮਾਂ ਦਿੱਤਾ। ਸ੍ਰੀ ਸਾਥੀ ਜੀ ਨੇ ਆਪਣੇ ਵਿਚਾਰ ਵਿਅਕਤ ਕਰਦਿਆਂ ਦੱਸਿਆ (ਸੰਖੇਪ):-

- ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਹੈ ਕਿ ਆਪ ਜੀ ਨੇ ਦਿੱਲੀ ਵਾਲਿਆਂ ਨੂੰ ਹੋਲਾ ਦੇ ਕੇ ਨਿਵਾਜਿਆ ਹੈ। ਸਾਡਾ ਦੇਸ਼ ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ। ਇਨ੍ਹਾਂ ਕਰਕੇ ਹੀ ਹਜ਼ਾਰਾਂ ਸਾਲ ਗ਼ੁਲਾਮ ਰਹਿਣ ਦੇ ਬਾਵਜੂਦ ਵੀ ਸਾਡੇ ਦੇਸ਼ ਦਾ ਚਰਿੱਤਰ ਅਤੇ ਢਾਂਚਾ ਕਾਇਮ ਰਹਿ ਸਕਿਆ ਹੈ। ਇਹ ਹੋਲਾ-ਮਹੱਲਾ ਵੀ ਉਸੇ ਚਰਿੱਤਰ ਦੀ ਇੱਕ ਮਿਸਾਲ ਹੈ। ਗੁਰੂ ਰਾਮ ਸਿੰਘ ਨੇ, ਲੜਾਈ ਦੇ ਨਾਲ-ਨਾਲ ਹੌਸਲਾ ਵੀ ਹਾਰ ਬੈਠੇ ਸਿੱਖਾਂ ਨੂੰ ਆਚਾਰ,

ਵਿਚਾਰ ਅਤੇ ਵਿਹਾਰ ਦੀ ਸ਼ੁੱਧਤਾ ਦੀ ਸੰਥਾ ਦੇ ਕੇ, ਸਿੱਖੀ ਨੂੰ ਮੁੜ ਸੁਰਜੀਤ ਕੀਤਾ, ਫਿਰ ਸਿੱਖੀ ਆਦਰਸ਼ਾਂ ਅਤੇ ਵਿਸ਼ਵਾਸਾਂ ਨੂੰ ਉਭਾਰਿਆ, ਪਰ ਅਸੀਂ ਗੁਰੂ ਜੀ ਨੂੰ ਬਣਦਾ ਸਤਿਕਾਰ ਦੇਣ ਤੋਂ ਅਸਮਰਥ ਰਹੇ।

- ਗੁਰੂ ਰਾਮ ਸਿੰਘ ਜੀ ਨੇ ਬੇਸ਼ੱਕ ਅੰਗਰੇਜ਼ਾਂ ਖਿਲਾਫ਼ ਸਿੱਧੀ ਲੜਾਈ ਦਾ ਐਲਾਨ ਨਹੀਂ ਸੀ ਕੀਤਾ, ਪਰ ਨਾ- ਮਿਲਵਰਤਣ ਲਹਿਰ ਚਲਾ ਕੇ ਦੇਸ਼ ਨੂੰ ਆਜ਼ਾਦ ਕਰਾਇਆ।ਮੈਂ ਸਤਿਗੁਰੂ ਜੀ ਵੱਲੋਂ ਬਖ਼ਸ਼ੇ ਪਿਆਰ ਨੂੰ ਕਦੇ ਨਹੀਂ ਭੁੱਲ ਸਕਦਾ।

ਸ. ਹੰਸਪਾਲ ਨੇ, ਮੇਅਰ ਦੇ ਭਾਸ਼ਣ ਬਾਅਦ, ਚੌਧਰੀ ਭਰਤ ਸਿੰਘ ਐਮ. ਪੀ. ਦਿੱਲੀ ਨੂੰ ਮੌਕਾ ਦਿੱਤਾ।ਚੌਧਰੀ ਜੀ ਦੇ ਬੋਲਣ ਦਾ ਸਾਰ ਸੀ:-

"ਮੈਨੂੰ ਸ੍ਰੀ ਸਤਿਗੁਰੂ ਦਰਸ਼ਨ ਕਰਨ ਅਤੇ ਗਿਆਨ ਹਾਸਿਲ ਕਰਨ ਦਾ, ਦੋਹਰਾ ਲਾਭ ਹੋਇਆ ਹੈ। ਆਪ ਭਾਗਾਂ ਵਾਲੇ ਹੋ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਜਾਨਸ਼ੀਨ ਗੁਰੂਆਂ ਦੇ ਆਦਰਸ਼ਾਂ ਨੂੰ ਸਜੀਵ ਰੱਖ ਰਹੇ ਹੋ। ਨਾਮਧਾਰੀ ਪੰਥ ਦੇ ਸਾਦੇ ਵਿਆਹ, ਨਾਰੀ ਜਾਤੀ ਅਤੇ ਭਾਰਤ 'ਤੇ ਬਹੁਤ ਵੱਡਾ ਉਪਕਾਰ ਹਨ। ਹਿੰਦੂਆਂ ਨੇ ਹੋਲੀਆਂ ਦੇ ਰੰਗ-ਰਾਗ ਨੂੰ ਚਿੱਕੜ ਅਤੇ ਗੰਦ ਉਛਾਲਣ ਵਿੱਚ ਬਦਲ ਦਿੱਤਾ ਹੈ, ਪਰ ਆਪ ਦਾ ਈਸ਼ਵਰ-ਚਿੰਤਨ ਅਤੇ ਭਜਨ ਗਾਉਣ ਦਾ, ਇਹ ਸ਼ਾਂਤੀਪੂਰਵਕ ਤਿਉਹਾਰ ਸੱਚਮੁਚ ਆਨੰਦ-ਦਾਇਕ ਹੈ।"

ਫਿਰ ਵਾਰੀ ਆਈ ਲਾਲਾ ਗਣੇਸ਼ ਦਾਸ ਦਿੱਲੀ ਦੀ, ਜਿਨ੍ਹਾਂ ਨੇ ਕਿਹਾ, "ਮੇਰੀ ਖੁਸ਼ਕਿਸਮਤੀ ਹੈ ਕਿ ਮੈਂ ਦੇਸ਼ ਨੂੰ ਸਾਦਗੀ, ਸੇਵਾ ਅਤੇ ਸੰਜਮ ਦਾ ਉਪਦੇਸ਼ ਦੇਣ ਵਾਲੇ, ਦੇਸ਼ ਦੇ ਮਹਾਨ ਗੁਰੂ ਮਹਾਰਾਜ ਦਾ ਦਰਸ਼ਨ ਕਰ ਰਿਹਾ ਹਾਂ।"

ਔਰੰਗਾਬਾਦ ਤੋਂ ਉਚੇਚੇ ਤੌਰ 'ਤੇ ਪਧਾਰੇ ਹਿੰਦੀ ਦੇ ਲੇਖਕ ਅਤੇ ਚਿੰਤਕ ਡਾ. ਭਗਵਾਨ ਦਾਸ ਵਰਮਾ ਨੇ ਆਪਣੇ ਵਿਚਾਰ ਵਿਅਕਤ ਕੀਤੇ (ਸੰਖੇਪ):-

"ਮੈਂ ਅੱਜ ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ ਆਗਿਆ ਅਤੇ ਸ. ਹਰਭਜਨ ਸਿੰਘ, ਸੂਬਾ ਹਰਬੰਸ ਸਿੰਘ ਜੀ ਦੀ ਸੰਗਤ ਦੁਆਰਾ ਇੱਥੇ ਹਾਜ਼ਰ ਹੋਇਆ ਹਾਂ।

ਜਦੋਂ-ਜਦੋਂ ਸਮਾਜ ਧਰਮ ਤੋਂ ਕੱਟ ਜਾਂਦਾ ਹੈ, ਉਹ ਰੂੜੀਵਾਦ ਵਿੱਚ ਪਰਣਿਤ ਹੋ ਮੂਲ ਮਨੋਰਥ ਤੋਂ ਭਟਕ ਜਾਂਦਾ ਹੈ। ਧਰਮ ਦਾ ਸਹੀ ਸਰੂਪ ਕਾਇਮ

ਰੱਖਣ ਵਾਲੇ ਸਮਾਜ, ਧਰਮ ਨੂੰ ਗ਼ਲਤ-ਮਲਤ ਹੋਣ 'ਤੇ ਬਚਾਉਂਦੇ ਹਨ। ਉਹ ਪਰੰਪਰਾ ਦੇ ਨਵੀਨੀਕਰਨ ਦੇ ਬਾਵਜੂਦ, ਮੂਲ ਨੂੰ ਕਾਇਮ ਰੱਖਦੇ ਹਨ। ਧਰਮ ਸਮਾਜ ਨਾਲ ਮਿਲ ਕੇ ਹੀ ਸਰਵਥਾ ਸੁੱਖ ਪੈਦਾ ਕਰ ਸਕਦਾ ਹੈ। ਕਾਨੂੰਨ ਦੀ ਹੋਂਦ ਬਿਨਾਂ ਸਮਾਜ ਕਾਇਮ ਨਹੀਂ ਰਹਿ ਸਕਦਾ। ਪਰ ਜਦ ਤੱਕ ਕਾਨੂੰਨ ਦੀ ਸ਼ਕਤੀ ਨੂੰ ਨੈਤਿਕ ਸ਼ਕਤੀ ਨਾ ਮਿਲੇ, ਤਦ ਤੱਕ ਕਾਨੂੰਨ ਆਪਣੇ-ਆਪ ਵਿੱਚ ਕਿਸੇ ਦੀ ਵੀ ਸਹਾਇਤਾ ਦੇ ਯੋਗ ਨਹੀਂ ਰਹਿੰਦਾ।"

"ਸਤਿਗੁਰੂ ਜੀ ਮਹਾਨ ਸੰਗੀਤ ਪ੍ਰੇਮੀ ਹਨ। ਸੰਗੀਤ ਦਾ ਆਧਾਰ ਸੁਰ ਹੈ, ਸੁਰ ਵਿੱਚ ਭੇਦਭਾਵ ਨਹੀਂ, ਦੂਈ-ਦਵੈਤ ਨਹੀਂ। ਇੱਕ ਏਕੰਕਾਰ ਹੀ ਹਿਰਦੇ ਵਿੱਚ ਉਤਰਦਾ ਹੈ। ਸ਼ਬਦ, ਸੁਰ ਤੋਂ ਬਾਅਦ ਵਿੱਚ ਹੋਂਦ ਵਿੱਚ ਆਇਆ ਹੈ, ਸ਼ਬਦ ਨਾਲ ਅਸੀਂ ਦੂਜਿਆਂ ਨੂੰ ਕੁੱਝ ਭਾਵ ਦਿੰਦੇ ਹਾਂ, ਪਰ ਸੁਰ ਨਾਲ ਇਕਾਤਮਿਕਤਾ ਵਿੱਚ ਨਿਵਾਸ ਕਰਦੇ, ਕਰਵਾਂਦੇ ਹਾਂ। ਸਤਿਗੁਰੂ ਜੀ ਆਪਣੇ ਲਈ ਸੁਰ ਅਤੇ ਸਾਡੇ ਲਈ ਸ਼ਬਦ ਹਨ। ਸੰਗੀਤ ਦੀ ਚੇਤਨਾ ਅ-ਤਾਲ ਚੇਤਨਾ ਹੈ, ਪਰ ਸਤਿਗੁਰੂ ਮਹਾਨ ਚੇਤਨਾ ਨੂੰ ਸਾਡੇ ਲਈ ਤਾਲਾਂ ਵਿੱਚ ਵੰਡਦੇ ਹਨ।

ਮਹਾਨ ਸਤਿਗੁਰੂ ਜੀ ਦੀ ਮਹਾਨ ਸੰਗਤ ਵਿੱਚ ਆ ਕੇ, ਮੈਨੂੰ ਬੜੀ ਪ੍ਰਸੰਨਤਾ ਹੋਈ ਹੈ। ਆਸ਼ਾ ਹੈ, ਸਤਿਗੁਰੂ ਜੀ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ ਮੈਨੂੰ ਨਿਹਾਲ ਕਰਦੇ ਰਹਿਣਗੇ।"

ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਜੀ ਦਾ ਕਥਨ ਸੀ, "ਸਤਿਗੁਰੂ ਜੀ, ਭਾਰਤੀ ਸੰਸਕ੍ਰਿਤੀ ਦੇ ਮੁਦੱਈ ਹਨ ਅਤੇ ਹਜ਼ੂਰ ਦਾ ਇਹ ਵੀ ਕਥਨ ਹੈ ਕਿ ਦੁਨੀਆਂ ਵਿੱਚ ਸੁਖ-ਸ਼ਾਂਤੀ ਦਾ ਪ੍ਰਸਾਰ ਵੀ ਭਾਰਤੀ ਸੰਸਕ੍ਰਿਤੀ ਦੇ ਪ੍ਰਚਾਰ ਨਾਲ ਹੀ ਸੰਭਵ ਹੈ।"

ਮਾਸਟਰ ਜੀ ਤੋਂ ਬਾਅਦ ਗਿਆਨੀ ਅਮਰ ਸਿੰਘ ਜੀ ਬੋਲੇਃ-

"ਸਤਿਗੁਰੂ ਜੀ ਦੀ ਰਹਿਨੁਮਾਈ ਹੇਠ ਚੱਲਣ ਵਾਲੀ ਸੰਸਥਾ ਨੂੰ ਕੋਈ ਸੰਕਟ ਨਹੀਂ ਵਿਆਪ ਸਕਦਾ। ਸਤਿਗੁਰੂ ਜੀ ਦੀ ਸ਼ਾਂਤੀ ਦੀ ਭਾਵਨਾ, ਸੁਹਿਰਦਤਾ ਅਤੇ ਵਿਲੱਖਣਤਾ ਲਾ-ਮਿਸਾਲ ਹੈ। ਗੁਰੂ ਰਾਮ ਸਿੰਘ ਜੀ ਨੇ ਭੁੱਲੜ ਸਿੱਖ- ਸਰਦਾਰਾਂ ਨੂੰ ਆਤਮਿਕ ਉੱਚਤਾ ਦੇ ਕੇ ਦੇਸ ਦੀ ਸੁਤੰਤਰਤਾ ਲਈ ਨਾ-ਮਿਲਵਰਤਣ ਦਾ ਨਵਾਂ ਮਾਰਗ ਪ੍ਰਸਤੁਤ ਕੀਤਾ, ਜਿਸ ਨੂੰ ਅਪਣਾਅ ਕੇ ਭਾਰਤ

ਅਜ਼ਾਦ ਹੋਇਆ, ਅੱਜ ਫਿਰ, ਸਿੱਖ ਜਗਤ ਨੂੰ ਅਜਿਹੇ ਆਦਰਸ਼ਾਂ ਦੀ ਜ਼ਰੂਰਤ ਹੈ।"

ਪਿੱਛੋਂ ਗਰੀਬ- ਨਿਵਾਜ ਸਤਿਗੁਰੂ ਜੀ ਨੇ ਆਸ਼ੀਰ ਵਚਨ ਦਿੰਦਿਆਂ ਫੁਰਮਾਇਆ ਕਿ,

"ਸਾਡਾ ਹੋਲਾ ਮਹੱਲਾ ਤ੍ਰਿਬੇਣੀ ਪੁਰਬ ਹੈ, ਜਿਸ ਵਿੱਚ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਹੋਲੇ ਮਹੱਲੇ ਦੀ ਯਾਦ, ਸਤਿਗੁਰੂ ਬਾਲਕ ਸਿੰਘ ਜੀ ਦਾ ਪ੍ਰਕਾਸ਼ ਪੁਰਬ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਗਮਨ-ਪੁਰਬ ਸ਼ਾਮਿਲ ਹੈ। ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਵਿੱਚ ਅਣਖ ਭਰਨ ਲਈ ਇਹ ਪੁਰਬ ਸ਼ਸਤਰ-ਅਭਿਆਸ ਲਈ ਬਣਾਇਆ, ਉੱਥੇ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਪੁਰਬ ਨੂੰ ਆਤਮ-ਸ਼ੁੱਧੀ ਲਈ ਹਥਿਆਰ ਦੇ ਤੌਰ 'ਤੇ ਵਰਤਿਆ। ਭਾਵੇਂ ਅੱਜ, ਸਮੇਂ ਦੇ ਬਦਲਣ ਨਾਲ, ਸਾਨੂੰ ਸ਼ਸ਼ਤ੍ਰ-ਅਭਿਆਸ ਦੀ ਬਜਾਏ ਬੁਰਾਈਆਂ ਦੇ ਖਿਲਾਫ਼ ਹਮਲਾ ਨੀਤੀ ਦੀ ਜ਼ਰੂਰਤ ਹੈ। ਪਰ ਸਤਿਗੁਰਾਂ ਦਾ ਹੁਕਮ ਸੁਚੇਤ ਰਹਿਣ ਦਾ ਹੈ। ਹੁਕਮ ਠੀਕ ਹੈ, ਠੀਕ ਸੀ ਅਤੇ ਠੀਕ ਰਹੇਗਾ। ਕਿਸੇ ਵੇਲੇ ਹਥਿਆਰਾਂ ਦੀ ਲੋੜ ਪੈ ਸਕਦੀ ਹੈ। ਬੁਰਾਈ ਦੇ ਖਿਲਾਫ਼ ਲੜਾਈ 'ਸਤੁ ਸੰਤੋਖ ਲੈ ਲਰਨੇ ਲਾਗਾ' ਦੇ ਕਥਨ ਅਨੁਸਾਰ ਹੀ ਲੜੀ ਜਾ ਸਕਦੀ ਹੈ। ਸੰਗਤ ਤਾਂ ਅਸੀਂ ਸਦਾ ਕਰਦੇ ਹਾਂ, ਪਰ ਵਿਚਾਰ ਕੇ ਸੁਸੰਗਤ ਕਰਨੀ ਉੱਤਮ ਪੁਰਸ਼ਾਂ ਦਾ ਕੰਮ ਹੈ। ਕਲਿਜੁਗ ਦੀ ਅਗਨਿ ਤੋਂ ਬਚਣ ਵਾਸਤੇ ਨਾਮ ਅਤੇ ਗੁਰਬਾਣੀ ਨਾਲ ਜੁੜਨਾ ਸਾਡੇ ਲਈ ਨਿਹਾਇਤ ਜ਼ਰੂਰੀ ਹੈ।"

9 ਮਾਰਚ ਦਾ ਦਿਨ ਵੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਨਾਲ ਆਰੰਭ ਹੋਇਆ। ਇਸ ਦਿਨ ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿੱਚ ਲੰਮੀ ਵਿਚਾਰ ਤੋਂ ਬਾਅਦ, ਅੰਤਿਮ ਫ਼ੈਸਲਾ ਹੋਇਆ ਕਿ ਸਾਨੂੰ ਆਪਣੀ ਸਿਧਾਂਤਕ ਅਲਹਿਦਗੀ ਕਾਇਮ ਰੱਖਣੀ ਚਾਹੀਦੀ ਹੈ। ਸਾਡੀ ਪਰੰਪਰਾ ਵੱਖਰੀ ਹੈ। ਅਸੀਂ ਫ਼ਿਰਕਾਪ੍ਰਸਤੀ ਤੋਂ ਬਚ ਕੇ, ਦੇਸ਼ ਵਿੱਚ ਅਮਨ-ਸ਼ਾਂਤੀ ਲਈ ਕੰਮ ਕਰਨਾ ਹੈ। ਅਸੀਂ ਜਾਣ ਕੇ ਉਕਸਾਹਟਾਂ ਵੀ ਨਹੀਂ ਦੇਣੀਆਂ ਅਤੇ ਬੁਜ਼ਦਿਲ ਵੀ ਨਹੀਂ ਬਣਨਾ।

ਰੋਜ਼ਾਨਾ ਵਾਂਗ ਨਿਤਨੇਮ ਅਤੇ ਕੀਰਤਨ ਤੋਂ ਪਿੱਛੋਂ ਸ਼ਹੀਦ ਬਿਸ਼ਨ ਸਿੰਘ

ਸਕੂਲ ਦੇ ਬੱਚਿਆਂ ਨੇ, ਸਲਾਹੁਣਯੋਗ ਪ੍ਰੋਗਰਾਮ ਪੇਸ਼ ਕੀਤਾ। ਉਪਰੰਤ, ਰਾਤ ਦੇ ਵਕਤ ਕਵੀ ਦਰਬਾਰ ਹੋਇਆ, ਜਿਸ ਦੀ ਸਮੱਸਿਆ ਸੀ 'ਅਮਨ ਏਕਤਾ ਸਮੇਂ ਦੀ ਲੋੜ ਹੈ'। ਅੱਜ ਦੇ ਕਵੀ ਦਰਬਾਰ ਵਿੱਚ ਗੁਰਦਿਆਲ ਸਿੰਘ ਪ੍ਰੀਤ, ਮਾਸਟਰ ਹਰਸਾ ਸਿੰਘ ਬਾਠ, ਮਾ. ਅਮਰੀਕ ਸਿੰਘ, ਸ. ਸਾਧੂ ਸਿੰਘ ਕਿਸਾਨ, ਸ. ਬਲਬੀਰ ਸਿੰਘ ਢਿੱਲੋਂ, ਸ. ਕਿਰਪਾਲ ਸਿੰਘ ਹੀਰਾ, ਸ. ਗੁਰਦਿਆਲ ਸਿੰਘ ਸ਼ੌਂਕੀ, ਚੰਨ ਨਨਕਾਣਵੀ, ਪ੍ਰਕਾਸ਼ ਸਾਥੀ, ਤਾਰਾ ਸਿੰਘ ਅਨਜਾਣ, ਜੁਗਿੰਦਰ ਸਿੰਘ ਮੁਕਤਾ, ਸਵਰਨ ਸਿੰਘ ਚੀਮਾ, ਹਰਭਜਨ ਸਿੰਘ ਰਾਜਾ, ਗੁਰਬਖ਼ਸ਼ ਸਿੰਘ ਰਾਮਪੁਰੀ, ਗੁਰਮੀਤ ਸਿੰਘ ਕਮਲਾ, ਬਾਬਾ ਮੇਹਰ ਸਿੰਘ, ਮਹਿੰਦਰ ਸਿੰਘ ਸਾਗਰ, ਬਿਅੰਤ ਸਿੰਘ ਸੋਖਲ, ਹਰਭਜਨ ਸਿੰਘ ਰਤਨ ਅਤੇ ਕਵੀ ਪ੍ਰੀਤਮ ਸਿੰਘ ਜੀ ਨੇ ਕਵਿਤਾਵਾਂ ਪੜ੍ਹੀਆਂ।

10 ਮਾਰਚ, 1985 ਨੂੰ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਪ੍ਰਸਿੱਧ ਲੇਖਕ ਮਾਸਟਰ ਨਿਹਾਲ ਸਿੰਘ ਅਤੇ ਸੰਤ ਅਨੰਤਾ ਸਿੰਘ ਦਰਜ਼ੀ ਨੂੰ, ਉਨ੍ਹਾਂ ਦੀਆਂ ਪੰਥਕ ਸੇਵਾਵਾਂ ਬਦਲੇ 'ਪੰਥ ਰਤਨ' ਦੀ ਪਦਵੀ ਨਾਲ ਸਨਮਾਨਿਤ ਕੀਤਾ ਗਿਆ। ਇਸ ਵਕਤ ਸੱਚੇ ਪਾਤਸ਼ਾਹ ਜੀ ਨੇ ਇਨ੍ਹਾਂ ਪੰਥ- ਰਤਨਾਂ ਬਾਰੇ, ਇਨ੍ਹਾਂ ਦੇ ਸੁੱਚੇ ਕਿਰਦਾਰ ਬਾਰੇ ਅਤੇ ਅਤੁੱਪ ਅਰੁੱਕ ਸੇਵਾ ਬਾਰੇ ਜ਼ਿਕਰ ਕੀਤਾ। ਸੰਤ ਅਨੰਤਾ ਸਿੰਘ ਜੀ ਬਾਰੇ ਹਜ਼ੂਰ ਦਾ ਬਚਨ ਸੀ ਕਿ ਉਨ੍ਹਾਂ (ਸਤਿਗੁਰੂ ਜੀ) ਨੇ ਖ਼ੁਦ ਵੀ ਸੰਤ ਜੀ ਤੋਂ ਬਸਤਰ ਕੱਟਣ-ਸਿਊਣ ਦੀ ਸਿਖਿਆ ਲਈ ਹੋਈ ਹੈ।

ਦੀਵਾਨ ਦਾ ਇਹ ਅਸਚਰਜ ਨਜ਼ਾਰਾ ਵੇਖਣ ਲਈ ਸ੍ਰੀਮਾਨ ਸੰਤ ਬਾਬਾ ਹਰਬੰਸ ਸਿੰਘ ਜੀ ਸ਼ਾਹ, ਜਿਨ੍ਹਾਂ ਨੂੰ ਗੁਰੂ ਕਾ ਵਰ ਹੈ, "ਹੱਥ ਤੇਰਾ ਖੀਸਾ ਮੇਰਾ" ਅਤੇ ਮਹਾਰਾਜ ਸੇਵਾ ਰਾਮ ਜੀ (ਅੰਸ਼ ਵੰਸ਼ ਬਾਬਾ ਭਗਵਾਨ ਦਾਸ ਜੀ, ਕੈਮਲਪੁਰ) ਮੋਤੀ ਨਗਰ ਵਾਲੇ, ਵਿਸ਼ੇਸ਼ ਤੌਰ 'ਤੇ ਦਰਸ਼ਨ ਦੇ ਰਹੇ ਸਨ। ਜਿੱਥੇ ਕੇਂਦਰੀ ਖੇਤੀਬਾੜੀ ਮੰਤਰੀ ਸ. ਬੂਟਾ ਸਿੰਘ ਹਾਜ਼ਰੀ ਭਰ ਰਹੇ ਸਨ, ਉੱਥੇ ਸ੍ਰੀ ਹਜ਼ੂਰ ਸਾਹਿਬ ਦੇ ਮੁੱਖ ਪੁਜਾਰੀ ਸੰਤ ਜੁਗਿੰਦਰ ਸਿੰਘ ਜੀ ਮੋਨੀ ਵੀ ਇਸ ਵਕਤ ਦੀ ਸ਼ੋਭਾ ਵਧਾ ਰਹੇ ਸਨ। ਇਸ ਵਕਤ ਸ੍ਰੀ ਮੋਨੀ ਜੀ ਨੇ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਸਚਖੰਡ ਦਾ ਸਤਿਕਾਰ ਸਵੀਕਾਰ ਕਰਨ ਕਹਿੰਦਿਆਂ ਇੱਕ ਰੁਪਹਿਰੀ ਚੋਗਾ ਪਹਿਨਾਇਆ, ਦੁਸ਼ਾਲਾ ਓਢੇਨਇਆ ਅਤੇ ਕੁੱਝ ਰਕਮ ਭੇਟਾ ਕੀਤੀ।

ਅੱਜ ਸ. ਸੁਖਬੀਰ ਸਿੰਘ ਗੁਲਾਟੀ ਦੀ ਮੰਚ ਸੇਵਾ ਨਾਲ, ਧਰਮ ਸੰਮੇਲਨ ਦਾ ਆਗਾਜ਼ ਹੋਇਆ, ਜਿਸ ਵਿੱਚ ਸਭ ਤੋਂ ਪਹਿਲਾਂ ਸ਼੍ਰੀਮਾਨ ਸੰਤ ਜੁਗਿੰਦਰ ਸਿੰਘ ਜੀ ਮੋਨੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ, ਸਿੱਖ ਧਰਮ ਦੇ ਰੂਹੇ-ਰਵਾਂ ਸਤਿਗੁਰੂਆਂ ਦਾ ਜ਼ਿਕਰ ਕਰਕੇ, ਗੁਰੂ ਗੋਬਿੰਦ ਸਿੰਘ ਜੀ ਦੇ ਬਾਬਾ ਅਜਾਪਾਲ ਸਿੰਘ ਰੂਪ ਤੱਕ ਦੀ ਵਿਆਖਿਆ ਕੀਤੀ।ਆਪ ਨੇ ਹੋਲੇ-ਮਹੱਲੇ ਵਿੱਚ ਕਲਗੀਧਰ ਜੀ ਦੀ ਉਪਸਥਿਤੀ ਬਾਰੇ ਦੱਸ ਕੇ, ਵਰਤਮਾਨ ਸਤਿਗੁਰੂ ਜੀ ਦੇ ਸਤਿਕਾਰ ਵਿੱਚ ਚੰਦ ਸ਼ਬਦ ਆਖੇ, ਜਿਨ੍ਹਾਂ ਨੇ ਇਸ ਸਮੇਂ ਵਿੱਚ, ਦਿੱਲੀ ਵਿੱਚ ਆਨੰਦਪੁਰ ਵਾਲੇ ਠਾਠ ਦਾ ਦਰਸ਼ਨ ਕਰਵਾਇਆ ਹੈ। ਫਿਰ ਮਹਾਂ-ਮੰਡਲੇਸ਼ਵਰ ਸਵਾਮੀ ਵਿਦੇਹੀ ਹਰੀ ਜੀ ਨੇ ਆਪਣੇ ਭਾਸ਼ਣ ਵਿੱਚ, ਗਊ-ਰੱਖਿਆ ਦੇ ਮਸਲੇ ਨੂੰ ਭਾਰਤੀ-ਧਰਮ ਨਾਲ ਜੋੜਦੇ ਹੋਏ ਦੱਸਿਆ ਕਿ ਧਰਮ ਧਾਰਨ ਦਾ ਮਸਲਾ ਹੈ, ਵਿਆਖਿਆ ਦਾ ਨਹੀਂ।

ਚੌਧਰੀ ਸੁੰਦਰ ਸਿੰਘ ਐਮ. ਪੀ. ਨੇ ਏਨੇ ਵੱਡੇ ਸ਼ਾਂਤੀ-ਪੂਰਨ ਇਕੱਠ ਲਈ, ਸਤਿਗੁਰੂ ਜੀ ਦੀ ਉਪਮਾ ਕੀਤੀ। ਪੀਰ ਸੱਯਦ ਆਰਿਫ਼ ਅਲੀ ਅਸਲਮ ਨਿਜ਼ਾਮੀ ਨੇ, ਸੱਚਾਈ ਦਾ ਰਸਤਾ ਅਪਨਾਉਣ ਉੱਤੇ ਜ਼ੋਰ ਦਿੰਦਿਆਂ ਦੱਸਿਆ ਕਿ ਧਰਮ ਸਾਰੇ ਮਨੁੱਖਾਂ ਵਿੱਚ ਅੱਲ੍ਹਾ ਦਾ ਨੂਰ ਵੇਖਦਾ ਹੈ, ਇਨਸਾਨ ਦੀ ਸੇਵਾ ਸਤਿਕਾਰ ਕਰਨਾ ਹੀ ਧਰਮ ਹੈ।

ਮਹਾਂਰਾਸ਼ਟਰ ਦੇ ਵਿਦਵਾਨ ਵਕਤਾ, ਡਾ. ਭਗਵਾਨ ਦਾਸ ਵਰਮਾ ਦਾ ਵਿਆਖਿਆਨ, ਬੜਾ ਕਾਵਿਕ ਅਤੇ ਮਨਮੋਹਕ ਸੀ (ਸੰਖੇਪ ਵੇਰਵਾ):-

"ਉਪਾਸਨਾ ਪੱਧਤੀ ਤੇ ਕਰਮ-ਕਾਂਡ ਹੀ ਸਾਰੇ ਪੁਆੜੇ ਦੀ ਜੜ੍ਹ ਰਹੇ ਹਨ। ਸੰਤ ਲੋਕਾਂ ਨੇ ਹੀ ਧਰਮ ਦੀ ਸਹੀ ਤਸਵੀਰ ਪੇਸ਼ ਕੀਤੀ ਹੈ। ਭਗਵਾਨ ਨੂੰ ਆਪਣੇ ਅੰਦਰ ਦੇਖਣ ਦਾ ਆਧਾਰ ਗੁਰੂ ਨੇ ਹੀ ਬਖਸ਼ਿਆ ਹੈ। ਗੁਰੂ-ਪਰੰਪਰਾ ਨੇ ਧਰਮ ਨੂੰ ਖ਼ਾਲਸ ਰੱਖਣ ਦੀ ਨਿਰੰਤਰ ਕੋਸ਼ਿਸ਼ ਕੀਤੀ ਹੈ। ਅੱਜ ਦੀ ਦੁਨੀਆਂ ਬਾਰੂਦ ਦੇ ਢੇਰ ਉੱਤੇ ਵੱਸ ਰਹੀ ਹੈ। ਅੱਜ ਜੇ ਦੁਨੀਆਂ ਨੇ ਬਚਣਾ ਹੈ ਤਾਂ ਗੁਰੂਆਂ ਵਾਲਾ ਪ੍ਰੇਮ, ਸੇਵਾ, ਨਿਮਰਤਾ ਅਤੇ ਅਹਿੰਸਾ ਵਾਲਾ ਰਸਤਾ ਹੀ ਅਪਨਾਉਣਾ ਪਏਗਾ।"

ਇਸ ਮੌਕੇ ਸੰਤ ਬਲਬੀਰ ਸਿੰਘ ਜੀ ਨਿਰਮਲੇ ਵੀ ਵਿਸ਼ੇਸ਼ ਰੂਪ ਵਿੱਚ ਹਾਜ਼ਰ ਸਨ।

ਧਰਮ-ਸੰਮੇਲਨ ਦੀ ਸਮਾਪਤੀ 'ਤੇ ਸਤਿਗੁਰੂ ਜੀ ਨੇ ਸਾਧੂ-ਵਾਦ ਦਿੰਦਿਆਂ ਫ਼ੁਰਮਾਇਆ ਕਿ:-

"ਅੱਜ ਕੱਲ੍ਹ ਇੱਕ ਫੈਸ਼ਨ ਚੱਲ ਪਿਆ ਹੈ ਇਹ ਕਹਿਣ ਦਾ ਕਿ ਖਾਣ-ਪੀਣ ਵਿੱਚ ਕੀ ਪਿਆ ਹੈ, ਪਰ ਇਸ ਤਰ੍ਹਾਂ ਨਹੀਂ। ਸਾਧੂਆਂ ਅਤੇ ਸਤਿਗੁਰਾਂ ਦੀਆਂ ਸਿਰਫ਼ ਤਸਵੀਰਾਂ ਵੇਖਿਆਂ ਹੀ ਸਾਡੇ ਅੰਦਰ ਇੱਕ ਭਾਵਨਾ ਜਾਗਦੀ ਹੈ, ਜਦੋਂ ਕਿ ਸਿਨੇਮੇ ਵਾਲਿਆਂ ਦੀਆਂ ਤਸਵੀਰਾਂ ਵੇਖ ਉਲਟੀ ਸੋਚ ਪੈਦਾ ਹੁੰਦੀ ਹੈ। ਗ਼ਲਤ ਚੀਜ਼ ਥੋੜ੍ਹੀ ਜਿਹੀ ਵੀ ਸ਼ੁੱਧ ਚੀਜ਼ਾਂ ਦਾ ਨਾਸ਼ ਕਰ ਦਿੰਦੀ ਹੈ। ਜੇ ਅਸੀਂ ਆਪਣੀ ਸੋਚ-ਸੂਝ ਨੂੰ ਸਹੀ ਦਿਸ਼ਾ ਦੇ ਦਈਏ ਤਾਂ ਠੀਕ ਮਾਰਗ 'ਤੇ ਚੱਲਾਂਗੇ; ਗ਼ਲਤ ਪਾਸਾ ਮੱਲਿਆਂ ਨਤੀਜੇ ਨੁਕਸਾਨਦੇਹ ਹੀ ਹੋਣਗੇ। ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ, ਸਾਰੇ ਧਰਮਾਂ ਦੇ ਮਹਾਂਪੁਰਸ਼ਾਂ ਦੀ ਬਾਣੀ ਹੈ, ਇਸ ਲਈ ਅਸੀਂ ਸਭ ਧਰਮਾਂ ਦਾ ਸਤਿਕਾਰ ਕਰੀਏ। ਸਤਿਗੁਰੂ ਦੇ ਰਸਤੇ 'ਤੇ ਚੱਲਣ ਨਾਲ, ਸਤਿਗੁਰੂ ਕਰੋੜਾਂ ਕਦਮ ਅੱਗੋਂ ਆ ਕੇ ਮਿਲਦੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਜਿਹੜਾ ਸਦਾ-ਵਰਤ ਲੰਗਰ ਲਾਇਆ ਏ ਉਸ ਵਿੱਚ ਹੁਕਮ ਹੈ ਕਿ ਜੇ ਗਾਂ ਨੂੰ ਮਾਰ ਕੇ, ਲਹੂ-ਭਿੱਜੀ ਛੁਰੀ ਨਾਲ ਆਉਣ ਵਾਲਾ ਵੀ ਤੁਹਾਡੇ ਕੋਲੋਂ, ਰੋਟੀਓਂ ਭੁੱਖਾ ਜਾਂਦਾ ਹੈ ਤਾਂ ਮੈਂ ਤੁਹਾਡੇ 'ਤੇ ਰਾਜ਼ੀ ਨਹੀਂ। ਇਸਦਾ ਮਤਲਬ ਹੈ ਭੁੱਖੇ ਨੂੰ ਰੋਟੀ, ਨੰਗੇ ਨੂੰ ਕੱਪੜਾ ਦੇਣਾ, ਗਊ ਤੇ ਗਰੀਬ ਦੀ ਰੱਖਿਆ ਕਰਨੀ, ਇਹੀ ਸਾਡਾ ਧਰਮ ਹੈ। ਜਿਹੜੀਆਂ ਘੜੀਆਂ ਪ੍ਰਭੂ-ਯਾਦ ਵਿੱਚ ਬਤੀਤ ਹੁੰਦੀਆਂ ਹਨ, ਉਹੀ ਸਫ਼ਲੀਆਂ ਹਨ।"

ਇਸ ਤਰ੍ਹਾਂ, ਕਰੀਬ 15000 ਦੀ ਸੰਗਤ ਦੇ ਸ਼ਾਂਤਮਈ ਇਕੱਠ ਵਾਲਾ ਇਹ ਸਤਿਜੁਗੀ ਹੋਲਾ, 40 ਜੋੜਿਆਂ ਦੇ ਅਨੰਦ-ਕਾਰਜਾਂ ਉਪਰੰਤ ਸ਼ਾਨਾ-ਮੱਤਾ ਇਤਿਹਾਸ ਸਿਰਜਦਾ ਹੋਇਆ ਸੰਪੂਰਨ ਹੋਇਆ। ਸਮਾਪਤੀ 'ਤੇ ਸਤਿਗੁਰੂ ਜੀ ਨੇ ਆਸ਼ੀਰਵਾਦ ਬਖਸ਼ਿਆ (ਸੰਖੇਪ):-

"ਪਰਮਾਤਮਾ ਨੇ ਚੰਗਿਆਈ ਅਤੇ ਬੁਰਿਆਈ ਦੀਆਂ ਦੋ ਫ਼ੌਜਾਂ ਬਣਾ ਦਿੱਤੀਆਂ ਹਨ ਜਿਨ੍ਹਾਂ ਦਾ ਆਪਸੀ ਸੰਘਰਸ਼ ਚੱਲਦਾ ਰਹਿੰਦਾ ਹੈ। ਧਰਮਾਂ ਵਾਲਿਆਂ ਨੂੰ ਰਲ ਕੇ ਬੈਠਣਾ ਚਾਹੀਦਾ ਹੈ ਕਿਉਂਕਿ ਲੱਤ ਅਤੇ ਬਾਂਹ ਦੀ ਲੜਾਈ ਵਾਜਬ ਨਹੀਂ। ਲੋਭ, ਮੋਹ ਆਦਿਕ ਵਿਕਾਰਾਂ ਨੂੰ ਛੱਡਣ ਨਾਲ, ਮਨੁੱਖ ਇਨਸਾਨ

ਹੀ ਨਹੀਂ ਭਗਵਾਨ ਬਣ ਜਾਂਦਾ ਹੈ। ਸੰਸਾਰ ਵਿੱਚ ਵਿਨਾਸ਼ ਵਾਸਤੇ ਜਿੰਨੀਆਂ ਖੋਜਾਂ ਹੋਈਆਂ ਹਨ, ਜੇ ਸਾਡੀ ਏਨੀ ਲਗਨ ਏਸ ਪਾਸੇ ਲੱਗ ਜਾਏ ਕਿ ਕੋਈ ਭੁੱਖਾ ਨਾ ਰਹੇ, ਨੰਗਾ ਨਾ ਰਹੇ, ਕੋਈ ਬੇ-ਮਕਾਨ ਨਾ ਰਹੇ ਤਾਂ ਇਹ ਗੱਲ ਵੀ ਕੋਈ ਔਖੀ ਨਹੀਂ। ਅਸੀਂ ਸਤਿਗੁਰੂ ਰਾਮ ਸਿੰਘ ਜੀ ਦਾ ਸਮੂਹਿਕ ਵਿਆਹਾਂ ਅਤੇ ਸਾਦਗੀ ਦਾ ਸਿਧਾਂਤ ਮੰਨ ਕੇ, ਸੰਸਾਰ ਨੂੰ ਸੁਖੀ ਕਰ ਸਕਦੇ ਹਾਂ। ਸਾਨੂੰ ਸਭ ਨੂੰ 'ਮਿਲਬੇ ਕੀ ਮਹਿਮਾ' ਨੂੰ ਸਮਝਣਾ ਚਾਹੀਦਾ ਹੈ। ਆਪਣੀ ਵਿਰਾਸਤ ਨੂੰ ਅਪਣਾਅ ਕੇ ਹੀ ਅਸੀਂ ਵਿਸ਼ਵ ਦਾ ਭਲਾ ਕਰ ਸਕਦੇ ਹਾਂ।"

7 ਅਪ੍ਰੈਲ, 1985 ਨੂੰ ਸਤਿਗੁਰੂ ਜੀ ਨੇ ਸਿੱਖਾਂ ਸੇਵਕਾਂ ਸਹਿਤ, ਯੂ.ਪੀ. ਦੇ ਮਸ਼ਹੂਰ ਸ਼ਹਿਰ ਬਨਾਰਸ ਵਿਖੇ ਦਰਸ਼ਨ ਦਿੱਤੇ। ਸ. ਲਹਿਣਾ ਸਿੰਘ ਦੇ ਘਰ ਸੰਗੀਤ ਸਭਾ ਹੋਈ, ਜਿਸ ਵਿੱਚ ਸੁ-ਪ੍ਰਸਿੱਧ ਤਬਲਾ-ਵਾਦਕ ਪੰ. ਕਿਸ਼ਨ ਮਹਾਰਾਜ, ਉਹਨਾਂ ਦੇ ਭਣਵਈਏ ਸ੍ਰੀ ਨਨਕੂ ਮਹਾਰਾਜ, ਸ੍ਰੀ ਸਾਜਨ ਮਿਸ਼ਰਾ, ਸ੍ਰੀ ਜਾਲਪ ਪ੍ਰਸ਼ਾਦ ਮਿਸ਼ਰਾ ਅਤੇ ਸ੍ਰੀ ਨਨਕੂ ਮਹਾਰਾਜ ਦੇ ਸਪੁੱਤਰ ਸ਼੍ਰੀ ਵਿਕਾਸ ਨੇ ਆਪਣੀ ਹਾਜ਼ਰੀ ਲਵਾਈ।

1985 ਈ. ਦਾ ਸਾਲ ਐਸਾ ਹੈ, ਜਿਸ ਵਿੱਚ ਸਤਿਗੁਰੂ ਜੀ ਨੇ ਹੋਲੇ-ਮਹੱਲੇ ਦੇ ਦੋ ਪੁਰਬ ਕੀਤੇ, ਇੱਕ ਭਾਰਤ ਦੀ ਰਾਜਧਾਨੀ ਦਿੱਲੀ ਵਿੱਚ ਅਤੇ ਇੱਕ ਅਫ਼ਰੀਕਾ ਮਹਾਂਦੀਪ ਦੇ ਦੇਸ਼ ਤਨਜ਼ਾਨੀਆ ਦੀ ਰਾਜਧਾਨੀ ਦਾਰਾਸਲਾਮ ਵਿੱਚ। ਦਾਰਾਸਲਾਮ ਦਾ ਹੋਲਾ 27 ਜੂਨ, ਦਿਨ ਵੀਰਵਾਰ ਤੋਂ ਆਰੰਭ ਹੋ ਕੇ, 30 ਜੂਨ ਐਤਵਾਰ ਨੂੰ ਸਮਾਪਤ ਹੋਇਆ। ਸਤਿਗੁਰੂ ਜੀ 25 ਜੂਨ ਨੂੰ ਆਪਣੇ ਹਜ਼ੂਰੀ ਸੇਵਕ ਜੱਥੇ ਨਾਲ ਦਾਰਾਸਲਾਮ ਦੀ ਧਰਤੀ ਨੂੰ ਪਾਵਨ ਕੀਤਾ। ਇਸੇ ਦਿਨ ਕੀਨੀਆਂ ਦੀ ਇੰਟਰਨੈਸ਼ਨਲ ਹਾਕੀ ਟੀਮ ਅਤੇ ਨਾਮਧਾਰੀ ਵਿਦਿਅਕ ਜੱਥੇ ਦੀ ਟੀਮ, ਜੋ ਭਾਰਤ ਤੋਂ ਗਈ ਸੀ, ਵਿਚਕਾਰ ਇੱਕ ਦੋਸਤਾਨਾ ਮੈਚ ਹੋਇਆ। ਮੈਚ 2-2 ਦੀ ਬਰਾਬਰੀ 'ਤੇ ਖ਼ਤਮ ਹੋਇਆ। ਸਤਿਗੁਰੂ ਜੀ ਨੇ ਵੀ ਗਰਾਊਂਡ ਵਿੱਚ ਦਰਸ਼ਨ ਦਿੱਤੇ। ਦੂਸਰੇ ਦਿਨ ਦਾ ਮੈਚ ਨਾਮਧਾਰੀ ਟੀਮ ਨੇ ਸ਼ਾਨ ਨਾਲ ਜਿੱਤ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਚੌਥੇ ਕੌਮਾਂਤਰੀ ਹੋਲੇ ਦਾ ਆਰੰਭ ਸ਼੍ਰੀ ਸਨਾਤਨ ਧਰਮ ਸਭਾ ਮੰਦਰ ਦੇ ਚੌਗਾਨ ਵਿੱਚ ਲੱਗੇ ਪੰਡਾਲ ਵਿੱਚ, ਆਸਾ ਦੀ ਵਾਰ ਦੇ ਕੀਰਤਨ ਨਾਲ ਹੋਇਆ। ਇਸ ਹੋਲੇ-ਮਹੱਲੇ ਦੀ ਖ਼ਾਸ ਗੱਲ

ਇਹ ਵੀ ਸੀ ਕਿ ਹਿੰਦੂ ਮੰਦਰਾਂ ਵਾਲਿਆਂ ਵੱਲੋਂ ਨੱਚਦਿਆਂ ਗਾਉਂਦਿਆਂ ਅਤੇ ਬੈਂਡ ਵਜਾਉਂਦਿਆਂ, ਸ੍ਰੀ ਸਤਿਗੁਰੂ ਜੀ ਦੀਆਂ ਆਰਤੀਆਂ ਉਤਾਰੀਆਂ ਜਾ ਰਹੀਆਂ ਸਨ। ਪੁਜਾਰੀਆਂ ਦੇ ਚਿਹਰਿਆਂ 'ਤੇ ਪ੍ਰਾਪਤੀ ਦੀ ਆਭਾ ਪਸਰੀ ਹੋਈ ਸੀ। ਹੋਲੇ ਦੇ ਸਾਰੇ ਦਿਨ ਸਦਾ ਵਾਂਗ ਆਸਾ ਦੀ ਵਾਰ ਦਾ ਕੀਰਤਨ, ਸ਼ਾਮ ਦਾ ਕੀਰਤਨ, ਨਿਤਨੇਮ ਅਤੇ ਹੱਲੇ ਦੇ ਦੀਵਾਨਾਂ ਦਾ ਸਿਲਸਿਲਾ ਬਾ-ਦਸਤੂਰ ਚੱਲਿਆ, ਜਿਸ ਵਿੱਚ ਜਃ ਗੁਰਦੀਪ ਸਿੰਘ ਜੀ ਦਿੱਲੀ, ਜਃ ਸੇਵਾ ਸਿੰਘ ਜਗਾਧਰੀ, ਜਃ ਸੇਵਾ ਸਿੰਘ ਦਿੱਲੀ ਅਤੇ ਸ਼੍ਰੀਮਾਨ ਪੰਡਤ ਗੋਪਾਲ ਸਿੰਘ ਜੀ ਨੇ ਕੀਰਤਨ, ਵਖਿਆਨ ਦੁਆਰਾ, ਸਾਧ ਸੰਗਤ ਨੂੰ ਨਿਹਾਲ ਕੀਤਾ। ਪੰਡਤ ਹਰਭਜਨ ਸਿੰਘ ਜੀ ਝੱਲਾਂ ਵਾਲਿਆਂ, ਕਥਾ ਰਾਹੀਂ ਸੰਗਤ ਨੂੰ ਗੁਰੂ ਚਰਨਾਂ ਨਾਲ ਜੋੜੀ ਰੱਖਿਆ। ਸ. ਦਇਆ ਸਿੰਘ ਮਠਾੜੂ ਨੇ ਸਤਿਗੁਰੂ ਜੀ ਦਾ ਕੋਟਾਨ-ਕੋਟਿ ਧੰਨਵਾਦ ਕਰਦਿਆਂ, ਆਪਣੇ ਭਾਗਾਂ ਦੀ ਸ਼ਲਾਘਾ ਕੀਤੀ। ਵਿਦੇਸ਼ਾਂ ਤੋਂ ਆਉਣ ਵਾਲੀਆਂ ਸੰਗਤਾਂ ਦਾ ਧੰਨਵਾਦ ਕੀਤਾ। ਹਿੰਦੂ ਕਮਿਊਨਿਟੀ ਦੇ ਸਹਿਯੋਗ ਲਈ ਸਰਾਹਨਾ ਕੀਤੀ। ਪ੍ਰਧਾਨ ਸਤਵੰਤ ਸਿੰਘ ਦੇ ਪਿਤਾ ਸ. ਮਹਿੰਦਰ ਸਿੰਘ ਪਾਲਰੇ ਨੇ ਆਖਿਆ ਕਿ ਇਹ ਹੋਲਾ ਸੰਸਾਰ ਲਈ ਨਵਾਂ ਮੋੜ ਹੈ। ਜਦੋਂ ਚੁਤਰਫੀਂ, ਸਾਰੇ ਸੰਸਾਰ ਵਿੱਚ ਜੰਗੋ- ਜਦਲ ਅਤੇ ਬਦ-ਅਮਨੀ ਦੀਆਂ ਚਿੰਗਾਰੀਆਂ ਫੁੱਟ ਰਹੀਆਂ ਹਨ ਤਾਂ ਇਹ ਕੌਮਾਂਤਰੀ ਹੋਲਾ ਸੁੱਖ-ਸ਼ਾਂਤੀ ਅਤੇ ਸਾਰੇ ਧਰਮਾਂ ਲਈ ਮਿਲ-ਬੈਠਣ ਦਾ ਸੁਨੇਹਾ ਲੈ ਕੇ ਆਇਆ ਹੈ। ਭਾਰਤੀ, ਰੱਦ ਹੋਈ ਯੂਰਪੀ ਸਭਿਅਤਾ ਦੇ ਪਿੱਛੇ ਦੌੜਨ ਦੀ ਬਜਾਏ, ਆਪਣੀ ਸੱਭਿਅਤਾ 'ਤੇ ਦ੍ਰਿੜ੍ਹ ਹੋਣ। ਅਸੀਂ ਚਾਹੁੰਦੇ ਹਾਂ ਕਿ ਕੁਦਰਤੀ ਇਲਾਜ ਵਿਧੀ ਨੂੰ ਅਪਣਾਅ ਕੇ ਸੰਸਾਰ ਦੇ ਗ਼ਰੀਬ ਅਤੇ ਬੀਮਾਰ ਲੋਕਾਂ ਨੂੰ ਸੁੱਖ ਦੇਈਏ। ਇਸ ਲਈ ਇਸ ਹੋਲੇ 'ਤੇ ਨੇਚਰ ਕਿਓਰ ਸੈਂਟਰ ਸ਼ੁਰੂ ਕਰ ਦਿੱਤਾ ਹੈ। ਸਨਾਤਨ ਧਰਮ ਸਭਾ ਦੇ ਮੁਖੀ, ਚੇਅਰਮੈਨ ਸੰਤ ਵੈਸ਼ਨਵ ਨੇ ਕਿਹਾ ਕਿ ਅੱਜ ਅਸੀਂ ਸਤਿਗੁਰਾਂ ਦੀ ਬਖਸ਼ਿਸ਼ ਨਾਲ, ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿੱਚ, ਹਿੰਦੂ-ਸਿੱਖ ਏਕਤਾ ਦਾ ਜੀਵੰਤ ਪ੍ਰਮਾਣ ਦੇਖ ਰਹੇ ਹਾਂ।"

ਹੋਲੇ ਦੇ ਪੰਡਾਲ ਵਾਲੀ ਜਗ੍ਹਾ ਜਿਸ ਸਨਾਤਨ ਧਰਮ ਸਭਾ ਦੇ ਮੰਦਰ ਵਿੱਚ ਸੀ, ਉਸ ਦੇ ਪ੍ਰਧਾਨ ਸ਼੍ਰੀ ਸਚਦੇਵ ਨੇ ਸਤਿਗੁਰੂ ਜੀ ਅਤੇ ਹੋਲਾ ਕਮੇਟੀ ਪ੍ਰਤੀ ਕ੍ਰਿਤੱਘਤਾ ਪ੍ਰਗਟ ਕੀਤੀ, ਜਿਹਨਾਂ ਨੇ ਉਹਨਾਂ ਨੂੰ ਪ੍ਰਾਹੁਣਚਾਰੀ ਬਖ਼ਸ਼ਣ ਦੀ

ਕਿਰਪਾ ਕੀਤੀ।

ਪੰ: ਧਰਮਪਾਲ ਜੀ ਨੇ ਕਿਹਾ, "ਸਤਿਗੁਰੂ ਜੀ ਦੀ ਕਿਰਪਾ ਦਾ ਗੁਣਗਾਨ ਕਿਨ੍ਹਾਂ ਸ਼ਬਦਾਂ ਦੁਆਰਾ ਕਰੀਏ, ਜਿਨ੍ਹਾਂ ਨੇ ਸਭਨਾਂ ਵਿੱਚ ਇੱਕ ਨੂਰ ਦਾ ਸੁਨੇਹਾ ਦੇ ਕੇ, ਨਾਮ ਦੀ ਬਖਸ਼ਿਸ਼ ਨਾਲ ਵਿਛੜੀਆਂ ਰੂਹਾਂ ਮੇਲੀਆਂ ਹਨ। ਇਹ ਹੋਲੇ ਦੀ ਸਮਾਪਤੀ ਨਹੀਂ, ਆਗਾਜ਼ ਹੈ, ਸਾਨੂੰ ਇੱਕ-ਦੂਜੇ ਦੇ ਨੇੜੇ ਲਿਆਉਣ ਦਾ।"

ਨਟਵਰ ਲਾਲ ਸ਼ੁਕਲਾ, ਸ਼ਾਸਤਰੀ ਜੀ ਦੇ ਸ਼ਬਦ ਸਨ, "ਮੈਂ ਸੋਚਦਾ ਹਾਂ ਕਿ ਹੋਲੇ ਦੇ ਚਾਰ ਦਿਨ ਕਿਉਂ ਰੱਖੇ ਹਨ, ਅਸਲ ਵਿੱਚ ਚਾਰ ਪਦਾਰਥਾਂ ਦੀ ਪ੍ਰਾਪਤੀ ਦਾ ਭਾਵ ਹੈ। ਤਨਜ਼ਾਨੀਆਂ ਦੇ ਨਾਮਧਾਰੀਆਂ ਨੇ ਸਾਨੂੰ ਸਹੀ ਧਰਮ ਦੀ ਸੂਝ ਦਿੱਤੀ ਹੈ। ਮੈਨੂੰ ਇਸ ਵੇਲੇ ਰਮਾਇਣ ਦਾ ਉਹ ਕਾਲ ਯਾਦ ਆ ਰਿਹਾ ਹੈ, ਜਦੋਂ ਰਾਮ-ਅਭਿਸ਼ੇਕ ਹੋ ਰਿਹਾ ਸੀ, ਤਦ ਰਾਮ ਭਗਤ, ਸੁਗਰੀਵ ਤੇ ਵਿਭੀਸ਼ਣ ਰੋ ਰਹੇ ਸਨ। ਸੰਗੀਤਕਾਰ ਤਾਂ ਇਸ ਤਰ੍ਹਾਂ ਜਾਪ ਰਹੇ ਹਨ, ਜਿਵੇਂ ਇੰਦ੍-ਸਭਾ ਵਿੱਚ ਸਨਤ ਕੁਮਾਰ ਗਾ ਰਹੇ ਹੋਣ। ਸੰਗੀਤ ਪ੍ਰਭੂ-ਪ੍ਰਾਪਤੀ ਦਾ ਸਰਵ-ਸ੍ਰੇਸ਼ਟ ਸਾਧਨ ਹੈ। ਸ਼ਾਸਤਰਾਂ ਨੇ ਇਸ ਨੂੰ ਨਾਦ-ਬ੍ਰਹਮ ਕਿਹਾ ਹੈ। ਭਗਵਾਨ ਸ਼ੰਕਰ ਦੇ ਡਮਰੂ ਨੇ ਵੀ ਸਾਹਿਤ, ਕਲਾ, ਨੱਚਣਾ ਤੇ ਗਾਉਣਾ, ਵਜਾਉਣਾ, ਜਗਤ ਨੂੰ ਦਿੱਤੇ। ਅੱਜ ਉੱਚ-ਕੋਟੀ ਦੇ ਕਲਾਕਾਰਾਂ ਦੀਆਂ ਰੂਹਾਂ ਇਨ੍ਹਾਂ ਨੌਜਵਾਨ ਕਲਕਾਰਾਂ ਵਿੱਚ ਆ ਗਈਆਂ ਲੱਗਦੀਆਂ ਹਨ।"

ਤਨਜ਼ਾਨੀਆ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਦੇ ਧੰਨਵਾਦ ਤੋਂ ਬਾਅਦ ਸਤਿਗੁਰੂ ਜੀ ਨੇ ਪ੍ਰਵਚਨ ਦਿੱਤਾ:-

"ਜਦੋਂ ਦੀ ਦੁਨੀਆਂ ਬਣੀ ਹੈ, ਉਦੋਂ ਤੋਂ ਹੀ ਰੋਗ-ਅਰੋਗਤਾ, ਸ਼ਾਂਤੀ-ਅਸ਼ਾਂਤੀ ਬਦਲ-ਬਦਲ ਕੇ ਆਉਂਦੇ ਰਹਿੰਦੇ ਹਨ, ਭਾਵੇਂ ਇਹ ਦਸਤੂਰ ਹੀ ਹੈ ਪਰ ਫਿਰ ਵੀ ਅਸੀਂ ਵੇਖਣਾ ਹੈ ਕਿ ਅਸੀਂ ਕਿਸ ਪਾਸੇ ਜਾਣਾ ਹੈ। ਦੁਨੀਆਂ ਵਿਨਾਸ਼ ਵਾਲੇ ਪਾਸੇ ਜਾ ਰਹੀ ਹੈ, ਪਰ ਜ਼ਿੰਦਗੀ ਦੀ ਲੋੜ ਨਾਸਤਿਕ ਨੂੰ ਵੀ ਓਨੀ ਹੀ ਹੈ ਜਿੰਨੀ ਆਸਤਿਕ ਨੂੰ, ਇਸ ਲਈ ਸੁਰੱਖਿਆ ਉਸਨੂੰ ਵੀ ਚਾਹੀਦੀ ਹੈ। 'ਸੱਚ' ਸਭ ਦਾ ਸਾਂਝਾ ਧਰਮ ਹੈ। ਅਸੀਂ ਜੇ ਸੱਚੇ ਮੁਸਲਮਾਨ, ਸੱਚੇ ਹਿੰਦੂ ਜਾਂ ਸੱਚੇ ਸਿੱਖ ਬਣ ਜਾਈਏ ਤਾਂ ਸਭ ਝਗੜੇ ਮੁੱਕ ਸਕਦੇ ਹਨ। ਅਸੀਂ ਤੁਹਾਨੂੰ ਏਥੇ ਭਾਰਤੀਅਤਾ ਅਤੇ

ਭਰਾਤਰੀ-ਭਾਵ ਦਾ ਸੁਨੇਹਾ ਦੇਣ ਆਏ ਹਾਂ। ਅਸੀਂ ਇੱਥੋਂ ਦੇ ਗਰੀਬ ਰੋਗੀਆਂ ਬਾਰੇ ਕੁੱਝ ਸੋਚਦੇ ਹਾਂ। ਜੇ ਸਤਿਗੁਰਾਂ ਕਿਰਪਾ ਕੀਤੀ ਤਾਂ ਉਹ ਰੂਪਮਾਨ ਹੋ ਜਾਵੇਗਾ। ਸਿੱਖ ਅਤੇ ਹਿੰਦੂ ਇੱਕੋ ਹੀ ਮੂਲ ਦੇ ਦੋ ਟਾਹਣੇ ਹਨ। ਸੂਰਜ ਸਦਾ ਪੱਛਮ ਵਿੱਚ ਡੁੱਬਦਾ ਹੈ, ਇਸ ਲਈ ਪੱਛਮ ਦੇ ਵਿਚਾਰ ਵੀ ਐਸੇ ਹੀ ਹਨ। ਤੁਸੀਂ ਚਾਰ ਦਿਨ ਸੰਗੀਤ ਸੁਣਿਆ ਹੈ, ਪ੍ਰਾਰਥਨਾ ਕਰੋ ਕਿ ਸੰਗੀਤ ਵਾਂਗ ਜ਼ਿੰਦਗੀ ਵਿੱਚ ਵੀ ਕੋਈ ਬੇਸੁਰਾ ਸੁਰ ਨਾ ਲੱਗੇ।"

ਸ੍ਰੀ ਸਤਿਗੁਰੂ ਜੀ ਨੇ ਅਫ਼ਰੀਕਾ ਤੋਂ ਬੰਬਈ ਅਤੇ ਬੰਬਈ ਤੋਂ ਬੰਗਲੌਰ ਜਾਣਾ ਸੀ, ਪਰ 23 ਜੁਲਾਈ ਨੂੰ ਬੰਬਈ ਪਹੁੰਚਣ ਤੋਂ ਪਹਿਲਾਂ ਹੀ, ਸੰਤ ਬਲਵੰਤ ਸਿੰਘ (ਡਾਲਟਨਗੰਜ) ਦੇ ਦਾਮਾਦ, ਸ. ਨਰਿੰਦਰ ਸਿੰਘ ਨੇ ਸਤਿਗੁਰਾਂ ਨੇ ਚਰਨਾਂ ਵਿੱਚ ਅਰਜ਼ ਕੀਤੀ ਹੋਈ ਸੀ ਕਿ ਸੰਤ ਬਲਵੰਤ ਸਿੰਘ ਜੀ ਜੋ ਡਾ. ਗੰਗਾ ਰਾਮ ਹਸਪਤਾਲ ਦਿੱਲੀ ਵਿਖੇ, ਬਹੁਤ ਕਸ਼ਟਦਾਇਕ ਅਵਸਥਾ ਵਿੱਚ ਪਏ ਹਨ, ਉਨ੍ਹਾਂ ਨੂੰ ਜ਼ਰੂਰ ਦਰਸ਼ਨ ਦੇ ਕੇ ਨਿਵਾਜਿਆ ਜਾਵੇ। ਇਸ ਲਈ ਸਤਿਗੁਰੂ ਜੀ ਰਾਤ ਕਿਸੇ ਵੇਲੇ ਦਿੱਲੀ ਪਹੁੰਚ ਕੇ ਸਵੇਰੇ-ਸਵੇਰੇ ਡਾ. ਮੂਸਾ ਨੂੰ ਨਾਲ ਲੈ ਕੇ, ਹਸਪਤਾਲ ਦੇ ਕਮਰਾ ਨੰ.514 ਵਿੱਚ ਦਰਸ਼ਨ ਦੇ ਕੇ, ਦੁਪਹਿਰ ਦੇ ਜਹਾਜ਼ 'ਤੇ ਬੰਗਲੌਰ ਲਈ ਪ੍ਰਸਥਾਨ ਕਰ ਗਏ।

ਸ. ਜੋਧ ਸਿੰਘ ਜੀ ਡਾਲਟਨਗੰਜ ਵਾਲਿਆਂ ਦੇ ਅੱਠ ਸਪੁੱਤਰਾਂ 'ਚੋਂ ਸਭ ਤੋਂ ਵੱਡੇ ਸੰਤ ਬਲਵੰਤ ਸਿੰਘ ਜੀ, 25 ਜੁਲਾਈ ਵੀਰਵਾਰ ਦੇ ਦਿਨ ਸਵੇਰੇ 9:05 'ਤੇ ਹਸਪਤਾਲ ਵਿੱਚ ਚੜ੍ਹਾਈ ਕਰ ਗਏ, ਉਹ 67 ਵਰ੍ਹਿਆਂ ਦੇ ਸਨ। ਉਹਨਾਂ ਨਮਿੱਤ ਸ਼ਰਧਾਂਜਲੀ ਸਮਾਗਮ, ਨਾਮਧਾਰੀ ਗੁਰਦੁਆਰਾ ਡਾਲਟਨਗੰਜ ਵਿਖੇ, 9 ਅਗਸਤ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੋਇਆ। ਪੰਡਿਤ ਹਰਭਜਨ ਸਿੰਘ ਜੀ ਨੇ ਕਥਾ ਅਤੇ ਸੰਤ ਬਲਵੰਤ ਸਿੰਘ ਜੀ ਨੇ ਕੀਰਤਨ ਦੁਆਰਾ, ਸਾਧ ਸੰਗਤ ਨੂੰ ਨਿਹਾਲ ਕੀਤਾ। ਸੰਤ ਬਲਵੰਤ ਸਿੰਘ ਜੀ ਦੇ ਛੋਟੇ ਭਰਾ ਸ. ਇੰਦਰ ਸਿਘ ਨਾਮਧਾਰੀ (ਇਹ, ਰਾਜਨੀਤੀ ਵਿੱਚ ਇੱਕ ਅਹਿਮ ਸਥਾਨ ਰੱਖਦੇ ਹਨ), ਪਾਰਲੀਮੈਂਟ ਮੈਂਬਰ ਸ੍ਰੀ ਕੈਲਾਸ਼ਪਤੀ ਮਿਸ਼ਰਾ, ਐਮ. ਐਲ. ਏ. ਸ੍ਰੀ ਜਮਨਾ ਸਿੰਘ ਜੀ ਨੇ, ਸੰਤ ਜੀ ਨੂੰ ਸ਼ਰਧਾ ਸੁਮਨ ਭੇਂਟ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਜੀ ਦੇ ਉੱਚ ਜੀਵਨ ਨੂੰ ਦਾਦ ਦਿੱਤੀ ਅਤੇ ਸਾਧ ਸੰਗਤ ਨੂੰ, ਸਤਿਗੁਰਾਂ ਦੇ

ਦਰਸਾਏ ਮਾਰਗ 'ਤੇ ਚੱਲਣ ਦਾ ਉਪਦੇਸ਼ ਦਿੱਤਾ।

ਇਨ੍ਹੀ ਹੀ ਦਿਨੀਂ ਸਤਿਗੁਰੂ ਜੀ ਦਾ ਪ੍ਰੋਗਰਾਮ ਕੁੱਝ ਦਿਨ ਮਸੂਰੀ (ਉੱਤਰ ਪ੍ਰਦੇਸ਼) ਰਹਿ ਕੇ ਜਿੱਥੇ ਸਿੱਖਾਂ ਨੂੰ ਦਰਸ਼ਨ ਦੇ, ਕ੍ਰਿਤਾਰਥ ਕਰਨ ਦਾ ਬਣਿਆ, ਉੱਥੇ ਆਪ ਜੀ ਹਿੰਦੁਸਤਾਨ ਦੇ ਪ੍ਰਸਿੱਧ ਸੰਗੀਤਕਾਰਾਂ ਨੂੰ ਵਿਸ਼ੇਸ਼ ਤੌਰ 'ਤੇ ਨਿਵਾਜਣਾ ਚਾਹੁੰਦੇ ਸਨ। ਸਤਿਗੁਰੂ ਜੀ 3 ਸਤੰਬਰ ਨੂੰ ਮਸੂਰੀ ਪਹੁੰਚੇ। ਇਸ ਸੁਹਾਵਣੇ ਸਮੇਂ ਦਾ ਅਨੰਦ ਮਾਨਣ ਵਾਲੇ ਫ਼ਨਕਾਰ ਸਨ- ਸਰਵ ਸ੍ਰੀ ਰਾਜਨ ਸਾਜਨ ਮਿਸ਼ਰਾ, ਪੰ. ਦੁਰਗਾ ਲਾਲ ਕੱਥਕ, ਉਸਤਾਦ ਵਲਾਇਤ ਖਾਂ ਸਾਹਿਬ, ਉਸਤਾਦ ਪੁੱਤਰੀ ਜ਼ਿਲਾ, ਉਸਤਾਦ ਪੁੱਤਰ ਹਦਾਇਤ ਹੁਸੈਨ, ਉਸਤਾਦ ਮਹਿੰਦਰ ਸਿੰਘ ਜੀ, ਉਸਤਾਦ ਹਰਭਜਨ ਸਿੰਘ ਜੀ ਤੋਂ ਇਲਾਵਾ ਨਵੀਂ ਪੀੜ੍ਹੀ ਦੇ ਨਾਮਧਾਰੀ ਕਲਾਕਾਰ ਸਰਵ-ਸ੍ਰੀ ਬਲਜੀਤ ਸਿੰਘ, ਸੁਖਦੇਵ ਸਿੰਘ, ਮੋਹਣ ਸਿੰਘ, ਸੁਖਵਿੰਦਰ ਸਿੰਘ ਪਿੰਕੀ ਆਦਿ। ਰੋਜ਼ਾਨਾ, ਲੰਬੀਆਂ ਸੰਗੀਤ ਬੈਠਕਾਂ ਚਲਦੀਆਂ। ਗਾਇਨ ਵਾਦਨ ਬਾਰੇ ਅਤੇ ਰਾਗਾਂ ਦੇ ਸਰੂਪ, ਉਪਜ ਬਾਰੇ ਵਿਚਾਰਾਂ ਵੀ ਹੁੰਦੀਆਂ। ਜਿੱਥੇ ਪ੍ਰਸਿੱਧ ਸੰਗੀਤਕਾਰ ਆਪਣੀਆਂ ਗੀਤਾਂ ਰੂਪ ਭੇਟਾਵਾਂ ਸਤਿਗੁਰੂ ਜੀ ਦੇ ਸਨਮੁਖ ਰੱਖ ਕੇ ਨਿਹਾਲ-ਨਿਹਾਲ ਹੋ ਰਹੇ ਸਨ, ਉੱਥੇ ਸ੍ਰੀ ਸਤਿਗੁਰੂ ਜੀ ਨੇ ਪੁਰਾਤਨ ਉਸਤਾਦਾਂ ਤੋਂ ਸਿੱਖੀਆਂ ਹੋਈਆਂ ਅਤੇ ਸ੍ਵੈ-ਸਿਰਜਿਤ ਗੀਤਾਂ ਦਾ ਪ੍ਰਸ਼ਾਦ, ਗੁਣੀ-ਜਨਾਂ ਨੂੰ ਖੁੱਲ੍ਹੇ ਦਿਲ ਵਰਤਾਇਆ। ਸੰਗੀਤ ਦਾ ਇਹ ਪ੍ਰੋਗਰਾਮ 3 ਤੋਂ 9 ਸਤੰਬਰ ਤੱਕ ਚੱਲਿਆ।

**ਸ਼ਹੀਦਾਂ ਦਾ ਮੇਲਾ**

ਦੇਸ਼ ਕੌਮ ਅਤੇ ਗਊ-ਗਰੀਬ ਤੋਂ ਆਪਾ ਵਾਰਨ ਵਾਲੇ ਸੰਤ ਲਹਿਣਾ ਸਿੰਘ ਜੀ, ਸੰਤ ਬੀਹਲਾ ਸਿੰਘ ਜੀ, ਸੰਤ ਹਾਕਮ ਸਿੰਘ ਜੀ, ਸੰਤ ਫਤਹਿ ਸਿੰਘ ਜੀ (ਚਾਰੇ ਅੰਮ੍ਰਿਤਸਰ ਸਾਕੇ ਦੇ ਸ਼ਹੀਦ) ਨਮਿੱਤ ਮੇਲਾ ਸ੍ਰੀ ਜੀਵਨ ਨਗਰ ਵਿਖੇ, 15 ਸਤੰਬਰ ਨੂੰ ਹੋਇਆ। ਪਹਿਲਾਂ ਇਹ ਮੇਲਾ ਅੰਮ੍ਰਿਤਸਰ ਵਿਖੇ ਹੀ ਹੋਇਆ ਕਰਦਾ ਸੀ, ਪਰ ਪੰਜਾਬ ਵਿੱਚ ਅਸ਼ਾਂਤੀ ਕਾਰਨ ਇਹ ਮੇਲਾ ਹਰਿਆਣੇ ਵਿੱਚ ਹੋ ਰਿਹਾ ਸੀ। ਇਸ ਮੇਲੇ ਦੀ ਸੇਵਾ, ਗੁਰਦਾਸਪੁਰ ਜ਼ਿਲ੍ਹੇ ਦੀ ਸੰਗਤ ਨੇ ਕਰ ਕੇ, ਸਤਿਗੁਰੂ ਜੀ ਦੀਆਂ ਖੁਸ਼ੀਆਂ ਲਈਆਂ।

**ਅੱਸੂ ਦਾ ਮੇਲਾ**

ਸਤਿਗੁਰੂ ਪ੍ਰਤਾਪ ਸਿੰਘ ਦੁਆਰਾ ਸ਼ੁਰੂ ਕੀਤਾ ਗਿਆ ਜਪ-ਪ੍ਰਯੋਗ ਸਮਾਗਮ ਇਸ ਵਾਰ ਸ੍ਰੀ ਜੀਵਨ ਨਗਰ ਟਿੱਬੇ ਵਾਲੇ ਖੂਹ 'ਤੇ ਹੋਇਆ। 30 ਸਤੰਬਰ ਤੋਂ ਜਪ ਪ੍ਰਯੋਗ ਆਰੰਭ ਸੀ। ਅਕਤੂਬਰ ਦੀ 19 ਤਾਰੀਖ ਤੋਂ ਜੋੜ-ਮੇਲੇ ਦੀ ਸ਼ੁਰੂਆਤ ਹੋਈ। ਇਸ ਦੌਰਾਨ ਹੀ 22 ਅਕਤੂਬਰ ਨੂੰ ਵਿਦਿਅਕ ਜੱਥੇ ਦਾ ਸਾਲਾਨਾ ਸੰਮੇਲਨ ਵੀ ਏਸੇ ਥਾਂ ਹੀ ਸ਼ੁਰੂ ਹੋਇਆ, ਜੋ ਦੋ ਦਿਨ ਤੱਕ ਚਲਦਾ ਰਿਹਾ। ਇਸ ਵਿੱਚ ਸ਼ੁੱਧ ਗੁਰਬਾਣੀ ਮੁਕਾਬਲਾ, ਸੰਗੀਤ ਮੁਕਾਬਲਾ, ਆਰਟ ਮੁਕਾਬਲਾ ਅਤੇ ਵਾਰੇ ਵਾਲੇ ਜੱਥਿਆਂ ਦਾ ਮੁਕਾਬਲਾ ਵੀ ਹੋਇਆ। ਸ੍ਰੀ ਸਤਿਗੁਰੂ ਜੀ ਨੇ ਸਾਧ ਸੰਗਤ ਨੂੰ, ਖ਼ਾਸ ਕਰਕੇ ਨੌਜਵਾਨਾਂ ਨੂੰ, ਈਰਖਾ ਅਤੇ ਕਾਮ-ਕ੍ਰੋਧ ਤੋਂ ਉੱਚੇ- ਉੱਠ ਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਬਖਸ਼ਿਸ਼ਾਂ ਨਾਲ ਜੁੜਨ ਦਾ ਉਪਦੇਸ਼ ਦਿੱਤਾ। 28 ਅਕਤੂਬਰ ਦਿਨ ਸੋਮਵਾਰ ਨੂੰ, ਅੱਸੂ ਦੇ ਮੇਲੇ ਦਾ ਭੋਗ ਪਿਆ। ਛੱਤੀ ਜੋੜਿਆਂ ਦੇ ਗੁਰੂ-ਰੀਤੀ ਅਨੁਸਾਰ, ਬਿਨਾਂ ਕਿਸੇ ਦੁਨਿਆਈ ਅਡੰਬਰ ਦੇ, ਅਨੰਦ ਕਾਰਜ ਹੋਏ। ਆਦਿ ਸ੍ਰੀ ਗ੍ਰੰਥ ਸਾਹਿਬ ਦੇ 220 ਅਤੇ ਸ੍ਰੀ ਦਸਮ ਸ੍ਰੀ ਗ੍ਰੰਥ ਸਾਹਿਬ ਜੀ ਦੇ 2 ਪਾਠਾਂ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜੀ ਨੇ ਜੀਵਨ ਨਗਰ ਵਿਖੇ ਮੇਲਾ ਕਰਨ ਦਾ ਪ੍ਰਯੋਜਨ, ਸਮਾਜ ਵਿੱਚ ਪਸਰ ਰਹੇ ਅਸੁਰੀ ਸੰਪਦਾ ਦੇ ਦੁਰ-ਗੁਣਾਂ ਨੂੰ ਫੇਲ੍ਹ ਕਰਨਾ ਅਤੇ ਸਤ, ਸੰਤੋਖ, ਦਇਆ, ਧਰਮ, ਸੁੱਚ ਸੋਧ ਆਦਿ ਦੈਵੀ ਗੁਣਾਂ ਦਾ ਪ੍ਰਸਾਰ ਵੀ ਦੱਸਿਆ।

# ਅਧਿਆਇ - 17

## 1988

**ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦੀ ਬੁੰਗੇ ਵੱਲ ਧਿਆਨ ਦੇਣ ਦੀ ਲੋੜ**

**(ਸਤਿਜੁਗ ਦਾ 23 ਪੋਹ, 2044, 7 ਜਨਵਰੀ 1988 ਈਸਵੀ ਦਾ ਅੰਕ)**

ਮਲੇਰਕੋਟਲੇ ਦਾ ਸਥਾਨ, ਨਾਮਧਾਰੀ ਇਤਿਹਾਸ ਵਿੱਚ ਉਹ ਕਰਬਲਾ ਦਾ ਸਥਾਨ ਹੈ, ਜਿੱਥੇ 66 ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਅੰਗਰੇਜ਼ ਹਕੂਮਤ ਨੇ ਸ਼ਹੀਦ ਕਰ ਦਿੱਤਾ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿੱਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਸ਼ਹੀਦਾਂ ਦੀ ਯਾਦ ਵਿੱਚ ਮਲੇਰਕੋਟਲੇ ਮੇਲੇ ਕਰਨੇ ਸ਼ੁਰੂ ਕੀਤੇ ਅਤੇ ਉਸ ਸਥਾਨ ਨੂੰ ਨਾਮਧਾਰੀ ਪੰਥ ਲਈ ਪ੍ਰਾਪਤ ਕਰਨ ਲਈ ਯਤਨ ਸ਼ੁਰੂ ਕੀਤੇ। 1959 ਈਸਵੀ ਵਿੱਚ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ, ਫਿਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਯਤਨ ਜਾਰੀ ਰੱਖੇ।

ਅਖੀਰ ਮਿਹਨਤ ਰੰਗ ਲਿਆਈ, ਭਾਰਤ ਦੇ ਡੀਫੈਂਸ ਮੰਤਰੀ ਸਵਰਗਵਾਸੀ ਸ੍ਰੀ ਜਗਜੀਵਨ ਰਾਮ ਨੇ ਇਹ ਸਾਰੀ ਰਕੜ ਵਾਲੀ ਜਗ੍ਹਾ (ਛੇ ਏਕੜ) ਨਾਮਧਾਰੀ ਪੰਥ ਨੂੰ ਦੇ ਦਿੱਤੀ। ਫਿਰ ਭਾਰਤ ਦੀ ਕਾਂਗਰਸ ਸਰਕਾਰ ਨੇ ਕੌਮੀ ਸ਼ਹੀਦਾਂ ਦੀਆਂ ਯਾਦਾਂ ਵਿੱਚ ਯਾਦਗਾਰਾਂ ਬਣਾਉਣੀਆਂ ਸ਼ੁਰੂ ਕੀਤੀਆਂ ਤਾਂ ਮਲੇਰਕੋਟਲੇ ਵਿੱਚ ਵੀ ਸ਼ਹੀਦਾਂ ਦੀ ਢੁੱਕਵੀਂ ਯਾਦਗਾਰ ਬਣਾਉਣ ਲਈ ਸੋਚ-ਸੋਚੀ ਗਈ ਅਤੇ ਇਸ ਲਈ ਇੱਕ ਟ੍ਰਸਟ ਬਣਾਉਣ ਦੀ ਯੋਜਨਾ ਉਲੀਕੀ ਗਈ। ਯਾਦਗਾਰ ਬਣਾਉਣ ਲਈ 25 ਲੱਖ ਰੁਪਏ ਦਾ ਐਸਟੀਮੇਟ ਲਗਾਇਆ ਗਿਆ, ਪਰੰਤੂ ਸਰਕਾਰ ਨੇ ਇੱਕ ਸ਼ਰਤ ਰੱਖ ਦਿੱਤੀ ਕਿ ਉਸ ਯਾਦਗਾਰ ਵਿੱਚ ਰਾਜਨੀਤਿਕ ਸਮਾਗਮ ਹੋਇਆ ਕਰਨਗੇ ਅਤੇ ਇਹ ਯਾਦਗਾਰ ਕੌਮੀ ਤੇ ਸਰਕਾਰੀ ਮਾਨਤਾ ਵਾਲੀ ਹੋਵੇਗੀ, ਜੇਕਰ ਨਾਮਧਾਰੀਆਂ ਨੇ ਉੱਥੇ ਕੋਈ ਸਮਾਗਮ ਕਰਨਾ ਹੋਵੇ ਤਾਂ ਸਰਕਾਰ ਤੋਂ ਪਹਿਲਾਂ ਆਗਿਆ ਲੈਣੀ ਹੋਵੇਗੀ। ਇਹ ਸ਼ਰਤ

ਨਾਮਧਾਰੀ ਦਰਬਾਰ ਨੂੰ ਮਨਜ਼ੂਰ ਨਹੀਂ ਸੀ, ਇਸ ਲਈ ਉਹ ਯਤਨ ਨਾਕਾਮਯਾਬ ਹੋਇਆ।

ਹਰ ਸਾਲ, ਸੂਬਾ ਅਵਤਾਰ ਸਿੰਘ ਦੀ ਅਗਵਾਈ ਹੇਠ ਤੰਬੂ ਕਨਾਤਾਂ ਲਗਾ ਕੇ ਉੱਥੇ ਸ਼ਹੀਦੀ ਮੇਲਾ ਕੀਤਾ ਜਾਂਦਾ ਹੈ, ਹਜ਼ਾਰਾਂ ਰੁਪਏ ਖ਼ਰਚ ਕੀਤੇ ਜਾਂਦੇ ਹਨ। ਪ੍ਰੰਤੂ ਠੰਢ ਅਤੇ ਕਈ ਵਾਰ ਬਾਰਿਸ਼ ਆ ਜਾਣ ਕਾਰਨ ਸੰਗਤਾਂ ਨੂੰ ਤਕਲੀਫ਼ ਹੁੰਦੀ ਹੈ। ਬੀਤੇ ਸਾਲ 5-6 ਮਾਘ ਨੂੰ ਇਹ ਮੇਲਾ ਮਨਾਇਆ ਗਿਆ ਤਾਂ ਬਾਰਿਸ਼ ਆ ਜਾਣ ਕਾਰਨ ਅਤੇ ਅਤਿਅੰਤ ਠੰਢ ਕਾਰਨ ਸਾਰਾ ਪ੍ਰੋਗਰਾਮ ਅਸਤ-ਵਿਅਸਤ ਹੋ ਗਿਆ। ਉਚੇਚੀ ਲੋੜ ਨੂੰ ਮੁੱਖ ਰੱਖ ਕੇ ਸੰਤ ਅਵਤਾਰ ਸਿੰਘ ਨੇ ਕੁੱਝ ਮਾਇਆ ਦਿੱਤੀ ਤੇ ਸੰਗਤ ਨੇ ਵੀ ਉਤਸ਼ਾਹ ਵਿਖਾਇਆ ਤਾਂ ਲੰਗਰ ਵਾਲੀ ਜਗ੍ਹਾ ਤਿਆਰ ਕਰਨ ਲਈ ਸੋਚਾਂ ਸੋਚੀਆਂ ਗਈਆਂ। ਕਿੰਨਾ ਚੰਗਾ ਹੋਵੇ, ਸਤਿਗੁਰੂ ਜੀ ਕਿਰਪਾ ਕਰਨ ਇੱਕ ਟੀਨਾਂ ਦਾ ਸ਼ੈੱਡ ਕੈਂਚੀਆਂ ਪਾ ਕੇ ਸੰਗਤ ਦੇ ਨਾਮ ਸਿਮਰਨ ਅਤੇ ਫਿਰ ਆਰਾਮ ਕਰਨ ਲਈ ਉਸਾਰਿਆ ਜਾਵੇ। ਸੰਗਤ ਇਸ ਕਾਰਜ ਵਿੱਚ ਪ੍ਰਮੁੱਖ ਯੋਗਦਾਨ ਪਾਵੇ। ਆਸ ਹੈ ਕਿ ਇਹ ਕਾਰਜ ਛੇਤੀ ਹੋ ਜਾਵੇਗਾ, ਠੰਢ ਅਤੇ ਬਾਰਿਸ਼ ਵਿੱਚ ਵੀ ਸੰਗਤ ਸੁੱਖ ਮਾਣੇਗੀ।

**ਸਾਲ 1988**

**ਸ੍ਰੀ ਭੈਣੀ ਸਾਹਿਬ ਵਿਖੇ ਬਸੰਤ ਪੰਚਮੀ ਦਾ ਪੁਰਬ**

(ਸਤਿਜੁਗ 18 ਫਰਵਰੀ, 1988) ਬਸੰਤ ਪੰਚਮੀ ਦਾ ਪੁਰਬ 10-11 ਮਾਘ 2044 ਨੂੰ ਬੜੇ, ਉਤਸ਼ਾਹ ਪੂਰਵਕ ਹਰ ਸਾਲ ਵਾਂਗ ਮਨਾਇਆ ਗਿਆ।9 ਮਾਘ ਸ਼ਾਮ ਨੂੰ ਜਥੇਦਾਰ ਗਿਆਨ ਸਿੰਘ ਜੀ ਨੇ ਦੀਵਾਨ ਲਗਾਇਆ। ਅੰਮ੍ਰਿਤ ਵੇਲੇ ਹਜ਼ੂਰੀ ਰਾਗੀਆਂ ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਜਾਨ ਸਿੰਘ ਉਸਤਾਦ ਮਹਿੰਦਰ ਸਿੰਘ, ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਸ਼ੇਰ ਸਿੰਘ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ।

ਉਪਰੰਤ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਗਰਾਊਂਡ ਵਿੱਚ ਜਥੇਦਾਰ ਇੰਦਰ ਸਿੰਘ ਗਿੱਲਾਂ ਵਾਲਿਆਂ ਨੇ ਦੀਵਾਨ ਆਰੰਭ ਕੀਤਾ। ਫਿਰ ਜਥੇਦਾਰ ਗੁਰਦੀਪ ਸਿੰਘ ਸ੍ਰੀ ਭੈਣੀ ਸਾਹਿਬ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਦੀਵਾਨ ਲਗਾ ਕੇ ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਗਾਇਨ ਕੀਤਾ। ਸ਼ਾਮ ਦੇ

ਪ੍ਰੋਗਰਾਮ ਵਿੱਚ 6 ਵਜੇ ਤੋਂ ਸਵੇਰ ਦੇ ਤਿੰਨ ਵਜੇ ਤੱਕ ਜ. ਹਜ਼ਾਰਾ ਸਿੰਘ ਲਖਨਊ, ਜ. ਮੇਵਾ ਸਿੰਘ ਮੰਡੀ, ਜ. ਸੇਵਾ ਸਿੰਘ, ਜ. ਸੇਵਾ ਸਿੰਘ ਜਮੁਨਾ ਨਗਰ, ਸੰਤਾ ਸਿੰਘ ਪੰਡੋਰੀ, ਬਾਬਾ ਛਿੰਦਾ ਜੀ ਮੁਹਾਵਾ, ਜ. ਜੋਧ ਸਿੰਘ ਵਜੀਦ ਕੇ, ਜ. ਨਿਰੰਜਨ ਸਿੰਘ ਕਪੂਰਾ ਨੇ ਦੀਵਾਨ ਲਗਾਏ। 11 ਮਾਘ ਨੂੰ ਅੰਮ੍ਰਿਤ ਵੇਲੇ ਵਾਰੇ ਦਾ ਕੀਰਤਨ ਮੰਡੀ ਦੇ ਜਥੇ ਨੇ ਸੰਤ ਸਾਧਾ ਸਿੰਘ ਦੀ ਜਥੇਦਾਰੀ ਹੇਠ ਕੀਤਾ। ਉਪਰੰਤ 12 ਅਨੰਦ ਕਾਰਜ ਕਰਕੇ 55 ਪਾਠਾਂ ਦੇ ਭੋਗ ਪਾਏ ਗਏ। ਸੰਤ ਮਹਿੰਦਰ ਸਿੰਘ ਪੂਰਬਾ ਨੇ ਮੇਲੇ ਦੀ ਸਮਾਪਤੀ ਦੀ ਅਰਦਾਸ ਕੀਤੀ।

**1988 ਦਾ ਭੈਣੀ ਸਾਹਿਬ ਦਾ ਹੋਲੇ ਦਾ ਪੁਰਬ**

ਵਿਸ਼ਵ ਅਮਨ ਤੇ ਸਰਬੱਤ ਦੇ ਭਲੇ ਦੇ ਪ੍ਰਤੀਕ ਹੋਲੇ-ਮਹੱਲੇ ਦਾ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ 22 ਫੱਗਣ, 2044 ਤੋਂ 25 ਫੱਗਣ (5 ਮਾਰਚ 1988 ਤੋਂ 8 ਮਾਰਚ 1988) ਤੱਕ ਬੜੀ ਸਜ-ਧਜ ਨਾਲ ਮਨਾਇਆ ਗਿਆ। 22 ਫੱਗਣ ਨੂੰ ਨਾਮਧਾਰੀ ਹੋਲੇ ਦਾ ਆਰੰਭਕ ਦਿਨ ਸੀ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਦਾ ਪੌਣੇ ਸੱਤ ਵਜੇ ਬਸੰਤ ਦੀ ਵਾਰ ਦਾ ਗਾਇਨ ਕਰਕੇ ਭੋਗ ਪਾਇਆ ਗਿਆ। ਦੁਪਹਿਰ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਸੰਗਤ ਨੂੰ ਸ੍ਰਵਣ ਕਰਾਇਆ ਅਤੇ ਇੱਕ ਘੰਟਾ ਨਾਮ ਸਿਮਰਨ ਹੋਇਆ। ਉਪਰੰਤ ਸ੍ਰੀ ਬਚਨ ਸਿੰਘ ਰਾਗੀ ਦੀਆਂ ਬਾਦੀ ਨੇ ਇੱਕ ਸ਼ਬਦ ਦਾ ਕੀਰਤਨ, ਫਿਰ ਰਾਗੀ ਹਰਬੰਸ ਸਿੰਘ ਘੁੱਲਾ, ਸੰਤ ਦਰਸ਼ਨ ਸਿੰਘ, ਸ਼ੇਰ ਸਿੰਘ, ਕੰਵਲਜੀਤ ਸਿੰਘ (ਇੰਗਲੈਂਡ ਨਿਵਾਸੀ ਤਬਲਾ-ਵਾਦਕ) ਰਾਗੀਆਂ ਨੇ ਮਹਾਰਾਜ ਬੀਰ ਸਿੰਘ ਜੀ ਦੇ ਸਹਿਯੋਗ ਨਾਲ ਕੀਰਤਨ ਕੀਤਾ। ਰਾਤ ਨੂੰ ਫਿਰ ਸੱਤ ਵਜੇ ਤੋਂ ਲੈ ਕੇ 11 ਵਜੇ ਤੱਕ ਜਥੇਦਾਰਾਂ ਨੇ ਹਰੀ ਮੰਦਰ ਵਿੱਚ ਹੋਲੇ ਦੇ ਦੀਵਾਨ ਲਗਾਏ।

23 ਫੱਗਣ ਨੂੰ ਆਸਾ ਦੀ ਵਾਰ ਦਾ ਆਰੰਭ 4 ਵਜੇ ਹੋਇਆ, ਹਜ਼ੂਰੀ ਰਾਗੀਆਂ ਦੇ ਨਾਲ ਸ੍ਰੀ ਮਹਾਰਾਜ ਜੀ ਅਤੇ ਸ੍ਰੀ ਸਤਿਗੁਰੂ ਜੀ ਨੇ ਸਾਥ ਦਿੱਤਾ। ਕੀਰਤਨ ਉਪਰੰਤ ਪ੍ਰੀਤਮ ਸਿੰਘ ਕਵੀ ਜੀ ਨੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ ਹੋਣ ਕਾਰਨ, ਉਹਨਾਂ ਦੇ ਬਚਪਨ ਦੀਆਂ ਸਾਖੀਆਂ ਸੁਣਾਈਆਂ। ਉਪਰੰਤ ਸੰਗਤ ਦੇ ਸਾਹਮਣੇ, ਸ੍ਰੀ ਸਤਿਗੁਰੂ ਜੀ ਦੇ ਬਚਪਨ ਦੇ ਸਾਥੀ ਕੁੰਦਨ ਸਿੰਘ

ਨਕਈ ਸਟੇਜ 'ਤੇ ਆਏ, ਜਿਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰਦਿਆਂ ਸਿਹਤ ਬਾਬਤ ਕੁੱਝ ਸੁਝਾਓ ਦਿੱਤੇ।

ਅਖੀਰ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਧ ਸੰਗਤ ਨੂੰ ਨਾਮ ਸਿਮਰਨ ਤੇ ਨੌਜਵਾਨਾਂ ਨੂੰ ਸ੍ਰੀ ਭੈਣੀ ਸਾਹਿਬ ਚੱਲ ਰਹੇ ਜਪ ਪ੍ਰਯੋਗ (ਜਿਸਦੇ ਹੁਣ ਕੇਵਲ 9 ਮਹੀਨੇ ਰਹਿ ਗਏ ਹਨ) ਵਿੱਚ ਹਿੱਸਾ ਲੈਣ ਲਈ ਵੱਧ ਤੋਂ ਵੱਧ ਸੰਖਿਆ ਵਿੱਚ ਮਹੰਤ ਆਤਮਾ ਸਿੰਘ ਸਨਖੱਤਰਾ ਜੀ ਕੋਲ ਆਪਣੇ ਨਾਮ ਲਿਖਾਉਣ ਲਈ ਕਿਹਾ।

ਅੱਜ ਸਤਿਗੁਰੂ ਜੀ ਨੇ ਸਾਰੇ ਜਥੇਦਾਰਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੀਤੇ ਉਪਕਾਰਾਂ ਬਾਰੇ ਦੀਵਾਨ ਲਗਾਉਣ ਲਈ ਕਿਹਾ। 10 ਵਜੇ ਤੋਂ ਪੌਣੇ ਦੋ ਵਜੇ ਤੱਕ ਪੰਡਿਤ ਗੋਪਾਲ ਸਿੰਘ ਜੀ ਅਤੇ ਹੋਰ ਜਥੇਦਾਰਾਂ ਨੇ ਦੀਵਾਨ ਲਗਾਏ। ਫਿਰ ਦੁਪਹਿਰ ਦੇ ਨਿਤਨੇਮ ਦੀ ਅਰਦਾਸ ਹੋਈ। ਉਪਰੰਤ ਸ੍ਰੀ ਮਹਾਰਾਜ ਜੀ ਨੇ ਕੀਰਤਨ ਆਰੰਭ ਕੀਤਾ ਅਤੇ ਨਾਲ ਹੋਰ ਰਾਗੀਆਂ ਨੇ ਸਾਥ ਦਿੱਤਾ। ਰਾਤ ਨੂੰ 7 ਵਜੇ ਤੋਂ ਲੈ ਕੇ 3 ਵਜੇ ਤੱਕ ਸਵੇਰ ਤੱਕ ਜਥੇਦਾਰਾਂ ਨੇ ਦੀਵਾਨ ਲਗਾਏ। ਅੱਜ ਤੱਕ ਸੰਗਤ ਦੀ ਹਾਜ਼ਰੀ 10 ਤੋਂ 15 ਹਜ਼ਾਰ ਤੱਕ ਹੋ ਗਈ ਸੀ।

24 ਫੱਗਣ ਨੂੰ ਅੰਮ੍ਰਿਤ ਵੇਲੇ ਵਾਰੇ ਦੇ ਰੂਪ ਵਿੱਚ ਕੀਰਤਨ ਹੋਇਆ ਜਿਸ ਵਿੱਚ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਨੇ ਪੂਰਨ ਸਾਥ ਦਿੱਤਾ। ਇਸ ਵਾਰੇ ਦੇ ਕੀਰਤਨ ਵਿਚ ਮਾਸਟਰ ਦਰਸ਼ਨ ਸਿੰਘ, ਗੁਰਮੁਖ ਸਿੰਘ, ਬਲੀ ਸਿੰਘ, ਮਿਸਤਰੀ ਗੁਰਬਖਸ਼ ਸਿੰਘ, ਬਲਵੰਤ ਸਿੰਘ ਸੰਤ ਨਗਰ ਵਾਲੇ ਜਥੇ ਨਾਲ ਦੁਆਬੇ ਤੇ ਮੰਡੀ ਦੇ ਜਥੇ ਵੀ ਸ਼ਾਮਲ ਸਨ। ਫਿਰ 9 ਵਜੇ ਤੋਂ ਲੈ ਕੇ ਪੌਣੇ ਦੋ ਵਜੇ ਤੱਕ ਜਥੇਦਾਰਾਂ ਨੇ ਦੀਵਾਨ ਲਗਾਏ। ਉਪਰੰਤ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਨੇ ਕਵਿਤਾ, ਗੀਤ ਅਤੇ ਸ਼ਬਦ ਸੁਣਾਏ। ਫਿਰ ਸਤਿਗੁਰੂ ਜੀ ਨੇ ਬੱਚਿਆਂ ਨੂੰ ਆਸ਼ੀਰਵਾਦ ਦਿੱਤਾ ਅਤੇ ਸਦ-ਉਪਦੇਸ਼ ਦਿੱਤਾ।

25 ਫੱਗਣ ਦਾ ਦਿਨ ਸਮਾਪਤੀ ਦਾ ਦਿਨ ਸੀ, ਇਸ ਲਈ ਸਾਢੇ ਤਿੰਨ ਵਜੇ ਹੀ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ਸੰਤ ਦਿਆਲ ਸਿੰਘ ਜੀ ਆਪਣੇ ਸਾਥੀਆਂ ਨਾਲ ਅਨੰਦ ਕਾਰਜਾਂ ਦੇ ਪ੍ਰਬੰਧ ਨੂੰ ਬੜੀ ਪ੍ਰਬੀਨਤਾ ਨਾਲ ਨਿਪਟਾ ਰਹੇ ਸਨ। ਇਸ ਵਾਰ ਅਕੈਡਮੀ ਦੇ ਬੱਚੇ ਜਿਹਨਾਂ ਦੀ ਉਮਰ 7 ਤੋਂ 9 ਸਾਲ

ਤੱਕ ਹੈ ਨੇ ਬੜੀ ਸੁੰਦਰ ਲੈਅ ਵਿੱਚ ਲਾਵਾਂ ਦਾ ਪਾਠ ਕੀਤਾ ਅਤੇ 254 ਪਾਠਾਂ ਦੇ ਭਗ ਪਾਏ ਗਏ। ਇਸਦੇ ਨਾਲ ਬੱਚਿਆਂ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 4 ਪਾਠਾਂ ਦੇ ਭੋਗ ਵੀ ਬੱਚਿਆਂ ਨੇ ਪਾਏ। ਇਸ ਸਮਾਗਮ 'ਤੇ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੀ ਪੁਸਤਕ 'ਬੀਤੇ ਦੀਆਂ ਪੈੜਾਂ' ਦਾ ਨੌਵਾਂ ਭਾਗ ਰੀਲੀਜ਼ ਕੀਤਾ ਗਿਆ।

### ਨਾਮਧਾਰੀ ਦਰਬਾਰ ਦਾ ਵਿਸ਼ੇਸ਼ ਮਤਾ

24 ਚੇਤਰ (7-3-1988) ਨੂੰ ਨਾਮਧਾਰੀ ਹੋਲਾ ਸਮਾਗਮ ਸਮੇਂ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਦੀ ਪ੍ਰਧਾਨਗੀ ਹੇਠ ਸ. ਹਿ. ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ ਹੋਈ ਅਤੇ ਸਰਬ ਸੰਮਤੀ ਨਾਲ ਹੇਠ ਲਿਖਿਆ ਮਤਾ ਪਾਸ ਕੀਤਾ ਗਿਆ-

ਇਸ ਵਕਤ ਸਾਰੇ ਭਾਰਤ ਵਿੱਚ ਤੇ ਵਿਸ਼ੇਸ਼ ਕਰਕੇ ਤ੍ਰਿਪੁਰਾ, ਪੱਛਮੀ ਬੰਗਾਲ ਤੇ ਪੰਜਾਬ ਆਦਿ ਪ੍ਰਾਂਤਾਂ ਵਿੱਚ ਹੋ ਰਹੀਆਂ ਅਣਗਿਣਤ ਹਿਸਕ ਵਾਰਦਾਤਾਂ ਕਾਰਨ ਦੇਸ਼ ਵਿੱਚ ਅਮਨ, ਏਕਤਾ ਅਤੇ ਅਖੰਡਤਾ ਨੂੰ ਹਾਨੀ ਪਹੁੰਚ ਰਹੀ ਹੈ ਅਤੇ ਹੋਰ ਹਾਨੀ ਹੋਣ ਦਾ ਡਰ ਹੈ।

ਸਰਬ ਹਿੰਦ ਨਾਮਧਾਰੀ ਦਰਬਾਰ ਇਸ ਭਿਆਨਕ ਸਥਿਤੀ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਭਾਰਤ ਸਰਕਾਰ ਦਾ ਧਿਆਨ ਵੀ ਇਸ ਪਾਸੇ ਦਿਵਾਉਂਦਾ ਹੈ। ਇਨ੍ਹਾਂ ਹਿਸਕ ਘਟਨਾਵਾਂ ਦਾ ਕਿਸੇ ਤਰ੍ਹਾਂ ਵੀ ਸ਼ਿਕਾਰ ਹੋਏ ਹਨ ਨਾਮਧਾਰੀ ਦਰਬਾਰ ਉਨ੍ਹਾਂ ਸਭ ਦੁਖੀ ਪਰਿਵਾਰਾਂ ਨਾਲ ਵੀ ਹਮਦਰਦੀ ਸਾਂਝੀ ਕਰਦਾ ਹੈ।

ਆਤਮਾ ਸਿੰਘ ਸਨਖਤ੍ਰਵੀ
ਸੈਕਟਰੀ ਨਾਮਧਾਰੀ ਦਰਬਾਰ

### ਚੰਡੀਗੜ੍ਹ ਵਿਖੇ ਇਤਿਹਾਸਕ ਸਮਾਰੋਹ

(ਸਤਿਜੁਗ ਦਾ 21 ਜੁਲਾਈ, 1988 ਈਸਵੀ ਦਾ ਅੰਕ) ਗਿਆਨੀ ਗਿਆਨ ਸਿੰਘ ਜੀ ਸਿੱਖ ਪੰਥ ਦੇ ਉੱਘੇ ਇਤਿਹਾਸਕਾਰ ਤੇ ਸਾਹਿਤਕਾਰ ਹੋਏ ਹਨ, ਜਿਹਨਾਂ 'ਤੇ ਜਿੰਨਾ ਵੀ ਮਾਣ ਕਰੀਏ ਉਹ ਥੋੜ੍ਹਾ ਹੈ। ਉਹਨਾਂ ਨੇ ਸਾਰੀ ਉਮਰ ਸਿੱਖ

ਇਤਿਹਾਸ ਦੀ ਖੋਜ-ਭਾਲ ਵਿੱਚ ਗੁਜ਼ਾਰ ਦਿੱਤੀ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਅਤੇ ਤਵਾਰੀਖ ਗੁਰੂ ਖ਼ਾਲਸਾ ਆਦਿਕ ਕਈ ਭਾਗਾਂ ਵਿੱਚ ਗ੍ਰੰਥ ਰਚੇ ਅਤੇ ਹੋਰ ਵੀ ਗ੍ਰੰਥਾਂ ਦੀ ਰਚਨਾ ਕੀਤੀ ਸੀ। ਗਿਆਨੀ ਜੀ ਨੇ ਆਪਣੇ ਪੁਸਤਕ ਲਿਖੇ ਤਾਂ ਸਨ, ਪ੍ਰੰਤੂ ਸਾਰੇ ਪ੍ਰਕਾਸ਼ਿਤ ਨਹੀਂ ਕਰਵਾ ਸਕੇ। ਖ਼ਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ ਨੇ ਉਹਨਾਂ ਨੂੰ ਕਈ ਸਬਜ਼ਬਾਗ ਦਿਖਾਏ ਕਿ ਤੁਹਾਨੂੰ ਪੈਨਸ਼ਨ ਦਿੱਤੀ ਜਾਵੇਗੀ, ਤੁਹਾਡੀਆਂ ਸਾਰੀਆਂ ਪੁਸਤਕਾਂ ਖ਼ਾਲਸਾ ਟ੍ਰੈਕਟ ਸੁਸਾਇਟੀ ਛਾਪੇਗੀ, ਉਹ ਸਾਰੇ ਗ੍ਰੰਥ ਛਾਪਣ ਦਾ ਗਿਆਨੀ ਜੀ ਤੋਂ ਅਧਿਕਾਰ ਪ੍ਰਾਪਤ ਕਰ ਲਿਆ। ਕਈ ਸਾਲ ਬੀਤਣ ਬਾਅਦ ਵੀ ਉਹ ਪੁਸਤਕਾਂ ਸੁਸਾਇਟੀ ਨੇ ਨਹੀਂ ਛਾਪੀਆਂ ਅਤੇ ਗਿਆਨੀ ਜੀ ਦੀ ਸਾਰੀ ਉਮਰ ਦੀ ਕੀਤੀ ਘਾਲ-ਕਮਾਈ ਨੂੰ ਬਰਬਾਦ ਕਰ ਦਿੱਤਾ।

ਪੰਥ ਪ੍ਰਕਾਸ਼ ਅਤੇ ਤਵਾਰੀਖ ਗੁਰੂ ਖ਼ਾਲਸਾ ਦਾ ਕੁੱਝ ਹਿੱਸਾ ਛਾਪਿਆ ਤਾਂ ਉਸ ਵਿੱਚ ਮਨਮਰਜ਼ੀ ਦੇ ਸੰਮਤ ਖ਼ਾਲਸਾ ਟ੍ਰੈਕਟ ਸੁਸਾਇਟੀ ਨੇ ਛਪਵਾ ਦਿੱਤੇ। ਇੱਥੇ ਹੀ ਬਸ ਨਹੀਂ, ਉਹਨਾਂ ਨੇ ਕਈ ਸਫ਼ੇ ਵਿੱਚੋਂ ਕੱਟ ਦਿੱਤੇ ਅਤੇ ਕੁੱਝ ਨਾਮ-ਥਾਂਵ ਵੀ ਬਦਲ ਦਿੱਤੇ। ਗਿਆਨੀ ਜੀ ਦੁਆਰਾ ਲਿਖੇ 'ਪੰਥ ਪ੍ਰਕਾਸ਼' ਦੇ ਦੂਜੇ ਐਡੀਸ਼ਨ ਵਿੱਚ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ 28 ਕਬਿਤਾਂ ਦੀ ਗਿਣਤੀ ਪ੍ਰਕਾਸ਼ਿਤ ਹੋਈ ਸੀ। ਬਾਅਦ ਦੇ ਐਡੀਸ਼ਨਾਂ ਵਿੱਚ ਉਹਨਾਂ ਕਬਿਤਾਂ ਨਾਲ ਗਿਆਨੀ ਗਿਆਨ ਸਿੰਘ ਦੀ ਵਿਚਾਰਧਾਰਾ ਨਾਲ ਛੇੜਛਾੜ ਕੀਤੀ ਗਈ ਅਤੇ ਇਤਿਹਾਸ ਨੂੰ ਵਿਗਾੜ ਕੇ ਸਿਰਫ਼ ਦਸ ਕਬਿਤ ਹੀ ਅਗਲੇ ਐਡੀਸ਼ਨਾਂ ਵਿੱਚ ਛਪਦੇ ਰਹੇ ਹਨ।

6 ਹਾੜ (19 ਜੂਨ, 1988 ਈਸਵੀ) ਨੂੰ ਚੰਡੀਗੜ੍ਹ ਦੇ ਸੈਕਟਰ 30 ਬੀ ਨਾਮਧਾਰੀ ਧਰਮਸ਼ਾਲਾ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਇਤਿਹਾਸਕ ਸਮਾਰੋਹ ਹੋਇਆ, ਜਿਸ ਵਿੱਚ ਉਹਨਾਂ 28 ਕਬਿਤਾਂ ਨੂੰ ਡਾਕਟਰ ਹਰਭਜਨ ਸਿੰਘ ਜੀ ਤੋਂ ਅੰਗਰੇਜ਼ੀ ਵਿੱਚ ਅਨੁਵਾਦ ਕਰਵਾ ਕੇ ਫਿਰ ਅੰਗਰੇਜ਼ੀ ਤੇ ਪੰਜਾਬੀ ਵਿੱਚ ਪੁਸਤਕ ਮਹਾਰਾਜ ਬੀਰ ਸਿੰਘ ਜੀ ਦੇ ਪੁਰਸ਼ਾਰਥ ਨਾਲ ਛਾਪ ਕੇ ਉਸ ਦਿਹਾੜੇ 'ਤੇ ਰਿਲੀਜ਼ ਕੀਤੀ ਗਈ। ਇਹ ਪੁਸਤਕ ਪ੍ਰਕਾਸ਼ਿਤ ਕਰਕੇ ਉਹਨਾਂ 28 ਕਬਿਤਾਂ ਨੂੰ ਸਾਂਭ ਲਿਆ ਗਿਆ।

ਉਸ ਸਮਾਗਮ ਵਿੱਚ ਮਹਾਰਾਜ ਬੀਰ ਸਿੰਘ ਜੀ ਤੋਂ ਬਿਨਾਂ ਡਾ. ਹਰਭਜਨ ਸਿੰਘ, ਐਚ. ਐਸ. ਹੰਸਪਾਲ, ਪੰਡਿਤ ਗੋਪਾਲ ਸਿੰਘ ਜੀ, ਪੰਥ ਰਤਨ ਮਾਸਟਰ ਨਿਹਾਲ ਸਿੰਘ, ਜਸਵਿੰਦਰ ਸਿੰਘ ਹਿਸੋਟਰੀਅਨ, ਨਾਹਰ ਸਿੰਘ ਐਮ. ਏ., ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਪ੍ਰਿੰਸੀਪਲ ਬੀਬੀ ਬੇਅੰਤ ਕੌਰ, ਸ. ਸੰਤ ਸਿੰਘ, ਸਰਬ ਸ਼ਕਤੀਮਾਨ ਸਿੰਘ ਐਡੀਟਰ ਵਰਤਮਾਨ ਹਿੰਦੁਸਤਾਨ, ਸੰਤ ਜਗਦੀਸ਼ ਸਿੰਘ ਸੰਪਾਦਕ 'ਵਰਿਆਮ', ਸੰਤ ਦਲੀਪ ਸਿੰਘ ਐਡੀਟਰ 'ਨਿਰੀਖਿਅਕ', ਸੰਤ ਨਰਿੰਦਰ ਸਿੰਘ ਐਡੀਟਰ 'ਯੁਗ ਮਰਯਾਦਾ', ਸੰਤ ਸਵਰਨ ਸਿੰਘ ਸਨੇਹੀ ਆਦਿਕ ਸਾਹਿਤਕਾਰ ਹਾਜ਼ਰ ਸਨ। ਉਹਨਾਂ ਤੋਂ ਬਿਨਾਂ ਬੇਸ਼ੁਮਾਰ ਸੰਗਤ ਸਤਿਗੁਰਾਂ ਦੇ ਦਰਸ਼ਨਾਂ ਹਿੱਤ ਪਹੁੰਚੀ। ਉਸ ਇਤਿਹਾਸਕ ਸਮਾਰੋਹ ਦਾ ਸਾਰਾ ਪ੍ਰਬੰਧ ਸੰਤ ਮੰਗਲ ਸਿੰਘ ਜੀ ਦੀ ਸਰਪ੍ਰਸਤੀ ਹੇਠ ਹੋਇਆ।

**ਕੂਕਾ ਯਾਦਗਾਰੀ ਕਮੇਟੀ ਦਾ ਪੁਨਰਗਠਨ**

**(ਸਤਿਜੁਗ ਦਾ 27 ਸਾਵਣ ਸੰਮਤ 2045, 11 ਅਗਸਤ 1988 ਈਸਵੀ ਦਾ ਅੰਕ)**

ਰੋਜ਼ਾਨਾ ਜਗ ਬਾਣੀ 2 ਅਗਸਤ, 1988 ਵਿੱਚ ਪ੍ਰਕਾਸ਼ਿਤ ਹੋਈ ਖ਼ਬਰ ਅਨੁਸਾਰ–

"ਬੀਤੇ ਦਿਨੀਂ ਪੰਜਾਬ ਸਰਕਾਰ ਨੇ ਕੂਕਾ ਸ਼ਹੀਦਾਂ ਦੀ ਯਾਦਗਾਰ ਕਮੇਟੀ ਦਾ ਮੁੜ ਤੋਂ ਪੁਨਰਗਠਨ ਕੀਤਾ ਹੈ, ਜਿਸਦਾ ਚੇਅਰਮੈਨ ਮੁੱਖ ਸਕੱਤਰ ਸੀ. ਆਰ. ਪੀ. ਜੀ. ਓਝਾ ਨੂੰ ਨਿਯੁਕਤ ਕੀਤਾ ਗਿਆ ਹੈ। ਇਸ ਕਮੇਟੀ ਵਿੱਚ ਇਦਰਾ ਕਾਂਗਰਸ ਵੱਲੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਲੁਧਿਆਣਾ ਨੂੰ ਨਾਮਧਾਰੀ ਕਮੇਟੀ ਦੇ ਮੈਂਬਰ ਨਾਮਜ਼ਦ ਕੀਤਾ ਗਿਆ। ਇਹਨਾਂ ਤੋਂ ਇਲਾਵਾ 6 ਸਰਕਾਰੀ ਅਫ਼ਸਰ ਵੀ ਇਸ ਕਮੇਟੀ ਦੇ ਮੈਂਬਰ ਬਣਾਏ ਗਏ ਹਨ। ਲੋਕ ਸੰਪਰਕ ਵਿਭਾਗ ਦੇ ਡਾਇਰੈਕਟਰ ਇਸ ਕਮੇਟੀ ਦੇ ਸਕੱਤਰ ਹੋਣਗੇ।"

**ਸਤਿਗੁਰੂ ਪ੍ਰਤਾਪ ਸਿੰਘ ਜਨਮ ਸ਼ਤਾਬਦੀ ਕਮੇਟੀ ਨੂੰ ਹੋਂਦ ਵਿੱਚ ਲਿਆਂਦਾ**

**(ਸਤਿਜੁਗ ਦਾ 10 ਭਾਦਰੋਂ ਸੰਮਤ 2045, 25 ਅਗਸਤ, 1988 ਦਾ ਅੰਕ)**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੌ ਸਾਲਾ ਪ੍ਰਕਾਸ਼ ਉਤਸਵ ਮਨਾਉਣ ਲਈ ਨਾਮਧਾਰੀ ਸੰਗਤ ਦੀ ਵਿਸ਼ੇਸ਼ ਇਕੱਤਰਤਾ ਸ੍ਰੀ ਸਤਿਗੁਰੂ

ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ 17 ਜੁਲਾਈ, 1988 ਦਿਨ ਐਤਵਾਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬੁਲਾਈ ਗਈ ਜਿਸ ਵਿੱਚ ਵਿਸ਼ੇਸ਼ ਵਿਅਕਤੀਆਂ, ਲੇਖਕਾਂ, ਪ੍ਰਚਾਰਕਾਂ ਤੇ ਵਿਦਵਾਨਾਂ ਨੇ ਹਿੱਸਾ ਲਿਆ। ਪਹਿਲੀ ਇਕੱਤਰਤਾ 8 ਵਜੇ ਸਵੇਰੇ ਹਰੀ ਮੰਦਰ ਵਿਖੇ ਹੋਈ। ਸਭ ਤੋਂ ਪਹਿਲਾਂ ਗਰੀਬ ਨਿਵਾਜ਼ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਪਦੇਸ਼ ਰਾਹੀਂ ਮਾਰਗ ਦਰਸ਼ਨ ਕਰਦਿਆਂ ਕਿਰਪਾ ਕੀਤੀ ਕਿ ਸਤਿਗੁਰੂ ਸਿੱਖ ਕੋਲੋਂ ਸੇਵਾ ਲੈ ਲੈਂਦਾ ਹੈ। ਸਾਡਾ ਸਾਰਿਆਂ ਦਾ ਮਨੋਰਥ ਤਾਂ ਹਉਮੈ ਦਾ ਤਿਆਗ ਕਰ ਉਸਦੀ ਸੇਵਾ ਵਿੱਚ ਜੁਟਨਾ ਹੈ। ਉਪਰੰਤ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਇਸ ਵਿਸ਼ੇਸ਼ ਇਕੱਤਰਤਾ ਦੇ ਮਨੋਰਥ ਬਾਰੇ ਦੱਸਿਆ। ਉਹਨਾਂ ਤੋਂ ਬਿਨਾਂ ਲਗਭਗ 20 ਵਿਦਵਾਨਾਂ ਨੇ ਆਪਣੇ ਭਾਸ਼ਣਾਂ ਵਿੱਚ ਯੋਗ ਸੁਝਾਅ ਦਿੱਤੇ। ਏਸੇ ਦਿਨ ਚੋਣਵੇਂ ਸੱਜਣਾਂ ਦੀ ਇੱਕ ਹੋਰ ਇਕੱਤਰਤਾ 12 ਵਜੇ ਸਿਮ੍ਰਤੀ ਮੰਦਰ ਵਿੱਚ ਬੁਲਾਈ ਅਤੇ ਹੇਠ ਲਿਖੀ ਕਮੇਟੀ ਦੀ ਰੂਪ ਰੇਖਾ ਤਿਆਰ ਕੀਤੀ ਗਈ, ਜਿਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਵਾਨਗੀ ਦਿੱਤੀ-

| | |
|---|---|
| ਉਪ ਚੇਅਰਮੈਨ- | ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ |
| ਕੋ. ਚੇਅਰਮੈਨ- | ਠਾਕੁਰ ਦਲੀਪ ਸਿੰਘ |
| ਪ੍ਰਧਾਨ- | ਸ੍ਰੀ ਹਰਵਿੰਦਰ ਸਿੰਘ ਹੰਸਪਾਲ |
| ਜਨਰਲ ਸਕੱਤਰ | ਸ੍ਰੀ ਦਲੀਪ ਸਿੰਘ ਨਾਮਧਾਰੀ |
| ਸਕੱਤਰ | ਸ੍ਰੀ ਅਜੀਤ ਸਿੰਘ ਨਾਮਧਾਰੀ |
| ਖ਼ਜ਼ਾਨਚੀ | ਸ੍ਰੀ ਸੇਵਾ ਸਿੰਘ ਦਿੱਲੀ |
| ਮੈਂਬਰ | ਠਾਕੁਰ ਉਦੇ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੰਤ ਪ੍ਰੀਤਮ ਸਿੰਘ ਕਵੀ, ਸੇਵਾ ਕਿਰਪਾਲ ਸਿੰਘ ਜੀ, ਅਜੀਤ ਸਿੰਘ ਜੀ ਡਾਲਟਨਗੰਜ, ਸੇਠ ਹਰਭਜਨ ਸਿੰਘ ਜੀ ਔਰੰਗਾਬਾਦ, ਸੇਠ ਭਜਨੀਕ ਸਿੰਘ ਜੀ, ਹਰਭਜਨ ਸਿੰਘ ਜੀ ਮੰਡੀ। ਸੰਤ ਮਹਿੰਦਰ ਸਿੰਘ ਜੀ (ਬਾਲੀ ਨਗਰ) ਦਿੱਲੀ, ਸੰਤ ਮਹਿੰਦਰ ਸਿੰਘ ਬਲ ਸ੍ਰੀ ਜੀਵਨ ਨਗਰ, ਸੰਤ ਸਾਧੂ ਸਿੰਘ ਕਿਸਾਨ ਸ੍ਰੀ ਰਾਮਪੁਰ, ਸੰਤ ਸੇਵਾ ਸਿੰਘ ਜੀ ਬਲੋਂਵਾਲੀ |

ਸ਼ਰਮਾ, ਸੰਤ ਸਵਰਨ ਸਿੰਘ ਜੀ ਲਾਇਲ (ਲੁਧਿਆਣਾ), ਸੰਤ ਜਗਦੀਸ਼ ਸਿੰਘ ਵਰਿਆਮ (ਜਲੰਧਰ), ਸੰਤ ਅਜੀਤ ਸਿੰਘ ਚੀਮਾ (ਕਪੂਰਥਲਾ), ਸੰਤ ਦਲੀਪ ਸਿੰਘ ਜੀ ਜਮੁਨਾ ਨਗਰ, ਸੰਤ ਬਲਬੀਰ ਸਿੰਘ (17 ਓ ਚੱਕ) ਰਾਜਸਥਾਨ, ਸੰਤ ਜੋਗਾ ਸਿੰਘ, ਲੱਖਾ ਸਿੰਘ ਫਾਜ਼ਿਲਕਾ, ਸੰਤ ਹਰਭਜਨ ਸਿੰਘ ਜੀ ਚੰਡੀਗੜ੍ਹ, ਸੰਤ ਜਸਬੀਰ ਸਿੰਘ ਦਿੱਲੀ।

ਅਜੀਤ ਸਿੰਘ ਸਕੱਤਰ

**1988 ਈਸਵੀ ਦੀ ਸ੍ਰੀ ਭੈਣੀ ਸਾਹਿਬ ਜਪ ਪ੍ਰਯੋਗ ਦੇ ਸਮਾਗਮ ਦੀ ਆਰੰਭਤਾ**

ਉਂਞ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਇੱਕ ਸਾਲ ਤੋਂ ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ ਨਿਰੰਤਰ ਮਾਨਵਤਾ ਦੇ ਭਲੇ ਹਿੱਤ ਚੱਲ ਰਿਹਾ ਹੈ। ਸੰਗਤਾਂ ਭਾਰੀ ਤਦਾਦ ਵਿੱਚ ਲਗਾਤਾਰ ਰੋਜ਼ਾਨਾ ਅੱਠ ਘੰਟੇ ਨਾਮ ਸਿਮਰਨ ਕਰਕੇ ਆਪਣਾ ਜਨਮ ਸਫਲਾ ਕਰ ਰਹੀਆਂ ਹਨ। ਸ੍ਰੀ ਸਤਿਗੁਰੂ ਜੀ ਬਹੁਤ ਘੱਟ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਾਂਦੇ ਹਨ, ਜੇਕਰ ਕਿਤੇ ਜਾਣਾ ਪਵੇ ਤਾਂ ਵੀ ਸ਼ਾਮ ਨੂੰ ਸ੍ਰੀ ਭੈਣੀ ਸਾਹਿਬ ਪਹੁੰਚ ਜਾਂਦੇ ਹਨ।

60 ਸਾਲ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਚਲਾਈ ਹੋਈ 'ਜਪ ਪ੍ਰਯੋਗ' ਦੀ ਪਰੰਪਰਾ ਅਨੁਸਾਰ ਵਾਰਸ਼ਿਕ ਜਪ ਪ੍ਰਯੋਗ ਸ਼੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ 12 ਅੱਸੂ (27-09-88) ਤੋਂ 26 ਕੱਤਕ (10-11-88) ਤੱਕ 45 ਦਿਨ ਵਾਲੇ ਵਿਸ਼ੇਸ਼ ਸਮਾਗਮ ਦਾ ਆਰੰਭ 12 ਅੱਸੂ ਨੂੰ ਦੋ ਵਜੇ ਅੰਮ੍ਰਿਤ ਵੇਲੇ ਆਰੰਭ ਕੀਤਾ ਗਿਆ।

ਇਸ ਦਿਨ ਕੁਦਰਤ ਵੱਲੋਂ ਬੇਮੌਸਮੀ ਵਰਖਾ ਪੈਣੀ ਸ਼ੁਰੂ ਹੋ ਗਈ ਅਤੇ ਬੇਮੌਸਮੇ ਹੜ੍ਹ ਪੰਜਾਬ ਅਤੇ ਹਰਿਆਣਾ ਵਿੱਚ ਆ ਗਏ, ਜਿਸ ਨਾਲ ਅਨੇਕ ਏਕੜ ਫ਼ਸਲਾਂ ਤਬਾਹ ਹੋ ਗਈਆਂ ਅਤੇ ਕਈ ਘਰ ਪਾਣੀ ਦੀ ਲਪੇਟ ਵਿੱਚ ਆ ਗਏ। ਇਸ ਕਾਰਨ ਜਪ ਪ੍ਰਯੋਗ ਦੀ ਆਰੰਭਤਾ ਵਾਲੇ ਦਿਨ ਸੰਗਤ ਘੱਟ ਹੀ ਸ੍ਰੀ ਭੈਣੀ ਸਾਹਿਬ ਪਹੁੰਚੀ, ਪ੍ਰੰਤੂ ਅਗਲਿਆਂ ਦਿਨਾਂ ਵਿੱਚ ਇਹ ਕਮੀ ਪੂਰੀ ਹੋ ਗਈ ਅਤੇ ਸ੍ਰੀ ਭੈਣੀ ਸਾਹਿਬ ਵਿੱਚ ਨਾਮ ਸਿਮਰਨ ਦੀਆਂ ਗੂੰਜਾਰਾਂ ਪੈਣ ਲੱਗੀਆਂ।

**ਹੜ੍ਹ ਪੀੜ੍ਹਤਾਂ ਵਾਸਤੇ ਲੰਗਰ ਪਾਣੀ ਦੀ ਸਹਾਇਤਾ**

(ਸਤਿਜੁਗ ਅਖ਼ਬਾਰ ਦਾ 28 ਅੱਸੂ 2045 (13 ਅਕਤੂਬਰ, 1988 ਈਸਵੀ ਦਾ ਅੰਕ)

ਬੇਮੌਸਮੀ ਵਰਖਾ ਹੋਣ ਕਾਰਨ ਬਿਆਸ, ਸਤਲੁਜ, ਵੇਈਂ, ਘੱਗਰ ਨਾਲੀ ਆਦਿਕ ਦਰਿਆਵਾਂ ਨੇ ਤਬਾਹੀ ਮਚਾ ਦਿੱਤੀ ਸੀ। ਜਦੋਂ ਸਤਿਗੁਰੂ ਜੀ ਨੂੰ ਖ਼ਬਰ ਮਿਲੀ ਕੀ ਦਰਿਆ ਸਤਲੁਜ ਨੇ ਤਬਾਹੀ ਮਚਾ ਦਿੱਤੀ ਹੈ ਅਤੇ ਪਾਣੀ ਲੋਕਾਂ ਦੇ ਘਰਾਂ ਵਿੱਚ ਘੁੰਮ ਰਿਹਾ ਹੈ ਅਤੇ ਕਈ ਘਰ ਢਹਿ ਚੁੱਕੇ ਹਨ ਅਤੇ ਘਰਾਂ ਵਿੱਚ ਸੁਰਖਿਅਤ ਅਨਾਜ ਖ਼ਰਾਬ ਹੋ ਗਿਆ ਹੈ ਜੋ ਆਹਾਰ ਦੇ ਕਾਬਿਲ ਨਹੀਂ ਰਿਹਾ ਹੈ। ਲੋਕ ਬਾਲ-ਬੱਚੇ ਨੂੰ ਲੈ ਕੇ ਸੁਰੱਖਿਅਤ ਥਾਵਾਂ 'ਤੇ ਪਹੁੰਚੇ, ਪ੍ਰੰਤੂ ਲੰਗਰ ਦਾ ਕੋਈ ਪ੍ਰਬੰਧ ਨਾ ਹੋਣ ਕਾਰਨ ਭੁੱਖੇ-ਭਾਣੇ ਬੈਠੇ ਹਨ। ਸਤਿਗੁਰੂ ਜੀ ਨੇ ਉਸੇ ਸਮੇਂ 12 ਅੱਸੂ ਨੂੰ ਬੇਟ ਦੇ ਦਰਜਨਾਂ ਪਿੰਡਾਂ ਵਿੱਚ ਦਾਲੇ ਅਤੇ ਪ੍ਰਸ਼ਾਦੇ ਦੇ ਟਰੱਕ ਭਰਵਾ ਕੇ ਭੇਜੇ ਅਤੇ ਭੁੱਖੇ-ਭਾਣੇ ਲੋਕਾਂ ਵਿੱਚ ਲੰਗਰ ਵੰਡ ਕੇ ਉਹਨਾਂ ਦੀ ਪੂਰਤੀ ਕੀਤੀ ਗਈ। ਇਸ ਪ੍ਰਕਾਰ 13-14-15 ਅੱਸੂ ਨੂੰ ਵੀ ਸਤਿਗੁਰੂ ਜੀ ਵੱਲੋਂ ਸੂਬਾ ਅਵਤਾਰ ਸਿੰਘ ਤੇ ਸੰਤ ਕਪੂਰ ਸਿੰਘ ਗੰਥੀ ਆਦਿ ਲੰਗਰ ਲੈ ਕੇ ਉਹਨਾਂ ਹੜ੍ਹ-ਪੀੜਤਾਂ ਕੋਲ ਜਾਂਦੇ ਰਹੇ ਅਤੇ ਉਹਨਾਂ ਨੂੰ ਕੁਦਰਤ ਦੀ ਪ੍ਰਕੋਪੀ ਤੋਂ ਬਚਾਉਣ ਲਈ ਯਤਨ ਕੀਤੇ ਗਏ। ਸਤਿਗੁਰੂ ਜੀ ਦੀ ਉਸ ਕਿਰਪਾ 'ਤੇ ਦਰਜਨਾਂ ਪਿੰਡਾਂ ਦੇ ਲੋਕ ਬਹੁ-ਪ੍ਰਸੰਨ ਹੋਏ ਅਤੇ ਸ੍ਰੀ ਭੈਣੀ ਸਾਹਿਬ ਵੱਲੋਂ ਉਸ ਸ਼ਲਾਘਾਯੋਗ ਕੀਤੇ ਉੱਦਮ ਦੀ ਪ੍ਰਸ਼ੰਸਾ ਕੀਤੀ ਅਤੇ ਉਹਨਾਂ ਨੇ ਸਤਿਗੁਰੂ ਜੀ ਦਾ ਕੋਟਾਨ-ਕੋਟ ਧੰਨਵਾਦ ਕੀਤਾ। ਯਾਦ ਰਹੇ ਬੀਤੇ ਦੋ ਸਾਲਾਂ ਵਿੱਚ ਵੀ, ਰਾਜਸਥਾਨ ਅਤੇ ਕਰਨਾਟਕ ਸੂਬਿਆਂ ਵਿੱਚ ਸੋਕੇ ਦੀ ਮਾਰ ਝੱਲ ਰਹੇ ਇਨਸਾਨਾਂ ਅਤੇ ਪਸ਼ੂਆਂ ਲਈ ਹਜ਼ਾਰਾਂ ਟਨ ਚਾਰਾ ਅਤੇ ਅਨਾਜ ਭੇਜ ਕੇ ਸ੍ਰੀ ਸਤਿਗੁਰੂ ਜੀ ਨੇ ਸਮੁੱਚੀ ਮਾਨਵਤਾ ਦੇ ਹਿੱਤ ਵਿੱਚ ਸ਼ਲਾਘਾਯੋਗ ਕਾਰਜ ਕੀਤਾ ਸੀ।

**ਸ੍ਰੀ ਭੈਣੀ ਸਾਹਿਬ ਚੱਲ ਰਹੇ ਜਪ ਪ੍ਰਯੋਗ ਦੇ ਰੋਜ਼ਾਨਾ ਪ੍ਰੋਗਰਾਮ**

(ਸਤਿਜੁਗ ਅਖ਼ਬਾਰ ਦਾ 5 ਕੱਤਕ, 2045, 20 ਅਕਤੂਬਰ 1988 ਈ. ਦਾ ਅੰਕ)

ਉਹਨਾਂ ਦਿਨਾਂ ਵਿੱਚ ਅੰਮ੍ਰਿਤ ਵੇਲੇ 2 ਵਜੇ ਤੋਂ 4 ਵਜੇ ਤੱਕ ਨਾਮ

ਸਿਮਰਨ ਹੁੰਦਾ ਹੈ, ਫਿਰ 4 ਵਜੇ ਤੋਂ 6-30 ਵਜੇ ਆਸਾ ਦੀ ਵਾਰ ਦਾ ਕੀਰਤਨ ਰਾਗੀ ਸਿੰਘ ਕਰਦੇ ਹਨ। ਫਿਰ 9 ਵਜੇ ਤੋਂ 10 ਵਜੇ ਤੱਕ ਸਵੇਰੇ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿੱਚ ਗੁਰਬਾਣੀ ਦਾ ਪਾਠ ਹੁੰਦਾ ਹੈ। 11-40 ਤੋਂ 12-40 ਵਜੇ ਤੱਕ ਸੰਤ ਚਤਰ ਸਿੰਘ ਚੁੱਪ ਕਥਾ-ਵਾਰਤਾ ਕਰਦੇ ਹਨ, 12-40 ਤੋਂ 1-40 ਵਜੇ ਤੱਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੀ ਕਥਾ ਅਤੇ 'ਭਾਈ ਅਜਿੱਤੇ ਰੰਧਾਵੇ ਦੀ ਗੋਸ਼ਟ' ਦੀ ਕਥਾ, ਇਹ ਕਥਾ ਅਕਸਰ ਸਤਿਗੁਰੂ ਜੀ ਆਪ ਹੀ ਕਰਦੇ ਹਨ।

ਬਾਅਦ ਦੁਪਹਿਰ 1-40 ਤੋਂ 2-40 ਵਜੇ ਤੱਕ ਨਾਮ ਸਿਮਰਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਟੇਪ ਕੀਤੇ ਸ੍ਰਵਣ ਕਰਾਉਂਦਿਆਂ ਕੀਤਾ ਜਾਂਦਾ ਹੈ ਉਪਰੰਤ 3-30 ਤੱਕ ਰਾਗੀ ਸਿੰਘ ਕੀਰਤਨ ਕਰਦੇ ਹਨ ਜਿਸ ਵਿੱਚ ਸਤਿਗੁਰੂ ਜੀ ਪੂਰਨ ਸਹਿਯੋਗ ਦਿੰਦੇ ਹਨ। 3-30 ਤੋਂ 4 ਵਜੇ ਤੱਕ ਢੋਲਕ-ਛੈਣਿਆਂ ਨਾਲ ਪੁਰਾਣੀਆਂ ਧਾਰਨਾਵਾਂ ਤਹਿਤ ਸ਼ਬਦ ਗਾਇਨ ਕੀਤੇ ਜਾਂਦੇ ਹਨ। ਫਿਰ 7 ਵਜੇ ਤੋਂ 9 ਵਜੇ ਤੱਕ ਜਥੇਦਾਰਾਂ ਦਾ ਦੀਵਾਨ ਲਗਦਾ ਹੈ। ਗੁਰੂ ਕਾ ਲੰਗਰ 24 ਘੰਟੇ ਅਤੁੱਟ ਵਰਤਦਾ ਹੈ। ਮਾਤਾ ਜੀ ਤੇ ਸੂਬਾ ਅਵਤਾਰ ਸਿੰਘ ਜੀ ਦੀ ਨਿਗਰਾਨੀ ਹੇਠ ਉਹ ਸਾਰਾ ਪ੍ਰਬੰਧ ਕੀਤਾ ਜਾਂਦਾ ਹੈ।

**ਜ਼ਿਲ੍ਹਾ ਸਿਰਸਾ (ਹਰਿਆਣਾ) ਵਿੱਚ ਹੜ੍ਹਾਂ ਦਾ ਜ਼ੋਰ**

(ਸਤਿਜੁਗ ਅਖ਼ਬਾਰ ਦਾ 12 ਕੱਤਕ ਸੰਮਤ 2045, 27 ਅਕਤੂਬਰ, 1988 ਦਾ ਅੰਕ)

ਬੇ-ਮੌਸਮੀ ਬਰਸਾਤ ਜੋ 9-10 ਅੱਸੂ ਨੂੰ ਹੋਈ ਸੀ ਅਤੇ ਪਿੱਛੋਂ ਹੜ੍ਹਾਂ ਦੇ ਆਉਣ ਨਾਲ ਜੋ ਤਬਾਹੀ ਪੰਜਾਬ ਵਿੱਚ ਹੋਈ, ਉਹੋ ਜਿਹੀ ਹਰਿਆਣਾ ਪ੍ਰਾਂਤ ਵਿੱਚ ਵੀ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਇਹ ਸਾਰੇ ਭਾਣੇ ਬਾਰੇ ਪਹਿਲਾਂ ਹੀ ਜਾਣਦੇ ਸਨ। ਉਹਨਾਂ ਨੇ ਪਹਿਲਾਂ ਹੀ ਸੰਤ ਨਗਰ ਜਾ ਕੇ ਹੁਕਮ ਕੀਤਾ ਸੀ ਕਿ ਪਿੰਡਾਂ ਵਿੱਚ ਵਰਨੀਆਂ ਕੀਤੀਆਂ ਜਾਣ। ਫਿਰ ਜਦੋਂ ਸੱਚੇ ਪਾਤਸ਼ਾਹ ਜੀ ਅਗਲੀ ਵਾਰ ਸੰਤ ਨਗਰ ਆਏ ਤਾਂ ਨੌਜਵਾਨਾਂ ਨੇ ਪੁੱਛਿਆ ਕਿ ਵਰਨੀਆਂ ਹੋ ਗਈਆਂ ਹਨ, ਅੱਗੋਂ ਕੀ ਹੁਕਮ ਹੈ? ਸਤਿਗੁਰੂ ਜੀ ਨੇ ਕਿਹਾ ਕਿ 11 ਦਿਨ ਹੋਰ ਵਰਨੀਆਂ ਕਰੋ, ਇਸ ਭੇਦ ਬਾਰੇ ਸਤਿਗੁਰੂ ਜੀ ਹੀ ਜਾਣਦੇ ਸਨ। ਸਾਧ ਸੰਗਤ ਨੇ ਸਤਿਗੁਰੂ

ਜੀ ਦਾ ਹੁਕਮ ਮੰਨਿਆ ਤਾਂ ਗਿਆਰ੍ਹਵੇਂ ਦਿਨ ਪਾਣੀ ਉਤਰਨਾ ਸ਼ੁਰੂ ਹੋ ਗਿਆ।

ਪਾਣੀ ਦਾ ਪ੍ਰਕੋਪ ਇੰਨਾ ਵਿਸ਼ਾਲ ਤੇ ਤੇਜ਼ ਸੀ, ਪੰਜਾਬ ਵੱਲੋਂ ਪਾਣੀ ਦਾ ਕਟਕ ਸਰਦੂਲ ਗੜ੍ਹ ਵੱਲੋਂ ਵਧਦਾ ਹੋਇਆ ਰਾਣੀਆਂ ਪਹੁੰਚ ਗਿਆ ਸੀ ਅਤੇ ਉੱਥੋਂ ਦਾ ਬਿਜਲੀ ਘਰ ਬਿਲਕੁਲ ਤਬਾਹ ਹੋ ਗਿਆ ਸੀ। ਰਾਣੀਆਂ ਵੱਡਾ ਕਸਬਾ ਹੈ, ਜਿੱਥੇ ਝੁੱਗੀਆਂ ਵਾਲੇ ਅਤੇ ਹੋਰ ਜਾਤਾਂ ਦੇ ਲੋਕਾਂ ਤੋਂ ਛੁੱਟ ਦੋ-ਤਿੰਨ ਸੌ ਘਰ ਨਾਮਧਾਰੀਆਂ ਦੇ ਵੀ ਹਨ। ਝੁੱਗੀਆਂ ਵਾਲੇ ਤਾਂ ਬਿਲਕੁਲ ਤਬਾਹ ਹੋ ਗਏ। ਏਧਰ ਸੰਤ ਨਗਰ ਵਿੱਚ ਵੀ ਹੜ੍ਹ ਦਾ ਚੜ੍ਹਾਅ ਸੀ; ਘੱਗਰ ਦਾ ਪਾਣੀ ਤਬਾਹੀ ਮਚਾ ਰਿਹਾ ਸੀ। ਸਤਿਗੁਰੂ ਜੀ ਦੀ ਕਿਰਪਾ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਪੁਰਸ਼ਾਰਥ ਨਾਲ ਪਾਣੀ ਰੁਕ ਗਿਆ। ਮਹਾਰਾਜ ਜੀ ਨੇ ਜੀਵਨ ਨਗਰ ਦੇ ਬਿਜਲੀ ਘਰ ਦੁਆਲੇ ਮਜ਼ਬੂਤ ਬੰਨ੍ਹ ਮਾਰ ਦਿੱਤੇ। ਇਸ ਤੋਂ ਬਿਨਾਂ ਮਹਾਰਾਜ ਜੀ ਆਪਣੇ ਡਰਾਈਵਰ ਬਲਵਿੰਦਰ ਸਿੰਘ ਨੂੰ ਲੈ ਕੇ ਦਿਨ-ਰਾਤ ਗੱਡੀ 'ਤੇ ਜਾ ਕੇ ਬੰਨ੍ਹ 'ਤੇ ਫੇਰੇ ਮਾਰਦੇ ਰਹੇ ਅਤੇ ਬੰਨ੍ਹ 'ਤੇ ਪਹਿਰਾ ਦੇ ਰਹੇ ਸਿੱਖਾਂ ਦਾ ਹੌਂਸਲਾ ਵਧਾਉਂਦੇ ਰਹੇ। ਕਾਫੀ ਦਿਨਾਂ ਬਾਅਦ ਉਸ ਮੁਸੀਬਤ ਤੋਂ ਛੁਟਕਾਰਾ ਮਿਲਿਆ।

**ਮਹੰਤ ਆਤਮਾ ਸਿੰਘ ਸਨਖੱਤ੍ਰਵੀ ਜੀ ਦਾ ਪੁੱਤਰ ਅੱਤਵਾਦ ਦੀ ਭੇਂਟ ਚੜ੍ਹਿਆ**

(ਸਤਿਜੁਗ ਅਖ਼ਬਾਰ ਦਾ 26 ਕੱਤਕ, 2045, 10 ਨਵੰਬਰ 1988 ਈਸਵੀ ਦਾ ਅੰਕ)

**ਦੁਖਦਾਈ ਘਟਨਾ-ਅਹੀਆਪੁਰ ਹਤਿਆਕਾਂਡ**

9 ਕੱਤਕ, 2045 ਨੂੰ ਅਹੀਆਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਸ਼ਾਮ ਦੇ 6 ਵਜੇ ਦਹਿਸ਼ਤਵਾਦ ਦੇ ਸੰਬੰਧ ਵਿੱਚ ਇੱਕ ਬੜਾ ਵੱਡਾ ਦੁਖਾਂਤ ਵਾਪਰਿਆ ਜਿਸ ਵਿੱਚ 10 ਨਿਰਦੋਸ਼ ਤੇ ਗ਼ਰੀਬ ਲੋਕ ਅਚਾਨਕ ਹੀ ਮੌਕੇ 'ਤੇ ਢਹਿ-ਢੇਰੀ ਹੋ ਗਏ, ਇਨ੍ਹਾਂ ਵਿੱਚ ਸ੍ਰੀ ਜੋਗਿੰਦਰ ਸਿੰਘ ਨਾਮਧਾਰੀ (ਸਪੁੱਤਰ ਆਤਮਾ ਸਿੰਘ ਸਨਖਤ੍ਰਵੀ ਸੰਪਾਦਕ 'ਸਤਿਜੁਗ' ਦਾ ਵੱਡਾ ਲੜਕਾ) ਵੀ ਮਾਰਿਆ ਗਿਆ। ਜਦ ਕਿ ਇਸ ਕਾਂਡ ਵਿੱਚ ਹਿੰਦੂ ਸਿੱਖ ਤੇ ਇੱਕ ਮੁਸਲਮਾਨ ਲੜਕਾ ਵੀ ਸੀ, ਜੋ ਮੌਤ ਦੇ ਮੂੰਹ ਵਿੱਚ ਜਾ ਪਏ, ਅਤੇ 6-7 ਆਦਮੀ ਗੰਭੀਰ ਜਖ਼ਮੀ ਵੀ ਹੋ ਗਏ। ਜੋਗਿੰਦਰ ਸਿੰਘ ਦੇ ਸਸਕਾਰ ਸਮੇਂ ਕਰੀਬ 1000 ਸਹਿਯੋਗੀਆਂ ਦਾ ਇਕੱਠ ਹੋਇਆ, ਜਿਨ੍ਹਾਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਜਥੇਦਾਰ ਜੀਵਨ

ਸਿੰਘ ਉਮਰਾਨੰਗਲ ਭੀ ਹਾਰਦਿਕ ਸੰਵੇਦਨਾ ਲਈ ਸ਼ਾਮਲ ਹੋਏ। ਸ਼੍ਰੀ ਜੋਗਿੰਦਰ ਸਿੰਘ ਨਾਮਧਾਰੀ ਨਮਿਤ ਪਾਠ ਦਾ ਭੋਗ 27 ਕੱਤਕ ਨੂੰ 12-30 ਵਜੇ ਸ਼੍ਰੀ ਮਹਾਰਾਜ ਜੀ ਦੀ ਹਜ਼ੂਰੀ ਵਿੱਚ ਅਹੀਆਪੁਰ ਪਾਇਆ ਜਾਵੇਗਾ।

**ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ**

**(ਸਤਿਜੁਗ 17 ਮੱਘਰ, 2045, 1 ਦਸੰਬਰ 1988 ਈਸਵੀ ਦਾ ਅੰਕ)**

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਲਗਭਗ ਪੌਣੀ ਸਦੀ ਤੋਂ ਸ਼ੁਰੂ ਹੋਏ ਜਪ ਪ੍ਰਯੋਗ ਦੀ ਪਰੰਪਰਾ ਨੂੰ ਅੱਗੇ ਵਧਾਉਂਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਨੇ 12 ਅੱਸੂ ਸੰਮਤ 2045, 26 ਸਤੰਬਰ 1988 ਤੋਂ ਲੈ ਕੇ 11 ਨਵੰਬਰ 1988 ਈਸਵੀ ਤੱਕ 45-46 ਦਿਨਾਂ ਦਾ ਵਿਸ਼ੇਸ਼ ਪ੍ਰੋਗਰਾਮ ਚੱਲਿਆ, ਜਿਸਦੇ ਮੇਲੇ ਦੇ ਸਮਾਪਤੀ ਦਿਨਾਂ ਦਾ ਵੇਰਵਾ ਇਸ ਪ੍ਰਕਾਰ ਹੈ-

**23 ਕੱਤਕ ਸੋਮਵਾਰ**

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਹਰਬੰਸ ਸਿੰਘ, ਖਜ਼ਾਨ ਸਿੰਘ ਤੇ ਉਹਨਾਂ ਦੇ ਸਾਥੀਆਂ ਨੇ ਕੀਤਾ। ਉਪਰੰਤ ਜਥੇਦਾਰਾਂ ਨੇ ਕ੍ਰਮਵਾਰ ਦੀਵਾਨ ਸਜਾਏ ਅਤੇ ਦੁਪਹਿਰ 2-40 ਤੋਂ ਨਾਮ ਸਿਮਰਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਨਾਲ ਹੋਇਆ। ਰਾਤ ਨੂੰ ਰਾਮ ਮੰਦਰ ਅਤੇ ਹਰੀਮੰਦਰ ਵਿੱਚ ਜਥੇਦਾਰਾਂ ਦੇ ਦੀਵਾਨ ਲੱਗੇ।

**24 ਕੱਤਕ ਮੰਗਲਵਾਰ**

ਹਮੇਸ਼ਾਂ ਦੀ ਤਰ੍ਹਾਂ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਜਥੇ ਨੇ ਕੀਤਾ। ਉਹਨਾਂ ਤੋਂ ਬਾਅਦ ਹਰਭਜਨ ਸਿੰਘ ਰਾਗੀ (ਰਵਿਦਾਸੀਏ) ਸ੍ਰੀ ਭੈਣੀ ਸਾਹਿਬ ਵਾਲੇ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇੱਕ ਸ਼ਬਦ ਗਾਇਨ ਕੀਤਾ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮ੍ਰਤੀ ਮੰਦਰ ਵਿੱਚ ਜਥੇਦਾਰ ਸ਼ੇਰ ਸਿੰਘ, ਸੂਰਮਾ ਭਗਵਾਨ ਸਿੰਘ ਜੀ ਭੜੋਲਿਆਂ ਵਾਲੀ, ਗੁਰਦੀਪ ਸਿੰਘ ਬਟਾਲਾ, ਸੰਤੋਖ ਸਿੰਘ ਵਰਿਆਂਹ, ਗੁਰਚਰਨ ਸਿੰਘ ਅਤੇ ਪੰਡਤ ਗੋਪਾਲ ਸਿੰਘ ਨੇ ਕ੍ਰਮਵਾਰ ਦੀਵਾਨ ਲਗਾਏ। ਦੁਪਹਿਰ ਨੂੰ 1-40 ਤੋਂ 2-40 ਤੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਸੰਗਤ ਨੇ ਸ੍ਰਵਣ ਕੀਤਾ ਅਤੇ ਨਾਮ ਸਿਮਰਨ ਕੀਤਾ, ਇਸ ਉਪਰੰਤ, ਹਜ਼ੂਰੀ ਰਾਗੀਆਂ ਨੇ ਕੀਰਤਨ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ

ਨੇ ਸਦ-ਉਪਦੇਸ਼ ਕਰਦਿਆਂ ਕਿਰਪਾ ਕੀਤੀ ਕਿ ਨਾਮ ਸਿਮਰਨ ਵੱਧ ਤੋਂ ਵੱਧ ਕੀਤਾ ਜਾਵੇ ਅਤੇ ਜਿੰਨੀ ਸੰਗਤ ਹੁਣ ਇੱਥੇ ਹਾਜ਼ਰ ਹੈ ਏਨੀ ਹੀ ਨੌਜਵਾਨ, ਬੀਬੀਆਂ ਅਤੇ ਬਜ਼ੁਰਗ ਰੋਜ਼ਾਨਾ ਹੀ ਨਾਮ ਸਿਮਰਨ ਵਿੱਚ ਹਿੱਸਾ ਲਿਆ ਕਰਨ। ਰਾਤ ਨੂੰ ਅਜੀਤ ਸਿੰਘ ਯੂ. ਪੀ., ਇੰਦਰ ਸਿੰਘ ਗਿੱਲਾਂ ਵਾਲੇ, ਸੂਬਾ ਮੇਲਾ ਸਿੰਘ ਜੀ, ਨਿਰੰਜਨ ਸਿੰਘ ਟਮਕੌਦੀ ਤੇ ਅਜੀਤ ਸਿੰਘ ਬਟਾਲਾ ਨੇ ਕ੍ਰਮ-ਅਨੁਸਾਰ ਦੀਵਾਨ ਲਗਾਏ।

**25 ਕੱਤਕ ਬੁੱਧਵਾਰ**

ਅੱਜ ਸੰਤ ਨਗਰ ਦੇ ਜਥੇ ਮਾਸਟਰ ਦਰਸ਼ਨ ਸਿੰਘ, ਗੁਰਮੁਖ ਸਿੰਘ ਜੀ ਖਾਰਾ, ਸੰਤ ਗੁਰਬਖਸ਼ ਸਿੰਘ ਜੀ, ਬਲੀ ਸਿੰਘ, ਰਾਮਪੁਰੀ ਜੀ ਨੇ ਆਸਾ ਦੀ ਵਾਰ, ਵਾਰੇ ਦੇ ਰੂਪ ਵਿੱਚ ਲਗਾਈ। ਉਪਰੰਤ ਛੇ ਸਲੋਕ ਅਕਾਦਮੀ ਦੇ ਬੱਚਿਆਂ ਨੇ ਪੜ੍ਹੇ। ਲੰਗਰ ਛਕ ਲੈਣ ਤੋਂ ਬਾਅਦ ਜਥੇਦਾਰ ਇਕਬਾਲ ਸਿੰਘ ਵਡਾਲਾ ਜੌਹਲ, ਦਲੀਪ ਸਿੰਘ, ਮਸਾ ਸਿੰਘ, ਬਲਵੰਤ ਸਿੰਘ, ਸੰਤ ਗਿਆਨ ਸਿੰਘ ਵੀਰੋਕੇ ਤੇ ਪੰਡਤ ਗੋਪਾਲ ਸਿੰਘ ਨੇ ਦੀਵਾਨ ਸਜਾਏ।

ਏਸੇ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮੰਦਰ ਦੇ ਬਾਹਰਲੇ ਗਰਾਊਂਡ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਤਾਬਦੀ ਕਮੇਟੀ ਦੀ ਮੀਟਿੰਗ ਹੋਈ। ਇਸ ਮੀਟਿੰਗ ਵਿੱਚ ਭਾਗ ਲੈਣ ਲਈ ਸ੍ਰੀ ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ, ਹੰਸਪਾਲ ਜੀ, ਮਾਸਟਰ ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਵਰਿਆਮ, ਦਲੀਪ ਸਿੰਘ ਐਡੀਟਰ ਨਿਰੀਖਿਅਕ, ਜਥੇਦਾਰ ਸੇਵਾ ਸਿੰਘ ਦਿੱਲੀ, ਸੰਤ ਮਹਿੰਦਰ ਸਿੰਘ 17ਓ ਗੰਗਾਨਗਰ ਤੇ ਹੋਰ ਬਹੁਤ ਸਾਰੇ ਸੱਜਣ ਸ਼ਾਮਲ ਹੋਏ। ਕਾਫ਼ੀ ਸਮਾਂ ਗੱਲਬਾਤ ਕਰਨ ਤੋਂ ਬਾਅਦ ਫ਼ੈਸਲਾ ਹੋਇਆ ਕਿ ਸ਼ਰਧਾ ਭਾਵਨਾ ਨਾਲ ਮੇਲੇ ਜਾਂ ਕਾਨਫ਼ਰੰਸ ਪ੍ਰਦਰਸ਼ਨੀਆਂ ਜਿਸ ਤਰ੍ਹਾਂ ਪਸ਼ੂ-ਪ੍ਰਦਰਸ਼ਨੀ ਜਾਂ ਚਿੱਤਰ-ਪ੍ਰਦਰਸ਼ਨੀ ਅਤੇ ਕਵੀ-ਦਰਬਾਰ ਪਿੰਡਾਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਰਵਾਏ ਜਾਣ। ਜਿਹਨਾਂ ਸੱਜਣਾਂ ਨੇ ਮੇਲੇ ਜਾਂ ਕਾਨਫ਼ਰੰਸਾਂ ਕਰਨ ਲਈ ਅਰਜ਼ਾਂ ਕੀਤੀਆਂ, ਉਨ੍ਹਾਂ ਵਿੱਚੋਂ ਕੁੱਝ ਵੇਰਵੇ ਇਸ ਪ੍ਰਕਾਰ ਹਨ:-

1. ਦਿੱਲੀ ਦੀ ਸੰਗਤ ਵੱਲੋਂ ਸਰਬ-ਸੰਪ੍ਰਦਾਇ ਕਾਨਫ਼ਰੰਸ ਅਤੇ ਵੱਧ ਤੋਂ

ਵੱਧ ਅਨੰਦ ਕਾਰਜ ਟੀ.ਵੀ. 'ਤੇ ਵਿਖਾਉਣ ਦਾ ਪ੍ਰਬੰਧ।

2. ਮਾਸਟਰ ਅਮਰੀਕ ਸਿੰਘ ਅਮਰਾਸਰ ਦੁਆਰਾ 1000 ਗੀਤਾਂ ਦੀ ਪੁਸਤਕ ਛਪਵਾ ਕੇ ਪ੍ਰਚਾਰ-ਹਿਤ ਮੁਫ਼ਤ ਵੰਡਣੀ।
3. ਜਲੰਧਰ ਵਾਲਿਆਂ ਵੱਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਇੱਕ ਮੇਲਾ ਤੇ ਕਵੀ ਦਰਬਾਰ।
4. ਸੰਤ ਸਿੰਘ ਦਮਦਮਾ ਜੀਵਨ ਨਗਰ ਵਿੱਚ ਇੱਕ ਮੇਲਾ।
5. ਸੰਤ ਮਹਿੰਦਰ ਸਿੰਘ 17-ੳ ਵਾਲਿਆਂ ਵੱਲੋਂ ਇੱਕ ਮੇਲਾ ਤੇ ਕਾਨਫ਼ਰੰਸ।
6. ਜੋੜਕੀਆਂ ਦੀ ਸਾਧ ਸੰਗਤ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਕਾਨਫ਼ਰੰਸ।
7. ਕੈਨੇਡਾ ਵਿੱਚ ਮੇਲਾ।
8. ਸੰਗਰੂਰ, ਬਠਿੰਡਾ ਤੇ ਫਰੀਦਕੋਟ ਰਲ ਕੇ 15 ਮੇਲੇ।
9. ਹਰੀਪੁਰ ਵਿੱਚ ਮੇਲਾ ਆਦਿਕ।

6 ਵਜੇ ਸ਼ਾਮ ਨੂੰ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੇ ਬੱਚਿਆਂ ਦਾ ਪ੍ਰੋਗਰਾਮ ਸ਼ੁਰੂ ਹੋਇਆ, ਜਿਸ ਵਿੱਚ ਹੱਲੇ ਦੇ ਸ਼ਬਦ ਗਾਇਨ ਕੀਤੇ ਗਏ। ਅੰਗਰੇਜ਼ੀ ਤੇ ਪੰਜਾਬੀ ਵਿੱਚ ਤਕਰੀਰਾਂ ਹੋਈਆਂ। ਪਹਿਲੀ ਜਮਾਤ ਦੇ ਬੱਚਿਆਂ ਨੇ ਛੈਣੇ ਵਜਾ ਕੇ ਆਪਣੀ ਕਲਾ ਪੇਸ਼ ਕੀਤੀ। ਇਹਨਾਂ ਬੱਚਿਆਂ ਤੋਂ ਪ੍ਰਭਾਵਿਤ ਹੋ ਕੇ ਦਾਨੀ ਸੱਜਣਾਂ ਨੇ ਦਾਨ ਕੀਤਾ, ਜੋ ਇਸ ਪ੍ਰਕਾਰ ਸੀ-

1. ਵਜਿੰਦਰ ਸਿੰਘ ਬੈਂਕਾਕ ਵੱਲੋਂ ਵਜ਼ੀਫਾ ਸਕੀਮ ਵਾਸਤੇ 11000 ਰੁਪਏ।
2. ਸੇਠ ਕਿਰਪਾਲ ਸਿੰਘ ਜੀ ਡਾਲਟਨਗੰਜ 400 ਰੁਪਏ।
3. ਸ. ਚਰਨ ਸਿੰਘ ਪਹਿਲਵਾਨ, ਸਿਆੜ 100 ਰੁਪਏ।
4. ਸ. ਮਹਿੰਦਰ ਸਿੰਘ ਜੀ ਮੋਰੋ 100 ਰੁਪਏ।
5. ਸੰਤ ਪ੍ਰੀਤਮ ਸਿੰਘ ਕਵੀ 100 ਰੁਪਏ।
6. ਬੀਬੀ ਜਗਰਤਨ ਕੌਰ 100 ਰੁਪਏ।
7. ਗੁਪਤ ਦਾਨ ਸਾਧ ਸੰਗਤ ਵੱਲੋਂ 460 ਰੁਪਏ।

ਰਾਤ ਨੂੰ ਨੌ ਵਜੇ ਤੋਂ ਉਪਰੰਤ ਗੁਰਦੀਪ ਸਿੰਘ ਭੈਣੀ ਸਾਹਿਬ, ਅਜੀਤ ਸਿੰਘ ਬਟਾਲਾ, ਸਿੰਦਰ ਸਿੰਘ, ਜੋਧਾ ਸਿੰਘ ਵਜੀਦ, ਬਾਬਾ ਛਿੰਦਾ ਜੀ ਮੁਹਾਵਾ, ਸੰਤ ਗੁਰਬਚਨ ਸਿੰਘ ਸੰਤ ਨਗਰ ਅਤੇ ਸੰਤ ਸੁਰਜੀਤ ਸਿੰਘ ਮੁਸਤਫਾ ਪੁਰ ਵਾਲਿਆਂ ਨੇ ਹੱਲੇ ਦੇ ਦੀਵਾਨ ਸਜਾਏ।

**26 ਕੱਤਕ ਵੀਰਵਾਰ**

ਅੱਜ ਮੇਲੇ ਦਾ ਆਖ਼ਰੀ ਦਿਨ ਸੀ ਅਤੇ ਭੋਗ ਵੀ ਪੈਣਾ ਸੀ।ਅੰਮ੍ਰਿਤ ਵੇਲੇ ਹਜ਼ੂਰੀ ਰਾਗੀਆਂ ਨੇ ਕੀਰਤਨ ਕੀਤਾ, ਉਪਰੰਤ 35 ਲੜਕੇ-ਲੜਕੀਆਂ ਦੇ ਅਨੰਦ ਕਾਰਜ ਹੋਏ ਅਤੇ ਨੌਵੇਂ ਪਾਤਸ਼ਾਹ ਜੀ ਦੇ ਸ਼ਲੋਕ ਅਕੈਡਮੀ ਦੇ ਬੱਚਿਆਂ ਨੇ ਪੜ੍ਹੇ।ਇਸ ਵਾਰ ਮੇਲੇ 'ਤੇ ਵਿਸ਼ੇਸ਼ ਪ੍ਰਾਹੁਣੇ ਵਜੋਂ ਡਾ. ਗੁਰਨਾਮ ਸਿੰਘ ਤੀਰ (ਚਾਚਾ ਚੰਡੀਗੜ੍ਹੀਆ) ਸ੍ਰੀ ਭੈਣੀ ਸਾਹਿਬ ਆਏ ਸਨ। ਉਹਨਾਂ ਨੇ ਸਾਧ ਸੰਗਤ ਨੂੰ ਮੁਖ਼ਾਤਿਬ ਹੁੰਦੇ ਕਿਹਾ ਕਿ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਸਿੱਖ ਦੀ ਮਰਯਾਦਾ ਤੇ ਰਹਿਣੀ-ਬਹਿਣੀ ਚਿਤਵੀ ਸੀ, ਉਹ ਸਿੱਖ ਤੁਸੀਂ ਹੋ। ਉਹਨਾਂ ਨੇ ਕਿਹਾ ਕਿ ਮੈਂ ਇੱਥੇ ਆ ਕੇ ਦੇਖਿਆ ਹੈ, ਇੱਥੇ ਸਭ ਦਾਤੇ ਹਨ, ਦਾਨੀ ਹਨ, ਮੰਗਤਾ ਕੋਈ ਨਹੀਂ ਹੈ।ਮੇਰਾ ਸ੍ਰੀ ਭੈਣੀ ਸਾਹਿਬ ਨਾਲ ਖ਼ੂਨ ਦਾ ਰਿਸ਼ਤਾ ਹੈ, ਮੇਰੇ ਨਾਨੀ ਜੀ ਸ੍ਰੀ ਭੈਣੀ ਸਾਹਿਬ ਤੋਂ ਸਨ।

ਫਿਰ ਉਹਨਾਂ ਕਿਹਾ ਕਿ ਮੈਂ ਫੇਫੜੇ ਦੀ ਤਬਦੀਲੀ ਲਈ ਬਾਹਰ ਜਾਣਾ ਸੀ, ਮੇਰੀ ਇੱਛਾ ਸੀ ਕਿ ਮੈਂ ਮਹਾਰਾਜ ਜੀ (ਸਤਿਗੁਰੂ ਜੀ ਨੂੰ ਉਹ ਮਹਾਰਾਜ ਆਖਦੇ ਸਨ) ਦੇ ਦਰਸ਼ਨ ਕਰਕੇ ਬਾਹਰ ਜਾਵਾਂ ਪਰੰਤੂ ਮੇਰੀ ਸਿਹਤ ਬਹੁਤ ਕਮਜ਼ੋਰ ਸੀ ਅਤੇ ਡਾਕਟਰਾਂ ਨੇ ਤੁਰਨ-ਫਿਰਨ ਤੋਂ ਮਨ੍ਹਾ ਕੀਤਾ ਹੋਇਆ ਸੀ।ਮਹਾਰਾਜ ਜੀ (ਸਤਿਗੁਰੂ ਜੀ) ਨੇ ਕਿਰਪਾ ਕੀਤੀ ਕਿ ਉਹ ਆਪ ਹੀ ਚੰਡੀਗੜ੍ਹ ਪਹੁੰਚ ਗਏ।ਤੀਰ ਜੀ ਨੇ ਕਿਹਾ ਕਿ ਮੈਨੂੰ ਸਿਹਤ ਦੀ ਚਿੰਤਾ ਨਹੀਂ, ਪਰੰਤੂ ਮੇਰੀ ਕਿਤਾਬ ਪੂਰੀ ਹੋ ਜਾਵੇ, ਇਹ ਚਿੰਤਾ ਹੈ।ਸਤਿਗੁਰੂ ਜੀ ਨੇ ਬਚਨ ਕੀਤਾ, ਤੁਸੀਂ ਰਾਜ਼ੀ ਹੋ ਜਾਵੋਗੇ ਅਤੇ ਤੁਹਾਡੀ ਕਿਤਾਬ ਵੀ ਪੂਰੀ ਹੋਵੇਗੀ। ਫਿਰ ਤੀਰ ਜੀ ਨੇ ਨਵ-ਵਿਵਾਹਤ ਜੋੜਿਆਂ ਦੀ ਲੰਬੀ ਉਮਰ ਅਤੇ ਸਫਲ ਗ੍ਰਿਹਸਤ ਜੀਵਨ ਦੀ ਕਾਮਨਾ ਕੀਤੀ। ਉਪਰੰਤ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ 566 ਪਾਠਾਂ ਦੇ ਭੋਗ ਪਾਏ ਗਏ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ-

293 ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ।
1 ਪਾਠ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿੱਚ।
31 ਪਾਠ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਂਟ।
1 ਪਾਠ ਮਾਤਾ ਜੀਵਨ ਕੌਰ ਜੀ ਦੀ ਯਾਦ ਵਿੱਚ।
1 ਪਾਠ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵਿੱਚ।
1 ਪਾਠ ਬੀਬੀ ਗੁਰਮੀਤ ਕੌਰ ਜੀ ਦੀ ਦੇਹ ਅਰੋਗਤਾ।
111 ਪਾਠ ਸੁੱਖਣਾ ਤੇ ਮਨੋਕਾਮਨਾ ਵਾਸਤੇ।
1 ਪਾਠ ਸੰਤ ਕਿਸ਼ਨ ਜੀ ਦੀ ਦੇਹ ਅਰੋਗਤਾ ਵਾਸਤੇ।
70 ਪਾਠ ਅਨੰਦ ਕਾਰਜ ਵਾਲਿਆਂ ਵੱਲੋਂ।

ਚਾਰ ਪਾਠ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਏ ਗਏ ਜਿਹਨਾਂ ਦੇ ਭੋਗ ਹਕਾਇਤਾਂ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਨੇ ਪੜ੍ਹ ਕੇ ਪਾਏ।

**ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ- ਸ੍ਰੀ ਭੈਣੀ ਸਾਹਿਬ ਵੱਲੋਂ ਹਾਕੀ ਟੀਮ ਨੂੰ ਸਨਮਾਨਿਤ ਕਰਨਾ**

(ਸਤਿਜੁਗ ਅਖਬਾਰ ਦਾ 1 ਪੋਹ 2045, 15 ਦਸੰਬਰ, 1988 ਦਾ ਅੰਕ)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ 11 ਨਵੰਬਰ 1988 ਨੂੰ ਸਵੇਰੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 'ਸੰਜੇ ਗਾਂਧੀ ਮੈਮੋਰੀਅਲ ਹਾਕੀ ਟੂਰਨਾਮੈਂਟ' ਦੀ ਜੇਤੂ-ਟੀਮ ਨੂੰ ਸਨਮਾਨਿਤ ਕੀਤਾ। ਸਨਮਾਨ ਪੱਤਰ ਕਾਕਾ ਹਰਵਿੰਦਰ ਸਿੰਘ ਤੀਸਰੀ ਸ਼੍ਰੇਣੀ ਵਾਲੇ ਨੇ ਪੜ੍ਹ ਕੇ ਸੁਣਾਇਆ। ਇਸ ਤੋਂ ਬਾਅਦ ਲੋਅਰ ਕੇ.ਜੀ., ਅੱਪਰ ਕੇ.ਜੀ. ਦੇ ਛੋਟੇ- ਛੋਟੇ ਬੱਚਿਆਂ ਨੇ ਖਿਡਾਰੀਆਂ ਦੇ ਗਲਾਂ ਵਿੱਚ ਮਾਲਾ ਪਾ ਕੇ ਗੁਲਦਸਤੇ ਭੇਂਟ ਕਰਕੇ ਟੀਮ ਨੂੰ ਸਨਮਾਨਿਤ ਕੀਤਾ ਅਤੇ ਅਕੈਡਮੀ ਵੱਲੋਂ 5000 ਰੁਪਏ ਦੀ ਭੇਟਾ ਇਨਾਮ ਵਜੋਂ ਹਾਕੀ ਟੀਮ ਨੂੰ ਦਿੱਤੀ ਗਈ। ਇਸ ਤੋਂ ਇਲਾਵਾ ਇਹ ਰਕਮ ਦਾਨੀ ਸੱਜਣਾਂ ਵੱਲੋਂ ਵੀ ਦਿੱਤੀ ਗਈ-

1) ਸ. ਚਰਨ ਸਿੰਘ ਪਹਿਲਵਾਨ ਸਿਆੜ 5000 ਰੁਪਏ
2) ਸ. ਬਲਵੰਤ ਸਿਘ ਰੁਪਰਾਏ ਯੂ.ਕੇ. ਇੰਗਲੈਂਡ 5000 ਰੁਪਏ
3) ਗੁਪਤ ਦਾਨ 250 ਰੁਪਏ

4) ਸ. ਅਜਮੇਰ ਸਿੰਘ ਇਕਰਾਗੀ 100 ਰੁਪਏ

**ਨਾਮਧਾਰੀ ਹਾਕੀ ਟੀਮ ਦੀਆਂ ਕੁਝ ਪ੍ਰਾਪਤੀਆਂ**

1. 1979 ਈਸਵੀ ਜਲੰਧਰ ਵਿਖੇ ਹੋਈ ਮਿਨੀ ਨੈਸ਼ਨਲ ਹਾਕੀ ਟੂਰਨਾਮੈਂਟ ਜਿੱਤੀ ਅਤੇ ਹਰਿਆਣੇ ਨੂੰ ਦੇਸ਼ ਪੱਧਰ ਦਾ ਮਾਣ ਦਿਵਾਇਆ।
2. 1979 ਈਸਵੀ ਤੋਂ 1981 ਈਸਵੀ ਇਹ ਟੀਮ ਲਗਾਤਾਰ ਤਿੰਨ ਸਾਲ ਹਰਿਆਣਾ ਸਕੂਲ ਚੈਂਪੀਅਨ ਰਹੀ।
3. 1980 ਈਸਵੀ ਦਿੱਲੀ ਵਿੱਚ ਹੋਈ ਜਵਾਹਰ ਲਾਲ ਨਹਿਰੂ ਜੂਨੀਅਰ ਹਾਕੀ ਟੂਰਨਾਮੈਂਟ ਵਿੱਚ ਜੇਤੂ ਰਹੀ।
4. 1983 ਈਸਵੀ ਜਬਲਪੁਰ (ਮੱਧ ਪ੍ਰਦੇਸ਼) ਵਿਖੇ ਹੋਈ ਜੂਨੀਅਰ ਨੈਸ਼ਨਲ ਹਾਕੀ ਟੂਰਨਾਮੈਂਟ ਵਿੱਚ ਦੂਜੇ ਸਥਾਨ ਉੱਤੇ ਰਹੀ।
5. 1985 ਈਸਵੀ ਕਰਨਾਲ ਵਿਖੇ ਹੋਈ ਹਰਿਆਣਾ ਸਟੇਟ ਸਪੋਰਟਸ ਫੈਸਟੀਵਲ ਵਿੱਚ ਇਹ ਟੀਮ ਵਿਜੇਤਾ ਰਹੀ।
6. 1987 ਈਸਵੀ ਰਾਏਪੁਰ (ਮੱਧ ਪ੍ਰਦੇਸ਼) ਵਿਖੇ ਹੋਈ ਆਲ ਇੰਡੀਆ ਹਾਕੀ ਟੂਰਨਾਮੈਂਟ ਵਿੱਚ ਇਹਨਾਂ ਨੇ ਪੰਜਾਬ ਪੁਲਿਸ ਨੂੰ ਹਰਾ ਕੇ ਟਰਾਫ਼ੀ ਜਿੱਤੀ।
7. 1987 ਈਸਵੀ ਧੌਲਪੁਰ (ਰਾਜਸਥਾਨ) ਵਿਖੇ ਹੋਈ ਆਲ ਇੰਡੀਆ ਹਾਕੀ ਟੂਰਨਾਮੈਂਟ ਦੇ ਫਾਈਨਲ ਵਿੱਚ ਸਿਗਨਲ ਕੋਰ ਜਲੰਧਰ ਨੂੰ ਹਰਾ ਕੇ ਜਿੱਤ ਪ੍ਰਾਪਤ ਕੀਤੀ।
8. 1987 ਈਸਵੀ ਇਟਾਵਾ (ਮੱਧ ਪ੍ਰਦੇਸ਼) ਵਿਖੇ ਹੋਈ ਆਲ ਇੰਡੀਆ ਹਾਕੀ ਟੂਰਨਾਮੈਂਟ ਵਿੱਚ ਇਹਨਾਂ ਨੇ ਈ.ਐਮ.ਈ. ਜਲੰਧਰ ਦੀ ਟੀਮ ਨੂੰ ਹਰਾ ਕੇ ਚੈਂਪੀਅਨਸ਼ਿਪ ਜਿੱਤੀ।
9. 1987 ਈਸਵੀ ਮੰਡੀ (ਹਿਮਾਚਲ ਪ੍ਰਦੇਸ਼) ਵਿਖੇ ਹੋਈ ਆਲ ਇੰਡੀਆ ਹਾਕੀ ਟੂਰਨਾਮੈਂਟ ਵੀ ਇਨ੍ਹਾਂ ਨੇ ਸਟੇਟ ਬੈਂਕ ਆਫ ਇੰਡੀਆ ਦੀ ਟੀਮ ਨੂੰ ਹਰਾ ਕੇ ਜਿੱਤਿਆ।
10. ਮਾਰਚ 1988 ਈਸਵੀ ਵਿੱਚ ਇਨ੍ਹਾਂ ਨੇ ਗੋਰਖਪੁਰ (ਉੱਤਰ ਪ੍ਰਦੇਸ਼) ਵਿਖੇ ਹੋਈ 'ਯੰਗ ਸਪੋਰਟਸ ਚੈਲੰਜ ਕੱਪ ਹਾਕੀ ਟੂਰਨਾਮੈਂਟ' ਵਿੱਚ ਬੀ.

ਐਸ.ਐਫ.ਨੂੰ ਹਰਾ ਕੇ ਜਿੱਤ ਪ੍ਰਾਪਤ ਕੀਤੀ।

11. 1988 ਈਸਵੀ ਅਗਸਤ ਮਦਰਾਸ ਵਿਖੇ ਹੋਈ ਬਸ਼ੀਰ ਅਹਿਮਦ ਹਾਕੀ ਟੂਰਨਾਮੈਂਟ ਵਿੱਚ ਦੂਜੇ ਸਥਾਨ 'ਤੇ ਰਹੇ।

12. ਅਕਤੂਬਰ 1988 ਈਸਵੀ ਦਿੱਲੀ ਵਿਖੇ ਇਨ੍ਹਾਂ ਨੇ ਸੰਜੇ ਗਾਂਧੀ ਮੈਮੋਰੀਅਲ ਹਾਕੀ ਟੂਰਨਾਮੈਂਟ ਵਿੱਚ ਫਾਈਨਲ ਤੱਕ ਛੇ ਮੈਚ ਖੇਡੇ ਅਤੇ ਫਾਈਨਲ ਵਿੱਚ ਪੰਜਾਬ ਐਂਡ ਸਿੰਧ ਬੈਂਕ ਦੀ ਟੀਮ ਨੂੰ ਟਾਈਬ੍ਰੇਕਰ ਰਾਹੀਂ 5:3 ਗੋਲ ਕਰਕੇ ਹਰਾਇਆ, ਜਿਸ ਵਿੱਚ ਇਹਨਾਂ ਨੂੰ ਟਰਾਫ਼ੀ ਦੇ ਨਾਲ 30,000 ਰੁਪਏ ਇਨਾਮ ਵਜੋਂ ਮਿਲੇ। ਫਾਈਨਲ ਤੱਕ ਪਹੁੰਚਣ ਲਈ ਇਹਨਾਂ ਨੇ ਸੈਂਟਰਲ ਸਕਿਉਰਟੀ ਫੋਰਸ, ਓ.ਐਨ.ਜੀ.ਸੀ., ਬੀ.ਐਸ.ਐਫ., ਇਫਕੋ ਤੇ ਇੰਡੀਅਨ ਏਅਰ ਲਾਈਨਜ਼ ਨੂੰ ਹਰਾਇਆ।

# ਅਧਿਆਇ - 18

## 1989

**ਸ੍ਰੀ ਜੀਵਨ ਨਗਰ ਵਿੱਚ ਅਖੰਡ ਪਾਠਾਂ ਦਾ ਯੱਗ ਤੇ ਸਥਾਪਨਾ ਦਿਵਸ ਦਾ ਮੇਲਾ**
(ਸਤਿਜੁਗ ਦਾ 3 ਚੇਤਰ, 2045, 16 ਮਾਰਚ 1989 ਦਾ ਅੰਕ)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭਲੀਭਾਂਤ ਜਾਣਦੇ ਸਨ ਕਿ 15 ਅਗਸਤ, 1947 ਵਾਲੀ ਭਾਰਤ-ਪਾਕਿ ਵੰਡ ਅਵੱਸ਼ ਹੋਣੀ ਹੈ ਅਤੇ ਹਿਜਰਤ ਕਰ ਰਹੇ, ਪਾਕਿਸਤਾਨ ਤੋਂ ਆ ਰਹੇ ਪੰਜਾਬੀਆਂ ਦਾ ਬਹੁਤ ਨੁਕਸਾਨ ਹੋਣਾ ਹੈ। ਇਸ ਲਈ ਉਹਨਾਂ ਨੇ ਹਰਿਆਣਾ ਪ੍ਰਦੇਸ਼ ਸ੍ਰੀ ਜੀਵਨ ਨਗਰ ਦੇ ਇਲਾਕੇ ਦੀ ਜ਼ਮੀਨ ਚੁਰੂ (ਰਾਜਸਥਾਨ) ਦੇ ਸੇਠਾਂ ਤੋਂ ਖ਼ਰੀਦ ਕੇ ਮਾਘ 2003 (24 ਜਨਵਰੀ, 1947 ਈਸਵੀ) ਨੂੰ ਰਜਿਸਟਰੀ ਕਰਵਾ ਲਈ ਸੀ। ਉਸ ਇਤਿਹਾਸਕ ਯਾਦ ਨੂੰ ਹਰ ਸਾਲ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਪੂਰਨ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਇਸ ਵਾਰ ਇਹ ਇਤਿਹਾਸਕ ਪੁਰਬ 8-9-10 ਮਾਰਚ 1989 ਈਸਵੀ ਨੂੰ ਮਨਾਇਆ ਗਿਆ।

ਇਸ ਵਾਰ ਸ੍ਰੀ ਜੀਵਨ ਨਗਰ ਵਿਖੇ 5 ਪਾਠ ਵਰਨੀਆਂ ਵਾਲੇ ਹਾਲ ਅੰਦਰ, ਅਤੇ 4 ਪਾਠ ਕੋਠੀ ਦੇ ਇੱਕ ਖੁੱਲ੍ਹੇ ਕਮਰੇ ਵਿੱਚ ਰੱਖੇ ਗਏ। ਭੋਗ ਤੋਂ ਬਾਅਦ ਅੰਮ੍ਰਿਤ ਵੇਲੇ ਆਸਾ ਦੀ ਵਾਰ ਲੱਗੀ। ਦੁਪਹਿਰ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਨਾਲ ਇੱਕ ਘੰਟਾ ਨਾਮ ਸਿਮਰਨ ਹੁੰਦਾ ਰਿਹਾ। ਫਿਰ ਤਿੰਨ ਦਿਨ ਬਾਬਾ ਛਿੰਦਾ ਜੀ ਮੁਹਾਵੇ ਵਾਲਾ, ਜਥੇਦਾਰ ਗੁਰਬਚਨ ਸਿੰਘ, ਜਥੇਦਾਰ ਨਿਰੰਜਨ ਸਿੰਘ ਅਤੇ ਜਥੇਦਾਰ ਅਮਰ ਸਿੰਘ ਹੱਲੇ ਦੇ ਦੀਵਾਨ ਲਗਾਉਂਦੇ ਰਹੇ।

**ਫਤਿਹਗੜ੍ਹ ਸਾਹਿਬ ਵਿਖੇ ਸਾਲਾਨਾ ਸ਼ਹੀਦੀ ਮੇਲਾ**
(ਸਤਿਜੁਗ 27'26 ਫੱਗਣ, 2045, 9 ਮਾਰਚ 1989 ਦਾ ਅੰਕ)

ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਹਰ ਸਾਲ ਦਸੰਬਰ ਦੇ ਮਹੀਨੇ

ਸਿੱਖ ਜਗਤ ਵੱਲੋਂ ਮਨਾਇਆ ਜਾਂਦਾ ਹੈ। ਇਸ ਸਾਲ ਨਾਮਧਾਰੀ ਪੰਥ ਵੱਲੋਂ 11 ਪੋਹ ਸ਼ਨਿੱਚਰਵਾਰ ਨਾਮਧਾਰੀ ਧਰਮਸ਼ਾਲਾ ਵਿੱਚ ਬੜੇ ਉਤਸ਼ਾਹ ਨਾਲ ਇਹ ਪੁਰਬ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਸੇਵਾ ਸਿੰਘ ਯਮੁਨਾ ਨਗਰ ਅਤੇ ਜਥੇਦਾਰ ਨਿਰੰਜਣ ਸਿੰਘ ਟਮਕੌਦੀ ਨੇ ਵਾਰੇ ਦੇ ਰੂਪ ਵਿੱਚ ਕੀਤਾ। ਸਾਰਾ ਦਿਨ ਜਥੇਦਾਰਾਂ ਦੇ ਦੀਵਾਨ ਲੱਗੇ ਜਿਹਨਾਂ ਵਿੱਚ ਗੁਰਦੀਪ ਸਿੰਘ ਭੈਣੀ ਸਾਹਿਬ, ਜਥੇਦਾਰ ਸੇਵਾ ਸਿੰਘ, ਕਰਤਾਰ ਸਿੰਘ ਬਿਜਲੀਵਾਲ, ਦਰਸ਼ਨ ਸਿੰਘ ਲੁਧਿਆਣਾ ਦੇ ਨਾਮ ਵਰਨਣਯੋਗ ਹਨ। ਇਹ ਮੇਲਾ ਸਾਰੀ ਰਾਤ ਵੀ ਚਲਦਾ ਰਿਹਾ। ਰਾਤ ਗੁਰਦੇਵ ਸਿੰਘ ਕੋਇਲ ਨੇ ਵੀ ਆਪਣੇ ਸਾਥੀਆਂ ਨਾਲ ਮਿਲ ਕੇ ਸਿੱਖ ਇਤਿਹਾਸ ਨਾਲ ਸੰਬੰਧਿਤ ਗੀਤ, ਹਾਜ਼ਰ ਸੰਗਤ ਨੂੰ ਸੁਣਾਏ। ਸਵੇਰੇ ਪੰਜ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ, ਜਿਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ-

ਇੱਕ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ।
ਇੱਕ ਪਾਠ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ।
ਇੱਕ ਪਾਠ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਭੇਂਟ।
ਦੋ ਪਾਠ ਸਾਹਿਬਜ਼ਾਦਿਆਂ ਨਮਿਤ। ਉਪਰੰਤ ਮੇਲੇ ਦੀ ਸਮਾਪਤੀ ਹੋਈ।

ਦਸ ਸਾਲ ਤੋਂ ਇਸ ਮੇਲੇ ਦਾ ਪ੍ਰਬੰਧ ਸੰਤ ਸੌਦਾਗਰ ਸਿੰਘ (ਬਹਾਦਰਗੜ੍ਹ ਵਾਲੇ) ਕਰਦੇ ਆ ਰਹੇ ਹਨ।

**ਸ੍ਰੀ ਭੈਣੀ ਸਾਹਿਬ ਵਿੱਚ ਹੋਲੇ ਮਹੱਲੇ ਦਾ ਪੁਰਬ**

ਇਸ ਵਾਰ ਹੋਲੇ-ਮਹੱਲੇ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ 11-12-13-14 ਚੇਤਰ 2045 ਅਨੁਸਾਰ 24-25-26-27 ਮਾਰਚ, 1989 ਈਸਵੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਬੜੇ ਉਤਸ਼ਾਹ ਤੇ ਉਮਾਹ ਨਾਲ ਮਨਾਇਆ ਗਿਆ। ਇਸ ਮੇਲੇ ਵਿੱਚ ਲਗਭਗ 25 ਹਜ਼ਾਰ ਸੰਗਤ ਦਾ ਠਾਠਾਂ ਮਾਰਦਾ ਇਕੱਠ ਉਸ ਪੁਰਬ ਦੀ ਇਤਿਹਾਸਕ ਯਾਦ ਨੂੰ ਚਾਰ ਚੰਨ ਲਗਾ ਰਿਹਾ ਸੀ। ਰੋਜ਼ਾਨਾ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਵਾਰ ਜਾਂ ਵਾਰੇ ਦੇ ਰੂਪ ਵਿੱਚ ਹੁੰਦਾ ਸੀ। ਦੁਪਹਿਰ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਸੰਗਤ ਨੂੰ ਨਾਮ ਸਿਮਰਨ ਸਮੇਂ ਸ੍ਰਵਣ ਕਰਾਇਆ ਜਾਂਦਾ ਸੀ। ਦਿਨ ਸਮੇਂ ਅਤੇ

ਰਾਤ ਨੂੰ ਜਥੇਦਾਰਾਂ ਦੇ ਦੀਵਾਨ ਸਜਦੇ ਰਹੇ। 3 ਚੇਤਰ ਮੁਤਾਬਕ 26 ਮਾਰਚ ਨੂੰ ਵਿਦਵਾਨਾਂ ਦੇ ਲੈਕਚਰ ਹੋਏ, ਸ. ਬਿਅੰਤ ਸਿੰਘ ਜੀ ਪ੍ਰਧਾਨ ਪੰਜਾਬ ਕਾਂਗਰਸ ਦਾ ਲੈਕਚਰ ਬੜਾ ਭਾਵਪੂਰਤ ਸੀ। ਉਹਨਾਂ ਕਿਹਾ ਕਿ ਦੇਸ਼ ਦੀ ਅਜ਼ਾਦੀ ਲਈ ਜੋ ਸੰਘਰਸ਼ ਸਤਿਗੁਰੂ ਰਾਮ ਸਿੰਘ ਜੀ ਨੇ ਆਰੰਭ ਕੀਤਾ ਸੀ, ਉਸ ਸੁਪਨੇ ਨੂੰ ਸਾਕਾਰ ਰੂਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਿੱਤਾ ਸੀ। ਸੰਨ ਸੰਤਾਲੀ ਵਿੱਚ ਜੋ ਦੇਸ਼ ਵਿੱਚ ਫ਼ਿਰਕੂ ਨਫ਼ਰਤ ਪੈਦਾ ਹੋਈ ਸੀ, ਉਸਨੂੰ ਖ਼ਤਮ ਕਰਨ ਵਾਸਤੇ ਸਤਿਗੁਰੂ ਜੀ ਨੇ ਜੋ ਅਣਥੱਕ ਯਤਨ ਕੀਤੇ, ਐਸੇ ਯਤਨ ਹੋਰ ਕਿਸੇ ਆਗੂ ਨੇ ਨਹੀਂ ਕੀਤੇ। ਸਾਨੂੰ ਉਹਨਾਂ ਦੀ ਸੌ ਸਾਲਾ ਅਵਤਾਰ ਸ਼ਤਾਬਦੀ ਵਿਆਪਕ ਪੱਧਰ 'ਤੇ ਮਨਾਉਣੀ ਚਾਹੀਦੀ ਹੈ। ਸ੍ਰ. ਬੇਅੰਤ ਸਿੰਘ ਨੇ ਕਾਂਗਰਸ (ਆਈ) ਵੱਲੋਂ ਵੀ ਵੱਡੇ ਪੱਧਰ 'ਤੇ ਇਹ ਸ਼ਤਾਬਦੀ ਸਮਾਰੋਹ ਮਨਾਉਣ ਦਾ ਐਲਾਨ ਕੀਤਾ। ਇਸ ਤੋਂ ਬਿਨਾਂ ਹੋਰ ਵੀ ਵਿਦਵਾਨਾਂ ਦੇ ਲੈਕਚਰ ਹੋਏ। ਸ਼੍ਰੀ ਰਾਮੇਸ਼ਵਰ ਨੰਦ ਜੀ (ਦਿੱਲੀ) ਨੇ ਕਿਹਾ ਕਿ ਜਦੋਂ ਵੀ ਦੁਨੀਆਂ ਵਿੱਚ ਧਰਮ-ਕਰਮ ਖ਼ਤਮ ਹੋ ਜਾਂਦਾ ਹੈ ਅਤੇ ਅਧਰਮ ਫੈਲ ਜਾਂਦਾ ਹੈ, ਉਦੋਂ ਹੀ ਈਸ਼ਵਰ ਹਰ ਦੇਸ਼, ਹਰ ਸਮੇਂ, ਹਰ ਧਰਮ ਵਿੱਚ ਕਿਸੇ ਨਾ ਕਿਸੇ ਮਹਾਂਪੁਰਸ਼ ਨੂੰ ਧਰਮ ਦੀ ਰੱਖਿਆ ਲਈ ਭੇਜਦਾ ਹੈ। ਇਸ ਨਿਯਮ ਤਹਿਤ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਆਏ।

ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸ਼ਤਰਾਂ ਅਤੇ ਸ਼ਾਸ਼ਤਰਾਂ ਦੋਹਾਂ ਤਰ੍ਹਾਂ ਆਪਣੇ ਧਰਮ-ਕਰਮ ਨੂੰ ਪ੍ਰਫੁੱਲਤ ਕੀਤਾ। ਉਨ੍ਹਾਂ ਆਪ ਵੀ ਸਾਹਿਤ ਰਚਨਾ ਕੀਤੀ ਅਤੇ ਆਪਣੇ ਦਰਬਾਰੀ ਕਵੀਆਂ ਤੋਂ ਸਾਹਿਤ ਰਚਨਾ ਕਰਵਾਈ। ਜੋ ਮਰਯਾਦਾ ਗੁਰੂ ਗੋਬਿੰਦ ਸਿੰਘ ਜੀ ਨੇ ਸ਼ੁਰੂ ਕੀਤੀ ਸੀ, ਉਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸੰਭਾਲਿਆ ਅਤੇ ਸੁੱਚ-ਸੋਧ ਦੀ ਮਰਯਾਦਾ ਦਾ ਪੁਨਰ-ਨਿਰਮਾਣ ਕਰ ਕੇ ਕੁੱਲ ਲੋਕਾਈ ਨੂੰ ਜਿਊਣ ਦਾ ਢੰਗ ਦੱਸਿਆ। ਇੱਥੇ ਹੀ ਬਸ ਨਹੀਂ, ਉਹਨਾਂ ਨੇ ਅੰਗਰੇਜ਼ੀ ਸਰਕਾਰ ਤੋਂ ਨਿਜ਼ਾਤ ਦਿਵਾਉਣ ਲਈ ਨਾ-ਮਿਲਵਰਤਨ ਅਰਥਾਤ ਅੰਗਰੇਜ਼ ਦਾ ਬਾਈਕਾਟ ਕਰ ਕੇ ਅੰਗਰੇਜ਼ੀ ਸਰਕਾਰ ਵਿਰੁੱਧ ਬਗ਼ਾਵਤ ਕੀਤੀ। ਉਸੇ ਸਿਧਾਂਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਪਣਾਇਆ ਅਤੇ ਨਾਮ-ਬਾਣੀ ਦਾ ਪ੍ਰਵਾਹ ਚਲਾ ਕੇ ਅੰਗਰੇਜ਼ ਸਰਕਾਰ ਦੇ ਵਿਰੁੱਧ ਹਿੰਦੁਸਤਾਨੀਆਂ ਨੂੰ ਲਾਮਬੰਦ ਕਰ ਦਿੱਤਾ।

ਸਤਿਗੁਰੂ ਜਗਜੀਤ ਸਿੰਘ ਜੀ ਵੀ ਪੂਰਬਲੇ ਗੁਰੂਆਂ ਦੇ ਪਦ-ਚਿੰਨ੍ਹਾਂ 'ਤੇ ਆਪ ਚੱਲ ਰਹੇ ਹਨ, ਅਤੇ ਬਹੁਤ ਸਾਰੇ ਪ੍ਰਗਤੀਸ਼ੀਲ ਪ੍ਰੋਗਰਾਮਾਂ ਨੂੰ ਅਮਲੀ ਰੂਪ ਦਿਵਾ ਰਹੇ ਹਨ। ਆਪ ਜੀ ਨੇ 'ਸਤਿਗੁਰੂ ਰਾਮ ਸਿੰਘ ਪ੍ਰਦੇਸ-ਗਵਨ ਸ਼ਤਾਬਦੀ' ਮਨਾਈ ਅਤੇ ਹੁਣ ਜੋ ਸ਼ਤਾਬਦੀ (ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ) ਮਨਾਈ ਜਾ ਰਹੀ ਹੈ ਇਕ ਵਿਸ਼ੇਸ਼ ਪ੍ਰੋਗਰਾਮ ਹੈ। ਸਾਨੂੰ ਇਹ ਸ਼ਤਾਬਦੀ ਪੂਰੇ ਉਤਸ਼ਾਹ ਤੇ ਪ੍ਰੇਮਪੂਰਵਕ ਮਨਾਉਣੀ ਚਾਹੀਦੀ ਹੈ।

ਗਿਆਨੀ ਮੋਤਾ ਸਿੰਘ ਲੁਧਿਆਣਾ ਨੇ ਕਿਹਾ, "ਸਤਿਗੁਰੂ ਪੂਰਾ ਵੈਦ ਹੈ, ਉਹ ਜਗਿਆਸੂ ਨੂੰ ਸੱਚ ਦਾ ਮਾਰਗ ਦਿਖਾਉਂਦਾ ਹੈ, ਉਸ ਦੇ ਅੰਦਰੋਂ ਹਉਮੈ ਨੂੰ ਮਾਰ ਦਿੰਦਾ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਨੇ ਹਮਜਾ ਗੌਂਸ ਦੇ ਅੰਦਰੋਂ ਹਉਮੈਂ ਨੂੰ ਖ਼ਤਮ ਕੀਤਾ ਸੀ ਤੇ ਸੱਚ ਦਾ ਮਾਰਗ ਦਿਖਾਇਆ ਸੀ। ਇਵੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਅੱਗੇ ਵੱਡੇ-ਵੱਡੇ ਹੰਕਾਰੀ ਤੇ ਹਉਮੈਂ-ਗ੍ਰਸਤ ਸਿਰ ਨਿਵਾਉਂਦੇ ਸਨ। ਆਪ ਜੀ ਨੇ ਦੇਸ਼-ਭਗਤੀ, ਕੌਮ-ਪ੍ਰਸਤੀ ਤੇ ਧਰਮ-ਨਿਰਪੱਖਤਾ ਦੀ ਸਿਖਿਆ ਲੋਕਾਈ ਨੂੰ ਦਿੱਤੀ ਸੀ। ਉਹਨਾਂ ਦੇ ਅਨੇਕ ਉਪਕਾਰ ਹਨ, ਜੋ ਗਿਣੇ ਨਹੀਂ ਜਾ ਸਕਦੇ। ਮੈਂ ਯਤਨ ਕਰਾਂਗਾ ਕਿ ਲੁਧਿਆਣੇ ਵਿੱਚ ਰਾਮਗੜ੍ਹੀਆ ਪ੍ਰਤੀਨਿਧ ਬੋਰਡ ਵੱਲੋਂ ਉਹਨਾਂ ਦੀ ਅਵਤਾਰ ਸ਼ਤਾਬਦੀ ਉਤਸ਼ਾਹ ਤੇ ਉਮਾਹ ਨਾਲ ਮਨਾਈ ਜਾਵੇ।"

ਡਾ. ਗੁਰਨਾਮ ਸਿੰਘ ਤੀਰ, 'ਚਾਚਾ ਚੰਡੀਗੜ੍ਹੀਆ' ਹਾਸ-ਰਸ ਦੇ ਪ੍ਰਸਿੱਧ ਵਿਦਵਾਨ ਤੇ ਸਫਲ ਲੇਖਕ ਸਨ। ਉਹਨਾਂ ਨੇ ਕਈ ਪੁਸਤਕਾਂ ਦੀ ਰਚਨਾ ਕਰਕੇ ਸਾਹਿਤ ਜਗਤ ਨੂੰ ਮਾਲੋ-ਮਾਲ ਕਰ ਦਿੱਤਾ। ਸ. ਹਰਵਿੰਦਰ ਸਿੰਘ ਹੰਸਪਾਲ ਜੀ ਦੇ ਪੁਰਸ਼ਾਰਥ ਸਦਕਾ ਉਹ ਸ੍ਰੀ ਭੈਣੀ ਸਾਹਿਬ ਆਏ ਸਨ। ਉਹਨਾਂ ਨੇ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਵਤਾਰ ਸ਼ਤਾਬਦੀ ਨੂੰ ਵਿਆਪਕ ਪੱਧਰ 'ਤੇ ਸਮੁੱਚੇ ਜਗਤ ਵਿੱਚ ਮਨਾਉਣਾ ਚਾਹੀਦਾ ਹੈ ਕਿਉਂਕਿ ਉਹ, ਸਿਰਫ਼ ਨਾਮਧਾਰੀ ਜਗਤ ਦੇ ਸਤਿਗੁਰੂ ਨਹੀਂ, ਉਹ ਤਾਂ ਕੁੱਲ ਜਗਤ ਦੇ 'ਸਤਿਗੁਰੂ' ਸਨ। ਉਹਨਾਂ ਨੇ ਅਨੇਕ ਸਮਾਜ ਸੁਧਾਰ ਕੀਤੇ ਅਤੇ ਦੇਸ਼ ਦੀ ਅਜ਼ਾਦੀ ਲਈ ਹੋ ਰਹੀ ਜਦੋ-ਜਹਿਦ ਵਿੱਚ ਆਪਣਾ ਯੋਗਦਾਨ ਪਾ ਕੇ ਹਿੰਦੁਸਤਾਨ ਨੂੰ ਆਜ਼ਾਦ ਕਰਵਾਇਆ।

ਇਸ ਪ੍ਰਕਾਰ ਇਸ ਮੇਲੇ ਦਾ ਭੋਗ 27 ਮਾਰਚ ਨੂੰ ਸਤਿਗੁਰੂ ਜੀ ਦੀ

ਹਜ਼ੂਰੀ ਵਿੱਚ ਪਿਆ।

**ਸ੍ਰੀ ਗੁਰਭਜਨ ਸਿੰਘ (ਸਾਬਕਾ ਸੈਕਟਰੀ) ਦਾ ਦੇਹਾਂਤ**

(ਸਤਿਜੁਗ ਦਾ 5 ਜੇਠ 2046, 18 ਮਈ 1989 ਦਾ ਅੰਕ)

ਸ਼੍ਰੀਮਾਨ ਸੰਤ ਗੁਰਭਜਨ ਸਿੰਘ ਜੀ, ਸਾਬਕਾ-ਸੈਕਟਰੀ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਾਬਕਾ ਸੰਪਾਦਕ ਸਤਿਜੁਗ, ਕਿਸੇ ਨਿਜੀ ਜਾਇਦਾਦ ਦੇ ਝਗੜੇ ਵਜੋਂ ਗੋਲੀ ਲੱਗ ਜਾਣ ਕਾਰਨ 16 ਵਿਸਾਖ (29-4-1989 ਨੂੰ) ਸਤਿਗੁਰੂ ਜੀ ਦੇ ਚਰਨਾਂ ਵਿੱਚ ਸਮਾ ਗਏ। ਉਹ ਵਿਦਵਾਨ ਸਨ, ਉਹਨਾਂ ਦੀ ਸੰਪਾਦਨਾ ਹੇਠ 'ਸਤਿਜੁਗ' ਦਾ ਦਸ਼ਮੇਸ਼ ਅੰਕ ਪ੍ਰਕਾਸ਼ਿਤ ਹੋਇਆ ਸੀ। ਉਹਨਾਂ ਦੇ ਨਮਿਤ ਪਾਠ ਦਾ ਭੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਨਾਮਧਾਰੀ ਧਰਮਸ਼ਾਲਾ ਰਮੇਸ ਨਗਰ, ਨਵੀਂ ਦਿੱਲੀ ਵਿੱਚ ਪਾਇਆ ਗਿਆ।

**ਬਖਸ਼ੀ ਹਰਦੇਵ ਸਿੰਘ ਘੋੜਿਆਂ ਵਾਲੇ ਸੁਰਗਵਾਸ ਹੋ ਗਏ**

(ਸਤਿਜੁਗ ਦਾ 5 ਜੇਠ 2046, 18 ਮਈ 1989 ਦਾ ਅੰਕ)

ਸੰਤ ਹਰਦੇਵ ਸਿੰਘ ਜੀ ਬਖਸ਼ੀ ਘੋੜਿਆਂ ਵਾਲੇ ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮਕਾਲੀ ਗੁਰਸਿੱਖ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਘੋੜਿਆਂ ਦੀ ਸੇਵਾ ਬੜੇ ਉਤਸ਼ਾਹ ਨਾਲ ਕਰਿਆ ਕਰਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਉਹ ਸ੍ਰੀ ਭੈਣੀ ਸਾਹਿਬ, ਬਿਰਧਸ਼ਾਲਾ ਵਿੱਚ ਨਿਵਾਸ ਰਖਦੇ ਸਨ ਅਤੇ ਉੱਥੇ ਹੀ ਨਾਮ ਸਿਮਰਨ ਕਰਦੇ ਹੋਏ ਵਿਸਾਖੀ ਦੇ ਮੇਲੇ ਤੋਂ ਬਾਅਦ 3 ਵਿਸਾਖ 2046 ਨੂੰ ਗੁਰਪੁਰੀ ਸਿਧਾਰ ਗਏ।

ਬਖਸ਼ੀ ਹਰਦੇਵ ਸਿੰਘ ਦਾ ਜਨਮ ਸ੍ਰੀ ਭੈਣੀ ਸਾਹਿਬ ਵਿਖੇ ਬ੍ਰਾਹਮਣਾਂ ਦੇ ਘਰ ਵਿੱਚ ਹੋਇਆ ਸੀ। ਉਹ ਦੋ ਭਰਾ ਸਨ। ਉਹ (ਸਤਿਗੁਰੂ) ਪ੍ਰਤਾਪ ਸਿੰਘ ਜੀ ਤੋਂ ਉਮਰ ਵਿੱਚ ਇੱਕ ਸਾਲ ਛੋਟਾ ਸੀ, ਇਸ ਲਈ ਉਹਨਾਂ ਦਾ ਬਾਲਸਖਾਈ ਹੋਣ ਕਾਰਨ ਉਹਨਾਂ ਨਾਲ ਬਚਪਨ ਤੋਂ ਪਿਆਰ ਪੈ ਗਿਆ। ਫਿਰ ਬਖ਼ਸ਼ੀ ਜੀ, ਡੇਰੇ ਵਿੱਚ ਸਤਿਗੁਰਾਂ ਕੋਲ ਰਹਿਣ ਲੱਗ ਪਏ ਅਤੇ ਘੋੜਿਆਂ ਦੀ ਸਾਂਭ-ਸੰਭਾਲ ਵੱਲ ਇਹਨਾਂ ਦੀ ਰੁਚੀ ਵੱਧ ਗਈ।

ਇੱਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਰੀਝ ਤੇ ਤਾਂਘ ਪ੍ਰਬਲ ਹੋ ਗਈ ਤਾਂ ਬਖਸ਼ੀ ਹਰਦੇਵ ਸਿੰਘ ਜੀ ਆਪਣੇ ਇੱਕ ਖੜ੍ਹਾਵਾਂ ਸਾਥੀ ਸਿੰਘ, ਸੋਹਣ ਸਿੰਘ ਨਾਲ ਸੰਮਤ 1978 (1921 ਈਸਵੀ) ਨੂੰ ਚੀਨੀ ਵਾਲੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਬਰਮਾ ਚਲੇ ਗਏ ਅਤੇ ਜਿੱਥੇ ਪਹਾੜੀਆਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਕੰਨਸੋਅ ਪੈਂਦੀ ਸੀ, ਉੱਥੇ ਤੱਕ ਘੁੰਮ ਆਏ। ਅੱਗੇ ਹੋਰ ਉੱਚੀਆਂ ਪਹਾੜੀਆਂ ਜਿੱਥੇ 3-4 ਮਹੀਨੇ ਬਰਫ਼ ਪੈਣ ਕਾਰਨ ਰਸਤਾ ਬੰਦ ਰਹਿੰਦਾ ਹੈ, ਉੱਥੋਂ ਦੇ ਨਿਵਾਸੀਆਂ ਅਨੁਸਾਰ ਬੋਟਾਨ ਬੁੱਧਾ ਜੀ ਦਾ ਸਥਾਨ ਹੈ, ਉਹ ਦੇਖੇ ਬਿਨਾਂ ਵਾਪਸ ਮੁੜ ਆਏ। ਬਾਅਦ ਵਿੱਚ ਉਹਨਾਂ ਨੇ ਸਤਿਜੁਗ ਦੇ ਵਿਸ਼ੇਸ਼ ਅੰਕ ਸੰਮਤ 2028 ਵਿੱਚ ਉਸ ਯਾਤਰਾ ਬਾਰੇ ਲੇਖ ਤਿਆਰ ਕਰ ਕੇ ਛਪਵਾਇਆ ਸੀ।

ਉਹ ਸਦਾ ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਬਚਨ ਕਰਦੇ ਰਹਿੰਦੇ ਸਨ। ਉਹਨਾਂ ਦੀ ਆਯੂ ਦੇ ਆਖ਼ਰੀ ਸਾਲਾਂ ਵਿੱਚ ਬਿਰਧਸ਼ਾਲਾ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਰੋਜ਼ਾਨਾ ਉਹਨਾਂ ਨੂੰ ਦਰਸ਼ਨ ਦੇਣ ਜਾਇਆ ਕਰਦੇ ਸਨ। ਇਹਨਾਂ ਦਾ ਅੰਤਿਮ ਸੰਸਕਾਰ 18 ਚੇਤਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਰਸਨਾ ਦੁਆਰਾ "ਸੇਵਕ ਕੀ ਓੜਕ ਨਿਭਹੀ ਪ੍ਰੀਤ" ਸ਼ਬਦ ਦਾ ਕੀਰਤਨ ਕਰਕੇ ਕੀਤਾ। ਉਹਨਾਂ ਨਮਿਤ ਇੱਕ ਸਾਧਾਰਨ ਪਾਠ ਦਾ ਭੋਗ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ।

**ਸ੍ਰੀ ਜੀਵਨ ਨਗਰ ਵਿਖੇ ਨਿਮਾਣੀ ਦਾ ਸਮਾਗਮ**

**(ਸਤਿਜੁਗ ਦਾ 12 ਜੇਠ 2046, 25 ਮਈ 1989 ਦਾ ਅੰਕ)**

ਇਸ ਵਾਰ ਨਿਮਾਣੀ ਦਾ ਪੁਰਬ ਮਿਤੀ 1-2 ਹਾੜ (14-15 ਜੂਨ 1989 ਈ.) ਦਿਨ ਬੁੱਧਵਾਰ ਤੇ ਵੀਰਵਾਰ ਨੂੰ ਮਨਾਇਆ ਗਿਆ।

ਭਾਰਤੀ ਤਿਉਹਾਰਾਂ ਵਿੱਚ 24 ਇਕਾਦਸ਼ੀਆਂ ਦਾ ਖ਼ਾਸ ਮਹੱਤਵ ਹੈ ਜਿਨ੍ਹਾਂ ਦੇ ਗੁਣ ਅਤੇ ਫ਼ਲ-ਦੋਸ਼ ਵੀ ਵੱਖ-ਵੱਖ ਮਿਲਦੇ ਹਨ। ਉਹਨਾਂ ਵਿੱਚੋਂ ਨਿਰਜਲਾ ਇਕਾਦਸ਼ੀ (ਜਿਸਨੂੰ ਨਿਮਾਣੀ ਇਕਾਦਸ਼ੀ ਵੀ ਆਖਿਆ ਜਾਂਦਾ ਹੈ) ਜੇਠ ਸੁਦੀ ਗਿਆਰਵੀਂ (ਇਕਾਦਸੀ) ਤਿੱਥ ਨੂੰ ਹਰ ਸਾਲ ਆਇਆ ਕਰਦੀ ਹੈ।

ਸਿੱਖ ਇਤਿਹਾਸ ਵਿੱਚ ਇਸ ਦਿਨ ਦਾ ਸੰਬੰਧ ਉਦੋਂ ਜੁੜਿਆ, ਜਦੋਂ

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਸ਼ਮੀਰ ਦੀ ਧਰਤੀ ਨੂੰ ਚਰਨ-ਛੋਹ ਬਖਸ਼ਦੇ ਹੋਏ ਨਨਕਾਣਾ ਸਾਹਿਬ ਗਏ ਤਾਂ ਉੱਥੇ ਉਹਨਾਂ ਨੇ ਨਿਮਾਣੀ ਇਕਾਦਸੀ ਦਾ ਪੁਰਬ ਮਨਾਇਆ ਸੀ। ਉਦੋਂ ਤੋਂ ਲੈ ਕੇ ਹੁਣ ਤੱਕ ਇਹ ਪੁਰਬ ਗੁਰਦੁਆਰਿਆਂ ਵਿੱਚ ਮਨਾਇਆ ਜਾ ਰਿਹਾ ਹੈ। ਉਸ ਦਿਨ ਗੁਰਦੁਆਰਿਆਂ ਵਿੱਚ ਠੰਢੇ-ਮਿੱਠੇ ਪਾਣੀ ਦੀਆਂ ਛਬੀਲਾਂ ਲਗਾਈਆਂ ਜਾਂਦੀਆਂ ਹਨ।

ਇਸੇ ਰਵਾਇਤ ਨੂੰ ਹੋਰ ਬਲ ਦੇਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਵਾਰ ਸੰਗਤ ਸਮੇਤ ਨਨਕਾਣਾ ਸਾਹਿਬ ਜਾ ਕੇ ਨਿਮਾਣੀ ਦਾ ਮੇਲਾ ਮਨਾਇਆ ਸੀ, ਜੋ ਫਿਰ ਹਰ ਸਾਲ ਸ੍ਰੀ ਭੈਣੀ ਸਾਹਿਬ ਮਨਾਇਆ ਜਾਂਦਾ ਰਿਹਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼-ਗਵਨ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਇਹ ਮੇਲਾ ਨਹੀਂ ਮਨਾਇਆ ਗਿਆ। ਸਤਿਗੁਰੂ ਹਰੀ ਸਿੰਘ ਜੀ ਵੈਸਾਖ-ਵਦੀ ਦਸਵੀਂ ਨੂੰ ਜੋਤੀ-ਜੋਤ ਸਮਾ ਗਏ। ਨਿਮਾਣੀ ਦਾ ਮੇਲਾ ਅਜੇ 16-17 ਦਿਨਾਂ ਨੂੰ ਹੋਣ ਵਾਲਾ ਸੀ। ਮਾਤਾ ਜੀਵਨ ਕੌਰ ਜੀ ਨੇ ਸੰਗਤ ਦੀ ਸਲਾਹ ਨਾਲ ਸਤਿਗੁਰੂ ਹਰੀ ਸਿੰਘ ਜੀ ਦਾ ਮੇਲਾ ਨਿਮਾਣੀ ਦੇ ਦਿਨ ਨਾਲ ਜੋੜ ਕੇ ਮਨਾਇਆ। ਇਸ ਪ੍ਰਕਾਰ ਸਤਿਗੁਰੂ ਹਰੀ ਸਿੰਘ ਜੀ ਦੇ ਭੋਗ ਨਾਲ ਨਿਮਾਣੀ ਦਾ ਮੇਲਾ ਜੁੜ ਗਿਆ ਅਤੇ ਉਸ ਵਕਤ ਦੇ ਪ੍ਰਬੰਧਕਾਂ, ਸੰਤਾਂ, ਮਹੰਤਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਸਤਾਰ ਭੇਂਟ ਕਰਕੇ ਪੰਥ ਦੀ ਅਗਵਾਈ ਕਰਨ ਨੂੰ ਸੰਗਤ ਵੱਲੋਂ ਮਾਨਤਾ ਦੇ ਦਿੱਤੀ। ਸਮੇਂ ਦੇ ਮਾਲਕ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੁਝ ਸਾਲਾਂ ਬਾਅਦ ਨਿਮਾਣੀ ਦੇ ਮੇਲੇ ਨੂੰ ਜਪ-ਪ੍ਰਯੋਗ ਵਿੱਚ ਸ਼ਾਮਲ ਕਰ ਲਿਆ ਅਤੇ ਫਿਰ ਭਾਦਰੋਂ ਦੇ ਮਹੀਨੇ ਜਪ-ਪ੍ਰਯੋਗ ਸ਼ੁਰੂ ਕਰਨ ਨੂੰ ਸੰਗਤ ਨੇ ਉਸ ਵੇਲੇ ਜਾਣਿਆ ਜਦੋਂ ਅਟੱਲ ਪ੍ਰਤਾਪੀ ਜੀ 5-6 ਭਾਦਰੋਂ ਦੀ ਰਾਤ ਨੂੰ ਸਦਾ ਲਈ ਸੰਗਤ ਨੂੰ ਸਦੀਵੀ ਵਿਛੋੜਾ ਦੇ ਗਏ। ਉਪਰੰਤ, ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਜਪ-ਪ੍ਰਯੋਗ ਹਰ ਸਾਲ ਮਨਾਇਆ ਜਾਂਦਾ ਰਿਹਾ ਹੈ ਅਤੇ ਨਿਮਾਣੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਅਤੇ ਹੋਰ ਸ਼ਹਿਰਾਂ ਵਿੱਚ ਮਨਾਇਆ ਜਾਂਦਾ ਹੈ। ਇਸ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ੍ਰੀ ਮਹਾਰਾਜ ਜੀ ਨੇ ਅਰਜ਼ ਕਰ ਕੇ ਨਾਮਧਾਰੀ ਪੰਥ ਵੱਲੋਂ ਇਹ ਮੇਲਾ 1-2 ਹਾੜ 14-15 ਜੂਨ, ਬੁੱਧਵਾਰ ਤੇ ਵੀਰਵਾਰ, ਕਰਨ ਦੀ ਪ੍ਰਵਾਨਗੀ ਲਈ।

**ਨਾਮਧਾਰੀ ਵਿਦਿਅਕ ਜਥੇ ਦੇ ਵਾਰਸ਼ਿਕ ਸੰਮੇਲਨ**

(ਸਤਿਜੁਗ ਦਾ 26 ਜੇਠ 2046, 8 ਜੂਨ 1989 ਦਾ ਅੰਕ)

ਇਸ ਵਾਰ ਨਾਮਧਾਰੀ ਵਿਦਿਅਕ ਜਥੇ ਦਾ ਲੜਕਿਆਂ ਦਾ ਸੰਮੇਲਨ ਸ੍ਰੀ ਭੈਣੀ ਸਾਹਿਬ 20 ਜੂਨ, 1989 ਤੋਂ 25 ਜੂਨ 1989 ਤੱਕ ਹੋਇਆ ਅਤੇ ਬੀਬੀਆਂ ਦਾ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ 25 ਜੂਨ ਤੋਂ 30 ਜੂਨ 1989 ਤੱਕ ਹੋਇਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੜਕਿਆਂ ਦੇ ਸੰਮੇਲਨ ਦੇ ਆਖਰੀ ਦਿਨ ਇਨਾਮ-ਵੰਡ ਸਮਾਰੋਹ ਦੀ ਸਮਾਪਤੀ 'ਤੇ ਸੰਗਤ ਨੂੰ ਇਸ ਪ੍ਰਕਾਰ ਉਪਦੇਸ਼ ਦਿੱਤਾ:-

ਸਾਧ ਸੰਗਤ ਜੀ

ਇੱਕ ਪਾਸੇ ਇਸ ਵੇਲੇ ਘੋਰ ਕਲਜੁਗ ਦਾ ਜ਼ੋਰ ਹੈ, ਗੁਰੂ ਜੀ ਦੇ ਕਥਨ ਅਨੁਸਾਰ- "ਕਲਜੁਗ ਰਥ ਅਗਨ ਕਾ ਕੂੜ ਅਗੈ ਰਥਵਾਹੁ॥" ਇਹ ਵਕਤ ਭਰ-ਜੋਬਨ ਵਿੱਚ ਤੁਰਿਆ ਜਾ ਰਿਹਾ ਹੈ ਅਤੇ ਦੂਸਰੇ ਪਾਸੇ ਉਹਨਾਂ ਸਤਿਗੁਰਾਂ ਦੀ ਯਾਦ ਅਸੀਂ ਮਨਾ ਰਹੇ ਹਾਂ, ਜਿਨ੍ਹਾਂ ਨੇ ਕਲਜੁਗ ਵਿੱਚ ਸਤਿਜੁਗ ਦੀ ਮਰਯਾਦਾ ਤੇ ਸਿਧਾਂਤ ਦਾ ਪ੍ਰਚਾਰ ਹੀ ਨਹੀਂ ਕੀਤਾ, ਸਗੋਂ ਸਤਿਜੁਗੀ ਧਰਮ ਨੂੰ ਅਮਲੀ ਤੌਰ 'ਤੇ ਜਾਰੀ ਰੱਖਿਆ ਹੈ।

ਇਸ ਵਾਸਤੇ ਹਰ ਨਾਮਧਾਰੀ ਦਾ ਫ਼ਰਜ਼ ਬਣਦਾ ਹੈ ਕਿ ਉਹ ਸਤਿਗੁਰੂ ਜੀ ਵੱਲੋਂ ਦਿੱਤੇ ਹੁਕਮ ਦੀ ਵੱਧ ਤੋਂ ਵੱਧ ਪਾਲਣਾ ਕਰੇ ਅਥਵਾ ਨਾਮ-ਸਿਮਰਨ ਤੇ ਬਾਣੀ ਦਾ ਆਸਰਾ ਹਰ ਕੰਮ ਵਿੱਚ ਲਵੇ। ਇਸ ਹੁਕਮ ਨੂੰ ਹੋਰ ਸਾਕਾਰਥ ਕਰਨ ਲਈ ਆਪੋ-ਆਪਣੇ ਨਗਰਾਂ, ਪਰਿਵਾਰਾਂ, ਘਰਾਂ ਵਿੱਚ ਜਾ ਕੇ ਰੋਜ਼ਾਨਾ ਇੱਕ ਘੰਟੇ ਦੇ ਨਾਮ ਸਿਮਰਨ ਤੇ ਬਾਣੀ ਦੇ ਨਿਤਨੇਮ ਤੋਂ ਇਲਾਵਾ ਪ੍ਰਤੀਦਿਨ ਦੋ ਘੰਟੇ ਸਵੇਰੇ ਤੇ ਦੋ ਘੰਟੇ ਸ਼ਾਮ ਨੂੰ ਜਰੂਰ ਨਾਮ ਸਿਮਰਨ ਕਰਿਆ ਕਰੋ।

**ਪੰਡਿਤ ਕ੍ਰਿਸ਼ਨਾ ਰਾਓ ਜੀ ਦਾ ਪ੍ਰਲੋਕ ਗਮਨ**

(ਸਤਿਜੁਗ ਦਾ 9 ਭਾਦਰੋਂ ਸੰਮਤ 2046, 24 ਅਗਸਤ 1989 ਈਸਵੀ ਦਾ ਅੰਕ)

ਪੰਡਿਤ ਕ੍ਰਿਸ਼ਨਾ ਰਾਓ ਜੀ 7 ਭਾਦਰੋਂ ਨੂੰ ਇਸ ਨਾਸ਼ਮਾਨ ਸੰਸਾਰ ਨੂੰ

ਅਲਵਿਦਾ ਕਹਿ ਗਏ ਹਨ। ਉਹਨਾਂ ਦੀ ਉਮਰ 95 ਸਾਲ ਦੀ ਸੀ। ਸੰਗੀਤ-ਪ੍ਰੇਮੀਆਂ ਲਈ ਉਹਨਾਂ ਦੇ ਦੇਹਾਂਤ ਦੀ ਖ਼ਬਰ ਬਹੁਤ ਦੁਖਦਾਈ ਹੈ। ਉਹਨਾਂ ਨੂੰ 'ਪਦਮ ਵਿਭੂਸ਼ਣ' ਪਦਵੀ ਨਾਲ ਸਨਮਾਨਿਆ ਗਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਉਸਦੀ ਗਾਇਕੀ ਨੂੰ ਬਹੁਤ ਪਸੰਦ ਕਰਿਆ ਕਰਦੇ ਸਨ। ਦੇਸ਼-ਵੰਡਾਰੇ ਤੋਂ ਬਾਅਦ ਜਿੱਥੇ ਵੀ ਕਦੇ ਉਹਨਾਂ ਦਾ ਪ੍ਰੋਗਰਾਮ ਹੁੰਦਾ ਸੀ, ਸਤਿਗੁਰੂ ਜੀ ਉਹਨਾਂ ਦੀ ਗਾਇਕੀ ਸੁਣਨ ਜ਼ਰੂਰ ਜਾਇਆ ਕਰਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਉਹਨਾਂ ਨਾਲ ਬਹੁਤ ਪ੍ਰੇਮ ਸੀ। ਆਪ ਜੀ ਨੇ ਕਈ ਵਾਰ ਗਵਾਲੀਅਰ ਜਾ ਕੇ ਉਹਨਾਂ ਦਾ ਸੰਗੀਤ ਸੁਣਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਕਰਵਾਏ ਗਏ ਸੰਗੀਤ-ਸੰਮੇਲਨ, ਸ੍ਰੀ ਭੈਣੀ ਸਾਹਿਬ ਵਿਖੇ ਉਦਘਾਟਨ ਸਤਿਗੁਰੂ ਜਗਜੀਤ ਸਿੰਘ ਜੀ ਨੇ, ਪੰਡਿਤ ਜੀ ਤੋਂ ਕਰਵਾਇਆ ਸੀ। ਪੰਡਿਤ ਜੀ ਦੇ ਦੋ ਸਪੁੱਤਰ ਹਨ, ਜਿਹਨਾਂ ਵਿੱਚੋਂ ਇੱਕ ਦਾ ਨਾਮ ਲਛਮਣ ਰਾਓ ਹੈ। ਉਹ ਵੀ ਸੰਗੀਤ ਦੇ ਵਿਦਵਾਨ ਹਨ ਅਤੇ ਸਮੇਂ-ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਕੋਲ ਆ ਕੇ ਸੰਗੀਤ ਕਲਾ ਦੇ ਜੌਹਰ ਪ੍ਰਗਟ ਕਰਦੇ ਰਹਿੰਦੇ ਹਨ।

**ਕੂਕਿਆਂ ਦੀਆਂ ਯਾਦਗਾਰਾਂ ਬਣਾਉਣ ਦੀ ਪ੍ਰਵਾਨਗੀ**

**(ਸਤਿਜੁਗ ਦਾ 16 ਭਾਦਰੋਂ 2046, 31 ਅਗਸਤ 1989 ਦਾ ਅੰਕ)**

ਬ੍ਰਿਟਿਸ਼ ਸਾਮਰਾਜਵਾਦੀਆਂ ਤੋਂ ਆਪਣੇ ਟੋਟੇ-ਟੋਟੇ ਕਰਵਾ ਕੇ 66 ਕੂਕਿਆਂ ਵੱਲੋਂ ਦਿੱਤੇ ਗਏ ਬਲਿਦਾਨਾਂ ਨੂੰ ਯਾਦ ਰੱਖਣ ਲਈ ਮਲੇਰਕੋਟਲਾ, ਲੁਧਿਆਣਾ ਤੇ ਅੰਮ੍ਰਿਤਸਰ ਵਿਖੇ ਕੂਕਾ ਯਾਦਗਾਰਾਂ ਬਣਾਈਆਂ ਜਾਣਗੀਆਂ। ਅੱਜ ਇੱਥੇ ਪੰਜਾਬ ਦੇ ਮੁੱਖ ਸਕੱਤਰ ਸ਼੍ਰੀ ਆਰ. ਪੀ. ਓਝਾ ਨੇ ਕੂਕਾ ਯਾਦਗਾਰ ਸ਼ਹੀਦੀ ਕਮੇਟੀ ਦੀ ਬੈਠਕ ਦੀ ਪ੍ਰਧਾਨਗੀ ਕਰਦੇ ਹੋਏ ਕਿਹਾ ਕਿ ਇਨਾਂ ਯਾਦਗਾਰਾਂ ਨਾਲ ਅਜ਼ਾਦੀ ਦੀ ਲੜਾਈ ਵਿੱਚ ਆਪਣਾ ਸਭ ਕੁਝ ਕੁਰਬਾਨ ਕਰਨ ਵਾਲੇ ਕੂਕਿਆਂ ਦੀ ਸ਼ਹਾਦਤ ਦੀ ਭਾਵਨਾ ਤੇ ਜੀਵਨ ਦੀ ਅਸਲੀਅਤ ਨੂੰ ਯਾਦ ਰੱਖਿਆ ਜਾਵੇਗਾ। ਸ਼੍ਰੀ ਓਝਾ ਨੇ ਪ੍ਰਸਤਾਵਿਤ ਯਾਦਗਾਰਾਂ ਲਈ ਤਿਆਰ ਮਾਡਲਾਂ ਨੂੰ ਮਨਜ਼ੂਰੀ ਦਿੱਤੀ, ਜਿਨ੍ਹਾਂ ਵਿੱਚ ਇੱਕ ਮੈਡੀਟੇਸ਼ਨ ਹਾਲ, ਅਸਮਾਨ ਨੂੰ ਛੂਹੰਦਾ ਹੋਇਆ ਇੱਕ ਥੰਮ, ਇੱਕ ਲਾਇਬ੍ਰੇਰੀ ਅਤੇ ਅਜਾਇਬ ਘਰ ਸ਼ਾਮਲ ਸਨ।

ਇਹ ਫ਼ੈਸਲਾ ਪੰਜਾਬ ਸਰਕਾਰ ਵਲੋਂ 22 ਅਗਸਤ 1989 ਨੂੰ ਲਿਆ ਗਿਆ।

**ਅੰਮ੍ਰਿਤਸਰ ਦੇ ਚਾਰ ਨਾਮਧਾਰੀ ਸ਼ਹੀਦਾਂ ਨਮਿਤ ਸ੍ਰੀ ਭੈਣੀ ਸਾਹਿਬ ਵਿਖੇ ਸ਼ਹੀਦੀ ਮੇਲਾ**

(ਸਤਿਜੁਗ ਦਾ 13 ਅੱਸੂ, 2046, 28 ਸਤੰਬਰ 1989 ਦਾ ਅੰਕ)

ਗਊ-ਗ਼ਰੀਬ ਦੀ ਰੱਖਿਆ ਖ਼ਾਤਰ, ਸ੍ਰੀ ਹਰਿਮੰਦਰ ਸਾਹਿਬ ਸਰੋਵਰ ਦੇ ਬਾਹਰ ਘੰਟਾ-ਘਰ ਦੇ ਨੇੜੇ ਅੰਗਰੇਜ਼ ਸਰਕਾਰ ਵੱਲੋਂ ਖੋਲ੍ਹੇ ਗਏ ਬੁੱਚੜਖਾਨੇ ਨੂੰ ਬੰਦ ਕਰਾਉਣ ਹਿਤ ਚਾਰ ਨਾਮਧਾਰੀ ਸ਼ਹੀਦ ਜੋ 16 ਸਤੰਬਰ, 1871 ਨੂੰ ਫ਼ਾਂਸੀ ਦੇ ਰੱਸੇ ਚੁੰਮ ਗਏ ਸਨ ਉਨ੍ਹਾਂ ਦੀ ਯਾਦ ਵਿੱਚ ਸ਼੍ਰੀਮਾਨ ਦਲੀਪ ਸਿੰਘ ਪੰਨਵ ਤੇ ਉਹਨਾਂ ਦੇ ਪਰਿਵਾਰ ਦੇ ਪੁਰਸ਼ਾਰਥ ਹਿਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸ੍ਰੀ ਭੈਣੀ ਸਾਹਿਬ ਤਿੰਨ ਸ਼ਹੀਦੀ ਦਿਨ ਮਨਾਇਆ ਗਿਆ। ਸਤਿਗੁਰੂ ਜੀ ਔਰੰਗਾਬਾਦ ਤੋਂ ਠੇਕੇਦਾਰ ਹਰਭਜਨ ਸਿੰਘ ਦੇ ਕਿਸੇ ਪ੍ਰਾਜੈਕਟ ਦਾ ਉਦਘਾਟਨ ਕਰਕੇ ਸ੍ਰੀ ਭੈਣੀ ਸਾਹਿਬ ਪੁੱਜੇ ਸਨ। ਇਸ ਮੇਲੇ ਵਿੱਚ ਪੰਡਿਤ ਗੋਪਾਲ ਸਿੰਘ, ਜਥੇਦਾਰ ਕਰਤਾਰ ਸਿੰਘ ਬਿਜਲੀਵਾਲ, ਅਜੈਬ ਸਿੰਘ ਬਹਾਦਰ ਹੁਸੈਨ, ਜਥੇਦਾਰ ਬਲਵੰਤ ਸਿੰਘ ਕਪੂਰਾ, ਗੁਰਬਚਨ ਸਿੰਘ ਸੰਤ ਨਗਰ, ਬਾਬਾ ਫਿੰਦਾ ਜੀ ਮੁਹਾਵੇ ਵਾਲੇ, ਨਿਰੰਜਨ ਸਿੰਘ, ਜਥੇਦਾਰ ਅਜੀਤ ਸਿੰਘ ਬਟਾਲਾ, ਜ. ਸੁਚੇਤ ਸਿੰਘ ਹੁਸ਼ਿਆਰਪੁਰ, ਧਰਮ ਸਿੰਘ ਦਿੱਲੀ ਆਦਿਕ ਜਥੇਦਾਰਾਂ ਨੇ ਦੀਵਾਨ ਲਗਾ ਕੇ ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਕੀਤਾ।

**1989 ਈਸਵੀ ਦਾ ਜਪ ਪ੍ਰਯੋਗ ਸ੍ਰੀ ਭੈਣੀ ਸਾਹਿਬ ਵਿਖੇ .**

ਜਪ ਪ੍ਰਯੋਗ ਦੀ ਪਰੰਪਰਾ ਜਿਸਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ਼ੁਰੂ ਕੀਤਾ ਸੀ, ਉਸਨੂੰ ਅੱਗੇ ਤੋਰਦੇ ਹੋਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਇਤਿਹਾਸਕ ਪ੍ਰਯੋਗ ਨੂੰ 1 ਅੱਸੂ 2046 (16 ਸਤੰਬਰ 1989 ਈਸਵੀ) ਨੂੰ ਸ਼ੁਰੂ ਕੀਤਾ ਸੀ, ਉਸ ਦਾ ਭੋਗ 31 ਅੱਸੂ 2046 (16 ਅਕਤੂਬਰ 1989 ਈਸਵੀ) ਨੂੰ ਪਿਆ ਸੀ। ਰੋਜ਼ਾਨਾ ਪ੍ਰਯੋਗ ਅੰਮ੍ਰਿਤ ਵੇਲੇ ਦੋ ਵਜੇ ਸ਼ੁਰੂ ਹੋ ਜਾਂਦਾ ਸੀ, ਚਾਰ ਵਜੇ ਹਜ਼ੂਰੀ ਰਾਗੀ ਜੱਥੇ ਆਸਾ ਦੀ ਵਾਰ ਦਾ ਕੀਰਤਨ ਕਰਦੇ। ਦੁਪਹਿਰ ਸਮੇਂ ਨਾਮ ਸਿਮਰਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਉਪਦੇਸ਼ ਲਗਾ ਕੇ ਕੀਤਾ ਜਾਂਦਾ ਤੇ ਫਿਰ ਰਾਗੀ ਕੀਰਤਨ ਕਰਿਆ ਕਰਦੇ ਸਨ। 31 ਅੱਸੂ ਨੂੰ 460 ਪਾਠ ਸ੍ਰੀ

ਆਦਿ ਗ੍ਰੰਥ ਸਾਹਿਬ ਦੇ ਅਨੰਦ ਕਾਰਜ ਵਾਲਿਆਂ ਵੱਲੋਂ ਸੀ। ਮਹਿੰਦਰ ਸਿੰਘ ਪੂਰਬਾ ਵੱਲੋਂ ਕੀਤੀ ਅਰਦਾਸ ਨਾਲ ਮੇਲੇ ਦੀ ਸਮਾਪਤੀ ਹੋਈ।

**ਉਸਤਾਦ ਨੱਥਾ ਸਿੰਘ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੋਰ ਇਤਿਹਾਸ ਬਾਰੇ ਜਾਣਕਾਰੀ**

(ਸਤਿਜੁਗ ਦਾ 9 ਹਾੜ 2046, 29 ਜੂਨ 1989 ਈਸਵੀ ਦਾ ਅੰਕ)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਦਾ ਦੌਰਾ ਕੀਤਾ ਸੀ, ਜਿਸਦੀ ਰਿਪੋਰਟ ਪੰਡਿਤ ਰਾਜਿੰਦਰ ਸਿੰਘ ਗੁਰੂਸਰ ਜੀ ਨੇ ਤਿਆਰ ਕੀਤੀ ਸੀ, ਜੋ 22 ਜੂਨ 1989 ਦੇ 'ਸਤਿਜੁਗ' ਅੰਕ ਵਿੱਚ ਪ੍ਰਕਾਸ਼ਿਤ ਹੋਈ ਸੀ। ਉਹਨਾਂ ਨੂੰ ਉਸ ਦੌਰੇ ਵਿੱਚ ਉਸਤਾਦ ਨੱਥਾ ਸਿੰਘ ਜੀ ਮਿਲੇ ਸਨ, ਜਿਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੋਰ ਨਾਮਧਾਰੀ ਇਤਿਹਾਸ ਬਾਰੇ ਜਾਣਕਾਰੀ ਲਿਖਵਾਈ ਸੀ, ਜੋ ਪੰਡਿਤ ਰਾਜਿੰਦਰ ਸਿੰਘ ਜੀ ਦੇ ਸ਼ਬਦਾਂ ਵਿੱਚ ਇਸ ਪ੍ਰਕਾਰ ਹੈ-

ਅਸੀਂ ਸ਼ਾਮੀ ਚਾਰ ਵਜੇ ਸਾਡੇ ਗਤਕੇ ਦੇ ਉਸਤਾਦ ਨੱਥਾ ਸਿੰਘ ਜੀ ਦੀ ਢਾਣੀ ਮੌਜੂਖੇੜੇ ਪਹੁੰਚ ਗਏ। ਸਤਿਗੁਰੂ ਜੀ ਨੇ ਫੁਰਮਾਇਆ, "ਰਾਜਿੰਦਰ ਵੇਖ! ਉਸਤਾਦ ਜੀ ਦੇ ਪਰਿਵਾਰ ਦੇ ਪੰਜਾਹ ਜੀਅ ਹਨ ਅਤੇ ਸਾਰੇ ਹੀ ਏਸ ਘਰ ਵਿੱਚ ਇਕੱਠੇ ਹੈਨ।"

ਮੈਂ ਕਿਹਾ, "ਸੱਚੇ ਪਾਤਸ਼ਾਹ ਜੀ– ਸਤਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਹੀ ਸੰਭਵ ਹੋ ਸਕਦੀ ਹੈ, ਨਹੀਂ ਤਾਂ ਦੋ ਸਕੇ ਭਰਾ ਵੀ ਇਕੱਠੇ ਨਹੀਂ ਰਹਿੰਦੇ। ਉਸਤਾਦ ਜੀ ਨੇ ਸਾਨੂੰ ਤਿੰਨ ਪ੍ਰਸੰਗ ਸੁਣਾਏ।"

1. ਬਹੁਤ ਪੁਰਾਣੀ ਗੱਲ। ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਉਦੋਂ ਬਹੁਤ ਛੋਟੇ ਸਨ। ਮੈਨੂੰ ਕਹਿਣ ਲੱਗੇ:–

"ਉਸਤਾਦ ਜੀ! ਮਹਾਰਾਜ ਨਿਹਾਲ ਸਿੰਘ ਜੀ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਤਾਂ ਬਣਦੀ ਨਹੀਂ ਅਤੇ ਹਮੇਸ਼ਾਂ ਮੁਖ਼ਾਲਫ਼ਤ ਕਰਦੇ ਰਹਿੰਦੇ ਹੈਨ ਅਤੇ ਮੇਰੇ ਆਏ ਤੋਂ ਉੱਠ ਕੇ ਖਲੋ ਜਾਂਦੇ ਹੈਨ। ਮੈਨੂੰ ਬੜੀ ਸੰਗ ਆਉਂਦੀ ਹੈ, ਜਦੋਂ ਉੱਠ ਕੇ ਖੜੇ ਹੋ ਜਾਂਦੇ ਹੈਨ।"

ਮੈਂ ਕਿਹਾ, "ਏਹ ਗੱਲ ਕਿਵੇਂ ਹੋ ਸਕਦੀ ਹੈ। ਤੁਹਾਡੇ ਉਹ ਚਾਚਾ ਜੀ ਹੈਨ। ਬਿਅੰਤ ਜੀ ਨੇ ਕਿਹਾ– ਮਹਾਰਾਜ ਜੀ ਦਰਵਾਜੇ ਵਿੱਚ ਬੈਠੇ ਹੋਏ ਹੈਨ। ਤੁਸੀਂ

ਆਪ ਦੀਆਂ ਅੱਖਾਂ ਨਾਲ ਵੇਖ ਲੈਣਾ।

ਕਣੀਆਂ ਪੈ ਰਹੀਆਂ ਸਨ। ਬੇਅੰਤ ਜੀ ਦੇ ਤੇਜ਼ ਕਛਹਿਰਾ ਹੀ ਸੀ। ਵੇਹੜੇ ਵਿੱਚ ਹਾਣੀਆਂ ਨਾਲ ਹੱਸ-ਖੇਡ ਰਹੇ ਸਨ, ਮੈਂ ਵੀ ਏਹ ਸਭ ਕੁਝ ਦਿਲਚਸਪੀ ਨਾਲ ਵੇਖ ਰਿਹਾ ਸਾਂ, ਏਹ ਵਾਕਿਆ ਕੋਠੀ ਸ੍ਰੀ ਭੈਣੀ ਸਾਹਿਬ ਦਾ ਹੈ।

ਬੇਅੰਤ ਜੀ! ਖੇਡਦੇ-ਖੇਡਦੇ ਦਰਵਾਜ਼ੇ ਵਿੱਚੋਂ ਲੰਘਣ ਲੱਗੇ ਤਾਂ ਮਹਾਰਾਜ ਜੀ ਉੱਠ ਕੇ ਖਲੋ ਗਏ।

ਮੈਂ ਕਿਹਾ- "ਮਹਾਰਾਜ ਜੀ, ਏਹ ਤਾਂ ਅਜੇ ਬਚੇ ਹੈਨ। ਤੁਸੀਂ ਉੱਠ ਕੇ ਖਲੋ ਜਾਂਦੇ ਹੋ।" ਬੇਅੰਤ ਜੀ ਕਹਿੰਦੇ ਹਨ, "ਤੁਸੀਂ ਏਸ ਤਰ੍ਹਾਂ ਉੱਠ ਕੇ ਮੈਨੂੰ ਸ਼ਰਮਿੰਦਾ ਨਾ ਕਰਿਆ ਕਰੋ।"

ਮਹਾਰਾਜ ਜੀ ਨੇ ਕਿਹਾ- ਹੁਣ ਤਾਂ ਮੈਨੂੰ ਉੱਠਣ ਤੋਂ ਰੋਕਦੇ ਹੈਨ। ਫੇਰ ਮੈਨੂੰ ਦੀਵਾਨ ਵਿੱਚ ਖਲਿਹਾਰ ਕੇ ਤਨਖ਼ਾਹ ਲਾਇਆ ਕਰਨਗੇ ਅਤੇ ਮੈਂ ਹੁਣੇ ਹੀ ਕਿਉਂ ਨਾ ਏਹਨਾਂ ਦੇ ਅਦਬ ਵਿੱਚ ਉੱਠ ਕੇ ਖਲੋਵਾਂ!

2. ਮਹਾਰਾਜ ਗੁਰਦਿਆਲ ਸਿੰਘ ਜੀ ਪੂਰੀ ਤਰ੍ਹਾਂ ਰਾਜਨੀਤੀ ਵਿੱਚ ਧੱਸ ਗਏ ਸਨ ਅਤੇ ਧਾਰਮਿਕ ਪੱਖੋਂ ਉਹ ਬਹੁਤ ਅਵੇਸਲੇ ਸਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਉਹ ਗੁਰੂ ਭਾਵਨਾ ਨਾਲ ਨਹੀਂ, ਸਗੋਂ ਵੱਡੇ ਭਰਾ ਦੇ ਤੌਰ 'ਤੇ ਹੀ ਵਰਤਦੇ ਸਨ। ਉਹ ਬਿਮਾਰੀ ਦੀ ਹਾਲਤ ਵਿੱਚ ਬਟੋਟ (ਜੰਮੂ ਤੋਂ ਅੱਗੇ ਪਹਾੜ ਵਿੱਚ) ਸਨ ਅਤੇ ਉੱਥੇ ਹੀ ਸਖ਼ਤ ਬਿਮਾਰ ਹੋ ਗਏ ਅਤੇ ਦੇਹ ਤਿਆਗ ਕੇ ਜਦੋਂ ਸੁਰਗ ਪਹੁੰਚੇ ਤਾਂ ਗੁਰੂ ਹਰੀ ਸਿੰਘ ਜੀ ਨੇ ਕਿਹਾ-

ਪਹਿਲਾਂ ਭੈਣੀ ਸਾਹਿਬ ਜਾ ਕੇ ਭੁਲ ਬਖ਼ਸ਼ਾ। ਫੇਰ ਸੋਧ ਰੱਖ। ਫੇਰ ਤੈਨੂੰ ਅੰਦਰ ਜਾਣ ਦੀ ਇਜ਼ਾਜਤ ਮਿਲੇਗੀ।

ਕੁੱਝ ਮਿੰਟਾਂ ਪਿੱਛੋਂ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਅੱਖ ਖੋਲ੍ਹ ਕੇ ਕਿਹਾ, "ਮੈਨੂੰ ਹੁਣੇ ਸ੍ਰੀ ਭੈਣੀ ਸਾਹਿਬ ਲੈ ਚੱਲੋ। ਮੈਂ ਹੁਣ ਤੱਕ ਭੁੱਲਿਆ ਰਿਹਾ ਹਾਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭਰਾ ਹੀ ਸਮਝਦਾ ਰਿਹਾ ਹਾਂ। ਉਹਨਾਂ ਤੋਂ ਭੁੱਲ ਬਖ਼ਸ਼ਾ ਕੇ ਮੈਨੂੰ ਮੁਕਤੀ ਮਿਲਣੀ ਹੈ।"

ਸ੍ਰੀ ਭੈਣੀ ਸਾਹਿਬ ਆ ਕੇ ਉਹਨਾਂ ਅੰਮ੍ਰਿਤ ਛਕਿਆ, ਸੋਧ ਰੱਖੀ ਅਤੇ ਪਿੱਛੇ ਕੀਤੇ ਦੀ, ਸਤਿਗੁਰੂ ਤੋਂ ਮੁਆਫ਼ੀ ਮੰਗੀ ਅਤੇ ਪ੍ਰਲੋਕ ਸਿਧਾਰੇ।

3. ਇੱਕ ਯਕੀਨ–

ਕੁਝ ਚਿਰ ਹੋਇਆ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਕਿਹਾ–

"ਉਸਤਾਦ ਜੀ! ਤੁਹਾਡੇ ਘਰ ਨੇੜੇ ਏਥੇ ਹੀ ਤੁਹਾਡੀ ਜ਼ਮੀਨ ਹੁੰਦੀ ਸੀ।"

"ਹੁੰਦੀ ਸੀ ਪਾਤਸ਼ਾਹ," ਮੈਂ ਕਿਹਾ, ""ਪਰ ਉਦੋਂ ਅਸੀਂ ਹਿੱਸੇ 'ਤੇ ਵਹੁੰਦੇ ਹੁੰਦੇ ਸਾਂ ਉਸਨੂੰ।"

ਸਤਿਗੁਰੂ ਜੀ ਦਰਸ਼ਨ ਦੇ ਕੇ ਚਲੇ ਗਏ ਅਤੇ ਮੈਂ ਆਪਣੇ ਬੇਟੇ ਨੂੰ ਕਿਹਾ–

"ਪ੍ਰੀਤ ਸਿਆਂ, ਪੈਸੇ ਕੱਠੇ ਕਰੋ। ਆਹ ਜ਼ਮੀਨ 6 ਕਿੱਲੇ ਆਪਾਂ ਖਰੀਦਣੀ ਹੈ।"

ਉਸ ਕਿਹਾ, "ਪਿਤਾ ਜੀ! ਏਹ ਜ਼ਮੀਨ ਤਾਂ ਉਹਨਾਂ ਮਰੇ ਪਿਆਂ ਵੀ ਨਹੀਂ ਦੇਣੀ ਸਾਨੂੰ। ਤੁਸੀਂ ਕਿਵੇਂ ਸੋਚ ਲਿਆ ਕਿ ਜ਼ਮੀਨ ਆਪਾਂ ਨੂੰ ਮਿਲ ਜਾਵੇਗੀ।"

"ਸਤਿਗੁਰੂ ਜੀ ਨੇ ਏਹ ਜ਼ਮੀਨ ਆਪਾਂ ਨੂੰ ਬਖ਼ਸ਼ ਦਿੱਤੀ ਹੈ। ਤੁਸੀਂ ਪੈਸੇ ਕੱਠੇ ਕਰੋ ਏਹ ਅਸਾਂ ਹੀ ਖਰੀਦਣੀ ਹੈ। ਦੋ ਭਰਾ ਸਨ, ਜੋ ਆਪਸ ਵਿੱਚ ਲੜ ਪਏ ਤੇ ਜ਼ਮੀਨ ਸਾਨੂੰ ਦੇ ਗਏ।"

ਸ਼ਾਮ ਨੂੰ ਬਾਗਾਂ ਦੀ ਚੈਕਿੰਗ ਕੀਤੀ। ਸਤਿਗੁਰੂ ਜੀ ਜਿੰਨਾ ਧਿਆਨ ਆਪ ਦੇ ਨਿੱਜੀ ਬਾਗਾਂ ਵੱਲ ਦਿੰਦੇ ਹੈਨ, ਉਸ ਤੋਂ ਜਿਆਦਾ ਸਿੱਖਾਂ ਦੇ ਬਾਗਾਂ ਦਾ ਮੁਆਇਨਾ ਵੀ ਕਰਦੇ ਹੈਨ। ਆਪਦੇ ਪੱਲਿਓਂ ਤਨਖ਼ਾਹ ਦੇ ਕੇ ਬਾਗਾਂ ਵਾਸਤੇ ਇੱਕ ਇੰਸਪੈਕਟਰ ਦੀ ਮੱਦਦ ਵੀ ਲਈ ਹੋਈ ਹੈ ਜੋ ਸਾਰੇ ਇਲਾਕੇ ਦਾ ਦੌਰਾ ਕਰਦਾ ਤੇ ਕੱਲੇ-ਕੱਲੇ ਬੂਟੇ ਦੀ ਚੈਕਿੰਗ ਕਰਦਾ ਹੈ ਅਤੇ ਨਾਲ ਦੀ ਨਾਲ ਦੀ ਦੁਆਈ ਵੀ ਤਜਵੀਜ਼ ਕਰਦਾ ਹੈ ਤੇ ਖ਼ੁਰਾਕ ਵੀ।

# ਅਧਿਆਇ - 19

## 1990

### ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਸ਼ਤਾਬਦੀ ਵਰਸ਼

ਨਾਮਧਾਰੀ ਪੰਥ ਵਲੋ 1990 ਦੇ ਸਾਲ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਤਾਬਦੀ ਵਰਸ਼ ਵਜੋਂ ਮਨਾਇਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਸ੍ਰੀ ਭੈਣੀ ਸਾਹਿਬ ਦੇ ਸ਼ਾਤੀ ਤੇ ਕ੍ਰਾਂਤੀ ਦੇ ਧਾਮ ਵਿਖੇ ਸਤਿਗੁਰੂ ਹਰੀ ਸਿੰਘ ਤੇ ਮਾਤਾ ਜੀਵਨ ਕੌਰ ਦੇ ਗ੍ਰਹਿ ਵਿਖੇ 9 ਮਾਰਚ 1890 (ਚੇਤ ਵਦੀ ਤੀਜ) ਐਤਵਾਰ ਨੂੰ ਹੋਇਆ। ਆਪ ਜੀ ਨੇ 1906 ਤੋਂ ਲੈ ਕੇ 22 ਅਗਸਤ 1959 ਤੱਕ ਨਾਮਧਾਰੀ ਸਤਿਗੁਰੂ ਵਜੋਂ ਗੁਰੂਤੱਵ ਦੇ ਕਾਰਜ ਨੂੰ ਨਿਭਾਇਆ ਅਤੇ ਅਨੇਕ ਪਰਉਪਕਾਰੀ ਕਾਰਜਾਂ ਨੂੰ ਸਿਰੇ ਚਾੜ੍ਹ ਕੇ ਆਪ ਜੀ ਨੇ ਆਪਣੇ ਆਪ ਨੂੰ 20ਵੀਂ ਸਦੀ ਦੀਆਂ ਉੱਚ ਕੋਟੀ ਦੀਆਂ ਧਾਰਮਿਕ ਤੇ ਸਮਾਜਸੁਧਾਰਕ ਅਤੇ ਅਮਨ-ਏਕਤਾ ਦੇ ਨੇਮ ਨੂੰ ਸਦਾ ਪਰਪੱਕ ਕੀਤਾ। ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਉਨਾਂ ਦਾ ਯੋਗਦਾਨ ਬੜਾ ਮਹਾਨ ਤੇ ਅਭੁੱਲ ਹੈ। ਆਪ ਜੀ ਦੇ ਜੀਵਨ ਦਾ ਇਤਿਹਾਸ ਸਦੀਵੀ ਕਾਲ ਤੱਕ ਸੁਨਹਿਰੀ ਅਖਰਾਂ ਵਿਚ ਚਮਕਦਾ ਰਹੇਗਾ।

1990 ਦਾ ਸਾਲ ਜੋ ਆਪ ਜੀ ਦਾ ਪ੍ਰਥਮ ਪ੍ਰਕਾਸ਼ ਸ਼ਤਾਬਦੀ ਦਾ ਸਾਲ ਸੀ, ਆਪ ਜੀ ਦੀਆਂ ਯਾਦਾਂ ਅਤੇ ਭਾਰਤੀ ਸਮਾਜ ਨੂੰ ਵੱਡੀ ਦੇਣ ਦੇ ਰੂਪ ਵਿਚ ਭਿੰਨ-ਭਿੰਨ ਸੰਸਥਾਵਾਂ ਵਲੋਂ ਸਮਰਪਿਤ ਭਾਵਨਾ ਵਿੱਚ ਮਨਾਇਆ ਗਿਆ। ਆਪ ਜੀ ਦੇ ਪਰਮ ਵਿਅਕਤੀਤਵ ਦੇ ਅਨੇਕ ਗੁਣਾਂ ਦਾ ਗੁਣ ਗਾਇਨ ਕਰਕੇ ਆਪ ਜੀ ਦੀਆਂ ਯਾਦਾਂ ਤੇ ਕੀਰਤੀਆਂ ਦਾ ਵਰਨਣ ਕੀਤਾ ਗਿਆ। ਨਾਮਧਾਰੀ ਸਪਤਾਹਿਕ ਪੱਤਰ 'ਸਤਿਜੁਗ' ਦੇ ਸਾਰੇ ਅੰਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਪ੍ਰਕਾਸ਼ਿਤ ਕੀਤੇ ਗਏ ਅਤੇ ਉਸ ਸਾਲ ਸਤਿਗੁਰੂ "ਅਟੱਲ ਪ੍ਰਤਾਪੀ ਆਗਮਨ ਸ਼ਤਾਬਦੀ ਅੰਕ" ਵੀ ਵਿਸ਼ੇਸ਼ ਤੌਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ

ਦੀਆਂ ਘਾਲਣਾਵਾਂ ਅਤੇ ਉਪਕਾਰਾਂ ਨੂੰ ਵਰਨਣ ਕਰਨ ਵਾਲਾਂ ਅਮੋਲਕ ਖਜ਼ਾਨਾ ਹੈ।

**ਸ਼ਤਾਬਦੀ ਦਾ ਪਹਿਲਾ ਸਮਾਗਮ**

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਕਾਸ਼ ਸ਼ਤਾਬਦੀ ਦਾ ਆਰੰਭ ਹੀ ਸ੍ਰੀ ਜੀਵਨ ਨਗਰ ਦੇ ਸਤਿਗੁਰੂ ਹਰੀ ਸਿੰਘ ਕਾਲਜ ਵਿਚ ਮਨਾਇਆ ਗਿਆ। ਇਸ ਸਮਾਗਮ ਵਿਚ ਵੱਖ-ਵੱਖ ਕਾਲਜਾਂ ਵਿਚੋਂ ਆਏ ਵਿਦਿਆਰਥੀਆਂ ਦੇ ਭਾਸ਼ਣ ਮੁਕਾਬਲੇ ਕਰਵਾਏ ਗਏ। ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ. ਨਿਹਾਲ ਸਿੰਘ ਜੀ ਨੇ ਇਸ ਸਮਾਗਮ ਵਿਚ ਪੁੱਜੇ ਸਮੂਹ ਨੂੰ ਆਪਣੇ ਸਵਾਗਤੀ ਭਾਸ਼ਨ ਵਿਚ ਇਹ ਸ਼ਬਦ ਕਹੇ, "ਧਰਮ ਇਕ ਅਜਿਹੀ ਓਟ ਹੈ ਜਿਸ ਦੇ ਰਾਹੀਂ ਅਸੀ ਸੱਚੀ ਇਨਸਾਨੀਅਤ ਦੀ ਛਾਂ ਮਾਣ ਸਕਦੇ ਹਾਂ"।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਹਿਬਜ਼ਾਦੇ ਮਹਾਰਾਜ ਬੀਰ ਸਿੰਘ ਜੋ ਇਸ ਸਮਾਗਮ ਦੇ ਮੁੱਖ ਪ੍ਰਾਹੁਣੇ ਸਨ ਉਹਨਾਂ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਨੌਜਵਾਨਾਂ ਨੂੰ ਆਪਣੀ ਆਤਮਿਕ ਅਵਸਥਾ ਨੂੰ ਉੱਚਾ ਕਰਨਾ ਚਾਹੀਦਾ ਹੈ। ਅੱਜ ਕੱਲ੍ਹ ਦੀ ਵਿਦਿਆ ਮਨੁੱਖ ਨੂੰ ਕਾਲਪਨਿਕ ਵਧੇਰੇ ਬਣਾ ਰਹੀ ਹੈ। ਕਿਉਂ ਜੋ ਉਹ ਵਧੇਰੇ ਕਰ ਕੇ ਕਲਪਣਾ ਤੇ ਅਧਾਰਿਤ ਹੈ। ਸਿੱਖਿਆ ਨੂੰ ਯਥਾਰਥ ਮੁਖੀ ਬਣਾਉਣ ਦੀ ਲੋੜ ਹੈ ਤਾਂ ਜੋ ਅਸੀਂ ਜੀਵਨ ਦੇ ਯਥਾਰਥ ਨਾਲ ਇਕਸੁਰ ਹੋ ਸਕੀਏ। ਸਾਨੂੰ ਪੂਰਨ ਤੌਰ ਤੇ ਭਾਰਤੀ ਸੱਭਿਆਚਾਰ ਨਾਲ ਜੁੜ ਕੇ ਨਿਸ਼ਕਾਮ ਸੇਵਾ ਕਰਨੀ ਚਾਹੀਦੀ ਹੈ। ਇਸ ਸਬੰਧ ਵਿਚ ਸਰਕਾਰੀ ਕਾਲਜ ਸਰਸਾ ਦੇ ਪ੍ਰਿੰ. ਐਸ.ਐਸ. ਪ੍ਰੇਮੀ ਜੀ ਨੇ ਕਿਹਾ, "ਇਸ ਵਿਚ ਕਸੂਰ ਵਿਦਿਆਰਥੀਆਂ ਦਾ ਨਹੀ ਸਗੋਂ ਸਾਡੀ ਸਿੱਖਿਆ ਪ੍ਰਣਾਲੀ ਦਾ ਹੈ। ਸਭ ਕੁੱਝ ਪੜ੍ਹ ਕੇ ਵੀ ਨੌਜਵਾਨ ਅਸਲੀਅਤ ਤੋਂ ਦੂਰ ਰਹਿ ਜਾਂਦੇ ਹਨ।

ਸਤਿਗੁਰੂ ਹਰੀ ਸਿੰਘ ਕਾਲਜ ਦੇ ਪ੍ਰਧਾਨ ਸ. ਮਹਿੰਦਰ ਸਿੰਘ ਬੱਲ ਨੇ ਸਭ ਦਾ ਧੰਨਵਾਦ ਕੀਤਾ। ਭਾਸ਼ਣ ਮੁਕਾਬਲਿਆਂ ਵਿਚ ਜੇਤੂਆਂ ਨੂੰ ਮਹਾਰਾਜ ਬੀਰ ਸਿੰਘ ਜੀ ਵਲੋਂ ਇਨਾਮ ਦਿਤੇ ਗਏ। ਸਮਾਗਮ ਦੇ ਅੰਤ ਵਿਚ ਸਤਿਗੁਰੂ ਹਰੀ ਸਿੰਘ ਕਾਲਜ ਦੀ ਹਾਕੀ ਟੀਮ ਤੇ ਸਿਰਸਾ ਦੇ ਨੈਸ਼ਨਲ ਕਾਲਜ ਦੀ ਟੀਮ ਦਾ ਹਾਕੀ ਮੈਚ ਹੋਇਆ।

**1990 ਦੇ ਸ਼ਹੀਦੀ ਸਮਾਗਮਾਂ ਦਾ ਆਰੰਭ**

ਇਸ ਸਾਲ ਦੇ ਮਲੇਰਕੋਟਲੇ ਦਾ 17-18 ਜਨਵਰੀ ਦਾ ਸ਼ਹੀਦੀ ਸਮਾਗਮ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਲੇਰਕੋਟਲਾ ਦੇ ਸ਼ਹੀਦੀ ਸਥਾਨ ਤੇ ਮਨਾਇਆ ਗਿਆ। ਇਸ ਤੋਂ ਪਹਿਲਾਂ 16 ਜਨਵਰੀ ਨੂੰ ਸ਼ਹੀਦ ਬਿਸ਼ਨ ਸਿੰਘ ਦੀ ਯਾਦ ਵਿਚ ਉਨਾਂ ਦੇ ਜਨਮ ਪਿੰਡ ਰੜ ਵਿਖੇ ਮਨਾਇਆ ਗਿਆ।

ਮਲੇਰਕੋਟਲੇ ਦੇ ਸ਼ਹੀਦੀ ਸਥਾਨ ਤੇ 17-18 ਜਨਵਰੀ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨ ਸਜੇ। ਦੋਵੇਂ ਦਿਨ ਅਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਜਥੇ ਸੰਤ ਹਰਬੰਸ ਸਿੰਘ ਘੁੱਲਾ ਅਤੇ ਸਾਥੀਆਂ ਤੇ ਸਹਿਯੋਗੀਆਂ ਵਲੋਂ ਕੀਤਾ ਗਿਆ। ਪੰਡਤ ਗੋਪਾਲ ਸਿੰਘ, ਸੂਬਾ ਮੇਲਾ ਸਿੰਘ, ਸੂਬਾ ਸੇਵਾ ਸਿੰਘ ਜਗਾਧਰੀ, ਅਤੇ ਸ੍ਰੀ ਪ੍ਰੀਤਮ ਸਿੰਘ ਕੱਕੜ (ਕਵੀਸ਼ਰ) ਕਰੀਵਾਲਾ ਵਲੋਂ ਹੱਲੇ ਦੇ ਦਿਵਾਨ ਸਜਾਏ ਗਏ। ਮੇਲੇ ਦੀ ਸਮਾਪਤੀ 18 ਜਨਵਰੀ ਵਾਲੇ ਦਿਨ ਸ਼ਹੀਦਾਂ ਨਮਿਤ 63 ਪਾਠਾਂ ਦੇ ਭੋਗ ਪਾਏ ਗਏ। ਸਰਵ ਸ੍ਰੀ ਸੰਤ ਤਰਸੇਮ ਸਿੰਘ, ਦਿਆਲ ਸਿੰਘ, ਸੂਬਾ ਸ੍ਰੀ ਅਵਤਾਰ ਸਿੰਘ ਵਲੋਂ ਸਾਰਾ ਪ੍ਰਬੰਧ ਸੁਚਜੇ ਢੰਗ ਨਾਲ ਨਿਭਾਇਆ ਗਿਆ। ਫਗਵਾੜੇ ਦੇ ਸੰਤ ਲਛਮਣ ਸਿੰਘ ਵਲੋਂ ਇਸ ਸ਼ਹੀਦੀ ਸਮਾਗਮ ਦੀ ਸੇਵਾ ਕੀਤੀ ਗਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਉਪਦੇਸ਼ ਵਿਚ ਆਈ ਸਾਧ ਸੰਗਤ ਨੂੰ ਸਕੇਸ਼ ਇਸ਼ਨਾਨ ਕਰਕੇ ਇੱਕ ਘੰਟਾ ਨਾਮ ਸਿਮਰਨ ਤੇ ਹਰ ਪਰਵਾਰ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਹਿਬ ਦੇ ਇਕ ਪਾਠ ਦਾ ਭੋਗ ਪਾਉਣ ਲਈ ਤਾਕੀਦ ਕੀਤੀ

**ਬਸੰਤ ਦੇ ਪੁਰਬ**

ਸਤਿਗੁਰੂ ਰਾਮ ਸਿੰਘ ਜੀ ਦੇ ਬੰਸਤ ਪੰਚਮੀ ਦੇ ਅਵਤਾਰ ਪੁਰਬ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਕਈ ਥਾਂਵਾਂ ਜਿਵੇਂ ਜੀਵਨ ਨਗਰ, ਸੰਤ ਨਗਰ, ਐਲਨਾਬਾਦ, ਰਾਣੀਆਂ, ਅਤੇ ਕਈ ਹੋਰ ਥਾਵਾਂ ਤੇ ਮਨਾਏ ਗਏ ।ਪਰ ਮੁੱਖ ਸਮਾਗਮ 17-18-19 ਫਰਵਰੀ ਨੂੰ ਸਤਿਗੁਰੂ ਜੀ ਦੇ ਜਨਮ ਸਥਾਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਅਕੈਡਮੀ ਦੇ ਬੱਚਿਆਂ ਨੇ ਸ਼ਬਦ ਗਾਇਨ ਕੀਤਾ। ਉਪਰੰਤ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਕ੍ਰਮਵਾਰ ਪ੍ਰਿੰ. ਪ੍ਰਕਾਸ਼ ਸਿੰਘ ਪਟਿਆਲਾ, ਡਾ. ਤਰਲੋਚਨ ਸਿੰਘ ਬੇਦੀ ਅਤੇ

ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੇ ਆਪਣੇ ਵਿਚਾਰਾਂ ਦੁਆਰਾ ਨਾਮਧਾਰੀ ਸਤਿਗੁਰੂ ਸਾਹਿਬਾਨ ਅਤੇ ਨਾਮਧਾਰੀ ਲਹਿਰ ਦੇ ਵੱਖ-ਵੱਖ ਪੱਖਾਂ ਉਤੇ ਰੋਸ਼ਨੀ ਪਾਈ। ਪ੍ਰਸਿਧ ਨਾਮਧਾਰੀ ਇਤਿਹਾਸਕਾਰ ਸ. ਨਾਹਰ ਸਿੰਘ ਨੇ ਆਪਣੀ ਨਵ-ਪ੍ਰਕਾਸ਼ਿਤ ਅੰਗਰੇਜੀ ਪੁਸਤਕ ਕੂਕਾ ਦਸਤਾਵੇਜਾਂ ਬਾਰੇ ਵਿਸਥਾਰ ਸਹਿਤ ਦੱਸਿਆ। ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਮੁੱਖ ਬੁਲਾਰਿਆਂ ਨੂੰ ਉਨ ਦੀਆਂ ਮਾਲਾਵਾਂ ਪਰਦਾਨ ਕਰਕੇ ਨਿਵਾਜਿਆ ਗਿਆ। 19 ਫਰਵਰੀ ਨੂੰ ਇਸ ਵਿਸ਼ੇਸ਼ ਸਮਾਗਮ ਦੀ ਸਮਾਪਤੀ ਵਾਲੇ ਦਿਨ 12 ਜੋੜਿਆਂ ਦੇ ਅਨੰਦ ਕਾਰਜ ਨਾਮਧਾਰੀ ਮਰਯਾਦਾ ਅਨੁਸਾਰ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 61 ਪਾਠਾਂ ਦੇ ਭੋਗ ਪਾਏ ਗਏ। ਸੱਤਿਗੁਰੂ ਜੀ ਨੇ ਦੂਰੋਂ-ਨੇੜਿਉਂ ਆਈ ਸਾਧ-ਸੰਗਤ ਨੂੰ ਅਪਾਰ ਖੁਸ਼ੀਆਂ ਬਖਸ਼ ਕੇ ਵਿਦਾ ਕੀਤਾ।

'ਸਤਿਜੁਗ' ਦੇ ਫਰਵਰੀ ਅੰਕ ਵਿਚ ਹੀ ਇਕ ਲੇਖ 'ਕਦ ਆਵੇਗੀ ਮੁੜ ਉਹ ਬਸੰਤ' ਪ੍ਰਕਾਸ਼ਿਤ ਹੋਇਆ ਹੈ। ਜਿਸ ਵਿਚ 1990 ਦੀ ਬਸੰਤ ਦੇ ਖੇੜੇ ਦੀ ਤੁਲਨਾ ਵਿਚ ਉਸ ਸਮੇਂ ਦੀਆਂ ਵਿਆਪਕ ਕਾਲੀਆਂ ਪਰਸਥਿਤੀਆਂ ਨੂੰ ਮੁੱਖ ਰੱਖ ਕੇ ਇਸ ਬਸੰਤ ਨੂੰ ਪਤਝੜ ਦੀ ਸੰਗਿਆ ਦਿੱਤੀ ਗਈ ਹੈ। ਜੋ ਇਕ ਢੁਕਵਾਂ ਵਿਸ਼ਲੇਸ਼ਣ ਹੀ ਮੰਨਿਆ ਜਾ ਸਕਦਾ ਹੈ।

ਉਪਰੋਕਤ ਅੰਕ ਵਿਚ ਹੀ ਮਾਸਟਰ ਨਿਹਾਲ ਸਿੰਘ ਜੀ ਦਾ ਲੇਖ "ਅਜਾਦੀ ਦੇ ਮੋਢੀ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ" ਛਪਿਆ ਹੈ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਅਦੇਸ਼ਾਂ ਅਨੁਸਾਰ ਵਿਦੇਸ਼ੀ ਸਾਮਰਾਜੀ ਹਕੂਮਤ ਵਿਰੁੱਧ ਨਾਮਧਾਰੀਆਂ ਦੇ ਜੋਸ਼ ਭਰੇ ਪ੍ਰਦਰਸ਼ਨ ਦਾ ਵਰਨਣ ਹੈ। ਕਿ ਕਿਵੇਂ ਕੂਕਿਆਂ ਨੇ ਅੰਗਰੇਜ਼ੀ ਵਸਤਾਂ, ਸਕੂਲਾਂ, ਕਾਲਜਾਂ ਤੇ ਹੋਰ ਸੰਸਥਾਵਾਂ ਦਾ ਬਾਈਕਾਟ ਕਰਕੇ ਆਪਣਾ ਵਿਸ਼ੇਸ਼ਤੰਤਰ ਸਥਾਪਿਤ ਕਰਕੇ ਆਜ਼ਾਦੀ ਦਾ ਸੰਗਰਾਮ ਆਰੰਭ ਕੀਤਾ ਸੀ।

17 ਫਰਵਰੀ ਨੂੰ ਮਹਾਰਾਜ ਬੀਰ ਸਿੰਘ ਜੀ ਦੀ ਸਰਪ੍ਰਸਤੀ ਵਿਚ ਸ੍ਰੀ ਜੀਵਨ ਨਗਰ ਵਿਖੇ ਨੇਤਰ ਰੋਗੀਆਂ ਲਈ ਵਿਸ਼ੇਸ਼ ਕੈਂਪ ਲਗਾਇਆ ਗਿਆ ਜਿਸ ਵਿਚ ਮਾਹਿਰ ਡਾਕਟਰਾਂ ਵਲੋਂ 27 ਮਰੀਜ਼ਾਂ ਦੇ ਸਫਲ ਆਪਰੇਸ਼ਨ ਕੀਤੇ ਗਏ। ਇਸ ਕੈਂਪ ਵਿਚ ਪਹੁੰਚੇ 164 ਨੇਤਰ ਰੋਗੀਆਂ ਦੀ ਰਿਹਾਇਸ਼ ਤੇ ਉਪਚਾਰ

ਆਦਿ ਦਾ ਸਾਰਾ ਖ਼ਰਚਾ ਮਹਾਰਾਜ ਬੀਰ ਸਿੰਘ ਜੀ ਵਲੋਂ ਕੀਤਾ ਗਿਆ।

18 ਫਰਵਰੀ ਨੂੰ ਨਵੀਂ ਦਿੱਲੀ ਦੇ ਤਾਲਕਟੋਰਾ ਸਟੇਡੀਅਮ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਵਿਰੋਸਾਏ ਸੰਤ ਅਮਰ ਸਿੰਘ ਜਿਨਾਂ ਦਾ ਦਿਹਾਂਤ 18 ਫਰਵਰੀ ਨੂੰ ਹੋਇਆ, ਉਨ੍ਹਾਂ ਦੇ ਭੋਗ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਨਾਮਵਰ ਹਸਤੀਆਂ ਸਾਬਕਾ ਰਾਸ਼ਟਰਪਤੀ, ਗਿ. ਜ਼ੈਲ ਸਿੰਘ, ਜਗਦੀਸ਼ ਟਾਈਟਲਰ ਅਤੇ ਸਵਾਮੀ ਪੁਰੀ ਇਸ ਸ਼ਰਧਾਜਲੀ ਸਮਾਗਮ ਵਿਚ ਸ਼ਾਮਲ ਹੋਏ। ਗਿ. ਜ਼ੈਲ ਸਿੰਘ ਜੀ ਨੇ ਗੁਰਬਾਣੀ ਦੇ ਪ੍ਰਮਾਣ ਦੇ ਕੇ ਸੰਤਾਂ ਦੇ ਜੀਵਨ ਉਤੇ ਰੋਸ਼ਨੀ ਪਾਈ ਅਤੇ ਸਵਾਮੀ ਪੁਰੀ ਨੇ ਸੰਸਕ੍ਰਿਤ ਦੇ ਸ਼ਲੋਕਾਂ ਦੇ ਉਦਾਹਰਣ ਦੇ ਕੇ ਸੰਤਾਂ ਦੀ ਮਹਿਮਾ ਦਾ ਵਰਨਣ ਕੀਤਾ।

ਸੰਤ ਅਮਰ ਸਿੰਘ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰਦਾਨ ਸਦਕਾ ਸਧਾਰਨ ਵਿਅਕਤੀ ਤੋਂ ਵੱਡੇ ਕਾਰੋਬਾਰੀ ਬਣ ਗਏ ਸਨ, ਦੇ ਸਪੁੱਤਰਾਂ ਨੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ।

### ਜੀਵਨ ਨਗਰ ਦਾ ਸਥਾਪਨਾ ਦਿਵਸ

ਹਰ ਸਾਲ ਵਾਂਗ ਇਸ ਸਾਲ ਵੀ 19-20 ਫਰਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਪੁਰਸ਼ਾਰਥ ਦੁਆਰਾ ਸ੍ਰੀ ਜੀਵਨ ਨਗਰ ਦਾ ਸਥਾਪਨਾ ਦਿਵਸ ਮਨਾਇਆ ਗਿਆ। ਇਸ ਅਵਸਰ ਤੇ 8 ਆਨੰਦ ਕਾਰਜ ਕੀਤੇ ਗਏ ਤੇ 43 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

ਆਤਮਾ ਸਿੰਘ ਜੌਹਲ ਦੇ ਲੇਖ "ਸ਼ਤਾਬਦੀ ਦਾ ਅੰਤ" ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਭਰ ਵਿਚ ਕੀਤੇ ਗਏ ਅਨੇਕ ਉਪਕਾਰਾਂ ਦਾ ਜਿਕਰ ਕੀਤਾ ਗਿਆ ਹੈ ਜਿਸ ਤੋਂ ਆਪ ਜੀ ਦੀ ਮਹਾਨ ਸ਼ਖਸੀਅਤ ਦੇ ਕਲਿਆਣ ਕਾਰੀ ਉਪਕਾਰਾਂ ਦਾ ਬੋਧ ਸਹਿਜੇ ਹੀ ਹੋ ਜਾਂਦਾ ਹੈ।

### 1990 ਦੇ ਹੋਲੇ ਦਾ ਯਾਦਗਾਰੀ ਪੁਰਬ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਸ਼ਤਾਬਦੀ ਦੇ ਹੋਲੇ ਦਾ ਪੁਰਬ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 13 ਮਾਰਚ ਤੋਂ 16 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਇਸ ਪੁਰਬ ਦਾ ਸਾਰਾ ਖ਼ਰਚਾ ਜੋ ਇਕ ਕਰੋੜ ਰੁਪਏ ਦੇ

ਲਗਭਗ ਸੀ ਸਤਿਗੁਰੂ ਜੀ ਦੇ ਅਨਿੰਨ ਸੇਵਕ ਸੂਬਾ ਜਗਤਾਰ ਸਿੰਘ ਜੀ ਅਤੇ ਸੰਤ ਪ੍ਰੀਤਮ ਸਿੰਘ ਜੀ ਗੀਹਲ ਵਲੋਂ ਕੀਤਾ ਗਿਆ।

ਇਸੇ ਯਾਦਗਾਰੀ ਪੁਰਬ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਹਿਰਦ ਸੇਵਕ ਤੇ ਨਾਮਧਾਰੀ ਮੱਤ ਦੇ ਉਘੇ ਪ੍ਰਚਾਰਕ ਪੰ. ਗੋਪਾਲ ਸਿੰਘ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਿਆਨ ਮਾਰਤੰਡ ਦੀ ਉਪਾਧੀ ਬਖਸ਼ ਕੇ 25000 ਰੁਪਏ ਦੀ ਰਾਸ਼ੀ ਪ੍ਰਦਾਨ ਕੀਤੀ ਜਿਸ ਨੂੰ ਉਹਨਾਂ ਨੇ ਨਿਮਰਤਾ ਸਹਿਤ ਸਵੀਕਾਰ ਕੀਤਾ।

ਹੋਲੇ ਦੀ ਸਮਾਪਤੀ ਵਾਲੇ ਦਿਨ 16 ਮਾਰਚ ਨੂੰ 17 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 571 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ 5 ਭੋਗ ਪਾਏ ਗਏ। ਹੋਲੇ ਦੇ ਪੁਰਬ ਦੇ ਲੰਗਰ ਦੀ ਸੇਵਾ ਮਾਤਾ ਚੰਦ ਕੌਰ ਜੀ ਨੇ ਆਪਣੀਆਂ ਅਣਗਿਣਤ ਬੀਬੀਆਂ ਸਮੇਤ 8 ਲੋਹਾਂ ਨੂੰ ਨਿਰਤੰਰ ਚਾਲੂ ਰੱਖ ਕੇ ਕੀਤੀ। 16 ਮਾਰਚ ਦੇ ਵਾਰੇ ਦੇ ਅੰਮ੍ਰਿਤ ਵੇਲੇ ਦੇ ਕੀਰਤਨ ਸਮੇਂ ਦੇ ਮਨੋਹਰ ਦ੍ਰਿਸ਼ ਨੂੰ 'ਸਤਿਜੁਗ' ਦੇ ਅੰਕ ਵਿਚ ਇਸ ਤਰ੍ਹਾਂ ਖੂਬਸੂਰਤੀ ਨਾਲ ਬਿਆਨਿਆ ਗਿਆ ਹੈ, "ਸਤਿਗੁਰੂ ਜੀ ਦੇ ਸਿੰਘਾਸਨ ਤੋਂ ਲੈ ਜਿਥੋਂ ਤੱਕ ਨਜ਼ਰ ਜਾਂਦੀ ਸੀ ਸਫ਼ੇਦ ਮੋਤੀਏ ਦੀ ਖਿੜੀ ਹੋਈ ਅਥਾਹ ਫੁਲਵਾੜੀ ਹੀ ਨਜ਼ਰ ਆ ਰਹੀ ਸੀ।"

**ਵੈਸਾਖੀ ਦਾ ਪੁਰਬ**

ਇਸ ਸਾਲ ਦਾ ਵੈਸਾਖੀ ਦਾ ਪੁਰਬ 13, ਅਪ੍ਰੈਲ ਅਨੁਸਾਰ 1-2 ਵੈਸਾਖ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ।

ਵੈਸਾਖੀ ਵਾਲੇ ਦਿਨ ਸ੍ਰੀ ਸਤਿਗੁਰੂ ਜੀ ਦੇ ਅੰਮ੍ਰਿਤ ਵੇਲੇ ਦੇ ਦਿਵਾਨ ਨਾਲ ਇਹ ਪੁਰਬ ਆਰੰਭ ਹੋਇਆ। ਸਰਵ ਸ਼੍ਰੀ ਪੰਡਤ ਗੋਪਾਲ ਸਿੰਘ, ਗਿਆਨ ਸਿੰਘ, ਸੇਵਾ ਸਿੰਘ ਨੇ ਆਪਣੇ ਦਿਵਾਨਾਂ ਵਿਚ ਨਾਮਧਾਰੀ ਇਤਿਹਾਸ ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਨਾਲ ਸਬੰਧਤ ਸਮਾਚਾਰਾਂ ਬਾਰੇ ਸੰਗਤਾਂ ਨੂੰ ਅਵਗਤ ਕਰਵਾਇਆ। ਅਕਾਡਮੀ ਦੇ ਬੱਚਿਆ ਨੇ ਢੋਲਕ, ਛੈਣਿਆਂ ਤੇ ਇੰਦਰ ਮੋਹਣੀਆਂ ਦੀ ਝੁਣਕਾਰ ਵਿਚ ਇਹ ਸ਼ਬਦ ਗਾਇਆ-

"ਕੈਸੀ ਬੀਨ ਬਜਾਈ ਆਈ ਮੋਹ ਲਈ ਇੰਦਰਪੁਰੀ"

ਤਾਂ ਇੰਦਰਪੁਰੀ ਦਾ ਦ੍ਰਿਸ਼ ਹੀ ਸਾਕਾਰ ਹੋ ਗਿਆ। ਸਤਿਗੁਰੂ ਜੀ ਨੇ

ਇਨਾਂ ਬੱਚਿਆਂ ਨੂੰ ਪ੍ਰਮਾਣ ਪੱਤਰ ਬਖ਼ਸ਼ੇ। ਇਹ ਬੱਚੇ ਥਾਈਲੈਂਡ ਤੋਂ ਆਏ ਸਨ। ਪੰਜਾਬੀ ਭਾਸ਼ਾ ਨੂੰ ਇਨਾਂ ਨੇ ਨਵਾਂ-ਨਵਾਂ ਹੀ ਬੋਲਣਾ ਤੇ ਲਿਖਣਾ ਸਿਖਿਆ ਸੀ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਵਿਦੇਸ਼ ਵਿਚ ਖੋਲ੍ਹੇ ਇਸ ਸਕੂਲ ਦਾ ਉਦੇਸ਼ ਇਨਾਂ ਬੱਚਿਆਂ ਨੂੰ ਆਪਣੀ ਮਾਤ ਭਾਸ਼ਾ, ਸਭਿਅਤਾ ਤੇ ਸੰਸਕ੍ਰਿਤੀ ਨਾਲ ਜੋੜਨਾ ਹੈ।

2 ਵੈਸਾਖ ਨੂੰ ਇਸ ਮੇਲੇ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 94 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 2 ਪਾਠਾਂ ਦੇ ਭੋਗ ਪਾਏ ਗਏ। 20 ਲੜਕੇ ਲੜਕੀਆਂ ਦੇ ਆਨੰਦ ਕਾਰਜ ਗੁਰ-ਮਰਯਾਦਾ ਅਨੁਸਾਰ ਕੀਤੇ ਗਏ। ਪਰ ਇਸ ਸਮੇਂ ਦੇ ਖੁਸ਼ੀਆਂ ਭਰੇ ਵਾਤਾਵਰਣ ਵਿਚ ਉਸ ਸਮੇਂ ਸ਼ੋਕ ਦੀ ਲਹਿਰ ਛਾ ਗਈ ਜਦੋਂ ਆਈ ਸਾਧ ਸੰਗਤ ਨੂੰ ਇਹ ਸਮਾਚਾਰ ਸੁਣਾਇਆ ਗਿਆ ਕਿ ਸਤਿਗੁਰੂ ਜੀ ਦੇ ਅਨਿੰਨ ਸੇਵਕ ਸੰਤ ਪ੍ਰੀਤਮ ਸਿੰਘ ਜੀ ਗੇਹਲ, ਉਨਾਂ ਦੀ ਧਰਮ ਪਤਨੀ ਅਤੇ ਭਤੀਜ ਨੂੰਹ ਦਾ ਭੈਣੀ ਸਾਹਿਬ ਨੂੰ ਆ ਰਹੇ ਸਮੇਂ ਰਸਤੇ ਵਿਚ ਕਾਰ ਦੇ ਹਾਦਸੇ ਵਿਚ ਦੇਹਾਂਤ ਹੋ ਗਿਆ ਹੈ। ਸੰਤ ਪ੍ਰੀਤਮ ਸਿੰਘ ਜੀ ਗੇਹਲ ਯੂ.ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸਨ। ਇਨ੍ਹਾਂ ਦਾ ਅੰਤਿਮ ਸੰਸਕਾਰ ਵੀ ਸ੍ਰੀ ਭੈਣੀ ਸਾਹਿਬ ਹੀ ਕੀਤਾ ਗਿਆ।

ਸੰਤ ਦਲੀਪ ਸਿੰਘ ਨਾਮਧਾਰੀ ਮੈਨੇਜਰ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਨੇ ਆਪਣੇ ਇਕ ਵਿਸਤਾਰ ਪੂਰਵਕ ਲੇਖ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਉਦੇਸ਼ਾਂ ਤੇ ਨਿਰਮਾਣ ਕਾਰਜਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ ਹੈ।

**ਵਿਦਿਅਕ ਸੰਮੇਲਨ**

ਸਤਿਗੁਰੂ ਪ੍ਰਤਾਪ ਸਿੰਘ ਸ਼ਾਤਾਬਦੀ ਵਰਸ਼ ਦੇ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੀ 10 ਜੂਨ ਤੋਂ 18 ਜੂਨ ਤੱਕ ਕੀਤੇ ਗਏ।

10 ਜੂਨ ਤੋਂ 13 ਜੂਨ ਤੱਕ ਲੜਕੀਆਂ ਦੇ ਅਤੇ 14 ਤੋਂ 18 ਜੂਨ ਤੱਕ ਲੜਕਿਆਂ ਦੇ ਸੰਮੇਲਨ ਹੋਏ। ਸਤਿਗੁਰੂ ਜੀ ਨਿਸ਼ਚਿਤ ਹਜ਼ੂਰੀ ਦਿਵਾਨਾਂ ਦੇ ਨਾਲ-ਨਾਲ ਇਨ੍ਹਾਂ ਸੰਮੇਲਨਾਂ ਵਿਚ ਦਰਸ਼ਨ ਦੇਂਦੇ ਰਹੇ। ਲੜਕੇ ਤੇ ਲੜਕੀਆਂ ਨੂੰ ਸਤਿਗੁਰੂ ਜੀ ਦੀ ਨਿਕਟਤਾ ਪ੍ਰਤਾਪ ਹੋਈ ਅਤੇ ਉਨ੍ਹਾਂ ਲਈ ਕਰਵਾਏ ਗਏ

ਵਿਸ਼ੇਸ਼ ਮੁਕਾਬਲਿਆਂ ਤੋਂ ਬਿਨਾਂ ਪੰਥ ਦੇ ਵਿਦਵਾਨਾਂ ਸਰਵ ਸ਼੍ਰੀ ਪ੍ਰੀਤਮ ਸਿੰਘ ਕਵੀ, ਮਾ. ਨਿਹਾਲ ਸਿੰਘ, ਪੰ. ਰਜਿੰਦਰ ਸਿੰਘ, ਅਤੇ ਪੰ. ਗੋਪਾਲ ਸਿੰਘ ਵਰਗੀਆਂ ਨਾਮਧਾਰੀ ਹਸਤੀਆਂ ਦੇ ਵਿਚਾਰਾਂ ਤੇ ਉਪਦੇਸ਼ਾ ਨੂੰ ਸੁਣਨ ਦਾ ਵੀ ਮੌਕਾ ਮਿਲਿਆ।

ਭਾਸ਼ਣ ਤੇ ਸੰਗੀਤ ਮੁਕਾਬਲਿਆਂ ਤੋਂ ਬਿਨਾਂ ਬੱਚੇ ਬੱਚੀਆਂ ਨੇ ਆਪਣੀ ਆਯੂ ਅਨੁਸਾਰ ਕਰਵਾਏ ਗਏ ਇਨਾਮੀ ਮੁਕਾਬਲਿਆਂ ਵਿਚ ਭਾਗ ਲਿਆ ਅਤੇ ਸ਼ਾਮ ਨੂੰ ਖੇਡਾਂ, ਬੈਡਮਿੰਟਨ, ਹਾਕੀ, ਵਿਚ ਵੀ ਆਪਣੇ ਗੁਣਾਂ ਨੂੰ ਹੋਰ ਪਕੇਰਾ ਕਰਨ ਦਾ ਯਤਨ ਕੀਤਾ। ਤਿੰਨ ਦਿਨ ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੇ ਸ਼੍ਰੋਮਣੀ ਕੀਰਤਨੀਏ ਭਾਈ ਬਲਬੀਰ ਸਿੰਘ ਦੇ ਆਸਾ ਦੀ ਵਾਰ ਦੇ ਕੀਰਤਨ ਦਾ ਆਨੰਦ ਮਾਣਿਆ। ਇਨਾਂ ਸੰਮੇਲਨਾਂ ਵਿਚ ਦੇਸ਼ ਭਰ ਅਤੇ ਵਿਦੇਸ਼ਾਂ ਤੋਂ ਆਏ 600 ਦੇ ਕਰੀਬ ਬੱਚਿਆਂ ਨੇ ਭਾਗ ਲਿਆ ਅਤੇ ਨਾਮਧਾਰੀ ਰਹਿਤ-ਮਰਯਾਦਾ ਵਿਚ ਰਹਿ ਕੇ ਵਿਦਿਆ ਗ੍ਰਹਿਣ ਕਰਨ ਦੀ ਜੁਗਤ ਦੀ ਸਿਖਲਾਈ ਪ੍ਰਾਪਤ ਕੀਤੀ।

ਨਾਮਧਾਰੀ ਬਾਗ ਦੀ ਇਹ ਨਵੀਂ ਪੌਧ ਆਪਣੇ ਆਗਾਮੀ ਜੀਵਨ ਵਿਚ ਖ਼ੂਬ ਪ੍ਰਫੁਲਿਤ ਹੋ ਕੇ ਕਈ ਇਸਤਰੀ-ਪੁਰਸ਼ਾ ਲਈ ਸਦਾਚਾਰ ਤੇ ਸਦਗੁਣਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਣਾ ਜਗਾਉਣ ਵਿਚ ਸਹਾਈ ਹੋ ਕੇ ਸੰਮੁਚੀ ਜੀਵਨ ਧਾਰਾ ਨੂੰ ਸਾਰਥਕ ਸੇਧ ਦੇਣ ਦੇ ਸਮਰੱਥ ਵੀ ਹੋ ਸਕੇਗੀ।

**ਕੁਝ ਨਾਮਵਰ ਨਾਮਧਾਰੀ ਸੇਵਕਾਂ ਦਾ ਸਦੀਵੀ ਵਿਛੋੜਾ**

ਗੁਰੂ ਘਰ ਦੇ ਵਿਸ਼ੇਸ਼ ਸੇਵਕ ਬਾਬੂ ਕਰਤਾਰ ਸਿੰਘ ਜਿਨਾਂ ਦਾ ਦੇਹਾਂਤ 5 ਜੂਨ ਦਿਨ ਮੰਗਲਵਾਰ ਨੂੰ ਹੋਇਆ ਦੇ ਨਮਿਤ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੋਗ ਦੀ ਰਸਮ ਅਦਾ ਕੀਤੀ ਗਈ।

ਦੂਜੇ ਸਨ ਸੰਤ ਝਿਰਮਲ ਸਿੰਘ ਜੀ ਜਲੰਧਰ ਵਾਲੇ। ਇਨਾਂ ਦੇ ਨਮਿਤ ਰੱਖੇ ਗਏ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਇਸ ਭੋਗ ਦੇ ਸਮੇਂ ਜਗਦੀਸ਼ ਸਿੰਘ 'ਵਰਿਆਮ' ਨੇ ਸੰਤ ਝਿਰਮਲ ਸਿੰਘ ਦੇ ਸਦਗੁਣਾਂ ਬਾਰੇ ਆਪਣੇ ਵਿਚਾਰ ਪ੍ਰਗਟਾਏ।

ਇਸੇ ਤਰ੍ਹਾਂ ਸੰਤ ਟਹਿਲ ਸਿੰਘ ਬਹਾਵਦੀ ਵਾਲੇ ਦਾ ਦੇਹਾਂਤ ਵੀ ਇਸੇ

ਵਰਗਸ਼ ਹੋਇਆ ਜਿਨ੍ਹਾਂ ਦੇ ਨਮਿਤ ਪਾਠ ਦਾ ਭੋਗ 20 ਜੂਨ 1990 ਨੂੰ ਪਾਇਆ ਗਿਆ।

**ਦਿਗੰਬਰ ਮਹਾਂ ਕਮੇਟੀ ਵਲੋਂ ਸਮੂਹਕ ਸ਼ਾਦੀਆਂ ਕਰਨ ਦਾ ਰਿਵਾਜ**

ਜੁਲਾਈ 1990 ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼੍ਰੀ ਜੀਵਨ ਨਗਰ ਤੇ ਆਸ-ਪਾਸ ਦੀਆਂ ਸੰਗਤਾਂ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਇਸ ਦੌਰਾਨ ਸ਼ਿੰਗਾਰਾ ਸਿੰਘ ਮੱਕੀ ਵਾਲੇ ਦੇ ਦੇਹਾਂਤ ਉਪਰੰਤ ਉਸ ਨਮਿਤ ਭੋਗ ਦੇ ਮੇਲੇ ਉਨਾਂ ਦੇ ਸੁਪੁੱਤਰ ਸੇਵਾ ਸਿੰਘ ਦੀ ਦਸਤਾਰ-ਬੰਦੀ ਸ੍ਰੀ ਸਤਿਗੁਰੂ ਜੀ ਦੇ ਕਰਕੰਵਲਾਂ ਦੁਆਰਾ ਕੀਤੀ ਗਈ। ਇਸ ਸਮੇਂ ਸਰਵ ਸ਼੍ਰੀ ਸੰਤ ਜੀਵਣ ਸਿੰਘ ਕਵੀਸ਼ਰ, ਜਥੇਦਾਰ ਅਮਰ ਸਿੰਘ ਨਕੌੜੇ ਵਾਲੇ ਅਤੇ ਜ. ਨਿਰੰਜਨ ਸਿੰਘ ਕੱਕੜਾਂ ਵਾਲੇ ਨੇ ਦਿਵਾਨ ਲਾ ਕੇ ਸੰਗਤਾਂ ਨੂੰ ਨਿਹਾਲ ਕੀਤਾ।

20 ਜੁਲਾਈ ਨੂੰ ਮਹਾਰਾਜ ਬੀਰ ਸਿੰਘ ਜੀ ਨੇ ਆਲੇ-ਦੁਆਲੇ ਦੀਆਂ ਸੰਗਤਾਂ ਨੂੰ ਜੀਵਨ ਨਗਰ ਵਿਖੇ ਬੁਲਾਇਆ ਅਤੇ ਇਕ ਵਿਸ਼ੇਸ਼ ਸਮਾਗਮ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਵਚਨਾਂ ਦੀ ਯਾਦ ਕਰਵਾਈ ਕਿ ਕਿਸ ਤਰਾਂ ਉਨ੍ਹਾਂ ਨੇ "ਪਾਕਿਸਤਾਨ ਬਣਨ ਸਮੇਂ ਤਾਂ ਚੱਕੀ ਚਲੀ ਸੀ ਤੇ ਹੁਣ ਖਰਾਸ ਚਲਣਾ ਹੈ"। ਇਸ ਕਰਕੇ ਸਾਧ ਸੰਗਤ ਜੀ ਤੁਸੀ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਸੰਸਦ ਮੈਂਬਰ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਸਿੰਘ ਜੀ ਦੀ ਮਾਤਾ ਜੋ ਇਨ੍ਹਾਂ ਦਿਨਾ ਵਿਚ ਅਕਾਲ ਚਲਾਣਾ ਕਰ ਗਏ ਸਨ, ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਸ਼ਰਧਾਂਜਲੀ ਸਮਰੋਹ ਕੀਤਾ ਗਿਆ ਅਤੇ ਉਨ੍ਹਾਂ, ਨਮਿੱਤ ਪਾਠ ਦਾ ਭੋਗ ਪਾਇਆ ਗਿਆ।

**ਫਿਰੋਜ਼ਪੁਰ ਰੇਲਵੇ ਸਟੇਸ਼ਨ ਤੋਂ ਗਊਆਂ ਤੇ ਬੈਲ ਕਲਕੱਤਾ ਭੇਜਣ ਤੇ ਰੋਕ**

ਪਿਛਲੇ ਕਈ ਸਾਲਾਂ ਤੋਂ ਫਿਰੋਜ਼ਪੁਰ ਦੇ ਰੇਲਵੇ ਸਟੇਸ਼ਨ ਤੋਂ ਵੱਡੀ ਗਿਣਤੀ ਵਿਚ ਗਊਆਂ ਤੇ ਬਲਦ ਰੇਲ ਰਾਹੀਂ ਕਲਕੱਤੇ ਭੇਜੇ ਜਾਂਦੇ ਰਹੇ ਹਨ। ਜਿਥੇ ਉਹ ਬੁਚੜ-ਖਾਨੇ ਦਾ ਮਾਲ ਬਣਦੇ ਰਹੇ ਹਨ। ਸ. ਕਿਰਪਾਲ ਸਿੰਘ ਅੰਮ੍ਰਿਤਸਰ ਮੈਬਰ ਲੋਕ ਸਭਾ ਦੇ ਪ੍ਰਸ਼ਨ ਪੁੱਛਣ ਉਤੇ ਇਹ ਜਵਾਬ ਦਿੱਤਾ ਗਿਆ ਕਿ ਪੰਜਾਬ ਤੋਂ 49716 ਗਊਆਂ ਅਤੇ 32448 ਬਲਦ ਹਾਵੜਾ ਲਈ ਬੁੱਕ

ਕੀਤੇ ਗਏ। ਪਤਾ ਲਗਾ ਹੈ ਕਿ ਇਨਾਂ ਪਸ਼ੂਆਂ ਨੂੰ ਪੰਜਾਬ ਤੋਂ ਬਾਹਰ ਭੇਜਣ ਲਈ ਰੋਕ ਲਗਾ ਦਿਤੀ ਗਈ ਹੈ। ਇਹ ਰੋਕ ਗਊ ਰਖਿਆ ਸੰਮਤੀ ਫਿਰੋਜ਼ਪੁਰ ਵਲੋਂ ਦਿਤੀ ਗਈ ਦਰਖ਼ਾਸਤ ਨੂੰ ਮੁੱਖ ਰੱਖ ਕੇ ਫਿਰੋਜ਼ਪੁਰ ਦੇ ਜੁਡੀਸ਼ੀਅਲ ਮਜਿਸਟਰੇਟ ਵਲੋਂ ਲਗਾਈ ਗਈ ਸੀ।

**ਸ੍ਰੀ ਜੀਵਨ ਨਗਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਮੇਲਾ**

10-11 ਸਤੰਬਰ (26-27 ਭਾਦਰੋਂ) ਨੂੰ ਸ੍ਰੀ ਜੀਵਨ ਨਗਰ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਮੇਲਾ ਮਨਾਇਆ ਗਿਆ। ਹੜਤਾਲਾਂ ਤੇ ਬੰਦਾਂ ਦੇ ਦਿਨਾਂ ਵਿਚ ਵੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਪਹੁੰਚੇ ਰਾਤ ਨੂੰ ਮਾਸਟਰ ਅਮਰੀਕ ਸਿੰਘ ਦੇ ਪ੍ਰਬੰਧ ਰਾਂਹੀ ਕਵੀ ਦਰਬਾਰ ਕੀਤਾ ਗਿਆ ਜਿਸ ਵਿਚ ਬਹੁਤ ਸਾਰੇ ਸਥਾਨਕ ਕਵੀਆਂ ਤੇ ਗੀਤਕਾਰਾਂ ਨੇ ਆਪਣੀਆਂ ਰਚਨਾਵਾਂ ਸੁਣਾਈਆਂ। ਅਗਲੇ ਦਿਨ ਦੇ ਅੰਮ੍ਰਿਤ ਵੇਲੇ ਦੇ ਦਿਵਾਨ ਦੀ ਸਮਾਪਤੀ ਸਮੇਂ 42 ਸ੍ਰੀ ਆਦਿ ਗ੍ਰੰਥ ਸਾਹਿਬ ਦੇ 42 ਸਹਿਜ ਪਾਠਾਂ ਦੇ ਅਤੇ ਸ੍ਰੀ ਦਸ਼ਮ ਗ੍ਰੰਥ ਸਾਹਿਬ ਦੇ ਇਕ ਪਾਠ ਦੇ ਭੋਗ ਪਾਏ ਗਏ। 2 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਬੇਬੇ ਦਲੀਪ ਕੌਰ ਜੀ ਵਲੋਂ ਸ਼ਾਨਦਾਰ ਲੰਗਰ ਦਾ ਪ੍ਰਬੰਧ ਕੀਤਾ ਗਿਆ। ਪਰ ਇਸ ਮੇਲੇ ਵਿਚ ਮਹਾਰਾਜ ਬੀਰ ਸਿੰਘ ਜੀ ਸਿਹਤ ਢਿੱਲੀ ਹੋਣ ਕਾਰਨ, ਦਰਸ਼ਨ ਨਾ ਦੇ ਸਕੇ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਵਿਸ਼ੇਸ਼ ਵਿਚਾਰ ਗੋਸ਼ਟੀ**

8 ਸਤੰਬਰ ਨੂੰ ਦਿੱਲੀ ਦੇ ਫਿੱਕੀ ਹਾਲ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਉੱਚ ਕੋਟੀ ਦੀ ਵਿਚਾਰ ਗੋਸ਼ਟੀ ਦਾ ਪ੍ਰਬੰਧ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਦੇ ਯਤਨਾਂ ਸਦਕਾ ਆਯੋਜਿਤ ਕੀਤਾ ਗਿਆ। ਜਿਸ ਵਿਚ ਹੇਠ ਲਿਖੇ ਵਿਦਵਾਨਾਂ ਨੇ ਆਪਣੇ ਪਰਚੇ ਪੜ੍ਹੇ

1. ਜਸਵੰਤ ਸਿੰਘ ਜੱਸ :- ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪਹਿਲਾਂ ਦਾ ਨਾਮਧਾਰੀ ਇਤਿਹਾਸ

2. ਦੇਵਿੰਦਰ ਸਿੰਘ ਗਿੱਲ :- ਸੁਤੰਤਰਤਾ ਸੰਗਰਾਮ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਯੋਗਦਾਨ

3. ਡਾ. ਹਰਭਜਨ ਸਿੰਘ:- ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਭੂ-ਭਗਤੀ ਅਤੇ ਦੇਸ਼-

ਭਗਤੀ ਦੇ ਸੁਮੇਲ

4. ਪ੍ਰੀਤਮ ਸਿੰਘ ਕਵੀ :– ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਪਸ਼ੂ ਪਾਲਣ

5. ਗੁਰਬਚਨ ਸਿੰਘ ਕੰਵਲ :– ਗੁਰਮਤਿ ਸੰਗੀਤ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਇਸ ਦੀ ਸੇਵਾ ਸੰਭਾਲ

6. ਕਿਰਪਾਲ ਸਿੰਘ ਕਸੇਲ :– ਗੁਰਬਾਣੀ ਵਿਚ ਗੁਰੂ ਦਾ ਸੰਕਲਪ, ਸਿੱਖ ਰਹਿਤ-ਮਰਯਾਦਾ ਤੇ ਨਾਮਧਾਰੀ ਸਮਾਜ ਵਲੋਂ ਇਸ ਦੀ ਸੇਵਾ ਸੰਭਾਲ।

ਇਨਾਂ ਪਰਚਿਆਂ ਉਤੇ ਭੱਖਵੀਂ ਬਹਿਸ ਸਰਵ ਸ੍ਰੀ ਡਾ. ਸੁਤਿੰਦਰ ਸਿੰਘ ਨੂਰ, ਡਾ. ਗਿਆਨੀ ਭਜਨ ਸਿੰਘ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਸ. ਜਸਵਿੰਦਰ ਸਿੰਘ ਇਤਿਹਾਸਕਾਰ ਤੇ ਪ੍ਰੋ. ਤਾਰਾ ਸਿੰਘ ਅਨਜਾਣ ਵਲੋਂ ਕੀਤੀ ਗਈ। ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਨਾਮਧਾਰੀ ਮੱਤ ਉੱਤੇ, ਰਾਸ਼ਟਰ ਦੀ ਨੀਤੀ ਉੱਤੇ, ਭਾਰਤੀ ਸਭਿਆਚਾਰ ਤੇ ਸੰਸਕ੍ਰਿਤੀ ਨਾਲ ਨਾਮਧਾਰੀ ਮੱਤ ਦੀ ਸਾਂਝ ਦਾ ਵਰਨਣ ਆਪਣੇ ਮਨੋਹਰ ਪ੍ਰਵਚਨਾਂ ਰਾਹੀ ਕੀਤਾ। ਦੁਪਹਿਰ ਤੋਂ ਬਾਅਦ ਦੇ ਸੰਮੇਲਨ ਵਿਚ ਭਾਰਤ ਦੇ ਉਪ ਰਾਸ਼ਟਰਪਤੀ ਡਾ. ਸ਼੍ਰੀ ਸ਼ੰਕਰ ਦਿਆਲ ਸ਼ਰਮਾ ਨੇ ਆਪਣੇ ਸਮਾਪਤੀ ਭ ਸ਼ਣ ਵਿਚ ਨਾਮਧਾਰੀ ਮੱਤ ਨਾਲ ਆਪਣੀ ਸਾਂਝ ਦਾ ਵਰਨਣ ਕੀਤਾ ਅਤੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀਆਂ ਵਲੋਂ ਪਾਏ ਗਏ ਵਿਸ਼ੇਸ਼ ਯੋਗਦਾਨ ਬਾਰੇ ਉਲੇਖ ਕੀਤਾ।

**ਫਗਵਾੜੇ ਦੇ ਸਮਾਗਮਾਂ ਵਿਚ ਨਾਮਧਾਰੀਆਂ ਦਾ ਭਾਗ ਲੈਣਾ**

17 ਸਤੰਬਰ (2 ਅਸੂ) ਨੂੰ ਫਗਵਾੜਾ ਦੀ ਧਰਮ ਰੱਖਿਅਕ ਸਮਿਤੀ ਵਲੋਂ ਨਵੇਂ ਉਸਾਰੇ ਮੰਦਰ ਵਿਚ ਜਨਮ ਅਸ਼ਟਮੀ ਦੇ ਉਤਸਵ ਸਮੇਂ ਹਰੀ ਕੀਰਤਨ ਦਾ ਪ੍ਰੋਗਰਾਮ ਰੱਖਿਆ ਗਿਆ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਪੰ. ਗੋਪਾਲ ਸਿੰਘ ਜੀ ਨੇ ਆਪਣੇ ਰਸ-ਭਿੰਨੇ ਕੀਰਤਨ ਦੁਆਰਾ ਭਗਵਾਨ ਕ੍ਰਿਸ਼ਨ ਦੀ ਮਹਿਮਾ ਦਾ ਵਰਨਣ ਕੀਤਾ। ਪੰਡਤ ਜੀ ਦੇ ਨਾਲ ਫਗਵਾੜੇ ਦੀ ਨਾਮਧਾਰੀ ਸਾਧ-ਸੰਗਤ ਵੀ ਵੱਡੀ ਗਿਣਤੀ ਵਿਚ ਉਥੇ ਪਹੁੰਚੀ ਹੋਈ ਸੀ। ਧਰਮ ਰੱਖਿਆ ਸਮਿਤੀ ਵਲੋਂ ਪੰ. ਗੋਪਾਲ ਸਿੰਘ ਅਤੇ ਨਾਮਧਾਰੀ ਸੰਗਤ ਦਾ ਉਥੇ ਪਹੁੰਚਣ ਉੱਤੇ ਨਿੱਘਾ ਸਵਾਗਤ ਕੀਤਾ ਗਿਆ।

ਐਸ. ਡੀ. ਮਾਡਲ ਸਕੂਲ (ਫਗਵਾੜਾ) ਵਿਚ ਵਿਦਆਰਥੀਆਂ ਦੇ

ਭਾਸ਼ਣ ਮੁਕਾਬਲੇ ਕਰਵਾਏ ਗਏ। ਜਿਸ ਵਿਚ 12 ਸਕੂਲਾਂ ਦੇ ਦੋ-ਦੋ ਬੱਚਿਆਂ ਨੇ ਭਾਗ ਲਿਆ। ਇਸ ਭਾਸ਼ਣ ਪ੍ਰਤੀਯੋਗਤਾ ਦੇ ਨਿਰਣਾਇਕਾਂ (ਜੱਜਾਂ) ਵਿਚ ਸੁਪ੍ਰਸਿੱਧ ਨਾਮਧਾਰੀ ਸੰਤ ਆਤਮ ਸਿੰਘ ਵੀ ਰੱਖੇ ਗਏ ਸਨ। ਇਸ ਸਮਾਗਮ ਦੇ ਮੁੱਖ ਮਹਿਮਾਨ ਪੰਡਤ ਗੋਪਾਲ ਸਿੰਘ ਜੀ ਸਨ।

**1990 ਦੇ ਜੱਪ-ਪ੍ਰਯੋਗ**

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰੂ ਕਾਲ ਦੇ ਆਰੰਭ (1906) ਤੋਂ ਹੀ ਇਕ ਮਹੀਨੇ ਦਾ ਨਾਮ ਸਿਮਰਨ ਜੱਪ ਪ੍ਰਯੋਗ ਹਰ ਸਾਲ ਚਲਦਾ ਆਇਆ ਹੈ ਜੋ ਹੁਣ ਸਾਵਣ-ਭਾਦਰੋਂ ਦੇ ਚਮਾਸਿਆ ਦੇ ਮਹੀਨਿਆਂ ਦੀ ਥਾਂ ਇਹ ਅੱਸੂ ਦੇ ਮਹੀਨੇ ਦੀ ਸੁਖਾਵੀ ਰੁੱਤ ਵਿਚ ਕੀਤਾ ਜਾਣ ਲਗ ਪਿਆ ਹੈ।

ਪਿਛਲੇ ਸਾਲ ਤੋਂ ਚਲ ਰਹੇ ਜੱਪ ਪ੍ਰਯੋਗ ਦੀ ਸਮਾਪਤੀ 9 ਅਕਤੂਬਰ (24 ਅੱਸੂ) ਨੂੰ ਹੋਈ ਤੇ ਇਸ ਸਾਲ ਦੇ ਜੱਪ-ਪ੍ਰਯੋਗ ਦਾ ਅਰੰਭ 10 ਅਕਤੂਬਰ (25 ਅੱਸੂ) ਨੂੰ ਕੀਤਾ ਗਿਆ।

ਇਸ ਸਾਲ ਦੇ ਜੱਪ- ਪ੍ਰਯੋਗ ਦੇ ਮੇਲੇ ਦਾ ਪਹਿਲਾ ਦਿਨ 10 ਅਕਤੂਬਰ ਦਿਨ ਬੁੱਧਵਾਰ ਨੂੰ ਸੀ। ਇਸ ਦਿਨ ਆਵਾਜਾਈ ਦੇ ਬਹੁਤੇ ਸਾਧਨ ਹੜਤਾਲਾਂ ਤੇ ਬੰਦਾਂ ਕਾਰਨ ਬਹੁਤ ਸੀਮਤ ਸਨ। ਫਿਰ ਵੀ 'ਸਤਿਜੁਗ' ਦੇ ਅੰਕ-ਅਨੁਸਾਰ ਇਸ ਜਪ-ਪ੍ਰਯੋਗ ਵਿਚ 30-40 ਹਜ਼ਾਰ ਦੇ ਜਨ-ਸਮੂਹ ਨੇ ਵੱਖ-ਵੱਖ ਦਿਨਾਂ ਤੇ ਪਹੁੰਚ ਕੇ ਹਾਜ਼ਰੀ ਭਰੀ। ਮੇਲੇ ਦੀ ਸਮਾਪਤੀ ਦੇ ਦਿਨਾਂ ਦੇ ਸਮਾਚਾਰ ਏਥੇ ਸੰਖੇਪ ਰੂਪ ਵਿਚ ਦਿਤੇ ਜਾ ਰਹੇ ਹਨ।

ਮੇਲੇ ਦੇ ਪਹਿਲੇ ਦਿਨ ਦਾ ਆਰੰਭ ਹਜੂਰੀ ਰਾਗੀਆਂ ਸਰਵ ਸ਼੍ਰੀ ਸੰਤ ਮੋਹਨ ਸਿੰਘ, ਸੁਖਦੇਵ ਸਿੰਘ, ਹਰਭਜਨ ਸਿੰਘ ਤੇ ਬਲਜੀਤ ਸਿੰਘ ਤਾਰ-ਸ਼ਹਿਨਾਈ ਨੇ ਰਲ ਕੇ ਕੀਰਤਨ ਕੀਤਾ। ਹਰ ਰੋਜ਼ ਦੁਪਹਿਰ ਦੇ ਦਿਵਾਨ ਤੋਂ ਪਹਿਲਾਂ ਜਥੇਦਾਰ ਗੁਰਬਚਨ ਸਿੰਘ, ਸੂਬਾ ਮੇਲਾ ਸਿੰਘ, ਗਿਆਨ ਸਿੰਘ ਵੀਰੋਕੇ ਤੇ ਹੋਰ ਜਥੇਦਾਰਾਂ ਵਲੋਂ ਹੋਲੇ ਦੇ ਦਿਵਾਨ ਲਗਾਏ ਜਾਂਦੇ ਰਹੇ। ਅਕੈਡਮੀ ਦੇ ਬੱਚਿਆਂ ਨੇ ਸ਼ਾਸਤਰੀ ਰਾਗ ਅਨੁਸਾਰ ਸ਼ਬਦ ਦਾ ਗਾਇਨ ਕੀਤਾ ਅਤੇ ਹੌਲੇ ਦੇ ਦਿਵਾਨਾਂ ਨੂੰ ਵੱਖ-ਵੱਖ ਸ਼ੈਲੀਆਂ ਵਿਚ ਪੇਸ਼ ਕਿਤਾ।

ਅਗਲੇ ਦਿਨ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਕੀਤਾ

ਗਿਆ। ਮਹਾਰਾਜ ਬੀਰ ਸਿੰਘ ਜੀ ਨੇ ਆਪਣੇ ਸੁਭਾਸ਼ਣ ਰਾਹੀ ਸਾਧ-ਸੰਗਤ ਨੂੰ ਚੇਤੇ ਕਰਵਾਇਆ ਕਿ ਅਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮਾਚਾਰਾਂ ਦਾ ਵਰਨਣ ਤਾਂ ਕਰਦੇ ਹਾਂ ਪਰ ਸਤਿਗੁਰੂ ਰਾਮ ਸਿੰਘ ਜੀ ਦੇ ਉਪਕਾਰਾਂ ਨੂੰ ਵਿਸਾਰਦੇ ਜਾ ਰਹੇ ਹਾਂ। ਹਾਲਾਂਕਿ ਈਸਾਈ ਮੱਤ ਵਾਲੇ ਈਸਟਰ ਦੇ ਸਮਾਗਮਾਂ ਉੱਤੇ ਹਜ਼ਰਤ ਈਸਾ ਦੇ ਮੁੜ ਪ੍ਰਗਟ ਹੋ ਕੇ ਦਰਸ਼ਨ ਦੇਣ ਦੀ ਵਾਰਤਾ ਕਈ ਸਦੀਆਂ ਤੋ ਦੁਹਰਾਉਂਦੇ ਆ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਉਪਦੇਸ਼ ਵਿਚ ਫੁਰਮਾਇਆ ਕਿ ਮੇਰੀ ਸਿਹਤ ਪਿਛਲੇ ਸਾਲ ਤੋਂ ਕੁੱਝ ਢਿੱਲੀ ਰਹੀ ਹੈ ਪਰ ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੁਆਰਾ ਠੀਕ ਹੈ। ਬਹੁਤ ਸਾਰੇ ਸਿੱਖ ਸੇਵਕਾਂ ਨੇ ਆਪਣੇ ਘਰਾਂ ਵਿਚ ਹਵਨ ਕਰਕੇ ਅਰਦਾਸਾਂ ਵੀ ਕੀਤੀਆਂ ਹਨ। ਉਸੇ ਦਿਨੰ ਸ਼ਾਨਦਾਰ ਕਵੀ-ਦਰਬਾਰ ਵੀ ਹੋਇਆ। 14 ਅਕਤੂਬਰ ਨੂੰ ਮੇਲੇ ਦੀ ਸਮਾਪਤੀ ਵਾਲੇ ਦਿਨ 30 ਲੜਕੇ-ਲੜਕੀਆਂ ਦੇ ਨਾਮਧਾਰੀ ਮਰਯਾਦਾ ਅਨੁਸਾਰ ਆਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 447 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 2 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਪ੍ਰਵਾਨ ਕਰਦਿਆਂ ਉਨ੍ਹਾਂ ਆਪਣੇ ਸਿੱਖ ਸੇਵਕਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਆਪ ਜੀ ਦੀ ਦੇਹ ਅਰੋਗਤਾ ਵਾਸਤੇ ਹਵਨ ਕਰਕੇ ਪਾਠਾਂ ਦੇ ਭੋਗ ਪਾਏ ਹਨ। ਮੇਲੇ ਦੇ ਪ੍ਰਬੰਧਕਾਂ ਵਲੋਂ ਪੂਜ ਮਾਤਾ ਦੀ ਤੇ ਹੋਰ ਸੇਵਾਦਾਰਾਂ ਦੀ ਨਿਸ਼ਕਾਮ ਸੇਵਾ ਲਈ ਅਭਾਰ ਪ੍ਰਗਟ ਕੀਤਾ ਗਿਆ ਜਿਨਾਂ ਨੇ ਇਸ ਜੱਪ-ਪ੍ਰਯੋਗ ਦੇ ਮਹਾਂ-ਕੁੰਭ ਨੂੰ ਨਿਰਵਿਘਨ ਸੰਪੂਰਨ ਕਰਨ ਵਿਚ ਆਪਣੀ ਨਿਸ਼ਕਾਮ ਸੇਵਾ ਦੁਆਰਾ ਹਿੱਸਾ ਪਾਇਆ।

ਨਾਮਧਾਰੀ ਸੂਬਾ ਅਵਤਾਰ ਸਿੰਘ ਚਾਨਾ ਯੂ.ਕੇ ਨਿਵਾਸੀ ਦਾ 31 ਅਗਸਤ ਨੂੰ ਅਕਾਲ ਚਲਾਣਾ ਹੋ ਗਿਆ। ਸੂਬਾ ਅਵਤਾਰ ਸਿੰਘ ਚਾਨਾ ਨਾਮਧਾਰੀ ਪੰਥ ਦੀਆਂ ਉਘੀਆਂ ਹਸਤੀਆਂ ਵਿਚੋਂ ਸਨ ਜਿਨਾਂ ਦੁਆਰਾ ਕਈ ਹਜਾਰ ਪ੍ਰਾਣੀ ਨਾਮਧਾਰੀ ਮੱਤ ਵਿਚ ਸ਼ਾਮਲ ਹੋਏ। ਸੂਬਾ ਜੀ ਨੇ ਅਫਰੀਕਾ ਤੇ ਯੂ.ਕੇ ਵਿਚ ਨਾਮਧਾਰੀ ਪੰਥ ਦੇ ਵਾਧੇ ਲਈ ਬੜੀ ਵੱਡੀ ਘਾਲਣਾ ਘਾਲੀ। ਆਪ ਜੀ ਦਾ ਵਿਛੋੜਾ ਸਮੁਚੇ ਨਾਮਧਾਰੀ ਪੰਥ ਲਈ ਨਾ ਪੂਰਿਆ ਜਾਣ ਵਾਲਾ ਘਾਟਾ ਹੋ ਨਿਬੜਿਆ। ਸੂਬਾ ਜੀ ਦਾ ਜਨਮ ਜ਼ਿਲ੍ਹਾ ਜਲੰਧਰ ਦੀ ਨਕੋਦਰ ਤਹਿਸੀਲ ਦੇ

ਪਿੰਡ ਬੀਰ ਵਿਖੇ ਮਾਤਾ ਪ੍ਰਤਾਪ ਕੌਰ ਤੇ ਪਿਤਾ ਉਜਾਗਰ ਸਿੰਘ ਦੇ ਗ੍ਰਹਿ ਵਿਖੇ ਹੋਇਆ ਸੀ। ਆਪ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਜੇ ਹੋਏ ਨਿਰਮਾਣ ਤੇ ਨਿਸ਼ਕਾਮ ਸੇਵਕਾਂ ਵਿਚੋਂ ਸਨ।

ਇਸੇ ਸਾਲ ਹੀ ਕੁੱਝ ਹੋਰ ਨਾਮਧਾਰੀ ਸੰਤ ਪੁਰਸ਼ਾਂ ਦੇ ਦੇਹਾਂਤ ਹੋਏ। ਜਿਨਾਂ ਦੇ ਵੇਰਵੇ 'ਸਤਿਜੁਗ' ਦੇ ਇਸ ਵਰਸ਼ ਦੇ ਨਵੰਬਰ ਦੇ ਅੰਕਾਂ ਵਿਚ ਦਰਜ ਹਨ। ਇਥੇ ਕੇਵਲ ਇਨ੍ਹਾਂ ਬਾਰੇ ਸੰਖੇਪ ਜਾਣਕਾਰੀ ਦਿੱਤੀ ਜਾਂਦੀ ਹੈ।

1. ਸੰਤ ਮਾਨ ਸਿੰਘ ਜੀ ਝੀਡੋਂ ਵਾਲੇ ਜਿਨਾਂ ਦਾ ਦੇਹਾਂਤ 102 ਸਾਲ ਦੀ ਆਯੂ ਵਿਚ ਹੋਇਆ ਅਤੇ ਉਹਨਾ ਨਮਿਤ ਭੋਗ 19 ਅਕਤੂਬਰ 1990 ਨੂੰ ਸ੍ਰੀ ਭੈਣੀ ਸਹਿਬ ਵਿਖੇ ਪਾਇਆ ਗਿਆ।
2. ਮਹੰਤ ਮੋਹਨ ਸਿੰਘ ਜੀ ਰਡਾਲਾ ਦਾ ਦੇਹਾਂਤ ਵੀ 2 ਅਕਤੂਬਰ ਨੂੰ ਹੋਇਆ। ਇਨ੍ਹਾਂ ਦੇ ਨਮਿਤ ਪਾਠਾਂ ਦੇ ਭੋਗ ਸਮੇਂ ਬਾਬਾ ਛਿੰਦਾ ਸਿੰਘ ਜੀ ਮੁਹਾਵਾ ਤੇ ਜਥੇਦਾਰ ਗਿਆਨ ਸਿੰਘ ਜੀ ਵੀਰੋਕੇ ਨੇ ਰਸ-ਭਿੰਨੇ ਕੀਰਤਨ ਦੁਆਰਾ ਸ਼ਰਧਾਂਜਲੀ ਅਰਪਣ ਕੀਤੀ।
3. ਸਰਦਾਰ ਲਖਬੀਰ ਸਿੰਘ ਦਾ ਅਕਾਲ ਚਲਾਣਾ ਵੀ 18 ਅਕਤੂਬਰ ਨੂੰ ਹੋਇਆ। ਇਨ੍ਹਾਂ ਨਮਿਤ ਪਾਠ ਦਾ ਭੋਗ 28 ਅਕਤੂਬਰ ਨੂੰ ਪਇਆ ਗਿਆ।
4. ਸੰਤ ਪੂਰਨ ਸਿੰਘ ਦਾ ਦੇਹਾਂਤ (25 ਅੱਸੂ) 10 ਅਕਤੂਬਰ ਨੂੰ ਹੋਇਆ

ਇਹ ਸਾਰੇ ਸੰਤ ਮਹਾਪੁਰਸ਼ ਸਤਿਗੁਰੂ ਸਾਹਿਬਾਨ ਦੇ ਨਿਵਾਜੇ ਹੋਏ ਸਿੱਖ ਸਨ।

**ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਪ੍ਰਕਾਸ਼ ਪੁਰਬ**

ਹਰ ਸਾਲ ਵਾਂਗ ਦਿੱਲੀ ਦੀ ਸਾਧ-ਸੰਗਤ ਨੇ 1 ਨਵੰਬਰ 1990 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪੁਰਬ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਬੜੀ ਧੂਮਧਾਮ ਨਾਲ ਸ਼ਰਧਾ-ਪੂਰਵਕ ਮਨਾਇਆ। ਇਸ ਦਿਨ ਅੰਮ੍ਰਿਤ ਵੇਲੇ ਦੇ ਕੀਰਤਨ ਤੋਂ ਲੈ ਕੇ ਜਥੇਦਾਰਾਂ ਨੇ ਹੱਲੇ ਦੇ ਦਿਵਾਨ ਸਜਾਏ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਵਿਦਆਰਥੀਆਂ ਨੇ ਬੜਾ ਪ੍ਰਭਾਵਸ਼ਾਲੀ ਪ੍ਰੋਗਰਾਮ ਪੇਸ਼ ਕੀਤਾ। ਰਾਤ ਸਮੇਂ ਦੀਪਮਾਲਾ ਕੀਤੀ ਗਈ। 2 ਪਾਠ

ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਤੇ 22 ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਲਈ ਕਰ ਕੇ ਪਾਏ ਗਏ।

1990 ਦਾ ਇੰਟਰ ਨੈਸ਼ਨਲ ਮਹਾਵੀਰ ਜੈਨ ਸ਼ਾਕਾਹਾਰੀ ਐਵਾਰਡ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੂੰ ਪ੍ਰਦਾਨ ਕੀਤਾ ਇਹ ਸੰਸਥਾ ਜੈਨ ਸਾਧਵੀ ਸ੍ਰੀ ਸਵਰਨ ਮਹਾਰਾਜ ਦੇ ਯਤਨਾਂ ਸਦਕਾ ਸਥਾਪਿਤ ਹੋਈ ਸੀ।

16 ਨਵੰਬਰ 1990 ਤੋਂ 22 ਨਵੰਬਰ 1990 ਤੱਕ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨ ਨਵੀ ਦਿੱਲੀ ਵਿਖੇ ਹੀ ਸੱਜਦੇ ਰਹੇ। ਦਿੱਲੀ ਅਤੇ ਆਲੇ-ਦੁਆਲੇ ਦੀ ਸਾਧ ਸੰਗਤ ਨੇ ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨਾਂ ਤੇ ਦਿਵਾਨਾਂ ਦਾ ਆਨੰਦ ਮਾਣਿਆ। ਇਸ ਦੌਰਾਨ 6 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ 1 ਪਾਠ, 3 ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਵਾਸਤੇ, 1 ਪਾਠ ਚਰਨ ਸਿੰਘ ਡਰਾਇਵਰ ਤੇ 1 ਪਾਠ ਸੰਤ ਚੈਨ ਸਿੰਘ ਦਾਤੇਵਾਲ ਨਮਿਤ ਪਾਏ ਗਏ। ਦੋ ਜੋੜਿਆਂ ਦੇ ਆਨੰਦ ਕਾਰਜ ਹਜੂਰੀ ਵਿਚ ਹੋਏ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਤੇ ਆਸੇ-ਪਾਸੇ ਦੇ ਕਈ ਪਿੰਡਾਂ ਸੰਤ ਨਗਰ, ਕਰੀਵਾਲਾ, ਮੌਜੂ ਖੇੜਾ ਵਿਚ 24 ਨਵੰਬਰ ਤੋਂ 29 ਨਵੰਬਰ ਤੱਕ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਪੁਰਬ 23 ਨਵੰਬਰ ਨੂੰ ਲੁਧਿਆਣੇ ਅਤੇ 24 ਨਵੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮਨਾਏ ਗਏ। ਇਸੇ ਤਰਾਂ 2 ਦਸੰਬਰ ਨੂੰ ਲੁਧਿਆਣੇ ਦੇ ਸ਼ਹੀਦਾ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ।

ਪੰਜਾਬ ਦੇ ਇਤਿਹਾਸ ਦਾ ਕਾਲਾ ਦੌਰ ਤਾਂ 1978 ਦੇ ਸਾਲ ਤੋਂ ਹੀ ਸ਼ੁਰੂ ਹੋ ਗਿਆ ਸੀ। ਅਤੇ ਹਾਲਾਤ ਉਸ ਸਮੇਂ ਤੋਂ ਹੀ ਵਿਗੜਨੇ ਸ਼ੁਰੂ ਹੋ ਗਏ ਸਨ ਜਦੋ ਬੱਬਰ ਖਾਲਸਾ ਤੇ ਨਿਰੰਕਾਰੀਆਂ ਦੀ ਲੜਾਈ ਅੰਮ੍ਰਿਤਸਰ ਵਿਖੇ ਹੋਈ ਸੀ 20ਵੀਂ ਸਦੀ ਦੇ ਨੌਵੇਂ ਦਹਾਕੇ ਵਿਚ ਜੋ ਕੁੱਝ ਦੁਖਦਾਈ ਵਾਪਰਿਆ, ਉਹ ਪੰਜਾਬ ਦੇ ਇਤਿਹਾਸ ਦਾ ਅਤਿਕਾਲਾ ਦੌਰ ਸੀ।

1990 ਵਿਚ ਵੀ ਇਨ੍ਹਾਂ ਦੁਖਾਂਤਕ ਸਮਾਚਾਰਾਂ ਦਾ ਅੰਤ ਨਹੀ ਸੀ ਹੋ

ਸਕਿਆ ਜੋ 'ਸਤਿਜੁਗ' ਦੇ 6 ਦਸੰਬਰ ਦੇ ਅੰਕ ਵਿਚ ਛਪੇ ਸਮਾਚਾਰਾਂ ਤੋ ਭਲੀ ਪ੍ਰਕਾਰ ਗਿਆਤ ਹੋ ਜਾਂਦਾ ਹੈ। ਪੰਜਾਬ ਵਿਚ ਪਿਛਲੇ ਤਿੰਨ ਸਾਲਾਂ ਤੋਂ ਗਵਰਨਰੀ ਰਾਜ ਚੱਲ ਰਿਹਾ ਹੈ ਅਤੇ ਅਗੇ ਫਿਰ ਛੇ ਮਹੀਨੇ ਲਈ ਇਸਦੀ ਮਿਆਦ ਸਾਬਕਾ ਪ੍ਰਧਾਨ ਮੰਤਰੀ ਸੀ. ਵੀ. ਪੀ ਸਿੰਘ ਦੇ ਸ਼ਾਸਨ ਕਾਲ ਦੌਰਾਨ ਵਧਾਈ ਗਈ ਹੈ। ਪਰ ਇਸ ਗਵਰਨਰੀ ਰਾਜ ਵਿਚ ਵੀ ਇਨ੍ਹਾਂ ਕਤਲਾਂ ਦੀ ਗਿਣਤੀ ਘਟਨ ਦੀ ਬਜਾਏ ਵਧੀ ਜ਼ਰੂਰ ਹੈ।

ਪੰਜਾਬ ਦੇ ਸਰਹੱਦੀ ਇਲਾਕੇ ਭਿੱਖੀ ਵਿੰਡ ਦੇ 700 ਹਿੰਦੂ ਪਰਵਾਰਾਂ ਦਾ ਅੰਮ੍ਰਿਤਸਰ ਆ ਜਾਣਾ ਦੱਸਦਾ ਹੈ ਕਿ ਹਾਲੇ ਪੰਜਾਬ ਦੇ ਕਾਲੇ ਦਿਨ ਟਲੇ ਨਹੀਂ ਹਨ ਸਗੋਂ ਪੁਲਿਸ ਵਲੋਂ ਝੂਠੇ ਮੁਕਾਬਲਿਆਂ ਦੀਆਂ ਖ਼ਬਰਾਂ ਵੀ ਛੱਪਦੀਆਂ ਰਹੀਆਂ ਹਨ। ਪੰਜਾਬ ਦੀ ਆਮ ਜਨਤਾ ਤੇ ਮਾਨਵ-ਹਿਤੈਸ਼ੀ ਸੂਝਵਾਨ ਵਿਅਕਤੀ ਵੀ ਇਨ੍ਹਾਂ ਔਝੜੇ ਰਾਹਾਂ ਵਲ ਜਾ ਰਹੇ ਸਮਾਚਾਰਾਂ ਤੋਂ ਵੀ ਭਾਵੇ ਬੇਹੱਦ ਦੁੱਖੀ ਹਨ ਪਰ ਉਨਾਂ ਵਿਚ ਵੀ ਡਰ ਤੇ ਸਹਿਮ ਹੈ ਤੇ ਉਹ ਖੁੱਲ੍ਹ ਕੇ ਇਸ ਬਾਰੇ ਟਿਪਣੀਆਂ ਕਰਨ ਤੋਂ ਸੰਕੋਚ ਕਰ ਰਹੇ ਪ੍ਰਤੀਤ ਹੁੰਦੇ ਹਨ।

# ਅਧਿਆਇ - 20

## 1991

1. 3 ਜਨਵਰੀ 1991 ਈਸਵੀ ਦਾ ਸਤਿਜੁਗ

ਸਾਰੇ ਨਾਮਧਾਰੀ ਪੰਥ ਨੂੰ ਲੱਖ-ਲੱਖ ਵਧਾਈ ਹੋਵੇ

6 ਪੋਹ ਵਾਲੇ ਪਰਚੇ ਵਿਚ ਸਭ ਤੋਂ ਹੇਠ ਮੋਟੇ ਅੱਖਰਾਂ ਵਿਚ ਲਾਈਨ ਛਪੀ ਸੀ, "ਛੋਟੇ ਠਾਕੁਰ ਜੀ ਦੇ ਘਰ ਪੁੱਤਰ ਰਤਨ ਦੀ ਦਾਤ।"

ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ, ਛੋਟੇ ਠਾਕੁਰ ਉਦੇ ਸਿੰਘ ਜੀ ਦੇ ਗ੍ਰਹਿ ਵਿਖੇ ਬੀਬੀ ਗੁਰਸ਼ਰਨ ਕੌਰ ਜੀ ਦੇ ਉਦਰ ਤੋਂ ਬੰਗਲੌਰ ਦੀ ਧਰਤੀ 'ਤੇ 29 ਮੱਘਰ ਸੰਮਤ 2047 ਬਿਕਰਮੀ ਦਿਨ ਸ਼ੁੱਕਰਵਾਰ ਪੋਹ ਵਦੀ ਤਰੋਦਸੀ ਮੁਤਾਬਿਕ 14 ਦਸੰਬਰ 1990 ਸਵੇਰੇ 10 ਵੱਜ ਕੇ 5 ਮਿੰਟ 'ਤੇ ਸਾਹਿਬਜ਼ਾਦੇ ਨੇ ਜਨਮ ਲਿਆ। ਸਮੂਹ ਸੰਗਤ ਨੇ ਖੁਸ਼ੀਆਂ ਮਨਾਈਆਂ, ਸ੍ਰੀ ਜੀਵਨ ਨਗਰ ਵਿਖੇ ਮਹਾਰਾਜ ਬੀਰ ਸਿੰਘ ਜੀ ਨੂੰ ਵਧਾਈਆਂ ਮਿਲਦੀਆਂ ਰਹੀਆਂ।ਸ੍ਰੀ ਜੀਵਨ ਨਗਰ ਵਿਖੇ ਏਨੀਆਂ ਖੁਸ਼ੀਆਂ ਮਨਾਈਆਂ ਗਈਆਂ ਕਿ ਸਾਰਾ ਦਿਨ ਇਕੱਤਰ ਹੋ ਕੇ ਬੀਬੀਆਂ ਸ਼ਬਦ ਪੜ੍ਹਦੀਆਂ ਰਹੀਆਂ। ਲਗਭਗ 32 ਸਾਲ ਬਾਅਦ ਇਹ ਖੁਸ਼ੀਆਂ ਗੁਰੂ ਘਰ ਵਿਚ ਦੇਖਣ ਨੂੰ ਮਿਲੀਆਂ ਕਿਉਂਕਿ ਛੋਟੇ ਠਾਕੁਰ ਜੀ ਦਾ ਜਨਮ 3 ਸਾਉਣ 2014 ਨੂੰ ਹੋਇਆ ਸੀ। ਮੁੜ ਐਸੀਆਂ ਖੁਸ਼ੀਆਂ 32 ਸਾਲ ਬਾਅਦ ਪ੍ਰਾਪਤ ਹੋਈਆਂ ਹਨ।

2. 3 ਜਨਵਰੀ 1991 ਈਸਵੀ ਦਾ ਸਤਿਜੁਗ

ਵਹਿਮੀ ਜੀ ਦੀ ਯਾਦ ਵਿਚ ਹੋਏ ਸਮਾਗਮ ਦੀ ਰਿਪੋਰਟ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ (ਸਿਰਸਾ) ਵਲੋਂ 19 ਨਵੰਬਰ ਨੂੰ ਆਪਣੇ ਬਾਨੀ ਸੰਤ ਤਰਨ ਸਿੰਘ ਵਹਿਮੀ ਜੀ ਦੇ 89 ਜਨਮ ਦਿਵਸ ਮੌਕੇ ਵਿਸ਼ਾਲ ਸਮਾਗਮ ਕੀਤਾ ਗਿਆ। ਵਹਿਮੀ ਜੀ ਨਾਮਧਾਰੀ ਪੰਥ ਦੇ ਉੱਘੇ

ਸਾਹਿਤਕਾਰ ਹੋਏ ਹਨ, ਜਿਹਨਾਂ ਨੇ "ਜਸ ਜੀਵਨ" ਗਰੰਥ ਕਈ ਭਾਗ, ਨਾਂਦੇੜੋਂ ਬਾਅਦ ਦਸਮ ਗੁਰੂ ਜੀ ਦੇ ਜੀਵਨ 'ਤੇ ਤਿੰਨ ਪੁਸਤਕਾਂ ਅਤੇ ਕਈ ਕਾਵਿ ਪੁਸਤਕਾਂ ਸਾਹਿਤ ਜਗਤ ਨੂੰ ਭੇਂਟ ਕੀਤੀਆਂ।

ਉਸ ਸਮਾਗਮ ਦੀ ਪ੍ਰਧਾਨਗੀ ਮਾਸਟਰ ਨਿਹਾਲ ਸਿੰਘ ਜੀ ਨੇ ਕੀਤੀ। ਇਸ ਵਾਰ ਵਹਿਮੀ ਜੀ ਦੀ ਯਾਦ ਵਿਚ ਇੱਕ ਪੁਰਸਕਾਰ ਸ਼ੁਰੂ ਕੀਤਾ ਗਿਆ, ਜੋ ਪਹਿਲੀ ਵਾਰਪ ਵਰਿਆਮ ਮਾਸਕ ਦੇ ਸੁਯੋਗ ਸੰਪਾਦਕ ਸੰਤ ਜਗਦੀਸ਼ ਸਿੰਘ ਜੀ ਨੂੰ ਦਿੱਤਾ ਗਿਆ। ਸ੍ਰ. ਲਖਵਿੰਦਰ ਜੌਹਲ ਜਲੰਧਰ ਵਾਲਿਆਂ ਨੇ ਵਰਿਆਮ ਜੀ ਦੇ ਸਨਮਾਨ ਵਿਚ ਕੁਝ ਸ਼ਬਦ ਆਖੇ। ਇਹ ਸਮਾਗਮ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਦੇ ਖੁੱਲ੍ਹੇ ਮੈਦਾਨ ਵਿਚ ਰੱਖਿਆ ਗਿਆ ਸੀ।

ਉਸ ਸਮਾਗਮ ਵਿਚ ਪਹਿਲਾ ਪਰਚਾ ਪ੍ਰੀਤਮ ਸਿੰਘ ਕਵੀ ਨੇ ਸੰਤ ਤਰਨ ਸਿੰਘ ਵਹਿਮੀ ਜੀ ਦਾ ਜੀਵਨ ਤੇ ਰਚਨਾ ਬਾਰੇ ਪੜ੍ਹਿਆ। ਦੂਜਾ ਪਰਚਾ ਸੰਤ ਸਵਰਨ ਸਿੰਘ ਜੀ ਸਨੇਹੀ ਜੀ ਵਲੋਂ ਵਹਿਮੀ ਜੀ ਦੀ ਕਾਵਿ ਕਥਾ ਬਾਰੇ ਪੜ੍ਹਿਆ ਗਿਆ। ਉਸ ਸਮਾਗਮ ਵਿਚ ਮਾਸਟਰ ਨਿਹਾਲ ਸਿੰਘ ਜੀ, ਕਾਮਰੇਡ ਸਵਰਨ ਸਿੰਘ ਵਿਰਕ ਅਤੇ ਜਥੇਦਾਰ ਗੇਧਾ ਸਿੰਘ ਜੀ ਨੇ ਵੀ ਵਹਿਮੀ ਜੀ ਬਾਰੇ ਆਪ ਵਿਚਾਰ ਪ੍ਰਗਟ ਕੀਤੇ। ਉਸ ਸਮਾਗਮ ਵਿਚ ਸਰਵ ਸ੍ਰੀ ਜਗਰਾਜ ਸਿੰਘ ਧੌਲਾ, ਜੁਗਿੰਦਰ ਸਿੰਘ ਮੁਕਤਾ, ਸ੍ਰ. ਅਨੋਖ ਸਿੰਘ ਜ਼ਖ਼ਮੀ, ਸੁਭਾਸ਼, ਇੰਦਰਜੀਤ, ਬਲਦੇਵ ਸਿੰਘ, ਮਹਿਲ ਸਿੰਘ ਅਤੇ ਪੰਜਾਬ ਸਿੰਘ ਆਦਿਕ ਸ਼ਾਮਲ ਹੋਏ। ਇਸ ਤੋਂ ਬਿਨਾਂ ਜਲੰਧਰ ਅਕਾਸ਼ਬਾਣੀ ਰੇਡੀਉ ਦੇ ਦਿਹਾੜੀ ਪ੍ਰੋਗਰਾਮ ਦੇ ਸੰਚਾਲਕ ਅਵਿਨਾਸ਼ ਭਾਖੜੀ (ਮਾਸਟਰ ਜੀ) ਅਤੇ ਜਲੰਧਰ ਦੂਰਦਰਸ਼ਨ ਵਾਲੇ ਲਖਵਿੰਦਰ ਜੌਹਲ ਵੀ ਸਮਾਗਮ ਵਿਚ ਆਏ। ਸਟੇਜ ਸੈਕਟਰੀ ਦੀ ਸੇਵਾ ਗਾਸੋ ਜੀ ਦੇ ਨਾਲ ਗੁਰਮੁਖ ਸਿੰਘ ਸ਼ਾਹ ਅਤੇ ਮਾਸਟਰ ਅਮਰੀਕ ਸਿੰਘ ਜੀ ਨੇ ਨਿਭਾਈ।

ਨਾਮਧਾਰੀ ਸਾਹਿਤ ਸਭਾ ਦੇ ਕਵੀਆਂ ਸ੍ਰ. ਗੁਰਦਿਆਲ ਸਿੰਘ ਪ੍ਰੀਤ (ਪ੍ਰਧਾਨ) ਹਰਭਜਨ ਸਿੰਘ ਪ੍ਰਵਾਨਾ (ਸਕੱਤਰ), ਬਲਵੀਰ ਸਿੰਘ ਢਿੱਲੋਂ, ਹਰਭਜਨ ਸਿੰਘ ਰਾਜਾ, ਗੁਰਬਖਸ਼ ਸਿੰਘ ਰਾਮਪੁਰੀ, ਸਾਧੂ ਸਿੰਘ ਕਿਸਾਨ, ਬਲੀ ਸਿੰਘ, ਕਰਮ ਸਿੰਘ ਪਟਵਾਰੀ, ਕਿਹਰ ਸਿੰਘ ਹਮਰਾਹੀ, ਸਵਰਨ ਸਿੰਘ ਚੀਮਾ, ਪੂਰਨ ਸਿੰਘ ਨਿਰਾਲਾ, ਗੁਰਮੇਲ ਸਿੰਘ ਧੰਜਲ, ਹਰਮਾ ਸਿੰਘ ਬਾਠ, ਦਰਸ਼ਨ ਸਿੰਘ ਸੰਤ

ਨਗਰ, ਆਤਮਾ ਸਿੰਘ ਜੌਹਲ (ਸੰਪਾਦਕ ਸਤਿਜੁਗ) ਆਦਿਕ ਨੇ ਵੀ ਸਮਾਗਮ ਵਿਚ ਹਾਜ਼ਰੀਆਂ ਲਗਾਈਆਂ।

3. ਨਾਮਧਾਰੀ ਇਲੈਵਨ ਨੇ ਮਹਾਰਾਜਾ ਰਣਜੀਤ ਸਿੰਘ ਟੂਰਨਾਮੈਂਟ ਜਿੱਤਿਆ

(21 ਫਰਵਰੀ 1991- ਸਤਿਜੁਗ)

ਅੰਮ੍ਰਿਤਸਰ ਵਿਚ 2 ਫਰਵਰੀ ਨੂੰ ਖੇਡੇ ਗਏ ਹਾਕੀ ਟੂਰਨਾਮੈਂਟ ਵਿਚ ਨਾਮਧਾਰੀ ਇਲੈਵਨ (ਸਿਰਸਾ) ਨੇ ਜੋ ਪਿਛਲੇ ਸਾਲ ਦੀ ਉਪ ਵਿਜੇਤਾ ਟੀਮ ਸੀ, ਨੇ ਬੀ. ਐੱਸ. ਐੱਫ਼ ਨੂੰ ਇੱਕ ਗੋਲ ਨਾਲ ਮਾਤ ਦੇ ਕੇ 22ਵੀਂ ਅਖਿਲ ਭਾਰਤੀਯ ਮਹਾਰਾਜਾ ਰਣਜੀਤ ਸਿੰਘ ਟੂਰਨਾਮੈਂਟ ਜਿੱਤ ਲਿਆ ਹੈ।

ਇਹ ਜੇਤੂ ਗੋਲ ਖੇਡ ਦੇ 46ਵੇਂ ਮਿੰਟ ਵਿਚ ਲੈਫਟ ਬੈਂਕ ਸੁਖਵਿੰਦਰ ਸਿੰਘ ਨੇ ਪੈਲਟੀ ਕਾਰਨਰ ਨਾਲ ਕੀਤਾ। ਇਸ ਤੋਂ ਬਾਅਦ ਦੋਵੇਂ ਟੀਮਾਂ ਇੱਕ-ਦੂਜੇ ਤੇ ਤਾਬੜ-ਤੋੜ ਹਮਲੇ ਕਰਨ ਲੱਗੀਆਂ, ਪਰੰਤੂ ਦੋਹਾਂ ਟੀਮਾਂ ਦੇ ਯਤਨ ਵਿਅਰਥ ਹੀ ਗਏ।

4. ਸ੍ਰੀ ਭੈਣੀ ਸਾਹਿਬ ਨਾਮਧਾਰੀ ਹੋਲਾ ਪੁਰਬ ਦੀਆਂ ਰੌਣਕਾਂ

(ਸਤਿਜੁਗ-21 ਮਾਰਚ 1991)

ਇਸ ਵਾਰ ਹੋਲਾ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ 17 ਮੱਘਰ, 2047 (28 ਫਰਵਰੀ 1991) ਤੋਂ ਲੈ ਕੇ 21 ਚੇਤਰ-4 ਮਾਰਚ ਤੱਕ 5 ਦਿਨ ਸ੍ਰੀ ਭੈਣੀ ਸਾਹਿਬ ਬੜੀ ਧੂਮਧਾਮ ਨਾਲ ਮਨਾਇਆ ਗਿਆ। ਦੇਸ਼-ਵਿਦੇਸ਼ ਤੋਂ ਸੰਗਤਾਂ ਨੇ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਪੰਜ ਦਿਨ ਜਥੇਦਾਰਾਂ ਨੇ ਦੀਵਾਨ ਲਗਾਏ, ਆਸਾ ਜੀ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਹੋਇਆ ਕਰਦਾ ਸੀ। ਹਜ਼ੂਰੀ ਰਾਗੀਆਂ ਨੇ ਕੀਰਤਨ ਕਰਕੇ ਹਾਜ਼ਰੀਆਂ ਲਗਵਾਈਆਂ। ਵਿਦਵਾਨਾਂ ਦੇ ਲੈਕਚਰ ਹੋਏ ਅਤੇ ਸ਼ਤਿਜੁਗ ਦੇ ਬਸੰਤ ਅੰਕ ਤੋਂ ਬਿਨਾਂ ਹੋਰ ਵੀ ਸੰਗਤਾਂ ਕੋਲ ਨਵਾਂ ਸਾਹਿਤ ਪੜ੍ਹਨ ਲਈ ਆਇਆ। ਇਸ ਵਾਰ ਦਾ ਮੇਲਾ ਅਤੇ ਸਾਲ ਭਰ ਦਾ ਖ਼ਰਚ ਪ੍ਰਲੋਕ ਵਾਸੀ ਸੇਠ ਗੁਰਬਖਸ਼ ਸਿੰਘ ਜੀ ਪ੍ਰੀਤਮ ਥਾਈਲੈਂਡ ਵਾਲਿਆਂ ਦੇ ਹੋਣਹਾਰ ਸਪੁੱਤਰਾਂ (ਸੇਠ ਗੁਰ ਅੰਮ੍ਰਿਤ ਪਾਲ ਸਿੰਘ ਜੀ, ਸੇਠ ਦਰਸ਼ਨ ਸਿੰਘ ਤੇ ਸੇਠ ਧਰਮ ਸਿੰਘ) ਵਲੋਂ ਕੀਤਾ ਗਿਆ ਹੈ।

5. ਉੱਘੇ ਪੰਜਾਬੀ ਸਾਹਿਤਕਾਰ (ਚਾਚਾ ਚੰਡੀਗੜ੍ਹੀਆ) ਦਾ ਸਦੀਵੀਂ ਵਿਛੋੜਾ

(ਸਤਿਜੁਗ– 12 ਵਿਸਾਖ, 2048, 25 ਅਪ੍ਰੈਲ 1991)

ਕੋਈ ਵਿਰਲਾ ਹੀ ਇਨਸਾਨ ਹੋਵੇਗਾ, ਜੋ ਕਿ ਡਾ. ਗੁਰਨਾਮ ਸਿੰਘ ਤੀਰ ਨੂੰ ਨਾ ਜਾਣਦਾ ਹੋਵੇਗਾ। ਉਹ ਚਾਚਾ ਚੰਡੀਗੜ੍ਹੀਆ ਕਾਲਮ ਹੇਠ ਪੰਜਾਬੀ ਟ੍ਰਿਬਿਊਨ ਅਤੇ ਅਜੀਤ ਅਖ਼ਬਾਰ ਵਿਚ ਹਾਸਰਸ ਵਾਲੇ ਲੇਖ ਲਿਖਿਆ ਕਰਦੇ ਸਨ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਸ੍ਰੀ ਭੈਣੀ ਸਾਹਿਬ ਹੋਲੇ-ਮਹੱਲੇ ਅਤੇ ਹੋਰ ਮੇਲਿਆਂ 'ਤੇ ਆਇਆ ਕਰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਉਹ ਬਹੁਤ ਸਤਿਕਾਰ ਕਰਿਆ ਕਰਦੇ ਸਨ। ਡਾਕਟਰ ਜੀ ਨੇ ਪਿੱਛੇ ਜਿਹੇ ਨਾਮਧਾਰੀ ਹਾਕੀ ਟੀਮ 'ਤੇ ਵੀ ਬਹੁਤ ਵਧੀਆ ਵਿਅੰਗ ਲੇਖ ਲਿਖਿਆ ਸੀ। ਪੀ. ਜੀ. ਆਈ. ਚੰਡੀਗੜ੍ਹ ਵਿਖੇ ਜਿੱਥੇ ਉਹ ਆਪਣੇ ਗੁਰਦਿਆਂ ਦਾ ਕੁਝ ਸਮੇਂ ਤੋਂ ਇਲਾਜ ਕਰਵਾ ਰਹੇ ਸਨ, 15 ਅਪ੍ਰੈਲ 1991 ਈਸਵੀ ਨੂੰ ਪੰਜਾਬੀ ਜਗਤ ਨੂੰ ਸਦਾ ਲਈ ਵਿਛੋੜਾ ਦੇ ਗਏ। ਉਸ ਗਮਗੀਨ ਮੌਕੇ ਸਮੇਂ ਅਦਾਰਾ ਸਤਿਜੁਗ ਵਲੋਂ ਉਹਨਾਂ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ ਜਾਂਦੀ ਹੈ।

6. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਲਾਮਿਸਾਲ ਹੋਏ ਆਪਰੇਸ਼ਨ ਦੀ ਟ੍ਰਿਬਿਊਨ ਅੰਗਰੇਜ਼ੀ ਦੀ ਇੱਕ ਮਹੱਤਵਪੂਰਨ ਰਿਪੋਰਟ

(ਸਤਿਜੁਗ 10 ਅਕਤੂਬਰ, 1991 ਈਸਵੀ)

1991 ਈਸਵੀ ਵਿਚ ਐਡੀਲੇਡ (ਆਸਟਰੇਲੀਆ) ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਹੁਤ ਕਠਿਨ ਇੱਕ ਆਪਰੇਸ਼ਨ ਹੋਇਆ ਸੀ, ਜਿਸਦੀ ਚਰਚਾ ਸਮੁੱਚੇ ਜਗਤ ਅਤੇ ਇਲੈਕਟ੍ਰੋਨਿਕ ਮੀਡੀਆ ਅਤੇ ਅਖ਼ਬਾਰਾਂ ਵਿਚ ਹੋਈ ਸੀ। ਉਸ ਬਾਰੇ ਅੰਗਰੇਜ਼ੀ ਟ੍ਰਿਬਿਊਨ ਦੇ 12-9-1991 ਦੇ ਅੰਕ ਵਿਚ ਵਿਸਥਾਰ ਸਹਿਤ ਖ਼ਬਰ ਛਪੀ ਸੀ, ਜਿਸਦਾ ਪੰਜਾਬੀ ਤਰਜਮਾ ਕਰਕੇ ਸਤਿਜੁਗ ਅਖ਼ਬਾਰ ਨੂੰ ਮਾਸਟਰ ਅਜੀਤ ਸਿੰਘ ਰੌਲੀਆ (ਮਹੰਤ ਆਤਮਾ ਸਿੰਘ ਸਨਖਤ੍ਰਾ ਜੀ ਦਾ ਸਪੁੱਤਰ) ਨੇ ਭੇਜਿਆ ਜੋ ਇਸ ਪ੍ਰਕਾਰ ਸੀ -

"ਨਾਮਧਾਰੀ ਗੁਰੂ–

ਨਾਮਧਾਰੀ ਗੁਰੂ ਬਾਬਾ ਜਗਜੀਤ ਸਿੰਘ ਜੀ ਨਾਮਧਾਰੀ ਸੰਪ੍ਰਦਾਇ ਦੇ

ਰਹਿਨੁਮਾ, ਐਡੀਲੇਡ ਆਸਟਰੇਲੀਆ ਵਿਚ ਦਿਲ ਦਾ ਆਪਰੇਸ਼ਨ ਕਰਵਾ ਕੇ ਲੁਧਿਆਣਾ ਤੋਂ 25 ਕਿਲੋਮੀਟਰ ਦੂਰ ਸ੍ਰੀ ਭੈਣੀ ਸਾਹਿਬ ਆ ਗਏ ਹਨ।

ਸਿਡਨੀ ਦੇ ਅਖ਼ਬਾਰ 'ਦੀ ਡੇਲੀ ਟੈਲੀਗ੍ਰਾਫ ਮਿਰਰ' ਨੇ ਆਪਣੇ 25 ਜੂਨ ਦੇ ਪਰਚੇ ਵਿਚ ਲਿਖਿਆ ਕਿ ਦੁਨੀਆਂ ਦੇ ਸਭ ਤੋਂ ਪਵਿੱਤਰ ਮਹਾਂਪੁਰਖਾਂ ਵਿੱਚੋਂ ਇੱਕ ਜੋ ਕਿ ਲੱਖਾਂ ਸਿੱਖਾਂ ਦੇ ਰਹਿਨੁਮਾ ਹਨ, ਰੌਇਲ ਐਡੀਲੇਡ ਹਸਪਤਾਲ ਵਿਚ ਆਪਰੇਸ਼ਨ ਤੋਂ ਪੂਰੀ ਤਰ੍ਹਾਂ ਠੀਕ ਹੋ ਰਹੇ ਹਨ। ਉਹਨਾਂ ਨੇ ਇਸ ਹਸਪਤਾਲ ਦੇ ਡਾਕਟਰਾਂ ਅੱਗੇ ਉਹ ਜ਼ਬਰਦਸਤ ਚੁਣੌਤੀਆਂ (ਸ਼ਰਤਾਂ) ਪੇਸ਼ ਕੀਤੀਆਂ, ਜਿਨ੍ਹਾਂ ਨੂੰ ਦੁਨੀਆਂ ਭਰ ਦਾ ਹੋਰ ਕੋਈ ਹਸਪਤਾਲ ਸਵੀਕਾਰ ਕਰਨ ਲਈ ਤਿਆਰ ਨਹੀਂ ਸੀ।

ਆਪਣੀਆਂ ਧਾਰਮਿਕ ਮਰਯਾਦਾਵਾਂ ਅਨੁਸਾਰ (ਸਤਿਗੁਰੂ) ਬਾਬਾ ਜਗਜੀਤ ਸਿੰਘ ਜੀ ਨੇ ਉਤਨਾਂ ਚਿਰ ਆਪਰੇਸ਼ਨ ਕਰਵਾਉਣ ਲਈ ਬਿਲਕੁਲ ਹਾਂ ਨਾ ਕੀਤੀ, ਜਿਤਨਾ ਚਿਰ ਡਾਕਟਰਾਂ ਨੇ ਉਹਨਾਂ ਦੀਆਂ ਇਹ ਸ਼ਰਤਾਂ ਨਾ ਮੰਨੀਆਂ ਕਿ -

ਇੱਕ ਤਾਂ ਉਹਨਾਂ ਦੀ ਛਾਤੀ ਦੇ ਰੋਮਾਂ ਦੇ ਬੇਅਦਬੀ ਨਹੀਂ ਕਰਨਗੇ।

ਦੂਸਰਾ ਨਸ਼ੇ ਵਾਲੀਆਂ ਦਵਾਈਆਂ ਦਾ ਬਿਲਕੁਲ ਪ੍ਰਯੋਗ ਨਹੀਂ ਕਰਨਗੇ। ਤੀਸਰਾ ਕਿਸੇ ਹਾਲਤ ਵਿਚ ਭੀ ਖੂਨ ਨਹੀਂ ਚੜ੍ਹਾਉਣਗੇ। ਇਸ ਤੋਂ ਇਲਾਵਾ ਚੌਥੀ ਸ਼ਰਤ ਇਹ ਸੀ ਕਿ ਇਹਨਾਂ ਦੀ ਦੇਖਭਾਲ ਕੇਵਲ ਮਰਦ ਨਰਸ ਹੀ ਕਰਨਗੇ।

ਡਾਕਟਰਾਂ ਦੇ ਆਪਰੇਸ਼ਨ ਕਰਨ ਤੋਂ ਪਹਿਲਾਂ ਇਹ ਸਾਰੀਆਂ ਸ਼ਰਤਾਂ ਮੰਨਵਾ ਲਈਆਂ ਗਈਆਂ।

ਆਸਟਰੇਲੀਆ ਲਈ ਪ੍ਰਸਥਾਨ ਕਰਨ ਤੋਂ ਪਹਿਲਾਂ ਦਿੱਲੀ ਦੇ ਐਸਕੋਰਟ ਹਸਪਤਾਲ ਦੇ ਡਾਕਟਰਾਂ ਨੇ ਗੁਰੂ ਜੀ ਦੀਆਂ ਇਹ ਸ਼ਰਤਾਂ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ।

ਲਗਭਗ 40 ਸੱਜਣ, ਜਿਨ੍ਹਾਂ ਦੀ ਅਗਵਾਈ ਰਾਜ ਸਭਾ ਦਿੱਲੀ ਵਿਚ ਕਾਂਗਰਸ ਆਈ ਦੇ ਵਿਪ ਐੱਚ. ਐੱਸ. ਹੰਸਪਾਲ ਜੀ ਨੇ ਕੀਤੀ, ਜੋ ਗੁਰੂ ਜੀ ਦੇ ਨਾਲ ਹੀ ਐਡੀਲੇਡ ਪਧਾਰੇ ਸਨ।

ਗੁਰੂ ਜੀ ਦੀ ਸਿਹਤਯਾਬੀ ਦੀ ਸਫਲਤਾ ਐਨੀ ਤੇਜ਼ੀ ਨਾਲ ਹੋਈ, ਜਿਸਨੇ ਆਸਟਰੇਲੀਆ ਦੇ ਡਾਕਟਰਾਂ ਨੂੰ ਹੈਰਾਨ ਕਰ ਦਿੱਤਾ।

31 ਅਗਸਤ ਨੂੰ ਦਿੱਲੀ ਪਰਤਨ ਤੋਂ ਪਹਿਲਾਂ ਗੁਰੂ ਜੀ ਬੈਂਕੋਕ (ਥਾਈਲੈਂਡ) ਪਧਾਰੇ, ਜਿੱਥੇ ਉਹਨਾਂ ਦੇ ਬਹੁਤ ਸ਼ਰਧਾਲੂ ਰਹਿੰਦੇ ਹਨ।

ਦਿੱਲੀ ਹਵਾਈ ਅੱਡੇ 'ਤੇ ਪਹੁੰਚਣ 'ਤੇ ਸਵਾਗਤ ਕਰਨ ਵਾਲੇ ਹਜ਼ਾਰਾਂ ਸ਼ਰਧਾਲੂਆਂ ਤੋਂ ਇਲਾਵਾ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਵੀ ਮੌਜੂਦ ਸਨ।

7. ਸ੍ਰੀ ਭੈਣੀ ਸਾਹਿਬ ਜੱਪ-ਪ੍ਰਯੋਗ ਦੀਆਂ ਰੌਣਕਾਂ

(ਸਤਿਜੁਗ – 31 ਅਕਤੂਬਰ, 1991)

ਹਰ ਸਾਲ ਇਸ ਵਾਰ ਵੀ ਜਪੁ ਪ੍ਰਯੋਗ – ਅੱਸੂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ 4 ਅੱਸੂ 2048-20 ਸਤੰਬਰ 1991 ਨੂੰ ਦਿਨ ਸ਼ੁੱਕਰਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਸ਼ੁਰੂ ਹੋਇਆ ਅਤੇ ਫਿਰ 1 ਕੱਤਕ (17 ਅਕਤੂਬਰ) ਨੂੰ ਜਪੁ ਪ੍ਰਯੋਗ ਦੀ ਸਮਾਪਤੀ ਹੋਈ, 2-3-4 ਕੱਤਕ (18-19-20 ਅਕਤੂਬਰ) ਨੂੰ ਮੇਲਾ ਹੋਇਆ ਅਤੇ ਦਾ ਭੋਗ 4 ਕੱਤਕ- 20 ਅਕਤੂਬਰ ਨੂੰ ਪਿਆ।

# ਅਧਿਆਇ - 21

## 1992

ਸਤਿਜੁਗ - ਸਾਲ 1992

1. ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਛੋਟੇ ਸਾਹਿਬਜ਼ਾਦਿਆਂ ਦੀ ਯਾਦ ਵਿਚ ਨਾਮਧਾਰੀ ਜੋੜ ਮੇਲਾ

ਸਤਿਜੁਗ – 6 ਫਰਵਰੀ, 1992

ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ 27-12-1991 ਨੂੰ ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਮਾਗਮ ਸੰਤ ਸੁਦਾਗਰ ਸਿੰਘ ਤੇ ਸਾਧ-ਸੰਗਤ ਦੇ ਪੁਰਸ਼ਾਰਥ ਹੇਠ ਮਨਾਇਆ ਗਿਆ। ਗਿਆਨੀ ਜੁਗਿੰਦਰ ਸਿੰਘ ਦੇ ਮਿਠ ਬੋਲੜੇ ਸੁਭਾਅ ਨੇ ਪ੍ਰਬੰਧ ਵਿਚ ਕਿਸੇ ਕਿਸਮ ਦੀ ਕੋਈ ਕਸਰ ਨਾ ਛੱਡੀ।

ਸਭ ਤੋਂ ਪਹਿਲਾਂ ਸੰਤ ਨਿਰੰਜਨ ਸਿੰਘ ਟਮਕੌਦੀ ਦੇ ਦੀਵਾਨ ਨਾਲ ਮੇਲਾ ਆਰੰਭ ਹੋਇਆ। ਬਾਅਦ ਵਿਚ ਪੰਡਤ ਗੋਪਾਲ ਸਿੰਘ ਜੀ ਨੇ ਦੀਵਾਨ ਲਗਾਇਆ ਅਤੇ ਹੋਰ ਜਥੇਦਾਰਾਂ ਨੇ ਵੀ ਦੀਵਾਨ ਲਗਾਏ, ਸਮਾਪਤੀ 'ਤੇ ਪੰਜ ਪਾਠਾਂ ਦੇ ਭੋਗ ਪਾਏ ਗਏ।

(ਜਥੇਦਾਰ ਦਰਸ਼ਨ ਸਿੰਘ ਲੁਧਿਆਣਾ)

2. ਸ੍ਰੀ ਭੈਣੀ ਸਾਹਿਬ ਵਿਖੇ ਬਸੰਤ ਪੰਚਮੀ ਮੇਲੇ ਦੀਆਂ ਰੌਣਕਾਂ

(ਸਤਿਜੁਗ – 20 ਫਰਵਰੀ 1992)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਹਾੜਾ ਬਸੰਤ ਪੰਚਮੀ ਦਾ ਪੁਰਬ ਹਰ ਸਾਲ ਵਾਂਗ ਇਸ ਵਾਰ ਵੀ ਸ੍ਰੀ ਭੈਣੀ ਸਾਹਿਬ 27-28 ਮਾਘ 2048 ਬਿਕਰਮੀ ਨੂੰ ਬੜੀ ਧੂਮਧਾਮ ਨਾਲ ਮਨਾਇਆ ਗਿਆ।

ਮੇਲੇ ਦਾ ਆਰੰਭ 27 ਮਾਘ ਐਤਵਾਰ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ

ਵਾਰ ਦਾ ਕੀਰਤਨ ਜੋ ਸੰਤ ਬਲਜੀਤ ਸਿੰਘ, ਸੰਤ ਸ਼ੇਰ ਸਿੰਘ, ਸੰਤ ਗੁਰਪ੍ਰੀਤ ਸਿੰਘ ਸੋਨੂ ਦੇ ਜਥੇ ਨੇ ਕੀਤਾ, ਹੋਇਆ। ਭੋਗ ਤੋਂ ਉਪਰੰਤ ਲੰਗਰ ਛਕਣ ਤੋਂ ਬਾਅਦ 9 ਵਜੇ ਦੀਵਾਨਾਂ ਦੇ ਆਰੰਭ ਬਲਵਿੰਦਰ ਸਿੰਘ ਪਵਿਆਂ ਵਾਲਿਆਂ ਨੇ ਕੀਤਾ। ਉਪਰੰਤ ਪੰਡਤ ਗੋਪਾਲ ਸਿੰਘ ਦੇ ਦੀਵਾਨ ਲੱਗੇ ਰਹੇ। 28 ਮਾਘ ਨੂੰ ਉਸ ਪੁਰਬ ਦਾ ਭੋਗ ਪਾਇਆ ਗਿਆ।

3. ਸ੍ਰੀ ਭੈਣੀ ਸਾਹਿਬ ਵਿਖੇ ਹੋਲਾ-ਮਹੱਲਾ ਪੁਰਬ ਦੀਆਂ ਰੌਣਕਾਂ

(ਸਤਿਜੁਗ – 9 ਅਪ੍ਰੈਲ 1992)

ਹਰ ਸਾਲ ਵਾਂਗ ਇਸ ਵਾਰ ਵੀ ਸ੍ਰੀ ਭੈਣੀ ਸਾਹਿਬ ਵਿਚ 6-7-8-9 ਚੇਤ 2048 (19-20-21-22 ਮਾਰਚ 1992) ਦਿਨ ਵੀਰਵਾਰ, ਸ਼ੁੱਕਰਵਾਰ, ਸ਼ਨੀਵਾਰ ਅਤੇ ਐਤਵਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਹੋਲਾ ਮਹੱਲਾ ਪੁਰਬ ਬੜੀ ਸ਼ਰਧਾ ਤੇ ਸਤਿਕਾਰ ਸਹਿਤ ਮਨਾਏ ਗਏ। ਇਸ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਵਤਾਰ ਸ਼ਤਾਬਦੀ ਵੀ ਨਾਮਧਾਰੀ ਜਗਤ ਵਲੋਂ ਮਨਾਈ ਜਾ ਰਹੀ ਹੈ। ਉਸ ਪੁਰਬ ਤੇ 277 ਆਦਿ ਅਤੇ 4 ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਭੋਗ ਸਮੇਂ ਅੰਮ੍ਰਿਤ ਵੇਲੇ 15 ਆਨੰਦ ਕਾਰਜ ਹੋਏ। ਉਸ ਪੁਰਬ ਸਮੇਂ ਸਤਿਜੁਗ ਅਖ਼ਬਾਰ ਦਾ ਵਿਸ਼ੇਸ਼ ਅੰਕ ਵੀ ਪਾਠਕਾਂ ਨੂੰ ਪ੍ਰਾਪਤ ਹੋਇਆ। ਮੇਲੇ ਵਿਚ ਕੀਰਤਨ ਉਸਤਾਦ ਬਲਜੀਤ ਸਿੰਘ, ਸੰਤ ਸ਼ੇਰ ਸਿੰਘ, ਸੰਤ ਹਰਬੰਸ ਸਿੰਘ ਘੁਲਾ, ਸੰਤ ਸੁਰਜੀਤ ਸਿੰਘ, ਸੰਤ ਖਜ਼ਾਨ ਸਿੰਘ, ਸ੍ਰੀ ਮੋਹਨ ਸਿੰਘ ਜੀ ਪੂਰੇ ਮੇਲੇ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਅਤੇ ਦੁਪਹਿਰ ਦੇ ਸਮੇਂ ਕੀਰਤਨ ਕਰਦੇ ਰਹੇ। ਜਥੇਦਾਰਾਂ ਨੇ ਦੀਵਾਨ ਲਗਾ ਕੇ ਸਾਧ ਸੰਗਤ ਨੂੰ ਨਿਹਾਲ ਕਰ ਦਿੱਤਾ। ਉਸ ਪੁਰਬ ਸਮੇਂ ਨਾਮਧਾਰੀ ਨਿਤਨੇਮ ਗੁਟਕਾ ਨਵੇਂ ਰੂਪ ਵਿਚ ਛਪਾ ਕੇ ਸੰਗਤ ਨੂੰ ਦਿੱਤਾ ਗਿਆ। ਸਤਿਜੁਗ ਦਾ ਬਸੰਤ ਅੰਕ ਅਤੇ 2049 ਬਿਕਰਮੀ ਦਾ ਇਤਿਹਾਸਕ ਪੰਜਾਬੀ ਕੈਲੰਡਰ ਵੀ ਸਤਿਜੁਗ ਵਾਲਿਆਂ ਨੇ ਛਪਵਾ ਕੇ ਮੇਲੇ 'ਤੇ ਲਿਆਂਦਾ ਸੀ।

4. ਆਹ ! ਸ੍ਰ. ਰਜਿੰਦਰ ਸਿੰਘ ਜੀ

(ਸਤਿਜੁਗ – 16 ਜੁਲਾਈ 1992)

ਨਾਮਧਾਰੀ ਪੰਥ ਵਿਚ ਇਹ ਖ਼ਬਰ ਦੁਖੀ ਹਿਰਦੇ ਨਾਲ ਪੜ੍ਹੀ ਜਾਵੇਗੀ

ਕਿ ਸ੍ਰ. ਰਜਿੰਦਰ ਸਿੰਘ ਜੀ ਬਾਹਰ ਥਾਈਲੈਂਡ ਗਏ ਹੋਏ ਸਨ, ਅਚਾਨਕ ਚੜ੍ਹਾਈ ਕਰ ਗਏ ਹਨ। ਉਹਨਾਂ ਨੂੰ ਪੰਡਤ ਰਾਜਿੰਦਰ ਸਿੰਘ ਜੀ ਵੀ ਆਖਿਆ ਜਾਂਦਾ ਸੀ। ਉਹਨਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ ਦੇ ਨਾਨਕ ਪਰਿਵਾਰ ਵਿਚੋਂ ਹੋਣ ਦਾ ਮਾਣ ਪ੍ਰਾਪਤ ਸੀ। ਉਹ, ਸਤਿਗੁਰੂ ਜੀ ਦੇ ਮਾਮੇ ਦੇ ਪੁੱਤ ਭਰਾ ਸਨ।

ਬਚਪਨ ਵਿਚ ਇੱਕ ਵਾਰ ਉਹਨਾਂ ਦੇ ਮਾਤਾ ਚੇਚਕ ਨਿਕਲ ਆਈ, ਬਚਣ ਦੀ ਕੋਈ ਉਮੀਦ ਨਹੀਂ ਸੀ ਤਾਂ ਉਹਨਾਂ ਦੇ ਪਿਤਾ ਸੂਬਾ ਨਾਹਰ ਸਿੰਘ ਗੁਰੂ ਸਰ ਵਾਲਿਆਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਅਰਜ਼ ਕੀਤੀ ਕਿ ਜੇ ਬੱਚਾ ਠੀਕ ਹੋ ਜਾਵੇ ਤਾਂ ਉਹ ਬੱਚੇ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮੱਥਾ ਟੇਕ ਦੇਵੇਗਾ। ਕੁਝ ਦਿਨਾਂ ਵਿਚ ਉਹ ਬੱਚਾ ਠੀਕ ਹੋ ਗਿਆ। ਸਤਿਗੁਰੂ ਜੀ ਦੀ ਰਹਿਨੁਮਾਈ ਹੇਠ ਉਹਨਾਂ ਦਾ ਬਚਪਨ ਬੀਤਿਆ, ਸਕੂਲ ਦੀ ਵਿੱਦਿਆ ਪ੍ਰਾਪਤ ਕੀਤੀ ਤੇ ਫਿਰ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ, ਸਿੱਖ ਇਤਿਹਾਸ ਅਤੇ ਸਾਹਿਤ ਦੇ ਗ੍ਰੰਥ ਪੜ੍ਹੇ। ਸਭ ਤੋਂ ਵੱਧ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬੈਠ ਕੇ ਦਿਲਰੁੱਬਾ ਆਦਿਕ ਤੰਤੀ ਸਾਜ਼ਾਂ ਨਾਲ ਗੁਰਬਾਣੀ ਗਾਇਨ ਕਰਨ ਦੀ ਤਾਲੀਮ ਹਾਸਲ ਕੀਤੀ। ਹਿੰਦੋਸਤਾਨ ਦੀ ਵੰਡ ਤੋਂ ਬਾਅਦ ਜਦੋਂ 1947 ਤੋਂ ਬਾਅਦ ਸ੍ਰੀ ਜੀਵਨ ਨਗਰ ਦਾ ਇਲਾਕਾ ਆਬਾਦ ਹੋਇਆ ਤਾਂ ਸਤਿਜੁਗ ਅਖ਼ਬਾਰ ਦੀ ਪ੍ਰਕਾਸ਼ਨਾ ਸ੍ਰੀ ਜੀਵਨ ਨਗਰ ਤੋਂ ਦੋਬਾਰਾ ਸ਼ੁਰੂ ਕੀਤੀ। ਉਸ ਸਮੇਂ ਸਤਿਜੁਗ ਅਖ਼ਬਾਰ ਨੂੰ ਮਾਸਿਕ ਰਸਾਲੇ ਦੇ ਰੂਪ ਵਿਚ ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ ਤਾਂ ਪੰਡਤ ਰਾਜਿੰਦਰ ਸਿੰਘ ਗੁਰੂ ਸਰ ਵਾਲੇ ਕੁਝ ਸਮਾਂ ਸਤਿਜੁਗ ਅਖ਼ਬਾਰ ਨੂੰ ਪ੍ਰਕਾਸ਼ਤ ਕਰਦੇ ਰਹੇ ਅਤੇ ਸੰਪਾਦਕ ਦੀ ਜ਼ਿੰਮੇਵਾਰੀ ਸੰਭਾਲੀ ਸੀ। ਉਹਨਾਂ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲ ਅਥਾਹ ਸ਼ਰਧਾ ਸੀ ਅਤੇ ਅਕਸਰ ਸਤਿਗੁਰੂ ਜੀ ਦੇ ਦੌਰਿਆਂ ਵਿਚ ਦੇਸ਼-ਵਿਦੇਸ਼ ਜਾਇਆ ਕਰਦੇ ਸਨ।

**੫. 2049 ਦਾ ਨਾਮਧਾਰੀ ਵਿੱਦਿਅਕ ਸੰਮੇਲਨ**

**(ਸਤਿਜੁਗ - 16 ਫਰਵਰੀ 1992 ਈਸਵੀ)**

ਇਸ ਵਾਰ ਦਾ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ਸਮਾਗਮ ਪ੍ਰਧਾਨ ਦਲੀਪ ਸਿੰਘ ਅਤੇ ਸਕੱਤਰ ਅਜੀਤ ਸਿੰਘ ਦੇ ਪੁਰਸ਼ਾਰਥ ਹੇਠ ਸ੍ਰੀ

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ 9 ਹਾੜ ਤੋਂ 15 ਹਾੜ ਤੱਕ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ, ਦਿੱਲੀ ਵਿਖੇ ਹੋਇਆ. ਇਸ ਤੋਂ ਪਹਿਲਾਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨ ਸਰੋਵਰ ਗਾਰਡਨ ਵਿਖੇ ਹੋਣਾ ਤਜਵੀਜ਼ ਹੋਇਆ ਸੀ, ਪਰੰਤੂ ਫਿਰ ਸਥਾਨ ਬਦਲ ਕੇ ਨਾਮਧਾਰੀ ਧਰਮਸ਼ਾਲਾ ਨੂੰ ਰੱਖਿਆ।

ਉਹਨਾਂ ਦਿਨਾਂ ਵਿਚ ਇਸਤਰੀ ਵਿਦਿਅਕ ਜਥਿਆਂ ਅਤੇ ਪੁਰਸ਼ ਵਿਦਿਅਕ ਜਥਿਆਂ ਦੇ ਵੱਖ-ਵੱਖ ਮੁਕਾਬਲੇ, ਸ਼ੁੱਧ ਪਾਠ ਉਚਾਰਨ, ਮਾਲਾ ਮੁਕਾਬਲਾ, ਦਸਤਾਰਬੰਦੀ ਮੁਕਾਬਲਾ, ਪੇਂਟਿੰਗ ਮੁਕਾਬਲਾ, ਇਤਿਹਾਸਕ ਲੈਕਚਰ ਪ੍ਰਤੀਯੋਗਤਾ ਅਤੇ ਫਿਰ ਸੰਗੀਤ ਮੁਕਾਬਲੇ ਹੋਏ। ਬੀਬੀਆਂ ਦੇ ਵੀ ਉਪਰੋਕਤ ਮੁਕਾਬਲਿਆਂ ਤੋਂ ਬਿਨਾਂ ਸਿਲਾਈ-ਕਢਾਈ ਅੰਤ ਰਸੋਈ ਪਕਵਾਨ ਬਾਰੇ ਵੱਖ-ਵੱਖ ਆਹਾਰਾਂ ਬਾਰੇ ਮੁਕਾਬਲੇ ਹੋਏ। ਗਿਆਰ੍ਹਵੇਂ ਇਸਤਰੀ ਵਿਦਿਅਕ ਜਥਿਆਂ ਦੇ ਸੰਮੇਲਨ ਦਾ ਉਦਘਾਟਨ 9 ਹਾੜ ਨੂੰ 8 ਵਜੇ ਸਵੇਰੇ ਹੋਇਆ ਸੀ। ਇਸ ਤੋਂ ਬਿਨਾਂ ਵਿਦਵਾਨਾਂ ਦੇ ਵਿਖਿਆਨ ਹੋਏ ਅਤੇ ਸੰਗਤ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੱਜ-ਰੱਜ ਦਰਸ਼ਨ ਕੀਤੇ।

**6. ਰਾਏਕੋਟ ਦੇ ਸ਼ਹੀਦਾਂ ਦੀ ਯਾਦ ਵਿਚ ਮੇਲਾ**

**(ਸਤਿਜੁਗ 27 ਅਗਸਤ 1992 ਈਸਵੀ)**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਰਾਏਕੋਟ ਦੇ ਬੁੱਚੜ ਬਧ ਕਰਨ ਵਾਲੇ ਸ਼ਹੀਦਾਂ ਦੀ ਯਾਦ ਵਿਚ 22 ਸਾਵਣ ਨੂੰ ਸ੍ਰੀ ਭੈਣੀ ਸਾਹਿਬ ਮੇਲਾ ਮਨਾਇਆ ਗਿਆ। ਅੰਮ੍ਰਿਤ ਵੇਲੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ, ਸੰਤ ਖਜ਼ਾਨਾ ਸਿੰਘ, ਹਰਭਜਨ ਸਿੰਘ, ਸੁਰਜੀਤ ਸਿੰਘ, ਸੁਖਦੇਵ ਸਿੰਘ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਦਿਨ ਦੇ ਦੀਵਾਨ ਬਲਵਿੰਦਰ ਸਿੰਘ ਪਊਵਿਆਂ ਵਾਲੇ, ਗੁਰਬਚਨ ਸਿੰਘ ਚਰਾਦ ਦੇ ਪੰਡਤ ਗੋਪਾਲ ਸਿੰਘ ਜੀ ਨੇ ਲਗਾਏ। ਬਾਅਦ ਦੁਪਹਿਰ 1:45 ਤੋਂ 2:45 ਤੱਕ ਨਿਤਨੇਮ ਹੋਇਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਉਪਦੇਸ਼ ਸੰਗਤ ਨੇ ਸਰਵਣ ਕੀਤਾ, ਫਿਰ ਸੰਤ ਬਲਜੀਤ ਸਿੰਘ ਤੇ ਹਜ਼ੂਰੀ ਰਾਗੀਆਂ ਨੇ ਕੀਰਤਨ ਕੀਤਾ।

23 ਸਾਵਣ ਸ਼ੁੱਕਰਵਾਰ ਨੂੰ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ

ਕੀਰਤਨ ਸੰਤ ਬਲਜੀਤ ਸਿੰਘ ਤੇ ਉਹਨਾਂ ਦਾ ਭਰਾ ਗੁਰਮੀਤ ਸਿੰਘ ਤੇ ਹੋਰ ਰਾਗੀਆਂ ਨੇ ਕੀਤਾ। ਤਬਲੇ 'ਤੇ ਸਾਥ ਸੇਰ ਸਿੰਘ ਨੇ ਦਿੱਤਾ। ਦੁਪਹਿਰ ਸਮੇਂ ਇੱਕ ਘੰਟਾ ਨਾਮ ਸਿਮਰਨ ਹੋਇਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਉਪਦੇਸ਼ ਸੰਗਤ ਨੇ ਸ੍ਰਵਣ ਕੀਤਾ। ਉਪਰੰਤ 34 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਉਹਨਾਂ ਪਾਠਾਂ ਵਿਚੋਂ ਇੱਕ ਪਾਠ ਦਾ ਭੋਗ ਪੰਡਤ ਰਾਜਿੰਦਰ ਸਿੰਘ ਗੁਰੂ ਸਰ ਜੀ ਦੀ ਯਾਦ ਵਿਚ ਪਾਇਆ ਗਿਆ, ਉਸ ਤੋਂ ਬਾਅਦ ਸੰਤ ਜਗਦੀਸ਼ ਸਿੰਘ ਵਰਿਆਮ, ਪੰਡਤ ਗੋਪਾਲ ਸਿੰਘ ਜੀ ਤੇ ਸੂਬਾ ਮੇਲਾ ਸਿੰਘ ਜੀ ਨੇ ਪੰਡਤ ਰਾਜਿੰਦਰ ਸਿੰਘ ਜੀ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਸਮਾਪਤੀ ਦੀ ਅਰਦਾਸ ਪੂਰਬਾ ਜੀ ਨੇ ਕੀਤੀ।

7. ਸਾਲਾਨਾ ਜਪ ਪ੍ਰਯੋਗ ਦੀਆਂ ਰੌਣਕਾਂ

(ਸਤਿਜੁਗ – 8 ਅਕਤੂਬਰ 1992)

ਇਸ ਵਾਰ ਦਾ ਇੱਕ ਮਹੀਨਾ ਅੱਸੂ ਵਾਲਾ ਜਪੁ ਪ੍ਰਯੋਗ 13 ਭਾਦਰੋਂ ਤੋਂ 13 ਅੱਸੂ ਤੱਕ ਚੱਲਿਆ। ਰੋਜ਼ਾਨਾ ਮਾਈ ਭਾਈ ਵੱਡੇ ਅੰਮ੍ਰਿਤ ਵੇਲੇ ਉੱਠ ਕੇ ਸਣੇ ਕੇਸੀ ਇਸ਼ਨਾਨ ਕਰਕੇ ਹੱਥਾਂ ਵਿਚ ਮਾਲਾ ਲੈ ਕੇ 8 ਘੰਟੇ ਰੋਜ਼ਾਨਾ ਨਾਮ ਸਿਮਰਨ ਕਰਦੇ ਸਨ। ਮੇਲੇ ਦੇ ਆਖਰੀ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਲਗਭਗ ਇਕ ਲੱਖ ਪੰਝੀ ਹਜ਼ਾਰ ਤੋਂ ਵੱਧ ਸੰਗਤ ਦਾ ਇਕੱਠਾ ਹੁੰਦਾ ਰਿਹਾ, ਫਿਰ 1527 ਸਾਧਾਰਨ ਪਾਠਾਂ ਦੇ ਅਤੇ 8 ਦਸਮ ਗ੍ਰੰਥਾਂ ਦੇ ਭੋਗ ਪਾਏ ਗਏ ਅਤੇ 22 ਜੋੜਿਆਂ ਦੇ ਗੁਰਮਤਿ ਰੀਤੀ ਅਨੁਸਾਰ ਸਮੂਹਿਕ ਅਨੰਦ ਕਾਰਜ ਹੋਏ।

ਰੋਜ਼ਾਨਾ ਲਗਾਤਾਰ ਇੱਕ ਮਹੀਨਾ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਕੀਰਤਨ ਹੁੰਦਾ ਅਤੇ ਸੰਗਤ ਸਤਿਗੁਰੂ ਜੀ ਦੇ ਨੂਰਾਨੀ ਦਰਸ਼ਨ ਕਰਕੇ ਉਹਨਾਂ ਦੀਆਂ ਖੁਸ਼ੀਆਂ ਹਾਸਲ ਕਰਦੀ ਸੀ। ਦੁਪਹਿਰ ਨੂੰ ਇੱਕ ਘੰਟਾ ਨਾਮ ਸਿਮਰਨ ਹੁੰਦਾ ਅਤੇ ਫਿਰ ਸੂਰਜ ਪ੍ਰਕਾਸ ਦੀ ਕਥਾ ਅਤੇ ਸਤਿਗੁਰੂ ਬਿਲਾਸ ਗ੍ਰੰਥ ਦੀ ਕਥਾ ਹੁੰਦੀ ਸੀ। ਉਸ ਮੇਲੇ ਦੌਰਾਨ ਹੀ 29 ਭਾਦਰੋਂ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵਿਚ ਮੇਲਾ ਕੀਤਾ ਗਿਆ ਅਤੇ ਅੰਮ੍ਰਿਤਸਰ ਦੇ ਸ਼ਹੀਦਾਂ ਦ ਯਾਦ ਵਿਚ ਦਲੀਪ ਸਿੰਘ ਪੰਨਵ ਵਲੋਂ ਮੇਲਾ ਕਰਵਾਇਆ ਗਿਆ।

8. ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਸ੍ਰੀ ਜੀਵਨ ਨਗਰ ਦੀ ਸਥ-

ਜੂਨੀਅਰ ਹਾਕੀ ਟੀਮ ਹਰਿਆਣਾ ਚੈਂਪੀਅਨ

(ਸਤਿਜੁਗ 15 ਅਕਤੂਬਰ 1992)

4 ਅੱਸੂ (19-9-1992) ਨੂੰ ਸਿਰਸਾ ਵਿਖੇ ਗਿਆਰਵਾਂ ਹਰਿਆਣਾ ਸਟੇਟ ਮਿਡਲ ਟੂਰਨਾਮੈਂਟ ਹੋਇਆ, ਜਿਸ ਵਿਚ ਕਰੀਬ 16 ਟੀਮਾਂ ਨੇ ਭਾਗ ਲਿਆ। ਵਿਦਿਆਲੇ ਦੀ ਸਬ ਜੂਨੀਅਰ ਟੀਮ ਨੇ 1-2-4-4 ਦੇ ਸਿਸਟਮ ਨੂੰ ਅਪਣਾ ਕੇ ਮੈਚ ਖੇਡਦੇ ਹੋਏ ਹਰ ਮੈਚ ਵਿਚ ਜਿੱਤ ਪ੍ਰਾਪਤ ਕੀਤੀ।

ਪਹਿਲਾ ਮੈਚ ਟਾਈ ਤੋਂ ਬਾਅਦ ਸਪੋਰਟਸ ਸਕੂਲ ਰਾਈ (ਸੋਨੀਪਤ) ਨਾਲ ਪਿਆ। ਮੈਚ ਬਹੁਤ ਸੰਘਰਸ਼ਪੂਰਨ ਸੀ, ਪਰੰਤੂ ਨਾਮਧਾਰੀ ਟੀਮ ਨੇ ਉਸ ਨੂੰ 1-0 ਨਾਲ ਸ਼ਿਕਸਤ ਦਿੱਤੀ।

ਦੂਜਾ ਮੈਚ ਕੈਥਲ ਦੀ ਟੀਮ ਨਾਲ ਪਿਆ, ਜੋ ਨਾਮਧਾਰੀ ਟੀਮ ਨੇ 4-1 ਦੀ ਬੜਤ ਨਾਲ ਜਿੱਤ ਹਾਸਲ ਕੀਤੀ ਅਤੇ ਸਾਡੀ ਟੀਮ ਸੈਮੀ ਫਾਈਨਲ ਵਿਚ ਪਹੁੰਚ ਗਈ। ਸੈਮੀ ਫਾਈਨਲ ਵਿਚ ਰੋਹਤਕ ਦੀ ਟੀਮ ਨਾਲ ਮੈਚ ਹੋਇਆ, ਜੋ ਕਿ ਨਾਮਧਾਰੀ ਟੀਮ ਨੇ ਆਸਾਨੀ ਨਾਲ ਜਿੱਤ ਲਿਆ।

ਫਾਈਨਲ ਮੈਚ ਪਿਛਲੇ ਸਾਲ ਦੀ ਜੇਤੂ ਟੀਮ ਜੀਂਦ ਨਾਲ ਹੋਇਆ, ਜਿਸ ਵਿਚ ਐਂਪਾਇਰ ਦੇ ਪੱਖਵਾਦੀ ਰਵੱਈਏ ਨਾਲ ਨਾਮਧਾਰੀ ਟੀਮ ਸਿਰ ਇੱਕ ਗੋਲ ਹੋ ਗਿਆ। ਐਂਪਾਇਰ ਦੀ ਨਲਾਇਕੀ ਕਾਰਨ ਮੈਦਾਨ ਵਿਚ ਰੌਲਾ ਪੈ ਗਿਆ, ਕੁਝ ਸਮਾਂ ਮੈਚ ਰੁਕਿਆ ਰਿਹਾ। ਮੈਚ ਸ਼ੁਰੂ ਹੋਣ 'ਤੇ ਨਾਮਧਾਰੀ ਖਿਡਾਰੀ ਬਹੁਤ ਤੇਜ਼ੀ ਨਾਲ ਖੇਡੇ ਅਤੇ ਫੁਲ ਬੈਕ ਸਵਰਨ ਦੀ ਕਰਾਰੀ ਹਿੱਟ ਨੇ ਵਿਰੋਧੀਆਂ ਸਿਰ ਇਕ ਗੋਲ ਦਾਗ ਦਿੱਤਾ। ਫਿਰ ਸੋਲ੍ਹਵੇਂ ਮਿੰਟ ਵਿਚ ਉਸੇ ਸਵਰਨ ਨੇ ਤੀਜੇ ਪੈਨਲਟੀ ਕਾਰਨਰ ਨੂੰ ਗੋਲ ਵਿਚ ਤਬਦੀਲ ਕਰਕੇ ਨਾਮਧਾਰੀ ਟੀਮ ਨੇ 2-1 ਦੀ ਬੜ੍ਹਤ ਹਾਸਲ ਕਰ ਲਈ। ਪੰਝੀਵੇਂ ਮਿੰਟ ਵਿਚ ਇੱਕ ਹੋਰ ਫੀਲਡ ਗੋਲਡ ਨੇਪਾਲ ਸਿੰਘ (ਸਪੁੱਤਰ ਮਾ. ਮਨਸਾ ਸਿੰਘ) ਨੇ ਕਰਕੇ ਵਿਰੋਧੀ ਟੀਮ ਦੀ ਫੂਕ ਕੱਢ ਦਿੱਤੀ। ਵਿਰੋਧੀ ਟੀਮ ਹੌਂਸਲਾ ਹਾਰ ਗਈ ਤਾਂ ਇਸ ਪ੍ਰਕਾਰ ਨਾਮਧਾਰੀ ਟੀਮ ਹਰਿਆਣਾ ਚੈਂਪੀਅਨ ਬਣ ਗਈ।

9. ਸਤਿਜੁਗ ਅਖ਼ਬਾਰ ਨਵੇਂ ਰੰਗ-ਰੂਪ ਨਾਲ ਦਿੱਲੀ ਛਪਣਾ ਸ਼ੁਰੂ ਹੋਇਆ

(ਸਤਿਜੁਗ – 3 ਦਸੰਬਰ 1992 ਈਸਵੀ)

ਸਤਿਜੁਗ ਅਖ਼ਬਾਰ ਦੇ ਪਾਠਕਾਂ ਦੀ ਚਿਰੋਕਣੀ ਇੱਛਾ ਸੀ ਕਿ ਸਤਿਜੁਗ ਅਖ਼ਬਾਰ ਸ੍ਰੀ ਜੀਵਨ ਨਗਰ ਤੋਂ ਦਿੱਲੀ ਲਿਆ ਕੇ ਸਾਰੀਆਂ ਸਹੂਲਤਾਂ ਨਾਲ ਵਧੀਆ ਤਰੀਕੇ ਨਾਲ ਪ੍ਰਕਾਸ਼ਤ ਹੋਵੇ। ਸ੍ਰੀ ਸਤਿਗੁਰੂ ਜੀ ਨੇ ਅਪਾਰ ਕਿਰਪਾ ਕੀਤੀ ਅਤੇ ਸਤਿਜੁਗ ਅਖ਼ਬਾਰ ਦਾ ਦਫ਼ਤਰ ਦਿੱਲੀ ਲਿਆਂਦਾ ਗਿਆ ਅਤੇ ਦਿੱਲੀ ਤੋਂ 3 ਦਸੰਬਰ 1992 ਈਸਵੀ ਦਾ ਸਤਿਜੁਗ ਅਖ਼ਬਾਰ ਦਾ ਅੰਕ ਪ੍ਰਕਾਸ਼ਤ ਕੀਤਾ ਗਿਆ, ਜਿਸਦਾ ਸੰਪਾਦਕੀ ਲੇਖ ਡਾਕਟਰ ਅਮਰ ਭਾਰਤੀ ਜੀ ਨੇ ਲਿਖਿਆ ਸੀ। ਵਧੀਆ ਗਲੇਜ਼ਿੰਗ ਆਰਟ ਪੇਪਰ 'ਤੇ ਇਹ ਅੰਕ ਪ੍ਰਕਾਸ਼ਤ ਹੋ ਕੇ ਆਇਆ ਹੈ, ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੋਰ ਪੰਥਕ ਗਤੀਵਿਧੀਆਂ ਨਾਲ ਸੰਬੰਧਿਤ ਤਸਵੀਰਾਂ ਪ੍ਰਕਾਸ਼ਤ ਹੋ ਕੇ ਪਾਠਕਾਂ ਤੱਕ ਪਹੁੰਚੀਆਂ ਹਨ।

**10. ਪੰਜਾਬੀ ਸਾਹਿਤ ਸਿਲਵਰ ਜੁਬਲੀ ਸਮਾਰੋਹ ਸਤਿਗੁਰੂ ਜੀ ਦੇ ਦਰਸ਼ਨ**

ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਨੇ ਆਪਣੇ ਸਲਿਵਰ ਜੁਬਲੀ ਸਮਾਰੋਹ ਦੇ ਮੌਕੇ ਵਿਦੇਸ਼ਾਂ ਵ਼ਿਚ ਵਸਦੇ ਪੰਜਾਬੀ ਸਾਹਿਤਕਾਰਾਂ ਦੇ ਕਦਰਦਾਨ ਦਰਸ਼ਨ ਸਿੰਘ ਧਾਲੀਵਾਲ ਵਲੋਂ ਪੰਜਾਬੀ ਸਾਹਿਤਕਾਰਾਂ ਨੂੰ ਸਨਮਾਨਣ ਲਈ 9-11-1992 ਈਸਵੀ ਨੂੰ ਆਪਣੇ ਪਿਤਾ ਕਰਤਾਰ ਸਿੰਘ ਠੁਲੀਵਾਲ ਦੇ ਨਾਮ 'ਤੇ ਸ਼ੁਰੂ ਕੀਤਾ, ਐਵਾਰਡ ਦੇਣ ਲਈ ਸਮਾਰੋਹ ਰੱਖਿਆ ਗਿਆ।

ਦਿੱਤੇ ਸਮੇਂ ਅਨੁਸਾਰ 2 ਵਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪੰਜਾਬੀ ਭਵਨ ਵਿਚ ਆਏ। ਸਟੇਜ ਉਪਰ ਕੁਰਸੀਆਂ ਤੇ ਕੇਂਦਰੀ ਵਿਤ ਮੰਤਰੀ ਡਾਕਟਰ ਮਨਮੋਹਨ ਸਿੰਘ ਅਤੇ ਪੰਜਾਬ ਦੇ ਮੁੱਖ ਮੰਤਰੀ ਸ੍ਰ. ਬੇਅੰਤ ਸਿੰਘ ਬੈਠੇ ਸਨ। ਮਨਮੋਹਨ ਸਿੰਘ ਨੇ ਆਪਣੀ ਕੁਰਸੀ ਛੱਡ ਕੇ ਸਤਿਗੁਰੂ ਜੀ ਨੂੰ ਸਤਿਕਾਰ ਨਾਲ ਬਿਠਾਂਦਿਆ।

ਪ੍ਰੋ. ਪਰਮਿੰਦਰ ਸਿੰਘ ਨੇ ਸਭ ਦਾ ਧੰਨਵਾਦ ਕਰਦਿਆਂ ਕਿਹਾ, ਜਦੋਂ ਤੋਂ ਪੰਜਾਬੀ ਸਾਹਿਤ ਅਕੈਡਮੀ ਹੋਂਦ ਵਿਚ ਆਈ ਹੈ, ਉਦੋਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਨੂੰ ਪੂਰਨ ਸਹਿਯੋਗ ਦਿੱਤਾ ਹੈ।

ਅਕਾਦਮੀ ਦੇ ਪ੍ਰਧਾਨ ਪ੍ਰੋ. ਜੌਹਲ ਨੇ ਸਤਿਗੁਰਾਂ ਦੇ ਸਨਮਾਨ ਵਿਚ ਜੋ ਸ਼ਬਦ ਆਖੇ, "ਤੁਸੀਂ ਮੰਨ ਨਹੀਂ ਸਕਦੇ, ਜਦੋਂ ਅਸੀਂ ਸਤਿਗੁਰੂ ਜੀ ਨੂੰ ਮਿਲੇ ਤਾਂ

ਪਿਆਰ ਦਾ ਪ੍ਰਵਾਹ ਹੀ ਵਹਿ ਤੁਰਿਆ।"

ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਅੱਜ ਸਤਿਗੁਰਾਂ ਦਾ ਅਵਤਾਰ ਦਿਹਾੜਾ ਹੈ ਤਾਂ ਸਤਿਗੁਰੂ ਜੀ ਦਾ ਸਤਿਕਾਰ ਸ੍ਰ. ਬੇਅੰਤ ਸਿੰਘ ਮੁੱਖ ਮੰਤਰੀ ਨੇ ਸੂਹੀ ਫੁਲਕਾਰੀ, ਗੁਲਦਸਤਾ ਤੇ ਕਾਨਫਰੰਸ ਦੀ ਫਾਈਲ ਭੇਂਟ ਕਰਕੇ ਕੀਤਾ ਅਤੇ ਫਿਰ ਸਨਮਾਨ ਦਾ ਸਿਲਸਿਲਾ ਸ਼ੁਰੂ ਕੀਤਾ ਗਿਆ। ਪ੍ਰੋ. ਜੌਹਲ ਨੇ ਕਿਹਾ ਕਿ ਜਦੋਂ ਵੀ ਮੱਥਾ ਟੇਕੀਏ ਤਾਂ ਸਤਿਗੁਰਾਂ ਤੋਂ ਪ੍ਰਸਾਦ ਮਿਲਦਾ ਹੈ, ਅੱਜ ਵੀ ਸਾਨੂੰ 51,000 ਰੁਪਏ ਮਿਲੇ। ਸ੍ਰ. ਮਨਮੋਹਨਵ ਸਿੰਘ ਨੂੰ ਸਤਿਗੁਰਾਂ ਦੇ ਹਸਤ ਕਮਲਾਂ ਦੁਆਰਾ ਮਾਲਾ ਤੇ ਸ਼ਾਲ ਪਾ ਕੇ ਸਨਮਾਨਿਆ ਗਿਆ।

ਪੰਜਾਬ ਸਾਹਿਤ ਦੇ ਸਾਰੇ ਸਾਹਿਤਕਾਰਾਂ ਨੂੰ ਧਾਲੀਵਾਲ ਐਵਾਰਡ ਸ੍ਰ. ਮਨਮੋਹਨ ਸਿੰਘ ਰਾਹੀਂ ਦਿੱਤੇ ਗਏ। ਸਭ ਤੋਂ ਵੱਡਾ 51,000 ਰੁਪਏ ਦਾ ਐਵਾਰਡ ਪ੍ਰਿੰ. ਸੰਤ ਸਿੰਘ ਸੇਖੋਂ ਨੂੰ ਦਿੱਤਾ ਗਿਆ। ਦੂਜੇ 11-11 ਹਜ਼ਾਰ ਰੁਪਏ ਦੇ ਇਨਾਮ ਪ੍ਰੋ. ਕਿਰਪਾਲ ਸਿੰਘ ਕਸੇਲ, ਦਲੀਪ ਕੌਰ ਟਿਵਾਣਾ, ਪਿਆਰਾ ਸਿੰਘ ਦਾਤਾ, ਸੰਤੋਖ ਸਿੰਘ ਧੀਰ, ਸ਼ੇਰ ਜੰਗ ਜਾਗਲੀ, ਸ੍ਰੀਮਤੀ ਪ੍ਰਭਜੋਤ ਕੌਰ, ਸੁਰਿਦਰ ਸਿੰਘ ਨਰੂਲਾ, ਗੁਰਚਰਨ ਸਿੰਘ ਜਸੂਜਾ, ਰਵਿੰਦਰ ਰਵੀ ਅਤੇ ਸੁਰਿਦਰ ਸਿੰਘ ਕੋਹਲੀ ਨੂੰ ਦਿੱਤੇ ਗਏ। ਇੱਕ ਮੌਕੇ 'ਤੇ ਜਸਟਿਸ ਪ੍ਰੀਤਮ ਸਿੰਘ ਸਫੀਰ ਅਤੇ ਡਾ. ਹਰਭਜਨ ਸਿੰਘ ਨੂੰ ਅਕਾਦਮੀ ਦੇ ਫੈਲੋਸ਼ਿਪ ਤੇ 11-11 ਹਜ਼ਾਰ ਰੁਪਏ ਦੇ ਇਨਾਮ ਦਿੱਤੇ ਗਏ। ਸ੍ਰ. ਹਰਵਿੰਦਰ ਸਿੰਘ ਹੰਸਪਾਲ ਅਤੇ ਹੋਰ ਕਈਆਂ ਨੂੰ ਸ਼ਾਲ ਅਤੇ ਕਾਨਫਰੰਸ ਫਾਈਲਾਂ ਨਾਲ ਸਨਮਾਨਿਆ ਗਿਆ।

ਜਦੋਂ ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਦੀ ਵਾਰੀ ਇਨਾਮ ਲੈਣ ਦੀ ਆਈ ਤਾਂ ਉਹਨਾਂ ਦੀ ਤੀਬਰ ਇੱਛਾ ਸੀ ਕਿ ਉਸ ਨੂੰ ਇਨਾਮ ਸਤਿਗੁਰੂ ਜੀ ਕੋਲ ਪ੍ਰਾਪਤ ਹੋਵੇ। ਇਸ ਤਰ੍ਹਾਂ ਹੀ ਹੋਇਆ, ਮੇਜ਼ ਉਚੇਚੇ ਤੌਰ 'ਤੇ ਉਠਾਇਆ ਗਿਆ ਅਤੇ ਸਤਿਗੁਰੂ ਜੀ ਅੱਗੇ ਪ੍ਰੋ. ਕਸੇਲ ਜੀ ਨੇ ਝੁੱਕ ਕੇ ਚਰਨੀ ਮੱਥਾ ਟੇਕਿਆ ਅਤੇ ਸਨਮਾਨ ਪ੍ਰਾਪਤ ਕੀਤਾ।

ਸਤਿਗੁਰੂ ਜੀ ਨੇ ਆਪਣੇ ਵਿਦਵਤਾ ਭਰਪੂਰ ਉਪਦੇਸ਼ ਪੰਜਾਬੀ ਨੂੰ ਗੁਰਮੁਖੀ ਆਖਿਆ ਅਤੇ ਉਚੇਚੇ ਤੌਰ 'ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਜ਼ਿਕਰ ਕੀਤਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ

ਯੋਗਦਾਨ ਬਾਰੇ ਵੀ ਦੱਸਿਆ। ਡਾ. ਹਰਚਰਨ ਸਿੰਘ ਜੀ ਨੇ ਇਸ ਪ੍ਰਕਾਰ ਆਖਿਆ ਸੀ -

"ਅਸੀਂ ਸਭ ਤੋਂ ਵੱਧ ਉਸ ਰੂਹਾਨੀ ਸਖ਼ਸ਼ੀਅਤ ਤੇ ਮਹਾਨ ਪੁਰਸ਼ ਦਾ ਧੰਨਵਾਦ ਕਰਦੇ ਹਾਂ, ਜਿਨ੍ਹਾਂ ਸਦਾ ਸਾਡੀ ਮਦਦ ਕੀਤੀ, ਸਾਨੂੰ ਆਤਮਿਕ ਸ਼ਕਤੀ ਤੇ ਸ਼ਾਂਤੀ ਬਖਸ਼ੀ ਤੇ ਅਨੇਕਾਂ ਸਾਹਿਤਕਾਰਾਂ ਨੂੰ ਵਿਦੇਸ਼ ਵਿਚ ਥਾਈਲੈਂਡ ਜਿਹੀਆਂ ਵਿਸ਼ਵ ਪੰਜਾਬੀ ਕਾਨਫਰੰਸਾਂ ਦੀ ਸੈਰ ਕਰਵਾਈ।

**11. ਸ੍ਰੀ ਗੁਰੂ ਹਰੀ ਸਿੰਘ ਜੀ ਮਹਾਂ ਵਿਦਿਆਲਾ ਦੀ ਜੂਨੀਅਰ ਹਾਕੀ ਟੀਮ 10,000 ਜੇਤੂ**

(ਸਤਿਜੁਗ- 3 ਦਸੰਬਰ 1992)

ਪਿਛਲੇ ਦਿਨੀਂ ਸਿਰਸਾ ਵਿਖੇ ਇਨਾਮੀ ਹਾਕੀ ਟੂਰਨਾਮੈਂਟ ਹੋਇਆ, ਜਿਸ ਵਿਚ ਕਈ ਟੀਮਾਂ ਨੇ ਹਿੱਸਾ ਲਿਆ। ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਦੀ ਟੀਮ ਵੀ ਖੇਡਣ ਲਈ ਪਹੁੰਚੀ। ਉਸ ਦਾ ਪਹਿਲਾ ਮੈਚ ਗੌਰਮਿੰਟ ਸਕੂਲ ਸਿਰਸਾ ਨਾਲ ਹੋਇਆ, ਜਿਸ ਵਿਚ ਨਾਮਧਾਰੀ ਟੀਮ ਨੇ ਉਸਨੂੰ 4-0 ਦੇ ਫ਼ਰਕ ਨਾਲ ਹਰਾ ਦਿੱਤਾ।

ਸੈਮੀ ਫਾਈਨਲ ਮੈਚ ਜੋ ਕਿ ਆਰੀਆ ਹਾਇਰ ਸੈਕੰਡਰੀ ਸਕੂਲ ਸਿਰਸਾ ਨਾਲ ਹੋਇਆ ਤਾਂ ਨਾਮਧਾਰੀ ਟੀਮ ਨੇ 3-0 ਨਾਲ ਮੈਚ ਜਿੱਤ ਕੇ ਫਾਈਨਲ ਵਿਚ ਪ੍ਰਵੇਸ਼ ਕੀਤਾ। ਨਾਮਧਾਰੀ ਟੀਮ ਵਲੋਂ ਜਗਬੀਰ, ਕੁਲਵਿੰਦਰ ਤੇ ਕੁਲਵੰਤ ਨੇ ਚੰਗੀ ਖੇਡ ਦਿਖਾਈ।

ਫਾਈਨਲ ਮੈਚ ਪਨੀਵਾਲਾ ਮੋਟਾ ਤੇ ਨਾਮਧਾਰੀ ਟੀਮ ਵਿਚਕਾਰ ਹੋਇਆ। ਮੈਚ ਬਹੁਤ ਦਿਲਚਸਪ ਤੇ ਫਸਵਾਂ ਸੀ, ਦਰਸ਼ਕ ਬਹੁਤ ਤਾਦਾਦ ਵਿਚ ਆਏ ਹੋਏ ਸਨ। ਸ਼ੁਰੂ-ਸ਼ੁਰੂ ਵਿਚ ਦੋਵੇਂ ਟੀਮਾਂ ਬਰਾਬਰ ਹਮਲੇ ਕਰ ਰਹੀਆਂ ਸਨ, ਪਰੰਤੂ ਕੁਲਵੰਤ ਨੇ 29ਵੇਂ ਮਿੰਟ ਵਿਚ ਪੈਨਲਟੀ ਕਾਰਨਰ ਦੁਆਰਾ ਗੋਲ ਕਰਕੇ ਨਾਮਧਾਰੀ ਟੀਮ ਨੂੰ 1-0 ਦੀ ਬੜਤ ਦਿਵਾਈ। ਫਿਰ 49ਵੇਂ ਮਿੰਟ ਵਿਚ ਚਾਰ ਵਿਰੋਧੀ ਖਿਡਾਰੀਆਂ ਨੂੰ ਡੋਜ ਮਾਰ ਕੇ ਫਲਾਇੰਗ ਗੋਲ ਕਰਕੇ 3-0 ਦੀ ਲੀਡ ਲੈ ਕੇ 10,000 ਤੇ ਨਾਮਧਾਰੀ ਟੀਮ ਨੇ ਕਬਜ਼ਾ ਕਰ ਲਿਆ। ਹਾਕੀ ਟੀਮ ਦੇ ਖਿਡਾਰੀਆਂ ਦੇ ਨਾਮ ਇਸ ਪ੍ਰਕਾਰ ਹਨ -

1. ਬਾਜ ਸਿੰਘ ਗੋਲ ਕੀਪਰ, 2. ਕੁਲਵੰਤ ਸਿੰਘ ਰਾਈਟ ਬੈਕ, 3. ਗੁਰਦੇਵ ਸਿੰਘ ਲੈਫਟ ਬੈਕ, 4. ਨੇਪਾਲ ਸਿੰਘ ਰਾਈਟ ਹਾਫ, 5. ਬਲਦੇਵ ਸਿੰਘ ਸੈਂਟਰ ਹਾਫ, 6. ਗੁਰਸੇਵਕ ਸਿੰਘ ਲੈਫਟ ਹਾਫ, 7. ਬਲਵਿੰਦਰ ਸਿੰਘ ਆਊਟ ਸਾਈਡ ਰਾਈਟ, 8. ਕੁਲਵਿੰਦਰ ਸਿੰਘ ਰਾਈਟ ਇੰਨ, 9. ਜਸਬੀਰ ਸਿੰਘ ਸੈਂਟਰ ਫਾਰਬਰਡ, 10. ਰਣਬੀਰ ਸਿੰਘ ਲੈਫਟ ਇੰਨ, 11. ਤਰਸੇਮ ਸਿੰਘ (ਲਾਡੀ) ਆਊਟ ਸਾਈਡ ਲੈਫਟ, 12. ਕਸ਼ਮੀਰ ਸਿੰਘ, 13. ਗੁਰਸੇਵ ਸਿੰਘ।

**12. ਨਾਮਧਾਰੀ ਦਰਬਾਰ ਵਲੋਂ ਪਾਸ ਕੀਤੇ ਗਏ ਮਤੇ**

**(ਸਤਿਜੁਗ 3 ਦਸੰਬਰ 1992)**

ਵਾਰਸ਼ਿਕ ਜਪੁ ਪ੍ਰਯੋਗ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਦਰਬਾਰ ਦੀ 12 ਅੱਸੂ 2049 (27-9-1992) ਨੂੰ ਹੋਈ ਇਕੱਤਰਤਾ ਵਿਚ ਸਰਬ ਸੰਮਤੀ ਨਾਲ ਹੇਠ ਲਿਖੇ ਮਤੇ ਪਾਸ ਹੋਏ -

**ਮਤਾ ਨੰ. 1**

**ਪੰਜਾਬ 'ਚ ਸ਼ਰਾਬ ਦੇ ਠੇਕੇ ਬੰਦ ਕੀਤੇ ਜਾਣ**

ਨਾਮਧਾਰੀ ਦਰਬਾਰ ਪੰਜਾਬ ਰਾਜ ਵਿਚ ਤੇਜ਼ ਰਫ਼ਤਾਰ ਨਾਲ ਖੋਲ੍ਹੇ ਜਾ ਰਹੇ ਸ਼ਰਾਬ ਦੇ ਠੇਕਿਆਂ ਬਾਰੇ ਚਿੰਤਾ ਪ੍ਰਗਟ ਕਰਦਾ ਹੈ।

ਸ਼ਰਾਬ ਨੋਸ਼ੀ ਦੀ ਬੁਰੀ ਆਦਤ ਨੇ ਪਹਿਲਾਂ ਹੀ ਸਿਹਤਮੰਦ ਤੇ ਬਹਾਦਰ ਪੰਜਾਬੀਆਂ 'ਤੇ ਮਾਰੂ ਅਸਰ ਕੀਤਾ ਹੈ। ਨਸ਼ਿਆਂ ਨਾਲ ਗ੍ਰਸਿਆ ਹੋਇਆ ਇਨਸਾਨ ਖੁਦ ਤਾਂ ਵਿਨਾਸ਼ ਵੱਲ ਵੱਧ ਹੀ ਰਿਹਾ ਹੈ, ਸਾਥੇ ਸਾਥ ਆਪਣੇ ਪਰਿਵਾਰ ਨੂੰ ਆਰਥਿਕ ਪੱਖੋਂ ਕਮਜ਼ੋਰ ਕਰਨ 'ਤੇ ਘਰ ਵਿਚ ਲੜਾਈ-ਝਗੜੇ ਦਾ ਕਾਰਨ ਵੀ ਬਣਦਾ ਹੈ। ਇਹ ਇੱਕ ਸੱਚਾਈ ਹੈ ਕਿ ਸ਼ਰਾਬ ਸਰੀਰ ਤੇ ਆਤਮਾ ਦੋਨਾਂ ਦਾ ਨਾਸ ਕਰਦੀ ਹੈ, ਫਿਰ ਕਿਉਂ ਨਾ ਬਹਾਦਰਾਂ ਦੀ ਧਰਤੀ ਪੰਜਾਬ ਨੂੰ ਸ਼ਰਾਬ ਪੀਣ ਨਾਲ ਹੋਣ ਵਾਲੇ ਨੁਕਸਾਨ ਤੋਂ ਬਚਾਇਆ ਜਾਵੇ ਅਤੇ ਬੇਸਹਾਰਾ ਔਰਤਾਂ, ਬੱਚਿਆਂ ਦੀ ਗਿਣਤੀ ਨੂੰ ਵਧਣ ਤੋਂ ਰੋਕਿਆ ਜਾਵੇ।

ਨਾਮਧਾਰੀ ਦਰਬਾਰ ਸ. ਬੇਅੰਤ ਸਿੰਘ, ਮੁੱਖ ਮੰਤਰੀ ਪੰਜਾਬ ਨੂੰ ਸ਼ਰਾਬ ਦੇ ਠੇਕਿਆਂ 'ਤੇ ਤੁਰੰਤ ਪਾਬੰਦੀ ਲਗਾਉਣ ਲਈ ਪੁਰਜ਼ੋਰ ਅਪੀਲ ਕਰਦਾ ਹੈ ਤੇ ਆਸ ਕਰਦਾ ਹੈ ਕਿ ਪੰਜਾਬ ਸਰਕਾਰ ਇਸ ਸੱਚੀ, ਸੁੱਚੀ ਆਵਾਜ਼ ਵੱਲ ਧਿਆਨ

ਦੇਵੇਗੀ।

ਜਨਰਲ ਸਕੱਤਰ
ਨਾਮਧਾਰੀ ਦਰਬਾਰ

ਮਤਾ ਨੰ.- 2

ਪ੍ਰਚਾਰ ਮਾਧਿਆਂ ਤੋਂ ਅੰਡੇ ਖਾਣ ਦੇ ਪ੍ਰਚਾਰ 'ਤੇ ਰੋਕ ਲਗਾਈ ਜਾਵੇ

ਨਾਮਧਾਰੀ ਦਰਬਾਰ, ਭਾਰਤ ਦੀ ਕੇਂਦਰੀ ਅਤੇ ਪ੍ਰਾਂਤਕ ਸਰਕਾਰਾਂ ਨੂੰ, ਅੰਡੇ ਖਾਣ ਦੇ ਹਿਤ ਵਿਚ ਟੈਲੀਵਿਜ਼ਨ, ਰੇਡੀਓ, ਅਖ਼ਬਾਰਾਂ, ਇਸ਼ਤਿਹਾਰਬਾਜ਼ੀ ਤੇ ਹੋਰ ਪ੍ਰਚਾਰ ਮਾਧਿਅਮਾਂ ਰਾਹੀਂ ਹੋ ਰਹੇ ਪ੍ਰਾਪੇਗੰਡੇ 'ਤੇ ਤੁਰੰਤ ਰੋਕ ਲਗਾਉਣ ਦੀ ਅਪੀਲ ਕਰਦਾ ਹੈ।

ਸਮੁੱਚੇ ਤੌਰ 'ਤੇ ਸੰਸਾਰ ਵਿਚ ਸ਼ਾਕਾਹਾਰ ਦਾ ਪ੍ਰਚਾਰ ਵੱਧ ਰਿਹਾ ਹੈ, ਜੋ ਕਿ ਮਨੁੱਖੀ ਸਰੀਰ ਦਾ ਕੁਦਰਤੀ ਆਹਾਰ ਹੈ।ਇਹ ਭਲੀਭਾਂਤ ਸਿੱਧ ਹੋ ਚੁੱਕਾ ਹੈ ਕਿ ਅੰਡਿਆਂ ਦਾ ਸੇਵਨ ਮਨੁੱਖੀ ਸਰੀਰ ਲਈ ਨਾਮੁਰਾਦ ਬਿਮਾਰੀਆਂ ਦਾ ਕਾਰਨ ਬਣਦਾ ਹੈ। ਭਾਰਤ ਰਿਸ਼ੀਆਂ, ਮੁਨੀਆਂ ਦੀ ਧਰਤੀ ਹੈ ਅਤੇ ਧਾਰਮਿਕ ਪੱਖੋਂ ਅੰਡੇ ਦਾ ਸੇਵਨ ਵਿਵਰਜਿਤ ਹੈ।ਅੰਡੇ ਖਾਣ ਨਾਲ ਤਾਮਸਿਕ ਬਿਰਤੀ ਦੀ ਉਪਜ ਹੁੰਦੀ ਹੈ, ਜੋ ਸੰਸਾਰ ਅੰਦਰ ਅਸ਼ਾਂਤੀ ਦਾ ਕਾਰਨ ਬਣਦੀ ਹੈ।ਅੰਡੇ ਸੇਵਨ ਦਾ ਨਿਰੰਤਰ ਪ੍ਰਾਪੇਗੰਡਾ ਬੱਚਿਆਂ, ਨੌਜਵਾਨਾਂ ਤੇ ਬਿਰਧਾਂ ਅੰਦਰ ਅਜਿਹੀਆਂ ਰੁਚੀਆਂ ਨੂੰ ਜਨਮ ਦੇਵੇਗਾ, ਜੋ ਨਿਰਮਲ ਬੁੱਧ, ਸ਼ਾਂਤ ਬਿਰਤੀ ਤੇ ਕੁਦਰਤੀ ਸਿਹਤ ਦੇ ਵਿਪਰੀਤ ਹਨ।

ਜਨਰਲ ਸਕੱਤਰ
ਨਾਮਧਾਰੀ ਦਰਬਾਰ

## 13. ਭੈਣੀ ਸਾਹਿਬ ਸਟੇਡੀਅਮ

(ਸਤਿਜੁਗ 3 ਦਸੰਬਰ 1992)

ਸ੍ਰੀ ਜਗਜੀਤ ਸਿੰਘ ਜੀ ਮਹਾਰਾਜ ਨੇ ਕਿਰਪਾ ਕਰਕੇ ਆਪਣੇ ਪਾਵਨ ਪਵਿੱਤਰ ਕਰ ਕੰਵਲਾਂ ਦੁਆਰਾ 24 ਕੱਤਕ 2049 (8 ਨਵੰਬਰ 1992) ਨੂੰ ਸ੍ਰੀ ਭੈਣੀ ਸਾਹਿਬ ਵਿਖੇ 10 ਏਕੜ ਜਮੀਨ ਦੇ ਰਕਬੇ ਵਿਚ ਆਧੁਨਿਕ ਸੁਵਿਧਾਵਾਂ ਵਾਲੇ ਸਟੇਡੀਅਮ ਦਾ ਨੀਂਹ ਪੱਥਰ ਰੱਖਿਆ। ਹਾਕੀ ਵਾਸਤੇ ਐਸਟਰੋ ਟਰਫ,

ਮਾਡਰਨ ਜਿਮਨੇਜੀਅਮ ਅਤੇ ਦੌੜਾਂ ਵਾਸਤੇ ਸਿੰਥੇਟਿਕ ਟਰੈਕ ਦੀ ਵਿਵਸਥਾ ਕੀਤੀ ਜਾਵੇਗੀ।

**14. ਨਾਮਧਾਰੀ ਹਾਕੀ ਟੀਮ ਨੇ 13ਵਾਂ ਸੰਜੇ ਗਾਂਧੀ ਹਾਕੀ ਟੂਰਨਾਮੈਂਟ ਜਿੱਤਿਆ (ਸਤਿਜੁਗ 17 ਦਸੰਬਰ, 1992)**

ਨਾਮਧਾਰੀ ਇਲੈਵਨ ਨੇ ਬੀ. ਐੱਸ. ਐੱਫ. ਜਲੰਧਰ ਨਾਲ ਸੰਘਰਸ਼ਮਈ ਮੈਚ ਖੇਡਦਿਆਂ 2-0 ਨਾਲ ਮੈਚ ਜਿੱਤ ਕੇ 20,000 ਰੁਪਏ ਨਕਦ ਅਤੇ ਫਾਈਨਲ ਮੈਚ ਦੀ ਟਰਾਫੀ ਹਾਸਲ ਕੀਤੀ। ਇਹ ਦੋਵੇਂ ਗੋਲ ਨਾਮਧਾਰੀ ਟੀਮ ਵਲੋਂ ਸੈਂਟਰ ਫਾਰਵਰਡ ਨ੍ਰਿਪਜੀਤ ਸਿੰਘ ਅਤੇ ਫੁਲ ਬੈਕ ਸੁਖਵਿੰਦਰ ਸਿੰਘ ਵਲੋਂ ਕੀਤੇ ਗਏ। ਖੇਡ ਵੇਕਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਮੈਦਾਨ ਵਿਚ ਆ ਗਏ। ਸਤਿਗੁਰੂ ਜੀ ਦੀ ਹਾਜ਼ਰੀ ਨੂੰ ਮਹਿਸੂਸ ਕਰਕੇ ਨਾਮਧਾਰੀ ਟੀਮ ਹੋਰ ਵੀ ਹੌਂਸਲੇ ਨਾਲ ਭਰ ਗਈ ਅਤੇ ਉਨ੍ਹਾਂ ਵਿਰੋਧੀ ਟੀਮ ਦੇ ਸਾਰੇ ਹਮਲੇ ਬੇਕਾਰ ਕਰ ਦਿੱਤੇ।

# ਅਧਿਆਇ - 22

## 1993

1993 ਦਾ ਵਰ੍ਹਾ ਨਾਮਧਾਰੀ ਇਤਿਹਾਸ ਵਿਚ ਮਾਘੀ ਦੇ ਪੁਰਬ ਅਤੇ ਮਾਘ ਮਹੀਨੇ ਵਿਚ ਵਾਪਰੀਆਂ ਇਤਿਹਾਸਕ ਘਟਨਾਵਾਂ ਦੀ ਮਹਤੱਤਾ ਦੇ ਵਰਨਣ ਨਾਲ ਸ਼ੁਰੂ ਹੋਇਆ। ਦਿੱਲੀ ਵਿਖੇ ਰਮੇਸ਼ ਨਗਰ ਧਰਮਸ਼ਾਲਾ ਵਿਚ ਮਾਘ ਮਹੀਨੇ ਦਾ ਸ਼ੁਭ ਆਰੰਭ ਸੰਤ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ ਦੇ ਸਹਿਯੋਗੀਆਂ ਦੇ ਆਸਾ ਦੀ ਵਾਰ ਦੇ ਕੀਰਤਨ ਨਾਲ ਹੋਇਆ। ਭਰਵੇਂ ਦਿਵਾਨ ਵਿਚ ਜਥੇਦਾਰ ਜੋਗਾ ਸਿੰਘ ਨੇ ਮਾਘ ਮਹੀਨੇ ਦੀ ਇਤਿਹਾਸਕ ਮਹਾਨਤਾ ਬਾਰੇ ਦੱਸਦਿਆਂ ਹੋਇਆ ਕਿਹਾ, "ਮਾਘ ਮਹੀਨੇ ਦਾ ਨਾਮਧਾਰੀ ਇਤਿਹਾਸ ਨਾਲ ਗਹਿਰਾ ਸਬੰਧ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼, ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾ ਜੀ ਦਾ ਅਕਾਲ ਚਲਾਣਾ ਅਤੇ ਭੋਗ ਪੈਣੇ। ਮਲੇਰਕੋਟਲੇ ਨਾਮਧਾਰੀ ਸਿੰਘ ਦਾ ਸ਼ਹੀਦ ਹੋਣਾ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ਼ ਗਵਨ, ਇਹ ਸਭ ਕੁੱਝ 1872 ਦੇ ਮਾਘ ਮਹੀਨੇ ਵਿਚ ਵਾਪਰਿਆ।"

ਸ੍ਰੀ ਪ੍ਰੀਤਮ ਸਿੰਘ ਕਵੀ ਨੇ ਆਪਣੇ ਭਾਸ਼ਣ ਵਿਚ ਨਾਮਧਾਰੀ ਇਤਿਹਾਸ ਦੇ ਪਿਛੋਕੜ ਉੱਤੇ ਪ੍ਰਕਾਸ਼ ਪਾਉਂਦਿਆਂ ਹੋਇਆਂ ਦੱਸਿਆ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ 1857 ਵਿਚ ਸੰਤ ਖਾਲਸੇ ਦੀ ਸਿਰਜਨਾ ਕਰਕੇ ਕਿਰਤੀ, ਤਪੱਸਵੀ ਤੇ ਮਰਿਆਦਾ ਧਾਰੀ, ਨਾਮਧਾਰੀ ਸਿੱਖਾਂ ਦੀ ਜਥੇਬੰਦੀ ਕਾਇਮ ਕਰ ਕੇ ਨਾਮਧਾਰੀ ਮੱਤ ਦੀ ਨਿਵੇਕਲੀ ਪਛਾਣ ਨੂੰ ਕਾਇਮ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੂੰ ਰਾਮ ਧਨ ਤੋਂ ਸਤਿਗੁਰੂ ਸੱਚੇ ਪਾਤਸ਼ਾਹ ਦਾ ਮਾਨ-ਸਨਮਾਨ ਪ੍ਰਾਪਤ ਹੋਇਆ। ਆਪ ਜੀ ਦਾ ਪਾਇਆ ਯੋਗਦਾਨ ਮਹਾਨ ਹੋ ਨਿਬੜਿਆ ਅਤੇ ਨਾਮਧਾਰੀ ਸ਼ਹੀਦਾਂ ਦੀਆਂ ਅਦੁੱਤੀ ਕੁਰਬਾਨੀਆਂ ਤੇ ਬਲਿਦਾਨਾਂ ਨੇ ਨਾਮਧਾਰੀ ਮੱਤ ਦੇ ਗੌਰਵ ਨੂੰ ਉਜਾਗਰ ਕੀਤਾ।

ਇਸ ਅਵਸਰ ਉੱਤੇ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਇਕ ਪਾਠ ਦਾ ਭੋਗ ਪਾਇਆ ਗਿਆ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਟੋਰਾਂਟੋ ਵਿਖੇ ਦਰਸ਼ਨ**

ਇਨ੍ਹਾਂ ਦਿਨਾਂ ਵਿਚ ਸਤਿਗੁਰੂ ਜੀ ਟੋਰਾਂਟੋ (ਕਨੇਡਾ) ਦੀ ਸੰਗਤ ਨੂੰ ਦਰਸ਼ਨ ਦੇ ਕੇ ਖੁਸ਼ੀਆਂ ਬਖਸ਼ ਰਹੇ ਸਨ। ਸਤਿਜੁਗ ਦੇ ਸੰਪਾਦਕ ਨੇ 4 ਫਰਵਰੀ 1993 ਦੇ ਅੰਕ ਵਿਚ ਸਤਿਗੁਰੂ ਜੀ ਦੀ ਕਨੇਡਾ ਦੀ ਯਾਤਰਾ ਸਮੇਂ ਦੋ ਸ਼ਰਧਾ ਵਾਨ ਸਿੱਖਾਂ ਦੇ ਆਦਰਸ਼ਿਕ ਉਦਾਹਰਣ ਪੇਸ਼ ਕੀਤੇ ਹਨ।

ਸੰਤ ਬਚਿੱਤਰ ਸਿੰਘ ਆਪਣੇ ਗ੍ਰਹਿ ਵਿਖੇ ਸਤਿਗੁਰੂ ਜੀ ਦੇ ਸੇਵਨ ਲਈ ਲੰਗਰ ਤਿਆਰ ਕਰ ਰਿਹਾ ਸੀ। ਨੈਣਾਂ ਵਿਚੋਂ ਪ੍ਰੇਮ ਦੇ ਹੰਝੂ ਮੋਤੀਆਂ ਵਾਂਗ ਗਿਰ ਰਹੇ ਸਨ ਤੇ ਉਹ ਆਪ ਪ੍ਰਸ਼ਾਦੇ ਪਕਾ ਰਹੇ ਸੀ। ਸਤਿਗੁਰੂ ਜੀ ਨੂੰ ਪ੍ਰੇਮ ਸਹਿਤ ਪ੍ਰਸ਼ਾਦਾ ਛਕਾ ਕੇ ਬਾਕੀ ਲੰਗਰ ਤੇ ਹੋਰ ਪਦਾਰਥ ਉਹ ਸਤਿਗੁਰੂ ਜੀ ਦੇ ਡੇਰੇ ਲੈ ਆਇਆ। ਦੂਜਾ ਗੁਰਸਿੱਖ ਮਨਜਿੰਦਰ ਸਿੰਘ, ਜੋ ਇਸ ਦੌਰੇ ਸਮੇਂ ਸਤਿਗੁਰੂ ਜੀ ਦੀ ਸੇਵਾ ਵਿਚ ਸਦਾ ਤੱਤਪਰ ਰਹਿੰਦਾ। ਦਿਆਲ ਪੁਰਖ ਸ੍ਰੀ ਸਤਿਗੁਰੂ ਜੀ ਅਜਿਹੇ ਸਿੱਖਾਂ ਦੀ ਪ੍ਰੇਮ ਭਾਵਨਾ ਨੂੰ ਮੁੱਖ ਰੱਖ ਕੇ ਸਦਾ ਉਹਨਾਂ ਨੂੰ ਦਰਸ਼ਨ ਦੇ ਕੇ ਅਪਾਰ ਖੁਸ਼ੀਆਂ ਬਖਸ਼ਦੇ ਹਨ। ਉਨ੍ਹਾਂ ਦੇ ਨਾਲ ਹੋਰ ਸਿੱਖਾਂ ਦਾ ਵੀ ਉਧਾਰ ਹੁੰਦਾ ਹੈ।

**ਦਿੱਲੀ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾਂ ਅਵਤਾਰ ਪੁਰਬ**

ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਦਿੱਲੀ ਦੀ ਸਾਧ ਸੰਗਤ ਵਲੋਂ 28 ਜਨਵਰੀ ਨੂੰ ਸਤਿਗੁਰੂ ਰਾਮ ਜੀ ਦਾ 167ਵਾਂ ਅਵਤਾਰ ਪੁਰਬ ਸ਼ਰਧਾਪੂਰਵਕ ਮਨਾਇਆ ਗਿਆ। ਰਾਜਧਾਨੀ ਦੇ ਦੂਰ-ਨੇੜਿਉਂ ਦੀ ਸਾਧ ਸੰਗਤ ਹੁੰਮ-ਹੁੰਮਾ ਕੇ ਪੁੱਜੀ। ਉਸਤਾਦ ਹਰਭਜਨ ਸਿੰਘ ਅਤੇ ਉਹਨਾਂ ਦੇ ਛੋਟੇ ਭਰਾ ਮਨਜੀਤ ਸਿੰਘ ਅਤੇ ਹਰਦਿਆਲ ਸਿੰਘ ਨੇ ਆਸਾ ਦੀ ਵਾਰ ਤੇ ਬਸੰਤ ਦੀ ਵਾਰ ਦਾ ਅੰਮ੍ਰਿਤਮਈ ਕੀਰਤਨ ਕੀਤਾ। ਸ਼ਹੀਦ ਬਿਸ਼ਨ ਸਿੰਘ ਮੈਮੋਰੀਆਲ ਸਕੂਲ ਦੇ ਬੱਚਿਆਂ ਨੇ ਮਨੋਹਰ ਗੀਤਾਂ ਦੁਆਰਾ ਆਪਣੀ ਹਾਜ਼ਰੀ ਲਗਵਾਈ। ਸਰਵ ਸ੍ਰੀ ਮਾਸਟਰ ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਪ੍ਰੋ. ਸੁਖਬੀਰ ਗੁਲਾਟੀ ਆਦਿ ਵਿਦਵਾਨਾਂ ਨੇ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਆਪਣੇ-ਆਪਣੇ ਵਿਚਾਰ ਪ੍ਰਗਟ ਕੀਤੇ। ਸ਼ਾਮ ਨੂੰ ਕਵੀ ਦਰਬਾਰ ਵੀ ਹੋਇਆ। ਜਤਿੰਦਰ ਸਿੰਘ ਨੇ

ਆਪਣੇ ਸਰੋਦ ਵਾਦਨ ਦੁਆਰਾ ਸਾਧ-ਸੰਗਤ ਨੂੰ ਕੀਲੀ ਰੱਖਿਆ। ਇਸ ਸਮੇਂ 4 ਜੋੜਿਆਂ ਦੇ ਆਨੰਦ ਕਾਰਜ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 16 ਪਾਠਾਂ ਦੇ ਭੋਗ ਪਾਏ ਗਏ। ਸਮਾਪਤੀ ਸਮੇਂ ਸੰਗਤ ਨੂੰ ਗਰਮ ਦੁੱਧ ਛਕਾ ਕੇ ਵਿਦਾ ਕਿਤਾ ਗਿਆ।

ਸਤਿਗੁਰੂ ਰਾਮ ਸਿੰਘ ਦਾ ਪ੍ਰਕਾਸ਼ ਪੁਰਬ ਮੰਡੀ ਹਿਮਾਚਲ ਪ੍ਰਦੇਸ਼ ਤੇ ਜੰਮੂ ਵਿਖੇ ਬੜੀ ਸ਼ਰਧਾ ਤੇ ਉਤਸ਼ਾਂਹ ਨਾਲ ਮਨਾਇਆ ਗਿਆ।

28 ਫਰਵਰੀ ਨੂੰ ਸਤਿਗੁਰੂ ਜੀ ਰਾਣੀਆਂ ਵਿਖੇ ਦਰਸ਼ਨ ਦੇ ਕੇ ਜੀਵਨ ਨਗਰ ਦੇ ਇਲਾਕੇ ਵਿਚ ਸਾਧ ਸੰਗਤ ਨੂੰ ਕਿਰਤਾਰਥ ਕਰ ਕੇ ਆਪ ਉਸੇ ਦਿਨ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

**1993 ਦਾ ਹੋਲਾ ਮਹੱਲਾ**

ਇਸ ਵਰਸ਼ ਦਾ ਹੋਲਾ ਜਿਸ ਨੂੰ ਤ੍ਰਿਬੇਣੀ ਦਾ ਮਹਾਂ ਪੁਰਬ ਵੀ ਆਖਿਆ ਜਾਂਦਾ ਹੈ। 8 ਮਾਰਚ ਤੋਂ 11 ਮਾਰਚ ਤੱਕ ਸ਼੍ਰੀ ਭੈਣੀ ਸਾਹਿਬ ਵਿਖੇ ਹੀ ਹੋਇਆ। ਦੂਰ-ਦੁਰਾਡੇ ਦੀਆਂ ਸੰਗਤਾਂ 7 ਮਾਰਚ ਦੀ ਸ਼ਾਮ ਤੱਕ ਨੂੰ ਹੀ ਪਹੁੰਚਣੀਆਂ ਆਰੰਭ ਹੋ ਗਈਆਂ ਸਨ।

8 ਮਾਰਚ ਦੇ ਦਿਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ ਤੇ ਉਹਨਾਂ ਦੇ ਸਹਿਯੋਗੀਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ ਵਿਚ ਅੰਮ੍ਰਿਤ ਵੇਲੇ ਹਜ਼ਾਰਾ ਦੀ ਗਿਣਤੀ ਵਿਚ ਸਾਧ-ਸੰਗਤ ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਥਾਂਉ-ਥਾਂਈ ਬੈਠ ਨਾਮ ਸਿਮਰਨ ਕਰਨ ਵਿਚ ਮਗਨ ਸੀ ਤੇ ਅੰਮ੍ਰਿਤ ਕੀਰਤਨ ਦਾ ਇਲਾਹੀ ਆਨੰਦ ਵੀ ਮਾਣ ਰਹੀ ਸੀ। ਸਵੇਰ ਦੇ ਹਜ਼ੂਰੀ ਦਿਵਾਨ ਵਿੱਚ ਸਤਿਗੁਰੂ ਜੀ ਦੇ ਨਿੱਜੀ ਸੇਵਕ ਸੰਤ ਰਛਪਾਲ ਸਿੰਘ ਜੀ ਦਾ ਆਨੰਦ ਕਾਰਜ ਸੰਤ ਲਾਲ ਸਿੰਘ ਜੀ ਦੀ ਬੇਟੀ ਨਾਲ ਹੋਇਆ। ਪ੍ਰਿੰ. ਅਜੀਤ ਸਿੰਘ ਚੀਮਾ ਨੇ ਉਸ ਦਿਨ ਦੇ ਪ੍ਰੋਗਰਾਮ ਦਾ ਐਲਾਨ ਕੀਤਾ। ਵਿਦਿਅਕ ਜਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਨਾਮਧਾਰੀ ਨੇ ਸੰਗਤਾਂ ਨੂੰ 'ਸਤਿਜੁਗ' ਸਪਤਾਹਿਕ ਪੱਤਰ ਬਾਰੇ ਦੱਸਿਆ ਕਿ ਇਹ ਨਾਮਧਾਰੀ ਪੰਥ ਦਾ ਪਰਵਕਤਾ ਪੌਣੀ ਸਦੀ ਤੋਂ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ ਜਿਸ ਵਿਚ ਨਾਮਧਾਰੀ ਪੰਥ ਦੀਆਂ ਕਾਰਵਾਈਆਂ ਬਾਰੇ ਭਰਪੂਰ ਜਾਣਕਾਰੀ ਦਿੱਤੀ ਜਾਂਦੀ ਹੈ। ਸਭ ਨਾਮਧਾਰੀਆਂ ਨੂੰ ਇਸ ਨੂੰ ਪੜ੍ਹਨਾ ਤੇ ਹੋਰ ਸਭ ਨੂੰ ਪੜ੍ਹਾਉਣਾ

ਚਾਹੀਦਾ ਹੈ।

ਦੁਪਹਿਰ ਦੇ ਹਜ਼ੂਰੀ ਦਿਵਾਨ ਵਿਚ ਸੰਗਤਾਂ ਦੀ ਰੌਣਕ ਹੋਰ ਵੀ ਵੱਧ ਗਈ ਸੀ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਫ਼ੇਦ ਵਸਤਰਾਂ ਵਿਚ ਸੁਸ਼ੋਭਿਤ ਸਾਧ ਸੰਗਤ ਇੰਝ ਲਗ ਰਹੀ ਸੀ, ਜਿਵੇਂ ਮੋਤੀਆਂ ਦੇ ਫੁੱਲ ਸਾਰੇ ਪੰਡਾਲ ਵਿਚ ਇਕੱਠੇ ਹੀ ਖਿੜ ਗਏ ਹੋਣ। ਹਰ ਕੋਈ ਗੁਰੂ ਕੀਰਤਨ ਦਾ ਆਨੰਦ ਮਾਣ ਰਿਹਾ ਸੀ। ਦਿਵਾਨ ਵਿਚ ਧਰਮ ਸ਼ਾਤੀ ਪੱਸਰੀ ਹੋਈ ਸੀ। ਸਤਿਗੁਰੂ ਜੀ ਦੀ ਕੋਠੀ ਵਾਲੇ ਸਥਾਨ ਵਲੋਂ ਮੋਰਾਂ ਦੀਆਂ ਕੂਕਾਂ ਸੁਣਾਈ ਦੇ ਰਹੀਆਂ ਸਨ ਜੋ ਦਿਵਾਨ ਦੀ ਸ਼ਾਂਤੀ ਵਿਚ ਵਿਘਨ ਨਹੀਂ ਸਨ ਪਾ ਰਹੀਆਂ ਸਗੋਂ ਉਸ ਦੇ ਵਾਤਾਵਰਨ ਨੂੰ ਹੋਰ ਸੰਗੀਤਮਈ ਬਣਾ ਰਹੀਆਂ ਸਨ। ਪ੍ਰਬੰਧਕਾਂ ਵਲੋਂ ਇਹ ਐਲਾਨ ਕੀਤਾ ਗਿਆ ਸੀ ਕਿ ਜੇ ਕਿਸੇ ਨੇ ਵੀ ਸਵਾ ਲੱਖ ਪਾਠਾਂ ਦੇ ਸਬੰਧ ਵਿਚ ਕੀਤੇ ਗਏ ਪਾਠਾਂ ਦੀ ਜਾਣਕਾਰੀ ਦੇਣੀ ਹੋਵੇ ਤਾਂ ਉਹ ਸੰਤ ਗੁਰਦਿਆਲ ਸਿੰਘ ਰਾਏਸਰ ਨੂੰ ਦੇ ਦੇਵੇ। ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰ ਦਾ ਪ੍ਰਬੰਧ ਮਾਤਾ ਚੰਦ ਕੌਰ ਜੀ ਨਿਗਰਾਨੀ ਵਿਚ ਸੁਚੱਜੀ ਤਰ੍ਹਾਂ ਨਿਭਾਇਆ ਜਾ ਰਿਹਾ ਸੀ। ਦਿਵਾਨ ਦੀ ਸਮਾਪਤੀ ਤੋਂ ਪਿਛੋਂ ਵੱਖ-ਵੱਖ ਜਥੇਦਾਰਾਂ ਦੇ ਦਿਵਾਨ ਜਿਨ੍ਹਾਂ ਦਾ ਐਲਾਨ ਪ੍ਰਬੰਧਕਾਂ ਵਲੋਂ ਕਰ ਦਿੱਤਾ ਗਿਆ ਸੀ ਨਿਰੰਤਰ ਜਾਰੀ ਰਹੇ।

ਦੂਜੇ ਦਿਨ ਦੇ ਦਿਵਾਨ ਦੇ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਨੇ ਕੀਤਾ। 'ਸਤਿਜੁਗ' ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਕੁੱਝ ਪਤਵੰਤੇ ਸਜੱਣਾਂ ਦੇ ਦ੍ਰਿਸ਼ ਤੇ ਹੋਈ ਗੱਲ ਬਾਤ ਨੂੰ ਬੜੇ ਰੌਚਕ ਢੰਗ ਨਾਲ ਬਿਆਨ ਕੀਤਾ ਗਿਆ ਹੈ। ਡਾ. ਸਰਦਾਰਾ ਸਿੰਘ ਜੌਹਲ, ਡਾ. ਪਰਮਿੰਦਰ ਸਿੰਘ ਤੇ ਪ੍ਰਿੰ. ਜਗਤ ਸਿੰਘ ਜੀ ਸਤਿਗੁਰੂ ਜੀ ਦੀ ਇੰਤਜਾਰ ਵਿਚ ਬੈਠੇ, ਸਰਦਾਰ ਹਰਵਿੰਦਰ ਸਿੰਘ ਹੰਸਪਾਲ ਜੀ ਨਾਲ ਗੱਲਾਂ-ਬਾਤਾਂ ਕਰ ਰਹੇ ਸਨ। ਜਦੋਂ ਸਤਿਗੁਰੂ ਜੀ ਨੇ ਦਰਸ਼ਨ ਦਿਤੇ ਤਾਂ ਇਨਾਂ ਸੱਜਣਾਂ ਨੇ ਖੜ੍ਹੇ ਹੋ ਕੇ ਆਪ ਜੀ ਦਾ ਅਭਿਨੰਦਨ ਕੀਤਾ ਅਤੇ ਪੰਜਾਬੀ ਸਹਿਤ ਅਕੈਡਮੀ ਦੇ ਪ੍ਰਧਾਨ ਸ੍ਰੀ ਸਰਦਾਰਾ ਸਿੰਘ ਜੌਹਲ ਨੇ ਕਿਹਾ ਕਿ 'ਅਸੀਂ ਆਪ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਧੰਨਵਾਦ ਕਰਨਾ ਚਾਹੁੰਦੇ ਸਾਂ'। ਆਪ ਜੀ ਨੇ ਪੰਜਾਬੀ ਸਾਹਿਤ ਅਕੈਡਮੀ ਦੀ ਸਿਲਵਰ ਜੁਬਲੀ ਦੇ ਅਵਸਰ ਉਤੇ ਦਰਸ਼ਨ ਦੇਣ ਦੀ ਕਿਰਪਾ

ਕੀਤੀ ਸੀ ਅਤੇ ਪਾਤਸ਼ਾਹੀ ਖਜ਼ਾਨੇ ਵਿਚੋਂ ਅਕੈਡਮੀ ਦੀ ਸਹਾਇਤਾ ਵੀ ਕੀਤੀ ਸੀ। ਜੌਹਲ ਸਾਹਿਬ ਨੇ ਸਤਿਗੁਰੂ ਜੀ ਨੂੰ, ਕੁਦਰਤ ਦੇ ਵਾਤਾਵਰਣ ਵਿਚ ਵਿਚਰਣ ਦਾ ਜੋ ਪ੍ਰਭਾਵ ਪੈਂਦਾ ਹੈ, ਉਸ ਬਾਰੇ ਅਰਜਾਂ ਕੀਤੀਆਂ। ਸਤਿਗੁਰੂ ਜੀ ਨੇ ਉਹਨਾ ਨੂੰ ਬੁਧੀਜੀਵੀ ਕਹਿ ਕੇ ਸੰਬੋਧਨ ਕੀਤਾ ਤੇ ਡਾ. ਜੌਹਲ ਨੇ ਉਤੱਰ ਦਿੱਤਾ ਕਿ ਸਿੱਖ ਤਾਂ ਸਦਾ ਸਿੱਖਣ ਵਾਲਾ ਹੁੰਦਾ ਹੈ। ਇਸ ਬਚਨ-ਬਿਲਾਸ ਸਮੇਂ ਅੰਗੂਰਾਂ ਦੀਆਂ ਬੀਜ-ਰਹਿਤ ਕਿਸਮਾਂ ਅਤੇ ਪਸ਼ੂਆਂ ਦੇ ਸੁਭਾਉ ਤੇ ਪ੍ਰਕਿਰਤੀ ਬਾਰੇ ਵੀ ਚਰਚਾ ਛਿੜੀ। ਇਸ ਬਾਰੇ ਸਤਿਗੁਰੂ ਜੀ ਦਾ ਗਿਆਨ ਬੜਾ ਵੱਡਮੁੱਲਾ ਤੇ ਡੂੰਘਾ ਹੈ। ਸ. ਹਰਵਿੰਦਰ ਸਿੰਘ ਹੰਸਪਾਲ ਨੇ ਵਿਸ਼ਵ ਪੰਜਾਬੀ ਕਾਨਫਰੰਸ ਬਾਰੇ ਗੱਲ ਕੀਤੀ।

ਸ਼ਾਮ ਨੂੰ ਸ਼ਾਨਦਾਰ ਕਵੀ ਦਰਬਾਰ ਹੋਇਆ ਜਿਸ ਵਿਚ ਡੇਢ ਦਰਜਨ ਤੋਂ ਵੱਧ ਕਵੀਆਂ ਨੇ ਆਪਣੀਆਂ ਰਚਨਾਵਾਂ ਸੁਣਾ ਕੇ ਹਾਜ਼ਰ ਸਰੋਤਿਆਂ ਵਲੋਂ ਪ੍ਰਸ਼ੰਸਾ ਹਾਸਿਲ ਕੀਤੀ। ਕਵੀ-ਦਰਬਾਰ ਵਿਚ ਪੜ੍ਹੀਆਂ ਗਈਆਂ ਕਵਿਤਾਵਾਂ ਦਾ ਵਿਸ਼ਾ ਸੀ, "ਨਾਮਧਾਰੀ ਸਤਿਗੁਰੂ ਸਹਿਬਾਨ ਦੀ ਮਹਿਮਾ ਤੇ ਉਪਕਾਰ।"

ਹੋਲੇ ਦੇ ਪੁਰਬ ਦਾ ਤੀਜਾ ਦਿਨ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸੀ। ਇਸ ਲਈ ਆਸਾ ਦੀ ਵਾਰ ਦੇ ਕੀਰਤਨ ਵਿਚ ਵੀ ਸੰਤ ਬਲੀ ਸਿੰਘ ਉਹਨਾ ਧੁਨਾਂ ਦਾ ਵਾਦਨ ਕਰ ਰਿਹਾ ਸੀ। ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਤਿ ਪਿਆਰੀਆਂ ਸਨ। ਕੀਰਤਨ ਦੀ ਸਮਾਪਤੀ ਸਮੇਂ ਪ੍ਰਿ. ਅਜੀਤ ਸਿੰਘ ਚੀਮਾ ਨੇ ਉਸ ਦਿਨ ਦੇ ਦਿਵਾਨਾਂ ਦੇ ਵੇਰਵੇ ਦਸੇ ਅਤੇ ਜਥੇਦਾਰਾਂ ਦੇ ਦਿਵਾਨ ਨਿਰੰਤਰ ਚਲਦੇ ਰਹੇ। ਦੁਪਹਿਰ ਦੇ ਦਿਵਾਨ ਵਿਚ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਦਾ ਵਿਸ਼ਾ ਸੀ 'ਇਕ ਮੁਠੱਤਾ ਦਾ ਸੁਨੇਹਾ'। ਵਿਸ਼ੇਸ਼ ਬੁਲਾਰਿਆਂ ਵਿਚ ਸਰਵ ਸ਼੍ਰੀ ਮਾ. ਨਿਹਾਲ ਸਿੰਘ, ਸੰਤ ਦਲੀਪ ਸਿੰਘ ਨਾਮਧਾਰੀ, ਜਸਵਿੰਦਰ ਸਿੰਘ ਇਤਿਹਾਸਕਾਰ, ਬੀਬੀ ਸੁਰਿੰਦਰ ਕੌਰ ਖਰਲ, ਸੰਤ ਗੁਰੂਬਚਨ ਸਿੰਘ, ਸੰਤ ਜਗਦੀਸ਼ ਸਿੰਘ ਵਰਿਆਮ, ਸੰਤ ਸਵਰਨ ਸਿੰਘ ਸਨੇਹੀ ਸਨ।

ਮਾ. ਨਿਹਾਲ ਸਿੰਘ ਜੀ ਸਤਿਗੁਰੂ ਜੀ ਦੀਆਂ ਅਸੀਮ ਸ਼ਕਤੀਆਂ, ਗੁਣਾਂ ਦਾ ਵਰਨਣ ਕਰ ਰਹੇ ਸਨ ਸੰਤ ਦਲੀਪ ਸਿੰਘ ਨੇ ਬਾਣੀ ਦੀ ਵਿਆਖੀਆ

ਕਰਦੇ ਹੋਏ ਗੁਰੂ ਦੀ ਬਾਣੀ ਅਰਥਾਤ ਗੁਰਬਾਣੀ ਨੂੰ ਸਰਬ ਸ੍ਰੇਸ਼ਠ ਦੱਸਿਆ।ਜਸਵਿੰਦਰ ਸਿੰਘ ਇਤਿਹਾਸਕਾਰ ਨੇ ਆਪਣੇ ਭਾਸ਼ਣ ਵਿਚ ਇਤਿਹਾਸਕ ਪ੍ਰਮਾਣ ਦੇ ਕੇ ਕਿਹਾ ਕਿ ਜਦੋਂ ਵੀ ਅਗਿਆਨ ਦੀ ਧੁੰਧ ਛਾ ਜਾਂਦੀ ਹੈ ਓਦੋਂ ਗੁਰੂ ਦੀ ਲੋੜ ਪੈਂਦੀ ਹੈ। ਸਤਿਗੁਰੂ ਸਮੇਂ ਦੀ ਨਬਜ਼ ਨੂੰ ਪਛਾਣਦਾ ਹੋਇਆ ਕਦੀ ਮੀਰੀ ਪੀਰੀ ਦੀਆਂ ਤਲਵਾਰਾਂ ਪਹਿਨਦਾ ਹੈ ਅਤੇ ਕਦੀ ਮਾਲਾ ਦਾ ਹਥਿਆਰ ਫੜਦਾ ਹੈ।

ਸੰਤ ਗੁਰੂਬਚਨ ਸਿੰਘ ਡਾਲਟਨ ਗੰਜ ਵਾਲਿਆਂ ਨੇ ਗੁਰੂ ਤੇ ਪਾਰਬ੍ਰਹਮ ਦੇ ਸੁਮੇਲ ਦਾ ਵਰਨਣ ਕੀਤਾ ਅਤੇ ਕਿਹਾ ਕਿ ਗੁਰੂ ਹੀ ਭਵਸਾਗਰ ਤੋਂ ਪਾਰ ਉਤਾਰਨ ਦੇ ਸਮੱਰਥ ਹੁੰਦਾ ਹੈ। ਸੰਤ ਜਗਦੀਸ਼ ਸਿੰਘ ਵਰਿਆਮ ਨੇ ਕਿਹਾ 'ਰਾਮ ਤਜੂ ਪਰ ਗੁਰੂ ਨਾ ਬਿਸਾਰੂ।' ਪੰਜੇ ਦੂਤ ਤੇ ਮਮਤਾ ਰੋਗ, ਭੋਗ, ਕਰਮ ਆਦਿ ਹਰੀ ਨੇ ਬਣਾਏ ਹਨ ਪਰ ਗੁਰੂ ਉਨ੍ਹਾਂ ਤੋਂ ਮੁਕਤੀ ਦਿਵਾ ਦਿੰਦਾ ਹੈ। ਸਵਰਨ ਸਿੰਘ ਸਨੇਹੀ ਨੇ ਆਪਣੇ ਭਾਸ਼ਣ ਰਾਹੀਂ ਸ਼ਾਕਾਹਾਰ ਦੀ ਮਹਤੱਤਾ ਤੋਂ ਜਾਣੂ ਕਰਵਾਇਆ। ਬੀਬੀ ਸੁਰਿੰਦਰ ਕੌਰ ਖਰਲ ਨੇ ਇਸ ਸੰਸਾਰ ਨੂੰ ਸੁਪਨੇ ਮਾਤਰ ਕਿਹਾ ਅਤੇ ਸਤਿਗੁਰੂ ਤੋਂ ਭਵਸਾਗਰ ਤੋਂ ਪਾਰ ਹੋਣ ਲਈ ਬਖਸ਼ਿਸ਼ ਦੀ ਮੰਗ ਕੀਤੀ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਦੇ ਵਿਚਾਰ ਵਿਕਾਰਾਂ ਤੋਂ ਮੁਕਤੀ ਲਈ ਪ੍ਰੇਰਦੇ ਸਨ ਕਿਉਂਕਿ ਕਾਮ, ਕਰੋਧ ਵਰਗੇ ਵਿਕਾਰ ਕਾਇਆ ਦਾ ਨਾਸ਼ ਕਰਦੇ ਹਨ ਤੇ ਨਿੰਦਾ ਮਨ ਮੈਲਾ ਕਰਦੀ ਹੈ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਉਨ੍ਹਾਂ ਸਿੱਖਾਂ ਦਾ ਹਵਾਲਾ ਦਿੱਤਾ ਜੋ ਵਿਦੇਸ਼ਾਂ ਵਿਚ ਰਹਿੰਦੇ ਹਨ ਪਰ ਗੁਰੂ ਮਰਿਆਦਾ ਦੀ ਪੂਰੀ ਤਰਾਂ ਪਾਲਣਾ ਕਰਦੇ ਹਨ। ਅੱਠ-ਅੱਠ ਘੰਟੇ ਨਾਮ ਸਿਮਰਨ ਕਰਦੇ ਹਨ। ਨਾਮਧਾਰੀ ਬਾਣਾ ਪਹਿਨਦੇ ਹਨ। ਮਨੁੱਖ ਨੂੰ ਗੁਰੂ ਦੇ ਮਾਰਗ ਤੇ ਚਲਣਾ ਚਾਹੀਦਾ ਹੈ, ਅਭਿਮਾਨ ਤਿਆਗਣਾ ਚਾਹੀਦਾ ਹੈ। ਈਰਖਾ ਦੀ ਅੱਗ ਵਿਚ ਸੜਦੇ ਮਨੁੱਖ ਨੂੰ ਹਰੀ ਦਾ ਨਾਮ ਹੀ ਠੰਢਕ ਪਹੁੰਚਾ ਸਕਦਾ ਹੈ।

ਹੋਲੇ ਦੇ ਅੰਤਿਮ ਦਿਨ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਪੰਡਾਲ ਵਿਚ ਬਣਾਏ ਗਏ ਹਵਨ ਕੁੰਡ ਦੀ ਸੁਗੰਧੀ ਆਲੇ ਦੁਆਲੇ ਭਿੰਨੀ ਮਹਿਕ ਖਿਲਾਰ ਰਹੀ ਸੀ। ਉਸ ਦਿਨ 20 ਜੋੜਿਆਂ ਦੇ ਆਨੰਦ ਕਾਰਜ ਅਤੇ ਸ੍ਰੀ ਆਦਿ ਗ੍ਰੰਥ

ਸਹਿਬ ਦੇ 645 ਪਾਠਾਂ ਦੇ ਭੋਗ ਪਾਏ ਗਏ। ਉਸ ਦਿਨ ਇੰਦਰ ਦੇਵਤਾ ਵੀ ਨਿੰਮੀ-ਨਿੰਮੀ ਫੁਹਾਰ ਕਰ ਕੇ ਵਾਤਾਵਰਨ ਨੂੰ ਸੁਹਾਵਣਾ ਬਣਾਉਂਦਾ ਰਿਹਾ। ਕਨੇਡਾ ਵਾਸੀ ਸੰਤ ਨਿਰਮਲ ਸਿੰਘ, ਬੀਬੀ ਗਿਆਨ ਕੌਰ ਦੇ ਪਰਿਵਾਰ ਜਿਨ੍ਹਾਂ ਨੇ ਇਸ ਹੋਲੇ ਦੇ ਪੁਰਬ ਦਾ ਸਾਰਾ ਖਰਚਾ ਨਿਭਾਇਆ ਸੀ, ਨਿਮਰਤਾ ਸਹਿਤ ਸ੍ਰੀ ਸਤਿਗੁਰੂ ਜੀ ਅਗੇ ਤਿੱਲ-ਫੁੱਲ ਭੇਟ ਕੀਤਾ। ਸੰਤ ਮਹਿੰਦਰ ਸਿੰਘ ਪੂਰਬਾ ਜੀ ਨੇ ਸਭ ਦੀਆਂ ਮਨੋ-ਕਾਮਨਾ ਪੂਰੀਆਂ ਕਰਨ ਲਈ ਸਤਿਗੁਰੂ ਜੀ ਅੱਗੇ ਅਰਦਾਸ ਕੀਤੀ। ਸਤਿਗੁਰੂ ਜੀ ਨੇ ਸਭ ਨੂੰ ਖੁਸ਼ੀਆਂ ਬਖਸ਼ ਕੇ ਵਿਦਾ ਕੀਤਾ। ਇਸ ਤ੍ਰਰਾਂ ਇਹ ਹੋਲਾ ਮਹੱਲਾ ਸਮਾਪਤ ਹੋਇਆ।

ਇਸ ਪੁਰਬ ਸਮੇਂ ਨਾਮਧਾਰੀ ਹਾਕੀ ਟੀਮ ਦੇ ਉਹਨਾਂ ਖਿਡਾਰੀਆਂ ਦਾ ਸਨਮਾਨ ਕੀਤਾ ਗਿਆ ਜੋ ਹੁਣ ਇਸ ਟੀਮ ਤੋਂ ਸੇਵਾ ਮੁਕਤ ਹੋ ਰਹੇ ਸਨ।

**ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਨਵੀਂ ਦਿੱਲੀ**

9 ਮਾਰਚ ਤੋਂ 11 ਮਾਰਚ ਤੱਕ ਨੱਵੀ ਦਿੱਲੀ ਦੇ ਸਪਰੂ ਹਾਊਸ ਵਿਚ ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਆਯੋਜਿਤ ਕੀਤੀ ਗਈ। ਇਸ ਤੋਂ ਪਹਿਲਾਂ ਤਿੰਨ ਵਿਸ਼ਵ ਪੰਜਾਬੀ ਕਾਨਫਰੰਸਾਂ ਇੰਗਲੈਂਡ, ਕਨੇਡਾ, ਤੇ ਥਾਈਲੈਂਡ ਵਿਚ ਹੋ ਚੁੱਕੀਆਂ ਸਨ। ਇਸ ਵਿਸ਼ਵ ਪੰਜਾਬੀ ਕਾਨਫਰੰਸ ਦਾ ਮੁੱਖ ਉਦੇਸ਼ ਪੰਜਾਬੀਆਂ ਨੂੰ, ਜਿਥੇ-ਜਿਥੇ ਵੀ ਸੁਦੇਸ਼ ਤੇ ਵਿਦੇਸ਼ਾਂ ਵਿਚ ਰਹਿ ਰਹੇ ਹਨ, ਆਪਣੇ ਵਿਰਸੇ ਨਾਲ ਜੋੜਣਾ ਸੀ। ਪੰਜਾਬ ਦੇ ਅਮੀਰ ਵਿਰਸੇ ਨਾਲ ਜੁੜੇ ਰਹਿਣ ਦਾ ਭਾਵ ਇਹ ਸੀ ਕਿ ਉਹ ਪੰਜਾਬੀ ਮਾਤ-ਭਾਸ਼ਾ ਪੰਜਾਬੀ ਸਭਿਆਚਾਰ ਨਾਲ ਜੁੜੇ ਰਹਿਣ। ਵਿਸ਼ਵ ਪੰਜਾਬੀ ਕਾਨਫਰੰਸ ਦੇ ਪ੍ਰਧਾਨ ਸਰਦਾਰ ਹਰਵਿੰਦਰ ਸਿੰਘ ਹੰਸਪਾਲ ਅਤੇ ਜਨਰਲ ਸਕੱਤਰ ਡਾ. ਮਹੀਪ ਸਿੰਘ ਸਨ।

ਇਸ ਵਿਸ਼ਵ ਪੰਜਾਬੀ ਕਾਨਫਰੰਸ ਦੀ ਪ੍ਰਧਾਨਗੀ ਉਪ-ਰਾਸ਼ਟਰਪਤੀ ਡਾ. ਆਰ.ਕੇ ਨਰਾਇਣਨ ਨੇ ਕੀਤੀ। ਸਤਿਗੁਰ ਜਗਜੀਤ ਸਿੰਘ ਜੀ ਵਲੋਂ ਇਸ ਕਾਨਫਰੰਸ ਦਾ ਉਦਘਾਟਨ ਕੀਤਾ ਗਿਆ ਅਤੇ ਪ੍ਰੋ. ਪੀਤਮ ਸਿੰਘ ਪਟਿਆਲਾ ਨੇ ਇਸ ਕਾਨਫਰੰਸ ਦਾ ਮੁੱਖ ਭਾਸ਼ਣ ਦਿਤਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਉਦਘਾਟਨੀ ਭਾਸ਼ਣ ਵਿਚ ਇਹ ਸ਼ਬਦ ਕਹੇ, "(ਪੰਜਾਬ ਵਾਸੀ) ਆਪਣੇ ਬੱਚਿਆਂ ਨੂੰ ਆਪਣੇ ਵਿਰਸੇ ਨਾਲ

ਜੋੜੀ ਰੱਖਣ ਲਈ ਤੇ ਆਪਣੀ ਸਭਿਆਚਾਰਕ ਪਰੰਪਰਾ ਸੰਭਾਲਣ ਲਈ ਉਹਨਾਂ ਨੂੰ ਗੁਰਬਾਣੀ ਪੜ੍ਹਾਉਣ, ਇਸ਼ਨਾਨ ਕਰਕੇ ਮਾਤਾ-ਪਿਤਾ ਦੇ ਚਰਨੀ ਹੱਥ ਲਾਉਣ ਤੇ ਸਵੇਰੇ-ਸ਼ਾਮ ਪਾਠ ਕਰਨ ਦੀ ਆਦਤ ਪਾਉਣ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਭਾਸ਼ਣ ਦਾ ਸਾਰ ਹਿੰਦੁਸਤਾਨ ਟਾਈਮਜ਼ ਦੇ ਕਲਮਾਂ ਵਿਚ ਇਸ ਤਰਾਂ ਛਪਿਆ, "ਮਾਪਿਆਂ ਨੂੰ ਆਪਣੇ ਬੱਚਿਆਂ ਵਿਚ ਪੰਜਾਬ ਦੀਆਂ ਸਭਿਆਚਾਰਕ, ਧਾਰਮਿਕ ਤੇ ਸਮਾਜਕ, ਪ੍ਰੰਪਰਾਵਾਂ ਨੂੰ ਲਾਗੂ ਕਰਨ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਨਾਮਧਾਰੀ ਪੰਥ ਸਤਿਗੁਰੂ ਸਾਹਿਬਾਨ ਦੇ ਉਪਦੇਸ਼ਾਂ ਨੂੰ ਅਪਣਾ ਕੇ ਪੰਜਾਬੀਅਤ ਨੂੰ ਮਜਬੂਤ ਕਰ ਰਿਹਾ ਹੈ।" ਪ੍ਰੋ. ਪ੍ਰੀਤਮ ਸਿੰਘ ਨੇ ਆਪਣੇ ਮੁੱਖ ਭਾਸ਼ਣ ਵਿਚ ਪੰਜਾਬ ਦੀਆਂ ਬਦਲਦੀਆਂ ਹੱਦਬੰਦੀਆਂ ਵਿਚ, ਪੰਜਾਬ ਦਾ ਅਧਾਰ ਧਰਮ ਤੇ ਮਜ਼ਬ ਦੀਆਂ ਹੱਦਬੰਦੀਆਂ ਤੋਂ ਉੱਤੇ ਉੱਠ ਕੇ ਭਾਸ਼ਾ ਤੇ ਸਭਿਆਚਾਰ ਵਿਚ ਲਭੱਣ ਲਈ ਕਿਹਾ। ਕਾਨਫਰੰਸ ਦੇ ਪ੍ਰਧਾਨ ਉਪ ਰਾਸ਼ਟਰਪਤੀ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਇਹ ਸ਼ਬਦ ਕਹੇ- "ਪੰਜਾਬੀਅਤ ਦਾ ਭਾਵ ਸਾਰੇ ਸੰਸਾਰ ਨਾਲ ਮੁੱਹਬਤ, ਪਿਆਰ, ਤੇ ਭਰਾਤਰੀ ਭਾਵ ਰੱਖਣਾ ਹੈ। ਉਹਨਾਂ ਨੇ ਸੁਤੰਤਰਤਾ ਸੰਗਰਾਮ ਦੌਰਾਨ ਪੰਜਾਬੀਆਂ ਦੀਆਂ ਕੀਤੀਆਂ ਕੁਰਬਾਨੀਆਂ ਦਾ ਵਿਸ਼ੇਸ਼ ਹਵਾਲਾ ਦਿੱਤਾ। ਉਹਨਾ ਦੇ ਕਹਿਣ ਅਨੁਸਾਰ ਪੰਜਾਬੀ ਸੁਤੰਤਰਤਾ-ਸੰਗਰਾਮ ਦੇ ਮੋਹਰੀ ਸਨ। ਉਹ ਸਦਾ ਆਪਣੇ ਅਸਲੇ, ਸਮਾਜਕ, ਸਭਿਆਚਾਰਕ ਤੇ ਧਾਰਮਿਕ ਪ੍ਰੰਪਰਾਵਾਂ ਨਾਲ ਜੁੜੇ ਰਹਿੰਦੇ ਸਨ। ਆਰੰਭ ਵਿਚ ਮਦਨ ਬਾਲਾ ਸਿੱਧੂ ਤੇ ਸਾਥੀਆਂ ਨੇ ਪ੍ਰੋ. ਪੂਰਨ ਸਿੰਘ ਦੀ ਸੁਪ੍ਰਸਿੱਧ ਕਵਿੰਤਾ 'ਦੇਸ਼ ਨੂੰ ਅਸੀਸ ਸਾਡੀ ਗਰੀਬਾਂ ਦੀ' ਦਾ ਗਾਇਨ ਕੀਤਾ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਾਨਫਰੰਸ ਵਿਚ ਸ਼ਾਮਲ ਹੋਏ ਪਤਵੰਤੇ ਸੱਜਣਾਂ, ਸਾਹਿਤਕਾਰਾਂ ਦਾ ਧੰਨਵਾਦ ਕਰਦੇ ਹੋਏ ਆਪਣੇ ਸੰਬੋਧਨ ਵਿਚ ਪੰਜਾਬੀਆਂ ਦੇ ਦਲੇਰ, ਮਿਹਨਤੀ ਉਦੱਮੀ, ਤੇ ਸਿਰੜੀ ਸੁਭਾ ਦੀ ਸ਼ਲਾਘਾ ਕੀਤੀ। ਉਹਨਾ ਨੇ ਕਿਹਾ ਕਿ ਆਪਣੀ ਹਿੰਮਤ ਕਰਕੇ ਹੀ ਉਹ ਫੌਜ, ਪ੍ਰਸ਼ਾਸਨ ਤੇ ਖੇਤੀ-ਬਾੜੀ ਵਿਚ ਆਪਣੇ ਅਨੁਪਾਤ ਤੋਂ ਵੱਧ ਸਥਾਨ ਪ੍ਰਾਪਤ ਕਰਕੇ ਅਤੇ ਪੈਦਾਵਾਰ ਵਧਾ ਕੇ ਆਪਣੀ ਪਛਾਣ ਬਣਾ ਚੁੱਕੇ ਰਨ।

ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਦੇ ਪ੍ਰਬੰਧਕਾਂ ਵਲੋਂ ਸ਼੍ਰੀ ਸਤਿਗੁਰੂ ਜੀ

ਅਤੇ ਉਪ ਰਾਸ਼ਟਰਪਤੀ ਜੀ ਦਾ ਵਿਸ਼ੇਸ਼ ਤੌਰ 'ਤੇ ਸਨਮਾਨ ਕੀਤਾ ਗਿਆ। ਕਾਨਫਰੰਸ ਦੇ ਮੰਚ ਉਤੇ ਬਿਰਾਜਮਾਨ ਹਸਤੀਆਂ ਵਿਚ ਸ੍ਰੀ ਸਤਿਗੁਰੂ ਜੀ, ਡਾ. ਮਹੀਪ ਸਿੰਘ, ਡਾ. ਗੁਰਚਰਨ ਸਿੰਘ, ਜਗਜੀਤ ਸਿੰਘ ਅਰੋੜਾ, ਸ਼੍ਰੀ ਆਰ. ਕੇ ਨਰਾਇਣਨ, ਹਰਵਿੰਦਰ ਸਿੰਘ ਹੰਸਪਾਲ, ਪ੍ਰੋ. ਪ੍ਰੀਤਮ ਸਿੰਘ, ਸ. ਹਰਭਜਨ ਸਿੰਘ ਰਤਨ ਤੇ ਪ੍ਰੋ. ਦੀਪਕ ਮਨਮੋਹਨ ਸ਼ਾਮਲ ਸਨ।

ਚੇਤੇ ਰਹੇ ਕਿ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਪੂਰਬਲੇ ਸਤਿਗੁਰਾਂ ਸਮਾਨ ਪੰਜਾਬੀ ਭਾਸ਼ਾ ਤੇ ਪੰਜਾਬੀ ਸਭਿਆਚਾਰ ਦੇ ਸਦਾ ਰੱਖਿਅਕ ਬਣੇ ਰਹੇ ਹਨ। ਸ੍ਰੀ ਸਤਿਗੁਰੂ ਜੀ ਹੋਲੇ ਦੇ ਪੁਰਬ ਦੇ ਰੁਝੇਵਿਆਂ ਵਿਚੋਂ ਆਪਣਾ ਕੀਮਤੀ ਸਮਾਂ ਕੱਢ ਕੇ ਇਸ ਕਾਨਫਰੰਸ ਵਿਚ ਸ਼ਾਮਲ ਹੋਏ ਸਨ। ਇਸ ਕਾਨਫਰੰਸ ਵਿਚ ਭਾਰਤ ਦੇ ਵੱਖ ਵੱਖ ਪ੍ਰਦੇਸ਼ਾਂ ਤੇ ਵਿਦੇਸ਼ਾਂ ਤੋਂ 500 ਡੈਲੀਗੇਟ ਸ਼ਾਮਲ ਹੋਏ ਜਿਨ੍ਹਾਂ ਵਿਚੋਂ 50 ਦੇ ਲਗਭਗ ਨਾਮਧਾਰੀ ਸਨ ਜਿਨਾਂ ਨੇ ਆਪਣੇ ਬਾਣੇ ਵਿਚ ਕਾਨਫਰੰਸ ਵਿਚ ਆਪਣੀ ਹਾਜ਼ਰੀ ਭਰੀ।

ਇਸ ਕਾਨਫਰੰਸ ਵਿਚ ਸਰਵ ਸ਼੍ਰੀ ਡਾ. ਜੋਗਿੰਦਰ ਸਿੰਘ ਪੁਆਰ, ਡਾ. ਗੁਰਚਰਨ ਸਿੰਘ, ਡਾ. ਜਗਬੀਰ ਸਿੰਘ, ਡਾ. ਸ. ਸ. ਨੂਰ, ਡਾ. ਮਹਿੰਦਰ ਸਿੰਘ ਧੀਂਗੜਾ, ਅਮਰਜੀਤ ਸਿੰਘ ਗਰੇਵਾਲ, ਪ੍ਰੋ. ਨਿਰੰਜਨ ਤਸਨੀਮ ਅਤੇ ਮੋਹਨਜੀਤ ਬਾਵਾ ਨੇ ਪਰਚੇ ਪੜ੍ਹੇ।

ਇਸ ਵਿਸ਼ਵ ਪੰਜਾਬੀ ਕਾਨਫਰੰਸ ਵਿਚ ਗਿਆਨੀ ਜ਼ੈਲ ਸਿੰਘ ਰਾਹੀ ਪੰਜ ਉੱਘੇ ਪੰਜਾਬੀਆਂ ਸ. ਸਵਰਨ ਸਿੰਘ, ਮਾ. ਨਿਹਾਲ ਸਿੰਘ, ਡਾ. ਮੁਲਕ ਰਾਜ ਆਨੰਦ, ਡਾ. ਮਾਨ ਸਿੰਘ ਨਿਰੰਕਾਰੀ, ਮੇ. ਜਰਨਲ ਹਰਬਖਸ਼ ਸਿੰਘ, ਅਤੇ ਸ਼੍ਰੀ ਪ੍ਰੇਮ ਭਾਟੀਆ ਨੂੰ ਸਨਮਾਨਿਆ ਗਿਆ। ਇਸ ਕਾਨਫਰੰਸ ਦੀ ਸੇਵਾ ਸੰਭਾਲ ਦਾ ਖਰਚਾ ਨਾਮਧਾਰੀ ਦਰਬਾਰ ਵਲੋਂ ਕੀਤਾ ਗਿਆ

**ਥਾਈਲੈਂਡ ਵਿਚ ਹੋਲੇ ਦੇ ਪੁਰਬ**

ਸਤਿਗੁਰੂ ਜਗਜੀਤ ਸਿੰਘ ਜੀ ਥਾਈਲੈਂਡ ਸੰਗਤ ਦੀ ਬੇਨਤੀ ਉੱਤੇ 19 ਮਾਰਚ ਨੂੰ ਸੰਗਤ ਸਮੇਤ ਬੈਂਕਾਕ ਪਹੁੰਚ ਗਏ ਅਤੇ 27 ਮਾਰਚ ਤੱਕ ਆਪ ਨੇ ਥਾਈਲੈਂਡ ਦੀ ਸਾਧ ਸੰਗਤ ਨੂੰ ਆਪਣੇ ਹਜ਼ੂਰੀ ਦਿਵਾਨ ਸਜਾ ਕੇ ਸਿੱਖਾਂ ਦੇ ਘਰਾਂ ਵਿਚ ਚਰਨ ਪਾ ਕੇ ਅਤੇ ਕਈ ਵਿਸ਼ੇਸ਼ ਸਮਾਗਮਾਂ ਵਿਚ ਦਰਸ਼ਨ ਦੇ ਕੇ ਖੁਸ਼ੀਆਂ

ਬਖਸ਼ਦੇ ਰਹੇ। ਸਤਿਗੁਰੂ ਜੀ ਦੀ ਇਸ ਯਾਤਰਾ ਦੇ ਸਮਾਚਾਰ 'ਸਤਿਜੁਗ' ਦੇ 8 ਅਪ੍ਰੈਲ ਦੇ ਅੰਕ ਵਿਚ ਵੇਰਵੇ ਸਹਿਤ ਦਰਜ ਹਨ। ਇਥੇ ਸੰਕੇਤਕ ਤੌਰ ਤੇ ਹੀ ਇਨ੍ਹਾਂ ਬਾਰੇ ਵਰਨਣ ਕੀਤਾ ਜਾ ਰਿਹਾ ਹੈ।

ਬੈਂਕਾਕ ਦੇ ਸੋਇ ਅਸ਼ੋਕ ਦੇ ਗੁਰਦਵਾਰੇ ਦਾ ਨਵਨਿਰਮਾਣ ਕੀਤਾ ਗਿਆ ਸੀ। ਇਥੇ ਹੀ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨ ਸੌਜਿਆ ਕਰਦੇ ਸਨ। ਅੰਮ੍ਰਿਤ ਵੇਲੇ ਦਾ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀਆਂ ਸੰਤ ਹਰਬੰਸ ਸਿੰਘ ਘੁੱਲਾ ਅਤੇ ਸਹਿਯੋਗੀਆਂ ਵਲੋਂ ਕੀਤਾ ਜਾਂਦਾ ਰਿਹਾ ਅਤੇ ਕੁਝ ਦਿਨ ਇਹ ਸੇਵਾ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਵਲੋਂ ਕੀਤੀ ਗਈ। ਸਤਿਗੁਰੂ ਜੀ ਦੀ ਸਦਾ ਹੀ ਇਹ ਇੱਛਾ ਰਹੀ ਹੈ ਕਿ ਨਵੀਂ ਪਨੀਰੀ ਨੂੰ ਨਾਲੋ-ਨਾਲ ਤਿਆਰ ਕੀਤਾ ਜਾਵੇ।

20 ਮਾਰਚ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ 'ਵਰਤਮਾਨ ਹਿੰਦੁਸਤਾਨ' ਦੇ ਸੰਪਾਦਕ ਸਰਬ ਸ਼ਕਤੀਮਾਨ ਨੇ ਸੁੰਦਰ ਰੰਗੀਨ ਪੈਕਟਾਂ ਵਿਚ ਚਾਰ ਸਤਿਗੁਰੂ ਸਾਹਿਬਾਨ ਗੁਰੂ ਨਾਨਕ ਦੇਵ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਰਚੇ ਗਏ ਸਚਿਤੱਰ ਕਿਤਾਬਚੇ ਸਾਧ-ਸੰਗਤ ਵਿਚ ਵੰਡੇ।ਪੰਡਤ ਗੋਪਾਲ ਸਿੰਘ ਜੀ ਵੀ ਵੱਖਰੇ-ਵੱਖਰੇ ਸਥਾਨਾਂ ਤੇ ਆਪਣੇ ਨਵੇਕਲੇ ਅੰਦਾਜ਼ ਨਾਲ ਨਾਮਧਾਰੀ ਮੱਤ ਦਾ ਪ੍ਰਚਾਰ ਕਰਦੇ ਰਹੇ। 21 ਮਾਰਚ ਦਾ ਦਿਨ ਥਾਈਲੈਂਡ ਦੇ ਵਿਦਿਅਕ ਜਥੇ ਲਈ ਨਿਸ਼ਚਿਤ ਕੀਤਾ ਗਿਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨ ਵਿਚ ਕਿਹਾ ਕਿ ਥਾਈਲੈਂਡ ਦੇ ਬੱਚਿਆ ਨੂੰ ਵਿਦਿਆ ਗ੍ਰਹਿਨ ਕਰਨ ਲਈ ਹੋਰ ਥਾਵਾਂ ਦੀ ਬਜਾਏ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਤੇ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ ਭੇਜਣਾ ਚਾਹੀਦਾ ਹੈ ਜਿਸ ਨਾਲ ਉਹ ਪੰਜਾਬੀ ਭਾਸ਼ਾ ਤੇ ਗੁਰ ਮਰਿਆਦਾ ਦੇ ਧਾਰਣੀ ਹੋ ਸਕਣ।23 ਮਾਰਚ ਨੂੰ ਸਤਿਗੁਰੂ ਜੀ ਨੇ ਆਪਣੇ ਕਰ ਕੰਵਲਾਂ ਦੁਆਰਾ ਬੱਚਿਆਂ ਨੂੰ ਦਸਤਾਰਾਂ ਸਜਾਉਣ ਦੀ ਕਿਰਪਾਲਤਾ ਕੀਤੀ। ਥਾਈਲੈਂਡ ਦੇ ਬੱਚਿਆਂ ਨੂੰ ਸਤਿਗੁਰੂ ਜੀ ਨੇ ਪੰਜਾਬੀ ਪੜ੍ਹਨ ਦੀ ਵੀ ਤਾਕੀਦ ਕੀਤੀ ਤਾਂ ਜੋ ਉਹ ਆਪਣੇ ਵਿਰਸੇ ਨਾਲ ਜੁੜ ਸਕਣ।

22-23 ਮਾਰਚ ਨੂੰ ਸਤਿਗੁਰੂ ਜੀ ਨੇ ਚਿਆਂਗਮਈ ਦੀ ਸੰਗਤ ਨੂੰ

ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਇਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਹੱਥੀਂ ਖੂਹੀ ਲਗਵਾਈ ਸੀ। ਵਾਪਸੀ ਸਮੇਂ ਸਤਿਗੁਰੂ ਜੀ ਨਾਲ ਬਹੁਤ ਸਾਰੇ ਵਾਹਨਾਂ ਦਾ ਕਾਫ਼ਿਲਾ ਨਾਲ-ਨਾਲ ਆ ਰਿਹਾ ਸੀ ਜਿਸ ਵਿਚ ਬੈਠੀ ਸਾਧ ਸੰਗਤ ਮਾਈ-ਭਾਈ ਪ੍ਰੇਮ ਸਹਿਤ ਕੀਰਤਨ ਕਰ ਰਹੇ ਸਨ। ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਜੀ ਦੇ ਸੱਤਬਚਨੀ ਸੁਭਾਅ ਤੋਂ ਤਾਂ ਸੰਗਤ ਪਹਿਲਾਂ ਹੀ ਜਾਣੂ ਸੀ। ਪਰ ਉਨਾਂ ਦੀ ਸੁਭਾਅਸ਼ਣੀ ਸ਼ਕਤੀ ਤੇ ਉਚ ਕੋਟੀ ਦੇ ਬੁਲਾਰੇ ਹੋਣ ਬਾਰੇ ਚਿਆਂਗਮਈ ਦੇ ਹੋਲੇ ਦੇ ਸਮੇਂ ਪਤਾ ਲੱਗਾ।

23 ਮਾਰਚ ਨੂੰ ਬੀਬੀਆਂ ਦੇ ਜਥੇ ਨੇ ਸ਼੍ਰੀ ਹਜ਼ੂਰ ਦੇ ਚਰਨੀਂ ਲੱਗ ਭੇਟਾ ਅਰਪਣ ਕੀਤੀ ਤੇ ਅਸ਼ੀਰਵਾਦ ਪ੍ਰਾਪਤ ਕੀਤਾ। ਇਸੇ ਜੱਥੇ ਦੀ ਅਰਜ਼ ਪ੍ਰਵਾਨ ਕਰ ਗਰੀਬ ਨਿਵਾਜ ਨੇ ਇਸ ਦੌਰੇ ਦੀ ਪ੍ਰਵਾਨਗੀ ਦਿੱਤੀ ਸੀ।

ਡਾ. ਭਗਵਾਨ ਦਾਸ ਨੇ ਇਕ ਦਿਨ ਦੇ ਦਿਵਾਨ ਵਿਚ ਆਪਣੇ ਵਿਚਾਰ ਇਨ੍ਹਾਂ ਸ਼ਬਦਾਂ ਦੁਆਰਾ ਪ੍ਰਗਟਾਏ, "ਮਨੁੱਖ ਤੇ ਪਸ਼ੂ ਵਿਚ ਇਹ ਅੰਤਰ ਹੈ ਕਿ ਮਨੁੱਖ ਆਪਣੀਆਂ ਕਾਮਨਾਵਾਂ ਤੇ ਵਾਸ਼ਨਾਵਾਂ ਦੇ ਪ੍ਰਾਧੀਨ ਹੈ ਇਸ ਲਈ ਉਸ ਨੂੰ ਗੁਰੂ ਦੀ ਲੋੜ ਹੈ। ਮੱਨੁਖ ਬਹੁ ਪ੍ਰਕਾਰ ਦੇ ਕਰਮ ਕਰਦਾ ਹੈ ਪਰ ਉਸਦਾ ਸਭ ਤੋਂ ਵੱਡਾ ਦੁਸ਼ਮਣ ਹੰਕਾਰ ਹੈ ਜਿਸ ਤੋਂ ਨਵਿਰਤੀ ਪਾਉਣ ਲਈ ਉਸ ਨੂੰ ਗੁਰੂ ਦੀ ਲੋੜ ਹੈ"।

27 ਮਾਰਚ ਨੂੰ ਸਤਿਗੁਰੂ ਜੀ ਦੀ ਥਾਈਲੈਂਡ ਦੀ ਯਾਤਰਾ ਦਾ ਅੰਤਿਮ ਦਿਨ ਸੀ। ਇਸ ਦਿਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ 6 ਜੋੜਿਆਂ ਦੇ ਅਨੰਦ ਕਾਰਜ ਪ੍ਰਵਾਨ ਚੜ੍ਹੇ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 162 ਪਾਠਾਂ ਦੇ ਭੋਗ ਪਾਏ ਗਏ। ਹੋਲਾ ਕਰਵਾਉਣ ਵਾਲੀਆਂ ਬੀਬੀਆਂ ਵਲੋਂ 5 ਲੱਖ ਭਗੌਤੀਆਂ ਦੇ ਪਾਠ ਤੇ 125 ਮਾਲਾ ਭਜਨ ਦੀਆਂ ਕੀਤੀਆਂ ਗਈਆਂ। ਸਤਿਗੁਰੂ ਜੀ ਦੀ ਥਾਈਲੈਂਡ ਦੀ ਇਹ ਯਾਤਰਾ 27 ਮਾਰਚ ਨੂੰ ਸਮਾਪਤ ਹੋਈ ਅਤੇ ਉਸੇ ਦਿਨ ਥਾਈਲੈਂਡ ਦੀ ਸਾਧ-ਸੰਗਤ ਵਲੋਂ ਵਿਦਾਇਗੀ ਲੈ ਕੇ ਆਪ ਨਵੀਂ ਦਿੱਲੀ ਪਹੁੰਚ ਗਏ।

**ਜੀਵਨ ਨਗਰ ਦਾ ਸੰਖੇਪ ਦੌਰਾ**

2 ਅਪ੍ਰੈਲ 1993 ਤੋਂ ਕੁੱਝ ਦਿਨਾਂ ਲਈ ਸਤਿਗੁਰੂ ਜੀ ਜੀਵਨ ਨਗਰ ਦੇ ਇਲਾਕੇ ਵਿਚ ਸੰਗਤਾਂ ਨੂੰ ਦਰਸ਼ਨ ਦਿੱਤੇ। ਇਸ ਦੌਰੇ ਦੌਰਾਨ ਨਾਮ ਸਿਮਰਨ ਤੇ

ਕੀਰਤਨ ਦਾ ਪ੍ਰਵਾਹ ਵੱਖ-ਵੱਖ ਸਥਾਨਾਂ ਤੇ ਚਲਦਾ ਰਿਹਾ। ਸਤਿਗੁਰੂ ਜੀ ਆਪਣੇ ਸੇਵਕਾ ਨੂੰ ਹਰ ਪ੍ਰਕਾਰ ਨਿਵਾਜਦੇ ਰਹੇ। ਗੁਰਬਾਣੀ ਦਾ ਕਥਨ ਹੈ-

"ਸੇਵਕ ਕੌ ਗੁਰੂ ਸਦਾ ਦਇਆਲ"

ਸਤਿਗੁਰੂ ਜੀ ਜਿੱਥੇ ਕਈ ਘਰਾਂ ਵਿਚ ਚਰਨ ਪਾਉਂਦੇ ਰਹੇ ਉੱਥੇ ਉਹਨਾਂ ਬਿਰਧਾ ਤੇ ਬੀਮਾਰਾਂ ਨੂੰ ਜੋ ਆਪ ਆ ਕੇ ਦਰਸ਼ਨ ਨਹੀ ਸਨ ਕਰ ਸਕਦੇ, ਉਨ੍ਹਾਂ ਦੇ ਘਰੀਂ ਜਾ ਕੇ ਸਤਿਗੁਰੂ ਜੀ ਦਰਸ਼ਨ ਦੇਂਦੇ ਤੇ ਉਹਨਾਂ ਦਾ ਹਾਲ-ਚਾਲ ਪੁੱਛਦੇ। ਸਤਿਗੁਰੂ ਨੂੰ ਸਿੱਖ ਸਦਾ ਪਿਆਰੇ ਹੁੰਦੇ ਹਨ। ਗੁਰੂ ਤੇ ਸਿੱਖ ਦਾ ਰਿਸ਼ਤਾ ਹੀ ਕੁਝ ਅਨੂਪਮ ਹੁੰਦਾ ਹੈ ਤੇ ਦੋਵੇਂ ਧਿਰਾਂ, ਗੁਰੂ ਤੇ ਸਿੱਖ, ਪਰਸਪਰ ਰੂਪ ਵਿਚ ਆਤਮਿਕ ਪ੍ਰੇਮ ਦੇ ਆਲੌਕਿਕ ਰਿਸ਼ਤੇ ਵਿਚ ਬੱਝੇ ਹੁੰਦੇ ਹਨ।

**ਐਲਨਾਬਾਦ ਦਾ ਗਊ ਰੱਖਿਆ ਸੰਮੇਲਨ**

3 ਅਪ੍ਰੈਲ ਨੂੰ ਮਸਤਾਨ ਗੜ੍ਹ ਵਿਖੇ ਐਲਨਾਬਾਦ ਤੋਂ ਗਊ ਰੱਖਿਆ ਸੰਮਿਤੀ ਦੇ ਕੁਝ ਪ੍ਰਤੀਨਿਧ ਸਤਿਗੁਰੂ ਜੀ ਪਾਸ ਪਹੁੰਚੇ ਅਤੇ ਐਲਨਾਬਾਦ ਦੇ ਹੋ ਰਹੇ ਗਊ-ਰੱਖਿਆ ਸੰਮੇਲਨ ਵਿਚ ਦਰਸ਼ਨ ਦੇਣ ਲਈ ਬੇਨਤੀ ਕੀਤੀ। ਦੀਨ ਦਿਆਲ ਸਤਿਗੁਰੂ ਜੀ ਨੇ ਬਚਨ ਕੀਤਾ, "ਐਸੇ ਸ਼ੁਭ ਕੰਮ ਵਾਸਤੇ ਮੈਨੂੰ ਸੁਨੇਹਾ ਹੀ ਭੇਜ ਦੇਂਦੇ ਤਾਂ ਕਾਫੀ ਸੀ। ਇਨੇ ਸੱਜਣਾਂ ਨੇ ਆਉਣ ਦੀ ਖੇਚਲ ਕੀਤੀ ਹੈ।" 4 ਅਪ੍ਰੈਲ ਨੂੰ ਸਤਿਗੁਰੂ ਜੀ ਨਕੌੜੇ ਦਰਸ਼ਨ ਦੇ ਕੇ ਇਕ ਅਖੰਡ ਪਾਠ ਤੇ ਇਕ ਸਧਾਰਨ ਪਾਠ ਦਾ ਭੋਗ ਪਾ ਕੇ ਦੁਪਹਿਰ ਤੋਂ ਪਹਿਲਾਂ ਹੀ 11 ਵਜੇ ਐਲਨਾਬਾਦ ਗਊ-ਰੱਖਿਆ ਸੰਮੇਲਨ ਦੇ ਸਥਾਨ ਤੇ ਪਹੁੰਚ ਗਏ।

ਸੰਮੇਲਨ ਦੇ ਪ੍ਰਬੰਧਕਾਂ ਵਲੋਂ ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ। ਬਹੁਤ ਸਾਰੇ ਨਾਮਧਾਰੀ ਸੱਜਣ ਵੀ ਸਫ਼ੈਦ ਨਾਮਧਾਰੀ ਬਾਣੇ ਵਿਚ ਇਸ ਸੰਮੇਲਨ ਦੀ ਸ਼ੋਭਾ ਵਧਾ ਰਹੇ ਸਨ। ਸਵਾਮੀ ਗੋ ਰੱਛਾ ਨੰਦ ਨੇ, ਜੋ ਸਤਿਗੁਰੂ ਜੀ ਦੇ ਦਰਸ਼ਨ ਦੇਣ ਉਤੇ ਗੱਦ-ਗੱਦ ਹੋ ਰਹੇ ਸਨ, ਕਿਹਾ, "ਸਾਡੇ ਧੰਨ ਭਾਗ ਹਨ, ਸਾਡਾ ਸੰਮੇਲਨ ਭਾਗਸ਼ਾਲੀ ਹੋ ਗਿਆ ਹੈ। ਗਊਆਂ ਦੇ ਸਭ ਤੋਂ ਵੱਧ ਹਮਦਰਦ, ਪਾਲਕ ਪਾਰਖੂ ਸ੍ਰੀ ਸਤਿਗੁਰੂ ਜੀ ਸਾਨੂੰ ਨਿਵਾਜ ਰਹੇ ਹਨ। ਗਊ-ਰੱਖਿਆ ਲਈ ਸਭ ਤੋਂ ਵੱਧ ਕੁਰਬਾਨੀਆਂ ਨਾਮਧਾਰੀਆਂ ਨੇ ਹੀ ਦਿੱਤੀਆਂ ਹਨ।" ਸਵਾਮੀ ਗੋ ਰੱਛਾ ਨੰਦ ਦੇ ਉਪਾਸ਼ਕ ਉਨ੍ਹਾਂ ਨੂੰ ਮੱਥਾ ਟੇਕ ਕੇ ਮਾਇਆ ਭੇਟ ਕਰ ਰਹੇ ਸਨ।

"ਮੱਥਾ ਟੇਕਣ ਦੀ ਥਾਂ ਤਾਂ ਔਹ ਹੈ" ਸਤਿਗੁਰੂ ਜੀ ਵੱਲ ਇਸ਼ਾਰਾ ਕਰਕੇ ਹੋਏ ਸਵਾਮੀ ਜੀ ਨੇ ਕਿਹਾ। ਵੱਖ ਵੱਖ ਬੁਲਾਰਿਆਂ ਨੇ ਪੁਰਾਤਨ ਸਮੇਂ ਤੋਂ ਕੀਤੇ ਜਾ ਰਹੇ ਗਊਆਂ ਦੇ ਸਤਿਕਾਰ ਦਾ ਵਰਨਣ ਆਪਣੀਆਂ ਕਵਿਤਾਵਾਂ ਤੇ ਭਾਸ਼ਣਾ ਵਿਚ ਕੀਤਾ।

ਸ੍ਰੀ ਮਾਗੇਂ ਰਾਮ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰਦਿਆਂ ਆਖਿਆ, "ਸਤਿਗੁਰੂ ਪ੍ਰਤਾਪ ਸਿੰਘ ਜੀ ਗਊ ਰੱਖਿਅਕ ਹੋਣ ਦੇ ਨਾਲ-ਨਾਲ ਗਊ ਪਾਲਕ ਅਤੇ ਗਊਆਂ ਦੇ ਸਰਵੋਤਮ ਪਾਰਖੂ ਵੀ ਸਨ।" ਨਾਮਧਾਰੀ ਗਊ-ਰੱਖਿਆ ਤੇ ਗਊਆਂ ਦੀ ਸੇਵਾ ਸੰਭਾਲ ਵਿਚ ਸਭ ਤੋਂ ਮੋਹਰੀ ਹਨ। ਸ਼੍ਰੀ ਸਾਧੂ ਰਾਮ ਗਊ-ਰੱਖਿਆ ਡਾਇਰੈਕਟਰ ਸਿਰਸਾ ਨੇ ਕਿਹਾ, "ਮੈਂ ਅਜਿਹਾ ਸੰਮੇਲਨ ਪਹਿਲੀ ਵਾਰ ਵੇਖ ਰਿਹਾ ਹਾਂ"। ਐਲਨਾਬਾਦ ਵਿਚ ਗਊ ਪ੍ਰੇਮੀਆਂ ਦੀ ਇਕ ਸਭਾ ਹੈ ਜੋ ਗਊ ਰੱਖਿਆ ਸੰਬੰਧੀ ਬੜੇ ਸਮਰਪਿਤ ਹਨ, ਇਹਨਾਂ ਨੇ 500 ਗਊਆਂ ਦੇ ਵੱਗ ਨੂੰ ਜੋ ਬੁੱਚੜ ਖਾਨੇ ਨੂੰ ਭੇਜਿਆ ਜਾ ਰਿਹਾ ਸੀ, ਨੂੰ ਛੁਡਵਾਇਆ। ਜਿਨ੍ਹਾਂ ਚੋਂ ਅੱਜ ਵੀ 200 ਦੇ ਲਗਭਗ ਗਊਆਂ ਗਊਸ਼ਾਲਾ ਦੇ ਵਿਚ ਹਨ ਅਤੇ ਬਾਕੀਆਂ ਦੀ ਕਈ ਘਰਾਂ ਵਿਚ ਸੇਵਾ ਸੰਭਾਲ ਹੋ ਰਹੀ ਹੈ। ਸਤਿਗੁਰੂ ਜੀ ਨੇ ਸਵਾਮੀ ਜੀ ਦੀ ਬੇਨਤੀ ਕਰਨ ਤੇ ਸ਼੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਗਊ-ਰੱਖਿਆ ਸਬੰਧੀ ਹਰ ਤਰਾਂ ਦਾ ਸਹਿਯੋਗ ਦੇਣ ਦਾ ਭਰੋਸਾ ਦੇਂਦਿਆ ਸੰਮੇਲਨ ਦੇ ਅਯੋਜਕਾਂ ਨੂੰ ਇਸ ਸ਼ੁਭ ਕਾਰਜ ਦੇ ਉਦੱਮ ਲਈ ਵਧਾਈ ਦਿੱਤੀ।

ਅੰਮ੍ਰਿਤਸਰ ਕਲਾਂ (ਸਿਰਸਾ)

ਪੰਜਾਬ ਦੇ ਪ੍ਰਸਿਧ ਕਵੀ ਦੇ ਕਥਨ:

"ਸੀਨੇ ਖਿੱਚ ਜਿਨ੍ਹਾਂ ਨੇ ਖਾਧੀ<br>ਉਹ ਕਰ ਆਰਾਮ ਨਹੀ ਬਹਿੰਦੇ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਪਰਉਪਕਾਰੀ ਜੀਵਨ ਵੀ ਚਲ ਸੋ ਚਲ ਵਾਲਾ ਹੈ। 4 ਅਪ੍ਰੈਲ ਨੂੰ ਅੰਮ੍ਰਿਤਸਰ ਕਲਾਂ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਿਸ਼ੇਸ਼ ਕਵੀ ਦਰਬਾਰ ਹੋਇਆ। ਕਵੀ ਦਰਬਾਰ ਬੜਾ ਯਾਦਗਰੀ ਸੀ ਜਿਸ ਵਿਚ ਪੰਜਾਬੀ ਦੇ ਸਿਰਮੌਰ ਕਵੀ ਸੁਰਜੀਤ ਪਾਤਰ ਤੋਂ ਬਿਨਾਂ ਹੋਰ ਉੱਘੇ ਕਵੀਆਂ ਮਾ. ਅਜੀਤ ਸਿੰਘ ਚੀਮਾ, ਸਾਧੂ ਸਿੰਘ ਕਿਸਾਨ, ਮਾ. ਅਮਰੀਕ ਸਿੰਘ, ਪ੍ਰੋ.

ਗਰੇਵਾਲ, ਬਲਵੰਤ ਕਰੀਵਾਲਾ ਤੇ ਕਈ ਹੋਰ ਕਵੀਆਂ ਨੇ ਭਾਗ ਲਿਆ। ਸਰੋਤਿਆਂ ਦੀ ਹਾਜ਼ਰੀ ਵੀ ਚੋਖੀ ਸੀ। ਸੁਰਜੀਤ ਪਾਤਰ ਨੇ ਆਪਣੀ ਵਿਸ਼ੇਸ਼ਕ ਕਵਿਤਾ

"ਲੱਗੀ ਨਜ਼ਰ ਪੰਜਾਬ ਨੂੰ ਕੋਈ ਨਜ਼ਰ ਉਤਾਰੋ
ਕੌੜੀਆਂ ਮਿਰਚਾਂ ਲਿਆ ਕੇ, ਇਹਦੇ ਸਿਰ ਤੋਂ ਵਾਰੋ।"

ਪੜ੍ਹੀ। ਕਵੀ ਦਰਬਾਰ ਬੜਾ ਸਫਲ ਸੀ।

**ਵਿਸਾਖੀ ਦਾ ਪੁਰਬ**

ਵਿਸਾਖੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ 13-14 ਅਪ੍ਰੈਲ ਨੂੰ ਮਨਾਇਆ ਗਿਆ। ਅੰਮ੍ਰਿਤ ਵੇਲੇ ਦੇ ਦਿਵਾਨ ਪਿਛੋ ਦੁਪਹਿਰ ਦੇ ਹਜ਼ੂਰੀ ਦਿਵਾਨ ਵਿਚ ਪੰਜਾਬੀ ਦੀ ਪ੍ਰਸਿੱਧ ਲੇਖਿਕਾ ਡਾ. ਮਹਿੰਦਰ ਕੌਰ ਗਿੱਲ ਨੇ ਆ ਕੇ ਹਾਜਰੀ ਭਰੀ ਜਿਸ ਦੀ ਜਾਣ-ਪਛਾਣ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਰਵਾਈ ਡਾ. ਮਹਿੰਦਰ ਕੌਰ ਗਿੱਲ ਨੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਕਿਹਾ, "ਗੁਰਸਿੱਖੀ ਕੇਵਲ ਕਿਰਪਾਨਾਂ, ਮਾਲਾ ਜਾਂ ਪਹਿਰਾਵਾ ਪਾਉਣ ਨਾਲ ਨਹੀ, ਸਗੋਂ ਤਨੋ-ਮਨੋ ਨਾਮ ਸਿਮਰਨ ਨੂੰ ਸਮਰਪਿਤ ਹੋਣ ਨਾਲ ਆਉਂਦੀ ਹੈ। ਨਾਮ ਦੀ ਦਾਤ ਕੇਵਲ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਹੀ ਪ੍ਰਾਪਤ ਹੁੰਦੀ ਹੈ। ਅੱਜ ਮੇਰੇ ਧੰਨ ਭਾਗ ਹਨ ਕਿ ਮੈਂ ਸਤਿਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਸੱਚੇ-ਸੁੱਚੇ ਸਿੱਖਾਂ ਦੇ ਦਰਸ਼ਨ ਕਰ ਰਹੀ ਹਾਂ"। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ-ਕੰਵਲਾਂ ਦੁਆਰਾ ਡਾ. ਮਹਿੰਦਰ ਕੌਰ ਗਿੱਲ ਨੂੰ ਮਾਲਾ, ਪਊਏ ਅਤੇ ਗੜਵਾ ਬਖ਼ਸ਼ ਕੇ ਨਿਵਾਜਿਆ।

14 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਦੇ ਦਿਵਾਨ ਵਿਚ ਹਵਨ ਕੀਤਾ ਗਿਆ। 19 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 53 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਇੱਕ ਪਾਠ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਫੁਰਮਾਇਆ- ਕਾਰਜ ਸਮੇਂ ਸੰਗਤ ਸ਼ਾਂਤ ਰਹੇ। ਨਾ ਕੋਈ ਗੱਲਾਂ ਕਰੇ ਅਤੇ ਨਾ ਉਠਕੇ ਖੜਾ ਹੋਵੇ ਅਤੇ ਪਿਛੋਂ ਘਰਾਂ ਵਿਚ ਜਾ ਕੇ ਹੋਰ ਕੋਈ ਰਸਮ ਜਾਂ ਵਿਖਾਵਾ ਨਹੀਂ ਕਰਨਾ ਚਾਹੀਦਾ। ਨਾਮਧਾਰੀ ਸੰਗਤ ਹਰ ਘਰ ਪ੍ਰਤੀ ਮਹੀਨੇ ਦਾ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਕ ਪਾਠ

ਅਤੇ ਜੀਅ ਪ੍ਰਤੀ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰਨ ਅਤੇ ਅੰਮ੍ਰਿਤ ਵੇਲੇ ਦੇ ਸਕੇਸ਼ ਇਸ਼ਨਾਨ ਵਿਚ ਕਦੇ ਵਿਘਨ ਨਾ ਪਵੇ।

ਅਪ੍ਰੈਲ ਮਹੀਨੇ ਵਿਚ ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ, ਦਿੱਲੀ, ਮੰਡੀ ਹਿਮਾਚਲ ਪ੍ਰਦੇਸ਼ ਅਤੇ ਫੇਰ ਭੈਣੀ ਸਾਹਿਬ ਦੇ ਦੌਰੇ ਕਰ ਸੰਗਤਾਂ ਨੂੰ ਨਿਵਾਜਿਆ।

ਮਈ ਦੇ ਮਹੀਨੇ ਵਿਚ ਸਤਿਗੁਰੂ ਜੀ ਨੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਵੱਖ-ਵੱਖ ਪਿੰਡਾਂ ਵਿਚ ਗੁਰਸਿੱਖਾਂ ਦੇ ਘਰਾਂ ਵਿਚ ਚਰਨ ਪਾਏ। ਸੰਤ ਨਗਰ ਸਤਿਗੁਰੂ ਜੀ ਨੂੰ ਵਿਸ਼ੇਸ਼ ਤੌਰ ਤੇ ਪਿਆਰਾ ਹੈ। ਸੰਤ ਆਲਾ ਸਿੰਘ ਦੀ ਸਿੱਖੀ ਭਾਵਨਾ ਨੂੰ ਮੁੱਖ ਰੱਖਦਿਆਂ ਇਸ ਪਿੰਡ ਦਾ ਨਾਂ ਜਗਮਲੇਰਾ ਤੋਂ ਸੰਤ ਨਗਰ ਰੱਖਿਆ। ਉੱਥੇ ਇਕ ਮੰਦਰ ਦਾ ਨਿਰਮਾਣ ਕੀਤਾ ਗਿਆ ਹੈ। ਜਿਸ ਵਿਚ ਹੁਣ ਵੀ ਭਗਤੀ ਸਾਧਨਾ ਵਾਲੇ ਗੁਰਸਿੱਖ ਨਿਵਾਸ ਰੱਖਦੇ ਹਨ। ਇਸੇ ਤਰ੍ਹਾਂ ਸਤਿਗੁਰੂ ਜੀ ਨੇ ਇਨ੍ਹਾਂ ਗਰਮੀ ਦੇ ਮਹੀਨਿਆਂ ਵਿਚ ਵੱਖ ਵੱਖ ਜਿਲਿਆਂ ਤੇ ਪਿੰਡਾਂ ਵਿਚ ਆਪਣੇ ਦੌਰਿਆਂ, ਹਜ਼ੂਰੀ ਦਿਵਾਨਾਂ ਅਤੇ ਆਪਣੀ ਨਿੱਤ-ਕਿਰਿਆ ਨੂੰ ਜਾਰੀ ਰੱਖਦਿਆਂ ਹੋਇਆ ਆਪਣੇ ਸਿੱਖਾਂ ਦੀ ਦਰਸ਼ਨ ਭੁੱਖ ਨੂੰ ਤ੍ਰਿਪਤ ਕੀਤਾ।

**ਪੰਜਾਬ ਸਰਕਾਰ ਦੀ ਵਿਸ਼ੇਸ਼ ਇਕਤੱਰਤਾ**

4 ਜੂਨ ਨੂੰ ਸ. ਬੇਅੰਤ ਸਿੰਘ ਮੁੱਖ ਮੰਤਰੀ ਪੰਜਾਬ ਦੀ ਪ੍ਰਧਾਨਗੀ ਹੇਠ ਵਿਸ਼ੇਸ਼ ਇਕੱਤਰਤਾ ਬੁਲਾਈ ਗਈ ਜਿਸ ਵਿਚ ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਤੇ ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਦਾ ਨਿਰਣਾ ਲਿਆ ਗਿਆ। ਇਸ ਇਕਤਰੱਤਾ ਵਿਚ ਇਹ ਵੀ ਪ੍ਰਵਾਨ ਹੋਇਆ ਕਿ 24 ਜੂਨ ਨੂੰ ਮਲੇਰਕੋਟਲੇ ਵਿਖੇ 1872 ਦੇ 66 ਨਾਮਧਾਰੀ ਸ਼ਹੀਦਾਂ ਦੀ ਯਾਦਗਾਰ ਦਾ ਨਿਰਮਾਣ ਕੀਤਾ ਜਾਵੇ ਅਤੇ ਇਸ ਦਾ ਨੀਂਹ ਪੱਥਰ ਰੱਖਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ ਕੀਤੀ ਜਾਵੇ।

**ਬਿੜ੍ਹਦੀ (ਕਰਨਾਟਕ) ਦਾ ਬੇਮਿਸਾਲ ਵਿਦਿਅਕ ਸੰਮੇਲਨ**

ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁ-ਦਿਸ਼ਾਵੀ ਤੇ ਬਹੁਪਸਾਰੀ ਲੰਮੀ ਨਦਰ ਆਪਣੇ ਸਿੱਖ ਸੇਵਕਾਂ ਨੂੰ ਨਵੇਂ-ਨਵੇਂ ਅਨੁਭਵਾਂ ਨਾਲ ਸਰਸ਼ਾਰ ਕਰਦੀ ਰਹਿੰਦੀ ਹੈ। ਆਪ ਜੀ ਨੇ 1993 ਦਾ ਵਿਦਿਅਕ ਸੰਮੇਲਨ ਬਿੜ੍ਹਦੀ (ਕਰਨਾਟਕ

ਪ੍ਰਦੇਸ਼) ਵਿਖੇ ਕਰਵਾਉਣ ਦੇ ਪਿਛੇ ਆਪ ਜੀ ਦੀ ਅਨੂਪਮ ਦੂਰ-ਦਰਸ਼ਤਾ ਕੰਮ ਕਰ ਰਹੀ ਸੀ। ਸਤਿਗੁਰੂ ਜੀ ਨੇ ਹਮੇਸ਼ਾ ਅਖੰਡ ਭਾਰਤ ਦੇ ਸਰੂਪ ਨੂੰ ਸਨਮੁੱਖ ਰੱਖਿਆ ਹੈ। ਇਥੇ ਸੈਂਕੜੇ ਏਕੜਾਂ ਦੇ ਨਾਮਧਾਰੀ ਸੀਡਜ਼ ਫਾਰਮ ਵਿਚ ਆਪ ਜੀ ਨੇ ਇਕ ਨਵੇਂ ਪ੍ਰਗਤੀਸ਼ੀਲ ਭੂ-ਖੰਡ ਦਾ ਨਿਰਮਾਣ ਕਰ ਕੇ ਆਧੁਨਿਕ ਦ੍ਰਿਸ਼ਟੀਕੋਣ ਦਾ ਜਿਥੇ ਪੱਥ-ਪ੍ਰਦਰਸ਼ਨ ਕੀਤਾ ਹੈ। ਉਥੇ ਨਾਲ ਹੀ ਆਪਣੀ ਗੁਰਮਤਿ ਮਰਿਆਦਾ, ਜੋ ਸੌ ਫੀਸਦੀ ਭਾਰਤੀ ਹੈ, ਦਾ ਸੁਮੇਲ ਵੀ ਕੀਤਾ ਹੈ। ਇਸ ਵਿਲੱਖਣ ਫਾਰਮ ਦੇ ਨਿਰਮਾਣ ਦੀ ਸੇਵਾ ਆਪ ਜੀ ਨੇ ਠਾਕੁਰ ਉਦੇ ਸਿੰਘ ਜੀ ਨੂੰ ਬਖਸ਼ੀ ਜਿਨ੍ਹਾਂ ਦੇ ਉਦਮਾਂ ਸਦਕਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਭਵਿਖਾਰਥੀ ਸੁਪਨਾ ਸਾਕਾਰ ਹੋ ਸਕਿਆ ਹੈ। 1993 ਦੇ ਵਿਦਿਅਕ ਸੰਮੇਲਨ ਨੂੰ ਪੰਜਾਬ ਤੇ ਦਿੱਲੀ ਤੋਂ ਬਾਹਰ ਰੱਖਣ ਦੀ ਆਗਿਆ ਦੇ ਕੇ ਸਤਿਗੁਰੂ ਜੀ ਨੇ ਜਿਥੇ ਨਾਮਧਾਰੀ ਨੌਜਵਾਨਾਂ ਨੂੰ ਦੱਖਣੀ ਭਾਰਤ ਦੀ ਯਾਤਰਾ ਦਾ ਸੁਭਾਗ ਬਖਸ਼ਿਆ, ਠਾਕੁਰ ਉਦੇ ਸਿੰਘ ਜੀ ਨੂੰ ਸੇਵਾ ਦਾ ਅਵਸਰ ਬਖਸ਼ ਕੇ ਕਿਰਤਾਰਥ ਕੀਤਾ। ਵਿਦਿਅਕ ਜਥੇ ਦੇ ਇਸ ਸਾਲਾਨਾ ਸਮਾਗਮ ਵਿਚ ਲਗ-ਭਗ 1000 ਤੋਂ ਵੱਧ ਨਾਮਧਾਰੀ ਨੌਜਵਾਨ ਪ੍ਰਤੀਨਿਧ ਅਤੇ ਪ੍ਰਮੁੱਖ ਨਾਮਧਾਰੀ ਵਿਅਕਤੀ ਜੋ ਸਤਿਗੁਰੂ ਜੀ ਦੇ ਨਿਕਟਵਰਤੀ ਸੇਵਕਾਂ ਵਿਚੋ ਸਨ ਗੁਰ ਪਰਿਵਾਰ ਸਹਿਤ ਇਸ ਸਮਾਗਮ ਵਿਚ ਸ਼ਾਮਲ ਹੋਏ। ਨਵੀਂ ਦਿੱਲੀ ਤੋਂ ਮਦਰਾਸ ਤੱਕ ਤਿੰਨ ਵੱਖ-ਵੱਖ ਰੇਲ ਗੱਡੀਆਂ ਰਾਹੀਂ ਡੈਲੀਗੇਟ ਪਹੁੰਚੇ। ਰਾਹ ਵਿਚ ਗਵਾਲੀਅਰ, ਭੋਪਾਲ ਤੇ ਹੋਰ ਥਾਵਾਂ ਦੇ ਰੇਲਵੇ ਸਟੇਸ਼ਨਾਂ ਤੇ ਨਾਮਧਾਰੀ ਸੱਜਣਾਂ ਨੇ ਡੈਲੀਗੇਟਾਂ ਦੇ ਪ੍ਰਸ਼ਾਦ ਪਾਣੀ ਛਕਣ ਦਾ ਸੁੱਚਜਾ ਪ੍ਰਬੰਧ ਕੀਤਾ। ਮਦਰਾਸ ਪੁੱਜਣ ਤੇ ਠਾਕੁਰ ਉਦੇ ਸਿੰਘ ਵਲੋਂ ਕਈ ਬੱਸਾਂ ਦਾ ਢੁਕਵਾਂ ਪ੍ਰਬੰਧ ਕੀਤਾ ਗਿਆ ਸੀ। ਮਦਰਾਸ ਤੋਂ ਰੇਲ ਰਾਹੀਂ ਬੰਗਲੌਰ ਪਹੁੰਚਣ ਉਤੇ ਸਭ ਤੋਂ ਪਹਿਲਾਂ ਉਸ ਬੋਹੜ ਦੇ ਵਡ-ਅਕਾਰੀ ਬ੍ਰਿਛ ਨੂੰ ਵੇਖਿਆ, ਜਿਸ ਬਾਰੇ ਸਥਾਨਕ ਲੋਕਾਂ ਦੇ ਦੱਸਣ ਅਨੁਸਾਰ 388 ਸਾਲ ਪੁਰਾਣਾ ਹੈ ਅਤੇ 4 ਏਕੜ ਵਿਚ ਫੈਲਿਆ ਹੋਇਆ ਹੈ। ਬੰਗਲੌਰ ਦੇ ਹੋਰ ਪ੍ਰਸਿਧ ਸਥਾਨਾਂ ਲਾਲ ਬਾਗ, ਵਿਸ਼ਵੇਸ਼ਵਾਰਯਿਆ ਇੰਡਸਟਰੀਅਲ ਐਂਡ ਟੈਕਨੋਲੋਜੀਕਲ ਮਿਊਜੀਅਮ, ਵਿਧਾਨ ਸਭਾ ਅਤੇ ਟੀਪੂ ਸੁਲਤਾਨ ਦੇ ਮਹਿਲ ਦੀ ਯਾਤਰਾ ਕਰਦੇ ਹੋਏ 9 ਜੂਨ ਨੂੰ ਸਵੇਰੇ 5-30 ਵਜੇ ਬਿੜ੍ਹਦੀ ਫਾਰਮ ਪਹੁੰਚਣ ਉਤੇ ਸ੍ਰੀ ਸਤਿਗੁਰੂ ਜੀ, ਸ੍ਰੀ ਮਾਤਾ ਜੀ, ਛੋਟੇ ਠਾਕੁਰ ਜੀ,

ਵਡੇ-ਛੋਟੇ ਦੋਵੇ ਬੀਬੀ ਜੀ ਸਭ ਦੇ ਦਰਸ਼ਨ ਕੀਤੇ। ਠਾਕੁਰ ਉਦੇ ਸਿੰਘ ਜੀ ਨੇ ਸੰਤ ਹਰਪਾਲ ਸਿੰਘ ਮੈਨੇਜਰ ਨਾਮਧਾਰੀ ਸੀਡਜ਼ ਦੇ ਸਹਿਯੋਗ ਨਾਲ ਸਭ ਦੀ ਰਿਹਾਇਸ਼ ਦਾ ਪਹਿਲਾਂ ਹੀ ਪ੍ਰਬੰਧ ਕੀਤਾ ਹੋਇਆ ਸੀ।

**ਵਿਦਿਅਕ ਸੰਮਲਿਨ ਦਾ ਉਦਘਾਟਨੀ-ਸਮਾਰੋਹ**

9 ਜੂਨ ਨੂੰ ਦੁਪਹਿਰ ਦੇ ਦਿਵਾਨ ਵਿਚ ਹਜ਼ੂਰੀ ਰਾਗੀ ਹਰਬੰਸ ਸਿੰਘ ਘੁੱਲਾ ਤੇ ਉਹਨਾਂ ਦੇ ਸਹਿਯੋਗੀਆਂ ਨੇ ਕੀਰਤਨ ਕੀਤਾ। ਸੰਮੇਲਨ ਦਾ ਪੰਡਾਲ ਖੂਬਸੂਰਤ ਢੰਗ ਨਾਲ ਸਜਾਇਆ ਗਿਆ ਸੀ। ਸੰਮੇਲਨ ਦੇ ਆਰੰਭ ਵਿਚ ਵਿਦਿਅਕ ਜਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਨਾਮਧਾਰੀ ਨੇ ਸਤਿਗੁਰੂ ਜੀ ਤੋਂ ਇਸ ਸੰਮੇਲਨ ਨੂੰ ਸ਼ੁਰੂ ਕਰਨ ਦੀ ਆਗਿਆ ਮੰਗੀ ਤੇ ਲੜਕੀਆਂ ਦੇ 12ਵੇਂ ਸਮਾਗਮ ਦੇ ਬੈਜ ਸਤਿਗੁਰੂ ਜੀ ਨੂੰ ਭੇਂਟ ਕੀਤੇ ਵਿਦਿਅਕ ਜਥੇ ਦੇ ਪ੍ਰਤੀਨਿਧਾਂ ਵਲੋਂ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੁੰਜਾਏ ਗਏ।

ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ ਕਿ, "ਇਸ ਸੰਮੇਲਨ ਨੂੰ ਸ਼ੁਰੂ ਹੋਏ ਨੂੰ 27 ਸਾਲ ਪੂਰੇ ਹੋ ਗਏ ਹਨ। ਇਸ ਵਿਦਿਅਕ ਜਥੇ ਦੇ ਸੰਮੇਲਨ ਤੋਂ ਆਸ ਕੀਤੀ ਜਾਂਦੀ ਹੈ ਕਿ ਇਹ ਉੱਚੇ ਆਦਰਸ਼ਾਂ ਤੇ ਪਹੁੰਚੇ"। ਸ਼੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਨੇ ਕਿਹਾ, "ਮੈਨੂੰ ਆਸ ਹੈ ਇਸ ਸੰਮੇਲਨ ਦੇ ਸਿੱਟੇ ਚੰਗੇ ਨਿਕਲਣਗੇ ਅਤੇ ਇਹ ਨੌਜਵਾਨ ਲੜਕੇ ਤੇ ਲੜਕੀਆਂ ਜਿਥੇ ਵੀ ਜਾਣਗੇ ਨਵਾਂ ਚਾਨਣ ਫੈਲਾਉਣਗੇ। ਪੰਥ ਰਤਨ ਮਾ. ਨਿਹਾਲ ਸਿੰਘ ਨੇ ਕਿਹਾ ਕਿ ਸਾਨੂੰ ਚੰਗਾ ਕੰਮ ਕਰਕੇ ਅਭਿਮਾਨ ਨਹੀਂ ਕਰਨਾ ਚਾਹੀਦਾ। ਨਿਮਰਤਾ ਸਹਿਤ ਸੇਵਾ ਕਰਨੀ ਹੀ ਯੋਗ ਹੈ। ਪੰਡਿਤ ਗੋਪਾਲ ਸਿੰਘ ਨੇ ਕਿਹਾ, "ਸਾਡਾ ਨਿਸ਼ਾਨਾ ਉੱਚੀ ਮੰਜ਼ਿਲ ਤੇ ਪਹੁੰਚਣਾ ਤੇ ਸੰਤ ਬਣਨਾ ਹੈ"। ਬੀਬੀ ਸੁਰਿੰਦਰ ਕੌਰ ਖਰਲ ਨੇ ਵਿਦਿਆਰਥਣਾਂ ਦੀ ਪ੍ਰਤੀਨਿਧਤਾ ਕਰਦਿਆਂ ਕਿਹਾ, "ਮੈਂ ਆਸ ਰੱਖਦੀ ਹਾਂ ਕਿ ਸਤਿਗੁਰੂ ਜੀ ਦੀ ਕਿਰਪਾ ਸਦਕਾ ਇਸ ਸੰਮੇਲਨ ਦਾ ਇਤਿਹਾਸ ਸੁਨਿਹਰੀ ਅੱਖਰਾਂ ਵਿਚ ਲਿਖਿਆ ਜਾਵੇਗਾ।" ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਦਿਅਕ ਸੰਮੇਲਨ ਦਾ ਸੰਦੇਸ਼ ਦੇਂਦਿਆਂ ਹੋਇਆਂ ਸਗੁਰੂ ਪ੍ਰਤਾਪ ਸਿੰਘ ਜੀ ਦੇ ਇਸ ਕਥਨ ਦਾ ਹਵਾਲਾ ਦਿੱਤਾ। "ਈਰਖਾ, ਦਵੈਸ਼ ਦਾ ਬੇੜਾ ਗਰਕ ਕਰੋ, ਜੇ ਨਹੀਂ ਕਰੋਗੇ ਤਾਂ ਸੁੱਖ ਨਹੀਂ ਲੈ ਸਕੋਗੇ। ਜੋ ਲਗਨ ਨਾਲ ਲੱਗੇ ਰਹਿੰਦੇ ਹਨ ਉਹ ਜ਼ਰੂਰ ਸਫਲ ਹੋ ਜਾਂਦੇ ਹਨ। ਸਤਿਗੁਰੂ

ਪ੍ਰਤਾਪ ਸਿੰਘ ਜੀ ਦਾ ਹੀ ਫੁਰਮਾਨ ਸੀ ਕਿ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸੰਦੇਸ਼ ਨੂੰ ਘਰ-ਘਰ ਪਹੁੰਚਾਣਾ ਚਾਹੀਦਾ ਹੈ। ਸ਼ਾਮ ਨੂੰ ਲੜਕੀਆਂ ਦੇ ਦਿਵਾਨ ਮੁਕਾਬਲੇ, ਸਿਲਾਈ ਕਟਾਈ ਤੇ ਮਾਲਾ ਬਣਾਉਣ ਆਦਿ ਦੇ ਮੁਕਾਬਲੇ ਹੋਏ ਤੇ ਲੜਕਿਆਂ ਨੇ ਵੱਖ-ਵੱਖ ਖੇਡਾਂ ਵਿਚ ਭਾਗ ਲਿਆ।

10 ਜੂਨ ਸੰਮੇਲਨ ਦਾ ਦੂਜਾ ਦਿਨ ਸੀ ਜਿਸ ਵਿਚ ਅੰਮ੍ਰਿਤ ਵੇਲੇ ਦੇ ਦਿਵਾਨ ਪਿਛੋਂ ਸੂਬਾ ਸੁਰਿੰਦਰ ਕੌਰ ਖਰਲ ਨੇ 'ਅਜੋਕੇ ਯੁੱਗ ਵਿਚ ਨਾਮਧਾਰੀ ਅਤੇ ਸੰਗੀਤ' ਦੇ ਵਿਸ਼ੇ ਉਤੇ ਪਰਚਾ ਪੜ੍ਹਿਆ ਜਿਸ ਦੀ ਸਰਬ ਸ਼੍ਰੀ ਜਗਦੀਸ਼ ਸਿੰਘ ਵਰਿਆਮ, ਕਰਤਾਰ ਸਿੰਘ ਪੰਛੀ, ਦਲੀਪ ਸਿੰਘ ਨਾਮਧਾਰੀ ਨੇ ਸ਼ਲਾਘਾ ਕੀਤੀ। ਪਰਚੇ ਵਿਚ ਇਹ ਹਵਾਲਾ ਦਿੱਤਾ ਗਿਆ ਸੀ, "ਭਾਰਤ ਦੇ ਸ਼ਾਸਤ੍ਰੀ ਸੰਗੀਤ ਦੇ ਵੱਡੇ ਉਸਤਾਦ ਵੀ ਕਈ ਬੰਦਸ਼ਾਂ ਦਾ, ਵਿਸ਼ੇਸ਼ ਕਰਕੇ ਖੰਡ-ਮਾਤਰਾ ਵਾਲੀਆਂ ਬੰਦਿਸ਼ਾਂ ਦਾ, ਮਾਰਗ ਦਰਸ਼ਨ ਸਤਿਗੁਰੂ ਜੀ ਤੋਂ ਲੈਂਦੇ ਹਨ।

ਅੱਜ ਦਾ ਦਿਨ ਸੂਬਾ ਸਾਹਿਬ ਸਿੰਘ ਦਾ ਸ਼ਹੀਦੀ ਦਿਨ ਸੀ। ਆਪ ਜੀ ਨੂੰ ਅਦਨ ਅਤੇ ਹਜ਼ਾਰੀ ਬਾਗ ਦੀਆਂ ਜੇਲ੍ਹਾਂ ਵਿਚ ਰੱਖਿਆ ਗਿਆ ਸੀ ਜਿਥੇ ਆਪ ਜੀ ਦਾ ਦੇਹਾਂਤ 10 ਜੂਨ 1879 ਨੂੰ ਹੋਇਆ। ਸੂਬਾ ਸਾਹਿਬ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਮੁੱਖ ਸੂਬੇ ਤੇ ਉਨਾਂ ਦੇ ਅਤੀ ਨਿਕਟਵਰਤੀ ਸਨ। ਇਹਨਾਂ ਨੇ ਨਾਮਧਾਰੀ ਇਤਿਹਾਸ ਵਿਚ ਮੱਹਤਵ ਪੂਰਨ ਭੂਮਿਕਾ ਨੂੰ ਨਿਭਾਇਆ ਹੈ। ਸੂਬਾ ਸਾਹਿਬ ਸਿੰਘ ਬਾਰੇ ਸਰਬ ਸ਼੍ਰੀ ਜਸਵਿੰਦਰ ਸਿੰਘ ਇਤਿਹਾਸਕਾਰ, ਪੰਡਤ ਗੋਪਾਲ ਸਿੰਘ, ਸ਼੍ਰੀ ਜਗਦੀਸ਼ ਸਿੰਘ ਵਰਿਆਮ, ਪ੍ਰੀਤਮ ਸਿੰਘ ਕਵੀ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ, ਜੋ ਸੂਬਾ ਜੀ ਦੀ ਕੀਰਤੀ ਨੂੰ ਉਜਾਗਰ ਕਰਦੇ ਸਨ। ਉਸੇ ਦਿਨ ਲੌਢੇ ਪਹਿਰ ਲੜਕਿਆਂ ਦੇ ਖੇਡਾਂ ਤੇ ਲੜਕੀਆਂ ਦੇ ਭਾਸ਼ਣ ਮੁਕਾਬਲੇ ਹੋਏ। ਰਾਤ ਨੂੰ ਇਨਾਮੀ ਕਵੀ ਦਰਬਾਰ ਹੋਇਆ ਜਿਸ ਵਿਚ ਛੋਟੀ ਉਮਰ ਦੇ ਬੱਚਿਆਂ ਨੇ ਭਾਗ ਲਿਆ ਅਤੇ ਕਵਿਤਾਵਾਂ ਰਾਹੀਂ ਸਤਿਗੁਰੂ ਜੀ ਦੇ ਪਰਉਪਕਾਰਾਂ ਦਾ ਵਰਨਣ ਕੀਤਾ। ਕਵੀ ਦਰਬਾਰ ਦੇ ਨਿਰਣਾਕਾਰ ਸਨ ਸਰਵ ਸ਼੍ਰੀ ਮਾ. ਨਿਹਾਲ ਸਿੰਘ, ਦਲੀਪ ਸਿੰਘ ਨਾਮਧਾਰੀ, ਕਰਤਾਰ ਸਿੰਘ ਪੰਛੀ, ਮਾ. ਮਨਮੋਹਨ ਸਿੰਘ।

11 ਜੂਨ ਦੇ ਅੰਮ੍ਰਿਤ ਵੇਲੇ ਦੇ ਦਿਵਾਨ ਵਿਚ ਆਸਾ ਦੀ ਵਾਰ ਦਾ ਕੀਰਤਨ ਛੋਟੇ ਬੱਚਿਆਂ ਤੇ ਫੇਰ ਹਜ਼ੂਰੀ ਰਾਗੀ ਜਥਿਆਂ ਨੇ ਕੀਤਾ। ਦੁਪਹਿਰ ਦੇ

ਸੰਮੇਲਨ ਵਿਚ ਲੜਕੀਆਂ ਦੇ ਦਾਜ-ਦਹੇਜ ਬਾਰੇ ਵਿਚਾਰ ਪ੍ਰਗਟਾਏ ਗਏ। ਪ੍ਰਮੁੱਖ ਬੁਲਾਰਿਆਂ ਵਿਚ ਸ਼ਾਮਲ ਸਨ ਸਰਵ ਸ਼੍ਰੀ ਸੰਤ ਦਲੀਪ ਸਿੰਘ, ਜਸਬੀਰ ਸਿੰਘ, ਹਰਭਜਨ ਸਿੰਘ, ਜਗਤਾਰ ਸਿੰਘ ਭੱਟੀ, ਸੰਤ ਮਹਿੰਦਰ ਸਿੰਘ ਚਾਨਾ। ਸ. ਹਰਪਾਲ ਸਿੰਘ ਨਾਮਧਾਰੀ ਫਾਰਮ ਬਿੜ੍ਹਦੀ ਜੀ ਨੇ ਇਹ ਵੀ ਸੁਝਾਅ ਦਿੱਤਾ ਕਿ ਨਾਮਧਾਰੀ ਸਮਾਜ ਵਿਚ ਵਕੀਲਾਂ, ਡਾਕਟਰਾਂ, ਅਧਿਆਪਕਾਂ, ਪ੍ਰੋਫੈਸਰਾਂ ਤੇ ਇਨੰਜੀਨੀਅਰਾਂ ਦੇ ਵੱਖਰੇ-ਵੱਖਰੇ ਗਰੁੱਪ ਬਣਨੇ ਚਾਹੀਦੇ ਹਨ। ਇਸ ਦਿਨ ਬੀਬੀਆਂ ਦਾ ਕਵੀ-ਦਰਬਾਰ ਹੋਇਆ ਅਤੇ ਚਿੱਤਰ-ਕਲਾ ਦੇ ਮੁਕਾਬਲੇ ਵੀ ਕਰਵਾਏ ਗਏ।

12 ਜੂਨ ਨੂੰ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਕੀਤਾ। ਉਸੇ ਦਿਨ ਜਸਵਿੰਦਰ ਸਿੰਘ ਇਤਿਹਾਸਕਾਰ ਨੇ ਭਾਈ ਨਾਨੂੰ ਸਿੰਘ ਬਾਰੇ (ਜਿਸ ਨੇ ਆਪਣੀ ਇੱਛਾਨੁਸਾਰ ਸਤਿਗੁਰੂ ਰਾਮ ਸਿੰਘ ਜੀ ਨਾਲ ਬੰਦੀ ਵਿਚ ਰਹਿਣਾ ਪ੍ਰਵਾਨ ਕੀਤਾ ਸੀ) ਆਪਣਾ ਖੋਜ ਭਰਪੂਰ ਤੇ ਤੱਥ ਅਧਾਰਿਤ ਪਰਚਾ ਪੜ੍ਹਿਆ। 12 ਜੂਨ ਦੀ ਰਾਤ ਨੂੰ ਹੀ ਬੰਗਲੌਰ ਵਿਖੇ ਸੰਗੀਤ ਦਰਬਾਰ ਕਰਨ ਲਈ ਚੌਦਾਈਆਂ ਮੈਮੋਰੀਅਲ ਹਾਲ ਰਾਖਵਾਂ ਕਰਵਾਇਆ ਹੋਇਆ ਸੀ।

**ਸੰਗੀਤ ਦਰਬਾਰ**

ਇਸ ਸੰਗੀਤ ਸੰਮੇਲਨ ਦਾ ਨਾਮ ਸੀ, "ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸਮਾਰੋਹ"। 2000 ਦੀਆਂ ਸੀਟਾਂ ਵਾਲਾ ਹਾਲ ਖਚਾਖਚ ਭਰਿਆ ਹੋਇਆ ਸੀ। ਗਾਇਕ ਤੇ ਵਾਦਕ ਕਲਾਕਾਰ ਸਤਿਗੁਰੂ ਜੀ ਤੋਂ ਅਸ਼ੀਰਵਾਦ ਲੈਂਦੇ ਕਲਾਕਾਰਾਂ ਦੇ ਗਲਾਂ ਚ ਫੁੱਲਾਂ ਦੇ ਹਾਰ ਪਾ ਸ੍ਰੀ ਸਤਿਗੁਰੂ ਜੀ ਉਨ੍ਹਾਂ ਨੂੰ ਨਿਵਾਜਦੇ ਅਤੇ ਉਹ ਹਾਰ ਪਵਾ ਕੇ ਪ੍ਰੋਗਰਾਮ ਆਰੰਭ ਕਰਦੇ। ਸ. ਬੂਟਾ ਸਿੰਘ ਮੰਚ ਦਾ ਸੰਚਾਲਨ ਕਰ ਰਹੇ ਸਨ। ਸਭ ਤੋਂ ਪਹਿਲਾਂ ਅਮਜਦ ਅਲੀ ਖਾਂ ਦੇ ਸ਼ਿਸ਼ ਜਤਿੰਦਰ ਸਿੰਘ ਤੇ ਗੁਰਦਿੱਤ ਸਿੰਘ ਨੇ ਤਬਲੇ ਦੀ ਸੰਗਤ ਨਾਲ ਰਾਗ ਯਮਨ ਦਾ ਗਾਇਨ ਕੀਤਾ। ਸੁਖਦੇਵ ਸਿੰਘ ਤੇ ਮੋਹਣ ਸਿੰਘ ਨੇ ਵੱਖ-ਵੱਖ ਸਾਜ਼ਾਂ ਦੀ ਸੰਗਤ ਦੁਆਰਾ ਰਾਗ ਭੀਮਪਲਾਸੀ ਦਾ ਗਾਇਨ ਕੀਤਾ। ਬੋਲ ਸਨ:-

"ਜਾ ਜਾ ਰੇ ਆਪਣੇ ਮੰਦਰਵਾ"

ਉਸਤਾਦ ਮਹਿੰਦਰ ਸਿੰਘ ਨੇ ਆਪਣੇ ਵੱਖ-ਵੱਖ ਵਾਦਕਾਂ ਦੀ ਸੰਗਤ ਵਿਚ ਰਾਗ ਬਾਗੇਸ਼ਵਰੀ ਵਿਚ "ਆਜ ਨਹੀਂ ਆਏ ਮੇਰੇ ਘਰ ਰਾਜਾ ਰਾਮ" ਬੋਲਾਂ ਦਾ ਗਾਇਨ ਕੀਤਾ। ਪੰਡਤ ਰਾਮ ਨਰਾਇਣ ਨੇ ਆਪਣੇ ਸਹਿਯੋਗੀਆਂ ਸਹਿਤ ਸੰਗੀਤ ਕਲਾ ਦਾ ਆਕਰਸ਼ਕ ਪ੍ਰਦਰਸ਼ਨ ਕੀਤਾ। ਸ੍ਰੀ ਸਤਿਗੁਰੂ ਜੀ ਵਲੋਂ ਇਹਨਾਂ ਮੁੱਖ ਕਲਾਕਾਰਾਂ ਨੂੰ ਸਿਰੋਪੇ ਬਖਸ਼ ਕੇ ਨਿਵਾਜਿਆ ਗਿਆ। 5-30 ਵਜੇ ਤੋਂ 9-30 ਵਜੇ ਤੱਕ ਜਾਰੀ ਰਿਹਾ ਇਹ ਸੰਗੀਤ ਸੰਮੇਲਨ ਸਚੁਮੱਚ ਹੀ ਸ਼ਾਸਤਰੀ ਸੰਗੀਤ ਕਲਾ ਦਾ ਉੱਚ-ਕੋਟੀ ਦਾ ਪ੍ਰਦਰਸ਼ਨ ਸੀ। 11 ਵਜੇ ਦੇ ਕਰੀਬ ਰਾਤ ਬਿੜ੍ਹਦੀ ਫਾਰਮ ਵੱਲ ਵਾਪਸੀ ਹੋਈ। 13 ਜੂਨ ਨੂੰ ਆਸਾ ਦੀ ਵਾਰ ਦੇ ਹਜ਼ੂਰੀ ਦਿਵਾਨ ਪਿਛੋਂ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੇ ਸਿੱਖ ਵਿਚਾਰਧਾਰਾ ਦਾ ਕੇਂਦਰ ਬਿੰਦੂ ਗੁਰਪ੍ਰਸਾਦਿ" ਦੇ ਵਿਸ਼ੇ ਉੱਤੇ ਆਪਣਾ ਪਰਚਾ ਪੜ੍ਹਿਆ ਜਿਸ ਉੱਤੇ ਭਰਪੂਰ ਚਰਚਾ ਹੋਈ। ਬੁਲਾਰਿਆਂ ਵਿਚ ਸਰਵ ਸ੍ਰੀ ਮਾ. ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਸ. ਕਰਤਾਰ ਸਿੰਘ ਪੰਛੀ, ਪੰਡਤ ਗੋਪਾਲ ਸਿੰਘ ਅਤੇ ਹਰਪਾਲ ਸਿੰਘ ਸੇਵਕ ਸ਼ਾਮਲ ਸਨ। ਵਿਦਿਆਰਥੀਆਂ ਨੇ ਬਹੁਤ ਸਾਰੇ ਪ੍ਰਸ਼ਨ ਵਰਿਆਮ ਜੀ ਤੋਂ ਪੁੱਛੇ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ ਕਿ ਜਿਸ ਪਰਚੇ ਤੇ ਬਹੁਤ ਸਾਰੇ ਪ੍ਰਸ਼ਨ ਪੁੱਛੇ ਜਾਣ ਉਹ ਬਹੁਤ ਵਧੀਆ ਹੁੰਦਾ ਹੈ। ਪ੍ਰੀਤਮ ਸਿੰਘ ਕਵੀ ਨੇ ਕਿਹਾ ਕਿ ਸੰਤ ਨਿਧਾਨ ਸਿੰਘ ਆਲਮ ਤੋਂ ਪਿਛੋਂ ਇਸ ਵਿਸ਼ੇ ਤੇ ਬਹੁਤ ਘੱਟ ਲਿਖਿਆ ਗਿਆ ਹੈ। ਪੰ. ਗੋਪਾਲ ਸਿੰਘ ਨੇ ਕਿਹਾ ਕਿ ਗੁਰੂ ਤੋਂ ਬਿਨਾਂ ਆਤਮਿਕ ਗਿਆਨ ਹੋ ਹੀ ਨਹੀਂ ਸਕਦਾ।

ਉਸੇ ਦਿਨ ਦੇ ਪ੍ਰੋਗਰਾਮ ਵਿਚ ਮੈਸੂਰ ਦੀ ਯਾਤਰਾ ਕਰਵਾਈ ਜਾਣੀ ਸੀ। ਇਸ ਲਈ ਬੱਸਾਂ ਤਿਆਰ ਸਨ। ਸਾਰਾ ਮਾਰਗ ਹਰਿਆਲੀ ਦੇ ਖੂਬਸੂਰਤ ਨਜ਼ਾਰਿਆਂ ਵਾਲਾ ਬੜਾ ਰਮਣੀਕ ਤੇ ਦਿਲ ਨੂੰ ਮੋਹਣ ਵਾਲਾ ਸੀ। ਰਸਤੇ ਵਿਚ ਯਾਤਰੀਆਂ ਨੇ ਚਾਨਾ ਪਟਨ, ਗੰਗਾ ਪਟਨ, ਟੀਪੂ ਸੁਲਤਾਨ ਦੀ ਸਮਾਧ, ਚਰਚ, ਚਿੜੀਆ ਘਰ ਅਤੇ ਕ੍ਰਿਸ਼ਨਾ ਰਾਜਾ ਦੇ ਮੈਸੂਰ ਪੈਲੇਸ ਦੇ ਸਥਾਨਾਂ ਦੇ ਅਕਰਸ਼ਕ ਨਜ਼ਾਰਿਆਂ ਨੂੰ ਮਾਣਿਆ। ਇਨ੍ਹਾਂ ਸਥਾਨਾਂ ਤੋਂ ਹੁੰਦੇ ਹੋਏ ਬਿੜ੍ਹਦੀ ਫਾਰਮ ਵਿਚ ਵਾਪਸੀ 9:30 ਵਜੇ ਦੇ ਕਰੀਬ ਹੋਈ।

14 ਜੂਨ ਇਸ ਵਿਦਿਅਕ ਸੰਮੇਲਨ ਦੀ ਸਮਾਪਤੀ ਦਾ ਦਿਨ ਸੀ। ਉਸ

ਦਿਨ ਹਜ਼ੂਰੀ ਰਾਗੀਆਂ ਦੇ ਕੀਰਤਨ ਪਿਛੋਂ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਨੇ ਸ਼ਬਦ ਦਾ ਗਾਇਨ ਕੀਤਾ 9:30 ਵਜੇ ਪੰਡਾਲ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਮਾਪਨ ਸਮਾਰੋਹ ਆਰੰਭ ਹੋਇਆ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਪੰਡਤ ਰਾਜਿੰਦਰ ਸਿੰਘ ਗੁਰੂਸਰ ਨੂੰ, ਜੋ ਕੁੱਝ ਸਮਾਂ ਪਹਿਲਾਂ ਪਰਲੋਕ ਸਿਧਾਰ ਗਏ ਸਨ, ਸ਼ਰਧਾਜਲੀ ਭੇਂਟ ਕੀਤੀ। ਪੰ. ਰਾਜਿੰਦਰ ਸਿੰਘ ਜਿਥੇ ਸਚੇ-ਸੁੱਚੇ ਗੁਰ-ਸਿੱਖ ਤੇ ਗੁਰੂ ਪਰਵਾਰ ਨਾਲ ਜੁੜੇ ਹੋਏ ਸਨ ਉਥੇ ਉਹ ਚੰਗੇ ਲੇਖਕ ਵੀ ਸਨ। ਆਪ ਜੀ ਨੇ ਮਾਤਾ ਭੁਪਿੰਦਰ ਕੌਰ ਜੀ ਦੇ ਪੇਕਾ ਪਰਿਵਾਰ ਬਾਰੇ ਆਪਣੀ ਰਚਨਾ 'ਬਾਬਾਣੀਆਂ ਕਹਾਣੀਆਂ' ਵਿਚ ਵੱਡ-ਮੁਲੀ ਜਾਣਕਾਰੀ ਦਿੱਤੀ ਹੈ। ਸ. ਬੂਟਾ ਸਿੰਘ ਜੀ ਨੇ ਕਿਹਾ ਕਿ ਪਹਿਲਾਂ ਹੋ ਚੁੱਕੇ ਵਿਦਿਅਕ ਸੰਮੇਲਨਾਂ ਤੋਂ ਹੁਣ ਦਿਨ੍ਹਾਂ ਵਿਚ ਕਾਫੀ ਸੁਧਾਰ ਹੋਇਆ ਹੈ। ਮੈਂ ਠਾਕੁਰ ਉਦੇ ਸਿੰਘ ਜੀ ਦੇ ਸਹਾਇਕ ਹੋਣ ਤੋਂ ਬਿਨਾਂ ਸੰਮੇਲਨ ਦੇ ਇਕ ਡੇਲੀਗੇਟ ਵਜੋਂ ਇਹ ਗੱਲ ਆਖ ਰਿਹਾ ਹਾਂ। ਜਗਤਾਰ ਸਿੰਘ ਭੱਟੀ ਨੇ ਕਿਹਾ ਕਿ ਅਸਾਂ ਜੋ ਦਾਜ ਨਾ ਲੈਣ ਬਾਰੇ ਪ੍ਰਣ ਲਿਆ ਹੈ ਅਸੀਂ ਉਸਦੀ ਸੱਚੇ ਦਿਲੋਂ ਪਾਲਣਾ ਕਰਾਂਗੇ ਤੇ ਹੋਰਨਾਂ ਨੂੰ ਇਸ ਸੰਬੰਧ ਵਿਚ ਜਾਗਰੂਕ ਵੀ ਕਰਾਂਗੇ। ਬੀਬੀ ਸਿਮਰਜੀਤ ਕੌਰ ਜਨਰਲ ਸੱਕਤਰ ਇਸਤਰੀ ਵਿਦਿਅਕ ਜਥਾ, ਨੇ ਕਿਹਾ ਅਸੀਂ ਜਿੰਨਾਂ ਚਿਰ ਕਿਸੇ ਵਸਤੂ ਦਾ ਸੁਆਦ ਨਹੀਂ ਚਖਦੇ ਉਨ੍ਹਾਂ ਚਿਰ ਉਸ ਬਾਰੇ ਪਤਾ ਨਹੀਂ ਲਗ ਸਕਦਾ। ਇਸ ਸੰਮੇਲਨ ਵਿਚ ਜੋ ਨਵੇਕਲਾ ਰੰਗ ਅਸਾਂ ਮਾਣਿਆ ਹੈ ਉਸ ਬਾਰੇ ਦੂਸਰਿਆਂ ਨੂੰ ਦੱਸਾਂਗੇ ਤਾਂ ਜੋ ਅਗਲੇ ਵਿਦਿਅਕ ਸੰਮੇਲਨਾਂ ਵਿਚ ਸ਼ਾਮਲ ਹੋਣ ਲਈ ਉਹਨਾਂ ਨੂੰ ਪ੍ਰੇਰਣਾ ਮਿਲ ਸਕੇ। ਸੂਬਾ ਸੁਰਿੰਦਰ ਕੌਰ ਖਰਲ ਨੇ ਸੰਮੇਲਨ ਦੀ ਸਫਲਤਾ ਲਈ ਸਤਿਗੁਰੂ ਜੀ ਤੇ ਸੰਗਤ ਦਾ ਧੰਨਵਾਦ ਕੀਤਾ।

ਸੰਮੇਲਨ ਵਿਚ ਖੋਜ ਪੱਤਰ ਪੜ੍ਹਨ ਵਾਲਿਆਂ ਅਤੇ ਮੁੱਖ ਬੁਲਾਰਿਆਂ ਦਾ ਸ੍ਰੀ ਸਤਿਗੁਰੂ ਜੀ ਵਲੋਂ ਸ਼ਾਲਾਂ ਬਖਸ਼ ਕੇ ਨਿਵਾਜਿਆ ਗਿਆ ਜਿਨ੍ਹਾਂ ਵਿਚ ਸ਼ਾਮਲ ਸਨ ਸਰਬ ਸ਼੍ਰੀ ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਵਰਿਆਮ, ਜਸਵਿੰਦਰ ਸਿੰਘ ਇਤਿਹਾਸਕਾਰ, ਬੀਬੀ ਸੁਰਿੰਦਰ ਕੌਰ ਖਰਲ, ਬੀਬੀ ਰਜਵੰਤ ਕੌਰ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ ਸਾਡੀ ਮਨਸ਼ਾ ਸੀ ਕਿ ਇਸ ਵਿਦਿਅਕ ਸੰਮੇਲਨ ਨੂੰ ਕੈਂਪ ਦਾ ਸਰੂਪ ਦਿੱਤਾ ਜਾਵੇ

ਤੇ ਇਸ ਵਿਚ ਅਸੀਂ ਕਾਫੀ ਹੱਦ ਤਕ ਸਫ਼ਲ ਹੋਏ ਹਾਂ।

ਇਸ ਵਿਦਿਅਕ ਸੰਮੇਲਨ ਸੀ ਸਫਲਤਾ ਵਿਚ ਠਾਕੁਰ ਉਦੇ ਸਿੰਘ ਜੀ ਦਾ ਬਹੁਤ ਵੱਡਾ ਉੱਦਮ ਹੈ। ਉਹ ਸਾਡੇ ਸਭ ਤੋਂ ਵੱਧ ਧੰਨਵਾਦ ਦੇ ਪਾਤਰ ਹਨ।

ਸ੍ਰੀ ਸਤਿਗੁਰੂ ਜੀ ਵਲੋਂ ਠਾਕੁਰ ਉਦੇ ਸਿੰਘ ਜੀ ਨੂੰ ਇਕ ਟਰਾਫੀ ਦੇ ਕੇ ਨਿਵਾਜਿਆ ਗਿਆ।

**ਸਤਿਗੁਰੂ ਜੀ ਦਾ ਪ੍ਰਵਚਨ**

"ਸਾਧ ਸੰਗਤ ਜੀ, ਸਾਰੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ। ਤੁਸਾਂ ਬਹੁਤ ਕੁੱਝ ਸੁਣਿਆ ਤੇ ਕੀਤਾ ਹੈ। ਜਿਵੇਂ ਬੱਚੇ ਇਮਤਿਹਾਨ ਵਿਚ ਬੈਠਦੇ ਹਨ, ਉਹ ਸਾਰੇ ਦੇ ਸਾਰੇ ਪਾਸ ਨਹੀਂ ਹੁੰਦੇ। ਥਾਈਲੈਂਡ ਤੋਂ ਆਏ ਹੋਏ ਮਹਿਤਾਬ ਸਿੰਘ ਦੇ ਪਰਿਵਾਰ ਬਾਰੇ ਦਸਿੱਆ ਕਿ ਉਹ ਕਿਵੇਂ ਨਾਮ ਸਿਮਰਨ ਤੇ ਸੇਵਾ ਵਿਚ ਮਸਤ ਰਹਿੰਦੇ ਹਨ। ਜਿੰਨੇ ਆਏ ਹੋ, ਘਰ ਬੈਠ ਕੇ ਬੱਚਿਆਂ ਕੋਲ ਪੁਰਾਣੇ ਸਾਧਾਂ ਤੇ ਸਤਿਗੁਰੂ ਦੇ ਬਚਨ ਕਰਿਆ ਕਰੋ।

ਇਸ ਸੰਮੇਲਨ ਦੀ ਸਮਾਪਤੀ ਵਾਲੇ ਦਿਨ ਗੁਰਬਾਣੀ ਪਾਠਾਂ ਦੇ ਭੋਗ ਅਤੇ ਨਾਮ ਸਿਮਰਨ ਦੇ ਵੇਰਵੇ ਨਿਮਨਲਿਖਿਤ ਹਨ:-

| | | |
|---|---|---|
| ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਾਧਾਰਨ ਪਾਠ | - | 108 |
| ਭਗੌਤੀਆਂ ਦੀਆਂ ਮਾਲਾ | - | 56,865 |
| ਸਿਮਰਨ ਦੀਆਂ ਮਾਲਾ | - | 92,153 |
| ਜਪੁਜੀ ਸਾਹਿਬ ਦੇ ਪਾਠ | - | 10,175 |
| ਰਹਿਰਾਸ ਦੇ ਪਾਠ | - | 4,500 |
| ਸ਼ਬਦ ਹਜ਼ਾਰੇ ਦੇ ਪਾਠ | - | 7,650 |
| ਕੀਰਤਨ ਸੋਹਿਲੇ ਦੇ ਪਾਠ | - | 7,475 |

ਇਸ ਪ੍ਰਕਾਰ ਥਿੜ੍ਹਦੀ ਦਾ ਇਹ ਵਿਦਿਅਕ ਸੰਮੇਲਨ ਆਪਣੀ ਨਵੇਕਲੀ ਇਤਿਹਾਸਕ ਯਾਦ ਛੱਡ ਕੇ ਸੰਪੂਰਨ ਹੋਇਆ।

ਵਾਪਸੀ ਸਮੇਂ ਇਸ ਸੰਮੇਲਨ ਦੇ ਡੈਲੀਗੇਟਾਂ ਤੇ ਪਤਵੰਤੇ ਸੱਜਣਾਂ ਦੀਆਂ ਰੇਲ ਗਡੀਆਂ ਦੇ ਵੱਖ-ਵੱਖ ਸਟੇਸ਼ਨਾਂ ਭੋਪਾਲ ਤੇ ਗਵਾਲੀਅਰ ਪਹੁੰਚਣ ਉਤੇ ਸਥਾਨਕ ਨਾਮਧਾਰੀ ਸੰਗਤ ਨੇ ਸੇਵਾ ਟਹਿਲ ਬੜੇ ਚਾਅ ਨਾਲ ਕੀਤੀ।

20 ਜੂਨ ਨੂੰ ਗੁਰੂ ਘਰ ਦੇ ਸਿਦਕਵਾਨ ਸੇਵਕ ਸੂਬਾ ਰਤਨ ਸਿੰਘ (ਗਵਾਲੀਅਰ) ਜੋ 28 ਮਈ 1993 ਨੂੰ ਪ੍ਰਲੋਕ ਸੁਧਾਰ ਗਏ ਸਨ, ਉਹਨਾ ਦੇ ਨਮਿੱਤ ਗਵਾਲੀਅਰ ਵਿਖੇ ਸਤਿਗੁਰੂ ਜੀ ਦਾ ਹਜ਼ੂਰੀ ਦਿਵਾਨ ਸੱਜਿਆ, ਜਿਸ ਵਿਚ ਆਦਿ ਗ੍ਰੰਥ ਸਹਿਬ ਦੇ ਪਾਠ ਦਾ ਭੋਗ ਪਾਇਆ ਗਿਆ। ਸਤਿਗੁਰੂ ਜੀ ਨੇ ਹੋਰ ਸਿੱਖਾਂ ਦੇ ਘਰਾਂ ਵਿਚ ਚਰਨ ਪਾਉਣ ਦੀ ਕਿਰਪਾਲਤਾ ਵੀ ਕੀਤੀ। ਇਸ ਅਵਸਰ ਤੇ ਸਤਿਗੁਰੂ ਜੀ ਨੇ ਸਵਰਗ-ਵਾਸੀ ਸੂਬਾ ਰਤਨ ਸਿੰਘ ਦੇ ਸੁਪੁੱਤਰ ਸੰਤ ਸਰਬਜੀਤ ਸਿੰਘ ਨੂੰ ਸੂਬਾ ਥਾਪਣ ਦੀ ਕਿਰਪਾ ਕੀਤੀ।

**ਸ੍ਰੀ ਸਤਿਗੁਰੂ ਜੀ ਵਲੋਂ ਮਲੇਰਕੋਟਲੇ ਦੀ ਸ਼ਹੀਦੀ ਯਾਦਗਰ ਦਾ ਨੀਂਹ ਪਥੱਰ ਰੱਖਣਾ**

24 ਜੂਨ 1993 ਨੂੰ ਮਲੇਰਕੋਟਲੇ ਦੇ 1872 ਦੇ 66 ਨਾਮਧਾਰੀ ਸ਼ਹੀਦਾਂ ਦੀ ਯਾਦਗਾਰ ਦਾ ਨੀਂਹ ਪਥੱਰ ਰੱਖਣ ਦਾ ਵਿਸ਼ੇਸ਼ ਸਮਾਗਮ ਹੋਇਆ ਜਿਸ ਵਿਚ ਪੰਜਾਬ ਦੇ ਮੁੱਖ ਮੰਤਰੀ ਸ. ਬੇਅੰਤ ਸਿੰਘ ਮੁੱਖ ਪ੍ਰਾਹੁਣੇ ਸਨ ਤੇ ਕਈ ਹੋਰ ਸਰਕਾਰੀ ਅਤੇ ਗ਼ੈਰ-ਸਰਕਾਰੀ ਅਧਿਕਾਰੀ ਤੇ ਪਤਵੰਤੇ ਸੱਜਣ ਹਾਜ਼ਰ ਸਨ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਜਥੇਦਾਰਾਂ ਨੇ ਹੱਲੇ ਦੇ ਦਿਵਾਨ ਸਜਾਏ। 71 ਪਾਠਾਂ ਦੇ ਭੋਗ ਵੀ ਪਾਏ ਗਏ, 17 ਜਨਵਰੀ, 1872 ਨੂੰ ਵਰ੍ਹਦੇ ਮੀਂਹ ਵਿਚ ਹੀ ਸ਼ਹੀਦੀ ਜਥਾ ਸ਼ੇਰਪੁਰ ਦੇ ਥਾਣੇ ਤੋਂ ਮਲੇਰਕੋਟਲੇ ਪਹੁੰਚਿਆ ਸੀ। ਅੱਜ ਵੀ ਇੰਦਰ ਦੇਵਤਾ ਕਿਣ-ਮਿਣ ਰਾਹੀਂ ਇਸ ਦੀ ਇਤਿਹਾਸਕ ਯਾਦ ਨੂੰ ਤਾਜ਼ਾ ਕਰ ਰਿਹਾ ਸੀ। ਵੱਡੀ ਗਿਣਤੀ ਵਿਚ ਬੱਸਾਂ, ਕਾਰਾਂ, ਟਰੱਕਾਂ, ਤੇ ਟਰਾਲੀਆਂ ਰਾਹੀਂ ਸੰਗਤਾਂ ਮੀਂਹ ਕਣੀ ਵਿਚ ਭਿੱਜਦੀਆਂ ਹੋਈਆਂ ਇਥੇ ਪਹੁੰਚੀਆਂ ਸਨ। ਜਦੋਂ ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਦਾ ਸਵਾਗਤ ਕਰਦਿਆਂ ਹੋਇਆਂ ਉਹਨਾਂ ਦੇ ਗਲ ਵਿਚ ਹਾਰ ਪਾਏ ਜਾ ਰਹੇ ਸਨ ਤਾਂ ਉਹਨਾਂ ਨਿਮਰਤਾ ਸਹਿਤ ਸਤਿਗੁਰੂ ਜੀ ਵੱਲ ਇਸ਼ਾਰਾ ਕਰਦਿਆਂ ਕਿਹਾ, "ਮੇਰਾ ਨਹੀਂ, ਸਤਿਕਾਰ ਸਤਿਗੁਰੂ ਜੀ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਕਿਰਪਾ ਕਰਕੇ ਮੈਨੂੰ ਇਹ ਸੇਵਾ ਦਾ ਮੌਕਾ ਬਖਸ਼ਿਆ ਹੈ"। ਮੁਖ ਮੰਤਰੀ ਜੀ ਨੇ ਸਰਹਿੰਦ ਦੇ ਸ਼ਹੀਦੀ ਸਾਕੇ ਦੀ ਯਾਦ ਕਰਵਾਉਂਦਿਆਂ ਕਿਹਾ, "ਛੋਟੇ ਸਾਹਿਬਜਾਦਿਆਂ ਦੀ ਸ਼ਹਾਦਤ ਸਮੇਂ ਮਲੇਰਕੋਟਲੇ ਦੇ ਸ਼ੇਰ ਮੁਹੰਮਦ ਖਾਂ ਨੇ ਹਾਅ ਦਾ ਨਾਅਰਾ ਮਾਰਿਆ ਸੀ। ਅੱਜ ਵੀ ਮਲੇਰਕੋਟਲੇ ਦਾ ਨਗਰ ਹਿੰਦੂ, ਮੁਸਲਿਮ, ਸਿੱਖਾਂ ਦੀ ਸਾਂਝ ਤੇ ਏਕਤਾ ਦਾ ਪ੍ਰਤੀਕ ਬਣਿਆ ਹੋਇਆ ਹੈ।" ਮੁੱਖ

ਮੰਤਰੀ ਨੇ ਅੰਮ੍ਰਿਤਸਰ ਤੇ ਲੁਧਿਆਣੇ ਦੇ ਸ਼ਹੀਦਾਂ ਦੀਆਂ ਯਾਦਗਾਰਾਂ ਲਈ ਪੰਜਾਬ ਸਰਕਾਰ ਵਲੋਂ ਦਿੱਤੀ ਗਈ ਭੂਮੀ ਵਿਚ ਕ੍ਰਮਵਾਰ ਅੰਮ੍ਰਿਤਸਰ ਵਿਚ 1040 ਵਰਗ ਗਜ਼ ਥਾਂ ਤੋਂ ਵਧਾ ਕੇ 4840 ਵਰਗ ਗਜ਼ ਅਤੇ ਲੁਧਿਆਣੇ ਵਿਖੇ 3802 ਵਰਗ ਗਜ਼ ਥਾਂ ਇਕ ਰੁਪਇਆ ਵਰਗ ਦੀ ਨਾਂਮ-ਮਾਤਰ ਕੀਮਤ ਤੇ ਦੇਣ ਦਾ ਐਲਾਨ ਕੀਤਾ। ਦੂਰ ਤੱਕ ਵੱਡੇ ਪੰਡਾਲ ਵਿਚ 80-90 ਹਜ਼ਾਰ ਤੋਂ ਵੱਡਾ ਸੰਗਤਾਂ ਦਾ ਇੱਕਠ ਸੀ। ਮਾਤਾ ਚੰਦ ਕੌਰ ਜੀ ਲੰਗਰ ਦੇ ਪ੍ਰਬੰਧ ਨੂੰ ਆਪਣੀ ਨਿਗਰਾਨੀ ਵਿਚ ਸੁਚਾਲੂ ਰੱਖ ਰਹੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼ਹੀਦੀ ਸਮਾਰਕ ਦਾ ਆਪਣੇ ਕਰ ਕਵੰਲਾਂ ਨਾਲ ਨੀਂਹ ਪੱਥਰ ਰੱਖਣ ਦੀ ਕਿਰਪਾਲਤਾ ਕੀਤੀ। ਆਪਣੇ ਪ੍ਰਵਚਨ ਵਿਚ ਸਤਿਗੁਰੂ ਜੀ ਨੇ ਫੁਰਮਾਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਧੰਨ ਹਨ ਜਿਨ੍ਹਾਂ ਨੇ ਇਹਨਾਂ ਸ਼ਹੀਦੀ ਯਾਦਗਾਰਾਂ ਦਾ ਨਿਰਮਾਣ ਕਰਨ ਲਈ ਮੈਨੂੰ ਆਦੇਸ ਕੀਤਾ ਸੀ। ਅੱਜ ਉਹਨਾਂ ਦੇ ਸੁਪਨੇ ਸਾਕਾਰ ਹੋ ਰਹੇ ਹਨ। ਆਪ ਜੀ ਦਾ ਕਥਨ ਸੀ ਕਿ ਚੰਗਾ ਸਿੱਖ ਬਣਨਾ, ਚੰਗਾਂ ਮੁਸਲਮਾਨ ਬਣਨਾ ਸਤਿਗੁਰੂ ਜੀ ਨੇ ਗੁਰਬਾਣੀ ਵਿਚ ਦਰਜ ਕਰ ਦਿੱਤਾ ਹੈ।" ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਜ ਦੇ ਨੀਂਹ ਪੱਥਰ ਸਮਾਰੋਹ ਦਾ ਜ਼ਿਕਰ ਕਰਦਿਆਂ ਕਿਹਾ ਕਿ ਭਵਿੱਖ ਵਿਚ ਇਹ ਦਿਨ, ਇਤਿਹਾਸਿਕ ਦਿਨ ਵਜੋਂ ਦਰਜ ਹੋ ਜਾਵੇਗਾ। ਆਪ ਜੀ ਨੇ ਕਿਹਾ, "ਜਿਨਾਂ ਸੱਜਣਾ ਨੇ ਇਸ ਸਮਾਗਮ ਦੀ ਤਿਆਰੀ ਅਤੇ ਸਫਲਤਾ ਲਈ ਜਿੰਨਾ ਵੀ ਯਤਨ ਕੀਤਾ ਹੈ ਧੰਨਵਾਦ ਦੇ ਪਾਤਰ ਹਨ। ਆਪ ਜੀ ਨੇ ਇਸ ਗੱਲ ਦਾ ਵੀ ਚੇਤਾ ਕਰਵਾਇਆ ਕਿ ਨਾਮਧਾਰੀ ਸ਼ਹੀਦਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਸ਼ਹੀਦ ਨਹੀ ਸੀ ਕੀਤਾ ਗਿਆ, ਸਗੋਂ ਉਹਨਾਂ ਤੋਪਾਂ ਦੇ ਸਨਮੁੱਖ ਛਾਤੀਆਂ ਤਾਣ ਕੇ ਸ਼ਹੀਦੀਆਂ ਪਾਈਆਂ ਸਨ। ਇਸ ਗੱਲ ਦਾ ਪ੍ਰਮਾਣ ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ ਦਿੱਤਾ ਹੈ, "ਜਿਨ੍ਹਾਂ ਨੇ ਇਸ ਸ਼ਹੀਦੀ ਸਾਕੇ ਨੂੰ ਆਪਣੀ ਅੱਖੀਂ ਡਿੱਠਾ ਸੀ। ਇਸ ਪ੍ਰਕਾਰ, ਇਹ ਦਿਨ ਨਾਮਧਾਰੀ ਮੱਤ ਦੇ ਇਤਿਹਾਸ ਦਾ ਸੁਨਹਿਰੀ ਪੰਨਾ ਬਣ ਗਿਆ।

3 ਜੁਲਾਈ ਨੂੰ ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਨਿਮਰਤਾ ਸਹਿਤ ਇਹ

ਬੇਨਤੀ ਕੀਤੀ, "ਸ੍ਰੀ ਭੈਣੀ ਸਾਹਿਬ ਦਾ ਸਾਡੇ ਇਤਿਹਾਸ ਵਿਚ ਸਰਵਉੱਚ ਸਥਾਨ ਹੈ, ਮੈਂ ਇਸ ਇਤਿਹਾਸਕ ਪਿੰਡ ਨੂੰ ਹਰ ਪੱਖ ਤੋਂ ਵਿਕਸਿਤ ਹੋਇਆ ਲੋਚਦਾ ਹਾਂ। ਸੱਚੇ ਪਾਤਸ਼ਾਹ ਜੀ ਜੋ ਹੁਕਮ ਕਰੋਗੇ, ਅਤੇ ਜੋ ਸੇਵਾ ਲਾਉਗੇ, ਮੈਂ ਕਰਨ ਨੂੰ ਤਿਆਰ ਹਾਂ।"

5 ਜੁਲਾਈ ਤੋਂ ਲੈ ਕੇ 13 ਜੁਲਾਈ ਤੱਕ ਸਤਿਗੁਰੂ ਜੀ ਨੇ ਜੀਵਨ ਨਗਰ ਦੇ ਇਲਾਕੇ ਵਿਚ ਅਨੇਕ ਘਰਾਂ ਵਿਚ ਚਰਨ ਪਾਏ। ਵੱਖ-ਵੱਖ ਥਾਵਾਂ ਤੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਪਾਠਾਂ ਦੇ ਭੋਗ ਪਾਏ ਜਾਂਦੇ ਰਹੇ। ਸੰਤ ਨਗਰ ਦੇ ਨਜ਼ਦੀਕ ਟਿੱਬੇ ਉੱਤੇ ਬਾਬੇ ਗੁਜੱਰ ਸਿੰਘ ਦੇ ਪੋਤਰੇ, ਜੋ ਅਪਾਹਿਜ ਹੈ, ਨੂੰ ਜਦੋਂ ਵੀ ਇਸ ਇਲਾਕੇ ਦੇ ਦੌਰੇ ਤੇ ਆਉਣ ਦਰਸ਼ਨ ਦੇਂਦੇ ਰਹਿੰਦੇ ਹਨ। ਆਪ ਜੀਵਨ ਨਗਰ ਦੇ ਇਲਾਕੇ ਵਿਚ 13 ਜੁਲਾਈ ਤੱਕ ਰਹੇ ਅਤੇ 14 ਜੁਲਾਈ ਨੂੰ ਦਿੱਲੀ ਜਾ ਵਿਸ਼ਰਾਮ ਕੀਤਾ।

**ਸੰਤ ਹਰਬੰਸ ਸਿੰਘ ਮਨਚੰਦਾ ਦੇ ਭੋਗ ਦੀ ਅਰਦਾਸ**

ਸੁਪ੍ਰਸਿਧ ਨਾਮਧਾਰੀ ਲੇਖਕ ਅਤੇ ਸਤਿਗੁਰੂ ਜੀ ਦੇ ਅਤਿ ਦੇ ਨਿਕਟਵਰਤੀ ਕਵੀ ਪ੍ਰੀਤਮ ਸਿੰਘ ਦੇ ਸ਼ਬਦਾਂ ਵਿਚ, "ਬਚਪਨ ਤੋਂ ਹੀ ਸੰਤ ਹਰਬੰਸ ਸਿੰਘ ਮਨਚੰਦਾ ਪ੍ਰਭੂ ਭਗਤੀ, ਸੰਤਾਂ ਸਾਧਾਂ ਦੀ ਸੰਗਤ ਅਤੇ ਸਤਿਕਰਮਾਂ ਵਲ ਰੁਚਿਤ ਰਹੇ ਹਨ। ਗਰੀਬ ਅਤੇ ਨਿਆਸਰੇ ਲੋਕਾਂ ਦੀ ਅਡੋਲ ਤੇ ਅਬੋਲ ਸਹਾਇਤਾ ਕੀਤੀ। ਕਠਿਨ ਤੋਂ ਕਠਿਨ ਕਾਰਜ ਕਰਦਿਆਂ ਵੀ ਆਪ ਜੀ ਨੇ ਮਨ ਨਹੀਂ ਡੁਲਾਇਆ ਅਤੇ ਨਾ ਹੀ ਸਾਧੂ ਬਿਰਤੀ ਨੂੰ ਆਂਚ ਆਉਣ ਦਿੱਤੀ।"

ਸੰਤ ਜੀ 76 ਸਾਲ ਦੀ ਆਯੂ ਭੋਗ ਕੇ ਪਰਮ ਜੋਤ ਵਿਚ ਵਿਲੀਨ ਹੋ ਗਏ। ਸੰਤ ਹਰਬੰਸ ਸਿੰਘ ਮਨਚੰਦਾ ਦੀ ਯਾਦ ਵਿਚ ਭੋਗ ਰਮੇਸ਼ ਨਗਰ ਧਰਮਸ਼ਾਲਾ, ਦਿੱਲੀ ਵਿਖੇ ਪਾਇਆ ਗਿਆ। ਇਸ ਅਵਸਰ ਉਤੇ ਆਪ ਜੀ ਦੇ ਸੁਪੁੱਤਰਾਂ ਨੇ ਸਤਿਗੁਰੂ ਜੀ ਅਤੇ ਸਾਧ ਸੰਗਤ ਦਾ ਧੰਨਵਾਦ ਕੀਤਾ। ਉਹਨਾਂ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ 5 ਪਾਠਾਂ ਦਾ ਭੋਗ ਪਾਏ ਗਏ।

**1993 ਦੇ ਘੱਗਰ ਨਦੀ ਦੇ ਹੜ੍ਹਾਂ ਤੋਂ ਸਤਿਗੁਰੂ ਜੀ ਦਾ ਜੀਵਨ ਨਗਰ ਦੇ ਇਲਾਕੇ ਨੂੰ ਬਚਾਉਣਾ**

1993 ਦੇ ਜੁਲਾਈ ਦੇ ਅੰਤਿਮ ਦਿਨਾਂ ਵਿਚ ਭਾਰੀ ਬਾਰਿਸ਼ਾਂ ਦੇ ਕਾਰਨ ਘੱਗਰ ਨਦੀ ਦੇ ਪਾਣੀ ਦਾ ਪੱਧਰ ਓਟੂ ਦੇ ਸਥਾਨ ਤੋਂ ਬਹੁਤ ਉੱਚਾ ਚੜ੍ਹ ਆਇਆ ਸੀ ਇਹ ਸਿਖਰਲੇ ਨਿਸ਼ਾਨ ਤੋਂ ਵੀ 2 ਫੁੱਟ ਉੱਚਾ ਵਗ ਰਿਹਾ ਸੀ। ਇਸ ਤੋਂ ਜੀਵਨ ਨਗਰ ਦੇ ਇਲਾਕੇ ਨੂੰ ਭਾਰੀ ਖ਼ਤਰਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਨ੍ਹਾਂ ਦਿਨਾਂ ਵਿਚ ਵੱਡੀ ਗਿਣਤੀ ਵਿਚ ਸੰਗਤਾਂ ਨੂੰ ਨਾਲ ਲੈ ਕੇ ਘੱਗਰ ਦੇ ਬੰਨ ਨੂੰ ਸੁਰੱਖਿਅਤ ਰੱਖਣ ਦਾ ਉੱਧਮ ਕੀਤਾ। ਸ੍ਰੀ ਸਤਿਗੁਰੂ ਜੀ ਦੀ ਵਿਦੇਸ਼ ਦੌਰੇ ਦੀ ਤਿਆਰੀ ਸੀ, ਪਰ ਘੱਘਰ ਦਰਿਆ (ਨਾਲੀ) ਵਿਚ ਪਾਣੀ ਦੀ ਬਹੁਤਾਤ ਜੋ ਖਤਰੇ ਦੇ ਨਿਸ਼ਾਨ ਟੱਪ ਚੁੱਕੀ ਸੀ, ਸੁਣ ਕੇ ਉਸੇ ਦਿਨ ਦਿੱਲੀ ਤੋਂ ਇਲਾਕਾ ਜੀਵਨ ਨਗਰ ਵਿਚ ਪੁੱਜੇ। ਸ਼ਾਮ ਨੂੰ ਮਸਤਾਨ ਗੜ੍ਹ ਆ ਕੇ, ਹਨੇਰਾ ਹੋ ਚੁਕਾ ਸੀ, ਮੀਂਹ ਪੈ ਰਿਹਾ ਸੀ, ਸ੍ਰੀ ਸਤਿਗੁਰੂ ਜੀ ਆਪ ਜਿਪਸੀ ਚਲਾ ਕੇ ਨਾਲੀ ਦੇ ਬੰਨੇ ਬੰਨ ਵਣੀ ਤੋਂ ਓਟੂ ਤੱਕ ਰਾਤ ਇਕ ਵਜੇ ਤੱਕ ਚੱਕਰ ਲਾਇਆ। ਲੋਕ ਕਹੀਆਂ ਲੈ ਪਹਿਰਾ ਦੇ ਰਹੇ ਸਨ, ਵਰ੍ਹ ਰਹੇ ਮੀਂਹ ਕਾਰਨ ਤਿਲਕਣ ਸੀ, ਗੱਡੀ ਕਈ ਵੇਰ ਫਿਸਲ ਜਾਂਦੀ ਸੀ ਪਰ ਕੰਢਿਆਂ ਤੱਕ ਵਗ ਰਹੀ ਨਾਲੀ ਸਤਿਗੁਰੂ ਜੀ ਦੀ ਕਿਰਪਾ ਨਾਲ ਟੁੱਟਣੋਂ ਬਚ ਗਈ।

ਜਿੱਥੇ ਕਿੱਥੇ ਵੀ ਬੰਨ੍ਹ ਦੇ ਟੁੱਟਣ ਦਾ ਖਤਰਾ ਹੁੰਦਾ ਸਤਿਗੁਰੂ ਜੀ ਉਥੇ ਮਿੱਟੀ ਪਵਾਉਂਦੇ ਰਹੇ। ਇਥੋਂ ਤੱਕ ਕਿ ਬਾਂਗੜ ਦੇਸ਼ ਦੇ ਬਾਗੜੀ ਲੋਕ ਇਹ ਕਹਿ ਰਹੇ ਸਨ ਕਿ ਸਤਿਗੁਰੂ ਜੀ ਨੇ ਬਾਂਧ ਕੋ ਕੀਲ ਲਿਆ ਹੈ। ਦੂਜੇ ਬੰਨੇ, ਹਰਿਆਣਾ ਦੇ ਮੁੱਖ ਮੰਤਰੀ ਸ਼੍ਰੀ ਹਰਭਜਨ ਲਾਲ ਬਹੁਤ ਸਾਰੇ ਸਹਿਯੋਗੀਆਂ ਤੇ ਸਰਕਾਰੀ ਅਮਲੇ ਨੂੰ ਨਾਲ ਲੈ ਕੇ ਪਿੰਡਾਂ ਦਾ ਦੌਰਾ ਕਰ ਰਹੇ ਸਨ। ਜਦੋਂ ਮੁੱਖ ਮੰਤਰੀ ਹਰਿਆਣਾ ਨੂੰ ਪਤਾ ਲਗਾ ਕਿ ਸਤਿਗੁਰੂ ਜੀ ਨੇ ਆਪਣੀ ਕਿਰਪਾ ਦੁਆਰਾ ਲੋਕਾਂ ਦੀ ਅਗਵਾਈ ਕਰਕੇ ਜੀਵਨ ਨਗਰ ਦੇ ਇਲਾਕੇ ਨੂੰ ਹੜ੍ਹਾਂ ਦੀ ਮਾਰ ਤੋਂ ਬਚਾ ਲਿਆ ਹੈ ਤਾਂ ਆਪ ਟਿੱਬਾ ਵਿਖੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਗੱਲ ਬਾਤ ਕਰਨ ਲਈ ਆ ਗਏ। ਮੁੱਖ ਮੰਤਰੀ ਨੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਤੇ ਕਿਹਾ, "ਐਸੀ ਹੀ ਬਖਸ਼ਿਸ਼ ਕਿਰਪਾ ਕਰਕੇ ਬਨਾਏ ਰਖੋ। ਜਹਾਂ ਆਪ ਹੈਂ, ਵਹਾਂ ਕਿਸੀ ਕਾ ਇੱਕ

ਤਿਨਕੇ ਕਾ ਭੀ ਨੁਕਸਾਨ ਕੈਸੇ ਹੋ ਸਕਤਾ ਹੈ। ਕੋਈ ਸੱਮਸਿਆ ਆਤੀ ਹੈ, ਹਮ ਸਤਿਗੁਰੂ ਜੀ ਕਾ ਸਹਾਰਾ ਲੇਤੇ ਹੈਂ।"

ਸਤਿਗੁਰੂ ਜਗਜੀਤ ਸਿੰਘ ਜੀ ਲੋਕ-ਭਲਾਈ ਦੇ ਕਾਰਜਾਂ ਵਿਚ ਕੇਵਲ ਗੱਲਾਂ ਬਾਤਾਂ ਨਾਲ ਹੀ ਸਹਾਇਤਾ ਨਹੀਂ ਕਰਦੇ ਸਗੋਂ ਅਮਲੀ ਰੂਪ ਵਿਚ ਆਪ ਲੋਕ-ਭਲਾਈ ਦੇ ਕਾਰਜਾਂ ਵਿਚ ਜਨਤਾ ਦੇ ਦੁਖਾਂ-ਸੁਖਾਂ ਵਿਚ ਸਦਾ ਭਾਈਵਾਲ ਬਣਦੇ ਹਨ।

ਰਾਏਕੋਟ ਦੇ ਸ਼ਹੀਦਾਂ ਸੰਤ ਗੁਰਮੁਖ ਸਿੰਘ, ਮਸਤਾਨ ਸਿੰਘ, ਤੇ ਮੰਗਲ ਸਿੰਘ ਦੀ ਯਾਦ ਵਿਚ 1 ਅਗਸਤ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮੇਲਾ ਕੀਤਾ ਗਿਆ। ਲੌਢੇ ਪਹਿਰ ਦੇ ਦਿਵਾਨ ਵਿਚ ਨਾਮ ਸਿਮਰਨ ਤੇ ਕੀਰਤਨ ਪਿਛੋਂ ਇਹਨਾਂ ਅਮਰ ਸਹੀਦਾਂ ਨੂੰ ਸ਼ਰਧਾਜਲੀਆਂ ਭੇਟ ਕੀਤੀਆਂ ਗਈਆਂ। ਮੁੱਖ ਬੁਲਾਰਿਆਂ ਵਿਚ ਸੰਤ ਅਜੀਤ ਸਿੰਘ ਲਾਇਲ, ਸੰਤ ਦਲੀਪ ਸਿੰਘ, ਸੰਤ ਜਗਦੀਸ਼ ਸਿੰਘ 'ਵਰਿਆਮ', ਪ੍ਰਿੰ. ਅਜੀਤ ਸਿੰਘ ਚੀਮਾਂ, ਸੂਬਾ ਮੇਲਾ ਸਿੰਘ, ਸੰਤ ਹਰਵਿੰਦਰ ਸਿੰਘ ਹੰਸਪਾਲ ਸ਼ਾਮਲ ਸਨ। ਇਹਨਾਂ ਦੇ ਭਾਸ਼ਣਾਂ ਦਾ ਸਾਰ ਇਹ ਸੀ ਕਿ ਇਹ ਅਮਰ ਸ਼ਹੀਦ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਸਵਤੰਤਰਤਾ ਸੰਗਰਾਮ ਦੇ ਪਾਂਧੀ ਸਨ। ਇਹ ਕੌਮੀ ਸ਼ਹੀਦ ਸਨ ਜਿਨ੍ਹਾਂ ਨੇ ਨਾਮ ਸਿਮਰਨ ਦੀ ਓਟ ਲੈ ਕੇ ਵੱਡੇ ਤੋਂ ਵੱਡੇ ਕੁਰਬਾਨੀਆਂ ਦੇ ਹਵਨ-ਯਗ ਵਿਚ ਆਪਣੀਆਂ ਜਾਨਾਂ ਦੀਆਂ ਆਹੂਤੀਆਂ ਪਾਈਆਂ। 1955 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਲੇਰਕੋਟਲੇ ਦੇ ਸ਼ਹੀਦੀ ਸਥਾਨ ਤੇ ਇਹਨਾਂ ਅਮਰ ਸ਼ਹੀਦਾਂ ਦੀ ਯਾਦ ਮਨਾਉਣੀ ਸ਼ੁਰੂ ਕੀਤੀ ਸੀ। ਉਦੋਂ ਤੋਂ ਲੈ ਕੇ ਹੁਣ ਤੱਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ-ਛਾਇਆ ਹੇਠ ਅੰਮ੍ਰਿਤਸਰ, ਮਲੇਰਕੋਟਲੇ, ਲੁਧਿਆਣਾ ਤੇ ਰਾਏਕੋਟ ਦੇ ਸ਼ਹੀਦਾਂ ਦੀ ਯਾਦ ਵਿਚ ਹਰ ਵਰ੍ਹੇ ਮੇਲੇ ਲੱਗਦੇ ਹਨ। ਇਸ ਅਵਸਰ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 8 ਪਾਠਾਂ ਦੇ ਭੋਗ ਪਾਏ ਗਏ।

**ਟੈਗੋਰ ਥੀਏਟਰ ਚੰਡੀਗੜ੍ਹ ਵਿਚ ਯਾਦਗਾਰੀ ਸੰਗੀਤਕ ਸ਼ਾਮ**

2 ਅਗਸਤ ਦੀ ਸ਼ਾਮ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਵਿਚ ਟੈਗੋਰ ਥੀਏਟਰ ਦਾ ਹਾਲ ਥਾਂ-ਥਾਂ ਤੋਂ ਆਏ ਸੰਗੀਤ ਪ੍ਰੇਮੀਆਂ ਨਾਲ ਭਰਿਆ ਹੋਇਆ ਸੀ। ਇਹ ਸੰਗੀਤ ਸੰਮੇਲਨ ਸਤਿਗੁਰੂ ਪ੍ਰਤਾਪ ਸਿੰਘ ਜੀ

ਦੀ ਅਮਰ ਯਾਦ ਨੂੰ ਸਮਰਪਿਤ ਸੀ।

ਇਸ ਸੰਗੀਤਕ ਸ਼ਾਮ ਦੇ ਆਰੰਭ ਵਿਚ ਜਗਦੀਸ਼ ਸਿੰਘ ਵਰਿਆਮ ਨੇ ਆਏ ਸਰੋਤਿਆਂ ਦਾ ਧੰਨਵਾਦ ਕੀਤਾ ਅਤੇ ਇਹ ਵੀ ਦੱਸਿਆ ਕਿ ਇਸ ਸੰਗੀਤਕ ਸ਼ਾਮ ਵਿਚ ਉਹ ਨੌਜਵਾਨ ਕਲਾਕਾਰ ਹੀ ਸ਼ਾਮਲ ਹਨ ਜਿਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕਰਕੇ ਸੰਗੀਤ ਸਿਖਾਇਆ ਅਤੇ ਸਿਖਵਾਇਆ। ਇਸ ਸੰਗੀਤਕ ਸ਼ਾਮ ਵਿਚ ਹੇਠ ਲਿਖੇ ਯੁਵਕ ਕਲਾਕਾਰਾਂ ਨੇ ਕ੍ਰਮਵਾਰ ਆਪਣੀ-ਆਪਣੀ ਕਲਾ ਕੌਸ਼ਲ ਦਾ ਪ੍ਰਦਰਸ਼ਨ ਕੀਤਾ।

1. ਸਭ ਤੋਂ ਪਹਿਲਾਂ ਜਲੰਧਰ ਦੇ ਜਤਿੰਦਰ ਸਿੰਘ ਚਿੰਕਾ ਨੇ ਮ੍ਰਿਦੰਗ ਉਤੇ 12 ਮਾਤਰਾਂ ਦਾ ਚਾਰ ਤਾਲ ਵਿਚ ਵਾਦਨ ਕੀਤਾ। ਮ੍ਰਿਦੰਗ ਪੁਰਾਤਨ ਭਾਰਤੀ ਸਾਜ ਹੈ। ਜਿਸਦਾ ਵਾਦਨ ਧਰੁਪਦ ਤੇ ਧਮਾਰ ਦੀ ਸੰਗਤ ਨਾਲ ਕੀਤਾ ਜਾਂਦਾ ਹੈ ਪਰ ਅੱਜ ਕੱਲ ਇਸ ਦਾ ਪੰਜਾਬ ਵਿਚ ਘੱਟ ਪ੍ਰਚਲਨ ਹੈ।) ਜਤਿੰਦਰ ਸਿੰਘ ਨੇ ਪੰਡਤ ਰਮਾਂ ਕਾਂਤ ਜੀ ਅਤੇ ਅੱਲਾ ਰੱਖਾ ਖਾਂ ਸਾਹਿਬ ਤੋਂ ਸਿੱਖਿਆ ਪ੍ਰਾਪਤ ਕੀਤੀ ਹੈ।
2. ਦੂਜਾ ਕਲਾਕਾਰ ਸੁਰਜੀਤ ਸਿੰਘ ਸੀ ਜਿਸ ਨੇ ਸਾਰੰਗੀ ਦੇ ਵਾਦਨ ਦੁਆਰਾ ਰਾਗ ਭੀਮ ਪਲਾਸੀ ਦਾ ਵਾਦਨ ਕੀਤਾ। ਸਾਰੰਗੀ ਦਾ ਪ੍ਰਯੋਗ ਵੀ ਪੰਜਾਬ ਦੇ ਕਲਾਕਾਰਾਂ ਵਿਚ ਘਟਦਾ ਜਾ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਰੰਗੀ ਦੇ ਵਾਦਨ ਦੀ ਪੁਨਰ ਸੁਰਜੀਤੀ ਕਰ ਵਿਖਾਈ ਹੈ।
3. ਮੋਹਨ ਸਿੰਘ ਤੇ ਸੁਖਦੇਵ ਸਿੰਘ ਨੇ ਖਿਆਲ ਗਾਇਕੀ ਵਿਚ ਪ੍ਰਵੀਨਤਾ ਪ੍ਰਾਪਤ ਕੀਤੀ ਹੈ। ਇਸ ਜੋੜੀ ਨੇ ਉਸਤਾਦ ਹਰਭਜਨ ਸਿੰਘ ਜੀ ਅਤੇ ਪੰ. ਰਾਜਨ ਸਾਜਨ ਮਿਸ਼ਰਾ ਜੀ ਤੋਂ ਤਾਲੀਮ ਹਾਸਲ ਕੀਤੀ ਹੈ। ਇਸ ਜੋੜੀ ਨੇ ਪਹਿਲਾਂ ਰਾਗ ਯਮਨ ਅਤੇ ਮੇਘ ਰਾਗ ਦਾ ਗਾਇਨ ਕੀਤਾ।
4. ਚੌਥੇ ਕਲਾਕਾਰ ਹਰਜਿੰਦਰ ਪਾਲ ਸਿੰਘ ਸਨ। ਜਿਨ੍ਹਾਂ ਨੇ ਪ੍ਰਸਿੱਧ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਤੋਂ ਸਿਖਿਆ ਪ੍ਰਾਪਤ ਕੀਤੀ। ਇਸ ਸੌ ਤਾਰਾਂ ਵਾਲੇ ਸਾਜ਼ ਨੂੰ ਕੋਈ ਵਿਰਲਾ ਹੀ ਹੱਥ ਪਾਉਂਦਾ ਹੈ। ਹਰਜਿੰਦਰ ਸਿੰਘ ਨੇ ਸੰਤੂਰ ਉੱਤੇ ਰਾਗ ਜੋਗ ਵਿੱਚ 9 ਮਾਤਰਾਂ ਦੀ ਤਾਲ ਵਿੱਚ ਗਤ

ਪੇਸ਼ ਕੀਤੀ।

ਪੰਜ ਘੰਟੇ ਦੀ ਇਸ ਸੰਗੀਤਕ ਸ਼ਾਮ ਦੀ ਸਮਾਪਤੀ ਸਮੇਂ ਸਰੋਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ ਸੁਣਨ ਨੂੰ ਬੜੇ ਉਤਸਕ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਪ੍ਰਵਚਨ ਸਤਿਗੁਰੂ ਨਾਨਕ ਦੇਵ ਜੀ ਦੀ ਮੁਲਤਾਨ ਦੀ ਯਾਤਰਾ ਦੇ ਸਮੇਂ ਦੀ ਇਕ ਸਾਖੀ ਨਾਲ ਆਰੰਭ ਕੀਤਾ। ਜਿਸ ਵਿਚ ਗੁਰੁ ਨਾਨਕ ਦੇਵ ਜੀ ਨੇ ਭਰੇ ਦੁੱਧ ਦੇ ਕਟੋਰੇ ਵਿਚ ਇਕ ਚਮੇਲੀ ਦਾ ਫੁੱਲ ਰੱਖ ਕੇ ਇਹ ਸਿੱਧ ਕੀਤਾ ਸੀ ਕਿ ਇਸ ਤਰ੍ਹਾਂ ਘੁਲ-ਮਿਲ ਕੇ ਰਹਿਣਾ ਚਾਹੀਦਾ ਹੈ। ਸਤਿਗੁਰੂ ਜੀ ਨੇ ਫੁਰਮਾਇਆ, "ਗੁਣ ਗ੍ਰਹਿਣ ਕਰਨਾ ਬਹੁਤ ਔਖਾ ਹੈ ਪਰ ਗੁਣ ਪਚਾਉਣਾ ਹੋਰ ਵੀ ਔਖਾ ਹੈ। ਗੁਣ ਆਉਣ ਤੇ ਨਿਮਰਤਾ ਨਿਕਲ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਤੋਂ ਹੀ ਮਾਰਗ ਦਰਸ਼ਨ ਲੈਣਾ ਚਾਹੀਦਾ ਹੈ। ਅਤੇ ਹੰਕਾਰ ਤੇ ਹਉਮੈ ਨੂੰ ਦੂਰ ਰੱਖਣਾ ਚਾਹੀਦਾ ਹੈ।" ਉੱਚ ਕੋਟੀ ਦੇ ਕਲਾਕਾਰਾਂ ਦੇ ਸਾਹਮਣੇ ਵੀ ਇਹੋ ਲਕਸ਼ ਰਹਿਣਾ ਚਾਹੀਦਾ ਹੈ।

**ਇੰਗਲੈਂਡ ਦਾ ਦੌਰਾ**

ਸਤਿਗੁਰੂ ਜੀ ਨੇ 7 ਅਗਸਤ ਤੋਂ 3 ਸਤੰਬਰ ਤਕ ਇੰਗਲੈਂਡ ਦੀ ਯਾਤਰਾ ਕੀਤੀ। ਆਪ ਜੀ ਦੇ ਨਾਲ ਸੰਤ ਜਗਤਾਰ ਸਿੰਘ ਜੀ, ਬੀਬਾ ਸਾਹਿਬ ਕੌਰ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਸੁਰਿੰਦਰ ਸਿੰਘ ਮਨਚੰਦਾ, ਸੰਤ ਰਛਪਾਲ ਸਿੰਘ ਅਤੇ ਹਜੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਤੇ ਸਹਿਯੋਗੀ ਸਨ।

ਲੰਡਨ ਦੇ ਹਵਾਈ ਅੱਡੇ ਤੇ ਪੁੱਜਦਿਆਂ ਹੀ ਸ੍ਰੀ ਸਤਿਗੁਰੂ ਜੀ ਦਾ ਵਿਲਾਇਤ ਦੀ ਸੰਗਤ ਵੱਲੋਂ ਹਾਰ ਪਹਿਨਾ ਕੇ ਸਵਾਗਤ ਕੀਤਾ ਗਿਆ। ਆਪ ਜੀ ਕੁਰਸੀ ਤੇ ਵਿਰਾਜਮਾਨ ਹੋਏ ਤੇ ਸਵਾਗਤ ਲਈ ਆਏ ਸਿੱਖਾਂ ਨੇ ਆਪ ਜੀ ਦੇ ਚਰਨ ਪਰਸੇ। ਸ. ਸਵਰਨ ਸਿੰਘ ਦੀ ਨਵੀਂ ਮਰਸਡੀਜ ਕਾਰ ਵਿਚ ਵਿਰਾਜਮਾਨ ਹੋ ਕੇ ਸਤਿਗੁਰੂ ਜੀ ਨੇ ਸਾਉਥਾਹਾਲ ਚਰਚ ਵਿੱਚ ਨਾਮ ਸਿਮਰਨ, ਸ਼ਾਮ ਦੇ ਦੀਵਾਨ ਵਿੱਚ ਦਰਸ਼ਨ ਦਿਤੇ। ਸੰਤ ਹਰਬੰਸ ਸਿੰਘ ਘੁੱਲਾ ਨੇ ਸਥਾਨਕ ਰਾਗੀਆਂ ਦੇ ਨਾਲ ਮਿਲ ਕੇ ਕੀਰਤਨ ਕੀਤਾ। ਅਰਦਾਸ ਪਿਛੋਂ ਸ੍ਰੀ ਸਤਿਗੁਰੂ ਜੀ ਸੰਤ ਗੁਰਦੀਪ ਸਿੰਘ ਦੇ ਨਿਵਾਸ ਤੇ ਪੁੱਜੇ ਜਿਥੇ ਇਸ ਯਾਤਰਾ ਸਮੇਂ ਆਪ ਜੀ ਦਾ ਪੱਕਾ ਨਿਵਾਸ ਰਿਹਾ। ਈਸਟ ਲੰਡਨ ਦੇ ਗੁਰਦਵਾਰੇ ਤੇ ਹੋਰ ਕਈ ਥਾਵਾਂ ਤੇ ਨਿਸ਼ਚਿਤ

ਪ੍ਰੋਗਰਾਮਾਂ ਅਨੁਸਾਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਦੀਵਾਨ ਸੱਜਦੇ ਰਹੇ। ਆਪ ਜੀ ਨੇ ਕਈ ਸਿੱਖਾਂ ਦੇ ਘਰ ਚਰਨ ਪਾਏ ਅਤੇ ਆਪਣੇ ਸੇਵਕਾਂ ਦੀ ਦਰਸ਼ਨ ਸਿੱਕ ਨੂੰ ਤ੍ਰਿਪਤ ਕੀਤਾ। ਲੱਗਭਗ ਦੋ ਹਫਤੇ ਦੀ ਇੰਗਲੈਂਡ ਯਾਤਰਾ ਕਰਕੇ ਆਪ ਵਾਪਸ ਭਾਰਤ ਆ ਆਏ।

ਇਨ੍ਹਾਂ ਦਿਨਾਂ ਵਿੱਚ ਹੀ ਪੰਜਾਬੀ ਯੂਨੀਵਰਸਿਟੀ ਵਲੋਂ ਪੰਜਾਬੀ ਦੇ ਕੁੱਝ ਪ੍ਰਮੁੱਖ ਲੇਖਕਾਂ ਪ੍ਰੋ. ਪਿਆਰਾ ਸਿੰਘ ਪਦਮ, ਡਾ. ਹਰਕੀਰਤ ਸਿੰਘ, ਸ੍ਰੀ ਹਰਨਾਮ ਦਾਸ ਸਹਿਰਾਈ, ਪ੍ਰੋ. ਗੁਲਵੰਤ ਸਿੰਘ ਅਤੇ ਸਤਿਗੁਰੂ ਜੀ ਦੇ ਦਰ ਘਰ ਦੇ ਸੇਵਕ ਪ੍ਰੋ. ਕਿਰਪਾਲ ਸਿੰਘ ਕਸੇਲ ਨੂੰ ਜੀਵਨ ਫੈਲੋਸ਼ਿਪ ਪ੍ਰਦਾਨ ਕੀਤੀ ਗਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿੱਠੀ ਯਾਦ ਵਿਚ ਪੰਜ ਭਾਦਰੋਂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਹੀ ਹੋਇਆ। ਜਥੇਦਾਰਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਸੰਬੰਧਿਤ ਘਟਨਾਵਾਂ ਤੇ ਪਰਉਪਕਾਰਾਂ ਦਾ ਵਰਨਣ ਕੀਤਾ। ਪ੍ਰਿੰ. ਅਜੀਤ ਸਿੰਘ ਚੀਮਾ, ਪੰ. ਗੋਪਾਲ ਸਿੰਘ, ਜਥੇਦਾਰ ਮੇਲਾ ਸਿੰਘ, ਤੇ ਹੋਰ ਕਈ ਬੁਲਾਰਿਆਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੀਆਂ ਪ੍ਰਮੁੱਖ ਘਟਨਾਵਾਂ ਤੇ ਪਰਉਪਕਾਰਾਂ ਦਾ ਵਰਨਣ ਕਰਕੇ ਆਪ ਜੀ ਦੀ ਯਾਦ ਨੂੰ ਸੁਰਜੀਤ ਕੀਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ 5 ਭਾਦਰੋਂ ਦਾ ਦਿਨ ਦਿੱਲੀ, ਲੁਧਿਆਣਾ, ਤੇ ਫਗਵਾੜਾ ਤੇ ਕਈ ਹੋਰ ਥਾਂਵਾਂ ਤੇ ਵੀ ਮਨਾਇਆ ਗਿਆ।

ਫੁੱਟ ਨੋਟ : ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦਾ ਸੰਪੂਰਨ ਵਰਨਣ ਤਵਾਰੀਖ ਸੰਤ ਖਾਲਸਾ ਭਾਗ 2 ਕ੍ਰਿਤ ਪ੍ਰੋ. ਕਿਰਪਾਲ ਸਿੰਘ ਕਸੇਲ ਵਿਚੋ ਪੜ੍ਹੋ।

**ਲੰਡਨ ਵਿੱਚ ਸ਼ਾਸਤਰੀ ਸੰਗੀਤ ਦੀ ਸ਼ਾਮ**

ਲੰਡਨ ਵਿਚ "ਨਾਦ ਇੰਟਰ ਨੈਸ਼ਨਲ ਇੰਸਟਰੂਮੈਂਟਲ ਮਯੂਜ਼ਿਕ ਅਕੈਡਮੀ" ਵਲੋਂ ਗਾਇਨ ਫੈਸਟੀਵਲ ਹਾਲ ਦੇ Purcell Room ਵਿੱਚ 3 ਸਤੰਬਰ 1993 ਨੂੰ ਇਕ ਸੰਗੀਤਕ ਸ਼ਾਮ ਦਾ ਆਯੋਜਨ ਕੀਤਾ ਗਿਆ। ਜਦੋਂ ਅਕੈਡਮੀ ਦੇ ਡਾਇਰੈਕਟਰ ਸ੍ਰੀ ਗੁਰਦੇਵ ਸਿੰਘ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਸੰਗੀਤਕ ਸ਼ਾਮ ਵਿੱਚ ਦਰਸ਼ਨ ਦੇਣ ਲਈ ਬੇਨਤੀ ਕੀਤੀ ਗਈ ਤਾਂ ਆਪ ਅਮਰੀਕਾ ਦੇ ਦੌਰੇ ਤੇ ਸਨ ਪਰ ਆਪ ਜੀ ਨੇ ਇਸ ਬੇਨਤੀ ਨੂੰ ਪ੍ਰਵਾਨ

ਕਰਦਿਆਂ ਫੁਰਮਾਇਆ ਕਿ "ਇਹ ਮੇਰੇ ਬੱਚਿਆਂ ਦਾ ਪ੍ਰੋਗਰਾਮ ਹੈ। ਮੈਂ ਜ਼ਰੂਰ ਪਹੁੰਚਾਗਾਂ"। ਲੰਡਨ ਹਵਾਈ ਅੱਡੇ ਤੇ ਜਦੋਂ ਸਤਿਗੁਰੂ ਜੀ ਭੀੜ-ਭੜੱਕੇ ਤੋਂ ਲੰਘਦੇ ਹੋਏ ਚਲ ਰਹੇ ਪ੍ਰੋਗਰਾਮ ਦੇ ਸਥਾਨ ਤੇ ਪੁੱਜੇ ਤਾਂ ਹਰਜਿੰਦਰਪਾਲ ਸਿੰਘ ਦਿਲਰੁਬਾ ਦਾ ਵਾਦਨ ਕਰ ਰਿਹਾ ਸੀ। ਸਤਿਗੁਰੂ ਜੀ ਦੇ ਆਸਣ ਲਈ ਪਹਿਲਾਂ ਹੀ ਸਥਾਨ ਰਾਖਵਾਂ ਰਖਿਆ ਗਿਆ ਸੀ। ਸਤਿਗੁਰੂ ਜੀ ਦੀ ਆਮਦ ਉੱਤੇ ਨਿੱਘਾ ਸਵਾਗਤ ਕਰਦਿਆਂ ਹੋਇਆ ਅਕੈਡਮੀ ਦੇ ਡਾਇਰੈਕਟਰ ਸ. ਗੁਰਦੇਵ ਸਿੰਘ ਨੇ ਕਿਹਾ ਕਿ 'ਸਾਡੇ ਧੰਨ ਭਾਗ ਹਨ ਜੋ ਸਤਿਗੁਰੂ ਜੀ ਨੇ ਸਾਡੇ ਹੋਣਹਾਰ ਕਲਾਕਾਰਾਂ ਨੂੰ ਨਿਵਾਜਿਆ ਹੈ। ਉਸਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ ਜਿਨ੍ਹਾਂ ਨੇ ਆਪ ਭਾਈ ਹਰਨਾਮ ਸਿੰਘ ਜੀ ਤੋਂ ਦਿਲਰੁਬਾ ਵਾਦਨ ਦੀ ਸਿੱਖਿਆ ਪ੍ਰਾਪਤ ਕੀਤੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿਲਰੁਬਾ ਦੇ ਸਿੱਧਹਸਤ ਵਾਦਕ ਹੀ ਨਹੀ ਸਗੋਂ ਕਈ ਨਵੀਆਂ ਸੰਗੀਤਕ ਬੰਦਸ਼ਾਂ ਦੇ ਸਿਰਜਕ ਵੀ ਹਨ। ਇਸ ਸੰਗੀਤਕ ਸ਼ਾਮ ਵਿਚ ਕਿਰਨਪਾਲ ਸਿੰਘ ਨੇ ਸੰਤੂਰ ਵਾਦਨ ਪੇਸ਼ ਕੀਤਾ। ਆਪ ਪ੍ਰਸਿੱਧ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਦੇ ਸ਼ਾਗਿਰਦ ਹਨ। ਕਿਰਨਪਾਲ ਸਿੰਘ ਨੇ ਰਾਗ ਜੋਗ ਦਾ ਵਾਦਨ ਕੀਤਾ।

ਸੁਪ੍ਰਸਿੱਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਨ ਦੇ ਪਲੇਠੇ ਸ਼ਿਸ ਗੁਰਦੇਵ ਸਿੰਘ ਨੇ ਰਾਗ 'ਮੀਆਂ ਮਲ੍ਹਾਰ' ਵਿਚ ਅਲਾਪ, ਜੋੜ, ਝਾਲਾ, ਦਰੁੱਤ, ਗਤਾਂ ਦਾ ਵਾਦਨ ਕਰਕੇ ਸਰੋਤਿਆਂ ਨੂੰ ਮੰਤਰ ਮੁਗਧ ਕਰ ਲਿਆ। ਅਕੈਡਮੀ ਦੇ ਡਾਇਰੈਕਟਰ ਨੇ ਸਮਾਪਤੀ ਸਮੇਂ ਸਤਿਗੁਰੂ ਜੀ ਤੇ ਆਏ ਸਰੋਤਿਆਂ ਦਾ ਧੰਨਵਾਦ ਕੀਤਾ ਅਤੇ ਇਹ ਸੂਚਨਾ ਵੀ ਦਿੱਤੀ ਕਿ ਅਗਲੇ ਸਾਲ 24 ਜਨਵਰੀ ਨੂੰ ਉਸਤਾਦ ਅਮਜਦ ਅਲੀ ਖਾਂ ਸਾਹਿਬ ਦਾ ਵਾਦਨ ਹੋਵੇਗਾ ਤਾਂ ਸਾਰਾ ਹਾਲ ਹਰਸ਼ ਧੁਨੀਆਂ ਦੀਆਂ ਤਾਲੀਆਂ ਨਾਲ ਗੂੰਜ ਉਠਿਆ।

**ਜਲੰਧਰ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸੰਗੀਤਕ ਸ਼ਾਮ**

11 ਸਤੰਬਰ 1993 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਯਾਦ ਵਿਚ ਇਕ ਹੋਰ ਸੰਗੀਤ ਸੰਮੇਲਨ ਕੀਤਾ ਗਿਆ। ਜਲੰਧਰ ਦਾ ਮਹਾਨਗਰ ਸ਼ਾਸਤਰੀ ਸੰਗੀਤ ਦੇ ਪ੍ਰਚਾਰ ਤੇ ਪ੍ਰਸਾਰ ਦਾ ਕੇਵਲ ਪੰਜਾਬ ਦਾ ਹੀ ਨਹੀ ਸਗੋਂ ਸਾਰੇ ਭਾਰਤ ਦਾ ਸੁਪ੍ਰਸਿੱਧ ਕੇਂਦਰ ਹੈ। ਇਥੇ ਹਰ ਸਾਲ ਸੰਗੀਤ ਸੰਮੇਲਨ ਦਾ ਮਹਾ-

ਕੁੰਭ ਦਸੰਬਰ ਦੇ ਆਖਰੀ ਹਫ਼ਤੇ ਰਚਿਆ ਜਾਂਦਾ ਹੈ। ਇਸ ਹਰਵਲਭ ਸੰਗੀਤ ਸੰਮੇਲਨ ਵਿਚ ਤਿੰਨ ਦਿਨ ਚੋਟੀ ਦੇ ਸ਼ਾਸਤਰੀ ਸੰਗੀਤ ਦੇ ਗਾਇਕ ਤੇ ਵਾਦਕ ਸ਼ਾਮਲ ਹੋ ਕੇ ਆਪਣਾ ਸੁਭਾਗ ਸਮਝਦੇ ਹਨ। ਇਹ ਸੰਗੀਤ ਸੰਮੇਲਨ ਸ੍ਰੀ ਭੈਣੀ ਸਾਹਿਬ ਦੇ ਕਲਾ ਕੇਂਦਰ ਵਲੋਂ ਜਲੰਧਰ ਦੇ ਰੈੱਡ ਕਰਾਸ ਭਵਨ ਦੇ ਹਾਲ ਵਿਚ ਕੀਤਾ ਗਿਆ। ਇਸ ਵਿਚ ਕ੍ਰਮ-ਅਨੁਸਾਰ ਹੇਠ ਲਿਖੇ ਸੰਗੀਤ ਦੇ ਕਲਾਕਾਰਾਂ ਨੇ ਭਾਗ ਲਿਆ।

1. ਸਮਾਗਮ ਦਾ ਆਰੰਭ ਉਸਤਾਦ ਅੱਲਾ ਰਖਾ ਖਾਂ ਦੇ ਸ਼ਾਗਿਰਦ ਜਤਿੰਦਰ ਪਾਲ ਸਿੰਘ ਦੇ ਪਖਾਵਜ ਵਾਦਨ ਨਾਲ ਹੋਇਆ। ਜਿਸਨੇ ਪਖਾਵਜ ਉਤੇ ਚਾਰ ਤਾਲ ਪੇਸ਼ ਕੀਤਾ
2. ਅਸ਼ਵਿੰਦਰ ਸਿੰਘ ਨੇ ਰਾਗ ਚਾਂਦਨੀ ਕੇਦਾਰ ਵਿਚ ਛੋਟਾ ਵੱਡਾ ਖਿਆਲ ਪੇਸ਼ ਕੀਤਾ।
3. ਸੁਰਜੀਤ ਸਿੰਘ ਦਿੱਲੀ ਨੇ, ਜੋ ਪੰਡਤ ਰਾਮ ਨਰਾਇਣ (ਪ੍ਰਸਿੱਧ ਸਾਰੰਗੀ ਵਾਦਕ) ਦਾ ਸ਼ਿਸ ਹੈ, ਸਾਰੰਗੀ ਤੋਂ ਰਾਗ ਬਿਹਾਗ ਦਾ ਵਾਦਨ ਕੀਤਾ।
4. ਮੋਹਨ ਸਿੰਘ, ਸੁਖਦੇਵ ਸਿੰਘ ਦੀ ਜੋੜੀ ਵਲੋਂ ਪੇਸ਼ ਕੀਤੇ ਖਿਆਲ ਵਿਚੋਂ ਉਨਾਂ ਦੇ ਉਸਤਾਦਾਂ ਪੰਡਤ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦੇ ਸੰਗੀਤ ਦੀ ਝਲਕ ਸੁਣਾਈ ਦੇਂਦੀ ਸੀ।
5. ਪੰਡਤ ਸ਼ਿਵ ਕੁਮਾਰ ਦੇ ਸ਼ਾਗਿਰਦ ਹਰਜਿੰਦਰਪਾਲ ਸਿੰਘ ਜਬੱਲਪੁਰ ਵਾਲਿਆਂ ਨੇ ਸੰਤੂਰ ਦੀਆਂ ਤਰੰਗਾਂ ਨਾਲ ਸਭ ਨੂੰ ਵਿਸਮਾਦੀ ਕਰ ਦਿਤਾ।

ਸਮਾਗਮ ਦੇ ਅੰਤ ਵਿਚ ਉਸਤਾਦ ਮਹਿੰਦਰ ਸਿੰਘ ਨੇ ਰਾਗ ਮਾਰਵਾ ਵਿਚ ਛੋਟਾ-ਵੱਡਾ ਖਿਆਲ ਅਤੇ ਰਾਗ ਤਿਲਕ ਕਾਮੱਦ ਵਿਚ ਠੁਮਰੀ ਪੇਸ਼ ਕੀਤੀ। ਇਹ ਸੰਗੀਤ ਸੰਮੇਲਨ ਆਪਣੀ ਨਵੇਕਲੀ ਛਾਪ ਸਰੋਤਿਆ ਦੇ ਦਿਲਾਂ ਉਤੇ ਛੱਡ ਗਿਆ।

**ਜਪ ਪ੍ਰਯੋਗ ਦਾ ਆਰੰਭ**

ਅਸੂ ਦੇ ਜਪ-ਪ੍ਰਯੋਗ ਤੋਂ ਦੋ ਦਿਨ ਪਹਿਲਾਂ ਹੀ ਅਨੇਕ ਥਾਂਵਾਂ ਦੀ ਸੰਗਤ ਨੇ ਸ੍ਰੀ ਭੈਣੀ ਸਾਹਿਬ ਪੁੱਜਣਾ ਸ਼ੁਰੂ ਕਰ ਦਿਤਾ ਸੀ। ਸਤਿਗੁਰੂ ਜੀ ਦੇ ਡੇਢ ਮਹੀਨਾ

ਸ੍ਰੀ ਭੈਣੀ ਸਾਹਿਬ ਤੋਂ ਵਿਦੇਸ਼ੀ ਦੌਰਿਆਂ ਤੇ ਬਾਹਰ ਰਹਿਣ ਕਰਕੇ ਸੰਗਤਾਂ ਦਰਸ਼ਨਾਂ ਨੂੰ ਬੜੀਆਂ ਉਤਸਕ ਸਨ। 14 ਸਤੰਬਰ ਨੂੰ ਪੂਜ ਮਾਤਾ ਭੁਪਿੰਦਰ ਕੌਰ ਦੀ ਯਾਦ ਵਿਚ ਸਮਾਗਮ ਆਰੰਭ ਹੋਇਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਜਥੇਦਾਰਾਂ ਦੇ ਦਿਵਾਨ ਸਜੇ ਅਤੇ ਦੁਪਹਿਰ ਦੇ ਦਿਵਾਨ ਵਿਚ ਹਜੂਰੀ ਰਾਗੀਆਂ ਦੇ ਕੀਰਤਨ ਪਿਛੋਂ ਮਾਸਟਰ ਨਿਹਾਲ ਸਿੰਘ, ਪੰ. ਗੋਪਾਲ ਸਿੰਘ, ਤੇ ਦਲੀਪ ਸਿੰਘ ਨਾਮਧਾਰੀ ਨੇ ਮਾਤਾ ਭੁਪਿੰਦਰ ਕੌਰ ਜੀ ਦੇ ਜੀਵਨ ਬਾਰੇ ਸੰਖੇਪ ਭਾਸ਼ਣਾਂ ਵਿਚ ਮਾਤਾ ਜੀ ਦੇ ਗੁਣਾਂ ਤੇ ਉਪਕਾਰਾਂ ਦਾ ਵਰਣਨ ਕੀਤਾ।

15 ਸਤੰਬਰ ਨੂੰ ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ ਮਨਾਈ ਗਈ। ਸ਼ਹੀਦ ਬਾਬਾ ਲਹਿਣਾ ਸਿੰਘ ਦਾ ਪਰਿਵਾਰ ਹਾਜਰ ਹੋ ਕੇ ਇਸ ਮੇਲੇ ਦੀ ਸੇਵਾ ਕਰਦਾ ਹੈ।

16 ਸਤੰਬਰ ਨੂੰ ਜਪ-ਪ੍ਰਯੋਗ ਦਾ ਆਰੰਭ ਆਸਾ ਦੀ ਵਾਰ ਦੇ ਅੰਮ੍ਰਿਤ ਮਈ ਕੀਰਤਨ ਪਿਛੋਂ ਅਰਦਾਸ ਕਰ ਕੇ ਕੀਤਾ ਗਿਆ। ਸਤਿਗੁਰੂ ਜੀ ਨੇ ਆਪ ਕਿਰਪਾ ਪੂਰਵਕ ਚਾਰ ਸ਼ਬਦਾ ਦੇ ਗਾਇਨ ਦਾ ਆਰੰਭ ਕੀਤਾ। ਇਸ ਦਿਨ ਸ਼ਿਵਸੈਨਾ ਦੇ ਪ੍ਰਧਾਨ ਜਗਦੀਸ਼ ਬਹੁਤ ਸਾਰੇ ਇਸਤਰੀ ਪੁਰਸ਼ਾਂ ਨੂੰ ਨਾਲ ਲੈ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਦੁਪਹਿਰ ਦੇ ਦਿਵਾਨ ਵਿਚ ਨਾਮ ਸਿਮਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸੰਗਤਾਂ ਨੇ ਪ੍ਰੇਮ ਸਹਿਤ ਸਰਵਣ ਕੀਤਾ। ਉਪਰੰਤ ਸੰਖੇਪ ਭਾਸ਼ਣ ਵੀ ਹੋਏ। ਕੁਝ ਸਮਾਂ ਸਤਿਗੁਰੂ ਜੀ ਨੇ ਖੇਡ ਦੇ ਮੈਦਾਨ ਵਿਚ ਕਸਰਤ ਕਰਕੇ ਬਿਤਾਇਆ। ਆਈਆਂ ਸੰਗਤਾਂ ਦੀਆਂ ਅਰਜ਼ਾਂ-ਬੇਨਤੀਆਂ ਸੁਣੀਆਂ ਅਤੇ ਉਹਨਾਂ ਦੀਆਂ ਸਮਸਿਆਵਾਂ ਦੀ ਪੂਰਤੀ ਕੀਤੀ। ਇਕ ਹੋਰ ਕਾਰਜ ਜਿਹੜਾ ਸਤਿਗੁਰੂ ਜੀ ਰੋਜ਼ ਨਿਭਾਉਂਦੇ ਰਹੇ ਉਹ ਸੀ ਬੱਚਿਆਂ ਨੂੰ ਸੰਗੀਤ ਦੀ ਵਿਦਿਆ ਦੇ ਕੇ ਰਾਗ ਵਿਦਿਆ ਵਿਚ ਪ੍ਰਬੀਨ ਕਰਨਾ।

**ਸੰਗੀਤ ਦੇ ਸਿਖਿਆਰਥੀਆਂ ਨੂੰ ਉਪਦੇਸ਼**

ਸੰਗੀਤ ਦੇ ਸਿਖਿਆਰਥੀਆਂ ਨੂੰ ਸਤਿਗੁਰੂ ਜੀ ਨੇ ਸੰਗੀਤ ਵਿਚ ਪ੍ਰਬੀਨਤਾ ਪ੍ਰਾਪਤ ਕਰਨ ਲਈ ਇਸ ਤਰ੍ਹਾਂ ਫੁਰਮਾਨ ਕੀਤਾ, "ਜਿਹੜੀ ਚੀਜ਼ ਗਾਇਆ ਕਰੋ, ਰੋਜ਼ ਗਾਇਆ ਕਰੋ ਨਹੀਂ ਤਾਂ ਭੁੱਲ ਜਾਉਗੇ।"

ਇਸ ਪ੍ਰਕਾਰ 16 ਸਤੰਬਰ ਤੋਂ ਅਸੂ ਦੇ ਜਪ-ਪ੍ਰਯੋਗ ਦਾ ਆਰੰਭ ਹੋ

ਗਿਆ। ਉਹਨਾਂ ਦਿਨਾਂ ਵਿਚ ਸੋਧ ਦਾ ਲੰਗਰ ਤਿਆਰ ਹੁੰਦਾ ਹੈ ਅਤੇ ਬੀਬੀਆਂ ਵੱਖ ਪ੍ਰਯੋਗ ਵਿਚ ਸ਼ਾਮਲ ਹੁੰਦੀਆਂ ਹਨ। ਪਹਿਲੇ ਦਿਨ ਇਸ ਜਪ-ਪ੍ਰਯੋਗ ਵਿਚ ਸ਼ਾਮਲ 100 ਪੁਰਸ਼ਾਂ ਤੇ 75 ਬੀਬੀਆਂ ਨੇ ਆਪਣੇ ਨਾਂ ਲਿਖਵਾਏ। ਇਸ ਪ੍ਰਯੋਗ ਵਿਚ ਪੂਰਨ ਸੋਧ ਰੱਖ ਕੇ 8-8 ਘੰਟੇ ਦਾ ਨਾਮ-ਸਿਮਰਨ ਕੀਤਾ ਜਾਂਦਾ ਹੈ।

**ਸਤਿਗੁਰੂ ਜੀ ਦਾ ਸ੍ਰੀ ਗੰਗਾ ਨਗਰ ਪਹੁੰਚਣਾ**

ਸ੍ਰੀ ਗੰਗਾ ਨਗਰ ਵਿਚ ਸਵਾਮੀ ਬ੍ਰਹਮ ਦੇਵ ਇਕ ਕਲਿਆਣਕਾਰੀ ਆਸ਼ਰਮ ਚਲਾ ਰਹੇ ਹਨ ਜਿਸ ਵਿਚ 500 ਦੇ ਕਰੀਬ ਨੇਤਰਹੀਣ, ਗੂੰਗੇ, ਬੋਲੇ ਤੇ ਅੰਗਹੀਣ ਬੱਚੇ ਆਪਣੀ ਯੋਗਤਾਨੁਸਾਰ ਸਿੱਖਿਆ ਪ੍ਰਾਪਤ ਕਰ ਰਹੇ ਹਨ। 22 ਸਤੰਬਰ 1993 ਨੂੰ ਇਸ ਆਸ਼ਰਮ ਵਿਚ ਇਕ ਵਿਸ਼ਾਲ ਇਕਤੱਰਤਾ ਕੀਤੀ ਗਈ ਜਿਸ ਵਿਚ ਭਾਰਤ ਦੇ ਪ੍ਰਧਾਨ ਮੰਤਰੀ ਸ਼੍ਰੀ ਨਰਸਿਮਹਾ ਰਾਉ ਅਤੇ ਗ੍ਰਹਿ ਮੰਤਰੀ ਸ. ਬੂਟਾ ਸਿੰਘ ਵੀ ਪਹੁੰਚੇ ਹੋਏ ਸਨ। ਸਵਾਮੀ ਬ੍ਰਹਮਦੇਵ ਦੀ ਬੇਨਤੀ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਪ-ਪ੍ਰਯੋਗ ਦੇ ਦਿਨਾਂ ਵਿਚੋਂ ਸਮਾਂ ਕੱਢ ਕੇ ਇਸ ਸਮਾਗਮ ਵਿਚ ਪਹੁੰਚਣ ਦੀ ਪ੍ਰਵਾਨਗੀ ਦੇ ਦਿਤੀ ਸੀ। ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਦੇ ਹੈਲੀਕਾਪਟਰ ਵਿਚ ਸਵਾਰ ਹੋ ਕੇ ਇਸ ਸਮਾਗਮ ਵਿਚ ਸ਼ਾਮਲ ਹੋਏ। ਸ. ਬੇਅੰਤ ਸਿੰਘ ਨੇ ਕਿਹਾ, "ਮੇਰੇ ਧੰਨ ਭਾਗ ਹਨ ਜੋ ਆਪ ਜੀ ਨੇ ਇਸ ਹੈਲੀਕਾਪਟਰ ਨੂੰ ਪਵਿਤੱਰ ਕਰ ਦਿੱਤਾ ਹੈ"। ਜਦੋਂ ਪ੍ਰਧਾਨ ਮੰਤਰੀ ਸ੍ਰੀ ਨਰਸਿਮਹਾ ਰਾਉ ਨੂੰ ਸਤਿਗੁਰੂ ਜੀ ਬਾਰੇ ਪਰਿਚਿਤ ਕਰਵਾਇਆ ਗਿਆ ਕਿ ਆਪ ਧਰਮ ਗੁਰੂ ਹਨ ਤਾਂ ਸ਼੍ਰੀ ਨਰਸਿਮਹਾ ਰਾਉ ਨੇ ਉੱਤਰ ਦਿਤਾ, "ਮੈਂ ਇਨਕੋ ਅੱਛੀ ਭਾਂਤ ਸੇ ਜਾਨਤਾ ਹੂੰ"। ਜੱਪ-ਪ੍ਰਯੋਗ ਵਿੱਚੋਂ ਸਮਾਂ ਕੱਢ ਕੇ ਇਥੇ ਪਹੁੰਚਣ ਲਈ ਸਵਾਮੀ ਬ੍ਰਹਮ ਦੇਵ ਜੀ ਨੇ ਆਪ ਜੀ ਦਾ ਕੋਟਾਨ-ਕੋਟ ਧੰਨਵਾਦ ਕੀਤਾ। ਸਤਿਗੁਰੂ ਜੀ ਸ. ਬੇਅੰਤ ਸਿੰਘ ਨਾਲ ਹੀ ਉਸੇ ਦਿਨ ਸ਼ਾਮ ਨੂੰ ਹੈਲੀਕਾਪਟਰ ਦੁਆਰਾ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

**ਹਰਿਆਣਾ ਪ੍ਰਦੇਸ਼ ਵਿਚ ਪੰਜਾਬੀ ਭਾਸ਼ਾ ਨੂੰ ਉਚਿਤ ਮਾਨਤਾ ਦਵਾਉਣ ਬਾਰੇ ਕਾਨਫਰੰਸ**

2-3 ਅਕਤੂਬਰ 1993 ਨੂੰ ਸਰਸਾ ਵਿਖੇ ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਹਰਿਆਣਾ ਪੰਜਾਬੀ ਸਾਹਿਤ ਸਭਾ ਵਲੋਂ ਵਿਸ਼ੇਸ਼ ਕਾਨਫਰੰਸ ਬੁਲਾਈ ਗਈ।

ਇਸ ਕਾਨਫਰੰਸ ਦਾ ਮੁੱਖ ਉਦੇਸ਼ ਹਰਿਆਣਾ ਪ੍ਰਦੇਸ਼ ਵਿਚ ਪੰਜਾਬੀ ਭਾਸ਼ਾ ਨੂੰ ਸਰਕਾਰੀ ਪੱਧਰ ਤੇ ਸਰਕਾਰੀ ਮਾਨਤਾ (ਦੂਜੀ ਭਾਸ਼ਾ) ਦਾ ਦਰਜਾ ਦਿਵਾਉਣਾ ਸੀ। ਕਿਉਂ ਜੋ ਹਜ਼ਾਰਾਂ ਦੀ ਗਿਣਤੀ ਵਿੱਚ ਦੇਸ਼ ਵੰਡ ਪਿਛੋਂ ਪੰਜਾਬੀ ਸ੍ਰੀ ਜੀਵਨ ਨਗਰ ਤੇ ਹਰਿਆਣਾ ਪ੍ਰਦੇਸ਼ ਦੇ ਹੋਰ ਜ਼ਿਲ੍ਹਿਆਂ ਵਿਚ ਆ ਕੇ ਵੱਸ ਗਏ ਸਨ। 1966 ਵਿਚ ਜਦੋਂ ਸੰਯੁਕਤ ਪੰਜਾਬ ਨੂੰ ਦੋ ਵੱਖ-ਵੱਖ ਪ੍ਰਦੇਸ਼ਾਂ ਵਿਚ ਵੰਡ ਦਿੱਤਾ ਗਿਆ ਤਾਂ ਪੰਜਾਬੀ ਭਾਸ਼ਾ ਦੀ ਸਥਿਤੀ ਹਰਿਆਣਾ ਪ੍ਰਦੇਸ਼ ਵਿਚ ਉਹ ਨਾ ਰਹੀ ਜੋ ਸੰਯੁਕਤ ਪੰਜਾਬ ਵਿਚ ਸੀ। ਇਸ ਕਾਨਫਰੰਸ ਵਿਚ ਬਹੁਤ ਸਾਰੇ ਪੰਜਾਬੀ ਲੇਖਕ ਤੇ ਹੋਰ ਰਾਜਨੀਤਿਕ ਪਾਰਟੀਆਂ ਦੇ ਪ੍ਰਤੀਨਿਧ ਸ਼ਾਮਲ ਹੋਏ। ਨਾਮਧਾਰੀ ਪੰਥ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਪੰਜਾਬੀ ਭਾਸ਼ਾ ਤੇ ਗੁਰਮੁਖੀ ਦੇ ਪ੍ਰਯੋਗ ਲਈ ਸਦਾ ਅਗਵਾਈ ਕਰਦਾ ਰਿਹਾ ਹੈ। ਇਸ ਇਤਿਹਾਸਕ ਪਿਛੋਕੜ ਨੂੰ ਮੁੱਖ ਰੱਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੋ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਸਦਾ ਸਮੱਰਥਕ ਤੇ ਮੋਹਰੀ ਰਹੇ ਹਨ, ਇਸ ਕਾਨਫਰੰਸ ਵਿਚ ਸ਼ਾਮਲ ਹੋਣਾ ਬਣਦਾ ਹੀ ਸੀ। ਇਸ ਕਾਨਫਰੰਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਿਤੇ ਗਏ ਭਾਸ਼ਣ ਦੇ ਕੁੱਝ ਅੰਸ਼ ਇਥੇ ਦਿੱਤੇ ਜਾ ਰਹੇ ਹਨ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਵੰਡ ਸਮੇਂ ਜੀਵਨ ਨਗਰ ਦੇ ਇਲਾਕੇ ਵਿਚ ਬਹੁਤ ਸਾਰੇ ਪਿੰਡਾਂ ਦੀ ਜ਼ਮੀਨ ਖਰੀਦ ਕੇ ਪਾਕਿਸਤਾਨ ਤੋਂ ਉਜੱੜ ਕੇ ਆਏ ਬਹੁਤ ਸਾਰੇ ਪੰਜਾਬੀ ਪਰਿਵਾਰਾਂ ਨੂੰ ਜੀਵਨ ਨਗਰ ਦੇ ਇਲਾਕੇ ਵਿਚ ਵਸਾ ਦਿੱਤਾ। ਇਸੇ ਤਰਾਂ ਹਰਿਆਣੇ ਦੇ ਹੋਰ ਜ਼ਿਲ੍ਹਿਆਂ ਵਿਚ ਵੀ ਪੰਜਾਬੀ ਵਸੋਂ ਵੱਡੀ ਗਿਣਤੀ ਵਿਚ ਇਸ ਪ੍ਰਦੇਸ਼ ਵਿਚ ਆ ਗਈ ਹੈ। ਇਸ ਲਈ ਹਰਿਆਣੇ ਵਿਚ ਪੰਜਾਬੀ ਭਾਸ਼ਾ ਨੂੰ ਸਰਕਾਰੀ ਪੱਧਰ ਉਤੇ ਬਣਦਾ ਉਚਿਤ ਸਥਾਨ ਮਿਲਣਾ ਚਾਹੀਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1943 ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਬੀ ਕਾਨਫਰੰਸ ਬੁਲਾਈ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਤੇ ਪੰਜਾਬੀ ਸਾਹਿਤ ਅਕੈਡਮੀ ਦੀਆਂ ਕਾਨਫਰੰਸਾਂ ਵਿਚ ਭਾਗ ਲਿਆ। 1962 ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਬੀ ਲੇਖਕਾਂ ਦੀ ਕਾਨਫਰੰਸ ਕੀਤੀ ਗਈ ਜਿਸ ਵਿਚ ਬਹੁਤ ਸਾਰੇ ਪੰਜਾਬੀ ਲੇਖਕ ਸ਼ਾਮਲ ਹੋਏ। ਹਰਿਆਣੇ ਵਿਚ ਸਤਿਗੁਰੂ ਹਰੀ ਸਿੰਘ ਕਾਲਜ, ਅਤੇ ਸਕੂਲ ਚਲਾਇਆ ਜਾ ਰਿਹਾ ਹੈ ਜਿਸ ਵਿਚ ਸ਼ੁਰੂ ਤੋਂ ਹੀ ਪੰਜਾਬੀ ਭਾਸ਼ਾ ਪੜ੍ਹਾਈ ਹੀ ਨਹੀ ਜਾ ਰਹੀ ਸਗੋਂ

ਵਿਦਿਆਰਥੀਆਂ ਨੂੰ ਪੰਜਾਬੀ ਸਭਿਆਚਾਰ ਨਾਲ ਜੋੜਿਆ ਜਾ ਰਿਹਾ ਹੈ। ਇਸ ਕਾਨਫਰੰਸ ਵਿਚ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਤੋਂ ਬਿਨਾਂ ਸਵਰਨ ਸਿੰਘ ਵਿਰਕ, ਜਗਦੀਸ਼ ਸਿੰਘ 'ਵਰਿਆਮ', ਜਸਵੰਤ ਸਿੰਘ ਕੰਵਲ, ਡਾ. ਆਤਮਜੀਤ, ਡਾ. ਜਗਬੀਰ ਸਿੰਘ ਅਤੇ ਡਾ. ਸੁਖਦੇਵ ਸਿੰਘ ਸਰਸਾ ਵਰਗੇ ਵਿਦਵਾਨ ਸ਼ਾਮਲ ਹੋਏ। ਕਾਨਫਰੰਸ ਦੇ ਮਤਿਆ ਵਿਚ ਹਰਿਆਣਾ ਸਰਕਾਰ ਤੇ ਜ਼ੋਰ ਪਾਇਆ ਗਿਆ ਕਿ ਉਹ ਪੰਜਾਬੀ ਭਾਸ਼ਾ ਨੂੰ ਸਰਕਾਰੀ ਪੱਧਰ ਤੇ ਮਾਨਤਾ ਦੇਵੇ ਤੇ ਹਰਿਆਣਾ ਦੇ ਸਕੂਲਾਂ ਤੇ ਕਾਲਜਾਂ ਵਿਚ ਪੰਜਾਬੀ ਭਾਸ਼ਾ ਦੀ ਪੜ੍ਹਾਈ ਦਾ ਢੁੱਕਵਾਂ ਪ੍ਰਬੰਧ ਕਰੇ। ਇਸ ਕਾਨਫਰੰਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੁਰਮੁੱਖੀ ਹੱਥ ਲਿਖਤ ਤੇ ਠਾਕੁਰ ਦਲੀਪ ਸਿੰਘ ਲਈ ਲਿਖੀ ਗਈ ਪੈਂਤੀ ਅੱਖਰੀ ਦੇ ਹੱਥ-ਲਿਖਤ ਦੇ ਨਮੂਨੇ ਪ੍ਰਦਰਸ਼ਿਤ ਵੀ ਕੀਤੇ।

**ਜਪ-ਪ੍ਰਯੋਗ ਦਾ ਨਿਰਵਿਘਨ ਸੰਪੂਰਨ ਹੋਣਾ**

13 ਤੋਂ 17 ਅਕਤੂਬਰ 1993 ਜਪ-ਪ੍ਰਯੋਗ ਦੇ ਨਿਰਵਿਘਨ ਸੰਪੂਰਨ ਹੋਣ ਦੇ ਦਿਨ ਸਨ। ਸਾਧ ਸੰਗਤ ਹਜਾਰਾਂ ਦੀ ਗਿਣਤੀ ਵਿਚ 13 ਅਕਤੂਬਰ ਤੋਂ ਪਹਿਲਾਂ ਹੀ ਪਹੁੰਚ ਗਈ ਸੀ। ਮਾਤਾ ਚੰਦ ਕੌਰ, ਸੰਤ ਦਿਆਲ ਸਿੰਘ ਤੇ ਹੋਰ ਪ੍ਰਬੰਧਕਾਂ ਦੇ ਉਦਮ ਤੇ ਯਤਨਾਂ ਸਦਕਾ ਆਉ ਭਗਤ ਦੇ ਸਾਰੇ ਪ੍ਰਬੰਧ ਸੁਚਾਲੂ ਢੰਗ ਨਾਲ ਚਲ ਰਹੇ ਸਨ।

13 ਅਕਤੂਬਰ ਨੂੰ ਅੰਮ੍ਰਿਤ ਵੇਲੇ ਦੇ ਹਜੂਰੀ ਦਿਵਾਨ ਪਿਛੋਂ ਜਥੇਦਾਰਾਂ ਨੇ ਸਿਮਰਤੀ ਮੰਦਰ ਅਤੇ ਹਰੀ ਮੰਦਰ ਵਿਚ ਦਿਵਾਨ ਲਾਏ। ਦੁਪਹਿਰ ਪਿਛੋਂ ਦੇ ਦਿਵਾਨ ਵਿਚ ਸੰਤ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ ਤੇ ਉਹਨਾ ਦੇ ਸਹਿਯੋਗੀ ਵੱਖ-ਵੱਖ ਸਾਜ਼ਾਂ ਦਿਲਰੁਬਾ, ਸਾਰੰਗੀ, ਸਿਤਾਰ, ਤਬਲਾ ਮਰਦੰਗ ਨੂੰ ਸੁਰ ਕਰ ਰਹੇ ਸਨ। ਸਤਿਗੁਰੂ ਜੀ ਦੇ ਆਗਮਨ ਤੇ ਆਦੇਸ਼ ਦੀ ਉਡੀਕ ਕਰ ਰਹੇ ਸਨ। ਸਤਿਗੁਰੂ ਜੀ ਨੇ ਰਾਗ ਵਡਹੰਸ ਤੇ ਤਿੰਨ ਤਾਲ ਵਿਚ

"**ਫਰੀਦ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ**" ਦਾ ਗਾਇਨ ਕੀਤਾ।

14 ਅਕਤੂਬਰ ਨੂੰ ਆਸਾ ਦੀ ਵਾਰ ਦੇ ਗਾਇਨ ਸਮੇਂ ਸ਼੍ਰੀ ਸਤਿਗੁਰੂ ਜੀ ਨੇ '**ਮਾਈ ਮੇਰੇ ਮਨ ਕੀ ਪ੍ਰੀਤਿ**' ਦਾ ਗਾਇਨ ਕੀਤਾ। ਕੀਰਤਨ ਪਿਛੋਂ ਡਾਕਟਰ ਭਗਵਾਨ ਦਾਸ ਵਰਮਾ ਨੇ ਆਪਣੇ ਭਾਵਾਂ ਦਾ ਪ੍ਰਗਟਾਅ ਕਰਦਿਆਂ ਹੋਇਆਂ

ਕਿਹਾ, "ਬ੍ਰਹਮ ਗਿਆਨ ਗੁਰੂ ਰਾਹੀਂ ਹੀ ਪ੍ਰਾਪਤ ਹੁੰਦਾ ਹੈ। ਗੁਰੂ ਹੰਕਾਰ ਦੂਰ ਕਰਦਾ ਹੈ, ਉਹ ਪ੍ਰੇਮ ਭਗਤੀ ਤੇ ਸਾਧਨਾ ਦੀ ਦਾਤ ਬਖਸ਼ਦਾ ਹੈ।" ਉਸ ਦਿਨ ਸ਼ਾਨਦਾਰ ਕਵੀ-ਦਰਬਾਰ ਹੋਇਆ, ਜਿਸ ਵਿਚ 27 ਕਵੀਆਂ ਨੇ ਨਾਮਧਾਰੀ ਗੁਰੂ ਸਾਹਿਬਾਨ ਦੇ ਗੁਣਾਂ ਤੇ ਉਪਕਾਰਾਂ ਬਾਰੇ ਰਚਨਾਵਾਂ ਪੜ੍ਹੀਆਂ। ਇਸ ਕਵੀ ਦਰਬਾਰ ਦੇ ਮੁੱਖ ਪ੍ਰਾਹੁਣੇ ਸਨ ਸੇਠ ਤਰਲੋਕ ਸਿੰਘ ਚਾਵਲਾ ਤੇ ਸੰਤ ਸੇਵਾ ਸਿੰਘ ਜੀ।

15 ਅਕਤੂਬਰ ਨੂੰ ਸੰਤ ਬਲੀ ਸਿੰਘ, ਮਾ. ਦਰਸ਼ਨ ਸਿੰਘ ਨੇ ਢੋਲਕੀ, ਛੈਣਿਆਂ ਦੀ ਸੰਗਤ ਨਾਲ ਵਾਰੇ ਦਾ ਕੀਰਤਨ ਕੀਤਾ । ਡਾ. ਭਗਵਾਨ ਦਾਸ ਵਰਮਾ ਨੇ ਗੁਰੂ ਤੇ ਸ਼ਿਸ਼ ਸੰਬੰਧਾਂ ਬਾਰੇ ਚਰਚਾ ਕੀਤੀ। ਉਸੇ ਦਿਨ ਬਾਲ ਕਲਾਕਾਰਾਂ ਦਾ ਸਨਮਾਨ ਕੀਤਾ ਗਿਆ ਜਿਸ ਵਿਚ ਪਹਿਲੇ ਸਥਾਨ ਤੇ ਕਾਕਾ ਜੈ ਸਿੰਘ ਆਏ ਜਿਸ ਨੇ ਸੂਰਜ ਪ੍ਰਕਾਸ਼ ਗ੍ਰੰਥ ਵਿਚੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਸੰਗ ਦੀ ਕਥਾ ਕੀਤੀ।

16 ਅਕਤੂਬਰ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਸਰਵਣ ਕਰਨ ਪਿਛੋਂ ਪੰ. ਗੋਪਾਲ ਸਿੰਘ ਜੀ ਦੇ ਦਿਵਾਨ ਦਾ ਆਨੰਦ ਮਾਣਿਆ। ਉਹਨਾਂ ਦਾ ਕਥਨ ਸੀ- "ਸੱਚ ਨਿਤ ਨਵਾਂ ਹੁੰਦਾ ਹੈ ਈਸ਼ਵਰ ਹੀ ਸਤਿ ਹੈ। ਈਸ਼ਵਰ ਦੇ ਸੰਪਰਕ ਵਿਚ ਆਉਣ ਨਾਲ ਸੰਤ ਬਣ ਜਾਈਦਾ ਹੈ।" ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 16 ਪਾਠਾਂ ਦੇ ਭੋਗ ਪਾਏ ਗਏ। ਮੇਲੇ ਦੇ ਆਖਰੀ ਦਿਨ 17 ਅਕਤੂਬਰ ਨੂੰ 28 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 652 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 4 ਪਾਠਾਂ ਦੇ ਭੋਗ ਪਾਏ ਗਏ। 1240 ਭਜਨ ਦੀਆਂ ਮਾਲਾ, 1633 ਭਗੌਤੀ ਦੀਆਂ ਮਾਲਾ ਦੇ ਸਿਮਰਨ ਦੀ ਅਰਦਾਸ ਵੀ ਕੀਤੀ ਗਈ। ਆਪ ਜੀ ਦਾ ਆਦੇਸ਼ ਸੀ ਕਿ "ਮਾਪੇ ਬੱਚਿਆਂ ਨੂੰ ਮਾਲਾ, ਗੁਟਕੇ, ਕੰਘੇ ਬਾਰੇ ਪੁੱਛਣ, ਇਕ ਘੰਟਾ ਰੋਜ਼ ਨਾਮ ਸਿਮਰਨ ਕੀਤਾ ਜਾਵੇ। ਹਰ ਪਰਿਵਾਰ ਮਹੀਨੇ ਦਾ ਇਕ ਪਾਠ ਕਰੇ"।

ਸੱਚੇ ਪਾਤਸ਼ਾਹ ਜੀ ਨੇ ਮੇਲੇ ਦੀ ਸਮਾਪਤੀ ਸਮੇਂ ਆਈ ਸਾਧ ਸੰਗਤ ਨੂੰ ਖੁਸ਼ੀਆਂ ਬਖਸ਼ੀਆਂ।

ਫੁਟ ਨੋਟ:- ਲਗਭਗ 30,000 ਪ੍ਰਾਣੀਆਂ ਨੇ ਇਸ ਮੇਲੇ ਵਿਚ ਭਾਗ

ਲਿਆ।

**ਚਲ ਸੋ ਚਲ ਦੀ ਅਦਭੁੱਤ ਲੀਲਾ**

ਇੰਞ ਪ੍ਰਤੀਤ ਹੁੰਦਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ ਚੱਕਰ ਨਿਤ ਚਲ ਸੋ ਚਲ ਅਤੇ ਠਹਿਰਨ ਤੋਂ ਬਿਨਾਂ ਅੱਗੇ ਕਦਮ ਵਧਾਉਂਦਾਂ ਰਹਿੰਦਾ ਹੈ। ਪੰਜਾਬੀ ਦੇ 20ਵੀਂ ਸਦੀ ਦੇ ਨੌਜਵਾਨ ਕਵੀ ਬਾਵਾ ਬਲਵੰਤ ਦਾ ਕਥਨ ਹੈ।

"ਨਹੀਂ ਮੌਤ ਨੇ ਜੇ ਇਕ ਪਲ ਵੀ ਦੇਣਾ
ਤਾਂ ਆਪਣਾ ਵੀ ਇਕ ਪਲ ਹੈ ਕਿਉਂ ਮੌਤ ਕਰਨਾ"

ਅਰਥਾਤ ਮਹਾਂ-ਮ੍ਰਿਤੂ ਵੱਲ ਇਨਸਾਨ ਹਰ ਕਦਮ ਅਗੇ ਵੱਧਦਾ ਹੈ ਤਾਂ ਇਕ ਕਦਮ ਨੂੰ ਵੀ ਵਿਅਰਥ ਨਹੀ ਜਾਣ ਦੇਣਾ ਚਾਹੀਦਾ। ਉਹੋ ਹੀ ਕਵੀ ਬਾਵਾ ਬਲਵੰਤ ਫਿਰ ਕਹਿੰਦਾ ਹੈ, "ਕਦੀ ਕੋਈ ਘੜੀ ਨਾ ਜਾਏ ਕਰਮ ਤੋਂ" ਫਿਰ ਉਹ ਕਰਮ ਨੂੰ ਅਮਲ ਦੇ ਰੂਪ ਵਿਚ ਬਿਆਨ ਕਰਦਾ ਹੈ।

"ਅਮਲ ਹੀ ਅਸਲ ਹੈ ਹਕੀਕਤ ਸਚਾਈ
ਅਮਲ ਹੀ ਤੋਂ ਪੈਦਾ ਹੈ ਸਾਰੀ ਖੁਦਾਈ"

ਕਵੀ ਬਾਵਾ ਬਲਵੰਤ ਦੇ ਬਿਆਨੇ ਇਸ ਦਾਰਸ਼ਨਿਕ ਤੱਤ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦਾ ਹਰ ਕਦਮ ਇਥੇ ਹਕੀਕਤ ਨੂੰ ਰੂਪਮਾਨ ਕਰਦਾ ਹੋਇਆ ਸਦਾ ਚਾਲ ਵਿਚ ਰਹਿੰਦਾ ਹੈ। ਸਤਿਗੁਰੂ ਜੀ ਆਪਣੇ ਜੀਵਨ ਵਿਚ ਕਈ ਸਹਿੰਸਰ ਜੀਵਾਂ ਦਾ ਉਧਾਰ ਕਰਨਾ ਲੋਚਦੇ ਹਨ। ਇਸ ਲਈ ਆਪ ਜੀ ਦਾ ਹਰ ਕਦਮ ਅੱਗੇ ਤੋਂ ਅੱਗੇ ਹੀ ਵੱਧਦਾ ਰਹਿੰਦਾ ਹੈ। 17 ਅਕਤੂਬਰ ਨੂੰ ਆਪ ਜੱਪ-ਪ੍ਰਯੋਗ ਦਾ ਸਮਾਪਨ ਕਰ ਕੇ ਤੇਜ਼ ਗਤੀ ਨਾਲ ਅਣਗਿਣਤ ਥਾਵਾਂ ਨੂੰ ਪਵਿਤਰ ਕਰਦੇ ਹੋਏ ਸੈਂਕੜੇ ਜੀਵਾਂ ਦਾ ਉਧਾਰ ਕਰਦੇ ਰਹੇ ਹਨ।

ਅਕਤੂਬਰ ਮਹੀਨੇ (ਕਤੱਕ ਦੇ ਮਹੀਨੇ) ਜੀਵਨ ਨਗਰ ਦੇ ਇਲਾਕੇ ਵਿਚ ਕਈ ਘਰਾਂ 'ਚ ਚਰਨ ਪਾ ਕੇ ਕਈ ਸਿੱਖਾਂ ਨੂੰ ਦਰਸ਼ਨ ਦੇ ਕੇ ਰਾਣੀਆਂ ਵਿਚ ਜੈਨ ਸਭਾ ਦੇ ਜੈਨੀਆਂ ਨੂੰ ਕਿਰਤਾਰਥ ਕਰ ਕੇ ਆਪ ਜੀ ਨੇ 29 ਅਕਤੂਬਰ ਨੂੰ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਦੀ ਕੋਠੀ ਦਿੱਲੀ ਜਾ ਦਰਸ਼ਨ ਦਿੱਤੇ ਜਿਥੇ ਆਪ ਜੀ ਦਾ ਪ੍ਰਸਿੱਧ ਸਰੋਦ ਵਾਦਕ ਅਮਜਦ ਅਲੀ ਖਾਂ ਸਾਹਿਬ ਨਾਲ ਸੰਗੀਤਕ ਸੰਵਾਦ

ਹੋਇਆ। ਇਸ ਸੰਗੀਤਕ ਸੰਵਾਦ ਦਾ ਵੇਰਵਾ 'ਸਤਿਜੁਗ' ਦੇ 4 ਨਵੰਬਰ ਦੇ ਅੰਕ ਵਿਚ ਦਿੱਤਾ ਗਿਆ ਹੈ। ਇਸ ਸੰਵਾਦ ਦਾ ਪ੍ਰਸੰਗ 'ਸਤਿਜੁਗ' ਦੇ ਹਵਾਲੇ ਨਾਲ ਪੜ੍ਹੋ।

29 ਅਕਤੂਬਰ ਨੂੰ ਅਮਜਦ ਅਲੀ ਖਾਂ ਸਾਹਿਬ ਸਤਿਗੁਰੂ ਜੀ ਦੇ ਨਿਵਾਜੇ ਆਪਣੇ ਸ਼ਿਸ਼ ਹਰਭਜਨ ਸਿੰਘ ਨਾਲ ਸ੍ਰੀ ਹੰਸਪਾਲ ਦੀ ਕੋਠੀ ਪਹੁੰਚ ਗਏ ਅਤੇ ਆਪਣੇ ਕੰਠ ਦੁਆਰਾ ਉਚਾਰੇ ਸੁਰਾਂ ਰਾਹੀ ਉਸ ਨੂੰ ਟੋਡੀ ਦੇ ਪ੍ਰਕਾਰਾਂ ਤੇ ਪੰਚਮ ਸੁਰ ਦੇ ਪ੍ਰਯੋਗ ਬਾਰੇ ਦੱਸ ਰਹੇ ਸਨ। ਸਤਿਗੁਰੂ ਜੀ ਨੇ ਇਥੇ ਪਹੁੰਚਦਿਆਂ ਹੀ ਬਚਨ ਕੀਤਾ, "ਆਪ ਦੇ ਸਰੋਦ ਦੀਆਂ ਸੰਗੀਤਕ ਧੁਨਾਂ ਨੂੰ ਤਾਂ ਕਈ ਵਾਰ ਸੁਣਿਆ ਹੈ ਪਰ ਤੁਹਾਡੇ ਕੰਠ ਤੋਂ ਉਚਾਰੇ ਹੋਏ ਸੁਰਾਂ ਨੂੰ ਪਹਿਲੀ ਵਾਰ ਸੁਣਨ ਦਾ ਮੌਕਾ ਮਿਲਿਆ ਹੈ। ਬਹੁਤ ਖ਼ੂਬ ਹੈ"। ਫਿਰ ਸਤਿਗੁਰੂ ਜੀ ਅਤੇ ਅਮਜਦ ਅਲੀ ਖਾਂ ਸਾਹਿਬ ਦੇ ਵਿਚਕਾਰ ਸੰਗੀਤ ਬਾਰੇ ਲੰਬੀ ਚਰਚਾ ਛਿੜੀ ਜਿਸ ਵਿਚ ਕਈ ਰਾਗਾਂ ਦੀਆਂ ਬੰਦਸ਼ਾਂ ਤੇ ਉਹਨਾਂ ਵਿਚ ਸੁਰਾਂ ਦੇ ਪ੍ਰਯੋਗ ਬਾਰੇ ਲੰਬਾ ਸੰਵਾਦ ਚਲਿਆ। ਸਤਿਗੁਰੂ ਜੀ ਨੇ ਅਮਜਦ ਅਲੀ ਸਾਹਿਬ ਨੂੰ ਕਿਹਾ ਕਿ "ਤੁਸਾਂ ਤਾਂ ਇਸ ਬੇਪਰਦਾ ਸਾਜ ਰਾਂਹੀ ਹੀ ਪਰਦਿਆਂ ਤੇ ਰਾਜ ਵਾਲੀ ਸਿਫ਼ਤ ਪੈਦਾ ਕਰ ਦਿੱਤੀ ਹੈ। ਅਮਜਦ ਅਲੀ ਸਾਹਿਬ ਨੇ ਖਟ ਟੋਡੀ ਦੇ ਕੁੱਝ ਸੁਰ ਲਗਾਏ ਤੇ ਫੇਰ ਦੇਵ ਗੰਧਾਰ ਦੇ ਸੁਰਾਂ ਦਾ ਗਾਇਨ ਕੀਤਾ। ਉਹਨਾਂ ਕਿਹਾ, "ਸਾਡੇ ਪਿਤਾ ਜੀ ਸਾਨੂੰ ਸਾਰੀ ਤਾਲੀਮ ਕੰਠ ਸੁਰਾਂ ਨਾਲ ਹੀ ਦੇਂਦੇ ਸਨ। ਇਸੇ ਲਈ ਮੇਰੀ ਸੰਗੀਤ ਸਾਧਨਾ ਵਿਚ ਗਾਇਕੀ ਅੰਗ ਪ੍ਰਧਾਨ ਹੈ।"

ਸਤਿਗੁਰੂ ਜੀ ਨੇ ਬਚਨ ਕੀਤਾ, "ਅੱਜ ਤੋਂ 50 ਸਾਲ ਪਹਿਲਾਂ ਸੰਗੀਤ ਦੀ ਸਾਧਨਾ ਸ਼ੁਰੂ ਕੀਤੀ ਸੀ ਤੇ ਹੁਣ ਇਹ ਗਿਆਨ ਬੱਚਿਆਂ ਨੂੰ ਦੇ ਰਹੇ ਹਾਂ, ਤਾਂ ਜੋ ਇਹ ਇਕੱਤਰ ਕੀਤੀ ਗਈ ਸ਼ਾਸਤਰੀ ਸੰਗੀਤ ਦੇ ਵੱਡਮੁਲੇ ਖਜਾਨੇ ਦੀ ਪਰੰਪਰਾ ਸੁਰਜੀਤ ਤੇ ਸੁਰੱਖਿਅਤ ਰਹਿ ਸਕੇ।

15 ਨਵੰਬਰ ਤੋਂ 21 ਨਵੰਬਰ ਤੱਕ ਇਕ ਹਫਤੇ ਲਈ ਸਤਿਗੁਰੂ ਜੀ ਨੇ ਮੱਧ-ਪ੍ਰਦੇਸ਼ ਦੇ ਕਈ ਘਰਾਂ ਵਿਚ ਚਰਨ ਪਾਏ ਅਤੇ ਸਿੱਖਾਂ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ।

ਸੰਤ ਹਰਬੰਸ ਸਿੰਘ ਘੁੱਲਾ, ਉਸਤਾਦ ਹਰਭਜਨ ਸਿੰਘ, ਸੰਤ ਜੀਉਣ

ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ, ਸੂਬਾ ਸੇਵਾ ਸਿੰਘ ਜਗਾਧਰੀ ਆਪਣੇ ਮਨੋਹਰ ਕੀਰਤਨ ਦੁਆਰਾ ਸੰਗਤਾਂ ਦੀ ਆਤਮਿਕ ਭੁੱਖ ਨੂੰ ਤ੍ਰਿਪਤਾਉਂਦੇ ਰਹੇ। ਇਕੋ ਦਿਨ ਵਿਚ 40 ਘਰਾਂ ਵਿਚ ਚਰਨ ਪਾਏ, ਅਤੇ 100 ਦੇ ਲਗਭਗ ਸਰੀਰਾਂ ਨੂੰ ਮਾਸ-ਸ਼ਰਾਬ ਦਾ ਤਿਆਗ ਕਰਕੇ ਭਜਨ ਦੇਣ ਦੀ ਬਖ਼ਸ਼ਿਸ਼ ਕੀਤੀ। ਰਹਿਤ ਪੁਰ ਤੋਂ ਵਾਪਸੀ ਸਮੇਂ 12 ਹੈਡ ਬੁਧ ਸਿੰਘ ਵਾਲੇ ਨੂੰ ਗਡੀਆਂ ਮੋੜਣ ਦਾ ਆਦੇਸ਼ ਕੀਤਾ ਅਤੇ ਸਵਰਗਵਾਸੀ ਬੁਧ ਸਿੰਘ ਦੇ ਘਰ ਵਿਹੜੇ ਵਿਚ ਮੰਜੇ ਤੇ ਬੈਠ ਕੇ ਬਚਨ ਕੀਤਾ, "ਨਿਸ਼ਾਨ ਸਿੰਘ ਤੂੰ ਨਹੀ ਆਇਆ ਸਾਡੇ ਕੋਲ, ਅਸੀਂ ਆਏ ਹਾਂ, ਹੁਣ ਤੂੰ ਨਾਮਧਾਰੀ ਪਹਿਰਾਵੇ ਵਿਚ ਆ ਜਾ"।

ਮੱਘਰ ਦੀ ਸੰਗਰਾਂਦ ਨੂੰ ਸ. ਗੋਬਿੰਦ ਰਾਏ ਸਿੰਘ ਜੀ ਦੇ ਘਰ ਆਸਾ ਦੀ ਵਾਰ ਦਾ ਕੀਰਤਨ ਕਰਨ ਉਪਰੰਤ ਇਸ ਪਰਿਵਾਰ ਨੂੰ ਖੁਸ਼ੀਆਂ ਬਖ਼ਸ਼ ਕੇ ਆਪ ਦਿੱਲੀ ਆ ਗਏ।

**ਵਿੱਛੜੀਆਂ ਰੂਹਾਂ ਦੀ.ਯਾਦ ਵਿੱਚ ਸੰਮੇਲਨ**

30 ਨਵੰਬਰ ਨੂੰ ਕੁੱਝ ਵਿੱਛੜੀਆਂ ਰੂਹਾਂ ਦੀ ਯਾਦ ਵਿਚ ਰਮੇਸ਼ ਨਗਰ ਧਰਮਸ਼ਾਲਾ ਨਵੀ ਦਿੱਲੀ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੀਵਾਨ ਸਜਿਆ। ਇਨ੍ਹਾਂ ਵਿਛੜੀਆਂ ਰੂਹਾਂ ਵਿੱਚ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਦੇ ਪਿਤਾ ਸੰਤ ਗਿਆਨ ਸਿੰਘ ਹੰਸਪਾਲ ਦਾ ਭੋਗ ਵੀ ਸ਼ਾਮਲ ਸੀ। ਉਹਨਾਂ ਬਾਰੇ ਇਕ ਵਿਸ਼ੇਸ਼ ਪੈਂਫਲਿਟ 'ਇਕ ਇੰਜੀਨੀਅਰ-ਇਕ ਸੰਤ-ਸੰਤ ਗਿਆਨ ਸਿੰਘ ਹੰਸਪਾਲ' ਵੀ ਛਾਪ ਕੇ ਵੰਡਿਆ ਗਿਆ। ਬਹੁਤ ਸਾਰੀਆਂ-ਨਾਮਵਰ ਹਸਤੀਆਂ ਮਹਾਰਾਜ ਬੀਰ ਸਿੰਘ, ਸ੍ਰੀ ਸ਼ਰਦ ਪਵਾਰ ਮੁੱਖ ਮੰਤਰੀ, ਬੀਬੀ ਸੁਖਬੰਸ ਕੌਰ ਭਿੰਡਰ (ਸੰਸਦ ਮੈਂਬਰ), ਸ. ਇਕਬਾਲ ਸਿੰਘ, ਗੁਰਬਚਨ ਸਿੰਘ ਤਾਲਿਬ, ਦਿੱਲੀ ਗੁਰਦਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰੀ ਕਿਰਪਾਲ ਸਿੰਘ ਆਦਿ ਸੱਜਣ ਪਹੁੰਚੇ ਹੋਏ ਸਨ। (ਗਿਆਨੀ ਜ਼ੈਲ ਸਿੰਘ, ਸ. ਬੂਟਾ ਸਿੰਘ, ਸ੍ਰੀ ਮਦਨ ਲਾਲ ਖੁਰਾਣਾ ਹੰਸਪਾਲ ਜੀ ਦੇ ਨਿਵਾਸ ਸਥਾਨ ਤੇ ਜਾ ਕੇ ਦੁੱਖ ਸਾਂਝਾ ਕਰ ਆਏ ਸਨ) ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਗੁਰ ਸਿੱਖਾਂ ਨੂੰ ਆਪਣਾ ਜੀਵਨ ਉਚੱ ਕਰਕੇ ਭਜਨ ਬੰਦਗੀ ਕਰਨ ਦੀ ਪ੍ਰੇਰਣਾ ਦਿੱਤੀ।

ਲੁਧਿਆਣੇ ਦਾ ਸ਼ਹੀਦੀ ਮੇਲਾ

26 ਨਵੰਬਰ ਨੂੰ 1871 ਦੇ ਅਮਰ ਸ਼ਹੀਦਾਂ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਦੀ ਯਾਦ ਵਿਚ ਉਸੇ ਥੋਹੜ ਦੇ ਸਥਾਨ ਤੇ ਵਿਸ਼ੇਸ਼ ਸਮਾਗਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਇੱਥੇ ਇਹਨਾਂ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਸਨ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਨਾਲ ਇਹ ਯਾਦਗਰੀ ਮੇਲਾ ਆਰੰਭ ਹੋਇਆ। ਦੁਪਹਿਰ ਦੇ ਨਾਲ-ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਤੇ ਕੀਰਤਨ ਪਿਛੋਂ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਪੰਜਾਬ ਦੇ ਮੁਖ ਮੰਤਰੀ ਸ. ਬੇਅੰਤ ਸਿੰਘ ਤੋਂ ਬਿਨਾਂ ਪਾਦਰੀ ਯੂਨਮ ਮਸੀਹ, ਪੰ. ਗੋਪਾਲ ਸਿੰਘ, ਸਵਾਮੀ ਨਿਗਮ ਬੋਧ, ਡਾ. ਹਰਬੰਸ ਕੌਰ, ਰਫੀਕ ਰਹਿਮਾਨ, ਸੁਰਿੰਦਰ ਕਪੂਰ ਆਦਿ ਸਜੱਣ ਹਾਜ਼ਰ ਸਨ। ਓਮ ਪ੍ਰਕਾਸ਼ ਗੁਪਤਾ (ਸਾਬਕਾ ਮੈਂਬਰ ਵਿਧਾਨ ਸਭਾ ਨੇ ਕਿਹਾ ਕਿ ਇਨ੍ਹਾਂ ਸ਼ਹੀਦਾਂ ਦੇ ਹਵਾਲੇ ਤੋਂ ਬਿਨਾਂ ਭਾਰਤ ਦੀ ਸਵਤੰਤਰਤਾ ਦਾ ਇਤਿਹਾਸ ਪੂਰਾ ਨਹੀ ਹੋ ਸਕੇਗਾ। ਸ. ਜਗਦੇਵ ਸਿੰਘ ਜਸੋਵਾਲ ਨੇ ਕਿਹਾ ਕਿ ਅਜੋਕੇ ਸੰਸਾਰ ਦਾ ਸੰਕਟ ਜਿਥੇ ਆਰਥਕ ਤੇ ਰਾਜਨੀਤਕ ਹੈ ਉਥੇ ਅਧਿਆਤਮਿਕ ਵੀ ਹੈ। ਅਧਿਆਤਮਿਕ ਸੰਕਟ ਦੀ ਨਵਿਰਤੀ ਕੇਵਲ ਸਤਿਗੁਰੂ ਹੀ ਕਰ ਸਕਦਾ ਹੈ। ਮੁੱਖ ਮੰਤਰੀ ਪੰਜਾਬ ਨੇ ਸਤਿਗੁਰੂ ਰਾਮ ਸਿੰਘ ਨੂੰ ਸ਼ੀਸ਼ ਝੁਕਾਉਦਿਆਂ ਹੋਇਆ ਕਿਹਾ, "ਧਰਮ ਨੂੰ ਗ਼ਲਤ ਤੇ ਸੀਮਤ ਨਹੀ ਸਮਝਣਾ ਚਾਹੀਦਾ। ਇਹ ਬਹੁਤ ਵਿਸ਼ਾਲ ਹੈ। ਆਉ, ਪੰਜਾਬ ਵਿਚ ਉਹ ਮਾਹੌਲ ਪੈਦਾ ਕਰੀਏ ਜਿਸ ਵਿਚ ਕਿਸੇ ਨੂੰ ਹਿੰਦੂ, ਮੁਸਲਮਾਨ, ਸਿੱਖ ਜਾਂ ਇਸਾਈ ਨਾ ਕਹਿਣਾ ਪਵੇ, ਸਗੋਂ ਸਭ ਨੂੰ ਇਨਸਾਨ ਸਮਝਿਆ ਜਾਵੇ।" ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮਾਗਮ ਦੀ ਸਮਾਪਤੀ ਸਮੇਂ ਇਹ ਸੰਦੇਸ਼ ਦਿੱਤਾ ਕਿ ਆਪਣੇ ਦੇਸ਼ ਦੀ ਖਾਤਰ ਸ਼ਹੀਦ ਹੋਣ ਵਾਲਾ ਕੇਵਲ ਸ਼ਹੀਦ ਹੀ ਹੁੰਦਾ ਹੈ। ਉਸ ਨਾਲ ਕੇਵਲ ਸਿੱਖ ਜਾਂ ਹਿੰਦੂ ਦੇ ਨਾਂ ਨਹੀ ਜੋੜਨੇ ਚਾਹੀਦੇ। ਧਰਮ ਕਿਸੇ ਦੂਸਰੇ ਤੋਂ ਕੁਝ ਹਥਿਆਉਣ ਜਾਂ ਖੋਹਣ ਲਈ ਨਹੀ ਹੁੰਦਾ। ਜਿਹੜਾ ਅਜਿਹੇ ਕਰਮ ਕਰਦਾ ਹੈ ਉਹ ਧਰਮੀ ਨਹੀਂ ਹੋ ਸਕਦਾ।

ਇਸ ਸ਼ਹੀਦੀ ਸਮਾਗਮ ਵਿਚ ਵੱਡੀ ਗਿਣਤੀ ਵਿਚ ਜਨਸਮੂਹ ਨੇ ਹਾਜ਼ਰੀ ਭਰੀ।

**ਸੰਤ ਤਰਨ ਸਿੰਘ ਵਹਿਮੀ ਜੀ ਦੀ ਯਾਦ ਵਿਚ ਸਮਾਗਮ**

ਸੰਤ ਤਰਨ ਸਿੰਘ ਵਹਿਮੀ ਦਾ ਸ਼ੁਮਾਰ ਉੱਘੇ ਨਾਮਧਾਰੀ ਲੇਖਕਾਂ ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚੱਕਰਵਰਤੀ, ਸ੍ਰੀ ਅਮਰ ਭਾਰਤੀ ਵਿਚ ਕੀਤਾ ਜਾਂਦਾ ਹੈ।

ਸੰਤ ਤਰਨ ਸਿੰਘ ਵਹਿਮੀ ਜੀ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬੜੀ ਕਿਰਪਾ ਸੀ। ਪੁਸਤਕ ਜਸ ਜੀਵਨ (6-ਭਾਗ) ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਤੇ ਉਹਨਾਂ ਦੇ ਸਮੇਂ ਦੀ ਵਿਸਤਰਿਤ ਜਾਣਕਾਰੀ ਦੇਣ ਵਾਲੀ ਰਚਨਾ ਹੈ। ਆਪ ਜੀ ਦੀਆਂ ਹੋਰ ਪੁਸਤਕਾਂ 'ਨੰਦੇੜ ਤੋਂ ਬਾਅਦ ਦਾ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ' ਆਦਿ ਪੁਸਤਕਾਂ ਨਾਮਧਾਰੀ ਮਤ ਦੇ ਇਤਿਹਾਸ ਨਾਲ ਸੰਬੰਧਿਤ ਪ੍ਰਸਿੱਧ ਰਚਨਾਵਾਂ ਹਨ। ਵਹਿਮੀ ਜੀ ਦਾ ਦੇਹਾਂਤ (19.7.1978) ਨੂੰ ਹੋਇਆ।

ਸਰਸਾ ਜਿਲਾ ਹਿਸਾਰ (ਹਰਿਆਣਾ) ਵਿਖੇ ਇਸ ਸਮਾਗਮ ਵਿਚ ਵਹਿਮੀ ਜੀ ਦੇ ਪਰਿਵਾਰ ਤੇ ਉਹਨਾਂ ਦੇ ਸ਼ਰਧਾਵਾਨਾਂ ਵਲੋਂ ਵਿਸ਼ੇਸ਼ ਯਾਦਗਾਰੀ ਸਮਾਗਮ ਨੂੰ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬਾਬਾ ਬੀਰ ਸਿੰਘ ਜੀ ਇਸ ਸਮਾਗਮ ਵਿਚ ਉਚੇਚੇ ਤੌਰ 'ਤੇ ਸ਼ਾਮਲ ਹੋਏ। ਸ੍ਰੀ ਸਵਰਨ ਸਿੰਘ ਵਿਰਕ ਨੇ ਜਿਥੇ ਸੰਤ ਤਰਨ ਸਿੰਘ ਵਹਿਮੀ ਜੀ ਅਤੇ ਉਹਨਾਂ ਦੀਆਂ ਰਚਨਾਵਾਂ ਬਾਰੇ ਵਿਚਾਰ ਪ੍ਰਗਟਾਏ ਉਥੇ ਇਕ ਹੋਰ ਨਾਮਧਾਰੀ ਇਤਿਹਾਸਕਾਰ ਬਿਸ਼ਨ ਸਿੰਘ ਅਤੇ ਹੋਰ ਨਾਮਧਾਰੀ ਲੇਖਕਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ। ਉਹਨਾਂ ਦੀਆ ਰਚਨਾਵਾਂ ਨੂੰ ਸੰਭਾਲਣ ਅਤੇ ਛਾਪਣ ਬਾਰੇ ਸੁਝਾਅ ਪੇਸ਼ ਕੀਤੇ। ਉਹਨਾਂ ਦਾ ਪੁਤਰ ਬੂਟਾ ਸਿੰਘ ਵੀ ਇਸ ਸਮਾਗਮ ਵਿਚ ਸ਼ਾਮਲ ਹੋਇਆ।

ਮਹਾਰਾਜ ਬਾਬਾ ਬੀਰ ਸਿੰਘ ਨੇ ਜੱਸ ਜੀਵਨ ਦੀ ਵਾਰਤਕ ਸੈਲੀ ਨੂੰ ਜਨਮ ਸਾਖੀ ਪਰੰਪਰਾ ਨਾਲ ਜੋੜਿਆ। ਅਤੇ ਇਹ ਸੁਝਾਅ ਵੀ ਦਿੱਤਾ ਕਿ ਅਜਿਹੇ ਸਮਾਗਮਾਂ ਦੇ ਪੰਡਾਲਾਂ ਦਾ ਨਾਂ ਵੀ ਸੰਤ ਤਰਨ ਸਿੰਘ ਵਹਿਮੀ ਦੇ ਨਾਂ ਨਾਲ ਰਖਿਆ ਜਾਣਾ ਚਾਹੀਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ "ਵਹਿਮੀ ਜੀ ਨੇ ਕਿਸੇ ਦੇ ਔਗੁਣਾਂ ਨੂੰ ਨਹੀ ਸਗੋਂ ਗੁਣਾਂ ਨੂੰ ਚਿਤਾਰਿਆ ਹੈ। ਇਸ ਦੇ ਉਲਟ ਰਾਜਨੀਤੀ ਹੈ"।

ਇਸ ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ

ਇਤਿਹਾਸਕਾਰ ਸੰਤ ਬਿਸ਼ਨ ਸਿੰਘ ਦੇ ਸਪੁੱਤਰ ਸ਼੍ਰੀ ਬੂਟਾ ਸਿੰਘ ਨੂੰ ਪੁਰਸਕਾਰ ਪ੍ਰਦਾਨ ਕੀਤਾ। ਇਸ ਸਾਹਿਤਕ ਸਮਾਗਮ ਦਾ ਮੰਚ ਸੰਚਾਲਨ ਸੰਤ ਵਹਿਮੀ ਜੀ ਦੇ ਪੋਤਰੇ ਗੁਰਭੇਜ ਸਿੰਘ ਨੇ ਕੀਤਾ।

**ਸਤਿਗੁਰੂ ਜੀ ਦੀ ਥਾਈਲੈਂਡ ਯਾਤਰਾ**

ਸਤਿਗੁਰੂ ਜੀ ਆਪਣੇ ਸਿੱਖ ਸੇਵਕਾਂ ਸਮੇਤ 7 ਦਸੰਬਰ ਨੂੰ ਹਵਾਈ ਯਾਤਰਾ ਰਾਹੀਂ ਬੈਂਕਾਕ ਪਹੁੰਚੇ ਅਤੇ 22 ਦਸੰਬਰ ਤੱਕ ਦੋ ਹਫਤਿਆਂ ਲਈ ਆਪ ਜੀ ਨੇ ਥਾਈਲੈਂਡ ਦੀ ਸਾਧ ਸੰਗਤ ਨੂੰ ਵੱਖ-ਵੱਖ ਥਾਵਾਂ ਤੇ ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਇਸ ਯਾਤਰਾ ਦੇ ਤਾਰੀਖਾਂ ਸਮੇਤ ਵੇਰਵੇ ਸਤਿਜੁਗ ਦੇ 30 ਦਸੰਬਰ 1993 ਦੇ ਅੰਕ ਵਿਚ ਦਿੱਤੇ ਗਏ ਹਨ। ਪੰਡਤ ਗੋਪਾਲ ਸਿੰਘ ਅਤੇ ਸੰਤ ਹਰਪਾਲ ਸਿੰਘ ਸੇਵਕ ਨੇ ਵੱਖ-ਵੱਖ ਥਾਵਾਂ ਦੇ ਹਜੂਰੀ ਦੀਵਾਨਾਂ ਵਿਚ ਆਪਣੇ ਵਿਚਾਰ ਪ੍ਰਗਟਾਏ। ਕਈ ਸੇਵਕਾਂ ਦੇ ਘਰਾਂ ਵਿਚ ਸਤਿਗੁਰੂ ਜੀ ਨੇ ਡੇਰਾ ਕੀਤਾ ਅਤੇ ਬੈਂਕਾਕ ਦੇ ਸੋਇ ਅਸ਼ੋਕ ਗੁਰਦਆਰੇ ਵਿਚ ਹਜੂਰੀ ਦੀਵਾਨ ਸਜਾਇਆ। ਇਕ ਘੰਟੇ ਦਾ ਨਾਮ ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਅਤੇ ਗੁਰੂ ਕੀਰਤਨ ਦੁਆਰਾ ਸਾਧ ਸੰਗਤ ਦੀ ਆਤਮਿਕ ਭੁਖ ਦੀ ਤ੍ਰਿਪਤੀ ਹੁੰਦੀ ਰਹੀ। 7 ਦਸੰਬਰ ਨੂੰ ਹੀ ਸਤਿਗੁਰੂ ਜੀ ਸਮੁੰਦਰ ਕੰਢੇ ਪਥੀਆ ਪਹੁੰਚੇ। ਇਥੇ ਸਮੁੰਦਰੀ ਕਿਸ਼ਤੀ ਰਾਹੀ ਸਤਿਗੁਰੂ ਜੀ ਸਾਧ ਸੰਗਤ ਨੂੰ ਨਾਲ ਲੈ ਕੇ ਸਾਗਰ ਦੀਆਂ ਉਠਦੀਆਂ ਲਹਿਰਾਂ ਦੇ ਉਛਾਲਿਆਂ ਦੇ ਕੌਤਕਾਂ ਦੀ ਅਦਭੁੱਤ ਲੀਲਾ ਨੂੰ ਦੇਖ-ਦੇਖ ਕੇ ਮਾਣਦੇ ਰਹੇ। ਇਹ ਇਕ ਤਰ੍ਹਾਂ ਦਾ ਅਭੁੱਲ ਨਜ਼ਾਰਾ ਸੀ। ਧੰਨ ਹੈ ਸਤਿਗੁਰੂ ਜੋ ਆਪਣੇ ਸਿੱਖ ਸੇਵਕਾਂ ਨੂੰ ਅਜਿਹੇ ਰੱਬੀ ਨਜ਼ਾਰੇ ਨੂੰ ਮਾਨਣ ਦਾ ਮੌਕਾ ਦੇਂਦਾ ਹੈ।

"ਬਲਿਹਾਰੀ ਕੁਦਰਤ ਵੱਸਿਆ
ਤੇਰਾ ਅੰਤ ਨਾ ਜਾਈ ਲਖਿਆ"

ਇਹੋ ਹੀ ਵਿਸਮਾਦ ਨਾਦ ਦਾ ਉਹ ਇਲਾਹੀ ਕੌਤਕ ਹੈ ਜੋ ਹਰ ਦਰਸ਼ਕ ਨੂੰ 'ਵਾਹੁ ਵਾਹੁ' ਕਹਿਣ ਲਈ ਬੇਵੱਸ ਕਰ ਦਿੰਦਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਨਵੇਕਲੀ ਤੇ ਵਿਲੱਖਣ ਪਛਾਣ ਦਾ ਇਕ ਵਿਸ਼ੇਸ਼ ਪਹਿਲੂ ਹੈ ਜੋ ਆਪ ਜਪੈ ਅਵਰਹੁ ਨਾਮ ਜਪਾਵੈ ਦੇ ਨਾਲ-ਨਾਲ

ਆਪ ਤਕੇ ਅਵਰਾ (ਸਿੱਖਾਂ) ਨੂੰ ਤਕਾਵੈ।

ਇਸ ਯਾਤਰਾ ਵਿਚ ਸਤਿਗੁਰੂ ਜੀ ਨੇ ਚਿਆਂਗਮਈ ਦੀ ਧਰਤੀ ਨੂੰ ਵੀ ਭਾਗ ਲਾਇਆ। ਇਸ ਯਾਤਰਾ ਵਿਚ ਸਤਿਗੁਰੂ ਜੀ ਨਿਤ ਚਾਲ ਵਿਚ ਰਹੇ ਪਰ ਇਸ ਚਾਲ ਵਿਚ ਸਹਿਜ ਦਾ ਰੰਗ ਹੀ ਮੌਜੂਦ ਸੀ। ਇਸ ਯਾਤਰਾ ਵਿਚ ਵੱਖ-ਵੱਖ ਦੀਵਾਨਾਂ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 60 ਪਾਠਾਂ ਦੇ ਭੋਗ ਪਾਏ ਗਏ। ਇਥੇ ਥਾਈਲੈਂਡ ਤੇ ਭਾਰਤ ਦੇ ਵਿਦਿਅਕ ਜਥਿਆਂ ਦੀਆਂ ਸਾਝੀਆਂ ਇੱਕਤਰਤਾਵਾਂ ਵੀ ਹੋਈਆਂ, ਜਿਨ੍ਹਾਂ ਦਾ ਉਦੇਸ਼ ਦੋਵਾਂ ਧਿਰਾਂ ਦੇ ਸੰਪਰਕ ਤੇ ਸਾਂਝ ਨੂੰ ਤਗੜਾ ਕਰਨਾ ਸੀ।

ਇਸ ਦੋ ਹਫਤਿਆਂ ਦੀ ਯਾਤਰਾਂ ਨੂੰ ਨਿਰਵਿਘਨ ਸੰਪੂਰਨ ਕਰ ਕੇ ਅਤੇ ਇਥੋ ਤਕ ਸਹਿਜ ਰੂਪ ਵਿਚ ਵਿਚਰਦਿਆਂ ਹੋਇਆ ਸਤਿਗੁਰੂ ਜੀ ਨਿਰੰਤਰ ਖੇਡ ਦੇ ਮੈਦਾਨ ਵਿਚ ਵੀ ਬੈਡ-ਮਿੰਟਨ ਖੇਡਦੇ ਰਹੇ। ਆਪ ਸੰਗਤ ਸਮੇਤ 22 ਦਸੰਦਰ ਨੂੰ ਹਵਾਈ ਜਹਾਜ਼ ਦੀ ਯਾਤਰਾ ਰਾਹੀਂ ਨਵੀ ਦਿੱਲੀ ਵਾਪਸ ਪਹੁੰਚੇ।

**ਫਤਹਿਗੜ੍ਹ ਸਾਹਿਬ ਦਾ ਸ਼ਹੀਦੀ ਜੋੜ ਮੇਲਾ**

ਦਸੰਬਰ 1993 ਦੇ ਅੰਤਿਮ ਸਪਤਾਹ ਛੋਟੇ ਸਾਹਿਬਜ਼ਾਦਿਆਂ ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਦੀ ਅਮਰ ਸ਼ਹਾਦਤ ਦੀ ਯਾਦ ਵਿਚ ਨਾਮਧਾਰੀ ਧਰਮਸ਼ਾਲਾ ਵਿਚ 26-27 ਦਸੰਬਰ ਨੂੰ ਸ਼ਹੀਦੀ ਮੇਲਾ ਮਨਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਵੀ ਇਸ ਸਮੇਂ ਦਰਸ਼ਨ ਦਿਤੇ। ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਵਲੋਂ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਸੂਬਾ ਮੇਲਾ ਸਿੰਘ, ਸੂਬਾ ਸੇਵਾ ਸਿੰਘ ਤੇ ਹੋਰ ਜਥੇਦਾਰਾਂ ਨੇ ਹੋਲੇ ਦੇ ਦੀਵਾਨ ਲਗਾਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ ਕੰਵਲਾਂ ਨਾਲ ਆਏ ਮੁੱਖ ਬੁਲਾਰਿਆਂ ਦਾ ਨਾਮਧਾਰੀ ਚਿੰਨ੍ਹ ਗੜਵਾ, ਪਊਏ, ਮਾਲਾ ਤੇ ਸ਼ਾਲ ਬਖਸ਼ ਕੇ ਸਨਮਾਨ ਕੀਤਾ। ਇਹਨਾਂ ਵਿਚ ਸ. ਹੀਰਾ ਸਿੰਘ ਗਾਬੜੀਆ ਤੇ ਹੋਰ ਪ੍ਰਤਿਸ਼ਠ ਵਿਅਕਤੀ ਸ਼ਾਮਲ ਸਨ। ਇਸ ਅਵਸਰ ਤੇ ਕਵੀ ਦਰਬਾਰ ਵੀ ਹੋਇਆ।

# ਅਧਿਆਇ - 23

## 1994

**ਜਨਵਰੀ**

**ਮਲੇਰਕੋਟਲੇ ਸਮਾਰਕ ਦੀ ਉਸਾਰੀ ਪ੍ਰਗਤੀ 'ਤੇ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼ ਸਦਕਾ, ਮਲੇਰਕੋਟਲਾ ਦੇ ਸ਼ਹੀਦੀ ਅਸਥਾਨ ਉੱਤੇ, ਜਿੱਥੇ ਸ੍ਰ. ਬੇਅੰਤ ਸਿੰਘ, ਮੁੱਖ ਮੰਤਰੀ ਪੰਜਾਬ ਨੇ ਹੁਕਮ ਮੰਨ ਕੇ 24 ਜੂਨ, ਸੰਨ 1993 ਨੂੰ ਸ਼ਹੀਦਾਂ ਦੀ ਹਾਜ਼ਰੀ ਭਰੀ ਤੇ ਆਭਾਰ ਪ੍ਰਗਟ ਕਰਦਿਆਂ ਹਰ ਤਰ੍ਹਾਂ ਦੀ ਮਦਦ ਦੇਣ ਦਾ ਵਚਨ ਦਿੱਤਾ ਸੀ, ਬੜੇ ਉਤਸ਼ਾਹ ਤੇ ਖੁਸ਼ੀ ਨਾਲ ਉਸਾਰੀ ਦਾ ਕੰਮ ਸ਼ੁਰੂ ਹੋ ਗਿਆ।

ਪਹਿਲੇ ਪੜਾਅ 'ਚ ਸਾਢੇ ਚਾਰ ਏਕੜ ਦੀ 1750 ਫੁੱਟ ਵਲਗਨ, 48 ਫੁੱਟ ਦਾ ਅਜਾਇਬ ਘਰ ਅਤੇ ਲਾਇਬਰੇਰੀ ਅਤੇ 60 ਫੁੱਟ X 90 ਫੁੱਟ ਦਾ ਲੰਗਰ ਅਸਥਾਨ ਬਣਨਾ ਸ਼ੁਰੂ ਹੋਇਆ।

ਸ੍ਰ. ਸੁਰਿੰਦਰ ਸਿੰਘ ਨਾਮਧਾਰੀ (ਲੁਧਿਆਣਾ) ਅਤੇ ਸੰਤ ਦਿਆਲ ਸਿੰਘ ਦੀ ਅਗਵਾਈ ਵਿਚ ਕੰਮ ਬੜੇ ਵਿਉਂਤ ਨਾਲ ਚੱਲਿਆ। ਇਲਾਕੇ ਦੀ ਸਾਧ ਸੰਗਤ ਵਲੋਂ ਮਾਇਆ ਵਾਸਤੇ ਟਰੱਕ, ਟਰਾਲੀਆਂ ਭਰ-ਭਰ ਕੇ ਪਹੁੰਚੀ। ਸਾਧ ਸੰਗਤ ਵਲੋਂ ਮਾਇਆ ਤੇ ਸੀਮਿੰਟ, ਬਜਰੀ, ਰੇਤਾ, ਇੱਟਾਂ ਆਦਿ ਸਮਾਨ ਵੀ ਭੇਜਿਆ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਲੀ ਵਿਖੇ 6 ਜਨਵਰੀ 1994 ਨੂੰ ਦਿੱਲੀ ਵਿਖੇ ਉਪਦੇਸ਼ ਦਿੱਤਾ ਕਿ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਆਰੰਭੇ ਗਏ ਸਵਾ ਲੱਖ ਪਾਠ ਪੂਰੇ ਕੀਤੇ ਜਾਣ।"

12ਵੀਂ ਨਿਰੰਤਰ ਵਰਨੀ ਦਾ ਸ਼ੁਭਾਰੰਭ-ਡਾਲਟਨ ਗੰਜ ਵਿਖੇ 7 ਜਨਵਰੀ, 1994 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਡਾਲਟਨਗੰਜ

ਦਰਸ਼ਨ ਦਿੱਤੇ। ਸੱਚੇ ਪਾਤਸ਼ਾਹ ਜੀ ਨੇ ਨੌਜਵਾਨਾਂ ਨੂੰ ਉਚੇਚੇ ਤੌਰ 'ਤੇ ਉਪਦੇਸ਼ ਕੀਤਾ ਕਿ ਉਹ ਉੱਥੇ ਨਿਰੰਤਰ ਵਰਨੀ ਕਰਨ। ਹੁਕਮ ਮੰਨ ਕੇ 12ਵੀਂ ਨਿਰੰਤਰ ਵਰਨੀ ਦਾ ਸ਼ੁਭਾਰੰਭ ਕੀਤਾ ਗਿਆ। ਇਹ ਵਰਨੀ ਪਹਿਲੀਆਂ 11 ਵਰਨੀਆਂ ਵਾਂਗ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸ਼ੁਰੂ ਕੀਤੀ ਗਈ। ਪੈਂਤੀ ਤੋਂ ਵੱਧ ਨੌਜਵਾਨਾਂ ਨੇ ਪ੍ਰਬੰਧਕਾਂ ਨੂੰ ਵਰਨੀ ਵਿਚ ਹਿੱਸਾ ਲੈਣ ਲਈ ਨਾਂ ਲਿਖਵਾਏ।

**13ਵੀਂ ਅਖੰਡ ਵਰਨੀ ਦਾ ਸ਼ੁਭਾਰੰਭ ਨਵੀਂ ਦਿੱਲੀ ਵਿਖੇ**

9 ਜਨਵਰੀ 1994 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ, ਨਵੀਂ ਦਿੱਲੀ ਵਿਖੇ ਅਖੰਡ ਵਰਨੀ ਦਾ ਸ਼ੁਭਾਰੰਭ ਆਪਣੀ ਹਜ਼ੂਰੀ ਵਿਚ ਪੂਰਬਾ ਜੀ ਤੋਂ ਅਰਦਾਸ ਕਰਵਾ ਕੇ ਕੀਤਾ। ਨੌਜਵਾਨਾਂ ਨੂੰ ਵਰਨੀ ਵਿਚ ਹਿੱਸਾ ਲੈਣ ਦੀ ਆਪ ਜੀ ਨੇ ਸੇਵਾ ਬਖਸ਼ੀ। ਸੌ ਤੋਂ ਵੱਧ ਨੌਜਵਾਨਾਂ ਨੇ ਵਰਨੀ ਵਿਚ ਹਿੱਸਾ ਲੈਣ ਲਈ ਆਪਣੇ ਨਾਂ ਲਿਖਾਏ।

10-11 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਇਲਾਕਾ, ਸ੍ਰੀ ਜੀਵਨ ਨਗਰ ਵਿਖੇ ਸਨ ਅਤੇ 12 ਜਨਵਰੀ ਨੂੰ ਹਜ਼ੂਰ ਨੇ ਸੰਤ ਮਹਿਦਰ ਸਿੰਘ ਦੇ ਭੋਗ 'ਤੇ ਦਰਸ਼ਨ ਦਿੱਤੇ।

13 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ 'ਪੰਜਾਬੀ ਏਕਤਾ ਸੰਮੇਲਨ ਸਿਰਸਾ' ਵਿਖੇ ਦਰਸ਼ਨ ਦਿੱਤੇ ਅਤੇ ਸ਼ਾਮ ਨੂੰ ਮੁਕਤਸਰ ਪਹੁੰਚ ਗਏ।

ਸਰਬ ਭਾਰਤ ਯੁਵਾ ਪੰਜਾਬੀ ਸੈਨਾ ਵਲੋਂ 13 ਜਨਵਰੀ 1994 ਨੂੰ ਸਿਰਸਾ ਵਿਖੇ ਇਸ ਸੰਮੇਲਨ ਵਿਚ ਹਰਿਆਣਾ ਦੇ ਮੁੱਖ ਮੰਤਰੀ ਚੌਧਰੀ ਭਜਨ ਲਾਲ ਤੇ ਕੁਮਾਰੀ ਸ਼ੈਲਜਾ ਉਪ ਮੰਤਰੀ ਭਾਰਤ ਸਰਕਾਰ ਵੀ ਪਹੁੰਚੇ। ਏਸੇ ਸੰਮੇਲਨ ਵਿਚ ਚੌਧਰੀ ਭਜਨ ਲਾਲ ਨੇ ਹਰਿਆਣੇ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਬਣਾਉਣ ਦਾ ਭਰੋਸਾ ਦਿਵਾਇਆ।

14 ਜਨਵਰੀ ਨੂੰ ਮਾਘੀ ਮੇਲਾ ਮੁਕਤਸਰ ਵਿਖੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਅਤੇ ਰਾਤ ਸ੍ਰੀ ਭੈਣੀ ਸਾਹਿਬ ਪਹੁੰਚ ਕੇ 15 ਨੂੰ ਸ੍ਰੀ ਭੈਣੀ ਸਾਹਿਬ ਵੀ ਦਰਸ਼ਨ ਦਿੱਤੇ।

ਮਾਘੀ ਮੇਲਾ ਮੁਕਤਸਰ ਵਿਖੇ ਸ੍ਰੀ ਸਤਿਗੁਰੂ ਜੀ ਨੇ ਉੱਥੋਂ ਦੇ ਨੌਜਵਾਨਾਂ

ਨੂੰ ਹੁਕਮ ਕੀਤਾ ਕਿ ਬੈਂਕਾਕ, ਡਾਲਟਨਗੰਜ ਤੇ ਦਿੱਲੀ ਵਿਖੇ ਨੌਜਵਾਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਖੰਡ ਵਰਨੀ, ਮੇਰੇ ਆਖਿਆਂ ਸ਼ੁਰੂ ਕਰ ਦਿੱਤੀ ਹੈ। ਤੁਸੀਂ ਵੀ ਉੱਦਮ ਕਰੋ, ਹੁਣੇ ਹੀ ਨੌਜਵਾਨ ਮੁੰਡੇ ਆਪਣੇ ਨਾਂ ਲਿਖਵਾਓ। ਛੇਤੀ ਹੀ 15 ਨੌਜਵਾਨਾਂ ਨੇ ਆਪਣੇ ਨਾਂ ਲਿਖਵਾਏ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਹੋਰ ਵੀ ਨੌਜਵਾਨਾਂ ਨੂੰ ਇਕੱਤਰ ਕਰਕੇ, ਅਰਦਾਸ ਕਰਕੇ, ਨਾਮ ਸਿਮਰਨ ਦੀ ਅਖੰਡ ਵਰਨੀ ਆਰੰਭ ਕਰਕੇ ਮੈਨੂੰ ਪਤਾ ਦਿਓ, ਮੈਂ ਫਿਰ ਆਵਾਂਗਾ।

16 ਜਨਵਰੀ ਨੂੰ ਪਿੰਡ ਰੜ੍ਹ ਵਿਖੇ ਹੋਏ ਰੜ੍ਹ ਪਿੰਡ ਦੇ ਮਲੇਰਕੋਟਲਾ ਸਾਕੇ ਵਿਚ ਹੋਏ ਸ਼ਹੀਦਾਂ ਦੀ ਯਾਦ ਵਿਚ ਹੋਏ ਮੇਲੇ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ।

17-18 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ ਮਲੇਰਕੋਟਲਾ ਵਿਖੇ ਹੋਏ ਸ਼ਹੀਦ ਯਾਦਗਾਰੀ ਸਮਾਗਮ ਵਿਚ ਦਰਸ਼ਨ ਦਿੱਤੇ। ਇਸ ਮੇਲੇ ਵਿਚ ਪੰਜਾਬ ਸਰਕਾਰ ਦੇ ਨੁਮਾਇੰਦੇ- ਸਰਵ ਸ੍ਰੀ ਗੁਰਮੇਲ ਸਿੰਘ ਚੀਮਾ, ਜਸਬੀਰ ਸਿੰਘ ਰਾਏ ਸੰਗਰੂਰ, ਐੱਮ. ਐੱਲ. ਏ. ਤੇ ਸਕੱਤਰ ਪੰਜਾਬ ਕਾਂਗਰਸ, ਅਬਦੁਲ ਗੁਫ਼ਾਰ ਜੀ ਪਾਰਲੀਮੈਂਟ ਸੈਕਟਰੀ, ਜਗਮੋਹਨ ਸਿੰਘ ਕੰਗ (ਸਿੰਚਾਈ ਮੰਤਰੀ ਪੰਜਾਬ) ਆਦਿ ਪਹੁੰਚੇ। ਇਸ ਮੇਲੇ ਸਮੇਂ ਸ਼ੇਰ ਮੁਹੰਮਦ ਖਾਂ ਦੀ ਬਣ ਰਹੀ ਯਾਦਗਾਰ ਲਈ ਡੇਢ ਲੱਖ ਰੁਪਏ ਦੇਣ ਦਾ ਸ੍ਰੀ ਸਤਿਗੁਰੂ ਜੀ ਨੇ ਐਲਾਨ ਕੀਤਾ।

18 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਸ਼ਾਮ ਨੂੰ ਸ੍ਰੀ ਭੈਣੀ ਸਾਹਿਬ ਆ ਗਏ ਤੇ 19 ਜਨਵਰੀ ਨੂੰ ਦਿੱਲੀ ਵਿਖੇ ਦਰਸ਼ਨ ਦਿੱਤੇ।

20 ਜਨਵਰੀ ਤੋਂ 27 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਇੰਗਲੈਂਡ ਦੌਰੇ 'ਤੇ ਰਹੇ।28 ਨੂੰ ਸ੍ਰੀ ਸਤਿਗੁਰੂ ਜੀ ਦਿੱਲੀ ਪਹੁੰਚੇ।

29-30 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ ਰਾਮਪੁਰਾ ਫੂਲ ਵਿਖੇ ਹੋਏ, ਇਸ ਇਲਾਕੇ ਦੇ ਹੋਏ ਸ਼ਹੀਦਾਂ ਵਿਚ ਕੀਤੇ ਗਏ ਸਮਾਗਮ ਵਿਚ ਦਰਸ਼ਨ ਦਿੱਤੇ। 30 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ ਲੁਧਿਆਣਾ ਵਿਖੇ ਸ੍. ਰਾਜਿੰਦਰ ਪਾਲ ਸਿੰਘ ਸੂਰਾ ਦੇ ਭੋਗ 'ਤੇ ਦਰਸ਼ਨ ਦਿੱਤੇ।

31 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਨੇ ਮੋਹੋਂ ਵਿਖੇ ਸਾਧ-ਸੰਗਤ ਨੂੰ

ਦਰਸ਼ਨ ਦਿੱਤੇ। ਰਾਤ ਸ੍ਰੀ ਭੈਣੀ ਸਾਹਿਬ ਪਹੁੰਚੇ।

**ਫਰਵਰੀ 1994**

1 ਫਰਵਰੀ- ਸ੍ਰੀ ਸਤਿਗੁਰੂ ਜੀ ਇੱਕ ਫਰਵਰੀ ਨੂੰ ਬਲਾਚੌਰ ਵਿਖੇ ਕਰਵਾਏ ਗਏ ਬਸੰਤ ਦੇ ਮੇਲੇ 'ਤੇ ਦਰਸ਼ਨ ਦਿੱਤੇ। ਬਲਾਚੌਰ ਤੋਂ ਮੰਡੀ (ਹਿਮਾਚਲ ਪ੍ਰਦੇਸ਼) ਜਾਣਾ ਸੀ, ਰਸਤੇ ਵਿਚ ਸਤਲੁਜ ਦਰਿਆ ਦਾ ਪੁਲ ਪਾਰ ਕਰਕੇ, ਦਰਿਆ ਕਿਨਾਰੇ ਢਾਈ ਵਜੇ ਦੁਪਹਿਰ ਨੂੰ ਰੋਪੜ ਵਿਖੇ ਦਰਸ਼ਨ ਦਿੱਤੇ। ਇੱਥੇ ਸੁਰਿੰਦਰ ਕੌਰ ਖਰਲ ਸ੍. ਭਗਵੰਤ ਸਿੰਘ ਆਪਣੇ ਸ਼ਹਿਰ ਰੋਪੜ ਰਹਿੰਦੇ ਡਾ. ਸਰਦਾਰ ਸਿੰਘ ਗਾਂਧੀ ਨੂੰ ਸਤਿਗੁਰੂ-ਦਰਸ਼ਨ ਕਰਨ, ਹੁਕਮ ਅਨੁਸਾਰ ਲਿਆਏ ਸਨ।

ਡਾ. ਸਰਦਾਰ ਸਿੰਘ ਗਾਂਧੀ, ਬਰਮਾ ਦੇ ਸ਼ਹਿਰ ਮੌਲਮੀਨ ਵਿਖੇ ਰਹਿੰਦੇ ਸਨ। ਇਨ੍ਹਾਂ ਦਾ ਘਰ ਉਸ ਜੇਲ੍ਹ ਦੇ ਸਾਹਮਣੇ ਸੀ, ਜਿਸ ਜੇਲ੍ਹ 'ਚ ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਅਤੇ ਸੂਬਾ ਬ੍ਰਹਮਾ ਸਿੰਘ ਅੰਗਰੇਜ਼ ਸਰਕਾਰ ਵਲੋਂ 30 ਦਸੰਬਰ 1872 ਤੋਂ ਕੈਦ ਕੀਤੇ ਹੋਏ ਸਨ। ਡਾ. ਗਾਂਧੀ ਆਪਣੀ ਪਤਨੀ, ਦੋ ਬੇਟੇ ਅਤੇ ਦੋ ਬੇਟੀਆਂ ਸਮੇਤ ਬਰਮਾ ਛੱਡ ਕੇ ਰੋਪੜ ਆ ਵੱਸੇ ਸਨ। ਇਨ੍ਹਾਂ ਦੀ ਇੱਕ ਬੇਟੀ ਡਾ. ਇੰਦਰਜੀਤ ਕੌਰ ਆਪਣੇ ਪਰਿਵਾਰ ਸਮੇਤ ਰੰਗੂਨ ਅਤੇ ਇੱਕ ਬੇਟਾ ਸੁਰਿੰਦਰ ਸਿੰਘ ਪਰਿਵਾਰ ਸਮੇਤ ਮੌਲਮੀਨ ਰਹਿੰਦੇ ਸਨ। ਸ੍ਰੀ ਸਤਿਗੁਰੂ ਜੀ ਨੇ ਡਾ. ਗਾਂਧੀ ਨਾਲ ਬਚਨ-ਬਿਲਾਸ ਕੀਤੇ।

(10 ਤੋਂ 20 ਮਾਰਚ 1994 ਨੂੰ ਜਦੋਂ ਸੂਬਾ ਸੁਰਿੰਦਰ ਕੌਰ ਖਰਲ, ਸੰਤ ਭਗਵੰਤ ਸਿੰਘ ਅਤੇ ਸ੍. ਜਸਵਿੰਦਰ ਸਿੰਘ ਹਿਸਟੋਰੀਅਨ, ਖੋਜ ਕਾਰਜ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਬਰਮਾ ਗਏ ਸਨ ਤਾਂ ਡਾ. ਗਾਂਧੀ ਦੀ ਧੀ ਡਾ. ਇੰਦਰਜੀਤ ਕੌਰ ਦੇ ਘਰ ਰਹੇ ਸਨ।)

1 ਫਰਵਰੀ ਨੂੰ ਰੋਪੜ ਤੋਂ ਚੱਲ ਕੇ ਸ੍ਰੀ ਸਤਿਗੁਰੂ ਜੀ ਸ਼ਾਮ ਨੂੰ ਮੰਡੀ ਪਹੁੰਚੇ। 1-2 ਫਰਵਰੀ ਸ੍ਰੀ ਸਤਿਗੁਰੂ ਜੀ ਮੰਡੀ ਰਹੇ।

3 ਫਰਵਰੀ- ਸ੍ਰੀ ਸਤਿਗੁਰੂ ਜੀ ਮੰਡੀ ਤੋਂ ਸਵੇਰੇ ਹੀ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

4 ਫਰਵਰੀ- ਸ੍ਰੀ ਸਤਿਗੁਰੂ ਜੀ ਫਗਵਾੜੇ ਦਰਸ਼ਨ ਦਿੱਤੇ।

5 ਫਰਵਰੀ- ਸ੍ਰੀ ਸਤਿਗੁਰੂ ਜੀ ਜਲੰਧਰ ਬਸੰਤ ਦੇ ਮੇਲੇ 'ਤੇ ਦਰਸ਼ਨ

ਦਿੱਤੇ। ਉੱਥੋਂ ਦੇ ਵਿਧਾਇਕ ਸ੍ਰੀ ਅਵਤਾਰ ਹੈਨਰੀ ਜਨਰਲ ਸਕੱਤਰ ਪੰਜਾਬ, ਕਾਂਗਰਸ ਇਸ ਮੇਲੇ 'ਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਜਲੰਧਰ ਤੋਂ ਬੀੜ ਵਿਖੇ ਦਰਸ਼ਨ ਦੇ ਕੇ, ਸ੍ਰੀ ਸਤਿਗੁਰੂ ਜੀ ਦਿੱਲੀ ਪਹੁੰਚੇ।

6 ਫਰਵਰੀ- ਨੂੰ ਦਿੱਲੀ ਵਿਖੇ ਹੋਈ ਸੱਤਵੀਂ ਵਿਸ਼ਵ ਧਰਮ ਕਾਨਫਰੰਸ ਦੇ ਅੰਤਲੇ ਦਿਨ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। 3 ਤੋਂ 6 ਫਰਵਰੀ ਤੱਕ ਹੋਈ ਇਸ ਕਾਨਫਰੰਸ ਦਾ ਆਯੋਜਨ ਮਹਾਰਾਜ ਗੁਰਿੰਦਰ ਸਿੰਘ ਰਾਧਾ ਸੁਆਮੀ ਮਿਸ਼ਨ ਦੇ ਰਹਿਨੁਮਾ ਨੇ ਕੀਤਾ। ਸ੍ਰੀ ਦਲਾਈ ਲਾਮਾ, ਮੁਨੀ ਸੁਸ਼ੀਲ ਕੁਮਾਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੋਰ ਧਾਰਮਿਕ ਆਗੂਆਂ ਨੇ ਇਸ ਕਾਨਫਰੰਸ ਦੇ ਸਮਾਰੋਹ 'ਤੇ ਦਰਸ਼ਨ ਦਿੱਤੇ ਅਤੇ ਰਾਹੋਂ ਭਟਕੇ ਮਨੁੱਖ ਨੂੰ ਧਰਮ ਦੇ ਸਹੀ ਰਸਤੇ 'ਤੇ ਲਿਆਉਣ ਬਾਰੇ ਵਿਚਾਰ ਪ੍ਰਗਟ ਕੀਤੇ।

ਇਸੇ ਦਿਨ, ਸਾਹਿਬਪੁਰਾ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਨੇ ਬਸੰਤ ਦੇ ਮੇਲੇ 'ਤੇ ਦਰਸ਼ਨ ਦਿੱਤੇ।

7 ਫਰਵਰੀ- ਨੂੰ ਸ੍ਰੀ ਸਤਿਗੁਰੂ ਜੀ ਨੇ ਸਾਹਿਬਾਬਾਦ (ਯੂ. ਪੀ.) ਵਿਖੇ ਦਰਸ਼ਨ ਦਿੱਤੇ।

8 ਫਰਵਰੀ- ਨੂੰ ਵਾਰ-ਹਿਸਾਰ, ਨਿਤਨੇਮ ਫਤਿਹਾਬਾਦ ਤੇ ਵਿਸ਼ਰਾਮ-ਮਸਤਾਨਗੜ੍ਹ

9 ਤੋਂ 13 ਫਰਵਰੀ ਤੱਕ ਇਲਾਕਾ ਸ੍ਰੀ ਜੀਵਨ ਨਗਰ ਵਿਚ ਦਰਸ਼ਨ ਦਿੱਤੇ।

14 ਫਰਵਰੀ- ਨਿਤਨੇਮ-ਚੰਡੀਗੜ੍ਹ (ਬਸੰਤ ਦਾ ਮੇਲਾ)

15 ਫਰਵਰੀ- ਵਾਰ ਚੰਡੀਗੜ੍ਹ, ਨਿਤਨੇਮ- ਰਾਈਆਂ (ਬਸੰਤ ਦਾ ਮੇਲਾ)

16 ਫਰਵਰੀ- ਰਾਈਆਂ-ਆਸਾ ਦੀ ਵਾਰ ਨਾਲ ਬਸੰਤ ਦੇ ਮੇਲੇ ਦੀ ਸਮਾਪਤੀ, ਨਿਤਨੇਮ- ਅੰਮ੍ਰਿਤਸਰ

15 ਫਰਵਰੀ ਨੂੰ, ਰਾਈਆਂ ਵਿਖੇ ਹੋਏ ਬਸੰਤ ਦੇ ਮੇਲੇ 'ਤੇ ਪੰਜਾਬ ਦੇ ਖਜ਼ਾਨਾ ਮੰਤਰੀ ਡਾ. ਕੇਵਲ ਕ੍ਰਿਸ਼ਨ ਤੇ ਹੋਰ ਪਤਵੰਤੇ ਪਹੁੰਚੇ। ਭਾਰਤ ਦੇ ਰਾਸ਼ਟਰਪਤੀ ਡਾ. ਸ਼ੰਕਰ ਦਿਆਲ ਸ਼ਰਮਾ, ਸ੍ਰੀ ਦਲਾਈ ਲਾਮਾ, ਸ. ਬੇਅੰਤ ਸਿੰਘ,

ਮੁੱਖ ਮੰਤਰੀ ਪੰਜਾਬ ਤੇ ਕੁਮਾਰੀ ਸ਼ੈਲਜਾ ਕੇਂਦਰੀ ਮੰਤਰੀ ਦੇ ਸੰਦੇਸ਼ ਰਾਈਆਂ ਬਸੰਤ ਦੇ ਮੇਲੇ 'ਤੇ ਪਹੁੰਚੇ।

16 ਫਰਵਰੀ ਨੂੰ, ਵਾਰ-ਰਾਈਆਂ, ਨਿਤਨੇਮ ਅੰਮ੍ਰਿਤਸਰ (ਬਸੰਤ ਦਾ ਮੇਲੇ 'ਤੇ)

17 ਫਰਵਰੀ ਨੂੰ, ਵਾਰ-ਅੰਮ੍ਰਿਤਸਰ, ਨਿਤਨੇਮ ਹੋਠੀਆਂ ਵਿਖੇ ਬਸੰਤ ਦੇ ਮੇਲੇ 'ਤੇ ਹਜ਼ਾਰ ਤੋਂ ਵੱਧ ਸਰੀਰਾਂ ਨੇ ਭਜਨ ਪੁੱਛਿਆ। ਸ੍ਰੀ ਸਤਿਗੁਰੂ ਜੀ ਨੇ 13 ਸਾਲ ਬਾਅਦ ਹੋਠੀਆਂ ਵਿਖੇ ਦਰਸ਼ਨ ਦਿੱਤੇ।

18 ਫਰਵਰੀ ਨੂੰ- ਨਿਤਨੇਮ-ਯਮੁਨਾ ਨਗਰ (ਬਸੰਤ ਦੇ ਮੇਲੇ 'ਤੇ)

20 ਫਰਵਰੀ ਨੂੰ- ਵਾਰ ਯਮੁਨਾ ਨਗਰ, ਨਿਤਨੇਮ-ਕੁਰਕਸ਼ੇਤਰ, ਰਾਤ ਦਿੱਲੀ

21-22 ਫਰਵਰੀ ਨੂੰ- ਸ੍ਰੀ ਸਤਿਗੁਰੂ ਜੀ ਨੇ ਦਿੱਲੀ ਬਸੰਤ ਦੇ ਮੇਲੇ 'ਤੇ ਦਰਸ਼ਨ ਦਿੱਤੇ। ਇਸ ਮੇਲੇ 'ਤੇ ਕੇਂਦਰੀ ਮੰਤਰੀ ਸ੍ਰੀ ਰਮੇਸ਼ਵਰ ਠਾਕੁਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ।

23 ਤੋਂ 25 ਫਰਵਰੀ ਨੂੰ- ਸ੍ਰੀ ਸਤਿਗੁਰੂ ਜੀ ਨੇ ਔਰੰਗਾਬਾਦ ਵਿਖੇ ਬਸੰਤ ਦੇ ਮੇਲੇ ਅਤੇ ਸੰਗੀਤ ਸੰਮੇਲਨ 'ਤੇ ਦਰਸ਼ਨ ਦਿੱਤੇ। 23 ਤੋਂ 25 ਫਰਵਰੀ ਨੂੰ ਔਰੰਗਾਬਾਦ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ, ਹੋਇਆ। ਇਸ ਵਿਚ ਸ੍ਰੀ ਨਿਲੇਜ਼ ਵਿਸ਼ਵਨਾਥਨ ਦਾ ਵਾਇਲਨ-ਵਾਦਨ ਹੋਇਆ, ਜਿਸ ਨਾਲ ਤਬਲੇ 'ਤੇ ਸੰਗਤ ਅਵਿਨਾਸ਼ ਬੇਹਰ ਗਾਓਕਰ ਨੇ ਕੀਤੀ। ਫਿਰ ਸ੍ਰੀ ਜਤਿੰਦਰ ਪਾਲ ਸਿੰਘ (ਚਿੰਕਾ) ਜਲੰਧਰ ਵਾਲੇ ਦਾ ਪਖਾਵਜ-ਵਾਦਨ ਹੋਇਆ, ਤਬਲੇ 'ਤੇ ਸੰਗਤ ਸ੍ਰੀ ਯੋਗੇਸ਼ ਕੌਂਕਣੀ ਅਤੇ ਹਾਰਮੋਨੀਅਮ ਤੇ ਸੰਗਤ ਸ੍ਰੀ ਸੁਖਦੇਵ ਸਿੰਘ ਨੇ ਕੀਤੀ। ਇਨ੍ਹਾਂ ਦਾ ਸਵਾਗਤ ਸ੍ਰੀ ਅੱਪਾ ਜਠਗਾਵਕਰ ਨੇ ਫੁੱਲਾਂ ਦੇ ਹਾਰ ਪਾ ਕੇ ਕੀਤਾ। ਉਪਰੰਤ ਸੁਰਜੀਤ ਸਿੰਘ ਦਾ ਸਰੰਗੀ-ਵਾਦਨ ਹੋਇਆ। ਇਸ ਦਾ ਰਾਗ ਮਧੁਵੰਤੀ ਸੀ, ਤਬਲੇ 'ਤੇ ਹਰਪ੍ਰੀਤ ਸਿੰਘ ਸੋਨੂੰ ਤੇ ਤਾਨਪੁਰੇ 'ਤੇ ਤ੍ਰਿਲੋਚਨ ਸਿੰਘ ਨੇ ਸੰਗਤ ਕੀਤੀ।

ਸ਼ਾਮ ਨੂੰ ਸੰਗੀਤ ਸਭਾ ਰਾਮ ਹਰੀ ਨਿਵਾਸ ਵਿਚ ਹੋਈ। ਪਹਿਲਾਂ ਸ੍ਰੀ ਯੋਗੇਸ਼ ਕੌਂਕਣੀ ਦਾ ਤਬਲਾ-ਵਾਦਨ ਹੋਇਆ ਤੇ ਫਿਰ ਸ੍ਰੀ ਰਾਜਨ-ਸਾਜਨ

ਮਿਸ਼ਰਾ ਦਾ ਗਾਇਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਸਤਿਗੁਰੂ ਜੀ ਨੇ ਆਪਣੇ ਸਾਜ਼ ਦਿਲਰੁਬਾ ਰਾਹੀਂ ਵਾਦਨ 'ਤੇ ਗਾਇਨ ਕੀਤਾ, ਤਬਲੇ 'ਤੇ ਸੰਗਤ ਹਰਪ੍ਰੀਤ ਸਿੰਘ ਸੋਨੂੰ ਨੇ ਕੀਤੀ ਤੇ ਮੋਹਨ ਸਿੰਘ, ਸੁਖਦੇਵ ਸਿੰਘ ਨੇ ਗਾਇਨ 'ਚ ਸਾਥ ਦਿੱਤਾ।

ਇਸੇ ਤਰ੍ਹਾਂ ਅਗਲੇ ਦਿਨ ਸ੍ਰੀ ਮੋਹਨ ਸਿੰਘ, ਸੁਖਦੇਵ ਸਿੰਘ ਦਾ ਗਾਇਨ ਹੋਇਆ, ਤਬਲੇ 'ਤੇ ਸੰਗਤ ਸੁਖਦੇਵ ਸਿੰਘ ਸਾਰੰਗੀ ਤੇ ਸੁਰਜੀਤ ਸਿੰਘ ਨੇ ਹਾਰਮੋਨੀਅਮ 'ਤੇ ਸ੍ਰੀ ਅੱਪਾ ਜਠ ਗਾਵਕਰ ਨੇ ਕੀਤੀ। ਸੰਗੀਤ ਦੇ ਅਖੀਰਲੇ ਪ੍ਰੋਗਰਾਮ ਵਿਚ ਸ੍ਰੀ ਐੱਮ. ਐੱਸ. ਗੋਪਾਲ ਕ੍ਰਿਸ਼ਨਨ ਦਾ ਵਾਇਲਨ-ਵਾਦਨ (ਹਿੰਦੁਸਤਾਨੀ ਸ਼ੈਲੀ) ਵਿਚ ਹੋਇਆ। ਜਥੇਦਾਰਾਂ ਦੇ ਦੀਵਾਨ ਲੱਗੇ। ਵਿਦਵਾਨਾਂ ਦੇ ਵਿਚਾਰ ਸੁਣੇ ਗਏ ਅਤੇ ਸ੍ਰੀ ਸਤਿਗੁਰੂ ਜੀ ਦੇ ਪਾਵਨ-ਪ੍ਰਵਚਨ ਹੋਏ। ਔਰੰਗਾਬਾਦ ਦਾ ਇਹ ਬਸੰਤ ਦਾ ਮੇਲਾ ਅਤੇ ਸੰਗੀਤ ਸੰਮੇਲਨ ਯਾਦਗਾਰੀ ਹੋ ਨਿਬੜਿਆ।

26 ਫਰਵਰੀ ਨੂੰ, ਬੰਬਈ ਬਸੰਤ ਦੇ ਮੇਲੇ 'ਤੇ ਅਤੇ

27 ਫਰਵਰੀ ਨੂੰ, ਬੰਗਲੌਰ ਵਿਖੇ ਬਸੰਤ ਦੇ ਮੇਲੇ 'ਤੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ।

28 ਤੋਂ 2 ਮਾਰਚ ਤੀਕ ਦਿੱਲੀ ਦਰਸ਼ਨ ਦਿੱਤੇ।

**ਮਾਰਚ**

3 ਤੋਂ 9 ਮਾਰਚ ਤੀਕ ਸ੍ਰੀ ਸਤਿਗੁਰੂ ਜੀ ਯੂ.ਪੀ. ਦੌਰੇ 'ਤੇ ਰਹੇ।

9 ਮਾਰਚ- ਰਾਤ ਨੂੰ ਦਿੱਲੀ ਦਰਸ਼ਨ ਦਿੱਤੇ।

10 ਮਾਰਚ- ਕਲਕੱਤਾ।

11 ਮਾਰਚ- ਡਾਲਟਨ ਗੰਜ ਅਤੇ ਹਜਾਰੀ ਬਾਗ ਵਿਖੇ ਬਸੰਤ ਦੇ ਮੇਲਿਆਂ 'ਤੇ ਦਰਸ਼ਨ ਦਿੱਤੇ।

**ਥਾਈਲੈਂਡ ਦਾ ਦੌਰਾ**

12 ਤੋਂ 20 ਮਾਰਚ- ਸ੍ਰੀ ਸਤਿਗੁਰੂ ਜੀ ਨੇ 12 ਤੋਂ 20 ਮਾਰਚ ਤੱਕ ਬੈਂਕਾਂਕ ਵਿਚ ਹੋਏ ਬਸੰਤ ਦੇ ਮੇਲੇ 'ਤੇ ਦਰਸ਼ਨ ਦਿੱਤੇ। ਵਿਦਿਅਕ ਸੰਮੇਲਨ ਇਸ ਵਾਰ ਇੱਥੋਂ ਦੇ ਨੌਜਵਾਨ ਮੁੰਡਿਆਂ ਤੇ ਕੁੜੀਆਂ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼

ਕਰਕੇ 13 ਮਾਰਚ ਨੂੰ ਇੱਕ ਦਿਨ ਦੇ ਸੰਮੇਲਨ ਦਾ ਆਯੋਜਨ ਕੀਤਾ। ਇਸ ਸੰਮੇਲਨ ਵਿਚ ਕਰੀਬ 100 ਤੋਂ ਵੱਧ ਬੱਚਿਆਂ ਨੇ ਭਾਗ ਲਿਆ। ਭਾਸ਼ਣ ਪ੍ਰਤੀਯੋਗਿਤਾ, ਸਵਾਲ-ਜਵਾਬ ਪ੍ਰਤੀਯੋਗਿਤਾ, ਸ਼ਬਦ ਗਾਇਨ ਆਦਿ ਪ੍ਰਤੀਯੋਗਿਤਾਵਾਂ ਪੰਜਾਬੀ ਵਿਚ ਹੀ ਹੋਈਆਂ। ਪੇਂਟਿੰਗ, ਅਰਦਾਸ, ਸ਼ੁੱਧ ਪਾਠ ਉਚਾਰਣ, ਦਸਤਾਰ ਮੁਕਾਬਲਾ, ਨਾਮ ਸਿਮਰਨ ਆਦਿ ਸਭ ਪ੍ਰਤੀਯੋਗਿਤਾਵਾਂ ਵਿਚੋਂ ਜੇਤੂ ਬੱਚਿਆਂ ਨੂੰ ਸ੍ਰੀ ਸਤਿਗੁਰੂ ਜੀ ਨੇ 19 ਮਾਰਚ, 1994 ਨੂੰ ਆਪ ਇਨਾਮ ਦੇ ਕੇ ਨਿਵਾਜਿਆ। ਸਾਰਾ ਹਫ਼ਤਾ ਜਿਨ੍ਹਾਂ ਬੱਚਿਆਂ ਨੇ ਰੋਜ਼ ਆਸਾ ਦੀ ਵਾਰ ਵਿਚ ਹਾਜ਼ਰੀ ਭਰੀ, ਉਨ੍ਹਾਂ ਨੂੰ ਵੀ ਵਿਸ਼ੇਸ਼ ਇਨਾਮ ਦਿੱਤੇ ਗਏ।

**ਵਿਸ਼ੇਸ਼ ਸੰਗੀਤ ਪ੍ਰੋਗਰਾਮ**

16 ਮਾਰਚ ਨੂੰ, ਬੈਂਕਾਂਕ ਦੀ ਧਰਤੀ 'ਤੇ ਇਹ ਪਹਿਲਾ ਅਵਸਰ ਸੀ ਕਿ 'ਥਾਈ ਸਰਕਾਰ' ਦੇ ਸਾਂਸਕ੍ਰਿਤਿਕ ਵਿਭਾਗ ਅਤੇ ਨਾਮਧਾਰੀ ਸੰਗਤ ਵਲੋਂ ਰਲ ਕੇ ਵਿਸ਼ੇਸ਼ ਪ੍ਰੋਗਰਾਮ ਇੱਥੋਂ ਦੇ ਕਲਚਰਲ ਸੈਂਟਰ ਹਾਲ ਵਿਚ ਮਨਾਇਆ ਗਿਆ। ਇਸ ਸੰਗੀਤ ਪ੍ਰੋਗਰਾਮ ਦੇ ਵਿਸ਼ੇਸ਼ ਪ੍ਰਾਹੁਣੇ ਸਨ, ਜਨਰਲ ਸਕੱਤਰ ਕਮਿਸ਼ਨ ਜਿਸ ਦੀ ਨੁਮਾਇੰਦਗੀ ਡਿਪਟੀ ਸਕੱਤਰ ਕਮਿਸ਼ਨ ਨੇ ਕੀਤੀ। ਭਾਰਤੀ ਦੂਤਾਵਾਸ ਵਲੋਂ ਸ੍ਰੀ ਨਰੇਸ਼ ਮੋਹਨ ਕਲਚਰਲ ਅਟੇਚੀ ਸੈਕੰਡ ਸਕੱਤਰ ਨੇ ਨੁਮਾਇੰਦਗੀ ਕੀਤੀ। ਪ੍ਰੋਗਰਾਮ ਦਾ ਮੰਚ ਸੰਚਾਲਨ ਕਰ ਰਹੇ ਸ੍ਰੀ ਅਵਤਾਰਨ ਸਿੰਘ ਗੋਰੇਵਾੜਾ ਨੇ ਥਾਈ ਭਾਸ਼ਾ ਵਿਚ ਦਰਸ਼ਕਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਇਤਿਹਾਸ ਬਾਰੇ ਜਾਣਕਾਰੀ ਦਿੱਤੀ। ਨਾਲ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਦੇਸ਼-ਵਿਦੇਸ਼ ਵਿਚ ਭਾਰਤੀ ਸ਼ਾਸਤਰੀ ਸੰਗੀਤ ਦੀ ਪਹਿਚਾਣ ਅਤੇ ਸਾਂਸਕ੍ਰਿਤਿਕ ਸਾਂਝ ਬਣਾਉਣ ਲਈ ਵਿਸ਼ੇਸ਼ ਉੱਦਮ ਅਤੇ ਰੁਚੀ ਬਾਰੇ ਦੱਸਿਆ।

ਕਿਉਂਕਿ ਥਾਈਲੈਂਡ ਵਿਚ ਸੰਨ 1994 ਦਾ ਸਾਲ ਕਲਚਰਲ ਪ੍ਰਮੋਸ਼ਨ ਯੀਅਰ ਵਜੋਂ ਮਨਾਇਆ ਜਾ ਰਿਹਾ ਸੀ, ਇਸ ਵਿਚ ਨਾਮਧਾਰੀ ਸੰਗਤ ਬੈਂਕਾਂਕ ਨੇ ਵੀ ਆਪਣਾ ਯੋਗਦਾਨ ਪਾਇਆ।

ਜਗਤ ਪ੍ਰਸਿੱਧ ਸਰੋਦ ਵਾਦਕ ਸ੍ਰੀ ਅਮਜਦ ਅਲੀ ਖਾਂ ਦੇ ਨਾਮਧਾਰੀ ਸ਼ਗਿਰਦ, ਸ੍ਰੀ ਗੁਰਦੇਵ ਸਿੰਘ ਜੀ (ਲੰਡਨ, ਯੂ. ਕੇ.) ਨੇ ਸੰਗੀਤ ਦਾ ਸ਼ੁਭਾਰੰਭ ਕੀਤਾ। ਉਸ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਭਾਰਤ ਤੋਂ ਆਏ

ਪ੍ਰਸਿੱਧ ਗਾਇਕ ਸ੍ਰੀ ਰਾਜਨ-ਸਾਜਨ ਨੇ ਰਾਗ ਬਾਗੇਸ਼ਵਰੀ ਅਤੇ ਤੁਲਸ ਦਾਸ ਜੀ ਦਾ ਭਜਨ ਗਾਇਨ ਕੀਤਾ।

ਸ੍ਰੀ ਸਤਿਗੁਰੂ ਜੀ ਨੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਘਾਲਣਾ ਬਾਰੇ ਦੱਸਿਆ ਅਤੇ ਇੱਥੋਂ ਦੇ ਰਾਜਾ ਦੀ ਧਾਰਮਿਕ ਅਤੇ ਸਾਂਸਕ੍ਰਿਤਿਕ ਰੁਚੀ ਦੀ ਵਿਸ਼ੇਸ਼ ਸ਼ਲਾਘਾ ਕੀਤੀ। ਆਸ ਪ੍ਰਗਟ ਕੀਤੀ ਕਿ ਦੋਹਾਂ ਦੇਸ਼ਾਂ ਵਿਚ ਇਸ ਤਰ੍ਹਾਂ ਦਾ ਸਾਂਸਕ੍ਰਿਤਿਕ ਆਦਾਨ-ਪ੍ਰਦਾਨ ਬਣਿਆ ਰਹੇਗਾ।

27 ਤੋਂ 30 ਮਾਰਚ- ਹੋਲੇ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਹੋਏ ਇਸ ਮੇਲੇ ਦੀ ਸੇਵਾ ਸੂਬਾ ਦਰਸ਼ਨ ਸਿੰਘ ਨੈਰੋਬੀ ਦੇ ਪਰਿਵਾਰ ਵਲੋਂ ਕੀਤੀ ਗਈ। ਇਸ ਹੋਲੇ ਦੇ ਮੇਲੇ 'ਤੇ 30 ਹਜ਼ਾਰ ਤੋਂ ਵੱਧ ਸਾਧ-ਸੰਗਤ ਆਈ। ਭਾਰਤ ਦੇ ਵੱਖ-ਵੱਖ ਇਲਾਕਿਆਂ ਤੋਂ ਇਲਾਵਾ ਕੈਨੇਡਾ, ਯੂ. ਕੇ., ਯੂ. ਐੱਸ. ਏ., ਕੀਨੀਆ, ਤਨਜਾਨੀਆ, ਥਾਈਲੈਂਡ, ਦੁਬਈ ਆਦਿ ਦੇਸ਼ਾਂ ਤੋਂ ਵੀ ਸੰਗਤ ਆਈ।

ਕਥਾ-ਕੀਰਤਨ ਹੋਇਆ। ਜਥੇਦਾਰਾਂ ਦੇ ਦੀਵਾਨ ਲੱਗੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਨੇ ਵੀ ਦੀਵਾਨ ਲਾਏ ਤੇ ਕਥਾ ਕੀਤੀ। ਵਾਰ ਵੀ ਲਾਈ।

ਇਸ ਮੇਲੇ ਵਿਚ ਸ੍ਰੀ ਸਤਿਗੁਰੂ ਜੀ ਨੇ ਸੁਮੇਰ ਸਿੰਘ ਰੁਸਤਮੇ ਹਿੰਦ, ਹਿੰਦ ਕੇਸਰੀ ਕੇਹਰ ਸਿੰਘ ਅਤੇ ਹੋਰ ਪਹਿਲਵਾਨਾਂ ਨੂੰ ਟਰਾਫ਼ੀਆਂ ਅਤੇ ਸਨਮਾਨ ਦੇ ਕੇ ਨਿਵਾਜਿਆ। ਗੱਤਕਾ-ਪਾਰਟੀ ਬਟਾਲਾ ਨੂੰ ਮਾਣ ਬਖਸ਼ਿਆ। ਵਿਦਵਾਨਾਂ ਦੇ ਵਿਖਿਆਨ ਹੋਏ। ਕਵੀ-ਦਰਬਾਰ ਹੋਇਆ। ਮੇਲੇ ਦੀ ਸਮਾਪਤੀ ਵਾਲੇ ਦਿਨ ਆਨੰਦ-ਕਾਰਜ ਹੋਏ, ਪਾਠਾਂ ਦੇ ਭੋਗ ਵੀ ਪਾਏ ਗਏ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਸਾਧ-ਸੰਗਤ ਨੂੰ ਉਪਦੇਸ਼ ਦਿੱਤਾ ਕਿ ਸਾਧ-ਸੰਗਤ ਜਦੋਂ ਵੀ ਮੇਲੇ 'ਤੇ ਆਉਂਦੀ ਹੈ, ਉਹ ਰਸਤੇ ਵਿਚ ਭਜਨ ਕਰਦੀ ਰਹੇ ਜਾਂ ਬਾਣੀ ਪੜ੍ਹੇ। ਰਹਿਤ-ਮਰਿਆਦਾ ਰੱਖਣ ਦਾ ਹੁਕਮ ਕੀਤਾ। ਦੇਹ-ਅਰੋਗਤਾ ਅਤੇ ਔਲਾਦ ਲਈ ਅਰਜ਼ਾਂ ਕਰਨ ਵਾਲਿਆਂ ਨੂੰ ਆਗਿਆ ਕੀਤੀ ਕਿ ਉਹ ਕ੍ਰਮਵਾਰ ਇੱਕ ਮਾਲਾ ਭਜਨ ਦੀ ਅਤੇ ਇੱਕ ਮਾਲਾ ਭਗੌਤੀ ਦੀ ਕਰਕੇ ਅਰਦਾਸ ਕਰਨ ਕਿ ਉਨ੍ਹਾਂ ਦੀ ਮਨੋਕਾਮਨਾ ਪੂਰੀ ਹੋਵੇ। ਹਜ਼ੂਰ ਨੇ ਸਾਧ-ਸੰਗਤ ਨੂੰ

ਮਲੇਰਕੋਟਲਾ ਵਿਖੇ ਬਣ ਰਹੇ ਸ਼ਹੀਦੀ ਸਮਾਰਕ ਵੇਖ ਕੇ ਜਾਣ ਲਈ ਕਿਹਾ। ਅਨੰਦ ਕਾਰਜ ਵਾਲਿਆਂ ਨੂੰ ਆਪ ਜੀ ਨੇ ਉਚੇਚਾ ਹੁਕਮ ਕੀਤਾ ਕਿ ਕੋਈ ਲੈਣ-ਦੇਣ ਨਾ ਕੀਤਾ ਜਾਵੇ ਅਤੇ ਪਾਰਟੀ ਨਾ ਕੀਤੀ ਜਾਵੇ। ਆਪ ਜੀ ਨੇ ਸਾਰੀ ਸਾਧ-ਸੰਗਤ ਨੂੰ ਖੁਸ਼ੀਆਂ ਤੇ ਛੁੱਟੀਆਂ ਬਖਸ਼ੀਆਂ। ਸ੍ਰੀ ਸਤਿਗੁਰੂ ਜੀ ਨੇ ਅਗਲੇ ਹੋਲੇ ਦੇ ਮੇਲੇ ਨੂੰ ਕਰਨ ਦੀ ਪ੍ਰਵਾਨਗੀ, ਗਿਆਨੀ ਸੰਤੋਖ ਸਿੰਘ ਥਾਈਲੈਂਡ ਦੇ ਪਰਿਵਾਰ ਨੂੰ ਬਖਸ਼ੀ। 31 ਮਾਰਚ ਨੂੰ, ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਚਲੇ ਗਏ।

**ਅਪ੍ਰੈਲ**

1 ਤੋਂ 6 ਅਪ੍ਰੈਲ ਸ੍ਰੀ ਸਤਿਗੁਰੂ ਜੀ ਇਲਾਕਾ ਸ੍ਰੀ ਜੀਵਨ ਨਗਰ ਡੇਰਾ ਮਸਤਾਨਗੜ੍ਹ ਰਹੇ।

7 ਅਪ੍ਰੈਲ : ਐਲਨਾਬਾਦ, ਪਨਿਹਾਰੀ- ਰਾਤ ਬਿਸ਼ਰਾਮ ਸਮਾਨਾ।

8 ਅਪ੍ਰੈਲ : ਸਮਾਨਾ, ਘਿਨੌਰੀ, ਘਿਓਰਾ, ਪਟਿਆਲਾ, ਮਲੇਰਕੋਟਲਾ, ਸ੍ਰੀ ਭੈਣੀ ਸਾਹਿਬ।

9 ਅਪ੍ਰੈਲ : ਸ੍ਰੀ ਭੈਣੀ ਸਾਹਿਬ ਤੋਂ ਨੂਰ ਮਹਿਲ, ਲਸਾੜਾ ਤੇ ਵਾਪਸੀ।

10 ਅਪ੍ਰੈਲ : ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣਾ, ਮਲੌਦ, ਮਲੇਰਕੋਟਲਾ ਤੇ ਵਾਪਸੀ।

11 ਅਪ੍ਰੈਲ : ਸ੍ਰੀ ਭੈਣੀ ਸਾਹਿਬ।

12 ਅਪ੍ਰੈਲ : ਸ੍ਰੀ ਭੈਣੀ ਸਾਹਿਬ, ਅੱਟੀ, ਡੁਗਰੀ, ਦਸੂਹਾ, ਲਿਟਾਂ।

13 ਅਪ੍ਰੈਲ : ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਰਾਮ ਬਾਗ ਅੰਮ੍ਰਿਤਸਰ ਵਿਖੇ, ਸ਼ਹੀਦ ਯਾਦਗਾਰੀ ਅਸਥਾਨ 'ਤੇ ਬੜੀ ਧੂਮਧਾਮ ਨਾਲ ਮਨਾਇਆ ਗਿਆ। ਇਹ ਮੇਲਾ ਜ਼ਿਲ੍ਹਾ ਅੰਮ੍ਰਿਤਸਰ ਤੇ ਦੁਆਬੇ ਦੀ ਨਾਮਧਾਰੀ ਸੰਗਤ ਵਲੋਂ ਕਰਵਾਇਆ ਗਿਆ। ਇਸ ਮੇਲੇ ਵਿਚ ਜਥੇਦਾਰਾਂ ਦੇ ਦੀਵਾਨ ਲੱਗੇ ਅਤੇ ਵਿਦਵਾਨਾਂ ਨੇ ਆਪਣੇ ਵਿਚਾਰ ਰੱਖੇ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ 'ਇਹ ਕੋਸ਼ਿਸ਼ ਕਰੋ, ਸਤਿਗੁਰਾਂ ਦੇ ਹੁਕਮ 'ਤੇ ਚੱਲੀਏ ਅਤੇ ਸਾਡੀ ਜੀਵਨ-ਯਾਤਰਾ ਸਫਲ ਹੋਵੇ। ਇਸ ਮੇਲੇ ਵਿਚ ਦੋ ਗੱਲਾਂ ਵਿਸ਼ੇਸ਼ ਅਤੇ ਮਹੱਤਵਪੂਰਨ ਹੋਈਆਂ।

ਪਹਿਲੀ ਇਹ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਇਸ ਮੇਲੇ 'ਤੇ ਵੱਖੋ-ਵੱਖ ਇਲਾਕਿਆਂ ਦੇ 18 ਨਵੇਂ ਸੂਬਿਆਂ ਦੀ ਸਥਾਪਨਾ ਕੀਤੀ। ਇਨ੍ਹਾਂ ਵਿਚੋਂ ਦੋ ਇਸਤਰੀਆਂ ਨੂੰ ਸੂਬਾ ਪਦਵੀ ਨਾਲ ਨਿਵਾਜਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਇੱਕ ਸੂਬਾ, ਬੀਬੀ ਹੁਕਮੀ ਨੂੰ ਥਾਪਿਆ ਗਿਆ ਸੀ। ਉਸ ਤੋਂ ਇੱਕ ਲੰਮੇ ਅਰਸੇ ਬਾਅਦ ਦੋ ਬੀਬੀਆਂ ਨੂੰ ਸੂਬਾ ਬਣਾਉਣ ਦਾ ਮਾਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਖਸ਼ਿਆ। ਇਨ੍ਹਾਂ ਦੋ ਬੀਬੀਆਂ ਦੇ ਨਾਂ ਹਨ- ਸੂਬਾ ਸੁਰਿੰਦਰ ਕੌਰ ਖਰਲ ਰੂਪਨਗਰ (ਰੋਪੜ) ਅਤੇ ਸੂਬਾ ਮਹਿੰਦਰ ਕੌਰ ਹੁਸ਼ਿਆਰਪੁਰ।

ਦੂਜੀ ਗੱਲ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਿਸਾਖੀ ਦੇ ਇਸ ਮਹਾਨ ਇਕੱਠ ਸਮੇਂ, ਪੰਜਾਬ ਸਰਕਾਰ ਦਾ ਗਰਭ-ਟੈਸਟ ਬੰਦ ਕਰਨ ਦਾ ਐਕਟ ਪਾਸ ਕਰਨ ਉੱਤੇ ਧੰਨਵਾਦ ਕੀਤਾ ਗਿਆ। ਧੰਨਵਾਦ ਦਾ ਮਤਾ ਪੇਸ਼ ਕਰਦਿਆਂ, ਸ੍. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਨੇ ਪੰਜਾਬ ਦੇ ਮੁੱਖ ਮੰਤਰੀ ਸ੍. ਬੇਅੰਤ ਸਿੰਘ ਅਤੇ ਵਿਧਾਇਕਾਂ ਦੀ ਇਸ ਸਲਾਹੁਣਯੋਗ ਕੰਮ ਕਰਨ ਲਈ ਪ੍ਰਸ਼ੰਸਾ ਵੀ ਕੀਤੀ।

ਨਾਮਧਾਰੀ ਦਰਬਾਰ ਵਲੋਂ ਗਰਭ ਟੈਸਟ ਦੇ ਨਾਂ ਹੇਠ ਹੋ ਰਹੀ ਜੀਵ-ਹੱਤਿਆ ਬੰਦ ਕਰਵਾਉਣ ਲਈ, 24 ਜੂਨ 1993 ਨੂੰ ਮਲੇਰਕੋਟਲਾ ਦੇ ਸ਼ਹੀਦ ਯਾਦਗਾਰੀ ਸਮਾਗਮ ਸਮੇਂ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਤੇ ਸ੍. ਬੇਅੰਤ ਸਿੰਗ ਮੁੱਖ ਮੰਤਰੀ ਪੰਜਾਬ ਦੀ ਹਾਜ਼ਰੀ ਵਿਚ ਇੱਕ ਮਤਾ ਪੇਸ਼ ਕੀਤਾ ਗਿਆ। ਮਤਾ ਸਰਬ ਸੰਮਤੀ ਨਾਲ ਪਾਸ ਹੋਇਆ।

ਗਰਭ ਟੈਸਟ ਬੰਦ ਕਰਨ ਦਾ ਐਕਟ ਉਸ ਮਤੇ ਨੂੰ ਧਿਆਨ ਵਿਚ ਰੱਖ ਕੇ ਕੀਤਾ ਗਿਆ।

14 ਅਪ੍ਰੈਲ- ਅੰਮ੍ਰਿਤਸਰ, ਬਟਾਲਾ, ਨੌਸ਼ਹਿਰਾ, ਨਗਰੋਟਾ, ਪਪਰੋਲਾ, ਮੰਡੀ (ਹਿਮਾਚਲ ਪ੍ਰਦੇਸ਼)।

15 ਅਪ੍ਰੈਲ- ਮੰਡੀ (ਹਿਮਾਚਲ ਪ੍ਰਦੇਸ਼) ਵਿਖੇ।

16 ਅਪ੍ਰੈਲ- ਮੰਡੀ ਤੋਂ ਸੁੰਦਰ ਨਗਰ ਤੇ ਵਾਪਸੀ।

17 ਅਪ੍ਰੈਲ- ਮੰਡੀ ਤੋਂ ਰਵਾਲਸਰ, ਕੁੰਤੀਸਰ ਤੇ ਵਾਪਸੀ ਮੰਡੀ ਵਿਖੇ

17 ਅਪ੍ਰੈਲ ਨੂੰ ਸਵੇਰੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਖੰਡ ਵਰਨੀ ਸ਼ੁਰੂ

ਕਰਨ ਦੀ ਅਰਦਾਸ ਕੀਤੀ ਗਈ। ਸ੍ਰੀ ਸਤਿਗੁਰੂ ਜੀ ਨੇ 17 ਅਪ੍ਰੈਲ ਨੂੰ ਰਵਾਲਸਰ ਧਰਮਸ਼ਾਲਾ ਦਾ ਨੀਂਹ-ਪੱਥਰ ਰੱਖਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਸਿੱਖਾਂ ਲਈ ਇਤਿਹਾਸਕ ਮਹੱਤਵ ਵਾਲਾ ਨਗਰ ਬਣ ਗਿਆ ਹੈ। ਇੱਥੋਂ ਦੇ ਇਲਾਕੇ ਦੇ ਬਹੁਤ ਸਾਰੇ ਪੁਰਾਣੇ ਵਸਨੀਕ ਬੁੱਧ ਧਰਮ ਦੇ ਅਨੁਯਾਈ ਹਨ।

ਇਸ ਸਮਾਗਮ ਦੀ ਵੱਡੀ ਵਿਸ਼ੇਸ਼ਤਾ ਸੀ ਕਿ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਾਲ ਸ੍ਰੀ ਪਰਕਾ ਤੁਲਗੂ ਨਿਰਗੋਸ਼ੇ ਵੀ ਹਾਜ਼ਰ ਸਨ, ਜਿਨ੍ਹਾਂ ਦਾ ਪਾਲਣ-ਪੋਸ਼ਣ ਬੁੱਧ ਧਰਮ ਦੇ ਰਹਿਨੁਮਾ ਸ੍ਰੀ ਦਲਾਈ ਲਾਮਾ ਦੇ ਅਨੁਯਾਈ ਵਜੋਂ ਕੀਤਾ ਜਾ ਰਿਹਾ ਹੈ।

18 ਅਪ੍ਰੈਲ- ਮੰਡੀ ਤੋਂ ਰੋਪੜ ਦਰਸ਼ਨ ਦਿੱਤੇ, ਉੱਥੋਂ ਸ੍ਰੀ ਭੈਣੀ ਸਾਹਿਬ।

19 ਅਪ੍ਰੈਲ- ਸ੍ਰੀ ਭੈਣੀ ਸਾਹਿਬ ਤੋਂ ਖੰਨਾ, ਮਲੇਰਕੋਟਲਾ ਅਤੇ ਵਾਪਸੀ।

20 ਅਪ੍ਰੈਲ- ਸ੍ਰੀ ਭੈਣੀ ਸਾਹਿਬ ਤੋਂ ਜੀਰਾ, ਮਸੂਰਵਾਲ ਤੇ ਵਾਪਸੀ।

21-22 ਅਪ੍ਰੈਲ- ਸ੍ਰੀ ਭੈਣੀ ਸਾਹਿਬ।

ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਰਹਿੰਦਿਆਂ, ਕਈ ਨਾਮਧਾਰੀ ਲੇਖਕਾਂ ਦੀ ਮੌਜੂਦਗੀ ਵਿਚ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 'ਜਸ ਜੀਵਨ' ਦਾ ਖਰੜਾ ਪੜ੍ਹਿਆ ਜਾਂਦਾ ਰਿਹਾ। ਸੰਗੀਤ ਸਭਾਵਾਂ ਵੀ ਹੋਈਆਂ।

23-24-25 ਅਪ੍ਰੈਲ- ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣਾ ਅਤੇ ਵਾਪਸੀ।

23 ਅਪ੍ਰੈਲ ਨੂੰ ਸੂਬਾ ਹਰਭਜਨ ਸਿੰਘ ਲੁਧਿਆਣਾ ਦੇ ਘਰ ਸ਼ਾਮ 6 ਤੋਂ 9 ਵਜੇ ਤੀਕ, 24 ਅਪ੍ਰੈਲ ਨੂੰ ਲੁਧਿਆਣੇ ਨਿੱਟ ਵੀਅਰ ਦੀ ਨਵੀਂ ਫੈਕਟਰੀ ਦੀ ਖੁਸ਼ੀ 'ਚ ਮੇਲਾ ਹੋਇਆ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗੀਤ ਸਭਾ ਹੋਈ। ਪ੍ਰੋ. ਯਸ਼ਪਾਲ ਚੰਡੀਗੜ੍ਹ ਤੋਂ ਆਏ।

26 ਅਪ੍ਰੈਲ- ਸ੍ਰੀ ਭੈਣੀ ਸਾਹਿਬ ਤੋਂ ਅੰਮ੍ਰਿਤਸਰ ਅਤੇ ਵਾਪਸੀ।

27 ਅਪ੍ਰੈਲ- ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣਾ ਤੇ ਵਾਪਸੀ।

28 ਅਪ੍ਰੈਲ- ਸਮਾਣਾ, ਪਨਿਹਾਰੀ, ਇਲਾਕਾ ਸ੍ਰੀ ਜੀਵਨ ਨਗਰ।

29-30 ਅਪ੍ਰੈਲ- ਇਲਾਕਾ ਸ੍ਰੀ ਜੀਵਨ ਨਗਰ, ਸਿਰਸਾ, ਰਾਤ ਹਿਸਾਰ।

ਮਈ

1 ਮਈ– ਹਿਸਾਰ ਤੋਂ ਦਿੱਲੀ, ਸਵੇਰੇ ਆਸਾ ਦੀ ਵਾਰ ਵਿਚ ਦਰਸ਼ਨ ਦਿੱਤੇ। 1 ਮਈ 1994 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਤੇ ਨਾਮਧਾਰੀ ਸਿੱਖਾਂ ਨੇ ਸਵੇਰੇ ਸਾਢੇ ਦਸ ਵਜੇ ਡਿਫੈਂਸ ਕਲੋਨੀ ਨਵੀਂ ਦਿੱਲੀ, ਆਚਾਰੀਆ ਸ੍ਰੀ ਸੁਸ਼ੀਲ ਮੁਨੀ ਜੀ ਦੇ ਆਸ਼ਰਮ ਵਿਚ ਦਰਸ਼ਨ ਦਿੱਤੇ। ਉੱਥੇ ਕਈ ਧਰਮਾਂ ਦੇ ਮਹਾਂਪੁਰਸ਼ ਆਚਾਰੀਆ ਜੀ ਨੂੰ ਸ਼ਰਧਾ ਦੇ ਫੁੱਲ ਅਰਪਣ ਕਰ ਰਹੇ ਸਨ।

ਆਚਾਰੀਆ ਸੁਸ਼ੀਲ ਮੁਨੀ ਜੀ ਦੇ ਨਾਮ ਨਾਲ ਪ੍ਰਸਿੱਧ ਜੈਨ ਮੁਨੀ ਜੀ ਦਾ 22 ਅਪ੍ਰੈਲ ਨੂੰ ਹਿਰਦੇ ਗਤੀ ਰੁਕ ਜਾਣ ਕਾਰਨ ਦੇਹਾਂਤ ਹੋ ਗਿਆ। ਉਹ 68 ਵਰ੍ਹਿਆਂ ਦੇ ਸਨ। ਉਹ ਉਦਾਰਵਾਦੀ ਜੈਨੀਆਂ ਦੇ ਰਹਿਨੁਮਾ ਸਨ। ਉਨ੍ਹਾਂ ਨੇ ਜੈਨ ਧਰਮ ਦੀ ਸ਼ਾਂਤੀ ਤੇ ਮਹਿਮਾ ਦਾ ਸੰਦੇਸ਼ ਪੂਰੇ ਵਿਸ਼ਵ ਵਿਚ ਪਹੁੰਚਾਉਣ ਲਈ 50 ਤੋਂ ਵੱਧ ਦੇਸ਼ਾਂ ਦੀ ਯਾਤਰਾ ਕੀਤੀ। ਉਨ੍ਹਾਂ ਨੇ ਸਾਰੇ ਧਰਮਾਂ ਦੇ ਆਗੂਆਂ ਨੂੰ ਇੱਕ ਸਟੇਜ 'ਤੇ ਲਿਆਉਣ ਲਈ ਵਰਲ਼ ਫੈਲੋਸ਼ਿਪ ਆਫ ਰਲੀਜ਼ਨ ਦੀ ਸਥਾਪਨਾ ਕੀਤੀ ਅਤੇ ਵਿਸ਼ਵ ਧਰਮ ਸੰਮੇਲਨ ਕੀਤੇ। ਆਪਸੀ ਪ੍ਰੀਤ ਕਾਰਨ ਉਹ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਵਿਸ਼ਵ-ਸ਼ਾਂਤੀ, ਵਿਸ਼ਵ-ਧਰਮ, ਸ਼ਾਕਾਹਾਰ, ਗਊ-ਰੱਖਿਆ ਅਤੇ ਮਨੁੱਖਤਾ ਦੇ ਭਲੇ ਲਈ ਸਾਂਝੇ ਕਾਰਜਾਂ ਵਿਚ ਇਕੱਠੇ ਹਿੱਸਾ ਲੈਂਦੇ ਰਹੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਮੁਨੀ ਜੀ ਨੇ ਸਾਰੇ ਵਿਸਵ ਦੇ ਲੋਕਾਂ ਨੂੰ ਇਕੱਠੇ ਕਰਨ ਦਾ ਜੋ ਉਪਰਾਲਾ ਕੀਤਾ ਹੈ, ਉਹ ਆਪਣੀ ਮਿਸਾਲ ਆਪ ਹੈ।

2 ਮਈ– ਦਿੱਲੀ ਵਿਖੇ ਕਈ ਘਰਾਂ ਵਿਚ ਚਰਨ ਪਾਏ। ਸਵੇਰੇ ਵਾਰ ਤੇ ਦੁਪਹਿਰ ਨਿਤਨੇਮ 'ਚ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਦਰਸ਼ਨ ਦਿੱਤੇ।

3 ਮਈ– ਦਿੱਲੀ ਵਿਖੇ ਅੱਜ ਸਵੇਰੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਖੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ, ਜੇ .ਈ. 28 ਮਹਿੰਦਰੂ ਪੈਲੇਸ ਦਿੱਲੀ ਵਿਖੇ ਸੰਤ ਰਮਣੀਕ ਸਿੰਘ ਦੇ ਗ੍ਰਹਿ ਵਿਖੇ, ਹਜ਼ੂਰੀ ਰਾਗੀਆਂ ਨੇ ਕੀਤਾ। ਉਪਰੰਤ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਅਖੰਡ ਪਾਠਾਂ ਦੇ ਭੋਗ, ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਦੇ ਦਰਸ਼ਨਾਂ ਨਮਿਤ ਪਾਇਆ ਗਿਆ। ਇੱਥੇ ਸ੍ਰੀ ਸਤਿਗੁਰੂ ਜੀ ਨੇ ਖੂਹੀ ਦਾ ਟੱਪ ਲਾਉਣ ਦੀ ਕ੍ਰਿਪਾਲਤਾ ਵੀ ਕੀਤੀ। ਉਪਰੰਤ ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਬੈਂਕਾਕ ਚਲੇ ਗਏ।

3 ਤੋਂ 8 ਮਈ ਤੱਕ, ਸ੍ਰੀ ਸਤਿਗੁਰੂ ਜੀ ਨੇ ਬੈਂਕਾਕ (ਥਾਈਲੈਂਡ) ਦਾ ਦੌਰਾ ਕੀਤਾ।

9 ਮਈ– ਬੈਂਕਾਕ ਤੋਂ ਕਲਕੱਤਾ।

10 ਮਈ– ਕਲਕੱਤਾ - ਗੁਹਾਟੀ – ਹੌਜਾਈ।

11 ਮਈ - ਹੌਜਾਈ – ਗੁਹਾਟੀ – ਦਿੱਲੀ।

12–13 ਮਈ– ਦਿੱਲੀ।

14 ਮਈ– ਸ੍ਰੀ ਭੈਣੀ ਸਾਹਿਬ।

15 ਮਈ– ਸ੍ਰੀ ਭੈਣੀ ਸਾਹਿਬ–ਲੁਧਿਆਣਾ– ਲਾਧੂਕਾ ਮੰਡੀ।

ਲਾਧੂਕਾ– ਮੰਡੀ, ਫਾਜ਼ਿਲਕਾ ਵਿਖੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਹਸਤ–ਕਮਲਾਂ ਨਾਲ ਨਵੇਂ ਬਣਨ ਵਾਲੇ ਤ੍ਰਿਲੋਚਨ ਰੈਟਰੈਕਟ ਯਾਦਗਾਰੀ ਹਸਪਤਾਲ ਦਾ ਨੀਂਹ–ਪੱਥਰ ਰੱਖਿਆ। ਫਾਜ਼ਿਲਕਾ ਤੋਂ ਮਸਤਾਨਗੜ੍ਹ ਚਲੇ ਗਏ?

16 ਮਈ– ਸ੍ਰੀ ਜੀਵਨ ਨਗਰ ਇਲਾਕੇ 'ਚ।

17 ਮਈ– ਸ੍ਰੀ ਜੀਵਨ ਨਗਰ ਵਿਖੇ, ਇੱਕ ਭਾਰੀ ਇਕੱਠ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਵੀਂ ਅਨਾਜ ਮੰਡੀ ਦਾ ਨੀਂਹ ਪੱਥਰ ਰੱਖਿਆ। ਇਹ ਵਿਉਂਤ ਸ੍ਰ. ਹਰਪਾਲ ਸਿੰਘ ਖੇਤੀ ਮੰਤਰੀ ਹਰਿਆਣਾ ਸਰਕਾਰ ਦੇ ਉੱਦਮ ਅਤੇ ਸ੍ਰੀ ਮਨੀ ਰਾਮ ਕਿਹਰਵਾਲਾ ਐੱਮ. ਐੱਲ. ਏ. ਦੀ ਮੱਦਦ ਨਾਲ ਤਿਆਰ ਕੀਤੀ ਗਈ।

ਦੱਸਿਆ ਗਿਆ ਕਿ ਇਹ ਅਨਾਜ ਮੰਡੀ 19 ਏਕੜ, 6 ਕਨਾਲ ਅਤੇ 19 ਮਰਲੇ ਥਾਂ ਵਿਚ ਬਣੇਗੀ। ਇਸ ਵਿਚ 57 ਵੱਡੀਆਂ ਅਤੇ 11 ਛੋਟੀਆਂ ਦੁਕਾਨਾਂ ਦੇ ਨਾਲ–ਨਾਲ 45 ਬੂਥ ਹੋਣਗੇ। ਮੰਡੀ ਵਿਚ ਆਧੁਨਿਕ ਸੁੱਖ–ਸੁਵਿਧਾਵਾਂ ਹੋਣਗੀਆਂ।

ਇਸ ਨੀਂਹ ਪੱਥਰ ਸਮਾਗਮ ਸਮੇਂ ਇਲਾਕੇ ਦੇ ਲੋਕਾਂ ਤੇ ਦਿੱਲੀ, ਲੁਧਿਆਣਾ, ਸਿਰਸਾ, ਸਮਾਣਾ ਆਦਿ ਥਾਂਵਾਂ ਤੋਂ ਨਾਮਧਾਰੀ ਸੰਗਤ ਪਹੁੰਚੀ।

ਪਤਵੰਤੇ ਸੱਜਣ ਜੋ ਇਸ ਸਮਾਗਮ 'ਤੇ ਪਧਾਰੇ, ਇਹ ਸਨ–

ਸਰਵ ਸ੍ਰੀ ਤਾਰਾ ਸਿੰਘ ਐੱਮ. ਪੀ., ਸ੍ਰੀ ਰੰਗੀਲਾ ਰਾਮ ਰਾਏ ਉਦਯੋਗ ਮੰਤਰੀ ਹਿਮਾਚਲ ਪ੍ਰਦੇਸ਼, ਸ੍ਰ. ਗੁਰਵਿੰਦਰ ਸਿੰਗ ਅਟਵਾਲ ਪਾਰਲੀਮੈਂਟ ਸਕੱਤਰ ਪੰਜਾਬ, ਸ੍ਰ. ਗੁਰਮੇਲ ਸਿੰਘ ਚੀਮਾ ਤੇ ਸ੍ਰ. ਮਲਕੀਤ ਸਿੰਘ ਦਾਖਾ ਐੱਮ. ਐੱਲ. ਏ. ਪੰਜਾਬ, ਸ੍ਰੀ ਸੀ. ਐੱਮ. ਲਿੰਗਪਾ ਐੱਮ. ਐਲ. ਏ. ਕਰਨਾਟਕ, ਸ੍ਰੀ ਜੀ. ਧਵਨ ਮੁੱਖ ਪ੍ਰਸ਼ਾਸਕ ਹਰਿਆਣਾ ਮਾਰਕੀਟਿੰਗ ਬੋਰਡ, ਸ੍ਰੀ ਸੇਠੀ ਚੀਫ ਇੰਜੀਨਿਅਰ ਹਰਿਆਣਾ ਮਾਰਕੀਟਿੰਗ ਬੋਰਡ, ਸ੍ਰੀ ਆਰ. ਪੀ. ਚੰਦਰਾ ਡੀ. ਸੀ. ਸਿਰਸਾ. ਸ੍ਰੀ ਕਰਨ ਬਜਾਜ ਅਤਿਕਿਰਤ ਡੀ. ਸੀ., ਸ੍ਰੀ ਰਾਹੁਲ ਸੇਠੀਆ, ਸ੍ਰੀ ਸਿਮਰ ਸਿੰਘ ਚੇਅਰਮੈਨ, ਸ੍ਰੀ ਸੁਰਿੰਦਰ ਅਗਰਵਾਲ ਚੇਅਰਮੈਨ ਇੰਪਰੂਵਮੈਂਟ ਟਰੱਸਟ ਲੁਧਿਆਣਾ, ਸ੍ਰ. ਸੁਰਿੰਦਰ ਸਿੰਘ ਨਾਮਧਾਰੀ ਟਰੱਸਟੀ ਕੂਕਾ ਸ਼ਹੀਦ ਯਾਦਗਾਰੀ ਟਰੱਸਟ ਪੰਜਾਬ ਆਦਿਕ।

18 ਮਈ– ਸ੍ਰੀ ਸਤਿਗੁਰੂ ਜੀ ਦਿੱਲੀ ਪਹੁੰਚੇ। ਦੁਪਹਿਰ ਦੇ ਨਿਤਨੇਮ ਵਿਚ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੂਬਾ ਸੁਰਿੰਦਰ ਕੌਰ ਖਰਲ ਨੂੰ ਸੂਬਾ ਬਣ ਕੇ ਪਹਿਲੀ ਵਾਰ ਦਿੱਲੀ ਆਉਣ 'ਤੇ ਬੀਬੀਆਂ ਵਲੋਂ ਸਨਮਾਨ ਕੀਤਾ ਗਿਆ।

19 ਮਈ– ਦਿੱਲੀ ਤੋਂ ਬੰਬਈ ਹਵਾਈ ਮਾਰਗ ਰਾਹੀਂ, ਸ੍ਰੀ ਸਤਿਗੁਰੂ ਜੀ ਪਹੁੰਚੇ।

20 ਮਈ– ਸਵੇਰੇ ਬੰਬਈ ਤੋਂ ਨੈਰੋਬੀ ਪਹੁੰਚੇ।

20 ਮਈ ਤੋਂ 3 ਜੂਨ ਤੱਕ ਅਫਰੀਕਾ ਦੌਰਾ (ਨੈਰੋਬੀ ਤੇ ਦਾਰਾਏ ਸਲਾਮ)। ਸ੍ਰੀ ਸਤਿਗੁਰੂ ਜੀ ਦੇ ਇਸ ਅਫਰੀਕਾ ਦੌਰੇ ਵਿਚ ਕਰੀਬ 30 ਸਰੀਰ ਨਾਲ ਗਏ। ਇਨ੍ਹਾਂ ਵਿਚ ਨਿਜੀ ਸੇਵਕ, ਰਾਗੀ, ਲਿਖਾਰੀ, ਜਥੇਦਾਰਾਂ ਤੋਂ ਇਲਾਵਾ ਭਾਰਤ ਦੇ ਪ੍ਰਸਿੱਧ ਗਾਇਕ ਰਾਜਨ–ਸਾਜਨ ਮਿਸ਼ਰਾ ਅਤੇ ਉਨ੍ਹਾਂ ਦੇ ਤਿੰਨ ਸਪੁੱਤਰ ਸ਼ਾਮਲ ਸਨ। ਨੈਰੋਬੀ ਵਿਖੇ ਸ੍ਰੀ ਸਤਿਗੁਰੂ ਜੀ ਦੇ ਡੇਰਾ ਸੂਬਾ ਸਤਨਾਮ ਸਿੰਘ ਦੇ ਘਰ ਰਿਹਾ।

22 ਮਈ– ਨੂੰ ਨੈਰੋਬੀ ਵਿਖੇ ਨਾਮਧਾਰੀ ਧਰਮਸ਼ਾਲਾ ਵਿਖੇ ਹੋਏ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਪਹਿਲੋਂ ਪ੍ਰਧਾਨ ਹਰਭਜਨ ਸਿੰਘ ਚਾਨਾ ਤੇ ਫਿਰ ਡਾ. ਗੁਰਚੇਨ ਸਿੰਘ ਫਲੋਰਾ (ਨੇਚਰੋਪੈਥੀ ਦੇ ਡਾਕਟਰ) ਦੇ

ਘਰ ਦਰਸ਼ਨ ਦਿੱਤੇ। ਫਲੌਰਾ ਜੀ ਨੇ ਲਗਾਤਾਰ 17 ਸਾਲ ਅਧਿਐਨ ਕੀਤਾ ਤੇ ਫਿਰ ਇੱਕ ਸਾਲ 17 ਡਿਗਰੀਆਂ ਤੇ ਇੱਕ ਡਿਪਲੋਮਾ ਪ੍ਰਾਪਤ ਕੀਤਾ। ਇਨ੍ਹਾਂ ਦੇ ਕਮਰੇ ਵਿਚ ਸ਼ੀਸ਼ੇ 'ਚ ਜੜੀਆਂ ਡਿਗਰੀਆਂ ਤੇ ਇੱਕ ਡਿਪਲੋਮਿਆਂ ਨਾਲ ਦੋ ਦੀਵਾਰਾਂ ਭਰੀਆਂ ਹੋਈਆਂ ਸਨ। ਡਾ. ਸਾਹਿਬ ਨੂੰ ਮਨੁੱਖੀ ਸਰੀਰ ਦੇ ਸਾਰੇ ਸਿਸਟਮ ਬਾਰੇ ਬੜੀ ਜਾਣਕਾਰੀ ਸੀ। ਸ੍ਰੀ ਸਤਿਗੁਰੂ ਜੀ ਨੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਇਨ੍ਹਾਂ ਦੀਆਂ ਤਸਵੀਰਾਂ ਲੈਣ ਤੇ ਲਿਖਣ ਲਈ ਹੁਕਮ ਕੀਤਾ।

ਸ਼ਾਮ ਦੇ ਦੀਵਾਨ ਵਿਚ ਈਸਟਾ ਅਫਰੀਕਾ ਰਾਮਗੜ੍ਹੀਆ ਬੋਰਡ ਦੀ ਮੈਨੇਜ਼ਿੰਗ ਕਮੇਟੀ ਨੇ ਨਾਮਧਾਰੀ ਧਰਮਸ਼ਾਲਾ ਵਿਚ ਪਹੁੰਚ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤੇ ਧੰਨਵਾਦ ਕੀਤਾ। ਰਾਤ ਨੂੰ ਨੈਸ਼ਨਲ ਥਿਏਟਰ ਦੇ ਹਾਲ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗੀਤ ਸੰਮੇਲਨ ਹੋਇਆ। ਹਿੰਦੂ ਕੌਂਸਲ ਦੇ ਚੇਅਰਮੈਨ ਸ੍ਰੀ ਰਮੇਸ਼ ਸ਼ਰਮਾ ਨੇ ਸਤਿਗੁਰੂ ਜੀ ਦਾ ਸਵਾਗਤ ਕੀਤਾ।

ਸੰਗੀਤ ਸੰਮੇਲਨ ਵਿਚ ਸ੍ਰੀ ਰਾਜਨ-ਸਾਜਨ ਮਿਸ਼ਰਾ ਨੇ ਗਾਇਨ ਤੋਂ ਪਹਿਲਾਂ ਆਖਿਆ, "ਅਸੀਂ ਅੱਜ ਜੋ ਕੁਝ ਵੀ ਹਾਂ, ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਹਾਂ।" ਇਨ੍ਹ ਦੇ ਪ੍ਰੋਗਰਾਮ ਸਮੇਂ ਸੰਤ ਹਰਪਾਲ ਸਿੰਘ ਭੱਲੀ ਤਬਲੇ 'ਤੇ ਸਨ।

23 ਮਈ- ਸਵੇਰੇ ਵਾਰ ਵਿਚ ਸ੍ਰੀ ਸਤਿਗੁਰੂ ਜੀ ਨੇ ਕੁਸੂਮੋ ਦਰਸ਼ਨ ਦਿੱਤੇ। ਇੱਥੇ ਆਪ ਜੀ ਦਾ ਬਹੁਤ ਸ਼ਾਨਦਾਰ ਸੁਆਗਤ ਕੀਤਾ ਗਿਆ। ਹਵਾਈ ਜਹਾਜ ਤੋਂ ਲੈ ਕੇ ਵੀ.ਆਈ.ਪੀ. ਕਮਰੇ ਵਿਚ ਸ੍ਰੀ ਸਤਿਗੁਰੂ ਜੀ ਦੀ ਕੁਰਸੀ ਤੱਕ ਖੂਬਸੂਰਤ ਲਾਲ ਰੰਗ ਦਾ ਗਲੀਚਾ ਵਿਛਾਇਆ ਹੋਇਆ ਸੀ। ਏਥੋਂ ਦੇ ਪਤਵੰਤੇ ਸੱਜਣਾਂ- ਸਿੰਘ ਸਭਾ, ਹਿੰਦੂ ਕੌਂਸਲ, ਇਸਮਾਇਲੀ ਬਿਰਾਦਰੀ ਵਾਲਿਆਂ ਨੇ ਫੁੱਲਾਂ ਦੇ ਹਾਰਾਂ ਨਾਲ ਸਤਿਗੁਰੂ ਜੀ ਦੇ ਚਰਨਾਂ 'ਤੇ ਨਮਸਕਾਰ ਕੀਤੀ। ਇੱਥੋਂ ਸ੍ਰੀ ਸਤਿਗੁਰੂ ਜੀ ਸੰਤ ਸਤਵਿੰਦਰ ਸਿੰਘ ਦੇ ਘਰ ਪੁੱਜੇ। ਇੱਥੇ ਫੁੱਲਾਂ ਦੀ ਵਰਖਾ ਕਰਕੇ ਬੜੇ ਸ਼ਾਨਦਾਰ ਢੰਗ ਨਾਲ ਹਜ਼ੂਰ ਦਾ ਸਵਾਗਤ ਕੀਤਾ ਗਿਆ।

ਇੱਥੋਂ ਦੁਪਹਿਰ ਨੂੰ ਸ੍ਰੀ ਸਤਿਗੁਰੂ ਜੀ ਕਰੀਚੋ ਤੱਕ ਕਾਰ 'ਤੇ ਪਹੁੰਚੇ। ਸਰਵ ਸ੍ਰੀ ਜੋਗਿੰਦਰ ਸਿੰਘ ਭੰਵਰਾ, ਅਮਰੀਕ ਸਿੰਘ, ਸੁਖਵਿੰਦਰ ਸਿੰਘ ਸ਼ਾਹੀ, ਸ੍ਰ. ਅਮਰਜੀਤ ਸਿੰਘ ਸਹਿਮੀ ਤੇ ਘਰੀਂ ਚਰਨ ਪਾਏ।

ਸ਼ਾਮ ਦਾ ਨਾਮ ਸਿਮਰਨ ਕਰੀਚੋ ਵਿਖੇ ਸੰਤ ਸਤਵਿੰਦਰ ਸਿੰਘ ਦੀ

ਫੈਕਟਰੀ 'ਚ ਸੀ। ਇੱਥੇ ਬਹੁਤ ਸ਼ਾਨਦਾਰ ਸਜਾਵਟ ਕੀਤੀ ਹੋਈ ਸੀ। ਆਸਣ ਏਡਾ ਵਧੀਆ ਸੀ ਕਿ ਲਗਦਾ ਸੀ ਕਿ ਸ੍ਰੀ ਸਤਿਗੁਰੂ ਜੀ ਕਮਲ ਦੇ ਫੁੱਲ 'ਤੇ ਬਿਰਾਜਮਾਨ ਹੋਏ ਹੋਣ।

24 ਮਈ– ਆਸਾ ਦੀ ਵਾਰ ਦੇ ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਨੇ ਖ਼ੁਦ ਵੀ ਕੁਝ ਸ਼ਬਦ ਗਾਇਨ ਕਰਨ ਦੀ ਕ੍ਰਿਪਾਲਤਾ ਕੀਤੀ। ਵਾਰ ਉਪਰੰਤ ਸ੍ਰੀ ਰਾਜਨ-ਸਾਜਨ ਮਿਸ਼ਰਾ ਨੂੰ ਸ਼ਾਸਤਰੀ ਸੰਗੀਤ ਪੇਸ਼ ਕਰਨ ਲਈ ਸਮਾਂ ਦਿੱਤਾ ਗਿਆ।

ਅੱਜ ਸ੍ਰੀ ਸਤਿਗੁਰੂ ਜੀ ਨੇ ਵੱਡੀ ਗਿਣਤੀ 'ਚ ਕੁਸੂਮੋ ਅਤੇ ਕਿਥੋਸ ਵਿਖੇ ਘਰਾਂ ਅਤੇ ਫੈਕਟਰੀਆਂ ਵਿਚ ਚਰਨ ਪਾਏ।

ਸ੍ਰੀ ਸਤਿਗੁਰੂ ਜੀ ਨੇ ਸਭ ਪਰਿਵਾਰਾਂ ਦੇ ਜੀਆਂ ਨੂੰ ਸੰਤ ਸਤਵਿੰਦਰ ਸਿੰਘ ਦੇ ਘਰ ਪਹੁੰਚਣ ਦਾ ਹੁਕਮ ਕੀਤਾ। ਇੱਥੇ ਸ੍ਰੀ ਸਤਿਗੁਰੂ ਜੀ ਮਾਸ, ਅੰਡਾ, ਸ਼ਰਾਬ ਦਾ ਸੇਵਨ ਨਾ ਕਰਨ ਅਤੇ ਭਜਨ ਲੈ ਕੇ ਭਜਨ ਕਰਨ ਦਾ ਉਪਦੇਸ਼ ਦਿੱਤਾ।

ਸੰਤ ਸਤਵਿੰਦਰ ਸਿੰਘ ਕੁਕੂ ਨੂੰ ਸ੍ਰੀ ਸਤਿਗੁਰੂ ਜੀ ਨੇ ਇੱਥੋਂ ਦਾ ਸੂਬਾ ਥਾਪ ਦਿੱਤਾ।

ਕੁਸੂਮੋ ਤੋਂ ਚੱਲ ਕੇ ਸ੍ਰੀ ਸਤਿਗੁਰੂ ਜੀ ਨੇ ਐਲਡੋਰੇਟ ਵਿਕੇ ਸੰਤ ਜੋਗਿੰਦਰ ਸਿੰਘ ਸੱਗੂ ਦੇ ਘਰ ਚਰਨ ਪਾਏ। ਰਾਤ ਇੱਥੇ ਰਹੇ।

25 ਮਈ– ਸ੍ਰੀ ਸਤਿਗੁਰੂ ਜੀ ਮਸਾਈਮਾਰਾ ਗੇਮ ਰਿਜ਼ਰਵ ਨੈਸ਼ਨਲ ਪਾਰਕ ਵਿਚ ਸੰਗਤ ਸਮੇਤ ਰਹੇ। ਇੱਥੇ ਨੇੜੇ ਲੰਮੇ ਚੌੜੇ ਜੰਗਲ ਅਨੇਕ ਤਰ੍ਹਾਂ ਦੇ ਜਾਨਵਰਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਏ।

26 ਮਈ– ਸ੍ਰੀ ਸਤਿਗੁਰੂ ਜੀ ਨੇ ਗੋਗੀ ਗੋਗੀ ਜੰਕਸ਼ਨ ਵਿਚ, ਜੰਗਲ ਵਿਚ ਬਣੇ ਸ੍ਰ. ਮਹਿੰਦਰ ਸਿੰਘ ਚਾਨਾ ਦੇ ਘਰ ਦਰਸ਼ਨ ਦਿੱਤੇ। ਨਾਲੋ-ਨਾਲ ਸੰਗੀਤ ਸਭਾ ਵੀ ਚਲਦੀ ਰਹੀ।

27 ਮਈ– ਮਸਾਈ ਮਾਰਾ ਪਾਰਕ ਵਿਚ ਰਹੇ। ਇੱਥੋਂ ਨੈਰੋਬੀ ਪੁੱਜੇ।

28 ਮਈ– ਸ੍ਰੀ ਸਤਿਗੁਰੂ ਜੀ ਨੇ ਕਰੀਬ 17 ਘਰਾਂ ਵਿਚ ਚਰਨ ਪਾਏ ਤੇ ਦਰਸ਼ਨ ਦਿੱਤੇ।

29 ਮਈ– ਕਰੀਬ 13 ਘਰਾਂ 'ਚ ਚਰਨ ਪਾਏ। ਅੱਜ ਸਵੇਰੇ ਨਾਮਧਾਰੀ

ਧਰਮਸ਼ਾਲਾ ਨੈਰੋਬੀ ਵਿਖੇ ਵਾਰ ਮਗਰੋਂ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਬੀਬੀ ਸੁਰਿੰਦਰ ਕੌਰ ਖਰਲ ਨੂੰ ਬੜਾ ਸ਼ੌਂਕ ਹੈ, ਉਹ ਸ਼ਹੀਦਾਂ ਦੇ ਪਰਿਵਾਰ ਜਿੰਨੇ ਨੇ, ਉਨ੍ਹਾਂ ਨੂੰ ਲੱਭ-ਲੱਭ ਕੇ ਤੇ ਉਹ ਮੇਰੇ ਕੋਲ ਲਿਆ ਕੇ ਮੈਨੂੰ ਦੱਸਦੇ ਹਨ, ਬਈ ਆਹ ਫਲਾਣੇ ਸ਼ਹੀਦ ਦਾ ਪਰਿਵਾਰ ਹੈ, ਆਹ ਫਲਾਣੇ ਦਾ ਪਰਿਵਾਰ ਹੈ।" ਅੱਜ ਸ੍ਰੀ ਸਤਿਗੁਰੂ ਜੀ ਨੇ ਕਈ ਘਰਾਂ 'ਚ ਚਰਨ ਪਾਏ।

30 ਮਈ ਨੂੰ ਸ੍ਰੀ ਸਤਿਗੁਰੂ ਜੀ ਨੇ ਕਈ ਘਰਾਂ 'ਚ ਚਰਨ ਪਾਏ।

31 ਮਈ ਨੂੰ ਸ੍ਰੀ ਸਤਿਗੁਰੂ ਜੀ ਤਨਜਾਨੀਆ ਵੱਲ ਰਵਾਨਾ ਹੋ ਗਏ।

**ਜੂਨ**

1 ਜੂਨ- ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਲੇਖ ਰਾਮ ਜੀ ਦੇ ਗ੍ਰਹਿ ਵਿਖੇ ਹੋਇਆ।

ਅੱਜ ਸ੍ਰੀ ਸਤਿਗੁਰੂ ਜੀ ਨੇ ਤਰਸੇਮ ਚੰਦ ਅਗਰਵਾਲ ਦੀ ਕੁਕਿੰਗ ਸੀਡ ਆਇਲ ਫੈਕਟਰੀ ਦੀ ਐਕਸਟੈਨਸ਼ਨ ਦਾ ਨੀਂਹ ਪੱਥਰ ਰੱਖਿਆ। ਸਵੇਰੇ ਸ੍ਰੀ ਸਤਿਗੁਰੂ ਜੀ ਕੁਝ ਸੇਵਕਾਂ ਤੇ ਸਿੰਘਾਂ ਨਾਲ ਅਰੂਸ਼ੇ ਤੋਂ ਮੋਸ਼ੀ ਚਰਨ ਪਾਉਣ ਗਏ। ਇੱਥੇ ਸੰਤ ਦਲਜੀਤ ਸਿੰਘ ਕਲਸੀ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਨੇ ਕਈ ਸਿੱਖਾਂ ਦੇ ਘਰਾਂ ਅਤੇ ਦਫਤਰ 'ਚ ਚਰਨ ਪਾਏ।

ਮੋਸ਼ੀ ਤੋਂ ਹਵਾਈ ਮਾਰਗ ਰਾਹੀਂ ਸ੍ਰੀ ਸਤਿਗੁਰੂ ਜੀ ਦਾਰਾਸਲਾਮ ਜਾ ਦਰਸ਼ਨ ਦਿੱਤੇ। ਡੇਰਾ ਸੰਤ ਦਇਆ ਸਿੰਘ ਮਠਾੜੂ ਦੇ ਘਰ ਲੱਗਾ। ਪ੍ਰਧਾਨ ਸਤਵੰਤ ਸਿੰਘ ਪਾਰਲੇ, ਸ੍ਰੀ ਧਰਮਪਾਲ ਤੇ ਸ੍ਰੀ ਮਹੇਸ਼ ਇੰਦਰ ਦੇ ਘਰੀਂ ਚਰਨ ਪਾਏ ਗਏ।

ਸ਼ਾਮ ਨੂੰ ਸੰਤ ਦਇਆ ਸਿੰਘ ਦੇ ਗ੍ਰਹਿ ਵਿਖੇ ਨਾਮ-ਸਿਮਰਨ ਉਪਰੰਤ ਕੀਰਤਨ ਹੋਇਆ। ਫਿਰ ਜਥੇਦਾਰ ਸੇਵਾ ਸਿੰਘ ਨੇ ਬੜਾ ਪ੍ਰਭਾਵਸ਼ਾਲੀ ਦੀਵਾਨ ਲਾਇਆ। ਰਾਤ ਨੂੰ ਸੰਗੀਤ-ਸਭਾ ਚੱਲੀ।

2 ਜੂਨ- ਅਰੀਂਘਾ ਵਿਖੇ, ਸਵੇਰੇ ਆਸਾ ਦੀ ਵਾਰ ਪ੍ਰਧਾਨ ਮਨਜੀਤ ਸਿੰਘ ਦੇ ਘਰ ਲੱਗੀ। ਸ੍ਰੀ ਸਤਿਗੁਰੂ ਜੀ ਕੁਝ ਸਿੰਘਾਂ ਸਮੇਤ ਹਵਾਈ ਮਾਰਗ ਰਾਹੀਂ ਪਹੁੰਚੇ।

ਸ੍ਰੀ ਸਤਿਗੁਰੂ ਜੀ ਨੇ ਮਰਵਾਹਾ ਜੀ ਦੇ ਦਫਤਰ, ਫੈਕਟਰੀ ਤੇ ਘਰ ਵਿਚ

ਚਰਨ ਪਾਏ। ਮਰਵਾਹਾ ਜੀ ਦੀ ਇੱਕ ਰਬੜ ਦੀ ਫੈਕਟਰੀ ਹੈ, ਇੱਕ ਗੀਟਰੇਡ ਦੀ ਫੈਕਟਰੀ ਅਤੇ ਇੱਕ ਪੈਟਰੋਲ ਪੰਪ ਹੈ। ਇਨ੍ਹਾਂ ਦਾ ਇੱਕ 46 ਏਕੜ ਦਾ ਫਾਰਮ ਹੈ, ਜਿਸ ਵਿਚ ਇਹ ਫੁੱਲ ਪੈਦਾ ਕਰਕੇ ਵੇਚਦੇ ਹਨ। ਇਹ ਪਾਰਕ ਤਨਜਾਨੀਆ 'ਚ ਦੂਜੇ ਨੰਬਰ 'ਤੇ ਹੈ।

3 ਜੂਨ– ਸ੍ਰੀ ਸਤਿਗੁਰੂ ਜੀ ਨੇ ਆਸਾ ਦੀ ਵਾਰ ਮਗਰੋਂ ਕਰੀਬ 22 ਘਰਾਂ ਅਤੇ ਫੈਕਟਰੀਆਂ ਵਿਚ ਚਰਨ ਪਾਏ। ਰਾਤ ਨੂੰ ਆਰੀਆ ਸਮਾਜ ਮੰਦਰ ਵਾਲਿਆਂ ਨੇ ਸੁਆਗਤ ਕੀਤਾ ਤੇ ਪ੍ਰਵਚਨ ਸੁਣੇ। ਇਸ ਮਗਰੋਂ ਸ੍ਰੀਮਤੀ ਮੋਤੀ ਬਾਈ ਟੀ. ਬੀ. ਸੇਠ ਹਾਲ ਵਿਚ ਸੰਗੀਤ ਸੰਮੇਲਨ ਹੋਇਆ। ਸ੍ਰੀ ਰਾਜਨ-ਸਾਜਨ ਮਿਸ਼ਰਾ ਨੇ ਗਾਇਨ ਕੀਤਾ।

4 ਜੂਨ– ਸਵੇਰੇ ਵਾਰ ਦੇ ਕੀਰਤਨ ਮਗਰੋਂ ਸ੍ਰੀ ਸਤਿਗੁਰੂ ਜੀ ਨੈਰੋਬੀ ਆ ਗਏ।

5 ਜੂਨ– ਸ੍ਰੀ ਸਤਿਗੁਰੂ ਜੀ ਰਾਤ ਨੂੰ ਨੈਰੋਬੀ ਤੋਂ ਬੰਬਈ ਸੰਤ ਅਵਤਾਰ ਸਿੰਘ ਦੇ ਘਰ ਪੁੱਜੇ।

6 ਜੂਨ– ਸ੍ਰੀ ਸਤਿਗੁਰੂ ਜੀ ਨੇ ਮੁੰਬਈ ਤੋਂ ਨਾਮਧਾਰੀ ਫਾਰਮ ਬੰਗਲੌਰ ਵਿਖੇ ਦਰਸ਼ਨ ਦਿੱਤੇ।

7 ਤੋਂ 13 ਜੂਨ– ਨਾਮਧਾਰੀ ਫਾਰਮ ਬੰਗਲੌਰ ਵਿਖੇ ਰਹੇ।

14 ਜੂਨ– ਬੰਗਲੌਰ ਤੋਂ ਹੈਦਰਾਬਾਦ–ਦਿੱਲੀ।

15 ਜੂਨ– ਦਿੱਲੀ ਤੋਂ ਦੇਹਰਾਦੂਨ।

16 ਜੂਨ– ਦੇਹਰਾਦੂਨ– ਯਮੁਨਾ ਨਗਰ - ਅੰਬਾਲਾ - ਚੰਡੀਗੜ੍ਹ।

17 ਜੂਨ– ਚੰਡੀਗੜ੍ਹ – ਸ੍ਰੀ ਭੈਣੀ ਸਾਹਿਬ।

18 ਜੂਨ– ਘਿਓਰਾ (ਸਮਾਣਾ) ਸ੍ਰੀ ਭੈਣੀ ਸਾਹਿਬ।

19–20 ਜੂਨ– ਸ੍ਰੀ ਭੈਣੀ ਸਾਹਿਬ ਵਿਖੇ ਤੀਸਰਾ ਗੁਰਮਤਿ ਸੰਮੇਲਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਇਸ ਵਿਚ ਸੂਬੇ ਸਾਹਿਬਾਨ, ਜਥੇਦਾਰ, ਲਿਖਾਰੀ, ਕਵੀ ਤੇ ਗੁਰਦੁਆਰਿਆਂ, ਧਰਮਸ਼ਾਲਾਵਾਂ ਤੇ ਮਹੰਤਾਂ ਨੇ ਹਿੱਸਾ ਲਿਆ। ਵੱਖ–ਵੱਖ ਵਿਸ਼ਿਆਂ 'ਤੇ ਵਿਚਾਰਾਂ ਤੋਂ ਇਲਾਵਾ ਰਹਿਤ–ਮਰਿਯਾਦਾ, ਨਾਮ ਦੀ ਮਹੱਤਤਾ, ਗੁਰਬਾਣੀ 'ਤੇ ਵਿਚਾਰਾਂ ਹੋਈਆਂ। ਸ੍ਰੀ ਸਤਿਗੁਰੂ ਜੀ ਦੇ ਪਾਵਨ

ਪ੍ਰਵਚਨ ਹੋਏ।

21 ਜੂਨ– ਲੋਹਗੜ੍ਹ –ਲੁਧਿਆਣਾ।

22 ਤੋਂ 26 ਜੂਨ– ਨਾਮਧਾਰੀ ਵਿਦਿਅਕ ਸੰਮੇਲਨ (ਚੰਡੀਗੜ੍ਹ)।

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ.) ਦੇ ਨੌਜਵਾਨਾਂ (ਸਿਘਾਂ ਤੇ ਬੀਬੀਆਂ) ਦਾ ਵਾਰਸ਼ਿਕ ਵਿਦਿਅਕ ਸੰਮੇਲਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, 35 ਸੈਕਟਰ ਚੰਡੀਗੜ੍ਹ ਵਿਖੇ ਕਿਸਾਨ ਭਵਨ ਵਿਚ ਹੋਇਆ। ਇਨਾਮ ਵੰਡ ਸਮਾਰੋਹ ਵਾਲੇ ਦਿਨ ਸ੍. ਬੇਅੰਤ ਸਿੰਘ, ਮੁੱਖ ਮੰਤਰੀ ਪੰਜਾਬ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਸੰਮੇਲਨ ਵਿਚ ਪਹੁੰਚੇ। ਸ੍. ਬੇਅੰਤ ਸਿੰਘ ਨੇ ਆਪਣੇ ਭਾਵ ਪ੍ਰਗਟ ਕਰਦਿਆਂ ਹੋਇਆਂ ਕਿਹਾ ਕਿ ਜੋ ਸੇਵਾ ਮੈਨੂੰ ਬਖਸ਼ੀ ਜਾਂਦੀ ਹੈ, ਮੈਂ ਯਤਨ ਕਰਦਾ ਹਾਂ, ਉਹ ਚੰਗੀ ਤਰ੍ਹਾਂ ਨਿਭਾਈ ਜਾਵੇ।

ਅੱਗੋਂ ਮੁੱਖ ਮੰਤਰੀ ਜੀ ਨੇ ਕਿਹਾ ਕਿ ਸਿੱਖ ਪੰਥ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਹੁਤ ਵੱਡੀ ਦੇਣ ਹੈ। ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਿਚ ਯੋਗਦਾਨ ਪਾਇਆ। ਦੇਸ਼ ਦੀ ਅਜ਼ਾਦੀ ਪਿੱਛੋਂ ਨਾਮਧਾਰੀਆਂ ਨੇ ਦੇਸ਼ ਦੀ ਤਰੱਕੀ ਵਿਚ ਯੋਗਦਾਨ ਪਾਇਆ ਹੈ ਤੇ ਪਾ ਰਹੇ ਹਨ। ਕੌਣ ਨਹੀਂ ਜਾਣਦਾ, ਇਹ ਕਿੰਨੇ ਡਸਿਪਲਨ ਵਿਚ ਰਹਿੰਦੇ ਹਨ।

ਨਾਮਧਾਰੀ ਹਾਕੀ ਟੀਮ ਬਾਰੇ ਬੋਲਦਿਆਂ ਉਨ੍ਹਾਂ ਕਿਹਾ ਕਿ ਸ੍ਰੀ ਭੈਣੀ ਸਾਹਿਬ ਵਿਖੇ ਇੱਕ ਸਪੋਰਟਸ ਅਕੈਡਮੀ ਹੋਣੀ ਚਾਹੀਦੀ ਹੈ। ਮੈਂ ਵੀ ਸਰਕਾਰ ਵਲੋਂ ਉਸ ਵਿਚ ਯੋਗਦਾਨ ਪਾਵਾਂਗਾ।

ਸ੍. ਬੇਅੰਤ ਸਿੰਘ ਨੇ ਹੋਰ ਕਿਹਾ ਕਿ ਹਿੰਦੁਸਤਾਨ ਦੀ ਯੂਨਿਟੀ ਤੇ ਇੰਨਟੈਗਰਟੀ ਲਈ ਜਿੰਨਾ ਕੰਮ ਨਾਮਧਾਰੀ ਦਰਬਾਰ ਨੇ ਕੀਤਾ ਹੈ, ਉਹ ਸ਼ਾਇਦ ਕਿਸੇ ਹੋਰ ਸੰਸਥਾ ਨੇ ਨਹੀਂ ਕੀਤਾ, ਮੈਂ ਅੱਤਵਾਦ ਉੱਤੇ ਕਾਬੂ ਪਾਉਣ ਵਾਲਾ ਕੌਣ ਸੀ? ਸਤਿਗੁਰੂ ਜੀ ਨੇ ਮੈਨੂੰ ਨਿਮਾਣੇ ਜਿਹੇ ਨੂੰ ਮਾਣ ਬਖਸ਼ਣਾ ਸੀ, ਜਿਸ ਕਰਕੇ ਇਹ ਕਾਰਜ ਹੋ ਰਿਹਾ ਹੈ ਅਤੇ ਮੈਨੂੰ ਇਹ ਮਾਣ ਮਿਲ ਰਿਹਾ ਹੈ।"

ਇਸ ਵਿਦਿਅਕ ਸੰਮੇਲਨ ਸਮੇਂ ਸ੍. ਕਰਮ ਸਿੰਘ, ਜੋ ਰਾਈਆਂ- ਸ੍ਰੀ ਭੈਣੀ ਸਾਹਿਬ ਡਿਵੈਲਪਮੈਂਟ ਬੋਰਡ ਦੇ ਚੇਅਰਮੈਨ ਹਨ, ਵੀ ਸ੍. ਬੇਅੰਤ ਸਿੰਘ, ਮੁੱਖ ਮੰਤਰੀ ਪੰਜਾਬ ਨਾਲ ਆਏ ਸਨ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ, "ਅੱਜ ਜੋ ਵੱਡੇ-ਵੱਡੇ ਇਕੱਠ ਪੰਜਾਬ ਵਿਚ ਹੋ ਰਹੇ ਹਨ, ਇਸ ਦਾ ਸ਼ਰ੍ਹੇਆਮ ਸ੍ਰ. ਬੇਅੰਤ ਸਿੰਘ ਨੂੰ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਸਥਾਨ ਸਾਨੂੰ ਮਿਲਿਆ, ਮਲੇਰਕੋਟਲਾ, ਲੁਧਿਆਣਾ ਸ਼ਹੀਦੀ ਸਮਾਰਕ ਦੀ ਉਸਾਰੀ ਹੋ ਰਹੀ ਹੈ। ਇਹਨਾਂ ਕੰਮਾਂ ਵਿਚ ਸ੍ਰ. ਬੇਅੰਤ ਸਿੰਘ ਜੀ ਦਾ ਬੜਾ ਯੋਗਦਾਨ ਹੈ।"

ਨਾਮਧਾਰੀ ਨੌਜਵਾਨਾਂ ਬਾਰੇ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਹੁਣ ਨੌਜਵਾਨਾਂ ਨੇ ਹਰ ਖੇਤਰ ਵਿਚ ਮੱਲਾਂ ਮਾਰੀਆਂ ਹਨ। ਸ੍ਰੀ ਸਤਿਗੁਰੂ ਜੀ ਦੀ ਇਹ ਫੁਲਵਾੜੀ ਬਹੁਤ ਵਦੀਆ ਫੁੱਲ ਖਿੜਾ ਰਹੀ ਹੈ, ਜੋ ਕੈਨੇਡਾ, ਯੂ.ਕੇ., ਥਾਈਲੈਂਡ, ਅਮਰੀਕਾ ਅਤੇ ਅਫਰੀਕਾ ਮਹਾਂਦੀਪ ਤੱਕ ਖੁਸ਼ਬੂ ਖਿਲਾਰ ਰਹੀ ਹੈ।"

26 ਜੂਨ- ਚੰਡੀਗੜ੍ਹ - ਸ੍ਰੀ ਭੈਣੀ ਸਾਹਿਬ - ਰਾਈਆਂ- ਲੁਧਿਆਣਾ - ਪਨਿਹਾਰੀ - ਮਸਤਾਨਗੜ੍ਹ।

27 ਜੂਨ- ਸ੍ਰੀ ਜੀਵਨ ਨਗਰ ਦੇ ਇਲਾਕੇ 'ਚੋਂ- ਪਨਿਹਾਰੀ-ਫਤਿਆਬਾਦ-ਟੋਹਾਣਾ-ਸਿਆੜ੍ਹ।

28 ਜੂਨ- ਸ੍ਰੀ ਭੈਣੀ ਸਾਹਿਬ।

29 ਜੂਨ- ਸ੍ਰੀ ਭੈਣੀ ਸਾਹਿਬ-ਰੋਪੜ-ਮੰਡੀ ਰੋਪੜ ਵਿਖੇ ਸ੍ਰੀ ਸਤਿਗੁਰੂ ਜੀ ਨੇ ਡਾ. ਸਰਦਾਰ ਸਿੰਘ ਗਾਂਧੀ ਅਤੇ ਉਨ੍ਹਾਂ ਦੇ ਸਪੁੱਤਰ ਸ੍ਰ. ਗੁਰਸ਼ਰਨ ਸਿੰਘ ਦੇ ਘਰਾਂ (ਕੋਠੀ ਨੰ.- 36 ਤੇ 38 ਗਿਆਨੀ ਜ਼ੈਲ ਸਿੰਘ ਨਗਰ) ਵਿਖੇ ਚਰਨ ਪਾਏ।

30 ਜੂਨ- ਮੰਡੀ-ਸੁੰਦਰ ਨਗਰ-ਰੋਪੜ-ਸ੍ਰੀ ਭੈਣੀ ਸਾਹਿਬ।

**ਜੁਲਾਈ**

1 ਜੁਲਾਈ- ਸ੍ਰੀ ਭੈਣੀ ਸਾਹਿਬ, ਅੱਜ ਇੱਥੇ ਨਵੇਂ ਡਾਕਖਾਨੇ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਨੇ ਕੀਤਾ।

2 ਜੁਲਾਈ- ਸ੍ਰੀ ਭੈਣੀ ਸਾਹਿਬ- ਰਾਤ ਨੂੰ ਸੰਗੀਤ ਸਭਾ ਹੋਈ।

3 ਜੁਲਾਈ- ਚੰਡੀਗੜ੍ਹ-ਕਾਲਕਾ-ਸ਼ਿਮਲਾ। ਸ਼ਿਮਲਾ ਜਾਂਦਿਆਂ ਚੰਡੀਗੜ੍ਹ ਵਿਕੇ ਬੀਬੀ ਸਿਮਰਜੀਤ ਕੌਰ ਦੇ ਘਰ ਚਰਨ ਪਾਏ। ਕਾਲਕਾ ਵਿਖੇ ਸੰਤ ਉਜਾਗਰ ਸਿੰਘ ਨਾਮਧਾਰੀ ਦੇ ਘਰ ਦਰਸ਼ਨ ਦਿੱਤੇ। ਆਪ ਜੀ ਦੇ ਸ਼ਿਮਲੇ ਪਹੁੰਚਣ 'ਤੇ ਸੰਤ ਸੁਰਿੰਦਰ ਸਿੰਘ ਨਾਮਧਾਰੀ ਗੁਡੀਆਂ ਵਾਲਿਆਂ ਦੇ ਗ੍ਰਿਹ ਵਿਖੇ ਪਿਛਲੇ

ਪਹਿਰ ਦਾ ਨਾਮ-ਸਿਮਰਨ ਅਤੇ ਕੀਰਤਨ ਹੋਇਆ।ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਾਤ ਦਸ ਵਜੇ ਤੱਕ ਸੰਗੀਤ-ਸਭਾ ਹੋਈ। ਮੰਡੀ ਤੋਂ ਵੀ ਸਾਧ-ਸੰਗਤ ਆਈ.

4 ਜੁਲਾਈ- ਸ਼ਿਮਲਾ-ਕਾਲਕਾ-ਸ੍ਰੀ ਭੈਣੀ ਸਾਹਿਬ

ਸ਼ਿਮਲਾ ਵਿਖੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ।ਸ਼ਿਮਲਾ ਨਿਵਾਸੀ ਸਵ.ਸੇਠ ਮੇਲਾ ਰਾਮ ਦੇ ਘਰ,ਸੇਠ ਜੀ ਦੇ ਚੜ੍ਹਾਈ ਕਰਨ ਤੋਂ ਬਾਅਦ, ਸ੍ਰੀ ਸਤਿਗੁਰੂ ਜੀ ਨੇ ਪਹਿਲੀ ਵਾਰ ਚਰਨ ਪਾਏ ਸਨ।ਸੇਠ ਮੇਲਾ ਰਾਮ,ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਸ਼ਰਧਾਵਾਨ ਸਹਿਜਧਾਰੀ ਸਿੱਖ ਸਨ। ਸੇਠ ਜੀ ਦੇ ਬੱਚਿਆਂ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਹਨਾਂ ਦੀ ਜਾਇਦਾਦ ਦੀ ਵੰਡ ਕਿਰਪਾ ਕਰਕੇ ਕਰਵਾ ਦੇਣ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ, ਸਹਿਣਸ਼ੀਲਤਾ ਰੱਖੋ, ਇਸ ਨਾਲ ਪੈਸੇ ਦੇ ਨੁਕਸਾਨ ਤੋਂ ਅਤੇ ਲੜਾਈ-ਝਗੜੇ ਤੋਂ ਬਚੇ ਰਹੋਗੇ,ਪਰਿਵਾਰ ਨੂੰ ਰੋਜ਼ ਇੱਕ ਘੰਟਾ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿੱਤਾ।

ਫਿਰ ਸ੍ਰ. ਕਮਲਜੀਤ ਸਿੰਘ ਜਲੰਧਰ ਵਾਲੇ ਦੇ ਘਰ ਚਰਨ ਪਾਏ। ਵਾਪਸੀ 'ਤੇ ਪਿੰਜੌਰ ਨਿਵਾਸੀ ਸ੍ਰ.ਜੋਗਾ ਸਿੰਘ ਹੰਪਾਲ ਅਤੇ ਸ੍ਰ.ਬਲਵਿੰਦਰ ਸਿੰਘ ਦੇ ਘਰ ਚਰਨ ਪਾਏ।ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਵਾਪਸ ਪਹੁੰਚ ਗਏ।

5-6 ਜੁਲਾਈ - ਸ੍ਰੀ ਭੈਣੀ ਸਾਹਿਬ।

7 ਜੁਲਾਈ- ਰੋਪੜ - ਸੁੰਦਰ ਨਗਰ - ਮੰਡੀ।

8 ਜੁਲਾਈ ਤੋਂ 13 ਜੁਲਾਈ ਤੱਕ ਮੰਡੀ (ਹਿਮਾਚਲ ਪ੍ਰਦੇਸ਼) ਵਿਖੇ 8 ਤੋਂ 13 ਜੁਲਾਈ ਤੀਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰੋਜ਼ ਸਾਢੇ 3 ਵਜੇ ਤੋਂ ਸਾਢੇ 5 ਵਜੇ ਤੱਕ ਆਸਾ ਦੀ ਵਾਰ ਦਾ ਕੀਰਤਨ ਅਤੇ ਸਾਢੇ 5 ਵਜੇ ਤੋਂ ਸਵਾ ਛੇ ਵਜੇ ਤੱਕ ਕਾਵਿ- ਭੂਸ਼ਣ ਕਵੀ ਜੀਵਨ ਸਿੰਘ ਜੀ ਦਾ ਦੀਵਾਨ ਸਜਦਾ ਰਿਹਾ।ਸ਼ਾਮ 5 ਤੋਂ 6 ਵਜੇ ਤੱਕ ਨਾਮ-ਸਿਮਰਨ ਅਤੇ ਹਜ਼ੂਰੀ ਰਾਗੀਆਂ ਦੁਆਰਾ ਸ਼ਬਦ-ਕੀਰਤਨ ਹੁੰਦਾ ਰਿਹਾ।(ਤਿੰਨ ਦਿਨ ਨਾਮਧਾਰੀ ਧਰਮਸ਼ਾਲਾ ਤੇ ਦੋ ਦਿਨ ਦਰਿਆ ਕੰਢੇ ਕੋਠੀ ਵਿਚ)

ਇੱਕ ਦਿਨ 12 ਜੁਲਾਈ ਨੂੰ ਆਸਾ ਦੀ ਵਾਰ ਦਾ ਕੀਰਤਨ, ਸੁੰਦਰ

ਨਗਰ ਵਿਖੇ ਹੋਇਆ। ਪੰ. ਗੋਪਾਲ ਸਿੰਘ ਤੇ ਹਜ਼ੂਰੀ ਸੇਵਕ ਹਰਪਾਲ ਸਿੰਘ ਵੀ ਬੜੇ ਪ੍ਰਭਾਵਸ਼ਾਲੀ ਵਖਿਆਨ ਦਿੰਦੇ ਰਹੇ। ਰੋਜ਼ਾਨਾ ਸਵੇਰੇ 7 ਤੋਂ 10 ਵਜੇ ਤੱਕ ਅਤੇ ਦੁਪਹਿਰ ਨੂੰ ਤੋਂ 4 ਵਜੇ ਤੱਕ ਸ੍ਰੀ ਤਰਨ ਸਿੰਘ ਵਹਿਮੀ ਦੀ ਲਿਖੀ ਪੁਸਤਕ ਜਸ-ਜੀਵਨ ਦੇ ਖਰੜੇ ਦੇ ਪੰਨੇ ਪੜ੍ਹੇ ਤੋਂ ਸੋਧੇ ਜਾਂਦੇ। ਇਸ ਕਾਰਜ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਜ਼ੂਰੀ ਸੇਵਕਾਂ ਹਰਪਾਲ ਸਿੰਘ, ਰਛਪਾਲ ਸਿੰਘ, ਗੁਰਮੁਖ ਸਿੰਘ, ਸੈਕਟਰੀ ਸੰਤ ਤਰਸੇਮ ਸਿੰਘ ਤੋਂ ਇਲਾਵਾ ਇਹ ਲਿਖਾਰੀ ਨਾਲ ਬੈਠਾ?, ਡਾ. ਅਮਰ ਭਾਰਤੀ, ਕਵੀ ਪ੍ਰੀਤਮ ਸਿੰਘ, ਪੰ. ਗੋਪਾਲ ਸਿੰਘ, ਸੂਬਾ ਸੁਰਿੰਦਰ ਕੌਰ ਖਰਲ ਤੇ ਸੰਤ ਭਗਵੰਤ ਸਿੰਘ ਆਦਿਕ। ਸ਼ਾਮ ਨੂੰ 7 ਤੋਂ 8 ਵਜੇ ਤੱਕ ਰੋਜ਼ਾਨਾ ਹੀ ਸ੍ਰੀ ਸਤਿਗੁਰੂ ਜੀ ਕਈ ਚੋਟੀ ਦੇ ਖਿਡਾਰੀਆਂ ਨਾਲ ਬੈਡਮਿੰਟਨ ਖੇਡਦੇ ਸਨ।

ਇੰਨੀ ਦਿਨੀਂ ਮੰਡੀ ਵਿਖੇ ਮਸ਼ਹੂਰ ਸਾਰੰਗੀ-ਵਾਦਕ ਪੰਡਤ ਰਾਮ ਨਰਾਇਣ ਜੀ, ਸਤਿਗੁਰੂ ਜੀ ਦੇ ਦਰਸ਼ਨ ਕਰਨ ਮੁੰਬਈ ਤੋਂ ਆਏ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਸਾਰੰਗੀ-ਵਾਦਨ ਵਿਚ ਦੁਨੀਆਂ 'ਚ ਇਹਨਾਂ ਦੀ ਬਰਾਬਰੀ ਕਰਨ ਵਾਲਾ ਕੋਈ ਨਹੀਂ। ਇਹ ਨਾਮਧਾਰੀ ਸਾਰੰਗੀ ਵਾਦਕਾਂ ਸੁਰਜੀਤ ਸਿੰਘ ਤੇ ਗੁਰਪ੍ਰੀਤ ਸਿੰਘ ਦੇ ਉਸਤਾਦ ਹਨ। ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਇਨ੍ਹਾਂ ਨਾਲ ਵਾਇਲਨ ਵਜਾਉਣ ਵਾਲੇ ਸ੍ਰੀ ਐੱਸ. ਐੱਲ. ਕੰਦਾਰਾ ਸਹਾਇਕ ਡਿਸਕਸ਼ਨ ਡਾਇਰੈਕਟਰ ਰੇਡੀਓ ਮੁੰਬਈ ਸਨ।

12 ਜੁਲਾਈ ਨੂੰ ਮੰਡੀ ਵਿਖੇ ਕੀਤੇ ਆਪਣੇ ਪ੍ਰਵਚਨਾਂ ਵਿਚ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਜਿਹੜੇ-ਜਿਹੜੇ ਜਿੱਥੇ ਹੈਗੇ ਓ, ਓਦੂੰ ਅੱਗੇ ਤੁਰਨ ਦੀ ਕੋਸ਼ਿਸ਼ ਕਰੋ। ਪੈਂਟਾਂ-ਬੁਰਸ਼ਟਾਂ ਛੱਡੋ, ਕੋਈ ਨਲਕੇ ਦਾ ਪਾਣੀ ਛੱਡੋ, ਕੋਈ ਵੱਡੀ ਸੋਧ ਰੱਖੋ। ਕੋਈ ਮਨ ਦੇ ਵਿਚਾਰ, ਈਰਖਾ, ਵੈਸ਼ ਬਖੀਲੀ ਤੋਂ ਸ਼ੁੱਧ ਕਰੋ। ਸਤਿਗੁਰਾਂ ਦੇ ਚਰਨਾਂ ਨਾਲ ਪ੍ਰੀਤੀ ਜੋੜੋ, ਇਸ ਪਾਸੇ ਆਪਣੇ ਆਪ ਨੂੰ ਵਾਲੋ।

13 ਜੁਲਾਈ- ਸੁੰਦਰ ਨਗਰ ਤੋਂ ਰੋਪੜ-ਸ੍ਰੀ ਭੈਣੀ ਸਾਹਿਬ।

14 ਜੁਲਾਈ- ਸ੍ਰੀ ਭੈਣੀ ਸਾਹਿਬ- ਸ੍ਰੀ ਸਤਿਗੁਰੂ ਜੀ ਨੇ ਕੋਠੀ ਦੇ ਰਾਗ ਵਾਲੇ ਕਮਰੇ ਵਿਚ ਸਮੂਹ ਸੂਬਿਆਂ ਨੂੰ ਬੁਲਾ ਕੇ ਉਪਦੇਸ਼ ਦਿੱਤਾ ਕਿ ਬੜੀ ਭਿਆਨ ਸਮਾਂ ਆ ਰਿਹੈ, ਤਕੜੇ ਹੋ ਕੇ ਨਾਮ-ਸਿਮਰਨ ਕਰੋ।

15 ਜੁਲਾਈ- ਸ੍ਰੀ ਭੈਣੀ ਸਾਹਿਬ ਤੋਂ ਕਰੀਵਾਲਾ (ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ)।

16-17 ਜੁਲਾਈ- ਸ੍ਰੀ ਭੈਣੀ ਸਾਹਿਬ।

18 ਜੁਲਾਈ- ਮਜਾਲੀਆ-ਪੂਰਥਾ-ਦਿਵਾਲਾ-ਸ੍ਰੀ ਭੈਣੀ ਸਾਹਿਬ।

19 ਜੁਲਾਈ- ਸ੍ਰੀ ਭੈਣੀ ਸਾਹਿਬ-ਲੁਧਿਆਣਾ।

20 ਜੁਲਾਈ- ਲੁਧਿਆਣਾ- ਸ੍ਰੀ ਜੀਵਨ ਨਗਰ ਦੇ ਇਲਾਕੇ 'ਚ, ਮਸਤਾਨਗੜ੍ਹ।

21 ਜੁਲਾਈ- ਸ੍ਰੀ ਜੀਵਨ ਨਗਰ ਦੇ ਇਲਾਕੇ 'ਚ।

22 ਜੁਲਾਈ- ਸ੍ਰੀ ਜੀਵਨ ਨਗਰ ਦੇ ਇਲਾਕੇ 'ਚ ਰਾਣੀਆਂ-ਹਿਸਾਰ।

23 ਜੁਲਾਈ- ਹਿਸਾਰ-ਦਿੱਲੀ।

24-25 ਜੁਲਾਈ- ਦਿੱਲੀ, 24 ਜੁਲਾਈ ਨੂੰ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਸ਼ਾਮ ਦੇ ਦੀਵਾਨ ਵਿਚ ਫੁਰਮਾਇਆ ਕਿ ਸਿੱਖੀ ਸਤਿਗੁਰੂ ਤੇ ਪ੍ਰਤੀਤ ਦੀ ਹੈ। ਜੇ ਕੋਈ ਸਤਿਗੁਰੂ 'ਤੇ ਪ੍ਰਤੀਤ ਨਹੀਂ ਰੱਖਦਾ ਅਤੇ ਨਾਮ ਜਪਦਾ ਹੈ ਤਾਂ ਉਹ ਤੋਹ-ਵੱਤ ਹੈ। ਬਾਣੀ ਪੜ੍ਹਨਾ ਨਾੜ ਹੈ, ਸਿੱਟਾਂ ਤਾਂ ਭਰੋਸਾ ਹੈ, ਸੋ ਪ੍ਰਤੀਤ ਨੇ ਤਾਰਨਾ ਹੈ, ਪ੍ਰਤੀਤ ਬਿਨਾਂ ਮੱਥੇ ਟੇਕਣ ਦਾ ਵੀ ਲਾਭ ਨਹੀਂ, ਸਿਦਕ ਭਰੋਸਾ ਰੱਖ ਕੇ, ਸਤਿਗੁਰੂ ਦੇ ਮਾਰਗ 'ਤੇ ਚੱਲਣਾ ਚਾਹੀਦਾ ਹੈ।24 ਜੁਲਾਈ ਨੂੰ ਸੰਤ ਤੇਜਾ ਸਿੰਘ ਕੰਵਲ ਨਮਿਤ ਪਾਠ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜੀ ਦੇ ਉਪਰੋਕਤ ਪ੍ਰਵਚਨ ਹੋਏ।

26 ਜੁਲਾਈ- ਬੰਗਲੌਰ- ਕਰਨੂਲ।

27 ਜੁਲਾਈ-ਕਰਨੂਲ-ਡੋਡਾ ਪੇਟਾ-ਬੰਗਲੌਰ।

28 ਤੋਂ 31 ਜੁਲਾਈ- ਬੰਗਲੌਰ ਨਾਮਧਾਰੀ ਫਾਰਮ ਵਿਖੇ।

**ਅਗਸਤ**

1 ਅਗਸਤ- ਨਾਮਧਾਰੀ ਫਾਰਮ ਬੰਗਲੌਰ- ਦਿੱਲੀ।

2 ਅਗਸਤ- ਦਿੱਲੀ- ਸ਼ੰਭੂ- ਸ੍ਰੀ ਭੈਣੀ ਸਾਹਿਬ-ਜਮਾਲਪੁਰ-ਸ੍ਰੀ ਭੈਣੀ ਸਾਹਿਬ।

3 ਅਗਸਤ- ਜਮਾਲਪੁਰ-ਸ੍ਰੀ ਭੈਣੀ ਸਾਹਿਬ।

ਅੱਜ ਰਾਈਆਂ ਵਿਖੇ ਮਾਤਾ ਭਾਨ ਕੌਰ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਦੁਪਹਿਰ ਦੇ ਨਿਤਨੇਮ ਮਗਰੋਂ ਅਤੇ ਸ਼ਾਮ ਨੂੰ ਖੇਡਣ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਉਸਤਾਦ ਨੱਥਾ ਸਿੰਘ ਦੇ ਕਮਰੇ ਵਿਚ ਚਰਨ ਪਾਏ। ਉੱਥੇ ਸ੍ਰੀ ਸਤਿਗੁਰੂ ਜੀ ਦੇ ਕਈ ਸਹਿਪਾਠੀ ਇਕੱਤਰ- ਸਰਵ ਸ੍ਰੀ ਕੁੰਦਨ ਸਿੰਘ ਨਕਈ, ਮਾਨ ਸਿੰਘ ਮੰਡੀ ਅਤੇ ਭਗਵਾਨ ਸਿੰਘ ਆਦਿ। ਸ੍ਰੀ ਸਤਿਗੁਰੂ ਜੀ ਨਾ ਇਨ੍ਹਾਂ ਨਾਲ ਬਚਨ-ਬਿਲਾਸ ਕੀਤੇ। ਸ਼ਾਮ ਨੂੰ ਖੇਡਣ ਉਪਰੰਤ ਸ੍ਰੀ ਸਤਿਗੁਰੂ ਜੀ ਨੀਲੋਂ ਨਹਿਰ ਦੇ ਡੇਰੇ ਤੋਂ ਵਾਪਸ ਆਏ। ਪਿੰਡ ਸਕਰੌਦੀ, ਛੰਨਾ ਅਤੇ ਦਿਆਲਗੜ੍ਹ ਤੋਂ ਸ਼ਹੀਦਾਂ ਦੇ ਪਰਿਵਾਰ ਆਏ ਹੋਏ ਸਨ। ਸੂਬਾ ਸੁਰਿੰਦਰ ਕੌਰ ਖਰਲ ਅਤੇ ਸੰਤ ਭਗਵੰਤ ਸਿੰਘ ਨੇ ਇਨ੍ਹਾਂ ਪਰਿਵਾਰਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਵਾਏ।

4 ਅਗਸਤ- ਸ੍ਰੀ ਭੈਣੀ ਸਾਹਿਬ- ਝੱਲਾਂ-ਮਲੇਰਕੋਟਲਾ (ਸ਼ਹੀਦੀ ਰੱਕੜ)- ਸ੍ਰੀ ਭੈਣੀ ਸਾਹਿਬ।

ਸ੍ਰੀ ਹਰਦਿਆਲ ਸਿੰਘ ਮੈਂਬਰ ਦੀ ਮਾਤਾ ਹਰਨਾਮ ਕੌਰ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਿੰਡ ਝੱਲਾਂ ਵਿਖੇ ਪਾਇਆ ਗਿਆ।

5 ਅਗਸਤ- ਸ੍ਰੀ ਭੈਣੀ ਸਾਹਿਬ-ਲੁਧਿਆਣਾ-ਸ੍ਰੀ ਭੈਣੀ ਸਾਹਿਬ-ਰੋਪੜ-ਸੁੰਦਰ ਨਗਰ-ਮੰਡੀ।

ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਾਏਕੋਟ ਸਾਕੇ ਦੇ ਪਿੰਡ ਪਿੱਥੋ ਦੇ ਤਿੰਨ ਸ਼ਹੀਦਾਂ- ਸਰਵ ਸ੍ਰੀ ਗੁਰਮੁਖ ਸਿੰਘ, ਮੰਗਲ ਸਿੰਘ ਅਤੇ ਮਸਤਾਨ ਸਿੰਘ ਨਮਿਤ ਮੇਲਾ ਕੀਤਾ ਗਿਆ।

ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਇਹ ਸ਼ਹੀਦੀ ਸਮਾਗਮ ਸੰਤ ਸਰਦਾਰਾ ਸਿੰਘ ਤੇ ਉਨ੍ਹਾਂ ਦੇ ਪਰਿਵਾਰ (ਉਦੈ ਨਿਟਵਿਅਰ) ਲੁਧਿਆਣਾ ਵਲੋਂ ਕੀਤਾ ਗਿਆ। ਸਵੇਰੇ ਆਸਾ ਦੀ ਵਾਰ ਹਜ਼ੂਰੀ ਸੇਵਕਾਂ ਰਾਹੀਂ ਲਗਾਈ ਗਈ। ਜਥੇਦਾਰਾਂ ਦੇ ਦੀਵਾਨ ਲੱਗੇ। ਦੁਪਹਿਰ ਦੇ ਨਿਤਨੇਮ ਸਮੇਂ ਸ੍ਰੀ ਆਦਿ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ।

ਇਸ ਸ਼ਹੀਦੀ ਮੇਲੇ ਵਿਚ ਅਕਾਲੀ ਜਥੇਦਾਰ ਸੁਰਜਨ ਸਿੰਘ ਠੇਕੇਦਾਰ ਤੇ ਸ੍ਰ. ਹੀਰਾ ਸਿੰਘ ਗਾਬੜੀਆ ਪਹੁੰਚੇ ਸਨ। ਸ੍ਰੀ ਸਤਿਗੁਰੂ ਜੀ ਨੇ ਆਪਣੇ

ਪ੍ਰਵਚਨਾਂ ਵਿਚ ਫੁਰਮਾਇਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਹੜੀ ਅਜ਼ਾਦੀ ਦਿਵਾਈ ਸੀ, ਉਹ ਪਹਿਲੋਂ ਆਪਣੇ ਅੰਦਰ ਦਿਵਾਈ ਸੀ, ਜਿਸ ਨਾਲ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਜੋ ਸਨ, ਉਨ੍ਹਾਂ ਤੋਂ ਛੁਡਾ ਲਿਆ ਸੀ। ਇਸ ਅਜ਼ਾਦੀ ਵਿਚ ਲੋਭ, ਲਾਲਚ, ਅਹੰਕਾਰ ਨਹੀਂ ਸੀ। ਕਿਸੇ ਨਾਲ ਈਰਖਾ ਦਵੈਸ਼ ਨਹੀਂ ਸੀ।

6 ਤੋਂ 14 ਅਗਸਤ– ਮੰਡੀ (ਹਿਮਾਚਲ) ਸੁੰਦਰ ਨਗਰ – ਗੋਹਰ

ਐਤਕੀਂ ਮੰਡੀ ਵਿਖੇ ਪੰ. ਰਾਜਿੰਦਰ ਸਿੰਘ ਗੁਰੂਸਰ ਦੀ ਪੁਸਤਕ ਬਾਬਾਣੀਆਂ ਕਹਾਣੀਆਂ ਦਾ ਖਰੜਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੜ੍ਹਿਆ ਗਿਆ, ਕਈ ਨਾਮਧਾਰੀ ਲੇਖਕ ਇਨ੍ਹਾਂ ਬੈਠਕਾਂ 'ਚ ਸ਼ਾਮਲ ਹੋਏ।

15 ਅਗਸਤ– ਮੰਡੀ– ਰਵਾਲਸਰ– ਕੁੰਤੀਸਰ– ਮੰਡੀ।

16 ਅਗਸਤ– ਮੰਡੀ–ਸੁੰਦਰ ਨਗਰ–ਬਿਲਾਸਪੁਰ–ਸ਼ਿਮਲਾ–ਸੋਲਨ–ਕਾਲਕਾ–ਚੰਡੀਗੜ੍ਹ–ਮੋਹਾਲੀ–ਸ੍ਰੀ ਭੈਣੀ ਸਾਹਿਬ।

17 ਅਗਸਤ– ਸ੍ਰੀ ਭੈਣੀ ਸਾਹਿਬ।

18 ਅਗਸਤ– ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ (ਟਿੱਬਾ, ਮਸਤਾਨਗੜ੍ਹ), ਮੰਜਲਖੇੜ੍ਹ, ਧਰਮਪੁਰਾ, ਅਮਰਾਸਰ, ਸੰਤ ਨਗਰ, ਮਸਤਾਨਗੜ੍ਹ।

ੳ ਮੰਜਲ ਖੇੜ੍ਹ ਨਿਵਾਸੀ ਸ੍ਰ. ਹਰਬੰਸ ਸਿੰਘ ਅਤੇ ਅਮਰਾਸਰ ਨਿਵਾਸੀ ਸ੍ਰ. ਸੂਰਤਾ ਸਿੰਘ ਖਿਹਾਲੇ ਵਾਲੇ ਨਮਿਤ ਪਾਠਾਂ ਦੇ ਭੋਗ 'ਤੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ।

19 ਅਗਸਤ– ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ (ਸੰਤ ਨਗਰ, ਭੰਮੂਰ, ਸਿਰਸਾ, ਕੰਗਣਪੁਰ, ਸੰਤ ਨਗਰ, ਜਗਜੀਤ ਨਗਰ, ਮਸਤਾਨਗੜ੍ਹ)।

19 ਅਗਸਤ ਨੂੰ ਆਸਾ ਦੀ ਵਾਰ ਸੰਤ ਨਗਰ ਮੰਦਰ ਵਿਚ ਲਾਈ ਗਈ। ਇਸੇ ਦਿਨ ਸ੍ਰ. ਮਲੂਕ ਸਿੰਘ ਸਿਰਸਾ ਦੇ ਘਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਦਾ ਭੋਗ ਪਾਇਆ ਗਿਆ। ਇਨ੍ਹਾਂ ਦੇ ਦੋਹਾਂ ਪੁੱਤਰਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਕਰ–ਕੰਵਲਾਂ ਦੁਆਰਾ ਪੱਗਾਂ ਬੰਨਵਾਈਆਂ ਗਈਆਂ।

ਕੰਗਣਪੁਰ ਮਾਈ ਹਰਨਾਮ ਕੌਰ (ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ

ਪੂਰਬਾ ਦੀ ਸੱਸ) ਦਾ ਭੋਗ ਪਾਇਆ।

20 ਅਗਸਤ - ਮਸਤਾਨਗੜ੍ਹ-ਐਲਨਾਬਾਦ-ਸ੍ਰੀ ਭੈਣੀ ਸਾਹਿਬ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ 5 ਭਾਦੋਂ ਦਾ ਮੇਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਐਲਨਾਬਾਦ ਵਿਖੇ ਮਨਾਇਆ ਗਿਆ। ਜਥੇਦਾਰਾਂ ਦੇ ਦੀਵਾਨ ਲੱਗੇ। ਦੁਪਹਿਰ ਨੂੰ ਨਾਮ-ਸਿਮਰਨ ਸਮੇਂ ਪਾਠਾਂ ਦੇ ਭੋਗ ਪਾਏ ਗਏ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਉਪਦੇਸ਼ ਵਿਚ ਸਾਧ-ਸੰਗਤ ਨੂੰ ਮਰਿਯਾਦਾ ਵਿਚ ਰਹਿਣ ਤੇ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਨੌਜਵਾਨਾਂ ਨੂੰ ਪੰਥ ਦੇ ਹਰ ਕੰਮ ਵਿਚ ਅੱਗੇ ਆਉਣ ਤੇ ਬਾਣੀ ਕੰਠ ਕਰਨ ਲਈ ਪ੍ਰੇਰਿਆ। 5 ਭਾਦਰੋਂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਵੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਨਾਇਆ ਗਿਆ। ਸ੍ਰ. ਹੀਰਾ ਸਿੰਘ ਗਾਬੜੀਆ ਤੇ ਗੋਲਵੜ੍ਹੀਆ ਜੀ ਆਏ।

21 ਅਗਸਤ- ਸ੍ਰੀ ਭੈਣੀ ਸਾਹਿਬ-ਰੋਪੜ-ਸੁੰਦਰ ਨਗਰ, ਮੰਡੀ-ਸ੍ਰੀ ਭੈਣੀ ਸਾਹਿਬ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੰਡੀ ਨਿਵਾਸੀ ਸੇਠ ਗਿਆਨ ਸਿੰਘ ਦਾ ਭੋਗ ਮੰਡੀ ਵਿਖੇ ਪਿਆ। ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਫੁਰਮਾਇਆ ਕਿ ਸੇਠ ਗਿਆਨ ਸਿੰਘ ਨੇ ਬੀਮਾਰ ਹੁੰਦਿਆਂ ਹੋਇਆਂ ਵੀ ਹੋਲੇ ਦੇ ਮੇਲੇ ਅਤੇ ਜੱਪ ਪ੍ਰਯੋਗ ਦੇ ਮੇਲੇ ਸਮੇਂ ਬੜੀ ਸੇਵਾ ਕੀਤੀ।

22 ਅਗਸਤ- ਸ੍ਰੀ ਭੈਣੀ ਸਾਹਿਬ-ਲੁਧਿਆਣਾ-ਸ੍ਰੀ ਭੈਣੀ ਸਾਹਿਬ।

23 ਅਗਸਤ- ਸ੍ਰੀ ਭੈਣੀ ਸਾਹਿਬ-ਲੁਧਿਆਣਾ-ਦਿੱਲੀ।

24 ਅਗਸਤ- ਦਿੱਲੀ।

25 ਅਗਸਤ- ਦਿੱਲੀਓਂ-ਥਾਈਲੈਂਡ-ਬੈਂਕਾਕ।

25 ਅਗਸਤ ਤੋਂ 9 ਸਤੰਬਰ ਤੱਕ ਥਾਈਲੈਂਡ ਦੌਰਾ, 9 ਸਤੰਬਰ ਨੂੰ ਵਾਪਸੀ ਦਿੱਲੀ।

**ਸਤੰਬਰ**

5 ਸਤੰਬਰ- ਸ਼ਹੀਦੀ ਬੋਹੜ ਲੁਧਿਆਣਾ ਨੇੜਲੀ ਕੋਠੀ ਨਾਮਧਾਰੀ ਪੰਥ

ਨੂੰ ਮਿਲ ਗਈ। ਹੁਣ ਹਰ ਐਤਵਾਰ ਨੂੰ ਇੱਥੇ ਵਾਰ ਲੱਗਿਆ ਕਰੇਗੀ। ਹਵਨ ਹੋਇਆ ਕਰਨਗੇ ਅਤੇ ਸ਼ਹੀਦ ਯਾਦਗਾਰੀ ਮੇਲਾ ਤੇ ਹੋਰ ਪ੍ਰੋਗਰਾਮ ਹੋਇਆ ਕਰਨਗੇ।

9 ਸਤੰਬਰ- ਸ੍ਰੀ ਸਤਿਗੁਰੂ ਜੀ ਥਾਈਲੈਂਡ ਦਾ ਦੌਰਾ ਕਰਕੇ ਹਵਾਈ ਮਾਰਗ ਰਾਹੀਂ ਦਿੱਲੀ ਪਹੁੰਚੇ।

10 ਸਤੰਬਰ- ਸ੍ਰੀ ਸਤਿਗੁਰੂ ਜੀ ਨੇ ਅੱਜ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਆਸਾ ਦੀ ਵਾਰ ਵਿਚ ਦਰਸ਼ਨ ਦਿੱਤੇ। ਸ੍ਰੀ ਸਤਿਗੁਰੂ ਜੀ ਦਾ ਫੁੱਲਾਂ ਦੇ ਹਾਰਾਂ ਨਾਲ ਸਵਾਗਤ ਕੀਤਾ ਗਿਆ। ਅੱਜ ਦਿੱਲੀ ਨਾਮਧਾਰੀ ਧਰਮਸ਼ਾਲਾ ਵਿਖੇ ਸ੍ਰੀ ਸਤਿਗੁਰੂ ਜੀ ਦਾ ਦਸਤਾਰਬੰਦੀ ਦਿਵਸ ਮਨਾਇਆ ਗਿਆ।

ਜਥੇਦਾਰ ਸੇਵਾ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੇ ਗੱਦੀ-ਨਸ਼ੀਨ ਹੋਣ ਬਾਰੇ ਵਿਸਥਾਰ ਸਹਿਤ ਚਾਨਣਾ ਪਾਇਆ। ਹੰਸਪਾਲ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਗੱਦੀ ਨਸ਼ੀਨ ਹੋਣ ਮਗਰੋਂ ਪਿਛਲੇ 35 ਸਾਲਾਂ ਵਿਚ ਨਾਮਧਾਰੀ ਪੰਥ ਦੇ ਵਿਕਾਸ, ਇਤਿਹਾਸਕ ਥਾਂਵਾਂ- ਸ੍ਰੀ ਭੈਣੀ ਸਾਹਿਬ, ਮਲੇਰਕੋਟਲਾ ਤੇ ਲੁਧਿਆਣਾ ਆਦਿ ਵਿਖੇ ਉਸਾਰੀ ਕਾਰਨ ਬਦਲਦੀ ਨੁਹਾਰ ਬਾਰੇ ਚਰਚਾ ਕੀਤੀ।

10 ਸਤੰਬਰ- ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਸ੍ਰੀ ਜੀਵਨ ਨਗਰ ਚਲੇ ਗਏ।

11 ਸਤੰਬਰ- ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਸਨ। ਸ਼ਾਮ ਨੂੰ ਸਤਿਗੁਰੂ ਜੀ ਨੂੰ T.I.A Brain attack ਹੋਇਆ। ਹਜ਼ੂਰ ਨੂੰ Delta heart Centre ਲੁਧਿਆਣਾ ਵਿਖੇ ਲਿਆਂਦਾ ਗਿਆ। Sigma City Scan ਵਿਖੇ ਟੈਸਟ ਹੋਇਆ। ਉਪਰੰਤ 12 ਸਤੰਬਰ ਸਵੇਰੇ ਭੋਰ ਤੋਂ 3 ਵਜੇ ਤੱਕ drip ਲੱਗੀ।

12 ਸਤੰਬਰ- ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪਹੁੰਚੇ।

13 ਸਤੰਬਰ- ਸ੍ਰੀ ਭੈਣੀ ਸਾਹਿਬ ਵਿਖੇ ਜਪ-ਪ੍ਰਯੋਗ ਸ਼ੁਰੂ ਹੋਇਆ।

14 ਸਤੰਬਰ- ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਵਾਲੇ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ।

ਦੁਪਹਿਰ 1 ਤੋਂ 2 ਵਜੇ ਤੱਕ ਨਾਮ ਸਿਮਰਨ ਹੋਇਆ। ਪਾਠਾਂ ਦੇ ਭੋਗ ਪਾਏ ਗਏ। ਹਜ਼ੂਰੀ ਰਾਗੀ ਜੱਥੇ ਨੇ ਕੀਰਤਨ ਕੀਤਾ। ਉਪਰੰਤ ਸ਼ਰਧਾਂਜਲੀ

ਸਮਾਗਮ ਵਿਚ ਬੋਲਣ ਵਾਲੇ ਬੁਲਾਰੇ ਸਨ, ਸਰਵ ਸ੍ਰੀ ਪ੍ਰਿੰ. ਅਜੀਤ ਸਿੰਘ ਚੀਮਾ, ਮਾਸਟਰ ਨਿਹਾਲ ਸਿੰਘ, ਗੁਰਜੀਤ ਸਿੰਘ ਦਿੱਲੀ, ਸੂਬਾ ਸੁਰਿੰਦਰ ਕੌਰ ਖਰਲ, ਹਜ਼ੂਰੀ ਸੇਵਕ ਹਰਪਾਲ ਸਿੰਘ ਅਤੇ ਜਗਦੀਸ਼ ਸਿੰਘ ਵਰਿਆਮ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਪੰਜਾਬ ਵਿਚ ਬੁੱਚੜਖਾਨਾ ਲੱਗਣ ਜਾ ਰਿਹੈ, ਸਾਡੀ ਕੋਈ ਪੇਸ਼ ਨਹੀਂ ਜਾਂਦੀ। ਘੱਟੋ-ਘੱਟ ਸਤਿਗੁਰਾਂ ਦ ਧਰਤੀ 'ਤੇ ਬੁੱਚੜਖਾਨਾ ਨਹੀਂ ਲੱਗਣਾ ਚਾਹੀਦਾ। ਸਤਿਗੁਰੂ ਕਿਰਪਾ ਕਰਨ ਇਹ ਨਾ ਲੱਗੇ। ਇੱਕ-ਇੱਕ ਮਾਲਾ ਭਜਨ ਅਤੇ ਇੱਕ-ਇੱਕ ਮਾਲਾ ਭਗੌਤੀ ਦੀ ਪੇਰ ਕੇ ਅਰਦਾਸ ਕਰੋ ਕਿ ਇੱਥੇ ਬੁੱਚੜਖਾਨਾ ਨਾ ਲੱਗੇ। ਸਾਡਾ ਇਹ ਦਿਨ ਮਨਾਉਣ ਦਾ ਤਾਂ ਹੀ ਫਾਇਦਾ ਹੈ।

15 ਸਤੰਬਰ- ਵੀਰਵਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ, ਸ੍ਰੀ ਸਤਿਗੁਰੂ ਜੀ ਦੇ ਮਾਤਾ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ, ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵਿਚ ਮੇਲਾ ਮਨਾਇਆ ਗਿਆ।

26 ਸਾਲ ਦੀ ਆਯੂ ਭੋਗ ਕੇ, ਭਰ ਜਵਾਨੀ ਵਿਚ ਹੀ ਮਾਤਾ ਜੀ ਇਸ ਦੁਨੀਆਂ ਨਾਲੋਂ ਸਾਰੀਆਂ ਸਾਂਝਾਂ ਤੋੜ ਕੇ ਅਕਾਲ-ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ।

ਜਥੇਦਾਰਾਂ ਦੇ ਦੀਵਾਨ ਲੱਗੇ, ਪਾਠਾਂ ਦੇ ਭੋਗ ਪਾਏ ਗਏ। ਸ਼ਰਧਾਂਜਲੀ ਭੇਂਟ ਕਰਨ ਲਈ ਸ੍ਰੀ ਸਤਿਗੁਰੂ ਜੀ ਨੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਬੋਲਣ ਲਈ ਹੁਕਮ ਕੀਤਾ। ਸੂਬਾ ਸੁਰਿੰਦਰ ਕੌਰ ਖਰਲ ਨੇ ਕਿਹਾ ਕਿ ਮਾਤਾ ਜੀ ਦੀ ਹਿੰਮਤ ਸਦਕਾ ਹੀ ਇਸਤਰੀਆਂ ਨੂੰ ਨਾਮ-ਸਿਮਰਨ ਦੀ ਬਖਸ਼ਿਸ਼ ਹੋਈ। ਇਸਤਰੀਆਂ ਆਪਣੇ ਬੱਚਿਆਂ ਪ੍ਰੇਰਨਾਦਾਇਕ ਕਹਾਣੀਆਂ ਸੁਣਾ ਕੇ ਉਹਨਾਂ ਦੇ ਮਹਾਨ ਬਣਨ ਵਿਚ ਆਪਣਾ ਹਿੱਸਾ ਪਾ ਸਕਦੀਆਂ ਹਨ। ਮਾਸਟਰ ਨਿਹਾਲ ਸਿੰਘ ਤੇ ਹੰਸਪਾਲ ਜੀ ਨੇ ਵੀ ਮਾਤਾ ਜੀ ਨੂੰ ਸ਼ਰਧਾ ਸੁਮਨ ਭੇਂਟ ਕੀਤੇ। ਇਹ ਮੇਲਾ ਸੰਤ ਦਲੀਪ ਸਿੰਘ ਪੰਨਵਾਂ ਦੇ ਪਰਿਵਾਰ ਵਲੋਂ ਕੀਤਾ ਗਿਆ। ਰਾਤ ਨੂੰ ਸੰਗੀਤ-ਸਭਾ ਹੋਈ।

16 ਸਤੰਬਰ- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸਵੇਰੇ ਦੋ ਵਜੇ ਸ੍ਰੀ ਭੈਣੀ ਸਾਹਿਬ ਵਿਖੇ ਜਪ-ਪ੍ਰਯੋਗ ਸ਼ੁਰੂ ਹੋਇਆ। ਅੱਜ ਹਜ਼ੂਰੀ

ਸੇਵਕ ਦੀਦਾਰ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਨੇ ਨਵੀਂ ਕੋਠੀ ਦੀਆਂ ਚਾਬੀਆਂ ਬਖਸ਼ਿਸ਼ ਕੀਤੀਆਂ।

25 ਸਤੰਬਰ– ਸ੍ਰੀ ਭੈਣੀ ਸਾਹਿਬ ਵਿਖੇ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ, ਸ੍. ਕੇਹਰ ਸਿੰਘ ਆਲਮਗੀਰ, ਬਾਬਾ ਫਰੀਦ ਟੂਰਨਾਮੈਂਟ ਵਿਚੋਂ ਹਿੰਦ ਕੇਸਰੀ ਦਾ ਖਿਤਾਬ ਜਿੱਤ ਕੇ, ਆਸ਼ੀਰਵਾਦ ਲੈਣ ਲਈ ਆਏ।

26 ਸਤੰਬਰ– ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ, ਸ੍ਰੀ ਭੈਣੀ ਸਾਹਿਬ ਵਿਖੇ ਹਲਕਾ ਕੂਮ ਕਲਾਂ ਦੇ ਐੱਮ. ਐੱਲ. ਏ. ਸ੍. ਈਸ਼ਰ ਸਿੰਘ ਆਏ। ਇਹ ਬੈਕਵਰਡ ਅਤੇ ਫਾਈਨੈਂਸਰ ਕੰਪਨੀ ਦੇ ਚੇਅਰਮੈਨ ਹਨ।

23 ਸਤੰਬਰ– ਵੱਖ-ਵੱਖ ਸਭਾਵਾਂ ਦੇ ਪ੍ਰਤੀਨਿਧਾਂ ਨੇ ਮੁੱਖ ਮੰਤਰੀ ਪੰਜਾਬ ਨੂੰ ਮਿਲ ਕੇ ਮੰਗ ਕੀਤੀ ਕਿ ਉਹ ਡੇਰਾ ਬੱਸੀ ਦਾ ਬੁੱਚੜਖਾਨਾ ਪੰਜਾਬ ਵਿਚ ਕਿਤੇ ਨਾ ਖੁੱਲਣ ਦੇਣ। ਇਸ ਪ੍ਰਤੀਨਿਧ ਮੰਡਲ ਵਿਚ ਪੰਜਾਬ ਦੇ ਅਹੁਦੇਦਾਰ ਸ੍. ਹਰਵਿੰਦਰ ਹੰਸਪਾਲ ਸਾਬਕਾ ਐੱਮ. ਪੀ. ਦੀ ਅਗਵਾਈ ਹੇਠ ਸ੍. ਬੇਅੰਤ ਸਿੰਘ ਮੁਖ ਮੰਤਰੀ ਪੰਜਾਬ ਨੂੰ ਮਿਲੇ। 23 ਸਤੰਬਰ ਨੂੰ ਡੇਰਾ ਬੱਸੀ ਬੁੱਚੜਖਾਨੇ ਦਾ ਉਦਘਾਟਨ ਨਾ ਕਰਨ ਦੀ ਪ੍ਰਸ਼ੰਸ਼ਾ ਕੀਤੀ ਕਿ ਇਸ ਨਾਲ ਜੀਵ-ਰੱਖਿਆ ਤੇ ਪਸ਼ੂ ਧੰਨ ਦੀ ਸੰਭਾਲ ਹੋਈ ਹੈ।

**ਅਕਤੂਬਰ**

1 ਅਕਤੂਬਰ– ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਰੀ ਮੰਦਰ ਵਿਚ ਨਾਮਧਾਰੀ ਨੌਜਵਾਨਾਂ ਦੁਆਰਾ ਸੰਗੀਤ ਦਾ ਪ੍ਰੋਗਰਾਮ ਹੋਇਆ।

2 ਅਕਤੂਬਰ– ਸ੍ਰੀ ਭੈਣੀ ਸਾਹਿਬ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਈ ਸੂਬਿਆਂ, ਜਥੇਦਾਰਾਂ ਤੇ ਪ੍ਰਧਾਨਾਂ ਦੀ ਇਕੱਤਰਤਾ ਵਿਚ ਇਹ ਫ਼ੈਸਲਾ ਲਿਆ ਗਿਆ ਕਿ ਕੇਵਲ ਦਸਵੰਧ ਹੀ ਲਿਆ ਜਾਵੇ, ਹੋਰ ਕਿਸੇ ਤਰ੍ਹਾਂ ਦੀ ਉਗਰਾਹੀ ਨਾ ਲਈ ਜਾਵੇ। ਦਸਵੰਧ ਰਾਹੀਂ ਇਕੱਤਰ ਕੀਤੀ ਗਈ ਮਾਇਆ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਪੰਥ ਦੇ ਸਰਬਪੱਖੀ ਵਿਕਾਸ ਹਿੱਤ ਖ਼ਰਚ ਕੀਤੀ ਜਾਇਆ ਕਰੇਗੀ।

7 ਅਕਤੂਬਰ– ਸ੍. ਹਰਵਿੰਦਰ ਸਿੰਘ ਹੰਸਪਾਲ ਅਤੇ ਸ੍. ਜਗਮੋਹਨ

ਸਿੰਘ ਦੇ ਪਿਤਾ ਸੰਤ ਗਿਆਨ ਸਿੰਘ ਦੇ ਵਰੀਣੇ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੈਣੀ ਸਾਹਿਬ ਵਿਖੇ ਪਾਇਆ ਗਿਆ।

8 ਅਕਤੂਬਰ– ਰਤਵਾੜਾ ਸਾਹਿਬ ਵਿਖੇ ਸੰਤ ਵਰਿਆਮ ਸਿੰਘ ਜੀ ਨੇ ਗੁਰਦੁਆਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ (ਨੇੜੇ ਚੰਡੀਗੜ੍ਹ) ਵਿਖੇ ਪੰਜਵਾਂ ਮਹਾਨ ਗੁਰਮਤਿ ਸੰਮੇਲਨ 7 ਤੋਂ 9 ਅਕਤੂਬਰ 1994 ਤੱਕ ਮਨਾਇਆ, ਜਿਸ ਵਿਚ 8 ਅਕਤੂਬਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਜੀ ਦੀ ਬੇਨਤੀ ਮੰਨ ਕੇ ਆਪਣੇ ਅਤਿ ਦੇ ਰੁਝੇਵਿਆਂ ਦੇ ਬਾਵਜ਼ੂਦ ਵੀ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ। ਫੁੱਲਾਂ ਦੇ ਹਾਰ ਪਾ ਕੇ ਤੇ ਸਿਰੋਪਾਓ ਭੇਂਟ ਕਰਕੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ ਗਿਆ।

ਸੰਤ ਵਰਿਆਮ ਸਿੰਘ ਨੇ ਆਪਣੇ ਸੁਆਗਤੀ ਭਾਸ਼ਣ ਵਿਚ ਕਿਹਾ ਕਿ ਸੱਚੇ ਪਾਤਸ਼ਾਹ ਜੀ ਦੀ ਦੇਹ ਪੂਰੀ ਤਰ੍ਹਾਂ ਤੰਦਰੁਸਤ ਨਾ ਹੋਣ ਅਤੇ ਆਪਣੇ ਜਪ ਪ੍ਰਯੋਗ ਦੇ ਅਤਿ ਦੇ ਰੁਝੇਵਿਆਂ ਦੇ ਬਾਵਜੂਦ ਇਹ ਸਾਡੇ ਪਿਆਰ ਦੇ ਬੱਧੇ ਇੱਥੇ ਪਧਾਰੇ ਹਨ, ਸਾਡਾ ਵਾਲ–ਵਾਲ ਇਨ੍ਹਾਂ ਦਾ ਰਿਣੀ ਹੈ। ਇਹ ਉਸ ਸੰਪਰਦਾਇ ਦੇ ਮੁਖੀ ਹਨ, ਜਿਸ ਸੰਪਰਦਾਇ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਵੀਰਾਨ ਹੋ ਚੁੱਕੀ ਪੰਥਕ ਫੁਲਵਾੜੀ ਨੂੰ ਮੁੜ ਨਵੀਂ ਰੂਹ ਫੂਕ ਕੇ ਹਰਾ–ਭਰਾ ਕੀਤਾ। ਅੰਗਰੇਜ਼ ਸਰਕਾਰ ਦੇ ਵਿਰੁੱਧ ਆਵਾਜ਼ ਉਠਾਈ ਅਤੇ ਬਹੁਤ ਸਾਰੀਆਂ ਸਰਕਾਰੀ ਸਖ਼ਸ਼ੀਅਤਾਂ ਦੇ ਬਾਵਜੂਦ ਵੀ ਇਹ ਸੰਪਰਦਾਇ ਆਪਣੇ ਮਿਸ਼ਨ ਤੋਂ ਨਹੀਂ ਡੋਲੀ ਬਲਕਿ ਚੜ੍ਹਦੀ ਕਲਾ 'ਚ ਰਹੀ। ਇਸ ਸੰਪਰਦਾਇ ਨੇ ਜੋ ਦੇਸ਼ ਭਗਤ ਪੈਦਾ ਕੀਤੇ ਤਾਂ ਨੰਬਰ ਇੱਕ, ਜੇ ਧਰਮ ਭਗਤ ਪੈਦਾ ਕੀਤੇ ਤਾਂ ਨੰਬਰ ਇੱਕ। ਧੰਨ ਹੈ ਇਹ ਕੌਮ, ਜਿਸਨੇ ਇੰਨੀਆਂ ਮੁਸ਼ਕਲਾਂ ਦੇ ਬਾਵਜੂਦ ਸਿੱਖੀ ਸਾਂਭ ਕੇ ਰੱਖੀ ਹੋਈ ਹੈ। ਅਸੀਂ ਆਸ ਕਰਦੇ ਹਾਂ ਕਿ ਸੱਚੇ ਪਾਤਸ਼ਾਹ ਜੀ ਇਸੇ ਤਰ੍ਹਾਂ ਸਾਨੂੰ ਨਿਵਾਜ਼ਦੇ ਰਹਿਣਗੇ।

ਇਸ ਮਗਰੋਂ ਜਥੇਦਾਰ ਸੇਵਾ ਸਿੰਘ ਦਿੱਲੀ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਣ ਵਿਚ ਕਿਹਾ ਕਿ ਗੁਰਬਾਣੀ ਸਿੱਖੀ ਦਾ ਧੁਰਾ ਹੈ, ਇਹ ਮਾਨਵਤਾ ਦਾ ਅਤੇ ਨਾਮ ਸਿਮਰਨ ਦਾ ਉਪਦੇਸ਼ ਦਿੰਦੀ ਹੈ।

ਇਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਸੰਤ ਵਰਿਆਮ ਸਿੰਘ ਉਪਰ ਇਹ ਤੁਕ ਪੂਰੀ ਤਰ੍ਹਾਂ ਢੁੱਕਦੀ ਹੈ,

"ਨਾਨਕ ਸੋ ਸੂਰਾ ਵਰਿਆਮੁ ਜਿਨਿ
ਵਿਚਹੁ ਦੁਸਟੁ ਅਹੰਕਰਣੁ ਮਾਰਿਆ॥"

ਜਦੋਂ ਸ੍ਰਿਸ਼ਟੀ ਨਹੀਂ ਸੀ, ਉਦੋਂ ਵੀ ਸਤਿਗੁਰੂ ਹੈ ਸੀ, ਜਦੋਂ ਸ੍ਰਿਸ਼ਟੀ ਨਹੀਂ ਰਹੇਗੀ, ਸਤਿਗੁਰੂ ਉਦੋਂ ਵੀ ਹੋਵੇਗਾ ਅਤੇ ਮੌਜੂਦਾ --------

ਗੁਰ ਪਰਮੇਸਰ ਏਕੋ ਜਾਣ... ਏਸੇ ਤਰ੍ਹਾਂ ਨਾਮ ਦੀ ਤਾਰੀਫ਼ ਲਿਖੀ ਹੈ ਕਿ ਜਿਹੜਾ ਰਾਜ ਲੈਣ ਲਈ ਆਦਮੀ ਇਸ ਸੰਸਾਰ ਵਿਚ ਭਟਕਦਾ ਫਿਰਦਾ ਹੈ, ਉਸ ਤੋਂ ਵੱਡਾ ਰਾਜ ਸਤਿਗੁਰਾਂ ਨੇ ਗੁਰਬਾਣੀ ਵਿਚ ਲਿਖਿਆ ਹੈ, "ਜੇ ਕਉ ਹੋਵੈ ਦੁਰਬਲਾ... ਚਿਤ ਆਵੈ ਉਸ ਪਾਰਬ੍ਰਹਮ ਤਾਂ ਨਿਹਚਲ ਹੋਵੇ ਧਾਮ॥"

ਅੱਗੋਂ ਸ੍ਰੀ ਸਤਿਗੁਰੂ ਜੀ ਨੇ ਮਾਸ-ਸ਼ਰਾਬ ਛੱਡ ਕੇ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਲੈ ਕੇ ਗੁਰਮਤਿ ਸੰਮੇਲਨ ਵਿਚ ਜਾਣਾ ਲਾਭਕਾਰੀ ਦੱਸਿਆ।

13 ਤੋਂ 16 ਅਕਤੂਬਰ- ਅੱਸੂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ ਕੰਵਲਾਂ ਦੁਆਰਾ ਜੋ ਪੁਸਤਕਾਂ ਰੀਲੀਜ਼ ਕੀਤੀਆਂ- 'ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਮਰ ਰਚਨਾ' ਲੇਖਕ ਬੇਦੀ ਲਾਲ ਸਿੰਘ ਅਤੇ 'ਬ੍ਰਿਹਾ' ਲੇਖਕ ਪ੍ਰਿੰ. ਅਜੀਤ ਸਿੰਘ ਚੀਮਾ।

ਅੱਜ ਸਵੇਰੇ ਵਾਰ ਦੀ ਸਮਾਪਤੀ ਉਪਰੰਤ ਸੰਤ ਮਹਿੰਦਰ ਸਿੰਘ ਪਨਿਹਾਰ ਵਾਲਿਆਂ ਨੇ ਵੇਦਾਂਤ ਦੀਆਂ ਬਾਰੀਕੀਆਂ ਨੂੰ ਠੇਠ ਭਾਸ਼ਾ 'ਚ ਖੋਲ੍ਹ ਕੇ ਵਰਣਨ ਕੀਤਾ। ਇਨ੍ਹਾਂ ਨੇ ਕਰਮ-ਕਾਂਡ, ਉਪਾਸਨਾ-ਕਾਂਡ ਤੇ ਗਿਆਨ-ਕਾਂਡ ਦਾ ਖੁਲਾਸਾ ਕੀਤਾ।

ਮੇਲੇ ਦੇ ਇਨ੍ਹਾਂ ਚਾਰ ਦਿਨਾਂ ਵਿਚ ਭਜਨ ਬੰਦਗੀ ਦੇ ਨਾਲ-ਨਾਲ ਸ਼ਬਦ-ਕੀਰਤਨ, ਹੱਲੇ ਦੇ ਦੀਵਾਨ, ਕਵੀ-ਦਰਬਾਰ ਵਿਦਵਾਨਾਂ ਦੇ ਵਖਿਆਨ ਹੋਏ। ਸਾਧ-ਸੰਗਤ ਨੂੰ ਦਸਵੰਧ ਦੇਣ ਲਈ ਪ੍ਰੇਰਿਆ ਗਿਆ। ਨਾਮਧਾਰੀ ਵਿਦਿਅਕ ਜੱਥੇ ਅਤੇ ਨਾਮਧਾਰੀ ਦਰਬਾਰ ਦੀਆਂ ਮੀਟਿੰਗਾਂ ਹੋਈਆਂ। ਇਸ ਵਾਰ ਦੇ ਮੇਲੇ ਵਿਚ ਮਾਸਟਰ ਅਮਰੀਕ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੇ ਕਰ-ਕੰਵਲਾਂ ਤੋਂ ਸਨਮਾਨ ਬਖਸ਼ਿਸ਼ ਹੋਇਆ। ਸੁਰਿੰਦਰ ਕੌਰ ਖਰਲ ਅਤੇ ਬੀਬੀ ਸਿਮਰਜੀਤ ਨੂੰ, ਸ੍ਰੀ ਸਤਿਗੁਰੂ ਜੀ ਪਾਸੋਂ ਪ੍ਰਾਪਤ ਕਰਨ ਦਾ ਮਾਣ ਪ੍ਰਾਪਤ ਹੋਇਆ।

ਅੱਸੂ ਦੇ ਮੇਲ਼ੇ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ

ਫੁਰਮਾਇਆ, "ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਪਮਾ ਤੇ ਦਰਸ਼ਨਾਂ ਲਈ ਵੱਧ ਤੋਂ ਵੱਧ ਕਰੀਏ।" ਭੋਗ ਸਮੇਂ 32 ਜੋੜਿਆਂ ਦੇ ਸਮੂਹਿਕ ਅਨੰਦ ਕਾਰਜ ਹੋਏ।

ਇਹ ਮੇਲਾ ਗਿਆਨੀ ਸੰਤੋਖ ਸਿੰਘ, ਸੂਬਾ ਮਹਿੰਦਰ ਕੌਰ ਗਿਆਨਣ ਤੇ ਇਨ੍ਹਾਂ ਦੇ ਸਪੁੱਤਰ ਮਹਿਤਾਬ ਸਿੰਘ ਬੈਂਕਾਕ ਵਲੋਂ ਹੋਇਆ।

18 ਅਕਤੂਬਰ- ਦਿੱਲੀ ਦਰਸ਼ਨ ਦਿੱਤੇ।

19 ਅਕਤੂਬਰ- ਸੰਤ ਅਰਜਨ ਸਿੰਘ ਵਰੀਣੇ ਦੇ ਪਾਠ ਦਾ ਭੋਗ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਿਆ।

20 ਅਕਤੂਬਰ- ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਚਲੇ ਗਏ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਿੰਡ ਮਿਰਜਪੁਰ ਥੇੜ੍ਹ (ਸਿਰਸਾ) ਵਿਖੇ ਨੰਬਰਦਾਰ ਸੰਤ ਹਜਾਰਾ ਸਿਘ ਨਮਿਤ ਪਾਠ ਦਾ ਭੋਗ ਪਾਇਆ ਗਿਆ।

21 ਅਕਤੂਬਰ- ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਤੋਂ ਸ੍ਰੀ ਭੈਣੀ ਸਾਹਿਬ ਆਏ।

23 ਅਕਤੂਬਰ- ਗੜ੍ਹੀ ਮਹਾਂ ਸਿੰਘ ਵਿਖੇ ਸਵੇਰੇ ਵਾਰ ਵਿਚ ਦਰਸ਼ਨ ਦਿੱਤੇ।

24 ਅਕਤੂਬਰ- ਸ੍ਰੀ ਭੈਣੀ ਸਾਹਿਬ ਤੋਂ ਦਿੱਲੀ ਪਹੁੰਚੇ। ਦਿੱਲੀ ਮਾਨ ਸਰੋਵਰ ਗਾਰਡਨ ਵਿਖੇ ਸੇਠ ਸਤਪਾਲ ਸਿੰਘ ਸੇਠੀ ਜੀ (ਬੈਂਕਾਕ ਵਾਲਿਆਂ) ਦੀ ਨਵੀਂ ਬਣੀ ਕੋਠੀ ਵਿਚ ਸੰਗੀਤ-ਸਭਾ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਈ।

25 ਅਕਤੂਬਰ- ਦਿੱਲੀ।

26 ਅਕਤੂਬਰ- ਦਿੱਲੀ ਤੋਂ ਸ੍ਰੀ ਭੈਣੀ ਸਾਹਿਬ-ਲੁਧਿਆਣਾ।

27 ਅਕਤੂਬਰ- ਸ੍ਰੀ ਭੈਣੀ ਸਾਹਿਬ ਤੋਂ ਰੋਪੜ ਹੋ ਕੇ ਮੰਡੀ।

28 ਅਕਤੂਬਰ- ਮੰਡੀ।

29 ਅਕਤੂਬਰ- ਮੰਡੀ ਤੋਂ ਰੋਪੜ ਹੋ ਕੇ ਸ੍ਰੀ ਭੈਣੀ ਸਾਹਿਬ।

**ਨਵੰਬਰ**

1 ਨਵੰਬਰ- ਸ੍ਰੀ ਭੈਣੀ ਸਾਹਿਬ ਵਿਖੇ।

2 ਨਵੰਬਰ- ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਸਤਿਗੁਰੂ ਜੀ ਨੇ ਦੁਪਹਿਰ ਦੇ

ਦੀਵਾਨ ਵਿਚ ਨਾਮਧਾਰੀ ਧਰਮਸ਼ਾਲਾ ਚੰਡੀਗੜ੍ਹ ਵਿਖੇ ਦਰਸ਼ਨ ਦਿੱਤੇ। ਕਈ ਘਰਾਂ ਤੇ ਦੁਕਾਨਾਂ ਵਿਚ ਚਰਨ ਪਾਏ। ਵਾਪਸੀ ਸ੍ਰੀ ਭੈਣੀ ਸਾਹਿਬ।

3 ਨਵੰਬਰ– ਦੀਵਾਲੀ ਅੰਮ੍ਰਿਤਸਰ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਨਾਈ ਗਈ। ਅੰਮ੍ਰਿਤਸਰ ਤੋਂ ਵਾਪਸ ਆਉਂਦਿਆਂ ਸ੍ਰੀ ਸਤਿਗੁਰੂ ਜੀ ਨੇ ਜਲੰਧਰ ਤੇ ਮੁਕੇਰੀਆਂ ਦਰਸ਼ਨ ਦਿੱਤੇ।

ਮੁਕੇਰੀਆਂ ਵਿਖੇ ਸੰਤ ਹਜਾਰਾ ਸਿੰਘ ਨੇ ਮੇਲਾ ਕਰਵਾਇਆ। ਡਾ. ਕੇਵਲ ਕ੍ਰਿਸ਼ਨ, ਵਿੱਤ ਮੰਤਰੀ ਪੰਜਾਬ ਇੱਥੋਂ ਦੇ ਹਨ। ਇਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਉਚੇਚਿਆਂ ਪਹੁੰਚੇ। ਡਾ. ਕੇਵਲ ਕ੍ਰਿਸ਼ਨ ਨੇ ਕਿਹਾ ਕਿ ਭਗਵਾਨ ਨੂੰ ਕਿਸੇ ਨੇ ਅੱਖਾਂ ਨਾਲ ਨਹੀਂ ਵੇਖਿਆ, ਸਾਰੇ ਹੀ ਸਤਿਗੁਰੂ ਮਾਨਸ ਦੇ ਰੂਪ ਵਿਚ ਭਗਵਾਨ ਬਣ ਕੇ ਧਰਤੀ ਉਪਰਲੇ ਜੀਵਾਂ ਦਾ ਉਧਾਰ ਕਰਨ ਲਈ ਆਏ ਹਨ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਜਮਾਂ ਤੋਂ ਗੁਰੂ ਬਿਨਾਂ ਕੋਈ ਨਹੀਂ ਬਚਾਅ ਸਕਦਾ। ਸਤਿਗੁਰੂ ਨੂੰ ਧੰਨ ਆਖਣ ਨਾਲ ਉਹ ਕੰਮ ਹੁੰਦਾ ਹੈ, ਜੋ ਸਾਕ, ਮਿੱਤਰ, ਫੌਜ ਤੇ ਪੁਲਿਸ ਵੀ ਨਹੀਂ ਕਰ ਸਕਦੀ। ਮੁੱਲ ਸ਼ਰਧਾ ਦਾ ਹੈ, ਭਾਵਨਾ ਦਾ ਸਤਿਕਾਰ ਦਾ ਹੈ।

4 ਨਵੰਬਰ– ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਸਭਾ ਹੋਈ। ਸ੍ਰੀ ਸਤਿਗੁਰੂ ਜੀ ਅੱਜ ਪਿੰਡ ਤੋਏ ਵਿਖੇ ਦਰਸ਼ਨ ਦੇਣ ਗਏ।

5 ਨਵੰਬਰ– ਦਿੱਲੀ ਵਿਖੇ। ਸ੍ਰੀ ਸਤਿਗੁਰੂ ਜੀ ਨੇ ਸਾਬਕਾ ਮੰਤਰੀ ਭਾਰਤ ਸਰਕਾਰ, ਸ. ਸਵਰਨ ਸਿੰਘ ਦੇ ਭੋਗ ਸਮੇਂ ਗੁਰਦੁਆਰਾ ਰਕਾਬਗੰਜ ਵਿਖੇ ਦਰਸ਼ਨ ਦਿੱਤੇ।

6 ਨਵੰਬਰ– ਦਿੱਲੀ ਵਿਖੇ ਸ੍ਰੀ ਤੁਸ਼ਾਰ ਪੰਡਤ ਦਾ ਭੋਗ। 1 ਸਤੰਬਰ 1994 ਨੂੰ ਹਾਦਸੇ ਕਾਰਨ ਇਹ ਚੜ੍ਹਾਈ ਕਰ ਗਏ ਸਨ। ਇਨ੍ਹਾਂ ਦੇ ਪਰਿਵਾਰ ਵਾਲਿਆਂ ਦੀ ਇੱਛਾ ਅਨੁਸਾਰ ਇਨ੍ਹਾਂ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਦਿੱਲੀ ਵਿਖੇ ਪਾਇਆ ਗਿਆ। 24 ਜੁਲਾਈ, 1967 ਨੂੰ ਇੱਕ ਸੰਗੀਤ ਘਰਾਨੇ ਗਵਾਲੀਅਰ ਵਿਚ ਪੈਦਾ ਹੋਏ ਇਹ ਇੱਕ ਉੱਭਰਦੇ ਹੋਏ ਕਲਾਕਾਰ ਸਨ। ਇਹ ਦਿੱਲੀ ਵਿਸ਼ਵ ਵਿਦਿਆਲੇ ਤੋਂ ਸੰਗੀਤ ਵਿਚ ਪੀ. ਐੱਚ. ਡੀ. ਕਰ ਰਹੇ ਸਨ। ਸੰਨ 1991 ਵਿਚ ਇਨ੍ਹਾਂ ਨੂੰ ਮੁੰਬਈ ਦੀ 'ਸੁਰ

ਸ਼ਿੰਗਾਰ ਸੰਸਥਾ' ਨੇ ਸੁਰ-ਮਣਿ ਐਵਾਰਡ ਦਿੱਤਾ ਸੀ। ਇਨ੍ਹਾਂ ਨੂੰ ਸਾਹਿਤ ਕਲਾ ਪ੍ਰੀਸ਼ਦ ਤੇ ਸੰਸਕ੍ਰਿਤੀ ਮੰਤਰਾਲੇ ਤੋਂ ਸ਼ਾਤਰਵ੍ਰਿਤੀ ਵੀ ਪ੍ਰਾਪਤ ਹੋਈ। ਸ੍ਰੀ ਸਤਿਗੁਰੂ ਜੀ ਨੇ ਭੋਗ ਸਮੇਂ ਆਪਣੇ ਉਪਦੇਸ਼ ਵਿਚ ਕਿਹਾ ਕਿ ਪੰ. ਤੁਸ਼ਾਰ ਜੀ ਸਾਡੇ ਵਿਚੋਂ ਹੀ ਸਨ, ਇਸ ਘਰਾਣੇ ਦਾ ਤੇ ਸਾਡਾ ਸੰਬੰਧ ਪੁਰਾਣਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਇਨ੍ਹਾਂ ਦੇ ਪਿਤਾ ਪੰ. ਕ੍ਰਿਸ਼ਨਰਾਵ ਦਾ ਸਾਡੇ ਕੋਲ ਆਉਣ ਜਾਣ ਹੈ।

ਅੱਜ ਸ਼ਾਮ ਦੇ ਨਿਤਨੇਮ ਅਤੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਨੌਜਵਾਨਾਂ ਨੂੰ ਸਿਰੋਪਾਓ ਦੇਣ ਦੀ ਬਖਸ਼ਿਸ਼ ਕੀਤੀ, ਜਿਨ੍ਹਾਂ ਨੇ ਇੱਥੇ ਨਾਮਧਾਰੀ ਗੁਰਦੁਆਰੇ ਵਿਚ ਆਰੰਭੀ ਹੋਈ ਇੱਕ ਸਾਲ ਤੋਂ ਅਖੰਡ ਵਰਨੀ ਵਾਸਤੇ ਚੰਗੀ ਕਾਰਗੁਜ਼ਾਰੀ ਕਰ ਵਿਖਾਈ ਹੈ।

ਅੱਜ ਸ੍ਰੀ ਸਤਿਗੁਰੂ ਜੀ ਕੌਮਾਂਤਰੀ ਮਨੋਵਿਗਿਆਨੀ ਸਥਾਪਿਤ ਕਵੀ ਅਤੇ ਗੁਰਮਤਿ ਦੇ ਸੋਝੀਵਾਨ ਡਾ. ਜਸਵੰਤ ਸਿੰਘ ਨੂੰ ਦਰਸ਼ਨ ਦੇਣ ਗਏ। ਉਸ ਸਮੇਂ ਉਨ੍ਹਾਂ ਨੇ ਆਪਣੀ ਪੁਸਤਕ 'ਅਰਦਾਸ' ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੀ।

7 ਨਵੰਬਰ- ਦਿੱਲੀ ਵਿਖੇ।

8 ਨਵੰਬਰ- ਦਿੱਲੀ ਤੋਂ ਸ੍ਰੀ ਸਤਿਗੁਰੂ ਜੀ ਬੈਂਕਾਕ ਗਏ।

8 ਤੋਂ 19 ਨਵੰਬਰ ਤੱਕ ਥਾਈਲੈਂਡ ਦਾ ਦੌਰਾ।

17 ਨਵੰਬਰ- 17 ਨਵੰਬਰ 1994 ਨੂੰ ਬੈਂਕਾਕ ਵਿਖੇ ਸ਼ਾਮ ਦੇ ਦੀਵਾਨ ਵਿਚ ਮੇਜਰ ਜਨਰਲ ਚੰਮਲੌਂਗ ਸੀਮੂਆਂਡ- ਥਾਈਲੈਂਡ ਦੇ ਡਿਪਟੀ (ਉਪ) ਪ੍ਰਧਾਨ ਮੰਤਰੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਨ ਆਏ।

19 ਨਵੰਬਰ- ਸ੍ਰੀ ਸਤਿਗੁਰੂ ਜੀ ਦੀ ਬੈਂਕਾਕ (ਥਾਈਲੈਂਡ) ਤੋਂ ਵਾਪਸੀ ਦਿੱਲੀ, ਸ੍. ਹਰਵਿੰਦਰ ਸਿੰਘ ਹੰਸਪਾਲ ਦੇ ਗ੍ਰਿਹਿ ਵਿਖੇ ਦਰਸ਼ਨ ਦਿੱਤੇ।

20 ਨਵੰਬਰ- ਜੈਨ ਆਚਾਰਯ ਸ੍ਰੀ ਪਦਮ ਸਾਗਰ ਸੂਰੀ ਦੇ ਅਭਿਨੰਦਨ ਸਮਾਰੋਹ ਦਿੱਲੀ ਵਿਖੇ, ਸ੍ਰੀ ਸਤਿਗੁਰੂ ਜੀ ਜੈਨ ਆਚਾਰਯ ਦੇ ਸੱਦੇ-ਪੱਤਰ 'ਤੇ ਥਾਈਲੈਂਡ ਦੇ ਪ੍ਰੋਗਰਾਮ ਨੂੰ ਸੰਕੋਚ ਕਰਕੇ ਇਸ ਸਮਾਰੋਹ 'ਚ ਦਰਸ਼ਨ ਦੇਣ ਦਿੱਲੀ ਪਹੁੰਚੇ।

ਸਵੇਰੇ ਆਸਾ ਦੀ ਵਾਰ, ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ, ਦਿੱਲੀ

ਵਿਖੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ।

ਪੁਰਾਣੀ ਦਿੱਲੀ ਰੇਲਵੇ ਸਟੇਸ਼ਨ ਦੇ ਸਾਹਮਣੇ ਦੰਗਲ ਮੈਦਾਨ ਵਿਚ ਬੜੇ ਸੁਚੱਜੇ ਢੰਗ ਨਾਲ ਸੱਜੇ ਪੰਡਾਲ ਵਿਚ ਸ੍ਰੀ ਸਤਿਗੁਰੂ ਜੀ, ਪਰਮ ਪਾਵਨ ਸੰਤ, ਜੈਨ ਮੁਨੀ, ਰਾਜਨੀਤਿਕ ਆਗੂ, ਆਚਾਰੀਆ ਜੀ ਦੇ ਸ਼ਰਧਾਲੂ ਅਤੇ ਨਾਮਧਾਰੀ ਸਿੱਖ, ਜੈਨ ਆਚਾਰੀਆ ਜੀ ਦੇ ਸ਼ਰਧਾਲੂ ਅਤੇ ਨਾਮਧਾਰੀ ਸਿੱਖ, ਜੈਨ ਆਚਾਰੀਆ ਸ੍ਰੀ ਪਦਮ ਸਾਗਰ ਸੂਰੀ ਮਹਾਰਾਜ ਦੇ ਦਿੱਲੀ ਵਿਚ ਚਤੁਰਮਾਸ ਦੇ ਮੌਕੇ ਉੱਤੇ ਅਭਿਨੰਦਨ ਕਰਨ ਲਈ ਪਧਾਰੇ। ਇਸ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਦਾ ਹਾਰਦਿਕ ਸੁਆਗਤ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਦੇ ਪਾਵਨ ਪ੍ਰਵਚਨ ਵੀ ਸੁਣੇ ਗਏ।

ਸ਼ਾਮ ਦੇ ਦੀਵਾਨ ਵਿਚ, ਨਾਮਧਾਰੀ ਧਰਮਧਾਲਾ ਵਿਖੇ ਸੰਤ ਨਿਰਮਲ ਸਿੰਘ ਕੈਨੇਡਾ ਵਾਲਿਆਂ ਨਮਿਤ ਅਤੇ ਸੰਤ ਹਰਬੰਸ ਸਿੰਘ ਅਤੇ ਸੰਤ ਗਿਆਨ ਸਿੰਘ ਦੀ ਯਾਦ ਵਿਚ ਪਾਠਾਂ ਦੇ ਭੋਗ ਪਾਏ ਗਏ। ਨਿਤਨੇਮ, ਕੀਰਤਨ ਹੋਇਆ, ਜਥੇਦਾਰਾਂ ਦੇ ਦੀਵਾਨ ਲੱਗੇ। ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਨੇ ਆਪ ਵੀ ਸ਼ਬਦ ਪੜ੍ਹੇ। 26 ਨਵੰਬਰ ਨੂੰ ਲੁਧਿਆਣੇ ਵਿਖੇ ਹੋਣ ਵਾਲੇ ਸ਼ਹੀਦੀ ਸਮਾਗਮ 'ਤੇ ਸਾਧ-ਸੰਗਤ ਨੂੰ ਪਹੁੰਚਣ ਦਾ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ।

21 ਨਵੰਬਰ- ਆਸਾ ਦੀ ਵਾਰ ਦੇ ਨਾਲ ਹੀ ਸੰਤ ਨਰਿੰਦਰ ਸਿੰਘ ਮਨਚੰਦਾ ਵਲੋਂ ਪਾਠਾਂ ਦੇ ਭੋਗ ਪੁਆਏ ਗਏ। ਦੁਪਹਿਰ ਦੇ ਦੀਵਾਨ ਵਿਚ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਗੁਰਬਖਸ਼ ਸਿੰਘ ਖੁਰਾਣਾ ਕੱਪੜਿਆਂ ਵਾਲਿਆਂ ਦੀ ਯਾਦ ਵਿਚ ਕਿੰਗਜ਼ਵੇ ਕੈਂਪ ਦਿੱਲੀ ਵਿਖੇ ਨਿਤਨੇਮ ਕੀਤਾ ਗਿਆ ਤੇ ਪਾਠਾਂ ਦੇ ਭੋਗ ਪਾਏ ਗਏ।

22 ਨਵੰਬਰ- ਆਸਾ ਦੀ ਵਾਰ ਨਾਮਧਾਰੀ ਧਰਮਸ਼ਾਲਾ ਵਿਚ ਲੱਗੀ। ਸ੍ਰੀ ਸਤਿਗੁਰੂ ਜੀ ਦੁਪਹਿਰ ਦੇ ਦੀਵਾਨ ਵਿਚ, ਨਾਮਧਾਰੀ ਧਰਮਸ਼ਾਲਾ ਵਿਸ਼ਵਕਰਮਾ ਮੁਹੱਲੇ ਵਿਚ ਚੱਲ ਰਹੇ ਮੇਲੇ ਵਿਚ ਦਰਸ਼ਨ ਦਿੱਤੇ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪਾਵਨ ਉਪਦੇਸ਼ ਵਿਚ ਦਸਵੰਧ ਦੇਣ ਬਾਰੇ ਹੁਕਮ ਕੀਤਾ। ਉੱਥੋਂ ਸ੍ਰੀ ਸਤਿਗੁਰ ਜੀ ਸ੍ਰੀ ਭੈਣੀ ਸਾਹਿਬ ਪਹੁੰਚੇ। ਉੱਥੋਂ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪਹੁੰਚੇ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 75ਵਾਂ ਪ੍ਰਕਾਸ਼-ਦਿਵਸ

ਦੇਸ਼-ਵਿਦੇਸ਼ਾਂ ਵਿਚ ਮਨਾਇਆ ਗਿਆ।

26 ਨਵੰਬਰ- ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੂਬਾ ਗਿਆਨੀ ਰਤਨ ਸਿੰਘ ਅਤੇ ਸੰਤ ਗਿਆਨੀ ਰਤਨ ਸਿੰਘ ਲੁਧਿਆਣਾ ਸਾਕੇ ਦੇ ਦੋਹਾਂ ਸ਼ਹੀਦਾਂ ਦੀ ਯਾਦ ਵਿਚ ਸ਼ਰਧਾਂਜਲੀ ਸਮਾਗਮ ਹੋਇਆ। ਬਹੁਤ ਸਾਰੇ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਆਗੂਆਂ ਨੇ ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਿਤ ਕੀਤੀ। ਇਸ ਮੌਕੇ ਸ੍ਰ. ਸ. ਸ. ਚੰਨੀ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਨੇ ਕਿਹਾ, "ਅਸੀਂ ਇਸ ਜਗ੍ਹਾ ਨੂੰ ਪੂਜਣਯੋਗ ਬਣਾਉਣਾ ਹੈ। ਇਸ ਜਗ੍ਹਾ ਦੇ ਅੱਗੋਂ ਨੂੰ ਨਿਕਲਦੀ ਸੜ੍ਹਕ ਨੂੰ ਪੱਕੀ ਬਣਾ ਕੇ, ਜੋ ਕੁਝ ਬਣ ਚੁੱਕੀ ਹੈ ਦਾ ਨਾਂ ਕੂਕਾ ਸ਼ਹੀਦ ਮਾਰਗ ਰੱਖਿਆ ਜਾਵੇਗਾ। ਸ੍ਰੀ ਸਤਿਗੁਰੂ ਜੀ ਨੇ 'ਕੂਕਾ ਸ਼ਹੀਦ ਮਾਰਗ' ਦੇ ਮੱਥਰ ਦਾ ਪਰਦਾਨਸ਼ੀ ਕੀਤਾ।

28 ਨਵੰਬਰ- ਡਾ. ਕੇਵਲ ਕ੍ਰਿਸ਼ਨ ਵਿੱਤ ਮੰਤਰੀ ਪੰਜਾਬ ਨੇ ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ ਸ਼ਹੀਦੀ ਬੋਹੜ 'ਤੇ ਸ਼ਹੀਦਾਂ ਨੂੰ ਫੁੱਲ ਅਰਪਿਤ ਕੀਤੇ।

**ਦਸੰਬਰ**

1 ਦਸੰਬਰ- ਅੱਜ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਮੰਡੀ ਜਾਣਾ ਸੀ 4 ਦਸੰਬਰ ਤੱਕ ਉੱਥੇ ਰਹਿਣਾ ਸੀ, ਪਰ ਸਿਹਤ ਠੀਕ ਨਾ ਹੋਣ ਕਾਰਨ ਗਏ ਨਹੀਂ।

10 ਦਸੰਬਰ- ਸਾਢੇ 9 ਵਜੇ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਪ੍ਰਸ਼ਾਦਾ ਛੱਕ ਰਹੇ ਸਨ। ਕੋਲ ਸੰਤ ਜਗਤਾਰ ਸਿੰਘ, ਮਾਤਾ ਜੀ ਤੇ ਬੀਬਾ ਜੀ ਮਾਈ ਪ੍ਰੀਤਮ ਕੌਰ ਆਦਿ ਬੈਠੇ ਸਨ। ਰੋਪੜ ਤੋਂ ਸੂਬਾ ਸੁਰਿੰਦਰ ਕੌਰ ਖਰਲ ਅਤੇ ਸੰਤ ਭਗਵੰਤ ਸਿੰਘ ਰੋਪੜ ਨੇ ਆ ਮੱਥਾ ਟੇਕਿਆ। 10:10 ਵਜੇ ਸ੍ਰੀ ਸਤਿਗੁਰੂ ਜੀ ਨੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਬਚਨ ਕੀਤਾ, "ਤੇਰੀ ਕਵਿਤਾ ਤਾਂ ਮੇਰੇ ਅੰਦਰ ਵੜ ਜਾਂਦੀ ਹੈ, ਮੈਂ ਕੀ ਕਰਾਂ?"

ਦੁੱਧ ਉਤਪਾਦਕ ਸਹਿਕਾਰੀ ਸਭਾ ਪ੍ਰਤਾਪਗੜ੍ਹ (ਟੇਢੇਵਾਲਾ) ਦਾ ਮੁਨਾਫਾ ਵੰਡ ਸਮਾਗਮ, ਪ੍ਰਤਾਪਗੜ੍ਹ ਵਿਖੇ ਹੋਇਆ। ਇਸ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। 150 ਬੰਦਿਆਂ ਦਾ ਇਕੱਠ ਸੀ। ਸਹਿਕਾਰੀ ਸਭਾ

ਦੇ ਪ੍ਰਧਾਨ ਸ੍. ਹਰਪਾਲ ਸਿੰਘ ਮੈਨੇਜ਼ ਮਿਲਟ ਪਲਾਂਟ ਐਮ.ਡੀ.ਡੀ.ਕੇ.ਕਪੂਰ ਤੇ ਹੋਰ ਅਹੁਦੇਦਾਰਾਂ ਨੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ। ਸਮਾਗਮ ਦੇ ਅੰਤ ਵਿਚ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਫੁਰਮਾਇਆ, "ਦੁੱਧ-ਘਿਓ ਦੀਆਂ ਨਦੀਆਂ ਵਗਣ ਵਾਲੇ ਇਸ ਦੇਸ਼ ਵਿਚ ਦੁਧਾਰੂ ਪਸ਼ੂਆਂ ਦੇ ਲਹੂ ਨਾ ਵਗਣ ਦਿਓ, ਬੁੱਚੜਖਾਨਿਆਂ ਵਿਚ ਆਪਣੇ ਪਸ਼ੂ ਭੇਜੋ ਹੀ ਨਾ ਜਾਣ। ਕੀ ਜੇ ਸਾਨੂੰ ਕੋਈ ਪੈਸੇ ਦੇਵੇ, ਅਸੀਂ ਮਾਰਨ ਵਾਸਤੇ ਆਪਣੇ ਬੱਚੇ ਦੇ ਦਿਆਂਗੇ?"

ਇਸ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਨੇ ਕਰੀਬ ਅੱਸੀ ਲਾਭ-ਪਾਤਰਾਂ ਨੂੰ ਮੁਨਾਫ਼ਾ ਆਪਣੇ ਕਰ-ਕਮਲਾਂ ਨਾਲ ਵੰਡਿਆ। ਅੱਜ ਸ੍. ਸੁਖਦੇਵ ਸਿੰਘ ਮਾਦਪੁਰੀ, ਡਿਪਟੀ ਡਾਇਰੈਕਟਰ ਪੰਜਾਬ ਸਕੂਲ ਸਿੱਖਿਆ ਬੋਰਡ, ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਉਨ੍ਹਾਂ ਦੱਸਿਆ ਕਿ ਉਹ ਬੋਰਡ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੁਸਤਕ ਲਿਖ ਰਹੇ ਹਨ।

ਅੱਜ ਸੱਚੇ ਪਾਤਸ਼ਾਹ ਜੀ ਨੇ ਇੱਕ ਬਚਨ ਕੀਤਾ, "ਜੇ ਪਤੀ ਗ਼ਲਤੀ ਕਰਦਾ ਹੈ, ਪਤਨੀ ਤੋਂ ਮੁਆਫ਼ੀ ਮੰਗੇ।" ਫਿਰ ਹੁਕਮ ਕੀਤਾ, "ਮੇਰੇ ਇੰਝ ਕਹਿਣ 'ਤੇ ਬੀਬੀ ਸੁਰਿੰਦਰ ਨੇ ਭਗਵੰਤ ਵੱਲ ਵੇਖਿਆ ਹੈ।"

18 ਦਸੰਬਰ- ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸੂਬੇ-ਸਾਹਿਬਾਨ ਅਤੇ ਵੱਖ-ਵੱਖ ਥਾਂਵਾਂ ਦੇ ਨਾਮਧਾਰੀ ਸੰਗਤ ਦੇ ਪ੍ਰਧਾਨਾਂ ਦਾ ਇੱਕ ਸਮਾਗਮ ਕੀਤਾ ਗਿਆ। ਸਮਾਗਮ ਵਿਚ ਭਜਨ-ਬੰਦਗੀ ਅਤੇ ਸ਼ਬਦ-ਕੀਰਤਨ ਤੋਂ ਬਿਨਾਂ ਨਾਮਧਾਰੀ ਪੰਥ ਦੇ ਸਰਵ-ਪੱਖੀ ਵਿਕਾਸ ਲਈ ਯੋਜਨਾਵਾਂ ਤਿਆਰ ਕੀਤੀਆਂ ਗਈਆਂ। ਸੂਬਿਆਂ ਅਤੇ ਪ੍ਰਧਾਨਾਂ ਨੇ ਆਪਣੇ-ਆਪਣੇ ਇਲਾਕੇ ਦੀਆਂ ਰਿਪੋਰਟਾਂ ਪੇਸ਼ ਕੀਤੀਆਂ। ਪਤਾ ਲੱਗਾ ਕਿ ਸਾਰੇ ਇਲਾਕਿਆਂ ਵਿਚ ਸ੍ਰੀ ਸਤਿਗੁਰੂ ਜੀ ਦੀ ਆਗਿਆ, ਅਨੁਸਾਰ ਦਸਵੰਧ ਦੇਣ ਦਾ ਬੜਾ ਉਤਸ਼ਾਹ ਹੈ। ਨਾਮਧਾਰੀ ਹੀ ਨਹੀ, ਕਈ ਗੈਰ ਨਾਮਧਾਰੀ ਸਿੱਖ ਵੀ ਬੜੀ ਸ਼ਰਧਾ ਨਾਲ ਦਸਵੰਧ ਦੇ ਰਹੇ ਅਤੇ ਲਿਖਾ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਦੱਸਿਆ ਜਾਂਦਾ ਹੈ ਕਿ ਇਹ ਦਸਵੰਧ ਕੇਵਲ ਧਰਮ-ਕਾਰਜਾਂ ਅਤੇ ਲੋਕ-ਭਲਾਈ ਲਈ ਵਰਤਿਆ ਜਾਂਦਾ ਹੈ।

25 ਦਸੰਬਰ- ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ

78 ਸਾਲ ਦੀ ਉਮਰ ਵਿਚ 25 ਦਸੰਬਰ ਨੂੰ ਪ੍ਰਲੋਕ ਸਿਧਾਰ ਗਏ। ਉਨ੍ਹਾਂ ਨੂੰ 29 ਨਵੰਬਰ, 1994 ਨੂੰ ਹੋਏ ਹਾਦਸੇ ਪਿੱਛੋਂ ਪੀ. ਜੀ. ਆਈ. ਹਸਪਤਾਲ ਚੰਡੀਗੜ੍ਹ ਦਾਖਲ ਕਰਵਾਉਣਾ ਪਿਆ। ਡਾਕਟਰਾਂ ਦੀ ਪੂਰੀ ਕੋਸ਼ਿਸ਼ ਦੇ ਬਾਵਜੂਦ ਉਹ ਬਚ ਨਹੀਂ ਸਕੇ। ਉਨ੍ਹਾਂ ਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ਼ਰਧਾ-ਸਤਿਕਾਰ ਭਰੇ ਸੰਬੰਧ ਸਨ।

29 ਨਵੰਬਰ ਦੇ ਹਾਦਸੇ ਉਪਰੰਤ ਗਿਆਨੀ ਜੀ ਦੀ ਦੇਹ ਅਰੋਗਤਾ ਤੇ ਉਨ੍ਹਾਂ ਦੀ ਕਸ਼ਟ ਨਵਿਰਤੀ ਨਮਿਤ ਸ੍ਰੀ ਭੈਣੀ ਸਾਹਿਬ ਵਿਖੇ, ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਖੰਡ ਪਾਠਾਂ ਦੀ ਲੜੀ ਚਲਦੀ ਰਹੀ।

26 ਦਸੰਬਰ- ਫਤਿਹਗੜ੍ਹ ਸਾਹਿਬ ਦਾ ਮੇਲਾ (25 ਤੋਂ 27 ਦਸੰਬਰ 1994) ਸ੍ਰੀ ਸਤਿਗੁਰੂ ਜੀ ਨੇ 26 ਦਸੰਬਰ ਨੂੰ ਨਾਮਧਾਰੀ ਧਰਮਸ਼ਾਲਾ ਫਤਿਹਗੜ੍ਹ ਸਾਹਿਬ ਵਿਖੇ, ਬਾਬਾ ਫਤਿਹ ਸਿੰਘ ਅਤੇ ਬਾਬਾ ਜੋਰਾਵਰ ਸਿੰਘ ਯਾਦਗਾਰੀ ਸ਼ਹੀਦੀ ਜੋੜ ਮੇਲੇ 'ਤੇ ਦਰਸ਼ਨ ਦਿੱਤੇ। ਇਹ ਮੇਲਾ ਸੰਤ ਸੌਦਾਗਰ ਸਿੰਘ ਬਹਾਦਰਗੜ੍ਹ ਦੇ ਪਰਿਵਾਰ ਵਲੋਂ ਕਰਵਾਇਆ ਗਿਆ। ਇਸ ਮੇਲੇ 'ਤੇ ਸ੍ਰ. ਹੀਰਾ ਸਿੰਘ ਗਾਬੜੀਆ ਆਏ। ਜਥੇਦਾਰਾਂ ਦੇ ਦੀਵਾਨਵ ਲੱਗੇ। ਪ੍ਰਮੁੱਖ ਸਖ਼ਸ਼ੀਅਤਾਂ ਦੇ ਵਖਿਆਨ ਹੋਏ। ਸਾਰੀ ਸੰਗਤ 17 ਜਨਵਰੀ 1995 ਨੂੰ ਮਲੇਰਕੋਟਲਾ ਵਿਖੇ ਹੋਣ ਵਾਲੇ ਸ਼ਹੀਦ ਯਾਦਗਾਰੀ ਸਮਾਗਮ 'ਤੇ ਪਹੁੰਚੇ। ਆਉਂਦੇ-ਜਾਂਦੇ ਸਮੇਂ ਭਜਨ ਕਰਨਾ, ਬਾਣੀ ਪੜ੍ਹਨੀ। ਇਸ ਸਮਾਗਮ 'ਤੇ ਸ੍ਰ. ਬੇਅੰਤ ਸਿੰਘ ਮੁੱਖ ਮੰਤਰੀ ਪੰਜਾਬ ਪਹੁੰਚਣਗੇ। ਫਤਿਹਗੜ੍ਹ ਸਾਹਿਬ ਵਿਖੇ ਰਾਤ ਨੂੰ ਕਵੀ-ਦਰਬਾਰ ਹੋਇਆ।

27 ਦਸੰਬਰ- ਮਾਈਸਰਖਾਨੇ (ਜ਼ਿਲ੍ਹਾ ਬਠਿੰਡਾ) ਦੇ ਮੇਲੇ 'ਤੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਇਹ ਇੱਕ ਇਤਿਹਾਸਕ ਵੱਡਾ ਪਿੰਡ ਹੈ। ਇਸ ਪਿੰਡ ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੈ। ਪਿੰਡ ਦੇ ਚੜ੍ਹਦੇ ਪਾਸੇ ਬਹੁਤ ਹੀ ਸੁੰਦਰ ਪ੍ਰਾਚੀਨ ਮਾਤਾ ਦਾ ਮੰਦਰ ਹੈ। ਇੱਥੇ ਹਰ ਸਾਲ ਬਹੁਤ ਭਾਰੀ ਮੇਲਾ ਲਗਦਾ ਹੈ। ਇਸ ਤੋਂ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਇੱਥੇ ਮੇਲਾ ਹੋਇਆ ਸੀ। ਉਸ ਤੋਂ 39 ਸਾਲ ਬਾਅਦ ਸ੍ਰੀ ਸਤਿਗੁਰੂ ਜਗਜੀਤ

ਸਿੰਘ ਜੀ ਦੀ ਹਜ਼ੂਰੀ ਵਿਚ ਬੜੇ ਉਤਸ਼ਾਹ ਨਾਲ ਮੇਲਾ ਹੋਇਆ। ਪੰ. ਮੋਹਨ ਲਾਲ ਜੀ, ਲਾਲਾ ਓਮ ਪ੍ਰਕਾਸ਼ ਜੀ ਮੌੜ ਮੰਡੀ, ਕੋ-ਆਪਰੇਟਿਵ ਬੈਂਕ ਦੇ ਡਾਇਰੈਕਟਰ ਸ੍. ਸੁਖਦੇਵ ਸਿੰਘ, ਉਪ ਪੁਲਿਸ ਕਪਤਾਨ ਸ੍. ਸੁਖਦੇਵ ਸਿੰਘ ਚਹਿਲ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਬਲਾਕ ਸੰਮਤੀ ਮੈਂਬਰ ਸ੍. ਬਲਬੀਰ ਸਿੰਘ ਤੇ ਸੰਤ ਕਿਰਪਾਲ ਸਿੰਘ ਦੇ ਘਰ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ।

31 ਦਸੰਬਰ- ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਦਿੱਲੀ ਪਹੁੰਚ ਸਾਧ-ਸੰਗਤ ਨੂੰ ਦਰਸ਼ਨ ਦਿੱਤੇ। ਦੁਪਹਿਰ ਦੇ ਦੀਵਾਨ ਵਿਚ 2 ਤੋਂ 3 ਵਜੇ ਤੱਕ ਨਾਮ-ਸਿਮਰਨ ਉਪਰੰਤ ਹਜ਼ੂਰੀ ਸੇਵਕ ਹਰਪਾਲ ਸਿੰਘ ਬੋਲੇ। ਉਪਰੰਤ ਹਜ਼ੂਰੀ ਰਾਗੀ ਜਥੇ ਨੇ ਕੀਰਤਨ ਕੀਤਾ।

ਅਗਲੇ ਦਿਨ ਨਵੇਂ ਸਾਲ 1995 ਦੀ ਸਵੇਰ ਨੂੰ ਸ੍ਰੀ ਸਤਿਗੁਰੂ ਜੀ ਨੇ ਸਵੇਰੇ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਆਸਾ ਦੀ ਵਾਰ ਦੇ ਕੀਰਤਨ ਵਿਚ ਦਰਸ਼ਨ ਦਿੱਤੇ ਤੇ ਖੁਦ ਵੀ ਸ਼ਬਦ-ਗਾਇਨ ਕਰਨ ਦੀ ਕ੍ਰਿਪਾਲਤਾ ਕੀਤੀ। ਪਾਠਾਂ ਦੇ ਭੋਗ ਪਾਏ ਗਏ। ਦੁਪਹਿਰ ਨੂੰ ਸ੍ਰੀ ਸਤਿਗੁਰੂ ਜੀ ਨੇ ਸੰਗਤ ਸਮੇਤ ਗਿਆਨੀ ਜ਼ੈਲ ਸਿੰਘ ਦੀ ਸ਼ਰਧਾਂਜਲੀ-ਸਭਾ ਵਿਚ ਦਰਸ਼ਨ ਦਿੱਤੇ।

ਸ਼ਾਮ ਦਾ ਦੀਵਾਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ, ਰਾਤ ਸੰਗੀਤ-ਸਭਾ ਹੋਈ।

# ਅਧਿਆਇ - 24

## 1995

ਸੰਨ 1995 ਦੇ ਆਰੰਭ ਦੇ ਦੋ ਹਫ਼ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੌਰਿਆਂ ਦੀ ਚੱਲ ਸੋ ਚੱਲ ਹੀ ਰਹੀ।

ਇਸ ਦੌਰਾਨ ਸਤਿਗੁਰੂ ਜੀ ਨੇ ਕਈ ਪਿੰਡਾਂ ਦਾ ਦੌਰਾ ਕੀਤਾ। ਸ਼ਰਧਾਵਾਨ ਸਿੱਖਾਂ ਦੇ ਘਰਾਂ ਵਿੱਚ ਚਰਨ ਪਾਏ। ਵੱਖ-ਵੱਖ ਸਥਾਨਾਂ 'ਤੇ ਦੀਵਾਨ ਸਜਾਏ, ਪਾਠਾਂ ਦੇ ਭੋਗ ਪਾਏ ਅਤੇ ਦੀਵਾਨਾਂ ਵਿੱਚ ਆਨੰਦ ਕਾਰਜ ਵੀ ਕੀਤੇ ਗਏ। ਇਨ੍ਹਾਂ ਦੌਰਿਆਂ ਦਾ ਵੇਰਵਾ ਇਸ ਪ੍ਰਕਾਰ ਹੈ -

3 ਜਨਵਰੀ ਸਤਿਗੁਰੂ ਜੀ ਦਾ ਦੀਵਾਨ, ਸ੍ਰੀ ਭੈਣੀ ਸਾਹਿਬ ਵਿਖੇ

4 ਜਨਵਰੀ, ਦੀਵਾਨ ਪਿੰਡ ਅਰਾਈਂ ਮਾਜਰਾ

5 ਜਨਵਰੀ, ਦੀਵਾਨ ਪਿੰਡ ਬੁੱਟਰ ਸ਼ਰੀਂਹ

6 ਜਨਵਰੀ, ਦੀਵਾਨ ਪਿੰਡ ਦੂਹੇਵਾਲਾ

7 ਜਨਵਰੀ, ਦੀਵਾਨ ਜੀਵਨ ਨਗਰ

8 ਜਨਵਰੀ, ਦੀਵਾਨ ਰਾਜਸਥਾਨ ਵਿਖੇ

9 ਜਨਵਰੀ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸੰਤ ਜਗਤਾਰ ਸਿੰਘ ਬੱਚੀਵਿੰਡੀਆ, ਖੂਹ ਅੰਮ੍ਰਿਤਸਰ (ਸੰਤ ਨਗਰ, ਸਿਰਸਾ) ਨਿਵਾਸੀ ਦੇ ਗ੍ਰਿਹ ਵਿਖੇ ਸਜਿਆ।

10 ਜਨਵਰੀ ਸੰਤ ਨਗਰ ਧਰਮਸ਼ਾਲਾ ਵਿਖੇ ਆਸਾ ਦੀ ਵਾਰ ਦਾ ਕੀਰਤਨ

11 ਜਨਵਰੀ ਐਲਨਾਬਾਦ, ਧਰਮਸ਼ਾਲਾ ਵਿਖੇ ਆਸਾ ਦੀ ਵਾਰ ਦਾ ਕੀਰਤਨ

12 ਜਨਵਰੀ ਦਮਦਮਾ ਵਿਖੇ ਆਸਾ ਦੀ ਵਾਰ ਦਾ ਕੀਰਤਨ

13 ਜਨਵਰੀ ਦਮਦਮਾ ਵਿਖੇ ਆਸਾ ਦੀ ਵਾਰ ਦਾ ਕੀਰਤਨ

(ਸੰਤ ਨਾਜਰ ਸਿੰਘ ਦੇ ਗ੍ਰਹਿ ਵਿਖੇ)

14 ਜਨਵਰੀ ਮੁਕਤਸਰ ਵਿਖੇ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸ਼ਾਲਾ ਵਿਖੇ।

15 ਜਨਵਰੀ ਹਜ਼ੂਰੀ ਦੀਵਾਨ ਸ੍ਰੀ ਭੈਣੀ ਸਾਹਿਬ ਵਿਖੇ

16 ਜਨਵਰੀ ਨੂੰ ਸ਼ਹੀਦ ਬਿਸ਼ਨ ਸਿੰਘ ਦੇ ਪਿੰਡ ਰੜ੍ਹ ਵਿਖੇ ਹਜ਼ੂਰੀ ਦੀਵਾਨ ਸੱਜਿਆ। ਸਮਾਪਤੀ ਸਮੇਂ 7 ਵਜੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਹਿਜ ਪਾਠਾਂ ਦੇ ਭੋਗ ਪਾਏ ਗਏ। ਇਨ੍ਹਾਂ ਦੋ ਹਫਤਿਆਂ ਦੇ ਦੀਵਾਨਾਂ ਵਿੱਚ ਸੰਗਤਾਂ ਨੇ 'ਹੁਕਮਨਾਮਿਆਂ' ਦਾ ਪਾਠ ਸਰਵਣ ਕੀਤਾ। ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਇੱਕ ਘੰਟਾ ਨਾਮ ਸਿਮਰਨ ਕਰਨ ਲਈ ਦ੍ਰਿੜ ਕਰਵਾਇਆ। ਨਾਮਧਾਰੀ ਪਹਿਰਾਵੇ ਦੁਆਰਾ ਆਪਣੀ ਪਛਾਣ ਕਰਵਾਉਣ ਦੀ ਤਾਕੀਦ ਕੀਤੀ।

**ਮਲੇਰਕੋਟਲੇ ਦਾ ਸ਼ਹੀਦੀ ਮੇਲਾ**

17, 18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦਾ ਦੀ ਯਾਦ ਵਿਚ ਸ਼ਰਧਾਂਜਲੀ ਸਮਾਗਮ ਹੋਇਆ। 17 ਜਨਵਰੀ ਨੂੰ ਅਮ੍ਰਿਤ ਵੇਲੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਸਮਾਪਤੀ ਪਿਛੋਂ ਪੰਡਤ ਗੋਪਾਲ ਸਿੰਘ, ਸੂਬਾ ਮੇਲਾ ਸਿੰਘ ਤੇ ਹੋਰ ਜਥੇਦਾਰਾਂ ਦੇ ਆਪਣੇ ਵਿਸ਼ੇਸ਼ ਦੀਵਾਨ ਸੱਜੇ।

ਦੁਪਹਿਰ ਦੇ ਹਜ਼ੂਰੀ ਦੀਵਾਨ ਵਿਚ ਹਜ਼ੂਰੀ ਰਾਗੀਆਂ ਦੇ ਕੀਰਤਨ ਉਪਰੰਤ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਪੰਜਾਬ ਦੇ ਮੁੱਖ ਮੰਤਰੀ ਸ. ਬੇਅੰਤ ਸਿੰਘ ਤੋਂ ਬਿਨਾਂ ਬਹੁਤ ਸਾਰੇ ਉਹਨਾਂ ਦੇ ਮੰਤਰੀ-ਮੰਡਲ ਦੇ ਸਹਿਯੋਗੀ ਸਰਵ ਸ੍ਰੀ ਮਾਸਟਰ ਜਾਗੀਰ ਸਿੰਘ, ਜਸਬੀਰ ਸਿੰਘ, ਬਹੁਤ ਸਾਰੇ ਐਮ. ਐਲ. ਏ ਅਤੇ ਪਤਵੰਤੇ ਸੱਜਣਾਂ ਨੇ ਹਾਜ਼ਰੀ ਭਰੀ।

ਪੰਥ ਰਤਨ ਮਾ. ਨਿਹਾਲ ਸਿੰਘ ਨੇ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਨੇਂ ਆਪਣੇ ਅਨੁਆਈਆਂ ਨੂੰ ਸੱਚ ਬੋਲਣ ਦੀ ਸਿੱਖਿਆ ਦਿਤੀ। ਆਪ ਜੀ ਨੇ ਤੂਫਾਨਾਂ ਨਾਲ ਟਕਰਾਣ ਵਾਲੇ ਇਨਸਾਨ ਪੈਦਾ ਕੀਤੇ। ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀਆਂ ਦੀ ਕੁਰਬਾਨੀ ਬੇਮਿਸਾਲ ਹੈ।"

ਸੰਤ ਦਲੀਪ ਸਿੰਘ ਨਾਮਧਾਰੀ ਨੇ ਕਿਹਾ ਕਿ "ਜਦੋਂ ਨਾਮਧਾਰੀ ਸ਼ਹੀਦਾਂ ਨੂੰ ਤੋਪਾਂ ਅਗੇ ਉਡਾਣ ਦਾ ਹੁਕਮ ਸੁਣਾਇਆ ਗਿਆ ਤਾਂ ਉਹਨਾਂ ਦੇ ਚਿਹਰਿਆਂ ਉਤੇ ਗਿੱਠ-ਗਿੱਠ ਲਾਲੀਆਂ ਚੜ੍ਹ ਗਈਆਂ।"

ਸ੍ਰ. ਅਸ਼ੋਕ ਸਿੰਘ ਬਾਗੜੀਆਂ ਨੇ ਕਿਹਾ, "ਨਾਮਧਾਰੀ ਸ਼ਹੀਦਾਂ ਨੇ ਗਊ ਤੇ ਗਰੀਬ ਲਈ ਸ਼ਹਾਦਤ ਦਿੱਤੀ।"

ਪ੍ਰੋ. ਆਧਾਰ ਸਿੰਘ ਬਿੰਦਰਾ (ਖੇਤੀ ਬਾੜੀ ਯੂਨੀਵਰਸਿਟੀ, ਲੁਧਿਆਣਾ) ਨੇ ਕਿਹਾ, "ਫੱਲਦਾਰ ਬੂਟੇ ਉਗਾਣੇ ਤੇ ਗਊ ਪਾਲਣ ਦੇ ਸੰਬੰਧ ਵਿਚ ਨਾਮਧਾਰੀਆਂ ਦੀ ਦੇਣ ਨੂੰ ਕੋਈ ਵੀ ਅਖੋ-ਪਰੋਖੇ ਨਹੀ ਕਰ ਸਕਦਾ।"

ਪ੍ਰੋ. ਤਾਰਾ ਸਿੰਘ ਅਨਜਾਣ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੇ ਅਹਿੰਸਾ ਤੇ ਨਾ-ਮਿਲਵਰਤਣ ਦੇ ਆਦਰਸ਼ਾਂ ਨੂੰ ਮਹਾਤਮਾ ਗਾਂਧੀ ਜੀ ਨੇ ਵੀ ਅਪਣਾਇਆਂ ਤੇ ਸਵਤੰਤਰਤਾ ਪ੍ਰਾਪਤੀ ਦੀ ਲੜਾਈ ਲੜੀ।"

ਸ. ਮਹਿੰਦਰ ਸਿੰਘ ਸਰਪੰਚ (ਰਥੀਨ) ਨੇ ਕਿਹਾ, "ਨਾਮਧਾਰੀ ਸ਼ਹੀਦਾਂ ਦਾ ਕੁਰਬਾਨੀ ਦਾ ਜਜ਼ਬਾ ਬੇਮਿਸਾਲ ਸੀ।"

ਸੂਬਾ ਸੁਰਿੰਦਰ ਕੌਰ ਖਰਲ ਨੇ ਇਕ ਲੇਖਕ ਦਾ ਹਵਾਲਾ ਦਿੰਦਿਆਂ ਕਿਹਾ ਕਿ ਈਸਾਈ ਭਾਈਚਾਰਾ ਈਸਾ ਜੀ ਦੀ ਇਕ ਕੁਰਬਾਨੀ ਤੇ ਮਾਣ ਕਰਦਾ ਹੈ।ਅੱਜ ਮੈਂ ਇਥੇ ਸੈਂਕੜੇ ਈਸਾ ਸ਼ਹੀਦ ਹੁੰਦੇ ਵੇਖੇ ਹਨ"।

ਬੀਬੀ ਸਿਮਰਜੀਤ ਕੌਰ, ਸਕੱਤਰ ਨਾਮਧਾਰੀ ਵਿਦਿਅਕ ਜਥਾ:- "ਧੰਨ ਸਨ ਉਹ ਸਿੱਖ ਜਿਹਨਾਂ ਸਤਿਗੁਰੂ ਅਗੇ ਆਪਣਾ ਜੀਵਨ ਅਰਪਨ ਕੀਤਾ"।

ਪਾਦਰੀ ਪ੍ਰੀਤਮ ਚੰਦ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਸ਼ਮਾਂ ਨੂੰ ਜਲਾਦਿਆਂ, ਉਸ ਵਿਚ ਤੇਲ ਦੀ ਥਾਂ ਖੂਨ ਜਲਦਾ ਰਿਹਾ"।

ਕਾਮਰੇਡ ਜਗਜੀਤ ਸਿੰਘ ਆਨੰਦ (ਸੰਪਾਦਕ-'ਨਵਾਂ ਜ਼ਮਾਨਾ') : "ਸਾਡੇ ਸੁਤੰਤਰਤਾ ਸੰਗਰਾਮ ਦੀ ਮੁੱਖ-ਧਾਰਾ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਤੁਰਦੀ ਹੈ।ਜਦੋਂ ਨਾਮਧਾਰੀ ਸ਼ਹੀਦਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਪ੍ਰੇਰਣਾ ਲੈ ਕੇ ਮਲੇਰਕੋਟਲੇ ਦੀ ਰੱਕੜ ਧਰਤੀ ਨੂੰ ਆਪਣੇ ਖੂਨ ਨਾਲ ਸਿੰਜਿਆ ਤਾਂ ਇਹ ਧਰਤੀ ਅਨੰਤ ਕਾਲ ਲਈ ਸੁਭਾਗੀ ਹੋ ਗਈ"।

ਸ਼ਹੀਦੇ ਆਜ਼ਮ ਸ. ਭਗਤ ਸਿੰਘ ਦੇ ਭਰਾਤਾ ਸ. ਰਾਜਿੰਦਰ ਸਿੰਘ ਨੇ

ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਰੱਬ ਦੀ ਭਗਤੀ ਦੇ ਨਾਲ-ਨਾਲ ਦੇਸ਼ ਦੀ ਭਗਤੀ ਦਾ ਮਾਰਗ ਵੀ ਦਰਸਾਇਆ"।

ਸ੍ਰੀ ਹਰਵਿੰਦਰ ਸਿੰਘ ਹੰਸਪਾਲ ਧੱਕਤਰ ਨਾਮਧਾਰੀ ਦਰਬਾਰ ਨੇ ਕਿਹਾ, "ਸ. ਬੇਅੰਤ ਸਿੰਘ ਉਪਰ ਸਤਿਗੁਰੂ ਜੀ ਦੀ ਅਪਾਰ ਕਿਰਪਾ ਹੈ। ਇਹਨਾਂ ਦੇ ਸਮੇਂ ਹੀ ਇਸ ਸਮਾਰਕ ਦਾ ਨਿਰਮਾਣ ਕੀਤਾ ਗਿਆ ਹੈ। ਰਾਈਆਂ ਦਾ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਸਥਾਨ ਵੀ ਸਾਨੂੰ ਪ੍ਰਾਪਤ ਹੋਇਆ ਹੈ ਅਤੇ ਲੁਧਿਆਣੇ ਦਾ ਸ਼ਹੀਦੀ ਸਥਾਨ ਵੀ ਦਿੱਤਾ ਗਿਆ ਜਿਸ ਦੀ ਕੀਮਤ 25 ਕਰੋੜ ਰੁਪਏ ਹੈ ਜੋ ਸਾਨੂੰ ਮਾਤਰ ਇਕ ਰੁਪਏ ਵਿਚ ਪੰਜਾਬ ਸਰਕਾਰ ਵਲੋਂ ਦਿੱਤੀ ਗਈ ਹੈ।

ਇਸ ਸਮਾਗਮ ਵਿਚ ਸ. ਜਸਬੀਰ ਸਿੰਘ ਮੰਤਰੀ ਪੰਜਾਬ ਸਰਕਾਰ, ਸ. ਧਨਵੰਤ ਬਿੰਘ (ਮੈਂਬਰ ਵਿਧਾਨ ਸਭਾ), ਸ. ਮਲਕੀਤ ਸਿੰਘ ਦਾਖਾ, ਸ. ਦਰਸ਼ਨ ਸਿੰਘ ਥਰਾੜ, ਸ੍ਰੀ ਅਬਦੁਲ ਗੁਫਾਰ (ਪਾਰਲੀਮਾਨੀ ਸੱਕਤਰ) ਆਦਿ ਨੇ ਵੀ ਸ਼ਰਧਾਂਜਲੀਆ ਭੇਟ ਕੀਤੀਆਂ।

ਸ੍ਰੀ ਸੋਮਦਤ (ਮੈਂਬਰ ਵਿਧਾਨ ਸਭਾ) ਦੇ ਸ਼ਬਦ ਧਿਆਨ ਯੋਗ ਸਨ। ਰਾਵਣ ਦੇ ਜ਼ੁਲਮ ਨੂੰ ਰਾਮ ਨੇ ਨੱਥ ਪਾਈ, ਕੰਸ ਦੇ ਜ਼ੁਲਮ ਨੂੰ ਕ੍ਰਿਸ਼ਨ ਜੀ ਨੇ, ਮੁਗਲਾਂ ਦੇ ਜ਼ੁਲਮ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਤੇ ਅੰਗਰੇਜ਼ਾਂ ਦੇ ਜ਼ੁਲਮ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਨੱਥ ਪਾਈ। ਅਸੀਂ ਨਾਮਧਾਰੀਆਂ ਦੇ ਰਿਣੀ ਹਾਂ ਕਿ ਇਨ੍ਹਾਂ ਨੇ ਸਨਾਤਨ ਧਰਮ ਨੂੰ ਵੀ ਕਾਇਮ ਰੱਖਿਆ ਹੈ"।

ਸ. ਬੇਅੰਤ ਸਿੰਘ ਮੁੱਖ ਮੰਤਰੀ ਪੰਜਾਬ ਦਾ ਹਾਰ ਪਹਿਨਾ ਕੇ ਅਭਿਨੰਦਨ ਕੀਤਾ ਗਿਆ। ਸ. ਬੇਅੰਤ ਸਿੰਘ ਨੇ 66 ਫੁਟ ਉੱਚੇ ਖੰਡੇ ਨੂੰ ਨਮਸਕਾਰ ਕਰ ਕੇ ਕਿਹਾ, "ਖੰਡਾ ਜੋ ਜ਼ੁਲਮ ਦਾ ਨਾਸ਼ ਕਰਦਾ ਹੈ, ਗਊ ਗਰੀਬ ਦੀ ਰੱਖਿਆ ਕਰਦਾ ਹੈ, ਸ਼ਾਂਤੀ ਦਾ ਪ੍ਰਤੀਕ ਵੀ ਹੈ। ਕਾਂਗਰਸ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ ਤੋਂ ਪ੍ਰੇਰਨਾ ਲਈ ਪਰ ਨਾਮਧਾਰੀਆਂ ਦੀਆਂ ਮਲੇਰਕੋਟਲਾ, ਅੰਮ੍ਰਿਤਸਰ, ਲੁਧਿਆਣਾ ਤੇ ਰਾਏਕੋਟ ਦੀਆਂ ਕੁਰਬਾਨੀਆਂ ਬੇਮਿਸਾਲ ਹਨ। ਅੱਜ ਵੀ ਅਸੀਂ ਨਾਮਧਾਰੀਆਂ ਤੋਂ ਦੇਸ਼ ਦੇ ਨਿਰਮਾਣ ਲਈ ਸਹੀ ਦਿਸ਼ਾ ਲੈ ਸਕਦੇ ਹਾਂ"।

ਸਤਿਗੁਰੂ ਜਗਜੀਤ ਸਿੰਘ ਜੀ ਨੇ ਫਰਮਾਇਆ, "ਅੰਗਰੇਜਾਂ ਨੇ ਸਾਨੂੰ ਭਾਰਤ ਵਾਸੀਆਂ ਨੂੰ ਇੱਕ ਦੂਜੇ ਦੇ ਖਿਲਾਫ਼ ਵਰਤਿਆ। ਨਾਮਧਾਰੀਆਂ ਨੂੰ ਇੰਝ

ਸਮਝਿਆ ਜਾਂਦਾ ਹੈ ਜਿਵੇਂ ਉਹ ਸਿੱਖ ਨਾ ਹੋਣ। ਪਰ ਨਾਮਧਾਰੀ ਨਾ ਤਾਂ ਸਿੱਖਾਂ ਤੋਂ ਬਾਹਰ ਹਨ ਤੇ ਨਾ ਹੀ ਪੰਜਾਬ ਤੋਂ ਬਾਹਰ ਹਨ। ਸ. ਬੇਅੰਤ ਸਿੰਘ ਨੂੰ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਦਾ ਮੌਕਾ ਮਿਲਿਆ ਹੈ। ਨਾਮਧਾਰੀ ਸਿੱਖ ਖਿੜੇ ਮੱਥੇ ਸ਼ਹੀਦ ਹੋਏ। ਉਹਨਾਂ ਦੀਆਂ ਯਾਦਗਾਰਾਂ ਕੁਝ ਬਣ ਰਹੀਆਂ ਹਨ ਕੁਝ ਬਣਾਨੀਆਂ ਹਨ।

ਉਸ ਦਿਨ 17 ਜਨਵਰੀ ਨੂੰ ਹੱਲੇ ਦੇ ਦੀਵਾਨ ਤੇ ਸ਼ਾਨਦਾਰ ਕਵੀ ਦਰਬਾਰ ਹੋਇਆ। 18 ਜਨਵਰੀ ਨੂੰ ਆਸਾ ਦੀ ਵਾਰ ਦਾ ਕੀਰਤਨ ਹੋਇਆ। ਇਹ ਦਿਨ ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਸੂਬਿਆਂ ਦੇ ਪ੍ਰਦੇਸ਼ ਗਵਨ ਦਾ ਵੀ ਦਿਨ ਹੈ।

**ਬਸੰਤ ਪਰਬ ਦਾ ਆਰੰਭ**

23 ਜਨਵਰੀ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਨਾਲ ਬਸੰਤ ਦੀ ਵਾਰ ਦਾ ਵੀ ਗਾਇਨ ਕੀਤਾ ਗਿਆ।

ਸਤਿਗੁਰੂ ਜੀ ਨੇ ਗੁਰ-ਉਪਦੇਸ਼ ਦੇਣ ਦੀ ਕਿਰਪਾਲਤਾ ਕੀਤੀ। ਸਤਿਗੁਰੂ ਜੀ ਦੇ ਇਸ ਲੰਬੇ-ਪ੍ਰਵਚਨ ਵਿਚੋਂ ਇਥੇ ਕੁਝ ਅੰਸ਼ਾਂ ਦਾ ਸਾਰ ਦਿੱਤਾ ਜਾ ਰਿਹਾ ਹੈ।

"ਸਤਿਗੁਰੂ ਜੀ ਨੇ ਕੁਰੀਤੀਆਂ ਵਲੋਂ ਹੋੜਿਆ, ਦੇਸ਼ ਭਗਤੀ ਵੱਲ ਜੋੜਿਆ, ਵਿਦੇਸ਼ੀ ਵਸਤਾਂ ਦੀ ਵਰਤੋਂ ਵੱਲੋਂ ਮੋੜਿਆ। ਸਤਿਗੁਰੂ ਜੀ ਨੇ ਆਪਣੇ ਹੁਕਮਨਾਮੇ (ਰਹਿਤ-ਨਾਮੇ) ਵਿਚ ਨਾਮ ਸਿਮਰਨ ਬਾਰੇ ਪ੍ਰਵਚਨ ਸੀ, "ਭਜਨੁ ਅਠੇ ਪਹਿਰ ਕਰਨਾ ਗੁਰੁ ਸੱਚੇ ਦਾ, ਜੇ ਕੋਈ ਭਜਨ ਪੁਛ ਕੇ ਨਹੀਂ ਕਰੇਗਾ, ਉਸਦਾ ਮੂੰਹ ਦੁਹੀ ਜਹਾਨੀ ਕਾਲਾ ਹੋਊਗਾ"। ਆਪਣੇ ਹੁਕਮਨਾਮਿਆਂ ਵਿਚ ਆਪ ਨੇ ਰੋਜ਼ਾਨਾ ਕਾਰ ਵਿਹਾਰ ਕਰਦਿਆਂ ਹੋਇਆਂ ਵੀ ਉੱਚੀ ਸੁੱਚੀ ਮਰਿਯਾਦਾ ਵਿਚ ਰਹਿਣ ਤੇ ਭਜਨ ਬੰਦਗੀ ਤੇ ਪੁੰਨ-ਦਾਨ ਕਰਨ ਦਾ ਉਪਦੇਸ਼ ਦਿੱਤਾ, "ਭਜਨ ਬਾਣੀ ਤੋਂ ਬਿਨਾਂ ਭਾਮੇ ਕੋਈ ਕਿਤਨਾ ਕੰਮ ਕਰੇ, ਰਿਜ਼ਕ ਦਾ ਵਾਧਾ ਨਹੀ ਹੁੰਦਾ। ਜਿਸ ਕੋਲ ਰਿਜਕ ਭੀ ਹੈ ਜੇ ਉਸਦੀ ਤ੍ਰਿਸ਼ਨਾ ਨਹੀ ਭਰਦੀ, ਤਾਂ ਉਹ ਦੁਰਗਤੀ ਨੂੰ ਪ੍ਰਾਪਤ ਹੋ ਜਾਂਦਾ ਹੈ"। ਮਨੁੱਖ ਲਈ ਨਾਮ ਦੀ ਵਡਿਆਈ ਕਹਿਣੀ ਕਥਨੀ ਤੋਂ ਬਾਹਰ ਹੈ ਜਿਸ ਦੀ ਕੀਮਤ ਮਨੁੱਖ ਨੂੰ ਨਹੀਂ ਪਤਾ। ਸਤਿਗੁਰੂ ਨੂੰ ਉਸ ਦੀ ਕੀਮਤ,

ਸੁੱਖ ਦਾ ਪਤਾ ਹੈ। ਉਹ ਆਪ ਨਾਮ ਜਪਦਾ ਹੈ ਤੇ ਆਪਣੇ ਸਿੱਖਾਂ ਨੂੰ ਜਪਣ ਦਾ ਉਪਦੇਸ਼ ਦੇਂਦਾ ਹੈ।"

**ਰਾਮਪੁਰਾ ਫੂਲ ਵਿਖੇ ਸ਼ਹੀਦੀ ਮੇਲਾ**

ਪਿਛਲੇ ਸਾਲਾਂ ਵਾਂਗ ਇਸ ਵਾਰ ਵੀ 27, 28, 29 ਜਨਵਰੀ ਨੂੰ ਇਸ ਨਗਰ ਵਿਚ ਸ਼ਹੀਦੀ ਮੇਲਾ ਮਨਾਇਆ ਗਿਆ।

ਇਸ ਸ਼ਹੀਦੀ ਮੇਲੇ ਵਿਚ ਸਤਿਗੁਰੂ ਜੀ ਨੇ 29 ਜਨਵਰੀ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ ਅਤੇ ਹਜ਼ੂਰੀ ਦੀਵਾਨ ਵਿਚ ਸੰਤ ਖਜਾਨ ਸਿੰਘ, ਹਰਬੰਸ ਸਿੰਘ ਦੇ ਜਥੇ ਨੇ ਕੀਰਤਨ ਕੀਤਾ। ਨਾਮਧਾਰੀ ਸੰਗਤ ਅਤੇ ਇਲਾਕੇ ਦੇ ਪਤਵੰਤੇ ਸੱਜਣਾਂ ਨੇ ਤਿੰਨੇ ਦਿਨ ਭਰਪੂਰ ਹਾਜ਼ਰੀ ਭਰੀ ਅਤੇ ਆਪਣੇ ਇਲਾਕੇ ਦੇ ਮੋਢੀ ਸੁਤੰਤਰਤਾ ਸੰਗਰਾਮੀਆਂ ਦੀ ਯਾਦ ਵਿਚ ਸਿਰ ਝੁਕਾਇਆ।

**ਦੇਸ਼ ਭਗਤ ਯਾਦਗਾਰ ਹਾਲ ਦਾ ਦੋ ਦਿਨਾਂ ਯਾਦਗਾਰੀ ਸੰਗੀਤ ਸਮੇਲਨ**

ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਕਲਾ ਦੇ ਮਹਾਨ ਸਾਗਰ ਹਨ। ਜਿੰਨ੍ਹਾਂ ਦੀ ਗਹਿਰ-ਗੰਭੀਰਤਾ ਦੀ ਥਾਹ ਪਾਉਣਾ ਕੋਈ ਸੌਖੀ ਗੱਲ ਨਹੀਂ। ਆਪ ਜੀ ਦੀ ਪ੍ਰਵਾਨਗੀ ਲੈ ਕੇ ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਵਿਚ ਦੋ ਦਿਨਾਂ ਦੇ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ ਗਿਆ। ਇਹ ਸਮਾਗਮ 28, 29 ਜਨਵਰੀ 1995 ਨੂੰ ਹੋਇਆ ਬਹੁਤ ਸਾਰੇ ਨਾਮੀ-ਗਰਾਮੀ ਸੰਗੀਤ ਕਲਕਾਰਾਂ, ਗਾਇਕਾਂ ਅਤੇ ਵਾਦਕਾਂ ਨੇ ਇਸ ਸੰਗੀਤ ਸੰਮੇਲਨ ਵਿਚ ਆਪਣੀ ਆਪਣੀ ਹਾਜ਼ਰੀ ਲਵਾਈ।

ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਇਸ ਸਮਾਗਮ ਵਿਚ ਦਰਸ਼ਨ ਦੇਣ ਲਈ ਪਹੁੰਚੇ ਤਾਂ ਪ੍ਰਸਿੱਧ ਦੇਸ਼ ਭਗਤ ਬਾਬਾ ਭਗਤ ਸਿੰਘ ਬਿਲਗਾ, ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਜੋਗਿੰਦਰ ਸਿੰਘ ਪੁਆਰ, ਬਾਬਾ ਗੁਰਬਖਸ਼ ਸਿੰਘ ਬਨੂੰਆਣਾ, ਪ੍ਰੋ. ਵਰਿਆਮ ਸਿੰਘ ਸੰਧੂ ਅਤੇ ਪ੍ਰੋਗਰਾਮ ਦੇ ਸੰਚਾਲਕ ਸੰਤ ਜਗਦੀਸ਼ ਸਿੰਘ ਵਰਿਆਮ ਆਦਿਕ ਸਤਿਗੁਰੂ ਜੀ ਦੇ ਅਭਿਨੰਦਨ ਲਈ ਮੌਜੂਦ ਸਨ। ਪ੍ਰੋ. ਵਰਿਆਮ ਸਿੰਘ ਸੰਧੂ ਨੇ ਇਸ ਸਮਾਗਮ ਬਾਰੇ ਆਰੰਭਕ ਜਾਣਕਾਰੀ ਦਿੱਤੀ।

**ਪਹਿਲੇ ਦਿਨ ਦੀ ਕਾਰਵਾਈ**

ਇਸ ਸਮਾਗਮ ਦਾ ਆਰੰਭ ਸ੍ਰੀ ਭੈਣੀ ਸਾਹਿਬ ਦੇ ਉਨ੍ਹਾਂ ਬੱਚਿਆਂ ਦੇ ਸੰਗੀਤ ਨਾਲ ਹੋਇਆ ਜਿੰਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਉਸਤਾਦਾਂ ਭਾਈ ਹਰਨਾਮ ਸਿੰਘ ਤੇ ਭਾਈ ਊਧੋ ਖਾਂ ਦੀਆਂ ਸੰਗੀਤਕ ਬੰਦਸ਼ਾਂ ਵਿਚ ਆਪ ਪ੍ਰਬੀਨ ਕੀਤਾ ਸੀ। ਵਿਸਥਾਰ ਵਿਚ ਵਰਣਨ ਕਰਨ ਤੋਂ ਸੰਕੋਚ ਕਰਦੇ ਹੋਇਆਂ ਇਥੇ ਕੇਵਲ ਗਾਇਕਾਂ ਅਤੇ ਵਾਦਕਾਂ ਦੇ ਗਾਇਨ ਅਤੇ ਵਾਦਨ ਦਾ ਹੀ ਸੰਕੇਤਕ ਵਰਨਣ ਕੀਤਾ ਜਾਂਦਾ ਹੈ।

ਪਹਿਲੇ ਦਿਨ ਸੁਰਜੀਤ ਸਿੰਘ ਦਾ ਰਾਗ ਭੀਮ ਪਲਾਸੀ ਵਿਚ ਸਾਰੰਗੀ ਵਾਦਨ, ਮੋਹਨ ਸਿੰਘ ਤੇ ਸੁਖਦੇਵ ਸਿੰਘ ਦਾ ਰਾਗ ਮਾਲਕੌਂਸ ਵਿਚ ਗਾਇਨ, ਕਿਰਨਪਾਲ ਸਿੰਘ ਨਾਮਧਾਰੀ ਦਾ ਸੰਤੂਰ ਵਾਦਨ, ਸੁਜਾਤ ਹੁਸੈਨ ਖਾਂ (ਸਪੁੱਤਰ ਉਸਤਾਦ ਸ਼੍ਰੀ ਵਲਾਇਤ ਖਾਂ) ਦਾ ਸਿਤਾਰ ਵਾਦਨ। ਸਰੋਤਿਆਂ ਨੇ ਸ਼ਾਸਤਰੀ ਸੰਗੀਤ ਪੂਰੀ ਲਗਨ ਤੇ ਧਿਆਨ ਨਾਲ ਸੁਣ ਕੇ ਉੱਚ ਕੋਟੀ ਦੇ ਸੰਗੀਤ ਦੇ ਰਸ-ਰੰਗ ਨੂੰ ਮਾਣਿਆ।

ਦੂਜੇ ਦਿਨ ਦੇ ਸੰਗੀਤ ਕਲਾਕਾਰ ਸਨ ਸਰਵ ਸ੍ਰੀ ਰਣਬੀਰ ਸਿੰਘ ਦਿਲਰੁਬਾ ਵਾਦਕ, ਬਲਵੰਤ ਸਿੰਘ ਦਾ ਰਾਗ ਮਾਲਕੌਂਸ ਵਿਚ ਗਾਇਨ, ਜਤਿੰਦਰ ਸਿੰਘ ਦਾ ਮਿਰਦੰਗ ਵਾਦਨ, ਵਰਿੰਦਰ ਕੁਮਾਰ ਦਾ ਰਾਗ ਸਰਸਵਤੀ ਵਿਚ ਸਿਤਾਰ ਵਾਦਨ, ਗੁਰਦੇਵ ਸਿੰਘ ਦੀਆਂ ਰਾਗ ਆਭੋਗੀ ਵਿਚ ਟੁਣਕਾਰਾਂ, ਪਰ ਇਸ ਸਭਾ ਦਾ ਸ਼ਿਖਰ ਸੀ ਪੰ. ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦਾ ਮਾਰੂ ਬਿਹਾਗ ਦੀਆਂ ਸੁਰਾਂ ਵਿਚ ਮਧੁਰ ਗਾਇਨ। ਸੰਗੀਤ ਦੇ ਇਸ ਮਹਾਂ ਪ੍ਰਵਾਹ ਦੇ ਦੌਰਾਨ ਪੰਜਾਬੀ ਰੰਗ ਵੀ ਛੁਪਿਆ ਨਹੀਂ ਸੀ ਰਿਹਾ। ਬੋਲ ਸਨ, "ਮੇਰਾ ਬੇੜਾ ਲਗਾਏਉ ਪਾਰ"

**ਦਿੱਲੀ ਵਿਖੇ ਬਸੰਤ ਪੁਰਬ**

30 ਜਨਵਰੀ ਨੂੰ ਨਵੀਂ ਦਿੱਲੀ ਦੀ ਰਮੇਸ਼ ਨਗਰ ਦੀ ਧਰਮਸ਼ਾਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਸੰਤ ਪੁਰਬ ਮਨਾਇਆਂ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਕਿ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਗਈ ਪਰੰਪਰਾ ਅਨੁਸਾਰ ਢੋਲਕ-ਛੈਣਿਆਂ ਨਾਲ ਕੀਰਤਨ ਕਰਨਾ

ਚਾਹੀਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਉਤੇ ਦੀਪ-ਮਾਲਾ ਕਰਨੀ ਚਾਹੀਦੀ ਹੈ। ਦੁਪਹਿਰ ਦੇ ਸਮੇਂ ਜਥੇਦਾਰਾਂ ਨੇ ਹੋਲੇ ਦੇ ਦੀਵਾਨ ਲਗਾਏ ਤੇ ਰਾਤ ਨੂੰ ਕਵੀ ਦਰਬਾਰ ਕੀਤਾ ਗਿਆ।

31 ਜਨਵਰੀ ਨੂੰ ਰਮੇਸ਼ ਨਗਰ, ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਸਤਿਗੁਰੂ ਰਾਮ ਸਿੰਘ ਜੀ ਦੀ ਪਾਵਨ ਯਾਦ ਵਿਚ ਸ਼ਾਨਦਾਰ ਸਮਾਗਮ ਕੀਤਾ ਗਿਆ। ਇਸ ਯਾਦਗਾਰੀ ਸੰਮੇਲਨ ਵਿਚ ਸ਼੍ਰੀ ਮਾਧਵ ਰਾਉ ਸਿੰਧੀਆ (ਗਵਾਲੀਅਰ) ਸ਼੍ਰੀ ਜਗਦੀਸ਼ ਟਾਈਲਰ (ਕੇਂਦਰੀ ਮੰਤਰੀ) ਸ. ਬਲਵੰਤ ਸਿੰਘ ਰਾਮੂਵਾਲੀਆ (ਮੈਂਬਰ ਘਟ ਗਿਣਤੀ ਕਮਿਸ਼ਨ) ਵਿਸ਼ੇਸ਼ ਤੌਰ 'ਤੇ ਪੁੱਜੇ ਸਨ।

ਸ੍ਰੀ ਮਾਧਵ ਰਾਵ ਸਿੰਧੀਆ ਨੇ ਕਿਹਾ ਕਿ "ਮੇਰੇ ਪਰਿਵਾਰ ਦਾ ਸਿੱਖ ਸਮਾਜ ਨਾਲ ਪੁਰਾਣਾ ਸੰਬੰਧ ਹੈ। 18ਵੀਂ ਸਦੀ ਵਿਚ ਵਿਦੇਸ਼ੀਆਂ ਦਾ ਮੂੰਹ ਮੋੜਨ ਲਈ ਮਰਾਠੇ ਸਿੱਖਾਂ ਅਤੇ ਰਾਜਪੂਤਾਂ ਵਿਚ ਸੰਧੀ ਹੋਈ ਸੀ। ਉਹਨਾਂ ਨੇ ਰਲ ਕੇ ਅੰਗ੍ਰੇਜੀ ਸਮਰਾਜ ਦਾ ਟਾਕਰਾ ਕਰਨ ਦਾ ਪ੍ਰਣ ਲਿਆ ਸੀ। ਇਹ ਸੰਧੀ ਸਾਡੇ ਘਰਾਣੇ ਵਲੋਂ ਕੀਤੀ ਗਈ ਸੀ। ਅਸੀਂ ਪਹਿਲਾਂ ਪਹਿਲ ਨਾਮਧਾਰੀਆਂ ਨੂੰ ਘੋੜਿਆਂ ਦੇ ਵਪਾਰੀ ਦੇ ਰੂਪ ਵਿਚ ਦੇਖਿਆ ਸੀ। ਸਾਨੂੰ ਨਾਮਧਾਰੀ ਸਿੱਖਾਂ ਦੀ ਚੜ੍ਹਦੀ ਕਲਾ ਨੇ ਪ੍ਰਭਾਵਿਤ ਕੀਤਾ ਸੀ। ਉਹਨਾਂ ਨੇ ਆਪਣੇ ਬਜੁਰਗ ਹੁਕਮਰਾਨਾਂ ਦੇ ਸਮੇਂ ਗਵਾਲੀਅਰ ਵਿਚ ਇਕ ਮੰਦਰ, ਜੈਨ ਮੰਦਰ, ਚਰਚ, ਗੁਰਦੁਆਰਾ ਅਤੇ ਮਸਜਿਦ ਦੇ ਸਾਂਝੇ ਨਿਰਮਾਣ ਦਾ ਜ਼ਿਕਰ ਕੀਤਾ ਜੋ ਭਾਰਤ ਦੀ ਸੰਸਕ੍ਰਿਤੀ ਵਿਚ ਅਨੇਕਤਾ ਵਿਚ ਏਕਤਾ ਦੀ ਸਾਂਝ ਦਾ ਪ੍ਰਤੀਕ ਸੀ। ਸਿੰਧੀਆ ਜੀ ਨੇ ਯੋਗੇਂਦਰ ਬਾਲੀ ਤੇ ਕਾਲਿਕਾ ਬਾਲੀ ਦੀ ਲਿਖੀ ਪੁਸਤਕ (ਸਫ਼ੈਦ ਬਸਤਰਾਂ ਵਿਚ ਯੋਧੇ) ਦਾ ਵਿਮੋਚਨ ਕੀਤਾ।

ਸ੍ਰੀ ਜਗਦੀਸ਼ ਟਾਈਟਲਰ ਆਪਣੇ ਨਿਸ਼ਚਿਤ ਸਮੇਂ ਤੋਂ ਪਹਿਲਾਂ ਹੀ ਇਸ ਹਜ਼ੂਰੀ ਦੀਵਾਨ ਵਿਚ ਪਹੁੰਚ ਗਏ ਸਨ। ਉਹਨਾਂ ਕਿਹਾ, "ਜਿਹੜਾ ਧਰਮ ਸਮਾਜ ਦੀਆਂ ਬੁਰਾਈਆਂ ਨੂੰ ਦੂਰ ਕਰਦਾ ਹੈ ਉਹ ਧਰਮ ਇਨਸਾਨੀਅਤ ਦਾ ਧਰਮ ਹੈ। ਅਜਿਹੇ ਮਾਨਵੀ ਧਰਮ ਦੇ ਅਲੰਬਰਦਾਰ ਹੋਣ ਕਰਕੇ ਮੈਂ ਸਤਿਗੁਰੂ ਜੀ ਨੂੰ ਨਮਸਕਾਰ ਕਰਦਾ ਹਾਂ।

ਸ੍ਰੀ ਬਲਵੰਤ ਸਿੰਘ ਰਾਮੂਵਾਲੀਆ ਨੇ ਪੰਜਾਬ ਦੀ ਸਮਕਾਲੀ ਰਾਜਨੀਤੀ ਉਤੇ ਟਿੱਪਣੀਆਂ ਕਰਦੇ ਹੋਇਆਂ ਕਿਹਾ, "ਅੱਜ ਭਾਰਤ ਨੂੰ ਜਾਤ ਪਾਤ ਤੇ ਧਰਮ ਦੀ ਰਾਜਨੀਤੀ ਦੀ ਦੁਰਵਰਤੋਂ ਨੇ ਘੇਰ ਲਿਆ ਹੈ। ਸਤਿਗੁਰੂ ਜੀ ਤੁਸੀ ਅਜਿਹੀਆਂ ਕੁਰੀਤੀਆਂ ਤੋਂ ਬਚਣ ਲਈ ਸਾਡਾ ਮਾਰਗ ਦਰਸ਼ਨ ਕਰੋ"। ਰਾਮੂਵਾਲੀਆ ਜੀ ਨੇ ਪੰਜਾਬ ਤ੍ਰਾਸਦੀ ਦਾ ਜ਼ਿਕਰ ਕੀਤਾ ਅਤੇ ਸਤਿਗੁਰੂ ਜੀ ਦੀ ਇਸ ਪੱਖ ਤੋਂ ਪ੍ਰਸ਼ੰਸਾ ਕੀਤੀ ਕਿ ਉਹਨਾਂ ਨੇ ਮਾਨਵੀ ਕਦਰਾਂ ਕੀਮਤਾਂ ਨੂੰ ਡਿੱਗਣ ਨਹੀ ਦਿੱਤਾ। ਇਨ੍ਹਾਂ ਪਤਵੰਤੇ ਸੱਜਣਾਂ ਦਾ ਇਥੇ ਪਹੁੰਚਨ ਤੇ ਨਾਮਧਾਰੀ ਦਰਬਾਰ ਵਲੋਂ ਸਨਮਾਨ ਕੀਤਾ ਗਿਆ।

**ਰਾਈਆਂ ਵਿਚ ਬਸੰਤ ਪੁਰਬ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿ-ਨੁਮਾਈ ਵਿਚ 4 ਫਰਵਰੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਪੁਰਬ ਸ਼ਰਧਾਪੂਰਵਕ ਮਨਾਇਆ ਗਿਆ। ਅੰਮ੍ਰਿਤ ਵੇਲੇ ਸਤਿਗੁਰੂ ਜੀ ਦੇ ਹਜੂਰੀ ਰਾਗੀ ਜਥੇ ਨੇ ਆਸਾ ਦੀ ਵਾਰ ਤੇ ਬਸੰਤ ਦੀ ਵਾਰ ਦਾ ਕੀਰਤਨ ਕੀਤਾ। ਮੁੱਖ ਮੰਤਰੀ ਸ. ਬੇਅੰਤ ਸਿੰਘ ਤੋਂ ਬਿਨਾਂ ਸਰਵ ਸ੍ਰੀ ਸਰਦਾਰਾ ਸਿੰਘ ਜੌਹਲ, ਪ੍ਰੋ. ਕਿਰਪਾਲ ਸਿੰਘ ਕਸੇਲ, ਸ੍ਰੀ ਜਗਦੀਸ਼ ਸਿੰਘ ਵਰਿਆਮ, ਜਸਵਿੰਦਰ ਸਿੰਘ ਇਤਿਹਾਸਕਾਰ, ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਕ੍ਰਿਸ਼ਨ ਕੁਮਾਰ ਬਾਵਾ (ਚੇਅਰਮੈਨ ਹਾਊਸ ਫੈਡ ਪੰਜਾਬ) ਬੀਬੀ ਹਰਬੰਸ ਕੌਰ (ਪ੍ਰਧਾਨ ਮਹਿਲਾ ਕਾਂਗਰਸ, ਲੁਧਿਆਣਾ) ਡਾ. ਆਤਮ ਹਮਰਾਹੀ, ਪ੍ਰਿੰ. ਅਜੀਤ ਸਿੰਘ ਚੀਮਾ ਆਦਿ ਸੱਜਣਾ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਸ਼ੇਸ਼ ਗੌਰਵਮਈ ਪੱਖਾਂ ਤੇ ਭਾਰਤ ਦੀ ਸਵਤੰਤਰਤਾ ਪ੍ਰਾਪਤੀ ਲਈ ਮਹਾਨ ਯੋਗਦਾਨ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਗਿਆਨ ਮਾਰਤੰਡ ਪੰ. ਗੋਪਾਲ ਸਿੰਘ ਤੇ ਸੂਬਾ ਮੇਲਾ ਸਿੰਘ ਨੇ ਆਪਣੇ ਵਿਲੱਖਣ ਅੰਦਾਜ਼ ਵਿਚ ਗੁਰੂ ਜੱਸ ਦਾ ਬਖਾਨ ਕੀਤਾ। ਪ੍ਰਿੰ. ਅਜੀਤ ਸਿੰਘ ਚੀਮਾ ਤੇ ਬੀਬੀ ਰਜਿੰਦਰ ਕੌਰ ਨੇ ਸਤਿਗੁਰੂ ਜੀ ਦੀ ਉਸਤਤ ਵਿਚ ਕਵਿਤਾਵਾਂ ਪੜ੍ਹੀਆਂ।

ਡਾ. ਆਤਮ ਹਮਰਾਹੀ ਜਿੰਨ੍ਹਾਂ ਨੇ ਬਾਵਣੀਆਂ ਲਿਖੀਆਂ ਹਨ ਨੇ ਨਾਮਧਾਰੀ ਸਤਿਗੁਰੂ ਸਾਹਿਬਾਨ ਬਾਰੇ ਲਿਖੀਆਂ ਗਈਆ ਬਾਵਣੀਆਂ

ਸੁਣਾਈਆਂ। ਇਨ੍ਹਾਂ ਬਾਵਣੀਆਂ ਵਿਚ ਵਿਲੱਖਣ ਢੰਗ ਨਾਲ ਉਸਤਤ ਨਾਮਾਂ ਹੀ ਰਚਿਆ ਗਿਆ ਹੁੰਦਾ ਹੈ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਸਮਾਜ, ਦੇਸ਼, ਕੌਮ ਅਤੇ ਸਵਤੰਤਰਤਾ ਪ੍ਰਾਪਤੀ ਲਈ ਜਥੇਬੰਦ ਲਹਿਰ ਉਸਾਰਨ ਦੇ ਮਹਾਨ ਕਾਰਨਾਮੇ ਦਾ ਵਰਨਣ ਕੀਤਾ।

ਪ੍ਰਸਿੱਧ ਅਰਥ ਸ਼ਾਸਤਰੀ ਤੇ ਵਿਦਵਾਨ ਡਾ. ਸਰਦਾਰਾ ਸਿੰਘ ਜੌਹਲ ਨੇ ਕਿਹਾ, "ਸਾਨੂੰ ਨਾਮਧਾਰੀ ਇਤਿਹਾਸ ਉਤੇ ਮਾਣ ਕਰਨਾ ਚਾਹੀਦਾ ਹੈ ਕਿਉਂ ਜੁ ਉਹਨਾਂ ਨੇ ਬਗ਼ੈਰ ਹਥਿਆਰਾਂ ਦੇ ਅਹਿੰਸਾ ਤੇ ਨਾ-ਮਿਲਵਰਤਨ ਰਾਹੀਂ ਅੰਗਰੇਜ਼ ਸਰਕਾਰ ਵਿਰੁੱਧ ਸਭ ਤੋਂ ਪਹਿਲਾਂ ਵੱਡੀ ਲਹਿਰ ਜਥੇਬੰਦ ਕੀਤੀ। ਬੀਬੀ ਹਰਬੰਸ ਕੌਰ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਸੱਚੇ ਅਰਥਾਂ ਵਿਚ ਇਸਤਰੀ ਜਾਤੀ ਦੇ ਮੁਕਤੀ ਦਾਤਾ ਸਨ"। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਬਰਮਾਂ ਵਿਚ ਉਹਨਾਂ ਥਾਵਾਂ ਦਾ ਜਿਕਰ ਕੀਤਾ ਜਿਥੇ ਸਤਿਗੁਰੂ ਰਾਮ ਸਿੰਘ ਜੀ ਆਪਣੇ ਬੰਦੀ ਜੀਵਨ ਸਮੇਂ ਰਹੇ ਸਨ। ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਜੀਵਨ ਦੇ ਵਿਲੱਖਣ ਪੱਖਾਂ ਬਾਰੇ ਪ੍ਰਕਾਸ਼ ਪਾਇਆ। ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਿਹਾ, "ਬਸੰਤ ਸਾਰੀਆਂ ਰੁੱਤਾਂ ਦੀ ਰਾਣੀ ਹੈ ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਦਿਨ ਅਵਤਾਰ ਧਾਰ ਕੇ ਇਸ ਨੂੰ ਹੋਰ ਵੀ ਸੁਹਾਵਣਾ ਬਣਾ ਦਿੱਤਾ ਹੈ"। ਮੁਖ ਮੰਤਰੀ ਸ. ਬੇਅੰਤ ਸਿੰਘ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਨਾ-ਮਿਲਵਰਤਣ ਅਤੇ ਵਿਦੇਸ਼ੀ ਵਸਤਾਂ ਦੇ ਬਾਈਕਾਟ ਦਾ ਮੁੱਢ ਬੰਨਿਆ, ਜਿਸ ਤੋਂ ਪਿਛੋਂ ਕਾਂਗਰਸ ਨੇ ਮਹਾਤਮਾ ਗਾਂਧੀ ਜੀ ਦੀ ਅਗਵਾਈ ਵਿਚ ਉਹਨਾਂ ਦੇ ਦੱਸੇ ਹੋਏ ਅਸੂਲਾਂ ਤੇ ਸਵਤੰਤਰਤਾ ਸੰਗਰਾਮ ਨੂੰ ਚਲਾਇਆ। ਸਾਨੂੰ ਧਾਰਮਿਕ ਨਫ਼ਰਤ ਦੇ ਮਾਹੌਲ ਤੋਂ ਬਚਣਾ ਚਾਹੀਦਾ ਹੈ ਅਤੇ ਫਿਰਕੂ ਏਕਤਾ ਨੂੰ ਕਾਇਮ ਰੱਖਣਾ ਚਾਹੀਦਾ ਹੈ। ਅੰਮ੍ਰਿਤਸਰ ਵਿਚ ਵੀ ਨਾਮਧਾਰੀ ਸ਼ਹੀਦੀ ਸਮਾਰਕ ਦਾ ਢੁਕਵੇਂ ਢੰਗ ਨਾਲ ਨਿਰਮਾਣ ਕੀਤਾ ਜਾਵੇਗਾ"।

ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਇਆ ਕਿ "ਸਾਡੇ ਨੁਮਾਇੰਦੇ ਸਾਫ ਸੁਥਰੇ ਤੇ ਭ੍ਰਿਸ਼ਟਾਚਾਰ ਤੋਂ ਰਹਿਤ ਹੋਣੇ ਚਾਹੀਦੇ ਹਨ। ਮੁੱਖ ਮੰਤਰੀ ਨੇ ਬਹੁਤ ਸਾਰੇ ਕਾਰਜਾਂ ਵਿਚ ਸਹਿਯੋਗ ਦਿੱਤਾ ਹੈ, ਸਤਿਗੁਰੂ ਕਿਰਪਾ ਕਰੇ ਦੇਸ਼ ਨਿਰਮਾਣ ਦੇ ਕਾਰਜਾਂ ਵਿਚ ਉਹ ਹੋਰ ਵੱਧ-ਚੜ੍ਹ ਕੇ ਹਿੱਸਾ ਪਾਉਣ। ਰਾਤ ਨੂੰ ਸ੍ਰੀ ਭੈਣੀ

ਸਾਹਿਬ ਵਿਖੇ ਦੀਪਮਾਲਾ ਕੀਤੀ ਗਈ ਅਤੇ ਸ਼ਾਮ ਦਾ ਕਵੀ ਦਰਬਾਰ ਕੀਤਾ ਗਿਆ। ਸਾਰੀ ਰਾਤ ਜਥੇਦਾਰਾਂ ਦੇ ਦੀਵਾਨ ਸੱਜਦੇ ਰਹੇ।

5 ਫਰਵਰੀ ਨੂੰ ਅੰਮ੍ਰਿਤ ਵੇਲੇ ਦੇ ਹਜ਼ੂਰੀ ਦੀਵਾਨ ਵਿਚ ਆਸਾ ਦੀ ਵਾਰ ਦੇ ਕੀਰਤਨ ਪਿਛੋਂ 4 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ।

**ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਜੀ ਦਾ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕਰਨ ਆਉਣਾ**

ਸਿੰਘ ਸਾਹਿਬ ਸ੍ਰੀ ਹਰਭਜਨ ਸਿੰਘ ਯੋਗੀ ਜਿੰਨ੍ਹਾਂ ਨੇ ਅਮਰੀਕਾ ਵਿਚ ਗੁਰਸਿੱਖੀ ਦੀ ਮਹਿਕ ਨੂੰ ਪਸਾਰਿਆ ਹੈ- ਮਿਤੀ 22 ਫਰਵਰੀ ਨੂੰ ਸ਼੍ਰੀ ਭੈਣੀ ਸਾਹਿਬ ਦੇ ਦਰਸ਼ਨ ਕਰਨ ਆਏ। ਆਪ ਨੇ ਅਮਰੀਕਾ ਵਿਚ ਵੀ ਦਰਿਆ ਕੰਢੇ ਛੋਟੇ-ਛੋਟੇ ਘਰਾਂ ਦਾ ਨਿਰਮਾਣ ਕਰ ਕੇ ਉਥੋਂ ਦੀ ਧਰਤੀ ਨੂੰ ਨਵਾਂ ਰੰਗ ਤੇ ਸੁਹਜ ਬਖਸ਼ਿਆ ਹੈ। ਆਪ ਜੀ ਦੇ ਇਸ ਸਥਾਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਵਿਦੇਸ਼ ਦੌਰੇ ਸਮੇਂ ਚਰਨ ਪਾਉਣ ਦੀ ਕਿਰਪਾ ਕਰ ਚੁੱਕੇ ਹਨ।

ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਜੀ ਦੇ ਸਵਾਗਤ ਲਈ ਸਾਰਾ ਭੈਣੀ ਸਾਹਿਬ ਸਫ਼ੈਦ ਰੰਗ ਵਿਚ ਚਮਕ ਰਿਹਾ ਸੀ। ਬਾਣੀ ਦੀ ਭਿੰਨੀ ਮਹਿਕ ਧਰਤੀ ਨੂੰ ਤਰੋਤਾਜ਼ਾ ਕਰ ਰਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀ ਚਿੱਟੀਆਂ ਝੰਡੀਆਂ ਹੱਥਾਂ ਵਿਚ ਲੈ ਕਤਾਰਬੰਦ ਹੋ ਕੇ ਸਵਾਗਤ ਵਿਚ ਖੜ੍ਹੇ ਸਨ। ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸੁਰਿੰਦਰ ਸਿੰਘ ਮਨਚੰਦਾ, ਅਜੀਤ ਸਿੰਘ ਨਾਮਧਾਰੀ ਤੇ ਪ੍ਰਮੁੱਖ ਸੱਜਣਾਂ ਯੋਗੀ ਜੀ ਨੂੰ ਹਾਰਦਿਕ ਜੀ ਆਇਆ ਕਹਿੰਦੇ ਹੋਏ ਸਤਿਗੁਰੂ ਜੀ ਦੇ ਨਿਵਾਸ ਸਥਾਨ ਤੇ ਲੈ ਗਏ। ਯੋਗੀ ਜੀ ਨੇ ਕਿਹਾ, "ਸਤਿਗੁਰੂ ਜੀ ਨੇ ਸਾਡੇ ਸਥਾਨ ਤੇ ਦਰਸ਼ਨ ਦੇ ਕੇ ਸਾਨੂੰ ਕਿਰਤਾਰਥ ਕੀਤਾ ਹੈ।"

23 ਫਰਵਰੀ ਨੂੰ ਅੰਮ੍ਰਿਤ ਵੇਲੇ ਦੇ ਹਜ਼ੂਰੀ ਦੀਵਾਨ ਵਿਚ ਯੋਗੀ ਜੀ ਤੇ ਉਹਨ੍ਹਾਂ ਦੇ ਅਮਰੀਕਨ ਸ਼ਰਧਾਲੂਆਂ ਦਾ ਅਭਿਨੰਦਨ ਕੀਤਾ ਗਿਆ। ਸ੍ਰੀ ਹੰਸਪਾਲ ਜੀ ਨੇ ਕਿਹਾ ਕਿ "ਇਹ ਅਮਰੀਕਨ ਸਿੰਘ ਭਾਵੇਂ ਪੰਜਾਬੀ ਭਾਸ਼ਾ ਨਹੀ ਜਾਣਦੇ ਪਰ ਯੋਗੀ ਜੀ ਦੇ ਪੁਰਸ਼ਾਰਥ ਸਦਕਾ ਇਹ ਗੁਰਬਾਣੀ ਦਾ ਕੀਰਤਨ ਆਪਣੇ ਵਿਸ਼ੇਸ਼ ਅੰਦਾਜ਼ ਵਿਚ ਕਰਦੇ ਹਨ। ਦੁਪਹਿਰ ਦੇ ਦੀਵਾਨ ਵਿਚ ਯੋਗੀ ਜੀ

ਨੇ ਸਤਿਗੁਰੂ ਜੀ ਨੂੰ ਸੰਬੋਧਿਤ ਕਰਦਿਆਂ ਕਿਹਾ, "ਸਤਿਗੁਰੂ ਜੀ, ਅਸੀਂ ਆਪ ਜੀ ਕੋਲੋਂ ਬਹੁਤ ਕੁੱਝ ਸਿਖਿਆ ਹੈ। ਸੰਗਤ ਨੂੰ ਸੰਬੋਧਿਤ ਹੁੰਦਿਆਂ ਯੋਗੀ ਜੀ ਨੇ ਕਿਹਾ, "ਖਾਲਸਾ ਜੀ ਹੁਣ ਵੇਲਾ ਆ ਗਿਆ ਹੈ। ਅੱਜ ਤੁਹਾਡੀ ਲੋੜ ਇਹ ਨਹੀਂ ਕੀ ਤੋਪਾਂ ਅਗੇ ਛਾਤੀਆਂ ਡਾਹ ਦਿਉ। ਉਹ ਵੇਲੇ ਦੀ ਮੰਗ ਸੀ। ਤੁਸਾਂ ਪੂਰੀ ਕੀਤੀ। ਆਉ! ਅੱਜ ਵੇਲੇ ਦੀ ਮੰਗ ਹੈ ਕਿ ਦਿਲ ਦੀ ਧੜਕਨ ਦੁਨੀਆਂ ਤੱਕ ਪਹੁੰਚਾ ਦਿਉ। ਉਹਦੀ ਗੂੰਜ ਉਹਨਾਂ ਤੋਪਾਂ ਨਾਲੋ ਵਧੇਰੇ ਰਹੇਗੀ ਤੇ ਸਾਰਾ ਜਗਤ ਆਪ ਨੂੰ ਪ੍ਣਾਮ ਕਰੇਗਾ"।

ਸ਼੍ਰੀ ਹੰਸਪਾਲ ਜੀ ਨੇ ਕਿਹਾ, "ਸਤਿਗੁਰੂ ਜੀ ਸ਼ਾਸਤਰੀ ਸੰਗੀਤ ਦੇ ਮਹਾਨ ਗਿਆਤਾ ਹਨ। ਆਪ ਜੀ ਦਾ ਆਦੇਸ਼ ਹੈ ਕਿ ਗੁਰਬਾਣੀ ਦਾ ਜਿਹੜਾ ਸ਼ਬਦ ਜਿਸ ਰਾਗ ਵਿਚ ਰਚਿਆ ਗਿਆ ਹੈ ਉਸ ਦਾ ਗਾਇਨ ਵੀ ਉਸੇ ਰਾਗ ਵਿਚ ਹੀ ਕੀਤਾ ਜਾਵੇ"। ਸਤਿਗੁਰੂ ਜੀ ਨੇ ਸ਼੍ਰੀ ਯੋਗੀ ਜੀ ਤੇ ਉਹਨਾਂ ਨਾਲ ਆਏ ਅਮਰੀਕਨ ਸਿੱਖਾਂ ਨੂੰ ਸਰੋਪੇ ਬਖਸ਼ਣ ਦੀ ਕਿਰਪਾ ਕੀਤੀ। ਆਏ ਅਮਰੀਕਨ ਸਿੱਖਾਂ ਨੂੰ ਸ੍ਰੀ ਭੈਣੀ ਸਾਹਿਬ ਦੇ ਵਿਸ਼ੇਸ਼ ਸਥਾਨਾਂ ਦੇ ਦਰਸ਼ਨ ਵੀ ਕਰਵਾਏ ਗਏ।

**ਸਤਿਗੁਰੂ ਜੀ ਦੀ ਥਾਈਲੈਂਡ ਦੀ 97ਵੀਂ ਯਾਤਰਾ**

ਥਾਈਲੈਂਡ ਦੇ ਪ੍ਰਮੁੱਖ ਨਾਮਧਾਰੀ ਸੱਜਣਾ ਅਤੇ ਸਾਧ ਸੰਗਤ ਦੀ ਬੇਨਤੀ ਮੰਨ ਕੇ ਸਤਿਗੁਰੂ ਜੀ ਨੇ ਥਾਈਲੈਂਡ ਦੀ 97ਵੀਂ ਵਾਰ ਯਾਤਰਾ ਕੀਤੀ। ਸਦਾ ਵਾਂਗ ਆਪ ਜੀ ਦਾ ਭਰਵਾਂ ਸਵਾਗਤ ਉਥੋਂ ਦੀ ਸਾਧ ਸੰਗਤ ਵਲੋਂ ਕੀਤਾ ਗਿਆ।

ਸਤਿਗੁਰੂ ਜੀ ਦੀ ਇਹ ਯਾਤਰਾ 8 ਫਰਵਰੀ ਤੋਂ 15 ਫਰਵਰੀ ਤੱਕ ਲੱਗ-ਭਗ ਇਕ ਹਫਤੇ ਦੀ ਸੀ। ਪਰ ਇਸ ਵਿਚ ਸਤਿਗੁਰੂ ਜੀ ਦਾ ਕਾਰਜ ਕਰਮ ਬੜਾ ਰੁਝੇਵਿਆਂ ਭਰਿਆ ਸੀ।

ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸੋਇ-ਅੰਸ਼ੋਕ ਦੇ ਗੁਰਦੁਆਰੇ ਵਿਚ ਹੀ ਸੱਜਦੇ ਰਹੇ ਪਰ ਕਿਸੇ-ਕਿਸੇ ਦਿਨ ਆਪਣੀ ਰਜ਼ਾ ਅਨੁਸਾਰ ਸਤਿਗੁਰੂ ਜੀ ਕਈ ਸ਼ਰਧਾਵਾਨ ਗੁਰ-ਸਿੱਖਾਂ ਦੇ ਘਰ ਚਰਨ ਪਾ ਕੇ ਕੀਰਤਨ ਦੀ ਬਖਸ਼ਿਸ਼ ਵੀ ਉਹਨਾਂ ਦੇ ਬੰਗਲਿਆਂ ਤੇ ਕਰਦੇ ਅਤੇ ਸੰਗਤ ਉਥੇ ਵੀ ਵੱਡੀ ਗਿਣਤੀ ਵਿਚ ਪੁੱਜ ਜਾਂਦੀ। 12 ਫਰਵਰੀ ਨੂੰ ਗੁਰਦੁਆਰਾ ਸੋਇ ਅਸ਼ੋਕ ਵਿਚ ਥਾਈਲੈਂਡ ਦੇ ਧਰਮਾਚਾਰੀਆ ਡਾ. ਫਨੋਮ ਵੋਗ ਫਈਬੂਨ ਤੇ ਉਹਨਾਂ ਦੀ ਧਰਮਪਤਨੀ ਨੇ ਵੀ

ਹਾਜ਼ਰੀ ਭਰ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ।

ਇਸ ਯਾਤਰਾ ਵਿਚ ਕਈ ਪਾਠਾਂ ਦੇ ਭੋਗ ਪਾਏ ਗਏ ਜਿੰਨ੍ਹਾਂ ਦਾ ਵੇਰਵਾ ਮਿਤੀਆ ਅਨੁਸਾਰ ਨਿਮਨਲਿਖਿਤ ਹੈ:-

1. 11 ਫਰਵਰੀ ਸਥਾਨ ਸ਼੍ਰੀ ਪਿਆਰਾ ਸਿੰਘ ਨਰੂਲਾ ਦੇ ਫਲੈਟ ਤੇ 10 ਪਾਠਾਂ ਦੇ ਭੋਗ ਪਾਏ ਗਏ।

2. 11 ਫਰਵਰੀ ਨੂੰ ਹੀ ਗੁਰਦੁਆਰਾ ਸੋਇ ਅਸ਼ੋਕ ਵਿਖੇ 28 ਪਾਠਾਂ ਦੇ ਭੋਗ ਪਾਏ ਗਏ।

3. 12 ਫਰਵਰੀ ਨੂੰ ਗੁਰਦੁਆਰਾ ਸੋਇ ਅਸ਼ੋਕ ਵਿਖੇ 82 ਪਾਠਾਂ ਦੇ ਭੋਗ ਪਾਏ ਗਏ।

4. 13 ਫਰਵਰੀ ਨੂੰ ਸੇਠ ਤਰਨ ਸਿੰਘ ਚਾਵਲਾ ਦੇ ਨਿਵਾਸ ਸਥਾਨ ਤੇ 34 ਪਾਠਾਂ ਦੇ ਭਗ ਪਾਏ ਗਏ।

5. 14 ਫਰਵਰੀ ਨੂੰ ਬੀਬੀ ਗਿਆਨਣ ਦੇ ਨਿਵਾਸ ਸਥਾਨ ਤੇ 14 ਪਾਠਾਂ ਦੇ ਭੋਗ ਪਾਏ।

ਇਸ ਤਰ੍ਹਾਂ ਸਤਿਗੁਰੂ ਜੀ ਆਪਣੇ ਇਕ ਹਫ਼ਤੇ ਦੀ ਥਾਈਲੈਂਡ ਯਾਤਰਾ ਪੂਰਨ ਕਰ ਕੇ ਸਾਧ-ਸੰਗਤ ਨੂੰ ਖੁਸ਼ੀਆਂ ਬਖਸ਼ਦੇ ਹੋਏ ਮਿਤੀ 15 ਫਰਵਰੀ ਨੂੰ ਹਵਾਈ ਯਾਤਰਾ ਰਾਹੀਂ ਵਾਪਸ ਭਾਰਤ ਪਹੁੰਚੇ।

**ਬਟਾਲਾ ਵਿਖੇ ਸਤਿਗੁਰੂ ਦਰਸ਼ਨ**

28 ਫਰਵਰੀ ਨੂੰ ਬਟਾਲੇ ਦੀ ਸਾਧ ਸੰਗਤ ਉਤੇ ਮਿਹਰ ਦੀ ਵਰਖਾ ਕਰਨ ਅਤੇ ਸਾਧ ਸੰਗਤ ਦੀ ਦਰਸ਼ਨ ਭੁੱਖ ਨੂੰ ਤ੍ਰਿਪਤਾਉਣ ਲਈ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਜ਼ੂਰੀ ਦੀਵਾਨ ਬਟਾਲਾ ਵਿਖੇ ਸੱਜਿਆ। ਉਸ ਦਿਨ ਇੰਦਰ ਦੇਵਤਾ ਵੀ ਬੜਾ ਮਿਹਰਬਾਨ ਸੀ ਅਤੇ ਲਗ-ਭਗ ਸਾਰੀ ਰਾਤ ਬਰਸਾਤ ਹੁੰਦੀ ਰਹੀ।ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋਣ ਤੱਕ ਸੰਗਤਾਂ ਨੇ ਪੰਡਾਲ ਵਿਚੋਂ ਪਾਣੀ ਸੁੱਕਾ ਦਿੱਤਾ ਸੀ। ਸੰਗਤ ਦੂਰੋਂ-ਨੇੜਿਉ ਅੰਮ੍ਰਿਤਸਰ, ਹੁਸ਼ਿਆਰਪੁਰ, ਗੁਰਦਾਸਪੁਰ ਤੋਂ ਹੁੰਮ-ਹੁਮਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਪੁੱਜੀ ਹੋਈ ਸੀ। ਦੀਵਾਨ ਦੀ ਹਾਜ਼ਰੀ 10,000 ਦੇ ਕਰੀਬ ਦੱਸੀ ਜਾਂਦੀ ਹੈ। ਜਥੇਦਾਰ ਸੂਬਾ ਨਿਰੰਜਨ ਸਿੰਘ, ਗਿਆਨ ਸਿੰਘ, ਗੁਰਦੀਪ ਸਿੰਘ ਨੇ ਹੱਲੇ ਦੇ ਦੀਵਾਨ ਲਗਾਏ।

ਕਵੀਸ਼ਰ ਪ੍ਰੀਤਮ ਸਿੰਘ ਕੱਕੜ-ਕਰੀਵਾਲਾ ਨੇ ਆਪਣੀ ਕਵੀਸਰੀ ਰਾਹੀਂ ਗੁਰੂ-ਜੱਸ ਸਰਵਣ ਕਰਵਾਇਆ। ਪੰਡਤ ਗੋਪਾਲ ਸਿੰਘ ਜੀ ਦੇ ਦੀਵਾਨ ਤੋਂ ਪ੍ਰਭਾਵਿਤ ਹੋ ਕੇ 550 ਸਿੰਘਾਂ ਨੇ ਭਜਨ ਪੁੱਛਿਆ। ਬਾਬਾ ਛਿੰਦਾ ਜੀ ਮੁਹਾਵਾ ਦੇ ਉਦਮ ਸਦਕਾ ਗੁਰੂ ਦਾ ਲੰਗਰ ਅੱਤੁਟ ਵਰਤਿਆ। ਦੀਵਾਨ ਦੀ ਸਮਾਪਤੀ ਸਮੇਂ ਸੂਬਾ ਅਜੀਤ ਸਿੰਘ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਪਾਤਸ਼ਾਹ ਜੀ ਅਸੀਂ ਤਾਂ ਭੁੱਲਣਹਾਰ ਹਾਂ, ਸਾਡੇ ਪਾਸੋਂ ਬਹੁਤ ਗਲਤੀਆਂ ਹੋਈਆਂ ਹਨ, ਸਾਨੂੰ ਸਾਰੀ ਸੰਗਤ ਨੂੰ ਬਖਸ਼ ਦਿਉ।" ਸੂਬਾ ਜੀ ਨੇ ਅਗਲਾ ਵਿਦਿਅਕ ਸਮਾਗਮ ਬਟਾਲਾ ਵਿਖੇ ਕਰਨ ਦੀ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ। ਪ੍ਰਿੰ. ਅਜੀਤ ਸਿੰਘ ਚੀਮਾ ਨੇ ਮੰਚ ਦੀ ਕਾਰਵਾਈ ਨੂੰ ਸਫ਼ਲਤਾ-ਸਹਿਤ ਨਿਭਾਇਆ।

5 ਮਾਰਚ ਨੂੰ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਦਿੱਲੀ ਦੀ ਰਮੇਸ਼ ਨਗਰ ਦੀ ਧਰਮਸ਼ਾਲਾ ਵਿਖੇ ਸੱਜਿਆ। ਆਸਾ ਦੀ ਵਾਰ ਦੇ ਮਨੋਹਰ ਕੀਰਤਨ ਸਮੇਂ ਸਤਿਗੁਰੂ ਜੀ ਨੇ ਆਪ ਵੀ ਸ਼ਬਦ-ਗਾਇਨ ਕਰਨ ਦੀ ਕਿਰਪਾ ਕੀਤੀ। ਅੱਜ ਦੇ ਦਿਨ 2 ਆਨੰਦ ਕਾਰਜ ਕੀਤੇ ਗਏ ਅਤੇ ਸਤਿਗੁਰੂ ਜੀ ਦੇ ਨਿਵਾਜੇ ਹੋਏ ਸ਼ਾਸਤਰੀ ਗਾਇਕ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਵੀ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਲਈ ਪਹੁੰਚੇ।

**1995 ਦਾ ਹੋਲਾ**

1995 ਦੇ ਹੋਲੇ ਦਾ ਪੁਰਬ 17 ਤੋਂ 20 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਮਹਾ ਤੀਰਥ ਦਾ ਰੂਪ ਧਾਰਨ ਕਰ ਗਿਆ ਸੀ ਜਿਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਾਧ-ਸੰਗਤ ਸਫ਼ੇਦ ਬਸਤਰਾਂ ਵਿਚ ਇੰਞ ਲੱਗ ਰਹੀ ਸ਼ੀ, ਜਿਵੇਂ ਮਾਨਸਰੋਵਰ ਵਿਚ ਹਜ਼ਾਰਾਂ ਹੰਸ ਤਰ ਰਹੇ ਹੋਣ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ 36ਵਾਂ ਹੋਲਾ ਸੀ।

ਹੋਲੇ ਦੇ ਪਹਿਲੇ ਦਿਨ 17 ਮਾਰਚ ਨੂੰ ਅੰਮ੍ਰਿਤ ਵੇਲੇ ਦੇ ਹਜ਼ੂਰੀ ਦੀਵਾਨ ਤੋਂ ਪਿਛੋਂ ਹੱਲੇ ਦੇ ਦੀਵਾਨ ਸਜਾਏ ਗਏ। ਬਾਦ ਦੁਪਹਿਰ ਇਕ ਘੰਟੇ ਦਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਰਵਣ ਕੀਤਾ ਗਿਆ ਜਿਸ ਦੇ ਸ਼ਬਦ ਸਨ: 'ਸਿੱਖੀ ਭਜਨ ਬਾਣੀ ਦੀ ਹੈ। ਇਹੀ ਭਾਰਤੀ

ਸਭਿਅਤਾ ਹੈ ਜਿਸਦਾ ਬੀਅ ਮਾਤਰ ਨਾਮਧਾਰੀ ਸਿੱਖ ਹਨ'। ਇਹ ਦਿਨ ਸਤਿਗੁਰੂ ਬਾਲਕ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਸੀ। ਹੱਲੇ ਦੇ ਦੀਵਾਨਾਂ ਤੇ ਵਿਦਵਾਨਾਂ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਬਿਰਤਾਂਤ ਦੇ ਚੋਣਵੇ ਅੰਸ਼ਾਂ ਬਾਰੇ ਵਿਚਾਰ ਪੇਸ਼ ਕੀਤੇ ਗਏ।

18 ਮਾਰਚ ਨੂੰ ਇਕ ਸ਼ਾਨਦਾਰ ਕਵੀ ਦਰਬਾਰ ਹੋਇਆ ਜਿਸ ਵਿਚ ਕਈ ਕਵੀਆਂ ਨੇ ਭਾਗ ਲਿਆ। ਉਹਨਾਂ ਦੀਆਂ ਕਵਿਤਾਵਾਂ ਨਾਮਧਾਰੀ ਸਤਿਗੁਰੂ ਸਹਿਬਾਨ ਦੀ ਮਹਿਮਾ ਵਿਚ ਹੀ ਰਚੀਆਂ ਗਈਆਂ ਸਨ। ਇਸ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ 18 ਸਹਿਜ ਪਾਠਾਂ ਦੇ ਭੋਗ ਪਾਏ ਗਏ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ "ਇਨਸਾਨ ਬਣਨਾ ਬਹੁਤ ਵੱਡੀ ਗੱਲ ਹੈ। ਮਨੁੱਖ ਅੰਦਰ ਕਈ ਵਹਿਸ਼ੀ ਜਾਨਵਰਾਂ ਚੀਤੇ, ਬਘਿਆੜਾਂ ਦਾ ਵਾਸਾ ਹੈ। ਜੋ ਆਪਸ ਵਿਚ ਲੜਦੇ ਝਗੜਦੇ ਤੇ ਭ੍ਰਿਸ਼ਟਾਚਾਰ ਨੂੰ ਫੈਲਾਉਂਦੇ ਹਨ। ਪਰ ਸਤਿਗੁਰੂ ਜੋ ਇਸ ਸੰਸਾਰ ਤੇ ਅਕਾਲ ਪੁਰਖ ਦਾ ਸਰਗੁਣ ਸਰੂਪ ਹੈ ਮਨੁੱਖ ਤੋਂ ਦੇਵਤੇ ਬਣਾਉਂਦਾ ਹੈ। ਭੈਣੀ ਸਾਹਿਬ ਦਾ ਇਹ ਨਗਰ ਬਹੁਤ ਮਹਾਨ ਹੈ। ਇਥੇ ਸਤਿਗੁਰੂ ਰਾਮ ਸਿੰਘ ਜੀ ਨੇ ਦੀਰਘ ਚਿੰਤਨ ਪਿਛੋਂ ਨਾਮ ਦੀ ਜੋਤ ਜਗਾਈ। ਇਥੇ ਸਤਿਗੁਰੂ ਹਰੀ ਸਿੰਘ 'ਸ਼ੀਤਲਤਾ ਦਾ ਸਰੋਤ' ਸਿੱਖੀ ਸੰਭਾਲਦੇ ਰਹੇ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਪਿਛੋਂ ਉਨ੍ਹਾਂ ਸਿੱਖੀ ਦੇ ਬਾਗ ਨੂੰ ਹਰਾ ਭਰਾ ਰੱਖਿਆ। ਇਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਅਨੇਕ ਸਮਾਗਮ ਹੋਏ ਅਤੇ ਨਾਮਧਾਰੀ ਪੰਥ ਦਾ ਬਹੁਪੱਖੀ ਵਿਕਾਸ ਹੋਇਆ। ਵਰਤਮਾਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿੱਖੀ ਦੀ ਜੋਤ ਨੂੰ ਸੰਸਾਰ ਦੇ ਸਾਰੇ ਮਹਾਦੀਪਾਂ ਵਿਚ ਪ੍ਰਜਵਲਿਤ ਕਰ ਦਿੱਤਾ ਹੈ।"

18 ਮਾਰਚ ਨੂੰ ਹੀ ਕੁੱਝ ਬੱਸਾਂ ਦੁਆਰਾ ਵਿਦੇਸ਼ਾਂ ਤੋਂ ਆਏ ਸਿੰਘਾਂ ਨੂੰ ਨਾਮਧਾਰੀ ਸ਼ਹੀਦਾਂ ਦੇ ਸਥਾਨਾਂ ਦੇ ਦਰਸ਼ਨ ਕਰਾਏ ਗਏ। 19 ਮਾਰਚ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਪਾਠਾਂ ਦੇ ਭੋਗ ਪਾਏ ਗਏ।

20 ਮਾਰਚ ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਪਿਛੋਂ ਸਮੂਹਿਕ ਆਨੰਦ ਕਾਰਜ ਕੀਤੇ ਗਏ। ਸਤਿਗੁਰੂ ਜੀ ਨੇ ਆਪਣੇ ਪਾਵਨ ਉਪਦੇਸ਼ ਵਿਚ ਫਰਮਾਇਆ, "ਜਿੰਨਾ ਚਿਰ ਮਨੁੱਖ ਦੇ ਅੰਦਰੋਂ ਹਉਮੈ ਨਹੀ ਜਾਂਦੀ, ਉਤਨਾ ਚਿਰ

ਉਹ ਗੁਰੂ ਦਾ ਹੁਕਮ ਨਹੀਂ ਮੰਨ ਸਕਦਾ। ਜੇ ਹੁਕਮ ਵੀ ਮੰਨ ਲਿਆ, ਪਰ ਕਿੰਤੂ ਕਰ ਲਿਆ, ਇਹ ਹੁਕਮ ਮੰਨਣਾ ਨਹੀਂ ਹੈ। ਹਉਮੈ ਤਾਂ ਦੀਰਘ ਰੋਗ ਹੈ। ਇਸ ਦਾ ਦਾਰੂ ਨਾਮ ਸਿਮਰਨ ਹੀ ਹੈ। ਜਦੋਂ ਭਜਨ ਕਰੋ, ਸਤਿਗੁਰੂ ਦੀ ਮੂਰਤੀ ਦਿਲ ਵਿਚ ਵਸਾ ਕੇ ਕਰੋ। ਈਰਖਾ ਬਖੀਲੀ ਛੱਡ ਕੇ, ਮਨ ਸਤਿਗੁਰੂ ਵਾਲੇ ਪਾਸੇ ਲਾਉ। ਸਹਿਨਸ਼ੀਲਤਾ ਰਖੋ। ਰੋਜ਼ ਇਕ ਘੰਟਾ ਨਾਮ-ਸਿਮਰਨ ਕਰਿਆ ਕਰੋ"। ਇਸ ਪੁਰਬ ਸਮੇਂ ਮਾਸਿਕ ਪੱਤਰ 'ਵਰਿਆਮ' ਜਲੰਧਰ ਦੇ ਸੰਗੀਤ ਅੰਕ ਦਾ ਵਿਮੋਚਨ ਕੀਤਾ ਗਿਆ। ਸਤਿਗੁਰੂ ਜੀ ਨੇ ਆਈ ਸਾਧ-ਸੰਗਤ ਨੂੰ ਖੁਸ਼ੀਆਂ ਬਖਸ਼ ਕੇ ਵਿਦਾ ਕੀਤਾ।

28 ਮਾਰਚ ਨੂੰ ਲੁਧਿਆਣੇ ਦੇ ਸ਼ਹੀਦੀ ਸਥਾਨ ਤੇ ਸਤਿਗੁਰੂ ਜੀ ਦਾ ਦੀਵਾਨ ਸੱਜਿਆ। ਸਥਾਨਕ ਵਿਦਿਅਕ ਜਥਿਆਂ ਦੇ ਮੈਂਬਰਾਂ ਇਸਤਰੀ-ਪੁਰਸ਼ਾਂ ਵਲੋਂ ਇਸ ਸਥਾਨ ਨੂੰ ਸੁੰਦਰ ਢੰਗ ਨਾਲ ਸਜਾਇਆ ਗਿਆ ਸੀ। ਵਿਦਿਆਰਥੀ ਜਥੇ ਦੇ ਨੌਜਵਾਨਾਂ ਨੇ ਹਵਨ ਦਾ ਪ੍ਰਬੰਧ ਕੀਤਾ ਅਤੇ 2 ਆਨੰਦ ਕਾਰਜ ਕਰਵਾਏ ਗਏ। ਸਤਿਗੁਰੂ ਜੀ ਨੇ ਇਸ ਸਮਾਗਮ ਵਿਚ ਦਰਸ਼ਨ ਦੇ ਕੇ ਆਪਣਾ ਅਸ਼ੀਰਵਾਦ ਬਖਸ਼ਿਆ।

30 ਤੇ 31 ਮਾਰਚ ਨੂੰ ਸਤਿਗੁਰੂ ਜੀ ਨੇ ਦਿੱਲੀ ਦੀ ਸਾਧ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਰਮੇਸ਼ ਨਗਰ ਦੀ ਨਾਮਧਰੀ ਧਰਮਸ਼ਾਲਾ ਵਿਚ 4 ਜੋੜਿਆਂ ਦੇ ਆਨੰਦ ਕਾਰਜ ਹੋਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 15 ਸਹਿਜ ਪਾਠਾਂ ਦੇ ਭੋਗ ਪਾਏ ਗਏ।

ਬੰਬਈ ਦੀ ਸੰਖੇਪ ਯਾਤਰਾ ਪਿਛੋਂ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ 10 ਅਤੇ 11 ਅਪ੍ਰੈਲ ਨੂੰ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਚ ਸਜੇ। ਆਸਾ ਦੀ ਵਾਰ ਦੇ ਕੀਰਤਨ ਵਿਚ ਸਤਿਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਵੀ ਸ਼ਬਦ ਗਾਇਨ ਕੀਤੇ।

11 ਅਪ੍ਰੈਲ ਦਾ ਹਜ਼ੂਰੀ ਦੀਵਾਨ ਵੀ ਰਮੇਸ਼ ਨਗਰ ਧਰਮਸ਼ਾਲਾ ਵਿਖੇ ਹੀ ਲਗਾ। ਉਸ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ 12 ਪਾਠਾਂ ਦੇ ਭੋਗ ਪਾਏ ਗਏ ਅਤੇ 3 ਆਨੰਦ ਕਾਰਜ ਗੁਰ ਮਰਿਯਾਦਾ ਅਨੁਸਾਰ ਕੀਤੇ ਗਏ।

### ਅੰਮ੍ਰਿਤਸਰ ਵਿਖੇ ਵਸਾਖੀ ਦਾ ਪੁਰਬ

14, 15 ਅਪ੍ਰੈਲ ਨੂੰ ਵਸਾਖੀ ਦੇ ਸ਼ੁਭ ਅਵਸਰ ਉਤੇ ਸਤਿਗੁਰੂ ਜੀ ਨੇ ਅੰਮ੍ਰਿਤਸਰ ਤੇ ਹੋਰ ਦੂਰ ਨੇੜੇ ਦੀ ਸਾਧ ਸੰਗਤ ਨੂੰ ਆਪਣੇ ਦੀਵਾਨਾਂ ਰਾਹੀਂ ਕਿਰਤਾਰਥ ਕੀਤਾ। ਇਹ ਸਮਾਗਮ ਨਾਮਧਾਰੀ ਸ਼ਹੀਦੀ ਸਥਾਨ ਉਤੇ ਕੀਤਾ ਗਿਆ।

14 ਅਪ੍ਰੈਲ ਨੂੰ ਦੁਪਹਿਰ ਦੇ ਦੀਵਾਨ ਵਿਚ ਇਕ ਘੰਟਾ ਨਾਮ-ਸਿਮਰਨ, ਹਜੂਰੀ ਰਾਗੀਆਂ ਦੇ ਕੀਰਤਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਜੁੜੀਆਂ ਸੰਗਤਾਂ ਨੇ ਸ਼ਰਧਾ ਨਾਲ ਸਰਵਣ ਕੀਤਾ। ਜਥੇਦਾਰਾਂ ਦੇ ਦੀਵਾਨ ਸਾਰਾ ਦਿਨ ਚਲਦੇ ਰਹੇ। ਰਾਤ ਨੂੰ ਕਵੀ ਦਰਬਾਰ ਵੀ ਹੋਇਆ। 15 ਅਪ੍ਰੈਲ ਨੂੰ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ 9 ਲੜਕੇ-ਲੜਕੀਆਂ ਦੇ ਸਮੂਹਿਕ ਆਨੰਦ ਕਾਰਜ ਕੀਤੇ ਗਏ। ਜਿੰਨ੍ਹਾਂ ਨੂੰ ਗ਼ੈਰ ਨਾਮਧਾਰੀ ਸਾਧ ਸੰਗਤ ਨੇ ਬੜੀ ਉਤਸਕਤਾ ਨਾਲ ਵੇਖਿਆ। ਇਸ ਸਮਾਗਮ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 28 ਪਾਠਾਂ ਦੇ ਭੋਗ ਵੀ ਪਾਏ ਗਏ।

### ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਅੱਠਵਾਂ ਵਾਰਸ਼ਿਕ ਸਮਾਗਮ

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪਰਸਤੀ ਵਿਚ 1987 ਵਿਚ ਸਥਾਪਿਤ ਕੀਤੀ ਗਈ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਆਪਣੇ ਇਨ੍ਹਾਂ ਸਾਲਾਂ ਵਿਚ ਕਾਫੀ ਉੱਨਤੀ ਕਰ ਚੁਕੀ ਹੈ। ਇਥੇ ਵਿਦਿਆਰਥੀਆਂ ਨੂੰ ਨਾਮਧਾਰੀ ਮਰਿਯਾਦਾ ਅਨੁਸਾਰ ਵਧੀਆ ਸਿੱਖਿਆ ਦੇਣ ਦੇ ਪ੍ਰਬੰਧ ਦੇ ਨਾਲ-ਨਾਲ, ਸ਼ਾਸਤਰੀ ਸੰਗੀਤ, ਗੁਰ-ਕੀਰਤਨ ਅਤੇ ਨਾਮਧਾਰੀ ਮਰਿਯਾਦਾ ਵਿਚ ਵਿਦਿਆਰਥੀਆਂ ਨੂੰ ਪਰਪੱਕ ਕੀਤਾ ਜਾਂਦਾ ਹੈ। ਅਕੈਡਮੀ ਵਿਚ ਰਹਿਣ ਵਾਲੇ ਵਿਦਿਆਰਥੀਆਂ ਲਈ ਖੁਰਾਕ ਤੇ ਰਿਹਾਇਸ਼ ਦਾ ਸੁੰਦਰ ਪ੍ਰਬੰਧ ਕੇਵਲ 12,000 ਰੁਪਏ ਦੇ ਵਾਰਸ਼ਿਕ ਖਰਚੇ ਵਿਚ ਕੀਤਾ ਜਾਂਦਾ ਹੈ ਅਤੇ ਦੂਜੇ ਵਿਦਿਆਰਥੀਆਂ ਦੀ ਫੀਸ ਕੇਵਲ 2400 ਰੁਪਏ ਸਾਲਾਨਾ ਹੈ। ਸਤਿਗੁਰੂ ਜੀ ਆਪ ਕਿਰਪਾ ਕਰਦੇ ਹਨ ਤੇ ਇਹਨਾਂ ਵਿਦਿਆਰਥੀਆਂ ਨੂੰ ਸੰਗੀਤ ਤੇ ਗੁਰਬਾਣੀ ਦੇ ਪਾਠ ਕਰਵਾਉਣ ਦੇ ਵਿਚ ਆਪ ਦਿਲਚਸਪੀ ਲੈਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਅਕੈਦਮੀ ਦਾ ਇਹ ਸਮਾਗਮ 15 ਅਪ੍ਰੈਲ ਤੋਂ 17 ਅਪ੍ਰੈਲ ਤੱਕ ਮਨਾਇਆ ਗਿਆ। ਇਸ ਅੱਠਵੇਂ

ਸਾਲਾਨਾ ਸਮਾਗਮ ਵਿਚ ਸ੍ਰੀ ਹਰਨਾਮ ਦਾਸ ਜੌਹਰ (ਸਪੀਕਰ ਪੰਜਾਬ ਵਿਧਾਨ ਸਭਾ) ਸ੍ਰੀ ਬਾਲ ਮੁਕੰਦ ਸ਼ਰਮਾ (ਮੰਤਰੀ ਪੰਜਾਬ ਹਾਊਸਿੰਗ ਡੀਵੈਲਪਮੈਂਟ), ਸ੍ਰੀ ਐਸ. ਐਸ. ਚੰਨੀ, ਡੀ. ਸੀ. ਲੁਧਿਆਣਾ ਵਿਸ਼ੇਸ਼ ਤੌਰ ਤੇ ਪਹੁੰਚੇ ਸਨ। ਸ੍ਰੀ ਹਰਨਾਮ ਦਾਸ ਜੌਹਰ ਨੇ ਆਪਣੀ ਗਰਾਂਟ ਵਿਚੋਂ 25,000 ਰੁਪਏ ਅਕੈਡਮੀ ਨੂੰ ਪ੍ਰਦਾਨ ਕੀਤੇ। ਬਾਲ ਮੁਕੰਦ ਸ਼ਰਮਾ ਨੇ 5 ਲੱਖ ਰੁਪਏ ਅਕੈਡਮੀ ਦੀ ਨਵੀ ਇਮਾਰਤ ਵਾਸਤੇ ਦੇਣ ਦਾ ਐਲਾਨ ਕੀਤਾ। ਸ੍ਰੀ ਐਸ. ਐਸ. ਚੰਨੀ ਨੇ 30,000 ਰੁਪਏ ਅਕੈਡਮੀ ਨੂੰ ਦਿਤੇ।

ਅਕੈਡਮੀ ਦੀ ਨਵੀਂ ਇਮਾਰਤ ਹੁਣ ਖੁੱਲ੍ਹੇ ਸਥਾਨ ਤੇ ਬਣਾਈ ਜਾ ਰਹੀ ਹੈ। ਸਤਿਗੁਰੂ ਜੀ ਨੇ ਵੱਖ-ਵੱਖ ਖੇਤਰਾਂ ਵਿਚ ਇਨਾਮ ਜਿੱਤਣ ਵਾਲੇ ਵਿਦਿਆਰਥੀਆਂ ਨੂੰ ਇਨਾਮ ਵੰਡਨ ਦੀ ਕਿਰਪਾ ਕੀਤੀ। ਪ੍ਰਬੰਧਕਾਂ ਵਲੋਂ ਆਏ ਵਿਸ਼ੇਸ਼ ਮਹਿਮਾਨਾਂ ਦਾ ਧੰਨਵਾਦ ਕੀਤਾ ਗਿਆ।

ਆਸ ਕੀਤੀ ਜਾਂਦੀ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਲਾਇਆ ਹੋਇਆ ਇਹ ਵਿਦਿਅਕ ਬ੍ਰਿਛ ਆਗਾਮੀ ਵਰਸ਼ਾਂ ਵਿਚ ਹੋਰ ਫੁੱਲ-ਫਲ ਤੇ ਖੇੜੇ ਬਖਸ਼ੇਗਾ ਅਤੇ ਸਿੱਖਿਆ ਦੇ ਖੇਤਰ ਵਿਚ ਨਵੀਆਂ ਪੈੜਾਂ ਪਾਏਗਾ।

27 ਅਪ੍ਰੈਲ ਨੂੰ ਸਤਿਗੁਰੂ ਜੀ ਨੇ ਦਿੱਲੀ ਵਿਖੇ ਦਰਸ਼ਨ ਦਿਤੇ। ਰਮੇਸ਼ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਹਜ਼ੂਰੀ ਵਿਚ ਸਾਧ ਸੰਗਤ ਨੇ ਪੁੱਜ ਕੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਦਾ ਆਨੰਦ ਮਾਣਿਆ। ਸਤਿਗੁਰੂ ਦੇ ਵਿਸ਼ੇਸ਼ ਬਸੰਤ ਅੰਕ ਦਾ ਵਿਮੋਚਨ ਕੀਤਾ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣਾਂ ਦੇ ਅਦੁੱਤੀ ਸੰਗ੍ਰਹਿ 'ਲਾਲ ਏਹਿ ਰਤਨ' ਵੀ ਲੋਕ ਅਰਪਣ ਕੀਤਾ ਗਿਆ। ਇਕ ਅਖੰਡ ਪਾਠ ਦਾ ਭੋਗ ਪਾਇਆ ਗਿਆ ਤੇ ਦੋ ਬੱਚਿਆਂ ਨੂੰ ਦਸਤਾਰ ਸਜਾਉਣ ਦੀ ਕਿਰਪਾ ਸਤਿਗੁਰੂ ਜੀ ਨੇ ਕੀਤੀ।

**ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਸ਼ਤਾਬਦੀ ਸਮਾਗਮ**

ਸ. ਗੁਰਬਖਸ਼ ਸਿੰਘ 20ਵੀਂ ਸਦੀ ਦੇ ਪੰਜਾਬੀ ਦੇ ਸਿਰਮੌਰ ਲੇਖਕਾਂ ਵਿਚੋਂ ਸਨ ਜਿਨ੍ਹਾਂ ਦੀ ਸਹਿਜ ਪ੍ਰੀਤ ਦੇ ਸਿਧਾਂਤ ਤੇ ਸਮਾਜਿਕ ਆਦਰਸ਼ਾਂ ਦੀ ਪ੍ਰੀਤ-ਭਿੰਨੀ ਲੇਖਣੀ ਨੇ ਪੰਜਾਬ ਦੇ ਸਾਹਿਤਕ ਮੰਡਲਾਂ ਨੂੰ ਨਵੀ ਦਸ਼ਾ ਤੇ ਦਿਸ਼ਾ ਪ੍ਰਦਾਨ ਕੀਤੀ। ਪੂਰੀ ਅੱਧੀ ਸਦੀ ਆਪ ਪੰਜਾਬੀ ਦੇ ਸਾਹਿਤਿਕ ਜਗਤ ਉਤੇ ਛਾਏ ਰਹੇ।

ਉਨ੍ਹਾਂ ਦੀ ਮਨੋਹਰ ਸ਼ਖਸੀਅਤ ਦੀ ਆਦਰਸ਼ਿਕ ਮਹਿਕ ਨੇ ਸਮੁੱਚੇ ਪੰਜਾਬੀ ਸਾਹਿਤ ਦੀ ਸਿਰਜਨਾ ਨੂੰ ਨਵੀਂ ਨੁਹਾਰ ਬਖਸ਼ੀ।

29, 30 ਅਪ੍ਰੈਲ, ਨੂੰ ਦਿੱਲੀ ਦੇ ਪੰਜਾਬੀ ਭਵਨ ਵਿਚ ਉਹਨਾਂ ਦੀ ਯਾਦ ਵਿਚ ਸ਼ਤਾਬਦੀ ਸਮਾਗਮ ਕੀਤਾ ਗਿਆ ਜਿਸ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ। ਸ. ਗੁਰਬਖਸ਼ ਸਿੰਘ ਦੇ ਸੈਂਕੜੇ ਪ੍ਰਸ਼ੰਸਕ ਤੇ ਉਘੇ ਲੇਖਕ ਇਥੇ ਇਕੱਠੇ ਹੋਏ ਸਨ। ਜਿੰਨ੍ਹਾਂ ਵਿਚ ਉੱਘੀਆਂ ਹਸਤੀਆਂ ਸਨ ਸਰਵ ਸ਼੍ਰੀ ਇੰਦਰ ਕੁਮਾਰ ਗੁਜਰਾਲ, ਸ. ਬੂਟਾ ਸਿੰਘ (ਮੰਤਰੀ ਭਾਰਤ ਸਰਕਾਰ), ਭਾਪਾ ਪ੍ਰੀਤਮ ਸਿੰਘ ਨਵਯੁੱਗ, ਕਾ. ਜਗਜੀਤ ਸਿੰਘ ਆਨੰਦ, ਡਾ. ਜੋਗਿੰਦਰ ਸਿੰਘ ਪੁਆਰ (ਵਾਇਸ ਚਾਂਸਲਰ ਪੰਜਾਬੀ ਯੂਨੀਵਰਸਿਟੀ) ਸ਼੍ਰੀ ਹਰਕ੍ਰਿਸ਼ਨ ਸਿੰਘ ਬੱਲੀ, ਹਰਵਿੰਦਰ ਸਿੰਘ ਹੰਸਪਾਲ ਅਤੇ ਪ੍ਰਸਿੱਧ ਪੰਜਾਬੀ ਸਾਹਿਤਕਾਰ ਸ. ਕਰਤਾਰ ਸਿੰਘ ਦੁੱਗਲ। ਸਤਿਗੁਰੂ ਜਗਜੀਤ ਸਿੰਘ ਜੀ ਦਾ ਇਸ ਸਮਾਗਮ ਵਿਚ ਨਾਮਵਰ ਹਸਤੀਆਂ ਵਲੋਂ ਨਿੱਘਾ ਸਵਾਗਤ ਕੀਤਾ ਗਿਆ। ਆਪਣੇ ਉਦਘਾਟਨੀ ਭਾਸ਼ਣ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਇਆ, "ਸਰਦਾਰ ਗੁਰਬਖਸ਼ ਸਿੰਘ ਨੇ ਪੰਜਾਬੀ ਨੂੰ ਹਰਮਨ ਪਿਆਰਾ ਬਣਾਇਆ। ਉਨ੍ਹਾਂ ਦੇ ਵਿਚਾਰਾਂ ਨੂੰ ਪ੍ਰੀਤਲੜੀ ਜਾਂ ਪੁਸਤਕ ਰੂਪ ਵਿਚ ਛਪੀਆਂ ਨੂੰ ਪਾਠਕ ਉਤਸੁਕਤਾ ਨਾਲ ਉਡੀਕਦੇ ਸਨ। ਸ. ਗੁਰਬਖਸ਼ ਸਿੰਘ ਭਾਵੇਂ ਨਾਸਤਕ ਸਨ ਪਰ ਪੰਜਾਬੀ ਦੇ ਆਸਤਕ ਸਨ। ਸ. ਗੁਰਬਖਸ਼ ਸਿੰਘ ਮਾਂ ਬੋਲੀ ਪੰਜਾਬੀ ਨੂੰ ਬੱਚਿਆਂ ਵਾਂਗ ਪਿਆਰ ਕਰਦੇ ਸਨ। ਉਹਨਾਂ ਅਮਰੀਕਾ ਵਿਚ ਪੜ੍ਹ ਕੇ ਵੀ ਪੰਜਾਬੀ ਪਹਿਰਾਵੇ ਅਤੇ ਭਾਸ਼ਾ ਨੂੰ ਆਪਣਾਇਆ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਾਹਾਂ ਬਾਦਸ਼ਾਹਾਂ ਨਾਲੋਂ ਵੀ ਉੱਚੀ ਨਿਰਮਾਣ ਸ਼ਖਸੀਅਤ ਤੋਂ ਬਹੁਤ ਪ੍ਰਭਾਵਿਤ ਹੋਏ"। ਡਾਂ. ਜੋਗਿੰਦਰ ਸਿੰਘ ਪੁਆਰ, ਕਾ. ਹਰਕਿਸ਼ਨ ਸਿੰਘ ਸੁਰਜੀਤ, ਸ. ਹਰਕਿਸ਼ਨ ਸਿੰਘ ਬੱਲੀ, ਹਰਵਿੰਦਰ ਸਿੰਘ ਹੰਸਪਾਲ ਆਦਿ ਨਾਮਵਰ ਵਿਅਕਤੀਆਂ ਨੇ ਵੀ ਸ. ਗੁਰਬਖਸ਼ ਸਿੰਘ ਜੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ। ਇਸ ਦੋ ਦਿਨਾਂ ਸਮਾਗਮ ਵਿਚ ਸ਼ਾਮਲ ਹੋਣ ਵਾਲੇ ਲੇਖਕਾਂ ਤੇ ਪਤਵੰਤੇ ਸੱਜਣਾਂ ਦਾ ਪ੍ਰੀਤਮ ਸਿੰਘ ਬੱਤਰਾ (ਸਕੱਤਰ ਪੰਜਾਬੀ ਅਕੈਡਮੀ) ਨੇ ਧੰਨਵਾਦ ਕੀਤਾ।

ਇਨ੍ਹਾਂ ਦਿਨਾਂ ਵਿਚ ਹੀ ਮਸਤਾਨਗੜ੍ਹ ਵਿਖੇ ਪੰਜਾਬੀ ਸਾਹਿਤ ਸਭਾ

ਜੀਵਨ ਨਗਰ ਵਲੋਂ ਵਿਸ਼ੇਸ਼ ਇਕੱਤਰਤਾ ਬੁਲਾਈ ਗਈ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਭਾ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਇਆ ਕਿਹਾ, "ਦਸ ਕਿਤਾਬਾਂ ਪੜ੍ਹਨ ਬਾਅਦ ਅੱਧੀ ਕਿਤਾਬ ਲਿਖਣ ਦੀ ਸਮੱਰਥਾ ਆਉਂਦੀ ਹੈ। ਨਾਮਧਾਰੀ ਸਾਹਿਤਕਾਰ, ਨਾਮਧਾਰੀ ਇਤਿਹਾਸ ਦੀ ਖੋਜ ਕਰਨ ਪਿਛੋਂ ਹੀ ਸਾਹਿਤ ਰਚਨਾ ਕਰਨ"। ਪੰਜਾਬੀ ਸਾਹਿਤ ਸਭਾ ਜੀਵਨ ਨਗਰ ਦੇ ਬਹੁਤ ਸਾਰੇ ਲੇਖਕ ਇਸ ਸਮਾਗਮ ਵਿਚ ਹਾਜ਼ਰ ਸਨ। ਉਹਨਾਂ ਦੀ ਬੇਨਤੀ ਪ੍ਰਵਾਨ ਕਰ ਕੇ ਪੰਜਾਬੀ ਸਾਹਿਤ ਸਭਾ ਜੀਵਨ ਨਗਰ ਦਾ ਅਗਲਾ ਸਮਾਗਮ ਸ੍ਰੀ ਭੈਣੀ ਸਾਹਿਬ ਵਿਖੇ ਕਰਨ ਦੀ ਪ੍ਰਵਾਨਗੀ ਦਿੱਤੀ ਗਈ।

**ਅਮਰ ਭਾਰਤੀ ਦਾ ਸਫ਼ਲ ਅਨੁਵਾਦਕ ਦੇ ਤੌਰ ਤੇ ਸਨਮਾਨ**

ਸ੍ਰੀ ਅਮਰ ਭਾਰਤੀ ਲੰਮੇ ਸਮੇਂ ਤੋਂ ਨਾਮਧਾਰੀ ਪੰਥ ਨਾਲ ਜੁੜੇ ਹੋਏ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਕਟ-ਵਰਤੀ ਸ਼ਰਧਾਲੂਆਂ ਤੇ ਲੇਖਕਾਂ ਵਿਚੋਂ ਸਨ। ਨਾਮਧਾਰੀ ਪੰਥ ਨਾਲ ਸੰਬਧਿਤ ਭਾਰਤੀ ਜੀ ਦੀਆਂ ਪੁਸਤਕਾਂ "ਸਿੱਖ ਇਤਿਹਾਸ ਤੇ ਕੂਕੇ" "ਸਤਿਗੁਰ ਤਿਸ ਕਾ ਨਾਉ" "ਸ਼੍ਰੀ ਦਸਮੇਸ਼ ਨੰਦੇੜ ਪਿਛੋਂ" ਆਦਿ ਇਤਿਹਾਸਕ ਮਹੱਤਤਾ ਵਾਲੀਆਂ ਰਚਨਾਵਾਂ ਹਨ। ਆਪ ਬੰਗਲਾ ਭਾਸ਼ਾ ਤੋਂ ਸਿੱਧਾ ਪੰਜਾਬੀ ਵਿਚ ਅਨੁਵਾਦ ਕਰਨ ਵਾਲੇ ਵਿਸ਼ੇਸ਼ੱਗ ਸਨ ਜਿੰਨ੍ਹਾਂ ਦੇ ਅਨੁਵਾਦਾਂ ਵਿਚ ਮੌਲਿਕ ਸਿਰਜਨਾ ਵਾਲੀ ਸੁਗੰਧੀ ਮੌਜੂਦ ਹੈ। ਭਾਰਤੀ ਜੀ ਨੇ ਗੁਰੂਦੇਵ ਟੈਗੁਰ, ਬੰਕਮ ਚੰਦਰ ਚੈਟਰਜੀ, ਤਾਰਾ ਚੰਦਰ ਬੈਨਰਜੀ, ਵਿਭੂਤੀ ਭੂਸ਼ਨ ਦੀਆਂ ਬੰਗਲਾ ਰਚਨਾਵਾਂ ਦੇ ਰੌਚਕ ਅਨੁਵਾਦ ਕੀਤੇ ਹਨ।

ਪੰਜਾਬੀ ਅਕੈਡਮੀ ਦਿੱਲੀ ਵਲੋਂ ਹਰ ਸਾਲ ਪੰਜਾਬੀ ਦੇ ਸ੍ਰੇਸ਼ਟ ਅਨੁਵਾਦਕ ਨੂੰ ਸਨਮਾਨ ਦਿੱਤਾ ਜਾਂਦਾ ਹੈ। ਸ੍ਰੀ ਅਮਰ ਭਾਰਤੀ ਨੂੰ 1994-95 ਦਾ ਅਨੁਵਾਦਕ ਦਾ ਪੁਰਸਕਾਰ ਮਾਲਵੰਕਰ ਹਾਲ ਨਵੀਂ ਦਿੱਲੀ ਵਿਖੇ ਦਿੱਤਾ ਗਿਆ। ਇਸ ਵਿਸ਼ੇਸ਼ ਸਮਾਗਮ ਵਿਚ ਸਰਵ ਸ੍ਰੀ ਵਿਜੈ ਕੁਮਾਰ ਮਲਹੋਤਰਾ (ਸੰਸਦ ਮੈਂਬਰ), ਦਿੱਲੀ ਦੇ ਮੁੱਖ ਮੰਤਰੀ, ਸ੍ਰੀ ਮਦਨ ਲਾਲ ਖੁਰਾਨਾ, ਸ੍ਰੀ ਹਰਸਰਨ ਸਿੰਘ ਬੱਲੀ (ਉਦਯੋਗ ਮੰਤਰੀ ਦਿੱਲੀ) ਅਤੇ ਨਾਮਧਾਰੀ ਦਰਬਾਰ ਵਲੋਂ ਹਰਵਿੰਦਰ ਸਿੰਘ ਹੰਸਪਾਲ ਮੰਚ ਉਤੇ ਬਿਰਾਜਮਾਨ ਸਨ। ਇਸ ਪੁਰਸਕਾਰ ਵਿਚ 21,000 ਰੁਪੈ, ਸ਼ਾਲ ਅਤੇ ਸਨਮਾਨ ਚਿੰਨ੍ਹ ਭਾਰਤੀ ਜੀ ਨੂੰ ਪ੍ਰਦਾਨ ਕੀਤੇ ਗਏ।

## ਸੰਗੀਤ ਕਲਾ ਕੇਂਦਰ-ਸ੍ਰੀ ਭੈਣੀ ਸਾਹਿਬ

**ਅਮਰ ਭਾਰਤੀ**

3 ਮਈ ਨੂੰ ਤੜਕੇ ਤਿੰਨ ਵਜੇ ਜਦੋਂ ਮੰਡੀ (ਹਿਮਾਚਲ ਪ੍ਰਦੇਸ਼) ਨੂੰ ਚੱਲੇ ਸਾਂ ਮਨ ਵਿਚ ਇਹ ਗੱਲ ਆਈ ਸੀ ਕਿ ਇਹਨਾਂ ਦਿਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੀ ਮੰਡੀ ਵਿਚ ਹੀ ਦਰਸ਼ਨ ਦੇ ਰਹੇ ਹੋਣਗੇ। ਦੋ ਚਾਰ ਦਿਨ ਆਪ ਜੀ ਦੀ ਸੰਗਤ ਦਾ ਆਨੰਦ ਮਾਣ ਕੇ ਮੁੜਦਿਆਂ ਹੋਇਆਂ ਭੈਣੀ ਸਾਹਿਬ ਤੋਂ ਹੋ ਕੇ ਦਿੱਲੀ ਪਰਤਾਂਗੇ।

ਸਤਿਗੁਰੂ ਜੀ ਨੇ ਦਿੱਲੀ ਵਿਚ ਹੀ ਇਕ ਦਿਨ ਭੈਣੀ ਸਾਹਿਬ ਦੀ ਸੰਗੀਤ ਕਲਾ ਕੇਂਦਰ ਦੇ ਵਿਦਿਆਰਥੀਆਂ ਦੀ ਸੰਗੀਤ ਸ਼ਿਖਸ਼ਾ ਬਾਰੇ ਚਰਚਾ ਕਰਦਿਆਂ ਦੱਸਿਆ ਸੀ ਕਿ ਉਹ ਇਸ ਵੇਲੇ ਬੜੀ ਲਗਨ ਨਾਲ ਸਿੱਖ ਰਹੇ ਨੇ। ਇਕ ਇਕ ਰਾਗ ਦੇ ਕਈ ਕਈ ਪ੍ਰਕਾਰ ਉਹ ਗਾਉਂਦੇ ਨੇ, ਇਕੱਲੇ ਮਲ੍ਹਾਰ ਦੇ ਹੀ ਤੀਹ ਪ੍ਰਕਾਰ ਉਹਨਾਂ ਨੇ ਸਿੱਖ ਲਏ ਨੇ ਤੇ ਹੋਰ ਰਾਗਾਂ ਵਿਚ ਵੀ ...।

ਅਤੇ ਹਿਮਾਚਲ ਦੀ ਉਸ ਦਿਨ ਦੀ ਯਾਤਰਾ ਦੌਰਾਨ ਬਿਲਾਸਪੁਰ ਤੋਂ ਕੁਝ ਉਰੇ ਇਕ ਥਾਂ ਥੋੜ੍ਹ ਜਲਪਾਨ ਕਰਨ ਲਈ ਰੁਕੇ ਹੀ ਸਾਂ ਕਿ ਪਿੱਛੋਂ ਕਾਰਾਂ ਦਾ ਇਕ ਕਾਫ਼ਲਾ ਆਉਂਦਾ ਦਿੱਸਿਆ। ਵੇਖਦਿਆਂ ਵੇਖਦਿਆਂ ਸਤਿਗੁਰਾਂ ਦੀ ਗੱਡੀ ਮੇਰੇ ਕੋਲ ਆਣ ਕੇ ਰੁਕ ਗਈ, ਬੂਹਾ ਖੁਲ੍ਹਿਆ, ਮੈਂ ਚਰਨ ਸਪਰਸ਼ ਕੀਤੇ ਤੇ ਆਸ਼ੀਰਵਾਦ ਦੇ ਨਾਲ ਹੀ ਬਚਨ ਹੋਇਆ, "ਸੰਗੀਤ ਵਾਲਾ ਸਾਰਾ ਗਰੁਪ ਪਿੱਛੇ ਆ ਰਿਹਾ ਏ। ਇਕ ਬੜੇ ਹੀ ਪਰਬੀਨ ਨਿਰਤਕਾਰ ਤੇ ਇਕ ਪਖਾਵਜੀ ਵੀ ਆ ਰਹੇ ਨੇ। ਮੰਡੀ ਪਹੁੰਚ ਜਾਣਾ, ਰਾਤ ਬੈਠਾਂਗੇ"। ਫਿਰ ਉਨ੍ਹਾਂ ਕਲਾਕਾਰਾਂ ਦੇ ਭੈਣੀ ਸਾਹਿਬ ਆਉਣ, 'ਅੰਬੇ (ਭੈਣੀ ਸਾਹਿਬ ਦਾ ਨਿਰਤਕਾਰ) ਦੇ ਪੌਣੇ ਗਿਆਰਾਂ ਮਾਤ੍ਰਾ ਨਾਲ ਨਿਰਤ ਅਤੇ ਉਸ ਨਿਰਤ ਨੂੰ ਵੇਖ ਕੇ ਉਹਨਾਂ ਕਲਾਕਾਰਾਂ ਵੱਲੋਂ ਪ੍ਰਗਟਾਏ ਭਾਵਾਂ ਬਾਰੇ ਵਿਸਥਾਰ ਨਾਲ ਦੱਸਦੇ ਹੋਏ ਅਤੀ ਪ੍ਰਸੰਨ ਮੁਦ੍ਰਾ ਵਿਚ ਆਪ ਮੰਡੀ ਵੱਲ ਨੂੰ ਵਧ ਗਏ।

ਮੈਨੂੰ ਧਿਆਨ ਆ ਗਿਆ ਮਲ੍ਹਾਰ ਦਾ। ਮੰਡੀ ਪਹਾੜ ਹੈ। ਪਹਾੜ ਵਿਚ ਬੱਦਲ ਵੀ ਹੋਣਗੇ, ਮਲ੍ਹਾਰ ਵੀ ਹੋਵੇਗਾ-ਆਪਣੇ ਵਿਵਿਧ ਰੂਪਾਂ ਵਿਚ, ਮ੍ਰਿਦੰਗ ਵੀ ਹੋਵੇਗਾ ਤੇ ਬੋਲੇਗਾ! ਕੀ ਬੋਲੇਗਾ?....ਗੁਰੂ ਦੇਵ ਰਵਿੰਦਰ ਨਾਥ ਟੈਗੋਰ ਦੇ

ਇਕ ਗੀਤ ਦੀ ਪੰਗਤੀ ਮੇਰੇ ਮਾਨਸ ਵਿਚ ਗੂੰਜਣ ਲੱਗੀ।

"ਬਾਦਲ ਮੇਘੇ ਮਾਦੁਲ ਬਾਜੇ, ਗੁਰੂ ਗੁਰੂ .......।"

ਤੇ ਮੈਂ ਕਲਪਨਾ ਵਿਚ ਉਹ ਗੁਰੂ ਗੁਰੂ ਸ਼ਬਦ ਸੁਣਦਾ ਮੰਡੀ ਪਹੁੰਚ ਗਿਆ ਸਾਂ। ਕੁਝ ਕਾਰਨ ਬਣ ਜਾਣ ਤੇ ਉਸ ਰਾਤ ਫਿਰ ਸਤਿਗੁਰਾਂ ਦੇ ਦਰਸ਼ਨ ਨਹੀਂ ਸਨ ਹੋ ਸਕੇ। ਅਗਲੇ ਦਿਨ ਸਵੇਰੇ ਆਸਾ ਦੀ ਵਾਰ ਤੋਂ ਕੁਝ ਸਮਾਂ ਬਾਅਦ ਸੰਗੀਤ ਸਭਾ ਬੈਠੀ ਜੋ ਥੋੜ੍ਹੇ ਥੋੜ੍ਹੇ ਵਕਫ਼ੇ ਬਾਅਦ ਦੋ ਦਿਨ ਚਲਦੀ ਰਹੀ। ਮੰਡੀ ਦੀ ਸੰਗਤ ਸੀ, ਭੈਣੀ ਸਾਹਿਬ ਤੋਂ ਆਈ ਸੰਗੀਤ ਮੰਡਲੀ ਸੀ, ਬਾਹਰੋਂ ਆਏ ਨਿਰਤਕਾਰ ਸਨ ਅਤੇ ਸਭਨਾਂ ਵਿਚ ਸੁਸ਼ੋਭਿਤ ਸਨ, ਸਤਿਗੁਰੂ ਜੀ।

ਸਥਾਨ ਭਾਵੇਂ ਮੰਡੀ ਸੀ, ਪਰ ਸੰਗੀਤ-ਮੰਡਲ ਭੈਣੀ ਸਾਹਿਬ ਦਾ ਹੋਣ ਕਰਕੇ ਲਗਦਾ ਸੀ ਕਿ ਸੰਗੀਤ ਦਰਬਾਰ ਭੈਣੀ ਸਾਹਿਬ ਦਾ ਹੀ ਹੈ। ਭੈਣੀ ਸਾਹਿਬ- ਜਿੱਥੇ ਹਿੰਦੁਸਤਾਨ ਦੇ ਲਗ ਭਗ ਸਾਰੇ ਪ੍ਰਸਿੱਧ ਸੰਗੀਤਕਾਰਾਂ ਦੇ ਸ਼ਿੱਸ਼ ਹਨ। ਜਿੱਥੇ ਨਿਤ ਨਾਦ-ਸਾਧਨਾ ਹੁੰਦੀ ਹੈ। ਤੇ ਉਹ ਸਾਧਨਾ ਕਰਵਾਉਣ ਲਈ, ਸਭ ਸੰਗੀਤ ਗੁਰੂ ਆਪਣੇ ਆਤਮ ਸਰੂਪ ਵਿਚ ਉਥੇ ਮੌਜੂਦ ਰਹਿੰਦੇ ਨੇ। ਇਨ੍ਹਾਂ ਵਿਚੋਂ ਪ੍ਰਮੁਖ ਹਨ-

ਉਸਤਾਦ ਭਾਈ ਹਰਨਾਮ ਸਿੰਘ ਜੀ, ਊਧੋ ਖਾਂ ਸਾਹਿਬ, ਭਾਈ ਕਾਲੂ ਜੀ, ਭਾਈ ਨਸੀਰ ਜੀ, ਭਾਈ ਤਾਬਾ ਜੀ, ਪੰਡਿਤ ਮਹਾਂਦੇਵ ਕੱਥਕ, ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ ਖਾਂ, ਉਸਾਤਦ ਬਿਸਮਿੱਲਾ ਖਾਂ, ਪੰਡਿਤ ਹਰੀ ਪ੍ਰਸਾਦ ਚੌਰਸੀਆ, ਪੰਡਿਤ ਸ਼ਿਵ ਕੁਮਾਰ ਸ਼ਰਮਾ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਮਿਸ਼ਰਾ ਬੰਧੂ-ਰਾਜਨ-ਸਾਜਨ, ਉਸਤਾਦ ਪਿਆਰਾ ਸਿੰਘ, ਪੰਡਿਤ ਰਾਮ ਨਾਰਾਇਨ, ਪੰਡਿਤ ਬਿਰਜੂ ਮਹਾਰਾਜ, ਉਸਤਾਦ ਮਹਿੰਦਰ ਸਿੰਘ ਆਦਿ।

ਇਹਨਾਂ ਤੋਂ ਇਲਾਵਾ ਜਿਨ੍ਹਾਂ ਪ੍ਰਸਿੱਧ ਸੰਗੀਤਕਾਰਾਂ ਨੇ ਭੈਣੀ ਸਾਹਿਬ ਦੀ ਜ਼ਿਆਰਤ ਕੀਤੀ ਤੇ ਆਪਣੀ ਕਲਾ ਦਾ ਪ੍ਰਦਰਸ਼ਨ ਕਰ ਗਏ ਨੇ ਉਨ੍ਹਾਂ ਵਿਚੋਂ ਸ਼੍ਰੀ ਸੀ.ਆਰ.ਵਿਆਸ-ਬੰਬਈ ਤੋਂ, ਪਵਾਰ ਬੰਧੂ ਧਰੁਪਦ ਗਾਇਕ ਇੰਦੌਰ ਤੋਂ, ਪੰਡਿਤ ਗੋਪਾਲ ਕ੍ਰਿਸ਼ਨ ਵਿਚਿਤ੍ਰ ਵੀਣਾ ਵਾਦਕ-ਦਿੱਲੀ ਤੋਂ ਸਿੰਘ ਬੰਧੂ-ਦਿੱਲੀ ਤੋਂ ਅਤੇ ਹੋਰ ਬਹੁਤ ਸਾਰੇ ਸੰਗੀਤ ਗੁਰੂ ਹਨ-ਜਿਹੜੇ ਆਪਣੇ ਆਤਮ ਰੂਪ ਵਿਚ

ਹੁਣ ਭੈਣੀ ਸਾਹਿਬ ਦੀ ਨਾਦ-ਸਾਧਨਾ ਨਾਲ ਜੁੜੇ ਹੋਏ ਹਨ।

ਹਿੰਦੁਸਤਾਨੀ ਸੰਗੀਤ ਦੀ ਐਸੀ ਵਿਵਿਧ ਰੂਪਤਾ ਅਲੱਗ-ਅਲੱਗ ਸੰਗੀਤ ਘਰਾਨਿਆਂ ਦਾ ਐਸਾ ਸੰਗਮ ਕੇਵਲ ਭੈਣੀ ਸਾਹਿਬ ਵਿਚ ਹੀ ਸੰਭਵ ਹੋ ਸਕਦਾ ਹੈ। ਕਿਉਕਿ ਭੈਣੀ ਸਾਹਿਬ ਦਾ ਸੰਗੀਤ ਕਲਾ ਕੇਂਦਰ ਅਜਾਤ ਹੈ, ਅਮਜ਼ਹਬ ਹੈ। ਸਤਿਗੁਰਾਂ ਨੇ ਇਸ ਦਾ ਕੋਈ, ਸੰਪਰਦਾਈ ਨਾਮ ਵੀ ਨਹੀ ਰੱਖਿਆ ਅਤੇ ਇਨ੍ਹਾਂ ਸਭ ਸੰਗੀਤ ਗੁਰੂਆਂ ਦੇ ਕੰਠ, ਤਾਨਪੂਰੇ, ਸਿਤਾਰ, ਸਰੋਦ, ਦਿਲਰੁਬਾ, ਬਾਂਸੁਰੀ, ਸਾਰੰਗੀ, ਪਖਾਵਜ, ਸੰਤੂਰ ਆਦਿ ਵਿਚੋਂ ਨਿਕਲਦੇ ਸੁਰਾਂ ਵਿਚਕਾਰ-ਸਤਿਗੁਰੂ ਜਗਜੀਤ ਸਿੰਘ ਜੀ ਹਨ- ਜਿਹੜੇ ਸਤਿਗੁਰੂ ਅਰਜਨ ਦੇਵ ਜੀ ਦੇ ਵੇਲੇ ਹੋਏ ਰਬਾਬੀਆਂ ਦੇ ਪਰੰਪਰਾਗਤ ਖ਼ਜ਼ਾਨੇ ਤੋਂ ਲੈ ਕੇ ਹੁਣ ਤੱਕ ਦੀ ਸ਼ਾਨਦਾਰ ਸੰਗੀਤ ਵਿਰਾਸਤ ਨੂੰ ਸਭ ਨਾਲ ਸਾਂਝਿਆਂ ਕਰਦੇ ਇਕ ਐਸੇ ਸਰੂਪ ਵਿਚ ਮੌਜੂਦ ਹਨ ਜਿਸ ਨੂੰ ਕੇਵਲ ਨਾਦ ਰੂਪ ਹੀ ਆਖਿਆ ਜਾ ਸਕਦਾ ਹੈ। ਸੰਗੀਤ ਮੰਡਲ ਵਿਚ ਬੈਠਿਆਂ, ਆਪ ਨੂੰ ਗਾਉਂਦਿਆਂ ਤੇ ਸੁਣਦਿਆਂ ਵੇਖ ਕੇ ਲਗਦਾ ਹੈ ਕਿ ਆਪ ਦਾ ਇਹ ਸਰੂਪ ਬਿਲਕੁਲ ਵੱਖਰੀ ਤਰਾਂ ਦਾ ਹੈ। ਇਸ ਨਾਦ-ਮੰਡਲ ਵਿਚ ਨਾ ਜਾਤਿ ਭੇਦ ਹੈ, ਨਾ ਲਿੰਗ ਭੇਦ ਹੈ ਨਾ ਵਰਨ ਭੇਦ ਹੈ, ਨਾ ਮਜ਼ਹਬੀ ਭੇਦ ਹੈ ਤੇ ਨਾ ਹੀ ਰੰਗ ਭੇਦ ਹੈ, ਸਭ ਇਕੋ ਇੱਕ-ਮਹਾਂਨਾਦ ਦਾ ਸਰੂਪ ਹੈ। ਆਪ ਨੇ ਜਦੋਂ ਬਿਲਾਵਲ ਵਿਚ ਗਾਇਆ-

ਆਜ ਜੀ ਅਨੰਦ ਸ੍ਰੀ ਰਾਧਿਕ ਬੋਲੇ
ਨੀਲ ਪਟ ਓਢਨੀ ਕਨਿਕ, ਮੁੰਦਰਾ ਬਨੀ
ਆਰਸੀ ਕੋ ਦੇਖ ਦੇਖ ਰੂਪ ਕੋ ਤੋਲੇ
ਬਾਜੂਬੰਦ ਅਜਬ ਸੋਹੇ
ਬੈਠੀ ਪਲੰਘ ਪਰ ਰਾਧੇ ਮੁਕਤਾ, ਬਨੀ....
ਐਸੀ ਲਾਲ ਤੁਧ ਬਿਨ ਕੌਣ ਕਰੇ...
ਬਾਟ ਤਕਤ ਭੋਰ ਭਈ ਸ਼ਾਮ ਨਹੀਂ ਆਏ,
ਹੋ ਰੀ ਸਖੀ ਕੌਣ ਸੌਤਨ ਘਰ ਬਿਲਮਾਏ,
ਨਾ ਜਾਣੂ ਕੌਣ ਦੇਸ਼ ਬਿਲਮ ਰਹੇ ਸ਼ਿਆਮ ਸੁੰਦਰ,
ਯਾਹੀ ਸੋਚ ਮਨ ਮੇਂ, ਕਾਹੇ ਬਿਸਰਾਏ

ਮੰਦਲ (ਮ੍ਰਿਦੰਗ) ਬਾਜੇ ਸਜਨੀ
ਨਿਸ ਦਿਨ ਗਾਏ ਬਜਾਏ
ਕਲ ਨਾ ਪਰਾਏ ਧੁਧੂ ਨਾ ਧਾਤੀ ਧਾ..
ਕੜਾਕ ਦੇ ਧਾਤੀ ਨਾ ਨਾ...

ਇਹ ਉਹੋ ਮਾਦੂਲ ਮੰਦਲ ਅਥਵਾ ਮ੍ਰਿਦੰਗ ਸੀ–ਜਿਸ ਦੇ ਬੋਲ ਨਾਦ ਰੂਪ ਵਿਚ ਗੁਰੂ ਗੁਰੂ ਗੁਰੂ ਗੁਰੂ ਸੁਣਦਾ ਆ ਰਿਹਾ ਸਾਂ। ਸਤਿਗੁਰੂ ਜੀ ਜਿਸ ਰੰਗ ਵਿਚ ਗਾ ਰਹੇ ਸਨ–ਉਹ ਨੀਲ ਰੰਗ ਦੀ ਓਢਨੀ ਪਹਿਨੀ ਸ੍ਰੀ ਰਾਧਾ ਦਾ ਰੰਗ ਵੀ ਸੀ ਤੇ ਸ੍ਰੀ ਕ੍ਰਿਸ਼ਣ ਦਾ ਰੰਗ ਵੀ–

ਅਬ ਕੋਊ ਕੈਸੇ ਹੋਰੀ ਖੇਲੇ....
ਬਾਰ ਬਾਰ ਮੋਪੇ ਰੰਗ ਛਿਰਕਤ....
ਏਜੂ ਕਾਲ ਕੀ ਗਵਾਰਨੀਆਂ
ਮੇਰੋ ਮਨ ਲੈ ਗਈ....ਰੀ....
ਮਨ ਹਰਵਾ ਰੇ
ਮਈਕਾ ਹਰੀ ਹਰੀ ਚੂਰੀਆਂ ਦੇਹੋ ਮੰਗਾਏ,
ਰੰਗ ਰੰਗੀਲੀ ਔਰ ਚਟਕੀਲੀ
ਤਾਂ ਪਰ ਧਨ ਕਟਿ ਕੇਲੀ..
ਔਰ ਗਰੇ ਕੋ ਹਾਰ ਲੂੰਗੀ
ਮੋਤੀਅਨ ਮਾਗ ਭਰੂੰਗੀ..
ਖਨਕ ਖਨਕ ਮੋਰੀ ਚੂਰੀਆਂ ਖਣਕੇ ਬਗ਼ੂਲੀ ਮੁਰਕ ਗਈ ਲੀ...,

ਸਭ ਸਰੋਤੇ ਅਨੰਦ ਮਗਨ ਹੋਏ ਸੁਣ ਰਹੇ ਸਨ ਤੇ ਆਪ ਖੁਦ ਕਿਤੇ ਬਿਰਹਨ ਦੇ ਰੂਪ ਵਿਚ, ਕਿਧਰੇ ਸ੍ਰੀ ਕ੍ਰਿਸ਼ਨ, ਕਿਤੇ ਕ੍ਰਿਸ਼ਣ ਪ੍ਰੀਯਾ ਦੇ ਰੰਗ ਵਿਚ, ਗੋਪੀ ਬਣੇ ਲਗਦੇ, ਜਿਵੇਂ–"ਨਟ ਨਾਟਿਕ ਆਖਾਰੇ ਗਾਇਆ" ਵਾਲਾ ਸਰੂਪ ਧਾਰੀ ਨਟ ਰੂਪ ਵਿਚ ਭਾਵ–ਭੰਗਿਮਾ ਬਣਾ ਬਣਾ ਗਾ ਰਹੇ ਸਨ–

ਸਵਾਮੀ ਤੈਨੂੰ ਉਹ ਦਿਨ ਭੂਲ ਗਏ
ਜਾਂ ਕੁਬਜਾ ਸੰਗ ਪ੍ਰੀਤ ਜੋ ਕੀਨੀ
ਹਮ ਤੇ ਬਿਛੁਰ ਗਏ...

ਬਾਵਾ ਨੰਦ ਕੇ ਘਰ ਧੇਨੁ ਚਰਾਵਤ
ਬਛਰੇ ਬਨ ਮੇ ਰਹੇ
ਹਾਥ ਲਟਰੀਆ ਕਾਂਧੇ ਕਮਰੀਆ
ਬਨ ਬਨ ਫਿਰਤ ਰਹੇ...

---

ਅਬ ਰੇ ਲਗਰਵਾ ਛਾਡੋ ਬਈਆ ਮੋਰੀ
ਕਰਕਨ ਲਾਗੀ ਰੇ ਗੰਵਾਰ ਚੂਰੀਆਂ
ਦੋਊ ਕਰਨ ਮੇ ਪਕਰਤ ਮੋਰੀ...
ਰਾਤ ਦਿਨਸ ਮੁਹੇ ਕਲ ਨਾ ਪਰਤ ਹੈ
ਮੈਂ ਤੋਂ ਚੂਰੀਆਂ ਪਹਿਨੂੰ ਬਾਰ ਬਾਰ
ਭੁਜਾ ਪਕਰਤ ਕਰਤ ਜੋਰੀ ਜੋਰੀ...

ਇਸ ਭਰਪੂਰ ਅਨੰਦ-ਕੇਲੀ ਵਿਚ ਗਾਉਂਦਿਆਂ-

ਗਾਉਂਦਿਆਂ ਅਚਾਨਕ ਕੀ ਸੁਝੀ? ਆਰ ਪਾਰ ਦੀ ਗੱਲ ਆ ਗਈ। ਆਰ, ਇਹ ਜਗਤ,ਪਾਰ ਜਗਤ- ਏਧਰ ਬਾਬੁਲ ਦਾ ਘਰ, ਉਧਰ ਪੀਆ ਦਾ ਘਰ-ਉਧਰ ਜਾਣਾ ਵੀ ਨਿਸਚਿਤ ਹੈ। ਪਰ ਏਧਰੋਂ ਛੱਡਣਾਂ ਵੀ ਸੌਖਾ ਨਹੀ। ਏਧਰ ਲਾਡਾਂ ਪਿਆਰਾਂ ਵਾਲੀ ਅਭਿਅਸਤ ਜ਼ਿੰਦਗੀ ਹੈ। ਉਧਰ ਅਨਜਾਣੇ ਦੇਸ ਵਿਚ ਜਾਣ ਦੀ ਉਦਾਸੀ... ਜੀਵ ਦਾ ਮਰਨ ਵੇਲੇ ਦਾ ਤਰਲਾ ਹੈ। ਪਰ ਜਾਣਾ ਤਾਂ ਪਏਗਾ ਹੀ..।

ਜਿੰਦ ਜਾਨ ਤੁਸਾਂ ਪਰ ਘੋਲੀ ਨੀ...
ਬਾਬੁਲ ਵਿਆਹੀਓ ਨੀ, ਭਰਜਾਈਓ ਨੀ,
ਰਖ ਲਓ ਅੱਜ ਮੇਰੀ ਡੋਲੀ ਨੀ।
ਕਿਹੀ ਵਾ ਦੇ ਵਗੇ ਵਰੋਲੇ
ਮੈਂ ਸਾਂਭ ਨਾ ਸਕੀਆਂ ਗੁਡੀਆਂ ਪਟੋਲੇ,
ਮੇਰਾ ਖੇਲਣ ਦਾ ਅਜੇ ਚਾਉ ਨਾ ਲਥਿਆ,
ਪਿਆ ਵਿਛੋੜਾ ਝੋਲੀ ਨੀ.....
ਰੱਖ ਲਓ ਅੱਜ ਮੇਰੀ ਡੋਲੀ ਨੀ...।

ਜਾਂਵੀਆਂ ਕੀਤੇ ਤੁਰਤ ਤਿਆਰੇ....
ਪਾ ਥਕੀਆਂ ਗਲ..
--
ਮੈ ਪੈਰ ਡੋਲੀ ਵਿਚ ਮੂਲ ਨਾ ਧਰਸਾਂ
ਸਈਓ ਤੁਸਾਂ ਤੇ ਵਿਛੁੜੀ ਮਰਸਾਂ।
ਮੈਂ ਦਮ ਦਮ ਯਾਦ ਤੁਸਾਂ ਨੂੰ ਕਰਸਾਂ...
ਕਿਧਰ ਗਈ ਮੇਰੀ ਡੋਲੀ ਨੀ..
ਰੱਖ ਲਓ ਅੱਜ...
ਡੋਲੀ ਪਕੜ ਬਹਾਈ ਭਾਈਆਂ,
ਮਿਲਨ ਨਾ ਦਿੱਤੀਆਂ ਚਾਚੀਆਂ ਤਾਈਆਂ...
ਮੈ ਅੰਬੜ ਨਾਲ ਨਾ ਬੋਲੀ ਨੀ....ਰੱਖ ਲਓ...
ਡੋਲੀ ਚਾਈਆਂ ਚਾਰ ਕਹਾਰਾਂ
ਮੈਂ ਰੋਵਾਂ ਚੀਕਾਂ ਧਾਹੀਂ ਮਾਰਾਂ
ਮੱਥਿਉਂ ਮਹਿੰਦੀ ਸੰਧੂਰ ਉਤਾਰਾਂ
ਗਲ ਚੋਂ ਲਾਹਵਾਂ ਮੌਲੀ ਨੀ...
ਰੱਖ ਲਉ...
ਅਮੀਰ ਸ਼ਾਹ, ਬ੍ਰਾਮਨਾਂ ਲਾਗੀਆਂ ਨਾਈਆਂ,
ਸਭ ਕੀਤੀਆਂ ਸਿਰ ਮੇਰੇ ਆਈਆਂ
ਚੱਲੀ ਆਂ ਸਮਝ ਕੇ ਰੱਬ ਰਜ਼ਾਈਆਂ
ਮੈਂ ਕੀ ਜਾਣਾ ਭੋਲੀ ਨੀ....
ਰੱਖ ਲਓ ਅਜ ਮੇਰੀ ਡੋਲੀ ਨੀ...।

ਸਾਰਾ ਮਾਹੌਲ ਉਦਾਸੀ ਨਾਲ ਭਰ ਗਿਆ। ਜਿਵੇਂ ਹਰ ਕਿਸੇ ਨੂੰ ਲਗ ਰਿਹਾ ਸੀ ਕਿ ਉਸਦੀ ਡੋਲੀ (ਅਰਥੀ) ਉਠ ਰਹੀ ਹੈ। ਜ਼ਿੰਦਗੀ ਭਰਪੂਰ ਇਹ ਪਛਾਣਿਆ ਹੋਇਆ ਜਗਤ ਛੱਡ ਕੇ ਕਿਸੇ ਬੇਪਛਾਣ ਜਗਤ ਵਿਚ ਜਾਣਾ ਪੈ ਰਿਹਾ ਹੈ। ਕੌਣ ਬਚਾਵੇ।

ਅਜਿਹੀ ਹਾਲਤ ਵਿਚ ਜੇ ਕੋਈ ਸਾਹਮਣੇ ਦਿੱਸ ਪਵੇ। ਜਿਸ ਦੀ ਟੇਕ

ਲਈ ਜਾ ਸਕੇ, ਜਿਸ ਉੱਪਰ ਦਾਈਆ ਹੋਵੇ, ਜਿਸ ਬਾਰੇ ਸਦਾ ਇਹ ਸੋਚਿਆ ਹੋਵੇ ਕਿ ਇਹਨੇ ਹਰ ਥਾਂ ਤੇ ਬਚਾਉਣ ਲਈ ਬਹੁੜਨਾ ਹੈ। ਤਾਂ ਇਕ ਧਰਵਾਸੇ ਨਾਲ ਉਸ ਵੱਲ ਵੇਖਿਆ ਜਾ ਸਕਦਾ ਹੈ। ਅਤੇ ਉੱਥੇ ਇਕ ਇਹੋ ਜਿਹਾ ਨਜ਼ਰ ਆ ਰਿਹਾ ਸੀ ਤੇ ਉਹ ਸੀ ਸਤਿਗੁਰੂ!

ਪਰ ਵਿਡੰਬਨਾ ਇਹ ਸੀ ਕਿ ਸਤਿਗੁਰੂ ਖੁਦ ਹੀ ਇਸ ਅਟੱਲ ਸਚਾਈ ਨੂੰ ਬਿਆਨ ਕਰ ਰਹੇ ਸਨ ਕਿ ਸਾਹੁਰੜੇ ਘਰ ਜਾਣਾ ਹੀ ਜਾਣਾ ਹੈ।

ਜ਼ਿੰਦਗੀ ਦਾ ਤਾਣਾ ਬਾਣਾ ਹੀ ਕੁਝ ਇੰਜ ਦਾ ਹੈ ਕਿ ਪਲਕ ਝਪਕਦਿਆਂ ਹੀ ਦ੍ਰਿਸ਼ ਬਦਲਦਿਆਂ ਹੀ ਫਿਰ ਉਹੋ ਰੰਗ ਚੜ੍ਹ ਜਾਂਦਾ ਹੈ, ਜੋ ਸਦਾ ਜੀਵਨ ਦਾ ਰੰਗ ਲੱਗਦਾ ਹੈ। ਨਹੀ ਤਾਂ ਜੀਉਣਾ ਹੀ ਸੰਭਵ ਨਾ ਰਹੇ।

ਸਤਿਗੁਰਾਂ ਇਸ਼ਾਰਾ ਕੀਤਾ-ਫਤਿਹ ਸਿੰਘ ਜੀ ਨੇ ਤਬਲੇ ਤੇ ਥਪ ਦਿੱਤੀ ਦਲੀਪ ਸਿੰਘ ਜੀ ਨੇ ਹਾਰਮੋਨੀਅਮ ਉਪਰ ਨਗਮਾ ਵਜਾਇਆ। ਹਰੀਸ਼ ਗੰਗਾਨੀ ਜੀ ਨੇ ਕੰਠ ਚੋਂ ਬਾਗੇਸ਼ਵਰੀ ਦੇ ਸੁਰ ਕੱਢੇ, ਸੁਰਜੀਤ ਸਿੰਘ ਨੇ ਸਾਰੰਗੀ ਉਪਰ ਗਜ਼ ਫੇਰਿਆ ਤੇ ਸ੍ਰੀ ਰਾਜੇਂਦ੍ਰ ਗੰਗਾਨੀ ਨੇ ਪਾਇਲ ਦੀ ਛਣਕਾਰ ਨਾਲ ਵੰਦਨਾ ਦੀਆਂ ਮੁਦਰਾਵਾਂ ਵਿਚ ਸ਼ਿਵ ਸਤੁਤੀ ਕਰਦਿਆਂ ਸਤਿਗੁਰੂ ਜੀ ਨੂੰ ਪ੍ਰਣਾਮ ਕੀਤੀ।

ਮਾਹੌਲ ਇਕ ਦਮ ਬਦਲ ਗਿਆ। ਭੁੱਲ ਗਈ ਡੋਲੀ ਤੇ ਛਪਨ ਹੋ ਗਏ ਕਹਾਰ ਅਤੇ ਜਾਂਞੀ। ਰਮ ਗਏ ਰੰਗ ਵਿਚ ਸਾਰੇ ਦੇ ਸਾਰੇ ਸਰੋਤੇ ਦਰਸ਼ਕ, ਰਾਜੇਂਦ੍ਰ ਜੀ ਨੇ ਤਿੰਨ ਤਾਲ ਵਿਚ ਨਿਰਤ ਅਰੰਭਿਆ। ਨਿਰਤ ਦੀਆਂ ਵਿਵਿਧ ਮੁਦ੍ਰਾਵਾਂ ਦਾ ਪ੍ਰਦਰਸ਼ਨ ਕਰਦਿਆਂ ਤਬਲੇ ਉਪਰ ਪੈਂਦੀਆਂ ਤਾਲ-ਬੱਧ ਥਾਵਾਂ ਨਾਲ ਟੁਕੜਿਆਂ, ਤੋੜਿਆਂ ਵਿਚ ਪੈਰਾਂ ਨੂੰ ਥਿਰਕਾਇਆ।

ਏਸੇ ਕਲਾ ਪ੍ਰਦਰਸ਼ਨ ਵਿਚਕਾਰ ਇਕ ਸਮੇਂ ਰਾਜੇਂਦ੍ਰ ਜੀ ਨੇ ਪੈਰਾਂ ਦੀ ਥਾਪ ਨੂੰ ਇੰਜ ਸਰਬੱਧ ਕਰਕੇ ਪੇਸ਼ ਕਰਨਾ ਸ਼ੁਰੂ ਕੀਤਾ ਕਿ ਇਕ ਸਮੇਂ ਜਿਹੜੀਆਂ ਸਾਰੀਆਂ ਘੁੰਘਰੀਆਂ ਇਕੋ ਸਮੇਂ ਛਣਕਦੀਆਂ ਸਨ। ਉਹਨਾਂ ਘੁੰਘਰੀਆਂ ਵਿਚੋਂ ਕੁਝ ਕੁ ਨੇ ਆਪਣੇ ਆਪ ਨੂੰ ਛਨਕਣ ਵਰਜ ਲਿਆ ਫਿਰ ਕੁਝ ਹੋਰ ਘੁੰਘਰੀਆਂ ਨੇ ਇੰਜ ਹੀ ਕੀਤਾ ਫਿਰ ਕੁਝ ਹੋਰ ਘੁੰਘਰੀਆਂ ਨੇ ਬੋਲਨਾ ਬੰਦ ਕਰ ਦਿਤਾ ਅਤੇ ਅੰਤ ਤੇ ਇਕ ਘੁੰਘਰੀ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਘੁੰਘਰੀਆਂ ਖ਼ਾਮੋਸ਼ ਹੋ ਗਈਆਂ। ਸਾਰੀਆਂ ਵਿਚਕਾਰ ਕੇਵਲ ਇਕ ਘੁੰਘਰੀ ਹੀ ਲੈਅ ਤਾਲ ਵਿਚ ਛਣਕ

ਰਹੀ ਸੀ।

ਉਸ ਤੋਂ ਬਾਅਦ ਸ਼੍ਰੀ ਰਾਜੇਂਦ੍ਰ ਨੇ ਤ੍ਰਿਵੈਣੀ ਨਾਮ ਦੀ ਇਕ ਰਚਨਾ ਨਿਰਤ ਰਾਹੀਂ ਪੇਸ਼ ਕੀਤੀ। ਗੰਗਾ ਜਮੁਨਾ ਸੁਸਵਤੀ-ਤਿੰਨਾਂ ਦਾ ਸੁਰ ਬੱਧ ਪ੍ਰਦਰਸ਼ਨ ਸੀ। ਸਰਸਵਤੀ ਅਨਾਹਤ ਰੂਪ ਵਿਚ ਅਦਿੱਖ ਸੀ। ਤੇ ਦੋਵੇਂ ਗੰਗਾ ਜਮੁਨਾ ਤਰੰਗਾਇਤ ਹੋ ਹੋ ਨਾਦ ਰੂਪ ਵਿਚ ਨਾਦ ਧੁਨੀ ਕਰ ਰਹੇ ਸਨ।

ਅੰਤ ਰਾਂਜੇਂਦ੍ਰ ਜੀ ਦੇ ਪਾਇਲ ਛਣਕਾਉਂਦੇ ਪੈਰਾਂ ਦੀ ਜੁਗਲਬੰਦੀ ਸੀ ਲੰਬਤ ਸੀ ਤੇ ਸਵਾਲ ਜਵਾਬ ਸਨ।

ਸਭਾ ਉਠ ਗਈ-ਪਰ ਨਾਲ ਹੀ ਹੁਕਮ ਹੋ ਗਿਆ ਥੋੜੇ ਚਿਰ ਤੱਕ ਫਿਰ ਬੈਠਣਾ ਹੈ।

**ਆਨੰਦ ਸਰੂਪ**

ਸੰਗੀਤ ਸਭਾ ਫਿਰ ਬੈਠੀ। ਗਾਇਨ ਸ਼ੁਰੂ ਹੋ ਗਿਆ। ਉਸਤਾਦ ਹਰਭਜਨ ਸਿੰਘ, ਸੁਖਦੇਵ ਸਿੰਘ, ਮੋਹਨ ਸਿੰਘ, ਸੁਰਜੀਤ ਸਿੰਘ ਤੇ ਸੋਨੂੰ ਵੀ ਸਾਥ ਦੇ ਰਹੇ ਸਨ।

ਰੁਤ ਬਸੰਤ ਸੋਂ ਆਪਣੇ ਮਨ ਸੋਂ
ਪੀ ਢੂੰਢਨ ਮੈਂ ਨਿਕਸੀ ਘਰ ਸੋਂ
ਮਿਲੇ ਤੋਂ ਲਾਲਾ ਘਰ ਬਿਠਲਾਊਂ
ਹਾਥ ਮਿਲਾਊ, ਪੀਲੀ ਸਰਸੋਂ...

ਗਾਉਂਦਿਆਂ-ਗਾਉਂਦਿਆਂ ਦੱਸਦੇ ਹਨ, "ਇਹ ਰਚਨਾ ਸਾਨੂੰ ਉਧੋ ਖਾਂ ਸਾਹਿਬ ਨੇ ਸਿਖਾਈ ਸੀ।" ਤੇ ਇਹ ਇੱਕ ਹੋਰ ਰਚਨਾ ਰਾਗ ਬਿਹਾਗ ਵਿੱਚ ਆਜ ਆਨੰਦ ਮੁਖ ਚੰਦ ਜੈਸੀ ਪ੍ਰੀਯਾ ਮੀਠੇ ਕਰਤ ਬੈਨ, ਪੀਆ ਗਲ ਲਾਗਨ ਆਜ ਬਾਲਾ ਜੋਬਨ ਮਦ ਕੀ ਭਰੀ ਆਖੀਆ ਆਪ ਜੀ ਦੇ ਸੀ ਮੁਖ ਤੋਂ ਆਜ ਆਨੰਦ ਦਾ ਗਾਇਨ ਹੁੰਦਾ ਵੇਖ ਕੇ ਅਚਾਨਕ ਆਪ ਦੇ ਮੁਖ ਮੰਡਲ ਵੱਲੋਂ ਦ੍ਰਿਸ਼ਟੀ ਜਾਂਦਿਆਂ ਹੀ ਲਗਾ, ਇਹ ਸਰੂਪ ਤਾਂ ਬਿਲਕੁਲ ਅੱਡਰਾ ਹੈ, ਜੋ ਹਰ ਸਮੇਂ ਵੇਖਣ ਵਿੱਚ ਆਉਂਦਾ ਹੈ, ਇਹ ਸਰੂਪ ਉਹ ਨਹੀਂ, ਸਗੋਂ ਪੂਰਨ ਅਨੰਦ ਮਯ ਹੈ, ਆਨੰਦ ਆਪ ਹੀ ਹੈ। ਜਿਸ ਮਗਨਤਾ, ਜਿਸ ਇਕਰਸਤਾ ਨਾਲ ਆਪ ਗਾਇਨ ਕਰ ਰਹੇ ਸਨ, ਉਸ ਨਾਲ ਤਾਂ ਆਪ ਸ਼ਬਦ ਰੂਪ ਹੀ, ਨਾਦ ਰੂਪ ਹੀ, ਹੋ ਗਏ ਲਗਦੇ ਸਨ। ਇਹ

ਸਰੂਪ ਵਿਲੱਖਣ ਹੈ।

ਚਿਰਾਂ ਤੋਂ ਵੇਖਦਾ ਆ ਰਿਹਾ ਹਾਂ, ਜਦੋਂ ਆਪ ਗਾਉਂਦੇ ਹਨ, ਉਦੋਂ ਹੋਰ ਸਭ ਕੁਝ ਵਿੱਸਰ ਜਾਂਦੇ ਹਨ, ਤੇ ਜਦੋਂ ਗਾਉਣ ਲਗਦੇ ਹਨ, ਉਦੋਂ ਫਿਰ ਥੱਕਣ, ਅੱਕਣ ਵਰਗੇ ਸ਼ਬਦ ਬੇਮਾਅਣੀ ਹੋ ਜਾਂਦੇ ਹਨ। ਘੰਟਿਆਂ ਬੱਧੀ ਇੱਕ ਤੋਂ ਬਾਅਦ ਇੱਕ ਸੈਂਕੜੇ ਰਚਨਾਵਾਂ ਵੱਖ-ਵੱਖ ਰਾਗਾਂ ਵਿੱਚ ਵਰਖਾ ਵਾਂਗ ਉਤਰਦੀਆਂ ਹਨ। ਕਈ ਵਾਰੀ ਤਾਂ ਵੇਖਿਆ ਹੈ ਕਿ ਰਚਨਾਵਾਂ ਦਾ ਹਜਮ ਹੁੰਦਾ ਹੈ, ਜਿਵੇਂ ਹਰ ਰਚਨਾ ਕਹਿ ਰਹੀ ਹੋਵੇ, ਪਹਿਲਾਂ ਮੈਨੂੰ ਗਾਓ ਤੇ ਆਪ ਹਨ ਕਿ ਕਿਸੇ ਨੂੰ ਨਾਂਹ ਨਹੀਂ ਆਖ ਸਕਦੇ, ਸਦਾ ਸ਼ਿਵ ਵਾਂਗ ਹਰ ਇੱਕ ਦੀ ਮੰਗ ਪੂਰੀ ਕਰਦੇ ਹਨ।

ਇੱਕ-ਸੁਪਨ ਜਗਤ ਦੀ ਸਿਰਜਨਾ ਹੋ ਜਾਂਦੀ ਹੈ- ਅਤੀ ਮਨੋਰਮ, ਅਤੀ ਮਨੋਹਰ- ਜਾਗ੍ਰਿਤ ਵਿੱਚ ਸ਼ਾਇਦ ਇਹ ਆਨੰਦ ਅਸੀਂ ਆਪਣੇ ਆਪ ਨਾਲ ਸਾਂਝਾ ਹੁੰਦਾ ਵੇਖ ਸਕੀਏ। ਸ਼ਾਇਦ ਏਸੇ ਸਰੂਪ ਤੋਂ ਏਸੇ ਸੁਪਨੇ ਬਾਰੇ ਹੀ ਬਾਣੀ ਹੈ-

ਖੋਜਤ ਖੋਜਤ ਮੈ ਫਿਰਾ ਖੋਜਉ ਥਨ ਥਾਨ।
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ।
ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ।
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ।
ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ।
ਰੂਪ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ
ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ
ਸੋ ਅੰਤਰਿ ਸੋ ਬਾਹਰੇ ਬਿਨਸੇ ਤਹ ਭਰਮਾ
ਨਾਨਕ ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ॥

ਵਿਚ-ਵਿਚ ਲਗਦਾ ਹੈ ਜਿਵੇਂ ਉਸ ਆਨੰਦ ਦੀ ਅਰੁਸਥਾ ਵੇਖ ਲੈਂਦੇ ਤੇ ਮਨ ਹੀ ਮਨ ਆਖਦੇ ਨੇ, ਮੇਰਾ ਹੈ? ਮੈਂ ਤੇ ਏਸੇ ਅਵਸਥਾ ਵਿੱਚ ਆਨੰਦਿਤ ਹਾਂ, ਪਰ ਇਹ ਵਿਚਾਰੇ-ਜਿਹੜੇ ਮੇਰੇ ਕਾਰਨ ਘੰਟਿਆਂ ਬੱਧੀ ਬੈਠੇ ਬੈਠੇ ਥੱਕ ਕੇ ਬਾਰ ਬਾਰ ਆਸਨ ਬਦਲ ਰਹੇ ਨੇ, ਇਹਨਾਂ ਨੂੰ ਤਾਂ ਥੋੜ੍ਹੀ ਛੁੱਟੀ ਮਿਲਣੀ ਚਾਹੀਦੀ ਹੈ, ਤੇ ਫਿਰ

ਥੋੜ੍ਹੀ ਛੁੱਟੀ, ਪਰ ਮੁੜ ਜੁੜ ਬਹਿਣ ਲਈ ਹੁਕਮ ਵੀ ਨਾਲ ਹੀ। ਅਸਲ ਵਿੱਚ ਆਪ ਚਾਹੁੰਦੇ ਨਹੀਂ ਕਿ ਉਸ ਆਨੰਦ ਦੀ ਛਹਿਬਰ ਤੋਂ ਕੋਈ ਥੋੜ੍ਹੇ ਚਿਰ ਲਈ ਵੀ ਅਨਭਿਜ ਰਹਿ ਜਾਵੇ।

**ਮੇਘੈ ਨੋ ਫੁਰਮਾਨੁ ਹੋਆ**

ਹੁਣ ਬੱਚਿਆਂ ਦੀ ਵਾਰੀ ਹੈ। ਸੱਤ ਅੱਠ ਸਾਲ ਤੋਂ ਲੈ ਕੇ ਪੰਦਰਾਂ ਸੋਲਾਂ ਸਾਲ ਤੱਕ ਦੇ ਬੱਚੇ 'ਮਲ੍ਹਾਰ' ਦੇ ਪ੍ਰਕਾਰ ਗਾਉਣੇ ਸ਼ੁਰੂ ਕਰਦੇ ਹਨ। ਮਲ੍ਹਾਰ ਦਾ ਤੇ ਮੇਘ ਦਾ ਰਿਸ਼ਤਾ ਬਦੀ ਹੈ। ਜਦੋਂ ਮੇਘ ਘਟਾ ਬੰਨ੍ਹ ਕੇ ਆਉਂਦੇ ਨੇ, ਗਰਜਦੇ ਨੇ, ਬਰਸਦੇ ਨੇ, ਤਾਂ ਲਗਦਾ ਹੈ, ਮਲ੍ਹਾਰ ਦੀ ਗੜਗੂੰਜ ਉੱਠ ਰਹੀ ਹੈ, ਆਕਾਸ਼ ਵਿੱਚੋਂ ਅਤੇ ਜਦੋਂ ਮਲ੍ਹਾਰ ਗਾਇਆ ਜਾਂਦਾ ਹੈ ਅਤੇ ਉਹ ਵੀ ਵੱਖ-ਵੱਖ ਪ੍ਰਕਾਰ ਨਾਲ, ਤਦ ਹੀ ਲਗਦਾ ਹੈ ਕਿ ਮੇਘ ਆ ਰਹੇ ਨੇ, ਵਿਵਿਧ ਰੰਗਾਂ ਵਿੱਚ ਗਰਜ ਰਹੇ ਨੇ, ਵਿਵਿਧ ਗੁਣਾਂ ਨਾਲ ਬਰਸ ਰਹੇ ਨੇ, ਛਹਿਬਰ ਲਾ ਰਹੇ ਨੇ। ਬਾਣੀ ਦੁਆਰਾ ਗਾਇਆ ਹੈ –

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ<br>
ਤਾਂ ਦਰਿ ਸੁਣੀ ਪੁਕਾਰ॥<br>
ਮੇਘੈ ਨੋ ਫੁਰਮਾਨੁ ਹੋਆ<br>
ਵਰਸਹੁ ਕਿਰਪਾ ਧਾਰਿ॥

ਭਾਵ ਇਹ ਕਿ ਜਦ ਜੀਵ ਅੰਮ੍ਰਿਤ ਵੇਲੇ ਹਰੀ ਦੀ ਦਰਗਾਹ ਵਿੱਚ ਅਰਦਾਸ ਕਰਦਾ ਹੈ ਤਾਂ ਹਰੀ ਮਿਹਰ ਵਿੱਚ ਆ ਕੇ ਗੁਰੂ ਨੂੰ ਕਹਿੰਦਾ ਹੈ ਕਿ ਸ਼ਬਦ ਦੀ ਵਰਖਾ ਕਰੋ।

ਅੱਜ ਵੀ ਗੁਰੂ ਰੂਪ ਮੇਘ ਨੇ ਵਰਖਾ ਸ਼ੁਰੂ ਕੀਤੀ ਸੀ ਸ਼ਬਦ ਦੀ ਨਾਦ ਦੀ।

ਤੀਹ ਪ੍ਰਕਾਰ ਦਾ ਮਲ੍ਹਾਰ ਸਤਿਗੁਰਾਂ ਨੇ ਆਪ ਕੋਲ ਬਹਿ ਕੇ ਸਿਖਵਾਇਆ ਹੈ, ਆਪ ਦੱਸਦੇ ਹਨ "ਇਹ ਸ਼ੁੱਧ ਮਲ੍ਹਾਰ ਹੈ। ਬੱਚੇ ਸ਼ੁੱਧ ਮਲ੍ਹਾਰ ਦੇ ਆਰੋਹ-ਅਵਰੋਹ ਦਾ ਗਾਇਨ ਕਰਦੇ ਹਨ। ਇਹ ਗਾ ਨੀ ਵਰਜਿਤ ਹੈ, ਇਹ ਮੀਆਂ ਮਲ੍ਹਾਰ ਹੈ। ਇਹ ਸੁਰ ਮਲ੍ਹਾਰ ਹੈ, ਇਹ ਮੇਘ ਮਲ੍ਹਾਰ ਹੈ, ਇਹ ਗੌਂਡ ਮਲ੍ਹਾਰ ਹੈ, ਇਹ ਰਾਮਦਾਸੀ ਮਲ੍ਹਾਰ ਹੈ", ਸਤਿਗੁਰੂ ਜੀ ਇੱਕ-ਇੱਕ ਪ੍ਰਕਾਰ ਬਾਰੇ ਦੱਸੀ ਜਾਂਦੇ ਹਨ ਤੇ ਬੱਚੇ ਉਸ ਪ੍ਰਕਾਰ ਦੀਆਂ ਸਰਗਮਾਂ ਨਾਲ ਆਰੋਹ ਅਵਰੋਹ,

ਸਥਾਈ-ਅੰਤਰੇ ਗਾਈ ਜਾਂਦੇ ਹਨ, ਸਾਰਾ ਵਾਤਾਵਰਣ ਮਲ੍ਹਾਰ ਮਯ ਬਣਿਆ ਹੋਇਆ ਹੈ। ਸਰੋਤੇ, ਦਰਸ਼ਕ ਵਿਸਮਯ ਭਾਵ ਨਾਲ ਵੇਖਦੇ ਸੁਣਦੇ ਤੇ ਆਨੰਦ ਦਾ ਅਨੁਭਵ ਕਰ ਰਹੇ ਹਨ, ਤੀਹ ਪ੍ਰਕਾਰ ਦੇ ਮਲ੍ਹਾਰ ਤੋਂ ਬਾਅਦ ਸੰਗੀਤ ਮੰਡਲੀ ਦੀਆਂ ਬੱਚੀਆਂ ਨੂੰ ਹੁਕਮ ਹੁੰਦਾ ਹੈ, "ਕਾਨ੍ਹੜਾ ਸੁਣਾਓ"।

ਸਤਿਗੁਰੂ ਜੀ ਦੱਸਦੇ ਹਨ, "ਕਾਨ੍ਹੜਾ ਛੱਤੀ ਪ੍ਰਕਾਰ ਦਾ ਹੈ, ਪਰ ਅਸਾਂ ਅਜੇ ਉਨ੍ਹਾਂ ਵਿੱਚੋਂ ਤੇਤੀ ਪ੍ਰਕਾਰ ਦਾ ਸਿਖਾਇਆ ਹੈ। ਇਹ ਦਰਬਾਰੀ ਕਾਨ੍ਹੜਾ ਹੈ, ਇਹ ਅਡਾਨਾ ਕਾਨ੍ਹੜਾ ਹੈ, ਇਹ ਜਯੇਤ ਕਾਨ੍ਹੜਾ ਹੈ, ਇਹ ਜਯੇਤ ਕਾਨੜੇ ਦਾ ਦੂਜਾ ਪ੍ਰਕਾਰ ਹੈ..." ਬੱਚੀਆਂ ਕਾਨ੍ਹੜੇ ਦੇ ਇੱਕ-ਇੱਕ ਪ੍ਰਕਾਰ ਦੇ ਸਥਾਈ ਅੰਤਰ ਗਾਉਂਦੀਆਂ ਤੇ ਉਸ ਤੋਂ ਅਗਲੇ ਪ੍ਰਕਾਰ ਦਾ ਹੁਕਮ ਉਡੀਕਦੀਆਂ ਹਨ।

"ਇਹ ਰੇਵਤੀ ਕਾਨ੍ਹੜਾ ਹੈ" ਸਤਿਗੁਰੂ ਜੀ ਦੱਸਦੇ ਹਨ, ਤੇ ਪੁੱਛਦੇ ਹਨ, ਰੇਵਤੀ ਜਾਣਦੇ ਓ ਕੌਣ ਸੀ?" ਫਿਰ ਆਪ ਹੀ ਦੱਸਦੇ ਨੇ, "ਰੇਵਤੀ ਸ਼੍ਰੀ ਕ੍ਰਿਸ਼ਣ ਦੇ ਭਰਾ ਬਲਰਾਮ ਦੀ ਪਤਨੀ ਸੀ ਰੇਵਤ (ਕੁਕੁਦਮਿਨ) ਰਾਜੇ ਦੀ ਧੀ ਸੀ। ਰੇਵਤੀ ਏਨੀ ਸੁੰਦਰ ਸੀ ਕਿ ਉਸਦੇ ਪਿਤਾ ਰੇਵਤ ਨੂੰ ਉਸਦੀ ਸੁੰਦਰਤਾ ਨਾਲ ਮੇਲ ਖਾਂਦਾ ਕੋਈ ਵਰ ਨਹੀਂ ਸੀ ਲੱਭਦਾ। ਹਾਰ ਕੇ ਰੇਵਤ ਬ੍ਰਹਮਾ ਕੋਲ ਗਿਆ ਤੇ ਉਸਨੂੰ ਰੇਵਤੀ ਲਈ ਮੁਨਾਸਿਬ ਵਰ ਦੱਸਣ ਲਈ ਆਖਿਆ। ਪਰ ਬ੍ਰਹਮਾ ਗੰਧਰਵਾਂ ਕੋਲੋਂ ਰਾਗ ਸੁਣਨ ਵਿੱਚ ਅਜਿਹਾ ਮਸਤ ਸੀ ਕਿ ਕਈ ਜੁਗ ਉਸਨੇ ਰੇਵਤ ਦੀ ਗੱਲ ਵੱਲ ਧਿਆਨ ਹੀ ਨਾ ਦਿੱਤਾ। (ਓਦੋਂ ਸਤਿਗੁਰੂ ਜਗਜੀਤ ਸਿੰਘ ਜੀ ਸ਼ਾਇਦ ਹੀ ਬ੍ਰਹਮਾ ਰੂਪ ਧਾਰੀ ਬੈਠੇ ਹੋਣਗੇ!!) ਕਈ ਜੁਗਾਂ ਤੱਕ ਰਾਗ ਦਾ ਆਨੰਦ ਮਾਣਨ ਤੋਂ ਬਾਅਦ ਬ੍ਰਹਮਾ ਨੇ ਰੇਵਤ ਨੂੰ ਕਿਹਾ ਕਿ ਰੇਵਤੀ ਦਾ ਵਿਆਹ ਸ਼੍ਰੀ ਕ੍ਰਿਸ਼ਨ ਦੇ ਭਰਾ ਬਲਰਾਮ ਨਾਲ ਕਰ ਦਿਓ। ਕਈ ਜੁਗ ਬੀਤ ਚੁੱਕੇ ਸਨ। ਬ੍ਰਹਮਾ ਦਾ ਉਪਦੇਸ਼ ਸੁਣ ਕੇ ਜਦੋਂ ਰੇਵਤ ਪ੍ਰਿਥਵੀ ਤੇ ਵਾਪਸ ਪਰਤਿਆ ਤਾਂ ਵੇਖਿਆ ਕਿ ਲੋਕਾਂ ਦੇ ਕੱਦ ਬੌਣੇ ਹੋ ਚੁੱਕੇ ਅਤੇ ਉਹ ਕਮਜ਼ੋਰ ਵੀ ਹੋ ਚੁੱਕੇ ਸਨ। ਪਰ ਰੇਵਤ ਨੇ ਬ੍ਰਹਮਾ ਦੇ ਹੁਕਮ ਅਨੁਸਾਰ ਤਾਂ ਵੀ ਰੇਵਤੀ ਦਾ ਵਿਆਹ ਬਲਰਾਮ ਨਾਲ ਕਰ ਦਿੱਤਾ। ਰੇਵਤੀ ਬਲਰਾਮ ਨਾਲੋਂ ਕੱਦ ਵਿੱਚ ਬਹੁਤ ਉੱਚੀ ਸੀ। ਬਲਰਾਮ ਨੇ ਆਪਣਾ ਸ਼ਸਤ੍ਰ ਜੋ ਕਿ 'ਹੱਲ' ਸੀ, ਰੇਵਤੀ ਦੇ ਮੋਢੇ ਉਪਰ ਰੱਖ ਕੇ ਏਨਾ ਦਬਾਇਆ ਕਿ ਰੇਵਤੀ ਆਪਣੇ ਮੇਚ ਦੀ ਕਰ ਲਈ। ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਸ਼ਣਾਵਤਾਰ ਵਿੱਚ ਲਿਖਿਆ

ਹੈ:-

"ਜਬ ਪਿਯ ਤਿਯ ਕੀ ਓਰ ਨਿਹਾਰਯੋ,
ਛੋਟੇ ਹਮ, ਇਹ ਬਡੀ ਵਿਚਾਰਯੋ,
ਤਿਹ ਕੋ ਲੈ ਹਲ ਕੰਧਹਿ ਧਰਯੋ,
ਮਨ ਭਾਵਤ ਤਾਂ ਕੋ ਤਨੁ ਕਰਯੋ।"

ਰੇਵਤੀ ਕਾਨ੍ਹੜੇ ਨਾਲ ਸੰਬੰਧਿਤ ਰੇਵਤੀ ਦੀ ਕਥਾ ਸੁਣਾ ਕੇ ਆਪ ਨੇ ਦੱਸਿਆ ਕਿ ਸਾਰੰਗ ਰਾਗ ਦੇ ਅਠਾਈ ਪ੍ਰਕਾਰ ਸਿਖਾਉਣੇ ਸ਼ੁਰੂ ਕਰ ਰਹੇ ਹਾਂ।

ਤੀਹ ਪ੍ਰਕਾਰ ਮਲ੍ਹਾਰ ਦੇ, ਤੇਤੀ ਪ੍ਰਕਾਰ ਕਾਨ੍ਹੜੇ ਦੇ, ਅੱਜ ਇਹ ਸਭ ਆਰੋਹ ਅਵਰੋਹ ਤੇ ਭਿੰਨ-ਭਿੰਨ ਸਰਗਮ ਰੂਪਾਂ ਵਿੱਚ ਹੀ ਸੁਣਾਏ ਗਏ ਸਨ। ਪਰ ਜਦੋਂ ਇਹਨਾਂ ਸਾਰੇ ਰਾਗਾਂ ਦੇ ਸਾਰੇ ਪ੍ਰਕਾਰਾਂ ਦੇ ਅਲਾਪ ਅਤੇ ਬੰਦਸ਼ਾਂ ਦਾ ਵਿਸਥਾਰ ਹੋਵੇਗਾ, ਉਦੋਂ ਕੈਸਾ ਸਮਾਂ ਬੱਝੇਗਾ, ਇਸਦਾ ਅਨੁਮਾਨ ਕਰਨਾ ਵੀ ਅੱਜ ਮੁਸ਼ਕਿਲ ਜਾਪਦਾ ਸੀ। ਪਰ ਉਹ ਸਭ ਹੋਣਾਂ ਤਾਂ ਹੈ ਈ ਏ।

ਹੁਣ ਸਿਮਰਤਪਾਲ ਕੌਰ ਦੀ ਵਾਰੀ ਸੀ। ਉਸ ਨੇ ਰਾਗ ਮਧੁਵੰਤੀ ਵਿੱਚ ਦਿਲਰੁਬਾ ਉਪਰ ਇੱਕ ਬੰਦਿਸ਼ ਵਜਾਈ।

ਸਿਮਰਤਪਾਲ ਕੌਰ ਤੋਂ ਬਾਅਦ ਰਣਵੀਰ ਸਿੰਘ ਨੇ ਦਿਲਰੁਬਾ ਉਪਰ ਹੀ ਰਾਗ ਬਿਹਾਗ ਵਜਾਉਣਾ ਸ਼ੁਰੂ ਕੀਤਾ। "ਇਹ ਇਸ ਸ਼ਬਦ ਦੀ ਬੰਦਿਸ਼ ਹੈ, ਸੁਣ ਸਖੀਏ ਮੇਰੀ ਨੀਂਦ ਭਲੀ..." ਤੇ ਫਿਰ ਅਚਾਨਕ ਧਿਆਨ ਵਿੱਚ ਆ ਜਾਣ ਤੇ ਯਾਦ ਕਰਵਾਇਆ, 'ਸਾਝ ਬਿਹਾਗ-"

ਮੈਂ ਆਖਿਆ, "ਜੀ ਸਮਝਿਆ ਨਹੀਂ।" ਤਾਂ ਸੇਵਕ ਰਛਪਾਲ ਨੂੰ ਫੁਰਮਾਨ ਹੋਇਆ, "ਸਾਝ ਬਿਹਾਗ ਕੱਢੋ" ਰਛਪਾਲ ਮਹਾਨ ਕੋਸ਼ ਕੱਢ ਕੇ ਬਹਿ ਗਿਆ।

"ਸਾਝ ਬਿਹਾਗ, ਤਕੈ ਆਗਾਸ- ਗੌੜੀ ਮਹਲਾ ੧ ਪੰਨਾ ੧੫੨"
ਸਹਜੇ ਆਵੈ ਸਹਜੇ ਜਾਇ॥
ਮਨ ਤੇ ਉਪਜੈ ਮਨ ਮਾਹਿ ਸਮਾਇ॥
ਗੁਰਮੁਖ ਮੁਕਤੋ ਬੰਧੁ ਨ ਪਾਇ॥
ਸਬਦੁ ਬੀਚਾਰਿ ਛੁਟੈ ਹਰਿ ਨਾਇ॥

ਤਰਵਰ ਪੰਖੀ ਬਹੁ ਨਿਸਿ ਬਾਸੁ॥
ਸੁਕ ਦੁਖੀਆ ਮਨਿ ਮੋਹ ਵਿਣਾਸੁ॥
ਸਾਝ ਬਿਹਾਗ ਤਕਹਿ ਆਗਾਸੁ॥
ਦਹਦਿਸਿ ਧਾਵਹਿ ਕਰਮਿ ਲਿਖਿਆਸੁ॥
ਨਾਮ ਸੰਜੋਗੀ ਗੋਇਲਿ ਥਾਟੁ॥
ਕਾਮ ਕ੍ਰੋਧ ਫੂਟੇ ਬਿਖੁ ਮਾਟੁ॥
ਬਿਨੁ ਵਕ੍ਰ ਸੂਨੋ ਘਰੁ ਹਾਟੁ॥
ਗੁਰ ਮਿਲ ਖੋਲੇ ਬਜਰ ਕਪਾਟ॥
ਸਾਧੁ ਮਿਲੇ ਪੂਰਬ ਸੰਜੋਗ॥
ਸਚਿ ਰਹਸੇ ਪੂਰੇ ਹਰਿ ਲੋਗ॥
ਤਨੁ ਮਨੁ ਦੇ ਲੈ ਸਹਜਿ ਸੁਭਾਇ॥
ਨਾਨਕ ਤਿਨ ਕੈ ਲਾਗਉ ਪਾਇ॥

ਇਸ ਸ਼ਬਦ ਦਾ ਰਾਗ ਬਿਹਾਗ ਨਾਲ ਤਾਂ ਕੋਈ ਸੰਬੰਧ ਨਹੀਂ ਸੀ, ਪਰ ਬਿਹਾਗ ਦੇ ਨਾਮ ਨਾਲ ਜੁੜੇ ਸ਼ਬਦ ਰਾਹੀਂ ਆਪ ਨੇ ਇੱਕ ਸਬਦ ਵੱਲ ਧਿਆਨ ਦਿਵਾ ਦਿੱਤਾ। ਜੀਵ ਰੂਪੀ ਪੰਛੀ-ਬਿਰਖ ਰੂਪ ਸੰਸਾਰ ਉਪਰ ਰਾਤ ਰੈਣ-ਬਸੇਰੇ ਲਈ ਆਉਂਦੇ ਹਨ। ਕਰਮਾਂ ਅਨੁਸਾਰ ਸੁਖ-ਦੁਖ ਭੋਗ ਕੇ ਸਵੇਰ (ਬਿਹਾਗ) ਹੁੰਦਿਆਂ ਹੀ ਫਿਰ ਦਸਾਂ ਦਿਸ਼ਾਵਾਂ ਵਿੱਚ ਭਟਕਣ ਲਈ ਉੱਡ ਜਾਂਦੇ ਹਨ। ਪੂਰਬਲੇ ਕਰਮ ਹੋਣ ਤਾਂ ਗੁਰੂ ਮਿਲ ਜਾਂਦਾ ਹੈ, ਉਹ ਨਾਮ ਵੱਲ ਲਾ ਕੇ ਬੱਜਰ ਕਪਾਟ ਖੋਹਲਦਾ ਹੈ ਤੇ ਗਿਆਨ ਦਾ ਪ੍ਰਕਾਸ਼ ਕਰਦਾ ਹੈ। ਸ਼ਬਦਾਂ ਦੀ ਸਾਂਝ ਦਾ ਇਹੋ ਜਿਹਾ ਕੋਈ ਵੀ ਮੌਕਾ ਆਪ ਕਦੇ ਨਹੀਂ ਜਾਣ ਦੇਂਦੇ।

"ਹੇ ਮਾਂ ਗਰਜ ਗਰਜ ਬਰਸ ਰਹੀਆਂ ਬੂੰਦਨੀਆਂ
ਡਰ ਪਾਇਓ ਬਿਜੁਰੀਆਂ
ਗਰਜ ਗਰਜ ਆਲੀ ਅਤਿ ਹੀ ਡਰਾਵੇ
ਬਿਨਾ ਪੀਆ ਮੋਹੇ ਚੈਨ ਨ ਆਵੇ...

"ਇਹ ਦੇਸ਼ ਹੈ, ਅਤੇ ਐਹ ਬੰਦਿਸ਼ ਭਾਈ ਕਾਲੂ ਦੀ ਹੈ- ਦੇਸ ਖਮਾਜ ਵਿੱਚ -

ਚਾਓ ਚਾਓ ਪ੍ਰੇਮ ਖੇਲਨ ਕਾ ਚਾਓ
ਸਿਰ ਧਰ ਤਲੀ ਗਲੀ ਮੋਰੀ ਆਓ...
------
ਮੋਰੀ ਤੋਰੀ ਤੋਰੀ ਮੋਰੀ ਨਾ ਬਣੇਗੀ ਸ਼ਿਆਮ
ਹਟੋ ਹਟੋ ਜਾਓ ਚਲੋ ਸੰਤਨ ਕੇ ਗਾਮ..."
"ਤੇ ਇਹ ਰਾਜਨ ਸਾਜਨ ਜੀ ਦੀ ਬੰਦਿਸ਼ ਹੈ ਖਮਾਜ ਵਿੱਚ...
ਰੋਕੋ ਨਾ ਗਾਇਲਵਾ ਮੋਰੀ
ਕਾਹੇ ਕਰਤ ਲਰਾਈ...
ਗਗਰੀ ਗਿਰਾਈ ਮੋਰੀ
ਚੂਰੀਆਂ ਖਨਕਾਈ
ਮੈਂ ਤੋ ਜਾਇ ਕਹੂੰਗੀ ਬਸੁਮਤੀ ਸੇ
ਤੇਰੋ ਲਾਡਲੋ ਲਾਲ ਬ੍ਰਿਜ ਮੇ ਐਸੀ ਧੂਮ ਮਚਾਈ...॥"
"ਇਹ ਬਰਵਾ ਭੈਰਵੀ ਹੈ...
ਜੋਗੀ ਜਤੀ ਬ੍ਰਹਮਚਾਰੀ॥
ਬਡੇ ਬਡੇ ਛਤ੍ਰ ਧਾਰੀ॥
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ..."
"ਤੇ ਐਹ ਵਲਾਇਤ ਖਾਂ ਸਾਹਿਬ ਦੀ ਬੰਦਿਸ਼ ਹੈ ਹੋਰੀ...
ਛਡੋ ਡਗਰ ਬਨਵਾਰੀ
ਬਿਨਤੀ ਕਰਤ ਮੈ ਤੋ ਹਾਰੀ
ਭਰ ਪਿਚਕਾਰੀ ਮਾਰਤ ਕੇਸਰ
ਭੀਗ ਗਈ ਤਨ ਸਾਰੀ
ਅਬ ਨਾ ਰਹੂੰਗੀ ਤੋਰੀ ਨਗਰੀਆ
ਗਈ ਰੇ ਲਾਜ ਹਮਾਰੀ..."

ਗਾਉਂਦਿਆਂ-ਗਾਉਂਦਿਆਂ ਸੁਖਦੇਵ ਸਿੰਘ ਨੂੰ ਹੁਕਮ ਕੀਤਾ, "ਇਹ ਹੋਰੀ ਗੁਰਪ੍ਰੀਤ ਨੂੰ ਸਿਖਾਓ।" ਤੇ ਗੁਰਪ੍ਰੀਤ ਸੁਖਦੇਵ ਸਿੰਘ ਦੇ ਮਗਰ ਮਗਰ ਗਾ ਕੇ 'ਹੋਰੀ' ਸਿਖਣ ਲੱਗ ਪਿਆ। ਇਸ ਦੌਰਾਨ ਪਤਾ ਨਹੀਂ ਕਿਸ ਵੇਲੇ ਸੇਵਕ ਰਛਪਾਲ

ਨੂੰ ਇਸ਼ਾਰਾ ਹੋ ਚੁੱਕਾ ਸੀ, ਉਸਨੇ ਉਸਤਾਦ ਵਲਾਇਤ ਖਾਂ ਸਾਹਿਬ ਨਾਲ ਫੋਨ ਮਿਲਾਇਆ।

ਬਚਨ ਹੋਇਆ, "ਹੁਣ ਮੈਂ ਬਿਲਕੁਲ ਠੀਕ ਹਾਂ ਤੁਸਾਂ ਫਿਕਰ ਨਹੀਂ ਕਰਨਾ, ਮੈਂ ਏਸੇ ਲਈ ਫੋਨ ਕੀਤਾ ਕਿ ਤੁਹਾਨੂੰ ਦੱਸ ਦਿਆਂ, ਬਿਲਕੁਲ ਠੀਕ ਹਾਂ, ਹੋਰੀ ਗਾ ਰਹੇ ਆਂ–

ਛਾਡੋ ਡਗਰ ਬਨਵਾਰੀ ...।"

ਅਤੇ ਹੁਣ ਵਾਰੀ ਸੀ ਪਰਮਜੀਤ ਕੌਰ ਦੀ ਦਿਲਰੁਬਾ ਉੱਪਰ ਮਾਲਕੌਂਸ। ਪਰਮਜੀਤ ਤੋਂ ਬਾਅਦ ਗੁਰਦੀਪ ਕੌਰ ਨੇ ਸਿਤਾਰ ਉਪਰ ਬਿਹਾਗ ਵਜਾ ਕੇ ਸੁਣਾਇਆ।

**ਪਿੰਡ ਖੋਟੇ ਵਿਚ ਯਾਦਗਾਰੀ ਸੰਮੇਲਨ**

1863, 3 ਜੂਨ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਨੰਦ ਵਿਆਹ ਦੀ ਰੀਤ ਚਲਾਈ। ਉਸ ਵਿਸ਼ੇਸ਼ ਅਵਸਰ ਦੀ ਯਾਦ ਵਿਚ 3 ਜੂਨ ਨੂੰ ਪਿੰਡ ਖੋਟੇ ਵਿਖੇ ਆਨੰਦ ਵਿਆਹ ਦਾ ਯਾਦਗਾਰੀ ਸੰਮੇਲਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤਾ ਗਿਆ।(ਚੇਤੇ ਰਹੇ ਕਿ 1909 ਦੇ ਆਨੰਦ ਮੈਰਿਜ ਐਕਟ ਨੂੰ ਪ੍ਰਵਾਨ ਕਰਵਾਉਣ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਿਸ਼ੇਸ਼ ਤੌਰ ਤੇ ਲਿਖ ਕੇ ਦਿਤਾ ਸੀ ਕਿ ਨਾਮਧਾਰੀਆਂ ਵਿਚ 1863 ਤੋਂ ਹੀ ਵਿਆਹ-ਸ਼ਾਦੀਆਂ ਉਸੇ ਸਥਾਪਿਤ ਰੀਤ ਅਨੁਸਾਰ ਹੀ ਕੀਤੀਆਂ ਜਾਂਦੀਆਂ ਹਨ) ਇਸ ਅਵਸਰ ਉਤੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 3 ਸਹਿਜ ਪਾਠਾਂ ਦੇ ਭੋਗ ਪਾਏ ਗਏ।

**1995 ਦੇ ਵਿਦਿਅਕ ਸੰਮੇਲਨ**

1995 ਦੇ ਵਿਦਿਅਕ ਸੰਮੇਲਨ 17 ਜੂਨ ਤੋਂ 22 ਜੂਨ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤੇ ਗਏ। ਇਨ੍ਹਾਂ ਵਿਦਿਅਕ ਸੰਮੇਲਨਾਂ ਦਾ ਮਹੱਤਵ ਹੋਰ ਵੀ ਇਸ ਕਰਕੇ ਵਧ ਗਿਆ ਕਿਉ ਜੁ ਇਹ ਸੰਮੇਲਨ ਸਤਿਗੁਰੂ ਜਗਜੀਤ ਸਿੰਘ ਜੀ ਦੇ 75ਵੇਂ ਵਰਸ਼ ਨੂੰ ਸਮਰਪਿਤ ਸਨ ਜਿਸ ਨੂੰ ਵੱਖ-ਵੱਖ ਸਥਾਨਾਂ ਉਤੇ ਸ਼ਰਧਾ ਪੂਰਵਕ ਮਨਾਇਆ ਜਾ ਰਿਹਾ ਸੀ। ਇਨ੍ਹਾਂ ਸਮਾਗਮਾਂ ਦਾ ਉਦਘਾਟਨ ਨਿਰਮਾਣ ਤੇ ਮਹਾਨ ਸਤਿਗੁਰੂ ਜੀ ਨੇ ਇਸ ਲਈ ਨਹੀ ਸੀ ਕੀਤਾ ਕਿ ਇਹ ਆਪ ਜੀ ਦੇ 75 ਵੇਂ ਵਰਸ਼ ਨੂੰ ਸਮਰਪਿਤ ਸੀ। ਲੜਕੇ ਤੇ ਲੜਕੀਆਂ ਦੇ ਵੱਖ-ਵੱਖ ਮੁਕਾਬਲੇ

ਨਿਸ਼ਚਿਤ ਪ੍ਰੋਗਰਾਮਾਂ ਅਨੁਸਾਰ ਕਰਵਾਏ ਗਏ। ਇਨ੍ਹਾਂ ਸਮਾਗਮਾਂ ਵਿਚ ਪੂਜਯ ਮਾਤਾ ਚੰਦ ਕੌਰ ਜੀ ਦਰਸ਼ਨ ਦੇਂਦੇ ਰਹੇ।

20 ਜੂਨ ਨੂੰ ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਜੀ ਨੇ ਪੰਜ ਆਡੀਓ ਕੈਸਟਾਂ ਰੀਲੀਜ਼ ਕੀਤੀਆਂ। ਮਾਸਟਰ ਦਰਸ਼ਨ ਸਿੰਘ ਨੇ ਲੜਕੇ-ਲੜਕੀਆਂ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਤੇ ਸ਼ੁਧ ਉਚਾਰਣ ਦਾ ਅਭਿਆਸ ਕਰਵਾਇਆ।

21 ਜੂਨ ਨੂੰ ਦੁਪਹਿਰ ਦੇ ਦੀਵਾਨ ਵਿਚ ਸੂਬਾ ਸੁਰਿੰਦਰ ਕੌਰ ਖਰਲ ਨੇ ਸਤਿਗੁਰੂ ਜੀ ਦੀ ਬਾਗਵਾਨੀ ਨੂੰ ਦੇਣ ਬਾਰੇ ਪਰਚਾ ਪੜ੍ਹਿਆ। ਉਸੇ ਦਿਨ ਰਾਤ ਨੂੰ ਇਕ ਕਵੀ-ਦਰਬਾਰ ਵੀ ਹੋਇਆ। ਨਾਮਧਾਰੀ ਦਰਬਾਰ ਦੀ ਇਕੱਤਰਤਾ ਵੀ ਕੀਤੀ ਗਈ।

22 ਜੂਨ ਨੂੰ ਮੁਕਾਬਲੇ ਵਿਚ ਜੇਤੂ ਲੜਕੇ-ਲੜਕੀਆਂ ਨੂੰ ਪੁਰਸਕਾਰ ਪ੍ਰਦਾਨ ਕੀਤੇ ਗਏ। ਵਿਦਿਅਕ ਸੰਮੇਲਨ ਦੀ ਸਮਾਪਤੀ ਵਾਲੇ ਦਿਨ ਸ. ਸੁਰਜੀਤ ਸਿੰਘ ਜੀਤ ਨੂੰ ਸਤਿਗੁਰੂ ਜੀ ਵਲੋ ਵਿਸ਼ੇਸ਼ ਤੌਰ ਤੇ 1995 ਦਾ ਸਨਮਾਨ ਪ੍ਰਦਾਨ ਕੀਤਾ ਗਿਆ। ਇਸ ਦਿਨ ਚਾਰ ਆਨੰਦ ਕਾਰਜ ਵੀ ਕੀਤੇ ਗਏ ਸਨ।

**ਸਤਿਗੁਰੂ ਜੀ ਦੇ ਦਿੱਲੀ ਦਰਸ਼ਨ**

4 ਜੁਲਾਈ ਤੋਂ 16 ਜੁਲਾਈ ਤੱਕ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਦਿੱਲੀ ਦੀ ਰਮੇਸ਼ ਨਗਰ ਧਰਮਸ਼ਾਲਾ ਵਿਖੇ ਹੀ ਸੱਜਦੇ ਰਹੇ। ਇਸ ਦਿਨ ਹੀ ਪ੍ਰੀਤਮ ਸਿੰਘ ਕਵੀ ਨੇ ਆਪਣੀ ਨਵੀ ਛਾਪੀ ਪੁਸਤਕ ਬੀਤੇ ਦੀਆਂ ਪੈੜਾਂ ਦਾ 6ਵਾਂ ਭਾਗ ਸਤਿਗੁਰੂ ਜੀ ਨੂੰ ਭੇਂਟ ਕੀਤਾ। 6 ਜੁਲਾਈ ਨੂੰ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਗੁੜਗਾਵਾਂ ਸਰੱਹਦ ਦੇ ਕੋਲ ਸੰਤ ਸੇਵਾ ਸਿੰਘ ਤੰਬੂਆਂ ਵਾਲੇ ਦੇ ਦਰਸ਼ਨੀ ਸਥਾਨ ਤੇ ਸੱਜਿਆ। ਇਹ ਸਥਾਨ ਜੋ ਸਭ ਪ੍ਰਕਾਰ ਦੀਆਂ ਆਧੁਨਿਕ ਸਹੂਲਤਾਂ ਪ੍ਰਦਾਨ ਕਰਨ ਵਾਲਾ ਸੁਖਦਾਈ ਸਥਾਨ ਹੈ। ਏਸੇ ਹੀ ਸਥਾਨ ਤੇ ਸਤਿਗੁਰੂ ਜੀ ਦੇ ਦੀਵਾਨ ਵਿਚ ਹਜ਼ਾਰਾਂ ਸੰਗਤਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਹਜ਼ੂਰੀ ਰਾਗੀਆਂ ਦੇ ਕੀਰਤਨ ਦਾ ਸ਼ਾਂਤਰਸੀ ਆਨੰਦ ਮਾਣਿਆ।

7 ਜੁਲਾਈ ਨੂੰ ਸਤਿਗੁਰੂ ਜੀ ਉਤੱਰ-ਪ੍ਰਦੇਸ਼ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਹੋਏ ਦਿੱਲੀ ਵਾਪਸ ਪਰਤ ਆਏ।

16 ਜੁਲਾਈ ਨੂੰ ਸਤਿਗੁਰੂ ਜੀ ਨਾਭਾ ਦੇ ਸਾਬਕਾ ਮਹਾਰਾਜਾ ਪ੍ਰਤਾਪ ਸਿੰਘ ਦੀ ਬੀਮਾਰ ਪੁਰਸੀ ਲਈ ਆਰਥੋਨੋਵਾ ਹਸਪਤਾਲ ਵਿਚ ਪਹੁੰਚੇ। ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ ਬਿਰਦ ਹੈ ਕਿ ਉਹ ਆਪਣੇ ਸੇਵਕਾਂ, ਬਿਰਧਾਂ ਤੇ ਬੀਮਾਰਾਂ ਦਾ ਸਦਾ ਧਿਆਨ ਰਖਦੇ ਹਨ।

16 ਜੁਲਾਈ ਨੂੰ ਸਤਿਗੁਰੂ ਜੀ ਦਿੱਲੀ ਤੋਂ ਹਵਾਈ ਜਹਾਜ ਰਾਹੀਂ (ਬੰਬਈ) ਪਹੁੰਚੇ। ਹਵਾਈ ਸਫਰ ਵਿਚ ਸ਼੍ਰੀ ਬਲਰਾਮ ਜਾਖੜ ਨਾਲ ਗੱਲਬਾਤ ਹੁੰਦੀ ਰਹੀ। ਬੰਬਈ ਦੇ ਲੀਲਾਵਤੀ ਹਸਪਤਾਲ ਵਿਚ ਡਾ. ਦਲਾਲ ਤੇ ਉਹਨਾਂ ਦੇ ਸਹਾਇਕ ਡਾ. ਮਹਿਤਾ ਨੇ ਸਤਿਗੁਰੂ ਜੀ ਦੀ ਸਿਹਤ ਦਾ ਮੁਆਇਨਾ ਕੀਤਾ ਅਤੇ ਕਈ ਪ੍ਰੀਖਿਆਵਾਂ ਕਰਨ ਉਪਰੰਤ ਸਤਿਗੁਰੂ ਜੀ ਨੂੰ ਸੌ ਫੀਸਦੀ ਅਰੋਗ ਦੱਸਿਆ। ਇਹਨਾ ਡਾਕਟਰਾਂ ਨੇ ਬੇਨਤੀ ਕੀਤੀ, "ਸੱਚੇ ਪਾਤਸਾਹ ਜੀ, ਸਾਡੇ ਧੰਨ ਭਾਗ ਹਨ ਜੋ ਆਪ ਨੇ ਦਰਸ਼ਨ ਦਿੱਤੇ ਹਨ। ਅਗੇ ਤੋਂ ਅਸੀਂ ਆਪ ਹੀ ਆਪ ਜੀ ਦੇ ਆਦੇਸ਼ਾਂ ਅਨੁਸਾਰ ਸੇਵਾ ਵਿਚ ਹਾਜ਼ਰ ਹੋ ਜਾਇਆ ਕਰਾਂਗੇ"।

ਬੰਬਈ ਵਿਚ ਸਤਿਗੁਰੂ ਜੀ ਨੇ ਨਾਮਧਾਰੀ ਧਰਮਸ਼ਾਲਾ ਵਿਚ ਹਜ਼ੂਰੀ ਦੀਵਾਨ ਸਜਾਇਆ। ੮ ਾਸਾ ਦੀ ਵਾਰ ਵਿਚ ਬਹੁਤ ਸਾਰੀ ਸਾਧ ਸੰਗਤ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ। ਸਤਿਗੁਰੂ ਜੀ ਨੇ ਬਚਨ ਕੀਤਾ, "ਆਪ ਇੱਕਲੇ-ਇੱਕਲੇ ਜਾਂ ਸੰਗਤ ਦੇ ਰੂਪ ਵਿਚ ਦੋ ਘੰਟੇ ਨਾਮ-ਸਿਮਰਨ ਜ਼ਰੂਰ ਕਰਿਆ ਕਰੋ"।

ਇਕ ਹੋਰ ਥਾਂ ਤੇ ਸਤਿਗੁਰੂ ਜੀ ਨੇ ਕਿਸੇ ਸਮੇਂ ਇਹ ਵਿਚਾਰ ਵੀ ਪ੍ਰਗਟਾਇਆ, "ਸਾਨੂੰ ਕਲਰਕ ਨਹੀਂ ਲੇਖਕ ਚਾਹੀਦੇ ਹਨ"। ਆਪ ਜੀ ਦਾ ਸੰਕੇਤ ਮੌਲਿਕ ਲੇਖਕਾਂ ਬਾਰੇ ਸੀ।

**ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਸਾਧਨਾ ਅਤੇ ਉਪਕਾਰ**

1995 ਦੇ 7 ਸਤੰਬਰ ਦੇ 'ਸਤਿਜੁਗ' ਅੰਕ ਵਿਚ ਇਕ ਰਚਨਾ ਵਿਚ ਇਕ ਲੇਖ * 'ਸੰਗੀਤ ਸਭਾ' ਦੇ ਨਾਂ ਥੱਲੇ ਪ੍ਰਕਾਸ਼ਿਤ ਹੋਇਆ। ਇਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਉਚ ਕੋਟੀ ਦੇ ਸੰਗੀਤਕਾਰਾਂ, ਗਾਇਕਾਂ ਅਤੇ ਨ੍ਰਿਤਕਾਂ ਨੂੰ ਸੰਬੋਧਤ ਹਨ। ਸਤਿਗੁਰੂ ਜੀ ਸਰਵ ਸ਼੍ਰੀ ਵਲਾਇਤ ਖਾਂ, ਅਮਜਦ ਅਲੀ ਖਾਂ, ਰਾਜਨ-ਸਾਜਨ ਮਿਸਰਾ, ਪੰਡਤ ਸ਼ਿਵ ਕੁਮਾਰ, ਪੰਡਤ ਕ੍ਰਿਸ਼ਨ

ਮਹਾਰਾਜ, ਪੰਡਤ ਬਿਰਜੂ ਮਹਾਰਾਜ ਨਾਲ ਸੰਗੀਤ ਕਲਾ ਦੀਆਂ ਸੂਖਮ ਬਾਰਕੀਆਂ ਬਾਰੇ ਆਪਣੇ ਸੰਗੀਤ ਸਾਗਰ ਦੇ ਗਿਆਨ ਵਿਚੋਂ ਕਠਿਨ ਤੋਂ ਕਠਿਨ ਮਾਤ੍ਰਾ ਦੇ ਸੰਗੀਤ ਬਾਰੇ ਵਿਚਾਰ-ਚਰਚਾ ਕਰਦੇ ਹੋਏ ਸੰਗੀਤ ਦਾ ਹੀ ਸਾਕਾਰ ਸਰੂਪ ਹੋ ਜਾਂਦੇ ਹਨ। ਹਰ ਇਕ ਕਲਾਕਾਰ ਨੂੰ ਆਪਣੇ ਸੰਗੀਤਕ ਗਿਆਨ ਦੀਆਂ ਕਿਰਨਾਂ ਬਖਸ਼ ਕੇ ਕਿਰਤਾਰਥ ਕਰ ਰਹੇ ਹਨ। ਕਿਸੇ ਨੂੰ ਸ੍ਰੀ ਭੈਣੀ ਸਾਹਿਬ ਆ ਕੇ, ਕਿਸੇ ਨੂੰ ਭੈਣੀ ਸਾਹਿਬ ਆਉਣ ਦੇ ਆਦੇਸ਼ ਕਰ ਰਹੇ ਹਨ ਤੇ ਕਿਸੇ-ਕਿਸੇ ਨੂੰ ਬੈਠੇ ਹੀ ਆਪਣੀ ਅਸ਼ੀਰਵਾਦ ਦੇ ਰਹੇ ਹਨ। ਨਾਲੋ-ਨਾਲ ਬੱਚਿਆਂ ਨੂੰ ਵੱਖ-ਵੱਖ ਰਾਗਾਂ-ਮਲ੍ਹਾਰ, ਭੈਰਵੀ, ਸੰਗੀਤ ਦੀਆਂ ਕੋਮਲਤਾਵਾਂ ਬਾਰੇ ਸੋਝੀ ਕਰਵਾ ਰਹੇ ਹਨ। ਧੰਨ ਹੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਸਾਧਨਾ ਜਿਨ੍ਹਾਂ ਦੇ ਦੁਆਲੇ ਉੱਚ-ਕੋਟੀ ਦੇ ਸੰਗੀਤਕਾਰ ਨਿਤ ਪਰਕਰਮਾ ਕਰਦੇ ਰਹਿੰਦੇ ਹਨ। ਪੰਡਤ ਸ਼ਿਵ ਕੁਮਾਰ ਆਖ ਰਹੇ ਹਨ, (ਸੰਗੀਤ ਸੰਬਧੀ) "ਆਪ ਜੀ ਬਹੁਤ ਕੰਮ ਕਰ ਰਹੇ ਹੋ। ਆਪ ਜੀ ਨੇ ਸੰਗੀਤ ਵਿਚ ਇਤਨਾ ਵਿਸਥਾਰ ਕੀਤਾ ਹੈ। ਏਨੇ ਬੱਚਿਆਂ ਨੂੰ ਸਿਖਾ ਰਹੇ ਹੋ। ਇਹ ਸਭ ਸੰਗੀਤ ਦੇ ਇਤਿਹਾਸ ਦੇ ਸੁਨਹਿਰੀ ਅੱਖਰਾਂ ਵਿਚ ਦਰਜ ਰਹੇਗਾ ਕਿ ਆਪ ਜੀ ਨੇ ਸੰਗੀਤ ਤੇ ਸੰਗੀਤਕਾਰਾਂ ਨੂੰ ਕਿੰਨੀ ਵੱਡੀ ਦੇਣ ਦਿੱਤੀ ਹੈ"।

20 ਜੁਲਾਈ ਨੂੰ ਹੀ ਦਿੱਲੀ ਦੀ ਸਾਧ ਸੰਗਤ ਨੇ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਸ਼੍ਰੀ ਗੁਰੂ ਹਰਕ੍ਰਿਸ਼ਨ ਜੀ ਦਾ ਅਵਤਾਰ ਪੁਰਬ ਬੜੀ ਸ਼ਰਧਾ ਨਾਲ ਮਨਾਇਆ।

**ਰਾਏਕੋਟ ਦੇ ਸ਼ਹੀਦਾਂ ਦੀ ਯਾਦ ਵਿਚ ਦੋ ਦਿਨ ਸ਼ਹੀਦੀ ਸਮਾਗਮ**

1871 ਦੇ ਰਾਏਕੋਟ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ 2 ਦਿਨ ਦਾ ਯਾਦਗਾਰੀ ਸਮਾਗਮ 5, 6 ਅਗਸਤ 1995 ਨੂੰ ਮਨਾਇਆ ਗਿਆ। 5 ਅਗਸਤ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਦੁਪਹਿਰ ਦੇ ਸਿਮਰਨ ਕੀਰਤਨ ਤੋਂ ਬਾਅਦ ਇੱਕ ਸ਼ਾਨਦਾਰ ਕਵੀ ਦਰਬਾਰ ਹੋਇਆ। ਇਸ ਵਿਚ ਜੀਵਨ ਨਗਰ ਦੀ ਪੰਜਾਬੀ ਸਾਹਿਤ ਸਭਾ ਦੇ ਬਹੁਤ ਸਾਰੇ ਕਵੀਆਂ ਨੇ ਭਾਗ ਲਿਆ। 6 ਅਗਸਤ ਨੂੰ ਅੰਮ੍ਰਿਤ ਵੇਲੇ ਦੇ ਹਜ਼ੂਰੀ ਦੀਵਾਨ ਪਿਛੋਂ ਵੱਖ-ਵੱਖ ਬੁਲਾਰਿਆਂ ਸਰਵ ਸ੍ਰੀ ਸੂਬਾ ਹਰਭਜਨ ਸਿੰਘ, ਸੁਰਿੰਦਰ ਕੌਰ ਖਰਲ,

ਸੁਰਿੰਦਰ ਸਿੰਘ ਨਾਮਧਾਰੀ, ਜਸਵਿੰਦਰ ਸਿੰਘ ਇਤਿਹਾਸਕਾਰ, ਜਗਦੀਸ਼ ਸਿੰਘ ਵਰਿਆਮ ਤੇ ਪੰਜਾਬ ਵਿਧਾਨ ਸਭਾ ਦੇ ਸਪੀਕਰ ਸ਼੍ਰੀ ਹਰਨਾਮ ਦਾਸ ਜੌਹਰ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਸ੍ਰੀ ਜੌਹਰ ਨੇ ਕਿਹਾ ਕਿ "ਮੈਨੂੰ ਮਾਣ ਹੈ ਕਿ ਮੈਂ ਉਸ ਇਲਾਕੇ ਦਾ ਜੰਮਪਲ ਹਾਂ ਜਿਥੇ ਸਤਿਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਸੁਯੋਗ ਵਾਰਿਸ ਵਜੋ ਥਾਪਿਆ ਸੀ। ਨਾਮਧਾਰੀ ਸ਼ਹੀਦਾਂ ਦੀਆਂ ਕੁਰਬਾਨੀਆਂ ਦੀ ਕੋਈ ਕੀਮਤ ਨਹੀਂ। ਮੈਂ ਚਾਹੁੰਦਾ ਹਾਂ ਕਿ ਇਹਨਾਂ ਦੀਆਂ ਹਰ ਜਗ੍ਹਾ ਹੀ ਸ਼ਾਨਦਾਰ ਯਾਦਗਾਰਾਂ ਬਣਾਈਆਂ ਜਾਣ"।

ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ "ਅਸੀਂ ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਦੇ ਧੰਨਵਾਦੀ ਹਾਂ ਜੋ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਦਾ ਨਿਰਮਾਣ ਕਰਨ ਵਿਚ ਸ਼ਲਾਘਾਯੋਗ ਕਾਰਜ ਕਰ ਰਹੇ ਹਨ"।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਗੁਰੂ ਉਪਦੇਸ਼ ਵਿਚ ਫੁਰਮਾਇਆ, "ਅੱਜ ਦੇ ਕੰਪਿਊਟਰ ਯੁਗ ਵਿਚ ਦੂਈ, ਦਵੈਤ, ਈਰਖਾ ਤੇ ਹਉਮੈਂ ਦਾ ਬਹੁਤ ਪਸਾਰਾ ਹੈ, ਇਸ ਤੋਂ ਸਿਰਫ ਇਕ ਚੀਜ਼ ਹੀ ਬਚਾ ਸਕਦੀ ਹੈ, ਉਹ ਹੈ ਸਤਿਗੁਰੂ ਜੀ ਦੇ ਚਰਨਾਂ ਦਾ ਆਸਰਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਧਿਆਨ ਕਰ ਕੇ ਜੋ ਨਾਮ ਸਿਮਰਨ ਕਰਦਾ ਹੈ ਉਸ ਨੂੰ ਕਿਸੇ ਗੱਲ ਦਾ ਘਾਟਾ ਨਹੀ ਰਹਿੰਦਾ।"

7 ਅਗਸਤ ਤੋਂ 15 ਅਗਸਤ ਤੱਕ ਸਤਿਗੁਰੂ ਜੀ ਨੇ ਜੀਵਨ ਨਗਰ ਦੇ ਇਲਾਕੇ ਵਿਚ ਜਾ ਕੇ ਬਹੁਤ ਸਾਰੇ ਪਿੰਡਾਂ ਸੰਤ ਨਗਰ, ਕਰੀਵਾਲਾ, ਪ੍ਰਤਾਪ ਨਗਰ, ਸਰਸਾ ਤੇ ਕਈ ਹੋਰ ਸਥਾਨਾਂ ਤੇ ਅੰਮ੍ਰਿਤ ਵੇਲੇ ਅਤੇ ਦੁਪਹਿਰ ਦੇ ਦੀਵਾਨਾਂ ਸਮੇਂ ਸਥਾਨਕ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ।

**15 ਅਗਸਤ ਦਾ ਅਜ਼ਾਦੀ ਦਿਵਸ**

1995 ਦਾ ਸੁਤੰਤਰਤਾ ਦਿਵਸ ਸਤਿਗੁਰੂ ਜੀ ਦੀ ਸਰਪ੍ਰਸਤੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਨੇ ਸਤਿਗੁਰੂ ਜੀ ਨੂੰ ਫੁੱਲਾਂ ਦੇ ਹਾਰ ਭੇਂਟ ਕੀਤੇ । ਸਰਵ ਸ਼੍ਰੀ ਸੂਬਾ ਮੇਲਾ

ਸਿੰਘ, ਸੂਬਾ ਸੁਰਿੰਦਰ ਸਿੰਘ, ਸੇਵਕ ਹਰਪਾਲ ਸਿੰਘ ਅਤੇ ਸ. ਜਗੀਰ ਸਿੰਘ 'ਦਰਦ' (ਸੰਸਦ ਮੈਂਬਰ), ਪਤਵੰਤੇ ਪਰਾਹੁਣੇ ਵਜੋਂ ਹਾਜ਼ਰ ਹੋਏ। ਸ਼੍ਰੀ 'ਦਰਦ' ਨੇ ਕਿਹਾ ਕਿ "ਕਾਂਗਰਸ ਨੇ ਨਾ ਮਿਲਵਰਤਣ ਦਾ ਹਥਿਆਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋ ਲਿਆ। ਸਤਿਗੁਰੂ ਰਾਮ ਸਿੰਘ ਜੀ ਨੇ ਹੀ ਸੱਭ ਤੋਂ ਪਹਿਲਾਂ ਅਜ਼ਾਦੀ ਦੀ ਆਵਾਜ਼ ਬੁਲੰਦ ਕੀਤੀ। ਜੇ ਭਾਰਤ ਦੇ ਸਵਤੰਤਰਤਾ ਸੰਗਰਾਮ ਦੇ ਇਤਿਹਾਸ ਵਿਚੋਂ ਨਾਮਧਾਰੀਆਂ ਦੇ ਸ਼ਾਨਦਾਰ ਇਤਿਹਾਸ ਨੂੰ ਮਨਫੀ ਕਰ ਦਿਤਾ ਜਾਵੇ ਤਾਂ ਉਹ ਬੇਜਾਨ ਜਿਹਾ ਹੀ ਰਹਿ ਜਾਵੇਗਾ। ਸ਼੍ਰੀ ਜਗੀਰ ਸਿੰਘ 'ਦਰਦ' ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਲਈ 9 ਲੱਖ ਤੇ ਦਲਿਤਾਂ ਦੀ ਧਰਮਸ਼ਾਲਾ ਲਈ 1 ਲੱਖ ਦੀ ਸਹਾਇਤਾ ਆਪਣੀ ਗਰਾਂਟ ਵਿਚੋਂ ਦੇਣ ਦਾ ਐਲਾਨ ਕੀਤਾ। ਸਤਿਗੁਰੂ ਜੀ ਨੇ ਆਪਣੇ ਕਰ ਕੰਵਲਾਂ ਦੁਆਰਾ ਸ਼੍ਰੀ ਜਗੀਰ ਸਿੰਘ 'ਦਰਦ' ਤੇ ਹੋਰ ਪਤਵੰਤੇ ਸੱਜਣਾਂ ਨੂੰ ਸਨਮਾਨਿਤ ਵੀ ਕੀਤਾ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਫੁਰਮਾਨ ਕੀਤਾ, "ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਵਾਲੀ ਮਰਿਯਾਦਾ ਨੂੰ ਫੇਰ ਮੁੜ ਕੇ ਕਾਇਮ ਕਰਨ ਵਿਚ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਹਮੇਸ਼ਾਂ ਹੀ ਸਭ ਤੋਂ ਅਗੇ ਰਹੇਗਾ। ਦੇਸ਼-ਵੰਡ ਤੋਂ ਪਹਿਲਾਂ ਹਿੰਦੂ ਤੇ ਮੁਸਲਮਾਨਾਂ ਦਾ ਪਾਣੀ ਅਲੱਗ-ਅਲੱਗ ਸੀ ਪਰ ਦਿਲ ਇੱਕ ਸਨ। ਪਰ ਦੇਸ਼ ਦੀ ਵੰਡ ਤੋਂ ਬਾਅਦ ਪਾਣੀ ਇਕ ਹੋ ਗਿਆ ਤੇ ਦਿਲ ਦੋ ਹੋ ਗਏ ਹਨ। ਸਾਨੂੰ ਚਾਹੀਦਾ ਹੈ ਕਿ ਇਕ ਦੂਸਰੇ ਦੇ ਧਰਮਾਂ ਦਾ ਸਤਿਕਾਰ ਕਰੀਏ ਤੇ ਆਪਣੇ-ਆਪਣੇ ਧਰਮ ਵਿਚ ਰਹਿ ਕੇ ਨਾਮ-ਸਿਮਰਨ ਕਰੀਏ।"

ਸਤਿਗੁਰੂ ਜੀ ਨੇ ਮੰਡੀ (ਹਿਮਾਚਲ ਪ੍ਰਦੇਸ਼) ਦੀ ਸਾਧ ਸੰਗਤ ਨੂੰ 17 ਅਗਸਤ ਤੱਕ ਨਿਹਾਲ ਕੀਤਾ। ਸਤਿਗੁਰੂ ਜੀ ਦੇ ਪਹੁੰਚਣ ਤੋਂ ਪਹਿਲਾਂ ਹੀ ਬਿਆਸ ਦਰਿਆ ਦੇ ਕਿਨਾਰੇ ਵਾਲੀ ਕੋਠੀ ਵਿਚ ਬੇਅੰਤ ਸੰਗਤਾਂ 'ਬੇਅੰਤ ਪਾਤਸ਼ਾਹ' ਦੀ ਉਡੀਕ ਵਿਚ ਹਾਜ਼ਰ ਸਨ। 18 ਅਗਸਤ ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਤਿੰਨ ਪਾਠਾਂ ਦੇ ਭੋਗ ਪਾਏ ਗਏ ਤੇ ਇਕ ਆਨੰਦ ਕਾਰਜ ਗੁਰ-ਮਰਿਯਾਦਾ ਅਨੁਸਾਰ ਕੀਤਾ ਗਿਆ। 19 ਅਗਸਤ ਨੂੰ ਸਤਿਗੁਰੂ ਜੀ ਨੇ ਸੁੰਦਰ ਨਗਰ ਦੀ ਸੰਗਤ ਨੂੰ ਵੀ ਦਰਸ਼ਨ ਦੇਣ ਦੀ ਕਿਰਪਾ ਕੀਤੀ। ਆਪ 21 ਅਗਸਤ ਨੂੰ ਵਾਪਸ ਸ੍ਰੀ ਭੈਣੀ ਸਾਹਿਬ ਪਰਤ ਆਏ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਮੇਲੇ**

ਸਤਿਗੁਰੂ ਪ੍ਰਤਾਪ ਸਿੰਘ ਜੀ 5, 6 ਭਾਦਰੋਂ ਦੀ ਦਰਮਿਆਨੀ ਰਾਤ ਅਰਥਾਤ 22 ਅਗਸਤ ਨੂੰ ਜੋਤੀ ਜੋਤ ਸਮਾਏ ਸਨ। ਹਰ ਸਾਲ ਵਾਂਗ ਇਸ ਸਾਲ ਵੀ 5 ਭਾਦਰੋਂ ਅਰਥਾਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਕਈ ਥਾਂਵਾਂ ਤੇ ਯਾਦਗਾਰੀ ਮੇਲੇ ਮਨਾਏ ਗਏ। ਇਨ੍ਹਾਂ ਮੇਲਿਆਂ ਦਾ ਵੇਰਵਾ 'ਨਿਮਨਲਿਖਿਤ ਹੈ।

(ੳ) 22 ਅਗਸਤ 1995 ਨੂੰ ਅੰਮ੍ਰਿਤਸਰ ਕਲਾਂ। ਉਸ ਦਿਨ ਸਤਿਗੁਰੂ ਜੀ ਦੇ ਦੀਵਾਨ ਵਿਚ 9 ਪਾਠਾਂ ਦੇ ਭੋਗ ਪਾਏ ਗਏ।

(ਅ) 22 ਅਗਸਤ ਸੰਤ ਨਗਰ, ਉਸ ਦਿਨ ਸਥਾਨਕ ਕਵੀਆਂ ਵਲੋਂ ਦੁਪਹਿਰ ਦੇ ਦੀਵਾਨ ਵਿਚ ਕਵੀ ਦਰਬਾਰ ਕੀਤਾ ਗਿਆ ਜਿਸ ਵਿਚ ਸਥਾਨਕ ਕਵੀਆਂ ਨੇ ਆਪਣੀਆਂ ਕਵਿਤਾਵਾਂ ਪੜ੍ਹੀਆਂ।

ਇਥੇ 14 ਪਾਠਾਂ ਦੇ ਭੋਗ ਵੀ ਪਾਏ ਗਏ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਪ੍ਰਵਚਨ ਕੀਤਾ, "ਦੁਖ, ਸੁੱਖ ਦੋਵੇਂ ਹੀ ਸਤਿਗੁਰੂ ਦੇ ਹੱਥ ਹਨ। ਇਹ ਉਸ ਦੀ ਮਰਜ਼ੀ ਹੈ ਉਹ ਕਿਸੇ ਨੂੰ ਦੁੱਖ ਦੇਵੇ ਜਾਂ ਸੁੱਖ ਦੇਵੇ"। ਸਤਿਗੁਰੂ ਜੀ ਨੇ ਪਿੰਡ ਦੇ ਕਲੱਬ ਦੇ ਕਾਰਜਾਂ ਦੀ ਪ੍ਰਸ਼ੰਸਾ ਕੀਤੀ ਅਤੇ ਬਚਨ ਕੀਤਾ, "ਕੋਸ਼ਿਸ਼ ਕਰੋ ਕਿ ਕੋਈ ਕੇਸ ਨਾ ਕੱਟੇ, ਕੱਪੜੇ ਖੁੱਲ੍ਹੇ ਨਾ ਪਾਵੇ, ਸਮਝਾ ਬੁਝਾ ਕੇ ਸ਼ਰਾਬ ਪੀਣਾ ਬੰਦ ਕਰਵਾਉ।"

(ੲ) 23 ਤੇ 24 ਅਗਸਤ ਨੂੰ ਐਲਨਾਬਾਦ ਦੇ ਹਜ਼ੂਰੀ ਦੀਵਾਨਾਂ ਵਿਚ ਆਸਾ ਦੀ ਵਾਰ ਦਾ ਕੀਰਤਨ ਕਰ ਕੇ ਮੇਲੇ ਦਾ ਭੋਗ ਪਾਇਆ ਗਿਆ। ਸਤਿਗੁਰੂ ਜੀ ਨੇ ਪ੍ਰਵਚਨ ਕੀਤਾ, "ਸਾਰੀ ਸਾਧ ਸੰਗਤ ਇਕ ਘੰਟਾ ਨਾਮ ਸਿਮਰਨ ਕਰਨ ਦਾ ਪ੍ਰਣ ਕਰੇ। ਅਸੀਂ ਆਪਣੇ ਗੁਰੂਆਂ ਦਾ ਸ਼ਾਹੀ ਬਾਣਾ ਤਿਆਗ ਕੇ ਗੈਰਾਂ ਵਾਲਾ ਬਾਣਾ ਪਾਉਂਦੇ ਹਾਂ। ਸਾਨੂੰ ਵਿਚਾਰ ਕਰਨੀ ਚਾਹੀਦੀ ਹੈ। ਨਾਮ-ਸਿਮਰਨ ਵਿਚ ਸਾਰੇ ਹੀ ਮਿਲ ਕੇ ਬੈਠਿਆ ਕਰੋ ਤੇ ਧਿਆਨ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜੋੜਿਆ ਕਰੋ"।

ਕਰੀਵਾਲਾ ਵਿਖੇ ਵੀ ਹਜ਼ੂਰੀ ਦੀਵਾਨ ਵਿਚ ਸਾਧ ਸੰਗਤ ਵੱਡੀ ਗਿਣਤੀ ਵਿਚ ਪਹੁੰਚੀ। 3 ਪਾਠਾਂ ਦੇ ਭੋਗ ਪਾਏ ਗਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਮੇਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਾਜ਼ਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ । ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ, ਪ੍ਰਿੰ. ਅਜੀਤ ਸਿੰਘ ਚੀਮਾ, ਹਰਪਾਲ ਸਿੰਘ ਸੇਵਕ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰਾਂ ਅਤੇ ਪਰਉਪਕਾਰਾਂ ਬਾਰੇ ਆਪਣੇ ਆਪਣੇ ਵਿਚਾਰ ਪ੍ਰਗਟਾਏ ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ 27 ਅਗਸਤ ਲੁਧਿਆਣੇ ਦੇ ਸ਼ਹੀਦੀ ਸਥਾਨ ਤੇ ਹਜ਼ੂਰੀ ਦੀਵਾਨ ਸਜਿਆ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਤਿੰਨ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵੀ ਤਿੰਨ ਪਾਠਾਂ ਦੇ ਭੋਗ ਪਾਏ ਗਏ।

29 ਅਗਸਤ ਨੂੰ ਜਲੰਧਰ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਮਨਾਈ ਗਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰ-ਉਪਦੇਸ਼ ਵਿਚ ਫੁਰਮਾਨ ਕੀਤਾ, "ਸਿੱਖੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੁਆਰਾ ਹੀ ਜੀਵਤ ਹੈ। ਸਤਿਗੁਰੂ ਜੀ ਦੇਸ਼ ਵੰਡ ਸਮੇਂ ਆਪਣੇ ਸਿੱਖਾਂ ਨੂੰ ਪਾਕਿਸਤਾਨ ਵਿਚੋਂ ਭਾਰਤ ਆਉਣ ਲਈ ਪ੍ਰੇਰਣਾ ਦਿੰਦੇ ਰਹੇ ਅਤੇ ਭਾਰਤ ਵਿਚ ਜੀਵਨ ਨਗਰ ਦੇ ਇਲਾਕੇ ਵਿਚ ਆਪਣੇ ਸਿੱਖ ਸੇਵਕਾਂ ਦਾ ਮੁੜ-ਵਸੇਬਾ ਕਰ ਕੇ ਨਾਮਧਾਰੀਆਂ ਦੀ ਇਕ ਨਵੀਂ ਰਿਆਸਤ ਕਾਇਮ ਕਰ ਦਿੱਤੀ। ਉਸ ਸਮੇਂ ਉਸ ਇਲਾਕੇ ਵਿਚ ਪਾਣੀ ਦੀ ਇੰਨੀ ਥੁੜ ਸੀ ਕਿ ਕਾਂ ਵੀ ਤਿਹਾਏ ਫਿਰਦੇ ਸਨ। ਪਰ ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਇਹ ਇਲਾਕਾ ਬੜਾ ਹਰਿਆ-ਭਰਿਆ ਤੇ ਉਪਜਾਊ ਬਣ ਗਿਆ ਹੈ"। ਸਤਿਗੁਰੂ ਜੀ ਨੇ ਹੋਰ ਕਿਹਾ, "ਦੁਨੀਆਂ ਦੇ ਰੀਤੀ ਰਿਵਾਜ਼ ਛਡੋ, ਲੋਕਾਚਾਰ ਵੀ ਛੱਡੋ-ਹਰੇਕ ਨਾਲ ਪ੍ਰੇਮ ਪਿਆਰ ਨਾਲ ਰਹੋ। ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਧਿਆਨ ਰੱਖ ਕੇ ਨਾਮ-ਸਿਮਰਨ ਕਰੋ ਤਾਂ ਕਿ ਲੋਕ ਅਤੇ ਪ੍ਰਲੋਕ ਦੋਵੇਂ ਹੀ ਸੰਵਰ ਜਾਣ"।

**ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਦੀ ਹੱਤਿਆ**

31 ਅਗਸਤ 1995 ਨੂੰ ਸ਼ਾਮ ਦੇ 5 ਵਜੇ ਪੰਜਾਬ ਦੇ ਮੁੱਖ ਮੰਤਰੀ ਸ. ਬੇਅੰਤ ਸਿੰਘ ਆਪਣੇ ਦਫਤਰ ਤੋਂ ਆ ਕੇ ਆਪਣੀ ਕਾਰ ਵਿਚ ਬੈਠਣ ਲਗੇ ਤਾਂ ਕਾਰ ਵਿਚ ਰੱਖੇ ਗਏ ਸ਼ਕਤੀਸ਼ਾਲੀ ਬੰਬ ਦੇ ਧਮਾਕੇ ਨਾਲ ਉਹ ਦਮ ਤੋੜ ਗਏ ਅਤੇ ਉਹਨਾਂ ਦੇ ਨਾਲ 15 ਹੋਰ ਵਿਅਕਤੀ ਵੀ ਮਾਰੇ ਗਏ। 'ਸਤਿਜੁਗ' ਦੇ 7 ਸਤੰਬਰ

1995 ਦੇ ਅੰਕ ਵਿਚ ਨਾਮਧਾਰੀ ਦਰਬਾਰ ਵਲੋਂ ਉਹਨਾਂ ਨੂੰ ਨਿਮਨਲਿਖਤ ਸ਼ਬਦਾਂ ਵਿਚ ਯਾਦ ਕੀਤਾ ਗਿਆ ਹੈ, "ਸ. ਬੇਅੰਤ ਸਿੰਘ 73 ਵਰ੍ਹਿਆਂ ਦੇ ਸਨ। ਉਹ 1992 ਵਿਚ ਪੰਜਾਬ ਦੇ ਮੁੱਖ ਮੰਤਰੀ ਬਣੇ। ਉਹਨਾਂ ਨੇ ਆਪਣੇ ਮੁੱਖ ਮੰਤਰੀ ਦੇ ਸਮੇਂ ਪੰਜਾਬ ਨੂੰ ਅੱਤਵਾਦ ਤੋਂ ਮੁਕਤ ਕਰ ਕੇ ਤਰੱਕੀ ਦੀਆਂ ਲੀਹਾਂ 'ਤੇ ਤੋਰਿਆ। ਉਹਨਾਂ ਨੇ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਦਾ ਨਿਸ਼ਾਨਾ ਮਿਥਿਆ। ਨਾਮਧਾਰੀ ਸ਼ਹੀਦਾ ਦੀਆਂ ਯਾਦਗਾਰਾਂ ਉਸਾਰਨ ਲਈ ਟ੍ਰਸਟ ਸਥਾਪਿਤ ਕੀਤਾ। ਸ਼ਹੀਦਾਂ ਦੀ ਯਾਦਗਾਰਾਂ ਲਈ ਮਲੇਰਕੋਟਲੇ, ਲੁਧਿਆਣਾ, ਅੰਮ੍ਰਿਤਸਰ ਵਿਖੇ ਜ਼ਮੀਨਾਂ ਦਿੱਤੀਆਂ। ਇਹਨਾਂ ਦੇ ਨੀਂਹ-ਪੱਥਰ ਵੀ 24 ਜੂਨ 1993 ਨੂੰ ਮਲੇਰਕੋਟਲਾ ਅਤੇ 26 ਨਵੰਬਰ ਨੂੰ ਲੁਧਿਆਣੇ ਦੇ ਸ਼ਹੀਦੀ ਸਥਾਨ ਤੇ ਰਖੇ ਗਏ। ਜਿਥੇ ਭਾਰਤ ਦੇ ਰਾਸ਼ਟਰਪਤੀ, ਉਪਰਾਸ਼ਟਰ ਪਤੀ, ਪ੍ਰਧਾਨ ਮੰਤਰੀ ਤੇ ਵਿਦੇਸ਼ਾਂ ਵਿਚੋਂ ਕਈਆਂ ਨੇ ਉਹਨਾਂ ਦੇ ਦੁਖਦਾਈ ਦੇਹਾਂਤ ਉਤੇ ਦੁਖ ਦਾ ਪ੍ਰਗਟਾਵਾ ਕੀਤਾ, ਉਥੇ ਨਾਮਧਾਰੀ ਦਰਬਾਰ ਵਲੋਂ ਸੰਵੇਦਨਾ ਪ੍ਰਗਟਾਈ ਗਈ।

**ਸ਼ਰਧਾਜਲੀ ਸਮਾਰੋਹ**

9 ਸਤੰਬਰ ਨੂੰ ਲੁਧਿਆਣਾ ਵਿਖੇ 50 ਹਜ਼ਾਰ ਦੀ ਹਾਜ਼ਰੀ ਵਿਚ ਭਾਰਤ ਸਰਕਾਰ ਦੇ ਕੇਂਦਰੀ ਮੰਤਰੀਆਂ, ਪੰਜਾਬ ਸਰਕਾਰ ਦੇ ਉਹਨਾਂ ਦੇ ਉਤਰਾਧਿਕਾਰੀ ਸ. ਹਰਚਰਨ ਸਿੰਘ ਬਰਾੜ ਤੇ ਉਹਨਾਂ ਦੇ ਸਾਥੀ ਮੰਤਰੀ, ਵੱਖ ਵੱਖ ਟ੍ਰਸਟਾਂ ਦੇ ਚੇਅਰਮੈਨਾਂ ਨੇ ਸਵਰਗਵਾਸੀ ਸ. ਬੇਅੰਤ ਸਿੰਘ ਨੂੰ ਹਿਰਦੇ-ਵੇਦਕ ਸ਼ਰਧਾਂਜਲੀਆਂ ਭੇਂਟ ਕੀਤੀਆਂ । ਮੁੱਖ ਮੰਤਰੀ ਸ. ਹਰਚਰਨ ਸਿੰਘ ਬਰਾੜ ਨੇ ਭਾਵੁਕ ਤੇ ਦ੍ਰਿੜ ਲਹਿਜੇ ਵਿਚ ਕਿਹਾ ਕਿ ਉਹ ਸ. ਬੇਅੰਤ ਸਿੰਘ ਦੇ ਸ਼ੁਰੂ ਕੀਤੇ ਕਾਰਜਾਂ ਨੂੰ ਹੋਰ ਅੱਗੇ ਤੋਰਨਗੇ।

ਇਸ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸੰਬੋਧਨ ਵਿਚ ਕਿਹਾ, "ਸ. ਬੇਅੰਤ ਸਿੰਘ ਕੇਵਲ ਮਨੁੱਖਤਾ ਵਾਸਤੇ ਹੀ ਨਹੀ ਸਗੋਂ ਜੀਵ-ਜੰਤੂਆਂ ਅਤੇ ਪ੍ਰਾਣੀਆਂ ਵਾਸਤੇ ਵੀ ਕੰਮ ਕਰਦੇ ਸਨ। ਉਹਨਾਂ ਨੇ ਪੰਜਾਬ ਦੀ ਧਰਤੀ ਉਤੇ ਲਹੂ ਡੁੱਲ੍ਹਣਾ ਬੰਦ ਕੀਤਾ। ਸ. ਬੇਅੰਤ ਸਿੰਘ ਉਹਨਾਂ ਟੁੱਟਣ ਵਾਲੇ ਤਾਰਿਆਂ ਵਿਚੋ ਹਨ, ਜਿੰਨ੍ਹਾਂ ਦੀ ਰੋਸ਼ਨੀ ਲੰਮੇ ਸਮੇਂ ਤਕ ਰਹਿੰਦੀ ਹੈ।

**ਸਤਿਗੁਰੂ ਜੀ ਬਿਰਜੂ ਮਹਾਰਾਜ ਦੀ ਕੱਥਕ ਨ੍ਰਿਤ ਸ਼ਾਲਾ ਵਿਚ ਪਧਾਰੇ**

2 ਸਤੰਬਰ ਨੂੰ ਸਤਿਗੁਰੂ ਜੀ ਨੇ ਕੱਥਕ ਨ੍ਰਿਤ ਕਲਾ ਦੇ ਮਹਾਨ ਅਚਾਰੀਆ ਪੰਡਤ ਬਿਰਜੂ ਮਹਾਰਾਜ ਦੇ ਆਸ਼ਰਮ ਵਿਚ ਦਰਸ਼ਨ ਦਿਤੇ। ਇਸ ਸਭਾ ਵਿਚ ਬਹੁਤ ਸਾਰੇ ਉੱਚ-ਕੋਟੀ ਦੇ ਸੰਗੀਤ ਕਲਾਕਾਰ ਹਾਜ਼ਰ ਸਨ। ਸੰਗੀਤ ਕਲਾ ਦੇ ਕਈ ਸੂਖਮ ਵਿਸ਼ਿਆਂ ਉਤੇ ਚਰਚਾ ਹੋਈ ਅਤੇ ਉੱਚ-ਕੋਟੀ ਦੇ ਕਲਾਕਾਰਾਂ ਨੇ ਆਪਣੀਆਂ ਕਲਾਵਾਂ ਦਾ ਪ੍ਰਦਰਸ਼ਨ ਕੀਤਾ। ਬਿਰਜੂ ਮਹਾਰਾਜ ਬਿੰਦਰਾਬਨ ਤੋਂ ਆ ਕੇ ਕੁਝ ਦੇਰ ਨਾਲ ਪਹੁੰਚੇ ਪਰ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਸੰਗੀਤ ਸਭਾ ਪਹਿਲਾਂ ਹੀ ਆਰੰਭ ਹੋ ਚੁਕੀ ਸੀ।

ਇਸ ਸੰਗੀਤ ਸਭਾ ਦੇ ਵੇਰਵਿਆਂ ਅਤੇ ਤਕਨੀਕੀ ਬਾਰੀਕੀਆਂ ਤੋਂ ਸੰਕੋਚ ਕਰਦਿਆਂ ਹੋਇਆਂ ਇਹ ਉਲੇਖ ਕਰ ਦੇਣਾ ਹੀ ਕਾਫੀ ਹੈ ਕਿ ਸਤਿਗੁਰੂ ਜੀ ਵਲੋਂ 11 ਮਾਤ੍ਰਾ ਦੇ ਤਾਲ ਰਾਤਨ੍ਰਿਤ ਤੋਂ ਬਿਨਾਂ ਸਤਿਗੁਰੂ ਜੀ ਦੇ ਆਵਿਸ਼ਕਾਰ ਕੀਤੇ ਹੋਏ ਪੌਣੇ ਗਿਆਰਾਂ ਤੇ ਸਵਾਂ ਗਿਆਰਾਂ ਮਾਤ੍ਰਾਂ ਵਿਚ ਅਮਰ ਸਿੰਘ ਅੰਬਾ ਅਤੇ ਹਰੀਸ਼ ਗੰਗਾਨੀ ਨੇ ਆਪਣੀ ਸਾਂਝੀ ਨ੍ਰਿਤ ਕਲਾ ਦੀ ਵਿਲੱਖਣ ਯੁਗਲ ਬੰਦੀ ਪੇਸ਼ ਕੀਤੀ। ਬਿਰਜੂ ਜੀ ਮਹਾਰਾਜ ਨੇ ਵੀ ਤਬਲੇ ਦੀਆਂ ਨਿਵੇਕਲੀਆਂ ਗਤਾਂ ਦਾ ਪ੍ਰਦਰਸ਼ਨ ਕੀਤਾ। ਪਰ ਇਸ ਸੰਗੀਤ ਸਭਾ ਦੇ ਕੇਂਦਰ ਵਿਚ ਬਿਰਾਜਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਲਾ ਸਾਧਨਾ ਤੇ ਕਲਾ ਪ੍ਰਸਾਰ ਦਾ ਚਮਤਕਾਰੀ ਪ੍ਰਦਰਸ਼ਨ ਹੀ ਹੋ ਰਿਹਾ ਸੀ।

**ਕੁਦਰਤੀ ਇਲਾਜ ਰਾਹੀਂ ਕੈਂਸਰ ਨਿਵਾਰਨ**

ਸਤਿਗੁਰੂ ਜਗਜੀਤ ਸਿੰਘ ਜੀ ਸਦਾ ਹੀ ਕੁਦਰਤੀ ਇਲਾਜ ਪ੍ਰਣਾਲੀ ਦੇ ਪ੍ਰਸ਼ੰਸਕ ਰਹੇ ਹਨ। ਆਪ ਜੀ ਦੇ ਸੇਵਕਾਂ ਵਿਚੋਂ ਦਿੱਲੀ ਦੇ ਡਾ. ਨੰਦ ਕਿਸ਼ੋਰ ਸ਼ਰਮਾ ਅਤੇ ਸਵਿਤਾ ਸ਼ਰਮਾ ਦੰਪਤੀ ਕੁਦਰਤੀ ਇਲਾਜ ਰਾਹੀਂ ਕੈਂਸਰ ਦੇ ਰੋਗ ਦਾ ਨਿਵਾਰਣ ਕਰਣ ਦੇ ਚਾਹਵਾਨ ਸਨ। ਮਿਤੀ 3 ਸਤੰਬਰ 1995 ਨੂੰ ਇਸ ਦੰਪਤੀ ਵਲੋਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਗਈ ਕਿ ਆਪ ਇਸ ਕੈਂਸਰ ਦੇ ਇਲਾਜ ਦੀ ਸੰਸਥਾ ਦਾ ਨੀਹ-ਪੱਥਰ ਰੱਖਣ ਦੀ ਕਿਰਪਾ ਕਰੋ। ਸਤਿਗੁਰੂ ਜੀ ਬੇਨਤੀ ਪ੍ਰਵਾਨ ਕਰ ਕੇ 3 ਸਤੰਬਰ ਨੂੰ ਉਥੇ ਪੁਜੇ।

ਨੀਂਹ-ਪੱਥਰ ਰੱਖਣ ਤੋਂ ਪਹਿਲਾਂ ਪੰਡਤ ਵੇਦ ਮੰਤਰਾਂ ਦਾ ਉਚਾਰਣ ਕਰ

ਰਿਹਾ ਸੀ। ਪੰਡਤ ਜੀ ਨੇ ਡਾ. ਸ਼ਰਮਾ ਤੋਂ ਪੁਛਿਆ, "ਸਤਿਗੁਰੂ ਜੀ ਤਿਲਕ ਲਗਾ ਲੈਣਗੇ।" ਡਾ. ਸ਼ਰਮਾ ਨੇ ਕਿਹਾ, "ਤੁਸੀਂ ਤਿਆਰੀ ਕਰੋ, ਸਤਿਗੁਰੂ ਜੀ ਆਪਕਾ ਪ੍ਰੇਮ ਪੂਰਵਕ ਆਗ੍ਰਿਹ ਠੁਕਰਾਏਗੇ ਨਹੀਂ।" ਪੰਡਤ ਨੇ ਸਤਿਗੁਰੂ ਜੀ ਦੇ ਮਸਤਕ ਤੇ ਤਿਲਕ ਤੇ ਚਾਵਲਾਂ ਦੇ ਦਾਣੇ ਲਗਾਏ। ਸਤਿਗੁਰੂ ਜੀ ਦੀ ਕਲਾਈ ਤੇ ਮੌਲੀ ਬੰਨ੍ਹੀ। ਪੂਰਬਾ ਜੀ ਨੇ ਨੀਂਹ-ਪੱਥਰ ਰੱਖਣ ਦੀ ਅਰਦਾਸ ਕੀਤੀ। ਸਤਿਗੁਰੂ ਜੀ ਨੇ ਨੀਂਹ ਪੱਥਰ ਰੱਖਣ ਦੀ ਕਿਰਪਾ ਕੀਤੀ।

**ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ ਵਿਚ ਮੇਲਾ**

15 ਸਤੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਜ਼ੂਰੀ ਦੀਵਾਨ ਸ਼ਹੀਦਾਂ ਦੇ ਸਥਾਨ ਤੇ ਸਜਿਆ। ਇਸ ਸਥਾਨ ਨੂੰ ਸੁੰਦਰਭਾਂਤ ਸਜਾਇਆ ਗਿਆ ਸੀ। ਅੰਮ੍ਰਿਤ ਵੇਲੇ ਹਜ਼ੂਰੀ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਦੁਪਹਿਰ ਦੇ ਦੀਵਾਨ ਵਿਚ ਇਕ ਘੰਟੇ ਦਾ ਨਾਮ ਸਿਮਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਾਧ-ਸੰਗਤ ਨੇ ਸਰਵਣ ਕੀਤਾ। ਪੰਡਤ ਗੋਪਾਲ ਸਿੰਘ ਤੇ ਹੋਰ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾਏ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਦੁਆਰਾ ਫੁਰਮਾਨ ਕਰਦੇ ਹੋਏ ਸੰਤ ਰੁਲਦੂ ਸਿੰਘ, ਸੰਤ ਜਵਾਹਰ ਸਿੰਘ ਮਿਰਜੇਵਾਲੀਆ ਦੀ ਭਗਤੀ ਸਾਧਨਾ ਦੇ ਉਦਾਹਰਨ ਪੇਸ਼ ਕੀਤੇ।

ਕਵੀ ਦਰਬਾਰ ਕੀਤਾ ਗਿਆ। ਕਵੀਸ਼ਰੀ ਜਥਿਆਂ ਨੇ ਹਾਜ਼ਰੀ ਲਗਵਾਈ। ਇਸ ਸ਼ਹੀਦੀ ਸੰਮੇਲਨ ਵਿਚ 18 ਪਾਠਾਂ ਦੇ ਭੋਗ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਯਾਦ ਵਿਚ ਪਾਏ ਗਏ। ਸਮਾਪਤੀ ਸਮੇਂ ਸਤਿਗੁਰੂ ਜੀ ਨੇ ਆਈ ਸਾਧ ਸੰਗਤ ਨੂੰ ਖੁਸ਼ੀਆਂ ਬਖਸ਼ੀਆਂ।

16 ਸਤੰਬਰ ਨੂੰ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਸ੍ਰੀ ਭੈਣੀ ਸਾਹਿਬ ਵਿਖੇ ਮਨਾਈ ਗਈ। ਸਰਵ ਸ਼੍ਰੀ ਪੰਡਤ ਗੋਪਾਲ ਸਿੰਘ, ਪ੍ਰਿੰ. ਅਜੀਤ ਸਿੰਘ ਚੀਮਾ ਮਾ. ਨਿਹਾਲ ਸਿੰਘ, ਹਰਪਾਲ ਸਿੰਘ ਸੇਵਕ ਅਤੇ ਹਰਵਿੰਦਰ ਸਿੰਘ ਹੰਸਪਾਲ ਨੇ ਮਾਤਾ ਭੁਪਿੰਦਰ ਕੌਰ ਜੀ ਦੇ ਉਪਕਾਰਾਂ ਦਾ ਵਰਣਨ ਕੀਤਾ। ਇਸ ਸਮੇਂ 31 ਪਾਠਾਂ ਦੇ ਭੋਗ ਪਾਏ ਗਏ।

**1995 ਦਾ ਜਪ-ਪ੍ਰਯੋਗ**

17 ਸਤੰਬਰ ਅੱਸੂ ਦੀ ਸੰਗਰਾਂਦ ਵਾਲੇ ਦਿਨ 1995 ਦਾ ਜਪ-ਪ੍ਰਯੋਗ

ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪੂਰਬਾ ਜੀ ਵਲੋਂ ਅਰਦਾਸ ਕਰ ਕੇ ਆਰੰਭ ਕੀਤਾ ਗਿਆ। ਪਹਿਲੇ ਦਿਨ ਹਰੀ ਮੰਦਰ ਵਿਚ 965 ਸਰੀਰ (450 ਪੁਰਸ਼ ਅਤੇ 515 ਬੀਬੀਆਂ) ਸ਼ਾਮਲ ਹੋਈਆਂ ਇਨ੍ਹਾਂ ਨੇ ਸੋਧ ਮਰਿਯਾਦਾ ਧਾਰਨ ਕਰ ਕੇ ਨਾਮ ਸਿਮਰਨ ਕਰਨਾ ਹੁੰਦਾ ਹੈ। ਫਿਰ ਇਹ ਗਿਣਤੀ ਹਰ ਰੋਜ਼ ਵੱਧਦੀ ਹੀ ਰਹਿੰਦੀ ਹੈ। ਨਾਮ-ਅਭਿਆਸ ਦੇ ਨਾਲ-ਨਾਲ ਪ੍ਰਯੋਗ ਦੇ ਵਿਚ ਸ਼ਾਮਲ ਨਰ-ਨਾਰੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦਾ ਆਨੰਦ ਵੀ ਮਾਣਦੇ ਰਹਿੰਦੇ ਹਨ। ਇਹ ਪ੍ਰਯੋਗ ਅਸੂ ਦੇ ਸਾਰੇ ਮਹੀਨੇ ਜਾਰੀ ਰਿਹਾ ਅਤੇ ਕੱਤਕ ਦੀ ਸੰਗਰਾਂਦ ਵਾਲੇ ਦਿਨ ਇਸ ਜਪ-ਪ੍ਰਯੋਗ ਦਾ ਯੱਗ ਨਿਰਵਿਘਨ ਸੰਪੂਰਨ ਹੋਇਆ।

ਸਤੰਬਰ ਦੇ ਮਹੀਨੇ ਵਿਚ ਕਈ ਹੋਰ ਵੀ ਵਰਣਨਯੋਗ ਸਮਾਗਮ ਹੋਏ। 25 ਸਤੰਬਰ ਨੂੰ ਅੰਮ੍ਰਿਤਸਰ ਵਿਖੇ ਵਿਸ਼ਵ ਸਿੱਖ ਸੰਮੇਲਨ ਸ਼੍ਰੋਮਣੀ ਪ੍ਰਬੰਧਕ ਕਮੇਟੀ ਵਲੋਂ ਆਯੋਜਿਤ ਕੀਤਾ ਗਿਆ ਜਿਸ ਵਿਚ ਨਾਮਧਾਰੀ ਪ੍ਰਤੀਨਿਧ ਮੰਡਲ ਨੂੰ ਸ਼ਾਮਲ ਹੋਣ ਲਈ ਸੱਦਾ ਪੱਤਰ ਭੇਜਿਆ ਗਿਆ ਸੀ। ਸਤਿਗੁਰੂ ਜੀ ਦੀ ਆਗਿਆ ਨਾਲ ਇਸ ਵਿਸ਼ਵ ਸਿੱਖ ਸੰਮੇਲਨ ਵਿਚ ਨਾਮਧਾਰੀ ਪ੍ਰਤੀਨਿਧ ਮੰਡਲ ਸ੍ਰੀ ਜਗਦੀਸ਼ ਸਿੰਘ ਵਰਿਆਮ ਦੀ ਅਗਵਾਈ ਵਿਚ ਸ਼ਾਮਲ ਹੋਇਆ ਜਿਸ ਵਿਚ ਬਹੁਤ ਸਾਰੀ ਨਾਮਧਾਰੀ ਸਾਧ ਸੰਗਤ ਵੀ ਸ਼ਾਮਲ ਸੀ ਸ਼੍ਰੀ ਮੰਜੀ ਸਾਹਿਬ ਦੇ ਮੰਚ ਉਤੇ ਉਸ ਸਮੇਂ ਹਰਭਜਨ ਸਿੰਘ ਯੋਗੀ ਜੀ ਹਾਜਰ ਸਨ ਜਿੰਨ੍ਹਾਂ ਨੇ ਨਾਮਧਾਰੀ ਪ੍ਰਤੀਨਿਧ ਮੰਡਲ ਦੇ ਆਉਣ ਦੀ ਸੂਚਨਾ ਦਿਤੀ ਅਤੇ ਸੰਗਤ ਵਲੋਂ ਜੈ ਕਾਰਿਆਂ ਨਾਲ ਸੁਆਗਤ ਕੀਤਾ ਗਿਆ। ਉਸ ਸਮੇਂ ਮੰਚ ਉਤੇ ਅਕਾਲ ਤਖਤ ਸਾਹਿਬ ਦੇ ਜਥੇਦਾਰ ਪ੍ਰੋ. ਮਨਜੀਤ ਸਿੰਘ ਵੀ ਵਿਰਾਜਮਾਨ ਸਨ। ਸ੍ਰੀ ਮਨਜੀਤ ਸਿੰਘ ਕਲੱਕਤਾ ਵਲੋਂ ਨਾਮਧਾਰੀ ਪ੍ਰਤੀਨਿਧ ਮੰਡਲ ਦਾ ਸੁਆਗਤ ਕੀਤਾ ਗਿਆ ਅਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ 11 ਪ੍ਰਮੁੱਖ ਨਾਮਧਾਰੀਆਂ ਨੂੰ ਸਨਮਾਨ ਭੇਂਟ ਕੀਤੇ ਗਏ। ਸਨਮਾਨ ਵਿਚ ਇਕ ਸ਼ਾਲ, ਇਕ ਕੇਸ਼ਰੀ ਦੁਪੱਟਾ (ਸਰੋਪੇ ਵਜੋ), ਇਕ ਚਾਂਦੀ ਦੀ ਤਸ਼ਤਰੀ ਭੇਂਟ ਕੀਤੀ ਗਈ। ਇਨ੍ਹਾਂ 11 ਪ੍ਰਮੁੱਖ ਵਿਅਕਤੀਆਂ ਵਿਚ ਸਰਬ ਸ਼੍ਰੀ ਸੰਤ ਦਲੀਪ ਸਿੰਘ ਪੰਨਵ (ਜੋ ਸ਼ਹੀਦ ਲਹਿਣਾ ਸਿੰਘ ਪੰਨਵ ਦੀ ਵੰਸ਼ ਵਿਚੋਂ ਸਨ) ਸੰਤ ਦਲੀਪ ਸਿੰਘ ਸਰਬ ਹਿੰਦ ਨਾ.ਵਿ.ਜਥਾ, ਸੂਬਾ ਸੁਰਿੰਦਰ ਕੌਰ ਖਰਲ, ਪ੍ਰਿੰ. ਅਜੀਤ ਸਿੰਘ ਚੀਮਾ,

ਸੰਤ ਰਣਜੀਤ ਸਿੰਘ, ਸੰਤ ਅਵਤਾਰ ਸਿੰਘ, ਸੰਤ ਗੁਰਦੀਪ ਸਿੰਘ, ਸੰਤ ਸੁਲੱਖਣ ਸਿੰਘ, ਸੂਬਾ ਭਗਤ ਸਿੰਘ, ਜਗਦੀਸ਼ ਸਿੰਘ ਵਰਿਆਮ, ਸੂਬਾ ਨੱਥਾ ਸਿੰਘ ਸ਼ਾਮਲ ਸਨ। ਇਸ ਉਪਰੰਤ ਨਾਮਧਾਰੀ ਪ੍ਰਤੀਨਿਧ ਮੰਡਲ ਅਤੇ ਨਾਮਧਾਰੀ ਸਾਧ ਸੰਗਤ ਨੇ ਸ਼੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ।

27 ਸਤੰਬਰ ਨੂੰ ਸ੍ਰੀ ਹਰਭਜਨ ਸਿੰਘ ਯੋਗੀ ਜੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਆਪ ਨੇ ਹਜ਼ੂਰੀ ਦੀਵਾਨ ਵਿਚ ਆਪਣੇ ਵਿਚਾਰ ਇਨ੍ਹਾਂ ਸ਼ਬਦਾ ਦੁਆਰਾ ਪ੍ਰਗਟਾਏ, "ਲੋਕ ਪੁੱਛਦੇ ਹਨ ਕਿ ਤੁਸੀ ਸ੍ਰੀ ਭੈਣੀ ਸਾਹਿਬ ਕਿਉਂ ਆਉਂਦੇ ਹੋ? ਯੋਗੀ ਜੀ ਦਾ ਉੱਤਰ ਸੀ 'ਮੈਂ ਇਥੇ ਕੁਝ ਸਿੱਖਣ ਲਈ ਆਉਂਦਾ ਹਾਂ। ਬਾਕੀ ਥਾਵਾਂ ਤੇ ਮੈਂ ਕੁਝ ਸਿਖਾਉਣ ਲਈ ਜਾਂਦਾ ਹਾਂ।" ਯੋਗੀ ਜੀ ਨੇ ਨਾਮਧਾਰੀਆਂ ਨੂੰ ਸੰਸਾਰ ਵਿਚ ਇਸ ਤਰਾਂ ਫੈਲ ਜਾਣ ਦਾ ਸੱਦਾ ਦਿਤਾ ਜਿਵੇਂ ਪਾਣੀ ਉਤੇ ਤੇਲ ਦੀ ਇਕ ਬੂੰਦ ਸਾਰੇ ਫੈਲ ਜਾਂਦੀ ਹੈ। "ਤੁਹਾਡੇ ਕੋਲ ਨਾਮ ਦੀ ਸ਼ਕਤੀ ਹੈ। ਤੁਹਾਨੂੰ ਕਿਸੇ ਕੋਲੋ ਡਰਨ ਦੀ ਲੋੜ ਨਹੀ"।

**ਸ. ਬੇਅੰਤ ਸਿੰਘ ਦਾ ਸ਼ਰਧਾਂਜਲੀ ਸਮਾਗਮ**

1 ਅਕਤੂਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੀ ਸਰਪ੍ਰਸਤੀ ਵਿਚ ਸ. ਬੇਅੰਤ ਸਿੰਘ ਦਾ ਸ਼ਰਧਾਂਜਲੀ ਸਮਾਗਮ ਰਖਿਆ ਗਿਆ ਸੀ ਜਿਸ ਵਿਚ ਪੰਜਾਬ ਦੇ ਵਰਤਮਾਨ ਮੁੱਖ ਮੰਤਰੀ ਸ੍ਰੀ ਹਰਚਰਨ ਸਿੰਘ ਬਰਾੜ ਅਤੇ 15 ਹਜ਼ਾਰ ਦੀ ਗਿਣਤੀ ਵਿਚ ਜਨ-ਸਮੂਹ ਸ਼ਾਮਲ ਹੋਇਆ।

ਸ. ਹਰਚਰਨ ਸਿੰਘ ਬਰਾੜ ਨੇ ਕਿਹਾ ਕਿ ਸ. ਬੇਅੰਤ ਸਿੰਘ ਵਲੋਂ ਸ਼ਹੀਦਾਂ ਦੀਆਂ ਯਾਦਗਾਰਾਂ ਬਨਾਉਣ ਦੇ ਕਾਰਜ ਨੂੰ ਨਿਸ਼ਚਿਤ ਸਮੇਂ ਵਿਚ ਹੀ ਪੂਰਾ ਕੀਤਾ ਜਾਵੇਗਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸ. ਬੇਅੰਤ ਸਿੰਘ ਬਾਰੇ ਕਿਹਾ ਕਿ ਉਹ ਕੌਮ ਦੇ ਮਹਾਨ ਸ਼ਹੀਦ ਹਨ। ਸਤਿਗੁਰੂ ਜੀ ਨੇ ਵੇਰਵੇ ਸਹਿਤ ਸ਼ਹੀਦੀ ਸਮਾਰਕਾਂ ਦੇ ਸੰਬੰਧ ਵਿਚ ਉਹਨਾਂ ਵਲੋਂ ਦਿੱਤੇ ਗਏ ਸਹਿਯੋਗ ਤੇ ਯੋਗਦਾਨ ਬਾਰੇ ਦੱਸਿਆ। ਪ੍ਰਿੰ. ਅਜੀਤ ਸਿੰਘ ਚੀਮਾ ਨੇ ਆਪਣੀ ਵਾਰ ਦੁਆਰਾ ਸ. ਬੇਅੰਤ ਸਿੰਘ ਦੇ ਕਾਰਜਾਂ ਦਾ ਬਿਆਨ ਕੀਤਾ। ਸ. ਹਰਵਿੰਦਰ ਸਿੰਘ ਹੰਸਪਾਲ ਨੇ ਵੀ ਭਾਵ ਭਿੰਨੀ ਸ਼ਰਧਾਂਜਲੀ ਸਵਰਗਵਾਸੀ ਮੁੱਖ ਮੰਤਰੀ ਸ. ਬੇਅੰਤ ਸਿੰਘ ਨੂੰ ਭੇਂਟ ਕੀਤੀ। ਸਵਰਗ-ਵਾਸੀ

ਆਤਮਾ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪੰਜ ਪਾਠਾਂ ਦੇ ਭੋਗ ਪਾਏ ਗਏ।

2 ਅਕਤੂਬਰ ਨੂੰ ਨਾਮਧਾਰੀ ਸੂਬਿਆਂ ਤੇ ਜਥੇਦਾਰਾਂ ਦੀ ਇਕੱਤਰਤਾ ਸ੍ਰੀ ਭੈਣੀ ਸਾਹਿਬ ਕੀਤੀ ਗਈ ਜਿਸ ਵਿਚ ਕਈ ਨਵੇਂ ਸੁਝਾਅ ਪੇਸ਼ ਕੀਤੇ ਗਏ। ਸ੍ਰੀ ਸਤਿਗੁਰੂ ਜੀ ਨੇ ਆਪਣਾ ਅਸ਼ੀਰਵਾਦ ਦੇਂਦੇ ਹੋਏ ਫੁਰਮਾਇਆ, "ਸੰਸਾਰ ਵਿਚ ਈਰਖਾ ਦਾ ਹੜ੍ਹ ਆਇਆ ਹੋਇਆ ਹੈ ਜਿਹੜਾ ਸਭ ਕੁਝ ਰੋਹੜ ਕੇ ਭਾਰੀ ਨੁਕਸਾਨ ਕਰ ਰਿਹਾ ਹੈ। ਸੋ ਈਰਖਾ ਛੱਡਣੀ ਚਾਹੀਦੀ ਹੈ। ਈਰਖਾ ਛੱਡ ਕੇ ਨਾਮ-ਜਪਣਾ ਚਾਹੀਦਾ ਹੈ। ਨਾਮ ਜੱਪਣ ਵਾਲਿਆਂ ਦੀ ਥੋੜ੍ਹੀ ਕਮਾਈ ਵਿਚ ਵੀ ਸਤ਼ਿਗੁਰੂ ਬਰਕਤ ਪਾਉਂਦਾ ਹੈ। ਇਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ।"

**ਅੱਸੂ ਦਾ ਮੇਲਾ**

14 ਤੋਂ 17 ਅਕਤੂਬਰ ਤੱਕ ਅੱਸੂ ਦੇ ਜਪ-ਪ੍ਰਯੋਗ ਦੇ ਮੇਲੇ ਦੇ ਆਖਰੀ ਦਿਨਾਂ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਜੇ। ਵੱਖ-ਵੱਖ ਵਿਦਵਾਨਾਂ ਵਲੋਂ ਵਿਚਾਰ ਪ੍ਰਗਟਾਏ ਗਏ। ਵਿਸ਼ੇਸ਼ ਪੁਸਤਕਾਂ ਲੋਕ ਅਰਪਣ ਕੀਤੀਆਂ ਗਈਆਂ। ਨਾਮਧਾਰੀ ਦਰਬਾਰ ਦੀ ਇੱਕਤਰਤਾ ਵਿਚ ਕਈ ਮੱਹਤਵ ਪੂਰਨ ਫੈਸਲੇ ਕੀਤੇ ਗਏ। ਇਥੇ ਕੇਵਲ ਸੰਖੇਪ ਮਾਤਰ ਹੀ ਉਹਨਾਂ ਘਟਨਾਵਾਂ ਦਾ ਜ਼ਿਕਰ ਕੀਤਾ ਜਾ ਰਿਹਾ ਹੈ ਜੋ ਸਤਿਗੁਰੂ ਜੀ ਦੀ ਮਹਿਮਾ ਤੇ ਕੀਰਤੀ, ਨਾਮਧਾਰੀ ਪੰਥ ਦੇ ਵਿਸ਼ੇਸ਼ ਯੋਗਦਾਨ, ਅਤੇ ਦੂਸਰੀਆਂ ਸੰਪਰਦਾਵਾਂ ਨਾਲ ਮੇਲ-ਮਿਲਾਪ ਵਿਚ ਵਾਧਾ ਕਰਨ ਵੱਲ ਇਸ਼ਾਰਾ ਕਰਦੀਆਂ ਸਨ।

15 ਅਕਤੂਬਰ ਨੂੰ ਦੁਪਹਿਰ ਦੇ ਦੀਵਾਨ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ ਨਵ-ਪ੍ਰਕਾਸ਼ਿਤ ਪੁਸਤਕ 'ਪੰਜਾਬ ਜੀਉਂਦਾ ਗੁਰੂ ਦੇ ਨਾਮ ਤੇ' ਦੀ ਪਹਿਲੀ ਕਾਪੀ ਸਤਿਗੁਰੂ ਜੀ ਨੂੰ ਆਦਰ ਸਹਿਤ ਭੇਂਟ ਕੀਤੀ ਗਈ। ਇਹ ਪੁਸਤਕ ਪ੍ਰੋ. ਪੂਰਨ ਸਿੰਘ ਦੀਆਂ ਅੰਗਰੇਜੀ ਦੀਆਂ ਸਿੱਖ ਅਧਿਆਤਮਕ ਕਵਿਤਾਵਾਂ ਦਾ ਪੰਜਾਬੀ ਦਾ ਕਾਵਿ ਅਨੁਵਾਦ ਹੈ। ਪ੍ਰੋ. ਪੂਰਨ ਸਿੰਘ 20ਵੀ ਸਦੀ ਦੇ ਪੰਜਾਬ ਦੇ ਉਹ ਮਹਾਨ ਸਾਹਿਤਕਾਰ ਸਨ ਜਿਹਨਾਂ ਨੇ ਹਿੰਦੀ, ਪੰਜਾਬੀ, ਅੰਗਰੇਜ਼ੀ ਦੀ ਗੁਰਮਤ ਤੇ ਦਾਰਸ਼ਨਿਕ, ਸਾਂਸਕ੍ਰਿਤਕ ਪੱਖਾਂ ਦੀ ਉੱਚ ਕੋਟੀ ਦੀ ਵਿਆਖਿਆ ਕੀਤੀ ਹੈ। ਸਤਿਗੁਰੂ ਜੀ ਨੇ ਇਸ ਪੁਸਤਕ ਦੀ ਭੇਂਟ ਨੂੰ ਪ੍ਰਵਾਨ ਕਰਦਿਆਂ ਹੋਇਆ ਪ੍ਰੋ. ਕਸੇਲ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣਾਂ ਦੀ ਅਨਮੋਲ ਪੁਸਤਕ

'ਲਾਲ ਏਹਿ ਰਤਨ' ਦੀ ਪਹਿਲੀ ਜਿਲਦ ਦੇਣ ਦੀ ਬਖਸ਼ਿਸ਼ ਕੀਤੀ। ਇਸ ਮੇਲੇ ਸਮੇਂ ਸਤਿਗੁਰੂ ਜੀ ਵਲੋਂ ਸ੍ਰੀ ਪ੍ਰੀਤਮ ਸਿੰਘ ਕਵੀ ਨੂੰ ਮਨਮਾਨਿਤ ਕੀਤਾ ਗਿਆ। ਮਾ. ਅਮਰੀਕ ਸਿੰਘ ਜੀ ਨੇ ਕਵੀ ਜੀ ਦਾ ਸਨਮਾਨ ਪੱਤਰ ਪੜ੍ਹਿਆ ਅਤੇ ਸਤਿਗੁਰੂ ਜੀ ਨੇ ਕਵੀ ਜੀ ਨੂੰ ਸ਼ਾਲ, ਯਾਦਗਾਰੀ ਚਿੰਨ੍ਹ ਤੇ ਮਾਇਆ ਪ੍ਰਦਾਨ ਕੀਤੀ।

16 ਅਕਤੂਬਰ ਨੂੰ ਹਜ਼ੂਰੀ ਦੀਵਾਨ ਵਿਚ ਸ. ਕਰਨੈਲ ਸਿੰਘ ਨੇ ਕਿਹਾ ਕਿ ਸਤਿਗੁਰੂ ਜੀ ਦੇ ਦਰਬਾਰ ਵਿਚ ਸਾਧ-ਸੰਗਤ ਨੂੰ ਧਾਰਮਿਕ ਅਗਵਾਈ ਦੇ ਨਾਲ ਨਾਲ ਰਾਜਨੀਤੀਕ ਪੱਖ ਤੋਂ ਵੀ ਵੱਡ ਮੁੱਲੀ ਅਗਵਾਈ ਦਿੱਤੀ ਜਾਂਦੀ ਹੈ। ਸਤਿਗੁਰੂ ਜੀ ਨੇ ਕਿਹਾ 'ਅਸੀਂ ਹਮੇਸ਼ਾਂ ਸਿੱਖ ਪੰਥ ਦੀ ਏਕਤਾ ਦੇ ਚਾਹਵਾਨ ਹਾਂ। ਹਰ ਕੋਈ ਆ ਕੇ ਸਾਡੇ ਦੀਵਾਨਾਂ ਵਿਚ ਆਪਣੀ ਮਰਿਯਾਦਾ ਅਨੁਸਾਰ ਅਰਦਾਸ ਕਰ ਸਕਦਾ ਹੈ'।

17 ਅਕਤੂਬਰ ਨੂੰ ਕੱਤਕ ਦੀ ਸੰਗਰਾਂਦ ਵਾਲੇ ਦਿਨ ਅੱਸੂ ਦੇ ਮੇਲੇ ਦੀ ਸਮਾਪਤੀ ਹੋਈ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 70 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 9 ਪਾਠਾਂ ਦੇ ਭੋਗ ਪਾਏ ਗਏ। 25 ਜੋੜਿਆਂ ਦੇ ਆਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪ੍ਰਵਾਨ ਚੜ੍ਹੇ। ਇਸ ਸਮੇਂ 25 ਹਜ਼ਾਰ ਦੇ ਲਗਭਗ ਸੰਗਤ ਨੇ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕੀਤੇ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਦੁਆਰਾ ਜੁੜੀ ਸਾਧ-ਸੰਗਤ ਨੂੰ ਉਪਦੇਸ਼ ਕੀਤਾ, "ਮਨੁੱਖ ਸ੍ਰਿਸ਼ਟੀ ਉਤੇ ਬਾਣੀ ਪੜ੍ਹਨ ਅਤੇ ਨਾਮ ਜੱਪਣ ਲਈ ਆਇਆ ਹੈ। ਮੇਰੇ ਲਈ ਅਰਦਾਸ ਕਰੋ ਕਿ ਮੈਂ ਵੀ ਭਜਨ ਕਰ ਸਕਾਂ। ਸਤਿਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੇ ਸ਼ਬਦਾਂ ਨੂੰ ਦੁਹਰਾਇਆ

"ਉਦਮ ਕਰੇ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥
ਨਾਨਕ ਜਿਸ ਸਿਮਰਤ ਸੁਖ ਹੋਵਹਿ ਦੁਖ ਦਰਦੁ ਭ੍ਰਮ ਜਾਇ॥

ਸਤਿਗੁਰੂ ਜੀ ਨੇ ਆਈ ਸਾਧ-ਸੰਗਤ ਨੂੰ ਵਿਦਾ ਕਰਨ ਦੀ ਕਿਰਪਾ ਕੀਤੀ।

**ਸ੍ਰੀ ਰਤਵਾੜਾ ਸਾਹਿਬ ਦਾ ਗੁਰਮਤਿ ਸਮਾਗਮ**

14 ਅਕਤੂਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਕੁਝ ਨਿਕਟ-ਵਰਤੀ ਸੇਵਕਾਂ

ਸਮੇਤ ਸ੍ਰੀ ਰਤਵਾੜਾ ਸਾਹਿਬ ਸੰਤ ਬਾਬਾ ਵਰਿਆਮ ਸਿੰਘ ਜੀ ਦੇ ਗੁਰਮਤਿ ਸੰਮੇਲਨ ਵਿਚ ਦਰਸ਼ਨ ਦਿਤੇ। ਗੁਰਮਤਿ ਸੰਮੇਲਨ ਦੇ ਪਰਬੰਧਕਾਂ ਵਲੋਂ ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ। ਸਤਿਗੁਰੂ ਜੀ ਨੇ ਦਰਬਾਰ ਸਾਹਿਬ ਅੱਗੇ ਮੱਥਾ ਟੇਕਿਆ ਅਤੇ ਆਪਣੇ ਲਈ ਨਿਸ਼ਚਿਤ ਸਥਾਨ ਉਤੇ ਜਾ ਬਿਰਾਜਮਾਨ ਹੋਏ। ਗੁਰਮਤਿ ਸੰਮੇਲਨ ਵਿਚ ਸੰਗਤਾਂ ਦੀ ਹਾਜ਼ਰੀ ਬੇਸ਼ੁਮਾਰ ਸੀ ਅਤੇ ਦੂਰਦਰਸ਼ਨ ਤੇ ਸਾਰੀ ਕਾਰਵਾਈ ਦਰਸਾਈ ਜਾ ਰਹੀ ਸੀ। ਸੰਗਤ ਦੇ ਸਫੈਦ ਬਾਣੇ ਅਤੇ ਬਹੁਤ ਸਾਰਿਆਂ ਦੇ ਦਸਤਾਰੇ ਗੁਰਮੁਖੀ ਸਨ। ਸੰਤ ਬਾਬਾ ਵਰਿਆਮ ਸਿੰਘ ਨੇ ਕਿਹਾ, "ਸਾਡੇ ਨਾਮਧਾਰੀਆਂ ਨਾਲ ਸੰਬੰਧ ਨਾਮ-ਸਿਮਰਨ ਦੀ ਸਾਂਝ ਕਰਕੇ ਹਨ। ਜਿਨ੍ਹਾਂ ਨਾਮਧਾਰੀ ਸਿੰਘਾਂ ਨਾਲ ਵੀ ਮੇਰਾ ਵਾਹ ਪਿਆ ਹੈ ਉਹ ਏਨਾ ਨਾਮ-ਸਿਮਰਨ ਕਰਦੇ ਹਨ ਕਿ ਮੇਰਾ ਸਿਰ ਝੁਕਦਾ ਹੈ। ਸੰਤ ਜੀ ਨੇ ਹੋਰ ਕਿਹਾ ਮੇਰਾ ਪਿਆਰ ਇਹਨਾਂ ਨਾਲ ਸੰਪਰਦਾ ਕਰਕੇ ਨਹੀਂ, ਨਾਮ-ਸਿਮਰਨ ਕਰਕੇ ਹੈ। ਇਹਨਾਂ ਦਾ ਬਹੁਤ ਉਚੱਾਂ ਸੁੱਚਾ ਇਤਿਹਾਸ ਹੈ"।

ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿਚ ਫੁਰਮਾਇਆ, "ਗੁਰੂ ਤੋਂ ਸਿੱਖਿਆ ਲੈ ਕੇ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਈਦਾ ਹੈ। ਨਾਮ ਜੱਪਣ ਵਾਲੇ ਦਾ ਸਰੀਰ ਅਰੋਗ ਰਹਿੰਦਾ ਹੈ, ਉਮਰ ਵਧਦੀ ਹੈ। ਕਿਉਂਜੁ ਸੰਸਾਰ ਰੋਗੀ ਅਤੇ ਨਾਮ ਦਾਰੂ ਹੈ।"

ਚੇਤੇ ਰਹੇ ਕਿ ਸਤਿਗੁਰੂ ਜਗਜੀਤ ਸਿੰਘ ਜੀ ਜਪ-ਪ੍ਰਯੋਗ ਦੇ ਮੇਲੇ ਦੇ ਰੁਝੇਵਿਆਂ ਵਿਚੋਂ ਸਮਾਂ ਕੱਢ ਕੇ ਇਸ ਗੁਰਮਤਿ ਸਮਾਗਮ ਵਿਚ ਪਧਾਰੇ ਸਨ।

**ਮੀਰੀ-ਪੀਰੀ ਚੈਰੀਟੇਬਲ ਟ੍ਰਸਟ ਦਾ ਵਿਸ਼ੇਸ਼ ਸ਼ਾਂਤੀ ਸੰਮੇਲਨ**

ਇਹ ਸੰਮੇਲਨ ਕਈ ਗੱਲਾ ਕਰਕੇ ਬੜਾ ਗੌਰਵ ਭਰਪੂਰ ਸੀ, ਕਿਉਂਜੁ ਇਸ ਵਿਚ ਵਰਤਮਾਨ ਸਮੇਂ ਦੀ ਖਿੱਚੋ-ਤਾਣ ਅਤੇ ਲੋਭ-ਲਾਲਚ ਦੀ ਤ੍ਰਿਸ਼ਨਾ-ਅਗਨੀ ਤੋਂ ਮੁਕਤੀ ਪ੍ਰਾਪਤ ਕਰਨ ਲਈ, ਸਰਬੱਤ ਦੇ ਭਲੇ ਉੱਤੇ ਸਮੁੱਚੀ ਮਨੁੱਖਤਾ ਨੂੰ ਸ਼ਾਂਤੀ ਪ੍ਰਦਾਨ ਕਰਨ ਲਈ ਵਿਚਾਰ ਪ੍ਰਗਟਾਏ ਗਏ ਸਨ।

ਜਦੋਂ ਇਸ ਸੰਸਥਾ ਦੀ ਬੇਨਤੀ ਪ੍ਰਵਾਨ ਕਰ ਕੇ ਸਤਿਗੁਰੂ ਜਗਜੀਤ ਸਿੰਘ ਜੀ ਇਸ ਸੰਮੇਲਨ ਵਿਚ ਪਹੁੰਚੇ ਤਾਂ ਉਥੇ ਕਾਨੂੰਨ ਦਾਨ ਸ਼੍ਰੀ ਜੇਠ-ਮਲਾਨੀ ਜੀ ਜੋ ਇਸ ਚੈਰੀਟੇਬਲ ਟ੍ਰਸਟ ਦੇ ਮੁਖੀ ਹਨ, ਸਤਿਗੁਰੂ ਜੀ ਦੇ ਸਵਾਗਤ ਲਈ

ਹਾਜ਼ਰ ਸਨ । ਸਤਿਗੁਰੂ ਜੀ ਦਾ ਹਾਰਾਂ ਨਾਲ ਸਵਾਗਤ ਕੀਤਾ ਗਿਆ। ਸਤਿਗੁਰੂ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅੱਗੇ ਨਿਮਰਤਾ-ਪੂਰਵਕ ਮੱਥਾ ਟੇਕਿਆ ਅਤੇ ਮੰਚ ਉਤੇ ਜਾ ਸੁਭਾਇਮਾਨ ਹੋਏ।

ਜੇਠ-ਮਲਾਨੀ ਜੀ ਨੇ ਆਪ ਜੀ ਨੂੰ ਸੰਬੋਧਨ ਹੋ ਕੇ ਕਿਹਾ, "ਦੁਨੀਆਂ ਬੜੀ ਖਤਰਨਾਕ ਮੋੜ ਉਤੇ ਜਾ ਰਹੀ ਹੈ। ਆਪ ਜੀ ਅੱਗੇ ਬੇਨਤੀ ਹੈ ਕਿ ਆਪ ਆਪਣੀ ਅਸ਼ੀਰਵਾਦ ਨਾਲ, ਆਪਣੀ ਰੂਹਾਨੀ ਸ਼ਕਤੀ ਨਾਲ, ਦੇਸ਼ ਦੀ ਹਾਲਤ ਸੁਧਾਰਨ ਦੀ ਕਿਰਪਾ ਕਰੋ"।

ਸਤਿਗੁਰੂ ਜੀ ਨੇ ਫੁਰਮਾਇਆ, "ਮੇਰੇ ਬਾਰੇ ਕਿਹਾ ਗਿਆ ਹੈ ਕਿ ਮੇਰੇ ਆਉਣ ਨਾਲ ਧਰਤੀ ਪਵਿੱਤਰ ਹੋ ਗਈ ਹੈ, ਇਹ ਧਰਤੀ ਤਾਂ ਸ੍ਰੀ ਗੁਰੂ ਹਰਕ੍ਰਿਸਨ ਸਾਹਿਬ ਦੀ ਛੋਹ ਸਦਕਾ ਪਹਿਲਾਂ ਹੀ ਪਵਿੱਤਰ ਹੈ।ਗੁਰੂ ਚਰਨਾਂ ਨਾਲ ਲੱਗੇ ਬਿਨਾਂ ਇਹ ਹਨੇਰਾ ਸੰਸਾਰ ਨਹੀ ਤਰਿਆ ਜਾ ਸਕਦਾ।ਗੁਰੂ ਹਰੀ ਨਾਮ ਦੇਣ ਵਾਲਾ ਵੱਡ ਉਪਕਾਰੀ ਹੈ"। ਇਸ ਦੋ ਦਿਨਾਂ ਦੇ ਵਿਸ਼ਵ ਸ਼ਾਂਤੀ ਸਮਾਗਮ ਵਿਚ ਬਹੁਤ ਸਾਰੇ ਵਿਦਵਾਨਾਂ ਨੇ ਭਾਗ ਲੈ ਕੇ ਆਪਣਾ ਯੋਗਦਾਨ ਪਾਇਆ। ਇਨ੍ਹਾਂ ਵਿਦਵਾਨਾਂ ਵਿਚ ਸਰਵ ਸ੍ਰੀ ਪ੍ਰੋ. ਪਿਆਰਾ ਸਿੰਘ ਪਦਮ, ਪ੍ਰੋ. ਦਰਸ਼ਨ ਸਿੰਘ, ਡਾ. ਅਮਰਜੀਤ ਸਿੰਘ ਕਾਂਗ, ਪ੍ਰਿੰ. ਅਮਰੀਕ ਸਿੰਘ, ਡਾ. ਈਸ਼ਰ ਸਿੰਘ ਤਾਂਘ ਆਦਿ ਸੱਜਣ ਸ਼ਾਮਲ ਸਨ।

**ਵਿਸਮਾਦੁ ਨਾਦ ਵਿਸਮਾਦੁ ਵੇਦ**
**ਵਿਸਮਾਦੁ ਜੀਅ ਵਿਸਮਾਦੁ ਭੇਦ**

ਵਿਸਮਾਦੁ ਨਾਦ ਦੇ ਵਿਸਮਾਦੀ ਭੇਦਾਂ ਨੂੰ ਸੱਤਾਂ ਸਵਰਗਾਂ ਦੇ ਸਾਧਕ ਤੇ ਵਿਸਮਾਦੁ ਉਤਪਨ ਕਰਨ ਵਾਲੇ ਕਲਾਕਾਰ ਹੀ ਇਹ ਰੱਬੀ ਨਾਦ ਦੇ ਵਿਸਮਾਦੀ ਭੇਦਾਂ ਨੂੰ ਜਾਣ ਸਕਦੇ ਹਨ। ਸੰਗੀਤ ਕਲਾ ਦੇ ਮਹਾਨ ਸਾਧਕ ਤੇ ਗਾਇਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 19, 20 ਅਕਤੂਬਰ 1995 ਦੀ ਜੁੜੀ ਸੰਗੀਤ ਸਭਾ ਵਿਚ ਚੰਦਰਮਾ ਦੀ ਨਿਆਈਂ ਕੇਂਦਰ ਵਿਚ ਬੈਠ ਸ਼ੋਭਾ ਦੇ ਰਹੇ ਹਨ ਅਤੇ ਉਨ੍ਹਾਂ ਦੇ ਗਿਰਦ ਉੱਚ-ਕੋਟੀ ਦੇ ਸੰਗੀਤ ਕਲਾ ਦੇ ਸ੍ਰੇਸ਼ਟ ਗਾਇਕ, ਵਾਦਕ, ਅਤੇ ਨ੍ਰਿਤਕ ਇੰਞ ਆ ਜੁੜੇ ਹਨ ਜਿਵੇਂ ਚੰਦਰਮਾ ਦੇ ਦੁਆਲੇ ਤਾਰੇ ਚਮਕਦੇ ਹਨ। 'ਅਜਿਹੀ ਭਿੰਨੀ-ਰੈਨੜੀਏ ਚਮਕਣ ਤਾਰੇ' ਦੇ ਵਾਤਾਵਰਣ ਵਿਚ ਸਾਰੇ

ਸੰਗੀਤਕਾਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੁਕਮ ਦੀ ਉਡੀਕ ਵਿਚ ਬੈਠੇ ਹਨ ਕਿ ਕਦੋਂ ਆਦੇਸ਼ ਹੁੰਦਾ ਹੈ ਤੇ ਇਸ ਸੰਗੀਤ ਸਭਾ ਦੇ ਰਸ-ਰੰਗ ਭਿੱਜੇ ਰਸਾਲ ਸੰਗੀਤ ਦਾ ਆਰੰਭ ਹੁੰਦਾ ਹੈ।

ਸ੍ਰੀ ਭੈਣੀ ਸਾਹਿਬ ਵਿਚ ਇਸ ਸੰਗੀਤ ਸਭਾ ਦੀਆਂ ਮਹਫਿਲੰ ਦੋ ਦਿਨ ਤੱਕ ਜਾਰੀ ਰਹੀਆਂ ।

ਸਤਿਗੁਰੂ ਜੀ ਦੀ ਸਾਜੀ ਨਿਵਾਜੀ ਇਸ ਸੰਗੀਤ ਸਭਾ ਵਿਚ ਭਾਰਤ ਦੇ ਉੱਚ-ਕੋਟੀ ਦੇ ਸੰਗੀਤ ਜਗਤ ਦੇ ਮਾਣੇ-ਸਤਿਕਾਰੇ ਕਲਾਕਾਰ-ਸਰਵ ਸ੍ਰੀ ਉਸਤਾਦ ਅੱਲਾ ਰੱਖਾ ਖਾਂ, ਸ੍ਰੀ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ, ਪੰਡਤ ਬਿਰਜੂ ਜੀ ਮਹਾਰਾਜ, ਉਸਤਾਦ ਜ਼ਾਕਿਰ ਹੁਸੈਨ ਖਾਂ, ਰਾਜੇਂਦਰ ਗੰਗਾਨੀ, ਫਤਿਹ ਸਿੰਘ ਗੰਗਾਨੀ, ਹਰੀਸ਼ ਗੰਗਾਨੀ ਤੇ ਸੁਪ੍ਰਸਿੱਧ ਪਖਾਵਜੀ ਸੰਤ ਖਜਾਨ ਸਿੰਘ ਤੇ ਹਰਬੰਸ ਸਿੰਘ ਘੁੱਲਾ ਹਾਜ਼ਰ ਸਨ ।

ਇਸ ਅਦੁੱਤੀ ਸੰਗੀਤ ਸਭਾ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਸਤਿਗੁਰੂ ਜੀ ਨੇ ਵੀ ਉਸਤਾਦ ਊਧੋ ਖਾਂ ਸਾਹਿਬ ਦੀਆਂ ਸਿਖਾਈਆਂ ਬੰਦਸ਼ਾਂ ਦਾ ਗਾਇਨ ਕੀਤਾ। ਇਸ ਮਹਿਫ਼ਲ ਵਿਚ ਜਲੰਧਰ ਦੇ ਕਲਾਕਾਰ ਉਸਤਾਦ ਲਛਮਣ ਸਿੰਘ ਸੀਨ ਤੇ ਸ੍ਰੀ ਜੋਗਿੰਦਰ ਬਾਵਰਾ ਵੀ ਪਹੁੰਚੇ ਹੋਏ ਸਨ। ਇਸ ਸੰਗੀਤ ਸਭਾ ਦੇ ਵਿਸਤਰਿਤ ਵੇਰਵੇ 'ਸਤਿਜੁਗ' ਅੰਕ ਵਿਚ ਪ੍ਰਾਪਤ ਹਨ। ਇਸ ਦੋ ਦਿਨਾਂ ਸੰਗੀਤ ਮਹਫ਼ਿਲ ਵਿਚ ਸ਼੍ਰੀ ਸਤਿਗੁਰੂ ਜੀ ਨੇ ਜਿਹੜੀਆ ਬੰਦਸ਼ਾਂ ਦਾ ਗਾਇਨ ਕੀਤਾ ਉਹ ਸਨ ਰਾਗ ਮਾਲਕੌਂਸ ਵਿਚ 'ਨਾਨਕ ਬਿਜੁਲੀਆ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ' ਅਤੇ 'ਯਾ ਰੱਬਾ ਮੇਰੀ ਬੇੜੀ ਨੂੰ ਪਾਰ ਲੰਘਾ' ।

ਪੰਡਤ ਬਿਰਜੂ ਜੀ ਮਹਾਰਾਜ ਨੇ ਆਪਣੀ ਨ੍ਰਿਤ ਕਲਾ ਦੇ ਅਨੂਠੇ ਕਮਾਲਾਂ ਦੀ ਨ੍ਰਿਤਕਾਰੀ ਪੇਸ਼ ਕੀਤੀ। ਅਲਾ ਰਖਾ ਖਾਂ ਸਾਹਿਬ ਦੇ ਤਬਲਾ ਵਾਦਨ ਨੇ ਸਾਰੀ ਮਹਫ਼ਿਲ ਨੂੰ ਲਰਜੇ ਵਿਚ ਥਰਕਾ ਦਿੱਤਾ। ਸੰਤ ਖਜ਼ਾਨ ਸਿੰਘ ਵੀ ਇਸ ਕਲਾ ਵਿਚ ਕਿਸੇ ਤੋਂ ਘੱਟ ਨਹੀ ਸਨ।

ਕੇਵਲ ਸੰਗੀਤ ਕਲਾ ਦਾ ਪ੍ਰਬੀਨ ਗਿਆਤਾ ਹੀ ਇਸ ਮਹਫ਼ਿਲ ਦੇ ਸਮਾਚਾਰਾਂ ਨੂੰ ਠੀਕ-ਠੀਕ ਵਰਨਣ ਕਰ ਸਕਦਾ ਹੈ। ਅਜਿਹੀਆਂ ਸੰਗੀਤਕ ਮਹਫ਼ਿਲਾਂ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਜੁੜਨਾ ਹੀ

ਸੰਭਵ ਹੋ ਸਕਦਾ ਹੈ। ਇਨ੍ਹਾਂ ਸੰਗੀਤਕ ਮਹਫ਼ਿਲਾਂ ਵਿਚ ਕੋਈ ਵੀ ਸੰਚਾਲਕ ਨਹੀਂ ਸੀ, ਕੇਵਲ ਸਤਿਗੁਰੂ ਜੀ ਦੇ ਇਸ਼ਾਰੇ ਮਾਤਰ ਨਾਲ ਹੀ ਵੱਖ-ਵੱਖ ਰਾਗਾਂ ਤੇ ਤਾਲਾਂ ਦਾ ਪ੍ਰਦਰਸ਼ਨ ਕੀਤਾ ਜਾਂਦਾ ਰਿਹਾ।

**ਦੀਪਮਾਲਾ ਦਾ ਪੁਰਬ 'ਦੀਵਾਲੀ' ਅੰਮ੍ਰਿਤਸਰ ਵਿਖੇ**

22 ਤੇ 23 ਅਕਤੂਬਰ ਨੂੰ ਸਤਿਗੁਰੂ ਜੀ ਨੇ ਦੀਵਾਲੀ ਦੇ ਅਵਸਰ ਤੇ ਅੰਮ੍ਰਿਤਸਰ ਦਰਸ਼ਨ ਦਿਤੇ। ਸ਼ਹੀਦੀ ਸਮਾਰਕ ਦੇ ਸਥਾਨ ਤੇ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸੱਜਿਆ। ਦੋਵੇਂ ਦਿਨ ਕਥਾ ਕੀਰਤਨ ਅਤੇ ਨਾਮ-ਸਿਮਰਨ ਦਾ ਪ੍ਰਵਾਹ ਚਲਦਾ ਰਿਹਾ। 23 ਅਕਤੂਬਰ ਨੂੰ ਸਵੇਰ ਦੇ ਦੀਵਾਨ ਵਿਚ 30 ਪਾਠਾਂ ਦੇ ਭੋਗ ਪਾਏ ਗਏ ਅਤੇ 5 ਆਨੰਦ ਕਾਰਜ ਨਾਮਧਾਰੀ ਮਰਿਯਾਦਾ ਅਨੁਸਾਰ ਕੀਤੇ ਗਏ। ਸਤਿਗੁਰੂ ਜੀ ਨੇ ਸ਼ਹੀਦੀ ਸਮਾਰਕ ਉਤੇ ਖੂਹੀ ਲਗਵਾਉਣ ਲਈ ਪਹਿਲਾ ਟੱਪ ਲਾਇਆ।

ਸ਼੍ਰੀ ਸਤਿਗੁਰੂ ਜੀ ਤਰਨਤਾਰਨ ਤੇ ਕਰਤਾਰਪੁਰ ਦੀਆਂ ਸੰਗਤਾਂ ਨੂੰ ਤਾਰਦੇ ਸ੍ਰੀ ਭੈਣੀ ਸਾਹਿਬ ਪਹੁੰਚੇ।

**ਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ**

5 ਅਤੇ 6 ਨਵੰਬਰ ਨੂੰ ਗੁਰੂ ਨਾਨਕ ਦੇਵ ਜੀ ਦਾ ਪਾਵਨ ਅਵਤਾਰ ਪੁਰਬ ਰਮੇਸ਼ ਨਗਰ, ਨਵੀ ਦਿੱਲੀ ਦੀ ਧਰਮਸ਼ਾਲਾ ਵਿਚ ਸ਼ਰਧਾਪੂਰਵਕ ਮਨਾਇਆ ਗਿਆ। ਦੋਵੇਂ ਦਿਨ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ। 6 ਨਵੰਬਰ ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 31 ਸਾਹਿਜ ਪਾਠਾਂ ਦੇ ਭੋਗ ਪਾਏ ਗਏ ਅਤੇ 4 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ।

**ਗਵਾਲੀਅਰ ਦਾ ਯਾਦਗਾਰੀ ਸੰਗੀਤ ਸੰਮੇਲਨ**

7,8 ਨਵੰਬਰ 1995 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਯਾਦਗਾਰੀ ਸੰਗੀਤ-ਸੰਮੇਲਨ ਹੋਇਆ, ਜਿਸ ਵਿਚ ਦੇਸ਼ ਭਰ ਦੇ ਉੱਚ-ਕੋਟੀ ਦੇ ਸੰਗੀਤਕਾਰ ਸ਼ਾਮਲ ਹੋਏ। ਇਹ ਦੋ ਦਿਨਾਂ ਦਾ ਸੰਗੀਤ ਸਮਾਗਮ ਗਵਾਲੀਅਰ ਦੇ ਟਾਊਨ ਹਾਲ ਵਿਚ ਹੋਇਆ। ਜਿਸ ਬਾਰੇ ਸਥਾਨਕ ਅਖਬਾਰਾਂ ਨੇ ਸਮਾਗਮ ਤੋਂ ਪਹਿਲਾਂ ਤੇ ਪਿਛੋਂ

ਬਹੁਤ ਸਾਰੀਆਂ ਸੁੰਦਰ ਟਿੱਪਣੀਆਂ ਕੀਤੀਆਂ।

ਇਸ ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨ ਵਿਚ ਭਾਰਤ ਦੇ ਸ਼ਾਸਤਰੀ ਸੰਗੀਤ ਬਾਰੇ ਬੜੇ ਵੱਡਮੁਲੇ ਸ਼ਬਦ ਕਹੇ। ਆਪ ਜੀ ਦੇ ਬੋਲ ਸਨ, "ਸਾਸਤਰੀ ਸੰਗੀਤ ਨਾਲ ਦੇਸ਼ ਵਿਚ ਹੀ ਨਹੀ ਵਿਸ਼ਵ ਵਿਚ ਸ਼ਾਂਤੀ ਸਥਾਪਿਤ ਹੋ ਸਕਦੀ ਹੈ। ਸੰਗੀਤ ਨਾਲ ਭਾਰਤ ਦੀ ਸੰਸਕਿਰਤੀ ਜਾਗ੍ਰਿਤ ਰਹੇਗੀ। ਸੰਗੀਤ ਦਾ ਬਹੁਤ ਵੱਡਾ ਖੇਤਰ ਹੈ। ਜੇ ਸੰਗੀਤ ਗਲਤ ਰਸਤੇ ਪੈ ਜਾਵੇ ਤਾਂ ਇਸ ਨਾਲ ਦੇਸ਼ ਵੀ ਗਲਤ ਰਸਤੇ ਪੈ ਜਾਂਦਾ ਹੈ। ਵੀਰ-ਰਸ ਅਤੇ ਭਗਤੀ-ਸੰਗੀਤ ਨਾਲ ਦੇਸ਼ ਉੱਪਰ ਉਠਦਾ ਹੈ। ਈਸ਼ਵਰ ਪ੍ਰਾਪਤੀ ਲਈ ਸੰਗੀਤ ਸਭ ਤੋਂ ਸ੍ਰੇਸ਼ਟ ਸੀੜ੍ਹੀ ਹੈ। ਇਹ ਈਸ਼ਵਰ ਦੀ ਦੇਣ ਹੈ।" ਨਾਮਧਾਰੀਆਂ ਨੇ ਖੇਤੀਬਾੜੀ, ਪਸ਼ੂ-ਪਾਲਣ, ਸੰਗੀਤ ਤੇ ਹੋਰ ਖੇਤਰਾਂ ਵਿਚ ਬੜੀ ਉਨੱਤੀ ਕੀਤੀ ਹੈ। ਸਵਤੰਤਰਤਾ ਸੰਗਰਾਮ ਵਿਚ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਅਸਹਿਯੋਗ ਅੰਦੋਲਨ ਵੱਡਾ ਸ਼ਕਤੀਸ਼ਾਲੀ ਹਥਿਆਰ ਸਿੱਧ ਹੋਇਆ। ਸਤਿਗੁਰੂ ਜੀ ਨੇ ਗਵਾਲੀਅਰ ਦੇ ਪ੍ਰਸਿੱਧ ਸ਼ਾਸਤਰੀ ਗਾਇਕ ਸ੍ਰੀ ਕ੍ਰਿਸਨਾ ਰਾਵ ਦੀ ਪ੍ਰਸ਼ੰਸਾ ਕੀਤੀ। ਇਸ ਸੰਗੀਤ ਸੰਮੇਲਨ ਦਾ ਆਰੰਭ ਧਰੁੱਪਦ ਗਾਇਕੀ ਨਾਲ ਹੋਇਆ ਜਿਸ ਨੂੰ ਸ੍ਰੀ ਭੈਣੀ ਸਾਹਿਬ ਦੇ ਕਲਾ ਕੇਂਦਰ ਦੇ ਕਲਾਕਾਰਾਂ ਵਲੋਂ ਪੇਸ਼ ਕੀਤਾ ਗਿਆ। ਗੁਰਮੁਖ ਸਿੰਘ ਨੇ ਸਿਤਾਰ ਉਤੇ ਰਾਗ ਪੂਰੀਆ ਧਨਾਸਰੀ, ਸ੍ਰੀ ਜਤਿੰਦਰ ਪਾਲ ਸਿੰਘ ਨੇ ਮਿਰਦੰਗ ਦਾ ਕਲਾਤਮਕ ਵਾਦਨ ਕੀਤਾ। ਸ੍ਰੀ ਵਰਿੰਦਰ ਕੁਮਾਰ ਨੇ ਸਿਤਾਰ ਤੇ ਰਾਗ ਚੰਦਰਕੌਂਸ, ਸ੍ਰੀ ਹਰਜਿੰਦਰ ਪਾਲ ਸਿੰਘ ਨੇ ਸੰਤੂਰ ਉਤੇ ਰਾਗ ਕਲਾਵਤੀ, ਮੋਹਨ ਸਿੰਘ ਤੇ ਸੁਖਦੇਵ ਸਿੰਘ ਨੇ ਰਾਗ ਮਾਲਕੌਂਸ ਵਿਚ ਖਿਆਲ ਦਾ ਗਾਇਨ ਤੇ ਪੰਡਤ ਬ੍ਰਿਜ ਨਰਾਇਣ ਨੇ ਸਰੋਦ ਵਾਦਨ ਪ੍ਰਸਤੁਤ ਕੀਤਾ।

ਇਸ ਦੋ ਦਿਨਾਂ ਸੰਗੀਤ ਸੰਮੇਲਨ ਦੀ ਸਥਾਨਕ ਅਖਬਾਰਾ ਵਲੋਂ ਭਰਪੂਰ ਸ਼ਲਾਘਾ ਕੀਤੀ ਗਈ।

**ਸਤਿਗੁਰੂ ਜਗਜੀਤ ਸਿੰਘ ਜੀ ਦੇ 76 ਵੇਂ ਪ੍ਰਕਾਸ਼ ਪੁਰਬ ਦੇ ਉਤਸਵ**

ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 76ਵਾਂ ਪ੍ਰਕਾਸ਼ ਪੁਰਬ ਉਤਸਵ ਬੜੀ ਸ਼ਰਧਾ ਅਤੇ ਪ੍ਰੇਮ ਨਾਲ ਸ੍ਰੀ ਗੁਰੂ ਹਰੀ ਸਿੰਘ ਕਾਲਜ ਜੀਵਨ ਨਗਰ ਵਿਖੇ ਮਨਾਇਆ ਗਿਆ। ਇਸ ਸ਼ੁਭ ਅਵਸਰ ਉਤੇ ਕਈ ਦਿਨ ਸਮਾਗਮ ਹੁੰਦੇ ਰਹੇ। 14

ਨਵੰਬਰ ਨੂੰ ਗੁਰੂ ਹਰੀ ਸਿੰਘ ਕਾਲਜ ਵਿਚ ਮਾ. ਨਿਹਾਲ ਸਿੰਘ ਜੀ ਦੀ ਪ੍ਰਧਾਨਗੀ ਵਿਚ ਕਵੀ ਦਰਬਾਰ ਕੀਤਾ ਗਿਆ ਜਿਸ ਵਿਚ ਕਈ ਕਵੀਆਂ ਸਰਵ ਸ੍ਰੀ ਸੰਤੋਖ ਸਿੰਘ ਸਫ਼ਰੀ, ਫਕੀਰ ਚੰਦ ਤੁਲੀ, ਜਗਦੀਸ਼ ਸਿੰਘ ਵਰਿਆਮ, ਪ੍ਰੀਤਮ ਸਿੰਘ ਕਵੀ, ਸੁਰਿੰਦਰ ਵਰਮਾ, ਸੁਦਰਸ਼ਨ ਰਾਹੀ, ਡਾ. ਈਸ਼ਰ ਸਿੰਘ ਤਾਂਘ ਆਦਿ ਨੇ ਭਾਗ ਲਿਆ ਅਤੇ ਤਰਨ ਸਿੰਘ ਵਹਿਮੀ ਦੇ ਪਰਿਵਾਰ ਵਲੋਂ ਕਵੀ ਦਰਬਾਰ ਵਿਚ ਭਾਗ ਲੈਣ ਵਾਲੇ ਕਵੀਆਂ ਨੂੰ ਸ਼ਾਲ, ਯਾਦਗਾਰੀ ਚਿੰਨ੍ਹ ਤੇ ਨਕਦ ਰਾਸ਼ੀ ਪ੍ਰਦਾਨ ਕੀਤੀ ਗਈ।

21 ਨਵੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ 25 ਲੱਖ ਰੁਪਏ ਦੀ ਲਾਗਤ ਨਾਲ ਉਸਰਨ ਵਾਲੇ 'ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਟੇਡੀਅਮ' ਸ੍ਰੀ ਜੀਵਨ ਨਗਰ ਨੀਂਹ ਪੱਥਰ ਆਪਣੇ ਕਰ ਕੰਵਲਾਂ ਨਾਲ ਰੱਖਿਆ।

22 ਨਵੰਬਰ ਨੂੰ ਸਤਿਗੁਰੂ ਜੀ ਦੇ 76ਵੇਂ ਪ੍ਰਕਾਸ਼ ਪੁਰਬ ਤੇ ਕਾਲਜ ਦੀ ਇਮਾਰਤ ਉਤੇ ਦੀਪਮਾਲਾ ਕੀਤੀ ਗਈ

**ਲੁਧਿਆਣੇ ਦੇ ਸ਼ਹੀਦੀ ਸਮਾਰਕ ਤੇ ਸ਼ਹੀਦਾਂ ਦੀ ਯਾਦ ਵਿਚ ਸੰਮੇਲਨ**

25, 26 ਨਵੰਬਰ ਨੂੰ ਦੋ ਮਹਾਨ ਨਾਮਧਾਰੀ ਸ਼ਹੀਦਾਂ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਦੀ ਯਾਦ ਵਿਚ 2 ਦਿਨਾਂ ਸ਼ਹੀਦੀ ਸਮਾਗਮ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨ ਵਿਚ ਫੁਰਮਾਇਆ, "ਜਿਥੇ ਸੱਭ ਸਾਮਰਾਜੀ ਤਾਕਤਾਂ ਇਕੱਠੀਆਂ ਹੋ ਕੇ ਮਿਲ ਬੈਠਦੀਆਂ ਹਨ ਉਥੇ ਸਾਨੂੰ ਸਭ ਧਰਮਾਂ ਵਾਲਿਆਂ ਨੂੰ ਇਕਠੇ ਹੋ ਕੇ ਮਿਲ ਬੈਠਣਾ ਚਾਹੀਦਾ ਹੈ। ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ, ਗੁਰੂ ਤੇਗ ਬਹਾਦਰ ਅਤੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਤੋਂ ਪ੍ਰੇਰਣਾ ਲੈ ਕੇ ਨਾਮਧਾਰੀ ਸ਼ਹੀਦਾ ਨੇ ਆਪਣੇ ਜੀਵਨ ਕੁਰਬਾਨ ਕੀਤੇ।" ਸਤਿਗੁਰੂ ਜੀ ਨੇ ਨਾਮ ਜਪਣ ਅਤੇ ਬਾਣੀ ਪੜ੍ਹਣ ਦਾ ਉਪਦੇਸ਼ ਕੀਤਾ।

ਸਰਵ ਸ਼੍ਰੀ ਕਾ. ਜਗਜੀਤ ਸਿੰਘ ਆਨੰਦ, ਡਾ. ਸਰਦਾਰਾ ਸਿੰਘ ਜੌਹਲ, ਹਰਵਿੰਦਰ ਸਿੰਘ ਹੰਸਪਾਲ, ਜਗਦੀਸ਼ ਸਿੰਘ ਵਰਿਆਮ, ਦਲੀਪ ਸਿੰਘ ਨਾਮਧਾਰੀ, ਮਲਕੀਤ ਸਿੰਘ ਦਾਖਾ, ਸੂਬਾ ਸੁਰਿੰਦਰ ਕੌਰ ਖਰਲ ਅਤੇ ਸੂਬਾ ਰੇਸ਼ਮ

ਸਿੰਘ ਕਨੇਡਾ ਵਾਲਿਆਂ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਜਲੀਆਂ ਭੇਂਟ ਕੀਤੀਆਂ। ਇਸ ਅਵਸਰ ਉਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 15 ਪਾਠਾਂ ਦੇ ਭੋਗ ਵੀ ਪਾਏ ਗਏ।

**ਯੂ.ਕੇ ਵਿਚ ਪ੍ਰਕਾਸ਼ ਉਤਸਵ ਸਮਾਗਮ**

26 ਨਵੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਪ੍ਰਕਾਸ਼ ਪੁਰਬ ਦੀ ਖੁਸ਼ੀ ਵਿਚ ਯੂ. ਕੇ ਦੇ ਸਾਉਥਹਾਲ ਵਿਚ ਵਿਸ਼ੇਸ਼ ਸੰਗੀਤ ਸੰਮੇਲਨ ਕੀਤਾ ਗਿਆ। ਜਿਸ ਵਿਚ ਸ. ਹਰਕੀਰਤ ਸਿੰਘ, ਕਿਰਨ ਪਾਲ ਸਿੰਘ, ਗੁਰਦੇਵ ਸਿੰਘ, ਆਦਿ...ਨੇ ਆਪਣੀ ਆਪਣੀ ਸੰਗੀਤ ਕਲਾ ਨੂੰ ਪ੍ਰਸਤੁਤ ਕੀਤਾ। 4 ਸਾਲ ਦੇ ਕਾਕਾ ਗੁਰਬਖਸ਼ ਸਿੰਘ ਨੇ ਆਪਣੀ ਤੋਤਲੀ ਆਵਾਜ਼ ਵਿਚ ਰਾਗ ਦੇਸ ਦਾ ਗਾਇਨ ਕੀਤਾ।

ਸਤਿਗੁਰੂ ਜੀ ਦੇ ਅਸ਼ੀਰਵਾਦ ਦਾ ਸਦਕਾ ਯੂ. ਕੇ ਵਿਚ ਕਈ ਬੱਚੇ ਸ਼ਾਸਤਰੀ ਸੰਗੀਤ ਕਲਾ ਦੀ ਸਿੱਖਿਆ ਪ੍ਰਾਪਤ ਕਰ ਰਹੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਸ਼ੇਸ਼ ਸਮਾਗਮ ਵਿਚ ਪੰਜਾਬ ਦੇ ਯੁਵਕ ਭਲਾਈ ਮੰਤਰੀ, ਸ. ਹਰਵਿੰਦਰ ਸਿੰਘ ਜੱਸੀ ਵਿਸ਼ੇਸ਼ ਪ੍ਰਾਹੁਣੇ ਵਜੋਂ ਪਹੁੰਚੇ, ਜਿੰਨ੍ਹਾਂ ਨੇ ਅਕੈਡਮੀ ਦੇ ਬੱਚਿਆਂ ਦੇ ਸ਼ਾਨਦਾਰ ਪ੍ਰਦਰਸ਼ਨ ਨੂੰ ਵੇਖਿਆ ਅਤੇ ਆਪਣੇ ਨਿੱਜੀ ਫੰਡ ਵਿਚੋਂ 50,000 ਰੁਪਏ ਦਾ ਅਨੁਦਾਨ ਅਕੈਡਮੀ ਨੂੰ ਪ੍ਰਦਾਨ ਕੀਤਾ। ਇਸ ਅਵਸਰ ਉਤੇ ਸਰਵ ਸ੍ਰੀ ਦਲੀਪ ਸਿੰਘ ਨਾਮਧਾਰੀ, ਪ੍ਰਧਾਨ ਵਿ.ਜਥ ਮਾ. ਅਜੀਤ ਸਿੰਘ ਚੀਮਾ ਸੱਕਤਰ, ਮਾ. ਨਿਹਾਲ ਸਿੰਘ, ਹਰਪਾਲ ਸਿੰਘ ਸੇਵਕ ਅਤੇ ਕਈ ਪਤਵੰਤੇ ਸੱਜਣ ਹਾਜ਼ਰ ਸਨ।

**ਸ੍ਰੀ ਸੰਪੂਰਨਾਨੰਦ ਵਿਸ਼ਵ ਵਿਦਿਆਲਯ ਵਾਰਾਣਸੀ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਭਿਨੰਦਨ**

ਸੰਪੂਰਨਾਨੰਦ ਸਸੰਕ੍ਰਿਤ ਵਿਸ਼ਵ ਵਿਦਿਆਲਯ ਵਾਰਾਣਸੀ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਭਿਨੰਦਨ ਸਮਾਰੋਹ ਵਿਸ਼ੇਸ਼ ਸਮਾਗਮ ਵਜੋਂ ਕੀਤਾ ਗਿਆ। ਇਹ ਵਿਸ਼ਵ ਵਿਦਿਆਲਾ ਭਾਰਤੀ ਸੰਸਕ੍ਰਿਤੀ ਦੇ ਅਧਿਐਨ ਤੇ ਅਧਿਆਪਨ ਲਈ ਵਿਸ਼ੇਸ਼ ਤੌਰ ਤੇ ਉੱਘਾ ਹੈ। 7 ਦਸੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੁੱਖ ਭਾਸ਼ਣ ਦਿੰਦੇ ਹੋਏ ਫੁਰਮਾਇਆ, "ਨਿਰਪੱਖ ਭਾਵਨਾ ਨਾਲ ਕੀਤੀ ਗਈ ਸੇਵਾ ਹੀ ਸੱਚੀ ਸੇਵਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਉੱਚੇ

ਆਚਰਣ ਰਾਹੀਂ ਅਜਿਹੀ ਸੇਵਾ ਦਾ ਉਦਾਹਰਣ ਪੇਸ਼ ਕੀਤਾ ਹੈ।" ਸਤਿਗੁਰੂ ਜੀ ਨੇ ਪਵਿਤੱਰਤਾ, ਸਦਾਚਾਰ, ਗਊ-ਸੇਵਾ, ਰਾਸ਼ਟਰ-ਭਗਤੀ, ਹਿੰਦੂ ਧਰਮ ਦੀ ਰੱਖਿਆ ਆਦਿ ਵਿਸ਼ੇਸ਼ਤਾਵਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਪਰਉਪਕਾਰੀ ਕਾਰਜਾਂ ਨਾਲ ਜੋੜ ਕੇ ਆਪ ਜੀ ਦੀ ਮਹਾਨਤਾ ਦਾ ਬਖਾਨ ਕੀਤਾ। ਆਪ ਜੀ ਨੇ ਹੋਰ ਫੁਰਮਾਇਆ, "ਸਤਿਗੁਰੂ ਉਹ ਹੈ ਜੋ ਅੰਮ੍ਰਿਤ ਬਚਨ ਬੋਲੇ, ਧਰਮ ਦਾ ਉਹ ਆਪ ਪੈਰੋਕਾਰ ਹੋਵੇ, ਜੋ ਬਾਕੀ ਸਾਰੇ ਧਰਮਾਂ ਦਾ ਸਨਮਾਨ ਕਰਨਾ ਵੀ ਜਰੂਰੀ ਮੰਨੇ।"

ਇਸ ਅਵਸਰ ਉਤੇ ਵਿਸ਼ਵ ਵਿਦਿਆਲਯ ਦੇ ਕੁਲਪਤੀ ਪ੍ਰੋ. ਵੀ. ਵੇਕੰਟਾਚਲਮ ਨੇ ਸਤਿਗੁਰੂ ਜੀ ਨੂੰ ਅਭਿਨੰਦਨ ਪੱਤਰ, ਸਿਰੋਪਾ ਤੇ ਵਿਸ਼ੇਸ਼ ਗ੍ਰੰਥ ਭੇਟ ਕੀਤੇ। ਵਿਸ਼ਵ ਵਿਦਿਆਲਯ ਦੇ ਉਪ-ਕੁਲਪਤੀ ਪ੍ਰੋ. ਯੁਗਲ ਕਿਸ਼ੋਰ ਨੇ ਧੰਨਵਾਦ ਦੇ ਸ਼ਬਦ ਕਹੇ।

11 ਦਸੰਬਰ ਨੂੰ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਿੰਸੀਪਲ ਸ੍ਰੀਮਤੀ ਬੇਅੰਤ ਕੌਰ ਵਲੋਂ ਇਸ ਸਕੂਲ ਦੇ ਬੱਚਿਆ ਤੇ ਅਧਿਆਪਕਾਂ ਵਲੋ ਤਿਆਰ ਕੀਤੀ ਗਈ ਪੱਤ੍ਰਿਕਾ 'ਸ਼ਹੀਦ' ਸਤਿਗੁਰੂ ਜੀ ਨੂੰ ਭੇਂਟ ਕੀਤੀ ਗਈ।

**ਜੀਵਨ ਨਗਰ ਦੇ ਇਲਾਕੇ ਵਿਚ ਦਰਸ਼ਨ ਦੇਣ ਦੀ ਕਿਰਪਾ**

13 ਤੋਂ 19 ਦਸੰਬਰ 1995 ਦੌਰਾਨ ਸਤਿਗੁਰੂ ਜੀ ਨੇ ਜੀਵਨ ਨਗਰ ਦੇ ਇਲਾਕੇ ਵਿਚ ਦਰਸ਼ਨ ਦੇਣ ਦੀ ਕਿਰਪਾ ਕੀਤੀ। ਵੱਖ-ਵੱਖ ਪਿੰਡਾਂ ਮਸਤਾਨਗੜ੍ਹ, ਕਰੀਵਾਲਾ, ਦਮਦਮਾ, ਸਿਰਸਾ, ਅਮਰਾਸਰ ਕਲਾਂ, ਐਲਨਾਬਾਦ ਦੇ ਸਥਾਨਾਂ ਤੇ ਹਜ਼ੂਰੀ ਦੀਵਾਨ ਸਜਾਏ ਗਏ। ਕਈ ਥਾਵਾਂ ਤੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਤੇ ਕਈ ਥਾਂਵਾ ਤੇ ਦੁਪਹਿਰ ਦਾ ਨਾਮ ਸਿਮਰਨ ਵੀ ਹੋਇਆ ਤੇ ਕਈ ਪਾਠਾਂ ਦੇ ਭੋਗ ਵੀ ਪਾਏ ਗਏ। ਸਤਿਗੁਰੂ ਜੀ ਨੇ ਬਹੁਤ ਸਾਰੇ ਸਿੱਖਾਂ ਦੇ ਘਰਾਂ ਵਿਚ ਚਰਨ ਪਾਉਣ ਦੀ ਕਿਰਪਾਲਤਾ ਵੀ ਕੀਤੀ। ਇਹ ਸਤਿਗੁਰੂ ਜੀ ਦਾ ਹੀ ਬਿਰਧ ਹੈ ਕਿ 'ਆਪ ਆਪਣੇ ਸਿੱਖਾਂ ਨੂੰ ਜੀਅ ਨਾਲ ਸੰਭਾਲਦੇ ਹਨ'। ਇਸ ਇਕ ਹਫਤੇ ਦੀ ਜੀਵਨ ਨਗਰ ਦੇ ਇਲਾਕੇ ਵਿਚ ਦਰਸ਼ਨ ਦੇ ਕੇ ਆਪਣੇ ਸਿੱਖਾਂ ਦੇ ਘਰਾਂ

ਨੂੰ ਪਵਿੱਤਰ ਕਰਦੇ ਹੋਏ ਆਪ 19 ਦਸੰਬਰ ਨੂੰ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ।

**ਬਟਾਲੇ ਦੇ ਸਾਲਾਨਾ ਵਿਦਿਅਕ ਸੰਮੇਲਨ**

24 ਤੋਂ 30 ਦਸੰਬਰ ਤੱਕ ਲੜਕਿਆਂ ਤੇ ਲੜਕੀਆਂ ਦੇ ਵਿਦਿਅਕ ਸੰਮੇਲਨ ਕ੍ਰਮਵਾਰ ਬਟਾਲਾ ਦੇ ਪਾਲੀਟੈਕਨਿਕ ਸੰਸਥਾਂ ਵਿਖੇ ਕੀਤੇ ਗਏ। ਇਨ੍ਹਾਂ ਵਿਦਿਅਕ ਸੰਮੇਲਨਾਂ ਵਿਚ ਜਿਹੜੇ ਵਿਸ਼ੇ ਭਾਸ਼ਣ ਪ੍ਰਤੀਯੋਗਤਾਵਾਂ ਲਈ ਚੁਣੇ ਗਏ ਉਹ ਸਨ: ਇਤਿਹਾਸਕ ਜਾਣਕਾਰੀ, ਵਿਸ਼ਵ ਅਮਨ, ਸ਼ੁਧ ਸਾਤਵਿਕ ਭੋਜਨ, ਨਾਮਧਾਰੀ ਰਹਿਤ-ਮਰਿਯਾਦਾ ਅਤੇ ਨਾਮ-ਸਿਮਰਨ ਸੀ। ਸ੍ਰੀ ਪ੍ਰੀਤਮ ਸਿੰਘ ਕਵੀ ਨੇ ਅੰਮ੍ਰਿਤ ਤਿਆਰ ਕਰਨ ਵਾਲੀਆਂ ਬਾਣੀਆਂ ਦੇ ਸ਼ੁੱਧ ਪਾਠ ਕਰਨ ਬਾਰੇ ਯੁਵਾ ਪ੍ਰਤੀਨਿਧੀਆਂ ਨੂੰ ਜਾਣਕਾਰੀ ਦਿੱਤੀ। ਇਨ੍ਹਾਂ ਸਮਾਗਮਾਂ ਵਿਚ 400 ਤੋਂ ਵੱਧ ਵਿਦਿਆਰਥੀਆਂ ਨੇ ਭਾਗ ਲਿਆ। ਸਾਰੇ ਦਿਨਾਂ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਮੇਂ ਸਿਰ ਸੱਜਦੇ ਰਹੇ ਅਤੇ ਬਾਕੀ ਸਮਿਆਂ ਵਿਚ ਵੱਖ-ਵੱਖ ਮੱਦਾਂ ਵਿਚ ਮੁਕਾਬਲੇ ਕਰਵਾਏ ਗਏ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਦੁਆਰਾ ਗੁਰੂ ਗਿਆਨ ਬਖਸ਼ ਕੇ ਪ੍ਰਤੀਨਿਧੀਆਂ ਨੂੰ ਕਿਰਤਾਰਥ ਕੀਤਾ। ਆਪ ਜੀ ਦੇ ਉਪਦੇਸ਼ਾਂ ਦਾ ਸਾਰ ਸੀ: "ਅਸੀਂ ਇਥੇ ਇਸ ਵਾਸਤੇ ਇੱਕਠੇ ਹੋਏ ਹਾਂ ਕਿ ਅਜਿਹਾ ਕੁਝ ਨਾ ਹੋਵੇ ਜਿਸ ਨਾਲ ਅਸੀਂ ਸਤਿਗੁਰੂ ਤੋਂ ਲਾਂਭੇਂ ਹੋ ਜਾਈਏ। ਜਿਹੜੇ ਸਤਿਗੁਰੂ ਤੋਂ ਬਲਿਹਾਰ ਜਾਣਾ ਹੈ, ਉਹ ਦੇਹਧਾਰੀ ਗੁਰੂ ਹੀ ਹੈ।" ਆਪ ਨੇ ਨੌਜਵਾਨਾਂ ਨੂੰ ਸਮੇਂ ਦੀ ਅੱਗ ਤੋਂ ਬੱਚ ਕੇ ਸਿੱਧੇ ਰਾਹ ਤੁਰਨ ਦਾ ਉਪਰਾਲਾ ਕਰਨ ਲਈ ਫੁਰਮਾਇਆ, "ਤੁਸੀ ਕਿਸੇ ਦੀਆਂ ਮਾੜੀਆਂ ਗੱਲਾਂ ਵੇਖ ਕੇ ਸਹੀ ਰਾਹ ਨਹੀ ਛੱਡਣਾ। ਭਜਨ ਬਾਣੀ ਵਾਲਾ ਪਾਸਾ ਜਿੰਨਾਂ ਛੋਟੀ ਉਮਰ ਵਿਚ ਅਪਣਾਉਗੇ, ਸੁੱਖ ਪਾਉਗੇ।" ਇਹਨਾਂ ਵਿਦਿਅਕ ਸੰਮੇਲਨਾਂ ਨੂੰ ਸਫਲ ਬਣਾਉਣ ਲਈ ਗੁਰਦਾਸਪੁਰ ਦੀ ਸੰਗਤ ਵਿਚ ਬੜਾ ਉਤਸ਼ਾਹ ਸੀ ਜੋ ਵੱਡੀ ਗਿਣਤੀ ਵਿਚ ਸਤਿਗੁਰੂ ਜੀ ਦੇ ਪਾਵਨ ਦਰਸ਼ਨਾਂ ਦਾ ਲਾਭ ਉਠਾ ਰਹੀ ਸੀ।

**ਫਤਹਿਗੜ੍ਹ ਸਾਹਿਬ ਦਾ ਸ਼ਹੀਦੀ ਮੇਲਾ**

ਛੋਟੇ ਸਹਿਬਜ਼ਾਦਿਆਂ ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਦੀ ਯਾਦ ਵਿਚ ਸ਼ਹੀਦੀ ਮੇਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 28 ਦਸੰਬਰ ਨੂੰ

ਮਨਾਇਆ ਗਿਆ। ਸਤਿਗੁਰੂ ਜੀ ਦਾ ਉਪਦੇਸ਼ ਸੀ, "ਇਹ ਸ਼ਹੀਦੀ ਪੁਰਬ ਸਿੱਖ ਇਤਿਹਾਸ ਵਿਚ ਬਹੁਤ ਅਕੀਦਤ ਨਾਲ ਮਨਾਏ ਜਾਣ ਵਾਲਾ ਅਵਸਰ ਹੈ। ਇਸ ਸਮੇਂ ਵੱਧ ਤੋਂ ਵੱਧ ਭਜਨ ਬੰਦਗੀ ਅਤੇ ਗੁਰਬਾਣੀ ਪਾਠ ਹੋਣਾ ਚਾਹੀਦਾ ਹੈ। ਸਾਨੂੰ ਆਪਣੇ ਆਪ ਨੂੰ ਸੰਵਾਰਨਾ ਚਾਹੀਦਾ ਹੈ। ਸਮੇਂ ਦੀ ਅੱਗ ਤੋ ਬੱਚਣ ਵਾਸਤੇ ਈਰਖਾ, ਵੈਰ, ਵਿਰੋਧ ਨੂੰ ਤਿਆਗ ਤੇ ਸਰਬੱਤ ਦੇ ਭਲੇ ਦੀ ਗੱਲ ਕਰਨੀ ਚਾਹੀਦੀ ਹੈ।"

ਇਸ ਦੋ ਦਿਨਾਂ ਸ਼ਹੀਦੀ ਸੰਮੇਲਨ ਵਿਚ ਸਰਵ ਸ੍ਰੀ ਕਰਨੈਲ ਸਿੰਘ ਪੰਜੋਲੀ, ਜ. ਹੀਰਾ ਸਿੰਘ ਗਾਬੜੀਆ, ਜਗਦੀਸ਼ ਸਿੰਘ ਵਰਿਆਮ, ਦਲੀਪ ਸਿੰਘ ਨਾਮਧਾਰੀ, ਅਜੀਤ ਸਿੰਘ ਚੀਮਾ, ਸੂਬਾ ਸੁਰਿੰਦਰ ਕੌਰ ਖਰਲ ਨੇ ਵੀ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਵਿਚਕਾਰਲੀ ਰਾਤ ਕਵੀ ਦਰਬਾਰ ਵੀ ਹੋਇਆ ਜਿਸ ਵਿਚ ਸੰਤੋਖ ਸਿੰਘ ਸਫ਼ਰੀ, ਅਜੀਤ ਸਿੰਘ ਚੀਮਾ, ਤਾਰਾ ਸਿੰਘ ਅਨਜਾਣ, ਜੁਗਿੰਦਰ ਸਿੰਘ ਕੰਗ, ਮਾ. ਅਮਰੀਕ ਸਿੰਘ ਆਦਿ ਕਵੀਆਂ ਨੇ ਆਪਣੀਆਂ ਕਵਿਤਾਵਾਂ ਸੁਣਾਈਆਂ।

ਫਤਹਿਗੜ੍ਹ ਸਾਹਿਬ ਦੇ ਇਸ ਸ਼ਹੀਦੀ ਸੰਮੇਲਨ ਨਾਲ ਸਾਲ 1995 ਦੇ ਸਾਰ ਸਮਾਗਮ ਨਿਰਵਿਘਨ ਸੰਪੂਰਨ ਹੋਏ। ਹਰਿਬੱਲਭ ਸੰਗੀਤ ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਯਾਦਗਾਰੀ ਸਨਮਾਨ

ਪੰਜਾਬ ਦੇ ਸਭਿਆਚਾਰਕ ਇਤਿਹਾਸ ਵਿਚ ਜਲੰਧਰ ਦੇ ਦੇਵੀ ਤਾਲਾਬ ਮੰਦਰ 'ਤੇ ਹਰ ਸਾਲ ਦਸੰਬਰ ਦੇ ਅੰਤਿਮ ਦਿਨਾਂ ਵਿਚ ਲਗਦਾ ਹਰਿਬੱਲਭ ਸੰਗੀਤ ਦਾ ਮਹਾਂ ਪੁਰਬ ਇਤਿਹਾਸਕ ਮਹਾਨਤਾ ਰੱਖਣ ਵਾਲਾ ਹੈ। ਸ਼ਾਸਤਰੀ ਸੰਗੀਤ ਦੇ ਇਸ ਮਹਾਨ ਉਤਸਵ ਵਿਚ ਹਰ ਸਾਲ ਭਾਰਤ ਦੇ ਉੱਚ ਕੋਟੀ ਦੇ ਸ਼ਾਸਤਰੀ ਸੰਗੀਤ ਦੇ ਕਲਾਕਾਰ, ਗਾਇਕ ਅਤੇ ਵਾਦਕ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਪਹੁੰਚਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਕਥਨਾਨੁਸਾਰ ਆਪ ਹਰਿਬੱਲਭ ਸੰਗੀਤ ਸੰਮੇਲਨ ਨਾਲ ਕਈ ਸਾਲਾਂ ਤੋਂ ਜੁੜੇ ਹੋਏ ਹਨ ਅਤੇ ਪ੍ਰਬੰਧਕਾਂ ਨੂੰ ਮਾਇਆ ਦੀ ਵੱਡੀ ਰਕਮ ਨਾਲ ਨਿਵਾਜਦੇ ਵੀ ਰਹੇ ਹਨ।

ਆਪਣੇ ਰੁਝੇਵਿਆਂ ਵਿਚੋਂ ਥੋੜ੍ਹਾ ਸਮਾਂ ਕੱਢ ਕੇ ਇਥੋਂ ਦੇ ਸੰਗੀਤ ਸਮਾਗਮਾਂ ਨੂੰ ਸਰਵਣ ਕਰਦੇ ਰਹੇ ਹਨ।

ਸਤਿਗੁਰੂ ਜੀ ਦੇ ਭਾਰਤ ਦੇ ਸ਼ਾਸਤਰੀ ਸੰਗੀਤ ਦੀ ਮਹਾਨ ਦੇਣ ਨੂੰ ਸਨਮੁੱਖ ਰਖਦਿਆਂ ਹੋਇਆਂ 1995 ਦੇ ਹਰਿਬੱਲਭ ਸੰਗੀਤ ਸੰਮੇਲਨ ਵਿਚ ਇਸ ਮੇਲੇ ਦੇ ਸੰਚਾਲਕਾਂ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਨਮਾਨ ਕਰਨ ਦਾ ਫੈਸਲਾ ਕੀਤਾ ਗਿਆ। ਪ੍ਰਬੰਧਕਾਂ ਦੀ ਬੇਨਤੀ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦੀ ਬੇਨਤੀ ਨੂੰ ਪ੍ਰਵਾਨ ਕਰ ਕੇ 23 ਦਸੰਬਰ 1995 ਨੂੰ ਹਰਿਬੱਲਭ ਸੰਗੀਤ ਸੰਮੇਲਨ ਪੁੱਜਣ ਦਾ ਨਿਰਣਾ ਲਿਆ।

23 ਦਸੰਬਰ ਨੂੰ ਜਦੋਂ ਸਤਿਗੁਰੂ ਜੀ ਆਪਣੇ ਸਿੱਖ ਸੇਵਕਾਂ ਸਮੇਤ ਹਰਿਬੱਲਭ ਸੰਗੀਤ ਸੰਮੇਲਨ ਵਿਚ ਪਹੁੰਚੇ ਤਾਂ ਇਸ ਸੰਗੀਤ ਦੇ ਮਹਾ ਪੁਰਬ ਦੇ ਪ੍ਰਬੰਧਕਾਂ ਤੇ ਪਤਵੰਤੇ ਸੱਜਣਾਂ ਨੇ ਜਿੰਨ੍ਹਾਂ ਵਿਚ ਸ. ਇਕਬਾਲ ਸਿੰਘ (ਸੰਸਦ ਮੈਂਬਰ) ਜਲੰਧਰ ਦੇ ਕਮਿਸ਼ਨਰ ਤੇ ਡਿਪਟੀ ਕਮਿਸ਼ਨਰ, ਸ੍ਰੀ ਜਗਦੀਸ਼ ਸਿੰਘ 'ਵਰਿਆਮ' ਵਲੋਂ ਸਤਿਗੁਰੂ ਜੀ ਦਾ ਬੜੀ ਗਰਮ ਜੋਸ਼ੀ ਨਾਲ ਸਵਾਗਤ ਕੀਤਾ ਗਿਆ। ਆਪ ਜੀ ਨੂੰ ਹਾਰ ਪਹਿਨਾਏ ਗਏ ਅਤੇ ਪੂਰਨ ਸਤਿਕਾਰ ਸਹਿਤ ਸਭਾ ਦੇ ਮੰਚ ਉਤੇ ਬਿਰਾਜਮਾਨ ਕਰਵਾਇਆ ਗਿਆ।

ਸਭਾ ਦੇ ਮੀਤ ਪ੍ਰਧਾਨ ਸੀ ਸੁਰਿੰਦਰ ਸੇਠ ਨੇ ਸਤਿਗੁਰੂ ਜੀ ਨੂੰ ਪੇਸ਼ ਕਰਨ ਵਾਲੇ ਸਨਮਾਨ-ਪੱਤਰ ਨੂੰ ਮਧੁਰ ਅਵਾਜ ਵਿਚ ਪੜ੍ਹ ਕੇ ਸੁਣਾਇਆ। ਇਸ ਸਨਮਾਨ-ਪੱਤਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਭਾਰਤ ਦੇ ਸ਼ਾਸਤਰੀ ਸੰਗੀਤ ਵਿਚ ਮਹਾਨ ਦੇਣ ਦਾ ਵਰਨਣ ਕੀਤਾ ਗਿਆ ਸੀ ਕਿ ਕਿਸ ਤਰਾਂ ਸਤਿਗੁਰੂ ਜੀ ਨੇ ਥਾਂ ਥਾਂ ਤੇ ਸ਼ਾਸਤਰੀ ਸੰਗੀਤ ਦੇ ਕੇਂਦਰ ਭਾਰਤ ਅਤੇ ਵਿਦੇਸ਼ਾਂ ਵਿਚ ਸਥਾਪਿਤ ਕਰ ਦਿੱਤੇ ਹਨ। ਸਤਿਗੁਰੂ ਜੀ ਦੇ ਸਨਮਾਨ ਵਿਚ ਸ਼ਾਲ ਚਾਂਦੀ ਦੀ ਤਸ਼ਤਰੀ, ਸਨਮਾਨ ਚਿੰਨ੍ਹ ਸ਼ਾਮਲ ਸਨ। ਸਤਿਗੁਰੂ ਜੀ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆ ਫੁਰਮਾਇਆ, "ਮੇਰਾ ਇਸ ਸੰਗੀਤ ਸਮਾਗਮ ਨਾਲ ਬਚਪਨ ਤੋਂ ਹੀ ਸੰਬੰਧ ਚਲਿਆ ਆ ਰਿਹਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕਥਨ ਸੀ ਕਿ ਹਰ ਗੁਰਸਿੱਖ ਵਿਚੋਂ ਸੰਗੀਤ ਦੀ ਸੁਗੰਧੀ ਆਉਣੀ ਚਾਹੀਦੀ ਹੈ।" ਸਤਿਗੁਰੂ ਜੀ ਨੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ। ਕੁਝ ਸਮੇਂ ਲਈ ਸੰਗੀਤ ਨੂੰ ਸਰਵਣ ਕੀਤਾ ਅਤੇ ਫਿਰ ਪ੍ਰਬੰਧਕਾਂ ਪਾਸੋਂ ਵਿਦਾ ਲਈ।

# ਅਧਿਆਇ - 25

## 1996

ਸਾਲ 1996 ਦਾ ਆਰੰਭ 14 ਜਨਵਰੀ ਨੂੰ ਮੁਕਤਸਰ ਦੇ ਮਾਘੀ ਦੇ ਮੇਲੇ ਦੇ ਦੀਵਾਨ ਨਾਲ ਹੋਇਆ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਅੰਮ੍ਰਿਤਮਈ ਕੀਰਤਨ ਹਜ਼ੂਰੀ ਰਾਗੀਆਂ ਨੇ ਕੀਤਾ। ਇਸ ਉਪਰੰਤ ਜਥੇਦਾਰ ਸਾਹਿਬਾਨ, ਸਰਬ ਸ੍ਰੀ ਜੀਵਨ ਸਿੰਘ ਕਵਿ-ਭੂਸ਼ਨ, ਸੂਬਾ ਮੇਲਾ ਸਿੰਘ, ਇਕਬਾਲ ਸਿੰਘ, ਨਿਰੰਜਨ ਸਿੰਘ ਕੱਕੜ, ਪ੍ਰੀਤਮ ਸਿੰਘ ਕੱਕੜ ਨੇ ਚਾਲੀ ਮੁਕਤਿਆਂ ਨੂੰ ਆਪਣੇ ਸ਼ਰਧਾ ਦੇ ਫੁੱਲ ਭੇਟ ਕੀਤੇ। ਸ੍ਰੀ ਸਤਿਗੁਰੂ ਜਗਜੀਤ ਜੀ ਦੀ ਹਜ਼ੂਰੀ ਵਿਚ ਇਕ ਘੰਟੇ ਦਾ ਨਾਮ-ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸੰਗਤਾਂ ਨੇ ਸਰਵਣ ਕੀਤਾ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 8 ਸਹਿਜ ਪਾਠਾਂ ਦੇ ਭੋਗ ਪਾਏ ਗਏ। ਪੂਰਬਾ ਜੀ ਦੀ ਅਰਦਾਸ ਨਾਲ ਮੁਕਤਸਰ ਦਾ ਇਹ ਸ਼ਹੀਦੀ ਮੇਲਾ ਨਿਰਵਿਘਨ ਸਮਾਪਤ ਹੋਇਆ।

**ਰੜ ਦਾ ਸ਼ਹੀਦੀ ਮੇਲਾ**

ਸ਼ਹੀਦ ਬਿਸ਼ਨ ਸਿੰਘ ਦੀ ਯਾਦ ਵਿਚ 16 ਜਨਵਰੀ ਨੂੰ ਪਿੰਡ ਰੜ ਵਿਖੇ ਸ਼ਹੀਦੀ ਮੇਲਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮਨਾਇਆ ਗਿਆ। ਇਕ ਘੰਟਾ ਨਾਮ-ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਅਤੇ ਗੁਰਬਾਣੀ ਦਾ ਗਾਇਨ ਕੀਤਾ ਗਿਆ। ਸ੍ਰੀ ਆਦਿ ਗ੍ਰੰਥ ਸਹਿਬ ਦੇ 7 ਸਹਿਜ ਪਾਠਾਂ ਦੇ ਭੋਗ ਪਾਉਣ ਉਪਰੰਤ ਮੇਲਾ ਸਮਾਪਤ ਹੋਇਆ। ਕਾਵਿ-ਭੂਸ਼ਣ ਜੀਵਨ ਸਿੰਘ, ਪ੍ਰੀਤਮ ਸਿੰਘ ਤੇ ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਨੇ ਨਾਮਧਾਰੀ ਸ਼ਹੀਦਾਂ ਦੀ ਅਮਰ-ਗਾਥਾ ਬਾਰੇ ਆਪਣੇ ਦੀਵਾਨਾਂ ਵਿਚ ਪ੍ਰਕਾਸ਼ ਪਾਇਆ। ਇਸ ਮੇਲੇ ਦੀ ਸੇਵਾ ਪਿੰਡ ਦੇ ਨਿਵਾਸੀਆਂ ਸਰਬ ਸ੍ਰੀ ਸੰਤ ਲਾਲ ਸਿੰਘ ਤੇ ਸੰਤ ਸੁਰਜੀਤ ਸਿੰਘ ਦੇ ਪਰਿਵਾਰਾਂ ਵਲੋਂ ਕੀਤੀ ਗਈ।

**ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ਮੇਲਾ**

ਇਸ ਸਾਲ ਦਾ ਮਲੇਰਕੋਟਲੇ ਦਾ ਸ਼ਹੀਦੀ ਮੇਲਾ ਸ੍ਰੀ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ 17,18 ਜਨਵਰੀ ਨੂੰ ਸ਼ਰਧਾਪੂਰਵਕ ਮਨਾਇਆ ਗਿਆ। ਇਸ ਵਿਚ ਪੰਜਾਬ ਸਰਕਾਰ ਦੇ ਮੰਤਰੀਆਂ, ਨਾਮਧਾਰੀ ਪੰਥ ਦੇ ਵਿਦਵਾਨ ਪ੍ਰਚਾਰਕਾਂ ਅਤੇ ਬਹੁਤ ਸਾਰੇ ਪਤਵੰਤੇ ਸਜੱਣਾ ਨੇ ਭਾਗ ਲਿਆ। ਨਿੱਤ ਵਾਂਗ ਧਾਰਮਿਕ ਦੀਵਾਨ ਦੋਵੇਂ ਦਿਨ ਸੱਜਦੇ ਰਹੇ। ਪੰਜਾਬ ਸਰਕਾਰ ਦੇ ਮੰਤਰੀ ਬੀਬੀ ਰਜਿੰਦਰ ਕੌਰ ਭੱਠਲ ਨੇ ਕਿਹਾ, "ਪੰਜਾਬ ਸਰਕਾਰ ਸ. ਬੇਅੰਤ ਸਿੰਘ ਜੀ ਵਲੋਂ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਦੇ ਛੋਹੇ ਗਏ ਕੰਮਾਂ ਦੀ ਪੂਰਤੀ ਕਰੇਗੀ। ਹਿੰਦੂਸਤਾਨ ਦੇ ਇਤਿਹਾਸ ਦੇ ਪੰਨਿਆਂ ਉਪਰ ਨਾਮਧਾਰੀ ਸਿੱਖਾਂ ਸ਼ਹੀਦਾ ਦੀਆਂ ਕੁਰਬਾਨੀਆਂ ਹਮੇਸ਼ਾ ਸੂਰਜ ਵਾਂਗ ਚਮਕਦੀਆਂ ਰਹਿਣਗੀਆਂ। ਦੁਨੀਆਂ ਦੇ ਲੋਕ ਇਸ ਸ਼ਹੀਦੀ ਸਥਾਨ ਦੀ ਯਾਤਰਾ ਕਰਨ ਆਇਆ ਕਰਨਗੇ ਤੇ ਕਿਹਾ ਕਰਨਗੇ ਕਿ ਇਹ ਅਜਿਹਾ ਸਥਾਨ ਹੈ ਜਿਥੇ 66 ਕੂਕਿਆਂ ਨੇ ਮੌਤ ਨੂੰ ਮਖੌਲ ਕਰਦਿਆਂ ਹੋਇਆ ਹੱਸ ਹੱਸ ਕੇ ਸ਼ਹੀਦੀਆਂ ਪਾਈਆਂ ਸਨ।" ਬੀਬੀ ਭਠੱਲ ਨੇ ਪੰਜਾਬ ਸਰਕਾਰ ਵਲੋਂ 51 ਲੱਖ ਰੁਪਏ ਇਸ ਸ਼ਹੀਦੀ ਸਮਾਰਕ ਦੇ ਨਿਰਮਾਣ ਲਈ ਦੇਣ ਦਾ ਐਲਾਨ ਕੀਤਾ। ਅਤੇ ਇਸ ਸਥਾਨ ਤੇ ਇਕ ਪੋਲੀਟੇਕਨਿਕ ਸੰਸਥਾ ਬਣਾਉਣ ਦਾ ਵਾਅਦਾ ਕੀਤਾ।

ਪੰਜਾਬ ਸਰਕਾਰ ਦੇ ਮੰਤਰੀ ਸ਼੍ਰੀ ਅਬਦੁਲ ਗੁਫਾਰ ਖਾਂ ਨੇ ਕਿਹਾ, "ਨਾਮਧਾਰੀ ਸਿੱਖਾਂ ਦੀਆਂ ਕੁਰਬਾਨੀਆਂ ਕਦੇ ਵੀ ਭੁਲਾਈਆਂ ਨਹੀਂ ਜਾ ਸਕਣਗੀਆਂ ਜਿਨ੍ਹਾਂ ਨੇ ਭਾਰਤ ਦੇ ਸਵਤੰਤਰਤਾ ਸੰਗਰਾਮ ਨੂੰ ਬਲ ਬਖਸ਼ਿਆ ਸੀ।" ਸ. ਜਸਬੀਰ ਸਿੰਘ ਨੇ ਕਿਹਾ, "ਉਸ ਸਮੇਂ ਦੀ ਸ਼ਕਤੀਵਰ ਸਰਕਾਰ ਵਿਰੁੱਧ ਆਵਾਜ ਉਠਾਣਾ ਕੋਈ ਸੌਖੀ ਗੱਲ ਨਹੀ ਸੀ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜਾਂ ਵਿਰੁੱਧ ਆਵਾਜ ਬੁਲੰਦ ਕਰਕੇ 'ਕੂਕਾ ਲਹਿਰ' ਜਥੇਬੰਦ ਕਰ ਦਿੱਤੀ।"

ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਨਾਮਧਾਰੀ ਸੰਤ ਸੁਰਿੰਦਰ ਸਿੰਘ ਦੀ ਪ੍ਰਸ਼ੰਸਾ ਕਰਦਿਆਂ ਕਿਹਾ ਕਿ ਉਹ ਇਸ ਸ਼ਹੀਦੀ ਸਥਾਨ ਦੀ ਉਸਾਰੀ ਵਿਚ ਤਨੋ-ਮਨੋ ਲਗੇ ਹੋਏ ਹਨ।

ਹੋਰ ਬੁਲਾਰਿਆਂ ਵਿਚ ਸਰਵ ਸ੍ਰੀ ਮਾ. ਨਿਹਾਲ ਸਿੰਘ, ਅਜੀਤ ਸਿੰਘ

ਚੀਮਾ, ਕਰਨੈਲ ਸਿੰਘ, ਹਰਪਾਲ ਸਿੰਘ ਸੇਵਕ, ਸੂਬਾ ਸੁਰਿੰਦਰ ਕੌਰ ਖਰਲ ਤੇ ਬੀਬੀ ਸੁਖਜੀਤ ਕੌਰ ਆਦਿ ਸ਼ਾਮਲ ਸਨ।

ਰਾਤ ਨੂੰ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ ਜਿਸ ਵਿਚ ਉਘੇ ਕਵੀਆਂ ਨੇ ਭਾਗ ਲਿਆ।

18 ਜਨਵਰੀ ਨੂੰ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ 113 ਸਹਿਜ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ, "ਚੰਗੇ ਕੰਮ ਕਰਨ ਵਿਚ ਅੜਚਨਾਂ ਵੀ ਆਉਂਦੀਆਂ ਹਨ ਤੇ ਕਠਿਨਾਈਆਂ ਵੀ, ਪਰ ਸਤਿਗੁਰੂ ਦੇ ਚਰਨਾਂ ਤੇ ਭਰੋਸਾ ਰੱਖਣ ਨਾਲ ਸਭ ਮੁਸ਼ਕਿਲਾਂ ਦੂਰ ਹੋ ਜਾਂਦੀਆਂ ਹਨ।ਸਤਿਗੁਰੂ ਰਾਮ ਸਿੰਘ ਜੀ ਨੇ ਉਹ ਕਾਰਜ ਕਰ ਵਿਖਾਇਆ ਜੋ ਕੋਈ ਵਿਰਲਾ ਹੀ ਕਰ ਸਕਦਾ ਹੈ"। ਇਨ੍ਹਾਂ ਦੋ ਦਿਨਾਂ ਦੇ ਸ਼ਹੀਦੀ-ਸੰਮੇਲਨ ਸਮੇਂ ਪੰਡਤ ਗੋਪਾਲ ਸਿੰਘ, ਜੀਵਨ ਸਿੰਘ ਕਵਿ-ਭੂਸ਼ਣ, ਸੂਬਾ ਮੇਲਾ ਸਿੰਘ ਤੇ ਹੋਰ ਕਈ ਜਥੇਦਾਰਾਂ ਨੇ ਆਪਣੇ ਦੀਵਾਨਾਂ ਰਾਹੀਂ ਸਾਧ ਸੰਗਤ ਨੂੰ ਕੂਕਾ ਇਤਿਹਾਸ ਦੇ ਵੀਰਤਾ ਤੇ ਕੁਰਬਾਨੀਆਂ ਵਾਲੇ ਗੌਰਵ-ਪੂਰਣ ਪੱਖਾ ਤੋਂ ਜਾਣੂ ਕਰਵਾਇਆ।

20 ਜਨਵਰੀ ਨੂੰ ਸਤਿਗੁਰੂ ਜੀ ਨੇ ਪੰਡਤ ਗੋਪਾਲ ਸਿੰਘ ਜੀ ਦੇ ਗ੍ਰਿਹ ਵਿਖੇ ਲੁਧਿਆਣੇ ਦਰਸ਼ਨ ਦਿੱਤੇ ਅਤੇ ਪੰਡਤ ਜੀ ਨੇ ਆਪਣੇ ਵਾਂਗ ਆਪਣੇ ਬੱਚਿਆਂ ਤੇ ਵੀ ਉਸੇ ਤਰ੍ਹਾਂ ਦੀ ਰਹਿਮਤ ਕਰਨ ਲਈ ਬੇਨਤੀ ਕੀਤੀ।

22 ਜਨਵਰੀ ਨੂੰ ਸਤਿਗੁਰੂ ਜੀ ਨੇ ਲਖਨਊ ਵਿਖੇ ਦਰਸ਼ਨ ਦਿਤੇ, ਕਈ ਘਰਾਂ ਨੂੰ ਚਰਨ ਪਾ ਕੇ ਨਿਵਾਜਿਆ ਅਤੇ ਨਾਮਧਰੀ ਧਰਮਸ਼ਾਲਾ ਵਿਖੇ ਹਜ਼ੂਰੀ ਦੀਵਾਨ ਵਿਚ ਇਕ ਘੰਟੇ ਦਾ ਨਾਮ ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਦਾ ਟੇਪ ਕੀਤਾ ਭਾਸ਼ਣ ਅਤੇ ਹਜ਼ੂਰੀ ਰਾਗੀਆਂ ਸੰਤ ਹਰਬੰਸ ਸਿੰਘ ਘੁੱਲਾ ਤੇ ਸਾਥੀਆਂ ਨੇ ਕੀਰਤਨ ਕੀਤਾ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਫੁਰਮਾਇਆ, "ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1947 ਵਿਚ ਦੇਸ਼-ਵੰਡ ਸਮੇਂ ਘਰ-ਘਰ ਜਾ ਕੇ ਅਤੇ ਸੰਦੇਸ਼ ਭੇਜ ਕੇ ਆਪਣੇ ਸਿੱਖਾਂ ਨੂੰ ਪਛੱਮੀ ਪੰਜਾਬ ਤੋਂ ਇੱਧਰ ਆਉਣ ਲਈ ਕਿਹਾ ਅਤੇ ਆਏ ਨਾਮਧਾਰੀ ਸ਼ਰਣਾਰਥੀ ਪਰਿਵਾਰਾਂ ਨੂੰ ਮੁੜ ਸਥਾਪਿਤ ਕੀਤਾ। ਆਪ ਸਾਰੇ

ਅੰਮ੍ਰਿਤ ਵੇਲੇ ਉੱਠ ਕੇ ਸਕੇਸ਼ ਇਸ਼ਨਾਨ ਕਰਕੇ ਨਾਮ-ਸਿਮਰਨ ਕਰਿਆ ਕਰੋ ਤੇ ਹਰ ਘਰ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਕ ਪਾਠ ਮਹੀਨੇ ਵਿਚ ਜ਼ਰੂਰ ਕਰਿਆ ਕਰੋ।"

ਦਿੱਲੀ ਤੋਂ ਲਖਨਊ ਅਤੇ ਵਾਪਸ ਦਿੱਲੀ ਆਉਣ ਸਮੇਂ ਰਸਤੇ ਵਿਚ ਵੱਖ-ਵੱਖ ਸਟੇਸ਼ਨਾਂ ਤੇ ਸੰਗਤਾਂ ਵਲੋਂ ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ।

**ਰਾਈਆਂ ਦਾ ਬਸੰਤ ਪੁਰਬ**

24 ਜਨਵਰੀ ਨੂੰ ਰਾਈਆਂ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਸਮਾਪਤੀ ਪਿਛੋਂ ਜਥੇਦਾਰਾਂ ਸਰਵ ਸ਼੍ਰੀ ਪੰਡਤ ਗੋਪਾਲ ਸਿੰਘ, ਸਵਰਨ ਸਿੰਘ ਵਲਟੋਹਾ, ਜੀਊਣ ਸਿੰਘ ਕਵੀਸ਼ਰ, ਸੰਤੋਖ ਸਿੰਘ ਤੇ ਪੰਜਾਬ ਸਿੰਘ ਕਵੀਸ਼ਰਾਂ ਨੇ ਦੀਵਾਨ ਸਜਾਏ।

ਦੁਪਹਿਰ ਦੇ ਹਜ਼ੂਰੀ ਦੀਵਾਨ ਵਿਚ ਸਰਵਸ਼੍ਰੀ ਸੂਬਾ ਮੇਲਾ ਸਿੰਘ, ਕਰਨੈਲ ਸਿੰਘ ਪੰਜੋਲੀ, ਹੀਰਾ ਸਿੰਘ ਗਾਬੜੀਆ, ਹਰਵਿੰਦਰ ਸਿੰਘ ਹੰਸਪਾਲ, ਬੀਬੀ ਰਜਿੰਦਰ ਕੌਰ ਭੱਠਲ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਸਤਿਗੁਰੂ ਜੀ ਨੇ ਆਏ ਪਤਵੰਤੇ ਸੱਜਣਾਂ ਨੂੰ ਸਨਮਾਨਿਤ ਕੀਤਾ।

25 ਜਨਵਰੀ ਨੂੰ ਸਿਮਰਤੀ ਮੰਦਰ ਵਿਚ ਅੰਮ੍ਰਿਤ ਵੇਲੇ ਦੇ ਕੀਰਤਨ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 224 ਸਹਿਜ ਪਾਠਾਂ ਦੇ ਭੋਗ ਪਾਏ ਗਏ ਅਤੇ 14 ਆਨੰਦ ਕਾਰਜ ਮਰਿਆਦਾ ਪੂਰਨ ਨੇਪਰੇ ਚੜ੍ਹੇ।

**ਰਾਮਪੁਰਾ ਫੂਲ ਵਿਖੇ ਸ਼ਹੀਦ ਵਰਿਆਮ ਸਿੰਘ ਦੀ ਯਾਦ ਵਿਚ 13ਵਾਂ ਸ਼ਹੀਦੀ ਸਮਾਗਮ**

ਇਹ ਸ਼ਹੀਦੀ ਸਮਾਗਮ 28 ਤੋਂ 30 ਜਨਵਰੀ ਤੱਕ ਮਨਾਇਆ ਗਿਆ। ਵੱਖ-ਵੱਖ ਜਥੇਦਾਰ ਸਾਹਿਬਾਨ ਸਰਵ ਸ਼੍ਰੀ ਸੂਬਾ ਮੇਲਾ ਸਿੰਘ, ਨਿਰੰਜਨ ਸਿੰਘ, ਇਕਬਾਲ ਸਿੰਘ, ਜੀਵਨ ਸਿੰਘ ਨੇ ਦੀਵਾਨ ਸਜਾ ਕੇ ਕੂਕਾ ਲਹਿਰ ਦੇ ਗੌਰਵਮਈ ਪੱਖਾਂ ਬਾਰੇ ਵਾਰਾਂ ਗਾ ਕੇ ਸੰਗਤ ਨੂੰ ਨਿਹਾਲ ਕੀਤਾ।

29 ਜਨਵਰੀ ਨੂੰ ਸਤਿਗੁਰੂ ਜੀ ਨੇ ਸਮਾਗਮ ਵਿਚ ਦਰਸ਼ਨ ਦੇਣ ਦੀ

ਕਿਰਪਾਲਤਾ ਕੀਤੀ। ਆਪ ਜੀ ਦੇ ਨਾਲ ਮਾਤਾ ਚੰਦ ਕੌਰ ਜੀ ਵੀ ਪਹੁੰਚੇ ਸਨ। 30 ਜਨਵਰੀ ਨੂੰ ਆਸਾ ਦੀ ਵਾਰ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 5 ਪਾਠਾਂ ਦੇ ਭੋਗ ਪਾਏ ਗਏ।

**ਹੋਰ ਥਾਵਾਂ ਤੇ ਬਸੰਤ ਪੁਰਬ**

ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਦਾ ਪ੍ਰਕਾਸ਼ ਪੁਰਬ 2,3,4, ਫਰਵਰੀ ਨੂੰ ਦਿੱਲੀ ਦੇ ਵੱਖ-ਵੱਖ ਸਥਾਨਾਂ ਝਿਲਮਿਲ ਕਲੋਨੀ, ਦੁਸ਼ਹਿਰਾ ਪਾਰਕ, ਮਾਨਸਰੋਵਰ ਗਾਰਡਨ ਅਤੇ ਸਾਹਿਬਪੁਰਾ ਵਿਖੇ ਸਤਿਗੁਰੂ ਜੀ ਦੀ ਸਰਪ੍ਰਸਤੀ ਵਿਚ ਸ਼ਰਧਾਪੂਰਵਕ ਮਨਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਇਨ੍ਹਾਂ ਤਿੰਨਾਂ ਸਥਾਨਾਂ ਤੇ ਆਪਣੇ ਪ੍ਰਵਚਨਾਂ ਰਾਹੀਂ ਨਾਮਧਾਰੀ ਇਤਿਹਾਸ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇਸ਼ ਉਤੇ ਕੀਤੇ ਉਪਕਾਰਾਂ ਦਾ ਜ਼ਿਕਰ ਕੀਤਾ। ਆਪ ਜੀ ਨੇ ਫੁਰਮਾਇਆ, "ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਆਤਮਕ ਸ਼ਾਂਤੀ ਦਿੱਤੀ। ਪੰਜਾਂ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਾਰਨ ਵਾਲੇ ਸਿੱਖ ਪੈਦਾ ਕੀਤੇ। ਉਹਨਾਂ ਨੇ ਨਾਮਧਾਰੀ ਪੰਥ ਨੂੰ ਜਨਮ ਦਿੱਤਾ ਅਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਚਲਾਏ ਖਾਲਸਾ ਪੰਥ ਵਿਚ ਆਈਆਂ ਤਰੁਟੀਆਂ ਦੂਰ ਕੀਤੀਆਂ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਦੇ ਅੰਦਰੋਂ ਮੌਤ ਦਾ ਡਰ ਖ਼ਤਮ ਕੀਤਾ, ਮਰਿਆਦਾ ਧਾਰੀ ਬਣਾਇਆ। ਸਤਿਗੁਰੂ ਰਾਮ ਸਿੰਘ ਜੀ ਦੇ ਪੁਰਬ ਮਨਾਉਣ ਦਾ ਲਾਹਾ ਸਤਿਸੰਗ ਕਰਨ ਵਿਚ ਹੈ। ਇਹਨਾਂ ਸਤਿਸੰਗੀਆਂ ਨੇ ਹੱਸ ਹੱਸ ਕੇ ਕੁਰਬਾਨੀਆਂ ਦਿੱਤੀਆਂ। ਉਹਨਾਂ ਨੇ ਪਿੱਠ ਤੇ ਨਹੀ ਹਿੱਕ ਤੇ ਤੋਪਾਂ ਦੇ ਗੋਲਿਆਂ ਨੂੰ ਝੱਲਿਆ, ਹੱਸ ਹੱਸ ਫਾਂਸੀ ਦੇ ਰੱਸੇ ਆਪਣੇ ਗਲਾਂ ਵਿਚ ਪਾਏ। ਸਤਿਗੁਰੂ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਵਾਏ ਜਿਨ੍ਹਾਂ ਨੂੰ ਸਿੱਖ ਭੁੱਲ ਚੁੱਕੇ ਸਨ ਅਤੇ ਇਹ ਪਵਿਤੱਰ ਬੀੜਾਂ ਆਲਿਆਂ ਵਿਚ ਬੰਦ ਸਨ।"

ਇਨ੍ਹਾਂ ਸਮਾਗਮਾਂ ਵਿਚ ਸਰਵ ਸ਼੍ਰੀ ਜਗਦੀਸ਼ ਟਾਈਟਲ਼ਰ ਮੰਤਰੀ ਭਾਰਤ ਸਰਕਾਰ, ਸ. ਇਕਬਾਲ ਸਿੰਘ ਸੰਸਦ ਮੈਂਬਰ ਮੁੱਖ ਗ੍ਰੰਥੀ ਗੁ. ਰਕਾਬਗੰਜ ਸਾਹਿਬ, ਸ. ਅਵਤਾਰ ਸਿੰਘ ਹਿੱਤ-ਪ੍ਰਧਾਨ ਗੁ. ਪ੍ਰਬੰਧਕ ਕਮੇਟੀ, ਸਿਹਤ ਮੰਤਰੀ ਡਾ. ਹਰਸ਼ ਵਰਧਨ ਆਦਿ ਪਤਵੰਤੇ ਸੱਜਣਾਂ ਨੇ ਹਾਜ਼ਰੀ ਭਰੀ। ਪ੍ਰਗਟਾਏ ਗਏ ਵਿਚਾਰਾਂ ਦਾ ਸਾਰ ਇਹ ਸੀ ਕਿ ਮਹਾਤਮਾ ਗਾਂਧੀ ਜੀ ਨਹੀ ਸਗੋਂ ਸਤਿਗੁਰੂ ਰਾਮ

ਸਿੰਘ ਸੱਚੇ ਅਰਥਾਂ ਵਿਚ ਰਾਸ਼ਟਰ ਪਿਤਾ ਹਨ ਕਿਉਂਕਿ ਉਹਨਾਂ ਨੇ ਸਭ ਤੋਂ ਪਹਿਲਾਂ ਨਾ-ਮਿਲਵਰਤਨ ਤੇ ਸੁਦੇਸ਼ੀ-ਲਹਿਰ ਜਥੇਬੰਦ ਕੀਤੀ ਅਤੇ ਸਵਤੰਤਰਤਾ ਸੰਗਰਾਮ ਨੂੰ 1857 ਵਿਚ ਹੀ ਆਰੰਭ ਕੀਤਾ। ਸ੍ਰੀ ਜਗਦੀਸ਼ ਟਾਈਟਲਰ ਨੇ ਕਿਹਾ ਕਿ ਉਹ ਛੇਤੀ ਹੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਸੰਸਦ ਭਵਨ ਵਿਚ ਲਗਵਾਉਣਗੇ ਅਤੇ ਉਹਨਾਂ ਦਾ ਡਾਕ ਟਿਕਟ ਵੀ ਜਾਰੀ ਕਰਵਾਣਗੇ।"

ਸ੍ਰੀ ਅਵਤਾਰ ਸਿੰਘ ਹਿੱਤ ਨੇ ਕਿਹਾ ਕਿ ਮੈਂ ਕਲਗੀਧਰ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਇਕ ਸਮਾਨ ਆਦਰ ਕਰਦਾ ਹਾਂ। ਦੋਵਾਂ ਨੇ ਵਿਦੇਸ਼ੀ ਗੁਲਾਮੀ ਤੋਂ ਮੁਕਤੀ ਦਵਾਉਣ ਦਾ ਬੀੜਾ ਚੁੱਕਿਆ।

ਸ਼੍ਰੀ ਇਕਬਾਲ ਸਿੰਘ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਸੰਸਦ ਭਵਨ ਵਿਚ ਲੱਗਣਾ ਚਾਹੀਦਾ ਹੈ। ਆਪ ਆਜ਼ਾਦੀ ਦੀ ਲਹਿਰ ਦੇ ਸਭ ਤੋਂ ਪਹਿਲੇ ਨਾਇਕ ਸਨ"। ਸ. ਹਰਵਿੰਦਰ ਸਿੰਘ ਹੰਸਪਾਲ ਨੇ ਨਾਮਧਾਰੀ ਇਤਿਹਾਸ ਨੂੰ ਸਹੀ ਪ੍ਰਸੰਗ ਵਿਚ ਪੇਸ਼ ਕਰਨ ਲਈ ਇਤਿਹਾਸਕਾਰਾਂ ਨੂੰ ਸੱਦਾ ਦਿੱਤਾ। ਇਨ੍ਹਾਂ ਸਮਾਗਮਾਂ ਵਿਚ ਨਾਮ ਸਿਮਰਨ ਅਤੇ ਕਥਾ ਕੀਰਤਨ ਦਾ ਪ੍ਰਵਾਹ ਵੀ ਨਿਰੰਤਰ ਚਲਦਾ ਰਿਹਾ। ਵੱਡੀ ਗਿਣਤੀ ਵਿਚ ਗੁਰੂ ਚਰਨਾਂ ਦੇ ਭੌਰੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਰਹੇ। ਇਨ੍ਹਾਂ ਸਮਾਗਮਾਂ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ 120 ਪਾਠਾਂ ਤੇ ਦਸਮ ਗ੍ਰੰਥ ਸਾਹਿਬ ਦੇ 1 ਪਾਠ ਦਾ ਭੋਗ ਪਾਇਆ ਗਿਆ ਅਤੇ ਸ਼ਾਨਦਾਰ ਕਵੀ ਦਰਬਾਰ ਵੀ ਕੀਤੇ ਗਏ। ਸਰਵ ਸ਼੍ਰੀ ਮਾ. ਅਮਰੀਕ ਸਿੰਘ, ਹਰਿੰਦਰ ਪਤੰਗਾ, ਸਾਧੂ ਸਿੰਘ ਕਿਸਾਨ, ਪ੍ਰੀਤਮ ਸਿੰਘ ਪੰਛੀ ਆਦਿ ਕਵੀਆਂ ਨੇ ਆਪਣੀਆਂ ਕਵਿਤਾਵਾਂ ਪੇਸ਼ ਕੀਤੀਆਂ।

ਸਤਿਗੁਰੂ ਰਾਮ ਸਿੰਘ ਜੀ ਦੇ ਇਹ ਪ੍ਰਕਾਸ਼ ਪੁਰਬ ਧਾਰੀਵਾਲ, ਗੁਰਦਾਸਪੁਰ, ਮੰਡੀ, ਅੰਮ੍ਰਿਤਸਰ, ਜਮਨਾ ਨਗਰ, ਗਵਾਲੀਅਰ ਆਦਿ ਥਾਵਾਂ ਤੇ ਵੀ ਮਨਾਏ ਗਏ।

8 ਫਰਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਬੰਬਈ ਤੋਂ ਵਾਪਸ ਦਿੱਲੀ ਆ ਗਏ। ਸਤਿਗੁਰੂ ਜੀ ਨੇ ਕਈ ਘਰਾਂ ਵਿਚ ਚਰਨ ਪਾਏ। 9 ਫਰਵਰੀ ਨੂੰ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਸਜਿਆ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਸਤਿਗੁਰੂ ਜੀ ਨੇ

ਆਪਣੇ ਮੁਖਾਰਬਿੰਦ ਤੋਂ ਕਈ ਸ਼ਬਦਾਂ ਦਾ ਗਾਇਨ ਕੀਤਾ। ਇਸ ਸਮੇਂ 1 ਆਨੰਦ ਕਾਰਜ ਹੋਇਆ, 5 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ 11 ਬੀਬੀਆਂ ਨੂੰ ਸਿਰੋਪੇ ਬਖਸ਼ੇ ਜੋ ਸਤਿਗੁਰੂ ਰਾਮ ਜੀ ਦੇ ਪ੍ਰਕਾਸ਼ ਪੁਰਬ ਸਮੇਂ ਤੇ ਹੋਰ ਨਾਮਧਾਰੀ ਸਮਾਗਮਾਂ ਸਮੇਂ ਲੰਗਰ ਪਕਾਉਣ ਦੀ ਸੇਵਾ ਕਰਦੀਆਂ ਰਹੀਆਂ ਸਨ।

**ਥਾਈਲੈਂਡ ਦੀ ਸੰਗਤ ਨੂੰ ਨਿਵਾਜਣਾ**

ਪੂਰੇ ਇੱਕ ਸਾਲ ਬਾਅਦ ਸਤਿਗੁਰੂ ਜੀ ਨੇ 17 ਫਰਵਰੀ ਨੂੰ ਥਾਈਲੈਂਡ ਦੀ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਹਵਾਈ ਅੱਡੇ ਤੇ ਆਪ ਜੀ ਦਾ ਭਾਰੀ ਗਿਣਤੀ ਵਿਚ ਪੁੱਜੀ ਸਾਧ ਸੰਗਤ ਵਲੋਂ ਭਰਪੂਰ ਸਵਾਗਤ ਕੀਤਾ ਗਿਆ। ਹਵਾਈ ਅੱਡੇ ਤੋਂ ਬਾਹਰ ਸਤਿਗੁਰੂ ਜੀ ਸੇਠ ਤਰਨ ਸਿੰਘ ਚਾਵਲਾ ਦੀ ਨਵੀਂ ਮਰਸਿਡੀਜ਼ ਕਾਰ ਵਿਚ ਬਿਰਾਜਮਾਨ ਹੋ ਕੇ ਗੁਰਦਵਾਰਾ ਸੋਇ ਅਙਪ ਵਿਚ ਪਹੁੰਚੇ। 18 ਫਰਵਰੀ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਦਾ ਅੰਮ੍ਰਿਤ ਵੇਲੇ ਦਾ ਕੀਰਤਨ ਹਜ਼ੂਰੀ ਰਾਗੀਆਂ ਸਰਵ ਸ੍ਰੀ ਹਰਬੰਸ ਸਿੰਘ ਘੁੱਲਾ ਤੇ ਉਹਨਾਂ ਦੇ ਸਾਥੀਆਂ ਵਲੋਂ ਕੀਤਾ ਗਿਆ। 10 ਬੱਚਿਆਂ ਨੂੰ ਦਸਤਾਰਾਂ ਸਜਾਈਆਂ ਗਈਆਂ। 2 ਆਨੰਦ ਕਰਰਜ ਕੀਤੇ ਗਏ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 12 ਪਾਠਾਂ ਦੇ ਭੋਗ ਪਾਏ ਗਏ।

ਇਸ ਪਿਛੋਂ ਸਤਿਗੁਰੂ ਜੀ ਨੇ ਗੁਰਦਆਰੇ ਦੀ ਨਵੀ ਬਣੀ ਡਿਸਪੈਂਸਰੀ ਵਿਚ ਚਰਨ ਪਾਉਣ ਦੀ ਕਿਰਪਾ ਕੀਤੀ। ਇਸ ਯਾਤਰਾ ਵਿਚ ਸਤਿਗੁਰੂ ਜੀ ਨੇ ਕਈ ਨਵੇਂ ਬਣੇ ਬੰਗਲਿਆਂ, ਪੰਜ ਸਿਤਾਰਾ ਹੋਟਲਾਂ ਤੇ ਦਰਸ਼ਨ ਦੇਣ ਦੀ ਕਿਰਪਾ ਕੀਤੀ। ਵੱਖ ਵੱਖ ਸਥਾਨਾਂ ਤੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। 20 ਫਰਵਰੀ ਨੂੰ ਆਸਾ ਦੀ ਵਾਰ ਦਾ ਕੀਰਤਨ ਬੀਬੀ ਮਹਿੰਦਰ ਕੌਰ ਗਿਆਨਣ ਦੇ ਨਿਵਾਸ ਸਥਾਨ ਤੇ ਹੋਇਆ।

20 ਫਰਵਰੀ ਨੂੰ ਹੀ ਸਤਿਗੁਰੂ ਜੀ ਆਪਣੇ 37 ਸਿੱਖ ਸੇਵਕਾਂ ਨਾਲ ਇਕ ਘੰਟੇ ਦੀ ਹਵਾਈ ਯਾਤਰਾ ਕਰਕੇ ਥਾਈਲੈਂਡ ਦੇ ਅਤਿ ਰਮਣੀਕ ਸ਼ਹਿਰ ਚਿਆਂਗ ਮਈ ਪਹੁੰਚੇ ਜਿਥੇ ਇਸ ਨਗਰ ਦਾ 700 ਸਾਲਾ ਜਸ਼ਨ ਮਨਾਇਆ ਜਾ ਰਿਹਾ ਸੀ, ਸਾਰਾ ਸ਼ਹਿਰ ਰੰਗ-ਬਿਰੰਗੀਆਂ ਬੱਤੀਆਂ ਨਾਲ ਜਗਮਗਾ ਰਿਹਾ ਸੀ। ਸ਼ਾਮ ਦਾ ਦੀਵਾਨ ਇਥੋਂ ਦੀ ਨਾਮਧਾਰੀ ਧਰਮਸ਼ਾਲਾ ਵਿਚ ਲੱਗਾ। ਹਜ਼ੂਰੀ ਰਾਗੀ

ਜਥੇ ਨੇ ਕੀਰਤਨ ਕੀਤਾ।

21 ਫਰਵਰੀ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੇਠ ਬਲਰਾਜ ਸਿੰਘ ਦੇ ਗ੍ਰਹਿ ਵਿਖੇ ਹੋਇਆ ਉਸੇ ਦਿਨ ਆਪ ਏਅਰ ਇੰਡੀਆ ਦੀ ਹਵਾਈ ਉਡਾਨ ਰਾਹੀਂ ਵਾਪਸ ਭਾਰਤ ਪਰਤ ਆਏ।

**ਹੋਲੇ ਦਾ ਮਹਾ ਪੁਰਬ**

1996 ਦੇ ਹੋਲੇ ਦਾ ਵਾਰਸ਼ਿਕ ਪੁਰਬ ਅੰਮ੍ਰਿਤਸਰ ਕਲਾਂ ਹਰਿਆਣਾ ਪ੍ਰਦੇਸ਼ ਵਿਖੇ 5 ਤੋਂ 9 ਮਾਰਚ ਤੱਕ ਮਨਾਇਆ ਗਿਆ। ਇਸ ਵਿਚ ਭਾਰਤ ਦੇ ਵੱਖ-ਵੱਖ ਪ੍ਰਦੇਸ਼ਾਂ ਤੋਂ ਬਿਨਾ ਵਿਦੇਸ਼ਾਂ ਯੂ.ਕੇ, ਦੱਖਣੀ ਅਫਰੀਕਾ ਥਾਈਲੈਂਡ, ਅਮਰੀਕਾ, ਕਨੇਡਾ ਤੇ ਆਸਟ੍ਰੇਲੀਆ ਤੋਂ ਵੀ ਸੰਗਤਾਂ ਪਹੁੰਚੀਆਂ। ਵਿਦੇਸ਼ੀ ਸਾਧ ਸੰਗਤ ਨੂੰ ਇੰਵ ਜਾਪ ਰਿਹਾ ਸੀ ਜਿਵੇਂ ਉਹ ਆਪਣੇ ਪਿੰਡ ਆਏ ਹੋਣ। ਇਸ ਹੋਲੇ ਤੋਂ 6 ਮਹੀਨੇ ਪਹਿਲਾਂ ਵਰਨੀ ਆਰੰਭ ਕਰ ਦਿੱਤੀ ਗਈ ਸੀ।

5 ਮਾਰਚ ਨੂੰ ਨਿਤਨੇਮ ਦੇ ਸਮੇਂ ਨਾਮ ਸਿਮਰਨ ਦੇ ਨਾਲ-ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਵੀ ਸੰਗਤਾਂ ਸਰਵਣ ਕਰ ਰਹੀਆਂ ਸਨ। ਹਜ਼ੂਰੀ ਰਾਗੀਆਂ ਸੰਤ ਹਰਬੰਸ ਸਿੰਘ ਘੁੱਲਾ ਦੇ ਹਜ਼ੂਰੀ ਜਥੇ ਨੇ ਕੀਰਤਨ ਕੀਤਾ। ਰਾਤ ਨੂੰ ਵੱਖ-ਵੱਖ ਜਥੇਦਾਰਾਂ ਵਲੋਂ ਹੱਲੇ ਦੇ ਦੀਵਾਨ ਸਜਾਏ ਗਏ। 6 ਮਾਰਚ ਨੂੰ ਹਜ਼ੂਰੀ ਰਾਗੀਆਂ ਨੇ ਅੰਮ੍ਰਿਤ ਵੇਲੇ ਦਾ ਕੀਰਤਨ ਕੀਤਾ, ਉਪਰੰਤ ਜਥੇਦਾਰਾਂ ਨੇ ਦੀਵਾਨ ਲਗਾਏ। ਉਸੇ ਦਿਨ ਦੋ ਨਵ-ਪ੍ਰਕਾਸ਼ਿਤ ਪੁਸਤਕਾਂ 'ਸਚੀ ਤੇਰੀ ਸਿਫਤਿ' ਅਤੇ 'ਬੀਤੇ ਦੀਆ ਪੈੜਾ' ਲੋਕ ਅਰਪਣ ਕੀਤੀਆਂ ਗਈਆਂ। ਪਹਿਲੀ ਰਚਨਾ ਮਾ. ਅਮਰੀਕ ਸਿੰਘ ਦੀ ਹੈ ਜਿਸ ਵਿਚ 108 ਰਚਨਾਵਾਂ ਸਤਿਗੁਰੂ ਜੀ ਦੀ ਸਿਫਤ ਸਲਾਹ ਵਿਚ ਰਚੀਆਂ ਗਈਆਂ ਹਨ। ਦੂਜੀ ਪੁਸਤਕ 'ਬੀਤੇ ਦੀਆਂ ਪੈੜਾਂ ਦੀ ਲੜੀ ਦਾ ਸੱਤਵਾਂ ਭਾਗ ਸੀ ਜਿਸ ਵਿਚ ਸਤਿਗੁਰੂ ਜੀ ਦੇ ਜੀਵਨ ਦੇ ਵੱਖ-ਵੱਖ ਦਿਨਾਂ ਦੇ ਸਮਾਚਾਰ ਅੰਕਿਤ ਕਰਨ ਦੇ ਨਾਲ ਨਾਲ ਕਵੀ ਜੀ ਦੀ ਆਪਣੀ ਸਵੈਜੀਵਨੀ ਦੇ ਅੰਸ਼ ਵੀ ਮਿਲ ਜਾਂਦੇ ਹਨ। ਉਹ ਵੀ ਸਤਿਗੁਰੂ ਜੀ ਦੇ ਵਿਹਾਰ ਦੇ ਪ੍ਰਭਾਵਾਂ ਤੇ ਪ੍ਰਤੀਕਰਮਾਂ ਦੇ ਰੂਪ ਵਿਚ ਇਹ ਗੁਰੂ ਘਰ ਦੀ ਜਨਮ-ਸਾਖੀ ਪਰੰਪਰਾ ਦੀ ਅਗਲੀ ਵਿਕਸਿਤ ਵਿਧਾ ਹੈ ਜਿਸ ਵਿਚ ਸ੍ਰੀ ਪ੍ਰੀਤਮ ਸਿੰਘ ਕਵੀ ਨੇ ਆਪਣੀ ਵਾਰਤਕ ਸ਼ੈਲੀ ਦੇ ਉੱਤਮ ਉਦਾਹਰਣ

ਵੀ ਪੇਸ਼ ਕੀਤੇ ਹਨ।

7 ਮਾਰਚ ਨੂੰ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਕੀਤਾ ਗਿਆ। ਵੱਖ-ਵੱਖ ਜਥੇਦਾਰਾਂ ਸੰਤ ਮੋਹਨ ਸਿੰਘ, ਨਿਰਮਲ ਸਿੰਘ ਭੋਇਵਾਲੀ, ਇਕਬਾਲ ਸਿੰਘ, ਸੰਤ ਜੀਵਣ ਸਿੰਘ, ਜਥੇਦਾਰ ਸੇਵਾ ਸਿੰਘ ਨੇ ਆਪਣੇ-ਆਪਣੇ ਅੰਦਾਜ਼ ਵਿਚ ਗੁਰ-ਇਤਿਹਾਸ ਦਾ ਵਰਨਣ ਕੀਤਾ। ਦੁਪਹਿਰ ਦੇ ਨਿਤਨੇਮ ਦੇ ਸਮੇਂ ਸੰਗਤਾਂ ਦੀ ਗਿਣਤੀ ਇਤਨੀ ਵੱਧ ਗਈ ਸੀ ਕਿ ਪੰਡਾਲ ਦਾ ਹੋਰ ਵਿਸਥਾਰ ਕਰਨਾ ਪਿਆ। ਦੁਪਹਿਰ ਦੇ ਦੀਵਾਨ ਵਿਚ ਮਾਸਿਕ 'ਵਰਿਆਮ' ਜਲੰਧਰ ਦਾ 'ਬਸੰਤ ਅੰਕ' ਜਗਦੀਸ਼ ਸਿੰਘ ਮੁੱਖ ਸੰਪਾਦਕ ਨੇ ਸਤਿਗੁਰੂ ਜੀ ਨੂੰ ਭੇਂਟ ਕਰਨ ਦੀ ਖੁਸ਼ੀ ਪ੍ਰਾਪਤ ਕੀਤੀ

8 ਮਾਰਚ ਨੂੰ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਜਥੇ ਨੇ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੇ ਸ਼ੁਭ ਅਵਸਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰਾਂ ਬਾਰੇ ਵੇਰਵੇ ਸਹਿਤ ਵਿਚਾਰ ਪ੍ਰਗਟਾਏ ਗਏ। ਇਸ ਦਿਨ ਨਾਮਧਾਰੀ ਦਰਬਾਰ ਦੀ ਇਕਤੱਰਤਾ ਮਾ. ਨਿਹਾਲ ਸਿੰਘ ਜੀ ਦੀ ਪ੍ਰਧਾਨਗੀ ਹੇਠ ਕੀਤੀ ਗਈ ਜਿਸ ਵਿਚ ਕਈ ਨਵੇਂ ਸੁਝਾਅ ਪੇਸ਼ ਕੀਤੇ ਗਏ। ਉਸੇ ਦਿਨ ਜਸ-ਜੀਵਨ ਦਾ 5ਵਾਂ ਤੇ 6ਵਾਂ ਭਾਗ ਰਿਲੀਜ਼ ਕੀਤਾ ਗਿਆ ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਦੇ ਵਿਸਥਾਰ ਪੂਰਵਕ ਉਹ ਸਮਾਚਾਰ ਅੰਕਿਤ ਹਨ ਜੋ ਇਸ ਦੇ ਕਰਤਾ ਸੰਤ ਤਰਨ ਸਿੰਘ 'ਵਹਿਮੀ' ਨੇ ਆਪਣੀ ਨੇਤਰੀਂ ਨਿਹਾਰੇ ਹਨ।

ਹੋਲੇ ਦੇ ਅੰਤਿਮ ਦਿਨ 9 ਮਾਰਚ ਨੂੰ ਆਸਾ ਦੀ ਵਾਰ ਦੇ ਕੀਰਤਨ ਪਿਛੋਂ 7 ਆਨੰਦ ਕਾਰਜ ਕੀਤੇ ਗਏ ਅਤੇ ਵੱਖ ਵੱਖ ਥਾਂਵਾਂ ਦੀਆ ਸੰਗਤਾਂ ਜਥਿਆਂ ਦੇ ਰੂਪ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਉਸ ਦਿਨ ਪ੍ਰੋ. ਕਿਰਪਾਲ ਸਿੰਘ ਕਸੇਲ ਦੀ ਪੁਸਤਕ "ਜੈਸਾ ਸਤਿਗੁਰੁ ਸੁਣੀਦਾ" ਦੀ ਪਹਿਲੀ ਕਾਪੀ ਸਤਿਗੁਰੂ ਜੀ ਨੂੰ ਭੇਂਟ ਕੀਤੀ ਗਈ। ਇਸ ਪ੍ਰਬੰਧ ਕਾਵਿ ਬਾਰੇ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਵਿਸਥਾਰ ਸਹਿਤ ਦੱਸਿਆ। ਇਸ ਪੁਸਤਕ ਨੂੰ ਕੁਮਾਰੀ ਸ਼ੈਲਜ਼ਾ ਕੇਂਦਰੀ ਮੰਤਰੀ ਨੇ ਰਿਲੀਜ਼ ਕੀਤਾ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਸਾਧ-ਸੰਗਤ ਨੂੰ ਸੰਬੋਧਨ ਕਰਦਿਆਂ ਫੁਰਮਾਇਆ, "ਬਿਨਾਂ ਖ਼ੂਨ-ਖਰਾਬੇ ਤੋਂ ਅਜ਼ਾਦੀ ਪ੍ਰਾਪਤ ਕਰਨ ਦੇ ਸਤਿਗੁਰੂ ਰਾਮ ਸਿੰਘ ਦੇ ਦੱਸੇ ਮਾਰਗ ਨੂੰ ਆਪਣਾ ਕੇ ਭਾਰਤ ਹੀ ਨਹੀ

ਅਫਰੀਕਨ ਦੇਸ਼ਾਂ ਨੇ ਵੀ ਆਜ਼ਾਦੀ ਹਾਸਿਲ ਕੀਤੀ। ਆਪ ਜੀ ਨੇ ਸਹਿਨਸ਼ੀਲਤਾ, ਧੀਰਜ ਤੋਂ ਕੰਮ ਲੈਣ ਦਾ ਉਪਦੇਸ਼ ਦਿੱਤਾ ਅਤੇ ਗਲਤੀ ਮਨੰਣ ਵਾਲੇ ਨੂੰ ਖ਼ਿਮਾ ਕਰਨ ਲਈ ਕਿਹਾ। ਸਾਡਾ ਧਰਮ ਗਊ-ਗਰੀਬ ਦੀ ਰਖਿਆ ਕਰਨਾ ਹੈ।" ਆਪ ਨੇ ਸਾਧ ਸੰਗਤ ਨੂੰ ਭਜਨ ਬਾਣੀ ਕਰਨ ਦਾ ਉਪਦੇਸ਼ ਦੇ ਕੇ ਖੁਸ਼ੀਆਂ ਬਖਸ਼ੀਆਂ।

**ਸਤਿਗੁਰੂ ਜੀ ਦੀ ਯੂ.ਕੇ ਦੀ ਯਾਤਰਾ**

ਬਰਤਾਨੀਆ ਦੀ ਸਾਧ ਸੰਗਤ ਦੀ ਬੇਨਤੀ ਉਤੇ ਸਤਿਗੁਰੂ ਜੀ ਨੇ 19 ਮਾਰਚ ਤੋਂ 3 ਅਪ੍ਰੈਲ 1996 ਤੱਕ ਬਰਤਾਨੀਆ ਦੀ ਯਾਤਰਾ ਕੀਤੀ ਅਤੇ ਉਥੋਂ ਦੀਆ ਸੰਗਤਾਂ ਨੂੰ ਨਿਵਾਜਿਆ। ਕਈ ਵਿਸ਼ੇਸ਼ ਥਾਵਾਂ ਤੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਜੇ।

ਸਤਿਗੁਰੂ ਜੀ ਦਾ ਹਵਾਈ ਅੱਡੇ 'ਤੇ ਸੰਗਤਾਂ ਵਲੋਂ ਹਾਰ ਪਹਿਨਾਂ ਕੇ ਸ਼ਰਧਾ ਪੂਰਵਕ ਸਵਾਗਤ ਕੀਤਾ ਗਿਆ। ਇਸ ਯਾਤਰਾ ਦੇ ਪ੍ਰੋਗਰਾਮ ਵਿਚ ਸਤਿਗੁਰੂ ਜੀ ਦੇ ਆਦਰ ਵਿਚ ਸਵਾਗਤ ਸਮਾਰੋਹ ਕੀਤਾ ਜਾਣਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸੰਗੀਤ ਸੰਮੇਲਨ ਆਯੋਜਿਤ ਕਰਨਾ, ਭਾਰਤ ਦੇ ਹਾਈ ਕਮਿਸ਼ਨਰ ਡਾ. ਐਲ.ਐਮ.ਸਿੰਘਵੀ, ਜਿਸ ਨੇ ਇੰਗਲੈਂਡ ਦੇ ਭਾਰਤੀ ਨਿਵਾਸੀਆਂ ਲਈ ਸ਼ਲਾਘਾਯੋਗ ਕੰਮ ਕੀਤਾ ਹੈ, ਦੇ ਇੰਗਲੈਂਡ ਵਿਚ ਸੇਵਾ-ਕਾਲ ਦੀ ਮਿਆਦ ਪੂਰੀ ਹੋਣ ਉਤੇ ਉਹਨਾਂ ਦਾ ਵਿਦਾਇਗੀ ਸਮਾਰੋਹ ਸਤਿਗੁਰੂ ਜੀ ਦੀ ਸਨਮਾਨ ਕੀਤਾ ਜਾਵੇ ।

ਇਹ ਸਾਰੇ ਮਿੱਥੇ ਹੋਏ ਸਮਾਗਮ ਨਿਸ਼ਚਿਤ ਕੀਤੀਆ ਗਈਆ ਤਾਰੀਖਾਂ ਅਨੁਸਾਰ ਹੀ ਨਿਰਵਿਘਨ ਸੰਪੂਰਨ ਹੋਏ। ਵਿਸਥਾਰ ਤੋਂ ਸੰਕੋਚ ਕਰਦੇ ਹੋਏ ਇਨ੍ਹਾਂ ਸੰਮੇਲਨਾ ਦਾ ਸੰਕੇਤਕ ਜ਼ਿਕਰ ਹੀ ਕੀਤਾ ਜਾ ਰਿਹਾ ਹੈ।

19 ਮਾਰਚ ਨੂੰ ਹੀ ਲੰਡਨ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਸਤਿਗੁਰੂ ਜੀ ਦਾ ਸ਼ਾਨਦਾਰ ਸਵਾਗਤ ਕੀਤਾ ਗਿਆ। ਜਿਸ ਸਮੇਂ ਸਤਿਗੁਰੂ ਜੀ ਨੇ ਇਸ ਸੰਮੇਲਨ ਵਿਚ ਪ੍ਰਵੇਸ਼ ਕੀਤਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਰਵਣ ਕੀਤਾ ਜਾ ਰਿਹਾ ਸੀ। ਕੀਰਤਨ ਤੋਂ ਪਿਛੋਂ ਸਤਿਗੁਰੂ ਜੀ ਨੇ ਦੋ ਨਾਮਧਾਰੀ ਬੱਚਿਆਂ ਤੋਂ ਦਿਲਰੁਬਾ ਵਰਗੇ ਇਸਰਾਜ ਨਾਂ ਦੇ ਸਾਜ਼ ਦਾ ਸੰਗੀਤਕ

ਵਾਦਨ ਸੁਣਿਆ। ਇਥੇ ਹੀ ਭਾਰਤ ਦੇ ਹਾਈ ਕਮਿਸ਼ਨਰ ਡਾ. ਐਲ. ਐਮ. ਸਿੰਘਵੀ ਅਤੇ ਉਨ੍ਹਾਂ ਦੀ ਧਰਮ ਪਤਨੀ ਸ੍ਰੀਮਤੀ ਕਮਲਾ ਦੇਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਡਾ. ਸਿੰਘਵੀ ਦਾ ਸੁਭਾਅ ਇਤਨਾ ਅੱਛਾ ਹੈ ਕਿ ਇਹ ਆਪਣੇ ਦੁਸ਼ਮਣਾਂ ਦੇ ਵੀ ਮਿੱਤਰ ਹਨ। ਸਤਿਗੁਰੂ ਜੀ ਨੇ ਸਿੰਘਵੀ ਜੀ ਨੂੰ "ਭਾਰਤ ਮਿੱਤਰ" ਦੀ ਉਪਾਧੀ ਬਖਸ਼ ਕੇ ਕਿਰਤਾਰਥ ਕੀਤਾ।

22 ਮਾਰਚ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪੰਜ ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਜੀ ਦਾ ਵਿਸ਼ੇਸ਼ ਸਨਮਾਨ**

23 ਮਾਰਚ ਨੂੰ ਲੰਡਨ ਦੇ ਸਭ ਤੋਂ ਵਧੀਆ ਹੋਟਲ 'ਹਿਲਟਨ' ਵਿਚ ਸਤਿਗੁਰੂ ਜੀ ਦਾ ਸਨਮਾਨ ਸਮਾਰੋਹ ਕੀਤਾ ਗਿਆ ਜਿਸ ਵਿਚ ਮਨਿਸਟਰ, ਐੱਮ. ਪੀ, ਲਾਰਡ ਮੇਅਰ, ਕੌਂਸਲਰ, ਇੰਡੀਅਨ ਓਵਰਸੀਜ਼ ਕਾਂਗਰਸ, ਇੰਡੀਆ ਫੋਰਮ, ਅਤੇ ਸਿੱਖ ਫੋਰਮ ਆਦਿ 16 ਸੰਸਥਾਵਾਂ ਨੇ ਭਾਗ ਲਿਆ। ਇਸ ਵਿਚ ਹਾਜ਼ਰੀ 500 ਤੋਂ ਵੀ ਵਧੀਕ ਸੀ। ਇਸ ਹੋਟਲ ਦੇ ਸ਼ਾਨਦਾਰ ਗ੍ਰੈਂਡ ਰੂਮ ਵਿਚ ਇਕ ਸੁੰਦਰ ਸੋਫੇ ਉਤੇ ਸਤਿਗੁਰੂ ਜੀ ਬਿਰਾਜਮਾਨ ਸਨ। ਖੱਬੇ ਪਾਸੇ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਬੈਠੇ ਸਨ। ਜਿਨ੍ਹਾਂ ਸਤਿਕਾਰਯੋਗ ਬੁਲਾਰਿਆਂ ਨੇ ਸਤਿਗੁਰੂ ਜੀ ਬਾਰੇ ਆਪਣੇ ਦਿਲੀ ਭਾਵ ਪ੍ਰਗਟਾਏ, ਉਨ੍ਹਾਂ ਵਿਚ ਸ਼ਾਮਲ ਸਨ ਡਾ. ਅਜੀਮ ਹੁਸੈਨ, ਡਾ. ਥਾਮਸ ਡਰਫਿਨ, ਲਾਰਡ ਮੇਅਰਜ਼, ਸ. ਜਸਪਾਲ ਸਿੰਘ ਭਮਰਾ ਆਦਿ ਪਤਵੰਤੇ ਸੱਜਣ। ਇਸ ਪ੍ਰੋਗਰਾਮ ਲਈ ਸ੍ਰੀ ਰਾਜਿੰਦਰ ਸਿੰਘ ਚਾਨਾ, ਸੁਰਜੀਤ ਸਿੰਘ ਜੀਤ ਵਲੋਂ ਤਿਆਰ ਕੀਤਾ ਗਿਆ ਸੁੰਦਰ, ਸੁਚਿੱਤਰਿਤ, ਸਤਿਗੁਰੂ ਜੀ ਦੀਆਂ ਸੁੰਦਰ ਤਸਵੀਰਾਂ ਵਾਲੇ ਕਿਤਾਬਚੇ ਨੂੰ ਲੋਕ-ਅਰਪਣ ਦੀ ਵਿਧੀਗਤ ਰਸਮ ਨੂੰ ਭੁਗਤਾਉਣ ਲਈ ਭਾਰਤ ਹਾਈ ਕਮਿਸ਼ਨਰ ਦੇ ਪ੍ਰਥਮ ਸੈਕਟਰੀ ਸ੍ਰੀ ਰਾਜੀਵ ਡੋਗਰਾ ਨੂੰ ਚੁਣਿਆ ਗਿਆ ਸੀ।

ਇਸ ਸਨਮਾਨ ਸਮਾਰੋਹ ਵਿਚ ਵੱਖ-ਵੱਖ ਦੇਸ਼ਾਂ ਕੈਨੇਡਾ, ਅਮਰੀਕਾ, ਤਨਜਾਨੀਆ, ਕੀਨੀਆ, ਥਾਈਲੈਂਡ, ਡੈਨਮਾਰਕ, ਜਰਮਨੀ, ਆਇਰਲੈਂਡ, ਸਕਾਟਲੈਂਡ ਆਦਿ ਦੀਆਂ ਸੰਗਤਾਂ ਪਹੁੰਚੀਆਂ ਹੋਈਆਂ ਸਨ।

25 ਮਾਰਚ ਨੂੰ ਹਾਊਸ ਆਫ ਲਾਰਡ ਦੀ ਪਾਰਲੀਮੈਂਟ ਦੇ ਕਮੇਟੀ ਰੂਮ ਵਿਚ ਸਤਿਗੁਰੂ ਜੀ ਦਾ ਸਨਮਾਨ ਸਮਾਰੋਹ ਕੀਤਾ ਗਿਆ। ਸਤਿਗੁਰੂ ਜੀ ਦਾ ਪਰਿਚੈ ਡਾ. ਥਾਮਸ ਡਰਵਿਨ ਨੇ ਲਾਰਡ ਬਾਲਡਵਿਨ ਅਤੇ ਸ਼ੇਖ ਨਜੀਮ ਨਾਲ ਕਰਵਾਇਆ ਜੋ ਇਸ ਸਮੇਂ ਸੂਫੀ ਮੱਤ ਦੇ ਸਿਰਮੌਰ ਮੁਖੀ ਹਨ।

ਇਸ ਪਿਛੋਂ, ਸਰਬ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਤੇ ਸੁਰਜੀਤ ਸਿੰਘ ਜੀਤ ਵਲੋਂ ਸਤਿਗੁਰੂ ਜੀ ਦੇ ਉਪਕਾਰਾਂ ਤੇ ਸਰੱਬਤ ਦੇ ਭਲੇ ਲਈ ਕੀਤੇ ਗਏ ਕਾਰਜਾਂ ਬਾਰੇ ਜਾਣਕਾਰੀ ਦਿੱਤੀ ਗਈ।

**ਸਤਿਗੁਰੂ ਜੀ ਦਾ ਪ੍ਰਵਚਨ**

ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਫੁਰਮਾਨ ਕੀਤਾ, "ਇਸ ਵਕਤ ਦੁਨੀਆਂ ਤੇ ਲੜਾਈ ਝਗੜਾ ਅਨਪੜ੍ਹ ਲੋਕਾਂ ਨੇ ਨਹੀਂ, ਬਲਕਿ ਪੜ੍ਹੇ ਲਿਖੇ ਲੋਕਾਂ ਨੇ ਪਾਇਆ ਹੋਇਆ ਹੈ। ਜਦੋਂ ਤੱਕ ਇਸ ਤਰਾਂ ਦੀ ਸਿਆਸਤ ਉਤੇ ਧਰਮ ਦਾ ਡੰਡਾ ਨ ਹੋਵੇਗਾ, ਉਤਨਾ ਚਿਰ ਦੁਨੀਆਂ ਤੇ ਸ਼ਾਂਤੀ ਨਹੀ ਹੋ ਸਕਦੀ।" ਇਨ੍ਹਾਂ ਪ੍ਰਵਚਨਾ ਨੂੰ ਸੁਣ ਕੇ ਸੁਚੇਤ ਸਰੋਤੇ ਬਹੁਤ ਹੀ ਪ੍ਰਭਾਵਿਤ ਹੋਏ।

ਸਤਿਗੁਰੂ ਜੀ ਨੂੰ ਲਾਰਡ ਬਾਲਡਵਿਨ ਵਲੋਂ ਇਕ ਯਾਦਗਾਰੀ ਟਰਾਫ਼ੀ ਅਤੇ ਇਕ ਪੁਸਤਕ ਭੇਂਟ ਕੀਤੀ ਗਈ।

30 ਮਾਰਚ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ 3 ਜੋੜਿਆਂ ਦੇ ਆਨੰਦ ਕਾਰਜ ਹੋਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਸਹਿਜ ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸੰਗੀਤ ਸੰਮੇਲਨ**

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਯਾਦ ਨੂੰ ਸਮਰਪਿਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪਰਸਤੀ ਵਿਚ 31 ਮਾਰਚ ਤੇ 1 ਅਪ੍ਰੈਲ ਨੂੰ ਸੰਗੀਤ ਸੰਮੇਲਨ ਹੋਇਆ। ਪਹਿਲੇ ਦਿਨ ਪੰਡਤ ਸ਼ਿਵ ਕੁਮਾਰ ਦੇ ਸ਼ਿਸ਼ ਕਿਰਨਪਾਲ ਸਿੰਘ ਨੇ ਸੰਤੂਰ ਵਾਦਨ ਰਾਗ ਮਾਰਵਾ ਪ੍ਰਸਤੁਤ ਕੀਤਾ। ਰਾਜਨ-ਸਾਜਨ ਮਿਸ਼ਰਾ ਦੇ ਸ਼ਿਸ਼ ਮੋਹਨ ਸਿੰਘ ਤੇ ਸੁਖਦੇਵ ਸਿੰਘ ਨੇ ਰਾਗ ਮਾਲਕੌਂਸ ਵਿਚ ਖਿਆਲ ਦਾ ਗਾਇਨ ਕੀਤਾ। ਉਸਤਾਦ ਅਮਜਦ ਅਲੀ ਖਾਂ ਨੇ ਸਰੋਦ ਉਤੇ ਰਾਗ ਬਾਗੇਸ਼ਵਰੀ ਦਾ ਵਾਦਨ 13 ਮਾਤਰਾ ਅਨੁਸਾਰ ਕੀਤਾ।

ਸੰਗੀਤ ਸੰਮੇਲਨ ਦੇ ਦੂਜੇ ਦਿਨ 1 ਅਪ੍ਰੈਲ ਨੂੰ ਸ੍ਰੀ ਗੁਰਦੇਵ ਸਿੰਘ ਨੇ ਸਰੋਦ ਦਾ ਵਾਦਨ ਕੀਤਾ, ਜਿਸ ਨਾਲ ਤਬਲੇ ਤੇ ਸੰਗਤ ਸੁਖਵਿੰਦਰ ਸਿੰਘ ਪਿੰਕੀ ਨੇ ਕੀਤੀ। ਸ਼ਾਹਿਦ ਪਰਵੇਜ਼ ਨੇ ਸਿਤਾਰ ਵਾਦਨ ਪੇਸ਼ ਕੀਤਾ ਅਤੇ ਅੰਤ ਵਿਚ ਬਿਰਜੂ ਮਹਾਰਾਜ ਤੇ ਉਹਨਾਂ ਦੇ ਪੁੱਤਰ ਦੀਪਕ ਨੇ ਨ੍ਰਿਤਕਾਰੀ ਦੇ ਜੌਹਰ ਵਿਖਾ ਕੇ ਸਰੋਤਿਆਂ ਦਾ ਮਨ ਮੋਹ ਲਿਆ। ਸਤਿਗੁਰੂ ਜੀ ਵਲੋਂ ਸਭ ਦੀ ਹੌਂਸਲਾ ਅਫ਼ਜ਼ਾਈ ਕੀਤੀ ਗਈ।

2 ਅਪ੍ਰੈਲ ਨੂੰ ਸਤਿਗੁਰੂ ਜੀ ਨੇ ਸੰਗੀਤ ਸਿੱਖ ਰਹੇ ਬੱਚਿਆਂ ਨੂੰ ਅਸ਼ੀਰਵਾਦ ਬਖਸ਼ਿਆ। ਸਤਿਗੁਰੂ ਜੀ ਨੇ ਉਚੇਚੇ ਤੌਰ ਤੇ ਦਿਲਰੁਬਾ ਦਾ ਵਾਦਨ ਕਰ ਕੇ ਇਨ੍ਹਾਂ ਸੰਗੀਤ ਸੰਮੇਲਨ ਨੂੰ ਸ਼ਿਖਰਾਂ ਤੱਕ ਪਹੁੰਚਾਉਣ ਦੀ ਕਿਰਪਾ ਕੀਤੀ। ਸ੍ਰੀ ਗੁਰਦੇਵ ਸਿੰਘ ਨੇ ਸੰਗੀਤ ਦੇ ਸੰਬੰਧ ਵਿਚ ਇਕ ਯਾਦਗਾਰੀ ਕਿਤਾਬਚਾ ਵੀ ਛਾਪਿਆ।

3 ਅਪ੍ਰੈਲ ਨੂੰ ਸਤਿਗੁਰੂ ਜੀ ਦੀ ਇਹ ਇੰਗਲੈਂਡ ਦੀ ਯਾਤਰਾ ਦੇਸ਼ ਵਾਪਸੀ ਨਾਲ ਸਮਾਪਤ ਹੋਈ।

ਭਾਰਤ ਪਹੁੰਚ ਕੇ ਅਪ੍ਰੈਲ ਦੇ ਮਹੀਨੇ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵੱਖ-ਵੱਖ ਸਥਾਨਾਂ ਤੇ ਸੱਜੇ। ਜਿੰਨ੍ਹਾਂ ਦਾ ਵੇਰਵਾ ਨਿਮਨ ਲਿਖਤ ਹੈ।

1. 19 ਅਪ੍ਰੈਲ ਪਿੰਡ ਲਿਟਾਂ ਜ਼ਿਲ੍ਹਾ ਕਪੂਰਥਲਾ, ਜਿਥੇ ਸਤਿਗੁਰੂ ਜੀ ਨੇ ਸੰਤ ਲਖਵਿੰਦਰ ਸਿੰਘ ਦੇ ਗ੍ਰਿਹਿ ਵਿਖੇ ਖੂਹੀ ਦਾ ਟੱਪ ਲਾਇਆ।

2. ਉਸੇ ਦਿਨ ਪਿੰਡ ਭੁਲੱਥ ਵਿਖੇ ਮੇਲਾ ਕੀਤਾ ਗਿਆ। ਜਿਸ ਵਿਚ ਸਰਵ ਸ਼੍ਰੀ ਪੰਡਤ ਗੋਪਾਲ ਸਿੰਘ, ਪ੍ਰੀਤਮ ਸਿੰਘ ਕਵੀਸ਼ਰ, ਸੂਬਾ ਸੇਵਾ ਸਿੰਘ ਜਮਨਾ ਨਗਰ ਤੇ ਜਥੇਦਾਰ ਬਲਬੀਰ ਸਿੰਘ ਨੇ ਨਾਮਧਾਰੀ ਗੁਰ ਇਤਿਹਾਸ ਉਤੇ ਚਾਨਣਾ ਪਾਇਆ।

3. ਪਿੰਡ ਕੱਕੜ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਵਿਸਾਖੀ ਦਾ ਪੁਰਬ ਮਨਾਇਆ ਗਿਆ।

4. ਅਗਲੇ ਦਿਨ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਆਸਾ ਦੀ ਵਾਰ ਪਿਛੋਂ 1 ਆਨੰਦ ਕਾਰਜ ਕੀਤਾ ਗਿਆ।

20 ਅਪ੍ਰੈਲ ਨੂੰ ਹੀ ਮੁਕੇਰੀਆਂ ਵਿਖੇ ਮੇਲਾ ਕੀਤਾ ਗਿਆ। 21 ਅਪ੍ਰੈਲ ਨੂੰ

ਲੁਧਿਆਣੇ ਦੇ ਸ਼ਹੀਦੀ ਸਥਾਨ ਉੱਤੇ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸੱਜਿਆ।

3 ਮਈ ਨੂੰ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਵਸਾਈ ਗਈ ਬੀੜ ਮਰਾਰਤੂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਨਾਮ ਜਪਣ ਅਤੇ ਨਲਕੇ ਦਾ ਪਾਣੀ ਵਰਤਣ ਤੋਂ ਵਰਜਿਆ।

12 ਮਈ ਨੂੰ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਸਤਿਗੁਰੂ ਹਰੀ ਸਿੰਘ ਜੀ ਦਾ ਜੋਤੀ-ਜੋਤ ਸਮਾਉਣ ਦਾ ਪੁਰਬ ਮਨਾਇਆ ਗਿਆ ਅਤੇ ਦੋ ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ।

18 ਮਈ ਤੋਂ 21 ਮਈ ਤੱਕ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਰਮੇਸ਼ ਨਗਰ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਹੀ ਸਜਦੇ ਰਹੇ। ਸੰਗਤਾਂ ਰਮੇਸ਼ ਨਗਰ ਦੇ ਨਿਵਾਸ ਸਥਾਨ ਤੇ ਵੀ ਗੁਰੂ ਦਰਸ਼ਨ ਕਰਦੀਆਂ ਰਹੀਆਂ। 19 ਮਈ ਨੂੰ 3 ਆਨੰਦ ਕਾਰਜ ਹਜ਼ੂਰੀ ਦੀਵਾਨ ਵਿਚ ਹੋਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 12 ਪਾਠਾਂ ਦੇ ਭੋਗ ਵੀ ਪਾਏ ਗਏ।

ਸਤਿਗੁਰੂ ਜੀ ਨੇ ਡਾ. ਦਵਿੰਦਰ ਸਿੰਘ ਉਸਾਹਨ ਦੀ ਪੁਸਤਕ "ਪਰਚੀਆਂ ਸੂਫੀ ਫਕੀਰਾਂ ਦੀਆਂ" ਲੋਕ ਅਰਪਣ ਕੀਤੀ ਜਿਸ ਬਾਰੇ ਤਾਰਾ ਸਿੰਘ ਅਨਜਾਣ ਜੀ ਨੇ ਜਾਣਕਾਰੀ ਦਿੱਤੀ।

ਸਤਿਗੁਰੂ ਜੀ ਵਲੋਂ ਵੱਖ-ਵੱਖ ਸਥਾਨਾਂ ਤੇ 19 ਵਰਨੀਆਂ ਚਲਾਈਆਂ ਜਾ ਰਹੀਆਂ ਹਨ ਜਿਥੇ ਵਿਧੀਪੂਰਵਕ ਨਿਰੰਤਰ ਨਾਮ-ਸਿਮਰਨ ਕੀਤਾ ਜਾ ਰਿਹਾ ਹੈ।

**ਸਿਆੜ੍ਹ ਦਾ ਸਾਲਾਨਾ ਮੇਲਾ**

31 ਮਈ ਤੇ 1 ਜੂਨ ਨੂੰ ਪਿੰਡ ਸਿਆੜ੍ਹ ਵਿਖੇ ਮੇਲਾ ਮਨਾਇਆ ਗਿਆ ਜਿਥੇ ਸਭ ਤੋਂ ਪਹਿਲਾਂ, ਪਹਿਲੀ ਵਾਰ 1 ਜੂਨ 1863 ਨੂੰ ਮਾਤਾ ਖੇਮ ਕੌਰ ਤੇ ਹੋਰ ਬੀਬੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤ ਪਾਨ ਕਰਵਾਉਣ ਦੀ ਬਖਸ਼ਿਸ਼ ਕੀਤੀ ਸੀ। ਹਜ਼ੂਰੀ ਰਾਗੀ ਹਰਬੰਸ ਸਿੰਘ ਘੁੱਲਾ ਵਲੋਂ ਕੀਰਤਨ ਕੀਤਾ ਗਿਆ ਅਤੇ ਇਕ ਘੰਟਾ ਨਾਮ-ਸਿਮਰਨ ਕੀਤਾ ਗਿਆ। ਇਸ ਸਮੇਂ 1 ਜੂਨ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਦੇ 1 ਤੇ 1 ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਇਆ

ਗਿਆ।

**ਹਵਾਈ ਅੱਡੇ ਦੇ ਦ੍ਰਿਸ਼ ਦੀ ਇਕ ਝਲਕ**

4 ਜੂਨ 1996 ਨੂੰ ਸਤਿਗੁਰੂ ਜੀ ਨੇ ਥਾਈਲੈਂਡ ਦੀ ਯਾਤਰਾ ਤੇ ਜਾਣਾ ਸੀ ਇਹ ਸਤਿਗੁਰੂ ਜੀ ਦੀ ਥਾਈਲੈਂਡ ਦੀ ਨਿਰੰਤਰ ਯਾਤਰਾ ਸੀ ਜਦੋਂ ਸਤਿਗੁਰੂ ਜੀ ਹਵਾਈ ਅੱਡੇ ਤੇ ਪਹੁੰਚੇ ਤਾਂ ਉਨ੍ਹਾਂ ਦੇ ਨਾਲ ਜਾਣ ਵਾਲੇ ਸਾਥੀ ਇਕ ਘੰਟਾ ਦੇਰੀ ਨਾਲ ਪਹੁੰਚੇ। ਏਅਰ ਇੰਡੀਆ ਵਾਲੇ ਆਪਣੇ ਕਾਊਂਟਰ ਬੰਦ ਕਰ ਚੁਕੇ ਸਨ। ਕਾਗਜ਼, ਪੱਤਰ ਅਤੇ ਸਮਾਨ ਦੀ ਪੜਤਾਲ ਵਾਸਤੇ 2 ਘੰਟੇ ਦਾ ਸਮਾਂ ਚਾਹੀਦਾ ਸੀ। ਕਸਟਮ ਦੇ ਸੁਪਰੀਡੈਂਟ ਸ੍ਰੀ ਐਸ. ਐਸ. ਜਜਗੀਆ ਨੂੰ ਪਤਾ ਲੱਗਾ ਤਾਂ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਆ ਪੁੱਜਾ ਤੇ ਇਮੀਗਰੇਸ਼ਨ ਦੀ ਪਰਖ-ਪੜਤਾਲ ਤੇ ਜਿਹੜਾ ਦੋ ਘੰਟੇ ਦਾ ਸਮਾਂ ਲਗਣਾ ਸੀ, ਉਸ ਕਾਰਜ ਨੂੰ ਕਸਟਮ ਦੇ ਅਧਿਕਾਰੀਆਂ ਨੇ ਛੇਤੀ-ਛੇਤੀ ਥੋੜੀ ਜਿਹੀ ਚੈਕਿੰਗ ਕਰ ਸਾਰਾ ਕਾਰਜ ਨਿਪਟਾ ਕੇ, ਸਤਿਗੁਰੂ ਜੀ ਤੇ ਮਾਤਾ ਚੰਦ ਕੌਰ ਨੂੰ ਹਵਾਈ ਜਹਾਜ਼ ਦੇ ਅੰਦਰ ਭੇਜ ਦਿੱਤਾ ਅਤੇ ਹਵਾਈ ਜਹਾਜ ਨੇ ਆਪਣੀ ਮੰਜਿਲ ਲਈ ਉਡਾਨ ਭਰ ਲਈ। ਇਹ ਦ੍ਰਿਸ਼ ਸਤਿਗੁਰੂ ਜੀ ਦੀ ਮਹਿਮਾ ਤੇ ਨਾਮਧਾਰੀ ਸਫ਼ੇਦ ਪਹਿਰਾਵੇ ਦੇ ਮਾਣ-ਸਨਮਾਨ ਦੀ ਕਰਾਮਾਤ ਹੀ ਕਹੀ ਜਾ ਸਕਦੀ ਹੈ।

ਸਤਿਗੁਰੂ ਜੀ ਥਾਈਲੈਂਡ ਦੀ ਯਾਤਰਾ ਦੇ 10 ਦਿਨ ਉਥੋਂ ਦੀ ਸੰਗਤ ਦੀ ਦਰਸ਼ਨ ਸਿੱਕ ਨੂੰ ਤ੍ਰਿਪਤ ਕਰਦੇ ਹੋਏ ਅਤੇ ਸੇਵਕਾਂ ਦੇ ਘਰਾਂ ਵਿਚ ਚਰਨ ਪਾਉਣ ਦੀ ਬਖਸ਼ਸ਼ ਕਰਕੇ, ਸੇਵਕਾਂ ਦੀਆਂ ਮਨੋ-ਕਾਮਨਾਵਾਂ ਦੀ ਪੂਰਤੀ ਕਰਦੇ ਹੋਏ ਜਦ 14 ਜੂਨ ਨੂੰ ਵਾਪਸ ਭਾਰਤ ਪਹੁੰਚੇ ਤਾਂ ਹਵਾਈ ਅੱਡੇ ਤੇ ਦਿੱਲੀ ਦੀਆਂ ਸੰਗਤਾਂ ਵਲੋਂ ਸ਼ਰਧਾ-ਪੂਰਵਕ ਸਵਾਗਤ ਕੀਤਾ ਗਿਆ।

15 ਜੂਨ ਨੂੰ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਅੰਮ੍ਰਿਤ ਵੇਲੇ ਦੇ ਹਜੂਰੀ ਕੀਰਤਨ ਪਿਛੋਂ 6 ਆਨੰਦ ਕਾਰਜ ਹੋਏ ਅਤੇ 9 ਪਾਠਾਂ ਦੇ ਭੋਗ ਪਾਏ ਗਏ।

**1996 ਦੇ ਵਿਦਿਅਕ ਸੰਮੇਲਨ**

ਇਸ ਵਰਸ਼ ਦੇ ਵਿਸ਼ਵ ਨਾਮਧਾਰੀ ਵਿਦਿਅਕ ਸੰਮੇਲਨ 16 ਜੂਨ ਤੋਂ 25 ਜੂਨ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ

ਛਤਰ-ਛਾਇਆ ਹੇਠ ਕੀਤੇ ਗਏ। ਲੜਕਿਆਂ ਦੇ ਸਮਾਗਮ 16 ਜੂਨ ਤੋਂ 20ਜੂਨ ਤੱਕ ਅਤੇ ਲੜਕੀਆਂ ਦੇ ਸਮਾਗਮ 21 ਤੋਂ 25 ਜੂਨ ਤੱਕ ਕੀਤੇ ਗਏ। ਇਸ ਵਾਰ ਦੇ ਵਿਦਿਅਕ ਸੰਮੇਲਨਾਂ ਵਿਚ ਲੜਕਿਆਂ ਤੇ ਲੜਕੀਆਂ ਦੀ ਗਿਣਤੀ ਪਹਿਲੇ ਸਮਾਗਮਾਂ ਨਾਲੋ ਕਾਫ਼ੀ ਵਧੇਰੇ ਸੀ। ਇਹ ਕ੍ਰਮਵਾਰ 1300 ਅਤੇ 800 ਸੀ। ਦੋਵਾਂ ਸੰਮੇਲਨਾਂ ਵਿਚ ਵੱਖ-ਵੱਖ ਸਥਾਨਾਂ ਤੋਂ ਡੈਲੀਗੇਟ ਪਹੁੰਚੇ ਸਨ। ਹਰ ਰੋਜ਼ ਡੈਲੀਗੇਟ ਆਸਾ ਦੀ ਵਾਰ ਦੇ ਕੀਰਤਨ ਤੋਂ ਪਹਿਲਾਂ ਪਹੁੰਚ ਕੇ ਨਾਮ-ਸਿਮਰਨ ਕਰਦੇ। ਆਸਾ ਦੀ ਵਾਰ ਦੇ ਅੰਮ੍ਰਿਤ ਕੀਰਤਨ ਵਿਚ ਸਤਿਗੁਰੂ ਜੀ ਆਪ ਵੀ ਆਪਣੇ ਗਾਇਨ ਰਾਹੀਂ ਅਨੂਪਮ ਰਸ ਪ੍ਰਦਾਨ ਕਰਦੇ ਰਹੇ। ਇਸ ਵਾਰ ਦੇ ਵਿਦਿਅਕ ਸੰਮੇਲਨਾਂ ਵਿਚ ਪੁੱਜੇ ਡੈਲੀਗੇਟ ਸਤਿਗੁਰੂ ਜੀ ਦੇ ਨਿਕਟ-ਵਰਤੀ ਸਾਥ ਤੇ ਅਗਵਾਈ ਦਾ ਵਧੇਰੇ ਲਾਭ ਲੈਂਦੇ ਰਹੇ। ਵੱਖ ਵੱਖ ਮੱਦਾਂ ਵਿਚ ਮੁਕਾਬਲੇ ਭਾਸ਼ਣ, ਕਵਿਤਾ-ਪਾਠ, ਨਾਮ ਸਿਮਰਨ, ਬਾਣੀ ਦਾ ਸ਼ੁਧ ਉਚਾਰਣ, ਸੰਗੀਤ, ਦਸਤਾਰ ਸਜਾਉਣ, ਪ੍ਰਸ਼ਨੋਤਰੀ, ਚਿੱਤਰਕਾਰੀ, ਦੀਵਾਨ ਲਗਵਾਉਣ ਅਤੇ ਵੱਖ-ਵੱਖ ਖੇਡਾਂ ਦੇ ਖੇਤਰ ਵਿਚ ਹੁੰਦੇ ਰਹੇ। ਦੁਪਹਿਰ ਦੇ ਹਜ਼ੂਰੀ ਦੀਵਾਨਾਂ ਵਿਚ ਕਥਾ-ਕੀਰਤਨ, ਇਕ ਘੰਟਾ ਨਾਮ-ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸਰਵਣ ਕਰਨ, ਵੱਖ-ਵੱਖ ਵਿਦਵਾਨਾਂ ਦੇ ਭਾਸ਼ਣਾਂ ਨੂੰ ਸੁਣਨ ਅਤੇ ਨੌਜਵਾਨਾਂ ਦੇ ਗਿਆਨ ਵਿਚ ਵਾਧਾ ਕਰਨ ਵਾਲੇ ਸਨ। ਇਨ੍ਹਾਂ ਦਾ ਉਦੇਸ਼ ਯੁਵਕਾਂ ਤੇ ਯੁਵਤੀਆਂ ਨੂੰ ਨਾਮਧਾਰੀ ਸਭਿਅਤਾ ਅਤੇ ਸੰਸਕ੍ਰਿਤੀ ਵਿਚ ਪਰਪੱਕ ਕਰਨਾ ਸੀ ਤਾਂ ਜੁ ਉਹ ਨਾਮਧਾਰੀ ਰਹਿਤ-ਮਰਿਆਦਾ ਤੇ ਜੀਵਨ ਦੇ ਪੱਥ-ਪ੍ਰਦਰਸ਼ਕ ਬਣ ਸਕਣ। ਜਿਨ੍ਹਾਂ ਪ੍ਰਮੁੱਖ ਵਿਅਕਤੀਆਂ ਨੇ ਆਪਣੇ ਭਾਸ਼ਣਾਂ ਦੁਆਰਾ ਇਸ ਪ੍ਰਵਾਨ ਚੜ੍ਹ ਰਹੀ ਪੀੜ੍ਹੀ ਨੂੰ ਆਪਣੇ ਗਿਆਨ ਤੇ ਵਿਚਾਰਾਂ ਦੁਆਰਾ ਨਵੀ ਸੇਧ ਬਖਸ਼ੀ, ਉਨ੍ਹਾਂ ਵਿਚ ਸ਼ਾਮਲ ਸਨ ਸਰਵ ਸ਼੍ਰੀ ਮਾ. ਨਿਹਾਲ ਸਿੰਘ, ਮਾ. ਅਜੀਤ ਸਿੰਘ ਚੀਮਾ, ਪ੍ਰਸਿੱਧ ਲੇਖਕ ਸਰੂਪ ਸਿੰਘ ਅਲੱਗ ਅਤੇ ਨਾਮਧਾਰੀ ਇਤਿਹਾਸ ਲੇਖਕ ਜਸਵਿੰਦਰ ਸਿੰਘ ਇਤਿਹਾਸਕਾਰ ਤੇ ਤਾਰਾ ਸਿੰਘ ਅਨਜਾਣ।

ਵਿਦਿਅਕ ਜਥਿਆਂ ਦੇ ਇਨ੍ਹਾਂ ਸੰਮੇਲਨਾਂ ਦੀ ਸਫਲਤਾ ਕਾਫ਼ੀ ਉਤਸ਼ਾਹ ਵਰਧਕ ਸੀ। ਵੱਖ-ਵੱਖ ਮੁਕਾਬਲਿਆਂ ਵਿਚ ਇਨਾਮ ਪ੍ਰਾਪਤ ਕਰਨ ਵਾਲਿਆਂ ਨੂੰ

ਸਤਿਗੁਰੂ ਜੀ ਨੇ ਆਪਣੇ ਕਰ-ਕੰਵਲਾਂ ਰਾਹੀਂ ਇਨਾਮ ਵੰਡੇ। ਜਿਨ੍ਹਾਂ ਸਤਿਕਾਰ-ਯੋਗ ਇਸਤਰੀ, ਪੁਰਸ਼ਾਂ ਨੇ ਇਨ੍ਹਾਂ ਸਮਾਗਮਾਂ ਨੂੰ ਸਫ਼ਲ ਬਣਾਉਣ ਲਈ ਆਪ ਯੋਗਦਾਨ ਪਾਇਆ, ਉਨ੍ਹਾਂ ਨੂੰ ਵੀ ਸਤਿਗੁਰੂ ਜੀ ਨੇ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ। ਇਨ੍ਹਾਂ ਵਿਦਿਅਕ ਸੰਮੇਲਨਾਂ ਵਿਚ ਨੌਜਵਾਨਾਂ ਵੱਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 151 ਪਾਠਾਂ ਦੇ ਭੋਗ ਪਾਏ ਗਏ। ਬੀਬੀਆਂ ਵਲੋਂ 121 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਬੜੇ ਵਡਮੁੱਲੇ ਕਥਨ ਕੀਤੇ, "ਇਨ੍ਹਾਂ ਵਿਗਿਅਕ ਸੰਮੇਲਨਾਂ ਨੂੰ ਆਰੰਭ ਕਰਨ ਦੇ ਕਾਰਜ ਨੂੰ ਮੇਰੇ ਨਾਮ ਨਾਲ ਜੋੜਿਆ ਗਿਆ ਹੈ। ਦਰ-ਅਸਲ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਣ ਹਨ। ਇਨ੍ਹਾਂ ਦਾ ਮੱਤ ਸੀ ਕਿ ਸਾਰੇ ਨੌਜਵਾਨ ਆਪਣੇ ਇਤਿਹਾਸ, ਮਰਿਆਦਾ, ਪਹਿਰਾਵੇ ਵਿਚ ਨਿਪੁੰਨ ਹੋਣ ਅਤੇ ਸਰੀਰਕ ਪੱਖੋਂ ਵੀ ਬਲਵਾਨ ਹੋਣ। ਨਾਮ-ਸਿਮਰਨ ਕਰਨ ਵੇਲੇ ਤੁਹਾਡਾ ਮਨ ਸਾਰੇ ਪਾਸਿਉਂ ਵਿਹਲਾ ਹੋਵੇ ਤੇ ਸਤਿਗੁਰੂ ਮੂਰਤ ਵੱਲ ਧਿਆਨ ਹੋਵੇ। ਨਾਮ ਸਿਮਰਨ ਪੂਰੇ ਅੱਖਰ ਲਾ ਕੇ ਲਗਾਂ ਮਾਤਰਾਂ ਸਹਿਤ ਕੀਤਾ ਜਾਵੇ ਤੇ ਉਸ ਨੂੰ ਆਪਣੇ ਪੁੱਤਰ ਤੋਂ ਵੀ ਵੱਧ ਪਿਆਰ ਨਾਲ ਜਪਿਆ ਜਾਵੇ।"

**ਸੰਤ ਬਾਬਾ ਹਰਨਾਮ ਸਿੰਘ ਦੀ ਸਾਲਾਨਾ ਬਰਸੀ**

ਸੰਤ ਬਾਬਾ ਹਰਨਾਮ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਹੋਏ ਸੰਤ-ਮਹਾਪੁਰਸ਼ ਸਨ ਜਿਨ੍ਹਾਂ ਦਾ ਡੇਰਾ ਭੱਟੀਆਂ, ਜ਼ਿਲ੍ਹਾ ਹੁਸ਼ਿਆਰਪੁਰ ਸੀ ਪਰ ਆਪ ਜੀ ਦਾ ਬਹੁਤਾ ਨਿਵਾਸ ਗੜ੍ਹਦੀਵਾਲੇ ਵਿਚ ਹੀ ਰਿਹਾ। ਇਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸਮੇਂ ਸਮੇਂ ਬਾਬਾ ਜੀ ਦੇ ਦਰਸ਼ਨ ਕਰਦੇ ਰਹੇ। ਜਿਸ ਦੇ ਕਈ ਇਤਿਹਾਸਕ ਵੇਰਵੇ ਮਿਲਦੇ ਹਨ। ਜਦੋਂ ਮਾਤਾ ਭੁਪਿੰਦਰ ਕੌਰ ਜੀ ਦਾ ਦੇਹਾਂਤ ਹੋਇਆ ਤਾਂ ਉਸ ਸਮੇਂ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਥੇ ਦਰਸ਼ਨ ਦੇ ਰਹੇ ਸਨ।

28 ਜੂਨ 1996 ਨੂੰ ਗੜ੍ਹਦੀਵਾਲਾ ਵਿਖੇ ਸੰਤ ਬਾਬਾ ਹਰਨਾਮ ਸਿੰਘ ਜੀ ਦੀ 82ਵੀਂ ਬਰਸੀ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿਚ ਮਨਾਈ ਗਈ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਬਹੁਤ ਸਾਰੇ ਬੁਲਾਰਿਆਂ ਜਥੇਦਾਰ ਸੇਵਾ ਸਿੰਘ, ਸੁਦਰਸ਼ਨ ਸਿੰਘ, ਗੁਰਦੀਪ ਸਿੰਘ ਨੇ ਬਾਬਾ ਜੀ ਦੇ ਜੀਵਨ

ਸਮਾਚਾਰਾਂ ਤੇ ਉਹਨਾਂ ਦੇ ਯੋਗਦਾਨ ਬਾਰੇ ਪ੍ਰਕਾਸ਼ ਪਾਇਆ। ਸਤਿਗੁਰੂ ਜੀ ਨੇ ਹਾਜ਼ਰ ਸਾਧ ਸੰਗਤ ਨੂੰ ਵੇਰਵੇ ਸਹਿਤ ਪੁੱਛਿਆ, "ਉਹ ਕਿਹੜੇ ਹਨ, ਜਿਹੜੇ ਇਕ ਘੰਟਾ ਨਾਮ-ਸਿਮਰਨ ਕਰਦੇ ਹਨ"। ਸੰਗਤ ਵਿਚ ਕੁੱਝ ਸੱਜਣਾਂ ਨੇ ਹੱਥ ਖੜੇ ਕੀਤੇ। ਕਈ ਸੱਜਣਾਂ ਨੇ ਸੰਤ ਸੇਵਾ ਸਿੰਘ ਦੇ ਵਿਖਿਆਨ ਤੋਂ ਪਿਛੋਂ ਭਜਨ ਪੁੱਛਿਆ।

**ਸੰਤ ਬਾਬਾ ਕੇਸਰ ਸਿੰਘ ਮੁਹਾਵਾ ਦੀ ਯਾਦ ਵਿਚ ਮੇਲਾ**

ਸੰਤ ਬਾਬਾ ਕੇਸਰ ਸਿੰਘ ਮੁਹਾਵਾ ਵੀ ਸਤਿਗੁਰੂ ਰਾਮ ਸਿੰਘ ਦੇ ਚੋਟੀ ਦੇ ਸਿੱਖਾਂ ਵਿਚੋਂ ਸਨ। ਇਨ੍ਹਾਂ ਦੇ ਕਿਰਪਾ-ਕਟਾਖ ਰਾਹੀਂ ਬਾਬਾ ਸੋਹਨ ਸਿੰਘ ਭਕਨਾ ਵਰਗੇ ਦੇਸ਼-ਭਗਤ ਵੀ ਨਾਮਧਾਰੀ ਬਣੇ। 8 ਜੁਲਾਈ ਨੂੰ ਪਿੰਡ ਮੁਹਾਵਾ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੇਲਾ ਮਨਾਇਆ ਗਿਆ ਜਿਸ ਵਿਚ ਬਹੁਤ ਸਾਰੇ ਬੁਲਾਰਿਆਂ, ਜਥੇਦਾਰਾਂ ਨੇ ਬਾਬਾ ਜੀ ਦੇ ਜੀਵਨ ਤੇ ਉਪਕਾਰਾਂ ਦਾ ਵਰਣਨ ਕੀਤਾ। ਉਨ੍ਹਾਂ ਦੀ ਵੰਸ਼ ਵਿਚੋਂ ਬਾਬਾ ਛਿੰਦਾ ਜੀ ਆਪ ਦੇ ਅਸਥਾਨ ਦੀ ਸੇਵਾ ਕਰਦੇ ਹਨ। ਇਸ ਹਜ਼ੂਰੀ ਦੀਵਾਨ ਵਿਚ ਉਨ੍ਹਾਂ ਦੇ ਬੇਟੇ ਕਾਕਾ ਗੁਰਪ੍ਰੀਤ ਸਿੰਘ ਨੇ ਜੋ ਸ਼੍ਰੀ ਭੈਣੀ ਸਾਹਿਬ ਦੀ ਗੁਰਮਤਿ ਸੰਗੀਤ ਦੀ ਟਕਸਾਲ ਵਿਚ ਸੰਗੀਤ ਦੀ ਸਿੱਖਿਆ ਲੈ ਰਿਹਾ ਹੈ, ਨੇ ਰਾਗ ਮਾਲਕੌਂਸ ਤੇ ਬਾਗੇਸ਼ਵਰੀ ਵਿਚ ਗੁਰਬਾਣੀ ਦਾ ਗਾਇਨ ਕੀਤਾ। ਸੰਤ ਨਿਸ਼ਾਨ ਸਿੰਘ ਦੇ ਇਨ੍ਹਾਂ ਸ਼ਬਦਾ ਤੋਂ ਪ੍ਰਭਾਵਿਤ ਹੋ ਕੇ ਕਿ ਜਦੋਂ ਕੋਈ ਪਤਵੰਤਾ ਪ੍ਰਾਹੁਣਾ ਸਾਡੇ ਘਰ ਆਉਣਾ ਹੁੰਦਾ ਹੈ, ਤਾਂ ਜਿਵੇਂ ਅਸੀਂ ਆਪਣੇ ਘਰ ਦੀ ਸਾਫ-ਸਫਾਈ ਕਰ ਕੇ ਉਸ ਦਾ ਸਵਾਗਤ ਕਰਦੇ ਹਾਂ ਤਿਵੇਂ ਹੀ ਨਾਮ ਸਿਮਰਨ ਤੋਂ ਪਹਿਲਾਂ ਸਾਨੂੰ ਮਨ ਦੀ ਸਫਾਈ ਕਰਨੀ ਚਾਹੀਦੀ ਹੈ। ਇਸ ਦੀਵਾਨ ਵਿਚ ਇਸ ਇਲਾਕੇ ਦੀ ਗ਼ੈਰ-ਨਾਮਧਾਰੀ ਸੰਗਤ ਵੀ ਵੱਡੀ ਗਿਣਤੀ ਵਿਚ ਪਹੁੰਚੀ ਹੋਈ ਸੀ। ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਇੱਕ ਅਖੰਡ ਪਾਠ ਦਾ ਭੋਗ ਵੀ ਪਾਇਆ ਗਿਆ।

**ਪਟਿਆਲਾ ਵਿਖੇ ਸਤਿਗੁਰੂ ਦਰਸ਼ਨ**

10 ਜੁਲਾਈ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਟਿਆਲੇ ਦੇ ਸੰਨਿਆਸੀ ਵੈਦ ਗੁਰਭਜਨ ਸਿੰਘ ਦੇ ਗ੍ਰਹਿ ਵਿਖੇ ਵੱਡੇ ਇਕੱਠ ਨੂੰ ਸੰਬੋਧਨ ਕਰਦਿਆਂ ਫੁਰਮਾਇਆ ਕਿ ਮਾਨਵਤਾ ਦੇ ਭਲੇ ਲਈ ਕੰਮ ਕਰਨਾ ਹਰ ਪ੍ਰਾਣੀ ਦਾ

ਅਹਿਮ ਕਰਤੱਵ ਹੈ। ਹਰ ਰੋਜ਼ ਗੁਰਬਾਣੀ ਦਾ ਪਾਠ ਕਰਨਾ ਚਾਹੀਦਾ ਹੈ ਜਿਸ ਨਾਲ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਅਤੇ ਜੀਵਨ ਨੂੰ ਸਹੀ ਦਿਸ਼ਾ ਪ੍ਰਾਪਤ ਹੁੰਦੀ ਹੈ। ਇਨਸਾਨ ਨੂੰ ਕਦੇ ਵੀ ਜਾਤ-ਪਾਤ ਜਾਂ ਮਜ਼ਹਬ ਦੇ ਚਕੱਰਾਂ ਵਿਚ ਨਹੀ ਪੈਣਾ ਚਾਹੀਦਾ ਕਿਉਂ ਜੁ ਹਰ ਧਰਮ ਮਾਨਵਤਾ ਦੇ ਭਲੇ ਲਈ ਅਤੇ ਪਰਮਾਤਮਾ ਤੱਕ ਦਾ ਰਸਤਾ ਦਿਖਾਉਂਦਾ ਹੈ।

ਵੈਦ ਗੁਰਭਜਨ ਸਿੰਘ ਸੰਨਿਆਸੀ ਨੇ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਮਾਨਵਤਾ ਦੇ ਭਲੇ ਤੇ ਗਊ-ਗਰੀਬ ਦੀ ਰੱਖਿਆ ਲਈ ਆਪਣੀ ਪ੍ਰਤੀਬੱਧਤਾ ਬਾਰੇ ਕੁਝ ਸ਼ਬਦ ਕਹੇ।

15, 16 ਜੁਲਾਈ ਸਤਿਗੁਰੂ ਜੀ ਦਾ ਦੀਵਾਨ ਨਵੀਂ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਚ ਸਜਿਆ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ 1 ਆਨੰਦ ਕਾਰਜ ਕੀਤਾ ਗਿਆ ਤੇ 9 ਸਹਿਜ ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਦੇ ਨਿਵਾਸ ਸਥਾਨ ਤੇ ਬਹੁਤ ਸਾਰੇ ਸ਼ਰਧਾਵਾਨ ਸਿੱਖਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਆਪਣੀਆਂ ਅਰਜ਼ਾਂ-ਬੇਨਤੀਆਂ ਕੀਤੀਆਂ।

**ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤਕ ਮਿਲਣੀ**

20 ਜੁਲਾਈ ਤੋਂ ਇਕ ਹਫ਼ਤੇ ਲਈ ਸਤਿਗੁਰੂ ਜੀ ਦੇ ਵਰੋਸਾਏ ਹੋਏ ਗਾਇਕ ਸ਼੍ਰੀ ਰਾਜਨ ਸਾਜਨ ਮਿਸ਼ਰਾ ਬੰਧੂ ਆਪਣੇ ਪਰਿਵਾਰਾਂ ਸਮੇਤ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੀ ਹਾਜ਼ਰੀ ਭਰਦੇ ਰਹੇ ਅਤੇ ਸੰਗੀਤ ਦੀਆਂ ਮਹਿਫਲਾਂ ਸਜਦੀਆਂ ਰਹੀਆਂ। ਜਿਸ ਤੋਂ ਸ੍ਰੀ ਭੈਣੀ ਸਹਿਬ ਦੇ ਨਵ-ਸਿੱਖਿਅਤ ਕਲਾਕਾਰ ਪੂਰਾ-ਪੂਰਾ ਲਾਭ ਉਠਾਉਂਦੇ ਰਹੇ।

**ਲੁਧਿਆਣੇ ਦਾ ਸ਼ਹੀਦੀ ਮੇਲਾ**

4 ਅਗਸਤ ਨੂੰ ਲੁਧਿਆਣੇ ਦੇ ਸ਼ਹੀਦੀ ਸਮਾਰਕ ਉਤੇ ਨਾਮਧਾਰੀ ਸ਼ਹੀਦਾਂ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਦੀ ਯਾਦ ਵਿਚ ਸ਼ਹੀਦੀ ਦੀਵਾਨ ਲੱਗਿਆ ਜਿੱਥੇ ਦੋ ਨਵ-ਪ੍ਰਕਾਸ਼ਿਤ ਪੁਸਤਕਾਂ, ਸੂਬਾ ਸੁਰਿੰਦਰ ਕੌਰ ਖਰਲ ਦੀ ਕਾਵਿ-ਪੁਸਤਕ 'ਬਖਸ਼ਿਸ਼' ਅਤੇ ਗੁਰਦੇਵ ਸਿੰਘ ਰਾਏ ਦੀ 'ਅਦੁੱਤੀ-ਰਹਿਬਰ', ਜਿਸ ਦੇ ਮਹਾ-ਨਾਇਕ ਸਤਿਗੁਰੂ ਰਾਮ ਸਿੰਘ ਜੀ ਹਨ,

ਸਤਿਗੁਰੂ ਜੀ ਨੇ ਲੋਕ-ਅਰਪਣ ਕਰਨ ਦੀ ਕਿਰਪਾਲਤਾ ਕੀਤੀ।

**ਬੈਂਕਾਂਕ ਦਾ ਇਕੋਤ੍ਰ ਸੌਵਾਂ ਦੌਰਾ**

6 ਅਗਸਤ ਨੂੰ ਸਤਿਗੁਰੂ ਜੀ ਇੰਗਲੈਂਡ ਦੀ ਯਾਤਰਾ ਕਰਨ ਲਈ ਤਿਆਰੀ ਕਰ ਰਹੇ ਸਨ ਜਦੋ ਆਪ ਜੀ ਨੂੰ ਅਚਾਨਕ ਸੂਚਨਾ ਮਿਲੀ ਕਿ ਉਹਨਾਂ ਦੇ ਇਕ ਸੇਵਕ ਅਵਤਾਰ ਸਿੰਘ ਗੋਰੋਵਾੜਾ ਅਕਾਲ ਚਲਾਣਾ ਕਰ ਗਿਆ ਹੈ ਅਤੇ ਪਰਿਵਾਰ ਦੇ ਜੀਆਂ ਦੀ ਇਹ ਇੱਛਾ ਹੈ ਕਿ ਆਪ ਉਹਨਾਂ ਦੇ ਭੋਗ ਤੇ ਦਰਸ਼ਨ ਦਿਉ। ਇਹ ਭੋਗ ਆਪ ਜੀ ਦੇ ਹੁਕਮ ਅਨੁਸਾਰ ਹੀ ਰੱਖਿਆ ਜਾਵੇਗਾ। ਪਰਮ ਦਿਆਲੂ ਸਤਿਗੁਰੂ ਜੀ ਨੇ ਆਪਣੀ ਇੰਗਲੈਂਡ ਦੀ ਯਾਤਰਾ ਨੂੰ ਮੁਲਤੱਵੀ ਕਰ ਕੇ ਆਪਣੇ ਕੁਝ ਸੇਵਕਾਂ ਸਮੇਤ ਥਾਈਲੈਂਡ ਦੀ ਹਵਾਈ ਯਾਤਰਾ ਦਾ ਪ੍ਰੋਗਰਾਮ ਬਣਾ ਲਿਆ ਅਤੇ ਆਪ ਜੀ ਨੇ ਥਾਈਲੈਂਡ ਜਾ ਕੇ ਆਪਣੇ ਸੇਵਕ ਦੇ ਪਰਿਵਾਰ ਦੀ ਬੇਨਤੀ ਨੂੰ ਤੁਰੰਤ ਪ੍ਰਵਾਨ ਕੀਤਾ।

ਸਤਿਗੁਰੂ ਜੀ ਥਾਈਲੈਂਡ ਵਿਚ 2 ਦਿਨ ਗੁਜ਼ਾਰ ਕੇ 8 ਅਗਸਤ ਨੂੰ ਵਾਪਸ ਦਿੱਲੀ ਆ ਗਏ।

9 ਅਗਸਤ ਨੂੰ ਆਪ ਇੰਗਲੈਂਡ ਜਾਣ ਲਈ ਤਿਆਰ ਹੋਏ ਅਤੇ ਉਥੋਂ ਦੇ ਸੇਵਕਾਂ ਨੂੰ ਨਿਵਾਜਦੇ ਹੋਏ 12 ਤਾਰੀਖ ਨੂੰ ਵਾਪਸ ਦਿੱਲੀ ਆ ਗਏ। 13 ਅਗਸਤ ਨੂੰ ਆਪਣੇ ਸੇਵਕਾਂ ਸਹਿਤ ਜੀਵਨ ਨਗਰ ਦੀ ਸਾਧ ਸੰਗਤ ਨੂੰ ਜਾ ਨਿਵਾਜਿਆ ਅਤੇ ਉਸੇ ਦਿਨ ਰਾਤ ਨੂੰ ਵਾਪਸ ਦਿੱਲੀ ਪੁੱਜ ਗਏ। 14 ਅਗਸਤ ਨੂੰ ਅੰਮ੍ਰਿਤ ਵੇਲੇ ਦਾ ਦਿਵਾਨ ਨਾਮਧਾਰੀ ਕਾਲੋਨੀ ਦੀ ਧਰਮਸ਼ਾਲਾ ਵਿਚ ਸਜਿਆ ਅਤੇ 14 ਤਾਰੀਖ ਨੂੰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਆਜ਼ਾਦੀ ਦਿਵਸ ਤੋਂ ਇਕ ਦਿਨ ਪਹਿਲਾਂ ਦੇ ਵਿਸ਼ੇਸ਼ ਸਮਾਗਮ ਵਿਚ ਦਰਸ਼ਨ ਦਿਤੇ।

**ਦਿੱਲੀ ਦੇ ਪ੍ਰਗਤੀ ਮੈਦਾਨ ਦਾ ਪੁਸਤਕ ਮੇਲਾ**

ਇਸ ਸਾਲ ਦਿੱਲੀ ਦੇ ਪ੍ਰਗਤੀ ਮੈਦਾਨ ਵਿਚ 10ਤੋਂ 18 ਅਗਸਤ ਤੱਕ ਪੁਸਤਕ ਮੇਲਾ ਲਗਾਇਆ ਗਿਆ, ਜਿਸ ਵਿਚ ਨਾਮਧਾਰੀ ਦਰਬਾਰ ਵਲੋਂ ਵੀ ਇੱਕ ਸਟਾਲ ਲਗਾਇਆ ਗਿਆ। ਇਸ ਵਿਚ ਸਤਿਗੁਰੂ ਰਾਮ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਚਿੱਤਰਾਂ ਵਾਲੇ ਕਲੈਂਡਰ ਦਰਸ਼ਕਾਂ ਨੂੰ ਅਕਰਸ਼ਿਤ ਕਰਦੇ ਰਹੇ। ਦਿੱਲੀ ਰਾਜ ਦੇ ਮੁੱਖ ਮੰਤਰੀ ਸ਼੍ਰੀ ਸਾਹਿਬ ਸਿੰਘ ਵਰਮਾ ਨੇ ਇਸ ਸਟਾਲ

ਦੀ ਪ੍ਰਸ਼ੰਸਾ ਕੀਤੀ। ਉਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਵਾਲਾ ਕੈਲੰਡਰ ਤੇ ਇਕ ਅੰਗਰੇਜੀ ਪੁਸਤਕ "The Warrior in White" ਭੇਂਟ ਕੀਤੀ ਗਈ। ਨਾਮਧਾਰੀ ਦਰਬਾਰ ਵਲੋਂ ਅਜਿਹੇ ਅੰਤਰਰਾਸ਼ਟਰੀ ਪੁਸਤਕ ਮੇਲੇ ਵਿਚ ਪਹਿਲੀ ਵਾਰ ਭਾਗ ਲਿਆ ਗਿਆ ਸੀ।

18 ਅਗਸਤ ਨੂੰ ਹੀ ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਵਿਸ਼ੇਸ਼ ਸਮਾਗਮ ਹੋਇਆ। ਜਿਸ ਵਿਚ ਬੁਲਾਰਿਆਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ ਤੇ ਉਪਕਾਰਾਂ ਦਾ ਬਿਆਨ ਕੀਤਾ। ਪੰਥ ਰਤਨ ਮਾ. ਨਿਹਾਲ ਸਿੰਘ, ਪ੍ਰਧਾਨ ਨਾਮਧਾਰੀ ਦਰਬਾਰ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ ਸਾਂਝੀਆਂ ਕਰਦਿਆਂ ਦੱਸਿਆ ਕਿ ਕਿਵੇਂ "ਜੋਤ ਓਹਾ ਜੁਗਤਿ ਸਾਇ" ਦੇ ਗੁਰਬਾਣੀ ਦੇ ਕਥਨ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੇ ਅਧਿਆਤਮਿਕ ਤੇ ਉਪਕਾਰੀ ਗੁਣ ਵਿਦਮਾਨ ਹਨ।

ਇਸ ਸਮਾਗਮ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ 8 ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ।

20 ਅਗਸਤ ਨੂੰ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਖੇ ਵੀ ਪੰਜ ਭਾਦਰੋਂ ਦਾ ਮੇਲਾ ਮਨਾਇਆ ਗਿਆ। ਜਿਸ ਵਿਚ ਨਾਮ-ਸਿਮਰਨ ਤੇ ਗੁਰਬਾਣੀ ਦੇ ਕੀਰਤਨ, ਜਥੇਦਾਰਾਂ ਦੇ ਦੀਵਾਨਾਂ ਅਤੇ ਕਵਿਤਾਵਾਂ ਦੁਆਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨੂੰ ਤਾਜ਼ਾ ਕੀਤਾ ਗਿਆ ਅਤੇ ਪੰਜ ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਜਗਜੀਤ ਸਿੰਘ ਜੀ ਦਾ ਦਸਤਾਰਬੰਦੀ ਦਿਵਸ**

ਸਤਿਗੁਰੂ ਪ੍ਰਤਾਪ ਸਿੰਘ ਜੀ 21, 22 ਅਗਸਤ 1959 ਦੀ ਰਾਤ ਨੂੰ ਜੋਤੀ ਜੋਤ ਸਮਾਏ ਸਨ। ਉਹਨਾਂ ਦਾ ਸ਼ਰਧਾਂਜਲੀ ਦਿਵਸ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਰਸਮੀ ਤੌਰ ਤੇ ਗੁਰਗੱਦੀ ਸੰਭਾਲਣ ਦਾ ਦਿਵਸ 10 ਸਤੰਬਰ 1959 ਨੂੰ ਹੀ ਮਨਾਇਆ ਗਿਆ ਸੀ। ਇਸ ਸਮਾਗਮ ਵਿਚ ਵੱਖ-ਵੱਖ ਧਾਰਮਿਕ ਸੰਪਰਦਾਵਾਂ, ਰਾਜਨੀਤਕ ਦਲਾਂ ਅਤੇ ਅਖਬਾਰਾਂ ਦੇ ਪ੍ਰਤੀਨਿਧ ਅਤੇ ਬਹੁਤ ਵੱਡੀ ਗਿਣਤੀ ਵਿਚ ਜਨ-ਸਮੂਹ ਸ਼ਾਮਲ ਹੋਇਆ ਸੀ। ਉਸੇ ਸਮਾਗਮ ਦੀ ਯਾਦ ਵਿਚ

8 ਸਤੰਬਰ ਨੂੰ ਦਿੱਲੀ ਦੀ ਨਾਮਧਾਰੀ ਕਲੋਨੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਸਤਾਰ-ਬੰਦੀ ਦਿਵਸ ਮਨਾਇਆ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਅਫਰੀਕਾ ਦੀ ਯਾਤਰਾ ਸਮਾਪਤ ਕਰਕੇ 9 ਸਤੰਬਰ ਨੂੰ ਵਾਪਸ ਦਿੱਲੀ ਪਹੁੰਚੇ ਸਨ।

**ਅੰਤਰਰਾਸ਼ਟਰੀ ਮਾਨਵ ਏਕਤਾ ਸੰਮੇਲਨ**

14 ਅਗਸਤ ਤੋਂ 20 ਅਗਸਤ ਤੱਕ ਇੱਕ ਹਫਤੇ ਦਾ ਅੰਤਰਰਾਸ਼ਟਰੀ ਮਾਨਵ-ਏਕਤਾ ਸੰਮੇਲਨ ਸੰਤ ਦਰਸ਼ਨ ਸਿੰਘ ਦੀ ਹੀਰਕ ਜਯੰਤੀ ਦੇ ਸਮੇਂ ਦਿੱਲੀ ਵਿਖੇ ਮਨਾਇਆ ਗਿਆ ਜਿਸ ਵਿਚ ਬਹੁਤ ਸਾਰੀਆਂ ਧਾਰਮਿਕ ਸੰਪਰਦਾਵਾਂ ਅਤੇ ਮਾਨਵ ਏਕਤਾ ਵਿਚ ਵਿਸ਼ਵਾਸ ਰੱਖਣ ਵਾਲੇ ਜਨ-ਸਮੂਹ ਨੇ ਭਾਗ ਲਿਆ। 14 ਸਤੰਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਇਸ ਸਮਾਗਮ ਵਿਚ ਵਿਸ਼ੇਸ਼ ਮਹਿਮਾਨ ਵਜੋਂ ਦਰਸ਼ਨ ਦਿਤੇ। ਇਸ ਮਾਨਵ ਏਕਤਾ ਦੇ ਪ੍ਰੇਮੀਆਂ ਦੀ ਵਿਸ਼ਾਲ ਇਕਤੱਰਤਾ ਨੂੰ ਆਪਣੇ ਸੰਬੋਧਨ ਵਿਚ ਜਿਹੜੇ ਵਿਚਾਰ ਸਤਿਗੁਰੂ ਜੀ ਨੇ ਕਹੇ ਉਹ ਬੜੇ ਗੌਰਵ ਸ਼ੀਲ ਹਨ। ਸੰਕੇਤਕ ਰੂਪ ਵਿਚ ਸਤਿਗੁਰੂ ਜੀ ਦੇ ਪ੍ਰਵਚਨ ਦਾ ਇਥੇ ਸਾਰ ਹੀ ਦਿੱਤਾ ਜਾ ਰਿਹਾ ਹੈ।"ਇੰਞ ਪ੍ਰਤੀਤ ਹੁੰਦਾ ਹੈ ਕਿ ਇਥੇ ਸਾਰੇ ਪਤਵੰਤੇ ਸੱਜਣ ਕਿਸੇ ਦੇ ਘਰ ਦੀ ਅੱਗ ਬੁਝਾਉਣ ਨੂੰ ਇਕੱਤਰ ਹੋਏ ਹਨ। ਬਾਕੀ ਗੱਲਾਂ ਬਾਰੇ ਤਾਂ ਬਹੁਤ ਕੁਝ ਕਿਹਾ ਜਾਂਦਾ ਹੈ ਪਰ ਧਿਆਨ ਲਾਉਣ ਦੀ ਲੋੜ ਬਾਰੇ ਗੱਲ ਨਹੀਂ ਕਹੀ ਜਾਂਦੀ। ਦੁਨੀਆਂ ਵਿਚ ਵੱਧ ਰਹੀ ਤਪਸ਼ ਨੂੰ ਖਤਮ ਕਰਨ ਲਈ ਠੰਢ ਚੜ੍ਹਦੇ ਪਾਸੇ ਤੋਂ ਹੀ ਆਉਂਦੀ ਹੈ। ਧਰਮ ਨੂੰ ਬਾਹਰੋਂ ਖਤਰਾ ਨਹੀਂ, ਧਰਮ ਤੋਂ ਹੀ ਖ਼ਤਰਾ ਹੈ। ਸਤਿਗੁਰੂ ਜੀ ਨੇ ਕੇਵਲ ਮੱਨੁਖਤਾ ਦੇ ਭਲੇ ਦੀ ਹੀ ਗੱਲ ਆਖੀ।" ਸਤਿਗੁਰੂ ਜੀ ਦੇ ਸੰਬੋਧਨ ਸਮੇਂ ਫਾਦਰ ਮੈਕਸੀਮਿਲਨ, ਭਿਕੂਮਿਤਾ ਨੰਦਾ, ਸਵਾਮੀ ਚਿਦਾ ਨੰਦ ਸਰਸਵਤੀ, ਮੁਫਤਿ ਮੁਕਰਰਮ-ਅਹਿਮਦ ਸ਼ਾਹੀ, ਇਮਾਮ-ਫਤਹਪੁਰੀ ਦਿੱਲੀ, ਸੈਨੇਟਰ ਵਿਰਜਿਲ ਸਮਿਥ ਆਦਿ ਮੰਚ ਉਤੇ ਸੁਸ਼ੋਭਿਤ ਸਨ। ਇਸ ਸਮਾਗਮ ਦੇ ਸਟੇਜ ਸਕੱਤਰ ਵਾਈ. ਐਸ. ਚੌਹਾਨ ਸਨ। ਇਹ ਵਿਸ਼ਾਲ ਜਨ-ਸਮੂਹ ਦੇ ਰੂਪ ਵਿਚ ਦੰਗਲ ਗਰਾਊਂਡ ਤੋਂ ਹੁੰਦਾ ਹੋਇਆ ਲਾਲ ਕਿਲੇ ਦੇ ਮੈਦਾਨ ਵਿਚ ਪੁੱਜਾ ਸੀ।

**ਅੰਮ੍ਰਿਤਸਰ ਦੇ ਸ਼ਹੀਦੀ ਸਥਾਨ ਤੇ ਮੇਲਾ**

ਅੰਮ੍ਰਿਤਸਰ ਦੇ ਚਾਰ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ 15 ਸਤੰਬਰ ਨੂੰ ਸ਼ਹੀਦੀ ਸਮਾਰਕ ਦੇ ਸਥਾਨ ਤੇ ਵਿਸ਼ਾਲ ਧਾਰਮਿਕ ਸੰਮੇਲਨ ਹੋਇਆ।

ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਕੂਕਾ ਲਾਹਿਰ ਬਾਰੇ ਅੰਗਰੇਜ਼ ਸਰਕਾਰ ਨੇ ਰਿਕਾਰਡ ਵਿਚ ਇਹ ਮੰਨਿਆ ਹੈ ਕਿ ਕੂਕਾ ਕਦੇ ਅੰਗਰੇਜ਼ ਸਰਾਕਰ ਦਾ ਵਫ਼ਾਦਾਰ ਨਹੀਂ ਹੋ ਸਕਦਾ। ਇਹ ਸ਼ਹੀਦੀ ਮੇਲਾ ਸੰਤ ਦਲੀਪ ਸਿੰਘ ਪੰਨਵ ਦੇ ਪਰਿਵਾਰ ਵਲੋਂ ਕਰਵਾਇਆ ਗਿਆ ਜੋ ਸ਼ਹੀਦ ਲਹਿਣਾ ਸਿੰਘ ਦੇ ਵੰਸ਼ਜ ਹਨ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 19 ਪਾਠਾਂ ਦੇ ਭੋਗ ਪਾਏ ਗਏ।

**1996 ਦਾ ਜਪ-ਪ੍ਰਯੋਗ**

1996 ਦਾ ਜਪ-ਪ੍ਰਯੋਗ 16 ਸਤੰਬਰ ਵੱਡੇ ਤੜਕੇ 2.30 ਵਜੇ ਸ੍ਰੀ ਸਤਿਗੁਰੂ ਜੀ ਦੇ ਨਿਵਾਸ ਤੇ ਆਪ ਜੀ ਦੀ ਹਜ਼ੂਰੀ ਵਿਚ ਅਰਦਾਸ ਨਾਲ ਆਰੰਭ ਹੋਇਆ। ਜਦੋਂ ਆਪ ਹਰੀਮੰਦਰ ਵਿਚ ਪਹੁੰਚੇ ਤਾਂ 1000 ਤੋਂ ਵੱਧ ਪ੍ਰਾਣੀ ਨਾਮ ਸਿਮਰਨ ਕਰ ਰਹੇ ਸਨ। ਜਪ-ਪ੍ਰਯੋਗ ਦੇ ਦਿਨਾਂ ਵਿਚ ਸ਼ਾਮਿਲ ਸੰਤ ਸਮੂਹ ਹਰ ਰੋਜ਼ 8-8 ਘੰਟੇ ਨਾਮ ਸਿਮਰਨ ਕਰਦੇ ਰਹੇ। ਉਸੇ ਦਿਨ ਪੂਜ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵੀ ਮਨਾਈ ਜਾ ਰਹੀ ਸੀ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ 29 ਪਾਠਾਂ ਦੇ ਭੋਗ ਪਾਏ ਗਏ ਅਤੇ 3 ਜੋੜਿਆਂ ਦੇ ਗੁਰ ਮਰਿਯਾਦਾ ਅਨੁਸਾਰ ਆਨੰਦ-ਕਾਰਜ ਕੀਤੇ ਗਏ। ਇਹ ਜਪ-ਪ੍ਰਯੋਗ 16 ਸਤੰਬਰ ਤੋਂ 16 ਅਕਤੂਬਰ ਤੱਕ ਨਿਰੰਤਰ ਜਾਰੀ ਰਿਹਾ। 13 ਅਕਤੂਬਰ ਨੂੰ ਸਾਧ ਸੰਗਤ ਦੀ ਗਿਣਤੀ ਵਿਚ ਚੋਖਾ ਵਾਧਾ ਹੋਇਆ। 14 ਅਕਤੂਬਰ ਤੋਂ ਇਹ ਜਪ-ਪ੍ਰਯੋਗ ਮੇਲੇ ਦਾ ਰੂਪ ਧਾਰਨ ਕਰ ਗਿਆ ਅਤੇ ਇਨ੍ਹਾਂ ਦਿਨਾਂ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ ਕਈ ਮਹੱਤਵ-ਪੂਰਨ ਕਾਰਜ ਕੀਤੇ ਗਏ। ਮੇਲੇ ਦੇ ਇਨ੍ਹਾਂ ਤਿੰਨਾਂ ਦਿਨਾਂ ਦਾ ਵੇਰਵਾ ਨਿਮਨਲਿਖਤ ਹੈ।

13 ਅਕਤੂਬਰ ਨੂੰ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਹੀ ਬਾਬਾ ਸਰਬਜੋਤ ਸਿੰਘ ਬੇਦੀ ਇਸ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ ਦੇ ਆਸਣ ਦੇ ਨੇੜੇ ਹੀ ਮੰਚ ਉਤੇ ਜਾ ਬਿਰਾਜੇ। ਬਾਬਾ ਜੀ ਦਾ ਨਿੱਘਾ ਸਵਾਗਤ ਅਕੈਡਮੀ ਦੇ ਬੱਚਿਆਂ ਨੇ ਢੋਲਕੀ, ਛੈਣਿਆਂ ਨਾਲ ਸ਼ਬਦ ਪੜ੍ਹਦਿਆਂ ਕੀਤਾ। ਬਾਬਾ ਸਰਬਜੋਤ

ਸਿੰਘ ਬਾਰੇ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਉਨ੍ਹਾਂ ਦੀ ਜਾਣ ਪਛਾਣ ਕਰਵਾਉਂਦਿਆਂ ਕਿਹਾ। ਬਾਬਾ ਜੀ ਗੁਰੂ ਨਾਨਕ ਦੇਵ ਜੀ ਦੀ 17ਵੀਂ ਪੀੜ੍ਹੀ ਵਿਚੋਂ ਹਨ ਅਤੇ ਆਪ ਸੰਤ ਸਮਾਜ ਦੇ ਪ੍ਰਧਾਨ ਹਨ।

ਬਾਬਾ ਸਰਬਜੋਤ ਸਿੰਘ ਜੀ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਇਨ੍ਹਾਂ ਵਰੋਸਾਈਆਂ ਹੋਈਆਂ ਰੂਹਾਂ ਦਾ ਦਰਸ਼ਨ ਕਰਕੇ ਮੈਂ ਆਪਣੇ ਧੰਨਭਾਗ ਸਮਝਦਾ ਹਾਂ। ਅਕਾਲ ਪੁਰਖ ਦੀ ਖੁਸ਼ੀ ਲਈ ਗਾਉਣ ਦਾ ਵਖੱਰਾ ਹੀ ਰਸ ਰੰਗ ਹੈ। ਨਾਮਧਾਰੀ ਸੰਗਤ ਇਸ ਅਨੁਸਾਰ ਚਲਦੀ ਹੈ। ਇਸੇ ਕਰਕੇ ਸਤਿਗੁਰੂ ਜੀ ਦੀ ਬਖਸ਼ਿਸ਼ ਅਨੁਸਾਰ ਸੰਗਤ ਦੇ ਅੰਦਰ ਪ੍ਰਕਾਸ਼ ਹੈ। ਸ੍ਰੀ ਸਤਿਗੁਰੂ ਜੀ ਨੇ ਬਾਬਾ ਸਰਬਜੋਤ ਸਿੰਘ ਬੇਦੀ ਨੂੰ ਮਾਲਾ, ਗੜਵਾ, ਪੁਸਤਕ, ਪਊਏ ਪ੍ਰਦਾਨ ਕਰਕੇ ਖੁਸ਼ੀਆਂ ਬਖਸ਼ੀਆਂ। ਇਸੇ ਦਿਨ ਕਾਵਿ-ਭੂਸ਼ਣ ਸੰਤ ਜੀਵਣ ਸਿੰਘ ਦੀਆਂ 13 ਕੈਸਟਾਂ ਰਲੀਜ਼ ਕੀਤੀਆਂ ਗਈਆਂ। ਆਪ ਜੀ ਦੇ ਦੀਵਾਨਾਂ ਦਾ ਵਿਲੱਖਣ ਹੀ ਅੰਦਾਜ਼ ਹੁੰਦਾ ਸੀ।

**ਸੰਤ ਬਾਬਾ ਵਰਿਆਮ ਸਿੰਘ ਰਤਵਾੜਾ ਦਾ ਸੁਆਗਤ**

ਆਪ ਜੀ ਦਾ ਨਿੱਘਾ ਸਵਾਗਤ ਰਾਮਸਰ ਉਤੇ ਪਤਵੰਤੇ ਨਾਮਧਾਰੀ ਸੇਵਕਾਂ ਵਲੋਂ ਕੀਤਾ ਗਿਆ। ਸੰਤ ਦਲੀਪ ਸਿੰਘ ਨਾਮਧਾਰੀ ਨੇ ਮੰਚ ਉਤੇ ਸੰਤ ਵਰਿਆਮ ਸਿੰਘ ਰਤਵਾੜਾ ਦਾ ਪਰਿਚੈ ਦਿੱਤਾ। ਸੰਤ ਰਤਵਾੜਾ ਜੀ ਨੇ ਸਾਧ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ, "ਮੈਂ ਆਪਣੇ ਆਪ ਨੂੰ ਧੰਨਭਾਗੀ ਸਮਝਦਾ ਹਾਂ ਜੋ ਸਤਿਗੁਰੂ ਜੀ ਨੇ ਬੜੀ ਕਿਰਪਾ ਕਰਕੇ ਆਪ ਜੀ ਦੇ ਦਰਸ਼ਨ ਕਰਵਾਏ ਹਨ।" ਆਪ ਜੀ ਨੇ ਗੁਰਬਾਣੀ ਅਨੁਸਾਰ ਨਾਮ ਬਾਰੇ ਵਿਆਖਿਆ ਕੀਤੀ। ਨਾਮ ਗੁਰੂ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ, ਜਦ ਤੱਕ ਸੰਸਾਰ ਨੇ ਰਹਿਣਾ ਹੈ ਗੁਰੂ ਦੀ ਹੋਂਦ ਜਰੂਰ ਰਹਿਣੀ ਹੈ। ਸਤਿਗੁਰੂ ਜੀ ਨੇ ਸੰਤ ਬਾਬਾ ਵਰਿਆਮ ਸਿੰਘ ਰਤਵਾੜਾ ਦਾ ਸਾਧ ਸੰਗਤ ਨੂੰ ਦਰਸ਼ਨ ਦੇਣ ਲਈ ਧੰਨਵਾਦ ਕੀਤਾ।

**ਕੁੱਝ ਵਿਸ਼ੇਸ਼ ਵਿਅਕਤੀਆਂ ਦਾ ਸਨਮਾਨ**

ਇਸੇ ਦਿਨ ਸੰਤ ਜੋਗਿੰਦਰ ਸਿੰਘ ਮੁਕਤਾ ਤੇ ਪ੍ਰਿੰ. ਅਜੀਤ ਸਿੰਘ ਚੀਮਾ ਦਾ ਸਨਮਾਨ ਕੀਤਾ ਗਿਆ। ਪ੍ਰਿੰ. ਅਜੀਤ ਸਿੰਘ ਚੀਮਾ, ਜਿਨ੍ਹਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਪ੍ਰਿੰ. ਵਜੋਂ ਕਈ ਸਾਲ ਸੇਵਾ ਨਿਭਾਈ ਹੈ, ਨੇ ਇਸ

ਅਵਸਰ 'ਤੇ ਵੱਡਮੁਲੇ ਸ਼ਬਦ ਕਹੇ। ਚੀਮਾ ਜੀ ਨੇ ਕਿਹਾ ਕਿ ਜਦੋਂ ਮੈਨੂੰ ਸਤਿਗੁਰੂ ਜੀ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਸੇਵਾ ਕਰਨ ਲਈ ਬੁਲਾਇਆ ਗਿਆ ਸੀ ਤਾਂ ਸਤਿਗੁਰੂ ਜੀ ਦੇ ਪੁੱਛਣ 'ਤੇ ਕਿ "ਕਿੰਨੀ ਤਨਖ਼ਾਹ ਲਉਗੇ।" ਤਾਂ ਮੈਂ ਉੱਤਰ ਵਿਚ ਕਿਹਾ, "ਜੀ, ਅੱਠੀ ਪਹਿਰੀਂ ਦਰਸ਼ਨ ਜ਼ਰੂਰ ਦੇ ਦਿਆ ਕਰਿਉ, ਇਹ ਹੀ ਮੇਰੀ ਤਨਖਾਹ ਹੋਵੇਗੀ।" 15 ਅਕਤੂਬਰ ਨੂੰ ਮਾ. ਦਰਸ਼ਨ ਸਿੰਘ ਤੇ ਉਹਨਾਂ ਦੇ ਸਹਿਯੋਗਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਕੀਤਾ।

ਪ੍ਰੋ. ਸੁਖਬੀਰ ਸਿੰਘ ਗੁਲਾਟੀ ਨੇ ਨਾਮਧਾਰੀ ਰਹਿਤ-ਮਰਿਯਾਦਾ ਬਾਰੇ ਵਿਸਥਾਰ ਨਾਲ ਬਿਆਨ ਕੀਤਾ। ਪਰ ਉਸ ਦਿਨ ਵਿਸ਼ੇਸ਼ਤਾ ਸੰਤ ਹਰਪਾਲ ਸਿੰਘ ਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਯੋਗਦਾਨ ਅਤੇ ਵਡਿਆਈ ਤੇ ਉਪਕਾਰਾਂ ਬਾਰੇ ਮਹੱਤਵ-ਪੂਰਨ ਭਾਸ਼ਣ ਸੀ। ਸੇਵਕ ਹਰਪਾਲ ਸਿੰਘ ਨੇ ਢੁਕਵੇਂ ਸ਼ਬਦਾਂ ਰਾਹੀਂ ਬਿਆਨ ਕੀਤਾ ਸਤਿਗੁਰੂ ਜੀ ਦੀ ਦੇਣ, ਨਾਮਧਾਰੀ ਵਿ. ਜਥੇ ਦੀ ਸਥਾਪਨਾ ਕਰਨਾ, ਦੇਸ਼-ਵਿਦੇਸ਼ ਵਿਚ ਸੰਗੀਤ ਦਾ ਪ੍ਰਚਾਰ-ਪ੍ਰਸਾਰ ਕਰਨਾ, ਥਾਈਲੈਂਡ ਵਿਚ ਇਕ ਬੋਧੀ ਮੰਦਰ ਦਾ ਨੀਂਹ-ਪੱਥਰ ਰਖੱਣਾ, ਸ਼ਹੀਦੀ ਸਮਾਰਕਾਂ ਦੀ ਉਸਾਰੀ, ਅਨੇਕਾਂ ਸਧਾਰਨ ਤੇ ਅਖੰਡ ਪਾਠਾਂ ਦੇ ਭੋਗ ਪਵਾਉਣੇ, ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ, ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ, ਕੰਨਿਆਂ ਪਾਠਸ਼ਾਲਾ ਸੰਤ ਨਗਰ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨਵੀਂ ਦਿੱਲੀ ਆਦਿ ਵਿਦਿਅਕ ਅਦਾਰਿਆਂ ਦੀ ਸਥਾਪਨਾ ਕਰਨਾ, ਹਜ਼ਾਰਾਂ ਰੋਗੀਆਂ ਦੇ ਇਲਾਜ ਕਰਵਾਏ, ਕਈਆਂ ਦੇ ਕਰਜ਼ੇ ਲਾਹੇ, ਅਨੇਕ ਸੁਦਾਮਿਆਂ ਦੇ ਮਕਾਨ ਪਵਾਏ ਆਦਿ ਵਰਨਣ ਕਰਦੇ ਹੋਏ ਸੰਤ ਹਰਪਾਲ ਸਿੰਘ ਦਾ ਗੱਚ ਭਰ ਆਇਆ ਤੇ ਆਪ ਗੁਰੂ-ਪ੍ਰੇਮ ਵਿਚ ਵੈਰਾਗੀ ਹੋ ਗਏ। ਫਿਰ ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਡਾ. ਸਰਦਾਰ ਸਿੰਘ ਜੌਹਲ ਨੇ 'ਬੇਅੰਤ ਪਾਤਸ਼ਾਹ' ਪੁਸਤਕ ਦਾ ਵਿੱਧੀਵਤ ਵਿਮੋਚਨ ਕੀਤਾ। ਇਸ ਸਚਿੱਤਰ ਪੁਸਤਕ ਵਿਚ ਵੱਖ-ਵੱਖ ਲੇਖਕਾਂ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨੇਕ ਪੱਖਾਂ ਬਾਰੇ ਲੇਖ ਸ਼ਾਮਲ ਹਨ।

ਉਸੇ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਪੰਥ ਰਤਨ'

ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ. ਨਿਹਾਲ ਸਿੰਘ ਜੀ ਨੂੰ ਸਨਮਾਨਿਤ ਕਰਕੇ ਵੱਡੀਆਂ ਬਖਸ਼ਿਸ਼ਾਂ ਕਰਕੇ ਸੇਵਾ-ਮੁਕਤ ਕੀਤਾ। ਉਹਨਾਂ ਦੇ ਸਨਮਾਨ ਵਿਚ ਮੋਮੈਂਟੋ, ਮਾਲਾ, ਬਸਤਰ, ਅਤੇ ਨਕਦ ਰਾਸ਼ੀ ਪ੍ਰਦਾਨ ਕੀਤੀ ਗਈ ਸੀ।

16 ਅਕਤੂਬਰ ਨੂੰ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਨੇ ਆਸਾ ਦੀ ਵਾਰ ਦਾ ਮਨੋਹਰ ਕੀਰਤਨ ਕੀਤਾ। ਥਾਈਲੈਂਡ ਦੇ ਬੱਚਿਆਂ ਨੇ ਸ਼ਬਦ ਦਾ ਗਾਇਨ ਕੀਤਾ। 23 ਆਨੰਦ ਕਾਰਜ ਸਮੂਹਿਕ ਰੂਪ ਵਿਚ ਕੀਤੇ ਗਏ। ਸ੍ਰੀ ਆਦਿ ਗ੍ਰੰਥ ਦੇ 560 ਅਤੇ ਸ੍ਰੀ ਦਸਮ ਗ੍ਰੰਥ ਸਹਿਬ ਦੇ 8 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਇਸ ਜਪ-ਪ੍ਰਯੋਗ ਦੇ ਸਫਲ ਸਮਾਪਤੀ ਸਮੇਂ ਆਦੇਸ਼ ਰਾਹੀਂ ਸਭ ਨੂੰ ਖੁਸ਼ੀਆਂ ਬਖਸ਼ ਕੇ ਵਿਦਾ ਕੀਤਾ। ਆਪ ਜੀ ਨੇ ਫਰਮਾਇਆ, "ਨੌਜਵਾਨ ਵਕੀਲ ਬਣਨ, ਇੰਜੀਨੀਅਰ ਬਣਨ, ਪ੍ਰੋਫੈਸਰ ਬਣਨ, ਬੁਧੀਜੀਵੀ ਬਣਨ ਪਰ ਸਭ ਤੋਂ ਪਹਿਲਾਂ ਸਤਿਗੁਰੂ ਦੇ ਸਿੱਖ ਜ਼ਰੂਰ ਬਣਨ।" ਸਾਰੀ ਸਾਧ ਸੰਗਤ ਨੂੰ ਇਕ ਘੰਟਾ ਨਾਮ-ਸਿਮਰਨ ਕਰਨ ਅਤੇ ਇਕ ਪਾਠ ਸ੍ਰੀ ਦਸਮ ਸਾਹਿਬ ਜਾਂ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਹਰ ਮਹੀਨੇ ਕਰਨ ਬਾਰੇ ਤਾਕੀਦ ਕੀਤੀ।

ਸਤਿਗੁਰੂ ਜੀ ਨੇ ਥਾਈਲੈਂਡ ਦੇ ਨੌਜਵਾਨਾਂ ਤੇ ਉਥੋਂ ਦੇ ਸੇਵਕਾਂ ਦਾ ਧੰਨਵਾਦ ਕੀਤਾ ਜਿੰਨ੍ਹਾਂ ਨੇ ਇਸ ਜਪ-ਪ੍ਰਯੋਗ ਦੇ ਮਹਾ-ਕੁੰਭ ਦਾ ਭਾਰ ਆਪਣੇ ਜ਼ਿੰਮੇ ਲਿਆ ਸੀ।

ਮਹਿੰਦਰ ਸਿੰਘ ਪੂਰਬਾ ਨੇ ਸਮਾਪਤੀ ਦੀ ਅਰਦਾਸ ਕੀਤੀ।

**1996 ਦੇ ਹੋਰ ਸਮਾਚਾਰ**

ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ, ਸਤਿਗੁਰੂ ਜੀ ਨਾਲ ਵਿਚਾਰ-ਵਟਾਂਦਰਾ ਕਰਨ ਆਉਣ, ਸਤਿਗੁਰੂ ਪ੍ਰਤੀ ਕਿਰਤਗਤਾ ਪ੍ਰਗਟ ਕਰਨ ਅਤੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕੋਈ ਵਿਸ਼ੇਸ਼ ਸੇਵਾ ਕਰ ਸਕਣ ਲਈ, ਕਈ ਵਿਅਕਤੀ ਸਤਿਗੁਰੂ ਜੀ ਤੋਂ ਖੀਰ ਤੇ ਅਸ਼ੀਰਵਾਦ ਲੈਣ ਲਈ ਪਹੁੰਚਦੇ ਹੀ ਰਹਿੰਦੇ ਹਨ। ਅਜਿਹੇ ਪ੍ਰਕਾਰ ਦੇ ਲੋਕਾਂ ਦੀ ਆਵਾਜਾਈ ਸਦਾ ਬਣੀ ਹੀ ਰਹਿੰਦੀ ਹੈ। ਸਤਿਗੁਰੂ ਜੀ ਨੇ ਸਦਾ ਹੀ ਸਰਬੱਤ ਦੇ ਭਲੇ ਦੀ ਗੱਲ ਕਰਨੀ ਹੁੰਦੀ ਹੈ।

22 ਅਕਤੂਬਰ ਨੂੰ ਸਤਿਗੁਰੂ ਜੀ ਮਸਤਾਨ ਗੜ੍ਹ ਵਿਖੇ ਮੁਕਾਮ ਕਰ ਰਹੇ ਸਨ ਜਿਥੇ ਸ. ਪ੍ਰਕਾਸ਼ ਸਿੰਘ ਬਾਦਲ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਸ੍ਰੀ

ਬਾਦਲ ਸਾਹਿਬ ਨੇ ਕਿਹਾ ਕਿ ਸਾਡਾ ਬਾਲਾਸਰ (ਜ਼ਿਲਾ ਸਿਰਸਾ) ਵਾਲਾ ਫਾਰਮ ਸਾਡੇ ਬੰਦਿਆਂ ਤੋਂ ਠੀਕ ਨਹੀਂ ਹੋ ਸਕਦਾ ਸੀ। ਇਥੇ ਕੇਵਲ ਕਿੱਕਰਾਂ ਤੇ ਕਰੀਰ ਹੀ ਹੁੰਦੇ ਸਨ। ਪਰ ਸਤਿਗੁਰੂ ਜੀ ਨੇ ਟਰੈਕਟਰਾਂ ਦੁਆਰਾ ਸਾਧ ਸੰਗਤ ਦੇ ਸਹਿਯੋਗ ਨਾਲ ਕੇਵਲ ਢਾਈ ਮਹੀਨੇ ਵਿਚ ਇਸ ਨੂੰ ਉਪਜਾਊ ਭੂਮੀ ਵਿਚ ਬਦਲ ਦਿੱਤਾ ਹੈ। ਇਸ ਵਿਚ ਅਕਾਲ ਪੁਰਖ ਦੀ ਕਿਰਪਾ ਤੇ ਸਤਿਗੁਰੂ ਜੀ ਦੀ ਨਵੀਂ ਸੋਚ ਹੀ ਕੰਮ ਕਰ ਰਹੀ ਸੀ।

25 ਅਕਤੂਬਰ ਨੂੰ ਸ. ਬਲਵੰਤ ਸਿੰਘ ਰਾਮੂਵਾਲੀਆ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਦੱਸਿਆ ਕਿ ਮੈਂ ਸੰਸਦ ਮੈਂਬਰ ਵੀ ਨਹੀ ਸਾਂ, ਫੇਰ ਵੀ ਆਪ ਜੀ ਦੀ ਅਸ਼ੀਰਵਾਦ ਸਦਕਾ ਭਾਰਤ ਸਰਕਾਰ ਦੀ ਸਮਾਜ ਕਲਿਆਣ ਵਿਭਾਗ ਦਾ ਕੈਬਨਿਟ ਮੰਤਰੀ ਬਣ ਗਿਆ ਹਾਂ ਅਤੇ ਮੇਰੇ ਵਿਭਾਗ ਲਈ 1400 ਕਰੋੜ ਦਾ ਬਜਟ ਮਨਜ਼ੂਰ ਹੋਇਆ ਹੈ।

7 ਨਵੰਬਰ ਨੂੰ ਜੱਸਜੀਤ ਸਿੰਘ ਰੰਧਾਵਾ (ਪੰਜਾਬ ਸਰਕਾਰ ਦੇ ਕੈਬਨਿਟ ਮੰਤਰੀ) ਨੇ ਸਤਿਗੁਰੂ ਜੀ ਤੋਂ ਸ੍ਰੀ ਭੈਣੀ ਸਾਹਿਬ ਦੇ ਨਵ-ਨਿਰਮਾਣ ਲਈ ਸੇਵਾ ਕਰ ਸਕਣ ਲਈ ਸਤਿਗੁਰੂ ਜੀ ਦੇ ਆਦੇਸ਼ ਦੀ ਮੰਗ ਕੀਤੀ। ਇਨ੍ਹਾਂ ਘਟਨਾਵਾਂ ਤੇ ਮੁਲਾਕਾਤਾਂ ਨੂੰ ਇਥੇ ਅੰਕਿਤ ਕਰਨ ਤੋਂ ਸਾਡਾ ਮਨੋਰਥ ਇਹ ਦਸੱਣਾ ਹੈ ਕਿ ਸਤਿਗੁਰੂ ਜੀ ਜਨਤੱਕ ਭਲਾਈ ਦੇ ਕਾਰਜਾਂ ਲਈ ਕਿਵੇਂ ਸਦਾ ਤਤਪਰ ਰਹਿੰਦੇ ਹਨ।

8, 9 ਨਵੰਬਰ ਨੂੰ ਸਤਿਗੁਰੂ ਜੀ ਨੇ ਦਿਵਾਲੀ ਦੇ ਦਿਨਾਂ ਵਿਚ ਕਈ ਪਿੰਡਾਂ ਵਿਚ ਚਰਨ ਪਾਏ ਅਤੇ ਆਪਣੇ ਸਿੱਖਾਂ ਲਈ ਆਪਣੀ ਕਿਰਪਾ ਦੇ ਭੰਡਾਰਾਂ ਦੇ ਸਦਾ ਬੂਹੇ ਖੋਲ੍ਹ ਰੱਖੇ ਸਨ।

**ਸੰਤ ਤਰਨ ਸਿੰਘ ਵਹਿਮੀ ਪੁਰਸਕਾਰ**

ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ 18ਵਾਂ ਯਾਦਗਾਰੀ ਸਮਾਰੋਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ 18 ਨਵੰਬਰ ਨੂੰ ਸਰਸਾ ਦੇ ਯੁਵਕ ਸਾਹਿਤ ਸਦਨ ਵਿਖੇ ਮਨਾਇਆ ਗਿਆ। ਇਹ ਸਰਵਵਿਦਿਤ ਹੈ ਕਿ ਸੰਤ ਤਰਨ ਸਿੰਘ ਵਹਿਮੀ ਨੇ ਨਾਮਧਾਰੀ ਇਤਿਹਾਸ ਬਾਰੇ ਪੁਸਤਕ "ਜੱਸ-ਜੀਵਨ" 6 ਜਿਲਦਾਂ ਵਿਚ ਰਚ ਕੇ ਆਪਣੀ ਕਵਿਤਾ ਤੇ ਵਾਰਤਕ ਰਾਹੀਂ ਪੰਜਾਬੀ ਸਾਹਿਤ

ਦੀ ਵੱਡਮੁਲੀ ਸੇਵਾ ਕੀਤੀ ਹੈ। ਇਸ ਵਿਸ਼ੇਸ਼ ਸਮਾਗਮ ਵਿਚ ਪੰਜਾਬੀ ਦੇ ਨਾਮਵਰ ਸਾਹਿਤਕਾਰ ਪ੍ਰੋ. ਕਿਰਪਾਲ ਸਿੰਘ ਕਸੇਲ ਨੂੰ ਤਰਨ ਸਿੰਘ ਵਹਿਮੀ ਪੁਰਸਕਾਰ ਸਤਿਗੁਰੂ ਜੀ ਦੇ ਕਰ-ਕੰਵਲਾਂ ਦੁਆਰਾ ਪ੍ਰਦਾਨ ਕਰਕੇ ਨਿਵਾਜਿਆ ਗਿਆ। ਮੰਚ ਸੰਚਾਲਨ 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਨੇ ਕੀਤਾ। ਵਹਿਮੀ ਜੀ ਵਰਗੇ ਉੱਚ-ਕੋਟੀ ਦੇ ਪੰਜਾਬੀ ਸਾਹਿਤ ਅਤੇ ਨਾਮਧਾਰੀ ਇਤਿਹਾਸ ਦੇ ਲੇਖਕ ਸ਼੍ਰੀ ਪ੍ਰੀਤਮ ਸਿੰਘ ਕਵੀ ਨੇ ਇਸ ਗੱਲ ਦਾ ਵੀ ਗਿਲਾ ਕੀਤਾ ਕਿ ਅਸੀਂ ਪ੍ਰਸਿੱਧ ਨਾਮਧਾਰੀ ਸਹਿਤਕਾਰਾਂ ਸੰਤ ਨਿਧਾਨ ਸਿੰਘ ਆਲਮ ਤੇ ਇੰਦਰ ਸਿੰਘ ਚੱਕਰਵਰਤੀ ਨੂੰ ਵਿਸਾਰਦੇ ਜਾ ਰਹੇ ਹਾਂ। ਪ੍ਰੋ. ਵਰਿਆਮ ਸੰਧੂ ਨੇ ਪ੍ਰੋ. ਕਸੇਲ ਦੀਆਂ ਸਾਹਿਤਕ ਸੇਵਾਵਾਂ ਤੇ ਯੋਗਦਾਨ ਬਾਰੇ ਵਿਸਥਾਰ ਸਹਿਤ ਦੱਸਿਆ।

ਗੁਰਭੇਜ ਸਿੰਘ ਗੁਰਾਇਆ ਨੇ ਕਿਹਾ, "ਸਾਹਿਤਕਾਰ ਦੀਆਂ ਰਚਨਾਵਾਂ ਦਾ ਨੋਟਿਸ ਇਕ ਸਾਹਿਤਕਾਰ ਵਜੋਂ ਹੀ ਲੈਣਾਂ ਚਾਹੀਦਾ ਹੈ। ਵਹਿਮੀ ਜੀ ਦੀ ਦੇਣ ਪੰਜਾਬੀ ਕਵਿਤਾ ਤੇ ਕਿੱਸਾਕਾਰੀ ਬਾਰੇ ਵੀ ਗੌਲਣ ਯੋਗ ਹੈ"। ਸ਼੍ਰੀ ਗੁਰਬਖਸ਼ ਸਿੰਘ ਬਨੂੰਆਣਾ ਨੇ ਕਿਹਾ, "ਵਹਿਮੀ ਜੀ ਦੀ ਇਤਿਹਾਸਕ ਲੇਖਣੀ ਬੜੀ ਬਾਰੀਕੀ ਨਾਲ ਆਪਣੀ ਵਿਸ਼ੇ-ਵਸਤੂ ਬਾਰੇ ਗੱਲ ਕਰਦੀ ਹੈ"। ਪੁਰਸਕਾਰ ਪ੍ਰਾਪਤ ਕਰਦਿਆਂ ਹੋਇਆ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ, "ਸਤਿਗੁਰੂ ਜੀ ਨੇ ਮੈਨੂੰ ਵਰ ਬਖਸ਼ਿਆ ਸੀ ਕਿ ਜੋ ਲਿਖੋਗੇ ਠੀਕ ਹੋਵੇਗਾ। ਮੈਂ ਜੋ ਲਿਖਿਆ ਹੈ ਸਤਿਗੁਰੂ ਜੀ ਦੇ ਚਰਨਾਂ ਤੇ ਅਰਦਾਸ ਕਰ ਕੇ ਹੀ ਲਿਖਿਆ ਹੈ।

"ਕੀਤੀ ਬਖਸ਼ਿਸ਼ ਆਪ ਨੇ ਦਿੱਤਾ ਸੀ ਵਰਦਾਨ। ਜੋ ਲਿਖੋ ਸ਼ੁਧ ਹੋਇਗਾ ਕੀਤਾ ਇੰਵ ਫਰਮਾਨ।

ਮੈਂ ਅੰਧਲਾ ਨੇਤਰਹੀਣ ਧਰ ਕੇ ਤੁਹਾਡੀ ਟੇਕ। ਲਿਖੇ ਗ੍ਰੰਥ ਅਨੇਕ ਨੇ ਮੰਨੇ ਜਾਣ ਬਿਸੇਖ।"

(ਜੈਸਾ ਸਤਿਗੁਰੁ ਸੁਣੀਦਾ-ਪੰਨਾ 12)

ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਫੁਰਮਾਇਆ, "ਮੈਂ ਕੀ ਕ੍ਰਿਪਾ ਕਰ ਸਕਦਾ ਹਾਂ, ਕ੍ਰਿਪਾ ਤਾਂ ਇਹ ਸਾਧ ਸੰਗਤ ਤੇ ਲਿਖਾਰੀ ਕਰਦੇ ਹਨ"। ਸਤਿਗੁਰੂ ਜੀ ਨੇ ਸਾਹਿਤਕਾਰਾਂ ਨੂੰ ਨਾਮਧਾਰੀ ਸਿੱਖਾਂ ਦੇ ਵਿਰਸੇ ਨੂੰ ਸੰਭਾਲਣ ਦਾ ਸੱਦਾ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਸੰਸਦ

ਭਵਨ ਵਿਚ ਸਥਾਪਿਤ ਕਰਨ ਲਈ ਕਿਹਾ ਅਤੇ ਰਸਾਲਿਆਂ ਤੇ ਅਖਬਾਰਾਂ ਵਿਚ ਛਪ ਰਹੇ ਅਸ਼ਲੀਲ ਸਾਹਿਤ ਨੂੰ ਛਾਪਣ ਤੋਂ ਰੋਕਣ ਲਈ ਫੁਰਮਾਨ ਕੀਤਾ। ਵਹਿਮੀ ਜੀ ਦੀ ਰਚਨਾ ਬਾਰੇ ਸਤਿਗੁਰੂ ਜੀ ਨੇ ਕਿਹਾ, "ਇਹ ਉਹ ਬੀਜ ਹੈ ਜਿਸ ਤੋਂ ਅੱਗੇ ਬਹੁਤ ਸਾਰੀ ਫ਼ਸਲ ਉਗਾਈ ਜਾ ਸਕਦੀ ਹੈ।" ਇਸ ਸੰਬੰਧ ਵਿਚ ਜੀ.ਡੀ. ਚੌਧਰੀ ਨੇ ਕਿਹਾ, "ਅਸੀਂ ਵਹਿਮੀ ਜੀ ਦੇ ਸਮੁੱਚੇ ਸਾਹਿਤ ਦਾ ਮੁਲਾਂਕਣ ਕਰਨ ਵਿਚ ਅਜੇ ਅਧੂਰੇ ਹਾਂ।" ਅੰਤ ਵਿਚ ਸ੍ਰੀ ਸਾਧੂ ਸਿੰਘ ਕਿਸਾਨ ਨੇ ਆਏ ਸੱਜਣਾਂ ਦਾ ਧੰਨਵਾਦ ਕੀਤਾ। ਇਸ ਸੰਮੇਲਨ ਵਿਚ ਸੰਤ ਤਰਸੇਮ ਸਿੰਘ ਤੇ ਮੰਗਤਰਾਮ ਪਾਸਲਾ ਵੀ ਹਾਜ਼ਰ ਸਨ।

**ਸਤਿਗੁਰੂ ਜੀ ਦਾ 77ਵਾਂ ਪ੍ਰਕਾਸ਼-ਪੁਰਬ**

ਸਤਿਗੁਰੂ ਜਗਜੀਤ ਸਿੰਘ ਜੀ ਦਾ 77ਵਾਂ ਪ੍ਰਕਾਸ਼ ਪੁਰਬ ਬੜੀ ਧੂਮਧਾਮ ਨਾਲ 22 ਨਵੰਬਰ ਤੋਂ 24 ਨਵੰਬਰ ਤੱਕ ਦਿੱਲੀ ਵਿਖੇ ਮਨਾਇਆ ਗਿਆ। 22 ਨਵੰਬਰ ਤੋਂ ਹੀ ਰਾਤੀਂ ਦੀਪਮਾਲਾ ਕੀਤੀ ਗਈ। ਅੰਮ੍ਰਿਤ ਵੇਲੇ ਦੇ ਦੀਵਾਨ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 4 ਪਾਠਾਂ ਦੇ ਭੋਗ ਪਾਏ ਗਏ। ਉਸੇ ਦਿਨ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਵਿਸ਼ੇਸ਼ ਪ੍ਰੋਗਰਾਮ ਕੀਤਾ ਗਿਆ ਜੋ ਬੜਾ ਸ਼ਲਾਘਾਯੋਗ ਸੀ।

24 ਨਵੰਬਰ ਨੂੰ ਸੂਬਾ ਸੁਖਦੇਵ ਸਿੰਘ ਦੇ ਉੱਦਮ ਨਾਲ ਨਾਮਧਾਰੀ ਧਰਮਸ਼ਾਲਾ ਵਿਖੇ ਦੀਵਾਨ ਸਜੇ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀਆਂ ਬੱਚੀਆਂ ਨੇ ਚਾਰ ਸ਼ਬਦਾਂ ਦਾ ਗਾਇਨ ਕੀਤਾ। ਜਿਥੇ ਜਥੇਦਾਰ ਜੋਗਾ ਸਿੰਘ ਨੇ ਕਿਹਾ, "ਸਤਿਗੁਰੂ ਜੀ ਦੇ ਅਵਤਾਰ ਪੁਰਬ ਮਨਾਉਣ ਦਾ ਉਦੇਸ਼ ਹੈ ਉਹਨਾਂ ਦੇ ਮਾਰਗ ਉਤੇ ਚਲਣਾ। ਉਹਨਾਂ ਦਾ ਹੁਕਮ ਹੈ, ਹਰ ਨਾਮਧਾਰੀ ਇਕ ਘੰਟਾ ਨਾਮ-ਸਿਮਰਨ ਕਰੇ ਹਰ ਪਰਿਵਾਰ ਇਕ ਮਹੀਨੇ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਦਾ ਪਾਠ ਜ਼ਰੂਰ ਕਰੇ।"

**ਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ**

25 ਨਵੰਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਦਿੱਲੀ ਦੀ ਸਾਧ ਸੰਗਤ ਵਲੋਂ ਮਨਾਇਆ ਗਿਆ। ਨਾਮਧਾਰੀ ਧਰਮਸ਼ਾਲਾ ਵਿਚ ਸ੍ਰੀ ਭੈਣੀ ਸਾਹਿਬ ਦੇ ਰਾਗੀ ਜਥੇ ਸਰਵ ਸ਼੍ਰੀ ਬਲਵੰਤ

ਸਿੰਘ, ਤਰਲੋਚਨ ਸਿੰਘ, ਕੁਲਬੀਰ ਸਿੰਘ, ਗੁਰਦਿੱਤ ਸਿੰਘ, ਹਰਜਿੰਦਰ ਸਿੰਘ, ਉਸਤਾਦ ਹਰਭਜਨ ਸਿੰਘ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਜਦੋਂ ਨਾਮਧਾਰੀ ਧਰਮਸ਼ਾਲਾ ਵਿਚ ਕੀਰਤਨ ਹੋ ਰਿਹਾ ਸੀ ਤਾਂ ਕੀਰਤੀ ਨਗਰ ਦੀ ਸੰਗਤ ਵਲੋਂ ਨਗਰ ਕੀਰਤਨ ਚਲ ਰਿਹਾ ਸੀ। ਜਦੋਂ ਇਹ ਨਾਮਧਾਰੀ ਧਰਮਸ਼ਾਲਾ ਕੋਲੋ ਲੰਘ ਰਿਹਾ ਸੀ ਤਾਂ ਸਿੰਘ ਸਭਾ ਤੇ ਨਾਮਧਾਰੀ, ਦੋਵਾਂ ਸੰਪਰਦਾਵਾਂ ਦਾ ਮੇਲ ਆਲੌਕਿਕ ਦ੍ਰਿਸ਼ ਦਾ ਰੂਪ ਧਾਰਨ ਕਰ ਗਿਆ। ਨਾਮਧਾਰੀ ਸਾਧ ਸੰਗਤ ਵਲੋਂ ਨਗਰ ਕੀਰਤਨ ਵਿਚ ਸ਼ਾਮਲ ਸੰਗਤ ਨੂੰ ਕੜਾਹ-ਪ੍ਰਸ਼ਾਦ ਦੇ ਗੱਫੇ ਵਰਤਾਏ ਗਏ ਅਤੇ ਸਿੰਘ ਸਭਾ ਦੇ ਪ੍ਰਬੰਧਕਾਂ ਵਲੋਂ ਨਗਰ- ਕੀਰਤਨ ਵਿਚ ਸ਼ਾਮਲ ਸੰਗਤ ਨੂੰ ਚਾਹ ਅਤੇ ਨਾਮਧਾਰੀਆਂ ਨੂੰ ਦੁੱਧ ਵਰਤਾਇਆ ਗਿਆ। ਸਿੰਘ ਸਭਾ ਵਲੋਂ ਜਿਥੇ ਜੁੜੀ ਸੰਗਤ ਨੂੰ ਗੁਰਮੁਖੀ ਰੰਗ ਦੇ ਪੀਲੇ ਸਰੋਪੇ ਬਖਸ਼ੇ ਗਏ, ਉਥੇ ਨਾਮਧਾਰੀਆਂ ਨੂੰ ਸਫ਼ੈਦ ਰੰਗ ਦੇ ਸਰੋਪੇ ਬਖਸ਼ੇ ਗਏ। ਆਸਾ ਦੀ ਵਾਰ ਉਪਰੰਤ 2 ਆਨੰਦ ਕਾਰਜ ਅਤੇ 12 ਪਾਠਾਂ ਦੇ ਭੋਗ ਪਾਏ ਗਏ।

**ਦੋ ਅਮਰ ਸਹੀਦਾਂ ਦੀ ਯਾਦ ਵਿਚ ਸੰਮੇਲਨ**

ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਨਾਈਵਾਲਾ ਅਮਰ ਸ਼ਹੀਦਾਂ ਦੀ ਯਾਂਦ ਵਿਚ 125 ਸਾਲਾ ਸਮਾਗਮ ਉਨ੍ਹਾਂ ਦੇ ਸ਼ਹੀਦੀ ਸਥਾਨ 'ਤੇ ਮਨਾਇਆ ਗਿਆ। ਇਸ ਸਮਾਰਕ ਲਈ ਵਿਸ਼ਾਲ ਸਥਾਨ ਸਵਰਗ-ਵਾਸੀ ਸ. ਬੇਅੰਤ ਸਿੰਘ ਸਾਬਕਾ ਮੁੱਖ ਮੰਤਰੀ ਪੰਜਾਬ ਨੇ ਨਾਮਧਾਰੀ ਦਰਬਾਰ ਨੂੰ ਦੇ ਦਿੱਤਾ ਸੀ। ਸਵੇਰ ਦੇ ਦਿਵਾਨ ਵਿਚ ਸੰਤ ਹਰਬੰਸ ਸਿੰਘ ਘੁੱਲਾ ਤੇ ਸਾਥੀਆਂ ਵਲੋਂ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਇਸ ਪਿਛੋਂ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾਏ। ਬਹੁਤ ਸਾਰੇ ਪ੍ਰਤਿਸ਼ਠ ਸੱਜਣ ਵੱਖ-ਵੱਖ ਖੇਤਰਾਂ ਵਿਚੋਂ ਇਸ ਸੰਮੇਲਨ ਵਿਚ ਹਾਜਰੀ ਭਰ ਰਹੇ ਸਨ। ਇਨ੍ਹਾਂ ਵਿਚ ਸਰਵ ਸ਼੍ਰੀ ਹੀਰਾ ਸਿੰਘ ਗਾਬੜੀਆ, ਡਾ. ਬਿੰਦਰਾ, ਸ. ਜਗਦੇਵ ਸਿੰਘ ਗੋਲਵੜੀਆਂ, ਸਤਪਾਲ ਗੋਸਾਈ ਹਾਜ਼ਰ ਸਨ। ਇਸ ਸ਼ਹੀਦੀ ਸਮਾਗਮ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ 9 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਜੁੜੀ ਸਾਧ ਸੰਗਤ ਨੂੰ ਆਪਣੇ ਉਪਦੇਸ਼ ਵਿਚ ਦੱਸਿਆ ਕਿ ਇਨ੍ਹਾਂ ਸ਼ਹੀਦਾਂ ਦਾ ਉਦੇਸ਼ ਗਊ-ਗਰੀਬ ਦੀ ਰੱਖਿਆ ਤੇ ਭਾਰਤ ਨੂੰ ਸੁਤੰਤਰ ਕਰਨਾ ਸੀ। ਸਤਿਗੁਰੂ ਜੀ ਨੇ ਸ. ਬੇਅੰਤ ਸਿੰਘ ਸਾਬਕਾ ਮੁੱਖ ਮੰਤਰੀ ਦਾ ਵਿਸ਼ੇਸ਼

ਤੌਰ ਤੇ ਜ਼ਿਕਰ ਕੀਤਾ।

**ਯੋਗੀ ਜੀ ਦਾ ਸਨਮਾਨ**

27 ਨਵੰਬਰ ਨੂੰ ਦਿੱਲੀ ਵਿਖੇ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸ੍ਰੀ ਹਰਮੀਤ ਸਿੰਘ ਰਾਜਾ ਸੇਠੀ ਦੇ ਨਿਵਾਸ ਸਥਾਨ ਤੇ ਲੱਗਾ।ਉਥੇ ਹੀ ਸ੍ਰੀ ਹਰਭਜਨ ਸਿੰਘ ਯੋਗੀ ਜੀ ਤੇ ਉਨ੍ਹਾਂ ਦੇ ਅਮਰੀਕਾ ਤੋਂ ਆਏ ਸਾਥੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਯੋਗੀ ਜੀ ਨੇ ਆਪਣੇ ਵਲੋਂ ਕੁੱਝ ਯਾਦਗਾਰੀ ਚਿੰਨ੍ਹ ਸਤਿਗੁਰੂ ਜੀ ਨੂੰ ਭੇਂਟ ਕੀਤੇ।ਸਤ੍ਰਿਗੁਰੂ ਜੀ ਨੇ ਉੱਨ ਦੀ ਮਾਲਾ ਪਹਿਨਾ ਕੇ ਯੋਗੀ ਜੀ ਦਾ ਸਵਾਗਤ ਕੀਤਾ।ਸ਼੍ਰੀ ਹਰਭਜਨ ਸਿੰਘ ਯੋਗੀ ਅਮਰੀਕਾ ਵਿਚ ਬਹੁਤ ਸਾਰੇ ਗੁਰੂ ਰਾਮ ਦਾਸ ਆਸ਼ਰਮਾਂ ਦੀ ਸੇਵਾ ਕਰ ਰਹੇ ਹਨ ਅਤੇ ਕਈ ਅਮਰੀਕਨ ਸ਼ਰਧਾਲੂਆਂ ਨੂੰ ਸਿੱਖ ਸਜਾਇਆ ਹੈ। ਯੋਗੀ ਜੀ ਦੀ ਵੱਡੀ ਭੂਮਿਕਾ ਸਮੁੱਚੇ ਸਿੱਖ ਪੰਥ ਅਤੇ ਨਾਮਧਾਰੀ ਪੰਥ ਨੂੰ ਨੇੜੇ ਲਿਆਉਣ ਵਿਚ ਮੰਨੀ ਜਾ ਸਕਦੀ ਹੈ। ਇਸ ਸਮੇਂ ਸ. ਤਰਲੋਚਨ ਸਿੰਘ ਸਾਬਕਾ ਪ੍ਰੈਸ ਸਕੱਤਰ, ਮੁੱਖ ਮੰਤਰੀ ਪੰਜਾਬ ਗਿ. ਜ਼ੈਲ. ਸਿੰਘ, ਡਾ. ਮਹੀਪ ਸਿੰਘ, ਜਸਵਿੰਦਰ ਸਿੰਘ ਇਤਿਹਾਸਕਾਰ, ਹਰਵਿੰਦਰ ਸਿੰਘ ਹੰਸਪਾਲ ਵੀ ਹਾਜ਼ਰ ਸਨ। ਸ੍ਰੀ ਯੋਗੀ ਜੀ ਨੇ ਆਪਣੇ ਸੰਬੋਧਨ ਵਿਚ ਕਿਹਾ, "ਅਮਰੀਕਾ ਤੇ ਕਈ ਹੋਰ ਵਿਦੇਸ਼ਾਂ ਦੇ ਲੋਕ ਸਿੱਖੀ ਦੇ ਨੇੜੇ ਆਉਣਾ ਚਾਹੁੰਦੇ ਹਨ। ਨਾਮਧਾਰੀ ਸਿੱਖ, ਸਿੱਖ ਪੰਥ ਦੀ ਅਸਲ ਪਛਾਣ ਹਨ। ਸਤਿਗੁਰੂ ਜੀ ਦੀ ਸਮੱਰਥਾ ਬਹੁਤ ਵੱਡੀ ਹੈ।ਆਪ ਸਿੱਖ ਮੱਤ ਦਾ ਹੋਰ ਵਿਸਥਾਰ ਕਰਨ ਦੇ ਸਮਰੱਥ ਹਨ। ਯੋਗੀ ਜੀ ਨੇ ਕਿਹਾ ਅਸੀਂ ਆਪਣੇ ਕਰਮ ਧਰਮ ਕਰਕੇ ਪਛਾਣੇ ਜਾਂਦੇ ਹਾਂ। ਨਾਮਧਾਰੀ ਪੰਥ ਸਿੱਖੀ ਦੇ ਸ਼ੁਧ ਸਰੂਪ ਨੂੰ ਆਪਣੇ ਵਿਚ ਸਮੋਈ ਬੈਠਾ ਹੈ।"

ਸਤਿਗੁਰੂ ਜੀ ਨੇ ਕਿਹਾ, "ਯੋਗੀ ਜੀ ਆਪਣੇ ਪ੍ਰਭਾਵ ਦੁਆਰਾ ਸਿੱਖ ਮੱਤ ਦੇ ਹੋਰ ਵਾਧੇ ਲਈ ਭੂਮੀ ਤਿਆਰ ਕਰ ਰਹੇ ਹਨ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫਰਮਾਇਆ, "ਜਿਹੜੇ ਪਿੱਤਲ ਉਤੇ ਸੋਨੇ ਦਾ ਪਾਣੀ ਚੜ੍ਹਿਆ ਹੋਵੇ, ਉਹ ਲਹਿ ਜਾਂਦਾ ਹੈ। ਇਸੇ ਪ੍ਰਕਾਰ ਦੇ ਅੱਜ ਅਸੀਂ ਹੋ ਗਏ ਹਾਂ। ਯੋਗੀ ਜੀ ਨੇ ਸਮੁੰਦਰੋਂ ਪਾਰ ਜਾ ਜਾ ਕੇ ਕਿਵੇਂ ਗੁਰੂ ਰਾਮਦਾਸ ਜੀ ਦੀ ਸੇਵਾ ਕੀਤੀ ਅਤੇ ਉਥੇ ਜਾ ਕੇ ਵੱਡੀ ਗਿਣਤੀ ਵਿਚ ਸਿੱਖ ਸਜਾਏ।" ਪ੍ਰਸਿੱਧ ਵਿਦਵਾਨ ਡਾ. ਮਹੀਪ ਸਿੰਘ ਨੇ ਕਿਹਾ ਕਿ ਸੇਵਾ ਵਿਚੋਂ ਹੀ ਬਹੁਤ ਕੁਝ ਪ੍ਰਾਪਤ ਹੁੰਦਾ ਹੈ। ਭਾਈ ਲਹਿਣਾ ਜੀ ਨੇ

ਗੁਰੂ ਨਾਨਕ ਪਾਤਸ਼ਾਹ ਦੀ ਸੇਵਾ ਕੀਤੀ ਅਤੇ ਉਨ੍ਹਾਂ ਨੂੰ ਗੁਰੂ ਦੀ ਪਦਵੀ ਪ੍ਰਾਪਤ ਹੋਈ। ਹੋਰ ਗੁਰੂ ਸਾਹਿਬਾਨ ਨੂੰ ਵੀ ਸੇਵਾ ਤੋਂ ਹੀ ਵਡਿਆਈਆਂ ਪ੍ਰਾਪਤ ਹੋਈਆਂ।

ਯੋਗੀ ਜੀ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਲੋਈਆਂ ਭੇਂਟ ਕੀਤੀਆਂ ਅਤੇ ਸ਼੍ਰੋ.ਗੁ.ਪ੍ਰ. ਕਮੇਟੀ ਦੇ ਕੋਆਪਟ ਕੀਤੇ ਮੈਂਬਰ ਜਸਵਿੰਦਰ ਸਿੰਘ ਇਤਿਹਾਸਕਾਰ ਨੂੰ ਦੋ ਲੋਈਆਂ ਦੇ ਕੇ ਸਨਮਾਨਿਤ ਕੀਤਾ। ਇਕ ਉਨ੍ਹਾਂ ਦੇ ਨਿੱਜ ਲਈ ਤੇ ਦੂਜੀ ਸੇਵਾ ਦੇ ਕਾਰਜ ਨੂੰ ਨਿਭਾਉਣ ਲਈ। ਇਸ ਸਮੇਂ ਵਿਦੇਸ਼ਾਂ ਵਿਚੋਂ ਆਏ ਪਤਵੰਤੇ ਸੱਜਣ ਵੀ ਹਾਜ਼ਰ ਸਨ।

**ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਪੁਰਬ**

ਦਿੱਲੀ ਦੇ ਜਨ-ਸਮੂਹ ਵਲੋਂ ਗੁਰੂ ਤੇਗ ਬਹਾਦਰ ਜੀ ਦੀ ਇਤਿਹਾਸਕ ਸ਼ਹੀਦੀ ਦੀ ਯਾਦ ਨੂੰ ਸਮਰਪਿਤ ਇਹ ਸ਼ਹੀਦੀ ਦਿਨ ਬੜੀ ਸ਼ਰਧਾ ਨਾਲ ਮਨਾਇਆ ਗਿਆ। ਵਿਸ਼ਾਲ ਨਗਰ ਕੀਰਤਨ ਵੀ ਕੱਢਿਆ ਗਿਆ ਜਿਸ ਵਿਚ ਨਾਮਧਾਰੀ ਪੰਥ ਨੇ ਵੀ ਆਪਣੇ ਸਫੈਦ ਬਾਣੇ ਵਿਚ ਇਸ ਜਲੂਸ ਵਿਚ ਵੱਡੀ ਗਿਣਤੀ ਵਿਚ ਸ਼ਾਮਲ ਹੋ ਕੇ ਆਪਣਾ ਯੋਗਦਾਨ ਪਾਇਆ।

ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਪੁਰਬ ਮਨਾਇਆ ਗਿਆ। ਜਥੇ. ਸੇਵਾ ਸਿੰਘ ਨੇ ਹੱਲੇ ਦਾ ਦਿਵਾਨ ਸਜਾਇਆ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 5 ਪਾਠਾਂ ਦੇ ਭੋਗ ਪਾਏ।

**ਹਰਵਲਭ ਸੰਗੀਤ ਸੰਮੇਲਨ**

ਪੰਜਾਬ ਵਿਚ ਜਲੰਧਰ ਦਾ ਹਰਵਲਭ ਸੰਗੀਤ ਸੰਮੇਲਨ ਹਰ ਸਾਲ ਦਸੰਬਰ ਦੇ ਆਖ਼ਰੀ ਹਫ਼ਤੇ ਮਨਾਇਆ ਜਾਂਦਾ ਹੈ। ਇਸ ਤਿੰਨ ਦਿਨਾਂ ਸੰਗੀਤ ਸੰਮੇਲਨ ਵਿਚ ਭਾਰਤ ਦੇ ਸ਼ਾਤਰੀ ਸੰਗੀਤ ਦਾ ਗਾਇਨ ਤੇ ਵਾਦਨ ਉੱਘੇ ਸੰਗੀਤਕਾਰ, ਗਾਇਕ ਤੇ ਵਾਦਕ ਕਰਦੇ ਹਨ। ਇਸ ਸੰਗੀਤ ਸੰਮੇਲਨ ਦਾ ਇਤਿਹਾਸ 100 ਸਾਲ ਤੋਂ ਵੀ ਵੱਧ ਪੁਰਾਣਾ ਹੈ। ਇਸ ਵਰਸ਼ ਦਾ ਇਹ 121ਵਾਂ ਸਮਾਗਮ ਸੀ। ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਇਸ ਸਮਾਗਮ ਵਿਚ ਦਰਸ਼ਨ ਦੇਂਦੇ ਰਹੇ ਹਨ ਅਤੇ ਪ੍ਰਬੰਧਕਾਂ ਦੀ ਮਾਇਕ ਸਹਾਇਤਾ ਵੀ ਕਰਦੇ ਰਹੇ ਹਨ। ਦਸੰਬਰ ਮਹੀਨੇ ਦੀ ਸਖ਼ਤ ਸਰਦੀ ਵਿਚ ਸ਼ਾਸਤਰੀ ਸੰਗੀਤ ਦੇ ਪ੍ਰਸ਼ੰਸ਼ਕ ਤੇ ਚਾਹਵਾਨ ਦੂਰੋਂ-ਦੂਰੋਂ ਆ ਕੇ ਇਸ ਸੰਗੀਤ ਦੇ ਮਹਾ-ਕੁੰਭ ਦਾ

ਆਨੰਦ ਮਾਣਦੇ ਹਨ।

ਇਸ ਸੰਮੇਲਨ ਦੇ ਪ੍ਰਬੰਧਕਾਂ ਸਰਵ ਸ੍ਰੀ ਅਸ਼ਵਨੀ ਕੁਮਾਰ (ਆਈ ਜੀ. ਪੰਜਾਬ) ਜਲੰਧਰ ਦੇ ਡਿਪਟੀ ਕਮਿਸ਼ਨਰ ਐਸ.ਪੀ. ਸਿੰਘ, ਸ੍ਰੀ ਵਿਜੈ ਚੋਪੜਾ, ਸ. ਇਕਬਾਲ ਸਿੰਘ ਐਮ.ਪੀ. ਦੀ ਉਚੇਚੀ ਬੇਨਤੀ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਸੰਮੇਲਨ ਵਿਚ ਦਰਸ਼ਨ ਦਿਤੇ ਅਤੇ ਕੁੱਝ ਸਮੇਂ ਲਈ ਸੰਗੀਤ ਨੂੰ ਸਰਵਣ ਕੀਤਾ। ਸੰਮੇਲਨ ਵਿਚ ਪਹੁੰਚਣ ਸਮੇਂ ਪ੍ਰਬੰਧਕਾਂ ਵਲੋਂ ਆਪ ਜੀ ਦਾ ਗਰਮ-ਜੋਸ਼ੀ ਨਾਲ ਸਵਾਗਤ ਕੀਤਾ ਗਿਆ ਤੇ ਮੰਚ ਉਤੇ ਨਿਸ਼ਚਿਤ ਸਥਾਨ ਤੇ ਬਿਠਾਇਆ ਗਿਆ। ਆਪ ਜੀ ਨੇ ਕੁਝ ਸਮੇਂ ਲਈ ਇਸ ਸੰਗੀਤ ਦਾ ਆਨੰਦ ਮਾਣਿਆ। ਆਪ ਜੀ ਦੇ ਵਿਰੋਸਾਏ ਹੋਏ ਕਈ ਸੰਗੀਤਕਾਰ ਪੰਡਤ ਰਾਜਨ ਸਾਜਨ ਮਿਸ਼ਰਾ, ਪੰ. ਹਰੀ ਪ੍ਰਸਾਦ ਚੌਰਸੀਆ, ਪੰ ਸ਼ਿਵ ਕੁਮਾਰ, ਉਸਤਾਦ ਬਿਸਮਿਲਾ ਖਾਂ, ਸ੍ਰੀਮਤੀ ਗਿਰਜਾ ਦੇਵੀ ਆਦਿ ਉੱਚ ਕੋਟੀ ਦੇ ਕਲਾਕਾਰ ਇਸ ਸੰਮੇਲਨ ਵਿਚ ਆਪਣੀ ਕਲਾ ਦੇ ਜੌਹਰ ਦਿਖਾਉਣ ਲਈ ਪਹੁੰਚੇ ਹੋਏ ਸਨ। ਸ੍ਰੀ ਮੁਖਰਜੀ ਦੇ ਸਿਤਾਰ ਵਾਦਨ ਪਿਛੋਂ ਸਤਿਗੁਰੂ ਜੀ ਦਾ ਅਭਿਨੰਦਨ ਕੀਤਾ ਗਿਆ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਗੀਤ ਅਤੇ ਮਾਨਵ ਕਲਿਆਣ ਵਾਸਤੇ ਯੋਗਦਾਨ ਦਾ ਉਚੇਚਾ ਜ਼ਿਕਰ ਕੀਤਾ। ਆਪ ਜੀ ਨੂੰ ਕਿਹਾ ਗਿਆ ਕਿ ਆਪ ਦੇ ਪਧਾਰਨ ਨਾਲ ਹਰਵਲਭ ਦਾ ਮਾਹੌਲ ਹੀ ਬਦਲ ਗਿਆ ਹੈ।

**ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ**

ਸ੍ਰੀ ਦਸਮੇਸ਼ ਜੀ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਦੀ ਯਾਦ ਵਿਚ ਸ਼ਹੀਦੀ ਸੰਮੇਲਨ 25, 26, 27 ਦਸੰਬਰ ਨੂੰ ਹੋਇਆ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਅਧਿਆਤਮਿਕ ਰੰਗ ਪ੍ਰਦਾਨ ਕੀਤਾ। ਇਸ ਸ਼ਹੀਦੀ ਸੰਮੇਲਨ ਵਿਚ ਉੱਘੇ ਬੁਲਾਰਿਆਂ ਸਰਵ ਸ਼੍ਰੀ ਹੀਰਾ ਸਿੰਘ ਗਾਬੜੀਆ, ਮਾ. ਨਿਹਾਲ ਸਿੰਘ, ਸੰਤ ਦਲੀਪ ਸਿੰਘ, ਜਥੇਦਾਰ ਅਛਰ ਸਿੰਘ ਮਨਕੂ, ਜਗਦੀਸ਼ ਸਿੰਘ 'ਵਰਿਆਮ' ਸ਼ਾਮਲ ਸਨ। ਕਵੀ ਦਰਬਾਰ ਦੀ ਪ੍ਰਧਾਨਗੀ ਸੰਤ ਤਰਸੇਮ ਸਿੰਘ ਨੇ ਕੀਤੀ ਅਤੇ ਜੁਗਿੰਦਰ ਸਿੰਘ ਕੰਗ, ਸਾਧੂ ਸਿੰਘ ਕਿਸਾਨ, ਤਾਰਾ ਸਿੰਘ ਅਨਜਾਣ, ਸੁਰਿੰਦਰ

ਕੌਰ ਖਰਲ, ਜੁਗਿੰਦਰ ਮੁਕਤਾ, ਪ੍ਰਿ. ਅਜੀਤ ਸਿੰਘ ਚੀਮਾ ਨੇ ਆਪਣੀਆਂ ਕਵਿਤਾਵਾਂ ਰਾਹੀ ਸਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਆਪਣੀਆਂ ਸ਼ਰਧਾਜਲੀਆਂ ਦਿੱਤੀਆਂ।

27 ਦਸੰਬਰ ਨੂੰ ਅੰਮ੍ਰਿਤ ਵੇਲੇ ਦੇ ਦਿਵਾਨ ਪਿਛੋਂ ਇਹ ਸ਼ਹੀਦੀ ਸਮਾਗਮ ਨਿਰਵਿਘਨ ਸੰਪੂਰਨ ਹੋਇਆ।

ਸਾਲ 1996 ਦਾ ਆਰੰਭ ਮਾਘੀ-ਮੁਕਤਸਰ ਦੇ ਸ਼ਹੀਦੀ ਸਮਾਗਮ ਨਾਲ 14 ਜਨਵਰੀ ਨੂੰ ਹੋਇਆ ਸੀ ਅਤੇ 27 ਦਸੰਬਰ ਨੂੰ ਫਤਹਿਗੜ ਸਾਹਿਬ ਦੇ ਸ਼ਹੀਦੀ ਸਮਾਗਮ ਨਾਲ ਸੰਪੂਰਨ ਹੋਇਆ।

# ਅਧਿਆਇ - 26

## 1997

ਸਾਲ 1997 ਦਾ ਆਰੰਭ ਸ੍ਰੀ ਸਤਿਗੁਰੂ ਜੀ ਦੇ 10 ਜਨਵਰੀ ਤੱਕ ਵੱਖ-ਵੱਖ ਸਥਾਨਾਂ ਦੀ ਯਾਤਰਾ ਤੋਂ ਆਰੰਭ ਹੋਇਆ। ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਚੱਲ ਕੇ ਜੀਵਨ ਨਗਰ ਤੇ ਮਸਤਾਨਗੜ੍ਹ ਨੂੰ ਜਾਂਦੇ ਹੋਏ ਕਈ ਪਿੰਡਾਂ ਦੇ ਸ਼ਰਧਾਲੂ ਸਿੱਖਾਂ ਨੂੰ ਦਰਸ਼ਨ ਦੇ ਕੇ ਕਿਰਤਾਰਥ ਕੀਤਾ ਅਤੇ ਆਪ ਮਸਤਾਨਗੜ੍ਹ ਵਿਖੇ ਨਿਵਾਸ ਕਰਦੇ ਰਹੇ। ਇਲਾਕਾ ਜੀਵਨ ਨਗਰ ਦੇ ਪਿੰਡਾਂ ਵਿਚ ਮੇਲੇ ਹੁੰਦੇ ਰਹੇ। 13, 14 ਜਨਵਰੀ ਨੂੰ ਸਤਿਗੁਰੂ ਜੀ ਨੇ ਮੁਕਤਸਰ ਦੇ ਇਤਿਹਾਸਕ ਸਥਾਨ ਤੇ ਆਈ ਸਾਧ-ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਮੁਕਤਸਰ ਵਿਖੇ ਹੀ ਸਰਦਾਰ ਹਰਚਰਨ ਸਿੰਘ ਬਰਾੜ ਸਾਬਕਾ ਮੁੱਖ ਮੰਤਰੀ ਪੰਜਾਬ ਨੇ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਫਿਰ ਸਤਿਗੁਰੂ ਜੀ ਨੇ ਪਿੰਡ ਤਖਤੂ ਪੂਰਾ ਆ ਕੇ ਮੇਲਾ ਕੀਤਾ ਜਿਥੇ ਵੱਡੀ ਗਿਣਤੀ ਵਿਚ ਸਾਧ-ਸੰਗਤ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਤੇ ਗੁਰੂ ਉਪਦੇਸ਼ ਨੂੰ ਸ਼ਰਧਾ ਪੂਰਵਕ ਸਰਵਣ ਕੀਤਾ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਇੱਕ ਘੰਟਾ ਨਾਮ-ਸਿਮਰਨ ਕਰਨ ਲਈ ਤਾਕੀਦ ਕੀਤੀ ਅਤੇ 14 ਜਨਵਰੀ ਨੂੰ ਸਤਿਗੁਰੂ ਜੀ. ਵਾਪਸ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

**ਪਿੰਡ ਰੜ੍ਹ ਵਿਖੇ ਮੇਲਾ**

16 ਜਨਵਰੀ ਨੂੰ ਸਤਿਗੁਰੂ ਜੀ ਨੇ ਸ਼ਹੀਦ ਬਿਸ਼ਨ ਸਿੰਘ ਦੀ ਯਾਦ ਵਿਚ ਪਿੰਡ ਰੜ੍ਹ ਵਿਖੇ ਦਰਸ਼ਨ ਦਿੱਤੇ। ਪੰਡਤ ਗੋਪਾਲ ਸਿੰਘ, ਸੂਬਾ ਮੇਲਾ ਸਿੰਘ ਤੇ ਹੋਰ ਜਥੇਦਾਰਾਂ ਨੇ ਸ਼ਹੀਦ ਬਿਸ਼ਨ ਸਿੰਘ ਬਾਰੇ ਜਾਣਕਾਰੀ ਦਿੱਤੀ। ਸਤਿਗੁਰੂ ਜੀ ਨੇ ਰੜ੍ਹ ਪਿੰਡ ਵਿਖੇ ਸਥਾਈ ਯਾਦਗਾਰ ਬਣਾਉਣ ਲਈ 2 ਏਕੜ ਜ਼ਮੀਨ ਲੱਖਾਂ ਰੁਪਏ ਦੀ ਲੈਕੇ ਦਿੱਤੀ।

**ਮਲੇਰਕੋਟਲੇ ਦਾ ਸ਼ਹੀਦੀ ਸਮਾਗਮ**

ਹਰ ਸਾਲ ਵਾਂਗ ਇਸ ਵਾਰ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਦੇ ਅਧੀਨ ਦੋ ਦਿਨ ਦਾ ਸ਼ਹੀਦੀ ਸਮਾਗਮ ਮਲੇਰਕੋਟਲਾ ਦੇ 66 ਸ਼ਹੀਦਾਂ ਦੀ ਯਾਦ ਵਿਚ ਮਨਾਇਆ ਗਿਆ। ਇਨ੍ਹਾਂ ਸ਼ਹੀਦੀ ਮੇਲਿਆ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਇਹ ਸ਼ਹੀਦੀ ਸਮਾਗਮ ਨਾ ਕੇਵਲ ਸ਼ਹੀਦਾਂ ਬਾਰੇ ਹੀ ਪ੍ਰਕਾਸ਼ ਪਾਉਂਦੇ ਹਨ ਸਗੋਂ ਗੁਰ ਮਰਿਯਾਦਾ ਅਤੇ ਪਰੰਪਰਾ ਅਨੁਸਾਰ ਧਾਰਮਿਕ ਕਾਰਵਾਈਆਂ, ਅੰਮ੍ਰਿਤ ਵੇਲੇ ਦਾ ਆਸਾ ਦੀ ਵਾਰ ਦਾ ਕੀਰਤਨ, ਇੱਕ ਘੰਟੇ ਦਾ ਨਾਮ ਸਿਮਰਨ, ਹਜ਼ੂਰੀ ਰਾਗੀਆਂ ਵਲੋਂ ਕੀਤਾ ਗਿਆ ਕੀਰਤਨ, ਸ਼ਹੀਦਾਂ ਨੂੰ ਸ਼ਰਧਾਂਜਲੀਆਂ, ਕਵੀ ਦਰਬਾਰ ਅਤੇ ਜਥੇਦਾਰਾਂ ਦੇ ਹੱਲੇ ਦੇ ਦੀਵਾਨ ਵੀ ਬਾਕਾਇਦਾ ਚਲਦੇ ਰਹਿੰਦੇ ਹਨ।

ਇਸ ਵਾਰ ਦੇ ਵਿਸ਼ੇਸ਼ ਬੁਲਾਰਿਆਂ ਵਿਚ ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ, ਵੈਦ ਗੁਰਭਜਨ ਸਿੰਘ ਸੰਨਿਆਸੀ, ਸ. ਹੀਰਾ ਸਿੰਘ ਗਾਬੜੀਆ, ਸੂਬਾ ਮੇਲਾ ਸਿੰਘ, ਪ੍ਰਿੰ. ਅਜੀਤ ਸਿੰਘ ਚੀਮਾ, ਸੰਤ ਦਲੀਪ ਸਿੰਘ ਨਾਮਧਾਰੀ, ਹਰਨਾਮ ਦਾਸ ਜੌਹਰ, ਮਾ. ਨਿਹਾਲ ਸਿੰਘ, ਤਾਰਾ ਸਿੰਘ ਅਨਜਾਣ, ਹਰਵਿੰਦਰ ਸਿੰਘ ਹੰਸਪਾਲ, ਸੰਤ ਹਰਪਾਲ ਸਿੰਘ ਸੇਵਕ ਆਦਿ ਸ਼ਾਮਲ ਸਨ ਜਿਨ੍ਹਾਂ ਨੇ ਸ਼ਹੀਦਾਂ ਦੀ ਯਾਦ ਵਿਚ ਆਪਣੇ ਮਨੋਹਰ ਵਿਚਾਰ ਪ੍ਰਗਟਾਏ। ਵਿਸ਼ੇਸ਼ ਤੌਰ ਤੇ ਸ. ਬੇਅੰਤ ਸਿੰਘ ਮੁੱਖ ਮੰਤਰੀ ਪੰਜਾਬ ਦਾ ਧੰਨਵਾਦ ਕੀਤਾ ਗਿਆ ਜਿਨ੍ਹਾਂ ਨੇ 50 ਲੱਖ ਰੁਪਏ ਸ਼ਹੀਦੀ ਸਮਾਰਕ ਦੇ ਨਿਰਮਾਣ ਲਈ ਪੰਜਾਬ ਸਰਕਾਰ ਵਲੋਂ ਦਿੱਤੇ ਸਨ।

18 ਜਨਵਰੀ ਨੂੰ ਸ਼ਹੀਦੀ ਸਮਾਗਮ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 79 ਪਾਠਾਂ ਦੇ ਭੋਗ ਪਾਏ ਗਏ।

**ਥਾਈਲੈਂਡ ਦੀ ਯਾਤਰਾ ਤੇ ਪੰਜਾਬੀ ਪੜ੍ਹਣ ਲਈ ਪ੍ਰੇਰਣਾ**

21 ਜਨਵਰੀ ਤੋਂ ਲੈ ਕੇ 1 ਫਰਵਰੀ ਤੱਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਥਾਈਲੈਂਡ ਦੀ ਸਾਧ-ਸੰਗਤ ਨੂੰ ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਥਾਈਲੈਂਡ ਦੀ ਸਾਧ ਸੰਗਤ ਸ੍ਰੀ ਸਤਿਗੁਰੂ ਜੀ ਤੇ ਬਹੁਤ ਸ਼ਰਧਾ ਰੱਖਦੀ ਹੈ ਅਤੇ ਉਨ੍ਹਾਂ ਦੇ ਬਚਨਾਂ ਦੀ ਪਾਲਣਾ ਕਰਨ ਵਿਚ ਆਪਣਾ ਸਭ ਤੋਂ ਵੱਡਾ ਸੁਭਾਗ ਸਮਝਦੀ ਹੈ। ਇਸ ਵਾਰ ਦੀ ਯਾਤਰਾ ਸਮੇਂ ਸ੍ਰੀ ਸਤਿਗੁਰੂ ਜੀ ਨੇ ਥਾਈਲੈਂਡ ਦੇ ਬੱਚਿਆਂ ਨੂੰ

ਪੰਜਾਬੀ ਭਾਸ਼ਾ ਨੂੰ ਪੜ੍ਹਣ ਉੱਤੇ ਵਧੇਰੇ ਬਲ ਦਿੱਤਾ।

ਸਤਿਗੁਰੂ ਜੀ ਦਾ ਫੁਰਮਾਨ ਸੀ ਕਿ ਪੰਜਾਬੀ ਪੜ੍ਹ ਕੇ ਬੱਚਿਆਂ ਦੀ ਆਪਣੇ ਮਾਪਿਆਂ ਨਾਲ ਸਾਂਝ ਵਧ ਜਾਵੇਗੀ। ਉਹਨਾਂ ਨੂੰ ਆਪਣੇ ਵੱਡੇ-ਵੱਡੇਰਿਆਂ ਦੀ ਜਾਣਕਾਰੀ ਪੜ੍ਹਨ ਸੁਣਨ-ਸੁਣਾਉਣ ਵਿਚ ਆਨੰਦ ਆਵੇਗਾ। ਉਹ ਬਾਣੀ ਤੇ ਉਪਦੇਸ਼ਾਂ ਨੂੰ ਸਮਝ ਸਕਣਗੇ ਅਤੇ ਆਪਣੇ ਪੁਰਾਣੇ ਅਮੀਰ ਵਿਰਸੇ ਬਾਰੇ ਗੌਰਵ ਮਹਿਸੂਸ ਕਰ ਸਕਣਗੇ। ਆਪ ਜੀ ਦੇ ਬਚਨਾਂ ਤੋਂ ਪ੍ਰੇਰਣਾ ਲੈ ਕੇ 30 ਇਸਤਰੀ ਪੁਰਸ਼ਾਂ ਨੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਦੀ ਸੇਵਾ ਕਰਨ ਲਈ ਆਪਣੇ ਨਾਂ ਲਿਖਾਏ।

ਇਸ ਦੌਰਾਨ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵੱਖ-ਵੱਖ ਘਰਾਂ ਵਿਚ ਸ਼ਰਧਾ ਪੂਰਵਕ ਸੱਜਦੇ ਰਹੇ। ਦਿਵਾਨ ਸਥਾਨਾਂ ਨੂੰ ਫੁੱਲਾਂ ਅਤੇ ਸੁੰਦਰ ਸਮੱਗਰੀ ਰਾਹੀਂ ਸੁੰਦਰ-ਭਾਂਤ ਸਜਾਇਆ ਜਾਂਦਾ ਸੀ। ਸਤਿਗੁਰੂ ਜੀ ਦੀ ਇਸੇ ਯਾਤਰਾ ਦੌਰਾਨ 72 ਬੱਚਿਆਂ ਨੇ ਨਿਯਮਤ ਤੌਰ ਤੇ ਪੰਜਾਬੀ ਦੀ ਪੜ੍ਹਾਈ ਆਰੰਭ ਕਰ ਦਿੱਤੀ ਸੀ।

25 ਜਨਵਰੀ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ 3 ਆਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 15 ਪਾਠਾਂ ਦੇ ਭੋਗ ਪਾਏ ਗਏ। 1 ਫਰਵਰੀ ਨੂੰ ਸਤਿਗੁਰੂ ਜੀ ਥਾਈਲੈਂਡ ਦੀ ਯਾਤਰਾ ਸਮਾਪਤ ਕਰਕੇ ਵਾਪਸ ਭਾਰਤ ਪਰਤੇ ਜਿਥੇ ਆਪ ਜੀ ਦਾ ਦਿੱਲੀ ਦੀ ਸਾਧ ਸੰਗਤ ਵਲੋਂ ਵੱਡੀ ਗਿਣਤੀ ਵਿਚ ਹਵਾਈ ਅੱਡੇ ਤੇ ਨਿੱਘਾ ਸਵਾਗਤ ਕੀਤਾ ਗਿਆ। 8 ਫਰਵਰੀ ਨੂੰ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਰਾਜਾ ਸੇਠੀ ਦੀ ਕੋਠੀ ਵਿਚ ਸਜਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਰਬੰਸ ਸਿੰਘ ਘੁੱਲਾ ਦੇ ਸਹਿਯੋਗੀਆਂ ਨੇ ਕੀਤਾ। ਸਤਿਗੁਰੂ ਜੀ ਵੀ ਨਾਲ-ਨਾਲ ਗਾਉਣ ਦੀ ਕਿਰਪਾ ਕਰਦੇ ਰਹੇ। 1 ਆਨੰਦ ਕਾਰਜ ਕੀਤਾ ਗਿਆ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਪਾਠਾਂ ਦੇ ਭੋਗ ਪਾਏ ਗਏ। ਇਸ ਸਮੇਂ ਭਾਰਤ ਸਰਕਾਰ ਦੇ ਮੰਤਰੀ ਸ੍ਰੀ ਜਗਦੀਸ਼ ਟਾਈਟਲਰ ਨੇ ਵੀ ਸਤਿਗੁਰੂ ਜੀ ਦੇ ਆ ਕੇ ਦਰਸ਼ਨ ਕੀਤੇ।

**ਸ਼ਾਸਤਰੀ ਸੰਗੀਤ ਦੇ ਦੋ ਵਿਸ਼ੇਸ਼ ਸਮਾਗਮ**

ਸੰਗੀਤ ਸਮਰਾਟ ਬੈਜੂ ਬਾਵਰਾ ਸਿਮਰਤੀ ਸੰਸਥਾਨ ਗਵਾਲੀਅਰ ਵਲੋਂ

ਸੱਦੀ ਗਈ "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸਭਾ" ਵਲੋਂ ਦੋ ਦਿਨ ਦਾ ਸੰਗੀਤ ਸੰਮੇਲਨ 26 ਤੇ 27 ਜਨਵਰੀ 1997 ਨੂੰ ਮਨਾਇਆ ਗਿਆ ਜਿਸ ਵਿਚ ਬਹੁਤ ਸਾਰੇ ਉੱਘੇ ਕਲਾਕਾਰਾਂ ਨੇ ਆਪਣੀ ਸੰਗੀਤ ਕਲਾ ਦਾ ਪ੍ਰਦਰਸ਼ਨ ਕੀਤਾ। ਸੰਮੇਲਨ ਦੀ ਸਥਾਨਕ ਅਖਬਾਰਾਂ ਵਿਚ ਬਹੁਤ ਚਰਚਾ ਪ੍ਰਕਾਸ਼ਿਤ ਹੋਈ।

9 ਫਰਵਰੀ ਨੂੰ ਫ਼ਿਰੋਜ਼ਪੁਰ ਵਿਖੇ ਚੌਥਾ ਅੰਤਰ-ਰਾਸ਼ਟਰੀ ਭਾਈ ਮਰਦਾਨਾ ਯਾਦਗਾਰੀ ਕੀਰਤਨ ਦਰਬਾਰ ਕੀਤਾ ਗਿਆ। ਇਸ ਸੰਸਥਾ ਵਲੋਂ ਸੰਗੀਤ ਸਮਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ "ਭਾਈ ਮਰਦਾਨਾ ਸੰਗੀਤ ਅਵਾਰਡ" ਭੇਂਟ ਕੀਤਾ ਗਿਆ। ਇਸ ਅਵਸਰ ਤੇ ਸਤਿਗੁਰੂ ਜੀ ਨੇ ਫੁਰਮਾਇਆ ਕਿ ਜਿਸ ਸਤਿਗੁਰੂ ਨਾਨਕ ਦੀ ਕਿਰਪਾ ਨਾਲ ਮਰਦਾਨੇ ਨੂੰ ਰਬਾਬ ਵਜਾਉਣ ਦਾ ਸੁਭਾਗ ਪ੍ਰਾਪਤ ਹੋਇਆ ਉਸ ਨੂੰ ਧੰਨ ਕਹੀਏ। ਜਦੋਂ ਆਪ ਜੀ ਬਾਰੇ ਪ੍ਰਬੰਧਕਾਂ ਵਲੋਂ ਸਤਿਗੁਰੂ ਜੀ ਦੇ ਗੁਰਮੱਤ ਤੇ ਸ਼ਾਸਤਰੀ ਸੰਗੀਤ ਸੰਬੰਧੀ ਮਹਾਨ ਯੋਗਦਾਨ ਬਾਰੇ ਕਿਹਾ ਗਿਆ ਤਾਂ ਆਪ ਜੀ ਨੇ ਫੁਰਮਾਇਆ, "ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਨ ਸੀ ਕਿ ਹਰ ਬੱਚੇ ਵਿਚੋਂ ਸੰਗੀਤ ਦੀ ਖੁਸ਼ਬੋ ਆਉਣੀ ਚਾਹੀਦੀ ਹੈ। ਮੈਨੂੰ ਵੀ ਇਹ ਦਾਤ ਉਨ੍ਹਾਂ ਤੋਂ ਹੀ ਮਿਲੀ ਹੈ। ਆਪ ਬਹੁਤ ਵੱਡੇ ਗੁਰਮਿਤ ਸੰਗੀਤ ਦੇ ਆਚਾਰੀਆ ਸਨ।" ਸਤਿਗੁਰੂ ਜੀ ਨੇ ਭਾਈ ਮਰਦਾਨਾ ਅੰਤਰ ਰਾਸ਼ਟਰੀ ਸੰਗੀਤ ਸਭਾ ਦਾ ਆਪ ਜੀ ਦਾ ਸਨਮਾਨ ਕਰਨ ਲਈ ਧੰਨਵਾਦ ਕੀਤਾ।

**ਬਸੰਤ ਪੁਰਬ-ਸ੍ਰੀ ਭੈਣੀ ਸਾਹਿਬ**

ਬਸੰਤ ਰੁਤ ਦੀ ਮੌਲੀ ਗੁਲਜ਼ਾਰ ਦੀ ਭਿੰਨੀ ਮਹਿਕ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਦੇ ਮਿੱਠੜੇ ਰਸ ਅੰਮ੍ਰਿਤ ਦੀ ਫੁਹਾਰ ਲਗਾ ਰਹੇ ਸਨ ਤੇ ਭਾਰਤੀ ਸੰਗੀਤ ਕਲਾ ਦਾ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਯਾਦਗਾਰੀ ਸਮਾਗਮ ਸਿਰਜਿਆ ਗਿਆ ਸੀ।

ਸਤਿਗੁਰੂ ਜੀ ਦੇ ਸੰਗੀਤ ਹਾਲ ਵਿਚ ਉੱਘੇ ਸੰਗੀਤਕਾਰਾਂ ਦੀਆਂ ਤਸਵੀਰਾਂ ਸ਼ੋਭਾ ਦੇ ਰਹੀਆਂ ਸਨ। ਇਨ੍ਹਾਂ ਵਿਚ ਸਨ ਉਸਤਾਦ ਰਹੀਮ ਬਖਸ਼, ਰਬਾਬੀ ਭਾਈ ਤਾਬਾ, ਉਸਤਾਦ ਉਧੋ ਖਾਂ ਸਾਹਿਬ, ਉਸਤਾਦ ਨਿਹਾਲ ਸਿੰਘ, ਉਸਤਾਦ ਹਰਨਾਮ ਸਿੰਘ, ਪੰਡਤ ਮਹਾਦੇਵ ਪ੍ਰਸਾਦ ਕੱਥਕ, ਉਸਤਾਦ ਅਮਜਦ ਅਲੀ ਖਾਂ ਆਦਿ ਜੋ ਸਾਰੇ ਸ੍ਰੀ ਭੈਣੀ ਸਾਹਿਬ ਦੇ ਸੰਗੀਤ ਦੇ ਇਤਿਹਾਸ ਨਾਲ

ਜੁੜੀਆਂ ਹੋਈਆਂ ਨਾਮਵਰ ਵਿਭੂਤੀਆਂ ਹਨ। ਇਥੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਾਗੀ, ਸਿਖਿਆਰਥੀ ਅਤੇ ਪ੍ਰਸ਼ੰਸਕ ਬੈਠੇ ਸਨ। ਉਸਤਾਦ ਹਰਭਜਨ ਸਿੰਘ ਨੇ ਦੱਸਿਆ ਕਿ 1996 ਵਿਚ ਪੰਡਿਤ ਰਾਜਨ ਮਿਸ਼ਰਾ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ। ਜਿਨ੍ਹਾਂ ਨੇ ਆਪ ਜੀ ਨੂੰ ਸ਼ੰਕਰੇ ਰਾਗ ਦੀ ਪੁਰਾਣੀ ਬੰਦਿਸ਼ ਸਿਖਾਉਣ ਦੀ ਬੇਨਤੀ ਕੀਤੀ। ਇਹ ਬੰਦਿਸ਼ ਝੱਪ ਤਾਲ ਵਿਚ ਨਿਬੰਧ ਸੀ। ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸਿਖਾਈਆਂ ਬੰਦਸ਼ਾਂ ਕਲਾਕਾਰਾਂ ਨੇ ਪੇਸ਼ ਕੀਤੀਆਂ। ਇਹ ਸੰਗੀਤ ਸਮਾਗਮ ਯਾਦਗਾਰੀ ਹੋ ਨਿਬੜਿਆ।

ਅਗਲੇ ਦਿਨ 11 ਫਰਵਰੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ 182ਵੇਂ ਪ੍ਰਕਾਸ਼ ਪੁਰਬ ਦਾ ਜੋੜ-ਮੇਲਾ ਆਰੰਭ ਹੋਇਆ। ਹਰੀ ਮੰਦਰ ਵਿਚ ਆਸਾ ਦੀ ਵਾਰ ਦੇ ਕੀਰਤਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਮੁਖਾਰਬਿੰਦ ਤੋਂ ਅੰਮ੍ਰਿਤ ਕੀਰਤਨ ਦੀ ਅਗਵਾਈ ਕਰਦਿਆਂ ਧਰੁਪਦ ਦਾ ਸ਼ਬਦ "ਮਾਧਉ ਦਾਰੁਨ ਦੁਖੁ ਸਹਿਉ ਨਾ ਜਾਇ" ਗਾਉਣ ਦੀ ਕਿਰਪਾ ਕੀਤੀ। ਨਾਮਧਾਰੀ ਸਿੱਖ ਗਊ-ਗਰੀਬ ਦੀ ਖਾਤਰ ਫਾਸੀਆਂ ਤੇ ਚੜ੍ਹੇ ਹਨ ਉਨ੍ਹਾਂ ਦੇ ਵਿਛੋੜੇ ਦਾ ਦੁੱਖ ਸਹਾਰਿਆ ਨਹੀ ਜਾ ਸਕਦਾ।

**ਰਾਈਆਂ ਦਾ ਹਜ਼ੂਰੀ ਦੀਵਾਨ**

ਉਸੇ ਦਿਨ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ-ਸਥਾਨ ਤੇ ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸਜਿਆ ਉਸ ਸਥਾਨ ਦਾ ਹੁਣ ਨਕਸ਼ਾ ਹੀ ਬਦਲਿਆ ਹੋਇਆ ਸੀ। ਜਥੇਦਾਰਾਂ ਸੁਦਰਸ਼ਨ ਸਿੰਘ, ਪ੍ਰੀਤਮ ਸਿੰਘ, ਸੂਬਾ ਮੇਲਾ ਸਿੰਘ, ਜੀਵਨ ਸਿੰਘ, ਅਮਰ ਸਿੰਘ ਨਕੌੜਾ ਦੇ ਪਿਛੋਂ ਪੰਡਤ ਗੋਪਾਲ ਸਿੰਘ ਨੇ ਆਪਣੇ ਵਿਖਿਆਨ ਵਿਚ ਦੱਸਿਆ ਕਿ ਸਤਿਗੁਰੂ ਤੋਂ ਬਿਨਾਂ ਗਿਆਨ ਪ੍ਰਾਪਤ ਨਹੀ ਹੋ ਸਕਦਾ ਅਤੇ ਸਤਿਗੁਰੂ ਸਦਾ ਦੇਹ ਰੂਪ ਵਿਚ ਪ੍ਰਗਟ ਹੁੰਦਾ ਹੈ, ਅਤੇ ਸ਼ਤਿਗੁਰੂ ਜੁਗੋ-ਜੁਗ ਵਿਚਰਦਾ ਹੈ। ਇੱਕ ਘੰਟਾ ਨਾਮ-ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਰਵਣ ਕਰਨ ਪਿਛੋਂ ਸਤਿਗੁਰੂ ਰਾਮ ਸਿੰਘ ਤੇ ਨਾਮਧਾਰੀ ਪੰਥ ਦੇ ਸਵਤੰਤਰਤਾ ਸੰਗਰਾਮ, ਬੀਬੀਆਂ ਦੇ ਉਥਾਨ ਅਤੇ ਨਾਮਧਾਰੀ ਪੰਥ ਵਲੋਂ ਦੇਸ਼ ਦੇ ਨਿਰਮਾਣ ਲਈ ਕੀਤੇ ਗਏ ਯਤਨਾਂ ਬਾਰੇ ਸਰਵ ਸ੍ਰੀ ਸ. ਭਗਤ ਸਿੰਘ ਕਾਰਜਕਾਰੀ ਮੈਂਬਰ ਸ਼ੋ.ਗੁ.ਪ੍ਰ. ਕਮੇਟੀ, ਡਾ. ਆਤਮ ਹਮਰਾਹੀ, ਪ੍ਰੋ.

ਕਿਰਪਾਲ ਸਿੰਘ ਕਸੇਲ, ਪ੍ਰਿੰ. ਅਜੀਤ ਸਿੰਘ ਚੀਮਾ, ਸੰਤ ਦਲੀਪ ਸਿੰਘ ਨਾਮਧਾਰੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪਰੋਪਕਾਰੀ ਜੀਵਨ ਤੇ ਇਤਿਹਾਸਕ ਦੇਣ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਸੰਤ ਹਰਪਾਲ ਸਿੰਘ ਸੇਵਕ ਵਲੋਂ ਲਗਾਈ ਗਈ ਚਿੱਤਰ ਪ੍ਰਦਰਸ਼ਨੀ ਵਿਚ ਦਰਸ਼ਕਾਂ ਨੇ ਵਿਸ਼ੇਸ਼ ਰੁਚੀ ਦਰਸਾਈ। ਰਾਤ ਨੂੰ ਦੀਪਮਾਲਾ ਕੀਤੀ ਗਈ ਅਗਲੇ ਸਮਾਗਮ ਸ੍ਰੀ ਭੈਣੀ ਸਾਹਿਬ ਹੀ ਹੋਏ। 12 ਫਰਵਰੀ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਇਸ ਪ੍ਰਕਾਸ਼-ਪੁਰਬ ਦੇ ਸਮਾਗਮ ਸੰਪੂਰਨ ਹੋਏ। ਇਸ ਸਮੇਂ 11 ਜੋੜਿਆਂ ਦੇ ਆਨੰਦ ਕਾਰਜ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 47 ਪਾਠਾਂ ਦੇ ਭੋਗ ਪਾਏ ਗਏ।

12 ਫਰਵਰੀ ਨੂੰ ਹੀ ਦੁਪਹਿਰ ਸਮੇਂ ਸਤਿਗੁਰੂ ਜੀ ਨੇ ਫਗਵਾੜੇ ਦੀ ਸੰਗਤ ਨੂੰ ਦਰਸ਼ਨ ਦਿੱਤੇ ਅਤੇ ਵਿਦਿਅਕ ਜਥੇ ਦੇ ਪ੍ਰਧਾਨ ਗੁਰਮੁਖ ਸਿੰਘ ਰਹਿਬਰ ਅਤੇ ਇਸਤਰੀ ਵਿ. ਜਥੇ ਦੀ ਮੁੱਖੀ ਬੀਬੀ ਸੁਖਜੀਤ ਕੌਰ ਵਲੋਂ ਨਾਮਧਾਰੀ ਲਾਇਬ੍ਰੇਰੀ ਦਾ ਉਦਘਾਟਨ ਸਤਿਗੁਰੂ ਜੀ ਵਲੋਂ ਕੀਤਾ ਗਿਆ।

**ਸੰਸਕ੍ਰਿਤ ਵਿਸ਼ਵ ਵਿਦਿਆਲਾ ਵਾਰਾਣਸੀ ਵਿਖੇ ਸਤਿਗੁਰੂ ਰਾਮ ਸਿੰਘ ਪੀਠ ਦੀ ਸਥਾਪਨਾ**

**ਇਸ ਸੰਸਥਾ ਦਾ ਸੰਖੇਪ ਇਤਿਹਾਸ**

1791 ਵਿਚ ਇਸ ਗੌਰਵਸ਼ੀਲ ਵਿਦਿਅਕ ਸੰਸਥਾ ਦਾ ਆਰੰਭ ਇੱਕ ਪਾਠਸ਼ਾਲਾ ਦੇ ਰੂਪ ਵਿਚ ਹੋਇਆ। ਇਹ ਸੰਸਥਾ ਈਸਟ ਇੰਡੀਆਂ ਕੰਪਨੀ ਦੇ ਰੈਜ਼ੀਡੈਂਟ ਜੋਨਾਥਨ ਡੰਕਨ ਵਲੋਂ ਸਥਾਪਿਤ ਕੀਤੀ ਗਈ ਸੀ ਜਿਸ ਦਾ ਉਦੇਸ਼ ਵੇਦਾਂ, ਪੁਰਾਣਾਂ ਤੇ ਹਿੰਦੂ ਸ਼ਾਸਤਰਾਂ ਦੇ ਅਧਿਐਨ ਦੁਆਰਾ ਭਾਰਤ ਦੀ ਪ੍ਰਾਚੀਨ ਸੰਸਕ੍ਰਿਤੀ ਦਾ ਗਿਆਨ ਬੋਧ ਕਰਵਾਉਣਾ ਸੀ। ਇਸ ਸੰਸਥਾ ਦੇ ਕਈ ਨਾਮ ਸਮੇਂ ਸਮੇਂ ਸਿਰ-ਬਨਾਰਸ ਪਾਠਸ਼ਾਲਾ, ਹਿੰਦੂ ਕਾਲਜ, ਸੰਸਕ੍ਰਿਤ ਕਾਲਜ ਰਹੇ ਹਨ। ਇਸ ਦੇ ਪ੍ਰਿੰਸੀਪਲ ਅੰਗਰੇਜ਼ ਅਧਿਕਾਰੀ ਹੀ ਹੁੰਦੇ ਸਨ ਜੋ ਭਾਰਤੀ ਦਰਸ਼ਨ ਤੇ ਸਾਹਿਤ ਦੇ ਅਧਿਐਨ ਵਿਚ ਵਿਸ਼ੇਸ਼ ਰੁਚੀ ਰੱਖਦੇ ਸਨ। ਇਹ ਭਾਰਤੀ ਦਰਸ਼ਨ, ਸਾਹਿਤ-ਸ਼ਾਸਤਰਾਂ ਤੇ ਸੰਸਕ੍ਰਿਤੀ ਦੇ ਅਧਿਐਨ ਦਾ ਮੁੱਖ ਕੇਂਦਰ ਸੀ। (ਵਿਦਿਤ ਰਹੇ ਕਿ ਭਾਈ ਗੁਰਦਾਸ ਜੀ ਵੀ ਆਪ ਸ਼ਾਸਤਰਾਂ ਦੇ ਅਧਿਐਨ ਲਈ ਬਨਾਰਸ

ਪਹੁੰਚ ਗਏ ਸਨ।)

1958 ਵਿਚ ਇਸ ਸੰਸਥਾ ਨੂੰ ਯੂਨੀਵਰਸਿਟੀ ਬਣਾ ਦਿੱਤਾ ਗਿਆ। ਇਸ ਪ੍ਰਾਚੀਨ ਵਿਸ਼ਵ ਵਿਦਿਆਲੇ ਵਿਚ ਸਤਿਗੁਰੂ ਰਾਮ ਸਿੰਘ ਪੀਠ (ਚੇਅਰ) ਸਥਾਪਿਤ ਕੀਤੀ ਗਈ। ਇਸ ਦੇ ਪਿਛੋਕੜ ਵਿਚ ਸਿੱਖ-ਗੁਰੂ ਪਰੰਪਰਾ ਦੀ ਪਵਿੱਤਰਤਾ, ਸ਼ੁੱਧਤਾ ਤੇ ਅਧਿਆਤਮਕਤਾ ਨੂੰ ਮੁੱਖ ਰੱਖਿਆ ਗਿਆ ਸੀ।

ਇਸ ਵਿਸ਼ਵ ਵਿਦਿਆਲੇ ਵਿਚ 'ਸਤਿਗੁਰੂ ਰਾਮ ਸਿੰਘ ਪੀਠ' ਦਾ ਉਦਘਾਟਨ 15 ਦਸੰਬਰ 1996 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕੀਤਾ ਗਿਆ ਸੀ ਪਰ ਇਸ ਦਾ ਵਿਧੀਗਤ ਆਰੰਭ ਸ੍ਰੀ ਸਤਿਗੁਰੂ ਜੀ ਵਲੋਂ 22 ਫਰਵਰੀ 1997 ਨੂੰ ਦੀਪ ਪ੍ਰਜਵਲਤ ਕਰਕੇ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਸ਼ਵਵਿਦਿਆਲੇ ਦੇ ਮੁਖੀ, ਅਧਿਆਪਕ ਮੰਡਲ ਅਤੇ ਵਿਦਿਆਰਥੀਆਂ ਵਲੋਂ ਹਾਰ ਪਹਿਨਾ ਕੇ ਨਿੱਘਾ ਸਵਾਗਤ ਕੀਤਾ ਗਿਆ। ਸ੍ਰੀ ਵਾਚਸਪਤੀ ਦਵੇਦੀ ਵਲੋਂ ਇਸ ਸਮਾਰੋਹ ਅਤੇ ਵਿਚਾਰ ਗੋਸ਼ਟੀ ਦਾ ਆਰੰਭ ਸੰਚਾਲਕ ਵਜੋਂ ਕੀਤਾ ਗਿਆ। ਸਮਾਗਮ ਦਾ ਆਰੰਭ ਮੰਗਲਾਚਰਨ ਨਾਲ ਹੋਇਆ ਜਿਸ ਵਿਚ ਵੈਦਿਕ ਮੰਗਲ-ਚਰਨ ਡਾ. ਰਾਮ ਮੂਰਤੀ ਚਤੁਰਵੇਦੀ, ਪੌਰਾਣਕ ਮੰਗਲਾਚਰਨ ਸ੍ਰੀ ਦਮੂਦਰ ਮਿਸ਼ਰ, ਸੰਗੀਤਕ ਮੰਗਲਾ-ਚਰਨ ਸ੍ਰੀ ਜਾਲਪਾ ਪ੍ਰਸਾਦ ਅਤੇ ਗੁਰਬਾਣੀ ਦਾ ਸ਼ਬਦ ਗਾਇਨ ਸ੍ਰੀ ਹਰਬੰਸ ਸਿੰਘ ਘੁੱਲਾ ਤੇ ਸ਼ੇਰ ਸਿੰਘ ਨੇ ਕੀਤਾ। ਮੰਚ ਸੰਚਾਲਨ ਸ੍ਰੀ ਵਾਚਸਪਤੀ ਦੇਵੇਦੀ ਵਲੋਂ ਸਤਿਗੁਰੂ ਜੀ ਦਾ ਅਸ਼ੀਰਵਾਦ ਪ੍ਰਾਪਤ ਕਰ ਕੇ ਦੀਪ ਪ੍ਰਜਵਲਤ ਕਰਨ ਉਪਰੰਤ ਕੀਤਾ ਗਿਆ।

ਇਸ ਮੰਗਲ ਅਵਸਰ ਉਤੇ ਸਤਿਗੁਰੂ ਜੀ ਨੂੰ ਤਾਮਰ ਪੱਤਰ ਭੇਟ ਕੀਤਾ ਗਿਆ। ਜਿਸ ਉਤੇ "ਓਮ ਸ਼੍ਰੀ ਸਤਿਗੁਰੂ ਭਇਉ ਨਮੋ" ਅੰਕਿਤ ਸੀ। ਇਸ ਨੂੰ ਸ੍ਰੀ ਸਤਿਗੁਰੂ ਵਿਰੁਦਾਵਲੀ ਦੀ ਸੰਗਿਆ ਦਿੱਤੀ ਗਈ ਸੀ। ਇਸ ਤਾਮਰ ਪੱਤਰ ਵਿਚ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਤੱਕ ਸਤਿਗੁਰੂ ਸਾਹਿਬਾਨ ਤੱਕ ਦੀ ਮਹਿਮਾ ਦਰਜ ਹੈ।

ਉਦਘਾਟਨੀ ਸਮਾਰੋਹ ਵਿਚ 20 ਦੇ ਲਗਭਗ ਪ੍ਰਮੁੱਖ ਵਿਦਵਾਨਾਂ ਨੇ ਆਪਣੀ ਪਰੰਪਰਾਗਤ ਵੇਸ਼-ਭੂਸ਼ਾ ਵਿਚ ਪਹੁੰਚ ਕੇ ਆਪਣੇ ਵਿਚਾਰ ਪ੍ਰਗਟਾਏ।

ਪੰਡਤ ਰਾਮ ਪ੍ਰਸਾਦ ਤ੍ਰਿਪਾਠੀ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ

ਸਤਿਗੁਰੂ ਨਾਨਕ ਦੇਵ ਜੀ ਭਗਵਾਨ ਰਾਮ ਦੀ ਕੁਲ ਵਿਚੋਂ ਸਨ। ਨਾਮਧਾਰੀ ਗੁਰੂ ਨਾਨਕ ਦੇਵ ਜੀ ਦੀ ਗੁਰੂ ਪਰੰਪਰਾ ਦੇ ਅੰਤਰਗਤ ਹੀ ਸਾਰੇ ਗੁਰੂ ਸਾਹਿਬਾਨ ਨੇ। ਜਿਨ੍ਹਾਂ ਦੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਉਤਰਾਧਿਕਾਰੀ ਹਨ। ਆਪ ਜੀ ਨੇ ਨਾਮ-ਸਿਮਰਨ ਦੀ ਪਰੰਪਰਾ ਨੂੰ ਸੁਰਖਿਅਤ ਰਖਦਿਆਂ ਹੋਇਆਂ ਇਸ ਨੂੰ ਸ਼ੁਧ ਸਰੂਪ ਵਿਚ ਕਾਇਮ ਰੱਖਿਆ ਹੈ ਅਤੇ ਸ੍ਰੀ ਭੈਣੀ ਸਾਹਿਬ ਗੁਰੂ ਸਿੱਖੀ ਦੇ ਸ਼ੁੱਧ ਸਰੂਪ ਦੇ ਆਚਰਣਿਕ, ਨੈਤਿਕ, ਸਰੂਪ ਨੂੰ ਕਾਇਮ ਰੱਖ ਕੇ ਧਾਰਮਿਕ ਮਰਿਯਾਦਾ ਨੂੰ ਵਿਕਸਿਤ ਤੇ ਪ੍ਰਫੁਲੱਤ ਕਰ ਰਿਹਾ ਹੈ। ਪ੍ਰੋ. ਰਾਮ ਸ਼ਰਮਾ ਤੇ ਮਹੰਤ ਰਘਬੀਰ ਸਿੰਘ (ਨਿਰਮਲ ਸੰਪਰਦਾਏ), ਪ੍ਰੋ. ਸੁਖਬੀਰ ਸਿੰਘ ਗੁਲਾਟੀ ਨੇ ਇਸ ਪੀਠ ਦੀ ਸਥਾਪਨਾ ਨੂੰ ਗੌਰਵਸ਼ਾਲੀ ਕਦਮ ਦੱਸਿਆ। ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੇ ਇਸ ਅਵਸਰ ਉਤੇ ਪ੍ਰਕਾਸ਼ਿਤ ਵਰਿਆਮ ਦੇ ਵਿਸ਼ੇਸ਼ ਅੰਕ ਨੂੰ ਲੋਕ ਅਰਪਣ ਕੀਤਾ। ਇਸ ਵਿਸ਼ਵ ਵਿਦਿਆਲੇ ਦੇ ਕੁਲਪਤੀ ਡਾ. ਮੰਡਨ ਮਿਸ਼ਰ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਿਹਾ, "ਗੁਰੂ ਜੀ ਕਿਸੇ ਇਕ ਸੰਪਰਦਾਏ ਦੇ ਨਹੀਂ ਸਭ ਦੇ ਸਾਂਝੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਇਸ ਪੀਠ ਨੂੰ ਸਥਾਪਿਤ ਕੀਤਾ ਹੈ ਅਤੇ ਜਿਥੇ ਉਨ੍ਹਾਂ ਦੀ ਦੂਰ-ਦਰਸ਼ੀ ਨਜ਼ਰ ਪਹੁੰਚਦੀ ਹੈ ਉਥੇ ਕਿਸੇ ਚੀਜ਼ ਦੀ ਘਾਟ ਨਹੀ ਰਹਿੰਦੀ।"

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿਚ "ਧੰਨ ਸਤਿਗੁਰੂ ਰਾਮ ਸਿੰਘ ਜੀ" ਅਖਵਾ ਕੇ ਫੁਰਮਾਇਆ, "ਸਤਿਗੁਰੂ ਗਿਆਨ ਰੂਪੀ ਅੰਜਨ ਦੇ ਕੇ ਅਗਿਆਨਤਾ ਦਾ ਹਨੇਰਾ ਦੂਰ ਕਰਦਾ ਹੈ। ਧਰਮ ਦੇ ਤਿੰਨ ਅੱਖਰ ਹਨ ਤੇ ਪ੍ਰੇਮ ਦੇ ਢਾਈ ਅੱਖਰ ਹਨ, ਪਰ ਇਨ੍ਹਾਂ ਨੂੰ ਸਮਝਣਾ ਔਖਾ ਹੈ। ਆਪ ਜੀ ਨੇ ਬਚੀ-ਖੁਚੀ ਭਾਰਤੀ ਸੰਸਕ੍ਰਿਤੀ ਨੂੰ ਸੰਭਾਲਣ ਲਈ ਕਿਹਾ।" ਉਸੇ ਰਾਤ ਸਤਿਗੁਰੂ ਜੀ ਨੇ ਡੇਰੇ ਪਹੁੰਚ ਕੇ ਸੰਗੀਤ ਸਭਾ ਦਾ ਆਯੋਜਨ ਕੀਤਾ।

23 ਫਰਵਰੀ ਨੂੰ ਆਸਾ ਦੀ ਵਾਰ ਸਮੇਂ ਬਸੰਤ ਦੀ ਵਾਰ ਦਾ ਕੀਰਤਨ ਵੀ ਕੀਤਾ ਗਿਆ। ਆਪ ਜੀ ਨੇ ਫੁਰਮਾਇਆ ਕਿ ਚੰਡੀ ਦੀ ਵਾਰ ਦਾ ਪਾਠ ਵੀ ਜ਼ਰੂਰ ਕਰਿਆ ਕਰੋ ਅਤੇ ਇਸ ਦਾ ਭੋਗ ਸੂਰਜ ਦੀ ਟਿੱਕੀ ਚੜ੍ਹਨ ਤੋਂ ਪਹਿਲਾਂ ਪਾ ਦਿਆ ਕਰੋ। ਆਪਣੀ ਕਮਾਈ ਵਿਚੋਂ ਦਸਵੰਧ ਜ਼ਰੂਰ ਕੱਢਿਆ ਕਰੋ। ਇਸਦਾ ਪੈਸਾ ਭਲੇ ਕੰਮ ਲਈ ਹੀ ਲਗਦਾ ਹੈ।

### ਦੂਜੇ ਦਿਨ ਦੀ ਵਿਚਾਰ ਗੋਸ਼ਠੀ ਦਾ ਆਰੰਭ

ਸਤਿਗੁਰੂ ਜੀ ਦੇ ਆਸਣ ਉਤੇ ਬਰਾਜਮਾਨ ਹੋਣ ਨਾਲ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਦੀ ਪ੍ਰਧਾਨਗੀ ਨਾਲ ਆਰੰਭ ਹੋਇਆ। ਪ੍ਰੋ. ਧਰ ਦੇਵੇਦੀ ਨੇ ਆਪਣੇ ਭਾਸ਼ਣ ਵਿਚ ਕਿਹਾ, "ਵਿਦਵਾਨ ਪੰਡਤ ਦਾ ਸੰਬੰਧ ਤਰਕ ਤੇ ਬੁੱਧੀ ਨਾਲ ਹੁੰਦਾ ਹੈ ਪਰ ਸਾਧੂ ਸੰਤ ਤੇ ਸਤਿਗੁਰੂ ਦਾ ਸੰਬੰਧ ਸਿੱਧਾ ਮਨ ਨਾਲ ਹੁੰਦਾ ਹੈ। ਪਰ ਇਸ ਦੀ ਵਿਆਖਿਆ ਵਿਚ ਗੁਰੂ ਦਾ ਮਹਤੱਵ ਵਧੇਰੇ ਹੈ।" ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਤਤਕਾਲਿਕ ਸਾਮਰਾਜਵਾਦੀ ਸ਼ਾਸਨ ਦਾ ਵਿਰੋਧ ਕੀਤਾ ਅਤੇ ਅਧਿਆਤਮਕਤਾ ਦੀ ਜੋਤ ਜਗਾ ਕੇ ਸਵਤੰਤਰਤਾ ਸੰਗਰਾਮ ਦਾ ਨਵਾਂ ਮਾਰਗ ਪ੍ਰਦਰਸ਼ਤ ਕੀਤਾ"। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ, "ਨਾਮਧਾਰੀ ਮਤ ਸਿੱਖੀ ਦਾ ਸ਼ੁਧਤਮ ਰੂਪ ਹੈ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਵਿਸ਼ਵ ਵਿਦਿਆਲ਼ਾ ਵਿਚ 'ਗੁਰੂ ਰਾਮ ਸਿੰਘ ਪੀਠ ਦੀ ਸਥਾਪਨਾ' ਇਤਿਹਾਸਕ ਗੌਰਵ ਵਾਲਾ ਕਦਮ ਹੈ।" ਗੋਸ਼ਟੀ ਦੇ ਪ੍ਰਧਾਨ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਿਹਾ, "ਸਤਿਗੁਰੂ ਜਗਜੀਤ ਸਿੰਘ ਜੀ ਕਾਂਸ਼ੀ ਨਾਲ ਗੁਰੂ ਨਾਨਕ, ਗੁਰੁ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ ਦੇ ਸੰਬੰਧਾਂ ਨੂੰ ਦੁਬਾਰਾ ਜੋੜ ਰਹੇ ਹਨ। ਇਥੇ ਭਾਰਤੀ ਸਭਿਆਚਾਰ ਇਕੱਠਾ ਹੋ ਰਿਹਾ ਹੈ। ਇਹ ਸਤਿਗੁਰੂ ਜੀ ਦੀ ਦੂਰ-ਦ੍ਰਿਸ਼ਟੀ ਤੇ ਕਿਰਪਾ ਦਾ ਸਦਕਾ ਹੈ"। ਸਤਿਗੁਰੂ ਜੀ ਨੇ ਇਸ ਵਿਚਾਰ ਗੋਸ਼ਟੀ ਦੁਆਰਾ ਸਭਿਆਚਾਰਕ ਏਕਤਾ ਦੇ ਗੌਰਵ ਨੂੰ ਦਸਦਿਆਂ ਹੋਇਆਂ ਫੁਰਮਾਨ ਕੀਤਾ, "ਗੁਰੂ ਪਾਰਬ੍ਰਹਮ ਦਾ ਸਰੂਪ ਹੈ। ਇਹ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਵੀ ਸੀ, ਅੱਜ ਵੀ ਹੈ ਤੇ ਕੱਲ੍ਹ ਵੀ ਹੋਵੇਗਾ। ਕਾਂਸ਼ੀ ਦੀ ਮਹਾਨਤਾ ਗੰਗਾ ਜਲ ਦੀ ਭਗਵਾਨ ਇੱਕ ਹੀ ਹਨ ਅਤੇ ਇਕੋ ਨੂੰ ਧਿਆਉਣ ਨਾਲ ਲੋਕ ਪਰਲੋਕ ਦਾ ਸੁਖ ਮਿਲਦਾ ਹੈ।"

ਅੰਤਿਮ ਬੈਠਕ ਜੋ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਈ, ਵੱਖ-ਵੱਖ ਵਿਦਵਾਨਾਂ ਨੇ ਗੁਰੂ ਦੀ ਮਹੱਤਤਾ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਪ੍ਰਿੰ. ਅਜੀਤ ਸਿੰਘ ਚੀਮਾ ਨੇ ਗੁਰੂ ਦੀ ਮਹਿਮਾ ਕੀਤੀ ਤੇ ਗੁਰੂ ਦੇ ਜੱਸ ਨੂੰ ਸਦਾ ਕਾਇਮ ਰਹਿਣ ਵਾਲਾ ਦੱਸਿਆ। 'ਸਤਿਗੁਰੂ ਰਾਮ ਸਿੰਘ ਪੀਠ' ਦੀ ਸਥਾਪਤੀ ਦੇ ਸ਼ੁਭ ਅਵਸਰ ਉਤੇ ਇਹ ਦੋ ਦਿਨਾਂ ਦੀ ਵਿਚਾਰ ਗੋਸ਼ਟੀ ਜਿਥੇ ਸਫਲ ਹੋਈ ਉਥੇ

ਸਮੂਹ ਧਰਮਾਂ ਦੀ ਏਕਤਾ ਅਤੇ ਆਦਰਸ਼ਾਂ ਦੀ ਸਾਂਝ ਦ੍ਰਿੜ੍ਹ ਆਉਣ ਵਾਲੀ ਸਿੱਧ ਹੋਈ।

**ਦਿੱਲੀ ਵਿਖੇ ਬਸੰਤ ਪੁਰਬ**

ਹਰ ਸਾਲ ਦਾ ਬਸੰਤ ਪੁਰਬ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਨਾਲ ਜੁੜਿਆ ਹੋਣ ਕਰਕੇ ਥਾਂ-ਥਾਂ 'ਤੇ ਮਨਾਇਆ ਜਾਂਦਾ ਹੈ। ਐਨ ਉਸੇ ਤਰਾਂ ਜਿਵੇਂ ਹਰ ਸਾਲ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਤੇ ਹੋਰ ਗੁਰੂ ਸਾਹਿਬਾਨ ਦੇ ਗੁਰ-ਪੁਰਬ ਮਨਾਏ ਜਾਂਦੇ ਹਨ। ਵੱਖ-ਵੱਖ ਸਥਾਨਾਂ ਦੀ ਗੁਰੂ ਦੀ ਸਾਧ ਸੰਗਤ ਇਸ ਪੁਰਬ ਨੂੰ ਬੜੀ ਸ਼ਰਧਾ ਤੇ ਸਤਿਕਾਰ ਨਾਲ ਮਨਾਉਂਦੀ ਹੈ। 26,27,28 ਫਰਵਰੀ ਨੂੰ ਇਹ ਬਸੰਤ ਪੁਰਬ ਦਿੱਲੀ ਦੇ ਵੱਖ-ਵੱਖ ਸਥਾਨਾਂ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੇਠ ਲਿਖੇ ਕ੍ਰਮ-ਅਨੁਸਾਰ ਮਨਾਏ ਗਏ।

26 ਫਰਵਰੀ ਨੂੰ ਸਾਹਿਬਪੁਰੇ, 27 ਫਰਵਰੀ ਨੂੰ ਮਾਨਸਰੋਵਰ ਗਾਰਡਨ ਅਤੇ 28 ਫਰਵਰੀ ਨੂੰ ਜਮਨਾ ਪਾਰ ਤੇ ਸਾਹਿਬਾਬਾਦ ਵਿਖੇ ਇਹ ਵਿਸ਼ੇਸ਼ ਧਾਰਮਿਕ ਸਮਾਗਮ ਆਯੋਜਿਤ ਕੀਤੇ ਗਏ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਸਰਵਣ ਕਰਨ, ਇਕ ਘੰਟੇ ਦਾ ਨਾਮ-ਸਿਮਰਨ, ਕਵੀ ਦਰਬਾਰ ਤੇ ਬੱਚਿਆਂ ਦੇ ਵਿਸ਼ੇਸ਼ ਪ੍ਰੋਗਰਾਮ ਇਨ੍ਹਾਂ ਸਮਾਗਮਾਂ ਦੀ ਸ਼ਾਨ ਨੂੰ ਚਾਰ ਚੰਦ ਲਾ ਰਹੇ ਸਨ। ਦਿੱਲੀ ਦੇ ਪ੍ਰਤਿਸ਼ਠ ਵਿਅਕਤੀ, ਦਿੱਲੀ ਅਤੇਂ ਭਾਰਤ ਸਰਕਾਰ ਦੇ ਮੰਤਰੀ ਇਨ੍ਹਾਂ ਸਮਾਗਮਾਂ ਵਿਚ ਪਹੁੰਚ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹੇ। ਸਤਿਗੁਰੂ ਜੀ ਵਲੋਂ ਵੀ ਪ੍ਰਮੁੱਖ ਵਿਅਕਤੀਆਂ ਨੂੰ ਸਰੋਪੇ ਬਖਸ਼ ਕੇ ਕਿਰਤਾਰਥ ਕੀਤਾ ਗਿਆ। ਹਰ ਦੀਵਾਨ ਸਥਾਨ ਨੂੰ ਬੜੇ ਖੂਬਸੂਰਤ ਢੰਗ ਨਾਲ ਸਜਾਇਆ ਗਿਆ ਸੀ।

27 ਫਰਵਰੀ ਨੂੰ ਮਾਨਸਰੋਵਰ ਗਾਰਡਨ ਵਿਖੇ 1 ਆਨੰਦ ਕਾਰਜ ਅਤੇ 188 ਪਾਠਾਂ ਦੇ ਭੋਗ ਪਾਏ ਗਏ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਸਦ-ਉਪਦੇਸ਼ ਵਿਚ ਇੰਵ ਪ੍ਰਵਚਨ ਕੀਤਾ, "ਸਤਿਗੁਰੂ ਰਾਮ ਸਿੰਘ ਜੀ ਨੇ ਚੰਡੀ ਦੀ ਵਾਰ ਦਾ ਬੜਾ ਮਹਾਤਮ ਦਸਿਆ ਹੈ, ਸੋ ਇਹ ਪਾਠ ਜਰੂਰ ਕਰਿਆ ਕਰੋ। ਅਸੀਂ ਉਹ ਕੰਮ ਨਹੀ ਕਰਨਾ ਜੋ ਗੁਰਮਤ

ਦੇ ਵਿਰੁੱਧ ਹੋਵੇ। ਉਦਮ ਕਰੋ, ਭਜਨ ਬਾਣੀ ਵਾਲੇ ਪਾਸੇ ਲਗੋ। ਗੁਰਮਤ ਅਨੁਸਾਰ ਜੀਵਨ ਜੀਉ। ਜੋ ਭਾਣਾ ਵਰਤਣਾ ਹੈ ਉਹ ਵਰਤਣਾ ਹੀ ਹੈ, ਉਸ ਨੂੰ ਖੁਸ਼ੀ ਨਾਲ ਕਬੂਲੋ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ ਤੁਸੀ ਇਕ ਬੀ ਮਾਤਰ ਰਹਿ ਗਏ ਹੋ, ਸੋ ਤਕੜੇ ਹੋ ਕੇ ਨਾਮ ਜਪਿਆ ਕਰੋ।"

**ਵੱਖ-ਵੱਖ ਸਥਾਨਾਂ ਦੇ ਦੌਰੇ**

3 ਮਾਰਚ ਤੇ ਲੈ ਕੇ 8 ਮਾਰਚ ਦੇ 6 ਦਿਨਾਂ ਵਿਚ ਸ੍ਰੀ ਸਤਿਗੁਰੂ ਜੀ ਦੇ ਵੱਖ-ਵੱਖ ਸਥਾਨਾਂ ਤੇ ਦੀਵਾਨ ਸਜਾਏ ਗਏ, ਪਾਠਾਂ ਦੇ ਭੋਗ ਪਾਏ ਗਏ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ ਸਾਧ ਸੰਗਤ ਨੇ ਸਤਿਗੁਰੂ ਜੀ ਦੇ ਦੀਵਾਨਾਂ ਵਿਚ ਗੁਰਬਾਣੀ ਕੀਰਤਨ, ਨਾਮ ਸਿਮਰਨ, ਅਤੇ ਸਤਿਗੁਰੂ ਜੀ ਦੇ ਪਾਵਨ ਉਪਦੇਸ਼ਾਂ ਨੂੰ ਸਰਵਣ ਕੀਤਾ।

3 ਤੋਂ 4 ਤਾਰੀਖ ਨੂੰ ਸ੍ਰੀ ਸਤਿਗੁਰੂ ਜੀ ਦੇ ਦੀਵਾਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਸੱਜੇ ਤੇ 3 ਤਾਰੀਖ ਨੂੰ 2 ਪਾਠਾਂ ਦੇ ਤੇ 4 ਤਾਰੀਖ ਨੂੰ 18 ਸਧਾਰਨ ਪਾਠਾਂ ਦੇ ਭੋਗ ਪਾਏ ਗਏ। 4 ਤੇ 5 ਮਾਰਚ ਨੂੰ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਮਾਣੇ ਵਿਖੇ ਹੋਏ। ਇਨ੍ਹਾਂ ਵਿਚ ਵੱਡੀ ਗਿਣਤੀ ਵਿਚ ਦੂਰ-ਦੁਰਾਡਿਉਂ ਸੰਗਤ ਪਹੁੰਚੀ। 5 ਮਾਰਚ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਜਥੇ ਸੰਤ ਖਜ਼ਾਨ ਸਿੰਘ ਤੇ ਸਾਥੀਆਂ ਨੇ ਕੀਰਤਨ ਕਰ ਕੇ ਸੰਗਤਾਂ ਨੂੰ ਨਿਹਾਲ ਕੀਤਾ। ਨਾਮਧਾਰੀ ਜਥੇਦਾਰ ਆਪਣੇ ਦੀਵਾਨਾਂ ਵਿਚ ਗੁਰੂ ਇਤਿਹਾਸ ਦਾ ਵਰਣਨ ਕਰਦੇ ਰਹੇ। ਦੁਪਹਿਰ ਸਮੇਂ ਇਕ ਘੰਟਾ ਨਾਮ ਸਿਮਰਨ ਪਿਛੋਂ ਵੈਦ ਹਰਭਜਨ ਸਿੰਘ ਸੰਨਿਆਸੀ, ਸ. ਦਰਬਾਰਾ ਸਿੰਘ ਮੈਂਬਰ ਸ਼੍ਰੋ. ਗੁ. ਪ੍ਰ. ਕਮੇਟੀ ਤੇ ਸ਼੍ਰੀ ਸੰਤ ਰਾਮ ਸਿੰਗਲਾ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਸਤਿਗੁਰੂ ਜੀ ਨੇ ਆਪਣੇ ਪਵਿੱਤਰ ਉਪਦੇਸ਼ ਵਿਚ ਫੁਰਮਾਇਆ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਪੇਸ਼ੀਨਗੋਈ ਕੀਤੀ ਸੀ! ਰਾਮ ਸਿੰਘ ਮੇਰੋ ਹੋਏ ਨਾਮਾ। ਬਾਢੀ ਸੁਤ ਭੈਣੀ ਕੋ ਧਾਮਾ।"

ਇਸ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਰ੍ਹਵੇਂ ਜਾਮੇਂ ਵਿਚ ਆਣ ਕੇ ਸੱਚ ਸਿੱਧ ਕਰ ਦਿੱਤਾ ਤੇ ਲੋਕਾਂ ਨੂੰ ਨਾਮ ਜਪਾ ਕੇ ਅਸਲੀ ਰਹਿਤ ਮਰਿਯਾਦਾ ਸਿਖਾ ਕੇ ਪੂਰਨ ਰੂਪ ਵਿਚ ਸੰਤ ਬਣਾ ਦਿਤਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ

ਦਰਸ਼ਨ ਜਰੂਰ ਦੇਣੇ ਹਨ।"

5 ਮਾਰਚ ਨੂੰ ਸਤਿਗੁਰੂ ਜੀ ਵੱਖ-ਵੱਖ ਸਥਾਨਾਂ ਤੇ ਆਪਣੇ ਸੇਵਕਾਂ ਨੂੰ ਦਰਸ਼ਨ ਦੇਂਦੇ ਹੋਏ ਮਸਤਾਨ ਗੜ੍ਹ ਪਹੁੰਚੇ। 6 ਮਾਰਚ ਨੂੰ ਸਤਿਗੁਰੂ ਜੀ ਦਾ ਹਜੂਰੀ ਦੀਵਾਨ ਦਮਦਮੇ ਵਿਖੇ ਸੰਤ ਨਿਧਾਨ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ। ਸਤਿਗੁਰੂ ਜੀ ਨੇ ਫੁਰਮਾਇਆ, "ਸੰਤ ਨਿਧਾਨ ਸਿੰਘ ਜੀ ਸੱਚ ਮੁੱਚ ਹੀ ਪੂਰਨ ਸੰਤ ਸਨ। ਉਹਨਾਂ ਦੇ ਹੱਥ ਵਿਚ ਸਦਾ ਮਾਲਾ ਤੇ ਰਸਨਾ ਤੋਂ ਨਾਮ ਸਿਮਰਨ ਹੁੰਦਾ ਸੀ। ਧਰਮ ਵਾਲੇ ਕੰਮਾਂ ਲਈ ਵੀ ਤਤਪਰ ਰਹਿੰਦੇ ਸਨ। ਮਨੁੱਖਾ ਜਨਮ ਬੜੀ ਮੁਸ਼ਕਲ ਨਾਲ ਮਿਲਦਾ ਹੈ। ਇਹ ਪਿਛਲੇ ਜਨਮਾਂ ਦੇ ਸ਼ੁਭ ਕਰਮਾਂ ਦਾ ਫਲ ਹੈ। ਦੁੱਖ ਤੇ ਸੁੱਖ ਮਨੁੱਖ ਨੂੰ ਆਪਣੇ ਕਰਮਾਂ ਅਨੁਸਾਰ ਮਿਲਦੇ ਹਨ। ਸਤਿਗੁਰੂ ਸਾਡੇ ਅੰਦਰ ਵਸਿਆ ਹੋਵੇ ਤਾਂ ਦੁੱਖ ਸੁੱਖ ਦੋਵੇਂ ਹੀ ਨਹੀ ਪੋਹਂਦੇ।"

6 ਮਾਰਚ ਨੂੰ ਸਤਿਗੁਰੂ ਜੀ ਨੇ ਜੀਵਨ ਨਗਰ ਵਿਖੇ ਪੈਟਰੋਲ ਪੰਪ ਤੇ ਨਵੀਂ ਲਾਈ ਪੈਟਰੋਲ ਪਾਉਣ ਦੀ ਮਸ਼ੀਨ ਦਾ ਉਦਘਾਟਨ ਕੀਤਾ। 7 ਮਾਰਚ ਨੂੰ ਆਸਾ ਦੀ ਵਾਰ ਦਾ ਕੀਰਤਨ ਅਮਰਾਸਰ ਵਿਖੇ ਕੀਤਾ ਗਿਆ। ਬਸੰਤ ਮੇਲੇ ਦੀ ਸਮਾਪਤੀ ਹੋਈ ਤੇ ਤਿੰਨ ਪਾਠਾਂ ਦੇ ਭੋਗ ਪਾਏ ਗਏ। 8 ਮਾਰਚ ਨੂੰ, ਅੰਮ੍ਰਿਤ ਵੇਲੇ ਤੇ ਦੁਪਹਿਰ ਦੇ ਦੀਵਾਨ ਸੰਤ ਨਗਰ ਵਿਖੇ ਹੀ ਹੋਏ ਅਤੇ 17 ਪਾਠਾਂ ਦੇ ਵੱਖ-ਵੱਖ ਵਿਅਕਤੀਆਂ ਨਮਿਤ ਭੋਗ ਪਾਏ ਗਏ। ਇਸ ਮੌਕੇ ਸਤਿਗੁਰੂ ਜੀ ਨੇ ਫਰਮਾਨ ਕੀਤਾ, "ਅਸੀਂ ਸੰਤਾਂ ਦੇ ਮੇਲਿਆਂ ਦਾ ਫਲ ਤਾਂ ਹੀ ਪ੍ਰਾਪਤ ਕਰ ਸਕਦੇ ਹਾਂ ਜੇਕਰ ਅਸੀਂ ਉਨ੍ਹਾਂ ਦੀਆਂ ਸਿਖਿਆਵਾਂ ਤੇ ਚੱਲੀਏ ਤੇ ਆਪਣੇ ਬੱਚਿਆਂ ਨੂੰ ਵੀ ਚੰਗੇ ਬਣਨ ਦੀ ਪ੍ਰੇਰਨਾ ਦੇਈਏ।"

**ਦਿੱਲੀ ਵਿਖੇ ਦਰਸ਼ਨ**

ਸ੍ਰੀ ਜੀਵਨ ਨਗਰ ਤੋਂ ਚੱਲ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 9 ਮਾਰਚ ਨੂੰ ਦਿੱਲੀ ਪਹੁੰਚੇ। ਅੰਮ੍ਰਿਤ ਵੇਲੇ ਦਾ ਦੀਵਾਨ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਸਜਿਆ। ਹਜਾਰਾਂ ਦੀ ਗਿਣਤੀ ਵਿਚ ਸੰਗਤਾਂ ਦਰਸ਼ਨ ਕਰਨ ਪੁੱਜੀਆਂ ਹੋਈਆਂ ਸਨ। ਆਸਾ ਦੀ ਵਾਰ ਦੇ ਕੀਰਤਨ ਸਮੇਂ ਆਪ ਵੀ ਆਪਣੇ ਮੁਖਾਰਬਿੰਦ ਤੋਂ ਸ਼ਬਦ ਉਚਾਰਣ ਕਰਦੇ ਰਹੇ। ਇਸ ਸਮੇਂ ਇਕ ਆਨੰਦ ਕਾਰਜ ਹੋਇਆ ਤੇ 6 ਪਾਠਾਂ ਦੇ ਭੋਗ ਪਾਏ ਗਏ। ਬਾਦ ਦੁਪਹਿਰ ਸਤਿਗੁਰੂ ਜੀ ਹਵਾਈ

ਜਹਾਜ਼ ਰਾਹੀਂ ਬੰਬਈ ਲਈ ਰਵਾਨਾ ਹੋਏ।

**1997 ਦੇ ਹੋਲੇ ਮੱਹਲੇ ਦਾ ਪੁਰਬ**

1997 ਦਾ ਹੋਲੇ ਮੱਹਲੇ ਦਾ ਵਾਰਸ਼ਿਕ ਪੁਰਬ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਯ ਦੇ ਖੁੱਲ੍ਹੇ ਸਥਾਨ ਤੇ 24 ਤੋਂ 28 ਮਾਰਚ ਤੱਕ ਮਨਾਇਆ ਗਿਆ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ-ਕਾਲ ਦਾ 43ਵਾਂ ਹੋਲਾ ਸੀ। 24 ਮਾਰਚ ਨੂੰ ਪਹਿਲੇ ਦਿਨ ਸਤਿਗੁਰੂ ਬਾਲਕ ਸਿੰਘ ਜੀ ਦੇ ਗੁਰੂ ਇਤਿਹਾਸ ਤੇ ਆਪ ਜੀ ਦੀ ਕੀਰਤੀ ਤੇ ਕਾਰਨਾਮਿਆਂ ਨੂੰ ਸਮਰਪਿਤ ਸੀ। ਉਸ ਦਿਨ ਸਤਿਗੁਰੂ ਬਾਲਕ ਸਿੰਘ ਜੀ ਦਾ ਅਵਤਾਰ ਪੁਰਬ ਵੀ ਸੀ। ਅੰਮ੍ਰਿਤ ਵੇਲੇ ਦਾ ਕੀਰਤਨ ਸ੍ਰੀ ਭੈਣੀ ਸਾਹਿਬ ਦੇ ਹਜ਼ੂਰੀ ਜਥੇ ਨੇ ਕੀਤਾ। ਦੁਪਹਿਰ ਦੇ ਹਜ਼ੂਰੀ ਦੀਵਾਨ ਵਿਚ 'ਸਤਿਜੁਗ' ਦਾ ਸੁੰਦਰ ਬਸੰਤ ਅੰਕ ਸਤਿਗੁਰੂ ਜੀ ਨੂੰ ਭੇਟ ਕੀਤਾ ਗਿਆ ਅਤੇ ਸੰਤ ਨਿਰੰਜਨ ਸਿੰਘ ਕੱਕੜ ਦੀਆਂ ਦੀਵਾਨ ਦੀਆਂ ਤਿੰਨ ਕੈਸਟਾਂ ਰਲੀਜ਼ ਕੀਤੀਆਂ ਗਈਆਂ।

ਹੋਲੇ ਦੇ ਦੂਜੇ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਜਥੇ ਵਲੋਂ ਕੀਤਾ ਗਿਆ। ਦੁਪਹਿਰ ਦੇ ਦੀਵਾਨ ਸਮੇਂ ਇਕ ਘੰਟੇ ਦਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਵੀ ਸੁਣਾਇਆ ਗਿਆ।

26 ਮਾਰਚ ਨੂੰ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਕਈ ਰਾਗੀ ਜਥਿਆਂ ਵਲੋਂ ਮਿਲ ਕੇ ਕੀਤਾ ਗਿਆ। ਅੱਜ ਮੇਲਾ ਪੂਰਨ ਰੂਪ ਵਿਚ ਜੋਬਨ ਤੇ ਸੀ। ਸਾਰਾ ਪੰਡਾਲ ਖਚਾ-ਖਚ ਭਰਿਆ ਪਿਆ ਸੀ। ਵੱਖ-ਵੱਖ ਜਥੇਦਾਰਾਂ, ਸਰਬ ਸ਼੍ਰੀ ਸੂਬਾ ਮੇਲਾ ਸਿੰਘ, ਕਵੀਸ਼ਰ ਪ੍ਰੀਤਮ ਸਿੰਘ, ਗਿਆਨ ਮਾਰਤੰਡ ਪੰ ਗੋਪਾਲ ਸਿੰਘ ਨੇ ਸਾਧ ਸੰਗਤ ਨੂੰ ਆਪਣੇ-ਆਪਣੇ ਅੰਦਾਜ਼ ਵਿਚ ਦਿਵਾਨ ਸਜਾ ਕੇ ਗੁਰੂ ਇਤਿਹਾਸ ਤੋਂ ਜਾਣੂ ਕਰਵਾਇਆ।

ਸ੍ਰੀ ਸਤਿਗੁਰੂ ਜੀ ਨੇ ਸੰਤ ਤਰਲੋਕ ਸਿੰਘ ਐਲਨਾਬਾਦ ਦੇ ਉਦਮ ਦਵਾਰਾ ਨਾਲ ਲੱਗਦੀ ਨਹਿਰ ਨੂੰ ਪਾਰ ਕਰਨ ਲਈ ਲੱਕੜ ਦੇ ਪੁਲ ਦਾ ਉਦਘਾਟਨ ਕੀਤਾ। ਸਤਿਗੁਰੂ ਦਾ ਰੰਗੀਨ ਕਲੈਂਡਰ ਸਤਿਗੁਰੂ ਜੀ ਦੇ ਕਰ-ਕੰਵਲਾਂ ਦੁਆਰਾ ਰਲੀਜ਼ ਕੀਤਾ ਗਿਆ।

27 ਮਾਰਚ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਸੰਤ ਨਗਰ ਦੇ ਜਥੇ ਨੇ ਕੀਤਾ। ਦੁਪਹਿਰ ਦੇ ਦੀਵਾਨ ਵਿਚ ਨਾਮ ਸਿਮਰਨ ਕਰਨ ਤੋਂ ਪਿਛੋਂ ਵੱਖ-ਵੱਖ ਪਹੁੰਚੇ ਪ੍ਰਤਿਸ਼ਠ ਵਿਅਕਤੀਆਂ ਵਲੋਂ ਆਪਣੇ ਆਪਣੇ ਵਿਚਾਰਾਂ ਨੂੰ ਪੇਸ਼ ਕੀਤਾ ਗਿਆ। ਇਸ ਹਜ਼ੂਰੀ ਦੀਵਾਨ ਵਿਚ ਹਰਿਆਣਾ ਪ੍ਰਦੇਸ਼ ਦੇ ਉੱਚ-ਕੋਟੀ ਦੇ ਅਧਿਕਾਰੀ ਵੀ ਪਹੁੰਚੇ ਸਨ। ਉਸੇ ਦਿਨ ਨਾਮਧਾਰੀ ਹਾਕੀ ਟੀਮ, ਜਿਸ ਨੇ ਨਾਮਧਾਰੀ ਵਿਸ਼ੇਸ਼ ਬਾਣੇ ਵਿਚ ਕਈ ਮੈਚ ਖੇਡੇ ਤੇ ਜਿੱਤੇ ਸਨ, ਸਤਿਗੁਰੂ ਜੀ ਵਲੋ ਹਰ ਇੱਕ ਖਿਡਾਰੀ ਨੂੰ ਇਕ-ਇਕ ਸਕੂਟਰ ਪ੍ਰਦਾਨ ਕੀਤਾ ਗਿਆ।

28 ਮਾਰਚ ਹੋਲੇ ਦੀ ਸਮਾਪਤੀ ਦਾ ਅੰਤਿਮ ਦਿਨ ਸੀ। ਨਾਮਧਾਰੀ ਨਿਤਨੇਮ ਪ੍ਰਕਾਸ਼ਿਤ ਕਰ ਕੇ ਲੋਕਾਂ ਵਿਚ ਵੰਡਿਆ ਗਿਆ। ਸਮਾਪਤੀ ਵਾਲੇ ਦਿਨ 14 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ ।ਕੁਲ 180 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

**ਲਖਨਊ ਵਿਖੇ ਅਖੰਡ ਪਾਠਾਂ ਦਾ ਪ੍ਰਵਾਹ**

ਲਖਨਊ ਵਿਖੇ ਕਾਨਪੁਰ ਰੋਡ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਆਰੰਭ ਕੀਤੇ ਗਏ 101 ਅਖੰਡ ਪਾਠਾਂ ਦੇ ਭੋਗ ਪਾਏ ਗਏ ਅਤੇ ਪ੍ਰਭਾਵਸ਼ਾਲੀ ਦੀਵਾਨ ਸਜੇ।ਕਥਾ ਕੀਰਤਨ ਤੇ ਗੁਰ ਇਤਿਹਾਸ ਦੇ ਵਿਖਿਆਨਾਂ ਦਾ ਪ੍ਰਵਾਹ ਸਾਰਾ ਦਿਨ ਵੱਡੇ ਮੇਲੇ ਦੇ ਰੂਪ ਵਿਚ ਚਲਦਾ ਰਿਹਾ। ਸੰਤ ਹਰਭਜਨ ਸਿੰਘ ਨੇ ਇਥੇ ਗੁਰਦੁਆਰਾ ਸਥਾਪਿਤ ਕਰਨ ਅਤੇ ਇਸ ਸਮਾਗਮ ਨੂੰ ਸਫ਼ਲ ਬਣਾਉਣ ਦੀ ਸਾਰੀ ਮਾਇਕ ਸਹਾਇਤਾ ਦੇ ਕੇ ਗੁਰੂ ਘਰ ਦਾ ਜੱਸ ਖੱਟਿਆ ਜਿਸ ਤੋਂ ਪ੍ਰਭਾਵਿਤ ਹੋ ਕੇ 16 ਵਿਅਕਤੀਆਂ ਨੇ ਮਾਸ ਸ਼ਰਾਬ ਦਾ ਤਿਆਗ ਕਰਕੇ ਭਜਨ ਪੁੱਛਿਆ। ਸਰਵ ਸ਼੍ਰੀ ਸ. ਜਸਵਿੰਦਰ ਸਿੰਘ ਹਿਸਟੋਰੀਅਨ, ਵੈਦ ਗੁਰਭਜਨ ਸਿੰਘ ਸੰਨਿਆਸੀ ਅਤੇ ਸੰਤ ਜਗਦੀਸ਼ ਸਿੰਘ ਵਰਿਆਮ ਨੇ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਮਹੱਤਵਪੂਰਨ ਚਾਨਣਾ ਪਾਇਆ।

**ਜਲੰਧਰ ਦਾ ਸੰਗੀਤ ਸੰਮੇਲਨ**

13 ਅਪ੍ਰੈਲ ਨੂੰ ਵਿਸਾਖੀ ਦੇ ਸ਼ੁਭ ਦਿਹਾੜੇ ਉਤੇ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਸਵਰਗੀ ਪ੍ਰੋ. ਲਛਮਣ ਦਾਸ ਦੀ ਯਾਦ ਵਿਚ ਸੰਮੇਲਨ ਕੀਤਾ

ਗਿਆ ਜਿਸ ਵਿਚ ਸ੍ਰੀ ਭੈਣੀ ਸਾਹਿਬ ਤੋਂ ਸਿੱਖਿਆ ਪ੍ਰਾਪਤ ਕਰ ਕੇ ਵੱਖ-ਵੱਖ ਸਾਜ਼ਾਂ ਦੇ ਵਾਦਕਾਂ ਨੇ ਆਪਣੀ-ਆਪਣੀ ਸੰਗੀਤ ਕਲਾ ਦੇ ਵਾਦਨ ਤੇ ਗਾਇਨ ਦੇ ਜੌਹਰ ਵਿਖਾਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਆਪਣਾ ਕੀਮਤੀ ਸਮਾਂ ਕੱਢ ਕੇ ਇਸ ਸੰਗੀਤ-ਸੰਮੇਲਨ ਵਿਚ ਦਰਸ਼ਨ ਦੇ ਕੇ ਕਲਾਕਾਰਾਂ ਨੂੰ ਨਿਵਾਜਿਆ। ਸੰਗੀਤ ਸੰਮੇਲਨ ਵਿਚ ਭਾਗ ਲੈਣ ਵਾਲੇ ਬਹੁਤੇ ਕਲਾਕਾਰ ਸ੍ਰੀ ਭੈਣੀ ਸਾਹਿਬ ਦੀ ਸੰਗੀਤ ਟਕਸਾਲ ਤੋਂ ਹੀ ਸਿੱਖਿਆ ਪ੍ਰਾਪਤ ਕਰ ਚੁੱਕੇ ਕਲਾਕਾਰ ਸਨ। ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਇਸ ਸੰਮੇਲਨ ਦੀ ਕਾਰਵਾਈ ਨੂੰ ਪ੍ਰਸ਼ੰਸਾ-ਯੋਗ ਢੰਗ ਨਾਲ ਸੰਚਾਲਤ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਲਾਈਆਂ ਹੋਈਆਂ ਸੰਗੀਤ ਫੁਲਵਾੜੀਆਂ ਰੂਹਾਨੀ ਸੰਗੀਤ ਦੀ ਮਹਿਕ ਨੂੰ ਵੰਡ ਕੇ ਗੁਰੂ-ਘਰ ਦੀ ਮਹਿਮਾ ਨੂੰ ਉਜਾਗਰ ਕਰ ਰਹੀਆਂ ਹਨ।

**ਵਿਸਾਖੀ ਦਾ ਪੁਰਬ**

ਵਿਸਾਖੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ ਹੀ 13-14 ਅਪ੍ਰੈਲ ਨੂੰ ਮਨਾਇਆ ਗਿਆ। ਉਸੇ ਦਿਨ ਸਤਿਗੁਰੂ ਜੀ ਜਲੰਧਰ ਦੇ ਸੰਗੀਤ ਸੰਮੇਲਨ ਨੂੰ ਅਸ਼ੀਰਵਾਦ ਦੇਣ ਲਈ ਕੁੱਝ ਸਮੇਂ ਲਈ ਜਲੰਧਰ ਗਏ ਸਨ। ਸ੍ਰੀ ਭੈਣੀ ਸਾਹਿਬ ਵਿਸਾਖੀ ਦੇ ਪੁਰਬ ਦਾ ਦੀਵਾਨ ਲਗਾਤਾਰ ਚਲਦਾ ਰਿਹਾ। ਗਿਆਨ ਮਾਰਤੰਡ ਪੰ. ਗੋਪਾਲ ਸਿੰਘ ਨੇ ਕਿਹਾ, "ਸਤਿਗੁਰੂ ਸਿੱਖ ਤੋਂ ਤਾਂ ਵੱਡਾ ਹੈ ਹੀ ਉਹ ਪੰਥ ਤੇ ਸੰਗਤ ਤੋਂ ਵੀ ਵੱਡਾ ਹੈ। ਸਤਿਗੁਰੂ ਸਿੱਖ, ਪੰਥ ਤੇ ਸੰਗਤ ਬਣਾ ਸਕਦਾ ਹੈ ਪਰ ਇਹ ਗੁਰੂ ਨਹੀ ਬਣਾ ਸਕਦੇ।" ਇਸ ਅਵਸਰ ਉਤੇ ਹਜ਼ੂਰੀ ਕੀਰਤਨੀ ਜਥੇ ਸ਼੍ਰੀ ਹਰਬੰਸ ਸਿੰਘ ਘੁੱਲਾ ਤੇ ਸਹਿਯੋਗੀਆਂ ਦੀ ਗਾਇਨ ਕੀਤੀ ਗਈ ਆਸਾ ਦੀ ਵਾਰ ਦੀ ਕੈਸਟ ਵੀ ਲੋਕ ਅਰਪਣ ਕੀਤੀ ਗਈ। 14 ਅਪ੍ਰੈਲ ਨੂੰ ਵਿਸਾਖੀ ਦੇ ਪੁਰਬ ਦੀ ਸਮਾਪਤੀ ਸਮੇਂ 8 ਆਨੰਦ ਕਾਰਜ ਕੀਤੇ ਗਏ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 34 ਪਾਠਾਂ ਦੇ ਭੋਗ ਪਾਏ ਗਏ।

27,28 ਅਪ੍ਰੈਲ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹਵਨ ਨਿਰੰਤਰ ਚਲਦੇ ਰਹੇ ਅਤੇ ਬਹੁਤ ਸਾਰੇ ਨੌਜਵਾਨ ਇਸ ਕਾਰਜ ਨੂੰ ਸ਼ਰਧਾਪੂਰਵਕ ਨਿਭਾ ਰਹੇ ਹਨ। ਇਹ 111ਵਾਂ ਹਵਨ ਸੀ ਜੋ ਨੌਜਵਾਨਾਂ ਵਲੋਂ ਕੀਤਾ ਗਿਆ। ਇਸ ਸਮੇਂ 3 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 13 ਪਾਠਾਂ ਦੇ ਭੋਗ

ਪਾਏ ਗਏ।

**ਦਿੱਲੀ ਵਿਖੇ ਸਮਾਗਮ**

9 ਮਈ ਨੂੰ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਦਰਸ਼ਨ ਦਿੱਤੇ। ਗੁਰਦੁਆਰਾ ਰਮੇਸ਼ ਨਗਰ ਵਿਚ 3 ਆਨੰਦ ਕਾਰਜ ਕੀਤੇ ਗਏ ਤੇ 15 ਪਾਠਾਂ ਦੇ ਭੋਗ ਪਾਏ ਗਏ। 11 ਮਈ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਮਹੰਤ ਸੰਤੋਖ ਸਿੰਘ ਨੇ ਕੀਤਾ। ਭੋਗ ਸਮੇਂ ਬੈਂਕਾਂਕ ਤੋਂ ਆਈ ਸਤਿਗੁਰੂ ਜੀ ਦੀ ਸ਼ਰਧਾਵਾਨ ਬੀਬੀ ਮਹਿੰਦਰ ਕੌਰ ਗਿਆਨਣ ਨੂੰ ਬੀਬੀ ਨਰਿੰਦਰ ਕੌਰ ਵਲੋਂ ਸਨਮਾਨਿਤ ਕੀਤਾ ਗਿਆ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਹਰੀ ਸਿੰਘ ਮਹਾ ਵਿਦਿਆਲਾ ਵਿਖੇ 8 ਮਈ ਦਾ ਮੇਲਾ**

8 ਤੇ 9 ਮਈ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਮਹਾ ਵਿਦਿਆਲਯ ਦੇ ਸਥਾਨ ਤੇ ਦੋ ਦਿਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੀਵਾਨ ਸਜੇ ਜਿਸ ਵਿਚ ਦੂਰ-ਦਰਾਜ਼ ਅਤੇ ਨੇੜ੍ਹੇ ਦੀਆਂ ਸੰਗਤਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦਿਦਾਰੇ ਕੀਤੇ। ਦੋਵੇਂ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਜਥੇਦਾਰਾਂ ਨੇ ਦੀਵਾਨ ਸਜਾਏ, ਹੱਲੇ ਦੇ ਦੀਵਾਨਾਂ ਤੋਂ ਬਿਨਾਂ ਕਵੀ-ਦਰਬਾਰ ਵੀ ਹੋਏ, ਤੇ ਵੱਖ ਵੱਖ ਉੱਘੇ ਬੁਲਾਰਿਆਂ ਨੇ ਗੁਰੂ ਇਤਿਹਾਸ ਦੇ ਭਿੰਨ-ਭਿੰਨ ਪੱਖਾਂ ਉਤੇ ਪ੍ਰਕਾਸ਼ ਪਾਇਆ। ਮੁੱਖ ਵਿਚਾਰ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਸਥਾਪਿਤ ਪਾਵਨ ਗੁਰੂ ਗੱਦੀ ਉਤੇ ਦੇਹ ਸਰੂਪ ਸਤਿਗੁਰੂ ਸਦਾ ਸ਼ੁਸ਼ੋਭਿਤ ਰਹੇ ਹਨ ਤੇ ਗੁਰ ਮਰਿਯਾਦਾ ਨੂੰ ਅੱਗੇ ਤੋਰਦੇ ਰਹੇ ਹਨ। ਇਹ ਗੁਰ-ਮਰਿਯਾਦਾ ਹੁਣ ਬੇਅੰਤ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਵਿਚ ਸੰਗਤਾਂ ਤੇ ਜੀਵ ਜੰਤੂਆਂ ਦੇ ਭਲੇ ਤੇ ਕਲਿਆਣ ਲਈ ਆਪਣਾ ਯੋਗਦਾਨ ਪਾ ਰਹੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰ-ਉਪਦੇਸ਼ ਦਾ ਸਾਰ ਇਹ ਸੀ, "ਸਵਾਂਤੀ ਬੂੰਦ ਦੀ ਬਹੁਤ ਮਹਤੱਤਾ ਹੈ, ਜੋ ਬਹੁਤ ਗੁਣਕਾਰੀ ਹੈ, ਪਰ ਜੇ ਕਿਤੇ ਗਿੱਦੜ ਦੇ ਸਿਰ ਤੇ ਪੈ ਜਾਵੇ ਤਾਂ ਉਹ ਪਗਲਾਅ ਜਾਂਦਾ ਹੈ, ਉਹ ਆਪਣੇ ਗੁਣਾਂ ਦੇ ਪ੍ਰਤੀਕੂਲ ਫਲ ਦੇਣ ਲਗਦੀ ਹੈ। ਸਾਧੂ ਬਣਨਾ ਔਖਾ ਹੈ ਪਰ ਸਾਧਨਾ ਵੀ ਬੜੀ

ਔਖੀ ਹੈ। ਸੇਵਾ ਸਾਧਨਾ ਚਾਕਰੀ ਉਹ ਹੀ ਪ੍ਰਵਾਨ-ਹੈ ਜੋ ਕਰ ਕੇ ਸਿੱਖ-ਸੇਵਕ ਸਤਿਗੁਰੂ ਨੂੰ ਚੰਗਾ ਲਗੇ। ਸਾਨੂੰ ਗੁਰੂ-ਉਦੇਸ਼ ਹੁਕਮ ਸੁਣ ਕੇ ਉਸ ਨੂੰ ਮੰਨਣ ਤੇ ਹਿਰਦੇ ਵਿਚ ਵਸਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਤਾਂ ਹੀ ਸੇਵਕ, ਭਗਤ, ਸੰਤ ਬਣ ਸਕੀਦਾ ਹੈ।"

ਪ੍ਰਿੰ. ਅਜੀਤ ਸਿੰਘ ਚੀਮਾ ਨੇ ਇਸ ਸਾਰੇ ਦੋ ਦਿਨਾਂ ਸੰਮੇਲਨ ਦਾ ਉਚਿਤ ਢੰਗ ਨਾਲ ਸੰਚਾਲਨ ਕੀਤਾ। ਇਸ ਮੇਲੇ ਦੀ ਸੇਵਾ ਬੀਬੀ ਬਲਕਾਰ ਕੌਰ ਔਖਲਾ, ਦਿੱਲੀ ਪਰਿਵਾਰ ਵਲੋਂ ਕੀਤੀ ਗਈ। ਸਮਾਪਤੀ ਸਮੇਂ 25 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

**ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਨਾਲ ਵਿਸ਼ੇਸ਼ ਮੁਲਾਕਾਤ**

10 ਮਈ 1997 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਵਿਚ ਨਾਮਧਾਰੀ ਪ੍ਰਤੀਨਿਧ ਮੰਡਲ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਨੂੰ ਨਵੀ ਦਿੱਲੀ ਵਿਖੇ ਮਿਲਿਆ। ਸ੍ਰੀ ਗੁਜਰਾਲ ਦੇਸ਼-ਸੇਵਕ ਤੇ ਦੇਸ਼-ਭਗਤ ਘਰਾਣੇ ਨਾਲ ਸੰਬੰਧ ਰਖਦੇ ਹਨ। ਸਤਿਗੁਰੂ ਜੀ ਨੇ ਗੁਜਰਾਲ ਸਾਹਿਬ ਨੂੰ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਵਕਤ ਅੰਗਰੇਜ਼ ਸਾਮਰਾਜ ਵਿਰੁੱਧ ਆਵਾਜ਼ ਉਠਾਈ ਸੀ ਜਦੋਂ ਕੋਈ ਹੋਰ ਅੰਗਰੇਜ਼ਾਂ ਦੀ ਵਿਦੇਸ਼ੀ ਸਰਕਾਰ ਵਿਰੁੱਧ ਬੋਲ ਨਹੀ ਸੀ ਸਕਦਾ। ਉਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਕੂਕਾ ਜਥੇਬੰਦੀ ਦੀ ਨੀਹ ਰੱਖੀ, ਜਿਸਨੇ ਭਾਰਤ ਦੇ ਸਵਤੰਤਰਤਾ ਸੰਗਰਾਮ ਵਿਚ ਉੱਘਾ ਹਿੱਸਾ ਪਾਇਆ ਹੈ। ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲੇ ਦੇ ਸਾਕੇ ਇਤਿਹਾਸਕ ਮਹਤੱਤਾ ਵਾਲੇ ਹਨ। ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਪੰਜਾਬ ਨੇ ਨਾਮਧਾਰੀ ਸ਼ਹੀਦਾਂ ਦੀਆਂ-ਯਾਦਗਾਰਾਂ ਬਣਾਉਣ ਵਿਚ ਯਥਾਸ਼ਕਤ ਹਿੱਸਾ ਪਾਇਆ ਹੈ। ਅੱਜ ਵੀ ਲੋੜ ਹੈ ਕਿ ਆਪ ਦੇਸ਼-ਭਗਤੀ ਦੀਆਂ ਰਵਾਇਤਾਂ ਨੂੰ ਸਨਮੁੱਖ ਰਖਦੇ ਹੋਏ ਕੁੱਝ ਵਿਸ਼ੇਸ਼ ਕਾਰਵਾਈਆਂ ਦੇਸ਼ ਨਿਰਮਾਣ ਲਈ ਕਰੋ ਅਤੇ ਸਵਤੰਤਰਤਾ ਸੰਗਰਾਮ ਦੇ ਇਤਿਹਾਸਕ ਮਹਤੱਤਾ ਵਾਲੇ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ਵੀ ਦਰਸ਼ਨ ਦੇ ਕੇ ਉਥੋਂ ਦੀਆਂ ਰਵਾਇਤਾਂ ਤੋਂ ਜਾਣੂ ਹੋਵੋ।

ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਨੇ ਸਤਿਗੁਰੂ ਜੀ ਦੇ ਸਨੇਹ ਦਾ ਹਾਂ ਪੱਖੀ ਹੁੰਗਾਰਾ ਦਿੱਤਾ।

**ਪੰਜਾਬੀ ਦੇ ਪ੍ਰਸਿੱਧ ਵਿਦਵਾਨ ਡਾ. ਹਰਭਜਨ ਸਿੰਘ ਨੂੰ ਦਰਸ਼ਨ ਦੇਣਾ**

19 ਮਈ ਨੂੰ ਸਤਿਗੁਰੂ ਜੀ ਪੰਜਾਬੀ ਦੇ ਪ੍ਰਸਿੱਧ ਲੇਖਕ ਡਾ ਹਰਭਜਨ ਸਿੰਘ ਦੇ ਗ੍ਰਹਿ ਵਿਖੇ ਉਨ੍ਹਾਂ ਦੀ ਬੀਮਾਰੀ ਪੁਰਸੀ ਲਈ ਗਏ ਕਿਉਂਜੁ ਡਾ. ਹਰਭਜਨ ਸਿੰਘ ਪਿਛਲੇ ਕੁੱਝ ਮਹੀਨਿਆਂ ਤੋਂ ਬੀਮਾਰ ਹਨ ਤੇ ਤੁਰਨ ਫਿਰਨ ਤੋਂ ਅਸਮਰਥ ਹਨ। ਗੱਲਾਂ-ਗੱਲਾਂ ਵਿਚ ਦਿੱਲੀ ਦੇ ਮੁੱਖ ਮੰਤਰੀ ਵਲੋਂ ਡਾ. ਹਰਭਜਨ ਸਿੰਘ ਨੂੰ ਘਰ ਆ ਕੇ ਸਨਮਾਨ ਦੇਣ ਦੀ ਗੱਲ ਚੱਲੀ ਤਾਂ ਡਾ. ਹਰਭਜਨ ਸਿੰਘ ਨੇ ਕਿਹਾ, "ਇੱਧਰ ਰੱਬ ਦਾ ਸੰਸਾਰ, ਉੱਧਰ ਮਇਆ ਦਾ ਸੰਸਾਰ ਹੈ। ਇਨ੍ਹਾਂ ਦਾ ਕੋਈ ਮੁਕਾਬਲਾ ਨਹੀ। ਕਿਸੇ ਵੱਡੇ ਬੰਦੇ ਦਾ ਮਿਲਣਾ ਨਸੀਬ ਦੀ ਗੱਲ ਹੈ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਸਾਡੀ ਖੁਸ਼ ਕਿਸਮਤੀ ਹੈ।"

ਸ੍ਰੀ ਸਤਿਗੁਰੂ ਜੀ ਨੇ ਡਾ. ਹਰਭਜਨ ਸਿੰਘ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਬਾਰੇ ਕੁਝ ਲਿਖਣ ਦੀ ਬੇਨਤੀ ਪ੍ਰਵਾਨ ਕਰ ਲਈ।

**1997 ਦੇ ਵਿਦਿਅਕ ਸੰਮੇਲਨ**

ਇਸ ਸਾਲ ਦਾ ਲੜਕਿਆਂ ਦਾ 33ਵਾਂ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ 22 ਮਈ ਤੋਂ 25 ਮਈ ਤੱਕ ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਵਿਚ ਹੋਇਆ। ਵੱਖ-ਵੱਖ ਥਾਵਾਂ ਦੇ ਡੈਲੀਗੇਟ ਬੜੇ ਉਤਸ਼ਾਹ ਨਾਲ ਸ਼ਬਦ ਪੜ੍ਹਦੇ ਹੋਏ ਪਹੁੰਚੇ। ਪ੍ਰਤਾਪ ਮੰਦਰ ਨੂੰ ਸ਼ਾਨਦਾਰ ਢੰਗ ਨਾਲ ਸਜਾਇਆ ਗਿਆ ਸੀ ਅਤੇ ਸਟੇਜ ਦੇ ਪਿਛਲੇ ਬੰਨੇ ਦੇ ਬੈਨਰ ਉਤੇ ਦੇਸੀ ਮਹੀਨਿਆਂ ਦੀਆਂ ਤਾਰੀਖਾਂ ਵੱਖਰਾਪਨ ਦਰਸਾ ਰਹੀਆਂ ਸਨ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਕਾਦਮੀ ਦੇ ਬੱਚਿਆਂ ਨੇ

"ਤੁਮ ਦਾਤੇ ਠਾਕੁਰ ਪ੍ਰਤੀਪਾਲਕ ਨਾਇਕ ਖਸਮ ਹਮਾਰੇ।"

ਸ਼ਬਦ ਦਾ ਗਾਇਨ ਕੀਤਾ। ਨਾਮਧਾਰੀ ਦਰਬਾਰ ਦੇ ਜਰਨਲ ਸਕੱਤਰ ਸ਼੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਨੇ ਸਮਾਗਮ ਦਾ ਆਰੰਭ ਕਰਦਿਆਂ ਕਿਹਾ ਕਿ ਅਸੀਂ ਗਿਆਨ-ਵਿਗਿਆਨ ਦੇ ਬੇਮੁਹਾਰੇ ਪਾਸਾਰੇ ਦੇ ਵਿਨਾਸ਼ਕਾਰੀ ਸਰੂਪ ਵਿਚ ਘਿਰੇ ਹੋਏ ਹਾਂ। ਇਸ ਮਾਇਕ ਪਾਸਾਰੇ ਵਿਸ ਵਿਚਰਦਿਆਂ ਹੋਇਆਂ ਵੀ ਅਸੀਂ ਸਤਿਗੁਰੂ ਜੀ ਦੀ ਕਿਰਪਾ ਨਾਲ ਆਪਣਾ ਜੀਵਨ ਸੰਵਾਰਨਾ ਹੈ ਅਤੇ ਸੰਸਾਰ ਨੂੰ ਸਾਰਥਕ ਰੂਪ ਵਿਚ ਵਿਚਰਨ ਦੀ ਸੋਝੀ ਕਰਵਾਉਣੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਦਿਅਕ ਸੰਮੇਲਨ ਨੂੰ ਆਪਣੀ ਅਸ਼ੀਰਵਾਦ ਦੁਆਰਾ ਫ਼ੁਰਮਾਇਆ, "ਇਸ ਸੰਮੇਲਨ ਵਿਚ ਨੌਜਵਾਨਾਂ ਨੂੰ ਹਲਤ-ਪਲਤ ਦਾ ਸੁੱਖ ਪ੍ਰਾਪਤ ਕਰਨ ਲਈ ਮਾਇਆ ਵਿਚ ਰਹਿ ਕੇ ਨਿਰਲੇਪ ਰਹਿਣ ਲਈ ਇਕੱਠੇ ਕੀਤਾ ਹੈ। ਬੱਚਿਆਂ ਨੇ ਆਪਣੇ ਸੰਬੰਧ ਮਾਇਆ ਨਾਲ ਨਹੀ ਜੋੜਨੇ, ਸਤਿਗੁਰਾਂ ਨਾਲ ਜੋੜਨੇ ਹਨ। ਸੋ ਤੁਸੀਂ ਸਿਮਰਨ ਕਰਕੇ ਅਰਦਾਸ ਕਰਿਆ ਕਰੋ ਕਿ ਅਸੀਂ ਆਪ ਨਾਮ ਜਪੀਏ ਤੇ ਹੋਰਾਂ ਨੂੰ ਇਸ ਪਾਸੇ ਲਾ ਸਕੀਏ ਤਾਂ ਜੁ ਸਾਡੀ ਜੀਵਨ ਯਾਤਰਾ ਸਫਲ ਹੋਵੇ ਤੇ ਅਸੀ ਸਤਿਗੁਰਾਂ ਦਾ ਹੁਕਮ ਮੰਨੀਏ।"

24 ਮਈ ਨੂੰ ਸਤਿਗੁਰੂ ਜੀ ਨੇ ਜਗਦੀਸ਼ ਸਿੰਘ ਨਾਮਧਾਰੀ ਦੀ ਪੁਸਤਕ "ਗੁਰਮਤ ਤੇ ਨੀਲਾ ਕਾਲਾ ਰੰਗ" ਅਤੇ ਪੰਡਤ ਗੋਪਾਲ ਸਿੰਘ ਜੀ ਨੇ "ਵਿਸ਼ਵ ਨਾਮਧਾਰੀ ਦਰਪਣ" ਨੂੰ ਲੋਕ ਅਰਪਣ ਕੀਤਾ। 25 ਮਈ ਨੂੰ ਸੰਮੇਲਨ ਦੇ ਸਮਾਪਤੀ ਸਮੇਂ ਪ੍ਰਿੰ. ਅਜੀਤ ਸਿੰਘ ਚੀਮਾ ਨੂੰ ਸਤਿਗੁਰੂ ਜੀ ਵਲੋਂ ਪੁਰਸਕਾਰ ਦੇ ਕੇ ਸਨਮਾਨ ਕੀਤਾ ਗਿਆ। ਪ੍ਰਿੰ. ਅਜੀਤ ਸਿੰਘ ਚੀਮਾ ਪੰਜਾਬ ਦੇ ਸਿੱਖਿਆ ਵਿਭਾਗ ਵਲੋਂ ਬੀ. ਈ. ਓ. ਦੇ ਅਹੁਦੇ ਤੋਂ ਸੇਵਾ ਨਿਵਿਰਤ ਹੋਏ ਸਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਪ੍ਰਿੰ. ਦੀ ਸੇਵਾ ਵੀ ਨਿਭਾਉਂਦੇ ਰਹੇ ਹਨ। ਆਪ 'ਬ੍ਰਿਹਾ' ਕਾਵਿ ਪੁਸਤਕ ਦੇ ਵੀ ਲੇਖਕ ਹਨ। ਇਸੇ ਅਵਸਰ ਉਤੇ ਵਿ. ਜਥੇ ਦੇ ਵੱਖ-ਵੱਖ ਮੁਕਾਬਲਿਆਂ ਵਿਚ ਜੇਤੂ ਵਿਦਿਆਰਥੀਆਂ ਨੂੰ ਸਤਿਗੁਰੂ ਜੀ ਵਲੋਂ ਸਨਮਾਨ ਚਿੰਨ੍ਹ ਵੀ ਪ੍ਰਦਾਨ ਕੀਤੇ ਗਏ।

25 ਤੋਂ 28 ਮਈ ਤੱਕ ਬੀਬੀਆਂ ਦਾ ਵਾਰਸ਼ਿਕ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਅਯੋਜਿਤ ਕੀਤਾ ਗਿਆ। ਬੀਬੀਆਂ ਦੇ ਜਥੇ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦੇ ਹੋਏ ਪ੍ਰਤਾਪ ਮੰਦਰ ਪਹੁੰਚ ਰਹੇ ਸਨ। ਇਹ ਲੜਕੀਆਂ ਦਾ 17ਵਾਂ ਵਿਦਿਅਕ ਸੰਮੇਲਨ ਸੀ। ਸਤਿਗੁਰੂ ਜੀ ਨੇ ਇਸ ਵਿਦਿਅਕ ਸੰਮੇਲਨ ਦੇ ਆਰੰਭ ਸਮੇਂ ਆਪਣੀ ਅਸ਼ੀਰਵਾਦ ਦੇਂਦੇ ਹੋਏ ਫ਼ੁਰਮਾਇਆ, "ਮੈ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ, ਸਤਿਗੁਰੂ ਜੀ ਕ੍ਰਿਪਾ ਕਰਨ, ਗੁਰਮਤ ਅਨੁਸਾਰ ਕੰਮਾਂ ਵਾਸਤੇ ਬੀਬੀਆਂ ਨੂੰ ਸਫਲਤਾ ਬਖਸ਼ਣ।"

ਇਸ ਵਿਦਿਅਕ ਸੰਮੇਲਨ ਵਿਚ ਸਰਵ ਸ੍ਰੀ ਮਾ. ਨਿਹਾਲ ਸਿੰਘ, ਸ੍ਰੀ

ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਇਤਿਹਾਸਕਾਰ, ਕਿਰਪਾਲ ਸਿੰਘ ਕਸੇਲ, ਪ੍ਰੋ. ਮਹਿੰਦਰ ਸਿੰਘ ਚੀਮਾ, ਕਰਤਾਰ ਸਿੰਘ ਕਾਲੜਾ ਨੇ ਆਪਣੇ ਆਪਣੇ ਵਿਚਾਰ ਨਾਮਧਾਰੀ ਗੁਰ-ਇਤਿਹਾਸ ਬਾਰੇ ਪ੍ਰਗਟਾਏ ਇਨ੍ਹਾਂ ਵਿਦਿਅਕ ਸੰਮੇਲਨਾਂ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 101 ਸਧਾਰਨ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਜੀ ਦੇ ਅਸ਼ੀਰਵਾਦ ਸਦਕਾ ਇਹ 1997 ਦੇ ਦੋਵੇਂ ਵਿਦਿਅਕ ਸੰਮੇਲਨ ਨਿਰਵਿਘਨ ਸੰਪੂਰਨ ਹੋਏ ਅਤੇ ਆਪਣੇ ਚਿਰੰਜੀਵੀ ਪ੍ਰਭਾਵ ਛੱਡ ਗਏ।

ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਵਿਸ਼ੇਸ਼ ਸਮਾਗਮ ਰਮੇਸ਼ ਨਗਰ ਦਿੱਲੀ ਦੇ ਨਾਮਧਾਰੀ ਗੁਰਦੁਆਰੇ ਵਿਚ ਮਨਾਇਆ ਗਿਆ ਜਿਥੇ ਪ੍ਰਮੁੱਖ ਵਿਦਵਾਨਾਂ ਸਰਵ ਸ਼੍ਰੀ ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਇਤਿਹਾਸਕਾਰ, ਮਾ. ਨਿਹਾਲ ਸਿੰਘ, ਜਥੇਦਾਰ ਸੇਵਾ ਸਿੰਘ ਅਤੇ ਕਵੀ ਜੀਵਨ ਸਿੰਘ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਸਮਾਚਾਰਾਂ ਅਤੇ ਨਾਮਧਾਰੀ ਮੱਤ ਦੇ ਵਾਧੇ ਲਈ ਕੀਤੇ ਗਏ ਯਤਨਾਂ ਦਾ ਵਰਣਨ ਕੀਤਾ। ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਵੀ ਪਾਏ ਗਏ।

3 ਜੂਨ 1997 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੋਟੇ ਵਿਚ ਦਰਸ਼ਨ ਦੇ ਕੇ 1863 ਈ. ਦੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਿਤ ਕੀਤੀ ਆਨੰਦ-ਵਿਆਹ ਦੀ ਯਾਦ ਸੁਰਜੀਤ ਕੀਤੀ। ਫਿਰ ਆਪ ਉਸੇ ਦਿਨ ਹਿੰਮਤਪੁਰੇ ਪਹੁੰਚ ਕੇ ਸੰਤ ਕਰਮ ਸਿੰਘ ਜੀ ਦੇ ਡੇਰੇ ਦਰਸ਼ਨ ਦਿੱਤੇ। ਸੰਤ ਜੋਰਾ ਸਿੰਘ ਤੇ ਸਾਧ ਸੰਗਤ ਨੇ ਸਤਿਗੁਰੂ ਜੀ ਦਾ ਉਤਸ਼ਾਹ-ਪੂਰਵਕ ਸਵਾਗਤ ਕੀਤਾ ਅਤੇ ਬੇਨਤੀ ਕੀਤੀ ਕਿ 10 ਏਕੜ ਭੂਮੀ ਗਊਸ਼ਾਲਾ ਲਈ ਰਾਖਵੀ ਕੀਤੀ ਗਈ ਹੈ। ਸੱਚੇ ਪਾਤਸ਼ਾਹ ਜੀ ਨੇ ਗਊਸ਼ਾਲਾ ਵਿਖੇ ਦਰਸ਼ਨ ਦਿੱਤੇ ਅਤੇ ਫਿਰ ਸੈਦੋ ਪਿੰਡ ਪਹੁੰਚੇ। ਉਥੋਂ ਆਪ ਪਿੰਡ ਖੋਟੇ ਪਹੁੰਚ ਕੇ ਇਕ ਪੁਰਾਣੇ ਖੂਹ ਤੇ ਚਰਨ ਪਾਏ ਜਿਥੇ ਅਕਾਲੀ ਦਲ ਦੇ ਜਥੇਦਾਰ ਨੇ ਬੇਨਤੀ ਕੀਤੀ ਕਿ ਇਸ ਇਤਿਹਾਸਕ ਨਗਰ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਆਨੰਦ-ਵਿਆਹ ਦੀ ਮਰਿਯਾਦਾ ਸਥਾਪਿਤ ਕੀਤੀ ਸੀ। ਏਥੇ, ਸ਼ਾਨਦਾਰ ਯਾਦਗਾਰ ਦਾ ਨਿਰਮਾਣ ਕੀਤਾ ਜਾਵੇ।

ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਇਕ ਘੰਟੇ ਦਾ ਨਾਮ-ਸਿਮਰਨ

ਕੀਤਾ ਗਿਆ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪੰਜ ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਆਪਣੇ ਗੁਰ-ਉਪਦੇਸ਼ ਵਿਚ ਫੁਰਮਾਨ ਕੀਤਾ, "ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਰਾਮ ਦਾਸ ਜੀ ਦੀਆਂ ਉਚਾਰਨ ਕੀਤੀਆਂ ਲਾਵਾਂ ਅਤੇ ਗੁਰੂ ਅਮਰ ਦਾਸ ਜੀ ਦੀ ਰਚਨਾ ਆਨੰਦ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਲੋਕਾਂ ਦੇ ਪਾਠ ਦੁਆਰਾ ਆਨੰਦ-ਵਿਆਹ ਸਨਾਤਨ ਹਵਨ ਦੀ ਰੀਤੀ ਦੁਆਰਾ ਸੰਪੂਰਨ ਕੀਤੀ। ਅੰਤਰਜਾਤੀ ਵਿਆਹ ਕਰਕੇ ਰੋਟੀ-ਬੇਟੀ ਦੀ ਸਾਂਝ ਨੂੰ ਪਰਪੱਕ ਕੀਤਾ ਅਤੇ ਦਾਜ-ਦਹੇਜ ਤੇ ਹੋਰ ਨਿਰਾਰਥਕ ਰਸਮਾਂ ਦਾ ਤਿਆਗ ਕਰਵਾ ਕੇ ਨਵਾਂ ਮਾਰਗ ਰੋਸ਼ਨ ਕੀਤਾ। ਸਾਨੂੰ ਉਸੇ ਮਰਿਯਾਦਾ ਅਨੁਸਾਰ ਹੀ ਆਨੰਦ ਵਿਆਹ ਦੀ ਰੀਤੀ ਨੂੰ ਜਾਰੀ ਰਖਣਾ ਚਾਹੀਦਾ ਹੈ।"

ਸਤਿਗੁਰੂ ਜੀ ਨੇ 5 ਜੂਨ ਤੋਂ 10 ਜੂਨ ਤੱਕ ਦਿੱਲੀ ਦੀ ਸਾਧ ਸੰਗਤ ਨੂੰ ਵੱਖ-ਵੱਖ ਸਥਾਨਾਂ ਤੇ ਦਰਸ਼ਨ ਦੇ ਕੇ ਨਿਹਾਲ ਕੀਤਾ ਅਤੇ ਕਈ ਵਿਸ਼ੇਸ਼ ਕਾਰਜਾਂ ਨੂੰ ਵੀ ਆਪਣਾ ਅਸ਼ੀਰਵਾਦ ਦੇ ਕੇ ਨਿਵਾਜਿਆ। ਇਸੇ ਦਿਨ ਆਪ ਜੀ ਨੇ ਜਥੇਦਾਰ ਜੋਗਾ ਸਿੰਘ ਪਧਾਣਾ ਨੂੰ ਰੇਕੀ (ਇਲਾਜ ਪ੍ਰਣਾਲੀ) ਦੀ ਮਾਸਟਰ ਡਿਗਰੀ ਦੇ ਕੇ ਨਿਵਾਜਿਆ। 6 ਜੂਨ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਅਖੰਡ ਪਾਠ ਤੇ ਕੁਝ ਸਹਿਜ ਪਾਠਾਂ ਦੇ ਭੋਗ ਪਾਏ ਗਏ। 7 ਜੂਨ ਨੂੰ ਸਤਿਗੁਰੂ ਜੀ ਅੰਮ੍ਰਿਤ ਵੇਲੇ ਦਾ ਹਜ਼ੂਰੀ ਦੀਵਾਨ ਦਿੱਲੀ ਵਿਖੇ ਹੀ ਕਰ ਕੇ ਇਕ ਦਿਨ ਲਈ ਕੁਝ ਸੇਵਕਾਂ ਸਮੇਤ ਹਵਾਈ-ਉਡਾਨ ਰਾਹੀਂ ਜੰਮੂ ਪਹੁੰਚ ਗਏ। 8 ਜੂਨ ਨੂੰ ਦੁਪਹਿਰ ਦੀਵਾਨ ਵਿਚ ਹਰਬੰਸ ਸਿੰਘ ਘੁੱਲਾ ਤੇ ਸਾਥੀਆਂ ਦੇ ਕੀਰਤਨ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਇਆ ਗਿਆ। 9 ਜੂਨ ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਪਿਛੋਂ 2 ਆਨੰਦ ਕਾਰਜ ਕੀਤੇ ਗਏ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 8 ਪਾਠਾਂ ਦੇ ਭੋਗ ਪਾਏ ਗਏ। 10 ਜੂਨ ਨੂੰ ਅੰਮ੍ਰਿਤ ਵੇਲੇ ਦੇ ਹਜ਼ੂਰੀ ਦੀਵਾਨ ਸਮੇਂ ਇੱਕ ਆਨੰਦ ਕਾਰਜ ਹੋਇਆ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 3 ਪਾਠਾਂ ਦੇ ਭੋਗ ਪਾਏ ਗਏ। ਉਸੇ ਦਿਨ ਸ਼ਾਮ ਨੂੰ ਸਤਿਗੁਰੂ ਜੀ ਆਪਣੇ ਵਿਦੇਸ਼ੀ ਦੌਰੇ ਲਈ ਏਅਰ ਪੋਰਟ ਤੇ ਪਹੁੰਚੇ ਜਿਥੇ ਸਾਧ ਸੰਗਤ ਨੇ ਵੱਡੀ ਗਿਣਤੀ ਵਿਚ ਇਕੱਤਰ ਹੋ ਕੇ ਆਪ ਜੀ ਨੂੰ ਵਿਦਾ ਕੀਤਾ।

**ਬਰਤਾਨੀਆ ਦਾ ਸੰਖੇਪ ਦੌਰਾ**

ਸ੍ਰੀ ਸਤਿਗੁਰੂ ਜੀ 10 ਜੂਨ ਨੂੰ ਹੀ ਬਰਤਾਨੀਆ ਪਹੁੰਚ ਗਏ ਜਿਥੇ ਹਵਾਈ ਅੱਡੇ ਤੇ ਆਪ ਜੀ ਦਾ ਇੰਗਲੈਂਡ ਦੀ ਸਾਧ ਸੰਗਤ ਵਲੋਂ ਨਿੱਘਾ ਸਵਾਗਤ ਕੀਤਾ ਗਿਆ। ਲੰਡਨ ਅਤੇ ਸਾਊਥਹਾਲ ਦੇ ਗੁਰਦਵਾਰਿਆਂ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸਜੇ। ਇੰਗਲੈਂਡ ਦੀ ਇਸ ਯਾਤਰਾ ਸਮੇਂ ਸ੍ਰੀ ਸਤਿਗੁਰੂ ਜੀ ਨੇ ਸੰਤ ਹਰਬੰਸ ਸਿੰਘ ਚਾਨਾ ਦੇ ਪਰਿਵਾਰ ਨੂੰ ਖੁੱਲ੍ਹੇ ਦਰਸ਼ਨ ਦੇ ਕੇ ਨਿਵਾਜਿਆ। ਇਹ ਪਰਿਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਿਵਾਜਿਆ ਹੋਇਆ ਅਤੇ ਦੱਖਣੀ ਅਫ਼ਰੀਕਾ ਤੋਂ ਆ ਕੇ ਹੁਣ ਬਰਤਾਨੀਆਂ ਵਿਚ ਵਸਿਆ ਹੋਇਆ ਹੈ।

**ਵਿਸ਼ਵ ਸ਼ਾਂਤੀ ਪ੍ਰਾਰਥਨਾ**

ਅਮਰੀਕਾ ਵਿਚ ਨਿਵਾਸ ਰੱਖ ਰਹੇ ਸ੍ਰੀ ਹਰਿਭਜਨ ਸਿੰਘ ਯੋਗੀ ਨੇ ਆਪਣਾ ਹੀ ਇੱਕ ਵਿਸ਼ੇਸ਼ ਪਿੰਡ ਵਸਾਇਆ ਹੋਇਆ ਹੈ ਜਿਸ ਦਾ ਦ੍ਰਿਸ਼ ਪੰਜਾਬ ਦੇ ਕੱਚੇ ਕੋਠਿਆਂ ਵਾਲੇ ਪਿੰਡ ਨਾਲ ਮਿਲਦਾ-ਜੁਲਦਾ ਹੈ। ਯੋਗੀ ਜੀ ਦੇ ਬਹੁਤ ਸਾਰੇ ਅਮਰੀਕਾ ਦੇ ਗੋਰੇ ਸਿੱਖ ਸ਼ਰਧਾਲੂ ਹਨ। ਯੋਗੀ ਜੀ ਵਲੋਂ ਵਿਸ਼ਵ ਅਮਨ ਦੀ ਪ੍ਰਾਰਥਨਾ ਦਾ ਸੰਮੇਲਨ 19 ਜੂਨ ਨੂੰ ਅਮਰੀਕਾ ਦੇ ਐਸਪਨੋਲਾ ਵਿਖੇ ਬੁਲਾਇਆ ਗਿਆ ਸੀ ਜਿਸ ਦੇ ਮੁੱਖ ਮਹਿਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਵਿਸ਼ਵ ਅਮਨ ਪ੍ਰਾਰਥਨਾ ਵਿਚ ਪ੍ਰਮੁੱਖ ਹਸਤੀ ਦੇ ਤੌਰ ਤੇ ਨਾਮ ਸਿਮਰਨ ਦੀ ਮਹਿਮਾ ਨੂੰ ਉਜਾਗਰ ਕਰਦਿਆਂ ਹੋਇਆ ਇਹ ਸੰਦੇਸ਼ ਦਿੱਤਾ, "ਵਿਸ਼ਵ ਸ਼ਾਂਤੀ ਨਾਮ ਸਿਮਰਨ ਨਾਲ ਹੀ ਹੋ ਸਕਦੀ ਹੈ। ਸੋ ਸਾਰੇ ਲੋਕ ਆਪਣੇ ਆਪਣੇ ਸਤਿਗੁਰੂ ਤੋਂ ਪ੍ਰਾਪਤ ਨਾਮ ਸਿਮਰਨ ਕਰਨ। ਨਾਮ ਸਿਮਰਨ ਨਾਲ ਮਨ ਸ਼ੁੱਧ ਹੁੰਦਾ ਹੈ, ਆਤਮਾ ਪਵਿਤੱਰ ਹੁੰਦੀ ਹੈ, ਦੂਈ ਦਵੈਤ ਤੋਂ ਛੁਟਕਾਰਾ ਮਿਲਦਾ ਹੈ ਤੇ ਵੈਰ-ਵਿਰੋਧ ਤੇ ਲੋਭ-ਲਾਲਚ ਛੱਡ ਕੇ ਜੀਵ ਕਲਿਆਣ ਦੀ ਭਾਵਨਾ ਪੈਦਾ ਹੁੰਦੀ ਹੈ।" ਸ਼ਾਂਤੀ ਪ੍ਰਾਰਥਨਾ ਵਿਚ 2000 ਤੋਂ ਵਧ ਗੋਰੇ-ਗੋਰੀਆਂ ਸਿੱਖ ਸ਼ਾਮਲ ਹੋਏ। ਸ਼ਾਂਤੀ ਮਸ਼ਾਲ ਸਭ ਨੂੰ ਵਾਰੀ-ਵਾਰੀ ਫੜਾਈ ਗਈ ਜਿਹੜੀ ਅਖੀਰ ਵਿਚ ਸ੍ਰੀ ਸਤਿਗੁਰੂ ਜੀ ਦੇ ਕਰ-ਕੰਵਲਾਂ ਵਿਚ ਸੌਂਪੀ ਗਈ, ਜਿਨ੍ਹਾਂ ਦੀ ਕਿਰਪਾ ਨਾਲ ਵਿਸ਼ਵ ਅਮਨ ਸੰਭਵ ਹੋ ਸਕਦਾ ਹੈ।

ਸ੍ਰੀ ਯੋਗੀ ਜੀ ਨੇ ਇਸ ਵਿਸ਼ਵ ਅਮਨ ਪ੍ਰਾਰਥਨਾ ਵਿਚ ਆਏ ਪ੍ਰਤਿਸ਼ਠ

ਸੱਜਣਾਂ ਦਾ ਧੰਨਵਾਦ ਕੀਤਾ ਅਤੇ ਕਿਹਾ, "ਇਹ ਵਿਸ਼ਵ ਅਮਨ ਪ੍ਰਾਰਥਨਾ ਸਮਾਗਮ ਸ਼੍ਰੀ ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਸਫ਼ਲ ਹੋਇਆ ਹੈ।"

**ਲਾਸ ਏਂਜਲਸ ਵਿਖੇ**

22 ਜੂਨ ਨੂੰ ਸਤਿਗੁਰੂ ਜੀ ਲਾਸ ਏਂਜਲਸ ਵਿਖੇ ਪਹੁੰਚੇ। ਆਪ ਜੀ ਦੇ ਨਾਲ ਮਾਤਾ ਚੰਦ ਕੌਰ ਜੀ, ਸੰਤ ਸੁਰਿੰਦਰ ਸਿੰਘ ਮਨਚੰਦਾ, ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਤੇ ਸੰਤ ਰਛਪਾਲ ਸਿੰਘ ਸਨ। 22 ਜੂਨ ਸ਼ਾਮ ਨੂੰ ਸਤਿਗੁਰੂ ਜੀ ਦੇ ਦਰਸ਼ਨ ਦੇਣ ਦੀ ਖੁਸ਼ੀ ਵਿਚ ਸੰਗੀਤ ਦਰਬਾਰ ਦਾ ਪ੍ਰੋਗਰਾਮ ਰਖਿਆ ਗਿਆ।

ਇਸ ਸੰਗੀਤ ਦਰਬਾਰ ਵਿਚ ਸੰਤ ਬਲਵੰਤ ਸਿੰਘ ਦੇ ਸੰਤੂਰ ਵਾਦਨ ਨਾਲ ਸੁਖਵਿੰਦਰ ਸਿੰਘ ਨੇ ਤਬਲੇ ਤੇ ਸੰਗਤ ਕੀਤੀ। ਸੰਤ ਸੁਖਦੇਵ ਸਿੰਘ ਤੇ ਸੰਤ ਮੋਹਣ ਸਿੰਘ ਨੇ ਰਾਗ ਮਾਲਕੌਂਸ ਦਾ ਗਾਇਨ ਕੀਤਾ। ਸੰਤ ਗੁਰਦੇਵ ਸਿੰਘ ਨੇ ਸਤਿਗੁਰੂ ਜੀ ਦੇ ਦਰਸ਼ਨ ਦੇਣ ਤੇ ਜੁੜੀ ਸਾਧ ਸੰਗਤ ਦਾ ਧੰਨਵਾਦ ਕੀਤਾ।

ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਹੋਇਆਂ ਬਾਬਾ ਜਮੀਤ ਸਿੰਘ ਗਿੱਲਾਂ ਵਾਲੇ ਦਾ ਹਵਾਲਾ ਦਿੱਤਾ ਜਿਨ੍ਹਾਂ ਨੇ ਚੌਅੱਖਰੇ ਨਾਮ ਦਾ ਭਜਨ ਕਰ ਕੇ ਉੱਚਾ ਮਰਤਬਾ ਪਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਾਲੀ ਯੁੱਗ ਸਿਮਰਨ ਕਰਕੇ ਇਸ ਭਜਨ ਨੂੰ ਕਲਜੁਗੀ ਜੀਵਾਂ ਦੇ ਉਧਾਰ ਦਾ ਸੋਮਾ ਬਣਾਇਆ ਤਾਂ ਜੁ ਹਰ ਪ੍ਰਾਣੀ ਮਾਤਰ ਨੂੰ ਇਹ ਭਜਨ ਪੁੱਛ ਕੇ ਕਰਨਾ ਚਾਹੀਦਾ ਹੈ ਤਾਂ ਕਿ ਸਾਡਾ ਜੀਵਨ ਸਫਲ ਹੋ ਸਕੇ।"

ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਕਈ ਸਿੱਖਾਂ ਦੇ ਘਰਾਂ ਅਤੇ ਸਥਾਨਾਂ 'ਤੇ ਸੱਜਦੇ ਰਹੇ।

26 ਜੂਨ ਨੂੰ ਸਤਿਗੁਰੂ ਜੀ ਅਮਰੀਕਾ ਤੋਂ ਕਨੇਡਾ ਪਹੁੰਚੇ। ਟਰਾਂਟੋ ਵਿਖੇ ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ। ਇਥੇ ਸਤਿਗੁਰੂ ਜੀ ਨੇ ਚਾਰ ਸਾਲ ਪਹਿਲਾਂ ਸਾਧ-ਸੰਗਤ ਨੂੰ ਦਰਸ਼ਨ ਦਿੱਤੇ ਸਨ ਜਿਸ ਦਾ ਵਰਣਨ ਬੀਬੀ ਹਰਜਿੰਦਰ ਕੌਰ ਰਾਣੀ ਸੁਪਤਨੀ ਸੂਬਾ ਰੇਸ਼ਮ ਸਿੰਘ ਕਨੇਡਾ ਨੇ ਆਪਣੇ ਇਕ ਕਾਵਿ ਬੰਦ ਵਿਚ ਇਸ ਤਰ੍ਹਾਂ ਕੀਤਾ ਹੈ।

"ਆਓ ! ਜੀਉ ਆਇਆਂ ! ਸੱਚੇ ਪਾਤਸ਼ਾਹ ਜੀ।
ਚਲ ਕੇ ਸੱਤ ਸਮੁੰਦਰੋਂ ਪਾਰ ਆਏ।

ਪੰਥ ਖਾਲਸਾ ਖੇਤੀ ਦੇ ਆਪ ਮਾਲਕ,
ਵੱਡ ਪ੍ਰਤਾਪੀ ਦੇ ਰਾਜ ਦੁਲਾਰ ਆਏ।
ਚਾਰ ਬਰਸ ਬੀਤੇ ਚਾਰ ਜੁਗਾਂ ਵਾਂਗਰ,
ਦਰਸ਼ਨ ਪ੍ਰੇਮੀਆਂ ਦੀ ਲੈਣ ਸਾਰ ਆਏ।
ਹੋਇਆ ਅੰਤ ਖਿਜਾਂ ਦਾ ਮਿਹਰ ਸਦਕਾ,
ਬਣਕੇ ਸਤਿਗੁਰੂ ਬਸੰਤ ਬਹਾਰ ਆਏ।

ਸੂਬਾ ਰੇਸ਼ਮ ਸਿੰਘ ਦੀ ਅਗਵਾਈ ਵਿਚ ਸਤਿਗੁਰੂ ਜੀ ਦਾ ਸ਼ਰਧਾਪੂਰਵਕ ਸਵਾਗਤ ਕਰਨ ਪਿਛੋਂ ਸਾਧ ਸੰਗਤ ਨਾਮਧਾਰੀ ਧਰਮਸ਼ਾਲਾ ਵੁਡਬ੍ਰਿਜ ਵਿਖੇ ਆ ਇਕੱਤਰ ਹੋਈ । ਸਤਿਗੁਰੂ ਜੀ ਦਾ ਫੁਲਾਂ ਦੇ ਹਾਰਾਂ ਤੇ ਗੁਲਦਸਤਿਆਂ ਨਾਲ ਸਵਾਗਤ ਕੀਤਾ ਗਿਆ। ਸੰਤ ਬਲਕਾਰ ਸਿੰਘ ਸਾਬਕਾ ਹਜ਼ੂਰੀ ਸੇਵਕ ਤੋਂ ਸਿੱਖ ਰਹੇ ਬੱਚਿਆਂ ਨੇ ਆਰਤੀ ਦਾ ਸ਼ਬਦਗਾਨ ਕੀਤਾ ਅਤੇ ਬੱਚੀਆਂ ਨੇ ਸਤਿਗੁਰੂ ਜੀ ਦੀ ਥਾਲ ਵਿਚ ਦੀਵੇ ਬਾਲ ਕੇ ਆਰਤੀ ਉਤਾਰੀ।

ਸਤਿਗੁਰੂ ਜੀ ਦੇ ਹਰ ਰੋਜ ਹਜੂਰੀ ਦੀਵਾਨ ਸੱਜਦੇ ਰਹੇ ਅਤੇ ਇਕ ਘੰਟਾ ਨਾਮ-ਸਿਮਰਨ ਕੀਤਾ ਜਾਂਦਾ ਰਿਹਾ। ਸੰਤ ਅਮਰੀਕ ਸਿੰਘ ਪਨੇਸਰ ਦੇ ਘਰ ਚਰਨ ਪਾਉਣ ਪਿਛੋਂ ਸਤਿਗੁਰੂ ਜੀ ਨੇ ਸੁਪ੍ਰਸਿੱਧ ਨਿਆਗਰਾ ਫਾਲ ਦੇ ਅਤਿ ਸੁੰਦਰ ਕੁਦਰਤੀ ਦ੍ਰਿਸ਼ ਦੇ ਨਜ਼ਾਰੇ ਦਾ ਅਵਲੋਕਨ ਕੀਤਾ। ਨਿਆਗਰਾ ਦਰਿਆ ਬਿਜਲੀ ਦੇ ਪ੍ਰਕਾਸ਼ ਵਿਚ ਫਾਲ ਦਾ ਦ੍ਰਿਸ਼ ਇੰਜ ਲਗਦਾ ਸੀ ਜਿਵੇਂ ਹੀਰੇ, ਪੰਨੇ ਸੂਰਜ ਦੀ ਰੌਸ਼ਨੀ ਵਿਚ ਡਲ੍ਹਕਾਂ ਮਾਰਦੇ ਹੋਣ। ਇਹ ਮਨਮੋਹਣਾ ਦ੍ਰਿਸ਼ ਗੁਰਬਾਣੀ ਵਿਚ ਇਸ ਪਕੰਤੀ ਨੂੰ ਸਾਕਾਰ ਕਰ ਰਿਹਾ ਸੀ।

"ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤ ਨਾ ਜਾਈ ਲਖਿਆ"

18 ਜੁਲਾਈ ਨੂੰ ਸਤਿਗੁਰੂ ਜੀ ਦੇ ਦੌਰੇ ਦਾ ਅੰਤਿਮ ਦਿਨ ਸੀ। ਸਤਿਗੁਰੂ ਜੀ ਨੇ ਸਾਧ ਸੰਗਤ ਦੇ ਮਿਲ ਕੇ ਬੈਠਣ ਨਾਮ-ਸਿਮਰਨ ਕਰਨ ਅਤੇ ਚਸ਼ਮੇ ਤੇ ਖੂਹ ਦੇ ਜਲ ਨਾਲ ਲੰਗਰ ਤਿਆਰ ਕਰਨ ਦੀ ਪ੍ਰਸ਼ੰਸਾ ਕੀਤੀ। ਸਤਿਗੁਰੂ ਜੀ ਨੇ 75 ਘਰਾਂ ਵਿਚ ਇਸ ਦੌਰੇ ਦੇ ਦੌਰਾਨ, ਚਰਨ ਪਾਏ ਅਤੇ ਵਾਪਸ ਅਮਰੀਕਾ ਪਰਤ ਆਏ।

## ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ ਮਿਲਵਾਕੀ 19 ਤੋਂ 21 ਜੁਲਾਈ 1997

ਪੰਜਵੀ ਵਿਸ਼ਵ ਪੰਜਾਬੀ ਕਾਨਫਰੰਸ 19 ਜੁਲਾਈ ਤੋਂ 21 ਜੁਲਾਈ 1997 ਤੱਕ ਅਮਰੀਕਾ ਦੇ ਮਹਾਨਗਰ ਮਿਲਵਾਕੀ ਵਿਖੇ ਹੋਈ। ਸ਼੍ਰੀ ਕਰਤਾਰ ਸਿੰਘ ਧਾਲੀਵਾਲ ਦੀ ਯਾਦ ਵਿਚ ਆਯੋਜਿਤ ਕੀਤੀ ਗਈ 5ਵੀਂ ਵਿਸ਼ਵ ਪੰਜਾਬੀ ਕਾਨਫਰੰਸ ਇਤਿਹਾਸਕ ਮਹਤੱਤਾ ਰੱਖਦੀ ਹੈ ਅਤੇ ਪੰਜਾਬੀਆਂ ਦੀ ਅੰਤਰ-ਰਾਸ਼ਟਰੀ ਸਾਂਝ ਦੇ ਗੂੜ੍ਹੇ ਰਿਸ਼ਤਿਆਂ ਨੂੰ ਪ੍ਰਦਰਸ਼ਿਤ ਕਰਦੀ ਹੈ। ਇਸ ਵਿਸ਼ਵ ਪੰਜਾਬੀ ਕਾਨਫਰੰਸ ਵਿਚ ਭਾਰਤ ਤੋਂ ਬਿਨਾਂ ਅਮਰੀਕਾ, ਕਨੇਡਾ, ਬਰਤਾਨੀਆਂ, ਨੀਦਰਲੈਂਡ, ਡੈਨਮਾਰਕ, ਥਾਈਲੈਂਡ ਅਤੇ ਪਾਕਿਸਤਾਨ ਦੇ ਪੰਜਾਬੀ ਲੇਖਕ, ਕਵੀ ਤੇ ਸਾਹਿਤਕਾਰ ਅਤੇ ਪੱਤਰਕਾਰ ਵਿਸ਼ੇਸ਼ ਪ੍ਰਤੀਨਿਧਾਂ ਵਜੋਂ ਵਡੀ ਗਿਣਤੀ ਵਿਚ ਸ਼ਾਮਲ ਹੋਏ। ਕਾਨਫਰੰਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਿਨਾਂ ਭਾਰਤ ਸਰਕਾਰ ਦੇ ਮੰਤਰੀ ਬਲਵੰਤ ਸਿੰਘ ਰਾਮੂਵਾਲੀਆ, ਪੰਜਾਬ ਸਰਕਾਰ ਦੇ ਵਜ਼ੀਰ ਕੈਪਟਨ ਕੰਵਲਜੀਤ ਸਿੰਘ, ਪੰਜਾਬ ਵਿਧਾਨ ਸਭਾ ਦੇ ਸਪੀਕਰ ਚਰਨਜੀਤ ਸਿੰਘ ਅਟਵਾਲ, ਜਸਟਿਸ ਆਰ.ਐਸ.ਨਰੂਲਾ, ਜਗਜੀਤ ਸਿੰਘ ਆਨੰਦ, ਤਾਰਾ ਸਿੰਘ ਹੇਅਰ, ਹਰਭਜਨ ਸਿੰਘ ਰਤਨ, ਹਰਵਿੰਦਰ ਸਿੰਘ ਹੰਸਪਾਲ, ਡਾ. ਮਹੀਪ ਸਿੰਘ, ਸਤਿੰਦਰ ਸਿੰਘ ਨੂਰ, ਸਿੰਘ ਸਾਹਿਬ ਹਰਭਜਨ ਸਿੰਘ ਯੋਗੀ, ਸ੍ਰੀ ਜਗਦੀਸ਼ ਸਿੰਘ ਵਰਿਆਮ, ਵਰਿਆਮ ਸਿੰਘ ਸੰਧੂ, ਤਾਰਾ ਸਿੰਘ ਅਨਜਾਣ ਵਰਗੇ ਲੇਖਕ ਸ਼ਾਮਲ ਹੋਏ। ਕਾਨਫਰੰਸ ਦੇ ਸੰਚਾਲਕ ਸ੍ਰੀ ਦਰਸ਼ਨ ਸਿੰਘ ਧਾਲੀਵਾਲ ਨੇ ਆਏ ਲੇਖਕਾਂ ਨੂੰ ਜੀ ਆਇਆਂ ਕਿਹਾ।

ਕਾਨਫਰੰਸ ਦੇ ਸ਼ੈਸ਼ਨ ਵੱਖ-ਵੱਖ ਯਾਦਗਾਰੀ ਸਥਾਨਾਂ ਤੇ ਕੀਤੇ ਗਏ। ਉਦਘਾਟਨੀ ਸਮਾਗਮ ਵਿਚ ਮਦਨ ਬਾਲਾ ਸਿੰਧੂ ਦੇ ਸਹਿਯੋਗੀਆਂ ਵੱਲੋਂ ਸਵਰਗਵਾਸੀ ਫਿਰੋਜ਼ ਦੀਨ ਸ਼ਰਫ਼ ਦਾ ਪ੍ਰਸਿੱਧ ਗੀਤ "ਸੁਹਣਾ ਦੇਸ਼ਾਂ ਵਿਚੋਂ ਦੇਸ਼ ਪੰਜਾਬ ਨੀ ਸਈਓ" ਗਾਇਆ ਗਿਆ।

ਇਸ ਕਾਨਫਰੰਸ ਦੇ ਵੱਖ-ਵੱਖ ਸੈਸ਼ਨਾਂ ਵਿਚ ਜਿਹੜੇ ਪ੍ਰਮੁੱਖ ਵਿਦਵਾਨਾਂ ਨੇ ਪਰਚੇ ਪੜ੍ਹੇ ਉਨ੍ਹਾਂ ਦਾ ਵੇਰਵਾ ਨਿਮਨ-ਲਿਖਤ ਹੈ। ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਨੇ ਆਪਣੇ ਸੰਬੋਧਨ ਵਿਚ ਕਿਹਾ, "ਉਹ ਸਤਿਗੁਰੂ ਜੀ ਪ੍ਰਤੀ ਆਪਣਾ ਆਭਾਰ ਪ੍ਰਗਟ ਕਰਨ ਅਤੇ ਦਰਸ਼ਨ ਸਿੰਘ ਧਾਲੀਵਾਲ ਦੇ ਪਰਿਵਾਰ

ਨਾਲ ਆਪਣੀ ਸਾਂਝ ਨੂੰ ਹੋਰ ਪੱਕਾ ਕਰਨ ਲਈ ਆਏ ਹਨ।" ਪੰਜਾਬ ਸਰਕਾਰ ਦੇ ਮੰਤਰੀ ਕੈਪਟਨ ਕੰਵਲਜੀਤ ਸਿੰਘ ਨੇ ਕਿਹਾ, "ਪੰਜਾਬੀਆਂ ਵਿਚ ਕਿਸੇ ਦੂਜੀ ਕੌਮ ਨਾਲੋ ਕਾਬਲੀਅਤ ਘੱਟ ਨਹੀ। ਦੇਸ਼ ਵਿਦੇਸ਼ ਵਿਚ ਬੈਠਾ ਹਰ ਪੰਜਾਬੀ ਆਪਣੀ ਜਨਮ ਭੂਮੀ ਨਾਲ ਜੁੜਿਆ ਬੈਠਾ ਹੈ।" ਸ੍ਰੀ ਬਲਵੰਤ ਸਿੰਘ ਰਾਮੂਵਾਲੀਆ ਮੰਤਰੀ ਭਾਰਤ ਸਰਕਾਰ ਨੇ ਕਿਹਾ, "ਪ੍ਰੇਮ ਵਿਚ ਪੰਜਾਬੀਆਂ ਦਾ ਕੋਈ ਸਾਨੀ ਨਹੀਂ।ਸਾਨੂੰ ਚੰਗੇ ਤੇ ਗਰੀਬ ਲੇਖਕਾਂ ਦੀ ਬਾਂਹ ਫੜਨੀ ਚਾਹੀਦੀ ਹੈ।" ਸਪੀਕਰ ਪੰਜਾਬ ਵਿਧਾਨ ਸਭਾ ਚਰਨਜੀਤ ਸਿੰਘ ਅਟਵਾਲ ਨੇ ਕਿਹਾ, "ਅੱਜ ਸਾਰਾ ਪੰਜਾਬ ਇਕੱਠੇ ਹੋ ਕੇ ਇਥੇ ਆਇਆ ਹੈ। ਇਨ੍ਹਾਂ ਦਾ ਲੋਕਾਂ ਦੇ ਭਲੇ ਲਈ ਸੋਚਣਾ ਚੰਗੀ ਗੱਲ ਹੈ।" ਕਾਨਫਰੰਸ ਦੇ ਜਨਰਲ ਸਕੱਤਰ ਹਰਭਜਨ ਸਿੰਘ ਰਤਨ ਨੇ ਆਏ ਸਾਰੇ ਡੈਲੀਗੇਟਾਂ ਦਾ ਹਾਰਦਿਕ ਧੰਨਵਾਦ ਕੀਤਾ।

ਹੋਰ ਪਰਚੇ ਪੜ੍ਹਨ ਵਾਲਿਆਂ ਵਿਚ ਡਾ. ਅਮਰਜੀਤ ਸਿੰਘ ਗਰੇਵਾਲ, ਡਾ. ਸਤਿੰਦਰ ਸਿੰਘ ਨੂਰ, ਡਾ. ਸਵਰਾਜ ਸਿੰਘ, ਡਾ. ਗੁਰਬਖਸ਼ ਸਿੰਘ ਸੇਖੋਂ, ਡਾ. ਸੁਖਮਿੰਦਰ ਸਿੰਘ, ਜਗਦੀਸ਼ ਸਿੰਘ 'ਵਰਿਆਮ', ਡਾ. ਜਸਪਾਲ ਸਿੰਘ ਆਦਿ ਪ੍ਰਮੁੱਖ ਲੇਖਕ ਸ਼ਾਮਲ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਉਦਘਾਟਨੀ ਸੰਦੇਸ਼ ਵਿਚ ਫੁਰਮਾਇਆ, "ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਵਿਚ ਵੱਖ-ਵੱਖ ਸਰੂਪ ਧਾਰੇ ਤੇ ਬਾਣੀ ਦੇ ਸੰਦੇਸ਼ ਤੇ ਨਾਮ-ਜੱਪਣ ਨੂੰ ਜੀਵਨ ਦਾ ਸਾਰਥਕ ਕਰੱਤਵ ਦੱਸਿਆ।" ਸਤਿਗੁਰੂ ਰਾਮ ਸਿੰਘ ਜੀ ਨੇ ਅੱਜ ਤੋਂ 140 ਸਾਲ ਪਹਿਲਾਂ ਆਪਣੇ ਬੱਚੇ-ਬੱਚੀਆਂ ਇਸਤਰੀ, ਪੁਰਸ਼ਾਂ ਨੂੰ ਪੰਜਾਬੀ ਪੜ੍ਹਨ-ਪੜ੍ਹਾਉਣ ਦਾ ਹੁਕਮ ਦਿੱਤਾ।1983 ਵਿਚ ਵਿਸ਼ਵ ਪੰਜਾਬੀ ਕਾਨਫਰੰਸ ਦੀ ਸਫਲਤਾ ਲਈ ਕੀਤੇ ਗਏ ਯਤਨਾਂ ਤੇ ਪ੍ਰਬੰਧਕਾਂ ਨੂੰ ਯਾਦ ਕੀਤਾ ਅਤੇ ਹਰ ਰੋਜ਼ ਕਾਨਫਰੰਸ ਦੀ ਸਫਲਤਾ ਲਈ ਅਰਦਾਸ ਕਰ ਕੇ ਭਾਗ ਲੈਣ ਲਈ ਕਿਹਾ।

ਇਸ ਪੰਜਵੀ ਵਿਸ਼ਵ ਪੰਜਾਬੀ ਕਾਨਫਰੰਸ ਵਿਚ ਸਰਬ ਸੰਮਤੀ ਨਾਲ ਹੇਠ ਲਿਖੇ ਮਤੇ ਵੀ ਪਾਸ ਕੀਤੇ ਗਏ।

1. ਪੰਜਾਬ ਵਿਚ ਹਰ ਪੱਧਰ ਉਤੇ ਅਮਲੀ ਰੂਪ ਵਿਚ ਸਰਕਾਰੀ ਤੌਰ ਤੇ ਪੰਜਾਬੀ ਲਾਗੂ ਕੀਤੀ ਜਾਵੇ।

2. ਪੰਜਾਬੀ ਪੁਸਤਕਾਂ ਦੇ ਪ੍ਰਕਾਸ਼ਨ ਤੇ ਵਿਕਰੀ ਲਈ ਪੰਚਾਇਤ ਲਾਇਬ੍ਰੇਰੀ ਐਕਟ ਪਾਸ ਕੀਤਾ ਜਾਵੇ।

3. ਪੰਜਾਬੀ ਭਾਈਚਾਰੇ ਦੀ ਦੋਹਰੀ ਨਾਗਰਿਕਤਾ ਨੂੰ ਸਵੀਕਾਰ ਕਰ ਕੇ ਇਸ ਨੂੰ ਲਾਗੂ ਕਰਨ ਭਰਪੂਰ ਯਤਨ ਕੀਤੇ ਜਾਣ।

4. ਪੰਜਾਬ ਸਰਕਾਰ ਭਾਰਤ ਦੇ ਪ੍ਰਮੁੱਖ ਨਗਰਾਂ ਵਿਚ ਸਭਿਆਚਾਰਕ ਕੇਂਦਰ ਸਥਾਪਿਤ ਕਰੇ।

5. ਪੰਜਾਬ ਦੇ ਪਬਲਿਕ ਸਕੂਲਾਂ ਵਿਚ ਪਹਿਲੀ ਸ਼੍ਰੇਣੀ ਤੋਂ ਪੰਜਾਬੀ ਪੜ੍ਹਾਈ ਜਾਵੇ।

**ਪ੍ਰਸਿੱਧ ਸਿਤਾਰ ਵਾਦਕ ਵਲਾਇਤ ਖਾਂ ਸਾਹਿਬ ਨੂੰ ਨਿਵਾਜਣਾ**

ਉਸਤਾਦ ਵਲਾਇਤ ਖਾਂ ਸਾਹਿਬ ਨੇ ਨਿਊਯਾਰਕ ਵਿਖੇ ਹਰੇ-ਭਰੇ ਵਾਤਾਵਰਣ ਵਿਚ ਸੁੰਦਰ ਘਰ ਬਣਾਇਆ ਹੈ। ਇਨ੍ਹਾਂ ਦਿਨਾਂ ਵਿਚ ਸਤਿਗੁਰੂ ਜੀ ਪੰਜਵੀ ਵਿਸ਼ਵ ਪੰਜਾਬੀ ਕਾਨਫਰੰਸ ਦੇ ਸੰਬੰਧ ਵਿਚ ਅਮਰੀਕਾ ਵਿਚ ਹੀ ਸਨ ਤੇ ਆਪ ਵਲਾਇਤ ਖਾਂ ਸਾਹਿਬ ਦੀ ਇੱਛਾ-ਪੂਰਤੀ ਲਈ ਉਸ ਦੇ ਘਰ ਪਧਾਰੇ। ਸੂਫ਼ੀ ਵਿਚਾਰ-ਧਾਰਾ ਰੱਖਣ ਵਾਲੇ ਖਾਂ ਸਾਹਿਬ ਨੇ ਸਤਿਗੁਰੂ ਜੀ ਦਾ ਗੁਰੂ ਪੀਰ ਜਾਣ ਨਿੱਘਾ ਸਵਾਗਤ ਕੀਤਾ ਅਤੇ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਆਪਣੇ ਸਾਰੇ ਮਕਾਨ ਦੇ ਕਮਰਿਆਂ ਵਿਚ ਸਤਿਗੁਰੂ ਜੀ ਦੇ ਚਰਨ ਪਵਾਏ। ਕਿਸੇ ਅਪਰੇਸ਼ਨ ਕਰਵਾਉਣ ਸਦਕਾ ਆਪ ਜੀ ਨੇ ਕਈ ਦਿਨਾਂ ਤੋਂ ਸਿਤਾਰ ਦਾ ਵਾਦਨ ਨਹੀ ਸੀ ਕੀਤਾ। ਪਰ ਅੱਜ ਵਲਾਇਤ ਖਾਂ ਸਾਹਿਬ ਨੇ ਸਤਿਗੁਰੂ ਜੀ ਦੀ ਹਾਜ਼ਰੀ ਵਿਚ ਸਿਤਾਰ ਵਾਦਨ ਕੀਤਾ। ਖਾਂ ਸਾਹਿਬ ਆਪਣੇ ਦੋਹਤੇ ਫੈਜ਼ਾ ਨੂੰ ਸਿਖਾ ਰਹੇ ਸਨ। ਵਲਾਇਤ ਖਾਂ ਸਾਹਿਬ ਨੇ ਕਿਹਾ, "ਯੇ ਤੋਂ ਇੱਕ ਬੱਚਾ ਹੈ ਆਪ ਤੋਂ ਸੈਂਕੜੇ ਬਚੋਂ ਕੋ ਸੰਗੀਤ ਮੇਂ ਪ੍ਰਵਾਨ ਚੜ੍ਹਾ ਰਹੇ ਹੈ। ਅੱਜ ਮੇਰੇ ਧੰਨ-ਭਾਗ ਹਨ ਜੋ ਹਜ਼ੂਰ ਨੇ ਮੇਰੇ ਏਥੇ ਦਰਸ਼ਨ ਦੇਣ ਦੀ ਮਿਹਰ ਕੀਤੀ ਹੈ"।

**ਸਤਿਗੁਰੂ ਜੀ ਲੰਡਨ ਦੇ ਹਾਊਸ ਆਫ ਲਾਰਡਜ਼ ਵਿਚ**

ਲਾਰਡ ਸਵਰਾਜ ਪਾਲ ਦੇ ਸੱਦੇ ਉਤੇ ਸ੍ਰੀ ਸਤਿਗੁਰੂ ਜੀ ਨੇ ਲੰਡਨ ਦੇ ਹਾਊਸ ਆਫ਼ ਲਾਰਡਜ਼ ਦੀ ਯਾਤਰਾ ਕੀਤੀ। ਜਿਥੇ ਲਾਰਡ ਸਵਰਾਜ ਪਾਲ ਤੋਂ ਬਿਨਾਂ ਬੇਰੋਨੇਸ ਸ਼ੀਲਾ ਫਲੇਚਰ ਵੀ ਉਥੇ ਹਾਜ਼ਰ ਸੀ। ਇਸ ਸਦਨ ਵਿਚ 250 ਦੇ

ਲਗ-ਭਗ ਸੀਟਾਂ ਚਮੜੇ ਦੀਆਂ ਬਣੀਆਂ ਹੋਈਆਂ ਸਨ। ਸਤਿਗੁਰੂ ਜੀ ਲਈ ਉਚੇਚੇ ਤੌਰ 'ਤੇ ਵਿਸ਼ੇਸ਼ ਕੁਰਸੀ ਦਾ ਪ੍ਰਬੰਧ ਕੀਤਾ ਗਿਆ। ਸਤਿਗੁਰੂ ਜੀ ਪਹਿਲਾਂ ਵੀ ਹਾਊਸ ਆਫ ਕਾਮਨਜ਼ ਵਿਚ ਦਰਸ਼ਨ ਦੇ ਚੁੱਕੇ ਹਨ। ਲਾਰਡ ਸਵਰਾਜ ਪਾਲ ਅਤੇ ਬੈਰੋਨੈਸ ਸ਼ੀਲਾ ਫਲੈਚਰ ਭਾਰਤੀ ਮੂਲ ਦੇ ਹਨ। ਉਨ੍ਹਾਂ ਨੇ ਇੱਛਾ ਪ੍ਰਗਟ ਕੀਤੀ ਕਿ ਉਹ ਭਾਰਤ ਪਹੁੰਚ ਕੇ ਸ੍ਰੀ ਭੈਣੀ ਸਾਹਿਬ ਦੇ ਸਥਾਨ ਦੇ ਦਰਸ਼ਨ ਕਰਨਗੇ ਜਿਥੇ ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤ ਦੇ ਸੁਤੰਤਰਤਾ ਸੰਗਰਾਮ ਦਾ ਮੁੱਢ ਬੰਨ੍ਹਿਆ ਸੀ। ਸਤਿਗੁਰੂ ਜੀ ਨੇ ਉਨ੍ਹਾਂ ਦੀ ਇਸ ਇੱਛਾ ਨੂੰ ਸਵੀਕਾਰ ਕਰਦੇ ਹੋਏ ਬਚਨ ਕੀਤਾ ਕਿ ਤੁਹਾਡੇ ਆਉਣ ਦੀ ਸਾਨੂੰ ਅਗਾਊਂ ਸੂਚਨਾ ਮਿਲ ਜਾਵੇ ਤਾਂ ਚੰਗਾ ਹੋਵੇਗਾ। ਬਰਤਾਨਵੀ ਪਾਰਲੀਮੈਂਟ ਦਾ ਇਹ ਸਦਨ ਦਰਿਆ ਥੇਮਸ ਦੇ ਕਿਨਾਰੇ ਤੇ ਹੈ।

**ਰਾਏਕੋਟ ਦੇ ਸ਼ਹੀਦਾਂ ਦੀ ਯਾਦ ਵਿਚ ਸਮਾਗਮ**

16,17 ਅਗਸਤ ਨੂੰ ਲੁਧਿਆਣੇ ਦੇ ਨਾਮਧਾਰੀ ਸ਼ਹੀਦੀ ਸਮਾਰਕ ਦੇ ਸਥਾਨ ਤੇ ਰਾਏਕੋਟ ਦੇ ਸ਼ਹੀਦਾਂ ਸੰਤ ਮੰਗਲ ਸਿੰਘ, ਗੁਰਮੁਖ ਸਿੰਘ ਤੇ ਮਸਤਾਨ ਸਿੰਘ ਦੀ ਯਾਦ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵੱਡਾ ਸੰਮੇਲਨ ਕੀਤਾ ਗਿਆ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਤੇ ਦੁਪਹਿਰ ਦੇ ਦੀਵਾਨ ਵਿਚ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣ ਨੂੰ ਸਰਵਣ ਕਰਨ ਪਿਛੋਂ ਰਾਏਕੋਟ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਜਿਨ੍ਹਾਂ ਵਿਸ਼ੇਸ਼ ਵਿਅਕਤੀਆਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ ਉਨ੍ਹਾਂ ਵਿਚੋਂ ਕੁਝ ਬੁਲਾਰਿਆਂ ਦੇ ਨਾਂ ਹੇਠਾਂ ਦਿਤੇ ਜਾਂਦੇ ਹਨ। ਇਨ੍ਹਾਂ ਵਿਚ ਸਰਵ ਸ਼੍ਰੀ ਅਤੀਕੁਲ ਰਹਿਮਾਨ (ਪ੍ਰੈਜੀਡੈਂਟ ਮੁਸਲਿਮ ਕੌਂਸਲ ਪੰਜਾਬ), ਡਾ. ਸਰਦਾਰਾ ਸਿੰਘ ਜੌਹਲ (ਸਾਬਕਾ ਵਾਇਸ ਚਾਂਸਲਰ ਪੰਜਾਬੀ.ਯੂ.), ਸ. ਹੀਰਾ ਸਿੰਘ ਗਾਬੜੀਆ, ਸ਼੍ਰੀ ਬਲਰਾਮ ਜੀ ਦਾਸ ਟੰਡਨ, ਸ. ਚਰਨਜੀਤ ਸਿੰਘ ਅਟਵਾਲ, ਸ. ਸੁਰਿੰਦਰ ਸਿੰਘ ਨਾਮਧਾਰੀ ਆਦਿ ਸ਼ਾਮਲ ਸਨ ਜਿਨ੍ਹਾਂ ਨੇ ਰਾਏਕੋਟ ਦੇ ਅਮਰ ਸ਼ਹੀਦਾਂ ਨੂੰ ਭਾਵ-ਭਿੰਨੀ ਸ਼ਰਧਾਂਜਲੀਆਂ ਭੇਂਟ ਕੀਤੀਆਂ। ਮੰਚ ਸੰਚਾਲਨ ਦੀ ਸੇਵਾ ਸੰਤ ਅਜੀਤ ਸਿੰਘ ਲਾਇਲ ਨੇ ਕੀਤੀ।

ਇਸ ਸਮਾਗਮ ਤੇ ਡਾ. ਹਰਚਰਨ ਸਿੰਘ ਦਾ ਨਾਟਕ "ਤੋਪਾਂ ਦੇ ਮੂੰਹ

ਮੋੜਨ ਵਾਲੇ" ਸਫ਼ਲਤਾ ਪੂਰਵਕ ਖੇਡਿਆ ਗਿਆ ਜਿਸ ਦਾ ਦਰਸ਼ਕਾਂ ਉਤੇ ਡੂੰਘਾ ਪ੍ਰਭਾਵ ਪਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਪ੍ਰਵਚਨ ਰਾਹੀਂ ਫੁਰਮਾਇਆ, "ਭਾਂਵੇ ਅਸੀਂ ਹਿੰਦੂ, ਸਿੱਖ, ਮੁਸਲਮਾਨ ਜਾਂ ਈਸਾਈ ਹਾਂ, ਪਰ ਸਭ ਤੋਂ ਪਹਿਲਾਂ ਅਸੀਂ ਹਿੰਦੁਸਤਾਨੀ ਹਾਂ। ਜੇ ਅਸੀਂ ਸੱਚੇ ਹਿੰਦੂ, ਸਿੱਖ, ਮੁਸਲਮਾਨ ਜਾਂ ਈਸਾਈ ਬਣ ਜਾਈਏ ਤਾਂ ਅਸੀਂ ਸੱਚੇ ਹਿੰਦੁਸਤਾਨੀ ਆਪੇ ਬਣ ਜਾਵਾਂਗੇ। ਸਤਿਗੁਰੂ ਰਾਮ ਸਿੰਘ ਜੀ ਨੇ ਐਸੇ ਸਿੱਖ ਬਣਾਏ ਜਿਨ੍ਹਾਂ ਨੇ ਆਪਣੇ ਹੱਥੀਂ ਆਪਣੇ ਗਲਾਂ ਵਿਚ ਫਾਂਸੀ ਦੇ ਰੱਸੇ ਪਾਏ।" ਆਪ ਨੇ ਸਭ ਨੂੰ ਸਵੇਰੇ ਉਠ ਕੇ ਸਕੇਸ਼ ਇਸ਼ਨਾਨ ਕਰ ਕੇ ਤੇ ਬਾਣੀ ਪੜ੍ਹਨ ਲਈ ਕਿਹਾ। ਆਪਣੇ ਸਾਰੇ ਮਤਭੇਦ ਭੁਲਾ ਕੇ ਇੱਕਠੇ ਹੋ ਕੇ ਮੋਢੇ ਨਾਲ ਮੋਢਾ ਜੋੜ ਕੇ ਦੇਸ਼ ਦੀ ਉੱਨਤੀ ਕਰਨ ਲਈ ਕਿਹਾ।

ਇਸ ਅਵਸਰ ਉਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 15 ਪਾਠਾਂ ਦੇ ਭੋਗ ਪਾਏ ਗਏ।

17 ਅਗਸਤ ਨੂੰ ਲੰਡਨ ਦੇ ਸਿਆਣ ਪਰਿਵਾਰ ਦੇ ਗ੍ਰਿਹਿ ਵਿਖੇ ਨਾਮਧਾਰੀ ਸਾਧ-ਸੰਗਤ ਦਾ ਵਿਸ਼ੇਸ਼ ਸੰਮੇਲਨ ਕੀਤਾ ਗਿਆ ਜਿਸ ਵਿਚ ਧਾਰਮਿਕ ਦੀਵਾਨ ਤੋਂ ਬਿਨਾਂ ਭਾਰਤ ਵਿਚੋਂ ਆਏ ਤਿੰਨ ਨਾਮਧਾਰੀ ਲੇਖਕਾਂ ਸਰਵ ਸ਼੍ਰੀ ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਇਤਿਹਾਸਕਾਰ ਅਤੇ ਜਗਦੀਸ਼ ਸਿੰਘ ਵਰਿਆਮ ਦਾ ਪੁਰਸਕਾਰਾਂ ਦੁਆਰਾ ਸਨਮਾਨ ਕੀਤਾ ਗਿਆ।

**ਹਿੰਮਤ-ਪੁਰੇ ਵਿਖੇ ਸੰਤ ਕਰਮ ਸਿੰਘ ਦੀ 56ਵੀਂ ਬਰਸੀ ਦੇ ਸਮਾਗਮ**

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਵਾਜੇ ਹੋਏ ਸੰਤ ਕਰਮ ਸਿੰਘ ਹਿੰਮਤਪੁਰਾ ਦੀ 56ਵੀਂ ਬਰਸੀ ਸਮੇਂ 3 ਦਿਨਾਂ ਦੇ ਸਮਾਗਮ ਕੀਤੇ ਗਏ ਜਿਸ ਵਿਚ ਨਾਮਧਾਰੀ ਤੇ ਗ਼ੈਰ-ਨਾਮਧਾਰੀ ਸੰਗਤਾਂ ਵੱਡੀ ਗਿਣਤੀ ਵਿਚ ਸੰਤ ਕਰਮ ਸਿੰਘ ਜੀ ਦੇ ਸਤਿਕਾਰ ਵਜੋਂ ਜੁੜ ਬੈਠੀਆਂ ਸਨ। ਇਨ੍ਹਾਂ ਸਮਾਗਮਾਂ ਵਿਚ ਡਾ.ਹਰਚਰਨ ਸਿੰਘ ਦਾ ਨਾਟਕ "ਤੋਪਾਂ ਦੇ ਮੂੰਹ ਮੋੜਨ ਵਾਲੇ" ਵੀ ਖੇਡਿਆ ਗਿਆ। ਇਨ੍ਹਾਂ ਸਮਾਗਮਾਂ ਵਿਚ ਚਿੱਟ ਤੇ ਨੀਲੇ, ਭਗਵੇ ਤੇ ਹੋਰ ਪਹਿਰਾਵਿਆਂ ਵਾਲੇ ਸਭ ਮਿਲ ਕੇ ਬੈਠੇ ਸਨ। ਸੰਤ ਕਰਮ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿਚ ਅਨੇਕ ਜੋੜਿਆਂ ਨੂੰ ਪੁੱਤਰਾਂ ਦੀ ਦਾਤ ਬਖਸ਼ ਕੇ ਕਿਰਤਾਰਥ ਕੀਤਾ ਸੀ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਫੁਰਮਾਨ ਕੀਤਾ ਕਿ ਅੰਗਰੇਜਾਂ ਨੇ ਸਾਡੇ ਇਤਿਹਾਸ ਬਾਰੇ ਕਈ ਭੁਲੇਖੇ ਪਾਏ ਸਨ। ਜਿਵੇਂ ਮਲੇਰਕੋਟਲੇ ਦੇ ਸ਼ਹੀਦਾਂ ਨੂੰ ਤੋਪਾਂ ਅੱਗੇ ਬੰਨ੍ਹ ਕੇ ਸ਼ਹੀਦ ਕੀਤਾ ਗਿਆ ਸੀ, ਪਰ ਇਹ ਗੱਲ ਠੀਕ ਨਹੀਂ ਸੀ। ਸਿੰਘ ਆਪ ਖੁਸ਼ੀ-ਖੁਸ਼ੀ ਤੋਪਾਂ ਵੱਲ ਮੂੰਹ ਕਰ ਕੇ ਸ਼ਹੀਦ ਹੋਏ ਸਨ। ਸਤਿਗੁਰੂ ਜੀ ਨੇ ਅਕਾਲ ਪੁਰਖ ਦੇ ਗੁਣ ਗ੍ਰਹਿਣ ਕਰਨ, ਸਿਮਰਨ ਕਰਨ ਅਤੇ ਉਸ ਪ੍ਰਤੀ ਪ੍ਰੇਮ ਭਾਵ ਰੱਖਣ ਦਾ ਉਪਦੇਸ਼ ਕੀਤਾ ਤਾਂ ਜੁ ਸਦਾ ਸੁੱਖਾਂ ਵਿਚ ਵਾਧਾ ਹੋ ਸਕੇ। ਆਪ ਜੀ ਨੇ ਆਈ ਸਾਧ ਸੰਗਤ ਨੂੰ ਭਜਨ ਕਰਨ, ਬਾਣੀ ਪੜ੍ਹਨ ਤੇ ਸੇਵਾ ਕਰਨ ਦਾ ਉਪਦੇਸ਼ ਕੀਤਾ।

ਸਤੰਬਰ ਦੇ ਪਹਿਲੇ ਹਫਤੇ ਸਤਿਗੁਰੂ ਜੀ ਨੇ ਮਸਤਾਨ ਗੜ੍ਹ ਦੇ ਇਲਾਕੇ ਦੇ ਕਈ ਪਿੰਡਾਂ ਐਲਨਾਬਾਦ, ਕੰਗਣਪੁਰ, ਕਰੀਵਾਲਾ, ਦਮਦਮਾ, ਭੜੋਲਿਆਂ ਵਾਲੀ, ਨੇਜੇ ਡੇਲੇ ਦੇ ਸਿੱਖਾਂ ਨੂੰ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵੀ ਨਿਰੰਤਰ ਵੱਖ-ਵੱਖ ਸਥਾਨਾਂ ਤੇ ਸਜਦੇ ਰਹੇ ਅਤੇ ਸਾਧ ਸੰਗਤ ਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ।

2 ਤੋਂ 4 ਸਤੰਬਰ 1997 ਦੇ ਸੰਖੇਪ ਦੋ ਦਿਨਾਂ ਦੇ ਮੁਕਾਮ ਪਿਛੋਂ ਸਤਿਗੁਰੂ ਜੀ ਨੇ ਦਿੱਲੀ ਦੀ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ। ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਹਜ਼ੂਰੀ ਦੀਵਾਨਾਂ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 16 ਪਾਠਾਂ ਦੇ ਭੋਗ ਪਾਏ ਗਏ ਤੇ ਇਕ ਆਨੰਦ ਕਾਰਜ ਹੋਇਆ।

**ਸਤਿਗੁਰੂ ਜੀ ਦੇ ਦਸਤਾਰ ਬੰਦੀ ਸਮਾਗਮ**

10 ਸਤੰਬਰ 1959 ਨੂੰ ਸ੍ਰੀ ਭੈਣੀ ਸਾਹਿਬ ਦੇ ਵਿਸ਼ਾਲ ਇਕੱਠ ਵਿਚ ਸਤਿਗੁਰੂ ਜੀ ਦਾ ਦਸਤਾਰ-ਬੰਦੀ ਸਮਾਗਮ ਹੋਇਆ ਸੀ। ਉਸੇ ਦਿਨ ਹੀ ਸਤਿਗੁਰੂ ਜੀ ਨੇ ਉਪਚਾਰਕ ਤੌਰ ਤੇ ਗੁਰਗੱਦੀ ਦੀ ਸੇਵਾ ਨੂੰ ਸੰਭਾਲਿਆ ਸੀ।

ਦਿੱਲੀ ਦੀ ਸਾਧ ਸੰਗਤ ਵਲੋਂ ਇਸ ਦਿਨ ਦੀ ਯਾਦ ਨੂੰ ਬੜੀ ਧੂਮ-ਧਾਮ ਨਾਲ ਮਨਾਇਆ ਗਿਆ। ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਆਲ ਸਕੂਲ ਦੇ ਵਿਦਿਆਰਥੀਆਂ ਨੇ ਸ਼ਾਨਦਾਰ ਪ੍ਰੋਗਰਾਮ ਪੇਸ਼ ਕੀਤੇ। ਇਸ ਦਿਨ 3 ਆਨੰਦ ਕਾਰਜ ਨਾਮਧਾਰੀ ਗੁਰ ਮਰਿਯਾਦਾ ਅਨੁਸਾਰ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 22 ਪਾਠਾਂ ਦੇ ਭੋਗ ਪਾਏ ਗਏ। ਦਿੱਲੀ

ਦੇ ਪ੍ਰਤਿਸ਼ਠ ਵਿਅਕਤੀਆਂ ਨੂੰ ਸਤਿਗੁਰੂ ਜੀ ਵਲੋਂ ਮਾਲਾ ਬਖਸ਼ ਕੇ ਸਨਮਾਨਿਤ ਕੀਤਾ ਗਿਆ।

**ਮਾਤਾ ਭੁਪਿੰਦਰ ਕੌਰ ਦੀ ਯਾਦ ਵਿਚ ਸੰਮੇਲਨ**

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਜ ਮਾਤਾ ਭੁਪਿੰਦਰ ਕੌਰ ਦੀ ਯਾਦ ਵਿਚ ਵਿਸ਼ੇਸ਼ ਸੰਮੇਲਨ ਕੀਤਾ ਗਿਆ ਜਿਸ ਵਿਚ ਵੱਖ ਵੱਖ ਬੁਲਾਰਿਆਂ ਨੇ ਮਾਤਾ ਜੀ ਦੇ ਆਦਰਸ਼ਕ ਗੁਣਾਂ ਦਾ ਬਖਾਨ ਕੀਤਾ ਅਤੇ ਉਨ੍ਹਾਂ ਵਲੋਂ ਬੀਬੀਆਂ ਲਈ ਕੀਤੇ ਗਏ ਉਪਕਾਰਾਂ ਦਾ ਵਰਣਨ ਕੀਤਾ ਗਿਆ।

ਮਾਤਾ ਭੁਪਿੰਦਰ ਕੌਰ ਨੂੰ ਯਾਦ ਕਰਦਿਆਂ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ ਕਿ ਧਰਮ ਦੇ ਚਾਰ ਥੰਮ ਨਾਮ, ਬਾਣੀ, ਕਥਾ, ਕੀਰਤਨ ਹਨ। ਇਹ ਸਭ ਕੁਝ ਗੁਰੂ ਦੇ ਚਰਨਾਂ ਤੋਂ ਪ੍ਰਾਪਤ ਹੁੰਦਾ ਹੈ। ਗੁਰੂ ਨੂੰ ਜਨਮ ਦੇਣ ਵਾਲੀ ਮਾਤਾ ਧੰਨ ਹੁੰਦੀ ਹੈ। ਸੇਵਾ ਦੀ ਉਹ ਮੂਰਤ ਸਨ ਜਿਨ੍ਹਾਂ ਨੇ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਬੀਬੀਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਕਈ ਸਹੂਲਤਾਂ ਲੈ ਕੇ ਦਿੱਤੀਆਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੀ ਮਾਤਾ ਜੀ ਨਾਲ ਅਥਾਹ ਪ੍ਰੇਮ ਸੀ। ਜਦੋਂ ਆਪ ਅਸਾਧ ਰੋਗ ਦਾ ਸ਼ਿਕਾਰ ਹੋ ਗਏ, ਜੀਵਨ ਦੀ ਅੰਤਿਮ ਘੜੀ ਦੀ ਉਡੀਕ ਕਰ ਰਹੇ ਸਨ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਤਾ ਜੀ ਦੀ ਇੱਛਾ ਪੂਰਤੀ ਲਈ ਭੇਸ ਬਦਲ ਕੇ ਮਾਤਾ ਜੀ ਨੂੰ ਅੰਤਿਮ ਸਮੇਂ ਦਰਸ਼ਨ ਦਿੱਤੇ।

ਇਸ ਸਮੇਂ ਸਤਿਗੁਰੂ ਜੀ ਦੇ ਦੁਪਹਿਰ ਪਿਛੋਂ ਦੇ ਦੀਵਾਨ ਵਿਚ ਬਹੁਤ ਸਾਰੀ ਸੰਗਤ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਈ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 28 ਸਾਹਿਜ ਪਾਠਾਂ ਦੇ ਭੋਗ ਪਾਏ ਗਏ। ਪ੍ਰਿੰ. ਅਜੀਤ ਸਿੰਘ ਚੀਮਾ ਦੀ ਪੁਸਤਕ "ਰੁਬਾਈਆਂ ਦੀ ਪਟਾਰੀ" ਸਤਿਗੁਰੂ ਜੀ ਵਲੋਂ ਲੋਕ-ਅਰਪਣ ਕੀਤੀ ਗਈ।

14 ਸਤੰਬਰ ਨੂੰ ਸੁਲੇਚ ਪਰਿਵਾਰ ਜਲੰਧਰ ਵਲੋਂ ਅਜ਼ਾਦੀ ਦੀ 50ਵੀਂ ਵਰ੍ਹੇ ਗੰਢ ਨੂੰ ਸਮਰਪਿਤ ਵਿਸ਼ੇਸ਼ ਸੰਮੇਲਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤਾ ਗਿਆ ਤੇ 14 ਸਤੰਬਰ ਨੂੰ ਆਸਾ ਜੀ ਦੀ ਵਾਰ ਦੇ ਕੀਰਤਨ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਦਾ ਭੋਗ ਪਾਇਆ ਗਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਘੰਟਾ ਨਾਮ ਸਿਮਰਨ ਕੀਤਾ ਗਿਆ ਅਤੇ ਨਾਲ-ਨਾਲ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਵੀ ਸਰਵਣ ਕੀਤਾ ਗਿਆ। ਸਤਿਗੁਰੂ ਜੀ ਨੇ ਸਿੱਖਾਂ ਦੇ ਕਈ ਘਰਾਂ ਵਿਚ ਚਰਨ ਪਾਉਣ ਦੀ ਕਿਰਪਾਲਤਾ ਕੀਤੀ ਅਤੇ ਰਾਤ ਨੂੰ ਡਾ. ਹਰਚਰਨ ਸਿੰਘ ਦਾ ਲਿਖਿਆ ਨਾਟਕ "ਤੋਪਾਂ ਦੇ ਮੂੰਹ ਮੋੜਣ ਵਾਲੇ" ਬਹੁਤ ਸਾਰੇ ਦਰਸ਼ਕਾਂ ਦੇ ਸਾਹਮਣੇ ਰੰਗ-ਮੰਚ 'ਤੇ ਪ੍ਰਸਤੁਤ ਕੀਤਾ ਗਿਆ।

**ਅੰਮ੍ਰਿਤਸਰ ਦਾ ਸ਼ਹੀਦੀ ਸਮਾਗਮ**

14,15 ਸਤੰਬਰ ਨੂੰ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਮੇਲਾ ਰਾਮ ਬਾਗ਼ ਦੇ ਸ਼ਹੀਦੀ ਸਥਾਨ ਤੇ ਕੀਤਾ ਗਿਆ। ਜਥੇਦਾਰਾਂ ਨੇ ਦੀਵਾਨ ਸਜਾਏ। ਬਾਬਾ ਛਿੰਦਾ ਜੀ ਦੇ ਵੈਰਾਗ-ਮਈ ਕੀਰਤਨ ਦਾ ਸੰਗਤਾਂ ਉਤੇ ਵਿਆਪਕ ਪ੍ਰਭਾਵ ਪਿਆ। 15 ਸਤੰਬਰ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਕੀਤਾ ਗਿਆ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸੰਗਤਾਂ ਨੇ ਸ਼ਰਧਾ ਤੇ ਪ੍ਰੇਮ ਨਾਲ ਸਰਵਣ ਕੀਤਾ। ਦਲੀਪ ਸਿੰਘ ਪੰਨਵ ਪਰਿਵਾਰ ਜਿਨ੍ਹਾਂ ਨੇ ਇਸ ਮੇਲੇ ਨੂੰ ਕਰਵਾਇਆ ਸੀ, ਵਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 16 ਪਾਠਾਂ ਦੇ ਭੋਗ ਪਾਏ ਗਏ।

ਇਸ ਦਿਨ ਸਤਿਗੁਰੂ ਜੀ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਇਸ ਚਾਂਸਲਰ ਨੂੰ ਨਾਮਧਾਰੀ ਨਿਤਨੇਮ ਤੇ ਮਾਲਾ ਬਖਸ਼ ਕੇ ਨਿਵਾਜਿਆ ਸੀ।

**1997 ਦਾ ਜਪ-ਪ੍ਰਯੋਗ**

17 ਸਤੰਬਰ ਨੂੰ ਅੰਮ੍ਰਿਤ ਵੇਲੇ 1-45 ਵਜੇ ਧੂਪ, ਦੀਪ, ਕੁੰਭ ਸਭ ਸਮਗਰੀ ਦੁਆਰਾ 1997 ਦੇ ਜਪ ਪ੍ਰਯੋਗ ਦੀ ਅਰਦਾਸ ਕਰਨ ਨਾਲ ਜਪ-ਪ੍ਰਯੋਗ ਆਰੰਭ ਹੋਇਆ। ਇਹ ਪ੍ਰਯੋਗ ਸਿੰਘਾਂ ਵਲੋਂ ਹਰੀ ਮੰਦਰ ਤੇ ਬੀਬੀਆਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਤਪ-ਸਥਾਨ ਤੇ ਆਰੰਭ ਹੋਇਆ। ਜਪ-ਪ੍ਰਯੋਗ ਦੇ ਆਰੰਭ ਸਮੇਂ ਇਸ ਵਿਚ ਸ਼ਾਮਲ ਹੋਏ ਇਸਤਰੀ ਪੁਰਸ਼ਾਂ ਦੀ ਗਿਣਤੀ 1430 ਸੀ। ਸਤਿਗੁਰੂ ਜੀ ਨੇ ਆਪਣਾ ਨਿਜੀ ਜਪ ਪ੍ਰਯੋਗ ਆਪਣੇ ਨਿਜੀ ਨਿਵਾਸ ਸਥਾਨ ਤੇ ਆਰੰਭ ਕੀਤਾ।

ਇਸ ਜਪ-ਪ੍ਰਯੋਗ ਦੇ ਨਾਲ-ਨਾਲ ਸਾਧ ਸੰਗਤ ਸਵਾ ਲੱਖ ਪਾਠਾਂ ਦੇ ਸ਼ਲੋਕਾਂ ਦਾ ਪਾਠ ਵੀ ਕਰ ਰਹੀ ਸੀ। ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ

ਕੀਰਤਨ ਸਤਿਗੁਰੂ ਜੀ ਦੇ ਹਜ਼ੂਰੀ ਜਥੇ ਸੰਤ ਹਰਬੰਸ ਸਿੰਘ ਘੁੱਲਾ, ਖਜਾਨ ਸਿੰਘ, ਸ਼ੇਰ ਸਿੰਘ ਵਲੋਂ ਕੀਤਾ ਗਿਆ। ਸੰਤ ਦਲੀਪ ਸਿੰਘ ਪੰਨਵ ਪਰਿਵਾਰ ਵਲੋਂ 16 ਪਾਠਾਂ ਦੇ ਭੋਗ ਪਾਏ ਗਏ। ਦੂਰੋਂ ਨੇੜਿਉਂ ਵੱਡੀ ਗਿਣਤੀ ਵਿਚ ਸਾਧ ਸੰਗਤ ਇਸ ਜਪ-ਪ੍ਰਯੋਗ ਵਿਚ ਸ਼ਾਮਲ ਹੋਣ ਲਈ ਪੁੱਜੀ ਹੋਈ ਸੀ।

21 ਸਤੰਬਰ ਨੂੰ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਪ੍ਰੋ. ਪੂਰਨ ਸਿੰਘ ਦੇ ਹਵਾਲੇ ਨਾਲ ਕਿਹਾ, "ਪੰਜਾਬ ਨਾ ਹਿੰਦੂ ਨਾ ਮੁਸਲਮਾਨ-ਪੰਜਾਬ ਜੀਉਂਦਾਂ ਗੁਰੂ ਦੇ ਨਾਮ 'ਤੇ (ਪ੍ਰੋ. ਪੂਰਨ ਸਿੰਘ ਗੁਰਮਤ ਸਾਹਿਤ ਦੇ ਉਚ ਕੋਟੀ ਦੇ ਵਿਆਖਿਆ ਕਾਰਾਂ ਵਿਚੋਂ ਸੁਪ੍ਰਸਿੱਧ ਗੁਰਮਤਿ ਆਚਾਰੀਆ ਸਨ )। ਪ੍ਰੋ. ਕਸੇਲ ਨੇ ਪ੍ਰੋ. ਪੂਰਨ ਸਿੰਘ ਰਚਿਤ ਜੀਵਨ ਕਥਾ ਸਵਾਮੀ ਰਾਮ ਤੀਰਥ ਦਾ ਪੰਜਾਬ ਅਨੁਵਾਦ ਸਤਿਗੁਰੂ ਜੀ ਨੂੰ ਭੇਂਟ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਗੁਰਮਤ ਸਾਹਿਤ ਦੇ ਇਤਿਹਾਸ ਤੇ ਗੁਰਮਤ ਸੰਗੀਤ ਦਾ ਮਹਾਨ ਖਜ਼ਾਨਾ ਹੈ। ਆਪ ਜੀ ਦੀ ਸੇਵਾ ਬੇਨਤੀ ਹੈ ਕਿ ਆਪ ਗੁਰ-ਸਿੱਖੀ ਦੇ ਵਿਰਸੇ ਤੇ ਗੁਰਮਤ ਸੰਗੀਤ ਦੇ ਭੰਡਾਰ ਨੂੰ ਅੱਗੇ ਉਦਾਰਤਾ-ਪੂਰਵਕ ਬਖਸ਼ਸ਼ਾਂ ਕਰ ਕੇ ਅਤੇ ਭਾਰਤੀ ਸਭਿਆਚਾਰ ਅਤੇ ਸੰਸਕ੍ਰਿਤੀ ਦੀ ਸੰਭਾਲ ਕਰ ਕੇ, ਇਸ ਨੂੰ ਸੁਰੱਖਿਆ ਪ੍ਰਦਾਨ ਕਰੋ"। ਇਸ ਅਵਸਰ ਉਤੇ ਡਾ. ਈਸ਼ਰ ਸਿੰਘ ਤਾਂਘ ਨੇ ਆਪਣੀ ਕਾਵਿ-ਪੁਸਤਕ "ਰੁਤ ਫਿਰੀ ਵਣ ਕੰਬਿਆ" ਸਤਿਗੁਰੂ ਜੀ ਨੂੰ ਭੇਟ ਕੀਤੀ। ਡਾ. ਤਾਂਘ ਨੇ ਪੰਜਵੀ ਵਿਸ਼ਵ ਪੰਜਾਬੀ ਕਾਨਫਰੰਸ ਮਿਲਵਾਕੀ ਦੀ ਰਿਪੋਰਟ ਨੂੰ ਗਲਤ ਦੱਸਿਆ। ਪ੍ਰੋ. ਕੁਲਵੰਤ ਸਿੰਘ ਗਰੇਵਾਲ ਨੇ ਆਪਣੀ ਪੁਸਤਕ ਸਤਿਗੁਰੂ ਜੀ ਨੂੰ ਭੇਟ ਕਰਦਿਆਂ ਕਿਹਾ, "ਮੈਨੂੰ ਉਸ ਪਿੰਡ ਸਕਰੌਦੀ ਦੇ ਜੰਮਪਲ ਹੋਣ ਦਾ ਮਾਣ ਹੈ ਜੋ ਅਮਰ ਸ਼ਹੀਦ ਹੀਰਾ ਸਿੰਘ ਤੇ ਲਹਿਣਾ ਸਿੰਘ ਦਾ ਪਿੰਡ ਸੀ।" ਸ. ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ ਕਿ ਕਾਨਫਰੰਸ ਵਿਚ ਪੰਜਾਬੀ ਸਾਹਿਤ ਤੇ ਭਾਸ਼ਾ ਵਿਚ ਪਾਏ ਗਏ ਨਾਮਧਾਰੀ ਸੰਪ੍ਰਦਾਇ ਦਾ ਜ਼ਿਕਰ ਨਹੀ ਕੀਤਾ ਗਿਆ। ਸ. ਹਰਭਜਨ ਸਿੰਘ ਸੋਚ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਕਿਹਾ, "ਕਾਨਫਰੰਸ ਦੀ ਰਿਪੋਰਟ ਬਾਰੇ ਜੋ ਕੁਝ ਛਾਪਿਆ ਹੈ, ਉਸ ਨੂੰ ਭੁੱਲ ਜਾਈਏ ਕਿਉਂਜ ਕਾਨਫਰੰਸ ਦਾ ਸਮੁੱਚਾ ਪ੍ਰਭਾਵ ਬੜਾ ਸਾਰਥਕ ਸੀ।"

ਸਤਿਗੁਰੂ ਜੀ ਨੇ ਆਏ ਸਾਹਿਤਕਾਰਾਂ ਨੂੰ ਸਨਮਾਨ ਚਿੰਨ੍ਹ ਬਖਸ਼ ਕੇ ਸਨਮਾਨਿਤ ਕੀਤਾ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਫੁਰਮਾਇਆ ਕਿ ਸਚਾਈ ਤੇ ਰੂਹਾਨੀਅਤ ਵਾਲੇ ਵਿਅਕਤੀਆਂ ਦਾ ਕੋਈ ਕੁਝ ਨਹੀ ਵਿਗਾੜ ਸਕਦਾ। ਅਜਿਹੇ ਵਿਚਾਰ ਅੰਗਰੇਜ਼ ਹਾਕਮਾਂ ਵਲੋਂ ਫੈਲਾਏ ਗਏ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਸ਼ਰੀਰ ਸਾਂਤ ਹੋਣ ਬਾਰੇ ਵੀ ਭੁਲੇਖੇ ਪਾਏ ਗਏ। ਕਿਉਂਜੁ ਅੰਗਰੇਜ਼ ਹਾਕਮ ਇਹ ਚਾਹੁੰਦਾ ਸੀ ਕਿ ਉਨ੍ਹਾਂ ਸਿੱਖਾਂ ਦੀ ਸਰਪਰਸਤੀ ਕੀਤੀ ਜਾਵੇ ਜਿਹੜੇ ਉਨ੍ਹਾਂ ਦੀ ਸਰਕਾਰ ਦੇ ਸੋਹਿਲੇ ਗਾਉਣ।

4 ਅਕਤੂਬਰ ਨੂੰ ਸੰਤ ਵਰਿਆਮ ਸਿੰਘ ਰਤਵਾੜਾ ਵਾਲਿਆਂ ਵਲੋਂ ਬੁਲਾਏ "8ਵੇਂ ਗੁਰਮਤਿ ਗੁਰਸ਼ਬਦ ਸਮਾਗਮ" ਵਿਚ ਪਹੁੰਚਣ ਤੇ ਸਤਿਗੁਰੂ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ। ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿਚ ਫੁਰਮਾਇਆ, "ਮਾਨ ਯੋਗ ਸੰਤ ਵਰਿਆਮ ਸਿੰਘ ਜੀ ਅਤੇ ਸਾਧ ਸੰਗਤ ਜੀ। ਅਸੀਂ ਵਿਦਵਾਨਾਂ ਦੇ ਵਿਚਾਰ ਸੁਣੇ ਹਨ। ਅਸੀਂ ਨਾਮਧਾਰੀ ਇਹ ਕੋਸ਼ਿਸ਼ ਕਰਦੇ ਹਾਂ ਕਿ ਸਿੱਖੀ ਨੂੰ ਗੁਰਬਾਣੀ ਅਨੁਸਾਰ ਸਮਝਿਆ ਜਾਵੇ। ਮਨੁੱਖ ਨੇ ਇਥੇ ਕੀ ਕਰਨਾ ਹੈ, ਇਹ ਸਤਿਗੁਰੂ ਹੀ ਜਾਣਦਾ ਹੈ। ਸਤਿਗੁਰੂ ਆਪਣੀ ਕਿਰਪਾ ਨਾਲ ਨਾਮ ਦਿੰਦਾ ਹੈ ਤੇ ਜੀਵ ਦਾ ਕਲਿਆਣ ਕਰਦਾ ਹੈ।" ਆਪ ਨੇ ਇਕ ਘੰਟਾ ਬੈਠ ਕੇ ਨਾਮ ਸਿਮਰਨ ਕਰਨ ਲਈ ਫੁਰਮਾਨ ਕੀਤਾ।

ਇਸ ਸਮਾਗਮ ਵਿਚ ਡਾ. ਸਵਾਮੀ ਵਦ-ਭਾਰਤੀ ਨੇ ਨਾਮ-ਸਿਮਰਨ ਦੇ ਵਿਧੀ-ਵਿਧਾਨ ਬਾਰੇ ਵਿਸਤਾਰ ਸਹਿਤ ਪ੍ਰਕਾਸ਼ ਪਾਇਆ। ਸੰਤ ਵਰਿਆਮ ਸਿੰਘ ਜੀ ਨੇ ਸਤਿਗੁਰੂ ਜੀ ਦੇ ਇਸ ਸਮਾਗਮ ਵਿਚ ਦਰਸ਼ਨ ਦੇਣ ਬਾਰੇ ਆਪ ਜੀ ਦਾ ਧੰਨਵਾਦ ਕੀਤਾ। ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ ਦੇ ਸੰਚਾਲਕ ਸ਼੍ਰੀ ਦਰਸ਼ਨ ਸਿੰਘ ਧਾਲੀਵਾਲ ਨੇ "ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟ੍ਰਸਟ" ਨੂੰ 5 ਲੱਖ ਰੁਪਇਆ ਅਰਪਣ ਕੀਤਾ।

**ਜਪ-ਪ੍ਰਯੋਗ ਦੀ ਸਮਾਪਤੀ**

ਜਪ-ਪ੍ਰਯੋਗ ਦੇ ਸਮਾਪਤੀ ਸਮੇਂ 16 ਤੋਂ 19 ਅਕਤੂਬਰ ਤੱਕ ਸੰਗਤਾਂ ਦਾ ਭਰਪੂਰ ਇਕੱਠ ਹੋਇਆ। ਸਾਧ ਸੰਗਤ ਵੱਡੀ ਗਿਣਤੀ ਵਿਚ ਇਸ ਮੇਲੇ ਵਿਚ ਪਹੁੰਚ ਰਹੀ ਸੀ। ਗੁਰੂ ਦਰਸ਼ਨ ਅਤੇ ਗੁਰੂ ਕੀਰਤਨ ਦੇ ਆਨੰਦ ਨੂੰ ਮਾਣ ਰਹੀ

ਸੀ। ਆਸਾ ਦੀ ਵਾਰ ਦੇ ਭੋਗ ਉਪਰੰਤ ਸੰਤ ਅਜੀਤ ਸਿੰਘ ਚੀਮਾ ਨੇ ਐਲਾਨ ਕੀਤਾ ਕਿ ਜਿਹੜੇ ਪ੍ਰਾਣੀਆ ਨੇ ਦੇਹ-ਅਰੋਗਤਾ ਜਾਂ ਵਿਗੜੇ ਕਾਰਜਾਂ ਨੂੰ ਰਾਸ ਕਰਨ ਲਈ ਬੇਨਤੀਆਂ ਕਰਨੀਆਂ ਹਨ ਉਨ੍ਹਾਂ ਬਾਰੇ ਸਤਿਗੁਰੂ ਜੀ ਦਾ ਹੁਕਮ ਹੈ ਕਿ ਉਹ ਇਕਾਗਰ ਚਿੱਤ ਹੋ ਕੇ ਇਕ ਮਾਲਾ ਭਗੌਤੀ ਦੀ ਤੇ ਇਕ ਮਾਲਾ ਭਜਨ ਦੀ ਕਰਕੇ ਅਰਦਾਸ ਕਰਨ।

ਸੰਤ ਹਰਪਾਲ ਸਿੰਘ ਸੇਵਕ ਨੇ "ਅਬਚਲ ਨੀਂਵ ਧਰੀ ਗੁਰੂ ਨਾਨਕ" ਦੇ ਵਿਸ਼ੇ 'ਤੇ ਆਪਣਾ ਪਰਚਾ ਪੜ੍ਹਿਆ। ਜਥੇਦਾਰ ਗੁਰਬਚਨ ਸਿੰਘ, ਜਥੇਦਾਰ ਗੁਰਦੀਪ ਸਿੰਘ, ਕਵੀਸ਼ਰ ਜੀਉਣ ਸਿੰਘ ਨੇ ਦਿਵਾਨ ਲਗਾਏ। ਦੁਪਹਿਰ ਦੇ ਦੀਵਾਨ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣ ਵਿਚ ਸੰਤ ਧਿਆਨ ਸਿੰਘ ਦੀ ਪੁਸਤਕ ਵਿਚਲੇ ਪ੍ਰਸੰਗਾਂ ਦੀ ਕਥਾ ਆਈ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ 35 ਪਾਠਾਂ ਦੇ ਭੋਗ ਪਾਏ ਗਏ। ਸ਼੍ਰੋਮਣੀ ਅਕਾਲੀ ਦਲ ਦੇ ਨੇਤਾ ਕੁਲਦੀਪ ਸਿੰਘ ਨੇ ਕਿਹਾ ਕਿ ਮੈਂ ਸਵਾ ਲੱਖ ਪਾਠਾਂ ਦੇ ਭੋਗ ਸਮੇਂ ਆਪਣੀ ਸ਼ਰਧਾ, ਸਤਿਕਾਰ ਭੇਟ ਕਰਨ ਆਇਆ ਹਾਂ। ਸਿਮਰਨ ਅਤੇ ਕੁਰਬਾਨੀ ਦੀ ਬੜੀ ਮਹਾਨਤਾ ਹੈ, ਮੈਂ ਇਸ ਅੱਗੇ ਆਪਣਾ ਸੀਸ ਝੁਕਾਉਂਦਾ ਹਾਂ।

17 ਅਕਤੂਬਰ ਨੂੰ ਕੱਤਕ ਦੀ ਸੰਗਰਾਂਦ ਵਾਲੇ ਦਿਨ ਕੱਤਕ ਮਹੀਨੇ ਦੇ ਪਾਠ ਦਾ ਗਾਇਨ ਕੀਤਾ ਗਿਆ। ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਨੇ ਆਪਣੇ ਦੀਵਾਨ ਵਿਚ ਇਹ ਬਚਨ ਕੀਤਾ ਕਿ ਸਤਿਗੁਰੂ ਉਦੋਂ ਖੁਸ਼ ਹੋਵੇਗਾ, ਜਦੋਂ ਉਸ ਦਾ ਬਚਨ ਮੰਨੋਗੇ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 43 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਸੰਤ ਤਰਨ ਸਿੰਘ ਵਹਿਮੀ ਰਚਿਤ "ਜੱਸ ਜੀਵਨ" ਦੇ ਪਹਿਲੇ ਭਾਗ ਨੂੰ ਲੋਕ ਅਰਪਣ ਕੀਤਾ। ਇਹ ਇਸਦੀ ਦੂਜੀ ਛਾਪ ਹੈ ਜੋ ਨਾਮਧਾਰੀ ਦਰਬਾਰ ਨੇ ਛਾਪੀ ਹੈ। ਪਹਿਲੀ ਛਾਪ ਵਹਿਮੀ ਜੀ ਨੇ ਆਪ ਛਾਪੀ ਸੀ।

18 ਅਕਤੂਬਰ ਨੂੰ ਸੰਤ ਹਰਪਾਲ ਸਿੰਘ ਸੇਵਕ ਦੇ ਪਰਚੇ ਦਾ ਵਿਸ਼ਾ ਗੁਰੂ ਸਿੱਖ ਦਾ ਰਿਸ਼ਤਾ ਸੀ।ਇਸ ਰਿਸ਼ਤੇ ਅਨੁਸਾਰ ਗੁਰੂ ਦੇ ਸੱਚੇ ਸਿੱਖ ਬਣੀਏ ਤੇ ਗੁਰੂ ਉਤੇ ਸ਼ੰਕਾ ਨਾ ਕਰੀਏ। ਸਤਿਗੁਰੂ ਵੱਲੋਂ ਟੁੱਟੇ ਸਿੱਖ ਦਾ ਨਾ ਵਰ ਲਗਦਾ ਹੈ ਨਾ

ਸਰਾਪ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਲੜ ਲਾਇਆ ਹੈ। ਜਿਹੜਾ ਕਹਿੰਦਾ ਹੈ ਇਹ ਸੱਚਾ ਸਤਿਗੁਰੂ ਨਹੀਂ ਉਹ ਮਨਮੁੱਖ ਹੈ।

**ਨਾਮਧਾਰੀ ਸਪੋਰਟਸ ਅਕੈਡਮੀ ਦਾ ਉਦਘਾਟਨ**

ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਸਪੋਰਟਸ ਅਕੈਡਮੀ ਦਾ ਉਦਘਾਟਨ ਖਿਡਾਰੀਆਂ ਦੀ ਰਿਹਾਇਸ਼-ਗਾਹ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਦੇ ਭੋਗ ਨਾਲ ਕੀਤਾ। ਇਸ ਦੀ ਸੇਵਾ-ਸੰਭਾਲ ਦਾ ਕਾਰਜ ਠਾਕਰ ਉਦੈ ਸਿੰਘ ਜੀ ਨੂੰ ਸੌਂਪਿਆ ਗਿਆ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਫਰਮਾਇਆ, "ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਇੱਕ ਟੀਮ ਬਣਾਈ ਸੀ, ਜਿਹੜੀ ਲੋਕਾਂ ਨੂੰ ਮੰਦੇ ਕੰਮਾਂ ਤੋਂ ਰੋਕਦੀ, ਨਾਮ ਜਪਦੀ ਅਤੇ ਅਜ਼ਾਦੀ ਲਈ ਜਾਗ੍ਰਤੀ ਪੈਦਾ ਕਰਦੀ ਰਹੀ। ਸਤਿਗੁਰੂ ਜੀ ਨੇ ਇਕ-ਇਕ ਸਿੱਖ ਨੂੰ ਪੰਜਾਂ ਤੋਂ ਆਜਾਦ ਕਰਵਾਇਆ। ਧਰਮ ਪਹਿਲਾਂ ਹੈ, ਹਾਕੀ ਪਿਛੋਂ ਹੈ, ਆਪਣੇ ਮਨ ਨੂੰ ਸਾਧਣ ਨਾਲ ਸਭ ਸਿੱਧ ਹੋਵੇਗਾ।"

ਸੰਤ ਵਰਿਆਮ ਸਿੰਘ ਰਤਵਾੜਾ ਨੇ ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ "ਪ੍ਰਕਾਸ਼ ਪੁੰਜ" ਨੂੰ ਲੋਕ-ਅਰਪਣ ਕੀਤਾ। ਇਸ ਵਿਚ ਪੂਰਵਲੇ ਸਤਿਗੁਰੂ ਸਾਹਿਬਾਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਸਮਾਚਾਰਾਂ ਨੂੰ ਬਿਆਨ ਕੀਤਾ ਗਿਆ ਹੈ। ਇਹ ਪੁਸਤਕ ਗੁਰੂ ਇਤਿਹਾਸ ਦੀ ਕੋਟੀ ਵਿਚ ਆਉਂਦੀ ਹੈ।

19 ਅਕਤੂਬਰ ਨੂੰ ਇਸ ਮੇਲੇ ਦੇ ਅੰਤਿਮ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ 30 ਬੀੜਾਂ ਦਾ ਪ੍ਰਕਾਸ਼ ਕੀਤਾ ਗਿਆ ਜੋ ਸਭ ਚਿੱਟੇ ਬਸਤਰਾਂ ਵਿਚ ਸੁਸ਼ੋਭਿਤ ਸਨ। ਸਵਾ ਲੱਖ ਪਾਠਾਂ ਦਾ ਭੋਗ ਪਾਇਆ ਗਿਆ। ਸ੍ਰੀ ਦਸਮ ਗ੍ਰੰਥ ਸਾਹਿਬ ਦੇ ਚਾਰ ਪਾਠਾਂ ਦਾ ਵੀ ਭੋਗ ਪਾਇਆ ਗਿਆ।

ਸੰਤ ਆਤਮਾ ਸਿੰਘ ਸਨਖੱਤਰਾ ਦੀ ਪੁਸਤਕ 'ਸ੍ਰੀ ਨਾਨਕ ਰਾਜ' ਨੂੰ ਵੀ ਲੋਕ ਅਰਪਣ ਕੀਤਾ ਗਿਆ। ਇਸ ਸਮੇਂ 32 ਆਨੰਦ ਕਾਰਜ ਵੀ ਗੁਰੂ ਮਰਿਯਾਦਾ ਅਨੁਸਾਰ ਕੀਤੇ ਗਏ।

ਸ੍ਰੀ ਸਤਿਗੁਰੂ ਜੀ ਨੇ ਵਿਸ਼ੇਸ਼ ਵਿਅਕਤੀਆਂ ਨੂੰ ਸਰੋਪੇ ਬਖਸ਼ਦਿਆਂ

ਫੁਰਮਾਇਆ, "ਸੇਵਾ ਬਹੁਤ ਸਾਰਿਆਂ ਨੇ ਕੀਤੀ ਹੈ, ਕਈਆਂ ਨੇ ਪ੍ਰਗਟ ਰੂਪ ਵਿਚ ਤੇ ਕਈਆਂ ਨੇ ਗੁੱਝੇ ਰੂਪ ਵਿਚ। ਸਤਿਗੁਰੂ ਰਾਮ ਸਿੰਘ ਜੀ ਜਦੋਂ ਦਰਗਾਹ ਵਿਚ ਗਏ ਤਾਂ ਆਪ ਜੀ ਨੂੰ ਪੁੱਛਿਆ ਗਿਆ ਕਿ ਮੰਗੋ ਜੋ ਮੰਗਣਾ ਹੈ ਤਾਂ ਸਤਿਗੁਰੂ ਜੀ ਦਾ ਬਚਨ ਸੀ ਕਿ ਕੁਲ ਸ੍ਰਿਸ਼ਟੀ ਤੇਰਾ ਨਾਮ ਜਪੇ।"

ਇਸ ਸਮੇਂ ਸਿਮਰਤੀ ਮੰਦਰ ਵਿਚ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਗਈ ਸੀ ਜੋ ਨਾਮਧਾਰੀ ਗੁਰੂ-ਇਤਿਹਾਸ ਨੂੰ ਪ੍ਰਦਰਸ਼ਿਤ ਕਰ ਰਹੀ ਸੀ ਤੇ ਜੋ ਦਰਸ਼ਕਾਂ ਲਈ ਬੜੀ ਦਿਲਚਸਪੀ ਦਾ ਕਾਰਨ ਬਣੀ।

# ਅਧਿਆਇ - 27

## 1998

1 ਜਨਵਰੀ - ਸ੍ਰੀ ਸਤਿਗੁਰੂ ਜੀ ਅੱਜ ਸ੍ਰੀ ਭੈਣੀ ਸਾਹਿਬ ਵਿਖੇ ਰਹੇ। ਅੱਜ ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣੇ ਦੋ ਲਿਖਾਰੀਆਂ ਨੂੰ ਦਰਸ਼ਨ ਦੇਣ ਗਏ, ਜੋ ਬੀਮਾਰ ਹਨ। ਇਕ ਸ੍ਰ. ਨਿਰੰਜਣ ਸਿੰਘ ਪਾਂਧੀ, ਜੋ ਦੀਪ ਹਸਪਤਾਲ ਲੁਧਿਆਣਾ ਵਿਖੇ ਜ਼ੇਰੇ ਇਲਾਜ ਹਨ ਅਤੇ ਦੂਜੇ ਪ੍ਰਸਿੱਧ ਕਵੀ ਸ੍ਰ. ਸੁਰਜੀਤ ਸਿੰਘ ਪਾਤਰ, ਜਿਨ੍ਹਾਂ ਦਾ ਇਲਾਜ ਐਸਕੋਰਟ ਹਸਪਤਾਲ ਦਿੱਲੀ ਵਿਖੇ ਚੱਲ ਰਿਹਾ ਸੀ, ਇਲਾਜ ਉਪ੍ਰੰਤ ਘਰ ਆਏ ਹਨ।

5 ਜਨਵਰੀ - ਇਸ ਸਾਲ ਦਾ ਪਹਿਲਾ ਬਸੰਤ ਦਾ ਮੇਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸਾਹਿਬਪੁਰੇ, ਦਿੱਲੀ ਵਿਖੇ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਇਸ ਮੇਲੇ ਵਿਚ ਕੀਤੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਅਸੀਂ ਸਭ ਕੁਝ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਕਰ ਰਹੇ ਹਾਂ. ਸਾਡਾ ਸਾਰਾ ਨਾਮ-ਸਿਮਰਨ, ਵਰਨੀਆਂ, ਪਾਠ, ਦੀਵਾਨ ਉਨ੍ਹਾਂ ਦੇ ਦਰਸ਼ਨ ਨਮਿਤ ਹੀ ਹੋਣ, ਸਾਰੇ ਸਵਾ ਲੱਖ ਪਾਠਾਂ ਵਿਚ ਹਿੱਸਾ ਲਵੋ। ਪਹਿਲਾਂ ਤਿੰਨ ਵਾਰ ਸਵਾ ਲੱਖ ਪਾਠਾਂ ਦੇ ਭੋਗ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਹੋ ਚੁੱਕੇ ਹਨ, ਸਿੱਖ ਦੀ ਸੋਭਾ ਮਾਇਆ ਦੇ ਅਡੰਬਰਾਂ ਵਿਚ ਨਹੀਂ, ਠਾਠ-ਬਾਠ ਵਿਚ ਨਹੀਂ, ਸਗੋਂ ਉਸ ਕੰਮ ਵਿਚ ਹੈ, ਜਿਸ ਵਿਚ ਉਸਦਾ ਸਤਿਗੁਰੂ ਸਵਾਮੀ ਸੁਖ ਮਹਿਸੂਸ ਕਰੇ।

ਅੱਗੋਂ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਲੋਹੜੀ ਨਾ ਮਨਾਈ ਜਾਵੇ, ਇਸ ਦੀ ਥਾਂ ਭਜਨ-ਬਾਣੀ, ਸ਼ਬਦ-ਕੀਰਤਨ ਕੀਤਾ ਜਾਵੇ। ਜਦੋਂ ਬੱਚਾ ਪੈਦਾ ਹੁੰਦਾ ਹੈ ਤਾਂ ਘਰ ਅੱਗੇ ਪੱਤੇ ਟੰਗ ਦਿੱਤੇ ਜਾਂਦੇ ਹਨ, ਇਹ ਇੱਕ ਵਾਧੂ ਰਸਮ ਹੈ। ਜੇ ਪੱਤੇ ਨਾ ਟੰਗੇ ਜਾਣ ਤਾਂ ਫਿਰ ਕਿਹੜੇ ਬੱਚੇ ਨਹੀਂ ਪੈਦਾ ਹੁੰਦੇ? ਸੋ ਲੋਹੜੀ ਨਾ

ਮਨਾਈ ਜਾਵੇ, ਇਸ ਦੀ ਥਾਂ ਉਸ ਨੂੰ ਯਾਦ ਕੀਤਾ ਜਾਵੇ, ਜਿਹਦਾ ਇਹ ਸਾਰਾ ਕੁਝ ਪੁੱਤਰ, ਧਨ-ਦੌਲਤ ਆਦਿ ਸਭ ਕੁਝ ਦਿੱਤਾ ਹੋਇਆ ਹੈ।

8 ਜਨਵਰੀ - ਸ੍ਰੀ ਸਤਿਗੁਰੂ ਜ ਦਿੱਲੀ ਤੋਂ ਸ਼ਾਮ ਨੂੰ ਸ੍ਰੀ ਭੈਣੀ ਸਾਹਿਬ ਪਹੁੰਚੇ।

12 ਜਨਵਰੀ - ਅੱਜ ਸੰਤ ਕਿਸ਼ਨ ਸਿੰਘ ਕੰਧਾਲੇ ਵਾਲੇ (ਸੰਤ ਦਲੀਪ ਸਿੰਘ ਨਾਮਧਾਰੀ, ਸਾਬਕਾ ਪ੍ਰਧਾਨ ਕੇਂਦਰੀ ਨਾਮਧਾਰੀ ਵਿਦਿਅਕ ਜੱਥਾ ਦੇ ਪਿਤਾ ਜੀ) ਨਿਵਾਸੀ ਯਮੁਨਾ ਨਗਰ ਦੀ ਯਾਦ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਮੇਲਾ ਕੀਤਾ ਗਿਆ। ਪਿਛਲੇ ਕੁਝ ਦਿਨਾਂ ਤੋਂ ਇਹ ਲੁਧਿਆਣੇ ਆਪਣੇ ਪੁੱਤਰਾਂ ਪਾਸ ਆਏ ਹੋਏ ਸਨ। ਇਕ ਜਨਵਰੀ ਨੂੰ ਇਹ ਲੁਧਿਆਣੇ ਵਿਖੇ ਕਰੀਬ 90 ਸਾਲ ਦੀ ਉਮਰ ਵਿਚ ਚੜਾਈ ਕਰ ਗਏ। ਇਹ ਸ੍ਰੀ ਸਤਿਗੁਰੂ ਜੀ ਦੇ ਪੂਰਨ ਸ਼ਰਧਾਵਾਨ ਅਤੇ ਭਜਨ-ਬਾਣੀ ਕਰਨ ਵਾਲੇ ਸਿੱਖ ਸਨ। ਇਨ੍ਹਾਂ ਦੇ ਪੰਜ ਪੁੱਤਰ ਤੇ ਤਿੰਨ ਧੀਆਂ ਦੇ ਪਰਿਵਾਰਾਂ ਵਾਲੇ ਹਨ।

15 ਜਨਵਰੀ- ਅੱਜ ਸ੍ਰੀ ਸਤਿਗੁਰੂ ਜੀ ਪਿੰਡ ਹੁਸੈਨਾਬਾਦ ਵਿਖੇ ਸੰਤ ਸਰਵਣ ਸਿੰਘ ਦੇ ਫਾਰਮ ਵਿਚ ਦਰਸ਼ਨ ਦੇਣ ਗਏ।ਉੱਥੋਂ ਪਿੰਡ ਦਾਰਾਪੁਰ ਵਿਖੇ (ਫਿਲੌਰ ਤੋਂ ਕ੍ਰੀਬ 7 ਕਿਲੋਮੀਟਰ ਦੀ ਦੂਰੀ 'ਤੇ) ਸ. ਬਖਸ਼ੀਸ਼ ਸਿੰਘ ਦੇ ਪਾਠ ਦੇ ਭੋਗ ਤੇ ਦਰਸ਼ਨ ਦਿੱਤੇ। ਸ. ਬਖਸ਼ੀਸ਼ ਸਿੰਘ, ਸ੍ਰੀ ਸਤਿਗੁਰੂ ਜੀ ਦੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਦੇ ਮਾਮਾ ਜੀ ਸਨ ਅਤੇ ਸੰਤ ਸਰਵਣ ਸਿੰਘ, ਸੰਤ ਤਰਸੇਮ ਸਿੰਘ ਦੇ ਮਾਮੀ ਜੀ ਦੇ ਭਤੀਜੇ ਹਨ।

ਪਿੰਡ ਦਾਰਾਪੁਰ ਵਿਖੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਬਾਰ-ਬਾਰ ਸਤਿਗੁਰਾਂ ਨੇ ਸਾਨੂੰ ਨਾਮ ਜੱਪਣ, ਬਾਣੀ ਪੜ੍ਹਨ ਵਾਸਤੇ ਹੁਕਮ ਦਿੱਤਾ ਹੈ। ਸਤਿਗੁਰਾਂ ਦਾ ਹੁਕਮ ਇਹ ਹੈ ਕਿ ਜੇ ਭਗਵਾਨ ਦੀ ਭਗਤੀ ਨਹੀਂ ਤਾਂ ਅਸੀਂ ਸੂਰਾਂ ਤੇ ਕੁੱਤਿਆਂ ਵਰਗੇ ਹ, ਸੋ ਜਿਸ ਜਿਸਨੇ ਜਿੱਥੋਂ ਜਿੱਥੋਂ ਨਾਮ ਲਿਆ ਹੈ, ਤੁਸੀਂ ਉਸ ਨਾਮ ਦਾ ਜਾਪ ਕਰੋ। ਆਪੋ-ਆਪਣੇ ਸਤਿਗੁਰਾਂ ਦੀ ਮਹਿਮਾ ਕਰੋ ਤਾਂ ਕਿ ਇਸ ਸੰਸਾਰ ਤੋਂ ਜਦੋਂ ਜਾਣਾ ਹੈ, ਉੱਥੇ ਸਾਨੂੰ ਚੰਗਾ ਥਾਂ ਮਿਲ ਸਕੇ।

16 ਜਨਵਰੀ - ਅੱਜ ਸ੍ਰੀ ਸਤਿਗੁਰੂ ਜੀ ਨੇ ਪਿੰਡ ਰੜ੍ਹੇ ਵਿਖੇ ਸ਼ਹੀਦੀ ਮੇਲੇ

'ਤੇ ਦਰਸ਼ਨ ਦਿੱਤੇ। ਇੱਥੋਂ ਦੇ ਛੇ ਸਿੰਘ ਮਲੇਰਕੋਟਲਾ ਸਾਕੇ ਵਿਖੇ ਸ਼ਹਦ ਹੋਏ। ਇਹ ਮੇਲਾ ਸ਼ਹੀਦ ਬਿਸ਼ਨ ਸਿੰਘ ਦੇ ਪਰਿਵਾਰ ਵਿਚੋਂ ਸੰਤ ਲਾਲ ਸਿੰਘ ਤੇ ਸੰਤ ਸੁਰਜੀਤ ਸਿੰਘ ਵਲੋਂ ਹਰ ਸਾਲ ਕਰਵਾਇਆ ਜਾਂਦਾ ਹੈ। ਇਸ ਮੇਲੇ ਵਿਚ ਬਹੁਤ ਇਕੱਠ ਹੋਇਆ। ਗਿਆਨੀ ਗੁਰਬਚਨ ਸਿੰਘ ਸ਼ੇਰਪੁਰ ਨੇ ਇਸ ਮੇਲੇ ਵਿਚ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੋਲਦਿਆਂ ਕਿਹਾ ਕਿ ਮੈਂ ਇਸ ਕੂਕਾ ਅੰਦੋਲਨ ਦੀ ਲਹਿਰ ਬਾਰੇ ਕੁਝ ਵੀ ਨਹੀਂ ਸੀ ਜਾਣਦਾ। ਸੂਬਾ ਸੁਰਿੰਦਰ ਕੌਰ ਖਰਲ ਹੋਰਾਂ ਦੀ ਪੁਸਤਕ 'ਪ੍ਰਕਾਸ਼-ਪੁੰਜ ਭਾਗ ਪਹਿਲਾ' ਮੈਨੂੰ ਪੜ੍ਹਨ ਨੂੰ ਮਿਲੀ। ਬੀਬੀ ਖਰਲ ਇੱਥੇ ਮੌਜੂਦ ਹਨ। ਜਿਸ ਵੇਲੇ ਮੈਂ ਇਸ ਪੁਸਤਕ ਵਿਚੋਂ ਅੰਮ੍ਰਿਤਸਰ ਦਾ ਸ਼ਹੀਦੀ ਸਾਕਾ ਪੜ੍ਹਿਆ। ਪੜ੍ਹਿਆ ਕਿਵੇਂ ਸਿੰਘਾਂ ਨੇ ਆਪਣੇ ਗੁਰੂ ਦਾ ਹੁਕਮ ਮੰਨ ਕੇ ਆਪ ਆਪਣੇ ਗਲਾਂ 'ਚ ਫਾਂਸੀ ਦੇ ਫੰਦੇ ਪਾਏ ਤਾਂ ਮੇਰੀਆਂ ਅੱਖਾਂ ਵਿਚੋਂ ਹੰਝੂ ਆ ਗਏ। ਤੁਸਾਂ ਬੜਾ ਪਰਉਪਕਾਰ ਕੀਤਾ ਹੈ, ਬੀਬਾ ਜੀ। ਸ਼ਹੀਦ ਕੌਮ ਦਾ ਵਿਰਸਾ ਹੁੰਦੇ ਹਨ, ਔਰ ਮੇਰਾ ਪਿੰਡ ਉਹ ਹੈ (ਸ਼ੇਰਪੁਰ) ਜਿੱਥੋਂ ਦੇ ਥਾਣੇ ਵਿਚ ਮਲੇਰਕੋਟਲੇ ਸਾਕੇ ਦੇ ਸ਼ਹੀਦੀ ਜਥੇ ਦੇ ਸਿੰਘਾਂ ਨੂੰ ਗ੍ਰਿਫਤਾਰ ਕਰਕੇ ਲਿਆਏ ਸਨ।

17 ਜਨਵਰੀ - ਮਲੇਰਕੋਟਲਾ ਨਾਮਧਾਰੀ ਸ਼ਹੀਦੀ ਸਮਾਰਕ ਵਿਖੇ 17-18 ਜਨਵਰੀ ਸੰਨ 1872 ਨੂੰ ਦੇਸ਼ ਦੀ ਅਜ਼ਾਦੀ ਅਤੇ ਗਊ-ਗਰੀਬ ਦੀ ਰੱਖਿਆ ਲਈ ਸ਼ਹੀਦ ਹੋਏ 66 ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ, ਪੰਜਾਬ ਸਰਕਾਰ ਵਲੋਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਵੱਡੇ ਪੱਧਰ 'ਤੇ ਸ਼ਹੀਦ-ਯਾਦਗਾਰੀ ਸਮਾਗਮ ਹੋਇਆ। ਇਸ ਸਮਾਗਮ ਵਿਚ ਭਾਰਤ ਦੇ ਸਾਬਕਾ ਪ੍ਰਦਾਨ ਮੰਤਰੀ ਅਤੇ ਭਾਜਪਾ ਆਗੂ ਸ੍ਰੀ ਅਟਲ ਬਿਹਾਰੀ ਵਾਜਪਾਈ, ਪੰਜਾਬ ਦੇ ਮੁਖੀ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਰਾਜਸੀ ਪਾਰਟੀਆਂ ਦੇ ਪ੍ਰਤੀਨਿਧੀ, ਮੰਤਰੀਆਂ ਤੇ ਆਗੂਆਂ ਤੋਂ ਇਲਾਵਾ ਉੱਘੀਆਂ ਧਾਰਮਿਕ ਅਤੇ ਸਮਾਜਿਕ ਹਸਤੀਆਂ ਨੂੰ ਸ਼ਰਧਾਂਜਲੀ ਅਰਪਿਤ ਕੀਤੀ।

ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਲੈ, ਸੂਬਾ ਸੁਰਿੰਦਰ ਕੌਰ ਖਰਲ ਤੇ ਸੰਤ ਭਗਵੰਤ ਸਿੰਘ ਸ਼ਹੀਦਾਂ ਦੇ ਪਰਿਵਾਰਾਂ ਨੂੰ ਸੱਦ ਕੇ ਵੱਡੀ ਗਿਣਤੀ ਵਿਚ ਇਸ ਸਮਾਗਮ ਦੇ ਮੌਕੇ 'ਤੇ ਲੈ ਕੇ ਆਏ।

ਇਸ ਸਮਾਗਮ 'ਤੇ ਯੋਗੀ ਹਰਭਜਨ ਸਿੰਘ ਦੀ ਪਤਨੀ ਬੀਬੀ

ਇੰਦਰਜੀਤ ਕੌਰ ਵੀ ਆਪਣੇ ਸਾਥੀਆਂ ਸਮੇਤ ਪਧਾਰੇ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਬੀਬੀ ਇੰਦਰਜੀਤ ਕੌਰ ਆਈ ਹੈ, ਮੈਂ ਇਹ ਸਮਝਦਾ ਹਾਂ ਕਿ ਯੋਗੀ ਜੀ ਆਪ ਹੀ ਆ ਗਏ ਹਨ।"

ਇਸ ਸਮਾਗਮ ਸਮੇਂ ਸ਼ਹੀਦਾਂ ਨੂੰ ਸ਼ਰਧਾਂਜਲੀ ਦਿੰਦਿਆਂ ਸ੍ਰੀ ਵਾਜਪਾਈ ਨੇ ਕਿਹਾ ਕਿ ਉਨ੍ਹਾਂ ਨੇ ਬਚਪਨ ਵਿਚ ਕੂਕਾ ਵਿਦਰੋਹ ਦੇ ਬਾਰੇ ਇਤਿਹਾਸ ਵਿਚ ਪੜ੍ਹਿਆ ਸੀ ਕਿ ਕਿਸ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਸ਼ਾਸਨ ਵਿਰੁੱਧ ਲੋਹਾ ਲਿਆ, ਕਿਸ ਤਰ੍ਹਾਂ ਅਜ਼ਾਦੀ ਦੀ ਬਿਗੁਲ ਵਜਾਈ। ਲੋਕ ਵਿਚ ਆਜ਼ਾਦੀ ਦੀ ਭਾਵਨਾ ਜਾਗ੍ਰਿਤ ਕੀਤੀ ਤੇ ਕੂਕਾ ਅੰਦੋਲਨ ਚਲਾਇਆ। ਅੰਗਰੇਜ਼ੀ ਸ਼ਾਸਨ ਦਾ ਬਾਈਕਾਟ ਕੀਤਾ, ਸੁਦੇਸ਼ੀ ਲਹਿਰ ਚਲਾਈ। ਗਾਂਧੀ ਦਾ ਸਤਿਆਗ੍ਰਹਿ ਤਾਂ ਬਹੁਤ ਦੇਰ ਬਾਅਦ ਆਇਆ, ਅੱਜ ਤੋਂ 136 ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਨਾਮਧਾਰੀ ਸਿੱਖਾਂ ਤੋਂ ਬਿਨਾਂ ਕੋਈ ਪਾਰਟੀ ਨਹੀਂ ਸੀ, ਜਿਹਨਾਂ ਦੇਸ਼ ਦੀ ਅਜ਼ਾਦੀ ਵਾਸਤੇ ਏਨੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ ਹੋਣ। ਨਾਮਧਾਰੀ ਸਿੱਖ ਹੱਸਦੇ-ਹੱਸਦੇ ਇੱਕ-ਇੱਕ ਕਰਕੇ ਫਾਂਸੀ ਦੇ ਤਖਤੇ 'ਤੇ ਚੜ੍ਹੇ ਤੇ ਹੱਸਦੇ-ਹੱਸਦੇ ਤੋਪਾਂ ਦੇ ਸਾਹਮਣੇ ਉੱਡੇ। ਅੱਜ ਅਸੀਂ ਅਜ਼ਾਦ ਹਾਂ ਤਾਂ ਅਜਿਹੇ ਨਾਮਧਾਰੀ ਸਿੱਖਾਂ ਦੇ ਬਲਿਦਾਨ ਦੇ ਕਾਰਨ ਹਾਂ।

ਮੁੱਖ ਮੰਤਰੀ ਪੰਜਾਬ ਸ੍. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਸਿੱਖਾਂ ਨੇ ਜੋ ਦੇਸ਼ ਦੀ ਅਜ਼ਾਦੀ ਵਿਚ ਹਿਸਾ ਪਾਇਆ, ਉਹ ਮਹਾਨ ਹੈ। ਪੰਜਾਬ ਦੀ ਧਰਤੀ ਸ਼ਹੀਦਾਂ ਦੀ ਧਰਤੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜੋ ਇਨਕਲਾਬ ਲਿਆਂਦਾ, ਉਹ ਧਾਰਮਿਕ, ਸਮਾਜਿਕ ਅਤੇ ਸਿਆਸਤ ਦਾ ਸੁਮੇਲ ਸੀ। ਸਤਿਗੁਰੂ ਜੀ ਦੀ ਅਗਵਾਈ ਹੇਠ ਨਾਮਧਾਰੀ ਸਿੱਖਾਂ ਨੇ ਮਹਾਨ ਹਿਸਾ ਪਾਇਆ। ਇਨ੍ਹਾਂ ਬਹਾਦਰ ਨਾਮਧਾਰੀ ਸਿੱਖਾਂ 'ਤੇ ਸਾਨੂੰ ਮਾਣ ਹੈ। ਸਾਡੀ ਸਰਕਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਜੋ ਵੀ ਹੁਕਮ ਹੋਇਆ, ਸਾਰਾ ਕੁਝ ਮਨਜ਼ੂਰ ਕੀਤਾ ਗਿਆ ਹੈ ਅਤੇ ਜੋ ਹੁਕਮ ਹੋਵੇਗਾ, ਉਸ 'ਤੇ ਫੁਲ ਚੜ੍ਹਾਏ ਜਾਣਗੇ। ਇੱਥੇ ਇੱਕ ਮਹਾਨ ਯਾਦਗਾਰ ਪੰਜਾਬ ਦੀ ਧਰਤੀ 'ਤੇ ਬਣੇਗੀ, ਜੋ ਦੁਨੀਆਂ ਵਿਚ ਵੱਖਰੀ ਕਿਸਮ ਦੀ ਸ਼ਾਨਦਾਰ ਯਾਦਗਾਰ ਹੋਵੇਗੀ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਫੁਰਮਾਇਆ ਕਿ ਚੰਗਾ ਹੋਵੇ, ਜੇ ਅਸੀਂ ਸਾਰੇ ਗਊਆਂ ਵਾਸਤੇ, ਗਰੀਬਾਂ ਵਾਸਤੇ, ਦੇਸ਼ ਦੇ ਭਲੇ ਵਾਸਤੇ ਇਕੱਠੇ ਹੋਈਏ। ਨਾਮ-ਸਿਮਰਨ ਕਰੀਏ ਤੇ ਧਰਮ ਦਾ ਕੰਮ ਕਰੀਏ। ਨਾਮਧਾਰੀ ਸ਼ਹੀਦ 100% ਨੰਬਰ ਲੈਣ ਵਾਲੇ ਬੱਚਿਆਂ ਵਿਚੋਂ ਸਨ। ਜਲ੍ਹਿਆਂ ਵਾਲੇ ਬਾਗ ਵਿਚ ਸ਼ਹੀਦ ਹੋਣ ਵਾਲੇ, ਘਰੋਂ ਸ਼ਹੀਦ ਹੋਣ ਨਹੀਂ ਸਨ ਗਏ, ਉਹ ਜਲਸਾ ਵੇਖਣ ਗਏ ਸਨ, ਪਰ ਨਾਮਧਾਰੀ ਸਿੱਖ ਘਰੋਂ ਸ਼ਹੀਦ ਹੋਣ ਲਈ ਆਏ ਸਨ। ਇਹ ਸਾਰੀ ਕਿਰਪਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹੈ। ਉਹਨਾਂ ਨੇ ਸਮਾਜਿਕ ਬੁਰਾਈਆਂ ਵਿਰੁੱਧ ਤੇ ਦੇਸ਼ ਦੀ ਅਜ਼ਾਦੀ ਲਈ ਸ੍ਰੀ ਭੈਣੀ ਸਾਹਿਬ ਤੋਂ ਬਿਗਲ ਵਜਾਇਆ।

ਸ. ਓਂਕਾਰ ਸਿੰਘ ਥਾਪਰ ਸੀਨੀਅਰ ਅਕਾਲੀ ਆਗੂ ਦਿੱਲੀ ਨੇ ਮੰਗ ਕੀਤੀ ਕਿ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਾਸਤੇ ਏਡੀ ਵੱਡੀ ਲੜਾਈ ਲੜੀ ਅਤੇ ਉਹਨਾਂ ਦੇ ਪੈਰੋਕਾਰ ਦੇਸ਼ ਵਾਸਤੇ ਤੋਪਾਂ ਅੱਗੇ ਉੱਡੇ ਹੋਣ, ਉਹਨਾਂ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਦੀ ਤਸਵੀਰ ਪਾਰਲੀਮੈਂਟ ਵਿਚ ਅਜ਼ਾਦੀ ਘੁਲਾਟੀਆਂ ਵਿਚ ਪਹਿਲੇ ਨੰਬਰ 'ਤੇ ਲੱਗੇ।

18 ਜਨਵਰੀ – ਲੁਧਿਆਣੇ ਜੇਲ੍ਹ ਰੋਡ 'ਤੇ ਸਥਿਤ ਨਾਮਧਾਰੀ ਸ਼ਹੀਦੀ ਸਮਾਰਕ ਵਿਖੇ ਸ੍ਰੀ ਸਤਿਗੁਰੂ ਜ ਦੀ ਹਜ਼ੂਰੀ ਵਿਚ, ਸ੍ਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਦਿਵਸ ਯਾਦਗਾਰੀ ਮੇਲਾ ਹੋਇਆ।

ਸ਼ਾਮ ਨੂੰ ਨਾਮਧਾਰੀ ਸਾਧ ਸੰਗਤ ਵਲੋਂ ਲੁਧਿਆਣੇ ਰੇਲਵੇ ਸਟੇਸ਼ਨ ਉੱਤੇ ਵਿਸ਼ੇਸ਼ ਸਮਾਗਮ ਹੋਇਆ। ਇਸ ਵਿਚ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਮੁਖੀਆਂ ਨੇ ਆਪਣੇ ਵਿਚਾਰ ਪੇਸ਼ ਕੀਤੇ। ਅੱਜ ਸ੍ਰੀ ਸਤਿਗੁਰੂ ਜੀ ਮੰਡੀ ਚਲੇ ਗਏ।

25 ਜਨਵਰੀ - ਦਿੱਲੀ ਵਿਖੇ ਬਸੰਤ ਦਾ ਮੇਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਨਾਇਆ ਗਿਆ।

27 ਜਨਵਰੀ - ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਸ੍ਰੀ ਜੀਵਨ ਨਗਰ ਚਲੇ ਗਏ।

29 ਜਨਵਰੀ– ਸ਼ਹੀਦਾਂ ਦਾ ਮੇਲਾ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਾਮਪੁਰਾ ਫੂਲ ਵਿਖੇ ਮਨਾਇਆ ਗਿਆ।

30 ਜਨਵਰੀ – ਲੁਧਿਆਣਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ

ਸ. ਜੀਤ ਸਿੰਘ ਦੇ ਘਰੋਂ ਬੀਬੀ ਬਚਨ ਕੌਰ ਦਾ ਭੋਗ ਪਿਆ। ਇਸ ਮਗਰੋਂ ਸ੍ਰੀ ਸਤਿਗੁਰੂ ਜੀ ਜਲੰਧਰ ਜਥੇਦਾਰ ਨੱਥਾ ਸਿੰਘ ਦੇ ਭੋਗ 'ਤੇ ਚਲੇ ਗਏ। ਸੰਤ ਜਗਦੀਸ਼ ਸਿੰਘ ਵਰਿਆਮ ਦੇ ਪਿਹਤਾ ਜੀ ਜਥੇਦਾਰ ਨੱਥਾ ਸਿੰਘ ਦੇ ਪਿੰਡ ਦੇ ਜ਼ਿਲ੍ਹਾ ਸਿਆਲਕੋਟ ਵਾਲੇ 16 ਜਨਵਰੀ 1998 ਨੂੰ 87 ਸਾਲ ਦੀ ਉਮਰ ਭੋਗ ਕੇ ਪ੍ਰਲੋਕ ਸਿਧਾਰ ਗਏ ਸਨ।

**ਫਰਵਰੀ**

1 ਫਰਵਰੀ - ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ - ਬਸੰਤ ਪੰਚਮੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਿੰਡ ਰਾਈਆਂ ਵਿਖੇ ਸਰਕਾਰੀ ਪੱਧਰ 'ਤੇ ਮਨਾਇਆ ਗਿਆ।

ਪੰਜਾਬ ਸਰਕਾਰ ਨੇ ਸਰਕਾਰੀ ਹੁਕਮ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਨੂੰ ਰਿਸਟਰਿਕਟਡ ਛੁੱਟੀ ਐਲਾਨਿਆ ਹੈ।

ਰਾਈਆਂ ਵਿਖੇ ਇਸ ਦਿਵਸ 'ਤੇ ਭਾਰਤੀ ਪ੍ਰੰਪਰਾ ਦੇ ਵਿਦਿਆ ਕੇਂਦਰ ਬਨਾਰਸ ਤੋਂ 18 ਵਿਦਵਾਨ ਪੰਡਤ, ਹੋਰ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਆਗੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਸ਼ਰਧਾ ਪ੍ਰਗਟ ਕਰਨ ਲਈ ਪਧਾਰੇ। ਬਹੁਤ ਸਾਰੇ ਲੇਖਕ ਵੀ ਆਏ। ਇਨ੍ਹਾਂ ਵਿਚੋਂ ਕੁਝ ਕੁ ਇਹ ਸਨ- ਸਰਵ ਸ੍ਰੀ ਸੰਤੋਖ ਸਿੰਘ ਧੀਰ, ਓਮ ਪ੍ਰਕਾਸ਼ ਖੇਮਕਰਨੀ ਸੰਪਾਦਕ 'ਮਿਹਨਤ', ਭਰਪੂਰ ਸਿੰਘ ਬਲਬੀਰ, ਕਰਤਾਰ ਸਿੰਘ ਕਾਲੜਾ, ਅਜਾਇਬ ਚਿੱਤਰਕਾਰ, ਅਰਦੁਮਨ ਸਿੰਘ ਆਦਿ।

ਰਾਜਨੀਤਿਕ ਆਗੂਆਂ ਵਿਚੋਂ ਆਏ – ਸਰਵ ਸ੍ਰੀ ਚਰਨਜੀਤ ਸਿੰਘ ਅਟਵਾਲ, ਮਹਿੰਦਰ ਸਿੰਘ ਕਲਿਆਣ ਐੱਮ. ਪੀ., ਸ. ਕਰਨੈਲ ਸਿੰਘ ਪੰਜੋਲੀ ਪ੍ਰਧਾਨ ਯੂਥ ਵਿੰਗ ਸ਼੍ਰੋਮਣੀ ਅਕਾਲੀ ਦਲ, ਗੁਰਚਰਨ ਸਿੰਘ ਗਾਲਿਬ ਆਦਿਕ।

ਟੀ. ਵੀ. ਸੀਰੀਅਲ ਬਣਾਉਣ ਵਾਲੇ ਸ੍ਰੀ ਪ੍ਰਦੁਮਨ ਦੁੰਮੀ ਤੇ ਭਗਵਾਨ ਖੇਰਾ ਆਏ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਦੋ ਪੁਸਤਕਾਂ ਰਿਲੀਜ਼ ਕੀਤੀਆਂ- ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰਵੀਂ (ਲੇਖਕ ਸੰਤ ਧਿਆਨ ਸਿੰਘ ਕਾਦਰਾਬਾਦੀ ਮਿੰਟਗੁਮਰੀ) ਅਤੇ ਧਾਰਮਿਕ ਗੁਰੂ ਅਤੇ ਅਵਤਾਰ-ਜੋਤਿਸ਼ ਦੀ

ਨਜ਼ਰ ਵਿਚ ਲੇਖਕ ਸ੍ਰੀ ਨਰਸਿੰਘਦਾਸ ਅਚਿੰਤ।

'ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' ਦਾ ਦੂਜਾ ਐਡੀਸ਼ਨ ਅੱਜ ਰਿਲੀਜ਼ ਕੀਤਾ ਗਿਆ। ਸੰਤ ਧਿਆਨ ਸਿੰਘ ਕਾਦਰਾਬਾਦੀ ਇਸ ਪੁਸਤਕ ਦੇ ਲੇਖਕ ਦੀ ਇੱਕ ਦਰ ਦੀ ਰਿਸ਼ਤੇਦਾਰ ਬੀਬੀ ਸੁਰਿੰਦਰ ਜੀਤ ਕੌਰ ਤੇ ਉਸਦੇ ਪਤੀ ਨੂੰ ਸ੍ਰੀ ਸਤਿਗੁਰੂ ਜੀ ਨੇ ਸਨਮਾਨ ਬਖਸ਼ਿਸ਼ ਕੀਤਾ।

ਬੀਬੀ ਸੁਰਿੰਦਰ ਜੀਤ ਕੌਰ (ਸਪੁੱਤਰ ਡਾ. ਸ਼ਮਸ਼ੇਰ ਸਿੰਘ ਸਪੁੱਤਰ ਸ. ਹੁਕਮ ਸਿੰਘ) ਆਲ ਇੰਡੀਆ ਕਾਂਗਰਸ ਪਾਰਟੀ ਲੇਡੀਜ਼ ਵਿੰਗ ਦੀ ਜਨਰਲ ਸਕੱਤਰ ਹੈ। ਡਾ. ਸ਼ਮਸ਼ੇਰ ਸਿੰਘ ਦੇ ਮਾਸੜ ਸ. ਰਣਜੀਤ ਸਿੰਘ ਦੇ ਭਰਾ ਸਨ- ਸੰਤ ਧਿਆਨ ਸਿੰਘ ਕਾਦਰਾਬਾਦੀ। ਇਹ ਬੀਬੀ ਪਰਿਵਾਰ ਸਮੇਤ ਮਕਾਨ ਨੰ. 778 ਗੁਰਦੇਵ ਨਗਰ ਲੁਧਿਆਣਾ ਵਿਖੇ ਰਹਿੰਦੀ ਹੈ।

ਇਨ੍ਹਾਂ ਪੁਸਤਕਾਂ ਦੀ ਰਿਲੀਜ਼ ਸਮਾਰੋਹ ਬਾਰੇ ਬਾਅਦ ਵਿਚ ਸੰਤ ਤਰਸੇਮ ਸਿੰਘ (ਨਿੱਜੀ ਸਕੱਤਰ ਸ੍ਰੀ ਸਤਿਗੁਰੂ ਜੀ) ਨੇ ਕਿਹਾ ਕਿ ਜਿਹੜੀਆਂ ਪੁਸਤਕਾਂ ਪਿਛਲੇ ਲਿਖਾਰੀਆਂ ਦੀਆਂ ਦੁਬਾਰਾ ਛਪ ਰਹੀਆਂ ਹਨ, ਉਨ੍ਹਾਂ ਦੇ ਦੂਰ-ਦੂਰ ਦੇ ਰਿਸ਼ਤੇਦਾਰਾਂ ਨੂੰ ਤਾਂ ਲੱਭ-ਲੱਭ ਕੇ ਲਿਆ ਕੇ ਸਨਮਾਨਤ ਕੀਤਾ ਜਾਂਦਾ ਹੈ, ਜਿਹੜੇ ਜਿਉਂਦੇ ਹਨ, ਜਿਵੇਂ ਕਿ ਸੂਬਾ ਸੁਰਿੰਦਰ ਕੌਰ ਖਰਲ, ਇਨ੍ਹਾਂ ਦੀ ਪੁਸਤਕ ਪ੍ਰਕਾਸ਼-ਪੁੰਜ ਰਿਲੀਜ਼ ਹੋਈ, ਲੇਖਿਕਾ ਸਾਹਮਣੇ ਜਿਉਂਦੀ ਬੈਠੀ ਹੈ, ਉਸ ਦਾ ਪਤੀ ਹੈ, ਬੱਚੇ ਸਾਹਮਣੇ ਬੈਠੇ ਹਨ, ਉਨ੍ਹਾਂ ਨੂੰ ਨਿਰ-ਉਤਸ਼ਾਹਿਤ ਕੀਤਾ ਜਾਂਦਾ ਹੈ। ਪਤਾ ਨਹੀਂ ਇਹ ਲੀਹ ਹੀ ਤੁਰੀ ਆਉਂਦੀ ਹੈ ਕਿ ਜਿਉਂਦਿਆਂ ਨੂੰ ਪੁੱਛੋ ਨਾ ਤੇ ਮਰਿਆਂ ਤੋਂ ਬਾਅਦ ਸਨਮਾਨ ਕਰੋ, ਰਿਸ਼ਤੇਦਾਰ ਲੱਭੋ, ਸ਼ਰਧਾਂਜਲੀ ਸਮਾਗਮ ਕਰੋ।

ਰਾਈਆਂ ਵਿਖੇ ਇਸ ਬਸੰਤ ਦੇ ਮੇਲੇ 'ਤੇ ਨਾਮ-ਸਿਮਰਨ, ਕੀਰਤਨ, ਜਥੇਦਾਰਾਂ ਦੇ ਦੀਵਾਨ ਅਤੇ ਵਿਦਵਾਨਾਂ ਦੇ ਵਿਚਾਰਾਂ ਉਪਰੰਤ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ।

3 ਫਰਵਰੀ - ਯਮੁਨਾ ਨਗਰ ਵਿਖੇ ਬਸੰਤ ਦਾ ਮੇਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ।

6 ਫਰਵਰੀ - ਸ੍ਰੀ ਸਤਿਗੁਰੂ ਜੀ ਅੰਮ੍ਰਿਤਸਰ ਦੇ ਸ਼ਹੀਦਾਂ ਦੇ ਮੇਲੇ 'ਤੇ ਦਰਸ਼ਨ ਦੇਣ ਗਏ। ਸ਼ਾਮ ਨੂੰ ਅੰਮ੍ਰਿਤਸਰ ਵਿਖੇ ਬੈਡਮਿੰਟਨ ਖੇਡਦਿਆਂ ਸ੍ਰੀ

ਸਤਿਗੁਰੂ ਜੀ ਦੇ ਨੇਤਰ ਵਿਚ ਸ਼ਟਲ (ਚਿੜੀ) ਵੱਜੀ। ਉੱਥੇ ਆਈ ਸਪੈਸ਼ਲਿਸਟ ਡਾਕਟਰ ਦਲਜੀਤ ਸਿੰਘ ਨੂੰ ਨੇਤਰ ਵਿਖਾਇਆ।

8 ਫਰਵਰੀ - ਸ੍ਰੀ ਸਤਿਗੁਰੂ ਜੀ ਅੰਮ੍ਰਿਤਸਰ ਤੋਂ ਸ੍ਰੀ ਭੈਣੀ ਸਾਹਿਬ ਆਏ। ਅੱਜ ਚੰਡੀਗੜ੍ਹ ਵਿਖੇ ਹੋਣ ਵਾਲਾ ਬਸੰਤ ਦਾ ਮੇਲਾ ਅੱਗੇ ਪਾ ਦਿੱਤਾ ਗਿਆ। ਸ੍ਰੀ ਸਤਿਗੁਰੂ ਜੀ ਦਾ ਨੇਤਰ ਹੁਣ ਠੀਕ ਹੈ। ਸ੍ਰੀ ਸਤਿਗੁਰੂ ਜੀ ਨੇ ਅੱਜ ਸ਼ਾਮ ਹੁਕਮ ਕੀਤਾ ਕਿ ਸ੍. ਨਾਹਰ ਸਿੰਘ (ਲੇਖਕ) ਤੋਂ ਕਾਪੀ ਰਾਈਟ ਲੈਣਾ ਹੈ, ਉਹ ਸੂਬਾ ਸੁਰਿੰਦਰ ਕੌਰ ਖਰਲ ਲੈ ਕੇ ਆਵੇ। ਸ੍. ਨਾਹਰ ਸਿੰਘ ਆਪਣੀ ਪਤਨੀ ਸਮੇਤ ਪਹਿਲਾਂ ਚੰਡੀਗੜ੍ਹ ਰਹਿੰਦੇ ਸਨ, ਪਰ ਹੁਣ ਸਿਹਤ ਨਾ ਠੀਕ ਹੋਣ ਕਾਰਨ ਦੋਵੇਂ ਜੀਅ ਨੋਇਡਾ (ਦਿੱਲੀ) ਵਿਖੇ ਆਪਣੇ ਬੇਟੇ ਰਿਟਾਇਰਡ ਬ੍ਰਿਗੇਡੀਅਰ ਸ੍. ਇਕਬਾਲ ਸਿੰਘ ਕੋਲ ਚਲੇ ਗਏ ਹਨ। ਹੁਕਮ ਹੋਇਆ ਕਿ ਚੰਡੀਗੜ੍ਹ ਤੋਂ ਸੰਤ ਬਖਸ਼ੀਸ਼ ਸਿੰਘ ਨਾਲ ਉਨ੍ਹਾਂ ਦੀ ਕਾਰ 'ਤੇ ਸੂਬਾ ਸੁਰਿੰਦਰ ਕੌਰ ਖਰਲ ਅਤੇ ਉਨ੍ਹਾਂ ਦੇ ਜੀਵਨ ਸਾਥੀ ਸੰਤ ਭਗਵੰਤ ਸਿੰਘ ਨੋਇਡਾ ਜਾ ਕੇ ਸ੍. ਨਾਹਰ ਸਿੰਘ ਤੋਂ ਕਾਪੀ ਰਾਈਟ ਲੈ ਆਉਣ। ਇਹ ਕੰਮ ਛੇਤੀ ਕਰਨ ਦਾ ਹੁਕਮ ਹੋਇਆ।

9 ਫਰਵਰੀ– ਬਸੰਤ ਦਾ ਮੇਲਾ ਪਟਿਆਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਪਿੰਡ ਦੌਲਤਪੁਰ ਵਿਖੇ ਵੀ ਸ੍ਰੀ ਸਤਿਗੁਰੂ ਜੀ ਨੇ ਮੇਲੇ 'ਤੇ ਦਰਸ਼ਨ ਦਿੱਤੇ। ਸੱਚੇ ਪਾਤਸ਼ਾਹ ਜੀ ਦੇ ਪ੍ਰਵਚਨ ਵੀ ਹੋਏ।

10 ਫਰਵਰੀ– ਨੂੰ ਭਾਈ ਰੂਪਾ ਵਿਖੇ।

11 ਫਰਵਰੀ - ਨੂੰ ਬਠਿੰਡਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਸੰਤ ਦਾ ਮੇਲਾ ਹੋਇਆ। ਉੱਥੋਂ ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਚਲੇ ਗਏ।

13 ਫਰਵਰੀ– ਸ੍ਰੀ ਸਤਿਗੁਰੂ ਜੀ, ਸ੍ਰੀ ਜੀਵਨ ਨਗਰ ਤੋਂ ਸ੍ਰੀ ਭੈਣੀ ਸਾਹਿਬ ਆ ਗਏ।

14 ਫਰਵਰੀ– ਪਿੰਡ ਅੱਟੀ (ਨੇੜੇ ਅੰਮ੍ਰਿਤਸਰ) ਵਿਖੇ ਬਸੰਤ ਦਾ ਮੇਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ।

15 ਫਰਵਰੀ– ਚੰਡੀਗੜ੍ਹ ਨਾਮਧਾਰੀ ਧਰਮਸ਼ਾਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਸੰਤ ਦਾ ਮੇਲਾ ਹੋਇਆ। ਇਸ ਮੇਲੇ 'ਤੇ ਕੇਂਦਰੀ ਪੰਜਾਬੀ ਲਿਖਾਰੀ ਸਭਾ ਦੇ ਪ੍ਰਧਾਨ ਸ੍. ਸੰਤੋਖ ਸਿੰਘ ਧੀਰ, ਉਨ੍ਹਾਂ ਦੇ ਲੇਖਕਾ ਭਰਾ ਸ੍.

ਰਿਪੁਦਮਨ ਸਿੰਘ ਰੂਪ, ਪ੍ਰਸਿੱਧ ਨਾਟਕਕਾਰ ਡਾ. ਹਰਚਰਨ ਸਿੰਘ ਤੇ ਭੱਟੀ ਸਾਹਿਬ ਆਦਿ ਸ੍ਰੀ ਸਤਿਗੁਰੂ ਜੀ ਦੀ ਦਰਸ਼ਨ ਅਤੇ ਧੰਨਵਾਦ ਕਰਨ ਆਏ। ਸ੍. ਸੰਤੋਖ ਸਿੰਘ ਧੀਰ ਨੇ ਸਟੇਜ 'ਤੇ ਬੋਲਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਪਣੀਆਂ ਬਚਪਨ ਦੀਆਂ ਯਾਦਾਂ ਸਾਂਝੀਆਂ ਕੀਤੀਆਂ। ਉਪ੍ਰੰਤ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਵੇਂ ਕਿਰਪਾ ਕਰਦੇ ਹਨ, ਲੇਖਕਾਂ ਦੀ ਮਦਦ ਕਰਦੇ ਹਨ। ਜਦੋਂ ਕੇਂਦਰੀ ਲਿਖਾਰੀ ਸਭਾ ਨੇ ਚੰਡੀਗੜ੍ਹ ਵਿਖੇ ਸਮਾਗਮ ਕਰਨਾ ਸੀ, ਉਨ੍ਹਾਂ ਕੋਲ ਕੋਈ ਪੈਸਾ ਨਹੀਂ ਸੀ। ਉਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ। ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਦੇ ਸਮਾਗਮ ਲਈ ਦੋ ਦਿਨਾਂ ਦੇ ਲੰਗਰ ਦਾ ਪ੍ਰਬੰਧ ਕਰ ਦਿੱਤਾ। ਧੀਰ ਜੀ ਨੇ ਆਰਥਿਕ ਸਹਾਇਤਾ (ਸਮਾਗਮ ਦੀ) ਲਈ 25,000 ਰੁਪਏ ਸ੍ਰੀ ਸਤਿਗੁਰੂ ਜੀ ਤੋਂ ਮੰਗੇ ਸਨ, ਸ੍ਰੀ ਸਤਿਗੁਰੂ ਜੀ ਨੇ 30,000 ਰੁਪਏ ਉਨ੍ਹਾਂ ਨੂੰ ਦਿੱਤੇ।

ਅੱਗੋਂ ਸ੍. ਸੰਤੋਖ ਸਿੰਘ ਧੀਰ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਵਲੋਂ ਦਿੱਤੇ ਇਸ ਪੈਸੇ ਨਾਲ ਇੰਨੀ ਬਰਕਤ ਹੋਈ ਕਿ ਸਮਾਗਮ ਮਗਰੋਂ ਉਨ੍ਹਾਂ ਕੋਲ ਪੌਣੇ ਤਿੰਨ ਲੱਖ ਰੁਪਏ ਬਚ ਗਏ। ਧੀਰ ਜੀ ਨੇ ਸ੍ਰੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਕਿ ਕਿਰਪਾ ਕਰਨ ਮੋਹਾਲੀ ਵਿਖੇ 'ਲੇਕਕ ਭਵਨ' ਬਣੇ। ਇਹ ਵੀ ਕਿਹਾ ਕਿ ਜੇ ਮਹਾਤਮਾ ਗਾਂਧੀ ਰਾਸ਼ਟਰ ਦੇ ਪਿਤਾ ਹਨ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰਾਸ਼ਟਰ ਦੇ ਪਿਤਾਮਾ ਹਨ।

ਡਾ. ਹਰਚਰਨ ਸਿੰਘ ਵੀ ਬੋਲੇ।

ਸ੍ਰੀ ਸਤਿਗੁਰਾਂ ਜੀ ਦੇ ਪ੍ਰਵਚਨਾਂ ਉਪ੍ਰੰਤ ਮੇਲੇ ਦੀ ਸਮਾਪਤੀ ਹੋਈ। ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਚੰਡੀਗੜ੍ਹ ਅਤੇ ਮੋਹਾਲੀ ਵਿਖੇ ਸਿੱਖਾਂ ਦੇ ਘਰਾਂ ਅਤੇ ਫੈਕਟਰੀਆਂ ਵਿਚ ਚਰਨ ਪਾਏ।

19 ਫਰਵਰੀ - ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਡਾਲਟਨਗੰਜ ਚਲੇ ਗਏ?

27 ਫਰਵਰੀ - ਸ੍ਰੀ ਸਤਿਗੁਰੂ ਜੀ ਡਾਲਟਨਗੰਜ ਦੇ ਦੌਰੇ ਮਗਰੋਂ ਅੱਜ ਸਵੇਰੇ ਸਾਢੇ 6 ਵਜੇ ਇਲਾਹਾਬਾਦ ਤੋਂ ਆਈ ਰੇਲ ਗੱਡੀ ਰਾਹੀਂ ਰੇਲਵੇ ਸਟੇਸ਼ਨ 'ਤੇ ਦਰਸ਼ਨ ਦਿੱਤੇ। ਸ੍ਰੀ ਸਤਿਗੁਰੂ ਜੀ ਨਾਲ ਮਾਤਾ ਚੰਦ ਕੌਰ ਜੀ, ਬੀਬਾ ਸਾਹਿਬ ਕੌਰ ਜੀ, ਸੰਤ ਜਗਤਾਰ ਸਿੰਘ ਪਨਿਹਾਰੀ ਤੇ ਹਜ਼ੂਰੀ ਸੇਵਕ ਰਛਪਾਲ ਸਿੰਘ,

ਦੀਦਾਰ ਸਿੰਘ ਆਦਿ ਸਨ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਸਵਾਗਤ ਕਰਨ ਲਈ ਵੱਡੀ ਗਿਣਤੀ 'ਚ ਸਾਧ-ਸੰਗਤ ਦਿੱਲੀ ਰੇਲਵੇ ਸਟੇਸ਼ਨ 'ਤੇ ਪਹੁੰਚੀ ਹੋਈ ਸੀ। ਰੇਲਵੇ ਸਟੇਸ਼ਨ 'ਤੇ ਉੱਤਰ ਕੇ ਸ੍ਰੀ ਸਤਿਗੁਰੂ ਜੀ ਤੁਰ ਕੇ ਓਵਰਬ੍ਰਿਜ ਪਾਰ ਕਰਕੇ ਕਾਰ ਤੀਕ ਆਏ। ਸਾਧ-ਸੰਗਤ ਨਾਲ-ਨਾਲ ਸੀ। 7 ਵਜੇ ਸਵੇਰੇ ਜਦੋਂ ਸ੍ਰੀ ਸਤਿਗੁਰੂ ਜੀ ਕਾਰ ਵਿਚ ਬੈਠੇ, ਸੂਬਾ ਸੁਰਿੰਦਰ ਕੌਰ ਖਰਲ ਨੇ ਨੇੜੇ ਜਾ ਕੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਅਸੀਂ ਸ੍. ਨਾਹਰ ਸਿੰਘ ਤੋਂ ਕਾਪੀਰਾਈਟ ਲੈਣ ਵਾਲੇ ਕੰਮ ਆਏ ਹਾਂ। ਕੱਲ ਅਸੀਂ ਸੰਤ ਸੁਰਿੰਦਰ ਸਿੰਘ ਮੱਲ੍ਹ ਵਾਲੀਏ ਨਾਲ ਵਕੀਲ ਸ੍. ਗੁਰਦੇਵ ਸਿੰਘ ਸੂਰ ਨੂੰ ਨਾਲ ਲੈ ਕੇ ਨੋਇਡਾ ਗਏ ਸਾਂ। ਅਸ਼ਟਾਮ 'ਤੇ ਦਸਤਖ਼ਤ ਕਰਵਾ ਲਏ ਹਨ, ਹੁਣ ਫਾਰਮ 'ਤੇ ਦਸਤਖ਼ਤ ਕਰਵਾਉਣੇ ਹਨ, ਕਦੋਂ ਆਈਏ?"

ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਤੂੰ ਜਦੋਂ ਮਰਜੀ ਆ, ਭਾਵੇਂ ਰਾਤ ਦੇ ਬਾਰ੍ਹਾਂ ਵਜੇ ਆ ਜਾਈਂ, ਭਾਵੇਂ ਹੁਣੇ ਆ ਜਾਓ, ਇਹ ਤੁਸੀਂ ਬਹੁਤ ਚੰਗਾ ਕੀਤਾ, ਜੋ ਵਕੀਲ ਨੂੰ ਨਾਲ ਲੈ ਗਏ।

ਸੂਬਾ ਸੁਰਿੰਦਰ ਕੌਰ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਹੁਣ ਤਾਂ ਆਪ ਜੀ ਥੱਕੇ ਆਏ ਹੋ, ਅਜੇ ਆਰਾਮ ਕਰਨਾ ਹੋਵੇਗਾ, ਅਸੀਂ ਠਹਿਰ ਕੇ ਆ ਜਾਵਾਂਗੇ।"

ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਮੈਂ ਦੋ ਘੰਟੇ ਆਰਾਮ ਕਰਨਾ।" ਸੰਤ ਸੁਰਿੰਦਰ ਸਿੰਘ ਮੱਲੋਵਾਲੀਏ ਨੂੰ ਵੀ ਥਾਪੀ ਦੇ ਕੇ ਖੁਸ਼ੀਆਂ ਬਖਸ਼ਦਿਆਂ ਬਚਨ ਕੀਤਾ ਕਿ ਤੁਸੀਂ ਚੰਗਾ ਕੀਤਾ, ਜੋ ਵਕੀਲ ਨੂੰ ਨਾਲ ਲੈ ਗਏ।

ਸ੍. ਨਾਹਰ ਸਿੰਘ ਦੀ ਇੱਛਾ ਸੀ ਕਿ ਮੈਂ ਆਪਣੀਆਂ ਪੁਸਤਕਾਂ ਦਾ ਕਾਪੀਰਾਈਟ ਸਿੱਧਾ ਸ੍ਰੀ ਸਤਿਗੁਰੂ ਜੀ ਨੂੰ ਦੇਣਾ ਹੈ ਨਾ ਕਿ ਦਰਬਾਰ ਨੂੰ। ਸੋ ਸ੍ਰੀ ਸਤਿਗੁਰੂ ਜੀ ਅਤੇ ਦੋ ਗਵਾਹਾਂ ਦੇ ਦਸਤਖ਼ਤ ਕਾਪੀਰਾਈਟ ਵਾਲੇ ਫਾਰਮਾਂ 'ਤੇ ਕਰਵਾਉਣੇ ਸਨ।

ਸਵੇਰੇ ਸਾਢੇ 10 ਵਜੇ ਸੂਬਾ ਸੁਰਿੰਦਰ ਕੌਰ ਖਰਲ ਤੇ ਸੰਤ ਭਗਵੰਤ ਸਿੰਘ ਆਪਣੇ ਨਾਲ ਵਕੀਲ ਸ੍. ਗੁਰਦੇਵ ਸਿੰਘ ਸੂਰ ਨੂੰ ਲੈ ਕੇ ਸ੍ਰੀ ਸਤਿਗੁਰੂ ਜੀ ਦੀ ਕੋਠੀ, ਮਾਨਸਰੋਵਰ ਗਾਰਡਨ ਪਹੁੰਚੇ।

ਕੋਠੀ ਵਿਚ ਸ੍ਰੀ ਸਤਿਗੁਰੂ ਜੀ ਦੇ ਕਮਰੇ ਦੇ ਬਾਹਰੇ ਬਰਾਂਡੇ ਵਿਚ ਸਾਧ-ਸੰਗਤ ਬੈਠੀ ਸੀ। ਹਜ਼ੂਰੀ ਸੇਵਕ ਰਛਪਾਲ ਸਿੰਘ ਤੇ ਸੂਬਾ ਸੁਰਿੰਦਰ ਕੌਰ ਨੂੰ ਇਸ਼ਾਰੇ ਨਾਲ ਅੰਦਰ ਸ੍ਰੀ ਸਤਿਗੁਰੂ ਜ ਦੇ ਕਮਰੇ 'ਚ ਬੁਲਾਇਆ। ਸੂਬਾ ਸੁਰਿੰਦਰ ਕੌਰ ਜਦੋਂ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਬੈਠੇ ਤਾਂ ਹਜ਼ੂਰ ਨੇ ਬਚਨ ਕੀਤਾ, "ਭਗਵੰਤ ਕਿੱਥੇ ਹੈ?" ਅਰਜ਼ ਕੀਤੀ, "ਬਾਹਰ ਬੈਠੇ ਹਨ।" ਸਤਿਗੁਰੂ ਜੀ ਦਾ ਇਸ਼ਾਰਾ ਸਮਝ ਰਛਪਾਲ ਸਿੰਘ ਸੇਵਕ ਨੇ ਭਗਵੰਤ ਜੀ ਨੂੰ ਅੰਦਰ ਆਉਣ ਲਈ ਕਿਹਾ। ਜਦੋਂ ਭਗਵੰਤ ਜੀ ਅੰਦਰ ਆਏ, ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ, "ਜੇ ਮੈਂ ਸੁਰਿੰਦਰ ਨਾਲ ਆ ਜਾਵੇ।" ਭਗਵੰਤ ਸਿੰਘ ਜੀ ਨੇ ਹੱਥ ਜੋੜ ਕੇ 'ਸਤਿ ਬਚਨ' ਆਖਿਆ।

ਸ੍ਰੀ ਸਤਿਗੁਰੂ ਜੀ ਨੇ ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਸੰਤ ਨਿਧਾਨ ਸਿੰਘ ਆਲਮ ਦੁਆਰਾ ਲਿਖੀਆਂ ਪੁਸਤਕਾਂ ਦਾ ਕਾਪੀਰਾਈਟ ਉਨ੍ਹਾਂ ਦੇ ਬੱਚਿਆਂ ਤੋਂ ਲੈ ਕੇ ਰਜਿਸਟਰਡ ਕਰਵਾਉਣ ਦਾ ਹੁਕਮ ਸੂਬਾ ਸੁਰਿੰਦਰ ਕੌਰ ਨੂੰ ਕੀਤਾ। ਨਾਲ ਹੀ ਹੁਕਮ ਕੀਤਾ ਕਿ ਭਾਸ਼ਾ ਵਿਭਾਗ ਵਲੋਂ ਛਾਪੀਆਂ ਗਈਆਂ ਦੋ ਪੁਸਤਕਾਂ 'ਪੂਰਬ ਤੇ ਪੱਛ ਅਤੇ 'ਰਾਸ਼ਟਰ-ਭਾਸ਼ਾ' ਲੱਭ ਕੇ ਲਿਆਂਦੀਆਂ ਜਾਣ (ਬਾਅਦ 'ਚ ਇਹ ਦੋਵੇਂ ਹੁਕਮ ਪੂਰੇ ਕੀਤੇ ਗਏ)।

ਹੰਸਪਾਲ ਜੀ ਅਤੇ ਸੰਤ ਜਗਤਾਰ ਸਿੰਘ ਸ੍ਰੀ ਸਤਿਗੁਰੂ ਜੀ ਦੇ ਬੁਲਾਉਣ 'ਤੇ ਅੰਦਰ ਕਮਰੇ 'ਚ ਆਏ। ਉਨ੍ਹਾਂ ਨੂੰ ਅਸ਼ਟਾਮ ਵਿਖਾਏ ਗਏ।

ਇਸ ਮਗਰੋਂ ਕੋਠੀ ਤੋਂ ਚੱਲ ਕੇ ਸੂਬਾ ਸੁਰਿੰਦਰ ਕੌਰ ਹੋਰੀਂ ਰਾਤ ਨੂੰ ਨੋਇਡਾ ਪਹੁੰਚੇ ਤੇ ਇੱਕ ਅਸਲੀ ਅਸ਼ਟਾਮ 'ਤੇ 16 ਫੋਟੋ ਸਟੇਟ ਕਾਪੀਆਂ 'ਤੇ ਸ. ਨਾਹਰ ਸਿੰਘ (ਜੋ ਬਿਸਤਰ 'ਤੇ ਬਿਮਾਰ ਪਏ ਸਨ) ਦੇ ਦਸਤਖ਼ਤ ਕਰਵਾ ਲਏ। ਗਵਾਹਾਂ ਦੀ ਥਾਂ 'ਤੇ ਸ੍. ਇਕਬਾਲ ਸਿੰਘ ਸਪੁੱਤਰ ਸ੍. ਨਾਹਰ ਸਿੰਘ ਅਤੇ ਸੰਤ ਭਗਵੰਤ ਸਿੰਘ ਦੇ ਦਸਤਖ਼ਤ ਕਰਵਾ ਲਏ ਗਏ।

28 ਫਰਵਰੀ - ਸ੍. ਨਾਹਰ ਸਿੰਘ ਦੀਆਂ ਚਾਰ ਪੁਸਤਕਾਂ

1. ਨਾਮਧਾਰੀ ਇਤਿਹਾਸ ਪੰਜਾਬੀ
2. ਨਾਮਧਾਰੀ ਇਤਿਹਾਸ ਹਿੰਦੀ
3. ਰੀਬੇਲਜ਼ ਅਗਨੇਸਟ ਦ ਬ੍ਰਿਟਿਸ਼ ਰੂਲ
4. ਨਾਮਧਾਰੀਜ਼

ਦੇ ਕਾਪੀਰਾਈਟ ਦੇ 16 ਫਾਰਮਾਂ ਉੱਤੇ ਸ੍ਰੀ ਸਤਿਗੁਰੂ ਜੀ ਨੇ 48 ਵਾਰ ਦਸਤਖ਼ਤ ਕਰਨ ਦੀ ਕ੍ਰਿਪਾਲਤਾ ਕੀਤੀ। ਇਸ ਕਾਪੀਰਾਈਟ ਦੀ ਰਜਿਸਟਰੇਸ਼ਨ ਸੂਬਾ ਸੁਰਿੰਦਰ ਕੌਰ ਖਰਲ ਨੇ ਦੋ ਮਾਰਚ ਨੂੰ ਕਰਵਾਈ।

ਅੱਜ ਦੁਪਹਿਰ ਨੂੰ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਤੇ ਕੀਰਤਨ ਹੋਇਆ। ਸ੍ਰ. ਓਂਕਾਰ ਸਿੰਘ ਦੀ ਮਾਤਾ ਕਰਤਾਰ ਕੌਰ ਅਤੇ ਕੁਝ ਹੋਰ ਸਰੀਰਾਂ ਨਮਿਤ ਪਾਠਾਂ ਦੇ ਭੋਗ ਪਾਏ ਗਏ।

ਮਾਰਚ

1 ਮਾਰਚ - ਅੱਜ ਸਵੇਰੇ ਸੁਵੱਖਤੇ ਹੀ ਸ੍ਰੀ ਸਤਿਗੁਰੂ ਜੀ ਕੁਰਕਸ਼ੇਤਰ ਹੁੰਦੇ ਹੋਏ ਸ੍ਰੀ ਭੈਣੀ ਸਾਹਿਬ ਚਲੇ ਗਏ।

5 ਮਾਰਚ - ਸ੍ਰੀ ਸਤਿਗੁਰ ਜੀ ਬੀੜ ਹੁੰਦੇ ਹੋਏ, ਸ੍ਰੀ ਜੀਵਨ ਨਗਰ ਗਏ।

8 ਮਾਰਚ– ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਤੋਂ ਸ੍ਰੀ ਭੈਣੀ ਸਾਹਿਬ ਆਏ।

10 ਮਾਰਚ– ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਸ੍ਰੀ ਜੀਵਨ ਨਗਰ ਗਏ।

11 ਮਾਰਚ - ਸ੍ਰ. ਨਾਹਰ ਸਿੰਘ ਨੋਇਡਾ ਵਿਖੇ ਚੜ੍ਹਾਈ ਕਰ ਗਏ।

13 ਤੋਂ 16 ਮਾਰਚ ਹੋਲੇ ਦਾ ਮੇਲਾ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਇਹ ਮੇਲਾ ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਖੇ ਹੋਇਆ। ਇਹ ਮੇਲਾ ਯੂ. ਕੇ. ਦੇ ਰਣਜੀਤ ਸਿੰਘ ਅਤੇ ਬਹਾਦਰ ਸਿੰਘ (ਸਪੁੱਤਰ ਸੰਤ ਸਰਦਾਰਾ ਸਿੰਘ ਨਗਰ) ਵਲੋਂ ਕਰਵਾਇਆ ਗਿਆ। ਮੇਲੇ 'ਤੇ ਦੇਸ਼ ਦੀਆਂ ਵੱਖੋ-ਵੱਖ ਥਾਂਵਾਂ ਤੋਂ ਇਲਾਵਾ ਵਿਦੇਸ਼ਾਂ-ਇੰਗਲੈਂਡ, ਕੈਨੇਡਾ, ਅਮਰੀਕਾ ਤੇ ਥਾਈਲੈਂਡ ਤੋਂ ਵੱਡੀ ਵਿਚ ਸਾਧ-ਸੰਗਤ ਪਹੁੰਚੀ।

14 ਮਾਰਚ - ਸਵੇਰੇ ਆਸਾ ਦੀ ਵਾਰ ਤੋਂ ਬਾਅਦ ਜਲੰਧਰ ਤੋਂ ਆਏ ਸ੍ਰ. ਭਰਪੂਰ ਸਿੰਘ ਬੋਲੇ। ਇਨ੍ਹਾਂ ਨੇ ਕਿਹਾ ਕਿ ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਕੀਤੇ ਆਸਾ ਦੀ ਵਾਰ ਦੇ ਕੀਰਤਨ ਦਾ ਅਲੌਕਿਕ ਅਨੰਦ ਆਇਆ. ਸ੍ਰੀ ਸਤਿਗੁਰੂ ਜੀ ਸਦੀਵੀਂ ਸੂਰਜ ਹਨ, ਜੋ ਖੰਡਾਂ, ਬ੍ਰਹਿਮੰਡਾਂ ਵਿਚ ਚਮਕ ਰਹੇ

ਹਨ। ਸ੍ਰੀ ਸਤਿਗੁਰੂ ਜੀ ਨੇ ਆਪਣਏ ਪ੍ਰਵਚਨਾਂ ਵਿਚ ਫੁਰਮਾਇਆ, "ਭਰਪੂਰ ਸਿੰਘ ਬਲਬੀਰ ਨੇ ਕਈ ਸਾਲ ਅਕਾਲੀ ਪੱਤ੍ਰਿਕਾ ਅਖ਼ਬਾਰ ਦੀ ਸੰਪਾਦਨਾ ਕੀਤੀ ਹੈ। ਲਿਖਾਰੀ ਹੁੰਦਿਆਂ, ਸਿਆਸਤ ਦੀ ਜਾਣਕਾਰੀ ਹੁੰਦਿਆਂ, ਇਹ ਐੱਮ. ਪੀ. ਜਾਂ ਐੱਮ. ਐੱਲ. ਏ. ਬਣਨ ਵਾਲੇ ਪਾਸੇ ਨਹੀਂ ਤੁਰੇ, ਪੁਰਾਣੇ ਕਰਮਾਂ ਦਾ ਉਛਾਲਾ ਆਇਆ ਤੇ ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਪਰਕ ਵਿਚ ਆਏ। ਅਸੀਂ ਸਾਰੇ ਜਾਣਦੇ ਹਾਂ ਕਿ ਇਸ ਸਰੀਰ ਨੇ ਨਹੀਂ ਰਹਿਣਾ। ਧਾਰਮਿਕ ਅਦਾਰਿਆਂ ਤੋਂ ਪਤਾ ਲਗਦਾ ਹੈ ਕਿ ਇਸ ਸੰਸਾਰ ਤੋਂ ਅੱਗੇ ਹੋਰ ਸੰਸਾਰ ਹੈ, ਜਿਸ ਦਾ ਸਾਨੂੰ ਇੱਥੇ ਪਤਾ ਨਹੀਂ ਲੱਗਦਾ, ਜਦੋਂ ਅੰਤ ਸਮਾਂ ਆਉਂਦਾ ਹੈ, ਉਦੋਂ ਪਤਾ ਲੱਗਦਾ ਹੈ। ਜਿਹੜਾ ਪ੍ਰਸ਼ਾਦਾ ਅਸੀਂ ਛੱਕਦੇ ਹਾਂ, ਉਸ ਦਾ ਕੁਝ ਘੰਟਿਆਂ ਬਾਅਦ ਪਤਾ ਲੱਗਦਾ ਹੈ।"

ਸੱਚੇ ਪਾਤਸ਼ਾਹ ਜੀ ਨੇ ਭੰਗਵਾਂ ਪਿੰਡ ਦੇ ਗੈਰ ਨਾਮਧਾਰੀ ਸਿੱਖ ਫੌਜਾ ਸਿੰਘ, ਅਸਾਮ ਦੇ ਸੰਤ ਗੁਰਸਹਾਇ ਸਿੰਘ ਅਤੇ ਜਲੰਧਰ ਦੇ ਸੰਤ ਅਮਰ ਸਿੰਘ ਜੜਾਂਵਾਲੀਏ ਦੀਆਂ ਸਾਖੀਆਂ ਸੁਣਾਈਆਂ ਕਿ ਕਿਵੇਂ ਇਹ ਸਿੰਘ ਚੜ੍ਹਾਈ ਕੀਤੇ, ਮੁੜ ਵਾਪਸ ਆਏ, ਕਿਵੇਂ ਇਨ੍ਹਾਂ ਨੇ ਅਗਲਾ ਸੰਸਾਰ ਵੇਖਿਆ।

ਅੱਜ ਦਿਨ ਵਿਚ ਜਦੋਂ ਕੁਝ ਜਣੇ ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ 'ਪ੍ਰਕਾਸ਼-ਪੁੰਜ ਭਾਗ ਪਹਿਲਾ' ਬਾਰੇ ਉਲਟ ਬੋਲ ਰਹੇ ਸਨ ਤਾਂ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਇਹ ਕਿਤਾਬ ਮੇਰੀ ਰਜ਼ਾਮੰਦੀ ਨਾਲ ਲਿਖੀ ਗਈ ਹੈ, ਮੈਂ ਆਪ ਲਿਖਵਾਈ ਹੈ।

ਦੁਪਹਿਰ ਦੇ ਦੀਵਾਨ ਵਿਚ ਹੰਸਪਾਲ ਜੀ ਨੇ ਪ੍ਰੀਤਲੜੀ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਬਾਰੇ ਦੱਸਿਆ। ਇਹ ਅੰਕ ਰੀਲੀਜ਼ ਕਰਨ ਲਈ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤਾ ਗਿਆ।

ਗੁਰੂ-ਪਦ ਪ੍ਰਕਾਸ਼ ਭਾਗ ਤੀਜਾ' (ਲੇਖਕ ਸੰਤ ਨਿਧਾਨ ਸਿੰਘ ਆਲਮ) ਵੀ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕਰ ਰਿਲੀਜ਼ ਕਰਵਾਇਆ ਗਿਆ।

15 ਮਾਰਚ- ਅੱਜ ਸਵੇਰੇ ਵਾਰ ਤੋਂ ਮਗਰੋਂ ਹਜ਼ੂਰੀ ਸੇਵਕ ਹਰਪਾਲ ਸਿੰਘ ਬੋਲੇ ਕਿ ਸਤਿਗੁਰੂ ਦੇ ਚਰਨਾਂ ਵਿਚ ਮਨ-ਤਨ ਕਰਕੇ ਜਿਹੜਾ ਆਪਾ ਸਮਰਪਿਤ ਕਰਦਾ ਹੈ, ਉਸ ਸੇਵਕ ਦੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ। ਸਾਨੂੰ ਸਤਿਗੁਰਾਂ ਦੇ

ਹੁਕਮ ਅਨੁਸਾਰ ਚਲਣਾ ਚਾਹੀਦਾ ਹੈ।

ਉਪ੍ਰੰਤ ਸ੍ਰੀ ਭਰਪੂਰ ਸਿੰਘ ਬਲਬੀਰ ਬੋਲੇ ਕਿ ਜਦੋਂ ਸਤਿਗੁਰੂ ਦੇ ਸਨਮੁਖ ਹੁੰਦੇ ਹਾਂ, ਐਸਾ ਇੱਕ ਛਿਣ ਨਸੀਬ ਹੁੰਦਾ ਹੈ ਕਿ ਧਰਤੀ ਦੀ ਕਿ ਵਸਤੂ ਦੀ ਭੁੱਖ ਨਹੀਂ ਰਹਿੰਦੀ। ਜਦੋਂ ਇਸ ਧਰਤੀ ਤੋਂ ਜਾਈਏ, ਮੁੜ ਆਵਾਗਮਨ ਦੇ ਚੱਕਰ 'ਚ ਨਾ ਪੈਣਾ ਪਵੇ।ਅਸੀਂ ਧਰਤੀ 'ਤੇ ਅਕਾਸ਼ ਵਿਚ ਨਾ ਲਟਕਦੇ ਫਿਰੀਏ।

ਇਸ ਮਗਰੋਂ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ। ਅੱਜ ਨਾਮਧਾਰੀ ਦਰਬਾਰ ਦੀ ਮੀਟਿੰਗ ਵੀ ਹੋਈ। ਦੁਪਹਿਰ ਦੇ ਦੀਵਾਨ ਵਿਚ ਹੋਏ ਕੀਰਤਨ ਵਿਚ ਸ੍ਰੀ ਸਤਿਗੁਰੂ ਜੀ ਨੇ ਆਪ ਸ਼ਬਦ ਗਾਇਨ ਕੀਤਾ, "ਹੋਲੀ ਕੀਤੀ ਸੰਤ ਸੇਵ......" ਸਤਿਗੁਰੂ ਜੀ ਦੀ ਹਜ਼ੂਰੀ 'ਚ ਅੱਜ ਸ਼ਾਮ 3 ਵਜੇ ਤੋਂ 5 ਵਜੇ ਤੱਕ ਕਵੀ ਦਰਬਾਰ ਹੋਇਆ। ਉਪ੍ਰੰਤ ਮਲੇਰਕੋਟਲਾ ਤੋਂ ਆਏ ਕੱਵਾਲਾਂ ਨੇ ਬਹੁਤ ਵਧੀਆ ਕੱਵਾਲੀਆਂ ਪੇਸ਼ ਕੀਤੀਆਂ।

16 ਮਾਰਚ– ਮੇਲੇ ਦੇ ਭੋਗ ਵਾਲੇ ਦਿਨ ਸਾਧ ਸੰਗਤ ਏਨੀ ਆਈ ਕਿ ਲੰਮਾ–ਚੌੜਾ ਪੰਡਾਲ ਤਾਂ ਭਰਿਆ ਹੀ ਹੋਇਆ ਸੀ, ਪੰਡਾਲ ਤੋਂ ਅਗਾਂਹ ਵੀ ਸੰਗਤ ਬੈਠੀ ਸੀ। ਪਾਠਾਂ ਦੇ ਭੋਗ ਪਾਏ ਗਏ।ਅੱਠ ਅਨੰਦ-ਕਾਰਜ ਹੋਏ। ਵਹਿਮੀ ਜੀ ਦੀ ਨਵੀਂ ਛਪੀ ਕਿਤਾਬ 'ਦਸਮ ਗੁਰ ਨੰਦੇੜੋ ਬਾਦ' ਸ੍ਰੀ ਸਤਿਗੁਰੂ ਜੀ ਨੇ ਰਿਲੀਜ਼ ਕੀਤੀ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨਾਂ ਉਪ੍ਰੰਤ ਮੇਲੇ ਦਾ ਭੋਗ ਪਿਆ ਤੇ ਸਮਾਪਤੀ ਹੋਈ।

18 ਮਾਰਚ– ਸ੍ਰੀ ਭੈਣੀ ਸਾਹਿਬ ਵਿਖੇ ਵਹਿਮੀ–ਯਾਦਗਾਰੀ ਸਮਾਗਮ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹਰੀਮੰਦਰ ਵਿਚ 19ਵੇਂ ਸਾਲਾਨਾ ਸੰਤ ਤਰਨ ਸਿੰਘ ਜੀ ਵਹਿਮੀ ਯਾਦਗਾਰੀ ਸਮਾਗਮ ਵਿਖੇ ਮਹਾਨ ਖੋਜੀ ਵਿਦਵਾਨ ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ, ਪ੍ਰਸਿੱਧ ਇਤਿਹਾਸਕਾਰ ਸ. ਨਾਹਰ ਸਿੰਘ ਐੱਮ. ਏ. (ਜੋ 11 ਮਾਰਚ ਨੂੰ ਚੜ੍ਹਾਈ ਕਰ ਗਏ) ਨੂੰ 8ਵੇਂ ਵਹਿਮੀ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰ. ਨਾਹਰ ਸਿੰਘ ਦੇ ਸਪੁੱਤਰ ਬ੍ਰਿਗੇਡੀਅਰ ਸ੍ਰ. ਇਕਬਾਲ ਸਿੰਘ ਨੂੰ ਮੋਮੈਂਟੋ ਤੇ ਮਾਇਆ ਵਗੈਰਾ ਆਪਣੇ ਕਰ ਕਮਲਾਂ ਨਾਲ ਸਨਮਾਨਿਤ ਕਰਨ ਦੀ ਕ੍ਰਿਪਾਲਤਾ ਕੀਤੀ।

ਇਸ ਸਮਾਗਮ ਸਮੇਂ ਸਟੇਜ ਸੈਕਟਰੀ ਦੀ ਜ਼ਿੰਮੇਵਾਰੀ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਨਿਭਾਈ।

ਇਸ ਸਮਾਗਮ ਵਿਚ ਬੋਲਣ ਵਾਲੇ ਬੁਲਾਰੇ ਸਨ - ਮਾਸਟਰ ਅਮਰੀਕ ਸਿੰਘ, ਸ੍ਰੀ ਜੋਗਿੰਦਰ ਸਿੰਘ ਮੁਕਤਾ, ਸ੍ਰੀ ਦਵਿੰਦਰ ਗਿੱਲ ਜੀਆ ਨੱਥਾ, ਸੂਬਾ ਸੁਰਿੰਦਰ ਕੌਰ ਖਰਲ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਈਸ਼ਰ ਸਿੰਘ ਤਾਂਘ, ਮਾਸਟਰ ਨਿਹਾਲ ਸਿੰਘ, ਸ੍ਰੀ ਸੁਰਜੀਤ ਖੁਰਸ਼ੀਦੀ, ਡਾ. ਜੀ. ਡੀ. ਚੌਧਰੀ, ਸ੍ਰੀ ਹਰਭਜਨ ਹਲਵਾਰਵੀ, ਸੰਤ ਤਰਸੇਮ ਸਿੰਘ, ਸ੍. ਸੁਰਵਨ ਸਿੰਘ ਵਿਰਕ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਸਰਦਾਰਾ ਸਿੰਘ ਜੌਹਲ, ਸ੍. ਸੰਤੋਖ ਸਿੰਘ ਧੀਰ, ਪ੍ਰੋ. ਕਰਤਾਰ ਸਿੰਘ ਕਾਲੜਾ, ਡਾ. ਸੁਰਜੀਤ ਪਾਤਰ, ਸ੍. ਜਗਦੀਸ਼ ਸਿੰਘ ਵਰਿਆਮ, ਸ੍ਰੀ ਮੰਗਤ ਰਾਮ ਪਾਸਲਾ, ਪ੍ਰੋ. ਮਲਵਿੰਦਰ ਸਿੰਘ ਵੜੈਚ ਚੰਡੀਗੜ੍ਹ, ਵਕੀਲ ਗੁਰਭਜਨ ਸਿੰਘ ਗੁਰਾਇਆ, ਸ੍. ਸਾਧੂ ਸਿੰਘ ਕਿਸਾਨ, ਸ੍. ਭਰਪੂਰ ਸਿੰਘ ਬਲਬੀਰ ਆਦਿਕ 25 ਜਣੇ ਵਹਿਮੀ ਜੀ ਬਾਰੇ ਸਟੇਜ ਤੋਂ ਬੋਲੇ। ਸਰਵ ਸ੍ਰੀ ਸਦਰਸ਼ਨ ਸਿੰਘ ਨੋਇਡਾ, ਮਹੰਤ ਆਤਮਾ ਸਿੰਘ ਸਨਖੱਤਰਾ, ਜਗਦੀਸ਼ ਸਿੰਘ ਨੀਲੋਂ, ਕ੍ਰਿਸ਼ਨ ਭਨੋਟ ਆਦਿ ਵੱਡੀ ਗਿਣਤੀ 'ਚ ਸਾਹਿਤਕ ਹਸਤੀਆਂ ਇਸ ਵਿਚ ਸ਼ਾਮਲ ਹੋਈਆਂ। ਸ੍ਰੀ ਦਵਿੰਦਰ ਗਿੱਲ ਜੀਆ ਨੱਥਾ ਨੇ ਪੇਪਰ ਪੜ੍ਹਿਆ ਤੌਰਨ ਸਿੰਘ ਵਹਿਮੀ ਇਕ ਖੋਜੀ ਇਤਿਹਾਸਕਾਰ, ਸੂਬਾ ਸੁਰਿੰਦਰ ਖਰਲ ਨੇ ਪੇਪਰ ਪੜ੍ਹਿਆ, ਉੱਘੇ ਰਿਸਰਚ ਸਕਾਲਰ - ਸ. ਨਾਹਰ ਸਿੰਘ ਐੱਮ. ਏ.।

ਸ੍. ਪਿਆਰਾ ਸਿੰਘ ਪਦਮ ਦੇ ਬੋਲ ਸਨ, ਨਾ ਬੁਲਾ ਸਕੇ, ਨਾ ਥਾਮ ਸਕੇ ਦਾਮਨ, ਬੜੇ ਕ੍ਰੀਬ ਸੇ ਉਠ ਕਰ ਚਲਾ ਗਿਆ ਕੋਈ।

ਸਮਾਗਮ ਸਮੇਂ 'ਸੰਤ ਤਰਨ ਸਿੰਘ ਵਹਿਮੀ ਦੀਆਂ ਯਾਦਾਂ', ਲੇਖਕ ਸ੍. ਸਾਧੂ ਸਿੰਘ ਕਿਸਾਨ ਪੁਸਤਿਕਾ ਵਡੀ ਗਈ। ਸਮਾਗਮ ਵਿਚ ਵਹਿਮੀ ਜੀ ਦੀ ਪੇਂਟਿੰਗ (ਤਸਵੀਰ) ਵੀ ਰੱਖੀ ਗਈ।

ਸਾਰੇ ਬੁਲਾਰਿਆਂ ਦੇ ਬੋਲਣ ਮਗਰੋਂ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ। ਸਾਰੇ ਆਏ ਵਿਦਵਾਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਇੱਕ ਛੋਟਾ ਬੈਗ, ਪੁਸਤਕਾਂ ਅਤੇ ਮਾਇਆ ਦੇ ਕੇ ਸਨਮਾਨਤ ਕਰਨ ਦੀ ਬਖਸ਼ਿਸ਼ ਕੀਤੀ।

ਬ੍ਰਿਗੇਡੀਅਰ ਸ੍. ਇਕਬਾਲ ਸਿੰਘ ਨੋਇਡਾ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਨ੍ਹਾਂ ਦੇ ਪਿਤਾ ਜੀ ਸ੍. ਨਾਹਰ ਸਿੰਘ ਦਾ ਭੋਗ ਨੋਇਡਾ ਵਿਖੇ 22 ਮਾਰਚ ਨੂੰ 11 ਤੋਂ 2 ਵਜੇ ਤੀਕ ਪਾਇਆ ਜਾਣਾ ਹੈ, ਹਜ਼ੂਰ ਦਰਸ਼ਨ ਦੇਣ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਮੈਂ ਤਾਂ ਨਹੀਂ ਆ ਸਕਾਂਗਾ, ਸੂਬਾ ਸੁਰਿੰਦਰ ਕੌਰ ਪਹੁੰਚੇਗੀ। ਸੂਬਾ ਸੁਰਿੰਦਰ ਕੌਰ ਨੂੰ ਹੁਕਮ ਹੋਇਆ, "ਮੈਂ ਨਹੀਂ ਜਾ ਸਕਾਂਗਾ, ਕਿਤੇ ਹੋਰ ਦਿਨ ਦਿੱਤਾ ਹੋਇਆ ਹੈ, ਤੁਸੀਂ ਜਾ ਆਉਣਾ। 5000 ਰੁਪਏ ਰਛਪਾਲ ਸਿੰਘ ਤੁਹਾਨੂੰ ਉੱਥੇ ਦੇਣ ਲਈ ਦੇ ਦੇਵੇਗਾ, ਦੋ-ਚਾਰ ਹੋਰ ਸਿੰਘ ਦਿੱਲੀ ਤੋਂ ਲੈ ਜਾਣਾ।

ਸੂਬਾ ਸੁਰਿੰਦਰ ਕੌਰ ਨੇ 'ਸਤਿ ਬਚਨ' ਆਖਿਆ। ਸ੍ਰੀ ਸਤਿਗੁਰੂ ਜੀ, ਸ੍. ਨਾਹਰ ਸਿੰਘ ਲਈ ਹਰ ਮਹੀਨੇ ਘਿਉ, ਚੌਲ, ਫਲ ਤੇ ਹੋਰ ਵਸਤਾਂ ਅਤੇ ਮਾਇਆ ਚੰਡੀਗੜ੍ਹ ਉਨ੍ਹਾਂ ਦੇ ਘਰ ਭੇਜਦੇ ਰਹੇ।

ਸਮਾਗਮ ਤੋਂ ਮਗਰੋਂ ਸ੍ਰੀ ਸਤਿਗੁਰੂ ਜੀ, ਮਾਤਾ ਚੰਦ ਕੌਰ ਦੇ ਭਤੀਜੇ ਅਮਰ ਸਿੰਘ ਅੰਬਾ ਦੀ ਕੋਠੀ ਵਿਚ ਪ੍ਰਸ਼ਾਦਾ ਛਕਣ ਗਏ।

ਸੱਚੇ ਪਾਤਸ਼ਾਹ ਜੀ ਪ੍ਰਸ਼ਾਦਾ ਛਕ ਰਹੇ ਸਨ, ਕੋਲ ਬੈਠ ਸੰਤ ਅਵਤਾਰ ਸਿੰਘ ਅਮਰਾਸਰ ਨੇ ਅਰਜ਼ ਕਰ ਆਖਿਆ ਕਿ ਅੱਜ ਦਾ ਸਾਹਿਤ ਪ੍ਰੋਗਰਾਮ ਬਹੁਤ ਵਧੀਆ ਹੋਇਆ, ਸਮਾਂ ਭਾਵੇਂ ਬਹੁਤ ਲੱਗ ਗਿਆ, ਪਰ ਸਮੇਂ ਦਾ ਪਤਾ ਹੀ ਨਹੀਂ ਲੱਗਾ।

ਹਜ਼ੂਰ ਨੇ ਫੁਰਮਾਇਆ, "ਸਾਹਿਤਕਾਰਾਂ ਦੀ ਸੰਗਤ ਵਿਚ ਸਮੇਂ ਦਾ ਪਤਾ ਹੀ ਨਹੀਂ ਲੱਗਦਾ।"

22 ਮਾਰਚ - ਸ੍ਰੀ ਸਤਿਗੁਰੂ ਜੀ ਨੇ ਪਿੰਡ ਰੋਡਿਆਂ ਵਿਖੇ 2 ਅਖੰਡ ਪਾਠਾਂ ਦੇ ਭੋਗ 'ਤੇ ਸੰਤ ਹਰਨਾਮ ਸਿੰਘ ਦੇ ਗ੍ਰਿਹਿ ਵਿਖੇ ਦਰਸ਼ਨ ਦਿੱਤੇ।

23 ਮਾਰਚ- ਸ੍ਰੀ ਸਤਿਗੁਰੂ ਜੀ ਨੇ ਦਿੱਲੀ ਦਰਸ਼ਨ ਦਿੱਤੇ। ਨਾਮਧਾਰੀ ਧਰਮਸ਼ਾਲਾ ਵਿਖੇ ਹੋਏ ਦੁਪਹਿਰ ਦੇ ਦੀਵਾਨ ਵਿਚ ਨਾਮ ਸਿਮਰਨ ਦੌਰਾਨ ਪਾਠਾਂ ਦੇ ਭੋਗ ਪਾਏ ਗਏ। ਉਪਰੰਤ ਅੱਜ ਕੀਰਤਨ ਇੱਕ ਗੈਰ ਨਾਮਧਾਰੀ ਸਿੱਖ ਰਾਗੀ ਬਲਬੀਰ ਸਿੰਘ ਨੇ ਕੀਤਾ। ਇਹ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵਕਤ ਦੇ ਸੂਬਾ ਹੀਰਾ ਸਿੰਘ ਦੇ ਖਾਨਦਾਨ ਵਿਚੋਂ ਹਨ। ਉਪਰੰਤ ਹੰਸਪਾਲ ਜੀ ਨੇ ਕਿਹਾ ਕਿ ਸਾਧ-ਸੰਗਤ ਪ੍ਰਸ਼ਾਦਾ ਛੱਕ ਕੇ, ਬਾਹਰ ਖੜੀਆਂ ਦੋ ਬੱਸਾਂ 'ਚ ਬੈਠ ਜਾਵੇ, ਬੀਬੀ ਸੋਨੀਆ

ਗਾਂਧੀ ਨੂੰ ਕਾਂਗਰਸ ਪ੍ਰਧਾਨ ਬਣਨ ਦੀ ਵਧਾਈ ਦੇਣ ਜਾਣਾ ਹੈ।

ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਵੀ ਹੋਏ।

24 ਮਾਰਚ– ਅੱਜ ਸਵੇਰੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਦੁਪਹਿਰ ਸਾਢੇ 12 ਵਜੇ ਸ੍ਰੀ ਸਤਿਗੁਰੂ ਜੀ ਮਾਨਸਰੋਵਰ ਗਾਰਡਨ ਵਿਖੇ ਕੋਠੀ ਵਿਚ ਸਨ। ਸੂਬਾ ਸੁਰਿੰਦਰ ਕੌਰ ਖਰਲ ਅਤੇ ਸੰਤ ਭਗਵੰਤ ਸਿੰਘ ਨੂੰ ਆਇਆ ਵੇਖ ਸ੍ਰੀ ਸਤਿਗੁਰੂ ਜੀ ਖੁਸ਼ ਹੋ ਬਚਨ ਕੀਤਾ, "ਆਓ ਅੰਦਰ ਲੰਘ ਆਓ, ਅਸੀਂ ਹੁਣ ਤੁਹਾਨੂੰ ਹੀ ਯਾਦ ਕਰ ਰਹੇ ਸਾਂ। ਤੁਹਾਡੀ ਉਮਰ ਬਹੁ...ਤ ਲੰ...ਮ...ਮੀ ਹੈ।

ਸੰਤ ਅਵਤਾਰ ਸਿੰਘ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਸ੍ਰੀ ਭੈਣੀ ਸਾਹਿਬ ਵਿਖੇ ਵਹਿਮੀ ਯਾਦਗਾਰੀ ਸਮਾਗਮ ਬਹੁਤ ਵਧੀਆ ਹੋਇਆ ਸੀ, ਇਹੋ ਜਿਹਾ ਸਮਾਗਮ, ਸਾਰੇ ਲਿਖਾਰੀ ਦਿੱਲੀ ਸੱਦ ਕੇ ਇੱਥੇ ਕਰੋ। ਸੰਤ ਜਗਤਾਰ ਸਿੰਘ ਨੇ ਇਸ ਗੱਲ ਦੀ ਪ੍ਰੋੜਤਾ ਕੀਤੀ। ਅੱਜ ਸ੍ਰੀ ਸਤਿਗੁਰੂ ਜੀ ਨੇ ਕਈ ਸਿੱਖਾਂ ਦੇ ਘਰ ਚਰਨ ਪਾਏ।

25 ਮਾਰਚ– ਸ੍ਰੀ ਸਤਿਗੁਰੂ ਜੀ, ਥਾਈਲੈਂਡ ਚਲੇ ਗਏ।

**ਅਪ੍ਰੈਲ**

6 ਅਪ੍ਰੈਲ– ਸ੍ਰੀ ਸਤਿਗੁਰੂ ਜੀ ਬੈਂਕਾਕ (ਥਾਈਲੈਂਡ) ਤੋਂ ਦਿੱਲੀ ਪਹੁੰਚੇ।

7 ਅਪ੍ਰੈਲ– ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪਹੁੰਚੇ।

8 ਅਪ੍ਰੈਲ– ਸ੍ਰੀ ਭੈਣੀ ਸਾਹਿਬ – ਲੁਧਿਆਣਾ – ਗੌਸਗੜ੍ਹ – ਸ੍ਰੀ ਭੈਣੀ ਸਾਹਿਬ।

9 ਅਪ੍ਰੈਲ– ਸ੍ਰੀ ਸਤਿਗੁਰੂ ਜੀ ਨੇ ਅੱਜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਨਾਮਧਾਰੀ ਰਾਈਸ ਮਿਲ ਨਡਾਲੇ ਵਿਖੇ ਦਰਸ਼ਨ ਦਿੱਤੇ। ਬੇਗੋਵਾਲ ਰੋਡ 'ਤੇ ਇਹ ਨਾਮਧਾਰੀ ਸਮਾਗਮ ਸੰਤ ਸੰਤੋਖ ਸਿੰਘ ਨਾਮਧਾਰੀ ਤੇ ਪਰਿਵਾਰ ਵਲੋਂ ਕਰਵਾਇਆ ਗਿਆ। 10 ਤੋਂ 11 ਵਜੇ ਤੱਕ ਨਾਮ ਸਿਮਰਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। 10 ਵਜੇ ਅਖੰਡ ਪਾਠਾਂ ਦੇ ਭੋਗ ਵੀ ਪਾਏ ਗਏ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ।

ਦੁਪਹਿਰ ਦੇ ਦੀਵਾਨ ਵਿਚ ਸ੍ਰ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪਹੁੰਚ

ਗਏ। ਦੋ ਤੋਂ ਤਿੰਨ ਵਜੇ ਨਾਮ-ਸਿਮਰਨ ਦੌਰਾਨ ਪਾਠਾਂ ਦੇ ਭੋਗ ਪਾਏ ਗਏ। ਇਨ੍ਹਾਂ ਵਿਚੋਂ ਇੱਕ ਪਾਠ ਸਵ. ਕੁਲਵਿੰਦਰ ਸਿੰਘ (ਸਪੁੱਤਰ ਸੰਤ ਕਰਤਾਰ ਸਿੰਘ ਗਨ ਫੈਕਟਰੀ ਜੰਮੂ ਵਾਲੇ) ਦੇ ਵਰੀਣੇ ਦਾ ਭੋਗ ਪਿਆ।

ਦੀਵਾਨ ਉਪਰੰਤ ਕੋਠੀ ਵਿਚ ਸ੍ਰੀ ਸਤਿਗੁਰੂ ਜੀ ਨੇ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਪੁਸਤਕ 'ਰਾਸ਼ਟਰ ਭਾਸ਼ਾ' ਸੂਬਾ ਸੁਰਿੰਦਰ ਕੌਰ ਖਰਲ ਨੂੰ ਵਿਖਾ ਕੇ ਹੁਕਮ ਕੀਤਾ ਕਿ ਇਸ ਨੂੰ ਪੜ੍ਹੋ। ਇਹ ਕਿਤਾਬ ਕਿਧਰੋਂ ਮਿਲ ਨਹੀਂ ਸੀ ਰਹੀ, ਕਿਸੇ ਨੇ ਇਹ ਲੱਭ ਕੇ ਸ੍ਰੀ ਸਤਿਗੁਰੂ ਜੀ ਨੂੰ ਦਿੱਤੀ ਸੀ। ਸੂਬਾ ਸੁਰਿੰਦਰ ਕੌਰ ਨੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ ਚੱਕਰਵਰਤੀ ਜੀ ਦੀ ਕਿਤਾਬ 'ਰਾਸ਼ਟਰ ਬਾਣੀ' ਮੈਨੂੰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਮਿਲ ਗਈ (ਇਹ ਪੁਸਤਕ ਵੀ ਨਹੀਂ ਸੀ ਮਿਲ ਰਹੀ) ਇਹ ਕਿਤਾਬ ਮੈਂ ਆਪ ਜੀ ਨੂੰ ਫੋਟੋ ਸਟੇਟ ਕਰਵਾ ਕੇ ਦਿਆਂਗੀ।

ਅੱਜ ਰਾਤ ਨੂੰ ਸ੍ਰੀ ਸਤਿਗੁਰੂ ਜੀ ਨੇ ਲੇਖਕ ਸ੍ਰੀ ਸੁਰਜੀਤ ਖੁਰਸ਼ੀਦੀ ਨੂੰ ਉਨ੍ਹਾਂ ਦੇ ਡੇਰੇ 'ਤੇ ਦਰਸ਼ਨ ਦਿੱਤੇ। ਸ੍ਰੀ ਸਤਿਗੁਰੂ ਜੀ ਨਾਲ ਸ੍. ਜਗਦੀਸ਼ ਸਿੰਘ ਵਰਿਆਮ ਗਏ। ਖੁਰਸ਼ੀ ੀ ਜੀ ਭਾਵੇਂ ਬਹੁਤ ਬਿਰਧ ਨਹੀਂ ਹਨ, ਪਰ ਬਿਮਾਰੀ ਨੇ ਉਨ੍ਹਾਂ ਨੂੰ ਕਮਜ਼ੋਰ ਕਰ ਦਿੱਤਾ ਹੈ। ਉਹਨਾਂ ਨੂੰ ਤਸੱਲੀ ਹੈ ਕਿ ਸਤਿਗੁਰਾਂ ਨੇ ਉਹਨਾਂ ਨੂੰ ਬਚਾ ਲਿਆ ਹੈ ਤੇ ਸ੍ਰੀ ਭੈਣੀ ਸਾਹਿਬ ਲਿਆ ਕੇ ਸੇਵਾ ਕਰਵਾ ਰਹੇ ਹਨ। ਖੁਰਸ਼ੀਦੀ ਜੀ ਨੂੰ ਲਕਵਾ ਹੋਗਿਆ ਸੀ, ਹੁਣ ਸੇਵਾ ਤੇ ਦਵਾ-ਦਾਰੂ ਕਾਰਨ ਆਪਣੀ ਕਾਇਆ ਸਾਧ ਲੈਂਦੇ ਹਨ।

ਗਰੀਬ ਨਿਵਾਜ਼ ਜੀ ਨੇ ਦਰਸ਼ਨ ਦੇ ਕੇ ਵਾਪਸ 'ਤੇ ਬਚਨ ਕੀਤਾ, "ਇਹ ਸੰਤ ਅਰਜਨ ਸਿੰਘ ਹੁਰਾਂ ਦੇ ਲੜਕੇ ਹਨ। ਉਹ ਊਠ ਲੈ ਕੇ ਸ੍ਰੀ ਭੈਣੀ ਸਾਹਿਬ ਆਉਂਦੇ ਸਨ ਅਤੇ ਸੇਵਾ ਕਰਦੇ ਸਨ।"

ਆਪ ਨੇ ਇੱਕ ਹੋਰ ਬਚਨਾ ਕੀਤਾ, "ਇਸ ਗੱਲ ਦੀ ਖੁਸ਼ੀ ਹੈ ਕਿ ਇਹਨਾਂ ਦੀ ਸੇਵਾ ਕਰ ਸਕੇ ਹਾਂ।"

10 ਅਪ੍ਰੈਲ- ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਚਲੇ ਗਏ। ਸ੍ਰੀ ਭੈਣੀ ਸਾਹਿਬ ਤੋਂ ਭੰਗੂਰ ਤੋ2 ਕਰੀਵਾਲਾ ਤੋਂ ਟਿੱਬਾ ਤੋਂ ਮਸਤਾਨ ਗੜ੍ਹ।

12 ਅਪ੍ਰੈਲ- ਸ੍ਰੀ ਸਤਿਗੁਰੂ ਜੀ ਭੈਣੀ ਸਾਹਿਬ ਆ ਗਏ।

13 ਅਪ੍ਰੈਲ– ਸ੍ਰੀ ਸਤਿਗੁਰੂ ਜੀ ਵਿਸਾਖੀ ਦੇ ਮੇਲੇ 'ਤੇ ਅੰਮ੍ਰਿਤਸਰ ਗਏ। ਨਾਮਧਾਰੀ ਧਰਮਸ਼ਾਲਾ ਵਿਖੇ ਹੋਏ ਇਸ ਮੇਲੇ 'ਤੇ ਵੱਡੀ ਗਿਣਤੀ 'ਚ ਸਾਧ ਸੰਗਤ ਦਰਸ਼ਨ ਕਰਨ ਆਈ।

14 ਅਪ੍ਰੈਲ– ਅੰਮ੍ਰਿਤਸਰ ਤੋਂ ਸ੍ਰੀ ਭੈਣੀ ਸਾਹਿਬ ਵਿਖੇ ਹਰੀ ਮੰਦਰ 'ਚ ਦੁਪਹਿਰ ਪੌਣੇ ਦੋ ਤੋਂ ਪੌਣੇ ਤਿੰਨ ਵਜੇ ਤੱਕ ਨਾਮ ਸਿਮਰਨ ਹੋਇਆ। ਇਸੇ ਦਰਮਿਆਨ ਪਾਠਾਂ ਦੇ ਭੋਗ ਪਾਏ ਗਏ। ਇਕ ਪਾਠ ਦਾ ਭੋਗ ਸੰਤ ਮੰਗਲ ਸਿੰਘ ਹੁਸ਼ਿਆਰਪੁਰ ਵਾਲਿਆਂ ਦਾ ਪਾਇਆ ਇਗਆ। ਉਪਰੰਤ ਕੀਰਤਨ ਹੋਇਆ।

ਸ਼ਾਮ ਨੂੰ ਸਿਮ੍ਰਤੀ ਮੰਦਰ ਵਿਚ ਸ੍ਰੀ ਸਤਿਗੁਰੂ ਜੀ ਨੇ ਬੈਡਮਿੰਟਨ ਦੀ ਗੇਮ ਖੇਡੀ। ਖੇਡਣ ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਹਜ਼ੂਰੀ ਸੇਵਕ ਹਰਪਾਲ ਸਿੰਘ ਨੂੰ ਕੁਰਸੀ ਪਰ੍ਹਾਂ ਵੱਖਰਿਆਂ ਰੱਖਣ ਦਾ ਹੁਕਮ ਕੀਤਾ। ਕੁਰਸੀ 'ਤੇ ਬੈਠ ਸੂਬਾ ਸੁਰਿੰਦਰ ਕੌਰ ਖਰਲ ਅਤੇ ਸੰਤ ਭਗਵੰਤ ਸਿੰਘ ਨੂੰ ਆਪਣੇ ਕੋਲ ਬੁਲਾ ਲਿਆ। ਸੂਬਾ ਸੁਰਿੰਦਰ ਕੌਰ ਖਰਲ ਨੇ ਸ੍ਰੀ ਸਤਿਗੁਰੂ ਜੀ ਨੂੰ ਸ੍ਰ. ਨਾਹਰ ਸਿੰਘ ਵਲੋਂ ਆਪਣੀਆਂ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਪੁਸਤਕਾਂ ਦਾ ਕਾਪੀਰਾਈਟ, ਸ੍ਰੀ ਸਤਿਗੁਰੂ ਜੀ ਨੂੰ ਦੇਣ ਦੀ ਸੂਚਨਾ, ਜੋ ਸੂਬਾ ਖਰਲ ਨੇ ਪੰਜਾਬੀ ਟ੍ਰਿਬਿਊਨ, ਜਗ ਬਾਣੀ ਅਤੇ ਅਜੀ ਪੰਜਾਬੀ ਅਖ਼ਬਾਰਾਂ ਵਿਚ ਛਪਵਾਈ ਦੀ ਕਟਿੰਗ ਜੋ ਕੱਲ੍ਹ ਤੇ ਅੱਜ ਅਖ਼ਬਾਰਾਂ ਵਿਚ ਛਪੀ ਅਤੇ ਅੱਜ ਦੇ ਪੰਜਾਬੀ ਟ੍ਰਿਬਿਊਨ ਵਿਚ ਸੰਤ ਮੰਗਲ ਸਿੰਘ ਹੁਸ਼ਿਆਰ ਦੇ ਅੱਜ ਸ੍ਰੀ ਭੈਣੀ ਸਾਹਿਬ ਵਿਚ ਪੈਣ ਵਾਲੇ ਭੋਗ ਦੀ ਖ਼ਬਰ ਦੀ ਕਟਿੰਗ ਸ੍ਰੀ ਸਤਿਗੁਰੂ ਜੀ ਨੂੰ ਦਿੱਤੀ। ਸੰਤ ਇੰਦਰ ਸਿੰਘ ਚੱਕਰਵਰਤੀ ਦੁਆਰਾ ਲਿਖੀ ਤੇ ਛਾਪੀ ਗਈ ਪੁਸਤਕ 'ਰਾਸ਼ਟਰ ਬਾਣੀ' ਜੋ ਕਿਧਰੇ ਨਹੀਂ ਸੀ ਮਿਲ ਰਹੀ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਲਾਇਬ੍ਰੇਰੀ ਵਿਚੋਂ ਕਢਵਾ ਕੇ ਅਤੇ ਫੋਟੋ ਸਟੇਟ ਕਰਵਾ ਕੇ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ। ਸ੍ਰੀ ਸਤਿਗੁਰੂ ਜੀ ਨੇ ਸੂਬਾ ਸੁਰਿੰਦਰ ਕੌਰ ਨੂੰ ਹੁਕਮ ਕੀਤਾ ਕਿ ਚੱਕਰਵਰਤੀ ਜੀ ਦੀ ਬੇਟੀ ਗੁੱਡੀ ਤੇ ਉਸ ਦੇ ਭਰਾਵਾਂ ਤੋਂ ਅਤੇ ਸੰਤ ਨਿਧਾਨ ਸਿੰਘ ਆਲਿਮ ਜੀ ਦੇ ਬੇਟੇ ਤੋਂ ਪੁਸਤਕਾਂ ਕਾਪੀਰਾਈਟ ਲੈ ਲਏ ਜਾਣ ਤਾਂ ਜੋ ਉਹ ਕਿਤਾਬਾਂ ਮੁੜ ਪ੍ਰਕਾਸ਼ਿਤ ਕੀਤੀਆਂ ਜਾ ਸਕਣ।

ਅੱਜ ਸ੍ਰੀ ਦਵਿੰਦਰ ਗਿੱਲ ਜੀ ਆਨਥਾ ਨੂੰ ਸ੍ਰੀ ਸਤਿਗੁਰੂ ਜੀ ਨੇ ਨਵਾਂ ਸਕੂਟਰ ਲੈ ਕੇ ਦਿੱਤਾ।

ਸ੍ਰੀ ਸਤਿਗੁਰੂ ਜੀ ਨੇ ਅੱਜ ਸ਼ਾਮ ਦਾ ਪ੍ਰਸ਼ਾਦਾ ਬਲਦੇਵ ਸਿੰਘ ਕਾਕੂ (ਮਾਤਾ ਚੰਦ ਕੌਰ ਜੀ ਦਾ ਭਤੀਜਾ) ਦੇ ਘਰ ਛਕਿਆ ਤੇ ਉੱਥੇ ਹੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗੀਤ ਸ਼ਭਾ ਹੋਈ।

ਅੱਜ ਸੰਤ ਗੁਰਦਿਆਲ ਸਿੰਘ ਲੁਧਿਆਣਾ (ਨਵਯੁਗ ਵਾਲੇ) ਦਾ ਸਸਕਾਰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਸੰਤ ਗੁਰਮੁਖ ਸਿੰਘ ਰਹਿਬਰ ਦੀ ਬੇਟੀ (ਜੋ ਥਾਈਲੈਂਡ ਵਿਆਹੀ ਸੀ) ਜਤਿੰਦਰ ਕੌਰ ਦਾ ਸਸਕਾਰ ਵੀ ਹੋਇਆ।

15 ਅਪ੍ਰੈਲ– ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਚਲੇ ਗਏ।

22 ਅਪ੍ਰੈਲ– ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਤੋਂ ਲੁਧਿਆਣੇ ਨਾਮਧਾਰੀ ਸ਼ਹੀਦ ਸਮਾਰਕ ਵਿਖੇ ਪਹੁੰਚੇ। ਸੰਤ ਗੁਰਦਿਆਲ ਸਿੰਘ (ਨਵਯੁਗ ਵਾਲੇ) ਅਤੇ ਰਹਿਬਰ ਜੀ ਦੀ ਧੀ ਜਤਿੰਦਰ ਕੌਰ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਿਆ। ਨਾਮ ਸਿਮਰਨ, ਪਾਠਾਂ ਦੇ ਭੋਗ ਅਤੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਦੇ ਪਾਵਨ ਪ੍ਰਵਚਨ ਹੋਏ।

ਇਸ ਮਗਰੋਂ ਸ੍ਰੀ ਸਤਿਗੁਰੂ ਜੀ ਓਸਵਾਲ ਹਸਪਤਾਲ ਵਿਖੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਦੇ ਭਰਾ ਸ੍ਰ. ਮਹਿੰਦਰ ਸਿੰਘ (ਜੋ ਕਾਫੀ ਬੀਮਾਰ ਹਨ) ਨੂੰ ਦਰਸ਼ਨ ਦੇਣ ਗਏ। ਹੰਸਪਾਲ ਜੀ ਅਤੇ ਹਜ਼ੂਰੀ ਸੇਵਕ ਰਛਪਾਲ ਸਿੰਘ ਨਾਲ ਸਨ।

24 ਅਪ੍ਰੈਲ– ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਦਿੱਲੀ ਚਲੇ ਗਏ।

26 ਅਪ੍ਰੈਲ– ਸ੍ਰੀ ਸਤਿਗੁਰੂ ਜੀ ਥਾਈਲੈਂਡ ਚਲੇ ਗਏ। 26 ਅਪ੍ਰੈਲ ਤੋਂ 4 ਮਈ ਤੱਕ ਥਾਈਲੈਂਡ ਯਾਤਰਾ।

**ਮਈ**

4 ਮਈ– ਸ੍ਰੀ ਸਤਿਗੁਰੂ ਜੀ ਅੱਜ ਥਾਈਲੈਂਡ ਤੋਂ ਦਿੱਲੀ ਆ ਗਏ।

5 ਮਈ– ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਆ ਗਏ।

6 ਮਈ– ਸ੍ਰੀ ਸਤਿਗੁਰੂ ਜੀ ਨੇ ਕੋਠੀ ਵਿਖੇ ਸਵੇਰੇ 10 ਵਜੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਹੁਕਮ ਕੀਤਾ ਕਿ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਸ੍ਰੀ ਗੁਰਬਚਨ ਸਿੰਘ ਭੁੱਲਰ ਨੂੰ ਆਖਿਆ ਜਾਵੇ ਕਿ ਉਹ ਸ੍ਰੀ ਜੀਵਨ ਨਗਰੋਂ ਆਉਣ ਵਾਲੀਆਂ ਖ਼ਬਰਾਂ ਸਾਨੂੰ ਪੁੱਛ ਕੇ ਛਾਪਿਆ ਕਰਨ। ਸੂਬਾ ਸੁਰਿੰਦਰ ਕੌਰ ਖਰਲ ਨੇ

ਅਰਜ਼ ਕੀਤੀ ਕਿ ਅਸੀਂ ਖ਼ੁਦ ਪੰਜਾਬੀ ਟ੍ਰਿਬਿਊਨ ਦੇ ਦਫਤਰ ਚੰਡੀਗੜ੍ਹ ਜਾ ਕੇ ਭੁੱਲਰ ਸਾਹਿਬ ਨਾਲ ਇਸ ਬਾਰੇ ਗੱਲ ਕਰਾਂਗੇ। ਨਾਲ ਹੀ ਇਹ ਅਰਜ਼ ਕੀਤੀ ਕਿ ਮੈਂ ਚਾਹੁੰਦੀ ਹਾਂ ਕਿਨਾਮਧਾਰੀ ਇਤਿਹਾਸ ਦੀਆਂ ਸਾਰੀਆਂ ਪੁਸਤਕਾਂ ਪੰਜਾਬ ਦੀਆਂ ਸਾਰੀਆਂ ਲਾਇਬ੍ਰੇਰੀਆਂ ਵਿਚ ਪਹੁੰਚਾਏ ਜਾਣ ਦੀ ਸਵਾ ਮੈਂ ਕਰ ਸਕਾਂ। ਹਜ਼ੂਰ ਨੇ ਪ੍ਰਵਾਨਗੀ ਦਿੰਦਿਆਂ ਇਹ ਕਿਤਾਬਾਂ ਹਜ਼ੂਰੀ ਸੇਵਕ ਹਰਪਾਲ ਸਿੰਘ ਪਾਸੋਂ ਲੈਣ ਦਾ ਹੁਕਮ ਕੀਤਾ।

ਅੱਜ ਚੰਡੀਗੜ੍ਹ ਤੋਂ ਪ੍ਰਸਿੱਧ ਨਾਟਕਕਾਰ ਡਾ. ਹਰਚਰਨ ਸਿੰਘ ਅਤੇ ਭੱਟੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਏ। ਉਨ੍ਹਾਂ ਅਰਜ਼ ਕੀਤੀ ਕਿ ਉਹ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਲਾਈਟ ਐਂਡ ਸਾਊਂਡ ਡਰਾਮੇ ਦੀ ਤਿਆਰੀ ਕਰ ਰਹੇ ਹਨ, ਉਨ੍ਹਾਂ ਨੂੰ ਲੋੜੀਂਦੀ ਸਮੱਗਰੀ ਚਾਹੀਦੀ ਹੈ।

ਉਨ੍ਹਾਂ ਦੀਆਂ ਅਤੇ ਹੋਰ ਸਾਧ ਸੰਗਤ ਦੀਆਂ ਅਰਜ਼ਾਂ ਸੁਣਨ ਮਗਰੋਂ ਸ੍ਰੀ ਸਤਿਗੁਰੂ ਜੀ ਸੰਗੀਤ ਹਾਲ ਵਿਚ ਚਲੇ ਗਏ। ਉੱਥੋਂ ਸ੍ਰੀ ਸਤਿਗੁਰੂ ਜੀ ਕੋਠੀ ਆਏ ਤੇ ਫਿਰ ਮਾਛੀਵਾੜੇ ਕਿਸੇ ਭੋਗ 'ਤੇ ਦਰਸ਼ਨ ਦੇਣ ਚਲੇ ਗਏ। ਦੁਪਹਿਰ ਦੇ ਦੀਵਾਨ ਸਮੇਂ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਆ ਗਏ।

7 ਮਈ - ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਚਲੇ ਗਏ। ਅੱਜ ਮਸਤਾਨਗੜ੍ਹ ਵਿਖੇ ਦਿੱਲੀ ਤੋਂ ਇੰਦਰਾ ਗਾਂਧੀ ਨੈਸ਼ਨਲ ਓਪਨ ਯੂਨੀਵਰਸਿਟੀ ਦੇ ਤਿੰਨ ਡਾਇਰੈਕਟਰ ਡਾ. ਰਾਮਾ ਗੌੜਾ, ਡਾ. ਏ. ਕੇ. ਅਗਰਵਾਲ ਤੇ ਡਾ. ਆਰ. ਪੀ. ਹੁੱਡਾ, ਜੈਨ ਗਰੁੱਪ ਦੇ ਖੇਤੀ ਵਿਕਾਸ ਦੇ ਡਾਇਰੈਕਟਰ ਸ. ਹਰਬੰਸ ਸਿੰਘ ਚੱਢਾ, ਸਤਿਗੁਰੂ ਰਾਮ ਸਿੰਘ ਯੂਨੀਵਰਸਿਟੀ ਪ੍ਰਾਜੈਕਟ ਦੇ ਡਾਇਰੈਕਟਰ ਡਾ. ਕੇ. ਐੱਸ. ਭੰਡਾਰੀ ਅਤੇ ਰਾਜ ਵਿੱਦਿਅਕ ਖੋਜ ਤੇ ਸਿਖਲਾਈ ਪ੍ਰੀਸ਼ਦ ਦਿੱਲੀ ਦੇ ਮਾਹਿਰ ਤਾਰਾ ਸਿੰਘ ਅਨਜਾਣ ਦਿੱਲੀ ਤੋਂ ਮਸਤਾਨਗੜ੍ਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਪਹੁੰਚੇ। ਡਾ. ਭੰਡਾਰੀ ਨੇ ਦੱਸਿਆ ਕਿ ਉਹ ਤਕਨੀਕੀ, ਸਿਹਤ ਵਿਗਿਆਨ ਪ੍ਰਬੰਧਕੀ ਜੁਗਤਾਂ ਤੇ ਖੇਤੀ ਦੇ ਮਾਹਿਰ ਡਾਇਰੈਕਟਰ ਹਨ। ਇੱਥੇ ਯੂਨੀਵਰਸਿਟੀ ਦਾ ਸਿੱਖਿਆ ਕੇਂਦਰ ਖੋਲ੍ਹਣ ਦੀ ਸੰਭਾਵਨਾ ਦਾ ਪਤਾ ਲਾਉਣ ਲਈ ਆਏ ਹਨ ਅਤੇ ਸ੍ਰੀ ਸਤਿਗੁਰੂ ਜੀ ਤੋਂ

ਆਸ਼ੀਰਵਾਦ ਲੈ ਕੇ ਅੱਗੇ ਵਧਣਾ ਚਾਹੁੰਦੇ ਹਨ।

8 ਮਈ - ਦੁਪਹਿਰ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਗੁਰਬਖਸ਼ ਸਿੰਘ ਹਰਸ਼ੈ ਸੰਤ ਨਗਰ ਦਾ ਭੋਗ ਪਿਆ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਤਿਗੁਰੂ ਪ੍ਰਤਾਪ ਜੀ ਦੇ ਅੰਤਿਮ ਦਰਸ਼ਨਾਂ ਦੀ ਯਾਦ ਵਿਚ ਸ੍ਰੀ ਗੁਰੂ ਹਰੀ ਸਿੰਘ ਕਾਲਜ ਵਿਚ ਮੇਲਾ ਕੀਤਾ ਗਿਆ। ਇਸ ਮੇਲੇ ਵਿਚ ਕੱਲ੍ਹ ਦਿੱਲੀ ਤੋਂ ਆਏ ਮਾਹਿਰਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਸਿਰੋਪਾਓ ਬਖਸ਼ਿਸ਼ ਕਰਕੇ ਇਸ ਮੇਲੇ ਮਗਰੋਂ ਸ੍ਰੀ ਸਤਿਗੁਰੂ ਜੀ ਰਾਤ ਨੂੰ ਦਿੱਲੀ ਪਹੁੰਚ ਗਏ।

9 ਮਈ - ਅੱਜ ਸ੍ਰੀ ਸਤਿਗੁਰੂ ਜੀ ਦਿੱਲੀ ਰਹੇ। ਅੱਜ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਹਿੰਦੂ ਮਹਾਂ ਸਭਾ ਦੇ ਕੌਮੀ ਪ੍ਰਧਾਨ ਸ੍ਰੀ ਦਿਨੇਸ਼ ਚੰਦਰ ਤਿਆਗੀ ਆਪ ਜੀ ਦੇ ਡੇਰੇ ਮਾਨਸਰੋਵਰ ਗਾਰਡਨ ਪਹੁੰਚੇ। ਇਹ ਹਿੰਦੂ ਸਭਾ-ਵਾਰਤਾ ਦੇ ਮੁੱਖ ਸੰਪਾਦਕ ਵੀ ਹਨ।

ਨੀਲੇ ਬਾਰੇ ਬਚਨ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਕਿਹਾ ਕਿ ਨੀਲਾ ਰੰਗ ਗੁਰਮੁਖੀ ਬਾਣਾ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਉੱਚ ਦਾ ਪੀਰ ਬਣਨ ਸਮੇਂ ਹੀ ਇਹ ਪਹਿਨਿਆ, ਜੋ ਬਾਅਦ ਵਿਚ ਉਤਾਰ ਕੇ ਪਾੜ ਦਿੱਤਾ ਗਿਆ।

ਤਿਆਗੀ ਹੋਰਾਂ ਕਿਹਾ ਕਿ ਉਹ ਵੀ ਵਿਗਿਆਨ ਦੇ ਵਿਦਿਆਰਥੀ ਹਨ ਤੇ ਸਮਝਦੇ ਹਨ ਕਿ ਪਰਾਬੈਂਗਨੀ ਕਿਰਨਾਂ ਹਾਨੀਕਾਰਕ ਹਨ, ਇਹਨਾਂ ਕਰਕੇ ਕੈਂਸਰ ਵੀ ਹੋ ਸਕਦਾ ਹੈ। ਨੀਲਾ ਕੱਪੜਾ ਵੀ ਉਸ ਦੇ ਨੇੜੇ ਹੈ, ਸੋ ਪਹਿਨਣ ਵਾਲੇ 'ਤੇ ਬੁਰਾ ਅਸਰ ਪਾਉਂਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਸੰਨ 1934 ਵਿਚ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਸ੍ਰੀ ਭੈਣੀ ਸਾਹਿਬ ਵਿਚ ਭਾਈ ਮੋਹਨ ਸਿੰਘ ਵੈਦ ਨੇ ਦੱਸਿਆ ਕਿ ਦਰਬਾਰ ਸਾਹਿਬ ਦੀਆਂ ਬੀੜਾਂ ਦੀਆਂ ਜਿਲਦਾਂ ਉੱਤੇ ਨੀਲੀ ਅਬਰੀ ਚੜ੍ਹਾਈ ਤਾਂ ਸਿੱਖਾਂ ਨੇ ਉਸ ਨੂੰ ਗੁਰਮੁਤਿ ਵਿਰੁੱਧ ਕਿਹਾ, ਜਿਸ ਕਰਕੇ ਸਭ ਜਿਲਦਾਂ ਬਦਲਣੀਆਂ ਪਈਆਂ।

10 ਮਈ- ਸ੍ਰੀ ਸਤਿਗੁਰੂ ਜੀ ਅੱਜ ਹਵਾਈ ਮਾਰਗ ਰਾਹੀਂ ਫਰਾਂਸ ਸਿੱਖ ਸੇਵਕਾਂ ਸਮੇਤ ਚਲੇ ਗਏ। ਪੈਰਿਸ ਵਿਚ ਇੱਕ ਨਾਮਧਾਰੀ ਭਗਵੰਤ ਸਿੰਘ ਨੇ ਸ੍ਰੀ ਸਤਿਗੁਰੂ ਜੀ ਨੂੰ ਪੈਰਿਸ ਸੱਦਿਆ ਹੈ। ਪੈਰਿਸ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਇਟਲੀ

ਚਲੇ ਗਏ। ਹਫਤੇ ਕੁ ਦੇ ਦੌਰੇ ਮਗਰੋਂ ਸ੍ਰੀ ਸਤਿਗੁਰੂ ਜੀ 10 ਕੁ ਦਿਨ ਬੰਗਲੌਰ ਦਰਸ਼ਨ ਦਿੱਤੇ।

12 ਮਈ– ਵਿਲੀਅਰ ਦੀ ਬੈਲ–ਪੈਰਿਸ–ਹੈਮਬਰਗ (ਜਰਮਨੀ)

14 ਮਈ– ਹੈਮਬਰਗ–ਵੀਆਨਾ (ਆਸਟਰੀਆ)

16 ਮਈ – ਸਿਾਊਥਾਲ–ਲੰਡਨ–ਹੀਥਰੋ ਸ਼ੈਨਨ (ਆਇਰਲੈਂਡ)

18 ਮਈ– ਲੰਡਨ– ਨਵੀਂ ਦਿੱਲੀ

20 ਮਈ– ਨਾਮਧਾਰੀ ਫਾਰਮ ਉਰ ਗਹਾਲੀ

ਠਾਕੁਰ ਉਦੇ ਸਿੰਘ ਹੋਰਾਂ ਨੇ ਸ੍ਰੀ ਸਤਿਗੁਰੂ ਜੀ ਦੇ ਫਾਰਮ 'ਤੇ ਆਗਮਨ ਦੀ ਖੁਸ਼ੀ ਵਿਚ ਇੱਕ ਸ਼ਾਨਦਾਰ ਸਵਾਗਤ ਸਮਾਰੋਹ ਦਾ ਆਯੋਜਨ ਕੀਤਾ। ਇਸ ਵਿਚ ਕਰਨਾਟਕਾ ਸਰਕਾਰ ਦੇ ਖੇਤੀਬਾੜੀ ਮੰਤਰੀ ਸ੍ਰੀ ਬਾਇਰੇ ਗੌੜਾ, ਹਾਰਟੀਕਲਚਰ ਮੰਤਰੀ ਸ੍ਰੀ ਡੀ. ਟੀ. ਕੁਮਾਰ, ਸ੍ਰੀ ਐੱਮ ਸ੍ਰੀ ਨਿਵਾਸ ਐੱਮ. ਪੀ., ਸ੍ਰੀ ਸੀ. ਐੱਮ. ਲਿੰਗਪਾ ਐੱਮ. ਐੱਲ. ਏ., ਸ੍ਰੀ ਸੀ. ਬੋਰਦੀਆ ਐੱਮ. ਐੱਲ. ਸੀ., ਸ੍ਰੀ ਬਾਨਾਕਾਰ ਐੱਮ. ਐੱਲ. ਏ. ਆਦਿ ਸਭ ਨੇ ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਮੰਗਿਆ ਅਤੇ ਇਸ ਭਾਵਨਾ ਦਾ ਪ੍ਰਗਟਾਵਾ ਕੀਤਾ ਕਿ ਸ੍ਰੀ ਸੰਤਿਗੁਰੂ ਜੀ ਨੇ ਬਖਸ਼ਿਸ਼ ਕਰਕੇ ਠਾਕੁਰ ਉਦੇ ਸਿੰਘ ਜੀ ਇੱਥੇ ਭੇਜ ਕੇ ਇਸ ਇਲਾਕੇ ਦੀ ਤਰੱਕੀ ਕਰਵਾ ਰਹੇ ਹਨ। ਇਸ ਮੌਕੇ ਕਰੀਬ ਤਿੰਨ ਹਜ਼ਾਰ ਲੋਕ ਬੜੇ ਸ਼ਾਨਦਾਰ ਪੰਡਾਲ ਵਿਚ ਹਾਜ਼ਰ ਸਨ। ਲੋਕਲ ਲੋਕਾਂ ਤੋਂ ਇਲਾਵਾ ਜਿੱਥੇ ਜਿੱਥੇ ਠਾਕੁਰ ਜੀ ਵਲੋਂ ਖੇਤੀਬਾੜੀ ਦੇ ਕੰਮ ਚੱਲ ਰਹੇ ਹਨ, ਉੱਥੋਂ ਵੀ ਬੱਸਾਂ ਭਰ ਭਰ ਕੇ ਲੋਕ ਆਏ ਸਨ।

ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਅੱਜ ਨਾਮਧਾਰੀ ਸੀਡਜ਼ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਕਲੋਨੀ ਦਾ ਉਦਘਾਟਨ ਹੋਇਆ। ਅੱਜ ਨਾਮਧਾਰੀ ਸੀਡਜ਼ ਵਲੋਂ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਦੁਆਰਾ ਠਾਕੁਰ ਉਦੇ ਸਿੰਘ ਹੁਰਾਂ ਨੇ ਉੱਦਮ ਕਰਕੇ 8 ਏਕੜ ਜ਼ਮੀਨ ਇਸ ਇਲਾਕੇ ਦੇ ਲੋੜਵੰਦ ਲੋਕਾਂ ਨੂੰ 90 ਪਲਾਟ ੩੩@∅੬੦@ ਦੇ ਦਿੱਤੇ। ਇਸ ਸਮੇਂ ਪਲਾਟਾਂ ਦੀਆਂ ਰਜਿਸਟਰੀਆਂ ਮੰਤਰੀ ਬਾਇਰੇ ਗੌੜਾ ਜੀ ਪਾਸੋਂ ਦਿਵਾਈਆਂ ਗਈਆਂ।

21 ਮਈ– ਨਾਮਧਾਰੀ ਫਾਰਮ ਉਰਗਹਾਲੀ (ਬੰਗਲੌਰ) ਵਿਖੇ।

22 ਮਈ– ਨਾਮਧਾਰੀ ਫਾਰਮ ਤੋਂ ਊਟੀ

ਅੱਜ ਨਾਮਧਾਰੀ ਫਾਰਮ ਤੋਂ ਕਰੀਬ 250 ਕਿਲੋਮੀਟਰ ਕਾਰਾਂ ਰਾਹੀਂ ਸਫਰ ਕਰਕੇ ਸ੍ਰੀ ਸਤਿਗੁਰੂ ਜੀ ਤੇ ਸਿੱਖ ਸੇਵਕ ਤਾਮਿਲਨਾਡੂ ਦੇ ਹਿਲ ਸਟੇਸ਼ਨ ਊਟੀ ਵਿਖੇ ਪਹੁੰਚੇ। ਇਹ 2500 ਮੀਟਰ (ਕਰੀਬ 8325 ਫੁੱਟ) ਮੇਨ ਸੀ ਲੈਵਲ ਤੋਂ ਉੱਚਾ, ਪਹਾੜਾਂ 'ਤੇ ਵੱਸਿਆ ਸ਼ਹਿਰ ਹੈ। ਊਟੀ ਤੋਂ ਅਗਾਂਹ 10 ਕਿਲੋਮੀਟਰ ਪਹਾੜਾਂ ਵਿਚ ਹੀ ਪੰਜ ਏਕੜ ਦਾ ਐਕਸਪੋਰਟ ਵਾਸਤੇ ਫੁੱਲਾਂ ਦੇ ਬੀਜ ਤਿਆਰ ਕਰਨ ਦਾ ਫਾਰਮ ਠਾਕੁਰ ਉਦੇ ਸਿੰਘ ਜੀ ਨੇ ਲਿਆ ਹੋਇਆ ਹੈ। ਬਹੁਤੀ ਠੰਡ ਤੋਂ ਬੂਟਿਆਂ ਨੂੰ ਬਚਾਉਣ ਵਾਸਤੇ ਗਰੀਨ ਹਾਊਸਿਜ਼ ਬਣਾਏ ਹੋਏ ਹਨ। ਊਟੀ ਦਾ ਮੌਸਮ ਫੁੱਲਾਂ ਦੇ ਬੀਜ ਤਿਆਰ ਕਰਨ ਵਾਸਤੇ ਅਤੀ ਅਨੁਕੂਲ ਹੈ ਅਤੇ ਅੰਤਰ ਰਾਸ਼ਟਰੀ ਗੁਣਵੱਤਾ ਦੇ ਬੀਜ ਇੱਥੇ ਤਿਆਰ ਹੁੰਦੇ ਹਨ। ਬਲਦੇਵ ਸਿੰਘ ਤੇ ਰਾਜਪਾਲ ਸਿੰਘ ਇੱਥੋਂ ਦੇ ਪ੍ਰਬੰਧਕਾਂ ਨੇ ਸਾਰੇ ਫਾਰਮ ਨੂੰ ਰੰਗਦਾਰ ਝੰਡੀਆਂ ਅਤੇ ਫੁੱਲਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰਨ ਲਈ ਸਜਾਇਆ। ਇੱਥੋਂ ਦੇ ਲੋਕਾਂ ਨੇ ਫੁੱਲਾਂ ਦੇ ਹਾਰਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ। ਬੀਬੀਆਂ ਨੇ ਬੜੀ ਸ਼ਰਧਾ ਅਨੁਸਾਰ ਆਰਤੀ ਕੀਤੀ।

ਗਰੀਨ ਹਾਊਸਿਜ਼ ਵਿਚ ਰੰਗ–ਬਿਰੰਗੇ ਫੁੱਲਾਂ ਦੇ ਹਜ਼ਾਰਾਂ ਗਮਲੇ ਬੜਾ ਸੁੰਦਰ ਦ੍ਰਿਸ਼ ਪੇਸ਼ ਕਰ ਰਹੇ ਸਨ। ੍ਰੀ ਸਤਿਗੁਰੂ ਜੀ ਨੇ ਸਾਰਾ ਕੁਝ ਬੜੇ ਧਿਆਨ ਨਾਲ ਵੇਖਿਆ ਅਤੇ ਪ੍ਰਸੰਨਤਾ ਨਾਲ ਫੁਰਮਾਇਆ, "ਵੇਖੋ ਕਾਕਾ, ਕਿਤਨੇ ਚੰਗੇ ਢੰਗ ਨਾਲ ਖਲਾਰਾ ਖਲਾਰੀ ਜਾ ਰਿਹਾ ਹੈ।" ਠਾਕੁਰ ਜੀ ਨੇ ਅਰਜ਼ ਕੀਤੀ ਕਿ ਇਹ ਜਗ੍ਹਾ ਥੋੜ੍ਹੀ ਹੈ, ਆਪ ਜੀ ਦੀ ਕਿਰਪਾ ਨਾਲ ਹੋਰ ਥਾਂ ਵੇਖ ਰਹੇ ਹਾਂ।

23 ਮਈ– ਊਟੀ–ਕੁਨੂਰ–ਊਟੀ।

ਊਟ ਦੇ ਇੱਕ ਬਹੁਤ ਸੁੰਦਰ ਬਾਗ (Botanical Garden) ਵਿਚ ਕੁਝ ਦੇਰ ਦਰਸ਼ਨ ਦੇਣ ਉਪਰੰਤ ਕੁਨੂਰ ਸ੍ਰੀ ਚੰਦਰ ਸ਼ੇਖਰ ਦੇ ਘਰ ਇੱਕ ਘੰਟੇ ਦਾ ਪਹਾੜੀ ਸਫਰ ਉਪਰੰਤ ਪਹੁੰਚੇ। ਬੜੀ ਵਧੀਆ ਇਨ੍ਹਾਂ ਦੀ ਕੋਠੀ ਟੀ. ਅਸਟੇਟ ਵਿਚ ਹੈ। ਚੰਦਰ ਸ਼ੇਖਰ ਦਾ ਛੋਟਾ ਲੜਕਾ ਆਨੰਦ ਜਾਗੀਰਦਾਰ ਅਤੇ ਉਸ ਦੀ ਪਤਨੀ ਸੁਚਰੀਤਾ ਨੇ ਸ੍ਰੀ ਸਤਿਗੁਰੂ ਜੀ ਦਾ ਬੜੀ ਸ਼ਰਧਾ ਨਾਲ ਸੁਆਗਤ ਕੀਤਾ। ਇੱਥੇ ਬਾਗ ਵਿਚ ਮੈਕਾਡੇਮੀਆਂ ਦੇ ਪੌਦੇ ਅਤੇ ਫਲ ਵੇਖੇ।

24 ਮਈ - ਊਟੀ ਤੋਂ ਨਾਮਧਾਰੀ ਫਾਰਮ।

25-26 ਮਈ- ਨਾਮਧਾਰੀ ਫਾਰਮ

27 ਮਈ- ਬੰਗਲੌਰ ਤੋਂ ਦਿੱਲੀ ਅੱਜ ਸ਼ਾਮ ਨੂੰ ਦਿੱਲੀ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਨੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸੀਨੀਅਰ ਸੈਕੰਡਰੀ ਸਕੂਲ ਵਿਚ ਦਰਸ਼ਨ ਦਿੱਤੇ। ਇੱਥੇ ਸਤਿਗੁਰੂ ਰਾਮ ਸਿੰਘ ਸੈਂਟਰ ਫਾਰ ਮੈਨੇਜ਼ਮੈਂਟ ਸਟੱਡੀਜ਼ ਐਂਡ ਕੰਪਿਊਟਰ ਸਾਇੰਸਜ਼ ਖੋਲ੍ਹਿਆ ਗਿਆ। ਦਿੱਲੀ ਦੇ ਸਾਬਕਾ ਗਵਰਨਰ ਏਅਰ ਵਾਈਸ ਮਾਰਸ਼ਲ ਸ੍ਰੀ ਐੱਚ. ਐੱਲ. ਕਪੂਰ ਨੇ ਸੈਂਟਰ ਵਲੋਂ ਸ਼ੁਰੂ ਕੀਤੇ ਗਏ ਡਿਪਲੋਮਾ ਕੋਰਸ-ਹਾਸਪਿਟਲ ਮੈਨੇਜ਼ਮੈਂਟ ਦਾ ਉਦਘਾਟਨ ਕਰਦਿਆਂ ਸੈਂਟਰ ਦੀ ਮੈਨੇਜ਼ਮੈਂਟ ਦੀ ਪ੍ਰਸ਼ੰਸਾ ਕੀਤੀ।

28 ਮਈ- ਨਵੀਂ ਦਿੱਲੀ - ਜੰਮੂ - ਨਵੀਂ ਦਿੱਲੀ। 29 ਮਈ- ਨਵੀਂ ਦਿੱਲੀ- ਸਿਰਸਾ-ਮਸਤਾਨਗੜ੍ਹ।

. 30 ਮਈ-ਇਲਾਕਾ ਸ੍ਰੀ ਜੀਵਨ ਨਗਰ 31 ਮਈ- ਇਲਾਕਾ ਸ੍ਰੀ ਜੀਵਨ ਨਗਰ

ਜੂਨ

1 ਜੂਨ- ਮਸਤਾਨਗੜ੍ਹ

2 ਜੂਨ- ਮਸਤਾਨਗੜ੍ਹ - ਅਮਰਾਸਰ - ਮਸਤਾਨਗੜ੍ਹ

3 ਜੂਨ- ਮਸਤਾਨਗੜ੍ਹ- ਸੰਤ ਨਗਰ - ਮਸਤਾਨਗੜ੍ਹ

4 ਜੂਨ- ਮਸਤਾਨਗੜ੍ਹ- ਸ੍ਰੀ ਭੈਣੀ ਸਾਹਿਬ

5 ਜੂਨ- ਸ੍ਰੀ ਭੈਣੀ ਸਾਹਿਬ

6 ਜੂਨ- ਸ੍ਰੀ ਭੈਣੀ ਸਾਹਿਬ- ਮੰਡੀ (ਹਿਮਾਚਲ ਪ੍ਰਦੇਸ਼)

ਅੱਜ ਸਵੇਰੇ ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਜੀ, ਸ੍ਰੀ ਭੈਣੀ ਸਾਹਿਬ ਤੋਂ ਚੱਲ ਕੇ ਮੰਡੀ ਪਹੁੰਚੇ। ਨਾਮਧਾਰੀ ਧਰਮਸ਼ਾਲਾ ਮੰਡੀ ਵਿਖੇ ਸੱਚੇ ਪਾਤਸ਼ਾਹ ਜੀ ਨੇ ਸਵੇਰ ਦੇ ਦੀਵਾਨ ਵਿਚ ਦਰਸ਼ਨ ਦਿੱਤੇ। ਆਸਾ ਦੀ ਵਾਰ ਦਾ ਕੀਰਤਨ ਅਤੇ ਨਾਮ ਸਿਮਰਨ ਹੋਇਆ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਵੀ ਹੋਏ। ਸਵੇਰ ਦਾ ਪ੍ਰਸ਼ਾਦਾ ਹਜ਼ੂਰ ਨੇ ਮੰਡੀ ਵਿਖੇ ਛਕਿਆ।

7 ਤੋਂ 10 ਜੂਨ- ਸਿੰਘਾਂ ਦਾ 34ਵਾਂ ਸਾਲਾਨਾ ਵਿਦਿਅਕ ਸੰਮੇਲਨ

ਮੰਡੀ ਤੋਂ ਸੁੰਦਰ ਨਗਰ ਰੋਡ 'ਤੇ – ਗੁਟਕਰ ਵਿਖੇ ਹੋਇਆ।

7 ਜੂਨ– ਸਿੰਘਾਂ ਦਾ 34ਵਾਂ ਸਾਲਾਨਾ ਵਿਦਿਅਕ ਸੰਮੇਲਨ ਮੰਡੀ ਤੋਂ ਸੁੰਦਰ ਰੋਡ 'ਤੇ– ਗੁਟਕਰ ਵਿਖੇ ਹੋਇਆ।

ਸਵੇਰੇ ਕਰੀਬ ਪੰਜ ਵਜੇ ਸ੍ਰੀ ਸਤਿਗੁਰੂ ਜੀ ਨੇ ਇਸ ਸੰਮੇਲਨ ਦਾ ਉਦਘਾਟਨ ਗੁਟਕਰ ਵਿਖੇ ਕੀਤਾ। ਸ੍ਰੀ ਸਤਿਗੁਰੂ ਜੀ ਨੇ ਇਸ ਮੌਕੇ ਆਪਣੇ ਪ੍ਰਵਚਨਾਂ ਵਚ ਫ਼ੁਰਮਾਇਆ, "ਅਸਲੀ ਕੰਮ ਧਰਮ ਵਾਲੇ ਪਾਸੇ ਸਿੱਖੀ ਵਾਲੇ ਪਾਸੇ ਲੱਗਣ ਦਾ ਹੈ। ਉਹਦੀ ਸਿੱਖਿਆ ਇਹਨਾਂ ਵਿਦਿਅਕ ਸੰਮੇਲਨਾਂ ਵਿਚੋਂ ਮਿਲਦੀ ਹੈ। ਤਕੜੇ ਹੋ ਕੇ ਉੱਦਮ ਕਰੋ ਤੇ ਸਤਿਗੁਰਾਂ ਦੇ ਹੁਕਮਾਂ 'ਤੇ ਚੱਲੋ। ਅਸੀਂ ਜਿੰਨੇ ਇੱਥੇ ਇਕੱਠੇ ਹੁੰਦੇ ਹਾਂ, ਉਸਦਾ ਹੋਰ ਕੋਈ ਮਤਲਬ ਨਹੀਂ, ਸਿਰਫ ਇੱਕ ਹੀ ਮਤਲਬ ਹੈ, ਸਿੱਖੀ ਨੂੰ ਸਾਂਭ ਕੇ ਰੱਖਣਾ।"

ਪ੍ਰਧਾਨ ਗੁਰਮੁਖ ਸਿੰਘ ਰਹਿਬਰ ਨੇ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੀ ਸਾਲਾਨਾ ਰਿਪੋਰਟ ਪੇਸ਼ ਕੀਤੀ ਅਤੇ ਸ੍ਰੀ ਸਤਿਗੁਰੂ ਜੀ ਤੋਂ ਐਡਰੈੱਸ ਬੁੱਕ ਅਥਵਾ ਡਾਇਰੈਕਟਰੀ ਰਿਲੀਜ਼ ਕਰਵਾਈ। ਇਸ ਵਿਚ 57 ਜੱਥਿਆਂ ਦੇ ਪ੍ਰਬੰਧਕਾਂ ਦੇ ਪੂਰੇ ਐਡਰੈੱਸ ਟੈਲੀਫ਼ੋਨ ਸਹਿਤ ਦਿੱਤੇ ਗਏ ਹਨ। ਇਸ ਉਪਰੰਤ ਪ੍ਰਤੀਯੋਗਿਤਾਵਾਂ ਸ਼ੁਰੂ ਹੋ ਗਈਆਂ।

ਬੀਬੀਆਂ ਦਾ ਵਿਦਿਅਕ ਸੰਮੇਲਨ ਨਾਮਧਾਰੀ ਧਰਸ਼ਾਲਾ ਰਾਮ ਨਗਰ ਮੰਡੀ ਵਿਖੇ ਹੋਇਆ। ਇਸ 18ਵੇਂ ਸਾਲਾਨਾ ਵਿਦਿਅਕ ਸੰਮੇਲਨ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਨੇ ਸਵੇਰ 5.50 ਵਜੇ ਕੀਤਾ। ਇਸ ਮੌਕੇ ਸ੍ਰੀ ਸਤਿਗੁਰੂ ਜੀ ਨੇ ਫ਼ੁਰਮਾਇਆ, "ਕਲਿਜੁਗ ਦੀ ਮਾਇਆ ਦੇ ਪ੍ਰਭਾਵ ਤੋਂ ਬਚਾ ਕੇ ਸਤਿਗੁਰੂ ਵਾਲੇ ਪਾਸੇ ਲਾਉਣ ਦਾ ਚਾਰਾ ਹੈ– ਵਿਦਿਅਕ ਸੰਮੇਲਨ। ਇਸੇ ਲਈ ਅਸੀਂ ਬੱਚਿਆਂ ਨੂੰ ਇਕੱਠੇ ਕਰਦੇ ਹਾਂ। ਸਿਨੇਮਾ ਵੇਖਣਾ, ਫੈਸ਼ਨ ਕਰਨੇ ਸਾਡਾ ਕੰਮ ਨਹੀਂ। ਅੱਜ–ਕੱਲ੍ਹ ਫੈਸ਼ਨ ਵਿਚ ਦੁਨੀਆਂ ਰੁੜ੍ਹਦੀ ਜਾਂਦੀ ਹੈ। ਬੀਬੀਆਂ ਵਿਆਹ ਵੇਲੇ ਸੌ–ਸੌ ਸੂਟ ਸਿਊਂ ਲੈਂਦੀਆਂ ਹਨ, ਪਰ ਉਹ ਗਰੀਬਾਂ ਵੱਲ ਨਹੀਂ ਵੇਖਦੀਆਂ, ਜਿਹਨਾਂ ਕੋਲ ਖਾਣ ਲਈ ਰੋਟੀ ਨਹੀਂ, ਪਾਉਣ ਲਈ ਕੱਪੜੇ ਨ੍ਹਹੀਂ ਹੁੰਦੇ। ਮੈਂ ਬੀਬੀਆਂ ਨੂੰ ਕਹਾਂਗਾ ਕਿ ਉਹ 4 ਸੂਟਾਂ ਤੋਂ ਵੱਧ ਨਾ ਬਣਾਉਣ ਤੇ ਉਹ ਵੀ ਫੈਸ਼ਨ ਵਾਲੇ ਨਾ ਹੋਣ, ਸਾਦਗੀ ਵ੍ਹਾਲੇ ਹੋਣ। ਇੱਕ–ਇੱਕ ਘੰਟਾ ਨਾਮ ਜਪਿਆ ਕਰੋ। ਬੱਚਿਆਂ ਨੂੰ

ਨਾਮ ਜਪਾਇਆ ਜਾਵੇ।"

ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨਾਂ ਉਪਰੰਤ ਬੀਬੀਆਂ ਦਾ ਸੰਮੇਲਨ ਸ਼ੁਰੂ ਹੋਇਆ।ਪ੍ਰਤੀਯੋਗਿਤਾਵਾਂ ਸ਼ੁਰੂ ਹੋ ਗਈਆਂ।

8 ਜੂਨ- ਸ੍ਰੀ ਸਤਿਗੁਰੂ ਜੀ ਨੇ ਪ੍ਰਤੀਯੋਗਿਤਾਵਾਂ ਸਿੰਘਾਂ ਅਤੇ ਬੀਬੀਆਂ ਵਿਚ ਵੀ ਕੁਝ ਸਮਾਂ ਦਰਸ਼ਨ ਦਿੱਤੇ।

ਜੇਤੂ ਬੱਚਿਆਂ ਨੂੰ ਨਾਲੋਂ-ਨਾਲ ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਤੋਂ ਇਨਾਮ ਬਖਸ਼ਿਸ਼ ਕੀਤੇ ਜਾਂਦੇ ਰਹੇ।

9 ਜੂਨ - ਵਾਰ ਤੋਂ ਬਾਅਦ ਅੱਜ ਸ੍ਰੀ ਸਤਿਗੁਰੂ ਜੀ ਨੇ ਮੰਡੀ ਤੋਂ ਕਾਫੀ ਅੱਗੇ ਇੱਕ ਪਹਾੜੀ 'ਤੇ ਬਣੇ ਇੱਕ ਸ਼ਰਧਾਲੂ ਹਿੰਦੂ ਦੇ ਘਰ ਚਰਨ ਪਾਏ।ਮੰਡੀ ਤੋਂ ਮੁੜਕਰ ਆਉਂਦਿਆਂ ਕਈ ਸਿੱਖਾਂ ਦੀਆਂ ਦੁਕਾਨਾਂ 'ਚ ਚਰਨ ਪਾਏ।ਮੰਡੀ ਵਿਖੇ ਕਈ ਘਰਾਂ 'ਚ ਵੀ ਚਰਨ ਪਾਏ।ਬੀਬੀਆਂ ਤੇ ਸਿੰਘਾਂ ਦੇ ਵਿਦਿਅਕ ਜਥੇ ਦੀਆਂ ਹੋ ਚੁੱਕੀਆਂ ਪ੍ਰਤੀਯੋਗਿਤਾਵਾਂ ਵਿਚੋਂ ਜੇਤੂ ਬੱਚਿਆਂ ਨੂੰ ਇਨਾਮ ਵੀ ਬਖਸ਼ਿਸ਼ ਕੀਤੇ। ਅੱਜ ਸ੍ਰੀ ਸਤਿਗੁਰੂ ਜੀ ਨੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਆਪਣੇ ਕਰ-ਕਮਲਾਂ ਨਾਲ 'ਆਸ਼ੀਰਵਾਦ ਪੁਰਸਕਾਰ' ਬਖਸ਼ਿਸ਼ ਕੀਤਾ।

ਅੱਜ ਸ਼ਾਮ ਨੂੰ ਇੱਕ ਕਵੀ-ਦਰਬਾਰ ਕੀਤਾ ਗਿਆ।ਸਮੱਸਿਆ ਸੀ ਕਿ ਹਿੰਦੂ ਅਤੇ ਸਿੱਖ ਦੋਵੇਂ ਇੱਕ ਜਿੰਦ-ਜਾਨ ਨੇ।

ਇਨਾਮ ਵੰਡ ਸਮਾਰੋਹ- ਇਸ ਮਗਰੋਂ ਸ਼ਾਮ ਨੂੰ ਹ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਹਸਤ ਕਮਲਾਂ ਦੁਆਰਾ ਸੰਮੇਲਨ ਦੌਰਾਨ ਹੋਈਆਂ ਸਾਰੀਆਂ ਪ੍ਰਤੀਯੋਗਿਤਾਵਾਂ ਦੇ ਜੇਤੂਆਂ (ਜਿਨ੍ਹਾਂ ਨੂੰ ਅਜੇ ਇਨਾਮ ਨਹੀਂ ਮਿਲੇ ਸਨ) ਨੂੰ ਇਨਾਮ ਵੰਡਣ ਦੀ ਬਖਸ਼ਿਸ਼ ਕੀਤੀ। ਪ੍ਰਤੀਯੋਗਿਤਾਵਾਂ ਦੇ ਜੱਜਾਂ ਅਤੇ ਵਿਸ਼ੇਸ਼ ਆਈਆਂ ਸਖ਼ਸ਼ੀਅਤਾਂ ਨੂੰ ਸਨਮਾਨ-ਚਿੰਨ੍ਹ ਬਖਸ਼ਿਸ਼ ਕੀਤੇ।

ਇਨਾਮ ਵੰਡਣ ਮਗਰੋਂ ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਕਿਹਾ ਕਿ ਗੁਰਮੁਖ ਸਿੰਘ ਨੇ ਹੁਣੇ ਦੱਸਿਆ ਹੈ ਕਿ 134 ਨੌਜਵਾਨ ਰੋਜ਼ਾਨਾ ਪੰਜ ਬਾਣੀਆਂ ਦਾ ਪਾਠ ਤੇ ਇੱਕ ਘੰਟਾ ਨਾਮ ਸਿਮਰਨ ਕਰਨ ਲੱਗ ਪਏ ਹਨ। ਇਸੇ ਤਰ੍ਹਾਂ ਬਾਕੀ ਨੌਜਵਾਨ ਵੀ ਇਸ ਪਾਸੇ ਭਜਨ-ਬਾਣੀ ਕਰਨ ਦੀ ਕੋਸ਼ਿਸ਼ ਕਰੋ। ਮਰਿਯਾਦਾ ਰੱਖੋ, ਨਲਕੇ ਦਾ ਪਾਣੀ ਛੱਡੋ, ਪਹਿਰਾਵਾ ਨਾਮਧਾਰੀ ਰੱਖੋ ਤੇ ਬਾਣੀ

ਕੰਠ ਕਰੋ। ਗੁਰਬਾਣੀ ਦਾ ਸਤਿਕਾਰ ਕਰੋ, ਜਿਸਨੇ ਸਾਦਾ ਜੀਵਨ ਬਣਾਉਣਾ ਹੈ। ਰੁਮਾਲਾ ਉਦੋਂ ਚੜ੍ਹਾਓ ਜਦੋਂ ਲੋੜ ਹੋਵੇ। ਬਿਨਾਂ ਲੋੜ ਤੋਂ ਰੁਮਾਲਾ ਨਾ ਚੜ੍ਹਾਓ, ਸਗੋਂ ਉਹ ਪੈਸੇ ਗਰੀਬਾਂ 'ਤੇ ਖਰਚ ਕਰੋ। ਉਹਨਾਂ ਨੂੰ ਰੋਟੀ ਦਿਓ, ਕੱਪੜਾ ਲੈ ਦਿਓ, ਜਿਸ ਨਾਲ ਤੁਹਾਡੇ ਪੈਸੇ ਠੀਕ ਥਾਂ ਲੱਗ ਸਕਣ।

ਆਪ ਜੀ ਨੇ ਹੋਰ ਫੁਰਮਾਇਆ ਕਿ ਜੁੱਤੀ ਤੇ ਸੂਟ ਓਨੇ ਰੱਖੋ, ਜਿੰਨਿਆਂ ਦੀ ਲੋੜ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦੇਣੇ ਨੇ, ਪਰ ਜਦੋਂ ਉਹਨਾਂ ਦੀ ਰਜ਼ਾ ਹੋਣੀ ਏ, ਦਰਸ਼ਨ ਉਦੋਂ ਹੀ ਹੋਣੇ ਨੇ।

ਮੰਡੀ-ਗੁਟਕਰ ਵਿਖੇ ਹੋਏ ਇਸ ਵਾਰਸ਼ਿਕ ਵਿਦਿਅਕ ਸੰਮੇਲਨ 'ਚ ਸਾਰੇ ਇਲਾਕਿਆਂ ਤੋਂ ਵੱਡੀ ਗਿਣਤੀ ਵਿਚ ਬੱਚੇ-ਬੱਚੀਆਂ ਤੇ ਨੌਜਵਾਨਾਂ ਤੋਂ ਬਿਨਾਂ, ਮੌਸਮ ਵਧੀਆ ਹੋਣ ਕਾਰਨ ਹੋਰ ਸਾਧ-ਸੰਗਤ ਵੀ ਆਈ।

10 ਜੂਨ- ਅੱਜ ਸਵੇਰੇ ਆਸਾ ਦੀ ਵਾਰ ਗੁਟਕਰ ਵਿਖੇ ਲੱਗੀ। ਸ੍ਰੀ ਸਤਿਗੁਰੂ ਜੀ ਸਵੇਰੇ ਕਰੀਬ ਪੌਣੇ ਪੰਜ ਵਜੇ ਮੰਡੀ ਤੋਂ ਸ੍ਰੀ ਭੈਣੀ ਸਾਹਿਬ ਚਲੇ ਗਏ।

11 ਜੂਨ- ਸ੍ਰੀ ਭੈਣੀ ਸਾਹਿਬ ਤੋਂ ਦਿੱਲੀ। ਅੱਜ ਸ਼ਾਮ ਨੂੰ ਕਰੀਬ ਸਵਾ ਛੇ ਵਜੇ, ਸ੍ਰੀ ਸਤਿਗੁਰੂ ਜੀ ਰੇਲ ਗੱਡੀ ਰਾਹੀਂ ਦਿੱਲੀ ਪਧਾਰੇ। ਵੱਡੀ ਗਿਣਤੀ 'ਚ ਸਾਧ ਸੰਗਤੀ ਸੱਚੇ ਪਾਤਸ਼ਾਹ ਜੀ ਦਾ ਸੁਆਗਤ ਕਰਨ ਤੇ ਦਰਸ਼ਨ ਕਰਨ ਆਈ। ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਵਿਖੇ ਚੱਲ ਰਹੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਅਰਦਾਸ ਤੋਂ ਬਾਅਦ ਕੋਠੀ ਚਲੇ ਗਏ।

12 ਜੂਨ- ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਅੱਜ ਅੰਮ੍ਰਿਤ ਵੇਲੇ 3 ਵਜੇ ਤੋਂ ਪੰਜ ਵਜੇ ਤੱਕ ਆਸਾ ਦੀ ਵਾਰ ਦਾ ਕੀਰਤਨ ਹੋਇਆ। ਸ੍ਰੀ ਸਤਿਗੁਰੂ ਜੀ ਨੇ ਕਰੀਬ ਪੌਣੇ ਤਿੰਨ ਵਜੇ ਦਰਸ਼ਨ ਦਿੱਤੇ। ਵਾਰ ਸ਼ੁਰੂ ਹੋਣ ਤੋਂ ਪਹਿਲਾਂ ਇੱਕ ਅਖੰਡ ਪਾਠ ਦਾ ਭੋਗ ਸੰਤ ਬਲਵੰਤ ਸਿੰਘ, ਸੂਬਾ ਸੁਖਦੇਵ ਸਿੰਘ ਵਲੋਂ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ 'ਚ ਪਵਾਇਆ ਗਿਆ। ਅੱਜ ਸਾਧ-ਸੰਗਤ ਵੱਡੀ ਗਿਣਤੀ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਪਹੁੰਚੀ ਹੋਈ ਸੀ। ਗਰੀਬ ਨਿਵਾਜ਼ ਆਪ ਵੀ ਕੀਰਤਨ ਦੌਰਾਨ ਸ਼ਬਦ ਗਾਇਨ ਦੀ ਕ੍ਰਿਪਾ ਕਰ ਰਹੇ ਸਨ।

ਸ਼ਾਮ ਦਾ ਨਿਤਨੇਮ ਵੀ ਨਾਮਧਾਰੀ ਧਰਮਸ਼ਾਲਾ ਵਿਖੇ ਹੋਇਆ।

ਦੁਪਹਿਰ 12 ਤੋਂ 2 ਵਜੇ ਤੱਕ ਜਥੇਦਾਰਾਂ ਦੇ ਦੀਵਾਨ ਲੱਗੇ। ਦੋ ਵਜੇ ਨਿਤਨੇਮ ਦੀ ਅਰਦਾਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਕਈ ਸਰੀਰ ਨਮਿਤ ਪਾਠਾਂ ਦੇ ਭੋਗ ਪਾਏ ਗਏ। ਦੀਵਾਨ ਦੀ ਸਮਾਪਤੀ ਉਪਰੰਤ ਸੱਚੇ ਪਾਤਸ਼ਾਹ ਜੀ ਨੇ ਕਈ ਘਰਾਂ 'ਚ ਚਰਨ ਪਾਏ।

13 ਜੂਨ– ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਜੀ ਰੇਲ ਗੱਡੀ ਰਾਹੀਂ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਪਹੁੰਚੇ।

14 ਜੂਨ– ਸ੍ਰੀ ਭੈਣੀ ਸਾਹਿਬ–ਬਰਨਾਲਾ– ਮਸਤਾਨਗੜ੍ਹ

15 ਜੂਨ– ਕਰੀਵਾਲਾ– ਸੰਤ ਨਗਰ– ਧਰਮਪੁਰਾ

16 ਜੂਨ– ਅੰਮ੍ਰਿਤਸਰੀਆਂ ਦਾ ਖੂਹ–ਸੰਤ ਨਗਰ–ਕਰੀਵਾਲਾ

17 ਜੂਨ– ਮਸਤਾਨ ਗੜ੍ਹ–ਲੁਧਿਆਣਾ–ਸ੍ਰੀ ਭੈਣੀ ਸਾਹਿਬ

18 ਜੂਨ– ਸ੍ਰੀ ਭੈਣੀ ਸਾਹਿਬ

ਸੂਬਾ ਸੁਰਿੰਦਰ ਕੌਰ ਖਰਲ ਨੇ ਟੈਲੀਫੋਨ 'ਤੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਮੈਂ ਤੇ ਮੇਰੇ ਸੰਤ ਭਗਵੰਤ ਸਿੰਘ ਜੀ ਆਪ ਜੀ ਦੇ ਹੁਕਮ ਨਾਲ ਪਟਿਆਲੇ ਗਏ ਸੀ। ਸੰਤ ਇੰਦਰ ਸਿੰਘ ਚੱਕਰਵਰਤੀ ਦੀ ਬੇਟੀ ਮਾਲਵਿੰਦਰ ਕੌਰ ਗੁੱਡੀ ਅਤੇ ਸੰਤ ਨਿਧਾਨ ਸਿੰਘ ਆਲਮ ਦੇ ਪੁੱਤਰ ਟਿੱਕਾ ਤਰਲੋਚਨ ਸਿੰਘ ਨੂੰ ਉਨ੍ਹਾਂ ਦੇ ਘਰ ਮਿਲਣ ਅਸੀਂ ਗਏ ਸੀ। ਉਹ ਦੋਵੇਂ ਆਪਣੇ ਪਿਤਾ ਦੀਆਂ ਪੁਸਤਕਾਂ ਦੇ ਕਾਪੀਰਾਈਟ ਦੇਣ ਨੂੰ ਰਾਜ਼ੀ ਨਹੀਂ ਹੋਏ। ਕਹਿੰਦੇ ਹਨ ਕਿ ਪਹਿਲਾਂ ਚੱਕਰਵਰਤੀ ਅਤੇ ਆਲਮ ਜੀ ਦੀ ਯਾਦ ਵਿਚ ਸਮਾਗਮ ਕਰਵਾਓ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ,

"ਤੁਸੀਂ ਉਨ੍ਹਾਂ ਦੋਹਾਂ ਨੂੰ ਕਿਸੇ ਵੇਲੇ ਸੱਦ ਲਵੋ। ਸਮਾਗਮ ਕਰਵਾਉਣਾ ਕੀ ਔਖਾ ਹੈ? ਤਾਰੀਖਾਂ ਰੱਖ ਲਵਾਂਗੇ ਸਮਾਗਮ ਦੀਆਂ।"

19 ਜੂਨ– ਸ੍ਰੀ ਭੈਣੀ ਸਾਹਿਬ – ਬੀੜ– ਸ੍ਰੀ ਭੈਣੀ ਸਾਹਿਬ

20 ਜੂਨ – ਸ੍ਰੀ ਭੈਣੀ ਸਾਹਿਬ – ਲੁਧਿਆਣਾ– ਸ੍ਰੀ ਭੈਣੀ ਸਾਹਿਬ

21 ਤੋਂ 24 ਜੂਨ– ਸ੍ਰੀ ਭੈਣੀ ਸਾਹਿਬ, 23 ਜੂਨ ਨੂੰ ਲੁਧਿਆਣਾ ਵਿਖੇ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੀ ਪੁਸਤਕ ਜੋ ਪ੍ਰੋ. ਪੂਰਨ ਸਿੰਘ ਦੀ ਅੰਗਰੇਜ਼ੀ ਕਵਿਤਾ ਦਾ ਚੋਣਵਾਂ ਪੰਜਾਬੀ ਕਾਵਿ-ਰੂਪਾਂਤਰਨ ਹੈ, 'ਕਰਨਾ

ਖਿੜਿਆ ਵਿਚ ਪੰਜਾਬ ਦੀ' ਪਹਿਲੀ ਕਾਪੀ ਸ਼ਰਧਾ-ਸਤਿਕਾਰ ਸਹਿਤ, ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੀ।

25 ਜੂਨ- ਸ੍ਰੀ ਭੈਣੀ ਸਾਹਿਬ- ਜਮਾਲਪੁਰ (ਪਠਾਨਕੋਟ)

26 ਜੂਨ- ਜਮਾਲਪੁਰ (ਪਠਾਨਕੋਟ)- ਜੰਮੂ

27 ਜੂਨ- ਜੰਮੂ- ਬਹਾਦਰ ਹੁਸੈਨ- ਸ੍ਰੀ ਭੈਣੀ ਸਾਹਿਬ

ਜੰਮੂ ਤੋਂ ਵਾਪਸੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਪਿੰਡ ਬਹਾਦਰ ਹੁਸੈਨ ਜ਼ਿਲ੍ਹਾ ਗੁਰਦਾਸਪੁਰ ਵਿਖੇ ਜਥੇਦਾਰ ਗਿਆਨ ਸਿੰਘ ਵੀਰੋਕੇ ਦੇ ਘਰ ਚਰਨ ਪਾਏ। ਜਥੇਦਾਰ ਜੀ ਪਿਛਲੇ ਕੁਝ ਅਰਸੇ ਤੋਂ ਬੀਮਾਰ ਚਲਦੇ ਆ ਰਹੇ ਹਨ, ਸੋ ਸ੍ਰੀ ਸਤਿਗੁਰੂ ਜੀ ਉਹਨਾਂ ਨੂੰ ਤਿਆਰ ਕਰਕੇ ਆਪਣੀ ਕਾਰ ਵਿਚ ਬਿਠਾ ਕੇ ਸ੍ਰੀ ਭੈਣੀ ਸਾਹਿਬ ਲੈ ਆਏ ਤਾਂ ਜੋ ਉਨ੍ਹਾਂ ਦੀ ਸੇਵਾ ਤੇ ਇਲਾਜ ਕੀਤਾ ਜਾ ਸਕੇ।

28 ਜੂਨ- ਸ੍ਰੀ ਭੈਣੀ ਸਾਹਿਬ- ਲੁਧਿਆਣਾ- ਸ੍ਰੀ ਭੈਣੀ ਸਾਹਿਬ।

29 ਜੂਨ- ਸ੍ਰੀ ਭੈਣੀ ਸਾਹਿਬ- ਰਾਜਪੁਰਾ

30 ਜੂਨ- ਰਾਜਪੁਰਾ-ਦਿੱਲੀ-, ਅੱਜ ਲੇਖਕ ਸ੍ਰੀ ਆਤਮਾ ਸਿੰਘ ਸਨਖਤ੍ਰਾ ਚੜ੍ਹਾਈ

**ਜੁਲਾਈ**

1 ਜੁਲਾਈ- ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਵੱਡੀ ਗਿਣਤੀ 'ਚ ਸਾਧ ਸੰਗਤ ਨੇ ਸਤਿਗੁਰੂ ਦਰਸ਼ਨਾਂ ਦਾ ਆਨੰਦ ਮਾਣਿਆ।

ਦੁਪਹਿਰ ਦੇ ਦੀਵਾਨ ਵਿਚ ਨਾਮ ਸਿਮਰਨ ਦੇ ਨਿਤਨੇਮ ਤੋਂ ਬਾਅਦ ਪ੍ਰਸਿੱਧ ਲੇਖਕ, ਵਿਦਵਾਨ ਤੇ ਸਾਧਕ ਬੰਗਾਲੀ, ਪੰਜਾਬੀ ਤੇ ਰਾਸ਼ਟਰੀ ਸਾਹਿਤ ਸੰਸਥਾਵਾਂ ਵਲੋਂ ਸਨਮਾਨਾਂ-ਪੁਰਸਕਾਰਾਂ ਰਾਹੀਂ ਸਨਮਾਨੇ ਜਾ ਚੁੱਕੇ ਡਾ. ਅਮਰ ਭਾਰਤੀ ਨੇ ਆਪਣੀ ਨਵੀਂ ਸ਼ਾਸਤਰਾਂ ਦੇ ਆਧਾਰ 'ਤੇ ਲਿਖੀ ਖੋਜ ਭਰਪੂਰ ਪੁਸਤਕ 'ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ' ਦੀ ਪਹਿਲੀ ਪ੍ਰਤੀ ਬੜੀ ਸ਼ਰਧਾ ਭਾਵਨਾ ਤੇ ਪੂਰਨ ਸਤਿਕਾਰ ਸਹਿਤ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਸਦ ਉਪਦੇਸ਼ ਵਿਚ ਫੁਰਮਾਇਆ ਕਿ ਭਾਰਤੀ ਜੀ ਕੇਵਲ ਲੇਖਕ ਹੀ ਨਹੀਂ, ਸਾਧਕ ਵੀ ਨੇ।ਅੱਜ-ਕੱਲ੍ਹ ਬ੍ਰਹਮ ਸ਼ਾਸਤਰ

ਪੜ੍ਹੇ ਹੀ ਨਹੀਂ ਜਾਂਦੇ, ਇਹ ਜ਼ਰੂਰ ਪੜ੍ਹੇ ਜਾਣੇ ਚਾਹੀਦੇ ਹਨ। ਇਨ੍ਹਾਂ ਨੂੰ ਪੜ੍ਹਨ ਨਾਲ ਪਤਾ ਲੱਗਦਾ ਹੈ ਕਿ ਇਹ ਸਾਡਾ ਜੀਵਨ ਕਿਵੇਂ ਅਰਥ ਲੱਗਣਾ ਹੈ। ਅਜਿਹੇ ਗ੍ਰੰਥ ਨੂੰ ਨਿਰਾ ਪੜ੍ਹਨਾ ਹੀ ਨਹੀਂ, ਅਮਲ ਵੀ ਕੀਤਾ ਜਾਣਾ ਚਾਹੀਦਾ ਹੈ। ਭਾਰਤੀ ਜੀ ਨੇ 'ਅਜਪਾ ਜਾਪ' ਇਸ ਪੁਸਤਕ ਵਿਚ ਜੋ ਲੇਖ ਲਿਖਿਆ ਹੈ, ਉਸ ਤੋਂ ਭਾਵ ਹੈ ਕਿ ਨਾਮ ਦਾ ਜਾਪ ਆਪਣੇ ਆਪ ਹੁੰਦਾ ਰਹੇ। ਉਹ ਕਿਵੇਂ ਹੋ ਸਕਦਾ ਹੈ? ਕੇਵਲ ਅਭਿਆਸ ਕਰਕੇ। ਸਾਰੇ ਭਾਰਤੀ ਜੀ ਦੀ ਪੁਸਤਕ ਪੜ੍ਹੋ ਤੇ ਇਸ ਦਾ ਅਭਿਆਸ ਕਰੋ।

ਸੰਗੀਤ ਸਾਜ਼- ਸੰਤ ਰਣਜੀਤ ਸਿੰਘ ਆਰੇ ਵਾਲਿਆਂ ਦੇ ਪੁੱਤਰਾਂ ਸ੍ਰ. ਸ਼ਰਨਜੀਤ ਸਿੰਘ ਤੇ ਸੁਰਜੀਤ ਸਿੰਘ ਨੇ ਸੱਚੇ ਪਾਤਸ਼ਾਹ ਜੀ ਨੂੰ ਸੰਗੀਤ ਸਾਜ ਭੇਂਟ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ। ਇਹ ਪਹਿਲਾਂ ਵੀ ਸਮੇਂ- ਸਮੇਂ ਸੰਗੀਤ ਸਾਜ਼ ਭੇਂਟ ਕਰਦੇ ਹੀ ਰਹਿੰਦੇ ਹਨ।

ਡਿਪਲੋਮਾ ਦੇਣ ਦੀ ਬਖਸ਼ਿਸ਼ - ਸ੍ਰੀ ਸਤਿਗੁਰੂ ਜੀ ਨੇ ਅੱਜ ਜਥੇਦਾਰ ਜੋਗਾ ਸਿੰਘ ਨੂੰ ਭੋਜਨ ਦੁਆਰਾ ਕੁਦਰਤੀ ਇਲਾਜ ਦਾ ਢੰਗ 'ਅਲਟਰਨੇਟਿਵ ਮੈਥਿਡ ਆਫ ਟਰੀਟਮੈਂਟ' ਦਾ ਡਿਪਲੋਮਾ ਪ੍ਰਦਾਨ ਕੀਤਾ। ਇਸ ਤੋਂ ਪਹਿਲਾਂ ਉਹ ਰੇਕੀ ਮਾਸਟਰ ਦੀ ਡਿਗਰੀ ਵੀ ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਦੁਆਰਾ ਪ੍ਰਾਪਤ ਕਰ ਚੁੱਕੇ ਹਨ। ਇਸ ਮਗਰੋਂ ਹਜ਼ੂਰੀ ਰਾਗੀ ਜਥੇ ਨੇ ਕੀਰਤਨ ਕੀਤਾ।

2 ਜੁਲਾਈ- ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਆਸਾ ਦੀ ਵਾਰ 3 ਤੋਂ 5 ਵਜੇ ਤੱਕ ਵਾਰੇ ਦੇ ਰੂਪ ਵਿਚ ਲੱਗੀ। ਸੱਚੇ ਪਾਤਸ਼ਾਹ ਜੀ ਨੇ ਵੀ ਸ਼ਬਦ ਉਚਾਰਨ ਕੀਤੇ।

3 ਜੁਲਾਈ- ਸੰਤ ਸਰਦੂਲ ਸਿੰਘ ਜੋਤਸ਼ੀ ਸਪੁੱਤਰ ਸੰਤ ਵਿਰਸਾ ਸਿੰਘ ਜੋਤਸ਼ੀ (ਵਰਨ ਵਾਲੇ) ਤੇ ਮਾਤਾ ਕੇਸਰ ਕੌਰ ਸੰਤ ਨਗਰ, 1 ਜੁਲਾਈ 1998 ਨੂੰ ਚੜ੍ਹਾਈ ਕਰ ਗਏ ਸਨ। ਇਹ ਬੜੇ ਸ਼ਰਧਾਵਾਨ ਸਿੱਖ ਸਨ, ਸੰਤ ਗਿਆਨਾ ਸਿੰਘ ਨਾਲ ਵਾਰੇ ਦੇ ਕੀਰਤਨ ਵਿਚ ਹਿੱਸਾ ਲੈਂਦੇ ਸਨ। ਵਧੀਆ ਅਖੰਡ ਪਾਠੀ ਵੀ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਨ੍ਹਾਂ ਨੂੰ ਇਹ ਬਚਨ ਕਰ ਬੁਲਾਉਂਦੇ ਸਨ, ਗਊ ਕਉ ਚਾਰੇ ਸਾਰਦੂਲੁ। 3 ਜੁਲਾਈ ਨੂੰ ਸ੍ਰੀ ਸਤਿਗੁਰੂ ਜੀ ਨੇ ਸੰਤਾਂ ਦੇ ਘਰ ਦਰਸ਼ਨ ਦੇ ਕੇ ਪਰਿਵਾਰ ਨੂੰ ਧਰਵਾਸ ਦਿੱਤਾ। ਇਨ੍ਹਾਂ ਦੀ ਪਤਨੀ ਬੀਬੀ ਗੁਰਚਰਨ

ਕੌਰ ਬਹੁਤ ਸਾਲ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਵਿਚ ਧਾਰਮਿਕ ਟੀਚਰ ਰਹੇ। ਇਨ੍ਹਾਂ ਦੇ ਤਿੰਨ ਪੁੱਤਰ- ਮੋਹਨ ਸਿੰਘ, ----- ਤੇ ਬਲਦੇਵ ਸਿੰਘ ਅਤੇ ਪੰਜ ਪੁੱਤਰੀਆਂ ਹਨ।

4 ਜੁਲਾਈ- ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ।

5 ਜੁਲਾਈ- ਸ੍ਰੀ ਭੈਣੀ ਸਾਹਿਬ ਆ ਗਏ।

10 ਜੁਲਾਈ- ਸ੍ਰੀ ਸਤਿਗੁਰੂ ਜੀ ਅੱਜ ਪਿੰਡ ਰੌਲੀਆ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਮਹੰਤ ਆਤਮਾ ਸਿੰਘ ਸਨਖੜ੍ਹਾ ਦੇ ਭੋਗ 'ਤੇ ਗਏ। ਸਨਖੜ੍ਹਾ ਜੀ 30 ਜੂਨ 1998 ਨੂੰ ਚੜ੍ਹਾਈ ਕੀਤੇ। ਆਪ ਕਰੀਬ 22 ਸਾਲ ਸਤਿਜੁਗ ਦੇ ਸੰਪਾਦਕ ਰਹੇ। ਆਪ ਵਧੀਆ ਲੇਖਕ, ਕਵੀ, ਕਥਾਵਾਚਕ, ਪਾਠੀ ਅਤੇ ਸਤਿਗੁਰੂ ਜੀ ਦੇ ਸ਼ਰਧਾਲੂ ਸਿੱਖ ਸਨ। ਇਸ ਭੋਗ ਸਮੇਂ ਸ਼ਰਧਾਂਜਲੀ ਸਮਾਗਮ ਵਿਚ ਬੋਲਣ ਵਾਲੇ ਸਨ, ਸਰਵ ਸ੍ਰੀ ਜਗਦੀਸ਼ ਸਿੰਘ ਵਰਿਆਮ, ਸੂਬਾ ਸੁਰਿੰਦਰ ਕੌਰ ਖਰਲ, ਸੂਬਾ ਮੇਲਾ ਸਿੰਘ, ਪ੍ਰਿੰ. ਅਜੀਤ ਸਿੰਘ ਚੀਮਾ, ਸਾਬਕਾ ਮੰਤਰੀ ਬੀਬੀ ਸੁਰਜੀਤ ਕੌਰ ਕਾਲਕੱਟ, ਸੰਤ ਤਰਸੇਮ ਸਿੰਘ, ਸਾਧੂ ਸਿੰਘ ਕਿਸਾਨ ਆਦਿਕ। ਸ੍. ਜੋਗਿੰਦਰ ਸਿੰਘ ਮੁਕਤਾ ਅਤੇ ਸ੍. ਹਰਭਜਨ ਸਿੰਘ ਰਾਜਾ ਨੇ ਕਵਿਤਾਵਾਂ ਪੜ੍ਹੀਆਂ। ਮਹੰਤ ਆਤਮਾ ਸਿੰਘ ਸਨਖੜ੍ਹਾ ਜੀ ਦੀ ਪੁਸਤਕ (ਜੋ ਸੰਤ ਤਰਸੇਮ ਸਿੰਘ ਲੁਧਿਆਣੇ ਤੋਂ ਛਪਵਾ ਕੇ ਲਿਆਏ ਸਨ) 'ਮੇਰੀ ਜ਼ਿੰਦਗੀ ਦਾ ਸਫਰਨਾਮਾ' ਸ੍ਰੀ ਸਤਿਗੁਰੂ ਜੀ ਨੇ ਰਿਲੀਜ਼ ਕੀਤੀ।

ਭੋਗ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ। ਹਜ਼ੂਰ ਨੇ ਫੁਰਮਾਇਆ, "ਭਗਤਾਂ ਦੀ ਚਾਲ ਨਿਰਾਲੀ ਹੁੰਦੀ ਹੈ। ਨਿਰਾਲੀ ਇਸ ਵਾਸਤੇ ਹੁੰਦੀ ਹੈ ਕਿ ਉਨ੍ਹਾਂ ਨੇ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਵੀ ਦੁਨੀਆਂ ਵਾਲੇ ਨਹੀਂ ਬਣਨਾ, ਉਨ੍ਹਾਂ ਨੇ ਭਗਤ ਹੀ ਰਹਿਣਾ ਹੈ। ਭਗਤ ਉਹ ਹੋ ਸਕਦਾ ਹੈ, ਜਿਸ ਦੇ ਮਨ ਵਿਚ ਹਰ ਵੇਲੇ ਇਹ ਗੱਲ ਰਹੇ ਕਿ ਮੇਰੇ ਨਾਲ ਕਿਸੇ ਗੱਲੋਂ ਸਤਿਗੁਰੂ ਨਾਰਾਜ਼ ਨਾ ਹੋ ਜਾਵੇ।"

ਸੱਚੇ ਪਾਤਸ਼ਾਹ ਜੀ ਨੇ ਸਤਿਗੁਰ ਦੀ ਰਜ਼ਾ ਵਿਚ ਰਹਿਣ ਅਤੇ ਹਰ ਵੇਲੇ ਨਾਮ ਜਪਣ ਦਾ ਉਪਦੇਸ਼ ਦਿੱਤਾ। ਭੋਗ ਉਪਰੰਤ ਮਾਸਟਰ ਅਜੀਤ (ਸਨਖੜ੍ਹਾ ਜੀ ਦੇ ਪੁੱਤਰ) ਨੇ ਸਭ ਆਇਆਂ ਦਾ ਧੰਨਵਾਦ ਕੀਤਾ।

11 ਜੁਲਾਈ– ਸ੍ਰੀ ਸਤਿਗੁਰੂ ਜੀ ਸ਼ਿਮਲਾ ਗਏ।

12 ਜੁਲਾਈ– ਸ਼ਿਮਲਾ ਤੋਂ ਸ੍ਰੀ ਭੈਣੀ ਸਾਹਿਬ ਆਏ।

14 ਜੁਲਾਈ– ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਦੇ ਇਲਾਕੇ 'ਚ ਗਏ।

16 ਜੁਲਾਈ– ਸ੍ਰੀ ਸਤਿਗੁਰੂ ਜੀ ਦੀ ਹਾਜ਼ਰੀ ਵਿਚ ਸੰਤ ਨਗਰ ਵਿਖੇ ਸੰਤ ਸਰਦੂਲ ਸਿੰਘ ਜੋਤਸ਼ੀ (ਜੋ 3 ਜੁਲਾਈ ਨੂੰ ਚੜਾਈ ਕੀਤੇ ਸਨ) ਨਮਿਤ ਰੱਖੇ ਪਾਠ ਦਾ ਭੋਗ ਪਿਆ। ਸੱਚੇ ਪਾਤਸ਼ਾਹ ਜੀ ਨੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਵਿਚ ਦਰਸ਼ਨ ਦਿੱਤੇ। ਜਥੇਦਾਰਾਂ ਦੇ ਦੀਵਾਨ ਲੱਗੇ।

ਦੁਪਹਿਰ ਦੇ ਦੀਵਾਨ ਵਿਚ ਨਾਮ ਸਿਮਰਨ ਦੌਰਾਨ ਪਾਠਾਂ ਦੇ ਭੋਗ ਪਾਏ। ਭੋਗ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੰਤ ਸਰਦੂਲ ਸਿੰਘ ਦੇ ਵੱਡੇ ਪੁੱਤਰ ਮੋਹਨ ਸਿੰਘ ਨੂੰ ਦਸਤਾਰ ਸਜਾਉਣ ਦੀ ਕਿਰਪਾ ਕੀਤੀ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ, "ਸੰਤ ਸਰਦੂਲ ਸਿੰਘ ਨੂੰ ਮੈਂ 'ਲਉ ਕਉ ਚਾਰੇ ਸਾਰਦੂਲੁ' ਕਹਿ ਕੇ ਬੁਲਾਉਣਾ ਤੇ ਉਹ ਬੜੇ ਖੁਸ਼ ਹੋਇਆ ਕਰਦੇ ਸਨ। ਉਹ ਬੜੇ ਹਰਮਨ ਪਿਆਰੇ ਸਨ।"

ਇਸ ਮਗਰੋਂ ਸ੍ਰੀ ਸਤਿਗੁਰੂ ਜੀ ਨੇ ਸ੍ਰ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਦੇ ਫਾਰਮ ਹਾਊਸ - ਬਾਲਾਸਰ ਵਿਖੇ ਦਰਸ਼ਨ ਦਿੱਤੇ।

ਇੱਥੋਂ ਚੱਲ ਕੇ ਸ੍ਰੀ ਸਤਿਗੁਰੂ ਜੀ ਨੇ ਬਰਨਾਲੇ ਬੀਬੀ ਵਰਿੰਦਰ ਜੀਤ ਕੌਰ (ਸੁਪਤਨੀ ਸ੍ਰ. ਗੋਪਾਲ ਸਿੰਘ) ਦੇ ਭੋਗ 'ਤੇ ਦਰਸ਼ਨ ਦਿੱਤੇ। ਇਹ ਬੀਬੀ ਦਿੱਲੀ ਵਾਸੀ ਸੰਤ ਗੁਰਦਿਆਲ ਸਿੰਘ ਹੰਸਪਾਲ ਚੀਫ ਇੰਜੀਨਿਅਰ ਦੀ ਸਪੁੱਤਰੀ ਸਨ।

ਇਸ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਫਰਵਾਹੀ (ਬਰਨਾਲਾ) ਦੇ ਸੰਤ ਜਗੀਰ ਸਿੰਘ ਨਮਿਤ ਰੱਖੇ ਪਾਠ ਦੇ ਭੋਗ 'ਤੇ ਦਰਸ਼ਨ ਦਿੱਤੇ। ਉਹ 84 ਸਾਲਾਂ ਦੇ ਸਨ। ਸ੍ਰੀ ਸਤਿਗੁਰੂ ਜੀ ਨੇ ਸੰਤਾਂ ਦੇ ਵੱਡੇ ਬੇਟੇ ਸੰਤ ਗੁਰਚਰਨ ਸਿੰਘ ਨੂੰ ਦਸਤਾਰ ਸਜਾਈ। ਸੰਤਾਂ ਦੇ ਤਿੰਨ ਹੋਰ ਪੁੱਤਰ ਸਰਵ ਸ੍ਰੀ ਜਸਵੰਤ ਸਿੰਘ, ਊਦੇ ਸਿੰਘ ਅਤੇ ਮੱਘਰ ਸਿੰਘ ਹਨ।

18 ਜੁਲਾਈ– ਸ੍ਰੀ ਭੈਣੀ ਸਾਹਿਬ ਤੋਂ ਚੱਲ ਸ੍ਰੀ ਸਤਿਗੁਰੂ ਜੀ ਨੇ ਦਿੱਲੀ ਦਰਸ਼ਨ ਦਿੱਤੇ। ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਦੁਪਹਿਰ ਦਾ ਦੀਵਾਨ ਸ੍ਰੀ

ਸਤਿਗੁਰੂ ਜੀ ਦੀ ਹਜ਼ੂਰੀ 'ਚ ਹੋਇਆ। ਸ਼ਾਮ ਨੂੰ ਸਤਿਗੁਰੂ ਜੀ ਦੀ ਕੋਠੀ ਵਿਖੇ ਹਜ਼ੂਰੀ ਸੰਗੀਤ ਸਭਾ ਹੋਈ। 50-60 ਸਰੋਤੇ ਅਤੇ ਸੰਗੀਤਕਾਰਾਂ ਤੋਂ ਇਲਾਵਾ ਇਸ ਗੀਤ ਸਭਾ ਵਿਚ ਵਿਸ਼ੇਸ਼ ਸੰਗੀਤਕਾਰ ਪੰ. ਚਰਨਜੀਤ ਲਾਲ (ਤਬਲਾ) ਅਤੇ ਸ੍ਰੀ ਸਾਬਰੀ ਖਾਂ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ।

19 ਜੁਲਾਈ- ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਤਿੰਨ ਤੋਂ ਪੰਜ ਵਜੇ ਤੱਕ, ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਉਪਰੰਤ ਇੱਕ ਅਨੰਦ ਕਾਰਜ ਹੋਇਆ। ਫਿਰ ਜਥੇਦਾਰਾਂ ਦੇ ਦੀਵਾਨ ਲੱਗੇ। ਦੁਪਹਿਰ ਦੇ ਦੀਵਾਨ ਵਿਚ ਨਾਮ ਸਿਮਰਨ ਅਤੇ ਪਾਠਾਂ ਦੇ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਏ ਗਏ। ਇਕ ਪਾਠ ਸੰਤ ਦਲੀਪ ਸਿੰਘ ਪੰਨਵ ਨਮਿਤ ਅਤੇ 8 ਹੋਰ ਪਾਠ ਕੁਝ ਸਰੀਰਾਂ ਨਮਿਤ ਪਾਏ ਗਏ। ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਚਲੇ ਗਏ।

20 ਜੁਲਾਈ- ਸ੍ਰੀ ਭੈਣੀ ਸਾਹਿਬ।

21 ਜੁਲਾਈ- ਸ੍ਰੀ ਭੈਣੀ ਸਾਹਿਬ ਤੋਂ ਦਿੱਲੀ, ਦੁਪਹਿਰ ਦੇ ਦੀਵਾਨ ਵਿਚ ਦਰਸ਼ਨ ਦਿੱਤੇ।

22 ਜੁਲਾਈ- ਸਵੇਰੇ ਆਸਾ ਦੀ ਵਾਰ ਵਿਚ ਦਰਸ਼ਨ ਦਿੱਤੇ। ਕਈ ਪਾਠਾਂ ਦੇ ਭੋਗ ਪਏ। ਅੱਜ ਦੁਪਹਿਰੇ ਸ੍ਰੀ ਸਤਿਗੁਰੂ ਜੀ ਨੇ ਸ਼ਹੀਦ ਕਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਦਰਸ਼ਨ ਦੇ ਕੇ ਸੰਗੀਤ ਹਾਲ, ਨਰਸਰੀ ਕਲਾਸਾਂ ਲਈ ਕੰਪਿਊਟਰ ਰਾਹੀਂ ਪੜ੍ਹਾਈ ਤੇ ਕੰਪਿਊਟਰ ਸੈਂਟਰ ਦਾ ਉਦਘਾਟਨ ਕੀਤਾ।

ਦੁਪਹਿਰ ਦਾ ਨਿਤਨੇਮ 3 ਤੋਂ 4 ਵਜੇ ਤੱਕ, ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਹਜ਼ੂਰੀ 'ਚ ਹੋਇਆ। ਉਪਰੰਤ ਕੀਰਤਨ ਹੋਇਆ। ਸ਼੍ਰੀ ਸ. ਸੁਖਦੇਵ ਸਿੰਘ ਢੀਂਡਸਾ ਮੰਤਰੀ ਭਾਰਤ ਸਰਕਾਰ, ਸ੍ਰੀ ਸਤਿਗੁਰੂ ਜੀ ਦੀ ਕੋਠੀ ਦਰਸ਼ਨਾਂ ਵਾਸਤੇ ਆਏ।

23 ਜੁਲਾਈ- ਦਿੱਲੀ ਤੋਂ ਦੁਬਈ ਅਤੇ ਨੈਰੋਬੀ ਕੀਨੀਆ (ਅਫਰੀਕਾ) ਦੌਰੇ ਲਈ ਸ੍ਰੀ ਸਤਿਗੁਰੂ ਜੀ ਵਾਰ ਤੋਂ ਬਾਅਦ ਰਵਾਨਾ ਹੋਏ। ਆਪ ਜੀ ਨਾਲ ਹਜ਼ੂਰੀ ਸੇਵਕ, ਰਾਗੀ, ਜਥੇਦਾਰ, ਪ੍ਰਚਾਰਕ ਤੇ ਹੋਰ ਸਿੱਖ ਕਰੀਬ 25 ਸਨ। ਦੁਬਈ ਹਵਾਈ ਅੱਡੇ 'ਤੇ ਸ੍ਰੀ ਸਤਿਗੁਰੂ ਜੀ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ।

24 ਜੁਲਾਈ- ਦੁਬਈ।

25 ਜੁਲਾਈ- ਦੁਬਈ ਤੋਂ ਸ੍ਰੀ ਸਤਿਗੁਰੂ ਜੀ ਨੈਰੋਬੀ (ਕੀਨੀਆ) ਚਲੇ ਗਏ।23 ਜੁਲਾਈ ਤੋਂ 11 ਅਗਸਤ ਤੱਕ ਦੁਬਈ, ਨੈਰੋਬੀ, ਕੀਨੀਆ ਦਾਰਾ-ਏ-ਸਲਾਮ ਆਦਿ ਈਸਟ ਅਫਰੀਕਾ ਦਾ ਦੌਰਾ।

**ਅਗਸਤ**

1 ਅਗਸਤ- ਸ੍ਰੀ ਸਤਿਗੁਰੂ ਜੀ ਦੁਆਰਾ ਉਤਸ਼ਾਹ ਦੇਣ ਸਦਕਾ, ਨਾਮਧਾਰੀ ਸਿੱਖ ਦੇ ਪ੍ਰਬੰਧ ਹੇਠ ਬੈਂਕਾਕ (ਥਾਈਲੈਂਡ) ਵਿਖੇ ਸੰਨ 1997 ਈ. ਵਿਚ ਇੱਕ ਸਕੂਲ MISB (ਮਾਡਰਨ ਇੰਟਰਨੈਸ਼ਨਲ ਸਕੂਲ, ਬੈਂਕਾਕ) ਸ਼ੁਰੂ ਕੀਤਾ ਗਿਆ ਸੀ। ਇੱਥੇ ਨਰਸਰੀ ਤੋਂ ਚੌਥੀ ਤੱਕ ਪੜ੍ਹਾਈ ਕਰਵਾਈ ਜਾਂਦੀ ਸੀ। ਸਿੱਖਿਆ ਮੰਤਰਾਲਾ ਬੈਂਕਾਕ, ਥਾਈਲੈਂਡ ਦੇ ਇੰਟਰਨੈਸ਼ਨਲ ਸਕੂਲਾਂ ਦੇ ਸਕੱਤਰ ਨੇ ਸਕੂਲ ਨੂੰ 7ਵੀਂ ਕਲਾਸ ਤੱਕ ਕਰਨ ਦੀ ਮਨਜ਼ੂਰੀ ਦੇ ਦਿੱਤੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ 'ਪੰਜਾਬੀ ਪੜ੍ਹਾਉਣੀ ਜ਼ਰੂਰ ਹੈ, ਜਿੰਨਿਆਂ ਨੂੰ ਫਾਇਦਾ ਹੋ ਜਾਏ, ਚੰਗਾ ਹੈ' ਅਨੁਸਾਰ ਬੈਂਕਾਕ ਵਿਖੇ ਬੱਚਿਆਂ ਨੂੰ ਪੰਜਾਬੀ ਭਾਸ਼ਾ ਨਾਲ ਜੋੜਨ ਦਾ ਪ੍ਰਯਾਸ ਕੀਤਾ ਗਿਆ ਤਾਂਕਿ ਉਹ ਆਪਣੇ ਮੂਲ ਵਿਰਸੇ ਤੇ ਧਰਮ ਨਾਲ ਜੁੜ ਸਕਣ। ਜੂਨ-ਜੁਲਾਈ ਦੇ ਮਹੀਨੇ ਪੰਜਾਬੀ ਪੜ੍ਹਾਉਣ ਨਾਲ ਇੱਕ ਅਗਸਤ ਤੱਕ 93 ਵਿਦਿਆਰਥੀਆਂ ਨੇ ਪੰਜਾਬੀ ਪੜ੍ਹੀ।

4 ਅਗਸਤ- ਮਹਾਰਾਜ ਨਿਹਾਲ ਸਿੰਘ ਜ ਦੇ ਵੱਡੇ ਸਪੁੱਤਰ ਸਵ. ਠਾਕੁਰ ਸ਼ਮਸ਼ੇਰ ਸਿੰਘ ਜੀ ਦੀ ਧਰਮ ਪਤਨੀ ਬੀਬੀ ਗੁਰਸ਼ਰਨ ਕੌਰ ਜੀ ਆਪਣੇ ਨਿਵਾਸ ਅਸਥਾਨ ਆਰ 78 ਗਰੇਟਰ ਕੈਲਾਸ਼ ਦਿੱਲੀ ਵਿਖੇ ਚੜ੍ਹਾਈ ਕਰ ਗਏ।

11 ਅਗਸਤ- ਸ੍ਰੀ ਸਤਿਗੁਰੂ ਜੀ ਦੁਬਈ, ਨੈਰੋਬੀ, ਕੀਨੀਆ, ਦਾਰਾ-ਏ-ਸਲਾਮ ਆਦਿ ਈਸਟ ਅਫਰੀਕਾ ਦਾ 20 ਦਿਨਾਂ ਦਾ ਦੌਰਾ ਕਰਨ ਉਪਰੰਤ ਸਵੇਰੇ ਅੱਠ ਵਜੇ ਇੰਦਰਾ ਗਾਂਧੀ ਇੰਟਰਨੈਸ਼ਨਲ ਏਅਰਪੋਰਟ ਦਿੱਲੀ ਪਹੁੰਚੇ। ਵੱਡੀ ਗਿਣਤੀ 'ਚ ਨਾਮਧਾਰੀ ਸਾਧ ਸੰਗਤ ਉੱਥੇ ਪਹੁੰਚੀ ਹੋਈ ਸੀ। ਸੂਬਾ ਸੁਖਦੇਵ ਸਿੰਘ, ਸੂਬਾ ਅਰਵਿੰਦ ਸਿੰਘ ਅਤੇ ਸਾਧ-ਸੰਗਤ ਨੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ।

12 ਅਗਸਤ- ਸ੍ਰੀ ਭੈਣੀ ਸਾਹਿਬ।

13 ਅਗਸਤ- ਸ੍ਰੀ ਭੈਣੀ ਸਾਹਿਬ ਤੋਂ ਦਿੱਲੀ ਪਹੁੰਚੇ।

14 ਅਗਸਤ- ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਹੋਇਆ। ਉਪਰੰਤ ਇੱਕ ਅਨੰਦ ਕਾਰਜ ਹੋਇਆ ਤੇ ਪਾਠਾਂ ਦੇ ਭੋਗ ਪਾਏ ਗਏ।

ਸ੍ਰੀ ਸਤਿਗੁਰੂ ਜੀ ਨੇ ਅੱਜ ਲਾਲ ਕਿਲ੍ਹਾ ਮਿਊਜ਼ੀਅਮ ਦੇ ਇੰਚਾਰਜ ਸ੍ਰੀ ਕਮਲ ਕਿਸ਼ੋਰ ਸ਼ਰਮਾ ਨੂੰ ਗੜਬਾ, ਮਾਲਾ ਤੇ ਨਾਮਧਾਰੀ ਨਿਤਨੇਮ ਦਾ ਗੁਟਕਾ ਦੇ ਕੇ ਸਨਮਾਨ ਬਖਸ਼ਿਆ। ਇਨ੍ਹਾਂ ਨੇ ਮਿਊਜ਼ੀਅਮ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਨਾਮਧਾਰੀ ਸ਼ਹੀਦਾਂ ਅਤੇ ਨਾਮਧਾਰੀ ਸਿੱਖਾਂ ਵਲੋਂ ਪਾਏ ਗਏ ਯੋਗਦਾਨ ਬਾਰੇ ਤਸਵੀਰਾਂ ਲਾਉਣ ਲਈ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ। ਇਹ ਤਸਵੀਰਾਂ ਲਾਈਆਂ ਗਈਆਂ।

ਦੁਪਹਿਰ ਨੂੰ ਬੀਬੀ ਗੁਰਸ਼ਰਨ ਕੌਰ ਜੀ ਜੋ 4 ਅਗਸਤ ਨੂੰ ਚੜ੍ਹਾਈ ਕਰ ਗਏ ਸਨ, ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਉਪਰੰਤ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

15 ਅਗਸਤ- ਰਾਏਕੋਟ ਸਾਕੇ ਦੇ ਸ਼ਹੀਦਾਂ ਦਾ ਮੇਲਾ

ਰਾਏਕੋਟ ਸਾਕੇ ਦੇ ਤਿੰਨ ਸ਼ਹੀਦਾਂ- ਸਰਵ ਸੰਤ ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਦੀ ਯਾਦ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ਼ਹੀਦੀ ਸਮਾਗਮ, ਲੁਧਿਆਣੇ ਵਿਖੇ ਨਾਮਧਾਰੀ ਸ਼ਹੀਦ ਸਮਾਰਕ ਵਿਖੇ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਸ਼ੁਰੂ ਹੋਇਆ। ਹਵਨ ਕੀਤੇ ਗਏ। ਦਿਨ ਵਿਚ ਜਥੇਦਾਰਾਂ ਦੇ ਦੀਵਾਨ ਲੱਗੇ।

ਦੁਪਹਿਰ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਨੇ ਬਾਰਾਂ ਵਜੇ ਦਰਸ਼ਨ ਦਿੱਤੇ। ਨਾਮ ਸਿਮਰਨ ਹੋਇਆ, ਪਾਠਾਂ ਦੇ ਭੋਗ ਪਾਏ ਗਏ। ਕੀਰਤਨ ਹੋਇਆ।

ਦੁਪਹਿਰ 1:25 'ਤੇ ਸ੍ਰੀ ਸਤਿਗੁਰੂ ਜੀ ਨੇ ਕੂਕਾ ਸ਼ਹੀਦ ਯਾਦਗਾਰੀ ਟਰੱਸਟ ਦੇ ਨਵੇਂ ਦਫ਼ਤਰ ਦਾ ਉਦਘਾਟਨ ਲਾਲ ਰਿਬਨ ਕੱਟ ਕੇ ਕੀਤਾ। ਦਫ਼ਤਰ ਦੀ ਕੁਰਸੀ 'ਤੇ ਬਿਰਾਜਮਾਨ ਹੋ, ਆਪ ਜੀ ਨੇ ਰਜਿਸਟਰ ਵਿਚ ੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ 31 ਸਾਵਣ, 2055, 15 ਅਗਸਤ 1998 ਲਿਖ ਕੇ ਸਹੀ ਪਾਈ। ਇਸ ਮੌਕੇ 'ਤੇ ਸਰਵ ਸ੍ਰੀ ਸੁਰਿੰਦਰ ਸਿੰਘ ਨਾਮਧਾਰੀ, ਸੂਬਾ ਸੁਰਿੰਦਰ

ਕੌਰ ਖਰਲ, ਅਜੀਤ ਸਿੰਘ ਤੇ ਸੂਬਾ ਹਰਭਜਨ ਸਿੰਘ ਟਰੱਸਟੀ ਹਾਜ਼ਰ ਸਨ। ਫੋਟੋਆਂ ਖਿੱਚੀਆਂ ਗਈਆਂ, ਮੂਵੀ ਵੀ ਬਣੀ।

ਸ੍ਰੀ ਸਤਿਗੁਰੂ ਜੀ ਮੁ ਦੀਵਾਨ ਵਿਚ ਸੁਸ਼ੋਭਿਤ ਹੋਏ। ਪੌਣੇ ਦੋ ਵਜੇ ਤੋਂ ਸ਼ਹੀਦਾਂ ਪ੍ਰਤੀ ਸ਼ਰਧਾਂਜਲੀ ਸਮਾਗਮ ਸ੍ਰੀ ਅਵਤਾਰ ਸਿੰਘ ਦਲੇਰ ਅੰਮ੍ਰਿਤਸਰ ਦੀ ਕਵਿਤਾ ਨਾਲ ਸ਼ੁਰੂ ਹੋਇਆ।

ਸਮਾਗਮ ਵਿਚ ਇਹ ਬੁਲਾਰੇ ਬੋਲੇ, ਸਰਵ ਸ੍ਰੀ ਕਰਤਾਰ ਸਿੰਘ ਕਾਲੜਾ, ਭਰਪੂਰ ਸਿੰਘ ਬਲਬੀਰ, ਠੇਕੇਦਾਰ ਸੁਰਜਣ ਸਿੰਘ, ਜਥੇਦਾਰ ਜਗਦੇਵ ਸਿੰਘ ਗੋਹਲਵੜੀਆ, ਪ੍ਰਿੰ. ਮਹਿੰਦਰ ਸਿੰਘ ਚੀਮਾ, ਅਤੀਕੁਲ ਰਹਿਮਾਨ, ਪ੍ਰਿੰ. ਗੁਰਦਿਆਲ ਸਿੰਘ, ਹਸਨ ਕੇਸਰ, ਤਾਰਾ ਸਿੰਘ ਅਨਜਾਣ, ਅਜੀਤ ਸਿੰਘ ਆਦਿਕ।

ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ।

16 ਅਗਸਤ– ਅੱਜ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਰਹੇ।

ਸ਼ਾਮ ਨੂੰ ਸੰਤ ਨਿਧਾਨ ਸਿੰਘ ਆਲਿਮ ਦੇ ਸਪੁੱਤਰ ਟਿੱਕਾ ਤਰਲੋਚਨ ਸਿੰਘ, ਉਨ੍ਹਾਂ ਦੀ ਪਤਨੀ ਬੀਬੀ ਜੋਗਿੰਦਰ ਕੌਰ ਤੇ ਉਨ੍ਹਾਂ ਦਾ ਸਪੁੱਤਰ ਮਨਜੀਤ ਸਿੰਘ ਵੱਡੀ ਧੀ ਰਣਜੀਤ ਕੌਰ ਤੇ ਜਵਾਈ ਕੇ. ਐੱਸ. ਗਿੱਲ (ਏਅਰ ਫੋਰਸ ਵਿਚ ਵਿੰਗ ਕਮਾਂਡਰ) ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਪਹੁੰਚੇ ਹੋਏ ਸਨ। ਸ੍ਰੀ ਸਤਿਗੁਰੂ ਜੀ ਨੇ ਵਿੰਗ ਕਮਾਂਡਰ ਸ੍ਰੀ ਕੇ. ਐੱਸ. ਗਿੱਲ ਨੂੰ ਐਟਲਾਂਟਿਕਾ ਬਾਰੇ ਪੁੱਛਿਆ। ਗਿੱਲ ਸਾਹਿਬ ਨੇ ਕਿਹਾ ਕਿ ਉੱਥੇ ਵੇਲ ਮੱਛੀ ਤੇ ਡਾਇਨਾਸੋਰ ਹੁੰਦੇ ਹਨ, ਹੋਰ ਵੀ ਕਾਫੀ ਕੁਝ ਦੱਸਿਆ। ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਕੇਸ ਰੱਖ ਕੇ ਪੱਗ ਬੰਨਿਆ ਕਰਨ ਅਤੇ ਸ਼ਰਾਬ, ਅੰਡਾ, ਮਾਸ ਦਾ ਸੇਵਨ ਨਾ ਕਰਨ।

23 ਅਗਸਤ– ਅੱਜ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸੁਰਜੀਤ ਖੁਰਸ਼ੀਦੀ ਦਾ ਭੋਗ ਅਤੇ ਸ਼ਰਧਾਂਜਲੀ ਸਮਾਗਮ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਸਾਧ ਸੰਗਤ ਤੋਂ ਇਲਾਵਾ ਵੱਖੋ-ਵੱਖ ਥਾਂਵਾਂ ਤੋਂ ਅਨੇਕ ਲੇਖਕ ਖੁਰਸ਼ੀਦੀ ਜੀ ਨੂੰ ਸ਼ਰਧਾਂਜਲੀ ਦੇਣ ਆਏ ਸਨ। ਸਟੇਜ ਸੈਕਟਰੀ ਸੁਖਜੀਤ ਸਿੰਘ (ਸਾਬਕਾ ਸਰਪੰਚ) ਨੇ ਖੁਰਸ਼ੀਦੀ ਜੀ ਬਾਰੇ ਛਪਵਾਇਆ ਪੈਂਫਲਟ ਪੜ੍ਹ ਕੇ ਸੁਣਾਇਆ।

ਅੱਜ ਸੰਤ ਇੰਦਰ ਸਿੰਘ ਚਕਰਵਰਤੀ ਦੀ ਧੀ ਮਾਲਵਿੰਦਰ ਕੌਰ ਗੁੱਡੀ ਤੋਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚਕ੍ਰਵਰਤੀ ਜੀ ਦੀਆਂ ਪੁਸਤਕਾਂ ਦੇ ਕਾਪੀਰਾਈਟ ਨਾਮਧਾਰੀ ਦਰਬਾਰ ਨੂੰ ਦੇਣ ਦੇ ਕਾਗਜ਼ ਸੂਬਾ ਸੁਰਿੰਦਰ ਕੌਰ ਖਰਲ ਨੇ ਤਿਆਰ ਕਰਵਾਏ।

30 ਅਗਸਤ– ਹਿੰਮਤਪੁਰੇ ਦਾ ਮੇਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ।

**ਸਤੰਬਰ**

1 ਤੋਂ 9 ਸਤੰਬਰ– ਸ੍ਰੀ ਸਤਿਗੁਰੂ ਜੀ ਥਾਈਲੈਂਡ ਦੇ ਆਪਣੇ 115ਵੇਂ ਦੌਰੇ 'ਤੇ ਰਹੇ।

9 ਸਤੰਬਰ– ਸ੍ਰੀ ਸਤਿਗੁਰੂ ਜੀ ਬੈਂਕਾਕ ਤੋਂ ਚੱਲ ਕੇ ਰਾਤ ਨੂੰ ਦਿੱਲੀ ਪਹੁੰਚੇ।

10 ਸਤੰਬਰ - 10 ਸਤੰਬਰ ਨੂੰ ਸ੍ਰੀ ਸਤਿਗੁਰੂ ਜੀ ਮਾਨਸਰੋਵਰ ਗਾਰਡਨ ਦਿੱਲੀ ਵਿਖੇ ਮਹਾਨ ਦਿਵਾਨ, ਪੰਜਾਬੀ ਦੇ ਨਾਮਵਰ ਕਵੀ ਅਤੇ ਅਲੋਚਕ ਡਾ. ਹਰਿਭਜਨ ਸਿੰਘ ਨੂੰ ਉਹਨਾਂ ਦੇ ਗ੍ਰਿਹਿ ਵਿਖੇ ਦਰਸ਼ਨ ਦੇਣ ਗਏ। ਦਿੱਲੀ ਨਾਮਧਾਰੀ ਧਰਮਸ਼ਾਲਾ ਵਿਖੇ ਦੁਪਹਿਰ ਦੇ ਦੀਵਾਨ ਵਿਚ ਮਾਤਾ ਰਾਮ ਕੌਰ ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਇਹ ਸੂਬਾ ਇੰਦਰ ਸਿੰਘ ਨਾਗੀ, ਕਿਲਾ ਸੋਭਾ ਸਿੰਘ ਜ਼ਿਲ੍ਹਾ ਸਿਆਲਕੋਟ ਵਾਲੇ, ਜੋ ਬਾਅਦ ਵਿਚ ਸਿਰਸਾ ਆ ਕੇ ਰਹੇ, ਦੇ ਮਾਤਾ ਜੀ ਸਨ। ਇਹ ਪਾਕਿਸਤਾਨ ਬਣਨ ਸਮੇਂ ਹਿੰਦੁਸਤਾਨ ਆਉਂਦਿਆਂ, ਰਸਤੇ 'ਚੇ ਚੜ੍ਹਾਈ ਕਰ ਗਏ ਸਨ।

12 ਸਤੰਬਰ– ਅੱਜ ਸ੍ਰੀ ਸਤਿਗੁਰੂ ਜੀ ਨੇ ਯਮੁਨਾ ਪਾਰ ਰਾਸ਼ਟਰੀ ਸਿੱਖ ਸੰਗਤ ਵਲੋਂ ਚਲਾਏ ਜਾ ਰਹੇ ਤਿੰਨ ਰੋਜ਼ਾ ਸਮਾਗਮ ਵਿਚ ਦਰਸ਼ਨ ਦਿੱਤੇ। ਇਸ ਸਮਾਗਮ ਉਪਰੰਤ ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਲਈ ਚੱਲੇ।

13 ਸਤੰਬਰ– ਅੱਜ ਸ੍ਰੀ ਭੈਣੀ ਸਾਹਿਬ ਵਿਖੇ, ਮਾਤਾ ਭੁਪਿੰਦਰ ਕੌਰ ਜੀ ਨਮਿਤ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੇਲਾ ਹੋਇਆ। ਮੇਲੇ ਉਪਰੰਤ ਸ੍ਰੀ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਚਲੇ ਗਏ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅੱਜ ਸੂਬਾ ਸੁਰਿੰਦਰ ਕੌਰ ਖਰਲ ਨੇ

ਸੰਤ ਨਿਧਾਨ ਸਿੰਘ ਆਲਿਮ ਦੇ ਸਪੁੱਤਰ ਟਿੱਕਾ ਤਰਲੋਚਨ ਸਿੰਘ ਤੋਂ ਸੰਗੀਤ ਹਾਲ ਵਿਚ ਬੈਠ ਕੇ, ਆਲਿਮ ਜੀ ਦੀਆਂ ਪੁਸਤਕਾਂ ਦੇ ਕਾਪੀਰਾਈਟ ਨਾਮਧਾਰੀ ਦਰਬਾਰ ਦੇ ਨਾਂ ਕਰਵਾਉਣ ਦੇ ਪੇਪਰ 'ਤੇ ਦਸਤਖ਼ਤ ਕਰਵਾਏ।

14 ਸਤੰਬਰ- ਅੰਮ੍ਰਿਤਸਰ ਸਾਕੇ ਦੇ ਸ਼ਹੀਦਾਂ ਦੀ ਯਾਦ ਵਿਚ ਅੰਮ੍ਰਿਤਸਰ ਵਿਖੇ ਨਾਮਧਾਰੀ ਸਾਧ-ਸੰਗਤ ਵਲੋਂ ਨਗਰ ਕੀਰਤਨ ਕੱਢਿਆ ਗਿਆ, ਜੋ ਸ਼ਹੀਦੀ ਸਮਾਰਕ ਤੋਂ ਸ਼ੁਰੂ ਹੋ ਕੇ ਬਜ਼ਾਰਾਂ ਵਿਚੋਂ ਹੁੰਦਾ ਹੋਇਆ, ਸ੍ਰੀ ਦਰਬਾਰ ਸਾਹਿਬ ਦਰਸ਼ਨੀ ਡਿਓੜੀ ਅੱਗੇ ਸਮਾਪਤ ਹੋਇਆ। ਸ੍ਰੀ ਦਰਬਾਰ ਸਾਹਿਬ ਦੇ ਮੈਨੇਜ਼ਰ ਸ੍ਰ. ਦਿਆਲ ਸਿੰਘ ਨੇ ਸੂਬਾ ਨੱਥਾ ਸਿੰਘ, ਸੂਬਾ ਭਗਤ ਸਿੰਘ, ਸੂਬਾ ਸੇਵਾ ਸਿੰਘ ਜਗਾਧਰੀ, ਰਤਨ ਸਿੰਘ ਸੈਕਟਰੀ ਤੇ ਬਲਦੇਵ ਸਿੰਘ ਨੂੰ ਸਿਰੋਪਾਓ ਦੇ ਕੇ ਸਨਮਾਨ ਦਿੱਤਾ। ਇਹਨਾਂ ਅੱਗੋਂ ਉਨ੍ਹਾਂ ਦੇ ਗਲੀਂ ਮਾਲਾ ਪਾ ਕੇ ਸਨਮਾਨ ਦਿੱਤਾ।ਰਾਤ ਨੂੰ ਸ਼ਹੀਦੀ ਸਮਾਰਕ ਵਿਖੇ ਜਥੇਦਾਰਾਂ ਦੇ ਦੀਵਾਨ ਲੱਗੇ।

15 ਸਤੰਬਰ- ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਸਾਕੇ ਦੇ ਸ਼ਹੀਦਾਂ ਦੀ ਯਾਦ ਵਿਚ ਸ਼ਹੀਦੀ ਸਮਾਰਕ ਵਿਖੇ ਮੇਲਾ ਹੋਇਆ ਅਤੇ ਪਾਠਾਂ ਦੇ ਭੋਗ ਪਾਏ ਗਏ। ਜਥੇਦਾਰਾਂ ਦੇ ਦੀਵਾਨ ਲੱਗੇ। ਸ਼ਰਧਾਂਜਲੀ ਸਮਾਗਮ ਹੋਇਆ। ਇਸ ਮੇਲੇ ਦੀ ਸੇਵਾ ਸਵ. ਸੰਤ ਦਲੀਪ ਸਿੰਘ ਪੰਨਵ ਅਤੇ ਪਰਿਵਾਰ ਵਲੋਂ ਕੀਤੀ ਗਈ।ਮੇਲੇ ਦੌਰਾਨ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਪ੍ਰਿੰ. ਅਜੀਤ ਸਿੰਘ ਚੀਮਾ ਨੇ ਨਿਭਾਈ। ਸ਼ਰਧਾਂਜਲੀ ਦੇਣ ਵਾਲੇ ਬੁਲਾਰੇ ਸਨ- ਸਰਵ ਸ੍ਰੀ ਦਲੀਪ ਸਿੰਘ ਨਾਮਧਾਰੀ, ਪੰਥ ਰਤਨ ਮਾਸਟਰ ਨਿਹਾਲ ਸਿੰਘ, ਜਸਵਿੰਦਰ ਸਿੰਘ ਹਿਸਟੋਰੀਅਨ ਤੇ ਸ੍ਰ. ਮੇਜਰ ਸਿੰਘ ਉਥੋਕੇ ਐੱਮ. ਪੀ. ਆਦਿਕ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਸ੍ਰ. ਕਿਰਪਾਲ ਸਿੰਘ ਚੀਫ ਖਾਲਸਾ ਦੀਵਾਨ ਦੇ ਪ੍ਰਧਾਨ, ਐੱਸ. ਪੀ. ਕਾਹਲੋਂ ਅਤੇ ਐੱਸ. ਪੀ. ਟੀ. ਪੀ. ਸਿੰਘ ਉਚੇਚੇ ਤੌਰ 'ਤੇ ਆਏ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਫੁਰਮਾਇਆ ਕਿ ਜਿਹਨਾਂ ਸ਼ਹੀਦਾਂ ਦੀ ਯਾਦ ਵਿਚ ਅਸੀਂ ਇਕੱਤਰ ਹੋਏ ਹਾਂ, ਉਹ ਨਾਮ ਜਪਣ ਵਾਲੇ, ਕੀਰਤਨ ਕਰਨ ਵਾਲੇ ਤੇ ਬਾਣੀ ਪੜ੍ਹਨ ਵਾਲੇ ਵਧੀਆ ਸਿੱਖ ਸਨ। ਉਨ੍ਹਾਂ ਤੋਂ ਸਾਨੂੰ ਪ੍ਰੇਰਨਾ ਲੈਣੀ ਚਾਹੀਦੀ ਹੈ। ਆਪ ਨੇ ਹੋਰ ਫੁਰਮਾਇਆ ਕਿ ਹਰ ਪਾਸੇ ਗੁਰੂ ਗੋਬਿੰਦ ਸਿੰਘ ਵਲੋਂ ਖਾਲਸਾ ਸਾਜਨਾ ਦਾ 300 ਸਾਲਾ ਸਮਾਗਮ ਮਨਾਉਣ

ਦੀਆਂ ਵੱਡੇ ਪੱਧਰ 'ਤੇ ਤਿਆਰੀਆਂ ਕੀਤੀਆਂ ਜਾ ਰਹੀਆਂ ਹਨ, ਪਰ ਆਪਣੇ-ਆਪਣੇ ਅੰਦਰ ਝਾਤੀਆਂ ਮਾਰੀਏ ਕਿ ਗੁਰੂ ਗੋਬਿੰਦ ਸਿੰਘ ਦੀ ਰਚੀ ਬਾਣੀ ਦਸਮ ਗ੍ਰੰਥ ਦਾ ਅਸੀਂ ਕਿੰਨਾ ਕੁ ਪਾਠ ਕਰਦੇ ਹਾਂ। ਉਹਨਾਂ ਦੀ ਬਾਣੀ ਦਾ ਪਾਠ ਕਰਕੇ ਉਸ 'ਤੇ ਅਮਲ ਕੀਤਾ ਜਾਣਾ ਚਾਹੀਦਾ ਹੈ ਤਾਂ ਹੀ ਉਹਨਾਂ ਦੇ ਪੁਰਬ ਮਨਾਉਣ ਦਾ ਕੋਈ ਫਾਇਦਾ ਹੈ।

16 ਸਤੰਬਰ- ਅੱਜ ਸ੍ਰੀ ਭੈਣੀ ਸਾਹਿਬ ਵਿਖੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਪਵਿੱਤਰ ਦਰਸ਼ਨਾਂ ਨਮਿਤ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ, ਧੂਪ, ਦੀਪ, ਕੁੰਭ ਸਮੱਗਰੀ ਸੰਯੁਕਤ ਅੰਮ੍ਰਿਤ ਵੇਲੇ ਸਾਲਾਨਾ ਜਪ ਪ੍ਰਯੋਗ ਦਾ ਆਰੰਭ ਅਰਦਾਸ ਕਰਨ ਨਾਲ ਹੋਇਆ।

ਸਿੰਘਾਂ ਦੇ ਜਪ ਪ੍ਰਯੋਗ ਦੀ ਅਰਦਾਸ ਹਰੀ ਮੰਦਰ ਵਿਚ 1:40 ਮਿਟ 'ਤੇ ਅਤੇ ਬੀਬੀਆਂ ਦੇ ਜਪ ਪ੍ਰਯੋਗ ਦੀ ਅਰਦਾਸ ਰਾਮ ਮੰਦਰ ਵਿਚ 1:55 'ਤੇ ਹੋਈ।3 ਵਜੇ ਤੱਕ ਜਪ ਪ੍ਰਯੋਗ ਵਿਚ ਹਾਜ਼ਰ ਸੰਗਤ ਦੀ ਗਿਣਤੀ 1260 ਸੀ। ਇਸ ਤੋਂ ਬਾਅਦ ਸਾਧ-ਸੰਗਤ ਦੀ ਹਾਜ਼ਰੀ ਨਿਰੰਤਰ ਵਧਦੀ ਰਹੀ। ਇਹ ਜਪ ਪ੍ਰਯੋਗ ਮਹੀਨਾ ਭਰ ਏਸੇ ਤਰ੍ਹਾਂ ਚੱਲੇਗਾ।

ਸਾਧ ਸੰਗਤ ਦੀ ਅਗਵਾਈ ਲਈ ਜਪ ਪ੍ਰਯੋਗ ਦਾ ਮਹੀਨਾ ਭਰ ਸ੍ਰੀ ਸਤਿਗੁਰੂ ਜੀ ਆਪਣਾ ਵੱਖਰਾ ਨਿਜੀ ਜਪ ਪ੍ਰਯੋਗ ਵੀ ਕਰਦੇ ਹਨ। ਆਪ ਜੀ ਤੋਂ ਪ੍ਰੇਰਨਾ ਲੈ ਕੇ ਸ੍ਰੀ ਭੈਣੀ ਸਾਹਿਬ ਵਿਖੇ ਹਜ਼ਾਰਾਂ ਹਰ ਉਮਰ ਦੇ ਮਾਈ-ਭਾਈ ਅੰਮ੍ਰਿਤ ਵੇਲੇ 2 ਤੋਂ 6 ਤੇ ਦੁਪਹਿਰ ਨੂੰ 12 ਤੋਂ 4 ਵਜੇ ਤੱਕ ਰੋਜ਼ਾਨਾ 8 ਘੰਟੇ ਜਪ ਪ੍ਰਯੋਗ ਕਰਦੇ ਹਨ। ਭਾਰਤ ਦੇ ਵੱਖ-ਵੱਖ ਪਿੰਡਾਂ-ਸ਼ਹਿਰਾਂ ਤੋਂ ਇਲਾਵਾ ਦੂਜੇ ਦੇਸ਼ਾਂ ਵਿਚ ਵੀ ਸਾਧ-ਸੰਗਤ ਆਪੋ-ਆਪਣੀ ਥਾਈਂ ਜਪ ਪ੍ਰਯੋਗ ਕਰਦੀ ਹੈ। ਉਂਝ ਸ੍ਰੀ ਭੈਣੀ ਸਾਹਿਬ ਵਿਖੇ ਸਾਰਾ ਸਾਲ ਸੈਂਕੜੇ ਸਿੰਘ-ਸਿੰਘਣੀਆਂ ਤੇ ਬੱਚੇ ਜਪ ਪ੍ਰਯੋਗ ਵਿਚ 8 ਘੰਟੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਨਾਮ-ਸਿਮਰਨ ਕਰਦੇ ਹਨ।

20 ਸਤੰਬਰ- ਸ੍ਰੀ ਸਤਿਗੁਰੂ ਜੀ ਨੇ ਸਵੇਰੇ ਕਰੀਬ 9:30 ਵਜੇ ਪਿੰਡ ਬਿਰਕ ਜ਼ਿਲ੍ਹਾ ਜਲੰਧਰ ਵਿਖੇ ਦਰਸ਼ਨ ਦਿੱਤੇ। ਕੁਝ ਘਰਾਂ ਵਿਚ ਚਰਨ ਪਾਉਣ ਉਪਰੰਤ ਸੱਚੇ ਪਾਤਸ਼ਾਹ ਜੀ ਨੇ ਨਾਮਧਾਰੀ ਧਰਮਸ਼ਾਲਾ ਬਿਰਕ ਵਿਖੇ ਦਰਸ਼ਨ

ਦਿੱਤੇ। ਧਰਮਸ਼ਾਲਾ ਦੇ ਬਾਹਰ ਪੰਡਾਲ ਲੱਗਿਆ ਹੋਇਆ ਸੀ। ਇੱਥੇ ਜਥੇਦਾਰਾਂ ਦੇ ਦੀਵਾਨ ਲੱਗੇ, ਪਾਠਾਂ ਦੇ ਭੋਗ ਪਾਏ ਗਏ। ਸ੍ਰ. ਗੁਰਮੇਲ ਸਿੰਘ ਚੀਮਾ ਸਾਬਕਾ ਮੰਤਰੀ ਪੰਜਾਬ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਉਚੇਚਾ ਆਏ। ਪਿੰਡ ਬਿਰਕ ਦੇ ਸਰਪੰਚ ਪੰਡਤ ਰਵੀ ਦੱਤ ਨੇ ਸ੍ਰੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਕਿ ਸਾਡੇ ਪਿੰਡ ਹਰ ਸਾਲ ਮੇਲਾ ਕਰਿਆ ਕਰੋ। ਸ੍ਰੀ ਸਤਿਗੁਰੂ ਜੀ ਨੇ ਅਰਜ਼ ਕੀਤੀ ਕਿ ਪਿੰਡ ਬਿਰਕ ਵਿਖੇ ਹਰ ਸਾਲ 5 ਅੱਸੂ ਵਾਲੇ ਦਿਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਮੇਲਾ ਹੋਇਆ ਕਰੇਗਾ। ਸ੍ਰੀ ਸਤਿਗੁਰੂ ਜੀ ਨੇ ਬਿਰਕ ਨਾਮਧਾਰੀ ਧਰਮਸ਼ਾਲਾ ਵਾਸਤੇ ਆਪਣੇ ਕਰ-ਕੰਵਲਾਂ ਦੁਆਰਾ ਨਿਤਨੇਮ ਦੀ ਹਾਜ਼ਰੀ ਦਾ ਰਜਿਸਟਰ ਸ਼ੁਰੂ ਕਰਕੇ ਸੂਬਾ ਜਸਵੀਰ ਸਿੰਘ (ਪੱਦੀ-ਖਾਲਸਾ) ਨੂੰ ਦਿੱਤਾ ਤੇ ਇਸ ਧਰਮਸ਼ਾਲਾ ਦੀ ਜ਼ਿੰਮੇਵਾਰੀ ਬਖ਼ਸ਼ੀ।

21 ਸਤੰਬਰ- ਸ੍ਰੀ ਭੈਣੀ ਸਾਹਿਬ ਵਿਖੇ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਸਾਰੀ ਸਾਧ ਸੰਗਤ ਨੂੰ ਹੁਕਮ ਕੀਤਾ ਕਿ ਸਾਰੇ ਸਰੀਰ ਚੌਂਕੜਾ ਮਾਰਨ ਦਾ ਅਭਿਆਸ ਕਰੋ।

**ਅਕਤੂਬਰ**

2 ਤੇ 3 ਅਕਤੂਬਰ- ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪੰਜਵਾਂ ਗੁਰਮਤਿ ਸਮਾਗਮ ਹੋਇਆ, ਜਿਸ ਵਿਚ ਪ੍ਰਚਾਰ ਸੰਬੰਧੀ ਚਿੰਤਨ ਅਤੇ ਚਰਚਾ ਹੋਈ।

2 ਅਕਤੂਬਰ ਨੂੰ ਸੰਗੀਤ ਹਾਲ ਵਿਚ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਪ੍ਰਧਾਨ ਨਾਮਧਾਰੀ ਦਰਬਾਰ ਦੇ ਉਦਘਾਟਨੀ ਸ਼ਬਦਾਂ ਨਾਲ ਇਸ ਸਮਾਗਮ ਦਾ ਆਰੰਭ ਹੋਇਆ। ਇਸ ਤੋਂ ਪਹਿਲਾਂ ਅਰਦਾਸ ਸੰਤ ਦਲੀਪ ਸਿੰਘ ਨਾਮਧਾਰੀ (ਇਸ ਸਮਾਗਮ ਦੇ ਆਯੋਜਕ) ਨੇ ਕੀਤੀ। ਉਨ੍ਹਾਂ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਤੇ ਰਜ਼ਾ ਅਨੁਸਾਰ ਨਾਮਧਾਰੀ ਦਰਬਾਰ ਵਲੋਂ ਸੂਬੇ, ਜਥੇਦਾਰ ਤੇ ਮਹੰਤ ਸਾਹਿਬਾਨ ਦਾ ਇਹ ਸਮਾਗਮ ਆਯੋਜਿਤ ਕੀਤਾ ਗਿਆ। ਸਮਾਗਮ ਦੇ ਇਸ ਪਹਿਲੇ ਸੈਸ਼ਨ ਦੇ ਬੁਲਾਰੇ ਸਨ-

ਸਰਵ ਸ੍ਰੀ ਹੰਸਪਾਲ ਜੀ, ਦਲੀਪ ਸਿੰਘ ਨਾਮਧਾਰੀ, ਜਸਵਿੰਦਰ ਸਿੰਘ ਹਿਸਟੋਰੀਅਨ, ਪ੍ਰਿੰ. ਅਜੀਤ ਸਿੰਘ ਚੀਮਾ, ਅਜੀਤ ਸਿੰਘ ਲਾਇਲ, ਸਾਧੂ ਸਿੰਘ

ਕਿਸਾਨ, ਮਾਸਟਰ ਨਿਹਾਲ ਸਿੰਘ, ਅਵਤਾਰ ਸਿੰਘ, ਸੂਬਾ ਨੱਥਾ ਸਿੰਘ, ਜਥੇਦਾਰ ਜੋਗਾ ਸਿੰਘ, ਪ੍ਰੀਤਮ ਸਿੰਘ ਆਦਿਕ। ਇਸ ਚਰਚਾ ਵਿਚ ਭਾਗ ਲੈਣ ਵਾਲੇ ਹੋਰ ਬੁਲਾਰੇ ਸਨ- ਸੂਬਾ ਕਰਤਾਰ ਸਿੰਘ, ਸੂਬਾ ਜਗਤਾਰ ਸਿੰਘ ਭੱਟੀ, ਸੂਬਾ ਮੇਲਾ ਸਿੰਘ, ਸੂਬਾ ਅਜੀਤ ਸਿੰਘ ਬਟਾਲਾ, ਅਜੀਤ ਸਿੰਘ ਸਕੱਤਰ ਅਤੇ ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ, ਸਾਬਕਾ ਸਰਪੰਚ ਸੁਖਜੀਤ ਸਿੰਘ ਆਦਿਕ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ।

ਅੱਜ ਦੁਪਹਿਰ ਦੇ ਦੀਵਾਨ ਵਿਚ ਨਾਮਧਾਰੀ ਪੰਥ ਦੇ ਮਹਾਨ ਜਥੇਦਾਰ, ਗੁਰਬਾਣੀ ਦੇ ਅਭਿਆਸੀ ਤੇ ਸੰਗੀਤ ਦੇ ਮਾਹਿਰ ਸੰਤ ਗਿਆਨ ਸਿੰਘ ਵੀਰੋਕੇ ਵਾਲਿਆਂ ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਹੋਏ। ਜਥੇਦਾਰ ਜੀ 84 ਸਾਲ ਦੀ ਉਮਰ ਵਿਚ 17 ਸਤੰਬਰ, 1998 ਨੂੰ ਸ੍ਰੀ ਭੈਣੀ ਸਾਹਿਬ ਵਿਚ ਚੜ੍ਹਾਈ ਕੀਤੇ।

ਗੁਰਮਤਿ ਸਮਾਗਮ ਦੇ ਦੁਪਹਿਰ ਬਾਅਦ ਸਮਾਗਮ ਦੇ ਦੂਜੇ ਸੈਸ਼ਨ ਵਿਚ ਸ੍ਰੀ ਤਾਰਾ ਸਿੰਘ ਅਨਜਾਣ ਨੇ ਰਹਿਤ ਮਰਿਯਾਦਾ ਬਾਰੇ ਲਿਖਤੀ ਪਰਚਾ ਪੜ੍ਹਿਆ। ਚਰਚਾ ਵਿਚ ਹਿੱਸਾ ਲੈਣ ਵਾਲੇ ਸਨ- ਸਰਵ ਸ੍ਰੀ ਸੂਬਾ ਕਰਤਾਰ ਸਿੰਘ, ਜਥੇਦਾਰ ਬਲਵਿੰਦਰ ਸਿੰਘ, ਰਘੁਵੀਰ ਸਿੰਘ, ਮਹੰਤ ਪਾਲਾ ਸਿੰਘ, ਸਾਧੂ ਸਿੰਘ ਕਿਸਾਨ, ਸੂਬਾ ਬਲਦੇਵ ਸਿੰਘ, ਜਥੇਦਾਰ ਚੰਨਣ ਸਿੰਘ ਚੰਡੀਗੜ੍ਹ, ਸੂਬਾ ਜਗੀਰ ਸਿੰਘ, ਜਥੇਦਾਰ ਸੁਦਰਸ਼ਨ ਸਿੰਘ, ਸੂਬਾ ਮੇਜਰ ਸਿੰਘ, ਜੋਗਾ ਸਿੰਘ ਚੰਡੀਗੜ੍ਹ, ਜਥੇਦਾਰ ਜੋਗਾ ਸਿੰਘ ਦਿੱਲੀ, ਸੂਬਾ ਅਮਰੀਕ ਸਿੰਘ ਪਟਿਆਲਾ, ਜਥੇਦਾਰ ਨਿਰੰਜਨ ਸਿੰਘ ਟਮਕੌਦੀ, ਸੂਬਾ ਨੱਥਾ ਸਿੰਘ, ਸੂਬਾ ਭਗਤ ਸਿੰਘ ਆਦਿਕ।

3 ਅਕਤੂਬਰ- ਨੂੰ ਪਹਿਲਾ ਸੈਸ਼ਨ ਹੀ ਆਖਰੀ ਸੈਸ਼ਨ ਸੀ। ਸੰਤ ਦਲੀਪ ਸਿੰਘ ਨਾਮਧਾਰੀ ਨੇ ਗੁਰੂ ਪਦ ਪ੍ਰਕਾਸ਼ ਕ੍ਰਿਤ ਸੰਤ ਨਿਧਾਨ ਸਿੰਘ ਆਲਿਮ ਬਾਰੇ ਆਪਣੇ ਲਿਖੇ ਹੋਏ ਵਿਚਾਰ ਪੜ੍ਹ ਕੇ ਸੁਣਾਏ। ਸੰਤ ਜੀਵਨ ਸਿੰਘ ਕਵੀਸ਼ਰ ਨੇ 'ਬਾਣੀ ਗੁਰੂ, ਗੁਰੂ ਹੈ ਬਾਣੀ' ਦਾ ਵੇਰਵਾ ਕੀਤਾ। ਚਰਚਾ ਵਿਚ ਹਿੱਸਾ ਲੈਣ ਵਾਲੇ ਸਨ, ਸਰਵ ਸ੍ਰੀ ਜਸਵਿੰਦਰ ਸਿੰਘ, ਜਥੇਦਾਰ ਸੁਦਰਸ਼ਨ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ, ਸੂਬਾ ਮੇਲਾ ਸਿੰਘ, ਹਰੀ ਸਿੰਘ ਵਡਾਣੀਆ, ਮਾ. ਅਮਰੀਕ ਸਿੰਘ, ਸੂਬਾ ਬਲਦੇਵ ਸਿੰਘ, ਮਾ. ਨਿਹਾਲ ਸਿੰਘ, ਪ੍ਰਿੰ. ਅਜੀਤ ਸਿੰਘ ਚੀਮਾ, ਜਥੇਦਾਰ

ਦਲੀਪ ਸਿੰਘ ਬੈਂਜੋਮਾਸਟਰ ਆਦਿਕ। ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦਿੱਤੇ। ਹਜ਼ੂਰ ਨੇ ਬਚਨ ਕੀਤਾ ਕਿ ਜੇ ਕੋਈ ਗਲਤ ਗੱਲ ਕਰੇ ਤਾਂ ਉਸ ਬਾਰੇ ਦੂਜਿਆਂ ਨੂੰ ਅਗਾਂਹ ਕਰੋ।

4 ਅਕਤੂਬਰ– ਅੱਜ ਸ੍ਰੀ ਸਤਿਗੁਰੂ ਜੀ, ਸੰਤ ਵਰਿਆਮ ਸਿੰਘ ਜੀ ਦੇ ਸੱਦੇ 'ਤੇ ਰਤਵਾੜਾ ਸਾਹਿਬ ਵਿਖੇ ਹੋ ਰਹੇ ਸਮਾਗਮ 'ਤੇ ਆਪਣੇ ਸਿੱਖਾਂ ਸੇਵਕਾਂ ਸਮੇਤ ਪਹੁੰਚੇ। ਕਈ ਇਲਾਕਿਆਂ ਤੋਂ ਆਈ ਹੋਈ ਨਾਮਧਾਰੀ ਸਾਧ ਸੰਗਤ ਵੀ ਵੱਡੀ ਗਿਣਤੀ ਵਿਚ ਉੱਥੇ ਹਾਜ਼ਰ ਹੋਈ। ਬਹੁਤ ਸਾਰੇ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਅਦਾਰਿਆਂ ਅਤੇ ਪਾਰਟੀਆਂ ਦੇ ਆਗੂ ਅਤੇ ਪ੍ਰਤੀਨਿਧੀ ਉੱਥੇ ਆਏ ਹੋਏ ਸਨ। ਨਾਮਧਾਰੀਆਂ ਵਿਚੋਂ ਜਥੇਦਾਰ ਸੇਵਾ ਸਿੰਘ ਦਿੱਲੀ ਬੋਲੇ। ਸ੍ਰੀ ਸਤਿਗੁਰੂ ਜੀ ਦੇ ਪਾਵਨ ਪ੍ਰਵਚਨ ਵੀ ਹੋਏ। ਉਪਰੰਤ ਸੰਤ ਵਰਿਆਮ ਸਿੰਘ ਰਤਵਾੜਾ ਸਾਹਿਬ ਵਾਲੇ ਬੋਲੇ। ਸੰਤਾਂ ਨੇ ਸ੍ਰੀ ਸਤਿਗੁਰੂ ਜੀ ਦਾ ਬਹੁਤ ਮਾਣ ਸਤਿਕਾਰ ਕੀਤਾ।

7 ਅਕਤੂਬਰ– ਮਾਤਾ ਗਿਆਨ ਕੌਰ ਸੁਪਤਨੀ ਸੰਤ ਨਿਰਮਲ ਸਿੰਘ ਫਲੌਰਾ ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ।

13 ਅਕਤੂਬਰ– ਸ੍ਰੀ ਭੈਣੀ ਸਾਹਿਬ ਵਿਖੇ, ਸੰਤ ਇੰਦਰ ਸਿੰਘ ਚਕ੍ਰਵਰਤੀ ਅਤੇ ਸੰਤ ਨਿਧਾਨ ਸਿੰਘ ਆਲਿਮ ਦੀ ਯਾਦ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪ੍ਰਤਾਪ ਮੰਦਰ ਵਿਚ ਸਮਾਗਮ ਹੋਇਆ। ਬਹੁਤ ਸਾਰੇ ਲਿਖਾਰੀ ਅਤੇ ਵਿਦਵਾਨ ਇਸ ਮੌਕੇ ਹਾਜ਼ਰ ਹੋਏ। ਵਿਦਵਾਨਾਂ ਵਲੋਂ ਪੇਪਰ ਪੜ੍ਹੇ ਗਏ। ਆਲਿਮ ਜੀ ਤੇ ਚਕ੍ਰਵਰਤੀ ਜੀ (ਦੋਵੇਂ ਪ੍ਰਸਿੱਧ ਨਾਮਧਾਰੀ ਲੇਖਕ) ਜੀ ਦੀ ਸਾਹਿਤਕ ਘਾਲਣਾ ਨੂੰ ਯਾਦ ਕਰਦਿਆਂ ਲੇਖਕਾਂ ਨੇ ਆਪੋ ਆਪਣੇ ਵਿਚਾਰ ਰੱਖੇ।

14 ਅਕਤੂਬਰ– ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਕਿਰਪਾਲ ਸਿੰਘ ਝੱਬਰ ਨਮਿਤ ਪਾਠ ਦਾ ਭੋਗ 14 ਅਕਤੂਬਰ, 1998 ਨੂੰ ਪਿਆ। ਝੱਬਰ ਜੀ 3 ਅਕਤੂਬਰ, 1998 ਨੂੰ 90 ਸਾਲ ਦੀ ਉਮਰ ਭੋਗ ਕੇ ਚੜ੍ਹਾਈ ਕਰ ਗਏ ਸਨ। ਸ਼ਰਧਾਂਜਲੀ ਸਮਾਗਮ ਵਿਚ ਸੰਤ ਸਾਧੂ ਸਿੰਘ ਕਿਸਾਨ ਅਤੇ ਸ੍ਰ. ਸੁਵਰਨ ਸਿੰਘ ਵਿਰਕ ਬੋਲੇ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਵੀ ਹੋਏ।

15 ਅਕਤੂਬਰ– ਸ੍ਰੀ ਭੈਣੀ ਸਾਹਿਬ ਵਿਖੇ ਅੱਸੂ ਦਾ ਮੇਲਾ 15–16–17 ਅਕਤੂਬਰ ਨੂੰ ਹੋਇਆ। 15 ਅਕਤੂਬਰ ਨੂੰ ਸੰਤ ਵਰਿਆਮ ਸਿੰਘ ਰਤਵਾੜਾ ਸਾਹਿਬ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ।ਆਪ ਨੇ ਨਾਮ ਦੀ ਮਹਿਮਾ ਦਾ ਵਰਣਨ ਕਰਦਿਆਂ ਮਨੁੱਖੀ ਸਰੀਰ ਵਿਚਲੇ ਪੰਜ ਚੱਕਰਾਂ ਬਾਰੇ ਵੀ ਸਮਝਾਇਆ, ਜੋ ਗੁਦਾ ਦੇ ਨੇੜੇ ਤੋਂ ਭਰਵੱਟਿਆਂ ਤੋਂ ਉੱਤੇ ਤੱਕ ਫੈਲੇ ਹੋਏ ਹਨ। ਉਨ੍ਹਾਂ ਇਹ ਵੀ ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਰਗੀ ਹਸਤੀ ਹਜ਼ਾਰਾਂ ਸਾਲਾਂ ਬਾਅਦ ਆਉਂਦੀ ਹੈ। ਉਹ ਸਾਨੂੰ ਛੱਡ ਕੇ ਨਹੀਂ ਗਏ ਤੇ ਸ੍ਰੀ ਸਤਿਗੁਰੂ ਜੀ ਵੱਲ ਸੰਕੇਤ ਕਰਕੇ ਆਖਿਆ ਕਿ ਆਹ ਹੀ ਤਾਂ ਬੈਠੇ ਹਨ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਤੁਸੀਂ ਸਮੇਂ ਅਨੁਸਾਰ ਆਪਣੇ ਮੁੰਡੇ ਪੜ੍ਹਾਓ, ਉਹਨਾਂ ਨੂੰ ਜੋ ਮਰਜ਼ੀ ਬਣਾਵੋ, ਪਰ ਪਾਠੀ ਵੀ ਬਣਾਓ।ਆਪ ਜੀ ਨੇ ਉਪਦੇਸ਼ ਦਿੱਤਾ ਕਿ ਅਸੀਂ ਮਨ ਨੂੰ ਠੀਕ ਪਾਸੇ ਲਾਈਏ, ਚੌਂਕੜਾ ਮਾਰ ਕੇ ਬਹਿਣ ਦਾ ਅਭਿਆਸ ਕਰੀਏ ਤੇ ਬਾਣੀ ਪੜੀਏ ਤਾਂ'ਕਿ ਗੁਰੂ ਦੀ ਕਿਰਪਾ ਦੀ ਸਮਝ ਆਵੇ।

16 ਅਕਤੂਬਰ– ਅੱਸੂ ਦੇ ਮੇਲੇ ਵਿਚ ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਲੈਣ ਲਈ ਸ੍ਰੀ ਭੈਣੀ ਸਾਹਿਬ ਵਿਖੇ ਕੈਪਟਨ ਕੰਵਲਜੀਤ ਸਿੰਘ ਵਿੱਤ ਮੰਤਰੀ ਪੰਜਾਬ ਸਰਕਾਰ ਨੇ ਕਿਹਾ ਕਿ ਪੰਜਾਬ ਦੀ ਸਰਕਾਰ ਸਤਿਗੁਰੂ ਜੀ ਦੀ ਸਰਕਾਰ ਹੈ, ਅਸੀਂ ਆਪ ਜੀ ਦੇ ਹੁਕਮ ਦੀ ਪਾਲਣਾ ਕਰਦੇ ਹਾਂ।ਮੈਂ ਯਕੀਨ ਦੁਆਉਂਦਾ ਹਾਂ ਕਿ ਆਪ ਜੀ ਦੀ ਰਜ਼ਾ ਅਨੁਸਾਰ ਸ੍ਰੀ ਭੈਣੀ ਸਾਹਿਬ–ਰਾਈਆਂ ਦੇ ਵਿਕਾਸ ਅਤੇ ਸ਼ਹੀਦੀ ਅਸਥਾਨ ਬਣਾਉਣ ਲਈ ਸਰਕਾਰ ਵਲੋਂ ਧੰਨ, ਇਰਾਦੇ ਤੇ ਕੋਸ਼ਿਸ਼ ਦੀ ਕਮੀ ਨਹੀਂ ਰਹੇਗੀ।

ਅੱਸੂ ਦੇ ਮੇਲੇ 'ਤੇ ਹੀ ਆਏ ਪ੍ਰਸਿੱਧ ਪੱਤਰਕਾਰ ਅਤੇ ਬੁਲਾਰੇ ਸੰਤ ਭਰਪੂਰ ਸਿੰਘ ਬਲਬੀਰ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਪੰਥ ਕਿੱਥੇ? ਜਿੱਥੇ ਨਾਮ ਹੈ, ਜਿੱਥੇ ਨਾਮ ਨਹੀਂ, ਉੱਥੇ ਪੰਥ ਨਹੀਂ। ਦਸਤਾਰਾਂ ਵਾਲੇ 2 ਕਰੋੜ ਸਿੱਖਾਂ ਵਿਚ ਨਾਮ ਨੂੰ ਵਧਾਉਣ ਵਾਲਿਆਂ ਦੀ ਗਿਣਤੀ ਵਿਚ ਵਾਧਾ ਕਰਨ ਵਾਲੇ ਨਾਮਧਾਰੀ ਵੱਖਰਾ ਧੜ੍ਹਾ ਨਹੀਂ ਹਨ। ਸਤਿਗੁਰੂ ਦੀ ਆਪਣੀ ਥਾਂ ਹੁੰਦੀ ਹੈ। ਕੋਈ ਧਾਰਮਿਕ ਥਾਂ 'ਤੇ ਬੈਠ ਕੇ ਹੀ ਪੈਗੰਬਰ ਨਹੀਂ ਬਣ ਸਕਦਾ ਨਹੀਂ ਤਾਂ ਮੱਸਾ ਰੰਗੜ

ਵੀ ਗੁਰੂ ਬਣ ਜਾਂਦਾ। ਜੇ ਸਿੱਖਾਂ ਨੇ ਬੇੜੇ ਨੂੰ ਪਾਰ ਲੰਘਾਉਣਾ ਹੈ ਤਾਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਾਮ ਜਪਣ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਕਿ ਸਿੱਖ 1999 ਦੀ ਵਿਸਾਖੀ ਉੱਤੇ ਖਾਲਸਾ ਦੀ ਸਥਾਪਨਾ ਦਾ ਤਿੰਨ ਸੌ ਸਾਲਾ ਦਿਨ ਮਨਾ ਰਹੇ ਹਨ। ਜਿਸ ਸਤਿਗੁਰੂ ਨੇ ਉਹਨਾਂ ਨੂੰ ਸਿੱਖ ਬਣਾਇਆ, ਉਸ ਸਤਿਗੁਰੂ ਦੀ ਬਾਣੀ ਦਾ ਪਾਠ ਕੀਤਾ ਜਾਵੇ।

ਸੱਚੇ ਪਾਤਸ਼ਾਹ ਜੀ ਨੇ ਚੌਥੀ ਵਾਰ ਭੋਗ ਪੁਆਉਣ ਜਾ ਰਹੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਨੂੰ ਪੂਰਾ ਕਰਨ ਦਾ ਵੀ ਹੁਕਮ ਕੀਤਾ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਉਹ ਹੀ ਸਮਝੇਗਾ, ਜਿਹੜਾ ਬਾਣੀ ਪੜ੍ਹੇਗਾ। ਉਹ ਮਿਸ਼ਨ ਨਾਮ ਜਪਣ ਦਾ ਹੈ। ਸਾਡਾ ਨਾਮ ਜਪਣ ਦਾ ਅਭਿਆਸ ਵਧਣਾ ਚਾਹੀਦਾ ਹੈ।

17 ਅਕਤੂਬਰ–ਅੱਸੂ ਦੇ ਮੇਲੇ ਦੇ ਭੋਗ ਵਾਲੇ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ, ਹਵਨ, ਅਨੰਦ–ਕਾਰਜਾਂ 'ਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨਾਂ ਹੋਏ। ਮੇਲੇ ਦੇ ਭੋਗ ਵਾਲੇ ਦਿਨ ਸਾਧ–ਸੰਗਤ ਵੱਡੀ ਗਿਣਤੀ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਅਤੇ ਸੱਚੇ ਪਾਤਸ਼ਾਹ ਜੀ ਪਾਸੋਂ ਖੁਸ਼ੀਆਂ ਪ੍ਰਾਪਤ ਕਰਨ ਲਈ ਹਾਜ਼ਰ ਸੀ।

18 ਅਕਤੂਬਰ– ਸ੍ਰੀ ਸਤਿਗੁਰੂ ਜੀ ਨੇ ਜਲੰਧਰ ਦਰਸ਼ਨ ਦਿੱਤੇ। ਪਹਿਲਾਂ ਸਵੇਰੇ ਨੌ ਵਜੇ ਦੇ ਕਰੀਬ ਗੜ੍ਹਾ–ਜਲੰਧਰ ਛਾਉਣੀ ਵਿਖੇ ਥਾਣੇਦਾਰ ਅਮਰੀਕ ਸਿੰਘ ਦੇ ਘਰ ਚਰਨ ਪਾਏ। ਉਪਰੰਤ ਸੋਢਲ ਰੋਡ ਪ੍ਰੀਤ ਨਗਰ ਜਲੰਧਰ ਵਿਖੇ ਸੰਤ ਸੇਵਾ ਸਿੰਘ ਡੂਬਈ ਵਾਲੇ ਪੁੱਤਰ ਸੰਤ ਹਵੇਲਾ ਸਿੰਘ ਦੇ ਗ੍ਰਹਿ ਵਿਖੇ ਚੱਲ ਰਹੇ ਖੁਸ਼ੀ ਦੇ ਅਖੰਡ ਪਾਠ ਦੇ ਭੋਗ ਸਮੇਂ ਦਰਸ਼ਨ ਦਿੱਤੇ।

20 ਤੋਂ 23 ਅਕਤੂਬਰ ਤੱਕ ਸ੍ਰੀ ਸਤਿਗੁਰੂ ਜੀ ਥਾਈਲੈਂਡ ਦੌਰੇ 'ਤੇ ਗਏ।

24 ਅਕਤੂਬਰ– ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ, ਦਿੱਲੀ ਵਿਖੇ ਬੀਬੀ ਸੰਪੂਰਨ ਕੌਰ ਧਰਮ ਪਤਨੀ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਦਿੱਲੀ ਨਮਿਤ ਪਾਠ ਦਾ ਭੋਗ ਪਾਇਆ ਗਿਆ। ਬੀਬੀ ਜੀ 29 ਸਤੰਬਰ 1998 ਨੂੰ 75 ਸਾਲ ਦੀ ਉਮਰ ਭੋਗ ਕੇ ਚੜ੍ਹਾਈ ਕੀਤੇ।

26 ਅਕਤੂਬਰ- ਸੰਤ ਦਲੀਪ ਸਿੰਘ ਨਾਮਧਾਰੀ ਲੁਧਿਆਣਾ ਦੀ ਧਰਮ ਪਤਨੀ ਬੀਬੀ ਰਜਵੰਤ ਕੌਰ ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ। ਬੀਬੀ ਜੀ 20 ਅਕਤੂਬਰ ਸੰਨ 1998 ਨੂੰ 58 ਸਾਲ ਦੀ ਉਮਰ ਵਿਚ ਚੜ੍ਹਾਈ ਕੀਤੇ। ਸ਼ਰਧਾਂਜਲੀ ਸਮਾਗਮ ਵਿਚ ਬੋਲਣ ਵਾਲੇ ਸਨ- ਸਰਵ ਸ੍ਰੀ ਪ੍ਰੋ. ਕਰਤਾਰ ਸਿੰਘ ਕਾਲੜਾ, ਸ਼ਮਸ਼ੇਰ ਸਿੰਘ ਜਾਮ ਨਗਰ, ਪ੍ਰੋ. ਗੁਰਭਜਨ ਸਿੰਘ ਗਿੱਲ, ਮਲਕੀਤ ਸਿੰਘ ਦਾਖਾ, ਠੇਕੇਦਾਰ ਸੁਰਜਨ ਸਿੰਘ, ਜਗਦੀਸ਼ ਸਿੰਘ ਵਰਿਆਮ, ਭਰਪੂਰ ਸਿੰਘ ਬਲਬੀਰ ਤੇ ਸੰਤ ਵਰਿਆਮ ਸਿੰਘ ਰਤਵਾੜਾ ਸਾਹਿਬ ਵਾਲੇ ਆਦਿਕ। ਸ੍ਰੀ ਸਤਿਗੁਰੂ ਜੀ ਦੇ ਪਾਵਨ ਪ੍ਰਵਚਨ ਹੋਏ।

27 ਅਕਤੂਬਰ- ਸ੍ਰੀ ਸਤਿਗੁਰੂ ਜੀ ਨੇ ਸਵੇਰੇ ਸ੍ਰੀ ਭੈਣੀ ਸਾਹਿਬ ਤੋਂ ਚੱਲ ਕੇ ਦਿੱਲੀ ਵਿਖੇ ਦੁਪਹਿਰ ਦੇ ਦੀਵਾਨ ਵਿਚ ਦਰਸ਼ਨ ਦਿੱਤੇ। ਦੁਪਹਿਰ ਦਾ ਨਾਮ ਸਿਮਰਨ ਅਤੇ ਕੀਰਤਨ ਸ੍ਰੀ ਸਤਿਗੁਰੂ ਰਾਮ ਸਿੰਘ ਮਾਰਗ, ਫਰਨੀਚਰ ਬਲਾਕ, ਕੀਰਤੀ ਨਗਰ ਵਿਖੇ ਸੰਗਮ ਫਰਨੀਚਰ ਵਾਲਿਆਂ ਵਲੋਂ ਆਪਣੇ ਸ਼ੋਅ-ਰੂਮ ਵਿਚ ਕਰਵਾਇਆ ਗਿਆ।

28 ਅਕਤੂਬਰ- ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਆਸਾ ਦੀ ਵਾਰ ਦਾ ਕੀਰਤਨ- ਸੰਤ ਸੁਵਰਨ ਸਿੰਘ ਦੀ ਨਵੀਂ ਦੁਕਾਨ ਜੇ 138 ਮੇਨ ਮਾਰਕੀਟ ਰਾਜੌਰੀ ਗਾਰਡਨ, ਦਿੱਲੀ ਵਿਖੇ ਹੋਇਆ। ਅੱਜ ਦੁਪਹਿਰੇ ਸ੍ਰੀ ਸਤਿਗੁਰੂ ਜੀ ਆਪਣੇ ਨਿੱਜੀ ਸੇਵਕਾਂ ਨਾਲ ਯੂਰਪ ਦੇ ਦੇਸ਼ਾਂ ਦੀ ਸਾਧ ਸੰਗਤ ਨੇ ਦਰਸ਼ਨ ਦੇਣ ਲਈ ਦੌਰੇ 'ਤੇ ਰਵਾਨਾ ਹੋਏ।9 ਦਸੰਬਰ ਨੂੰ ਭਾਰਤ ਵਾਪਸ ਆਏ।

**ਨਵੰਬਰ**

ਸ੍ਰੀ ਸਤਿਗੁਰੂ ਜੀ ਨਵੰਬਰ ਦਾ ਸਾਰਾ ਮਹੀਨਾ ਯੂਰਪੀ ਦੇਸ਼ਾਂ ਦੇ ਦੌਰੇ 'ਤੇ ਰਹੇ।28 ਅਕਤੂਬਰ ਤੋਂ 9 ਦਸੰਬਰ ਤੱਕ ਦਾ ਇਹ ਦੌਰਾ ਸੀ।

22 ਅਤੇ 26,27 ਨਵੰਬਰ ਨੂੰ ਵਿਸ਼ੇਸ਼ ਘਟਨਾਵਾਂ ਹੋਈਆਂ।

22 ਸਤੰਬਰ- ਖਾਲਸੇ ਦੇ ਤਿੰਨ ਸੌ ਸਾਲਾ ਸਾਜਨਾ ਦਿਵਸ ਨੂੰ ਮਨਾਉਣ ਸਬੰਧੀ

ਆਨੰਦਪੁਰ ਫਾਊਂਡੇਸ਼ਨ ਵਲੋਂ ਇਕ ਪ੍ਰਾਰਥਨਾ ਪੱਤਰ ਵਿਸ਼ੇਸ਼ ਤੌਰ 'ਤੇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਭੇਜਿਆ ਗਿਆ। ਪੰਜਾਬ ਦੇ ਖਜ਼ਾਨਾ-ਮੰਤਰੀ ਕੈਪਟਨ ਕੰਵਲਜੀਤ ਸਿੰਘ ਨੇ ਟੈਲੀਫੋਨ 'ਤੇ ਵੀ ਇਸ ਸਮਾਗਮ ਵਿਚ ਦਰਸ਼ਨਾਂ ਲਈ ਅਰਜ਼ ਬੇਨਤੀ ਕੀਤੀ। ਸ੍ਰੀ ਸਤਿਗੁਰੂ ਜੀ ਨੇ ਅਮਰੀਕਾ ਤੋਂ ਨਾਮਧਾਰੀ ਸੰਗਤ ਨੂੰ ਆਨੰਦਪੁਰ ਸਾਹਿਬ ਪਹੁੰਚਣ ਲਈ ਹੁਕਮ ਕਰ ਦਿੱਤਾ।

ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਸੰਤ ਸੁਰਿੰਦਰ ਸਿੰਘ ਨਾਮਧਾਰੀ- ਮੀਤ ਪ੍ਰਧਾਨ ਨਾਮਧਾਰੀ ਦਰਬਾਰ ਦੀ ਅਗਵਾਈ ਹੇਠ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਸੰਗਤ ਅਨੰਦਪੁਰ ਸਾਹਿਬ ਪਹੁੰਚੀ।

ਖਾਲਸੇ ਦੇ ਤਿੰਨ ਸੌ ਸਾਲਾ ਸਾਜਨਾ ਦਿਵਸ ਦੇ ਸਬੰਧ ਵਿਚ 22 ਨਵੰਬਰ ਨੂੰ ਅਨੰਦਪੁਰ ਸਾਹਿਬ ਵਿਖੇ ਇਕ ਸੁੰਦਰ 'ਖਾਲਸਾ ਵਿਰਾਸਤ ਯਾਦਗਾਰੀ ਕੰਪਲੈਕਸ' ਦਾ ਨੀਂਹ ਪੱਥਰ ਰੱਖਣ ਲਈ ਇੱਕ ਵਿਸ਼ਾਲ ਸਮਾਗਮ ਦਾ ਆਯੋਜਨ ਕੀਤਾ ਗਿਆ। ਇਸ ਸਮਾਗਮ ਵਿਚ ਸਮੂਹ ਗੁਰੂ ਨਾਨਕ ਨਾਮ-ਲੇਵਾ ਸੰਗਤਾਂ ਤੋਂ ਇਲਾਵਾ ਹਰ ਧਰਮ-ਵਰਗ ਦੀਆਂ ਸਨਮਾਨਯੋਗ ਸਖ਼ਸ਼ੀਅਤਾਂ ਸ਼ਾਮਲ ਹੋਈਆਂ।

ਨਾਮਧਾਰੀ ਦਰਬਾਰ ਦੀ ਨੁਮਾਇੰਦਗੀ ਕਰਦੇ ਸਰਵ ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਮੀਤ ਪ੍ਰਧਾਨ, ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ, ਅਜੀਤ ਸਿੰਘ ਨਾਮਧਾਰੀ ਸਕੱਤਰ, ਸੂਬਾ ਹਰਭਜਨ ਸਿੰਘ, ਸੰਤ ਦਿਆਲ ਸਿੰਘ, ਦਲੀਪ ਸਿੰਘ ਨਾਮਧਾਰੀ, ਸੁਖਵਿੰਦਰ ਸਿੰਘ ਤੇ ਜਗਮੋਹਨ ਸਿੰਘ ਆਦਿ ਇਸ ਸਮਾਗਮ ਵਿਚ ਗਏ। ਨਾਲ ਨਾਮਧਾਰੀ ਸੰਗਤ ਜਲੂਸ ਦੇ ਰੂਪ 'ਚ ਗਈ।

ਪੰਡਾਲ ਵਿਚ ਸਟੇਜ ਦੇ ਬਿਲਕੁਲ ਸਾਹਮਣੇ ਇੱਕ ਵਿਸ਼ਾਲ ਬਲਾਕ ਨਾਮਧਾਰੀ ਸੰਗਤ ਲਈ ਰਾਖਵਾਂ ਸੀ। ਸਮਾਗਮ ਦੇ ਅੰਤ ਵਿਚ ਹੋਏ ਸ੍ਰ. ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ ਦੇ ਭਾਸ਼ਣ ਸਮਾਪਤ ਹੋਣ 'ਤੇ ਸ੍ਰ. ਸੁਰਿੰਦਰ ਸ਼ਿੰਘ ਨਾਮਧਾਰੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਭੇਜਿਆ ਆਸ਼ੀਰਵਾਦ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੂੰ ਸੰਭਾਲਿਆ। ਸ੍ਰੀ ਸਤਿਗੁਰੂ ਜੀ ਨੇ ਆਂਪਣਾ ਆਸ਼ੀਰਵਾਦ, ਸੋਨੇ ਦਾ ਖੰਡਾ ਜੋ ਸੋਨੇ ਦੇ ਪੀੜ੍ਹੇ ਤੇ ਜੜਿਆ ਹੋਇਆ ਸੀ ਅਤੇ ਇੱਕ ਟਰਾਫੀ ਸਜਾ ਕੇ ਪਾਰਦਰਸ਼ੀ ਕੇਸ ਵਿਚ ਬੰਦ ਸੀ, ਬਖਸ਼ ਰੂਪ ਵਿਚ ਭੇਜਿਆ ਸੀ। ਇਸ ਟਰਾਫੀ ਉੱਤੇ ਚਾਂਦੀ ਦੀ ਪਲੇਟ 'ਤੇ ਉਕਰੇ ਸ਼ਬਦ ਸਨ-

"ਖੰਡਾ ਪ੍ਰਿਥਮੈ ਸਾਜਿ ਕੈ" ਨਾਮਧਾਰੀ ਸਿੱਖਾਂ ਦੇ ਸਿਰਤਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵਲੋਂ ਖਾਲਸੇ ਦੇ 300 ਸਾਲਾ ਸਾਜਨਾ ਦਿਵਸ ਸਮੇਂ ਅਨੰਦਪੁਰ ਸਾਹਿਬ ਫਾਉਂਡੇਸ਼ਨ ਦੇ ਕਰਤਾ ਧਰਤਾ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੂੰ ਆਸ਼ੀਰਵਾਦ ਮਿਤੀ 22-11-1998 ਸਥਾਨ ਸ੍ਰੀ ਅਨੰਦਪੁਰ ਸਾਹਿਬ।

27 ਨਵੰਬਰ- ਖੰਨਾ ਲਾਗੇ ਪਿੰਡ ਕੌੜੀ ਵਿਖੇ ਦੋ ਰੇਲ ਗੱਡੀਆਂ ਸਵੇਰੇ ਸਾਢੇ 3 ਵਜੇ ਟਕਰਾ ਗਈਆਂ। ਬਹੁਤ ਲੋਕ ਮਾਰੇ ਗਏ, ਬਹੁਤ ਜਖ਼ਮੀ ਹੋਏ। ਸ੍ਰੀ ਸਤਿਗੁਰੂ ਜੀ ਨੇ ਇਗਲੈਂਡ ਤੋਂ ਟੈਲੀਫੋਨ ਕਰਕੇ ਨਾਮਧਾਰੀ ਸਿੱਖਾਂ ਨੂੰ ਉੱਥੇ ਲਗਾਉਣ ਦਾ ਹੁਕਮ ਕੀਤਾ।

26 ਨਵੰਬਰ- ਨੂੰ ਨਾਮਧਾਰੀ ਸ਼ਹੀਦੀ ਸਮਾਰਕ ਵਿਖੇ ਲੁਧਿਆਣੇ ਵਾਲੇ ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਸੰਤ ਰਤਨ ਸਿੰਘ ਨਾਈਵਾਲਾ ਹੀ ਯਾਦ ਵਿਚ ਮੇਲਾ ਮਨਾਇਆ ਇਗਆ।ਪੰਜ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

ਸੂਬਾ ਹਰਭਜਨ ਸਿੰਘ ਨੇ ਟੈਲੀਫੋਨ ਕਰਕੇ ਅਮਰੀਕਾ ਵਿਖੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ, "ਸਾਧ ਸੰਗਤ ਸ਼ਹੀਦੀ ਮੇਲਾ ਮਨਾ ਰਹੀ ਹੈ, ਆਪ ਜੀ ਉਪਦੇਸ਼ ਦੇਣ ਦੀ ਕ੍ਰਿਪਾ ਕਰੋ।

ਸ੍ਰੀ ਸਤਿਗੁਰੂ ਜੀ ਨੇ ਉਪਦੇਸ਼ ਵਿਚ ਫੁਰਮਾਇਆ, "ਸਾਧ ਸੰਗਤ ਜੀ ਆਪ ਅੱਜ ਸ਼ਹੀਦਾਂ ਦੇ ਦਿਨ ਮਨਾ ਰਹੇ ਹੋ, ਜੋ ਬਹੁਤ ਵਧੀਆ ਗੱਲ ਹੈ।ਆਪ ਸਭ ਉਹਨਾਂ ਸ਼ਹੀਦਾਂ ਦੇ ਨਮਿਤ ਵੱਧ ਤੋਂ ਵੱਧ ਭਜਨ ਬਾਣੀ ਕਰੋ ਅਤੇ ਪਾਠਾਂ ਦੇ ਭੋਗ ਪਵਾਓ।"

**ਦਸੰਬਰ**

9 ਦਸੰਬਰ- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਵਾ ਕੁ ਮਹੀਨੇ ਦਾ ਪੱਛਮੀ ਦੇਸ਼ਾਂ ਦਾ ਦੌਰਾ ਕਰਕੇ ਭਾਰਤ ਵਾਪਸ ਆਏ। ਦਿੱਲੀ ਦੀ ਸਾਧ-ਸੰਗਤ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਸਤਿਕਾਰ ਹਿਤ, ਸ੍ਰ. ਹਰਵਿੰਦਰ ਸਿੰਘ ਹੰਸਪਾਲ ਅਤੇ ਸੂਬਾ ਸੁਖਦੇਵ ਸਿੰਘ ਦੀ ਅਗਵਾਈ ਹੇਠ ਹਵਾਈ ਅੱਡੇ 'ਤੇ ਪਹੁੰਚੀ।

ਨਾਮਧਾਰੀ ਧਰਮਸ਼ਾਲਾ, ਦਿੱਲੀ ਵਿਚ ਆਸਾ ਦੀ ਵਾਰ ਅਤੇ ਦੁਪਹਿਰ ਦਾ ਨਿਤਨੇਮ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਦੁਪਹਿਰ ਦੇ ਦੀਵਾਨ ਵਿਚ ਸ੍ਰ. ਮਹਿੰਦਰ ਸਿੰਘ ਸਾਥੀ, ਦਿੱਲੀ ਦੇ ਖਜਾਨਾ ਮੰਤਰੀ ਬਨਣ ਤੋਂ ਬਾਅਦ ਸ੍ਰੀ

ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਨਿਤਨੇਮ ਚੱਲ ਰਿਹਾ ਹੋਣ ਕਾਰਨ ਸੱਚੇ ਪਾਤਸ਼ਾਹ ਜੀ ਨੇ ਬਚਨ ਤਾਂ ਕਰਨਾ ਨਹੀਂ ਸੀ। ਆਪ ਜੀ ਨੇ ਪੰਜਵੇਂ ਪਾਤਸ਼ਾਹ ਦੀ ਇਹ ਤੁਕ ਲਿਖ ਕੇ ਸਾਥੀ ਜੀ ਨੂੰ ਪੜ੍ਹਾਈ ਤੇ ਆਸ਼ੀਰਵਾਦ ਤੇ ਖੁਸ਼ੀਆਂ ਬਖਸ਼ੀਆਂ–

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥

ਦੁਪਹਿਰ ਦੇ ਦੀਵਾਨ ਵਿਚ ਸੰਤ ਗੁਰਦਿਆਲ ਸਿੰਘ ਨਾਗੀ (ਕਿਲ੍ਹੇ ਵਾਲੇ), ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਦਿੱਲੀ ਨਿਵਾਸੀ ਨਾਗੀ ਜੀ 8 ਨਵੰਬਰ, 1998 ਨੂੰ 76 ਸਾਲ ਦੀ ਉਮਰ ਭੋਗ ਕੇ ਚੜ੍ਹਾਈ ਕੀਤੇ ਸਨ। ਦੁਪਹਿਰ ਦੇ ਦੀਵਾਨ ਮਗਰੋਂ ਸ੍ਰੀ ਸਤਿਗੁਰੂ ਜੀ, ਸਿੱਖਾਂ ਸੇਵਕਾਂ ਸਹਿਤ ਸ੍ਰੀ ਭੈਣੀ ਸਾਹਿਬ (ਪੰਜਾਬ) ਲਈ ਰਵਾਨਾ ਹੋਏ।

12 ਦਸੰਬਰ– ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਫਗਵਾੜੇ ਜਾ ਕੇ ਕੁਝ ਘਰਾਂ 'ਚ ਚਰਨ ਪਾਏ। ਇਸ ਮਗਰੋਂ ਸਤਿਗੁਰੂ ਜੀ ਪਿੰਡ ਅੱਟੀ ਵਿਖੇ ਇੱਕ ਬਜ਼ੁਰਗ ਨਮਿਤ ਪਾਏ ਗਏ ਭੋਗ 'ਤੇ ਦਰਸ਼ਨ ਦਿੱਤੇ। ਪ੍ਰਵਚਨ ਨਹੀਂ ਹੋਏ, ਸ੍ਰੀ ਸਤਿਗੁਰੂ ਜੀ ਦੀ ਸਿਹਤ ਅੱਜ ਠੀਕ ਨਹੀਂ ਸੀ।

13 ਦਸੰਬਰ– ਸ੍ਰੀ ਸਤਿਗੁਰੂ ਜੀ ਮਸਤਾਨਗੜ੍ਹ ਚਲੇ ਗਏ।

20 ਦਸੰਬਰ– ਚੰਡੀਗੜ੍ਹ ਵਿਖੇ ਟੈਗੋਰ ਥਿਏਟਰ 'ਚ ਨਾਟਕ 'ਮਸਤਾਨੇ' ਖੇਡਿਆ ਗਿਆ। ਇਸ ਨਾਟਕ ਨੂੰ ਡਾ. ਹਰਚਰਨ ਸਿੰਘ ਦੁਆਰਾ ਨਿਰਦੇਸ਼ਿਤ ਕੀਤਾ ਗਿਆ। ਨਾਟਕ ਦੇ ਲੇਖਕ ਸੰਜੀਵਨ ਸਿੰਘ ਹਨ। ਸ੍ਰੀ ਸਤਿਗੁਰੂ ਜੀ ਅੱਜ ਸੁਨਾਮ ਗਏ।

21 ਦਸੰਬਰ– ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਹਿਬਜਾਦਾ ਅਜੀਤ ਸਿੰਘ, ਸਾਹਿਬਜਾਦਾ ਜੁਝਾਰ ਸਿੰਘ ਦੀ ਯਾਦ ਵਿਚ ਸ਼ਹੀਦੀ ਜੋੜ ਮੇਲਾ ਚਮਕੌਰ ਸਾਹਿਬ ਵਿਖੇ ਹੋਇਆ। ਸ੍ਰੀ ਸਤਿਗੁਰੂ ਜੀ ਦੇ ਹੁਕਮ ਮੁਤਾਬਕ ਇਸ ਮੇਲੇ ਦਾ ਪ੍ਰਬੰਧ ਸੂਬਾ ਮਨੀ ਸਿੰਘ ਰੋਪੜ ਵਲੋਂ ਕੀਤਾ ਗਿਆ। ਨਹਿਰ ਦੇ ਕਿਨਾਰੇ (ਪੁਲ ਨੇੜੇ) ਪੰਡਾਲ ਲਗਾ ਕੇ ਇਸ ਵਿਚ ਮੇਲਾ ਕੀਤਾ ਗਿਆ। ਸਾਧ ਸੰਗਤ ਬਹੁਤ ਆਈ। ਸਾਰਾ ਪੰਡਾਲ ਭਰਿਆ ਹੋਇਆ ਸੀ।

ਮੇਲੇ ਵਾਲੀ ਥਾਂ ਤੋਂ ਦੋ ਕੁ ਕਿਲੋਮੀਟਰ ਦੀ ਦੂਰੀ 'ਤੇ (ਸ੍ਰੀ ਭੈਣੀ ਸਾਹਿਬ

ਵਲੋਂ ਆਉਂਦਿਆਂ) ਨਹਿਰ ਦੇ ਕਿਨਾਰੇ ਇੱਕ ਉੱਚੇ ਟਿੱਬੇ 'ਤੇ ਬੜੀ ਸੁਹਾਵਣੀ ਥਾਂ 'ਤੇ ਇੱਕ ਰੈਸਟ ਹਾਊਸ ਬਣਿਆ ਹੈ। ਇੱਥੇ ਸ੍ਰੀ ਸਤਿਗੁਰੂ ਜੀ ਦੇ ਆਰਾਮ ਕਰਨ 'ਤੇ ਜਲ-ਪਾਣੀ ਛਕਾਉਣ ਦੀ ਵਿਵਸਥਾ ਸੀ।

ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਦੁਪਹਿਰ ਇੱਕ ਵਜੇ ਤੋਂ ਪਹਿਲੋਂ ਇੱਥੇ ਪਹੁੰਚੇ। ਅੱਗੋਂ ਸੁਆਗਤ ਕਰਨ ਲਈ ਸੂਬਾ ਸੁਰਿੰਦਰ ਕੌਰ ਖਰਲ, ਸੰਤ ਭਗਵੰਤ ਸਿੰਘ ਤੇ ਸੂਬਾ ਮਨੀ ਸਿੰਘ ਤੇ ਉਨ੍ਹਾਂ ਦਾ ਪੁੱਤਰ ਸੋਨੀ ਪਹੁੰਚੇ ਹੋਏ ਸਨ। ਸ੍ਰੀ ਸਤਿਗੁਰੂ ਜੀ ਨੇ ਕਾਰ ਵਿਚੋਂ ਉਤਰਦਿਆਂ ਹੀ ਫੁਰਮਾਇਆ, "ਬੀਬੀ ਖਰਲ... ਭਗਵੰਤ ਸਿੰਘ...।" ਫਿਰ ਹਜ਼ੂਰੀ ਸੇਵਕ ਰਛਪਾਲ ਸਿੰਘ ਨੂੰ ਹੁਕਮ ਕੀਤਾ, "ਆਪਾਂ ਬੀਬੀ ਨੂੰ ਸੁਨਾਮ ਭੇਜਣਾ ਹੈ। ਅਸੀਂ ਕੱਲ੍ਹ ਉੱਥੇ ਗਏ ਸਾਂ। ਉਨ੍ਹਾਂ ਨੇ ਕੋਈ ਸ਼ਹੀਦਾਂ ਦੇ ਪਰਿਵਾਰ ਵਾਲੀ ਗੱਲ ਕੀਤੀ ਸੀ, ਮੈਂ ਆਖਿਆ, 'ਅਸੀਂ ਬੀਬੀ ਸੁਰਿੰਦਰ ਨੂੰ ਭੇਜਾਂਗੇ।"

ਹਜ਼ੂਰੀ ਸੇਵਕ ਰਛਪਾਲ ਸਿੰਘ ਨੇ ਦੱਸਿਆ ਕਿ ਸੁਨਾਮ ਗੋਪਾਲ ਸਿੰਘ ਸਪੁੱਤਰ ਸ੍ਰ. ਪ੍ਰੀਤਮ ਸਿੰਘ ਫੁਲੇੜਾ ਵਾਲੇ ਰਹਿੰਦੇ ਹਨ, ਉਨ੍ਹਾਂ ਕੋਲ ਜਾਣਾ ਹੈ।" ਸੂਬਾ ਸੁਰਿੰਦਰ ਕੌਰ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ, ਅਸੀਂ ਮੰਡੀ ਕਲਾਂ ਅਤੇ ਸਕਰੌਦੀ ਵੀ ਸ਼ਹੀਦਾਂ ਦੇ ਪਰਿਵਾਰਾਂ ਕੋਲ ਜਾਣਾ ਹੈ।" ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਜਾ ਆਉਣਾ"।

ਸੇਵਕ ਰਛਪਾਲ ਸਿੰਘ ਨੂੰ ਜਾਣ ਦਾ ਇੰਤਜਾਮ ਕਰਨ ਅਤੇ ਸੁਨਾਮ ਵਾਲੇ ਘਰ ਦਾ ਐਡਰੈੱਸ ਦੇਣ ਦਾ ਹੁਕਮ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਜਲ-ਪਾਣੀ ਛਕਿਆ। ਬੈੱਡ ਜਿਸ ਦੇ ਬਿਸਤਰੇ 'ਤੇ ਸੱਚੇ ਪਾਤਸ਼ਾਹ ਜੀ ਦੇ ਆਰਾਮ ਕਰਨ ਲਈ ਸੁੱਚੀ ਚਾਦਰ ਵਿਛਾਈ ਹੋਈ ਸੀ ਬਾਰੇ ਫੁਰਮਾਇਆ ਕਿ ਬੈੱਡ 'ਤੇ ਸਰੇਸ਼ ਲੱਗਾ ਹੋਇਆ। ਹੁਕਮ ਕੀਤਾ ਕਿ ਬਾਹਰ ਘਾਹ 'ਤੇ ਕੁਰਸੀ ਰੱਖ ਦਿਓ। ਕੁਰਸੀ 'ਤੇ ਬੈਠ ਕੇ ਪਾਠ ਕੀਤਾ ਤੇ ਫਿਰ ਨਾਮ-ਸਿਮਰਨ ਦੀ ਅਰਦਾਸ ਕਰਕੇ ਦੀਵਾਨ ਵਿਚ ਦਰਸ਼ਨ ਦੇਣ ਚੱਲ ਪਏ।

ਪੰਡਾਲ ਵਿਚ ਲੱਗੇ ਦੀਵਾਨ ਵਿਚ ਇੱਕ ਤੋਂ ਦੋ ਵਜੇ ਤੀਕ ਨਾਮ-ਸਿਮਰਨ ਹੋਇਆ, ਪਾਠਾਂ ਦੇ ਭੋਗ ਪਾਏ ਗਏ। ਕੀਰਤਨ ਹੋਇਆ। ਸਾਧ ਸੰਗਤ ਨੇ ਅਰਜ਼ਾਂ ਵੀ ਕੀਤੀਆਂ। 3 ਵਜੇ ਮੇਲੇ ਦੀ ਸਮਾਪਤੀ ਉਪਰੰਤ ਸ੍ਰੀ ਸਤਿਗੁਰੂ ਜੀ ਕੁਝ

ਦੇਰ ਰੈਸਟ ਹਾਊਸ 'ਚ ਰੁਕੇ। ਫਿਰ ਸ੍ਰੀ ਭੈਣੀ ਸਾਹਿਬ ਚਲੇ ਗਏ।

ਹਜ਼ੂਰੀ ਸੇਵਕ ਰਛਪਾਲ ਸਿੰਘ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ 29 ਦਸੰਬਰ ਤੀਕ ਸ੍ਰੀ ਭੈਣੀ ਸਾਹਿਬ ਵਿਖੇ ਹਨ। ਕੁਝ ਮੇਲੇ ਚੱਲ ਰਹੇ ਹਨ। ਫਿਰ ਸ੍ਰੀ ਜੀਵਨ ਨਗਰ ਜਾ ਕੇ ਸ੍ਰੀ ਭੈਣੀ ਸਾਹਿਬ ਆ ਜਾਣਗੇ।

23 ਦਸੰਬਰ- ਸ੍ਰੀ ਸਤਿਗੁਰੂ ਜੀ ਸਵੇਰੇ ਬੀੜ ਗਏ। ਉੱਥੋਂ ਮਾਛੀਵਾੜਾ ਵਿਖੇ ਕੀਤੇ ਜਾ ਰਹੇ ਮੇਲੇ 'ਤੇ ਦਰਸ਼ਨ ਦਿੱਤੇ।

24 ਦਸੰਬਰ- ਸ੍ਰੀ ਸਤਿਗੁਰੂ ਜੀ ਨੇ ਅੱਜ ਸ਼ਾਮ ਦਾ ਪ੍ਰਸ਼ਾਦਾ ਅਰਬਨ ਅਸਟੇਟ ਲੁਧਿਆਣਾ ਵਿਖੇ ਸੰਤ ਬੇਅੰਤ ਸਿੰਘ ਦੇ ਘਰ ਛਕਿਆ। ਸ੍ਰੀ ਸਤਿਗੁਰੂ ਜੀ ਕਰੀਬ ਸਾਢੇ 4 ਵਜੇ ਸ਼ਾਮ ਨੂੰ ਪਹੁੰਚੇ। ਪ੍ਰਸ਼ਾਦਾ ਛਕਣ ਉਪਰੰਤ ਸੱਚੇ ਪਾਤਸ਼ਾਹ ਜੀ ਨੇ ਲੁਧਿਆਣੇ ਮਾਡਲ ਟਾਊਨ ਪੈਟਰੋਲ ਪੰਪ ਸਾਵਨ ਸਰਵਿਸ ਸਟੇਸ਼ਨ ਵਾਲੇ ਸ੍. ਗੁਰਚਰਨ ਸਿੰਘ ਮਾਲਵਾ ਦੇ ਘਰ, ਸੂਬਾ ਹਰਭਜਨ ਸਿੰਘ ਤੇ ਕਈ ਹੋਰਨਾਂ ਦੇ ਘਰਾਂ ਵਿਚ ਚਰਨ ਪਾਏ।

25 ਦਸੰਬਰ- ਅੱਜ ਸਵੇਰੇ ਆਸਾ ਦੀ ਵਾਰ ਸੰਤ ਬੇਅੰਤ ਸਿੰਘ (ਅਰਬਨ ਅਸਟੇਟ) ਲੁਧਿਆਣਾ ਦੇ ਘਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਲੱਗੀ।

26 ਦਸੰਬਰ- ਫਤਹਿਗੜ੍ਹ ਸਾਹਿਬ ਦਾ ਮੇਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਹੋਇਆ।

27 ਦਸੰਬਰ- ਸ੍ਰੀ ਸਤਿਗੁਰੂ ਜੀ ਨੇ ਹਰਿਵੱਲਭ ਸੰਗੀਤ ਸੰਮੇਲਨ ਜਲੰਧਰ ਵਿਖੇ ਦਰਸ਼ਨ ਦਿੱਤੇ।

29 ਦਸੰਬਰ- ਸ੍ਰੀ ਸਤਿਗੁਰੂ ਜੀ ਪਨਿਹਾਰੀ, ਮਸਤਾਨਗੜ੍ਹ ਗਏ।

30 ਦਸੰਬਰ- ਸ੍ਰੀ ਸਤਿਗੁਰੂ ਜੀ ਮਸਤਾਨਗੜ੍ਹ ਤੋਂ ਸ਼ਾਮ ਨੂੰ ਸੂਬਾ ਹਰਭਜਨ ਸਿੰਘ ਦੇ ਘਰ ਲੁਧਿਆਣੇ ਪੁੱਜ ਕੇ ਉੱਥੇ ਪ੍ਰਸ਼ਾਦਾ ਛਕਿਆ ਅਤੇ ਸ੍ਰੀ ਭੈਣੀ ਸਾਹਿਬ ਚਲੇ ਗਏ।

# ਅਧਿਆਇ - 28

## 1999-2000-2001-2002-2003

**ਖਾਲਸਾ ਪੰਥ ਦੀ ਸਾਜਣਾ ਦੀ ਤੀਜੀ ਮੁਬਾਰਕ ਸ਼ਤਾਬਦੀ**

ਪਿਛਲੀਆਂ ਪੰਜ ਸਦੀਆਂ ਤੋਂ ਪੰਜਾਬ ਦੇ ਇਤਿਹਾਸ ਵਿੱਚ, 99 ਦੇ ਵਰਸ਼ ਬੜੀ ਮਹੱਤਵਪੂਰਣ ਭੂਮਿਕਾ ਨੂੰ ਨਿਭਾਉਂਦੇ ਰਹੇ ਹਨ। 1499 ਵਿੱਚ ਲਗਭੱਗ ਇਸ ਸਮੇਂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਅਰਥਾਤ ਦੇਸ਼ਾਰਟਣ ਦਾ ਮਿਸ਼ਨ ਆਰੰਭ ਕੀਤਾ ਸੀ। 1599 ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੇ ਸਹਿਯੋਗ ਨਾਲ, ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸੰਕਲਨ ਤੇ ਸੰਪਾਦਨ ਦੀ ਯੋਜਨਾ ਬਣਾਈ। 1699 ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਸੰਗਤ ਨੂੰ, ਖਾਲਸੇ ਦਾ ਰੂਪ ਪ੍ਰਦਾਨ ਕੀਤਾ। ਖੰਡੇ- ਬਾਟੇ ਦਾ ਅੰਮ੍ਰਿਤ ਖਾਲਸੇ ਨੂੰ ਛਕਾਅ ਕੇ "ਸਿੰਘ" ਦੀ ਪਦਵੀ ਬਖਸ਼ੀ। ਇਸ ਮਹਾਨ ਇਤਿਹਾਸਕ ਘਟਨਾ ਨੇ ਪੰਜਾਬ ਦੇ ਇਤਿਹਾਸ ਵਿੱਚ, ਨਵੀਂ ਕ੍ਰਾਂਤੀ ਦਾ ਮੁੱਢ ਬੰਨ੍ਹਿਆ। 18ਵੀਂ ਸਦੀ ਵਿੱਚ ਖਾਲਸਾ ਪੰਥ ਨੂੰ ਮੁਗ਼ਲ ਸਾਮਰਾਜ ਦੀ ਗ਼ੁਲਾਮੀ ਵਿਰੁੱਧ, ਤਿੱਖਾ ਸੰਘਰਸ਼ ਕਰਨਾ ਪਿਆ ਅਤੇ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਰੂਪ ਵਿੱਚ, ਨਿਰਣਾਇਕ ਰਣ ਵੀ ਮੰਡਿਆ। 1765 ਵਿੱਚ ਪੰਜਾਬ ਰਾਜ ਵਿੱਚ ਸੁਤੰਤਰ ਹਕੂਮਤਾਂ ਸਿੱਖ ਮਿਸਲਾਂ ਦੇ ਛੋਟੇ ਗਣਰਾਜਾਂ ਨੇ, ਪੰਜਾਬ ਦੀ ਧਰਤੀ ਵਿੱਚ ਸੁਤੰਤਰਤਾ ਦੀ ਲਹਿਰ ਨੂੰ ਅੱਗੇ ਵਧਾਇਆ।

ਪਰ 1799 ਵਿੱਚ ਅਰਥਾਤ 1699 ਤੋਂ ਪੂਰੇ 100 ਸਾਲ ਪਿੱਛੋਂ, ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿੱਚ ਸੁਤੰਤਰ ਪੰਜਾਬੀ ਰਾਜ ਖਾਲਸਾ ਰਾਜ ਦੀ ਨੀਂਹ ਰੱਖੀ। ਇਸ ਇਤਿਹਾਸਕ ਯੁੱਗ ਦਾ ਪੰਜਾਬ ਦੇ ਇਤਿਹਾਸ ਵਿੱਚ ਵਿਸ਼ੇਸ਼ ਗੌਰਵ ਹੈ। ਦੁਰਭਾਗ ਵੱਸ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿੱਛੋਂ, ਪੰਜਾਬ ਰਾਜ ਦਾ ਪਤਨ ਕੇਵਲ ਦਸ ਸਾਲਾਂ ਵਿੱਚ ਹੋ ਗਿਆ। ਬਾਬਾ ਵੀਰ ਸਿੰਘ

ਨੌਰੰਗਾਬਾਦੀਏ ਦੇ ਸੇਵਕ ਬਾਬਾ ਮਹਾਰਾਜ ਸਿੰਘ ਦੇ ਪਿੱਛੋਂ, ਸਤਿਗੁਰੂ ਰਾਮ ਸਿੰਘ ਜੀ ਨੇ 1857 ਵਿੱਚ ਸੁਤੰਤਰਤਾ ਦਾ ਸੰਗਰਾਮ ਮੁੜ ਆਰੰਭ ਕਰ ਦਿੱਤਾ। ਜਿਸ ਦੇ ਸ਼ਾਨਦਾਰ ਉਦਾਹਰਣ ਕੂਕਾ ਸੰਗਰਾਮ ਦੇ ਇਤਿਹਾਸ ਵਿੱਚੋਂ ਮਿਲ ਸਕਦੇ ਹਨ। 1899 ਤੱਕ ਕੂਕਾ ਲਹਿਰ ਨੇ ਪੰਜਾਬ ਵਿੱਚ ਨਵੀਂ ਚੇਤਨਤਾ ਨੂੰ ਜਗਾਇਆ। 1899 ਦਾ ਕਾਲ ਪੰਜਾਬ ਦੇ ਇਤਿਹਾਸ ਵਿੱਚ ਖ਼ਾਸ ਮਹੱਤਤਾ ਰੱਖਦਾ ਹੈ। ਹਜ਼ਾਰਾਂ ਦੀ ਗਿਣਤੀ ਵਿੱਚ ਕਾਲ ਤੇ ਭੁੱਖਮਰੀ ਦੇ ਮਾਰੇ ਲੋਕ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਭੈਣੀ ਸਾਹਿਬ ਵਿਖੇ ਸਥਾਪਿਤ ਕੀਤੇ ਗਏ ਗੁਰੂ ਕੇ ਲੰਗਰ ਵਿੱਚੋਂ, ਅੰਨ-ਧੰਨ ਦੀ ਪੂਰਤੀ ਕਰਦੇ ਰਹੇ। ਜਦੋਂ ਨਾਮਧਾਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਦੇ ਅਧਿਕਾਰੀਆਂ ਨੇ, ਗੁਰੂ ਕੇ ਲੰਗਰ ਦੀ ਸ਼ੋਭਾ ਤੇ ਸੇਵਾ ਨੂੰ ਮੁੱਖ ਰੱਖ ਕੇ ਪੰਜਾਹ ਮੁਰੱਬੇ ਭੂਮੀ ਦੇਣ ਦੀ ਪੇਸ਼ਕਸ਼ ਕੀਤੀ ਤਾਂ ਉਨ੍ਹਾਂ ਨੇ, ਇਸ ਬਖਸ਼ਿਸ਼ ਨੂੰ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ ਅਤੇ ਬਚਨ ਕੀਤਾ ਕਿ ਇਹ ਦੇਸ਼ ਤੇ ਧਰਤੀ ਸਾਡੀ ਹੈ, ਤੁਸੀਂ ਕੌਣ ਦਾਤੇ ਹੋ, ਜੋ ਸਾਡੇ 'ਤੇ ਬਖਸ਼ਿਸ਼ ਕਰਨ ਲੱਗੇ ਹੋ। ਇਹ ਸਤਿਗੁਰੂ ਰਾਮ ਸਿੰਘ ਜੀ ਦਾ ਲੰਗਰ ਸਾਧ ਸੰਗਤ ਦੇ ਸਹਿਯੋਗ ਨਾਲ ਚਲਦਾ ਹੈ। ਅੰਗਰੇਜ ਅਧਿਕਾਰੀ ਨਿਰ- ਉੱਤਰ ਹੋ ਕੇ ਵਾਪਸ ਪਰਤ ਗਏ।

ਪਰ 1999 ਦਾ ਇਹ ਮੁਬਾਰਕ ਵਰ੍ਹਾ ਪੰਜਾਬ ਦੇ ਇਤਿਹਾਸ ਵਿੱਚ ਖ਼ਾਸ ਮਹੱਤਤਾ ਰੱਖਦਾ ਹੈ, ਕਿਉਂ ਜੋ 1947 ਦੀ ਸੁਤੰਤਰਤਾ ਦੀ ਪ੍ਰਾਪਤੀ ਤੋਂ ਪਿੱਛੋਂ ਪਹਿਲੀ ਵਾਰ, ਸੁਤੰਤਰਤਾ ਤੇ ਵਾਤਾਵਰਣ ਵਿੱਚ ਖ਼ਾਲਸੇ ਦੀ ਤੀਜੀ ਜਨਮ ਸ਼ਤਾਬਦੀ ਨੂੰ ਵੱਡੇ ਪੈਮਾਨੇ 'ਤੇ ਪੰਜਾਬ ਸਰਕਾਰ ਤੇ ਪੰਜਾਬ ਦੇ ਲੋਕਾਂ ਵੱਲੋਂ ਮਨਾਇਆ ਗਿਆ। ਇਨ੍ਹਾਂ ਤੀਜੀ ਸ਼ਤਾਬਦੀ ਦੇ ਇਤਿਹਾਸਕ ਯਤਨਾਂ ਵਿੱਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ, ਨਾਮਧਾਰੀ ਪੰਥ ਦਾ ਉਹ ਸ਼ਾਨਦਾਰ ਜਲੂਸ ਜਾਂ ਵਿਸ਼ੇਸ਼ ਸ਼ੋਭਾ ਯਾਤਰਾ ਦਾ ਵਰਣਨ, ਸਦਾ ਸੁਨਹਿਰੀ ਅੱਖਰਾਂ ਵਿੱਚ ਕੀਤਾ ਜਾਵੇਗਾ ਅਤੇ ਪੰਜਾਬ ਦੇ ਸਮੁੱਚੇ ਇਤਿਹਾਸ ਵਿੱਚ, ਇਸ ਵਿਸ਼ੇਸ਼ ਯਾਤਰਾ ਨੂੰ ਸਦਾ ਅਭੁੱਲ ਇਤਿਹਾਸਕ ਘਟਨਾ ਵਜੋਂ ਜਾਣਿਆ ਜਾਵੇਗਾ।

ਇਸ ਤੋਂ ਪਹਿਲਾਂ ਕਿ ਅਸੀਂ ਇਸ ਇਤਿਹਾਸਕ ਯਾਤਰਾ ਦੀ ਅਦੁੱਤੀ ਸ਼ਾਨ ਦਾ ਜ਼ਿਕਰ ਕਰੀਏ, ਉਚਿੱਤ ਪ੍ਰਤੀਤ ਹੁੰਦਾ ਹੈ ਕਿ 1999 ਦੀਆਂ ਇਸ ਤੋਂ

ਪਹਿਲਾਂ ਦੀਆਂ ਨਾਮਧਾਰੀ ਇਤਿਹਾਸ ਦੀਆਂ ਪ੍ਰਮੁੱਖ ਘਟਨਾਵਾਂ ਦਾ ਸੰਖੇਪ ਵਰਣਨ ਕੀਤਾ ਜਾਵੇ।

**1999 ਦੀਆਂ ਕੁੱਝ ਵਰਣਨਯੋਗ ਘਟਨਾਵਾਂ:-**

ਭਾਵੇਂ ਇਹ ਘਟਨਾਵਾਂ ਸ੍ਰੀ ਅਨੰਦਪੁਰ ਸਾਹਿਬ ਦੀ ਇਤਿਹਾਸਕ ਯਾਤਰਾ 28 ਮਾਰਚ ਤੋਂ ਪਹਿਲਾਂ ਦੀਆਂ ਹਨ, ਪਰ ਨਾਮਧਾਰੀ ਇਤਿਹਾਸ ਵਿੱਚ ਇਨ੍ਹਾਂ ਦਾ ਮਹੱਤਵ ਵੀ ਘੱਟ ਨਹੀਂ ਹੈ।

**ਮਲੇਰਕੋਟਲਾ ਦਾ ਰਾਜ-ਪੱਧਰ ਦਾ ਸ਼ਹੀਦੀ ਸਮਾਗਮ**

ਹਰ ਸਾਲ ਵਾਂਗ ਮਲੇਰਕੋਟਲੇ ਦਾ ਰਾਜ ਪੱਧਰ ਦਾ ਸ਼ਹੀਦੀ ਸਮਾਗਮ 17-18 ਜਨਵਰੀ ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਤਾ ਗਿਆ। ਕਿਸੇ ਸਮੇਂ ਇਹ ਸਥਾਨ ਬੰਜਰ ਅਤੇ ਬੇਆਬਾਦ ਸੀ, ਜੋ ਭਾਰਤੀ ਸੈਨਾ ਦੇ ਕਬਜ਼ੇ ਵਿੱਚ ਸੀ। ਕੇਂਦਰੀ ਮੰਤਰੀ ਸ਼੍ਰੀ ਜਗਜੀਵਨ ਰਾਮ ਜੀ ਨੇ ਇਹ ਭੂਮੀ, ਨਾਮਧਾਰੀ ਦਰਬਾਰ ਨੂੰ ਦੇ ਦਿੱਤੀ ਸੀ ਅਤੇ ਇਸ ਸਥਾਨ 'ਤੇ ਕੁੱਝ ਇਮਾਰਤਾਂ ਵੀ ਬਣਾਈਆਂ ਗਈਆਂ ਸਨ। ਇਸ ਸਾਲ ਵੀ ਨਾਮਧਾਰੀ ਸਾਧ-ਸੰਗਤ ਤੇ ਹੋਰ ਜਨ-ਸਮੂਹ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਵੱਡੀ ਗਿਣਤੀ ਵਿੱਚ ਹਾਜ਼ਰ ਹੋਇਆ। ਰਾਜ ਪੱਧਰ ਦਾ ਸਮਾਗਮ ਹੋਣ ਕਰਕੇ ਮੁੱਖ ਮੰਤਰੀ ਪੰਜਾਬ, ਸ. ਪ੍ਰਕਾਸ਼ ਸਿੰਘ ਬਾਦਲ ਅਤੇ ਕੇਂਦਰ ਸਰਕਾਰ ਦੇ ਪੂਰਬ ਰਸਾਇਣ ਮੰਤਰੀ, ਸ. ਸੁਰਜੀਤ ਸਿੰਘ ਬਰਨਾਲਾ ਅਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣ ਇਸ ਸਮਾਗਮ ਵਿੱਚ ਸ਼ਾਮਲ ਹੋਏ।

ਕੇਂਦਰੀ ਮੰਤਰੀ ਸ. ਸੁਰਜੀਤ ਸਿੰਘ ਬਰਨਾਲਾ ਨੇ ਇਸ ਸ਼ਹੀਦੀ ਸਥਾਨ ਦੇ ਇਤਿਹਾਸਕ ਗੌਰਵ ਨੂੰ ਬਿਆਨ ਕਰਦੇ ਹੋਏ ਇਹ ਕਿਹਾ, "ਨਾਮਧਾਰੀ ਸ਼ਹੀਦਾਂ ਨੇ ਜੰਗੇ ਅਜ਼ਾਦੀ ਵਿੱਚ ਜੋ ਕੁਰਬਾਨੀ ਕੀਤੀ ਹੈ, ਉਹ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਨਾਲ ਲਿਖੀ ਗਈ ਹੈ। ਇਤਿਹਾਸ ਗਵਾਹ ਹੈ ਕਿ ਪੰਜਾਬੀਆਂ ਤੇ ਸਿੱਖਾਂ ਨੇ, ਦੇਸ਼ ਤੇ ਕੌਮ ਲਈ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ।"

ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਪੰਜਾਬ ਨੇ ਸ਼ਾਨਦਾਰ ਗੁਰ-ਇਤਿਹਾਸ ਤੇ ਗੁਰੂ ਸਾਹਿਬਾਨ ਦੀਆਂ ਪ੍ਰੇਰਨਾਵਾਂ ਕਾਰਨ ਸ਼ਹੀਦੀਆਂ ਦੇ ਬੇਮਿਸਾਲ ਇਤਿਹਾਸ ਨੂੰ ਸਿਰਜਿਆ। ਨਾਮਧਾਰੀਆਂ ਨੇ ਜਿੱਥੇ

ਅੰਗਰੇਜ਼ ਸਰਕਾਰ ਦਾ ਵਿਰੋਧ ਕੀਤਾ, ਉੱਥੇ ਨਾ- ਮਿਲਵਰਤਣ ਲਹਿਰ ਦੁਆਰਾ ਆਪਣਾ ਹੀ ਡਾਕ- ਪ੍ਰਬੰਧ ਚਲਾਇਆ। ਮਲੇਰਕੋਟਲਾ ਦੇ ਨਾਮਧਾਰੀ ਸ਼ਹੀਦਾਂ ਨੇ ਸਿੱਧੀਆਂ ਛਾਤੀਆਂ ਤਾਣ ਕੇ ਤੋਪਾਂ ਅੱਗੇ ਡਾਹ ਕੇ, ਸਰਕਾਰੀ ਜ਼ਬਰ ਦਾ ਟਾਕਰਾ ਕੀਤਾ ਅਤੇ ਸ਼ਹੀਦੀਆਂ ਦਾ ਬੇਮਿਸਾਲ ਇਤਿਹਾਸ ਸਿਰਜਿਆ। ਅੰਤ ਵਿੱਚ ਉਨ੍ਹਾਂ ਇਹ ਵੀ ਕਿਹਾ ਕਿ ਇਸ ਸਾਲ ਪੰਥ ਖਾਲਸਾ ਦੀ 300 ਸਾਲਾ ਸ਼ਤਾਬਦੀ ਦਾ, ਵੱਡਾ ਅਵਸਰ ਸਾਨੂੰ ਮਿਲਿਆ ਹੈ। ਅਸੀਂ ਇਸ ਨੂੰ ਬੜੇ ਸ਼ਾਨਦਾਰ ਢੰਗ ਨਾਲ ਮਨਾਉਣਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਇਸ ਮੌਕੇ ਨਾਮਧਾਰੀ ਜਗਤ ਵੱਲੋਂ ਵੱਧ ਤੋਂ ਵੱਧ ਯੋਗਦਾਨ ਦੇਣ ਅਤੇ ਇਹ ਵੀ ਫੁਰਮਾਨ ਕੀਤਾ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵੱਧ ਤੋਂ ਵੱਧ ਪਾਠ ਸਿੰਘਾਂ ਨੂੰ ਕਰਨੇ ਚਾਹੀਦੇ ਹਨ। ਆਪਣੇ ਘਰ ਤੋਂ ਤੁਰਨ ਲੱਗਿਆਂ ਨਾਮ ਸਿਮਰਨ ਕਰਕੇ ਅਨੰਦਪੁਰ ਸਾਹਿਬ ਪਹੁੰਚਣ ਤੱਕ ਨਾਮ- ਸਿਮਰਨ ਨਿਰੰਤਰ ਕਰਨਾ ਚਾਹੀਦਾ ਹੈ।

ਇਸ ਸ਼ਹੀਦੀ ਸਮਾਗਮ ਵਿੱਚ ਬੀਬੀ ਰਜਿੰਦਰ ਕੌਰ ਭੱਠਲ, ਸ. ਸੁਰਜਨ ਸਿੰਘ ਠੇਕੇਦਾਰ ਲੁਧਿਆਣਾ, ਨੁਸਰਤ ਅਲੀ ਖਾਂ ਮਲੇਰਕੋਟਲਾ ਅਤੇ ਗੋਬਿੰਦ ਸਿੰਘ ਕਾਂਝਲਾ ਨੇ ਵੀ ਭਾਗ ਲਿਆ ਅਤੇ ਸ਼ਹੀਦਾਂ ਨੂੰ ਸ਼ਰਧਾਂਜਲੀ ਦੇ ਫੁੱਲ ਭੇਂਟ ਕੀਤੇ।

**ਸਤਿਗੁਰੂ ਰਾਮ ਸਿੰਘ ਜੀ ਦਾ 184ਵਾਂ ਪ੍ਰਕਾਸ਼ ਪੁਰਬ**

ਸਤਿਗੁਰੂ ਰਾਮ ਸਿੰਘ ਜੀ ਦਾ 184ਵਾਂ ਪ੍ਰਕਾਸ਼-ਪੁਰਬ 'ਬਸੰਤ ਪੰਚਮੀ' ਰਾਈਆਂ ਵਿਖੇ ਬੜੀ ਧੂਮਧਾਮ ਨਾਲ ਮਨਾਇਆ ਗਿਆ, ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਨਾਮਧਾਰੀ ਅਤੇ ਹੋਰ ਸਾਧ-ਸੰਗਤ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਆਪਣੀ- ਆਪਣੀ ਹਾਜ਼ਰੀ ਲਵਾਈ। ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਉਨ੍ਹਾਂ ਦੀ ਸੁਤੰਤਰਤਾ ਸੰਗਰਾਮ ਦੇ ਸੰਬੰਧ ਵਿੱਚ ਪਾਏ ਗਏ ਇਤਿਹਾਸਕ ਯੋਗਦਾਨ ਬਾਰੇ, ਵੱਖ- ਵੱਖ ਬੁਲਾਰਿਆਂ ਨੇ ਪ੍ਰਕਾਸ਼ ਪਾਇਆ। ਵਿਸ਼ੇਸ਼ ਕਰਕੇ ਸਰਸੇ ਦੇ ਪ੍ਰਸਿੱਧ ਪੱਤਰਕਾਰ ਅਤੇ ਚਕਿਤਸਕ ਡਾ. ਓ. ਪੀ. ਬਾਂਸਲ, ਜਗਦੇਵ ਸਿੰਘ ਜੱਸੋਵਾਲ, ਚੌਧਰੀ ਸਤਪਾਲ, ਬਚਨ ਸਿੰਘ ਚੀਮਾ ਐਮ. ਐਲ. ਏ., ਸ. ਈਸ਼ਰ ਸਿੰਘ ਮੇਹਰਬਾਨ ਐਮ. ਐਲ. ਏ., ਅਜੀਤ ਸਿੰਘ ਨਾਮਧਾਰੀ, ਜਥੇਦਾਰ ਕਿਰਪਾਲ ਸਿੰਘ ਖੀਰਨੀਆਂ ਮੈਂਬਰ ਸ਼੍ਰੋ. ਗੁ. ਪ੍ਰੰ. ਕਮੇਟੀ,

ਪਾਦਰੀ ਯੂਨਸ ਮਸੀਹ, ਸ. ਸ਼ਰਨਜੀਤ ਸਿੰਘ ਵੱਲੋਂ ਜਨਰਲ ਸਕੱਤਰ ਯੂਥ ਅਕਾਲੀ ਦਲ, ਸਰਦਾਰ ਭਰਪੂਰ ਸਿੰਘ ਬਲਬੀਰ, ਸ. ਚਰਨਜੀਤ ਸਿੰਘ ਅਟਵਾਲ (ਸਪੀਕਰ ਪੰਜਾਬ ਵਿਧਾਨ ਸਭਾ), ਸਾਬਕਾ ਸਿੱਖਿਆ ਮੰਤਰੀ ਹਰਨਾਮ ਦਾਸ ਜੌਹਰ, ਜਥੇਦਾਰ ਤੋਤਾ ਸਿੰਘ ਸਿੱਖਿਆ ਮੰਤਰੀ ਪੰਜਾਬ ਨੇ ਆਪਣੇ-ਆਪਣੇ ਵਿਚਾਰ ਪ੍ਰਗਟ ਕੀਤੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਗਏ ਪੂਰਨਿਆਂ ਉੱਤੇ ਚਲਦੇ ਰਹਿਣ ਲਈ ਕਿਹਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨ ਵਿੱਚ, ਹਰ ਨਾਮਧਾਰੀ ਨੂੰ, ਹਰ ਰੋਜ਼ 2 ਘੰਟੇ ਸਵੇਰੇ ਅਤੇ ਇੱਕ ਘੰਟਾ ਸ਼ਾਮ ਨੂੰ ਨਾਮ ਸਿਮਰਨ ਕਰਨ ਲਈ ਆਦੇਸ਼ ਕੀਤਾ। ਹਰ ਨਾਮਧਾਰੀ ਪਰਿਵਾਰ ਨੂੰ ਹਰ ਮਹੀਨੇ ਇੱਕ ਪਾਠ, ਸ੍ਰੀ ਆਦਿ ਗ੍ਰੰਥ ਜਾਂ ਸ੍ਰੀ ਦਸ਼ਮ ਗ੍ਰੰਥ ਸਾਹਿਬ ਦਾ ਕਰਨ ਦੀ ਤਾਕੀਦ ਕੀਤੀ।

ਇਸ ਬਸੰਤ ਦੇ ਪੁਰਬ ਦਾ ਸਾਰਾ ਖ਼ਰਚਾ ਸੰਤ ਸੁਰਿੰਦਰ ਸਿੰਘ ਭਾਈ ਜੀ ਤੇ ਉਨ੍ਹਾਂ ਦੇ ਪਰਿਵਾਰ ਵੱਲੋਂ ਕੀਤਾ ਗਿਆ। ਉਨ੍ਹਾਂ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇਹ ਵੀ ਅਰਜ਼ ਕੀਤੀ ਕਿ "ਮੈਂ ਭਾਵੇਂ ਰਹਾਂ ਜਾਂ ਨਾ ਰਹਾਂ, ਪਰ ਇਹ ਮੇਲਾ ਪੱਕੇ ਤੌਰ 'ਤੇ ਸਾਡਾ ਪਰਿਵਾਰ ਮਨਾਉਂਦਾ ਰਹੇ।" ਸਤਿਗੁਰੂ ਜੀ ਨੇ ਉਨ੍ਹਾਂ ਦੀ ਇਸ ਬੇਨਤੀ ਨੂੰ ਪਰਵਾਨ ਕਰ ਲਿਆ।

**1999 ਦਾ ਹੋਲੇ ਦਾ ਪੁਰਬ ਸ੍ਰੀ ਜੀਵਨ ਨਗਰ**

1999 ਦਾ ਹੋਲੇ ਦਾ ਪੁਰਬ ਮਾਰਚ 2 ਤੋਂ 5 ਤੱਕ ਸ੍ਰੀ ਜੀਵਨ ਨਗਰ ਵਿਖੇ, ਸਤਿਗੁਰੂ ਹਰੀ ਸਿੰਘ ਮਹਾਂਵਿਦਿਆਲਾ ਸਥਾਨ 'ਤੇ ਮਨਾਇਆ ਗਿਆ। ਇਸ ਅਵਸਰ ਉੱਤੇ ਸ਼ਾਨਦਾਰ ਪੰਡਾਲ ਤਿਆਰ ਕੀਤਾ ਗਿਆ ਜਿਸ ਨੂੰ ਵੰਨ-ਸੁਵੰਨੇ ਫੁੱਲਾਂ ਤੇ ਸ਼ਾਨਦਾਰ ਗੇਟਾਂ ਨਾਲ ਸਜਾਇਆ ਗਿਆ। ਗੁਰੂ ਕੇ ਲੰਗਰ ਦਾ ਸ਼ਾਨਦਾਰ ਪ੍ਰਬੰਧ ਵੀ ਇਸੇ ਮਹਾਂਵਿਦਿਆਲੇ ਦੇ ਹਾਤੇ ਵਿੱਚ ਹੀ ਕੀਤਾ ਗਿਆ। ਹੋਲੇ ਦਾ ਚਾਰ ਦਿਨਾਂ ਦਾ ਪੁਰਬ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਬੜੀ ਸ਼ਾਨ ਨਾਲ ਮਨਾਇਆ ਗਿਆ। ਚਾਰੇ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਮਨੋਹਰ ਕੀਰਤਨ, ਸਤਿਗੁਰੂ ਜੀ ਦੇ ਹਜ਼ੂਰੀ ਰਾਗੀਆਂ ਦੇ ਨਾਲ- ਨਾਲ ਹੋਰ ਰਾਗੀ ਜੱਥਿਆਂ ਨੇ ਮਿਲ ਕੇ ਕੀਤਾ।

ਬੁੱਧਵਾਰ ਨੂੰ ਦਿੱਲੀ ਦੀ ਸਾਧ-ਸੰਗਤ ਨੇ ਬੜੀ ਵੱਡੀ ਗਿਣਤੀ ਵਿੱਚ

ਕੀਰਤਨ ਕਰਦੇ ਹੋਇਆਂ ਪੰਡਾਲ ਵਿੱਚ ਪ੍ਰਵੇਸ਼ ਕੀਤਾ। ਇਸ ਵਿੱਚ ਦਿੱਲੀ ਦੀਆਂ ਬੀਬੀਆਂ ਦਾ ਜੱਥਾ ਵੀ ਸ਼ਾਮਿਲ ਸੀ।

ਦੂਜੇ ਦਿਨ ਦੇ ਦੀਵਾਨ ਵਿੱਚ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ "ਵਾਰੇ" ਦੇ ਰੂਪ ਵਿੱਚ ਕੀਤਾ ਗਿਆ। ਜੋ ਨਾਮਧਾਰੀ ਰਵਾਇਤਾਂ ਵਿੱਚ ਖ਼ਾਸ ਮਹਾਨਤਾ ਰੱਖਦਾ ਹੈ। ਹੋਲੇ ਦੇ ਅੰਤਿਮ ਦਿਨ ਸਤਿਗੁਰੂ ਜੀ ਨੇ 'ਸਤਿਜੁਗ' ਦੇ ਵਿਸ਼ੇਸ਼ ਅੰਕ ਨੂੰ ਆਪਣੇ ਕਰ- ਕਮਲਾਂ ਨਾਲ ਜਾਰੀ ਕੀਤਾ। ਦੀਵਾਨ ਵਿੱਚ ਹਾਜ਼ਰ ਸਰਕਾਰੀ ਅਧਿਕਾਰੀਆਂ, ਵਿਸ਼ੇਸ਼ ਪੱਤਰਕਾਰਾਂ ਤੇ ਹੋਰ ਉੱਘੀਆਂ ਸਖ਼ਸ਼ੀਅਤਾਂ ਨੂੰ, ਸਤਿਗੁਰੂ ਜੀ ਵੱਲੋਂ ਸਿਰੋਪੇ ਬਖਸ਼ਿਸ਼ ਕੀਤੇ ਗਏ। ਇਹਨਾਂ ਦਿਨਾਂ ਵਿੱਚ ਕਵੀ ਦਰਬਾਰ, ਵਿਦਿਅਕ ਜੱਥੇ ਦੇ ਵਿਸ਼ੇਸ਼ ਸਮਾਗਮ ਤੇ ਨਾਮਧਾਰੀ ਦਰਬਾਰ ਦੀਆਂ ਇਕੱਤਰਤਾਵਾਂ ਨਿਸ਼ਚਿਤ ਸਮੇਂ ਅਨੁਸਾਰ ਹੁੰਦੀਆਂ ਰਹੀਆਂ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਜੁੜੀ ਸਾਧ ਸੰਗਤ ਨੂੰ, ਈਰਖਾ ਦਵੈਤ ਤੋਂ ਬਚਣ ਅਤੇ ਦੋ ਘੰਟੇ ਨਾਮ ਸਿਮਰਨ ਲਈ ਆਦੇਸ਼ ਕੀਤਾ। ਵਿਸ਼ੇਸ਼ ਤੌਰ 'ਤੇ ਸਤਿਗੁਰੂ ਜੀ ਵੱਲੋਂ ਇਹ ਹੁਕਮ ਵੀ ਸਾਦਰ ਕੀਤਾ ਗਿਆ। ਕਿ ਇਸ ਸਾਲ ਵਿਸਾਖੀ ਦੇ ਪੁਰਬ ਉੱਤੇ ਸ੍ਰੀ ਅਨੰਦਪੁਰ ਸਾਹਿਬ ਦੇ 300 ਸਾਲਾ ਮਹਾਨ ਉਤਸਵ ਵਿੱਚ, ਨਾਮਧਾਰੀ ਸਾਧ ਸੰਗਤ ਵੱਲੋਂ ਵੱਧ- ਚੜ੍ਹ ਕੇ ਭਾਗ ਲੈਣਾ ਚਾਹੀਦਾ ਹੈ। ਸਤਿਗੁਰੂ ਜੀ ਵੱਲੋਂ ਸ੍ਰੀ ਦਸ਼ਮ ਗ੍ਰੰਥ ਸਾਹਿਬ ਦੇ ਪਾਠ ਕਰਨ ਲਈ, ਉਚੇਚੇ ਤੌਰ 'ਤੇ ਫ਼ੁਰਮਾਨ ਕੀਤਾ ਗਿਆ।

### ਅੰਮ੍ਰਿਤਸਰ ਦੇ ਦੁਰਗਿਆਣਾ ਮੰਦਿਰ ਦੀ ਕਾਰ ਸੇਵਾ

ਸਾਲ 1999 ਵਿੱਚ 14 ਫਰਵਰੀ ਤੋਂ 31 ਮਾਰਚ ਤੱਕ, ਅੰਮ੍ਰਿਤਸਰ ਦੇ ਦੁਰਗਿਆਣਾ ਮੰਦਿਰ ਦੇ ਸਰੋਵਰ ਦੀ ਕਾਰ ਸੇਵਾ ਦਾ ਕਾਰਜ ਚੱਲ ਰਿਹਾ ਸੀ। ਇਸ ਸੰਬੰਧ ਵਿੱਚ ਮੰਦਿਰ ਕਮੇਟੀ ਵੱਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਸੇਵਾ ਦੇ ਇਸ ਮਹਾਨ ਕੁੰਭ ਵਿੱਚ ਦਰਸ਼ਨ ਦੇ ਕੇ ਭਾਗ ਲੈਣ ਲਈ ਬੇਨਤੀ ਕੀਤੀ ਗਈ ਸੀ। ਅੰਮ੍ਰਿਤਸਰ ਨਿਵਾਸੀਆਂ ਨੂੰ 1973 ਵਿੱਚ, ਸ੍ਰੀ ਹਰਿਮੰਦਰ ਸਾਹਿਬ ਦੇ ਪਵਿੱਤਰ ਸਰੋਵਰ ਦੀ ਕਾਰ ਸੇਵਾ ਦਾ ਉਹ ਅਲੌਕਿਕ ਦ੍ਰਿਸ਼ ਯਾਦ ਸੀ, ਜਿਸ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਅਤੇ ਵੱਡੀ ਗਿਣਤੀ ਵਿੱਚ, ਨਾਮਧਾਰੀ ਸਾਧ ਸੰਗਤ ਨੇ ਇਸ ਕਾਰ ਸੇਵਾ ਦਾ ਪੁੰਨ ਖੱਟਿਆ ਸੀ।

ਦੁਰਗਿਆਣਾ ਮੰਦਿਰ ਦੇ ਪ੍ਰਬੰਧਕਾਂ ਵੱਲੋਂ ਕੀਤੀ ਗਈ ਬੇਨਤੀ ਨੂੰ ਸਵੀਕਾਰ ਕਰਦੇ ਹੋਏ, ਸਤਿਗੁਰੂ ਜੀ ਨੇ ਦੁਰਗਿਆਣਾ ਮੰਦਿਰ ਦੇ ਸਰੋਵਰ ਦੀ ਕਾਰ ਸੇਵਾ ਵਿੱਚ ਭਾਗ ਲਿਆ। ਸਤਿਗੁਰੂ ਜੀ 18 ਫਰਵਰੀ ਨੂੰ ਨਾਮਧਾਰੀ ਸੰਗਤ ਨੂੰ ਵੱਡੀ ਗਿਣਤੀ ਵਿੱਚ ਆਪਣੇ ਨਾਲ ਲੈ ਕੇ ਇਸ ਸੇਵਾ ਵਿਚ ਸ਼ਾਮਿਲ ਹੋਏ। ਮੰਦਿਰ ਦੇ ਪ੍ਰਬੰਧਕਾਂ ਸ੍ਰੀ ਓਮ ਪ੍ਰਕਾਸ਼ ਕਾਲੀਆ ਪ੍ਰਧਾਨ ਕਾਰ ਸੇਵਾ ਕਮੇਟੀ, ਸ਼੍ਰੀ ਸੁਰਿੰਦਰ ਬਿੱਲਾ ਜੀ ਅਤੇ ਹੋਰ ਸੱਜਣਾਂ ਵੱਲੋਂ ਸਤਿਗੁਰੂ ਜੀ ਦਾ ਭਰਪੂਰ ਸਵਾਗਤ ਕੀਤਾ ਗਿਆ। ਆਪ ਜੀ ਨੂੰ ਮੰਦਿਰ ਕਮੇਟੀ ਵੱਲੋਂ ਸਿਰੋਪਾ ਅਰਪਿਤ ਕੀਤਾ ਗਿਆ। ਪਰ ਸਤਿਗੁਰੂ ਜੀ ਨਾਲ ਆਏ ਉੱਘੇ ਨਾਮਧਾਰੀ ਸੂਬਿਆਂ, ਜਥੇਦਾਰਾਂ ਨੇ ਸਿਰੋਪੇ ਲੈਣ ਤੋਂ ਇਸ ਲਈ ਨਾਂਹ ਕਰ ਦਿੱਤੀ ਕਿ ਜਿੱਥੇ ਸਤਿਗੁਰੂ ਜੀ ਦਾ ਸਨਮਾਨ ਕੀਤਾ ਜਾਂਦਾ ਹੈ, ਉੱਥੇ ਉਹਨਾਂ ਦੇ ਸਿੱਖਾਂ ਦਾ ਸਨਮਾਨ ਨਾਲ ਹੀ ਹੋ ਜਾਂਦਾ ਹੈ।

ਸਰੋਵਰ ਦੇ ਕੰਢੇ ਸਜਾਏ ਗਏ ਸ਼ਾਨਦਾਰ ਪੰਡਾਲ ਵਿੱਚ, ਸਤਿਗੁਰੂ ਜੀ ਦਾ ਭਰਵਾਂ ਸਵਾਗਤ ਕੀਤਾ ਗਿਆ, ਵੱਖ- ਵੱਖ ਬੁਲਾਰਿਆਂ ਨੇ ਨਾਮਧਾਰੀ ਇਤਿਹਾਸ ਦੇ ਗੌਰਵਮਈ ਅਤੇ ਵਿਸ਼ੇਸ਼ ਕਰਕੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਪਾਏ ਗਏ ਯੋਗਦਾਨ ਦੀ ਪ੍ਰਸ਼ੰਸਾ ਕੀਤੀ। ਮਲੇਰਕੋਟਲੇ ਅਤੇ ਅੰਮ੍ਰਿਤਸਰ ਦੇ ਸ਼ਹੀਦਾਂ ਨੂੰ ਯਾਦ ਕੀਤਾ ਗਿਆ ਜਿਨ੍ਹਾਂ ਨੇ ਗਊ ਗਰੀਬ ਦੀ ਰੱਖਿਆ ਲਈ ਸ਼ਹੀਦੀਆਂ ਪਾਈਆਂ ਸਨ। ਸਤਿਗੁਰੂ ਜੀ ਨੇ ਆਪਣੇ ਸੰਦੇਸ਼ ਵਿੱਚ ਭਾਰਤ ਦੀ ਸਾਂਝੀ ਸੰਸਕ੍ਰਿਤੀ ਦਾ ਵਿਸ਼ੇਸ਼ ਤੌਰ 'ਤੇ ਵਰਣਨ ਕੀਤਾ ਤੇ ਫੁਰਮਾਇਆ ਕਿ ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ, ਤਦੋਂ ਹੀ ਅਕਾਲ ਪੁਰਖ ਵੱਲੋਂ, ਕਿਸੇ ਅਵਤਾਰ ਨੂੰ ਸਤਿਗੁਰੂ ਦੇ ਸਰੂਪ ਵਿੱਚ ਸੰਤਾਂ ਨੂੰ ਉਭਾਰਨ ਤੇ ਦੁਸ਼ਟਾਂ ਨੂੰ ਸੰਘਾਰਨ ਲਈ ਭੇਜਿਆ ਜਾਂਦਾ ਹੈ। "ਜੁਗ ਜੁਗ ਸਤਿਗੁਰ ਧਰੇ ਅਵਤਾਰਾ" ਇਸੇ ਤਰ੍ਹਾਂ ਸਤਿਜੁਗ ਵਿੱਚ ਬਾਵਨ, ਤਰੇਤੇ ਵਿੱਚ ਰਾਮ ਅਤੇ ਦੁਆਪਰ ਵਿੱਚ ਕ੍ਰਿਸ਼ਨ ਜੀ ਨੇ ਅਵਤਾਰ ਧਾਰਿਆ। ਕਲਿਜੁਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਰਾ ਹੈ। ਇਸ ਉਪਰੰਤ ਸਤਿਗੁਰੂ ਜੀ ਨੇ ਸਰੋਵਰ ਦੀਆਂ ਪੌੜੀਆਂ ਉੱਤਰ ਕੇ, ਗਾਰ ਦਾ ਦਾਬੜਾ ਕਹੀ ਨਾਲ ਗਾਰ ਕੱਢ ਕੇ ਭਰਿਆ ਅਤੇ ਆਪਣੇ ਸੀਸ ਉੱਤੇ ਉਠਾ ਕੇ ਪੌੜੀਆਂ ਚੜ੍ਹ ਕੇ ਉਪਰ ਆ ਗਏ। ਸੈਂਕੜਿਆਂ ਦੀ ਗਿਣਤੀ ਵਿੱਚ ਨਰ- ਨਾਰੀ, ਸਰੋਵਰ

ਦੀਆਂ ਪਰਿਕਰਮਾ ਵਿੱਚੋਂ ਅਤੇ ਗਾਰ ਕੱਢ ਰਹੇ ਇਸਤਰੀ-ਪੁਰਸ਼, ਸਤਿਗੁਰੂ ਜਗਜੀਤ ਸਿੰਘ ਜੀ ਦੀ ਜੈ ਬੁਲਾ ਰਹੇ ਸਨ।

ਸਤਿਗੁਰੂ ਜੀ ਦੋ ਘੰਟੇ ਇਸ ਸਥਾਨ ਉੱਤੇ ਦਰਸ਼ਨ ਦੇ ਕੇ, ਆਪ ਤਾਂ ਆਪਣੇ ਨਿਸ਼ਚਿਤ ਪ੍ਰੋਗਰਾਮ ਅਨੁਸਾਰ ਉੱਥੋਂ ਚਲੇ ਗਏ, ਪਰ ਵੱਡੀ ਗਿਣਤੀ ਵਿੱਚ ਨਾਮਧਾਰੀ ਸਾਧ- ਸੰਗਤ ਜੋ ਥੋੜ੍ਹੀ ਸੂਚਨਾ ਮਿਲਣ ਉੱਤੇ ਗੁਰਦਾਸਪੁਰ, ਫਗਵਾੜਾ, ਜਲੰਧਰ, ਲੁਧਿਆਣੇ ਤੇ ਹੋਰ ਥਾਵਾਂ ਤੋਂ ਪੁੱਜੀ ਸੀ, ਸ਼ਾਮ ਤੱਕ ਕਾਰ ਸੇਵਾ ਕਰਦੀ ਰਹੀ।

ਚੇਤੇ ਰਹੇ ਕਿ ਹਰ ਸਾਲ ਹੋਲੀਆਂ ਦੇ ਸਮੇਂ ਇੱਥੇ ਸੰਗੀਤ ਦਰਬਾਰ ਕੀਤਾ ਜਾਂਦਾ ਹੈ ਜਿੱਥੇ ਭਾਰਤ ਦੇ ਪ੍ਰਸਿੱਧ ਗਾਇਕ ਤੇ ਵਾਦਕ ਭਾਗ ਲੈਂਦੇ ਹਨ।ਸਤਿਗੁਰੂ ਜੀ ਨੇ ਇਹ ਵੀ ਕਥਨ ਕੀਤਾ ਕਿ ਪਹਿਲਾਂ ਅਸੀਂ ਹੋਲੀਆਂ ਦੇ ਸੰਗੀਤ ਸਮਾਗਮਾਂ ਵਿੱਚ ਇੱਥੇ ਆਉਂਦੇ ਰਹੇ ਹਾਂ।ਅੱਜ ਇਸ ਸਥਾਨ ਦੇ ਸਰੋਵਰ ਦੀ ਕਾਰ ਸੇਵਾ ਵਿੱਚ, ਆਪਣਾ ਬਣਦਾ ਸਰਦਾ ਹਿੱਸਾ ਪਾਉਣ ਦੀ ਖੁਸ਼ੀ ਲਈ ਹੈ।

**ਛੇਹਰਟਾ ਵਿਖੇ ਵਿਸ਼ੇਸ਼ ਨਾਮਧਾਰੀ ਦੀਵਾਨ**

ਫਰਵਰੀ ਦੇ ਮਹੀਨੇ ਵਿੱਚ ਹੀ ਸੂਬਾ ਨੱਥਾ ਸਿੰਘ ਜੀ ਦੇ ਉੱਦਮ ਸਦਕਾ, ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦੀ ਪਿਛਲੇ ਕਈ ਸਾਲਾਂ ਤੋਂ ਤਾਂਘ ਰੱਖਦੇ ਹੋਏ, ਇਸ ਇਲਾਕੇ ਦੀ ਨਾਮਧਾਰੀ ਸਾਧ ਸੰਗਤ ਦੀਆਂ ਇਛਾਵਾਂ ਦੀ ਪੂਰਤੀ ਕਰਦੇ ਹੋਇਆਂ, ਸਤਿਗੁਰੂ ਜੀ ਨੇ ਛੇਹਰਟਾ ਵਿਖੇ ਦਰਸ਼ਨ ਦਿੱਤੇ। ਵਿਸ਼ੇਸ਼ ਨਾਮਧਾਰੀ ਸੰਮੇਲਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੋਏ।

ਸੂਬਾ ਨੱਥਾ ਸਿੰਘ ਜੀ ਨੇ ਹਰ ਸਾਲ ਵਾਂਗ ਇਸ ਸਾਲ ਵੀ ਵਿਸ਼ੇਸ਼ ਜੱਪ ਪ੍ਰਯੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਰਵਾਇਆ ਜਿਸ ਵਿੱਚ ਵੱਡੀ ਗਿਣਤੀ ਵਿੱਚ ਸੰਗਤਾਂ ਨੇ ਭਾਗ ਲਿਆ।ਸੂਬਾ ਨੱਥਾ ਸਿੰਘ ਜੀ ਦੇ ਉੱਦਮ ਸਦਕਾ ਸ੍ਰੀ ਆਦਿ ਗ੍ਰੰਥ ਸਾਹਿਬ ਦੇ 5 ਅਖੰਡ ਪਾਠਾਂ, 11 ਸਾਧਾਰਨ ਪਾਠਾਂ ਤੇ 61,000 ਜਪੁਜੀ ਸਾਹਿਬ ਜੀ ਦੇ ਪਾਠਾਂ ਦੇ ਭੋਗ ਪਾਏ ਗਏ।

ਪੰਝੀ ਸਾਲਾਂ ਦੀ ਲੰਮੀ ਉਡੀਕ ਪਿੱਛੋਂ, ਸਤਿਗੁਰੂ ਜਗਜੀਤ ਸਿੰਘ ਜੀ ਨੇ ਛੇਹਰਟਾ ਵਿਖੇ ਦਰਸ਼ਨ ਦੇ ਕੇ, ਸੰਗਤਾਂ ਨੂੰ ਨਿਹਾਲ ਕੀਤਾ। 18 ਫਰਵਰੀ ਨੂੰ ਸਤਿਗੁਰੂ ਜੀ ਦੇ ਦਰਬਾਰ ਵਿੱਚ, ਹਜ਼ਾਰਾਂ ਦੀ ਗਿਣਤੀ ਵਿੱਚ ਨਾਮਧਾਰੀ ਤੇ ਹੋਰ

ਸ਼ਰਧਾਲੂਆਂ ਨੇ, ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਸਤਿਗੁਰੂ ਜੀ ਨੇ ਗੁਰਦੁਆਰਾ ਛੇਹਰਟਾ ਸਾਹਿਬ ਦੇ ਪ੍ਰਬੰਧਕਾਂ ਦੀ ਬੇਨਤੀ ਉੱਤੇ, ਇਸ ਸਥਾਨ ਦੀ ਯਾਤਰਾ ਕੀਤੀ। ਪ੍ਰਬੰਧਕਾਂ ਵੱਲੋਂ ਸਤਿਗੁਰੂ ਜੀ ਨੂੰ ਸਿਰੋਪਾ ਭੇਂਟ ਕੀਤਾ ਗਿਆ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿੱਚ ਵੱਡੀ ਗਿਣਤੀ ਵਿੱਚ ਸੰਗਤਾਂ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ।

**ਪ੍ਰਸਿੱਧ ਸੰਗੀਤਕਾਰਾਂ ਦਾ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਉਣਾ**

18 ਤੋਂ 23 ਮਾਰਚ ਦੇ ਦਿਨਾਂ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਲਈ ਭਾਰਤ ਦੇ ਪ੍ਰਮੁੱਖ ਸੰਗੀਤਕਾਰ, ਵਾਦਕ ਤੇ ਗਾਇਕ ਹਾਜ਼ਰ ਹੋਏ। ਪ੍ਰਸਿੱਧ ਸਿਤਾਰਵਾਦਕ ਸ਼੍ਰੀ ਵਲਾਇਤ ਖਾਂ ਸਾਹਿਬ ਅਤੇ ਗਾਇਕ-ਜੋੜੀ ਸਾਜਨ ਤੇ ਰਾਜਨ ਮਿਸ਼ਰਾ ਤੋਂ ਬਿਨਾਂ ਤਬਲਾ-ਵਾਦਕ ਸੁਖਵਿੰਦਰ ਸਿੰਘ ਪਿੰਕੀ ਸ੍ਰੀ ਭੈਣੀ ਸਾਹਿਬ ਆਏ। ਸਤਿਗੁਰੂ ਜੀ ਦੇ ਹਜ਼ੂਰੀ ਸੰਗੀਤਕਾਰਾਂ ਵਿੱਚੋਂ ਨਾਮਧਾਰੀ ਕਲਾ ਕੇਂਦਰ ਦੇ ਉਸਤਾਦ ਹਰਭਜਨ ਸਿੰਘ, ਸੁਰਜੀਤ ਸਿੰਘ (ਸਾਰੰਗੀ ਵਾਦਕ), ਮੋਹਨ ਸਿੰਘ, ਸੁਖਦੇਵ ਸਿੰਘ, ਹਰਬੰਸ ਸਿੰਘ ਘੁੱਲਾ, ਬਲਵੰਤ ਸਿੰਘ, ਸ਼ੇਰ ਸਿੰਘ ਅਤੇ ਖਜ਼ਾਨ ਸਿੰਘ ਤਬਲਾ-ਵਾਦਕ ਦਾ ਇਕੱਠੇ ਹੋਣਾ, ਭਾਰਤ ਦੇ ਸ਼ਾਸਤਰੀ ਸੰਗੀਤ ਦਾ ਅਦੁੱਤੀ ਸੰਮੇਲਨ ਹੋ ਨਿਬੜਿਆ। ਇਹਨਾਂ ਦਿਨਾਂ ਵਿੱਚ ਸੰਗੀਤ ਕਲਾ ਦੇ ਇਹਨਾਂ ਉੱਘੇ ਕਲਾਕਾਰਾਂ ਨੇ ਚੰਗਾ ਰੰਗ ਬੰਨ੍ਹੀ ਰੱਖਿਆ। ਅਜਿਹੇ ਉੱਚ ਕੋਟੀ ਦੇ ਕਲਾਕਾਰਾਂ ਦਾ ਇਕੱਠਾ ਹੋਣਾ, ਵੱਡੇ ਸੰਯੋਗ ਦੀ ਗੱਲ ਹੀ ਬਣ ਜਾਂਦੀ ਹੈ। ਪਰ ਸੰਗੀਤ ਸਮਰਾਟ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, ਚੋਟੀ ਦੇ ਸੰਗੀਤਕਾਰਾਂ ਦੇ ਅਜਿਹੇ ਸੰਮੇਲਨ ਆਮ ਗੱਲ ਹਨ। ਇਹਨਾਂ ਦਿਨਾਂ ਵਿੱਚ ਸੰਗੀਤ ਕਲਾ ਦਾ ਚੰਗਾ ਰੰਗ ਬੱਝਿਆ। ਜਿੱਥੇ ਵੱਖ-ਵੱਖ ਕਲਾਕਾਰਾਂ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਆਪਣੀ-ਆਪਣੀ ਕਲਾ ਦੇ ਜੌਹਰ ਦਿਖਾਏ, ਉੱਥੇ ਸਤਿਗੁਰੂ ਜੀ ਨੇ ਵੀ ਆਪਣੇ ਸੰਗੀਤ ਦੇ ਖਜ਼ਾਨੇ ਵਿੱਚੋਂ, ਨਵੀਆਂ-ਨਵੀਆਂ ਬੰਦਿਸ਼ਾਂ ਦੁਆਰਾ ਇਹਨਾਂ ਸੰਗੀਤਕਾਰਾਂ ਨੂੰ ਨਵਾਂ ਉਤਸ਼ਾਹ ਬਖ਼ਸ਼ ਕੇ ਮਾਰਗ ਦਰਸ਼ਨ ਕੀਤਾ। ਨਾਮਧਾਰੀ ਸਤਿਗੁਰੂ ਸਾਹਿਬਾਨ, ਉਚ ਕੋਟਿ ਦੇ ਸੰਗੀਤਕਾਰਾਂ ਨੂੰ ਸਦਾ ਨਿਵਾਜਦੇ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਭਾਰਤ ਦੇ ਸ਼ਾਸਤਰੀ ਸੰਗੀਤ ਤੇ ਗੁਰਮਤਿ ਸੰਗੀਤ

ਨਾਲ ਅਥਾਹ ਪ੍ਰੇਮ ਹੈ। ਆਪ ਜੀ ਦੀ ਸਰਪ੍ਰਸਤੀ ਵਿੱਚ ਅਨੇਕ ਕਲਾਕਾਰਾਂ ਨੂੰ ਸੁਯੋਗ ਅਗਵਾਈ ਹੀ ਨਹੀਂ ਮਿਲੀ, ਸਗੋਂ ਆਪ ਜੀ ਵੱਲੋਂ ਇਹਨਾਂ ਸਭ ਨੂੰ, ਧਨ ਪਦਾਰਥ ਤੇ ਹੋਰ ਬਰਕਤਾਂ ਨਾਲ ਵੀ ਨਿਹਾਲ ਕੀਤਾ ਜਾਂਦਾ ਰਿਹਾ ਹੈ।

**ਸੰਤ ਤਰਨ ਸਿੰਘ ਵਹਿਮੀ ਸਮਾਗਮ**

'ਵਹਿਮੀ' ਜੀ ਦੀ ਯਾਦ ਵਿਚ ਸਮਾਗਮ ਦਾ ਆਰੰਭ ਸਵੇਰੇ 10.20 ਵਜੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਦੀ ਅਰਦਾਸ ਨਾਲ ਹੋਇਆ। ਇੱਕ ਘੰਟਾ ਨਾਮ ਸਿਮਰਨ ਦੇ ਵਿੱਚ ਹੀ 'ਵਹਿਮੀ' ਜੀ ਦੇ ਨਮਿਤ ਸਾਧਾਰਨ ਪਾਠ ਦੇ ਭੋਗ ਪਾਏ ਗਏ। ਉਪਰੰਤ, ਹਜ਼ੂਰੀ ਰਾਗੀ ਮੋਹਨ ਸਿੰਘ, ਸੁਖਦੇਵ ਸਿੰਘ ਨੇ ਕੀਰਤਨ ਕੀਤਾ ਤੇ ਰਾਗੀ ਬਲਵੰਤ ਸਿੰਘ ਨੇ ਤਬਲੇ 'ਤੇ ਸਾਥ ਦਿੱਤਾ।

ਅੱਜ ਦੇ ਸਮਾਗਮ ਦਾ ਸਟੇਜ ਸੰਚਾਲਨ ਸੰਤ ਤਰਸੇਮ ਸਿੰਘ ਤੇ ਸਾਧੂ ਸਿੰਘ ਕਿਸਾਨ ਨੇ ਬਹੁਤ ਵਧੀਆ ਕੀਤਾ। ਸ. ਬਲੀ ਸਿੰਘ ਨੇ 'ਵਹਿਮੀ' ਜੀ ਬਾਰੇ ਲਿਖੀ ਪੁਸਤਕ "ਧੰਨ ਲੇਖਾਰੀ ਨਾਨਕਾ" ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਨੂੰ ਭੇਂਟ ਕੀਤੀ। ਆਏ ਹੋਏ ਵਿਦਵਾਨਾਂ ਦੀਆਂ ਤਕਰੀਰਾਂ ਹੋਈਆਂ। ਕਵੀ ਸੱਜਣਾਂ ਨੇ ਕਵਿਤਾਵਾਂ ਰਾਹੀਂ 'ਵਹਿਮੀ' ਜੀ ਨੂੰ ਯਾਦ ਕੀਤਾ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਉਪ ਕੁਲਪਤੀ, ਡਾ. ਜੋਗਿੰਦਰ ਸਿੰਘ ਪਵਾਰ, ਡਾ. ਸ਼ਮਸ਼ੇਰ ਸਿੰਘ ਢਿੱਲੋਂ, ਡਾ. ਹਰਿੰਦਰ ਸਿੰਘ ਭੱਟੀ ਭਾਸ਼ਾ ਵਿਭਾਗ, ਡਾ. ਗੁਰਇਕਬਾਲ ਸਿੰਘ ਲਾਅ ਵਿਭਾਗ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਕੇ. ਸਾਹਨੀ, ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ, ਸ੍ਰੀ ਕ੍ਰਿਪਾਲ ਸਿੰਘ ਗੋਬਿੰਦ ਸਦਨ (ਸ. ਨਾਹਰ ਸਿੰਘ ਐਮ. ਏ. ਦੇ ਸਾਥੀ), ਸ. ਜਗਦੇਵ ਸਿੰਘ ਜੱਸੋਵਾਲ ਤੋਂ ਇਲਾਵਾ ਸ. ਜਗੀਰ ਸਿੰਘ ਦਰਦ ਸਾਬਕਾ ਮੈਂਬਰ ਪਾਰਲੀਮੈਂਟ, ਬੀਬੀ ਰਾਜਿੰਦਰ ਕੌਰ ਭੱਠਲ ਸਾਬਕਾ ਮੁੱਖ ਮੰਤਰੀ ਪੰਜਾਬ ਨੇ, ਸਤਿਗੁਰੂ ਜੀ ਨੂੰ ਨਤਮਸਤਕ ਹੋ ਕੇ ਆਪਣੇ-ਆਪਣੇ ਵਿਚਾਰ ਪੇਸ਼ ਕੀਤੇ। ਇਨ੍ਹਾਂ ਤੋਂ ਇਲਾਵਾ ਨਾਮਧਾਰੀ ਸ਼ਖ਼ਸ਼ੀਅਤਾਂ, ਜਿਨ੍ਹਾਂ ਨੇ ਆਪਣੇ ਵਿਚਾਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 'ਵਹਿਮੀ' ਜੀ ਬਾਬਤ ਰੱਖੇ, ਇਸ ਤਰ੍ਹਾਂ ਹਨ, ਸ. ਸਵਰਨ ਸਿੰਘ ਵਿਰਕ, ਪੰਥ ਰਤਨ ਮਾਸਟਰ ਨਿਹਾਲ ਸਿੰਘ, ਦਵਿੰਦਰ ਸਿੰਘ ਗਿੱਲ ਜੀਆ ਨੱਥਾ, ਸੂਬਾ

ਸੁਰਿੰਦਰ ਕੌਰ ਖਰਲ, 'ਵਹਿਮੀ' ਜੀ ਦਾ ਪੋਤਰਾ ਗੁਰਭੇਜ ਸਿੰਘ ਗੁਰਾਇਆ, ਜਗਦੀਸ਼ ਸਿੰਘ ਵਰਿਆਮ, ਸ. ਮਹਿੰਦਰ ਸਿੰਘ ਸਰਪੰਚ, ਟਿੱਲਾ ਤਰਲੋਚਨ ਸਿੰਘ ਪਟਿਆਲਾ, ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਦੇ ਸਾਬਕਾ ਮੁੱਖ ਅਧਿਆਪਕ ਸ. ਪ੍ਰਮਜੀਤ ਸਿੰਘ, ਸਵਰਨ ਸਿੰਘ ਚੀਮਾ ਸੰਤ ਨਗਰ, ਪੂਰਨ ਸਿੰਘ ਨਿਰਾਲਾ, ਸੰਤੋਖ ਸਿੰਘ ਸਾਜਨ, ਬਲਬੀਰ ਸਿੰਘ ਢਿੱਲੋਂ, ਦਲਜੀਤ ਸਿੰਘ ਸ਼ਾਹੀ ਆਦਿਕ। ਸ. ਦਵਿੰਦਰ ਸਿੰਘ ਗਿੱਲ ਜੋਆ ਨੱਥਾ ਨੇ ਸੂਬਾ ਮੇਲਾ ਸਿੰਘ ਰਛੀਨ ਬਾਰੇ ਸਨਮਾਨ-ਪੱਤਰ ਪੜ੍ਹਿਆ। ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਸੂਬਾ ਰਛੀਨ ਜੀ ਨੂੰ ਸੰਤ ਤਰਨ ਸਿੰਘ ਵਹਿਮੀ ਸਨਮਾਨ ਨਾਲ ਸਨਮਾਨਿਤ ਕੀਤਾ। ਸਤਿਗੁਰੂ ਜੀ ਦੇ ਉਪਦੇਸ਼ ਨਾਲ ਸਮਾਗਮ ਸੰਪੰਨ ਹੋਇਆ। ਇਸ ਤੋਂ ਪਹਿਲਾਂ ਵਹਿਮੀ ਜੀ ਬਾਰੇ ਲਗਾਤਾਰ ਅਠਾਰਾਂ ਸਮਾਗਮ ਪਰਿਵਾਰ ਨੇ ਕੀਤੇ ਸਨ। ਅੱਜ ਦਾ ਉੱਨੀਵਾਂ ਸਮਾਗਮ ਸਤਿਗੁਰੂ ਜੀ ਦੇ ਹੁਕਮ 'ਤੇ, ਉਹਨਾਂ ਵੱਲੋਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ ਸੀ।

### ਜਲੰਧਰ ਵਿਖੇ ਰਾਮ ਨੌਮੀ ਦਾ ਤਿਉਹਾਰ

ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਪੂਰਵਜਾਂ ਸਮਾਨ, ਸਰਬ ਧਰਮ ਸਮ-ਭਾਵ ਵਿੱਚ ਵਿਸ਼ਵਾਸ ਰੱਖਦੇ ਹਨ। ਆਪ ਸਾਰੇ ਧਰਮਾਂ ਦਾ ਆਦਰ-ਸਤਿਕਾਰ ਕਰਨ ਵਾਲੇ ਮਹਾਂਪੁਰਸ਼ ਹਨ।

ਜਲੰਧਰ ਵਿਖੇ ਰਾਮ ਨੌਮੀ ਦਾ ਤਿਉਹਾਰ, ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਇਸ ਸਾਲ ਵੀ 25 ਮਾਰਚ ਨੂੰ 'ਜਗ ਬਾਣੀ' ਸਮੂਹ ਦੇ ਸੰਚਾਲਕਾਂ, ਸ੍ਰੀ ਵਿਜੇ ਚੋਪੜਾ ਤੇ ਹੋਰ ਪਤਵੰਤੇ ਸੱਜਣਾਂ ਵੱਲੋਂ, ਸ੍ਰੀ ਸਤਿਗੁਰੂ ਜੀ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ ਗਈ ਸੀ। ਸਮੇਂ ਦੀ ਤੰਗੀ ਦੇ ਬਾਵਜੂਦ, ਸ੍ਰੀ ਸਤਿਗੁਰੂ ਜੀ ਨੇ ਇਸ ਧਾਰਮਿਕ ਸੰਮੇਲਨ ਵਿੱਚ ਭਾਗ ਲਿਆ। ਇਸ ਅਵਸਰ ਉੱਤੇ ਭਾਨਪੁਰਾ ਦੇ ਸ਼ੰਕਰਾਚਾਰੀਯ ਜਗਦਗੁਰੂ ਦਿਵਿਆ ਨੰਦ, ਭਗਤ ਹੰਸਰਾਜ, ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਸ਼੍ਰੀਮਤੀ ਰਜਿੰਦਰ ਕੌਰ ਭੱਠਲ, ਸ਼੍ਰੀ ਬਲਰਾਮ ਦਾਸ ਟੰਡਨ, ਮਨੋਰੰਜਨ ਕਾਲੀਆ, ਵਿਨੋਦ ਖੰਨਾ ਐਮ. ਪੀ. ਤੇ ਹੋਰ ਉੱਘੀਆਂ ਸ਼ਖ਼ਸ਼ੀਅਤਾਂ ਹਾਜ਼ਰ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿੱਚ ਨਾਮ

ਸਿਮਰਨ ਦੀ ਮਹੱਤਤਾ ਦੱਸਦਿਆਂ ਹੋਇਆਂ, ਸਭ ਨੂੰ ਏਕਤਾ, ਮਿਲਵਰਤਣ ਅਤੇ ਪ੍ਰੇਮ-ਭਾਵ ਨਾਲ ਰਹਿਣ ਦਾ ਉਪਦੇਸ਼ ਦਿੱਤਾ।

**ਨਾਮਧਾਰੀ ਪੰਥ ਦੀ ਸ੍ਰੀ ਭੈਣੀ ਸਾਹਿਬ ਤੋਂ ਅਨੰਦਪੁਰ ਸਾਹਿਬ ਤੱਕ ਦੀ ਇਤਿਹਾਸਕ ਯਾਤਰਾ**

17,18 ਜਨਵਰੀ ਦੇ ਮਲੇਰਕੋਟਲਾ ਦੇ ਸ਼ਹੀਦੀ ਸਮਾਗਮ ਦੇ ਸਮੇਂ ਤੋਂ ਹੀ, ਇਸ ਯਾਤਰਾ ਦੀ ਚਰਚਾ ਹੋਣੀ ਆਰੰਭ ਹੋ ਗਈ ਸੀ। ਜਿਉਂ- ਜਿਉਂ ਇਸ ਯਾਤਰਾ ਦਾ ਦਿਨ 28 ਮਾਰਚ ਨੇੜੇ ਆਉਂਦਾ ਗਿਆ, ਤਿਉਂ-ਤਿਉਂ ਇਸ ਦੀ ਤਿਆਰੀ ਦੇ ਯਤਨ ਵੀ ਨਿਰੰਤਰ ਕੀਤੇ ਜਾਂਦੇ ਰਹੇ। ਕਈ ਇਕੱਤਰਤਾਵਾਂ ਕੀਤੀਆਂ ਗਈਆਂ ਅਤੇ ਨਾਮਧਾਰੀ ਦਰਬਾਰ ਵੱਲੋਂ, ਸਭ ਜਥੇਦਾਰਾਂ, ਸੂਬਿਆਂ ਤੇ ਵਿਦੇਸ਼ਾਂ ਵਿੱਚ ਰਹਿ ਰਹੇ ਨਾਮਧਾਰੀਆਂ ਨੂੰ, ਇਸ ਯਾਤਰਾ ਵਿੱਚ ਸ਼ਾਮਿਲ ਹੋਣ ਲਈ ਸੰਦੇਸ਼ ਭੇਜੇ ਗਏ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਮਾ. ਅਜੀਤ ਸਿੰਘ ਚੀਮਾ, ਸ੍ਰੀ ਸੁਰਿੰਦਰ ਸਿੰਘ, ਸੰਤ ਦਲੀਪ ਸਿੰਘ ਤੇ ਹੋਰ ਆਗੂ ਸੱਜਣਾਂ ਨੇ ਇਸ ਯਾਤਰਾ ਦੇ ਪ੍ਰਬੰਧ ਨੂੰ ਸੁਚਾਰੂ ਬਣਾਉਣ ਅਤੇ ਇਸ ਦੀ ਸਫਲਤਾ ਲਈ ਲੋੜੀਂਦੀਆਂ ਕਾਰਵਾਈਆਂ ਕੀਤੀਆਂ।

ਭਾਰਤ ਦੇ ਵੱਖ-ਵੱਖ ਥਾਵਾਂ ਅਤੇ ਵਿਦੇਸ਼ਾਂ, ਇੰਗਲੈਂਡ, ਜਰਮਨੀ, ਕੈਨੇਡਾ, ਅਮਰੀਕਾ, ਅਫਰੀਕਾ ਤੇ ਥਾਈਲੈਂਡ ਤੋਂ ਬਹੁਤ ਸਾਰੇ ਨਾਮਧਾਰੀ ਵੱਡੀ ਗਿਣਤੀ ਵਿੱਚ, ਕੁੱਝ ਦਿਨ ਪਹਿਲਾਂ ਹੀ ਸ੍ਰੀ ਭੈਣੀ ਸਾਹਿਬ ਪਹੁੰਚ ਗਏ ਸਨ।28 ਮਾਰਚ ਨੂੰ ਇਸ ਇਤਿਹਾਸਕ ਯਾਤਰਾ ਨੇ ਵੱਡੇ ਜਲੂਸ ਦੀ ਸ਼ਕਲ ਵਿੱਚ, ਸ੍ਰੀ ਭੈਣੀ ਸਾਹਿਬ ਤੋਂ ਰਵਾਨਾ ਹੋਣਾ ਸੀ। 28 ਮਾਰਚ ਨੂੰ ਅੰਮ੍ਰਿਤ ਵੇਲੇ ਦੇ ਆਸਾ ਜੀ ਦੀ ਵਾਰ ਦੇ ਦੀਵਾਨ ਪਿੱਛੋਂ ਯਾਤਰਾ ਦੇ ਪ੍ਰਬੰਧਕ, ਲਾਊਡ ਸਪੀਕਰ ਤੋਂ ਵੱਖ- ਵੱਖ ਜੱਥਿਆਂ, ਸਕੂਟਰਾਂ, ਮੋਟਰ ਕਾਰਾਂ ਤੇ ਹੋਰ ਵਾਹਨਾਂ ਨੂੰ, ਤਰਤੀਬ ਅਨੁਸਾਰ ਚਲਾਉਣ ਬਾਰੇ ਹਦਾਇਤਾਂ ਦੇ ਰਹੇ ਸਨ।

ਚੰਡੀਗੜ ਵਾਲੀ ਸੜਕ ਦੇ ਕਟਾਣੀ ਅੱਡੇ ਕੋਲ, ਸ਼ਾਨਦਾਰ ਮੰਚ ਸਜਾਇਆ ਗਿਆ ਸੀ। ਇਸ ਉੱਤੇ ਬਿਰਾਜਮਾਨ ਸਤਿਗੁਰੂ ਜਗਜੀਤ ਸਿੰਘ ਜੀ ਆਸ਼ੀਰਵਾਦ ਦੇ ਰਹੇ ਸਨ।

ਵੱਖ-ਵੱਖ ਸਮਾਚਾਰ ਪੱਤਰਾਂ, ਸਤਿਜੁਗ ਅਤੇ ਵਰਿਆਮ ਦੇ ਵਿਸ਼ੇਸ਼

ਅੰਕਾਂ ਵਿੱਚ, ਇਸ ਯਾਤਰਾ ਬਾਰੇ ਸਮਾਚਾਰ ਵਿਸਥਾਰ ਸਹਿਤ ਬਿਆਨ ਕੀਤੇ ਗਏ ਹਨ। ਸਚਮੁੱਚ ਇਸ ਯਾਤਰਾ ਦਾ ਵਰਣਨ ਇਤਨਾ ਰੋਚਕ, ਵੇਰਵੇ ਭਰਪੂਰ ਤੇ ਸ਼ਾਨਦਾਰ ਹੈ ਕਿ ਇਸ ਦੇ ਪ੍ਰਬੰਧਕਾਂ ਦੀ ਸ਼ਲਾਘਾ ਕਰਨੀ ਬਣਦੀ ਹੈ ਜਿਹਨਾਂ ਦੇ ਸਿਰਤੋੜ ਯਤਨਾਂ ਸਦਕਾ ਇਹ ਯਾਤਰਾ ਅਲੌਕਿਕ ਤੇ ਅਭੁੱਲ ਇਤਿਹਾਸਕ ਘਟਨਾ ਬਣ ਗਈ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਨਾਮਧਾਰੀ ਸਾਧ-ਸੰਗਤ ਤੇ ਜਨ-ਸਮੂਹ ਦਾ ਅਨੁਸ਼ਾਸਨ ਵਿੱਚ ਵਿਚਰਨਾ, ਨਾਮਧਾਰੀ ਮਰਿਆਦਾ ਦਾ ਪ੍ਰਮੁੱਖ ਅੰਗ ਹੀ ਬਣਿਆ ਆ ਰਿਹਾ ਹੈ। ਇੱਥੇ ਕੇਵਲ ਦਿੱਲੀ ਦੀ ਨਾਮਧਾਰੀ ਸੰਗਤ ਵੱਲੋਂ ਦਿੱਲੀ ਤੋਂ ਰਵਾਨਾ ਹੋਣ ਦਾ ਹਵਾਲਾ ਹੀ ਦੇਣਾ ਕਾਫੀ ਹੋਵੇਗਾ। ਨਾਮਧਾਰੀ ਦਰਬਾਰ ਦੇ ਪ੍ਰਧਾਨ, ਸ. ਹਰਵਿੰਦਰ ਸਿੰਘ ਹੰਸਪਾਲ ਸਿੰਘ ਨੇ ਦਿੱਲੀ ਤੋਂ ਤੁਰਨ ਸਮੇਂ, ਨਾਮਧਾਰੀ ਜਨ-ਸਮੂਹ ਨੂੰ ਇਹਨਾਂ ਸ਼ਬਦਾਂ ਦੁਆਰਾ ਸੰਬੋਧਿਤ ਕੀਤਾ, "ਅਸੀਂ ਸਾਰੇ ਰਸਤੇ ਆਪਣੀ ਕਰਨੀ ਰਾਹੀਂ ਗੁਰਸਿੱਖੀ ਦਾ ਪ੍ਰਚਾਰ ਕਰਦੇ ਜਾਣਾ ਹੈ, ਅਸੀਂ ਬਾਹਰੋਂ ਕੁੱਝ ਨਹੀਂ ਖਾਣਾ-ਪੀਣਾ, ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਸਾਰੇ ਰਸਤੇ ਅਕਾਲ ਪੁਰਖ ਦਾ ਨਾਮ ਸਿਮਰਨ ਕਰਦੇ ਜਾਣਾ ਹੈ। ਅਸੀਂ ਆਪਣੇ ਸਫੇਦ ਬਾਣੇ, ਦੁੱਧ ਚਿੱਟੀ ਉੱਨ ਦੀ ਮਾਲਾ, ਸਿੱਧੀ ਦਸਤਾਰ ਅਤੇ ਲੋੜ ਅਨੁਸਾਰ ਮਧੁਰ ਬਚਨ ਬੋਲ ਕੇ, ਆਪਣਾ ਪ੍ਰਭਾਵ ਛੱਡਦੇ ਜਾਣਾ ਹੈ।" ਦਿੱਲੀ ਤੋਂ ਹੀ 200 ਕਾਰਾਂ, 10 ਬੱਸਾਂ-ਟਰੱਕਾਂ ਤੇ ਹੋਰ ਵਾਹਨਾਂ ਦਾ ਇਸ ਯਾਤਰਾ ਵਿੱਚ ਪੁੱਜਣ ਲਈ ਪ੍ਰਬੰਧ ਕੀਤਾ ਗਿਆ ਸੀ।

ਇਸ ਇਤਿਹਾਸਕ ਯਾਤਰਾ ਵਿੱਚ ਸਰਬ ਸ੍ਰੀ ਠਾਕੁਰ ਉਦੇ ਸਿੰਘ ਜੀ, ਹਰਵਿੰਦਰ ਸਿੰਘ ਹੰਸਪਾਲ (ਪ੍ਰਧਾਨ ਨਾਮਧਾਰੀ ਦਰਬਾਰ), ਜਗਦੀਸ਼ ਸਿੰਘ ਵਰਿਆਮ (ਜਨਰਲ ਸਕੱਤਰ), ਦਰਸ਼ਨ ਸਿੰਘ ਬਰਾੜ (ਸਾਬਕਾ ਚੇਅਰਮੈਨ ਐਗਰੋ ਇਂਡਸਟਰੀਜ਼) ਤੋਂ ਬਿਨਾਂ ਵਿਦੇਸ਼ਾਂ ਵਿੱਚੋਂ ਆਏ ਸੰਤ ਸੁਰਿੰਦਰ ਸਿੰਘ ਮਨਚੰਦਾ (ਬੈਂਕਾਕ), ਸੂਬਾ ਰੇਸ਼ਮ ਸਿੰਘ (ਕੈਨੇਡਾ), ਸੰਤ ਜਗਤਾਰ ਸਿੰਘ, ਸੰਤ ਸਤਨਾਮ ਸਿੰਘ (ਨੈਰੋਬੀ), ਜਗਤਾਰ ਸਿੰਘ (ਇੰਗਲੈਂਡ), ਹਰਵਿੰਦਰ ਸਿੰਘ ਸਿਆਨ (ਇੰਗਲੈਂਡ), ਵਾਸਦੇਵ ਸਿੰਘ ਬਮਰਾਹ (ਇੰਗਲੈਂਡ) ਸ਼ਾਮਿਲ ਸਨ। ਇਹਨਾਂ ਤੋਂ ਬਿਨਾਂ, ਸ. ਗੁਰਮੁਖ ਸਿੰਘ 'ਰਹਿਬਰ' (ਨਾਮਧਾਰੀ ਵਿਦਿਅਕ ਜਥੇ ਦੇ ਆਗੂ), ਸ. ਦਲੀਪ ਸਿੰਘ ਨਾਮਧਾਰੀ, ਸ. ਸੁਰਿੰਦਰ ਸਿੰਘ (ਮੀਤ ਪ੍ਰਧਾਨ),

ਅਜੀਤ ਸਿੰਘ ਲਾਇਲ, ਸੂਬਾ ਹਰਭਜਨ ਸਿੰਘ, ਸੰਤ ਅਵਤਾਰ ਸਿੰਘ, ਸੰਤ ਰਛਪਾਲ ਸਿੰਘ, ਹਰਪਾਲ ਸਿੰਘ ਸੇਵਕ ਹਾਜ਼ਰ ਸਨ।

ਸ. ਜਗਦੇਵ ਸਿੰਘ ਜੱਸੋਵਾਲ ਨੇ ਉਚੇਚੇ ਹਾਜ਼ਰ ਹੋ ਕੇ "ਦੁਖੀਆਂ ਦੇ ਦਰਦ" (ਕੈਸੇਟ) ਚਰਨ ਸਿੰਘ ਢਾਡੀ ਦੀ ਰਚਨਾ, ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ।

ਜਦੋਂ ਕਟਾਣੀ ਵਿਖੇ ਇਸ ਯਾਤਰਾ ਨੂੰ ਸਤਿਗੁਰੂ ਜੀ ਰਵਾਨਾ ਕਰ ਰਹੇ ਸਨ ਤਾਂ ਨਾਮਧਾਰੀ ਬੀਬੀਆਂ ਦਾ ਵਿਸ਼ਾਲ ਸਮੂਹ, ਸਤਿਗੁਰੂ ਜੀ ਨੂੰ ਆਪਣੀ ਸ਼ਰਧਾ ਭੇਂਟ ਕਰ ਰਿਹਾ ਸੀ। ਇਹਨਾਂ ਸੈਂਕੜੇ ਨਾਮਧਾਰੀ ਬੀਬੀਆਂ ਨੂੰ ਯਾਤਰਾ ਵਿੱਚ ਸ਼ਾਮਿਲ ਹੋਣ ਦੀ ਆਗਿਆ ਨਹੀਂ ਸੀ ਦਿੱਤੀ ਗਈ। ਜਦੋਂ ਕਿ ਉਹਨਾਂ ਦੀ ਵੀ ਸੱਧਰ ਸੀ ਕਿ ਉਹ ਵੀ ਯਾਤਰਾ ਵਿੱਚ ਸ਼ਾਮਿਲ ਹੋਣ। ਇਹਨਾਂ ਬੀਬੀਆਂ ਨੂੰ ਵੀ ਸਤਿਗੁਰੂ ਜੀ ਦੇ ਹੁਕਮ ਨੂੰ ਸਵੀਕਾਰ ਕਰਨਾ ਪਿਆ।

ਇਸ ਵਿਲੱਖਣ ਸ਼ੋਭਾ ਯਾਤਰਾ ਨੇ 120 ਕਿਲੋ ਮੀਟਰ ਦਾ ਪੰਧ ਤਹਿ ਕਰਕੇ, ਸ੍ਰੀ ਅਨੰਦਪੁਰ ਸਾਹਿਬ ਪੁੱਜਣਾ ਸੀ। ਪੂਰੇ ਨਾਮਧਾਰੀ ਸਫੈਦ ਬਾਣਿਆਂ, ਸਿੱਧੀਆਂ ਦਸਤਾਰਾਂ ਅਤੇ ਗਲਾਂ ਵਿੱਚ ਉੱਨ੍ਹ ਦੀਆਂ ਸਫੈਦ ਮਾਲਾ ਪਹਿਨ ਕੇ, ਚਾਰ- ਚਾਰ ਦੀਆਂ ਪੰਗਤੀਆਂ ਵਿੱਚ ਇਹ ਯਾਤਰਾ ਜਾ ਰਹੀ ਸੀ। ਸੂਕਟਰਾਂ, ਮੋਟਰ ਕਾਰਾਂ ਤੇ ਹੋਰ ਵਾਹਨਾਂ ਵਿੱਚ ਬਿਰਾਜਮਾਨ ਨਾਮਧਾਰੀ ਸੰਗਤ, ਢੋਲਕ ਛੈਣਿਆਂ ਨਾਲ ਬਾਣੀ ਦੇ ਸ਼ਬਦਾਂ ਦਾ ਗਾਇਨ ਕਰ ਰਹੀ ਸੀ। ਕੁੱਝ ਸਮਾਚਾਰ ਪੱਤਰਾਂ ਦੇ ਹਵਾਲਿਆਂ ਅਨੁਸਾਰ ਇਹ ਯਾਤਰਾ 35 ਕਿਲੋਮੀਟਰ ਲੰਮੀ ਸੀ। ਆਲੇ-ਦੁਆਲੇ ਪੁਲਿਸ ਤੇ ਹੋਰ ਅਧਿਕਾਰੀਆਂ ਵਲੋਂ ਯਾਤਰਾ ਦੀ ਸਹੂਲਤ ਲਈ ਬਾਕੀ ਆਵਾਜਾਈ ਰੋਕੀ ਗਈ ਸੀ।

**ਥਾਂ- ਥਾਂ ਤੇ ਸਵਾਗਤੀ ਗੇਟ ਅਤੇ ਲੰਗਰ**

ਜਿੱਥੋਂ ਦੀ ਵੀ ਇਹ ਯਾਤਰਾ ਜਾ ਰਹੀ ਸੀ, ਉੱਥੇ ਥਾਂ-ਥਾਂ 'ਤੇ ਸਵਾਗਤੀ ਗੇਟ ਬਣਾ ਕੇ ਵੱਖ-ਵੱਖ ਨਗਰਾਂ ਦੇ ਪ੍ਰਤੀਨਿੱਧ ਸੱਜਣ ਯਾਤਰਾ ਦਾ ਸਵਾਗਤ ਕਰਨ ਲਈ ਖੜੇ ਸਨ। ਸ੍ਰੀ ਭੈਣੀ ਸਾਹਿਬ ਅਰਥਾਤ ਕਟਾਣੀ ਤੋਂ ਚੱਲ ਕੇ ਇਸ ਯਾਤਰਾ ਦਾ ਸਮਰਾਲਾ ਵਿਖੇ ਸਵਾਗਤ ਕੀਤਾ ਗਿਆ। ਇੱਥੇ ਸਵਾਗਤ ਕਰਨ ਆਏ ਪ੍ਰਮੁੱਖ ਸੱਜਣਾਂ ਵਿੱਚ ਸ. ਕਿਰਪਾਲ ਸਿੰਘ ਖੀਰਨੀਆਂ (ਮੈਂਬਰ ਸ਼੍ਰੋ. ਗੁ. ਪ੍ਰ.

ਕ.), ਸ. ਅਮਰੀਕ ਸਿੰਘ ਢਿੱਲੋਂ (ਵਿਧਾਇਕ), ਜਥੇਦਾਰ ਫ਼ਤਿਹ ਸਿੰਘ ਹਾਜ਼ਰ ਸਨ। ਖਮਾਣੋ ਵਿਖੇ ਸੰਤ ਬਾਬਾ ਈਸ਼ਰ ਸਿੰਘ ਅਤੇ ਆਰ.ਐਸ.ਐਸ.ਦੇ ਵਰਕਰਾਂ ਨੇ ਪੂਰਨ ਸ਼ਰਧਾ ਸਹਿਤ ਯਾਤਰਾ ਦਾ ਸਵਾਗਤ ਕੀਤਾ। ਮੋਰਿੰਡਾ ਵਿਖੇ ਵੱਡੀ ਗਿਣਤੀ ਵਿੱਚ ਪਹੁੰਚੇ ਜਨ ਸਮੂਹ ਵੱਲੋਂ ਯਾਤਰਾ ਦਾ "ਸਤਿ ਸ੍ਰੀ ਅਕਾਲ" ਦੇ ਜੈਕਾਰੇ ਛੱਡ ਕੇ ਸਵਾਗਤ ਕੀਤਾ ਅਤੇ ਸਤਿਗੁਰੂ ਜੀ ਦੇ ਆਗਮਨ ਉੱਤੇ ਫੁੱਲਾਂ ਦੀ ਵਰਖਾ ਕੀਤੀ ਗਈ।

ਗੁਰਦੁਆਰਾ ਗੋਬਿੰਦ ਸਾਗਰ ਸਹੇੜੀ ਦੇ, ਬਾਬਾ ਕੇਹਰ ਸਿੰਘ ਜੀ ਸਵਾਗਤ ਲਈ ਖੜੇ ਸਨ। ਘਨੌਲੀ ਦੀ ਪੰਚਾਇਤ ਵੱਲੋਂ ਵੀ ਸੁਆਗਤੀ ਦੁਆਰ ਬਣਾਇਆ ਗਿਆ ਸੀ। ਰੋਪੜ ਤੋਂ 16 ਕਿਲੋਮੀਟਰ ਉੱਤੇ ਗੁਰੂ ਦੀਆਂ ਲਾਡਲੀਆਂ ਫ਼ੌਜਾਂ (ਨਿਹੰਗ ਸਿੰਘ) ਆਪਣੇ ਸਜੀਲੇ ਬਾਣੇ ਵਿੱਚ ਸੱਜੇ ਸਵਾਗਤ ਲਈ ਹਾਜ਼ਰ ਸਨ। ਰੋਪੜ ਪਹੁੰਚ ਕੇ ਸਤਿਗੁਰੂ ਜੀ ਨੇ ਨਿਸ਼ਚਿਤ ਪ੍ਰੋਗਰਾਮ ਅਨੁਸਾਰ, ਸੂਬਾ ਮਨੀ ਸਿੰਘ ਦੇ ਗ੍ਰਹਿ ਵਿਖੇ ਕੁੱਝ ਸਮੇਂ ਲਈ ਵਿਸ਼ਰਾਮ ਕੀਤਾ। ਇੱਥੇ ਨਗਰ ਕੌਂਸਲ, ਨਗਰ ਸੁਧਾਰ ਟਰੱਸਟ ਅਤੇ ਹਰਜਿੰਦਰ ਕੌਰ ਐਮ.ਪੀ. ਵੱਲੋਂ ਸੁਆਗਤ ਕੀਤਾ ਗਿਆ ਤੇ ਲੰਗਰ ਦਾ ਵੀ ਵਿਸ਼ੇਸ਼ ਪ੍ਰਬੰਧ ਸੀ। ਰਸਤੇ ਵਿੱਚ ਥਾਂ-ਥਾਂ 'ਤੇ ਸੁਆਗਤੀ ਗੇਟਾਂ ੀ ਸ਼ਾਨ ਨੂੰ ਨਿਹਾਰਦੇ ਹੋਏ, ਸਰਸਾ ਨਦੀ ਪਾਰ ਕਰ ਕੇ ਯਾਤਰਾ ਜਦੋਂ ਕੀਰਤਪੁਰ ਪਹੁੰਚੀ ਤਾਂ ਅੱਗੋਂ, ਯਾਤਰਾ ਦੇ ਸੁਆਗਤ ਲਈ ਕਾਰ ਸੇਵਾ ਵਾਲੇ ਬਾਬਾ ਦਰਸ਼ਨ ਸਿੰਘ ਤੋਂ ਬਿਨਾਂ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਪੰਜਾਬ ਵਿਧਾਨ ਸਭਾ ਦੇ ਸਪੀਕਰ ਚਰਨਜੀਤ ਸਿੰਘ ਅਟਵਾਲ, ਸਿੰਘ ਸਾਹਿਬ ਤਰਲੋਚਨ ਸਿੰਘ (ਮੁੱਖ ਗ੍ਰੰਥੀ) ਸ੍ਰੀ ਤਖ਼ਤ ਕੇਸਗੜ੍ਹ ਸਾਹਿਬ, ਭਾਈ ਬਲਕਾਰ ਸਿੰਘ (ਮੈਨੇਜਰ), ਸੰਤ ਲਾਭ ਸਿੰਘ, ਸ. ਕੁਲਬੀਰ ਸਿੰਘ ਸਿੱਧੂ ਡੀ.ਸੀ. ਰੋਪੜ, ਮਨਜੀਤ ਸਿੰਘ ਸੁਆਗਤ ਲਈ ਖੜ੍ਹੇ ਸਨ। ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ, ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਅਸੀਂ ਤੁਹਾਡੇ ਵਾਲਾ ਚਿੱਟਾ ਰੰਗ ਅਪਣਾ ਲਿਆ ਹੈ ਤੇ ਸਾਰਾ ਅਨੰਦਪੁਰ ਸਾਹਿਬ ਸਫੈਦ ਰੰਗ ਵਿੱਚ ਸ਼ੋਭਾ ਦੇ ਰਿਹਾ ਹੈ। ਸ. ਪ੍ਰਕਾਸ਼ ਸਿੰਘ ਬਾਦਲ ਸਤਿਗੁਰੂ ਜੀ ਦੀ ਕਾਰ ਵਿੱਚ ਬੈਠ ਕੇ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਪਹੁੰਚੇ। ਸਤਿਗੁਰੂ ਜੀ ਵੱਲੋਂ ਨਾਮਧਾਰੀ ਪੰਥ ਦੇ ਮੁਖੀ ਦੇ ਰੂਪ ਵਿੱਚ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਬਸਤਰ, ਮਾਂਇਆ, ਫ਼ਲ ਅਤੇ ਸੁੱਕੇ

ਮੇਵਿਆਂ ਦੀ ਟੋਕਰੀ ਮੱਥਾ ਟੇਕ ਕੇ, ਤਖ਼ਤ ਦਾ ਸਤਿਕਾਰ ਕੀਤਾ ਗਿਆ ਅਤੇ ਰਾਗੀ ਸਿੰਘਾਂ ਨੂੰ ਮੱਥਾ ਟੇਕ ਕੇ ਉਹਨਾਂ ਦਾ ਸਨਮਾਨ ਕੀਤਾ ਗਿਆ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ, ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਹਰਵਿੰਦਰ ਸਿੰਘ ਹੰਸਪਾਲ, ਸ. ਸੁਰਿੰਦਰ ਸਿੰਘ ਨਾਮਧਾਰੀ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਨੂੰ ਸਿਰੋਪੇ ਭੇਟ ਕੀਤੇ ਗਏ। ਸ੍ਰੀ ਸਤਿਗੁਰੂ ਜੀ ਵੱਲੋਂ ਸ. ਪ੍ਰਕਾਸ਼ ਸਿੰਘ ਬਾਦਲ, ਸਿੰਘ ਸਾਹਿਬ ਭਾਈ ਤਰਲੋਚਨ ਸਿੰਘ ਜੀ, ਭਾਈ ਬਲਕਾਰ ਸਿੰਘ, ਸ. ਤਰਲੋਚਨ ਸਿੰਘ, ਸੰਤ ਲਾਭ ਸਿੰਘ ਤੇ ਸ. ਕੁਲਬੀਰ ਸਿੰਘ ਸਿੱਧੂ ਨੂੰ ਉੱਨ ਦੀਆਂ ਮਾਲਾਵਾਂ ਬਖ਼ਸ਼ੀਆਂ ਗਈਆਂ। ਚੇਤੇ ਰਹੇ ਕਿ ਇਹ ਅਠੋਤਰੀ ਉੱਨ ਦੀ ਸਫੈਦ ਮਾਲਾ ਨਾਮਧਾਰੀ ਨਾਮ-ਸਿਮਰਨ ਕਰਨ ਸਮੇਂ ਵਰਤਦੇ ਹਨ। ਅਨੰਦਪੁਰ ਸਾਹਿਬ ਜੀ ਦੀ ਇਹ ਇਤਿਹਾਸਕ ਯਾਤਰਾ, 1867 ਈ. ਦੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਨੰਦਪੁਰ ਸਾਹਿਬ ਦੀ ਕੀਤੀ ਗਈ ਇਤਿਹਾਸਕ ਯਾਤਰਾ ਦੀ ਯਾਦ ਤਾਜ਼ਾ ਕਰਵਾਉਂਦੀ ਹੈ। ਉਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ 8,000 ਦੀ ਗਿਣਤੀ (ਸਰਕਾਰੀ ਰਿਕਾਰਡ ਅਨੁਸਾਰ) ਵਿੱਚ ਨਾਮਧਾਰੀ ਸਾਧ ਸੰਗਤ ਅਨੰਦਪੁਰ ਸਾਹਿਬ ਪੁੱਜੀ ਸੀ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿੱਚ ਆਉਂਦਾ ਹੈ ਕਿ 22 ਹਜ਼ਾਰ ਸੰਗਤ ਦਾ ਇਕੱਠ ਸੀ। ਅੱਜ 28 ਮਾਰਚ, 1999 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ, 40,000 ਦੇ ਲਗਭਗ ਨਾਮਧਾਰੀ ਸਿੰਘ, ਇਸ ਇਤਿਹਾਸਕ ਯਾਤਰਾ ਵਿੱਚ ਸ਼ਾਮਿਲ ਹੋਏ। ਉਸ ਸਮੇਂ ਨਾਲੋਂ ਅੱਜ ਅੰਤਰ ਇਹ ਸੀ ਕਿ ਉਦੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਪ੍ਰਬੰਧਕ, ਸਤਿਗੁਰੂ ਰਾਮ ਸਿੰਘ ਦਾ ਵਿਰੋਧ ਕਰ ਰਹੇ ਸਨ। ਪਰ ਅੱਜ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਪ੍ਰਬੰਧਕ, ਸਤਿਗੁਰੂ ਜਗਜੀਤ ਸਿੰਘ ਤੇ ਨਾਮਧਾਰੀ ਸੰਗਤ ਦਾ ਹਾਰਦਿਕ ਸਵਾਗਤ ਕਰ ਰਹੇ ਸਨ। ਨਾਮਧਾਰੀ ਪੰਥ ਰਤਨ, ਮਾਸਟਰ ਨਿਹਾਲ ਸਿੰਘ ਜੀ ਨੇ ਚੇਤੇ ਕਰਵਾਇਆ ਕਿ 1934 ਵਿੱਚ, ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਪ੍ਰਸਤੀ ਵਿੱਚ, ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਸੰਮੇਲਨ ਵਿੱਚ ਹਾਜ਼ਰ ਸਨ ਅਤੇ ਉਹਨਾਂ ਨੂੰ ਅਜਿਹੀ ਖੁਸ਼ੀ ਹੀ ਇਸ ਯਾਤਰਾ ਵਿੱਚ ਸ਼ਾਮਿਲ ਹੋ ਕੇ ਪ੍ਰਾਪਤ ਹੋਈ ਹੈ। ਮਹਾਵੇ ਵਾਲੇ ਸੰਤ ਬਾਬਾ ਛਿੰਦਾ ਜੀ ਨੇ ਇਹ ਯਾਤਰਾ, ਨੰਗੀ ਪੈਰੀਂ ਪੈਦਲ ਤੁਰ ਕੇ ਕੀਤੀ। ਇਕ ਅਨੁਮਾਨ

ਅਨੁਸਾਰ, ਇਹ ਯਾਤਰਾ 40 ਕਿਲੋਮੀਟਰ ਲੰਬੀ ਸੀ।

1867 ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ, ਅਨੰਦਪੁਰ ਸਾਹਿਬ ਦੀ ਯਾਤਰਾ ਸਮੇਂ ਜਿਹੜਾ ਅਨੁਸ਼ਾਸਨ ਦਾ ਪ੍ਰਭਾਵ ਅੰਗਰੇਜ ਅਧਿਕਾਰੀਆਂ ਉੱਤੇ ਪਿਆ ਸੀ, ਉਸੇ ਅਨੁਸ਼ਾਸਨ ਦਾ ਉਦਾਹਰਣ, ਇਸ ਯਾਤਰਾ ਵਿੱਚ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਦਾ ਪੈ ਰਿਹਾ ਸੀ। ਪ੍ਰਮੁੱਖ ਸਮਾਚਾਰ ਪੱਤਰਾਂ ਨੇ ਇਸ ਨਾਮਧਾਰੀ ਯਾਤਰਾ ਦੀ ਉਪਮਾ ਮੁਕਤ-ਕੰਠ ਨਾਲ ਕੀਤੀ ਹੈ।

**ਸਾਲ 1999 ਦੇ ਕੁੱਝ ਹੋਰ ਵਰਣਨਯੋਗ ਸਮਾਚਾਰ**

ਸਤਿਗੁਰੂ ਜਗਜੀਤ ਸਿੰਘ ਦਾ ਸਾਰਾ ਜੀਵਨ ਹੀ ਰੁਝੇਵਿਆਂ ਭਰਿਆ ਅਤੇ ਮਾਨਵ ਕਲਿਆਣ ਦੇ ਲੇਖੇ ਲੱਗਦਾ ਹੈ, ਆਪ ਬਿਨਾਂ ਵਿਤਕਰੇ, ਸਮਾਜ ਦੇ ਹਰ ਵਰਗ ਤੇ ਦੇਸ਼ ਦੀਆਂ ਉੱਘੀਆਂ ਘਟਨਾਵਾਂ ਨਾਲ ਜੁੜੇ ਰਹਿੰਦੇ ਹਨ। ਕਿਸੇ ਵੀ ਹੋਰ ਧਾਰਮਿਕ ਨੇਤਾ ਦਾ ਸ਼ਾਇਦ ਇਸ ਤਰ੍ਹਾਂ ਦਾ ਬਹੁਪੱਖੀ ਅਤੇ ਅਰਥ ਭਰਪੂਰ ਜੀਵਨ, ਬੜਾ ਦੁਰਲੱਭ ਹੁੰਦਾ ਹੈ।

ਇੱਥੇ 1999 ਦੇ ਵਿਸ਼ੇਸ਼ ਸਮਾਚਾਰਾਂ ਦਾ ਵਰਣਨ ਕੇਵਲ ਸੰਕੇਤ ਮਾਤਰ ਹੀ ਕੀਤਾ ਜਾ ਰਿਹਾ ਹੈ। 14 ਅਪ੍ਰੈਲ ਨੂੰ ਸਤਿਗੁਰੂ ਜੀ ਨੇ ਰਮੇਸ਼ ਨਗਰ ਨਵੀਂ ਦਿੱਲੀ ਦੇ ਨਾਮਧਾਰੀ ਗੁਰਦੁਆਰੇ ਦੇ ਹਾਲ ਦਾ ਨੀਂਹ ਪੱਥਰ ਰੱਖਿਆ। 18 ਅਪ੍ਰੈਲ ਨੂੰ ਸਤਿਗੁਰੂ ਜੀ ਨੇ ਪ੍ਰਸਿੱਧ ਧਾਰਮਿਕ ਨੇਤਾ ਸ਼੍ਰੀ ਸੁਸ਼ੀਲ ਮੁਨੀ ਦੀ ਬਰਸੀ ਦੇ ਸਮਾਗਮਾਂ ਵਿੱਚ ਭਾਗ ਲਿਆ ਅਤੇ ਆਪਣੇ ਪ੍ਰਵਚਨਾਂ ਵਿੱਚ ਕਿਹਾ: ਸਾਰੇ ਧਰਮਾਂ ਵਿੱਚ ਨੈਤਿਕਤਾ ਅਤੇ ਅਹਿੰਸਾ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। 13 ਮਈ ਨੂੰ ਸਤਿਗੁਰੂ ਜੀ ਨੇ ਪ੍ਰਸਿੱਧ ਨਾਮਧਾਰੀ ਲੇਖਕ, ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੇ ਰਾਜੌਰੀ ਗਾਰਡਨ ਦੇ ਗ੍ਰਿਹ ਵਿਖੇ ਦਰਸ਼ਨ ਦਿੱਤੇ। ਕਵੀ ਜੀ ਨੇ "ਬੀਤੇ ਦੀਆਂ ਪੈੜਾਂ" ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਸਮਾਚਾਰਾਂ ਨਾਲ ਸਬੰਧਿਤ ਹਨ ਦੀਆਂ ਸਾਰੀਆਂ ਜਿਲਦਾਂ ਜੋ ਲਗਭੱਗ 30 ਹਨ, ਸਤਿਗੁਰੂ ਜੀ ਨੂੰ ਅਰਪਨ ਕਰ ਦਿੱਤੀਆਂ। ਇਹਨਾਂ ਵਿੱਚੋਂ 17 "ਬੀਤੇ ਦੀਆਂ ਪੈੜਾਂ" ਸਿਰਲੇਖ ਅਧੀਨ ਨਾਮਧਾਰੀ ਦਰਬਾਰ ਵੱਲੋਂ ਪ੍ਰਕਾਸ਼ਿਤ ਕਰ ਦਿੱਤੀਆਂ ਗਈਆਂ ਹਨ ਅਤੇ ਬਾਕੀ ਜਿਲਦਾਂ ਨੂੰ ਪ੍ਰਕਾਸ਼ਿਤ ਕਰਨ ਬਾਰੇ ਵੀ ਕਾਰਵਾਈ ਕੀਤੀ ਜਾ ਰਹੀ ਹੈ। ਸਤਿਗੁਰੂ

ਜਗਜੀਤ ਸਿੰਘ ਜੀ ਦੇ ਜੀਵਨ ਸਮਾਚਾਰਾਂ ਬਾਰੇ ਨਿਕਟਵਰਤੀ ਜਾਣਕਾਰੀ ਤੇ ਸੱਚੋ-ਸੱਚ ਬਿਆਨ ਇਹਨਾਂ ਰਚਨਾਵਾਂ ਵਿੱਚ ਕੀਤਾ ਗਿਆ ਹੈ। "ਬੀਤੇ ਦੀਆਂ ਪੈੜਾਂ" ਦੀਆਂ ਪੁਸਤਕ ਲੜੀਆਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਸਮਾਚਾਰਾਂ ਬਾਰੇ, ਵਿਸਤ੍ਰਿਤ ਤੇ ਪ੍ਰਮਾਣਿਕ ਜੀਵਨ ਦੇ ਵਰਣਨ ਦਾ ਮੁੱਖ ਸਰੋਤ ਮੰਨਿਆ ਜਾਂਦਾ ਹੈ। ਸ਼੍ਰੀ ਪ੍ਰੀਤਮ ਸਿੰਘ ਕਵੀ ਸ਼੍ਰੀ ਸਤਿਗੁਰੂ ਜੀ ਦੇ ਬਚਪਨ ਦੇ ਸਾਥੀਆਂ ਅਤੇ ਨਿਕਟਵਰਤੀ ਸੱਜਣਾਂ ਵਿੱਚੋਂ ਸਨ। ਆਪਣੇ ਜੀਵਨ ਦੇ ਅੰਤਿਮ ਵਰ੍ਹੇ, ਕਵੀ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਹੀ ਬਿਤਾਏ ਹਨ।

**ਨਾਮਧਾਰੀ ਸੰਗਤ ਯੂ. ਕੇ. ਦੇ ਸਹਿਯੋਗ ਨਾਲ ਜੇ. ਐਸ. ਚੌਹਾਨ ਟਰੱਸਟ (ਯੂ.ਕੇ.) ਵੱਲੋਂ ਸਮਾਗਮ**

ਬਰਮਿੰਘਮ ਸ਼ਹਿਰ ਦੇ ਟਾਊਨ ਹਾਲ ਵਿੱਚ ਇਸ ਸਮਾਗਮ ਦਾ ਪ੍ਰਬੰਧ, ਸਈਅਦ ਆਸਿਫ ਸ਼ਾਹਕਾਰ ਦੇ ਉਲੀਕੇ ਪ੍ਰੋਗਰਾਮ ਮੁਤਾਬਕ ਕੀਤਾ ਗਿਆ। ਸਟੇਜ ਸੈਕਤਰ ਦੀ ਸੇਵਾ ਬੀਬੀ ਅਰੁਨਾ ਲੂੰਬਾ ਸੁਪਤਨੀ ਸ਼੍ਰੀ ਸੰਜੀਵ ਲੂੰਬਾ ਨੇ ਬੜੀ ਹੀ ਸੁਹਿਰਦਤਾ ਨਾਲ ਨਿਭਾਈ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ "ਸਤਿਗੁਰੂ ਰਾਮ ਸਿੰਘ ਅਜ਼ਾਦੀ ਅਵਾਰਡ", ਐਡਵੋਕੇਟ ਤੇ ਸਾਬਕਾ ਐਮ. ਪੀ. ਪਾਕਿਸਤਾਨ ਜਨਾਬ ਅਫ਼ਜ਼ਲ ਅਹਿਸਨ ਰੰਧਾਵਾ ਨੂੰ "ਪੰਜਾਬੀ ਸਪੁੱਤਰ ਅਵਾਰਡ", ਡਾ. ਜਤਿੰਦਰਪਾਲ ਸਿੰਘ ਜੌਲੀ ਪੰਜਾਬੀ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ "ਸਾਂਝ ਸਾਥ ਅਵਾਰਡ" ਨਾਲ ਸਨਮਾਨਿਤ ਕੀਤਾ।

ਭਾਰਤੀ ਦੂਤਾਵਾਸ ਵੱਲੋਂ ਕੌਂਸਲਰ ਈ. ਬਾਵਰਾ ਜੀ ਤੇ ਬੰਗਲਾ ਦੇਸ਼ ਦੇ ਅਸਿਸਟੈਂਟ ਹਾਈ ਕਮਿਸ਼ਨਰ ਵੀ ਨਤਮਸਤਕ ਹੋਏ, ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਲਿਆ। ਤਕਰੀਰਾਂ ਵੀ ਹੋਈਆਂ। ਅਖੀਰ ਵਿੱਚ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ 'ਚੋਂ ਉਪਦੇਸ਼ ਦਿੱਤਾ।

ਉਸ ਤੋਂ ਬਾਅਦ ਵਰਿਆਮ ਜੀ ਦੀ ਸਕੱਤਰੀ ਹੇਠ ਕਵੀ ਦਰਬਾਰ ਵਿੱਚ, ਹੇਠ ਲਿਖੇ ਕਵੀ ਸੱਜਣਾਂ ਨੇ ਕਵਿਤਾਵਾਂ ਪੇਸ਼ ਕੀਤੀਆਂ":

ਸ੍ਰੀ ਅਬਦੁਲ ਰਸ਼ੀਦ, ਖਾਲਿਦ ਜਿਮਾਨ, ਰਛਪਾਲ ਚੌਹਾਨ, ਸੂਬਾ ਸੁਰਿੰਦਰ ਕੌਰ ਖਰਲ, ਸ੍ਰੀ ਕਮਲਜੀਤ ਸਿੰਘ, ਕਰਤਾਰ ਸਿੰਘ ਪੰਛੀ ਮਲੇਰਕੋਟਲਾ, ਬਸੰਤ ਸਿੰਘ ਬਸੰਤ, ਹਰਜਿੰਦਰ ਸਿੰਘ ਕੰਵਲ ਆਦਿ।

ਸਵੀਡਨ ਵਿੱਚ ਨਿਵਾਸ ਰੱਖ ਰਹੇ ਪਾਕਿ ਦੇ ਜੰਮਪਲ ਲੇਖਕ ਸੱਯਦ ਆਸਿਫ ਸ਼ਾਹਕਾਰ ਦਾ ਬਿਆਨ ਜੋ 'ਸਤਿਜੁਗ' ਦੇ ਅੰਕ 17 ਜੂਨ ਵਿੱਚ ਸੱਯਦ ਆਸਿਫ ਸ਼ਾਹਕਾਰੀ ਵਿਸ਼ੇਸ਼ ਲੇਖ ਛਪਿਆ ਹੈ, ਜਿਸ ਵਿੱਚ ਉਸਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਭਾਰਤੀ ਸੁਤੰਤਰਤਾ ਸੰਗਰਾਮ ਦਾ ਮਹਾਨ ਨੇਤਾ ਤੇ ਪਰਵਰਤਿਕ ਦੱਸਿਆ ਹੈ। ਉਸਨੇ ਪ੍ਰਸਿੱਧ ਦੇਸ਼ ਭਗਤ ਤੇ ਭਾਰਤ ਦੇ ਸੁਤੰਤਰਤਾ ਦੇ ਅਣਥੱਕ ਘੁਲਾਟੀਏ, ਅਬਦੁਲ ਗੁਫਾਰ ਖਾਂ (ਸਰਹੱਦੀ ਗਾਂਧੀ) ਦਾ ਜ਼ਿਕਰ ਕਰਦੇ ਹੋਏ, ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਤੋਂ ਵੀ ਪ੍ਰਮੁੱਖ ਤੇ ਪਹਿਲਾ ਸਥਾਨ ਦਿੱਤਾ। ਉਸ ਕਿਹਾ, "ਸਤਿਗੁਰੂ ਰਾਮ ਸਿੰਘ ਨੂੰ ਸਿਰਫ ਨਾਮਧਾਰੀ ਸਿੱਖਾਂ ਦਾ ਗੁਰੂ ਬਣਾ ਕੇ, ਉਹਨਾਂ ਨਾਲ ਜ਼ਿਆਦਤੀ ਕੀਤੀ ਗਈ ਹੈ। ਉਹਨਾਂ ਦਾ ਮੁਕਾਮ ਇਸ ਤੋਂ ਕਿਤੇ ਵੱਧ ਸੀ ਤੇ ਹੈ। ਅਜ਼ਾਦੀ ਾ ਦੀਵਾ ਬਾਲਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਸ ਇਤਿਹਾਸਕ ਦਿਨ, ਅਜ਼ਾਦੀ ਦੇ ਹੀਰੋ ਦੇ ਤੌਰ 'ਤੇ ਪੇਸ਼ ਕੀਤਾ ਜਾ ਰਿਹਾ ਹੈ।" ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਦਿਨ ਪੰਜਾਬੀ ਦੇ ਇਸ ਲੇਖਕ ਨੂੰ, 'ਸਤਿਗੁਰੂ ਰਾਮ ਸਿੰਘ ਪੁਰਸਕਾਰ' ਪ੍ਰਦਾਨ ਕੀਤਾ। ਜਿਸ ਨੂੰ ਆਸਿਫ਼ ਸ਼ਾਹਕਾਰ ਨੇ ਆਪਣੇ ਜੀਵਨ ਦੀ ਅਭੁੱਲ ਪ੍ਰਾਪਤੀ ਮੰਨਿਆ ਹੈ।

ਇਹਨਾਂ ਦਿਨਾਂ ਵਿੱਚ ਹੀ 'ਸ੍ਰੀ ਸੰਤ ਸਮਾਜ ਚੇਤਨਾ ਮਾਰਚ' ਸ੍ਰੀ ਭੈਣੀ ਸਾਹਿਬ ਪਹੁੰਚਿਆ। ਇਹ ਸਮਾਗਮ ਭਗਵੇਂ ਤੇ ਸਫੈਦ ਪਹਿਰਾਵੇ ਦੇ ਸੁੰਦਰ ਸੁਮੇਲ ਦੀ ਸਾਖੀ ਭਰ ਰਿਹਾ ਸੀ।

ਬਾਬਾ ਸਰਬਜੋਤ ਸਿੰਘ ਬੇਦੀ ਦੀ ਬਿਮਾਰ ਪੁਰਸ਼ੀ ਲਈ, ਸਤਿਗੁਰੂ ਜਗਜੀਤ ਸਿੰਘ ਜੀ ਨੇ ਉਚੇਚਾ ਸੀ. ਐਮ. ਸੀ. ਹਸਪਤਾਲ ਜਾ ਕੇ ਉਹਨਾਂ ਦਾ ਹਾਲ-ਚਾਲ ਪੁੱਛਿਆ। ਬਾਬਾ ਸਰਬਜੋਤ ਸਿੰਘ, ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਉੱਘੀ ਹਸਤੀ ਬਾਬਾ ਸਾਹਿਬ ਸਿੰਘ ਬੇਦੀ ਦੀ ਵੰਸ਼ ਵਿੱਚੋਂ ਹਨ, ਜੋ ਅੱਗੋਂ ਗੁਰੂ ਨਾਨਕ ਜੀ ਦੀ ਅੰਸ-ਬੰਸ ਸਨ। ਬਾਬਾ ਸਰਬਜੋਤ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦੱਸਿਆ ਕਿ ਉਹਨਾਂ ਦੇ ਵਡੇਰੇ ਬਾਬਾ ਸਾਹਿਬ ਸਿੰਘ ਬੇਦੀ ਨੇ, ਸੰਤ ਬਾਬਾ ਰਾਮ ਸਿੰਘ ਜੀ ਦੇ ਦਰਸ਼ਨ ਵੀ ਕੀਤੇ ਸਨ।"

2 ਜੁਲਾਈ ਤੋਂ ਆਰੰਭ ਹੋ ਕੇ ਇਸ ਵਰਸ਼ ਦਾ ਵਿਦਿਅਕ ਸਮਾਗਮ, ਹਿਮਤਪੁਰਾ ਜ਼ਿਲ੍ਹਾ ਮੋਗਾ ਵਿਖੇ ਹੋਇਆ।

**ਖੋਟੇ ਪਿੰਡ ਵਿੱਚ ਅਨੰਦ ਵਿਆਹ ਨੂੰ ਸਮਰਪਿਤ ਮੰਦਿਰ ਦੀ ਸਥਾਪਨਾ**

ਖੋਟੇ ਪਿੰਡ ਵਿੱਚ 3 ਜੂਨ, 1863 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅਨੰਦ ਵਿਆਹ ਦੀ ਨਵੀਂ ਮਰਿਆਦਾ ਕਾਇਮ ਕੀਤੀ ਗਈ ਸੀ। ਇਸ ਪਿੰਡ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੀ ਵਾਰ ਕੀਤੇ ਗਏ ਅਨੰਦ ਵਿਆਹ ਦੀ ਨਵੀਂ ਰੀਤ ਸਥਾਪਿਤ ਕੀਤੀ ਸੀ ਅਤੇ ਉਸ ਦਿਨ ਛੇ ਐਤਰ-ਜਾਤੀ ਅਨੰਦ-ਵਿਆਹ ਪੂਰਨ ਨਾਮਧਾਰੀ ਗੁਰ-ਮਰਿਆਦਾ ਅਨੁਸਾਰ ਕੀਤੇ ਗਏ ਸਨ। ਇਹ ਮਰਿਆਦਾ ਹੀ ਨਾਮਧਾਰੀ ਪੰਥ ਵਿੱਚ ਹੁਣ ਤੱਕ ਚੱਲੀ ਆ ਰਹੀ ਹੈ। ਇਸ ਸਥਾਨ ਉੱਤੇ ਇਸ ਸਾਲ, ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੰਦ ਮਰਿਆਦਾ ਨੂੰ ਸਮਰਪਿਤ ਨਿਰਮਾਣ ਕੀਤੇ ਜਾ ਰਹੇ, ਨਵੇਂ ਭਵਨ ਦਾ ਨੀਂਹ ਪੱਥਰ, ਆਪਣੇ ਕਰ-ਕੰਵਲਾਂ ਨਾਲ ਰੱਖਿਆ।

19 ਜੁਲਾਈ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਪੋਲੋ ਹਸਪਤਾਲ ਨਵੀਂ ਦਿੱਲੀ ਵਿਖੇ ਲੈਪਰੋਸਕੋਪੀ, ਰਾਹੀਂ ਹਰਨੀਆ ਦਾ ਆਪ੍ਰੇਸ਼ਨ ਕੀਤਾ ਗਿਆ। ਸਿਹਤਯਾਬ ਹੋਣ ਪਿੱਛੋਂ ਬਹੁਤ ਸਾਰੀਆਂ ਉੱਘੀਆਂ ਹਸਤੀਆਂ ਨੇ ਸਤਿਗੁਰੂ ਜੀ ਦਾ ਆਣ ਕੇ ਹਾਲ-ਚਾਲ ਪੁੱਛਿਆ। ਇਹਨਾਂ ਪ੍ਰਤਿਸ਼ਠ ਸੱਜਣਾਂ ਵਿੱਚੋਂ ਸ੍ਰੀ ਅਟੱਲ ਬਿਹਾਰੀ ਵਾਜਪਾਈ, ਓਮ ਪ੍ਰਕਾਸ਼ ਚੋਟਾਲਾ, ਜਗਦੀਸ਼ ਟਾਈਟਲਰ, ਕੁਮਾਰੀ ਸ਼ੈਲਜਾ, ਮਦਨ ਲਾਲ ਖੁਰਾਣਾ ਸ਼ਾਮਿਲ ਸਨ। ਸ. ਪ੍ਰਕਾਸ਼ ਸਿੰਘ ਬਾਦਲ ਨੇ ਟੈਲੀਫੋਨ 'ਤੇ ਸਤਿਗੁਰੂ ਜੀ ਦਾ ਹਾਲ ਪੁੱਛਿਆ ਅਤੇ ਫੁੱਲਾਂ ਦਾ ਗੁਲਦਸਤਾ ਵੀ ਭੇਜਿਆ।

ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਪੂਰਨ ਸਿੰਘ ਦਾ ਇੱਕ ਬਿਆਨ ਸਤਿਜੁਗ ਦੇ ਅੰਕ 5 ਅਗਸਤ ਵਿੱਚ ਛਪਿਆ ਹੈ, ਜਿਸ ਵਿੱਚ ਜਥੇਦਾਰ ਸਾਹਿਬ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦੱਸਿਆ ਹੈ। ਅਕਾਲ ਤਖ਼ਤ ਸਾਹਿਬ ਦੇ ਜਥੇਦਾਰ, ਗਿਆਨੀ ਪੂਰਨ ਸਿੰਘ ਦਾ ਇਹ ਬਿਆਨ, ਸ੍ਰੀ ਦਸਮ ਗ੍ਰੰਥ ਸਾਹਿਬ ਬਾਰੇ ਨਾਮਧਾਰੀ ਦ੍ਰਿਸ਼ਟੀਕੋਣ ਨਾਲ, ਪੂਰੀ ਤਰ੍ਹਾਂ ਮੇਲ ਖਾਂਦਾ ਹੈ।

15 ਅਗਸਤ ਨੂੰ ਅਜ਼ਾਦੀ ਦਿਵਸ ਉੱਤੇ, ਸ੍ਰੀ ਸਤਿਗੁਰੂ ਜੀ ਨੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ, ਸੀਨੀਅਰ ਸੈਕੰਡਰੀ ਸਕੂਲ ਵਿੱਚ ਤਿਰੰਗਾ ਝੰਡਾ

ਲਹਿਰਾਉਣ ਦੀ ਰਸਮ ਅਦਾ ਕੀਤੀ। ਚੇਤੇ ਰਹੇ ਕਿ ਇਸ ਸਕੂਲ ਵਿੱਚ ਪ੍ਰਸਿੱਧ ਨਾਮਧਾਰੀ ਲੇਖਿਕਾ, ਸ਼੍ਰੀਮਤੀ ਬੇਅੰਤ ਕੌਰ ਜੀ ਨੇ ਲੰਮੇ ਚਿਰ ਲਈ ਪ੍ਰਿੰਸੀਪਲ ਦੀ ਸੇਵਾ ਨੂੰ ਨਿਭਾਇਆ ਹੈ। ਪ੍ਰਿੰ. ਬੇਅੰਤ ਕੌਰ ਜੀ ਨਾਮਧਾਰੀ ਲੇਖਿਕਾ ਵੱਲੋਂ, ਰਚੀਆਂ ਗਈਆਂ ਰਚਨਾਵਾਂ, ਨਾਮਧਾਰੀ ਸਾਹਿਤ ਦਾ ਵਡਮੁੱਲਾ ਅੰਗ ਹਨ।

**ਰਾਏਕੋਟ ਦੇ ਸ਼ਹੀਦਾਂ ਦੀ ਯਾਦ 'ਚ ਸੰਮੇਲਨ**

1871 ਦੇ ਰਾਏਕੋਟ ਸਾਕੇ ਦੇ ਸ਼ਹੀਦਾਂ ਦੀ ਯਾਦ ਵਿੱਚ, ਲੁਧਿਆਣਾ ਦੇ ਨਾਮਧਾਰੀ ਯਾਦਗਾਰੀ ਸਥਾਨ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 11,12 ਅਗਸਤ ਨੂੰ ਸੰਮੇਲਨ ਕੀਤਾ ਗਿਆ ਜਿਸ ਵਿੱਚ ਵੱਡੀ ਗਿਣਤੀ ਵਿੱਚ ਸਾਧ-ਸੰਗਤ ਨੇ ਨਾਮਧਾਰੀ ਸ਼ਹੀਦਾਂ ਨੂੰ ਯਾਦ ਕੀਤਾ ਅਤੇ ਸ੍ਰੀ ਸਤਿਗੁਰੂ ਦੀ ਹਜ਼ੂਰੀ ਵਿੱਚ ਕੀਤੇ ਗਏ ਦੀਵਾਨ ਦੀ ਹਾਜ਼ਰੀ ਭਰੀ।

5 ਸਤੰਬਰ ਨੂੰ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ, ਦਿੱਲੀ ਵਿਖੇ ਭਗਵਾਨ ਕ੍ਰਿਸ਼ਨ ਜੀ ਦਾ ਜਨਮ ਪੁਰਬ ਮਨਾਇਆ ਗਿਆ, ਜਿਸ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਵਿਸ਼ੇਸ਼ ਕਰਕੇ ਕ੍ਰਿਸ਼ਨ ਅਵਤਾਰ ਦੀ ਬਾਣੀ ਦਾ ਮਧੁਰ ਕੀਰਤਨ ਕਰਕੇ, ਸੰਗਤਾਂ ਨੂੰ ਨਿਹਾਲ ਕੀਤਾ ਗਿਆ। ਨਾਮਧਾਰੀ ਸਥਾਨਾਂ ਉੱਤੇ ਭਗਵਾਨ ਕ੍ਰਿਸ਼ਨ ਜੀ ਦੇ ਜਨਮ ਪੁਰਬ ਨੂੰ ਸ਼ਰਧਾਪੂਰਵਕ ਮਨਾਉਣ ਦੀ ਪ੍ਰਥਾ ਇਸ ਤੱਥ ਨੂੰ ਉਜਾਗਰ ਕਰਦੀ ਹੈ ਕਿ ਨਾਮਧਾਰੀ ਪੰਥ 'ਸਰਬ ਧਰਮ ਸਮ ਭਾਵ, ਵਿੱਚ ਵਿਸ਼ਵਾਸ ਰੱਖਦਾ ਹੈ ਅਤੇ ਹਰ ਪ੍ਰਕਾਰ ਦੀ ਧਾਰਮਿਕ ਸੰਕੀਰਨਤਾ ਤੋਂ ਉਚੇਰਾ ਤੇ ਨਿਰਲੇਪ ਹੈ।

**1999 ਦਾ ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ**

1999 ਦਾ ਵਾਰਸ਼ਿਕ ਜਪ-ਪ੍ਰਯੋਗ ਸ੍ਰੀ ਭੈਣੀ ਸਾਹਿਬ ਵਿਖੇ ਹੀ 17 ਸਤੰਬਰ ਨੂੰ ਆਰੰਭ ਹੋਇਆ ਤੇ 17 ਅਕਤੂਬਰ ਨੂੰ ਨਿਰਵਿਘਨ ਸੰਪੂਰਨ ਹੋਇਆ। ਇਸ ਪ੍ਰਯੋਗ ਦਾ ਆਰੰਭ ਸ੍ਰੀ ਭੈਣੀ ਸਾਹਿਬ ਦੇ ਤਿੰਨ ਸਥਾਨਾਂ ਸ੍ਰੀ ਹਰੀਮੰਦਿਰ, ਰਾਮਸਰ ਤੇ ਸਤਿਗੁਰੂ ਜੀ ਦੇ ਨਿਵਾਸ ਸਥਾਨ ਵਿਖੇ 1.30 ਵਜੇ ਅੰਮ੍ਰਿਤ ਵੇਲੇ ਕੀਤੇ ਗਏ ਹਵਨਾਂ ਨਾਲ ਆਰੰਭ ਹੋਇਆ। ਹਰ ਰੋਜ਼ 2 ਵਜੇ ਤੋਂ 6 ਵਜੇ ਤੱਕ ਆਸਾ ਜੀ ਦੀ ਵਾਰ ਦਾ ਮਨੋਹਰ ਕੀਰਤਨ ਕੀਤਾ ਜਾਂਦਾ ਹੈ ਅਤੇ ਦੁਪਹਿਰ ਤੋਂ ਬਾਅਦ ਦੇ ਦੀਵਾਨਾਂ ਵਿੱਚ ਇੱਕ ਘੰਟੇ ਦਾ ਨਾਮ ਸਿਮਰਨ, ਸਤਿਗੁਰੂ ਪ੍ਰਤਾਪ

ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਦੇ ਮਨੋਹਰ ਵਚਨਾਂ ਨੂੰ ਸਰਵਣ ਕਰਨ ਤੋਂ ਬਿਨਾਂ, ਸਤਿਗੁਰੂ ਜੀ ਦੇ ਹਜ਼ੂਰੀ ਰਾਗੀਆਂ ਦੇ ਕੀਰਤਨ ਦਾ ਅਨੰਦ ਵੱਡੀ ਗਿਣਤੀ ਵਿੱਚ ਸਾਧ ਸੰਗਤ ਮਾਣਦੀ ਰਹੀ। ਇਸ ਪ੍ਰਯੋਗ ਵਿੱਚ ਬਹੁਤ ਸਾਰੇ ਨਾਮਧਾਰੀ ਸੰਤ ਪੁਰਸ਼ ਤੇ ਸ਼ਰਧਾਵਾਨ, 8-8 ਘੰਟੇ ਬੈਠ ਕੇ ਨਾਮ-ਸਿਮਰਨ ਕਰਦੇ ਰਹੇ। 17 ਅਕਤੂਬਰ ਨੂੰ ਸਮਾਪਤੀ ਸਮੇਂ, ਸ੍ਰੀ ਦਸਮ ਗ੍ਰੰਥ ਸਾਹਿਬ ਦੇ 24 ਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ 87 ਪਾਠਾਂ ਦੇ ਭੋਗ ਪਾਏ ਗਏ ਤੇ 23 ਅਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕੀਤੇ ਗਏ। ਇਹਨਾਂ ਤੋਂ ਬਿਨਾਂ, ਸ਼ਾਮ ਦੇ ਦੀਵਾਨਾਂ ਵਿੱਚ ਕਈ ਉੱਘੇ ਵਿਦਵਾਨਾਂ ਤੇ ਪਤਵੰਤੇ ਸੱਜਣਾਂ ਅਤੇ ਭਿੰਨ-ਭਿੰਨ ਸੰਪਰਦਾਵਾਂ ਦੇ ਵਿਦਵਾਨਾਂ ਨੇ ਆ ਕੇ, ਨਾਮਧਾਰੀ ਇਤਿਹਾਸ ਦੇ ਸੁਨਹਿਰੀ ਪੱਖਾਂ ਬਾਰੇ, ਭਾਸ਼ਣ ਦਿੱਤੇ ਅਤੇ ਸਤਿਗੁਰੂ ਜੀ ਦੇ ਹਜ਼ੂਰੀ ਦਰਬਾਰ ਦੀ ਹਾਜ਼ਰੀ ਵੀ ਭਰੀ।

ਇਸ ਜਪ-ਪ੍ਰਯੋਗ ਦੇ ਸਾਰੇ ਮੇਲੇ ਦਾ ਖ਼ਰਚਾ ਇੰਗਲੈਂਡ ਦੀ ਸੰਗਤ ਵੱਲੋਂ ਕੀਤਾ ਗਿਆ।

**ਚਾਲੀਸਾ ਸਤਿਗੁਰੂ ਜਗਜੀਤ ਸਿੰਘ ਜੀ**

22,23 ਅਗਸਤ, 1959 ਦੀ ਅੱਧੀ ਰਾਤ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ- ਜੋਤ ਸਮਾਉਣ ਪਿੱਛੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੇ ਮੁਖੀ ਵਜੋਂ ਗੁਰਤਾ ਦਾ ਕਾਰਜ ਨਿਭਾਉਣਾ ਆਰੰਭ ਕਰ ਦਿੱਤਾ ਸੀ, ਪਰ ਰਸਮੀ ਤੌਰ 'ਤੇ 10 ਸਤੰਬਰ, 1959 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦਾ ਸਮਾਗਮ ਵਿਸ਼ਾਲ ਜਨ ਸਮੂਹ ਦੀ ਹਾਜ਼ਰੀ ਵਿੱਚ ਹੋਇਆ। 1999 ਤੱਕ ਆਪ ਜੀ ਵੱਲੋਂ ਨਾਮਧਾਰੀ ਸਤਿਗੁਰੂ ਵੱਜੋਂ, 40 ਸਾਲ ਦੇ ਕਾਰਜ ਨੂੰ ਬੇਮਿਸਾਲ ਸਫਲਾ ਸਹਿਤ ਨਿਭਾਇਆ ਗਿਆ। ਇਸ ਸ਼ੁੱਭ ਅਵਸਰ ਨੂੰ ਸਮਰਪਿਤ ਆਪ ਜੀ ਦੇ ਸੇਵਕ, ਇਹਨਾਂ ਸਤਰਾਂ ਦੇ ਲੇਖਕ ਵੱਲੋਂ, ਰੱਚ ਕੇ 40 ਕਾਵਿ ਬੰਦਾਂ ਦੀ ਪੁਸਤਕ "ਚਾਲੀਸਾ" ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿੱਚ, ਪੇਸ਼ ਕੀਤਾ ਗਿਆ। ਉਸ ਵਿੱਚੋਂ ਕੁੱਝ ਬੰਦ ਇੱਥੇ ਹਵਾਲੇ ਵਜੋਂ ਪੇਸ਼ ਕੀਤੇ ਜਾਂਦੇ ਹਨ।

(ਇੱਕ) ਦੀਨ ਦੁਖੀ ਦਾ ਸਹਾਏ,
ਦਾਤ ਨਾਮ ਵਰਤਾਏ,
ਸ਼ਹਿਨਸ਼ਾਹਾਂ ਵਾਲੀ ਰੀਤ ਹੈ।

ਨੇਮ- ਪ੍ਰੇਮ ਵਿੱਚ ਪੂਰਾ,
ਗੁਰੂ ਕਰਨੀ ਦਾ ਸੂਰਾ,
ਸੰਤ ਖਾਲਸੇ ਦਾ ਮੀਤ ਹੈ।
ਬਹੁ ਗੁਣਾ ਦਾ ਭੰਡਾਰ,
ਸਹਿਜ ਸ਼ਾਂਤੀ ਅਵਤਾਰ,
ਮਿੱਠਾ ਮਧੁਰ ਸੰਗੀਤ ਹੈ।
ਵਾਹੁ ! ਵਾਹੁ ! ਵਾਹੁ ! ਵਾਹੁ !
ਗੁਰੂ ਜਗਜੀਤ ਹੈ।
40ਵਾਂ
ਅੰਦਰ ਇਸ ਸੰਸਾਰ,
ਮਿਟ ਜਾਵੇ ਅੰਧਕਾਰ
ਕਰੋ ਐਸਾ ਉਪਕਾਰ ਜੀ,
ਹੋਵੇ ਹਲੀਮੀ ਵਾਲਾ ਰਾਜ,
ਸੁਖੀ ਵਸਣ ਸਭ ਸਮਾਜ,
ਗੂੰਜੇ ਰੱਬੀ ਜੈ ਜੈ ਕਾਰ ਜੀ।
ਸੱਚ ਧਰਮ ਵਾਲਾ ਨੇਮ,
ਇੱਕ- ਦੂਜੇ ਨਾਲ ਪ੍ਰੇਮ,
ਵੱਸੇ ਗੁਰੂ ਵਾਲਾ ਪਿਆਰ ਜੀ।
ਗੁਰੂ ਜਗਜੀਤ ਉੱਤੋਂ,
ਜਾਈਏ ਬਲਿਹਾਰ ਜੀ।

14 ਅਕਤੂਬਰ ਦੇ ਦੁਪਹਿਰ ਦੇ ਦੀਵਾਨ-ਕੀਰਤਨ ਤੋਂ ਪਹਿਲਾਂ ਖਾਲਸਾ ਪੰਥ ਦੇ 300 ਸਾਲ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੱਦੀ 'ਤੇ ਬਿਰਾਜਮਾਨ ਹੋਇਆਂ ਦੇ 40 ਸਾਲ ਪੂਰੇ ਹੋਏ:-

ਅਨਜਾਨ ਜੀ ਨੇ 300 ਸਾਲਾ ਪੂਰੇ ਹੋਇਆਂ ਬਾਰੇ ਜਾਣਕਾਰੀ ਦਿੱਤੀ ਤੇ ਸੁਖਜੀਤ ਸਿੰਘ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ '40 ਸਾਲਾਂ ਦੇ ਗੱਦੀ 'ਤੇ ਬਿਰਾਜਮਾਨ ਹੋਇਆਂ ਬਾਰੇ ਲੇਖ ਪੜ੍ਹਿਆ। ਇਸ ਸਮੇਂ ਦੌਰਾਨ ਪ੍ਰੋ: ਕ੍ਰਿਪਾਲ ਸਿੰਘ

ਕਸੇਲ ਜੀ ਦੀ ਪੁਸਤਕ "ਚਾਲੀਸਾ" ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਮੋਚਨ, ਕਵੀ ਪ੍ਰੀਤਮ ਸਿੰਘ ਨੇ ਕੀਤਾ। ਪ੍ਰੋ. ਮਹਿੰਦਰ ਸਿੰਘ ਚੀਮਾ, ਾ. ਪਰਮਿੰਦਰ ਸਿੰਘ ਜੀ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਇਨ੍ਹਾਂ ਸਭ ਨੂੰ ਤੇ ਪ੍ਰਿੰ. ਪ੍ਰੇਮ ਸਿੰਘ ਬਜਾਜ ਹੁਰਾਂ ਨੂੰ ਵੀ ਸਿਰੋਪਾਓ ਬਖਸ਼ਿਸ਼ ਕੀਤੇ।

ਅੱਜ ਸ਼ਾਮੀ 7.30 ਵਜੇ ਦੇ ਕਰੀਬ ਸਿੱਖ ਪੰਥ ਦੀ ਉੱਘੀ ਸ਼ਖ਼ਸ਼ੀਅਤ ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਸਾਥੀਆਂ ਸਮੇਤ ਪਧਾਰੇ ਤੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਹੋ ਚਰਨਬੰਦਨਾ ਕੀਤੀ। ਅੱਜ ਦੇ ਹਾਲਾਤਾਂ ਬਾਰੇ ਬਚਨ ਬਿਲਾਸ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, "ਮੈਂ ਸੋਚਦਾ ਹਾਂ ਬਹੁਤ ਕੁੱਝ ਹੋ ਗਿਐ, ਨੁਕਸਾਨ ਈ ਏ, ਹੱਲ ਲੱਭੋ ਜਿਸ ਨਾਲ ਮੇਲ ਹੋ ਜਾਵੇ ਤੁਹਾਡਾ ਸਾਰਿਆਂ ਦਾ ਆਪਸ ਵਿੱਚ।"

ਟੌਹੜਾ ਜੀ ਨੇ ਬੇਨਤੀ ਕੀਤੀ ਭਾਈ ਰਣਜੀਤ ਸਿੰਘ ਦੇ ਪੇਸ਼ ਹੋਣ ਤੇ ਅਕਾਲ ਤਖ਼ਤ ਤੋਂ ਤਨਖ਼ਾਹ ਲਵਾਉਣ। ਅੱਗੋਂ, ਜੋ ਆਪ ਹੁਕਮ ਕਰੋ। ਮੈਂ ਤਾਂ ਪਹਿਲਾਂ ਵੀ ਆਪ ਜੀ ਨੂੰ ਬੇਨਤੀ ਕੀਤੀ ਸੀ, "ਆਪ ਜੀ, ਜੋ ਵੀ ਕਹੋ ਮੰਨਾਂਗਾ," ਤੇ ਇਹ ਵੀ ਕਿਹਾ ਸੀ, "ਸਿੱਖਾਂ 'ਚੋਂ ਸਾਡੇ ਵਾਸਤੇ ਪੂਜਨੀਕ ਤੇ ਵੱਡੇ ਤੁਸੀਂ ਹੋ। ਤੁਹਾਡੇ ਪਾਸ ਸਾਰੇ ਆ ਜਾਣ 'ਤੇ ਗੱਲ ਠੀਕ ਹੋ ਸਕਦੀ ਏ।"

14 ਅਕਤੂਬਰ ਦੇ ਸ਼ਾਮ ਦੇ ਦੀਵਾਨ ਵਿੱਚ ਕਈ ਲੇਖਕ, ਕਵੀ ਤੇ ਪੱਤਰਕਾਰ ਸ਼ਾਮਿਲ ਹੋਏ। ਨਾਮਧਾਰੀ ਪੰਥ ਵੱਲੋਂ ਬੀਤੇ 150 ਸਾਲਾਂ ਦੌਰਾਨ ਦੇ ਕਾਰਜਾਂ ਦੀ ਪ੍ਰਸ਼ੰਸਾ ਕੀਤੀ ਗਈ ਅਤੇ ਇਹਨਾਂ ਨੂੰ ਦੇਸ਼ ਤੇ ਕੌਮ ਲਈ ਉਸਾਰੂ ਕਾਰਜ ਦੱਸਿਆ ਗਿਆ। ਇਹਨਾਂ ਸਾਹਿਤਕਾਰਾਂ ਵਿੱਚ ਕੁੱਝ ਵਿਸ਼ੇਸ਼ ਹਨঃ ਸ. ਗੁਰਬਚਨ ਸਿੰਘ ਭੁੱਲਰ, ਡਾ. ਪ੍ਰੇਮ ਸਿੰਘ, ਪ੍ਰੀਤਮ ਸਿੰਘ ਕਵੀ, ਮਾਸਟਰ ਨਿਹਾਲ ਸਿੰਘ, ਜਗਦੀਸ਼ ਸਿੰਘ ਵਰਿਆਮ, ਸੂਬਾ ਸੁਰਿੰਦਰ ਕੌਰ ਖਰਲ, ਸ੍ਰੀ ਪ੍ਰੀਤਮ ਸਿੰਘ ਪੰਛੀ, ਤਾਰਾ ਸਿੰਘ ਅਨਜਾਣ। ਸਤਿਗੁਰੂ ਜੀ ਨੇ ਇਹਨਾਂ ਸਭ ਲੇਖਕਾਂ ਦਾ ਪੈਨ ਤੇ ਪੁਸਤਕਾਂ ਪ੍ਰਦਾਨ ਕਰਕੇ ਸਨਮਾਨ ਕੀਤਾ।

**ਸ੍ਰੀ ਭੈਣੀ ਸਾਹਿਬ ਵਿਖੇ ਹਵਨ ਯੱਗ ਅਤੇ ਸਵਾ ਲੱਖ 'ਚੰਡੀ ਦੀ ਵਾਰ' ਦੇ ਪਾਠਾਂ ਦਾ ਪ੍ਰਯੋਗ**

11 ਨਵੰਬਰ ਤੋਂ 26 ਨਵੰਬਰ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਵਿਸ਼ੇਸ਼

ਹਵਨ ਯੱਗ ਕੀਤਾ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਜਨਮ ਦੀ 300 ਸਾਲਾ ਯਾਦ ਵਿੱਚ ਨਾਮਧਾਰੀ ਪੰਥ ਵੱਲੋਂ ਸ੍ਰੀ ਭੈਣੀ ਸਾਹਿਬ ਤੋਂ ਅਨੰਦਪੁਰ ਸਾਹਿਬ ਤੱਕ ਕੀਤੀ ਗਈ ਯਾਤਰਾ ਸਮੇਂ ਸਤਿਗੁਰੂ ਜਗਜੀਤ ਸਿੰਘ ਦਾ ਇਹ ਆਦੇਸ਼ ਸੀ ਕਿ ਇਸ 300 ਸਾਲਾਂ ਦੀ ਪਵਿੱਤਰ ਯਾਦ ਦੇ ਸਨਮਾਨ ਵਿੱਚ, ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਵੱਧ ਤੋਂ ਵੱਧ ਪਾਠ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਕੀਤਾ ਜਾਵੇ।

ਉਪਰੋਕਤ ਫੁਰਮਾਨ ਨੂੰ ਮੁੱਖ ਰੱਖ ਕੇ, 11 ਤੋਂ 26 ਨਵੰਬਰ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹਵਨ ਯੱਗ ਕੀਤਾ ਗਿਆ। ਹਵਨ ਯੱਗ ਲਈ ਬਣਾਏ ਗਏ ਵਿਸ਼ੇਸ਼ ਸਥਾਨ 'ਤੇ ਪੂਰਨ ਮਰਿਯਾਦਾ ਅਨੁਸਾਰ, ਸਵਾ ਲੱਖ ਤੋਂ ਵੱਧ ਚੰਡੀ ਦੀ ਵਾਰ ਦੇ ਪਾਠ ਕੀਤੇ ਗਏ। 1937 ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸੇ ਸਥਾਨ 'ਤੇ ਇੱਕ ਅਜਿਹਾ ਹੀ ਹਵਨ ਯੱਗ ਕਰਵਾਇਆ ਸੀ ਜਿਸ ਦਾ ਉਦੇਸ਼ ਉਸ ਸਮੇਂ ਦੇ ਪੰਜਾਬ ਦੀ ਰਾਜਧਾਨੀ ਲਾਹੌਰ ਵਿੱਚ ਬਣਾਏ ਜਾ ਰਹੇ ਬੁੱਚੜ ਖਾਨੇ ਨੂੰ ਬੰਦ ਕਰਵਾਉਣਾ ਸੀ ਕਿਉਂਕਿ ਇਸ ਵਿੱਚ ਕਈ ਬੇਜ਼ੁਬਾਨ ਪਸ਼ੂਆਂ ਨੂੰ ਇੱਕੋ ਸਮੇਂ ਮਾਰਨਾ ਸੀ। ਉਸ ਯੱਗ ਦੀ ਸਫਲਤਾ ਪਿੱਛੋਂ ਅੰਗਰੇਜ਼ ਸਰਕਾਰ ਨੂੰ ਉਹ ਬੁੱਚੜਖਾਨਾ ਬੰਦ ਕਰਨਾ ਪਿਆ। ਇਸ ਹਵਨ ਯੱਗ ਵਿੱਚ ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਅਤੇ ਦੇਣ ਨੂੰ ਸਨਮੁੱਖ ਰੱਖਿਆ ਗਿਆ, ਉੱਥੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ, ਵਿਸ਼ਵ ਅਮਨ ਅਤੇ ਲੋਕਾਂ ਦੀ ਖੁਸ਼ਹਾਲੀ ਤੇ ਪਰਸਪਰ ਮੇਲ-ਮਿਲਾਪ ਦੀ ਕਾਮਨਾ ਵੀ ਕੀਤੀ ਗਈ ਅਤੇ 'ਸਭੇ ਸਾਂਝੀਵਾਲ ਸਦਾਇਨ' ਦੀ ਸਾਂਝ ਨੂੰ ਦ੍ਰਿੜਾਇਆ ਗਿਆ। ਇਸ ਹਵਨ ਯੱਗ ਦਾ ਵਰਣਨ ਸੰਤ ਹਰਪਾਲ ਸਿੰਘ ਸੇਵਕ ਨੇ ਇਹਨਾਂ ਸ਼ਬਦਾਂ ਦੁਆਰਾ ਕੀਤਾ ਹੈ:- 'ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 28 ਮਾਰਚ, 1999 ਈ. ਦੇ ਹੋਲੇ-ਮਹੱਲੇ ਸਮੇਂ, ਖਾਲਸਾ ਸਾਜਨਾ ਤ੍ਰੈ-ਸ਼ਤਾਬਦੀ ਨੂੰ ਸਮਰਪਿਤ ਸਮਾਗਮ ਸਮੇਂ ਫੁਰਮਾਇਆ ਸੀ ਕਿ ਇਸ ਸ਼ਤਾਬਦੀ ਵਰ੍ਹੇ ਦੌਰਾਨ ਸਾਨੂੰ ਖਾਲਸਾ ਪੰਥ ਦੇ ਸਿਰਜਨਹਾਰ, ਸ੍ਰੀ ਕਲਗੀਧਰ ਪਾਤਸ਼ਾਹ ਦੀ ਬਾਣੀ ਦਾ ਵੱਧ ਤੋਂ ਵੱਧ ਪਾਠ ਤੇ ਪ੍ਰਚਾਰ ਕਰਨਾ ਚਾਹੀਦਾ ਹੈ। ਇਸੇ ਉਦੇਸ਼ ਦੀ ਪੂਰਤੀ ਲਈ ਇਹ ਹਵਨ ਯੱਗ ਕੀਤਾ ਗਿਆ ਹੈ। ਚੰਡੀ ਦੀ ਵਾਰ ਦਾ ਮਹੱਤਵ ਇਸ ਕਰਕੇ ਵੀ ਹੈ ਕਿ ਇਹ ਪਾਠ ਨਿਯਮਿਤ ਰੂਪ

ਵਿੱਚ ਕਰਨ ਨਾਲ, ਤਾਮਸੀ ਸੁਭਾ ਵਾਲੀ ਖੋਟੀ ਬੁੱਧੀ ਦਾ ਅੰਤ ਹੁੰਦਾ ਹੈ ਅਤੇ ਦੈਵੀ ਗੁਣ ਉਪਜਦੇ ਹਨ।"

"ਸਤਿਜੁਗ ਦੇ ਅੰਕ 4-12-98 ਨੂੰ ਲੰਡਨ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਖੇ ਯਾਦਗਾਰੀ ਸੰਗੀਤ ਸੰਮੇਲਨ ਦਾ ਵਿਸਥਾਰ ਸਹਿਤ ਵਰਣਨ ਬਲਬੀਰ ਸਿੰਘ ਕੰਵਲ ਨੇ ਕੀਤਾ ਹੈ। ਇਸ ਲੇਖ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਾਸਤਰੀ ਸੰਗੀਤ ਬਾਰੇ ਵਿਲੱਖਣ ਤੇ ਅਦੁੱਤੀ ਗਿਆਨ ਤੋਂ ਬਿਨਾਂ, ਇਹ ਵੀ ਪਤਾ ਲੱਗਦਾ ਹੈ ਕਿ ਆਪ ਜੀ ਦੇ ਸ਼ਾਸਤਰੀ ਸੰਗੀਤ ਦੇ ਗਿਆਨ ਅਤੇ ਅਨੁਭਵ ਤੋਂ ਕਿੰਨੇ ਮਹਾਨ ਸੰਗੀਤਕਾਰ ਅਗਵਾਈ ਤੇ ਅਸੀਸ ਲੈਂਦੇ ਹਨ। ਇਸ ਲੇਖ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਕਲਾ ਦੇ ਆਪਣੇ ਉਸਤਾਦਾਂ ਦਾ ਜ਼ਿਕਰ ਕੀਤਾ ਹੈ। ਇਸ ਲੇਖ ਵਿੱਚ ਲੇਖਕ ਵੱਲੋਂ ਕਈ ਰਾਗਾਂ ਆਸਾ, ਬਿਲਾਵਲ, ਬਾਗੇਸ਼ਰੀ, ਮਾਲਕੌਂਸ ਦੀਆਂ ਵੱਖ-ਵੱਖ ਬੰਦਸ਼ਾਂ, ਧਰੁੱਪਦ ਤੇ ਧਮਾਰ ਦੀਆਂ ਕਈ ਤਾਲਾਂ ਬਾਰੇ ਚਰਚਾ ਕੀਤੀ ਗਈ ਹੈ ਜਿਨ੍ਹਾਂ ਦੇ ਸਤਿਗੁਰੂ ਜੀ ਵੱਡੇ ਅਭਿਆਸੀ ਹਨ। ਇੱਥੇ ਸੰਕੇਤ ਮਾਤਰ ਕੁੱਝ ਹਵਾਲੇ, ਬਲਬੀਰ ਸਿੰਘ ਕੰਵਲ ਦੇ ਲੇਖ ਵਿੱਚੋਂ ਦਿੱਤੇ ਜਾਂਦੇ ਹਨ:- ਇਸ ਗੱਲ ਦੀ ਮੈਨੂੰ ਅੱਜ ਸਮਝ ਆਈ ਹੈ ਕਿ ਭਾਰਤ ਦੇ ਵੱਡੇ ਤੋਂ ਵੱਡੇ ਅਜੋਕੇ ਵਿਸ਼ਵ ਪ੍ਰਸਿੱਧੀ ਦੇ ਮਾਲਕ ਸੰਗੀਤਕਾਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਲਈ ਕਿਉਂ ਲੋਚਦੇ ਹਨ? ਉਸਤਾਦ ਵਲਾਇਤ ਖਾਂ ਕਿਉਂ ਕਹਿੰਦਾ ਹੈ ਕਿ ਹੁਣ ਮੈਂ ਇਸ ਗੱਲ ਦੀ ਵਸੀਅਤ ਕਰ ਦੇਣੀ ਹੈ ਕਿ ਸਾਡੇ ਪਿਤਾ-ਪੁਰਖੀ ਪੁਰਾਣੇ ਤੋਂ ਪੁਰਾਣੇ ਸਾਜ ਵੀ ਸਤਿਗੁਰਾਂ ਦੇ ਹਨ? ਅਮਜਦ ਅਲੀ ਖਾਂ ਕਿਉਂ ਕਹਿੰਦਾ ਹੈ ਕਿ ਮੇਰਾ ਮਾਰਗ ਦਰਸ਼ਨ ਸਤਿਗੁਰਾਂ ਨੇ ਕੀਤਾ ਹੈ। ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਜੀ ਭੈਣੀ ਸਾਹਿਬ ਆ ਕੇ ਕਿਉਂ ਕਹਿੰਦੇ ਹਨ ਕਿ ਅਸੀਂ ਤੁਹਾਨੂੰ ਕੁੱਝ ਸਿਖਾਉਣ ਲਈ ਨਹੀਂ ਤੁਹਾਡੇ ਤੋਂ ਕੁੱਝ ਸਿਖਣ ਲਈ ਆਏ ਹਾਂ।" ਸਤਿਗੁਰਾਂ ਦੇ ਸੰਗੀਤਕ ਗਿਆਨ ਬਾਰੇ ਉਸਦਾ ਕਹਿਣਾ ਹੈ ਕਿ ਸਤਿਗੁਰੂ ਜੀ ਦੇ ਤਾਲ ਦੀ ਪੁਖਤਗੀ, ਇਸ ਉਮਰੇ ਵੀ ਸੈਂਕੜੇ ਹੀ ਕਿਸਮ ਦੀਆਂ ਅਦੁੱਤੀ ਬੰਦਸ਼ਾਂ ਅਤੇ ਚੀਜ਼ਾਂ ਦਾ ਖ਼ਜ਼ਾਨਾ (ਉਹ ਵੀ ਮੂੰਹ ਜ਼ੁਬਾਨੀ ਯਾਦ) ਅਤੇ ਬਿਖੜੇ ਤੋਂ ਬਿਖੜੇ ਸੁਰ ਸਰਗਮ ਦੀ ਵੀ ਸਫਲਤਾ ਨਾਲ ਅਦਾਇਗੀ, ਇਹ ਚੀਜ਼ਾਂ ਕੁੱਲ ਮਿਲਾ ਕੇ ਮੇਰੇ ਲਈ ਬਹੁਤ ਕੁਝ ਸਨ।

**ਸੇਵਕ ਕੋ ਗੁਰ ਸਦਾ ਦਇਆਲ**

14 ਦਸੰਬਰ, 1999 ਨੂੰ ਸਤਿਗੁਰੂ ਜੀ ਦੇ ਸ਼ਰਧਾਵਾਨ ਪਰਿਵਾਰ ਯੂ. ਕੇ. ਨਿਵਾਸੀ ਸ. ਗੁਰਬਚਨ ਸਿੰਘ ਸਿਆਨ ਦਾ 25 ਸਾਲਾ ਪੋਤਰਾ ਰੁਪਿੰਦਰ, ਕਾਰ ਵਿੱਚ ਜਾਂਦਿਆਂ ਹੋਇਆਂ ਹਾਦਸੇ ਦਾ ਸ਼ਿਕਾਰ ਹੋ ਗਿਆ। ਬਹੁਤ ਸਾਰੀਆਂ ਅੰਦਰਲੀਆਂ ਗੁੱਝੀਆਂ ਸੱਟਾਂ ਸਨ, ਭਾਵੇਂ ਇਲਾਜ ਚੱਲ ਰਿਹਾ ਸੀ, ਪਰ ਉਸ ਦੇ ਮਾਪੇ ਸ. ਅਵਤਾਰ ਸਿੰਘ ਅਤੇ ਸ੍ਰੀਮਤੀ ਬਲਜੀਤ ਕੌਰ ਬਹੁਤ ਹੀ ਨਿਰਾਸ਼ ਸਨ। ਆਸ ਦੀ ਡੋਰੀ ਤੇ ਮਿਹਰ ਦੇ ਸੁਆਮੀ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਸਮੇਂ ਯਾਦ ਕੀਤਾ ਗਿਆ। ਸਤਿਗੁਰੂ ਜੀ ਇਹਨਾਂ ਦਿਨਾਂ ਵਿੱਚ ਅਫ਼ਰੀਕਾ ਦੇ ਦੌਰੇ ਉੱਤੇ ਸਨ। ਆਪ ਜੀ ਨੂੰ ਅਰੂਸ਼ਾ ਤੇ ਨੈਰੋਬੀ ਵਿਖੇ ਮਿਹਰ ਲਈ ਬੇਨਤੀ ਕੀਤੀ ਗਈ ਤਾਂ ਆਪ ਜੀ ਨੇ ਉਸ ਪਰਿਵਾਰ ਦਾ ਧੀਰਜ ਬੰਨ੍ਹਾਇਆ ਅਤੇ ਭਾਣਾ ਮੰਨਣ ਲਈ ਕਿਹਾ। ਨੌਜਵਾਨ ਰੁਪਿੰਦਰ ਸਿੰਘ ਦਾ ਦਿਹਾਂਤ ਹੋ ਗਿਆ। 26 ਨਵੰਬਰ ਨੂੰ ਸਤਿਗੁਰੂ ਜੀ ਆਪਣੇ ਅਫ਼ਰੀਕਾ ਦਾ ਦੌਰਾ ਵਿੱਚ ਛੱਡ ਕੇ ਯੂ. ਕੇ. ਪਹੁੰਚੇ। ਅਵਤਾਰ ਸਿੰਘ ਸਿਆਨ ਦੇ ਪਰਿਵਾਰ ਨੂੰ ਹੌਸਲਾ ਬਖ਼ਸ਼ਿਆ। 26 ਦਸੰਬਰ ਨੂੰ ਸਤਿਗੁਰੂ ਜੀ ਦੀ ਹਾਜ਼ਰੀ ਵਿੱਚ ਰੁਪਿੰਦਰ ਸਿੰਘ ਦਾ ਅੰਤਿਮ ਸੰਸਕਾਰ ਕੀਤਾ ਗਿਆ। ਬਹੁਤ ਸਾਰੇ ਨਾਮਧਾਰੀ ਤੇ ਗ਼ੈਰ-ਨਾਮਧਾਰੀ ਸੱਜਣ ਵੱਡੀ ਗਿਣਤੀ ਵਿੱਚ ਹਾਜ਼ਰ ਸਨ।

ਸਤਿਗੁਰੂ ਜੀ ਨੇ ਕੁੱਝ ਦਿਨ ਇੰਗਲੈਂਡ ਠਹਿਰ ਕੇ ਕੁੱਝ ਛੋਟੇ-ਛੋਟੇ ਸਮਾਗਮਾਂ ਵਿੱਚ ਦਰਸ਼ਨ ਦਿੰਦੇ ਹੋਏ, ਅਗਲੇ ਦਿਨ 27 ਦਸੰਬਰ ਨੂੰ ਸਵਾਮੀ ਨਰਾਇਣ ਸੰਸਥਾ ਦੇ ਮੰਦਰ ਨੀਸਡਨ ਵਿਖੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰੁਪਿੰਦਰ ਸਿੰਘ ਦਾ ਭੋਗ ਪਾਇਆ ਗਿਆ। ਇੱਥੋਂ ਦੇ ਮਹੰਤ ਸਵਾਮੀ ਆਤਮਾ ਸਵਰੂਪ ਜੀ ਨੇ ਸਤਿਗੁਰੂ ਜੀ ਦਾ ਬਹੁਤ ਹੀ ਪ੍ਰੇਮ ਨਾਲ ਸਵਾਗਤ ਕੀਤਾ।

**ਪਿੰਡ ਜੋਗਾ ਵਿਖੇ ਸਮਾਗਮ**

ਵਿਦੇਸ਼ ਯਾਤਰਾ ਤੋਂ ਪਹਿਲਾਂ, 10 ਨਵੰਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਜੋਗਾ ਪਿੰਡ, ਨੇੜੇ ਮਾਨਸਾ ਸਮਾਗਮ 'ਚ ਦਰਸ਼ਨ ਦਿੱਤੇ। ਕਾਮਰੇਡ ਜੰਗੀਰ ਸਿੰਘ ਜੋਗਾ ਦੀ ਨੂੰਹ ਬੀਬੀ ਹਰਮੰਦਰਜੀਤ ਕੌਰ ਨੇ ਫੁੱਲਾਂ ਦਾ ਹਾਰ ਭੇਂਟ ਕਰਕੇ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕੀਤਾ। ਸ੍ਰੀ ਸਤਿਗੁਰੂ ਜੀ ਨੇ ਸਟੇਜ ਉੱਪਰ ਕੁਰਸੀ 'ਤੇ

ਬਿਰਾਜਮਾਨ ਹੋ ਕੇ ਦਰਸ਼ਨ ਦਿੱਤੇ। ਇੱਥੇ ਹੀ ਕਾਮਰੇਡ ਜੰਗੀਰ ਸਿੰਘ ਹੁਰੀਂ ਆਏ, ਚਰਨ ਬੰਦਨਾ ਕੀਤੀ ਅਤੇ ਸਤਿਗੁਰਾਂ ਕੁਰਸੀ 'ਤੇ ਬੈਠਣ ਲਈ ਕਿਹਾ। ਉਨ੍ਹਾਂ ਨੇ ਅੱਗੋਂ ਹੱਥ ਜੋੜ ਕੇ ਬੇਨਤੀ ਕੀਤੀ, "ਸਾਡੀ ਤਾਂ ਚਰਨਾਂ 'ਚ ਥਾਂ ਹੈ, ਕੁਰਸੀ 'ਤੇ ਕਿਉਂ ਬਿਠਾਂਦੇ ਓ?"

ਇਸ ਸਮਾਗਮ ਵਿੱਚ ਉੱਘੀਆਂ ਸਖ਼ਸ਼ੀਅਤਾਂ ਜਿਨ੍ਹਾਂ ਨੇ ਆਪਣੇ ਵਿਚਾਰ ਪੇਸ਼ ਕੀਤੇ ਤੇ ਸ੍ਰੀ ਸਤਿਗੁਰੂ ਜੀ ਦਾ ਆਸ਼ੀਰਵਾਦ ਲਿਆ, ਇਹ ਸਨ:

ਸ੍ਰੀ ਚੈਨ ਸਿੰਘ ਚੈਨ–ਟਰੱਸਟੀ ਦੇਸ਼ ਭਗਤ ਯਾਦਗਾਰ ਜਲੰਧਰ, ਭਾਨ ਸਿੰਘ ਭੌਰਾ ਮੈਂਬਰ ਸੰਸਦ ਬਠਿੰਡਾ, ਜਗਮੀਤ ਸਿੰਘ ਬਰਾੜ ਸੰਸਦ ਮੈਂਬਰ ਫਰੀਦਕੋਟ, ਜਗਦੀਸ਼ ਸਿੰਘ ਵਰਿਆਮ, ਅਮਰਜੀਤ ਕੌਰ ਜਨਰਲ ਸਕੱਤਰ ਆਲ ਇੰਡੀਆ ਟਰੇਡ ਯੂਨੀਅਨ ਕੌਂਸਲ, ਸਵਰਨ ਸਿੰਘ ਵਿਰਕ ਸੀ. ਪੀ. ਆਈ. ਸਿਰਸਾ, ਸਟੇਜ ਸਕੱਤਰ ਜਗਜੀਤ ਸਿੰਘ ਆਦਿ।

ਯਾਦ ਰਹੇ ਕਿ ਉੱਘੇ ਕਮਿਊਨਿਸਟ ਆਗੂ ਕਾ. ਜੰਗੀਰ ਸਿੰਘ ਜੋਗਾ ਦੇ ਦਾਦੇ ਦਾ ਭਾਈ ਸ਼ਾਮ ਸਿੰਘ ਅਤੇ ਜੋਗਾ ਨਿਵਾਸੀ ਸੱਦਾ ਸਿੰਘ ਦੋਵੇਂ ਮਲੇਰਕੋਟਲਾ ਸਾਕਾ ਵਿੱਚ ਸ਼ਹੀਦ ਹੋਏ ਸਨ। ਜੋਗਾ ਜੀ ਦੇ ਪਰਿਵਾਰ ਅਤੇ ਹੋਰ ਪਿੰਡ ਵਾਸੀਆਂ ਦੇ ਉੱਦਮ ਨਾਲ ਇਹ ਸ਼ਹੀਦੀ ਸਮਾਗਮ ਮਨਾਉਣ ਦੀ ਆਗਿਆ ਸ੍ਰੀ ਸਤਿਗੁਰੂ ਜੀ ਤੋਂ ਲਈ ਗਈ ਸੀ। 28 ਦਸੰਬਰ ਨੂੰ ਹਵਾਈ ਜਹਾਜ਼ ਰਾਹੀਂ ਭਾਰਤ ਵਾਪਸ ਆਏ। ਸ੍ਰੀ ਸਤਿਗੁਰੂ ਜੀ ਦੀ ਹੀ ਅਪਾਰ ਉਦਾਰਤਾ ਹੈ ਕਿ ਆਪ ਆਪਣੇ ਹਰ ਸਿੱਖ ਦੇ ਦੁੱਖ–ਸੁੱਖ ਦੇ ਭਾਈਵਾਲ ਬਣਦੇ ਹਨ।

**ਸਨਮਾਨ ਸੰਗੀਤਾਂਜਲੀ, ਗਵਾਲੀਅਰ**

ਸਤਿਗੁਰੂ ਜਗਜੀਤ ਸਿੰਘ ਜੀ ਨੇ 4 ਨਵੰਬਰ, 10 ਵਜੇ ਸਰੋਦ ਘਰ ਵਿਖੇ ਦਰਸ਼ਨ ਦਿੱਤੇ, ਉਸਤਾਦ ਅਮਜਦ ਅਲੀ ਖਾਂ ਨੇ ਫੁੱਲਾਂ ਦਾ ਵੱਡ ਅਕਾਰੀ ਹਾਰ ਗਰੀਬ ਨਿਵਾਜ ਜੀ ਨੂੰ ਭੇਂਟ ਕਰਕੇ ਸਵਾਗਤ ਕੀਤਾ। ਅੰਦਰ ਆਏ ਖਾਂ ਸਾਹਿਬ ਨੇ, ਆਪਣੇ ਪੁਰਖਿਆਂ ਦੀਆਂ ਯਾਦਾਂ ਤਾਜ਼ਾ ਕਰਾਈਆਂ ਸਰੋਦ ਘਰ ਵਿੱਚ ਰੱਖੇ ਉਨ੍ਹਾਂ ਦੇ ਸਾਜ਼ਾਂ ਬਾਰੇ ਜਾਣਕਾਰੀ ਦਿੰਦਿਆਂ ਹੋਇਆਂ। ਇੱਥੇ ਹੀ ਸੰਗੀਤ ਸਭਾ ਵੀ ਹੋਈ। ਕਾਕਾ ਬਲਵੰਤ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਕੱਚ ਦੇ ਗਿਲਾਸਾਂ 'ਚ ਪਾਣੀ, ਸੁਰਾਂ ਮੁਤਾਬਕ ਪਾ ਕੇ, ਅੰਗੂਠਿਆਂ ਦੇ ਪੋਟਿਆਂ ਨਾਲ

ਪੇਸ਼ਕਾਰੀ ਕੀਤੀ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਖਾਂ ਸਾਹਿਬ ਨੇ ਇਸ ਦਾ ਨਾਮ 'ਨਾਮਧਾਰੀ ਤਰੰਗ" ਰੱਖਿਆ।

ਸ਼ਾਮ ਦੇ ਸੰਗੀਤਕ ਪ੍ਰੋਗਰਾਮ ਵਿੱਚ ਉਸਤਾਦ ਅਮਜਦ ਅਲੀ ਖਾਂ ਸਾਹਿਬ ਨੇ ਆਪਣੀ ਸੁਪਤਨੀ ਸ਼ੁਭਾ ਲਕਸ਼ਮੀ ਸਹਿਤ ਸ੍ਰੀ ਸਤਿਗੁਰੂ ਜੀ ਨੂੰ ਸਨਮਾਨ ਭੇਂਟ ਕੀਤਾ। ਇਹ ਸਨਮਾਨ ਬਹੁਤ ਹੀ ਸੁੰਦਰ ਚਮਕਦੀ ਪਲੇਟ 'ਤੇ ਬੜੇ ਹੀ ਸੁੰਦਰ ਹਿੰਦੀ ਦੇ ਅੱਖਰਾਂ ਨਾਲ ਸ਼ੋਭਾ ਪਾ ਰਿਹਾ ਸੀ-

संगीत मनीषी परम पूज्य

सद्गुरू श्री जगजीत सिंह जी महाराज

सम्मान संगीतांजलि

सरोद घर

ग्वालियर

**ਸਾਲ 2000 ਦੇ ਵਿਸ਼ੇਸ਼ ਸਮਾਚਾਰ**

ਸਤਿਗੁਰੂ ਜਗਜੀਤ ਸਿੰਘ ਜੀ ਨੇ 4 ਤੋਂ 9 ਜਨਵਰੀ ਨੂੰ ਦਿੱਲੀ ਦੀ ਸਾਧ-ਸੰਗਤ ਨੂੰ ਦਰਸ਼ਨਾਂ ਦਾ ਸੁਭਾਗ ਬਖਸ਼ਿਆ। ਦੋਵੇਂ ਦਿਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਦੀਵਾਨ ਸੱਜਦੇ ਰਹੇ। ਦਿੱਲੀ ਦੀ ਸਾਧ ਸੰਗਤ ਨੂੰ ਗੁਰੂ ਦਰਸ਼ਨਾਂ ਦਾ ਵੱਡਾ ਸੁਭਾਗ ਪ੍ਰਾਪਤ ਹੋਇਆ।

**ਮਲੇਰਕੋਟਲੇ ਦਾ ਸ਼ਹੀਦੀ ਸਮਾਗਮ**

ਮਲੇਰਕੋਟਲੇ ਦੇ 66 ਨਾਮਧਾਰੀ ਸ਼ਹੀਦਾਂ ਦੇ ਸਥਾਨ ਉੱਤੇ 17,18 ਜਨਵਰੀ ਨੂੰ 128ਵਾਂ ਸਾਲ ਬੀਤਣ ਉੱਤੇ ਹਰ ਸਾਲ ਵਾਂਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਵੱਡਾ ਯਾਦਗਾਰੀ ਸੰਮੇਲਨ ਕੀਤਾ ਗਿਆ। ਇਸ ਸਮਾਗਮ ਵਿੱਚ ਕੇਂਦਰੀ ਮੰਤਰੀ ਸ. ਸੁਖਦੇਵ ਸਿੰਘ ਢੀਂਡਸਾ, ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ, ਪੰਜਾਬ ਦੇ ਕੈਬਨਿਟ ਮੰਤਰੀ ਨੁਸਰਤ ਅਲੀ ਖਾਂ, ਗੋਬਿੰਦ ਸਿੰਘ ਕਾਂਝਲਾ, ਕੁਲਦੀਪ ਸਿੰਘ ਵਡਾਲਾ, ਮਾਸਟਰ ਨਿਹਾਲ ਸਿੰਘ ਤੇ ਹੋਰ ਪਤਵੰਤੇ ਸੱਜਣ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਪੁੱਜੇ। ਵੱਡੀ ਗਿਣਤੀ ਵਿੱਚ ਸਾਧ ਸੰਗਤ ਦੀ ਹਾਜ਼ਰੀ ਵਿੱਚ, ਸ. ਸੁਖਦੇਵ ਸਿੰਘ ਢੀਂਡਸਾ ਨੇ, ਸਹੀਦੀ ਸਮਾਰਕ ਦੇ ਵਿਕਾਸ ਲਈ, 5 ਲੱਖ ਰੁਪਏ ਦੀ ਗਰਾਂਟ ਆਪਣੇ ਅਖਤਿਆਰੀ ਫੰਡ ਵਿੱਚੋਂ ਦੇਣ

ਦਾ ਐਲਾਨ ਕੀਤਾ।

ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਪਿਛਲੇ ਕਈ ਸਾਲਾਂ ਤੋਂ, ਮੇਰੇ ਉੱਤੇ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਰਹੀ ਹੈ। ਜਿਸ ਤਰ੍ਹਾਂ 1999 ਦੇ ਖਾਲਸਾ ਪੰਥ ਦੀ ਤੀਜੀ ਸ਼ਤਾਬਦੀ ਦੇ ਅਵਸਰ ਉੱਤੇ, ਸਤਿਗੁਰੂ ਜੀ ਦੀ ਛੱਤਰ-ਛਾਇਆ ਹੇਠ ਨਾਮਧਾਰੀ ਸੰਗਤ ਦਾ ਸ਼ਾਨਦਾਰ ਜਲੂਸ ਸ੍ਰੀ ਅਨੰਦਪੁਰ ਸਾਹਿਬ ਪੁੱਜਾ ਸੀ, ਉਸਦੀ ਮਿਸਾਲ ਇਹ ਸ਼ਾਨਦਾਰ ਸ਼ੋਭਾ ਯਾਤਰਾ ਆਪ ਹੀ ਸੀ। ਸ਼ਹੀਦ ਕਿਸੇ ਇੱਕ ਕੌਮ, ਭਾਈਚਾਰੇ ਜਾਂ ਇੱਕ ਪਿੰਡ ਦੇ ਹੀ ਨਹੀਂ ਹੁੰਦੇ, ਸਗੋਂ ਸਾਰੇ ਦੇਸ਼ ਲਈ ਹਜ਼ਾਰਾਂ ਸਾਲਾਂ ਤੱਕ ਮਾਨ-ਸਤਿਕਾਰ ਦਾ ਪਾਤਰ ਬਣੇ ਰਹਿੰਦੇ ਹਨ। ਮਾਸਟਰ ਨਿਹਾਲ ਸਿੰਘ ਜੀ ਦੇ ਸ਼ਬਦਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ 1857 ਵਿੱਚ ਜਿਸ ਤਰ੍ਹਾਂ ਅਜ਼ਾਦੀ ਦੇ ਸੰਗਰਾਮ ਦਾ ਬਿਗੁਲ ਵਜਾਇਆ ਉਸ ਦੀ ਗੂੰਜ ਨਾਲ ਬਰਤਾਨਵੀ ਸਾਮਰਾਜ ਕੰਬ ਉੱਠਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾ-ਮਿਲਵਰਤਨ ਲਹਿਰ ਨੇ ਸੁਤੰਤਰਤਾ ਸੰਗਰਾਮ ਦੀ ਅਜਿਹੀ ਮਿਸਾਲ ਕਾਇਮ ਕੀਤੀ, ਜੋ ਅੰਤਿਮ ਰੂਪ ਵਿੱਚ ਭਾਰਤ ਦੀ ਅਜ਼ਾਦੀ ਨੂੰ ਲਿਆਉਣ ਵਿੱਚ ਸਫਲ ਹੋਈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਵਚਨ ਕੀਤਾ ਕਿ ਰਸਮੀ ਧੰਨਵਾਦ ਕਰਨ ਦਾ ਕੁੱਝ ਬਹੁਤਾ ਲਾਭ ਨਹੀਂ ਹੁੰਦਾ। ਵਧੇਰੇ ਮੁੱਲਵਾਨ ਗੱਲ ਅਮਲੀ ਰੂਪ ਵਿੱਚ, ਕੁੱਝ ਕਰਕੇ ਵਿਖਾਉਣ ਦੀ ਹੀ ਹੁੰਦੀ ਹੈ। ਆਪ ਜੀ ਨੇ ਪਾਕਿਸਤਾਨ ਵਿਚਲੇ 120 ਸਾਲਾ, ਇੱਕ ਪਾਕਿਸਤਾਨੀ ਮੁਸਲਮਾਨ ਬਜ਼ੁਰਗ ਦਾ ਹਵਾਲਾ ਦਿੱਤਾ, ਜਿਹਨਾਂ ਨੂੰ ਸਤਿਗੁਰੂ ਜੀ, ਉਚੇਚੇ ਤੌਰ 'ਤੇ ਮਿਲਣ ਗਏ ਸਨ। ਉਹ ਸ਼ਾਇਰ ਵੀ ਸੀ। ਉਹ ਬਹੁਤ ਪ੍ਰਸੰਨ ਹੋਇਆ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿੱਚ ਫੁਰਮਾਇਆ, "ਤੁਸੀਂ ਸਾਰੇ ਅੰਮ੍ਰਿਤ ਵੇਲੇ ਸਣਕੇਸੀ ਇਸ਼ਨਾਨ ਕਰਿਆ ਕਰੋ। ਭਜਨ ਬਾਣੀ ਜ਼ਰੂਰ ਕਰਿਆ ਕਰੋ, ਆਪ ਸੇਵਾ ਕਰੀਏ ਆਪਾਂ ਦੇਸ਼ ਦੇ ਲੋਕਾਂ ਦੀ, ਧਰਮ ਦੀ।"

ਸੁਰਿੰਦਰ ਸਿੰਘ ਨਾਮਧਾਰੀ ਨੇ ਸਾਰੀ ਸਾਧ- ਸੰਗਤ ਅਤੇ ਪਤਵੰਤੇ ਸੱਜਣਾਂ ਦਾ, ਸ਼ਹੀਦਾਂ ਦੇ ਸਥਾਨ ਉੱਤੇ ਹਾਜ਼ਰੀ ਭਰਨ ਲਈ ਧੰਨਵਾਦ ਕੀਤਾ।

"ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ,

ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।

ਇਸ ਸ਼ਹੀਦੀ ਸਮਾਗਮ ਦੇ ਅਵਸਰ ਸਮੇਂ, ਮੁੱਖ ਮੰਤਰੀ ਪੰਜਾਬ ਨੇ ਕੁੱਝ ਖ਼ਾਸ ਐਲਾਨ ਵੀ ਕੀਤੇ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਛੇਤੀ ਹੀ 'ਕੂਕਾ ਲਹਿਰ' ਬਾਰੇ ਇੱਕ ਵਿਸ਼ੇਸ਼ ਪੁਸਤਕ ਪ੍ਰਕਾਸ਼ਿਤ ਕਰਵਾਏਗੀ। ਇੱਕ ਦਸਤਵੇਜ਼ੀ ਫ਼ਿਲਮ ਵੀ ਬਣਾਈ ਜਾਵੇਗੀ। ਸ. ਬਾਦਲ ਨੇ ਇਸ ਸਹੀਦੀ ਸਥਾਨ ਉੱਤੇ ਨਿਰਮਾਣ ਕੀਤੀ ਜਾ ਰਹੀ ਸ਼ਹੀਦੀ ਯਾਦਗਾਰ ਲਈ ਪੰਜਾਬ ਸਰਕਾਰ ਵੱਲੋਂ 50 ਲੱਖ ਰੁਪਏ ਦੇਣ ਦਾ ਐਲਾਨ ਕੀਤਾ। ਇਸ ਤੋਂ ਬਿਨਾਂ ਬਾਦਲ ਜੀ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਪਹਿਲੇ ਸੁਤੰਤਰਤਾ ਸੰਗਰਾਮੀ ਦਾ ਚਿੱਤਰ ਭਾਰਤ ਦੇ ਸੰਸਦ ਭਵਨ ਵਿੱਚ ਲੱਗਣਾ ਚਾਹੀਦਾ ਹੈ ਕਿਉਂਜੁ ਸਤਿਗੁਰੂ ਰਾਮ ਸਿੰਘ ਜੀ ਦੀ ਨਾ-ਮਿਲਵਰਤਣ ਲਹਿਰ ਤੋਂ ਪ੍ਰਭਾਵਿਤ ਹੋ ਕੇ ਹੀ ਸੁਤੰਤਰਤਾ ਸੰਗਰਾਮ, ਮਹਾਤਮਾ ਗਾਂਧੀ ਜੀ ਨੇ ਆਰੰਭ ਕੀਤਾ ਸੀ। ਬਾਦਲ ਜੀ ਨੇ ਇਹ ਵੀ ਕਿਹਾ ਕਿ 1872 ਈ. ਦੇ ਸਾਕੇ ਦੀ ਮਿਸਾਲ, ਹਿੰਦੁਸਤਾਨ ਵਿੱਚ, ਬਲਕਿ ਸੰਸਾਰ ਵਿਚ ਹੋਰ ਕਿਤੇ ਨਹੀਂ ਮਿਲਦੀ।

**ਰਾਮਪੁਰਾ ਫੂਲ ਦਾ ਸ਼ਹੀਦੀ ਸਮਾਗਮ**

28-29-30 ਜਨਵਰੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, ਤਿੰਨ ਦਿਨਾਂ ਸਹੀਦੀ ਸਮਾਗਮ ਕੀਤਾ ਗਿਆ। ਇਲਾਕੇ ਦੀ ਸਾਧ-ਸੰਗਤ ਨੇ ਵੱਡੀ ਗਿਣਤੀ ਵਿੱਚ ਪੁੱਜ ਕੇ, ਸਮਾਗਮ ਦੀ ਸ਼ੋਭਾ ਨੂੰ ਵਧਾਇਆ। ਆਸਾ ਦੀ ਵਾਰ ਦੇ ਕੀਰਤਨ ਤੋਂ ਬਿਨਾਂ ਦੁਪਹਿਰ ਦੇ ਦੀਵਾਨ ਵਿੱਚ, ਇੱਕ ਘੰਟਾ ਨਾਮ ਸਿਮਰਨ ਹੁੰਦਾ ਰਿਹਾ। ਬਹੁਤ ਸਾਰੇ ਨਾਮਧਾਰੀ ਜਥੇਦਾਰਾਂ ਵੱਲੋਂ ਹੱਲੇ ਦੇ ਦੀਵਾਨ ਸਜਾਏ ਗਏ ਅਤੇ ਨਾਮਧਾਰੀ ਗੁਰ ਇਤਿਹਾਸ ਦੇ ਵੱਖਰੇ-ਵੱਖਰੇ ਪੱਖਾਂ ਉੱਤੇ ਪ੍ਰਕਾਸ਼ ਪਾਇਆ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਮਨੋਹਰ ਅਤੇ ਲੰਮੇ ਵਖਿਆਨ ਰਾਹੀਂ ਫੁਰਮਾਇਆ, "ਇੱਕ ਪੁਜਾਰੀ ਬਹੁਤ ਸਾਰੀਆਂ ਟਿੰਡਾਂ ਗਲ ਵਿੱਚ ਪਾਈ ਘਰ-ਘਰ ਮੰਗਦਾ ਫਿਰਦਾ ਸੀ। ਇੱਕ ਘਰ ਜਾ ਕੇ ਉਸਨੇ ਮੰਗਿਆ ਤਾਂ ਅੱਗੋਂ ਘਰ ਵਾਲਿਆਂ ਨੇ ਪੁੱਛਿਆ ਕਿ ਤੂੰ ਕਿਸ ਦਾ ਪੁਜਾਰੀ ਹੈਂ। ਪੁਜਾਰੀ ਨੇ ਆਖਿਆ ਕਿ ਗੁਗੇ ਪੀਰ ਦਾ। ਤਾਂ ਘਰ ਵਾਲਿਆਂ ਆਖਿਆ ਅਸੀਂ ਤਾਂ ਲਾਟਾਂ

ਵਾਲੀ ਨੂੰ ਮੰਨਦੇ ਹਾਂ ਤਾਂ ਪੁਜਾਰੀ ਬੋਲਿਆ, "ਮੇਰੇ ਕੋਲ ਲਾਟਾਂ ਵਾਲੀ ਦੀ ਟਿਡ ਵੀ ਹੈ। ਉਸ ਵਿੱਚ ਪਾ ਦਿਓ।" ਸੋ ਸਾਨੂੰ ਪੁਜਾਰੀ ਵਾਂਗੂ ਨਹੀਂ, ਇੱਕ ਦੇ ਹੋ ਕੇ ਰਹਿਣਾ ਚਾਹੀਦਾ ਹੈ। ਇੱਕ ਹੋਰ ਉਦਾਹਰਣ ਰਾਹੀਂ ਆਪ ਜੀ ਨੇ ਦੱਸਿਆ ਕਿ ਕਿਵੇਂ ਸੰਤ ਜਮੀਤ ਸਿੰਘ ਜੀ ਨੇ ਬਾਬਾ ਰੁਲਦੂ ਸਿੰਘ ਨੂੰ, ਤਿੰਨ ਸਾਲ ਬਾਅਦ ਜਦੋਂ ਉਸਦਾ ਭਾਂਡਾ ਸਾਫ਼ ਹੋ ਗਿਆ ਤਾਂ ਉਸ ਨੂੰ ਭਜਨ ਦਿੱਤਾ। ਆਪ ਜੀ ਨੇ ਪ੍ਰਸਿੱਧ ਦੌੜਾਕ ਮਿਲਖਾ ਸਿੰਘ ਦਾ ਹਵਾਲਾ ਦਿੱਤਾ, ਜੋ ਕਹਿੰਦਾ ਹੁੰਦਾ ਹੈ ਕਿ ਜਦੋਂ ਮੈਂ ਭੱਜਦਾ-ਭੱਜਦਾ ਡਿੱਗ ਪੈਂਦਾ ਸਾਂ ਤਾਂ ਉੱਠ ਕੇ ਫਿਰ ਦੌੜਨ ਲੱਗ ਪੈਂਦਾ ਸਾਂ। ਇਸ ਤਰ੍ਹਾਂ ਡਿੱਗ-ਡਿੱਗ ਕੇ ਇੰਨੀ ਵੱਡੀ ਪ੍ਰਾਪਤੀ ਹੋਈ ਕਿ ਉਸ ਨੂੰ "ਉੱਡਣਾ ਸਿੱਖ" ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਨਾਮ ਦੀ ਦਾਤ ਨੂੰ ਪ੍ਰਾਪਤ ਕਰਨ ਲਈ ਸਾਨੂੰ ਨਿਰੰਤਰ ਯਤਨ ਕਰਦੇ ਰਹਿਣਾ ਚਾਹੀਦਾ ਹੈ। ਇਸ ਤਿੰਨ ਦਿਨਾਂ ਦੇ ਸਮਾਗਮ ਵਿੱਚ ਬਹੁਤ ਸਾਰੇ ਨਾਮਧਾਰੀ ਜਥੇਦਾਰਾਂ ਤੇ ਪ੍ਰਚਾਰਕਾਂ ਨੇ ਭਾਗ ਲੈ ਕੇ ਆਪਣੇ-ਆਪਣੇ ਵਿਚਾਰ ਪ੍ਰਗਟ ਕੀਤੇ ਅਤੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਦਿੱਤੀਆਂ।

**ਮੇਲ ਬਸੰਤ ਦੇ**

ਇਸ ਸਾਲ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬਾਂ ਦਾ ਆਰੰਭ 2 ਫਰਵਰੀ ਨੂੰ ਹੀ ਰਾਜਧਾਨੀ ਦਿੱਲੀ ਦੇ ਨੇੜੇ, ਉੱਤਰ ਪ੍ਰਦੇਸ਼ ਦੇ ਗੋਲਡ ਸਟਾਰ ਫਾਰਮ, ਨਰੇਲਾ ਰੋਡ ਅਲੀਪੁਰਾ, ਵਿਖੇ ਹੋ ਗਿਆ ਸੀ। ਜਿੱਥੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਤ ਸੇਵਾ ਸਿੰਘ ਜੀ ਨੇ ਮਨੋਹਰ ਕੀਰਤਨ ਕੀਤਾ ਤੇ ਹੋਰ ਸੱਜਣਾਂ ਵੱਲੋਂ ਵੀ ਗੁਰੂ ਜੱਸ ਅਤੇ ਗੁਰੂ ਇਤਿਹਾਸ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟ ਕੀਤੇ ਗਏ।

ਰਾਈਆ ਦਾ ਬਸੰਤ ਪੰਚਮੀ ਦਾ ਸਮਾਗਮ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪ੍ਰਵਾਨ ਚੜ੍ਹਿਆ। ਇਸ ਸਮਾਗਮ ਨੂੰ ਪੰਜਾਬ ਸਰਕਾਰ ਦੇ ਮੰਤਰੀ ਸ. ਨੱਥਾ ਸਿੰਘ ਦਾਲਮ ਅਤੇ ਹੋਰ ਪਤਵੰਤੇ ਸੱਜਣਾਂ, ਚਰਨਜੀਤ ਸਿੰਘ ਅਟਵਾਲ, ਸ. ਹੀਰਾ ਸਿੰਘ ਗਾਬੜੀਆ, ਜਥੇਦਾਰ ਸ਼ਰਨਜੀਤ ਸਿੰਘ ਵਿੱਲੋਂ ਆਦਿ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਵੱਡੀ ਕੁਰਬਾਨੀ ਤੇ ਦੇਣ ਬਾਰੇ, ਸ਼ਰਧਾਪੂਰਵਕ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਮਾਸਿਕ ਪੱਤਰ ਵਰਿਆਮ ਦੇ ਸੰਪਾਦਕ ਜਗਦੀਸ਼ ਸਿੰਘ 'ਵਰਿਆਮ' ਨੇ ਦੱਸਿਆ ਕਿ ਜਦੋਂ ਉਹ ਸਤਿਗੁਰੂ ਜੀ ਨਾਲ ਦੱਖਣੀ

ਅਫ਼ਰੀਕਾ ਗਏ ਤਾਂ ਉੱਥੋਂ ਦੇ ਲੋਕਾਂ ਨੂੰ, ਇਹ ਜਾਣ ਕੇ ਬੜੀ ਖੁਸ਼ੀ ਹੋਈ ਕਿ ਮਹਾਤਮਾ ਗਾਂਧੀ ਜੀ, ਜਿਨ੍ਹਾਂ ਨੇ ਅੰਗਰੇਜ਼ ਸਾਮਰਾਜ ਵਿਰੁੱਧ ਵੱਡਾ ਸੰਗਰਾਮ ਕੀਤਾ ਸੀ ਨੂੰ ਅਗਵਾਈ, ਸਤਿਗੁਰੂ ਰਾਮ ਸਿੰਘ ਜੀ ਦੇ ਨਾ-ਮਿਲਵਰਤਨ ਤੇ ਅਹਿੰਸਾਵਾਦੀ ਅਸੂਲਾਂ ਤੋਂ ਹੀ ਮਿਲੀ ਸੀ। ਸੰਤ ਹਰਪਾਲ ਸਿੰਘ ਸੇਵਕ ਨੇ ਨਾਮਧਾਰੀ ਇਤਿਹਾਸ ਦੇ ਗੌਰਵ ਬਾਰੇ ਦੱਸਦੇ ਹੋਇਆਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਬਦਾਂ :-

"ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ"

ਨੂੰ ਦ੍ਰਿੜ ਕਰਵਾਇਆ, ਉੱਥੇ ਬਰਤਾਨਵੀ ਸਰਕਾਰ ਦੇ ਇੱਕ ਅਧਿਕਾਰੀ ਵੱਲੋਂ ਜਦੋਂ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹਦੂਦ ਬੰਦ ਕਰ ਦਿੱਤਾ ਗਿਆ ਸੀ, ਪੁੱਛਿਆ ਕਿ ਬਾਬਾ ਸਾਹਿਬ ਅਬ ਕਿਆ ਕਰੋਗੇ? ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਉੱਤਰ ਦਿੱਤਾ ਸੀ ਕਿ "ਬਿੱਲਿਆ- ਮੈਂ ਘਰ-ਘਰ ਰਾਮ ਸਿੰਘ ਪੈਦਾ ਕਰ ਦਿਆਂਗਾ।" ਸੋ ਉਹਨਾਂ ਨੇ ਅਜਿਹਾ ਹੀ ਕੀਤਾ। 'ਕੂਕਾ ਲਹਿਰ' ਕੌੜੀ ਵੇਲ ਵਾਂਗ ਵਧੀ ਤੇ ਅੱਜ ਉਸੇ ਦੀ ਕੁਰਬਾਨੀ ਸਦਕਾ ਅਸੀਂ ਅਜ਼ਾਦੀ ਮਾਣ ਰਹੇ ਹਾਂ।

ਪੰਜਾਬ ਸਰਕਾਰ ਦੇ ਮੰਤਰੀ ਨੱਥਾ ਸਿੰਘ ਦਾਲਮ ਨੇ, ਜਿੱਥੇ ਨਾਮਧਾਰੀ ਇਤਿਹਾਸ ਦੇ ਕੁੱਝ ਵਿਸ਼ੇਸ਼ ਪੱਖਾਂ ਦਾ, ਸ਼ਰਧਾਪੂਰਵਕ ਜ਼ਿਕਰ ਕੀਤਾ, ਉੱਥੇ ਪੰਜਾਬ ਸਰਕਾਰ ਵੱਲੋਂ ਗੋਬਰ ਗੈਸ ਪਲਾਂਟ ਦੀ ਬਣਦੀ ਰਕਮ ਬਾਰੇ, ਚੈੱਕ ਵੀ ਸੰਤ ਸੁਰਿੰਦਰ ਸਿੰਘ ਨਾਮਧਾਰੀ ਨੂੰ ਦਿੱਤਾ ਅਤੇ ਬਾਕੀ ਮੰਗਾਂ ਬਾਰੇ ਵੀ ਛੇਤੀ ਹੀ ਕਾਰਵਾਈ ਕਰਨ ਦਾ ਭਰੋਸਾ ਦਿੱਤਾ।

ਦੁਪਹਿਰ ਤੋਂ ਬਾਅਦ ਦੇ ਸਮਾਗਮ ਪਰਤਾਪ ਮੰਦਰ ਵਿੱਚ ਕੀਤੇ ਗਏ ਜਿੱਥੇ ਸੰਗਤਾਂ ਨੇ ਹਜ਼ੂਰੀ ਜਥੇ ਵੱਲੋਂ ਮਨੋਹਰ ਕੀਰਤਨ ਇੱਕ ਘੰਟਾ ਨਾਮ-ਸਿਮਰਨ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਟੇਪ ਕੀਤੇ ਗਏ ਭਾਸ਼ਣਾਂ ਨੂੰ ਸਰਵਣ ਕੀਤਾ। ਰਾਤ ਨੂੰ ਕਵੀ ਦਰਬਾਰ ਵੀ ਹੋਇਆ ਅਤੇ ਅਗਲੇ ਦਿਨ 11 ਫਰਵਰੀ ਨੂੰ ਅੰਮ੍ਰਿਤ ਵੇਲੇ, ਆਸਾ ਦੀ ਵਾਰ ਦੇ ਕੀਰਤਨ ਪਿੱਛੋਂ, 11 ਅਨੰਦ ਕਾਰਜ ਨਾਮਧਾਰੀ ਮਰਿਆਦਾ ਅਨੁਸਾਰ ਹੋਏ ਅਤੇ 42 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

ਬਸੰਤ ਪੰਚਮੀ ਦੇ ਇਸ ਸਮਾਗਮ ਵਿੱਚ ਸ੍ਰੀ ਨੱਥਾ ਸਿੰਘ ਦਾਲਮ ਵੱਲੋਂ

ਇਹ ਐਲਾਨ ਕੀਤਾ ਗਿਆ ਸੀ ਕਿ ਕੇਂਦਰੀ ਸਰਕਾਰ ਨੂੰ ਪੰਜਾਬ ਸਰਕਾਰ ਨੇ ਲਿਖਤੀ ਰੂਪ ਵਿੱਚ ਇਹ ਬੇਨਤੀ ਕੀਤੀ ਹੈ ਕਿ ਸੰਸਦ ਭਵਨ ਦੇ ਕੇਂਦਰੀ ਹਾਲ ਵਿੱਚ, ਸਤਿਗੁਰੂ ਰਾਮ ਸਿੰਘ ਜੀ ਦਾ ਆਦਮ ਕੱਦ ਚਿੱਤਰ ਲਗਾਇਆ ਜਾਵੇ ਤਾਂ ਜੋ ਸਾਰੇ ਭਾਰਤ ਵਾਸੀਆਂ ਨੂੰ, ਸਤਿਗੁਰੂ ਰਾਮ ਸਿੰਘ ਜੀ ਦੇ ਸੁਤੰਤਰਤਾ ਸੰਗਰਾਮ ਦੇ, ਕੀਤੇ ਗਏ ਮਹਾਨ ਯੋਗਦਾਨ ਤੋਂ ਗਿਆਤ ਕੀਤਾ ਜਾ ਸਕੇ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਸਤਿਗੁਰੂ ਰਾਮ ਸਿੰਘ ਚੇਅਰ ਦੀ ਸਥਾਪਤੀ ਬਾਰੇ ਵੀ ਜਾਣਕਾਰੀ ਦਿੱਤੀ ਗਈ।

**ਬਰਤਾਨੀਆ ਦੇ ਬੈਰੀ ਗਾਰਡਨਰ ਮੈਂਬਰ ਹਾਊਸ ਆਫ਼ ਕਾਮਨਜ਼ ਦਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣਾ**

21 ਫਰਵਰੀ ਨੂੰ ਬਰਤਾਨਵੀ ਪਾਰਲੀਮੈਂਟ ਦੇ ਹਾਊਸ ਆਫ਼ ਕਾਮਨਜ਼ ਦੇ ਮੈਂਬਰ, ਮਿ. ਬੈਰੀ ਗਾਰਡਨਰ ਦੇ ਪ੍ਰਤੀਨਿਧ ਮੰਡਲ ਨੇ, (ਦਿੱਲੀ ਵਿਖੇ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ। ਇਸ ਪ੍ਰਤੀਨਿਧ ਮੰਡਲ ਵਿੱਚ ਕਲੇਅਰ ਸੈਮਟਿਕ ਥਾਮਸ, ਜੌਨ ਰੁਡੋਕ, ਜੈਨੀ ਜੇਨਜ਼, ਕੀਥ ਡਾਰਵਿਲ, ਡਾ. ਅਸ਼ੋਕ ਕੁਮਾਰ ਸ਼ਾਮਲ ਸਨ। ਮਿ. ਬੈਰੀ ਗਾਰਡਨਰ ਨੇ ਈਸਾਈ ਮਰਿਆਦਾ ਅਨੁਸਾਰ ਗੋਡੇ ਟੇਕ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤਾ। ਸਤਿਗੁਰੂ ਜੀ ਨੇ ਪ੍ਰਤੀਨਿਧ ਮੰਡਲ ਦੇ ਮੈਂਬਰਾਂ ਨੂੰ ਉੱਨ ਦੀਆਂ ਸਫੈਦ ਮਾਲਾਵਾਂ, ਕੀਮਤੀ ਲੋਈਆਂ, ਪੁਸਤਕਾਂ ਦਾ ਸੈੱਟ, ਕੈਲੰਡਰ ਆਦਿ ਪ੍ਰਦਾਨ ਕਰਕੇ ਸਨਮਾਨਿਤ ਕੀਤਾ।

ਨਾਮਧਾਰੀ ਦਰਬਾਰ ਦੇ ਪ੍ਰਧਾਨ, ਹਰਵਿੰਦਰ ਸਿੰਘ ਹੰਸਪਾਲ ਨੇ ਚੇਤੇ ਕਰਵਾਇਆ ਕਿ 1976 ਦੇ ਸਾਲ ਜਦੋਂ ਇੰਗਲੈਂਡ ਵਿੱਚ ਬੜੀ ਸਖ਼ਤ ਔੜ ਲੱਗੀ ਹੋਈ ਸੀ ਤਾਂ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਵਰਖਾ ਹੋਈ ਸੀ। ਇੰਗਲੈਂਡ ਦੇ ਸਮਾਚਾਰ ਪੱਤਰਾਂ ਵਿੱਚ, ਆਪ ਜੀ ਨੂੰ 'ਰੇਨ ਮੇਕਰ' (ਮੀਂਹ ਦਾ ਦੇਵਤਾ) ਕਰਕੇ ਯਾਦ ਕੀਤਾ ਗਿਆ ਸੀ। ਬੈਰੀ ਗਾਰਡਨਰ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗਵਾਲੀਅਰ ਦੇ ਕਿਲ੍ਹੇ ਵਿੱਚ, 52 ਕੈਦੀਆਂ ਨੂੰ ਛੁਡਾਉਣ ਦੀ ਵਾਰਤਾ ਦਾ ਹਵਾਲਾ ਦਿੰਦਿਆਂ ਕਿਹਾ ਕਿ ਸਤਿਗੁਰੂ ਜੀ ਦਾ ਆਸ਼ੀਰਵਾਦ ਸਾਨੂੰ ਵੀ ਜ਼ਿੰਦਗੀ ਵਿੱਚ ਸਫਲਤਾ ਬਖਸ਼ੇਗਾ। ਨਾਮਧਾਰੀ ਬੀਬੀਆਂ ਵੱਲੋਂ ਤਿਆਰ ਕੀਤੇ ਗਏ ਪ੍ਰੀਤੀ

ਭੋਜਨ ਨੂੰ, ਸਭ ਨੇ ਰਲ ਕੇ ਸੇਵਨ ਕੀਤਾ। ਸਤਿਗੁਰੂ ਜੀ ਡੈਲੀਗੇਸ਼ਨ ਦੇ ਮੈਂਬਰਾਂ ਨਾਲ ਵੀ ਬਿਰਾਜਮਾਨ ਸਨ। ਇਸ ਅਵਸਰ ਉੱਤੇ ਸਤਿਗੁਰੂ ਜੀ ਨੇ ਇਹ ਬਚਨ ਵੀ ਕੀਤਾ ਕਿ, "ਘੱਟ ਗਿਣਤੀ ਜਾਂ ਥੋੜ੍ਹੀ ਮਿਕਦਾਰ ਵਿੱਚ ਹੋਣਾ ਮਾੜਾ ਨਹੀਂ। ਹੀਰੇ ਘੱਟ ਹੋਣ ਦੇ ਬਾਵਜੂਦ ਵੀ ਕੀਮਤੀ ਹੁੰਦੇ ਹਨ।" ਸਤਿਗੁਰੂ ਜੀ ਨੇ ਆਪਣੇ-ਆਪਣੇ ਇਸ਼ਟ ਅਨੁਸਾਰ, ਹਰ ਇੱਕ ਨੂੰ ਨਾਮ ਸਿਮਰਨ ਦੀ ਪ੍ਰੇਰਣਾ ਦਿੱਤੀ। ਬਰਤਾਨਵੀ ਪਾਰਲੀਮੈਂਟ ਦੇ 6 ਮੈਂਬਰਾਂ ਦੇ ਪ੍ਰਤੀਨਿਧ ਮੰਡਲ ਦਾ, ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣਾ, ਇੱਕ ਵੱਡੀ ਇਤਿਹਾਸਕ ਮਹਾਨਤਾ ਵਾਲੀ ਗੱਲ ਸੀ।

5 ਮਾਰਚ ਨੂੰ ਪਟਿਆਲਾ ਵਿਖੇ ਰੋਜ਼ਾਨਾ 'ਆਸ਼ਿਆਨਾ' ਅਖ਼ਬਾਰ ਦਾ ਉਦਘਾਟਨ, ਸਤਿਗੁਰੂ ਜੀ ਨੇ ਇਸ ਅਵਸਰ ਲਈ ਸਜਾਏ ਗਏ ਸ਼ਾਨਦਾਰ ਪੰਡਾਲ ਅਤੇ ਵੱਡੀ ਗਿਣਤੀ ਵਿੱਚ ਪੁੱਜੇ ਜਨ-ਸਮੂਹ ਦੀ ਹਾਜ਼ਰੀ ਵਿੱਚ ਕੀਤਾ। ਬਹੁਤ ਸਾਰੇ ਪ੍ਰਤਿਸ਼ਠ ਵਿਅਕਤੀ, ਸਤਿਗੁਰੂ ਜੀ ਦੇ ਆਸਨ ਦੇ ਨਿਕਟ ਬਿਰਾਜਮਾਨ ਸਨ। ਇਹਨਾਂ ਵਿੱਚ ਸਰਬ ਸ੍ਰੀ ਡਾ. ਈਸ਼ਰ ਸਿੰਘ ਤਾਂਘ, ਡਾ. ਪਰਮਾਨੰਦ, ਪ੍ਰੋ. ਕਿਰਪਾਲ ਸਿੰਘ ਬਡੂੰਗਰ, ਜਸਦੇਵ ਸਿੰਘ ਸੰਧੂ (ਸ.ਸ.ਸ.ਬੋਰਡ ਦੇ ਚੇਅਰਮੈਨ), ਅਵਤਾਰ ਸਿੰਘ ਗੈਰਤ, ਡਾ. ਗਲਵਟੀ, ਨਰਿੰਦਰ ਸਿੰਘ ਸਹਿਗਲ, ਸੰਜੀਵ ਗਰਗ, ਉਜਾਗਰ ਸਿੰਘ ਡੀ. ਪੀ. ਆਰ. ਓ. ਅਤੇ ਪ੍ਰੋ. ਕਿਰਪਾਲ ਸਿੰਘ ਕਸੇਲ ਸ਼ਾਮਿਲ ਸਨ। ਇਹਨਾਂ ਵਿੱਚੋਂ ਕੁਝ ਇੱਕ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰੀ ਸੁਭਾਅ, ਪ੍ਰੇਮ ਅਤੇ ਉਦਾਰਤਾ ਦੇ ਸਾਖਿਆਤ ਸਰੂਪ ਦੀ ਉਪਮਾ ਵਿੱਚ, ਮਨੋਹਰ ਬਚਨ ਕੀਤੇ। ਸਤਿਗੁਰੂ ਜੀ ਦੇ ਪੰਡਾਲ ਵਿੱਚ ਪ੍ਰਵੇਸ਼ ਕਰਨ ਸਮੇਂ, "ਸਤਿ ਸ੍ਰੀ ਅਕਾਲ" ਦੇ ਜੈਕਾਰਿਆਂ ਨਾਲ ਅਕਾਸ਼ ਗੂੰਜ ਰਿਹਾ ਸੀ। ਇਹ ਸਮਾਗਮ ਸਤਿਗੁਰੂ ਜੀ ਦੇ ਹਜ਼ੂਰੀ ਰਾਗੀਆਂ ਦੇ ਕੀਰਤਨ ਨਾਲ ਆਰੰਭ ਹੋਇਆ।

ਸਤਿਗੁਰੂ ਜੀ ਦੇ ਆਸ਼ੀਰਵਾਦ ਸਦਕਾ, ਰੋਜ਼ਾਨਾ 'ਆਸ਼ਿਆਨਾ' ਸ਼ਾਨਦਾਰ ਢੰਗ ਨਾਲ ਚੱਲ ਰਿਹਾ ਹੈ। ਇਸ ਦੇ ਸਪਤਾਹਿਕ ਅੰਕ ਵਿੱਚ ਨਿਰੰਤਰ ਕਈ ਸਾਲਾਂ ਤੋਂ ਪ੍ਰਕਾਸ਼ਿਤ ਹੋ ਰਹੇ ਸ. ਸਤਿੰਦਰ ਸਿੰਘ ਨੰਦਾ ਦੇ ਸਾਹਿਤਕ ਲੇਖ, ਬੜੇ ਹਰਮਨ ਪਿਆਰੇ ਹੋ ਰਹੇ ਹਨ ਜਿਹਨਾਂ ਵਿੱਚ ਨਵੇਂ ਤੇ ਪੁਰਾਣੇ ਪ੍ਰਸਿੱਧ ਸਾਹਿਤਕਾਰਾਂ ਅਤੇ ਸਾਹਿਤਕ ਰਚਨਾਵਾਂ ਬਾਰੇ, ਵਿਸ਼ੇਸ਼ ਤੌਰ 'ਤੇ

ਆਲੋਚਨਾਤਮਕ ਚਰਚਾ ਕੀਤੀ ਜਾਂਦੀ ਹੈ। ਇਹਨਾਂ ਹਫ਼ਤਾਵਰੀ ਸਾਹਿਤਕ ਲੇਖਾਂ ਨੇ, 'ਆਸ਼ਿਆਨਾ' ਅਖ਼ਬਾਰ ਨੂੰ ਪੰਜਾਬ ਦੇ ਸਾਹਿਤਕ ਮੰਡਲਾਂ ਵਿੱਚ ਬੜਾ ਹਰਮਨ ਪਿਆਰਾ ਕਰ ਦਿੱਤਾ ਹੈ।

ਇਸ ਸਮਾਗਮ ਵਿੱਚ ਜਾਣ ਤੋਂ ਪਹਿਲਾਂ, ਸ੍ਰੀ ਸਤਿਗੁਰੂ ਜੀ ਨੇ ਅਪਾਰ ਕ੍ਰਿਪਾ ਕਰਕੇ, ਪ੍ਰੋ. ਕਿਰਪਾਲ ਸਿੰਘ ਕਸੇਲ ਦੇ ਸਪੱਤਰ ਸ. ਰਿਪੁਦਮਨ ਸਿੰਘ ਦੇ ਅਰਬਨ ਅਸਟੇਟ ਦੇ 105 ਨੰਬਰ ਗ੍ਰਹਿ ਵਿਖੇ, ਦਰਸ਼ਨ ਦੇ ਕੇ ਇਸ ਪਰਿਵਾਰ ਨੂੰ ਨਿਵਾਜਿਆ।

**ਸ੍ਰੀ ਭੈਣੀ ਸਾਹਿਬ ਦਾ ਹੋਲਾ**

21 ਤੋਂ 23 ਮਾਰਚ ਤੱਕ ਹੋਲੇ ਦਾ ਵਾਰਸ਼ਿਕ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਨਾਮਧਾਰੀ ਤੇ ਗੈਰ-ਨਾਮਧਾਰੀ ਸਾਧ-ਸੰਗਤ, ਵਿਦੇਸ਼ਾਂ ਤੇ ਦੇਸ਼ ਤੋਂ ਹੁਮ-ਹੁਮਾ ਕੇ ਪੁੱਜੀ। ਇਸ ਧਾਰਮਿਕ ਸੰਮੇਲਨ ਦੇ ਦਿਨਾਂ ਵਿੱਚ ਜਿਹਨਾਂ ਵਿਸ਼ੇਸ਼ ਵਿਅਕਤੀਆਂ ਨੇ ਆ ਕੇ, ਸਤਿਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਵਿਸ਼ੇਸ਼ ਵਿਚਾਰ-ਵਟਾਂਦਰਾ ਵੀ ਕੀਤਾ, ਉਹਨਾਂ ਵਿੱਚੋਂ ਅਮਰੀਕਾ ਤੋਂ ਆਏ, ਹਰਭਜਨ ਸਿੰਘ ਯੋਗੀ ਤੇ ਉਹਨਾਂ ਦੀ ਧਰਮ ਪਤਨੀ ਡਾ. ਇੰਦਰਜੀਤ ਕੌਰ, ਭਾਰਤ ਸਰਕਾਰ ਦੇ ਘੱਟ ਗਿਣਤੀ ਕਮਿਸ਼ਨ ਦੇ ਪ੍ਰਮੁੱਖ ਸ. ਤਰਲੋਚਨ ਸਿੰਘ ਸ਼ਾਮਿਲ ਸਨ। ਹਰਭਜਨ ਸਿੰਘ ਯੋਗੀ ਜੋ ਅਮਰੀਕਨਾਂ ਨੂੰ ਵੱਡੀ ਗਿਣਤੀ ਵਿੱਚ ਸਿੱਖ ਸਜਾ ਕੇ ਗੁਰਸਿੱਖੀ ਦਾ ਪ੍ਰਚਾਰ ਕਰ ਰਹੇ ਹਨ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਮੁੱਖ ਸ਼ਰਧਾਲੂਆਂ ਵਿੱਚੋਂ ਸਨ। ਸਤਿਗੁਰੂ ਜੀ ਨਾਲ ਬਚਨ ਬਿਲਾਸ ਕਰਨ ਸਮੇਂ ਯੋਗੀ ਜੀ ਨੇ ਨਾਮਧਾਰੀ ਪ੍ਰਚਾਰਕਾਂ ਨੂੰ ਅਮਰੀਕਾ ਵਿਖੇ ਭੇਜ ਕੇ ਗੁਰਮਤਿ ਦੇ ਪ੍ਰਚਾਰ, ਪ੍ਰਸਾਰ ਤੇ ਕਿਰਦਾਰ ਵਾਲੇ ਸਿੱਖਾਂ ਨੂੰ ਉਤਸ਼ਾਹਿਤ ਕਰਨ ਤੇ ਪ੍ਰੇਰਨਾ ਦੇਣ ਲਈ ਬੇਨਤੀ ਕੀਤੀ। ਸ. ਤਰਲੋਚਨ ਸਿੰਘ ਜੀ ਨੇ ਪੰਜਾਬ ਦੇ ਭਖਦੇ ਮਸਲਿਆਂ ਬਾਰੇ, ਸਤਿਗੁਰੂ ਜੀ ਦੇ ਦ੍ਰਿਸ਼ਟੀਕੋਣ ਨੂੰ ਜਾਨਣਾ ਚਾਹਿਆ।

ਵੱਡੀ ਗਿਣਤੀ ਵਿੱਚ ਸਾਧ-ਸੰਗਤ 20 ਮਾਰਚ ਤੋਂ ਹੀ ਸ਼੍ਰੀ ਭੈਣੀ ਸਾਹਿਬ ਪੁੱਜਣੀ ਆਰੰਭ ਹੋ ਗਈ ਸੀ ਜਿਹਨਾਂ ਲਈ ਨਾਮਧਾਰੀ ਪ੍ਰਬੰਧਕਾਂ ਨੇ ਰਿਹਾਇਸ਼ ਤੇ ਲੰਗਰ ਦਾ ਸ਼ਾਨਦਾਰ ਪ੍ਰਬੰਧ ਕੀਤਾ ਹੋਇਆ ਸੀ। ਇਹ ਹੋਲਾ-

ਮਹੱਲਾ ਸਤਿਗੁਰੂ ਜਗਜੀਤ ਸਿੰਘ ਜੀ ਦੇ 40 ਸਾਲਾ ਗੱਦੀ ਨਸ਼ੀਨੀ ਅਤੇ ਨਾਮਧਾਰੀ ਸਪਤਾਹਿਕ ਪੱਤਰ 'ਸਤਿਜੁਗ' ਦੇ 80 ਅਤੇ ਮਾਸਿਕ ਪੱਤਰ ਵਰਿਆਮ ਦੇ 25 ਵਰ੍ਹਿਆਂ ਦੀਆਂ ਪ੍ਰਾਪਤੀਆਂ ਦੀ ਯਾਦ ਨੂੰ ਵੀ ਤਾਜ਼ਾ ਕਰਵਾ ਰਿਹਾ ਸੀ।

21 ਮਾਰਚ ਦੇ ਸਮਾਗਮ, ਸਤਿਗੁਰੂ ਬਾਲਕ ਸਿੰਘ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸਨ। 22 ਮਾਰਚ ਦੇ ਸਮਾਗਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਵਿੱਤਰ ਯਾਦ ਨੂੰ ਸਮਰਪਿਤ ਸਨ। ਹੋਲੇ ਦੇ ਤਿੰਨੇ ਦਿਨ ਆਸਾ ਜੀ ਦੀ ਵਾਰ ਦੇ ਅਦੁੱਤੀ ਕੀਰਤਨ ਤੋਂ ਬਿਨਾਂ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ, ਗੁਰਮਤਿ ਸੰਗੀਤ ਦੇ ਸ਼ਾਸਤਰੀ ਸਰੂਪ ਦੀ ਸੰਭਾਲ ਤੇ ਉੱਨਤੀ ਲਈ ਕੀਤੇ ਗਏ ਸ੍ਰੇਸ਼ਟ ਯਤਨਾਂ ਨੂੰ ਪ੍ਰਦਰਸ਼ਿਤ ਕਰ ਰਹੇ ਸਨ। ਪਹਿਲਾ ਦਿਨ ਆਸਾ ਦੀ ਵਾਰ ਦੇ ਗਾਇਨ ਦੀ ਸ਼ਾਨਦਾਰ ਉਦਾਹਰਣ ਪੇਸ਼ ਕਰ ਰਿਹਾ ਸੀ, ਜਿਸ ਵਿੱਚ ਕਈ ਤੰਤੀ ਸਾਜ਼ਾਂ ਦੀਆਂ ਰੁਣ-ਝੁਣ ਝੁਣਕਾਰਾਂ, ਆਪਣਾ-ਆਪਣਾ ਵਿਸਮਾਦੀ ਪ੍ਰਭਾਵ ਉਜਾਗਰ ਕਰ ਰਹੀਆਂ ਸਨ।22 ਮਾਰਚ ਆਸਾ ਜੀ ਦੀ ਵਾਰ ਦੇ "ਵਾਰੇ" ਦੀਆਂ, ਲੋਕ-ਧੁਨਾਂ ਦੀ ਨਿਵੇਕਲੀ ਸ਼ਾਨ ਨੂੰ ਪੇਸ਼ ਕਰ ਰਿਹਾ ਸੀ।

ਹੋਲੇ ਦੇ ਸਾਰੇ ਦਿਨਾਂ ਵਿੱਚ ਨਾਮਧਾਰੀ ਜਥੇਦਾਰਾਂ ਦੇ ਦੀਵਾਨਾਂ, ਕਵੀ ਦਰਬਾਰਾਂ, ਵਿਦਵਾਨਾਂ ਦੇ ਵਿਆਖਿਆਨਾ ਤੇ ਨਾਮਧਾਰੀ ਸਾਹਿਤ ਦੀਆਂ ਨਵੀਆਂ ਪ੍ਰਕਾਸ਼ਨਾਵਾਂ ਨੂੰ ਪੇਸ਼ ਕੀਤਾ ਗਿਆ। ਇਹਨਾਂ ਪ੍ਰਕਾਸ਼ਨਾਵਾਂ ਵਿੱਚ 'ਸਤਿਜੁਗ' ਤੇ 'ਵਰਿਆਮ' ਦੇ ਵਿਸ਼ੇਸ਼ ਅੰਕ, ਸੰਤ ਨਿਧਾਨ ਸਿੰਘ ਆਲਮ ਦੀਆਂ ਪੁਸਤਕਾਂ ਦੇ ਹਿੰਦੀ ਅਨੁਵਾਦ- 'ਸਿੱਖ ਧਰਮ ਐਵਮ ਮਾਸ' ਅਤੇ 'ਨਾਮਧਾਰੀ ਸਿਧਾਂਤ ਪ੍ਰੀਚੇ' ਸਨ। ਜਿਹਨਾਂ ਦਾ ਅਨੁਵਾਦ ਸ੍ਰੀਮਤੀ ਜਸਪਾਲ ਕੌਰ ਦਿੱਲੀ ਨੇ ਕੀਤਾ ਸੀ। ਇਹਨਾਂ ਤੋਂ ਬਿਨਾਂ ਸ੍ਰੀ ਰਜਿੰਦਰ ਸਿੰਘ ਗੁਰੂਸਰ ਦੀ ਪੁਸਤਕ "ਬਾਬਾਣੀਆਂ ਕਹਾਣੀਆਂ" ਵੀ ਸੀ, ਜਿਸ ਵਿੱਚ ਨਾਮਧਾਰੀ ਗੁਰ ਇਤਿਹਾਸ ਦੀ ਵੱਡਮੁੱਲੀ ਜਾਣਕਾਰੀ, ਲੇਖਕ ਦੇ ਨਿੱਜੀ ਅਨੁਭਵ ਅਤੇ ਇਤਿਹਾਸਕ ਮਹੱਤਵ ਬਾਰੇ ਪ੍ਰਸੰਗ ਪੇਸ਼ ਕੀਤੇ ਗਏ ਸਨ। ਯਾਦ ਰਹੇ ਕਿ ਪੰਡਿਤ ਰਾਜਿੰਦਰ ਸਿੰਘ ਜੀ ਗੁਰੂਸਰ, ਸ੍ਰੀ ਸਤਿਗੁਰੂ ਜੀ ਦੇ ਮਾਮੇ ਦੇ ਪੁੱਤਰ, ਵਿਦਿਆਲੇ ਸਮੇਂ ਦੇ ਸਹਿਪਾਠੀ ਵੀ ਸਨ। ਆਪ 1954-56 ਵਿੱਚੋਂ ਸ੍ਰੀ ਜੀਵਨ ਨਗਰ ਤੋਂ ਪ੍ਰਕਾਸ਼ਿਤ ਹੋਣ ਵਾਲੇ,

'ਸਤਿਜੁਗ' ਦੇ ਸੰਪਾਦਕ ਵੀ ਰਹੇ ਅਤੇ ਉਨ੍ਹਾਂ ਨੇ 'ਸਤਿਜੁਗ' ਨੂੰ ਸਪਤਾਹਿਕ ਤੋਂ ਮਾਸਿਕ ਕਰ ਕੇ, ਕਈ ਸ਼ਾਨਦਾਰ ਅੰਕ ਕੱਢੇ ਸਨ। ਇਹ ਪੁਸਤਕ ਉਨ੍ਹਾਂ ਦੇ ਚਲਾਣੇ ਤੋਂ ਬਾਅਦ ਛਪੀ ਸੀ। ਦੁਪਹਿਰ ਦੇ ਦੀਵਾਨਾਂ ਵਿੱਚ ਇੱਕ ਘੰਟੇ ਦਾ ਨਾਮ-ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ, ਹਜ਼ਾਰਾਂ ਦੀ ਗਿਣਤੀ ਵਿੱਚ ਸ਼ਾਂਤ ਵਾਤਾਵਰਣ ਵਿੱਚ ਸਰਵਣ ਕੀਤਾ ਗਿਆ। ਨਾਮਧਾਰੀ ਦੀਵਾਨਾਂ ਦਾ ਸ਼ਾਂਤ ਮਾਹੌਲ, ਆਪਣੀ ਹੀ ਨਿਵੇਕਲੀ ਸ਼ਾਨ ਦਾ ਲਖਾਇਕ ਹੁੰਦਾ ਹੈ। ਸੰਗੀਤ ਸਮਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਜਦੋਂ ਕਈ ਕਲਾਕਾਰ ਆਪਣੇ-ਆਪਣੇ ਸਾਜ਼ਾਂ ਦਾ ਵਾਦਨ ਕਰ ਰਹੇ ਹੁੰਦੇ ਹਨ ਤਾਂ ਇਵ ਲਗਦਾ ਹੈ, ਜਿਵੇਂ ਉਹ ਸੰਥਾ ਸੁਣਾ ਰਹੇ ਹੋਣ ਤੇ ਸਤਿਗੁਰੂ ਜੀ ਉਹਨਾਂ ਨੂੰ, ਸੰਗੀਤ ਕਲਾ ਵਿੱਚ ਪ੍ਰਪੱਕ ਕਰ ਰਹੇ ਹੋਣ।

23 ਮਾਰਚ ਹੋਲੇ ਪੁਰਬ ਦਾ ਸਮਾਪਤੀ ਦਾ ਦਿਨ ਸੀ। ਫੇਰ ਤਾਂ 'ਨਦੀ ਨਾਵ ਸੰਜੋਗੀ ਮੇਲੇ' ਵਾਲੀ ਗੱਲ ਸੀ। ਆਸਾ ਜੀ ਦੀ ਵਾਰ ਦੇ ਕੀਰਤਨ ਪਿੱਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸ਼ਮ ਗ੍ਰੰਥ ਸਾਹਿਬ ਦੀਆਂ ਬੀੜਾਂ ਤੇ ਕੜਾਹ ਪ੍ਰਸ਼ਾਦ ਦੀ ਦੇਗ ਲਿਆਂਦੀ ਗਈ। ਸਤਿਗੁਰੂ ਜੀ ਸਮੇਤ ਸਾਰੀ ਸੰਗਤ ਸਤਿਕਾਰ ਵੱਜੋਂ ਖੜੀ ਹੋ ਗਈ। ਹਵਨ ਕਰਨ ਪਿੱਛੋਂ ਅਨੰਦ ਕਾਰਜ ਵਾਲੇ ਜੋੜਿਆਂ ਨੂੰ, ਅੰਮ੍ਰਿਤ ਪਾਨ ਕਰਾ ਕੇ, ਲਾਵਾਂ ਦੇ ਪਾਠ ਨਾਲ, ਅਨੰਦ ਕਾਰਜ ਦੀ ਰਸਮ ਸੰਪੂਰਨ ਹੋਈ। 13 ਅਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ 55 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ 6 ਪਾਠਾਂ ਦਾ ਭੋਗ ਪਾਇਆ ਗਿਆ। ਅਰਦਾਸ ਕਰਨ ਉਪਰੰਤ ਸੰਤ ਹਰਪਾਲ ਸਿੰਘ ਸੇਵਕ ਨੇ ਸਤਿਗੁਰੂ ਜੀ ਦਾ ਇਹ ਆਦੇਸ਼ ਸੁਣਾਇਆ ਕਿ "ਪੁੱਤਰਾਂ ਦੀ ਦਾਤ ਮੰਗਣ ਵਾਲੇ ਰੋਜ਼ਾਨਾ, ਚਾਲੀ ਦਿਨ ਢਾਈਮਾਲਾ ਭਜਨ ਦੀਆਂ ਤੇ ਇੱਕ ਮਾਲਾ ਭਗੌਤੀ ਦੀ ਕਰ ਕੇ ਅਰਦਾਸ ਕਰਨ। ਕਾਰੋਬਾਰ ਦੇ ਵਾਧੇ ਲਈ ਜਾਂ ਹੋਰ ਅਰਜ਼ਾਂ ਕਰਨ ਵਾਲੇ 40 ਦਿਨ ਇੱਕ ਮਾਲਾ ਭਜਨ ਦੀ ਤੇ ਇੱਕ ਮਾਲਾ ਭਗੌਤੀ ਦੀ ਕਰ ਕੇ ਅਰਦਾਸ ਕਰਨ।" ਸਤਿਗੁਰੂ ਜੀ ਨੇ ਆਪਣੇ ਸੰਦੇਸ਼ ਵਿੱਚ ਫੁਰਮਾਨ ਕੀਤਾ, "ਤੁਸਾਂ ਸਤਿਸੰਗ ਕੀਤਾ, ਕੀਰਤਨ ਤੇ ਦੀਵਾਨ ਸੁਣੇ, ਸਭ ਕੁਝ ਮਨ ਨੂੰ ਵੱਸ ਵਿੱਚ ਕਰਨ ਵਾਸਤੇ ਹੀ।" ਲਾਲਚ ਛੱਡਣ ਦੀ ਲੋੜ ਹੈ ਬਾਰੇ ਸਤਿਗੁਰੂ ਜੀ ਨੇ ਇੱਕ ਕਥਾ ਦਾ ਦ੍ਰਿਸ਼ਟਾਂਤ ਦਿੱਤਾ ਕਿ ਪਾਪ ਦਾ

ਬਾਪ ਕੌਣ ਹੈ, ਉਸ ਕਥਾ ਦੇ ਹਵਾਲੇ ਰਾਹੀਂ ਸਿੱਧ ਹੋਇਆ, ਪਾਪਾਂ ਦਾ ਬਾਪ ਲਾਲਚ ਹੈ। ਸੋ ਸਾਨੂੰ ਲਾਲਚ ਦਾ ਤਿਆਗ ਕਰ ਕੇ ਸੁੱਚ ਸੰਜਮ ਵਾਲਾ ਸਾਦਾ, ਜੀਵਨ ਬਤੀਤ ਕਰਨਾ ਚਾਹੀਦਾ ਹੈ।

**23 ਮਾਰਚ ਸ. ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦਾ ਸ਼ਹੀਦੀ ਦਿਹਾੜਾ**

23 ਮਾਰਚ, 2000 ਨੂੰ ਸ. ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਦੇ ਸ਼ਹੀਦੀ ਦਿਵਸ ਉੱਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਦੇਸ਼ ਅਨੁਸਾਰ ਸੰਤ ਹਰਪਾਲ ਸਿੰਘ ਸੇਵਕ, ਸੂਬਾ ਰੇਸ਼ਮ ਸਿੰਘ ਕਨੋਂਝਾ, ਪ੍ਰੀਤਮ ਸਿੰਘ ਪੰਛੀ, ਸ. ਜਸਵਿੰਦਰ ਸਿੰਘ ਹਿਸਟੋਰੀਅਨ (ਸ਼੍ਰੋ.ਗ.ਪ੍ਰ.ਕ ਮੈਂਬਰ), ਪ੍ਰੋ. ਤਾਰਾ ਸਿੰਘ ਅਨਜਾਣ ਆਦਿ ਦਾ ਨਾਮਧਾਰੀ ਪ੍ਰਤੀਨਿਧ ਮੰਡਲ, ਸ਼ਹੀਦ ਭਗਤ ਸਿੰਘ ਦੇ ਜੱਦੀ ਪਿੰਡ ਖਟਕੜ ਕਲਾਂ ਪੁੱਜਾ ਅਤੇ ਪਿੰਡ ਦੇ ਬਾਹਰਵਾਰ ਬਣਾਏ ਗਏ ਯਾਦਗਾਰੀ ਅਜਾਇਬ ਘਰ ਵਿਖੇ ਸ਼ਹੀਦ ਭਗਤ ਸਿੰਘ ਜੀ ਦੇ 81 ਸਾਲਾ ਛੋਟੇ ਭਾਈ ਕੁਲਤਾਰ ਸਿੰਘ ਨੂੰ ਮਿਲੇ। ਨਾਮਧਾਰੀ ਸਤਿਗੁਰੂ ਸਾਹਿਬਾਨ ਦੇਸ਼ ਭਗਤਾਂ ਅਤੇ ਸ਼ਹੀਦਾਂ ਦਾ ਸਦਾ ਸਨਮਾਨ ਕਰਦੇ ਆਏ ਹਨ। ਚੇਤੇ ਰਹੇ ਕਿ ਜਿਹਨਾਂ ਦਿਨਾਂ ਵਿੱਚ ਸਰਦਾਰ ਭਗਤ ਸਿੰਘ ਜੀ ਦੀ ਸ਼ਹੀਦੀ ਹੋਈ ਸੀ, ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਮੁੱਖ ਨਾਮਧਾਰੀ ਸੁਤੰਤਰਤਾ ਸੰਗਰਾਮੀ, ਸ. ਮੰਗਲ ਸਿੰਘ (ਅਰਸ਼ੀ ਫਰਿਸ਼ਤਾ) ਨੂੰ ਉਚੇਚੇ ਤੌਰ 'ਤੇ ਸ. ਭਗਤ ਸਿੰਘ ਜੀ ਦੇ ਪਿਤਾ ਸ. ਕਿਸ਼ਨ ਸਿੰਘ ਕੋਲ ਰਹਿਣ ਲਈ ਭੇਜਿਆ ਸੀ ਤਾਂ ਜੁ ਉਹਨਾਂ ਦੇ ਦੁੱਖ ਨੂੰ ਘਟਾਇਆ ਜਾ ਸਕੇ। ਅਰਸ਼ੀ ਫਰਿਸ਼ਤਾ ਜੀ ਕਈ ਮਹੀਨੇ ਉਹਨਾਂ ਕੋਲ ਟਿਕੇ ਰਹੇ। ਇਸ ਸਮਾਗਮ ਵਿੱਚ ਸੰਤ ਅਮਰਜੀਤ ਸਿੰਘ ਫਗਵਾੜਾ ਆਪਣੇ ਸਾਥੀਆਂ ਨਾਲ ਪਹਿਲਾਂ ਹੀ ਪਹੁੰਚੇ ਹੋਏ ਸਨ।

ਨਾਮਧਾਰੀ ਪ੍ਰਤੀਨਿਧ ਮੰਡਲ ਨੇ ਸ਼ਹੀਦ ਭਗਤ ਸਿੰਘ ਦੇ ਜੱਦੀ ਘਰ ਦੀ ਯਾਤਰਾ ਕੀਤੀ, ਜੋ ਆਪਣੀ ਪੁਰਾਤਨ ਦਿੱਖ ਸੰਭਾਲੀ ਬੈਠਾ ਸੀ ਭਾਵੇਂ ਪਿੰਡ ਵਿੱਚ ਹੋਰ ਮਕਾਨ ਨਵੇਂ ਢੰਗ ਦੇ ਬਣ ਗਏ ਸਨ। ਪਿੰਡ ਦੇ ਬਾਹਰ ਵਾਰ ਮੁੱਖ ਮੰਤਰੀ ਤੇ ਹੋਰ ਪਤਵੰਤੇ ਪ੍ਰਾਹੁਣਿਆਂ ਲਈ ਸਜਾਏ ਪੰਡਾਲ ਵਿੱਚ, ਸੰਤ ਹਰਪਾਲ ਸਿੰਘ ਸੇਵਕ ਨੇ ਸ਼ਹੀਦ ਭਗਤ ਸਿੰਘ ਦੇ ਲੇਖਾਂ ਦਾ ਕੁਝ ਹਵਾਲਾ ਦੇ ਕੇ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ, ਸ਼ਹੀਦ ਭਗਤ ਸਿੰਘ ਪਰਿਵਾਰ ਨਾਲ ਬੜੇ ਨਿੱਜੀ

ਸੰਬੰਧ ਹਨ। ਸ. ਕੁਲਤਾਰ ਸਿੰਘ ਨੇ ਦੱਸਿਆ ਕਿ "ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਧਾਰੀ ਲਹਿਰ ਦਾ, ਸਰਦਾਰ ਭਗਤ ਸਿੰਘ ਤੇ ਹੀ ਨਹੀਂ, ਸਗੋਂ ਸਾਰੇ ਪਰਿਵਾਰ ਦੇ ਜੀਆਂ ਉੱਤੇ ਬੜਾ ਡੂੰਘਾ ਪ੍ਰਭਾਵ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਹਨਾਂ ਦੇ ਦਿਲਾਂ ਵਿੱਚ ਨਿੱਘਾ ਸਤਿਕਾਰ ਸੀ ਕਿਉਂਕਿ ਆਪ ਸੰਤ ਮੰਗਲ ਸਿੰਘ 'ਅਰਸ਼ੀ ਫਰਿਸ਼ਤਾ' ਤੇ ਹੋਰਾਂ ਨੂੰ ਪਰਿਵਾਰ ਨੂੰ ਮਿਲਣ ਅਤੇ ਧਰਵਾਸ ਦੇਣ ਲਈ ਭੇਜਦੇ ਰਹਿੰਦੇ ਸਨ। ਉਸ ਨੇ ਇਹ ਵੀ ਕਿਹਾ, "ਜਦੋਂ ਵੀ ਪ੍ਰੋਗਰਾਮ ਬਣਿਆ, ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਲਈ ਵੀ ਆਵਾਂਗਾ।"

**ਵਿਸਾਖੀ ਦਾ ਪੁਰਬ**

ਇਸ ਸਾਲ ਦਾ ਵਿਸਾਖੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਇਹ ਖਾਲਸੇ ਦੇ 300 ਸਾਲਾ ਜਨਮ ਪੁਰਬ ਦੇ ਇੱਕ ਸਾਲ ਤੋਂ ਮਨਾਏ ਜਾ ਰਹੇ ਸਮਾਗਮਾਂ ਦਾ, ਸੰਪੂਰਨ ਹੋਣ ਦਾ ਸਮਾਗਮ ਸੀ। ਜਿਸ ਵਿੱਚ ਪੰਜਾਬੀ ਯੂਨੀਵਰਸਿਟੀ ਦੇ ਪ੍ਰਸਿੱਧ ਵਿਦਵਾਨ ਡਾ. ਜੋਧ ਸਿੰਘ, ਡਾ. ਰਤਨ ਸਿੰਘ ਜੱਗੀ ਤੇ ਕਿਰਪਾਲ ਕਜ਼ਾਕ ਵਿਦਵਾਨਾਂ ਨੇ ਹਾਜ਼ਰੀ ਭਰੀ। ਇਸ ਸਮੇਂ ਲੁਧਿਆਣੇ ਤੋਂ ਆਏ ਕੁਝ ਵਿਸ਼ੇਸ਼ ਲੇਖਕ ਸੁਰਜੀਤ ਪਾਤਰ, ਪ੍ਰੋ. ਗੁਰਭਜਨ ਗਿੱਲ, ਸ. ਪ੍ਰਗਟ ਸਿੰਘ, ਸ. ਅਮਰਜੀਤ ਸਿੰਘ ਗਰੇਵਾਲ ਤੋਂ ਬਿਨਾਂ ਅਜੀਤ ਸਿੰਘ ਲਾਇਲ ਤੇ ਹੋਰ ਨਾਮਧਾਰੀ ਲੇਖਕ ਵੀ ਸ਼ਾਮਿਲ ਸਨ। ਵਿਸਾਖੀ ਦੇ ਇਸ ਪੁਰਬ ਦੀ ਖ਼ਾਸ ਮਹੱਤਤਾ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਬਾਰੇ ਵਿਚਾਰ ਸੀ।

ਡਾ. ਜੋਧ ਸਿੰਘ ਜੀ ਨੇ ਜੋ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਹਿੰਦੀ ਅਨੁਵਾਦ ਤੋਂ ਬਿਨਾਂ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਸਟੀਕ ਤਿਆਰ ਕੀਤਾ ਸੀ, ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤਾ। ਪੰਜਾਬੀ ਦੇ ਪ੍ਰਸਿੱਧ ਵਿਦਵਾਨ ਡਾ. ਰਤਨ ਸਿੰਘ ਜੱਗੀ ਨੇ ਵੀ ਇਸ ਰਚਨਾ ਦੀ ਪ੍ਰਸ਼ੰਸਾ ਕੀਤੀ ਅਤੇ ਕਿਹਾ ਕਿ ਮੇਰੇ ਉੱਤੇ ਸੰਤ ਬਾਬਾ ਵਿਰਸਾ ਸਿੰਘ ਜੀ ਦੀ ਵੀ ਕ੍ਰਿਪਾ ਰਹੀ ਹੈ। ਸਾਡੀ ਸਭ ਦੀ ਇਹ ਮਾਨਤਾ ਹੈ ਕਿ ਸ੍ਰੀ ਦਸਮ ਗ੍ਰੰਥ ਜੀ ਦੀ ਸਾਰੀ ਬਾਣੀ, ਸ੍ਰੀ ਦਸਮੇਸ਼ ਜੀ ਦੀ ਹੀ ਰਚਨਾ ਹੈ। ਅਜੀਤ ਸਿੰਘ ਲਾਇਲ ਨੇ ਕਿਹਾ ਕਿ ਡਾ. ਜੋਧ ਸਿੰਘ ਦਾ ਸਨਮਾਨ ਕਰਨਾ ਬਣਦਾ ਹੈ, ਉਹਨਾਂ ਨੇ ਬਿਨਾਂ ਕਿਸੇ ਲੋਭ-ਲਾਲਚ ਦੇ, ਸਖ਼ਤ ਮਿਹਨਤ ਕਰਕੇ ਸ੍ਰੀ

ਦਸ਼ਮ ਗ੍ਰੰਥ ਸਾਹਿਬ ਜੀ ਦਾ ਟੀਕਾ ਤਿਆਰ ਕੀਤਾ ਹੈ। ਡਾ. ਰਤਨ ਸਿੰਘ ਜੱਗੀ ਨੇ ਵੀ ਨਾਮਧਾਰੀ ਇਤਿਹਾਸ ਦੀ ਗੌਰਵ-ਗਾਥਾ ਦਾ ਵਰਣਨ ਕਰਦੇ ਹੋਇਆਂ ਕਿਹਾ ਕਿ ਸ੍ਰੀ ਦਸਮ ਗ੍ਰੰਥ ਬਾਰੇ ਮੇਰੀ ਵੀ ਇਹੋ ਧਾਰਨਾ ਹੈ। ਬਚਿੱਤਰ ਨਾਟਕ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਜਿੱਥੇ ਆਪਣੇ ਪੂਰਬਲੇ ਜਨਮ ਤੇ ਤਤਕਾਲੀਨ ਜੀਵਨ ਬਿਰਤਾਂਤ ਦੇ ਹਵਾਲੇ ਦਿੱਤੇ ਹਨ, ਉੱਥੇ ਪਹਿਲੀ ਵਾਰ ਖੜਗ ਨੂੰ ਨਮਸਕਾਰ ਕਰਕੇ ਭਗਤੀ ਤੇ ਸ਼ਕਤੀ ਨੂੰ ਇੱਕ ਸੁਰ ਕਰ ਦਿੱਤਾ ਹੈ। ਡਾ. ਜੋਧ ਸਿੰਘ ਨੇ ਕਿਹਾ ਕਿ ਮੈਂ 25-30 ਸਾਲ ਤੋਂ ਨਾਮਧਾਰੀ ਦਰਬਾਰ ਨਾਲ ਜੁੜਿਆ ਆ ਰਿਹਾ ਹਾਂ। ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਟੀਕਾ ਕਰਨਾ, ਕੋਈ ਸੌਖੀ ਗੱਲ ਨਹੀਂ ਹੈ ਕਿਉਂ ਜੁ ਇਸ ਲਈ ਬਹੁਤ ਸਾਰੀਆਂ ਭਾਸ਼ਾਵਾਂ, ਵਿਸ਼ੇਸ਼ ਤੌਰ 'ਤੇ ਬ੍ਰਿਜ ਭਾਸ਼ਾ ਤੇ ਭੋਜਪੁਰੀ ਦੀ ਜਾਣਕਾਰੀ ਲੋੜੀਂਦੀ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਬਹੁਤ ਘੱਟ ਵਿਦਵਾਨਾਂ ਨੇ ਵਾਚਿਆ ਹੈ ਅਤੇ ਬਹੁਤਿਆਂ ਨੇ ਇਸ ਬਾਰੇ ਭੁਲੇਖੇ ਹੀ ਪਾਏ ਹਨ। ਸਿੱਖਾਂ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਅਨਿਆ ਕੀਤਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਸਦਾ ਤੋਂ ਹੀ ਪ੍ਰਮੁੱਖ ਵਿਦਵਾਨਾਂ ਨੂੰ ਨਿਵਾਜਦੇ ਰਹੇ ਹਨ। ਆਪ ਜੀ ਵੱਲੋਂ ਡਾ. ਜੋਧ ਸਿੰਘ ਜੀ ਦਾ ਕਈ ਉਪਹਾਰ ਬਖਸ਼ ਕੇ, ਸਨਮਾਨ ਕੀਤਾ ਗਿਆ। ਵਿਦਿਤ ਰਹੇ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੱਥੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਗਾਇਨ ਨਿਸ਼ਚਿਤ ਰਾਗਾਂ ਅਨੁਸਾਰ ਕਰਨ ਦੀ ਪ੍ਰੰਪਰਾ ਦਾ, ਆਪਣੇ ਪੂਰਵਲੇ ਸਤਿਗੁਰੂਆਂ ਸਮਾਨ ਅਨੁਸਰਨ ਕੀਤਾ ਹੈ, ਉੱਥੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ, ਵਿਧੀਵਤ ਢੰਗ ਨਾਲ ਸੁਰ ਬੱਧ ਤੇ ਤਾਲ ਬੱਧ ਕਰਕੇ ਵੀ ਗਾਇਨ ਪ੍ਰੰਪਰਾ ਨੂੰ ਚਲਾਇਆ ਤੇ ਨਿਭਾਇਆ ਹੈ। ਇੱਥੋਂ ਤੱਕ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ 60 ਹਜ਼ਾਰ ਰੁਪਏ ਦੀ ਵੱਡੀ ਰਕਮ ਤਾਰ ਕੇ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਸਟੀਕ ਸ੍ਰੀ ਹਰਨਾਮ ਦਾਸ ਉਦਾਸੀ ਤੋਂ ਪ੍ਰਾਪਤ ਕੀਤਾ ਸੀ।

**ਦੋ ਹਫ਼ਤੇ ਦੀ ਬਰਤਾਨੀਆ ਯਾਤਰਾ**

9 ਮਈ ਤੋਂ 23 ਮਈ ਤੱਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਬਹੁਤ ਸਾਰੇ ਨਿਕਟਵਰਤੀ ਸੇਵਕਾਂ, ਕੀਰਤਨੀ ਜੱਥਿਆਂ ਸਮੇਤ ਯੂ. ਕੇ. ਦੀ ਸਾਧ-ਸੰਗਤ ਨੂੰ ਦਰਸ਼ਨ ਦੇ ਕੇ, ਕਿਰਤਾਰਥ ਕੀਤਾ। ਇਸ ਯਾਤਰਾ ਸਮੇਂ ਮਾਤਾ

ਚੰਦ ਕੌਰ ਜੀ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਹਰਵਿੰਦਰ ਸਿੰਘ ਹੰਸਪਾਲ ਜੀ ਤੇ ਸੰਤ ਹਰਪਾਲ ਸਿੰਘ ਸੇਵਕ ਵੀ ਸਤਿਗੁਰੂ ਜੀ ਦੇ ਨਾਲ ਸਨ। ਸਤਿਗੁਰੂ ਜੀ ਦਾ ਇਹ ਦੌਰਾ ਵੀ ਬੜਾ ਰੁਝੇਵਿਆਂ ਭਰਿਆ ਅਤੇ ਲੰਡਨ ਦੇ ਸਾਊਥਾਲ ਤੋਂ ਬਿਨਾਂ ਬਰਮਿੰਘਮ ਤੇ ਹੋਰ ਸਥਾਨਾਂ ਵਿੱਚ ਕੀਤੇ ਗਏ ਹਜ਼ੂਰੀ ਦੀਵਾਨਾਂ, ਪ੍ਰਮੁੱਖ ਸ਼ਰਧਾਵਾਨਾਂ ਤੇ ਜਗਿਆਸੂਆਂ ਦੇ ਘਰਾਂ ਵਿੱਚ ਚਰਨ ਪਾਉਣ ਅਤੇ ਸਭ ਨੂੰ ਸੁੱਖ-ਸ਼ਾਂਤੀ ਤੇ ਨਾਮ-ਦਾਨ ਦੀ ਦਾਤ ਬਖ਼ਸ਼ਣ ਵਾਲਾ ਸੀ। ਅੰਮ੍ਰਿਤ ਵੇਲੇ ਅਤੇ ਸ਼ਾਮ ਦੇ ਦੀਵਾਨ, ਨਿਸ਼ਚਿਤ ਪ੍ਰੋਗਰਾਮ ਅਨੁਸਾਰ ਸਜਾਏ ਗਏ, ਜੋ ਗੁਰੂ ਘਰ ਦੇ ਕੀਰਤਨੀਆਂ ਦੇ ਗੁਰਮਤਿ-ਸੰਗੀਤ ਦੇ ਅਨੰਦ ਦੇ ਨਾਲ- ਨਾਲ ਸਤਿਗੁਰੂ ਜੀ ਦੇ ਵੱਡਮੁੱਲੇ ਉਪਦੇਸ਼ਾਂ ਨਾਲ ਭਰਪੂਰ ਸਨ। ਇਹਨਾਂ ਵਿਦੇਸ਼ੀ ਦੌਰਿਆਂ ਵਿੱਚ ਵੀ ਸਤਿਗੁਰੂ ਜੀ ਨਿਰਸਵਾਰਥ ਵਿਚਰਦੇ ਹਨ। ਆਪ ਜੀ ਦਾ ਉਪਦੇਸ਼ ਤਾਂ ਗੁਰਸਿੱਖੀ ਦੇ ਮਾਰਗ ਨੂੰ ਦ੍ਰਿੜਾਉਣਾ, ਨਾਮ-ਸਿਮਰਨ ਦੀ ਪ੍ਰੇਰਣਾ ਨੂੰ ਜਗਾਉਣਾ, ਹਜ਼ੂਰੀ ਦੀਵਾਨਾਂ ਵਿੱਚ ਜੁੜੀ ਸਾਧ ਸੰਗਤ ਅਤੇ ਆਪਣੇ ਸ਼ਰਧਾਲੂ ਸੇਵਕਾਂ ਦਾ ਕਲਿਆਣ ਕਰਨਾ ਹੁੰਦਾ ਹੈ। ਇਸ ਦੌਰੇ ਵਿੱਚ ਸਾਊਥਾਲ ਦੇ ਵੱਡੇ ਦੀਵਾਨਾਂ ਅਤੇ ਹੋਰ ਥਾਵਾਂ 'ਤੇ ਸੰਤ ਹਰਪਾਲ ਸਿੰਘ ਸੇਵਕ ਨੇ, ਬੜੇ ਵਿਸਥਾਰ ਨਾਲ ਸਤਿਗੁਰੂ ਜੀ ਦੇ ਗੁਰਗੱਦੀ ਸੰਭਾਲਣ ਤੋਂ ਲੈ ਕੇ, ਹੁਣ ਤੱਕ ਦੇ ਅਨੇਕ ਉਪਕਾਰਾਂ ਦਾ ਵਰਣਨ ਕੀਤਾ।

**ਹਾਊਸ ਆਫ ਕਾਮਨਜ਼ ਵਿਖੇ ਸਤਿਗੁਰੂ ਜੀ ਦਾ ਯਾਦਗਾਰੀ ਸਵਾਗਤੀ ਸਮਾਰੋਹ**

ਪਾਰਲੀਮੈਂਟ ਮੈਂਬਰ ਮਿ. ਬੈਰੀ ਗਾਰਡਨਰ ਦੀ ਬੇਨਤੀ 'ਤੇ, 12 ਮਈ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿੱਘਾ ਸਵਾਗਤ, ਹਾਊਸ ਆਫ਼ ਕਾਮਨਜ਼ ਦੇ ਵੱਡੇ ਹਾਲ ਵਿੱਚ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਹਾਲ ਦੇ ਵਿਚਕਾਰ ਉੱਚੀ ਕੁਰਸੀ 'ਤੇ ਬਿਰਾਜਮਾਨ ਸਨ। ਜਿਸ ਦੇ ਪਿੱਛੇ ਸਤਿਗੁਰੂ ਰਾਮ ਸਿੰਘ ਜੀ ਦੀ ਵੱਡੀ ਤਸਵੀਰ ਸ਼ੋਭਾ ਦੇ ਰਹੀ ਸੀ। ਵੱਡੀ ਗਿਣਤੀ ਵਿੱਚ ਗੋਰੇ ਤੇ ਹੋਰ ਦੇਸ਼ਾਂ ਦੇ ਵੱਖ- ਵੱਖ ਧਰਮਾਂ ਨੂੰ ਮੰਨਣ ਵਾਲੇ ਈਸਾਈ, ਹਿੰਦੂ, ਸਿੱਖ ਅਤੇ ਮੁਸਲਮਾਨ ਕੁਰਸੀਆਂ ਉੱਤੇ ਸਜੇ ਬੈਠੇ ਸਨ। ਇਸ ਸਮਾਗਮ ਵਿੱਚ ਭਾਰਤ ਦੇ ਡਿਪਟੀ ਹਾਈ ਕਮਿਸ਼ਨਰ ਸ਼੍ਰੀ ਪੁਰੀ ਵੀ ਹਾਜ਼ਰ ਸਨ ਜਿਹਨਾਂ ਨੇ ਸ੍ਰੀ ਸਤਿਗੁਰੂ ਜੀ ਦਾ ਆਪਣੇ ਭਾਸ਼ਣ ਰਾਹੀਂ ਨਿੱਘਾ ਸਵਾਗਤ ਕੀਤਾ। ਉਨ੍ਹਾਂ ਭਾਰਤ ਦੇ ਸੁਤੰਤਰਤਾ ਸਮਾਗਮ

ਤੇ ਲੋਕਾਂ ਦੇ ਧਾਰਮਿਕ ਉੱਥਾਨ ਬਾਰੇ, ਨਾਮਧਾਰੀ ਮਤ 'ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਵੱਲੋਂ ਕੀਤੇ ਗਏ ਯੋਗਦਾਨ ਬਾਰੇ ਪ੍ਰਕਾਸ਼ ਪਾਇਆ।

ਬੈਰੀ ਗਾਰਡਨਰ ਦੇ ਸਵਾਗਤੀ ਸ਼ਬਦ ਵੀ ਬੜੇ ਸਨੇਹਪੂਰਵਕ ਅਤੇ ਸਤਿਗੁਰੂ ਜੀ ਦਾ ਆਦਰ-ਸਨਮਾਨ ਕਰਨ ਵਾਲੇ ਸਨ। ਆਪ ਜੀ ਨੇ ਆਪਣੀ ਭਾਰਤ ਯਾਤਰਾ ਸਮੇਂ, ਸਤਿਗੁਰੂ ਜੀ ਨਾਲ ਬਿਤਾਏ ਕੁੱਝ ਕੀਮਤੀ ਪਲਾਂ ਦੀ ਯਾਦ ਨੂੰ ਵੀ ਦੁਹਰਾਇਆ। ਸਤਿਗੁਰੂ ਜੀ ਦੇ ਪੰਜਾਬੀ ਵਿੱਚ ਬੋਲੇ ਗਏ ਮਿੱਠੇ ਸ਼ਬਦਾਂ ਦਾ ਸ਼੍ਰੀ ਹੰਸਪਾਲ ਜੀ ਨੇ ਅੰਗਰੇਜ਼ੀ ਵਿੱਚ ਅਨੁਵਾਦ ਕਰਕੇ ਸੁਣਾਇਆ।

ਹਾਊਸ ਆਫ਼ ਕਾਮਨਜ਼ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ ਵਿਸ਼ੇਸ਼ ਸਵਾਗਤੀ ਸਮਾਰੋਹ, ਇਤਿਹਾਸਕ ਮਹਾਨਤਾ ਰੱਖਦਾ ਹੈ। ਲਗਭੱਗ 128 ਸਾਲ ਪਹਿਲਾਂ ਪਾਰਲੀਮੈਂਟ ਦੇ ਇਸੇ ਹਾਲ ਵਿੱਚ, ਕੂਕਿਆਂ ਨੂੰ ਬਾਗ਼ੀ ਤੇ ਉਪੱਦਰਵੀ ਕਿਹਾ ਜਾਂਦਾ ਰਿਹਾ। ਪਰ ਅੱਜ ਉਸੇ ਪਾਰਲੀਮੈਂਟ ਭਵਨ ਵਿੱਚ, ਸਤਿਗੁਰੂ ਰਾਮ ਸਿੰਘ ਜੀ ਦੇ ਉੱਤਰ-ਅਧਿਕਾਰੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਨਮਾਨ ਕੀਤਾ ਜਾ ਰਿਹਾ ਸੀ। ਕਈਆਂ ਨੇ ਉਸ ਸਮੇਂ ਦੇ ਅੰਗਰੇਜ਼ ਅਧਿਕਾਰੀਆਂ, ਕਾਵਨ ਅਤੇ ਫੋਰਸਾਇਥ ਦੀ ਨਿੰਦਾ ਵੀ ਕੀਤੀ, ਜਿਨ੍ਹਾਂ ਨੇ 1872 ਵਿੱਚ 66 ਨਿਹੱਥੇ ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਸੂਬਿਆਂ ਨੂੰ, ਉਸ ਸਮੇਂ ਦੀ ਅੰਗਰੇਜ਼ੀ ਸਰਕਾਰ ਨੇ ਜਲਾਵਤਨ ਕਰ ਦਿੱਤਾ ਸੀ।

ਇੰਗਲੈਂਡ ਵਿੱਚ ਸਤਿਗੁਰੂ ਜੀ ਦੇ ਆਗਮਨ ਸਮੇਂ ਅਤੇ 23 ਮਈ ਨੂੰ, ਉਹਨਾਂ ਦੇ ਇੰਗਲੈਂਡ ਤੋਂ ਸਵਿਟਜ਼ਰਲੈਂਡ ਲਈ ਰਵਾਨਾ ਹੋਣ ਸਮੇਂ ਲੰਡਨ ਦੇ ਹਵਾਈ ਅੱਡੇ ਉੱਤੇ, ਨਿੱਘਾ ਸਵਾਗਤ ਅਤੇ ਜਾਣ ਸਮੇਂ ਸਨੇਹਪੂਰਵਕ ਵਿਦਾਇਗੀ ਵੱਡੀ ਗਿਣਤੀ ਵਿੱਚ ਨਾਮਧਾਰੀ ਅਤੇ ਗੈਰ-ਨਾਮਧਾਰੀ ਜਨ-ਸਮੂਹ ਵੱਲੋਂ ਦਿੱਤੀ ਗਈ। ਇਸ ਗੱਲ ਵਿੱਚ ਕੋਈ ਅਤਿਕਥਨੀ ਨਹੀਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਰ ਪਲ ਕੀਤੇ ਉਪਕਾਰ, ਸਦ-ਵਿਵਹਾਰ ਅਤੇ ਵਿਸ਼ਵ-ਅਮਨ-ਸ਼ਾਂਤੀ ਲਈ ਕੀਤੇ ਜਾ ਰਹੇ ਯਤਨ, ਹਰ ਦੇਸ਼ ਦੀ ਜਨਤਾ ਉੱਤੇ ਅਨੋਖਾ ਪ੍ਰਭਾਵ ਪਾਉਂਦੇ ਹਨ।

**ਨਾਮਧਾਰੀ ਇਤਿਹਾਸ ਖੋਜ ਲਈ ਨਾਮਧਾਰੀ ਪ੍ਰਤੀਨਿਧ ਮੰਡਲ ਦਾ ਬਰਮਾ ਭੇਜਣਾ**

1872 ਦੇ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਤੋਂ ਪਿਛੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਹੋਰ ਸੂਬਿਆਂ ਨੂੰ ਬਰਮਾ ਭੇਜ ਦਿੱਤਾ ਗਿਆ। ਜਿੱਥੇ ਸਰਕਾਰੀ ਪਾਬੰਦੀਆਂ ਦੇ ਹੁੰਦਿਆਂ ਹੋਇਆਂ ਵੀ ਸੈਂਕੜੇ ਨਾਮਧਾਰੀਆਂ ਨੇ ਬਰਮਾ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ। ਰੰਗੂਨ, ਮਰਗੋਈ ਦੇ ਸਥਾਨਾਂ ਉੱਤੇ, ਇਤਿਹਾਸਕ ਖੋਜ ਦੀ ਵਧੇਰੇ ਜਾਣਕਾਰੀ ਲਈ, ਨਾਮਧਾਰੀ ਦਰਬਾਰ ਵੱਲੋਂ ਕੁੱਝ ਪ੍ਰਮੁੱਖ ਵਿਦਵਾਨਾਂ ਅਤੇ ਇਤਿਹਾਸ ਦੇ ਖੋਜੀਆਂ ਦਾ, ਇੱਕ ਪ੍ਰਤੀਨਿਧ ਮੰਡਲ ਬਰਮਾ ਭੇਜਿਆ ਗਿਆ। ਇਸ ਮੰਡਲ ਵਿੱਚ ਸੰਤ ਸੁਰਿੰਦਰ ਸਿੰਘ, ਸੰਤ ਅਜੀਤ ਸਿੰਘ, ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ, ਸੁਰਜੀਤ ਸਿੰਘ ਜੀਤ ਅਤੇ ਤਾਰਾ ਸਿੰਘ ਅਨਜਾਣ ਆਦਿ ਸ਼ਾਮਿਲ ਸਨ, ਜਿਹਨਾਂ ਨੇ ਬਰਮਾ ਜਾ ਕੇ ਉਹਨਾਂ ਸਥਾਨਾਂ ਦੀ ਯਾਤਰਾ ਕੀਤੀ, ਜਿੱਥੇ- ਜਿੱਥੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਨੂੰ, ਬੰਦੀ ਬਣਾ ਕੇ ਰੱਖਿਆ ਗਿਆ ਸੀ।

ਥਾਈਲੈਂਡ ਨਿਵਾਸੀ ਮਾਤਾ ਰਾਮ ਕੌਰ, ਸਤਿਗੁਰੂ ਜੀ ਦੇ ਪਰਮ ਸੇਵਕਾਂ ਅਤੇ ਸ਼ਰਧਾਲੂਆਂ ਵਿੱਚੋਂ ਸੀ। ਉਹ ਥਾਈਲੈਂਡ ਦੀਆਂ ਮਾਈਆਂ ਵੱਲੋਂ ਦਰਸ਼ਨ ਦੇਣ ਦੀ ਬੇਨਤੀ ਕਰਦੀ ਰਹਿੰਦੀ ਸੀ। ਇਸ ਸਾਲ ਮਾਤਾ ਰਾਮ ਕੌਰ ਦਾ ਦਿਹਾਂਤ ਹੋ ਗਿਆ। ਸਤਿਗੁਰੂ ਜੀ ਨੇ ਕੁੱਝ ਦਿਨਾਂ ਲਈ ਬੈਂਕਾਕ ਦੀ ਯਾਤਰਾ ਕੀਤੀ। 6 ਜੂਨ ਨੂੰ ਹੀ ਸਤਿਗੁਰੂ ਜੀ ਦੇ ਦੀਵਾਨ ਵਿੱਚ ਥਾਈਲੈਂਡ ਦੇ ਸਾਬਕਾ ਡਿਪਟੀ ਪ੍ਰਧਾਨ ਮੰਤਰੀ ਜਨਰਲ ਚਮਲਾਂਗ ਬੀਬੀ ਸੁਚਾਰਟ ਨੂੰ ਨਾਲ ਲੈ ਕੇ ਆਏ, ਜੋ ਮੇਅਰ ਦੀ ਚੋਣ ਲੜ ਰਹੀ ਸੀ। ਉਸ ਲਈ ਸਤਿਗੁਰੂ ਜੀ ਦੀ ਆਸ਼ੀਰਵਾਦ ਲੈਣ ਲਈ ਬੇਨਤੀ ਕੀਤੀ ਗਈ। ਜਨਰਲ ਚਮਲਾਂਗ ਨੇ ਕਿਹਾ ਕਿ ਅਸੀਂ ਸ਼ਾਕਾਹਾਰੀ ਹਾਂ, ਸੋ ਆਪ ਜੀ ਦੀ ਕ੍ਰਿਪਾ ਨਾਲ, ਨਾਮਧਾਰੀ ਸਿੱਖਾਂ ਦੇ ਬਹੁਤ ਨੇੜੇ ਹਾਂ। ਇਸ ਦੌਰੇ ਸਮੇਂ ਕੁੱਝ ਬਜ਼ੁਰਗ ਜੋ ਤੁਰਨ ਤੋਂ ਵੀ ਆਤੁਰ ਸਨ, ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ।

**ਟੋਰਾਂਟੋ ਦਾ 34ਵਾਂ ਵਿਸ਼ਵ ਸ਼ਾਕਾਹਾਰੀ ਸੰਮੇਲਨ**

ਕੈਨੇਡਾ ਦੇ ਟੋਰਾਂਟੋ ਸ਼ਹਿਰ ਵਿਖੇ 34ਵਾਂ ਵਿਸ਼ਵ ਸ਼ਾਕਾਹਾਰੀ ਸੰਮੇਲਨ, 11 ਜੁਲਾਈ ਤੋਂ 16 ਜੁਲਾਈ ਤੱਕ ਹੋਇਆ। ਜਿਸ ਵਿੱਚ ਵਿਸ਼ਵ ਭਰ ਦੇ ਪ੍ਰਮੁੱਖ

ਸ਼ਾਕਾਹਾਰੀ ਵਿਅਕਤੀ ਸ਼ਾਮਿਲ ਹੋਏ। ਇਸ ਸਮਾਗਮ ਦੇ ਸੰਯੋਜਕ ਮਿ. ਮੈਕ-ਕੁਈਨ ਵੱਲੋਂ, ਸਤਿਗੁਰੂ ਜੀ ਨੂੰ ਉਚੇਚੇ ਤੌਰ 'ਤੇ ਮੁੱਖ ਮਹਿਮਾਨ ਵਜੋਂ ਸ਼ਾਮਿਲ ਹੋਣ ਦੀ ਬੇਨਤੀ ਕੀਤੀ ਗਈ। 11 ਜੁਲਾਈ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਕਨੇਡਾ ਦੀ ਨਾਮਧਾਰੀ ਸੰਗਤ ਦੀ ਚੋਖੀ ਗਿਣਤੀ ਵਿੱਚ ਤੇ ਸਫੇਦ ਬਸਤਰਾਂ ਨਾਲ ਸ਼ਾਮਿਲ ਹੋਏ। ਆਪ ਜੀ ਦਾ ਪ੍ਰਬੰਧਕਾਂ ਵੱਲੋਂ ਟੋਰਾਂਟੋ ਕਾਲੋਨੀ ਹੋਟਲ ਦੇ ਗੇਟ ਉੱਤੇ, ਨਿੱਘਾ ਸਵਾਗਤ ਕੀਤਾ ਗਿਆ। ਕੀਨੀਆ ਤੋਂ ਆਈ ਸ੍ਰੀਮਤੀ ਨਮੀਸ਼ਾ ਨੇ ਸਤਿਗੁਰੂ ਜੀ ਦਾ ਪਰਿਚੈ ਦਿੱਤਾ ਅਤੇ ਭਾਸ਼ਣ ਦੇਣ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਆਪਣੇ ਸੰਬੋਧਨ ਵਿੱਚ ਜਿੱਥੇ ਸ਼ਾਕਾਹਾਰੀ ਅਹਾਰ ਦੀਆਂ ਚੰਗਿਆਈਆਂ ਬਾਰੇ ਪ੍ਰਕਾਸ਼ ਪਾਇਆ, ਉੱਥੇ ਨਾਲ ਹੀ ਇਹ ਸੁਝਾਅ ਵੀ ਦਿੱਤਾ ਕਿ ਹਵਾਈ ਜਹਾਜ਼ਾਂ ਵਿੱਚ ਸ਼ਾਕਾਹਾਰੀਆਂ ਲਈ ਵੱਖਰੀਆਂ ਤੇ ਚਮੜੇ ਤੋਂ ਰਹਿਤ, ਸੀਟਾਂ ਹੋਣੀਆਂ ਚਾਹੀਦੀਆਂ ਹਨ। ਬਹੁਤ ਸਾਰੇ ਸੱਜਣ ਸਤਿਗੁਰੂ ਜੀ ਦੇ ਪ੍ਰਵਚਨਾਂ ਤੋਂ ਪ੍ਰਭਾਵਿਤ ਹੋਏ।

ਅਗਲੇ ਦਿਨ ਡਾਕਟਰ ਗਰੇਗਰੀ ਹੇਗ ਸਤਿਗੁਰੂ ਜੀ ਦੇ ਹਜ਼ੂਰ, ਦੀਵਾਨ ਵਿੱਚ ਹਾਜ਼ਰ ਹੋਏ ਅਤੇ ਬਹੁਤ ਸਾਰੇ ਅਨਮੋਲ ਵਚਨ ਖੜ੍ਹੇ ਹੋ ਕੇ ਅੰਗਰੇਜ਼ੀ ਵਿੱਚ ਕਹੇ, ਜਿਸਦਾ ਅਨੁਵਾਦ ਡਾਕਟਰ ਤੇਜਿੰਦਰ ਕੌਰ ਇੰਗਲੈਂਡ ਤੇ ਸ਼੍ਰੀ ਭੰਡਾਰੀ ਨੇ ਕੀਤਾ। ਅਮਰੀਕਾ ਨਿਵਾਸੀ ਡਾਕਟਰ ਗਰੇਗਰੀ ਨੇ ਕਿਹਾ ਕਿ ਵੀਹ ਸਾਲ ਦੀ ਆਯੂ ਤੋਂ ਮੈਂ ਸ਼ਾਕਾਹਾਰੀ ਹਾਂ ਅਤੇ ਮੇਰਾ ਪਰਿਵਾਰ ਵੀ ਸ਼ਾਕਾਹਾਰੀ ਹੈ। ਮਿ. ਗਰੇਗਰੀ ਵਾਂਗ ਬਹੁਤ ਸਾਰੇ ਸ਼ਾਕਾਹਾਰੀ ਸੰਮੇਲਨ ਵਿੱਚ ਪੁੱਜੇ ਪ੍ਰਮੁੱਖ ਵਿਅਕਤੀਆਂ ਨੇ ਸ਼ਾਕਾਹਾਰੀ ਸੰਮੇਲਨ ਦੀ ਸਮਾਪਤੀ ਸਮੇਂ, ਸ੍ਰੀ ਸਤਿਗੁਰੂ ਜੀ ਨਾਲ ਫੋਟੋ ਖਿਚਵਾਉਣ ਨੂੰ ਆਪਣਾ ਸੁਭਾਗ ਸਮਝਿਆ।

15 ਅਗਸਤ ਨੂੰ ਅੰਮ੍ਰਿਤਸਰ ਦੇ ਸ਼ਹੀਦਾਂ ਨਮਿਤ ਯਾਦਗਾਰੀ ਮੇਲਾ, ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿੱਚ ਹੀ ਮਨਾਇਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਨੂੰ ਇਹ ਤਾਕੀਦ ਕੀਤੀ ਸੀ ਕਿ ਹਰ ਸਾਲ ਨਾਮਧਾਰੀ ਸ਼ਹੀਦਾਂ ਦੇ ਮੇਲੇ ਜ਼ਰੂਰ ਮਨਾਏ ਜਾਣ। ਅੰਮ੍ਰਿਤਸਰ ਦੇ ਇਹਨਾਂ ਨਾਮਧਾਰੀ ਸ਼ਹੀਦਾਂ ਦੀ ਵਡਿਆਈ ਇਸ ਗੱਲ ਵਿੱਚ ਸੀ ਕਿ ਇਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਕੇ ਆਪ ਅਦਾਲਤ ਵਿੱਚ

ਪੇਸ਼ ਹੋ ਕੇ, ਅੰਮ੍ਰਿਤਸਰ ਦੇ ਬੁੱਚੜਾਂ ਦਾ ਬੱਧ ਕਰਨ ਬਦਲੇ ਬੇਦੋਸ਼ੇ ਫੜੇ ਗਏ ਵਿਅਕਤੀਆਂ ਨੂੰ ਛੁਡਾਇਆ ਸੀ ਅਤੇ ਆਪ ਹੱਸ-ਹੱਸ ਕੇ ਫ਼ਾਂਸੀਆਂ ਦੇ ਰੱਸੇ ਆਪਣੇ ਗਲੀਂ ਪਾਏ ਸਨ।

*ਐਸਪੀਨੋਲਾ (ਅਮਰੀਕਾ) ਵਿਖੇ ਸਤਿਗੁਰੂ ਜੀ ਨੇ ਸ੍ਰੀ ਹਰਭਜਨ ਸਿੰਘ ਯੋਗੀ ਦੇ ਜਨਮ ਦਿਨ ਉੱਤੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਯੋਗੀ ਜੀ ਦੇ ਧਾਰਮਿਕ ਕਾਰਜਾਂ ਦੀ ਪ੍ਰਸ਼ੰਸਾ ਕਰਦੇ ਹੋਇਆਂ ਸਤਿਗੁਰੂ ਜੀ ਨੇ ਬਚਨ ਕੀਤਾ, "ਮੈਨੂੰ ਇਹ ਜਾਣ ਕੇ ਬਹੁਤ ਖੁਸ਼ੀ ਹੁੰਦੀ ਹੈ ਕਿ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਨੇ ਅਮਰੀਕਾ ਵਿੱਚ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ ਹੈ। ਉਹਨਾਂ ਨੇ ਪ੍ਰਚਾਰ ਹੀ ਨਹੀਂ ਕੀਤਾ, ਕੁੱਝ ਉਹ ਗੱਲਾਂ ਵੀ ਅਮਲ ਵਿੱਚ ਲਿਆਂਦੀਆਂ ਹਨ, ਜਿਹੜੀਆਂ ਸ਼ਾਇਦ ਸਾਡੇ ਪੰਜਾਬ ਵਿੱਚ ਵੀ ਨਾ ਹੋਣ। ਯੋਗੀ ਜੀ ਨੇ ਨਵੇਂ ਬਣੇ ਅਮਰੀਕਨ ਸਿੱਖਾਂ ਨੂੰ ਆਸਾ ਜੀ ਦੀ ਵਾਰ ਦਾ ਕੀਰਤਨ ਕਰਨ, ਅਰਦਾਸ ਕਰਨ ਤੇ ਮਾਸ-ਸ਼ਰਾਬ ਤਿਆਗ ਕਰਨ ਦੇ ਸਿੱਖੀ ਮਾਰਗ ਨੂੰ,' ਦ੍ਰਿੜ ਕਰਵਾਇਆ ਹੈ।

ਸਤਿਗੁਰੂ ਜੀ ਨੇ ਦੇਵਲੂਤ ਦਾ ਹਵਾਲਾ ਦੇ ਕੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਕਿਹਾ ਸੀ, "ਜਦ ਤੱਕ ਤੂੰ ਮਾਸ ਖਾਣ ਦਾ ਤਿਆਗ ਨਹੀਂ ਕਰਦਾ, ਅਸੀਂ ਤੇਰੇ ਘਰ ਦਾ ਭੋਜਨ ਨਹੀਂ ਕਰਨਾ।" ਇਸ ਸਮਾਗਮ ਵਿੱਚ ਸੰਤ ਬਲਵੰਤ ਸਿੰਘ, ਸੁਖਵਿੰਦਰ ਸਿੰਘ (ਪਿੰਕੀ) ਨੇ ਸੰਤੂਰ ਵਾਦਨ ਤੇ ਤਬਲੇ ਦੀ ਸੰਗਤ ਨਾਲ, ਸੰਗਤ ਨੂੰ ਮੰਤਰ-ਮੁਗਧ ਕੀਤਾ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸੈਂਟਰ ਖੋਲ੍ਹਣ ਦੀ ਵੀ ਸ਼ਲਾਘਾ ਕੀਤੀ। ਇਸ ਸਮੇਂ ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਇਸ ਚਾਂਸਲਰ, ਡਾ. ਜਸਬੀਰ ਸਿੰਘ ਆਹਲੂਵਾਲੀਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਮੁਖੀ ਡਾ. ਬਲਕਾਰ ਸਿੰਘ ਵੀ ਹਾਜ਼ਰ ਸਨ ਜਿਹਨਾਂ ਨੇ ਮੰਚ ਦੀ ਕਾਰਵਾਈ ਨੂੰ ਨਿਭਾਇਆ। ਯੋਗੀ ਜੀ ਦੀ ਧਰਮ ਪਤਨੀ ਡਾ. ਇੰਦਰਜੀਤ ਕੌਰ ਨੇ, ਸਤਿਗੁਰੂ ਜੀ ਦੇ ਦਰਸ਼ਨ ਦੇਣ ਉੱਤੇ ਹਾਰਦਿਕ ਕ੍ਰਿਤਗਤਾ ਪ੍ਰਗਟ ਕੀਤੀ।

---

*ਸਤਿਜੁਗ, ਵਿਸ਼ੇਸ਼ ਅੰਕ, 21 ਸਤੰਬਰ 2000

ਸੰਯੁਕਤ ਰਾਸ਼ਟਰ ਸੰਘ (ਯੂ.ਐਨ.ਓ.) ਨਿਊਯਾਰਕ ਦੇ ਜਨਰਲ ਅਸੈਂਬਲੀ ਹਾਲ ਵਿਖੇ ਧਰਮ ਸੰਮੇਲਨ

ਵਿਸ਼ਵ ਧਰਮ ਸੰਮੇਲਨ ਦੀ ਪ੍ਰੰਪਰਾ 19ਵੀਂ ਸਦੀ ਤੋਂ ਚਲਦੀ ਆ ਰਹੀ ਸੀ। "1893 ਈ. ਵਿੱਚ ਅਜਿਹਾ ਹੀ ਇੱਕ ਵਿਸ਼ਵ ਧਰਮ ਸੰਮੇਲਨ, ਅਮਰੀਕਾ ਦੇ ਸ਼ਹਿਰ ਸ਼ਿਕਾਗੋ ਵਿਖੇ ਹੋਇਆ ਸੀ। ਇਸ ਵਿੱਚ ਭਾਰਤ ਵੱਲੋਂ ਸੁਆਮੀ ਵਿਵੇਕਾਨੰਦ ਜੀ ਸ਼ਾਮਿਲ ਹੋਏ ਸਨ। ਜਿਸ ਵਿੱਚ ਭਾਰਤ ਦੇ ਪੂਰਬ ਦੇ ਧਰਮ ਨੇਤਾਵਾਂ ਵਿੱਚੋਂ, ਕਲਕੱਤੇ ਦੇ ਸੁਆਮੀ ਵਿਵੇਕਾਨੰਦ ਜੀ ਸਭ ਤੋਂ ਪ੍ਰਮੁੱਖ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਪ੍ਰਸਿੱਧ ਜੈਨ ਅਚਾਰੀਆ ਸੁਆਮੀ ਸੁਸ਼ੀਲ ਮੁਨੀ ਜੀ ਨਾਲ ਘਨਿਸ਼ਟ ਸੰਬੰਧ ਸਨ। ਅਚਾਰੀਆ ਸੁਸ਼ੀਲ ਮੁਨੀ ਜੀ ਦੇ ਸ਼ਿਸ਼, ਬਾਵਾ ਜੈਨ ਅਨੁਸਾਰ ਮੁਨੀ ਜੀ ਦੀ ਇਹ ਪਰਬਲ ਇੱਛਾ ਸੀ ਕਿ ਇੱਕ ਵਿਸ਼ਵ ਧਰਮ ਸੰਮੇਲਨ ਯੂ. ਐਨ.ਓ. ਦੇ ਹੈੱਡ ਕੁਆਟਰ ਨਿਊਯਾਰਕ ਵਿਖੇ ਕੀਤਾ ਜਾਵੇ। ਉਹ ਤਾਂ ਪ੍ਰਲੋਕ ਗਵਨ ਕਰ ਗਏ ਸਨ, ਪਰ ਉਹਨਾਂ ਦੇ ਸ਼ਿਸ਼ ਬਾਵਾ ਜੈਨ ਨੇ, ਅਜਿਹੇ ਵਿਸ਼ਵ ਧਰਮ ਸੰਮੇਲਨ ਨੂੰ ਆਯੋਜਿਤ ਕਰਨ ਲਈ ਯਤਨ ਆਰੰਭ ਕਰ ਦਿੱਤੇ। ਇਹ ਸੰਮੇਲਨ 28 ਅਗਸਤ ਤੋਂ 31 ਅਗਸਤ 2000 ਤੱਕ ਨਿਊਯਾਰਕ ਵਿੱਚ ਹੋਇਆ ਸੀ। ਸ਼੍ਰੀ ਬਾਵਾ ਜੈਨ ਅਨੁਸਾਰ, "ਇਸ ਸਾਲ ਮੇਰੇ ਅਚਾਰੀਆ ਸੁਸ਼ੀਲ ਮੁਨੀ ਜੀ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕੀਤੀ ਚਰਚਾ ਦਾ ਸੁਪਨਾ ਸਾਕਾਰ ਹੋ ਰਿਹਾ ਹੈ। ਉਹਨਾਂ ਦੀ ਇੱਛਾ ਸੀ ਕਿ ਯੂ. ਐੱਨ. ਓ. ਵਿੱਚ ਵਿਸ਼ਵ ਧਰਮ ਦਾ ਅਮਨ ਸ਼ਿਖਰ ਸੰਮੇਲਨ ਕੀਤਾ ਜਾਏ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਇਹ ਸ਼ਿਖਰ ਸੰਮੇਲਨ ਕਰਦਿਆਂ, ਮੈਨੂੰ ਇਵ ਖੁਸ਼ੀ ਹੋ ਰਹੀ ਹੈ, ਜਿਵੇਂ ਮੈਂ ਆਪਣੇ ਪ੍ਰਲੋਕ-ਗਵਨ ਕਰ ਚੁੱਕੇ ਅਚਾਰੀਆ ਸੁਸ਼ੀਲ ਮੁਨੀ ਜੀ ਦੀ ਹਜ਼ੂਰੀ ਵਿੱਚ ਹੀ ਸ਼ਿਖਰ ਸੰਮੇਲਨ ਕਰ ਰਿਹਾ ਹੋਵਾਂ।"

'ਭਾਰਤ ਵਿੱਚੋਂ ਪਹੁੰਚਣ ਵਾਲੇ ਮਹਾਂਪੁਰਸ਼ਾਂ ਦੀ ਗਿਣਤੀ 500 ਤੋਂ ਵੱਧ ਸੀ ਜਿਹਨਾਂ ਵਿੱਚੋਂ 103 ਧਰਮ ਮੋਹਰੀ ਸਨ। ਇਸ ਵਿੱਚ 15 ਮੁੱਖ ਧਰਮ-ਸੰਪਰਦਾਵਾਂ ਨਾਲ ਸੰਬੰਧ ਰੱਖਦੇ ਸਨ। ਇਹ ਸਨ-ਹਿੰਦੂ, ਬੋਧੀ, ਯਹੂਦੀ, ਮੁਸਲਿਮ, ਪਾਰਸੀ, ਸ਼ੈਂਟੋ, ਈਸਾਈ, ਮਾਓਵਾਦੀ, ਜ਼ਰਤਸੁਤ, ਸਿੱਖ,

ਕਨਫ਼ਿਊਸ਼ਿਸ ਦੇ ਪੈਰੋਕਾਰ, ਮੂਲ ਅਮਰੀਕੀ, ਪਰੰਪਰਾਵਾਦੀ ਅਫਰੀਕੀ ਤੇ ਕੋਰੀਆਈ ਆਦਿ। ਇਹਨਾਂ ਦੀ ਵੱਖ-ਵੱਖ ਵੇਸ਼-ਭੂਸ਼ਾ ਬਾਰੇ ਤਾਰਾ ਸਿੰਘ ਅਨਜਾਣ ਲਿਖਦੇ ਹਨ, "ਇਹ ਸਾਰੇ ਆਪਣੇ-ਆਪਣੇ ਚਿੱਟੇ ਕਾਲੇ, ਭਗਵੇਂ ਬਸਤਰਾਂ ਵਿੱਚ, ਕੇਸਧਾਰੀ ਜਾਂ ਘੋਨ-ਮੋਨ, ਕੇਵਲ ਚਾਦਰ ਦੀ ਬੁੱਕਲ, ਕੁੜਤੇ-ਪਜਾਮੇ, ਪੈਂਟ-ਕਮੀਜ਼ ਲੰਮੇ ਚੋਗੇ, ਨੰਗੇ ਸਿਰ, ਦਸਤਾਰ, ਟੋਪੀ ਆਦਿ ਵਿੱਚ ਆਪਣੀ-ਆਪਣੀ ਪਛਾਣ ਕਾਇਮ ਰੱਖ ਰਹੇ ਸਨ। ਉਹਨਾਂ ਵਿੱਚੋਂ ਕਈਆਂ ਦੇ ਗਲੀਂ, ਹੱਥ ਵਿੱਚ, ਸੀਸ ਉੱਤੇ, ਉੱਨ, ਰੁਦਰਾਕਸ਼, ਕੱਚ ਜਾਂ ਹੋਰ ਮਣਕਿਆਂ ਦੀਆਂ ਰੰਗ-ਬਿਰੰਗੀਆਂ ਮਾਲਾ ਸਨ। ਇਹਨਾਂ ਦੀ ਰਿਹਾਇਸ਼ ਬਾਰੇ ਸੰਮੇਲਨ ਦੇ ਸਥਾਨ ਦੇ ਨੇੜੇ ਹੀ ਚਾਰ ਵੱਖ-ਵੱਖ ਹੋਟਲਾਂ ਵਿੱਚ, ਪ੍ਰਬੰਧ ਕੀਤਾ ਗਿਆ ਸੀ। ਇਹਨਾਂ ਪਤਵੰਤੇ ਪ੍ਰਾਹੁਣਿਆਂ ਲਈ ਖਾਣੇ ਦੇ ਪ੍ਰਬੰਧ ਬਾਰੇ, ਨੇੜੇ ਦੇ ਰੈਸਟੋਰੈਂਟਾਂ ਦੇ ਪਤੇ ਵੀ ਦੱਸੇ ਗਏ ਸਨ।"

ਭਾਰਤ ਤੋਂ ਏਅਰ ਇੰਡੀਆ ਦੇ ਜਹਾਜ਼ ਨੇ ਅੱਠ ਵਜੇ 27 ਅਗਸਤ ਨੂੰ ਉਡਾਣ ਭਰੀ, ਜਿਸ ਵਿੱਚ ਤਿੰਨ ਸੌ ਦੇ ਲੱਗਭੱਗ ਯਾਤਰੀ ਸਵਾਰ ਸਨ। ਇਹਨਾਂ ਵਿੱਚ ਸ੍ਰੀ ਸਤਿਗੁਰੂ ਜੀ ਤੋਂ ਬਿਨਾਂ ਸੁਆਮੀ ਅਗਨੀਵੇਸ਼ ਅਤੇ ਸ੍ਰੀਮਤੀ ਨਜ਼ਮਾ ਹੈਪਤੁਲਾ ਪ੍ਰਤਿਸ਼ਠ ਵਿਅਕਤੀ ਸਵਾਰ ਸਨ। ਲੰਡਨ ਦੇ ਹੀਥਰੋ ਹਵਾਈ ਅੱਡੇ ਉੱਤੇ ਥੋੜ੍ਹਾ ਚਿਰ ਠਹਿਰਨ ਸਮੇਂ, ਭਾਰਤ ਦੇ ਹਾਈ ਕਮਿਸ਼ਨਰ ਸ੍ਰੀ ਐਲ. ਐਮ. ਸਵਾਗਤ ਲਈ ਪਹੁੰਚੇ। ਉਹ ਸਾਡੇ ਚਿੱਟੇ ਦਸਤਾਰੇ ਦੇਖ ਕੇ ਸਾਡੇ ਕੋਲ ਪਹੁੰਚੇ ਤੇ ਸਤਿਗੁਰੂ ਜੀ ਦਾ ਹਾਲ ਪੁੱਛ ਕੇ ਕਹਿਣ ਲੱਗੇ, "ਸ੍ਰੀ ਸਤਿਗੁਰੂ ਜੀ ਸੇ ਮੇਰਾ ਪ੍ਰਣਾਮ ਕਹੀਏਗਾ।" ਨਿਊਯਾਰਕ ਪਹੁੰਚਣ ਉੱਤੇ ਭਾਰਤੀ ਸਾਧੂਆਂ, ਸੁਆਮੀਆਂ, ਮੁਨੀਆਂ ਦਾ ਠਾਠਾਂ ਮਾਰਦਾ ਸਮੁੰਦਰ ਸਵਾਗਤ ਲਈ ਉਮੜ ਆਇਆ ਸੀ। ਉਹਨਾਂ ਵਿੱਚ ਤਿਲਕਧਾਰੀ, ਬੋਦੀ ਵਾਲੇ ਮੋਟੀਆਂ ਪਤਲੀਆਂ, ਲੰਮੀਆਂ-ਛੋਟੀਆਂ ਮਾਲਾ ਵਾਲੇ ਸਨ, ਭਗਵੇਂ, ਚਿੱਟੇ, ਰੰਗਦਾਰ ਬਾਣੇ ਅਤੇ ਝੰਡਿਆਂ ਵਾਲੇ ਸਨ. ਅਮਰੀਕਾ ਦੀ ਧਰਤੀ 'ਤੇ ਉਹਨਾਂ ਦੇ ਨਾਅਰੇ ਗੂੰਜ ਰਹੇ ਸਨ। ਭਾਰਤ ਮਾਤਾ ਕੀ ਜੈ, ਬੰਦੇ ਮਾਤਰਮ- (ਕੋਈ ਐਸਾ ਵੱਖਰਾ ਨਾਅਰਾ ਨਹੀਂ ਸੀ ਜੋ ਕਿਸੇ ਇੱਕ ਪੰਥ ਜਾਂ ਸੰਪਰਦਾ ਨੂੰ ਉਜਾਗਰ ਕਰਦਾ ਹੋਵੇ)।

* ਕਿਰਪਾਲ ਸਿੰਘ ਕਸੇਲ ਅਨੁਵਾਦਿਤ ਰਚਨਾ - ਪ੍ਰੋ. ਪੂਰਨ ਸਿੰਘ,

ਸੁਆਮੀ ਰਾਮ ਤੀਰਥ ਦੀ ਜੀਵਨ ਕਥਾ, ਪੰਨਾ 143

**ਵਾਰਡਰਫ ਅਸਟੋਰੀਆ ਹੋਟਲ ਵਿਖੇ ਰਾਤਰੀ ਭੋਜ**

27 ਅਗਸਤ ਨੂੰ ਇਸ ਵਾਰਡਰਫ ਅਸਟੋਰੀਆ ਹੋਟਲ ਵਿੱਚ ਰਾਤਰੀ ਭੋਜ ਉੱਤੇ ਸਾਰੇ ਡੈਲੀਗੇਟ ਇਕੱਠੇ ਹੋਏ। ਪ੍ਰਬੰਧਕਾਂ ਦੀ ਬੇਨਤੀ ਉੱਤੇ ਸ੍ਰੀ ਸਤਿਗੁਰੂ ਜੀ ਨੇ ਮੰਚ ਉੱਤੇ ਆਸਣ ਗ੍ਰਹਿਣ ਕੀਤਾ। ਆਪ ਜੀ ਨਾਲ ਸਰਬ ਸ਼੍ਰੀ ਅਸ਼ੋਕ ਸਿੰਘਲ, ਸੁਰਿੰਦਰ ਸਿੰਘ ਮਨਚੰਦਾ, ਯੋਗੀ ਹਰਭਜਨ ਸਿੰਘ, ਸੁਆਮੀ ਦਇਆ ਨੰਦ ਜੀ, ਨਰਿੰਦਰ ਮੋਹਨ, ਡਾ. ਜੇ. ਪੀ. ਵਾਸਵਾਨੀ, ਰਾਜਦੂਤ ਸ਼੍ਰੀ ਕਮਲੇਸ਼ ਸ਼ਰਮਾ, ਐਸ. ਪੀ. ਹੰਦੂਜਾ, ਨਰਿੰਦਰ ਮੋਦੀ, ਡਾ. ਭੁਪਿੰਦਰ ਕੁਮਾਰ ਮੋਦੀ, ਸੁਆਮੀ ਚਿੰਦਾ ਨੰਦ ਸਰਸਵਤੀ, ਐਸ.ਐਨ. ਗੋਇਨਕਾ, ਸਵਾਮੀ ਅਗਨੀਵੇਸ਼, ਬਾਵਾ ਜੈਨ, ਬੀਬੀ ਕਵਿਤਾ ਆਦਿ ਸੁਭਾਏਮਾਨ ਸਨ। ਸਭ ਤੋਂ ਪਹਿਲਾਂ ਭਾਰਤੀ ਪਰੰਪਰਾ ਅਨੁਸਾਰ ਸੰਖ ਨਾਦ ਕੀਤਾ ਗਿਆ। ਸ੍ਰੀ ਅਸ਼ੋਕ ਸਿੰਘਲ ਨੇ ਸੂਚਨਾ ਦਿੱਤੀ, "ਵਿਸ਼ਵ ਦੇ ਅਧਿਆਤਮਕ ਰਹਿਨੁਮਾ ਆਸ਼ੀਰਵਾਦ ਦੇਣ, ਅਗਵਾਈ ਦੇਣ ਅਤੇ ਅਮਨ ਲਹਿਰ ਵਿੱਚ ਨਵੀਂ ਰੂਹ ਫੂਕਣ ਲਈ ਪਧਾਰ ਚੁੱਕੇ ਹਨ। ਅਸੀਂ ਤਾਂ ਵਲੰਟੀਅਰ ਹਾਂ।" ਇਸ ਤੋਂ ਪਿੱਛੋਂ ਬੀਬੀਆਂ ਨੇ ਥਾਲਾਂ ਵਿੱਚ ਫੁੱਲ ਪੱਤਰ, ਦੀਪਕ ਰੱਖ ਕੇ ਜੋਤਾਂ ਜਗਾ ਕੇ ਸਾਰੇ ਗੁਰੂ ਜਨਾਂ ਦੀ ਆਰਤੀ ਉਤਾਰੀ। ਉਹ ਦੂਰ ਨੇੜੇ ਥਾਂ- ਥਾਂ ਜਾ ਕੇ ਭਗਤੀ ਭਾਵਨਾ ਦਾ ਮਾਹੌਲ ਸਿਰਜ ਰਹੀਆਂ ਸਨ। ਕਵਿਤਾ ਸਾਰ ਨੇ ਸਭ ਪਤਵੰਤੇ ਸੱਜਣਾਂ ਨੂੰ 'ਜੀ ਆਇਆਂ' ਆਖਿਆ। ਸ੍ਰੀ ਸਤਿਗੁਰੂ ਜੀ ਨੂੰ ਸੰਬੋਧਨ ਕਰਦੇ ਹੋਇਆਂ ਕਿਹਾ, "ਅਧਿਆਤਮਿਕ ਅਨੁਭਵ ਰੱਖਣ ਵਾਲੇ, ਤਪੱਸਿਆ ਕਰਨ ਕਰਾਉਣ ਵਾਲੇ, ਸਤਿਗੁਰੂ ਜੀ ਨੂੰ ਆਸ਼ੀਰਵਾਦ ਦੇਣ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਆਪ ਆਪਣੇ ਆਸ਼ੀਰਵਾਦ ਬਖ਼ਸ਼ਣ ਦੀ ਕ੍ਰਿਪਾਲਤਾ ਕਰੋ ਜੀ।"

ਸਤਿਗੁਰੂ ਜੀ ਨੇ ਫੁਰਮਾਇਆ, "ਮੈਂ ਆਪਣੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਸਭ ਗੁਰੂਆਂ ਨੂੰ ਨਮਸਕਾਰ ਕਰਦਾ ਹਾਂ। ਮੈਨੂੰ ਇਹ ਦੇਖ ਕੇ ਖੁਸ਼ੀ ਹੁੰਦੀ ਹੈ ਕਿ ਭਾਰਤ ਦੀ ਵਿਚਾਰਧਾਰਾ ਦੂਜੇ ਦੇਸ਼ਾਂ ਵਿੱਚ ਫੈਲ ਰਹੀ ਹੈ। ਲੋਕ ਭਗਤੀ ਦੇ ਨਾਲ ਸ਼ਾਕਾਹਾਰ ਨੂੰ ਅਪਣਾ ਰਹੇ ਹਨ। ਇੱਕ ਹਵਾਈ ਯਾਤਰਾ ਕਰਦੇ ਸਮੇਂ, ਮੈਨੂੰ ਇੱਕ ਗੋਰੇ ਨੇ ਕਿਹਾ ਕਿ ਮੈਂ ਸ਼ਾਕਾਹਾਰੀ ਹਾਂ। ਉਹ ਸਮਝਦਾ ਸੀ ਕਿ ਭਗਵਾਨ ਨੂੰ

ਮਿਲਣ ਦਾ ਇੱਕ ਰਸਤਾ ਸ਼ਾਕਾਹਾਰੀ ਹੋਣਾ ਹੈ। ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਅਸੀਂ ਸ਼ਾਕਾਹਾਰ ਤਿਆਗ ਰਹੇ ਹਾਂ। ਸੰਸਾਰ ਦੀ ਸ਼ਾਂਤੀ ਦੇ ਲਈ ਜੀਵ-ਹੱਤਿਆ ਬੰਦ ਹੋਣਾ ਜਰੂਰੀ ਹੈ।"

ਜਦੋਂ ਸਤਿਗੁਰੂ ਜੀ ਨੇ ਇਹ ਐਲਾਨ ਕੀਤਾ, "ਅਗਲਾ ਵਿਸ਼ਵ ਧਰਮ ਸੰਮੇਲਨ ਨਾਮਧਾਰੀ ਸਿੱਖਾਂ ਵੱਲੋਂ ਹੋਵੇਗਾ ਤਾਂ ਹਾਲ ਤਾੜੀਆਂ ਦੀ ਗੜਗੜ੍ਹਾਹਟ ਨਾਲ ਗੂੰਜ ਉੱਠਿਆ।"

ਜਦੋਂ ਬਾਵਾ ਜੈਨ ਨੇ ਸਤਿਗੁਰੂ ਜੀ ਦੇ ਪੰਜਾਬੀ ਭਾਸ਼ਾ ਵਿੱਚ ਕਹੇ ਇਹਨਾਂ ਸ਼ਬਦਾਂ ਨੂੰ ਅੰਗਰੇਜ਼ੀ ਵਿੱਚ ਦੁਹਰਾਉਂਦਿਆਂ ਹੋਇਆਂ ਕਿਹਾ ਅਗਲੇ ਵਿਸ਼ਵ ਧਰਮ ਸੰਮੇਲਨ ਦੀ ਸਾਰੀ ਜ਼ਿੰਮੇਵਾਰੀ ਸ੍ਰੀ ਸਤਿਗੁਰੂ ਜੀ ਆਪਣੇ ਜ਼ੁੰਮੇ ਲੈ ਰਹੇ ਹਨ ਤਾਂ ਇੱਕ ਵਾਰ ਤਾੜੀਆਂ ਦੀ ਅਵਾਜ਼ ਹੋਰ ਉੱਚੀ ਹੋਈ। ਬਾਵਾ ਜੈਨ ਨੇ ਕਿਹਾ ਕਿ 107 ਸਾਲ ਪਹਿਲਾਂ ਸ਼ਿਕਾਗੋ ਵਿੱਚ ਹੋਏ ਵਿਸ਼ਵ ਧਰਮ ਸੰਮੇਲਨ ਵਿੱਚ ਭਾਰਤ ਵੱਲੋਂ ਸਵਾਮੀ ਵਿਵੇਕਾਨੰਦ ਜੀ ਸ਼ਾਮਿਲ ਹੋਏ ਸਨ। ਅੱਜ ਦੇ ਵਿਸ਼ਵ ਧਰਮ ਸੰਮੇਲਨ ਦੁਆਰਾ, ਮੈਨੂੰ ਆਪਣੇ ਗੁਰੂ ਦੇਵ ਅਚਾਰੀਆ ਸੁਸ਼ੀਲ ਮੁਨੀ ਜੀ ਦਾ ਉਹ ਸੁਪਨਾ ਸਾਕਾਰ ਹੋਇਆ ਦ੍ਰਿਸ਼ਟੀਗੋਚਰ ਹੋ ਰਿਹਾ ਹੈ ਕਿ ਇੱਕ ਵਿਸ਼ਵ ਧਰਮ ਸੰਮੇਲਨ, ਨਿਊਯਾਰਕ ਦੇ ਯੂ. ਐਨ. ਓ. ਦੇ ਹੈੱਡਕੁਆਟਰ ਵਿੱਚ ਕੀਤਾ ਜਾਵੇ। ਸਤਿਗੁਰੂ ਜਗਜੀਤ ਸਿੰਘ ਜੀ ਸੁਸ਼ੀਲ ਮੁਨੀ ਜੀ ਦੇ ਵਿਚਾਰ ਨਾਲ ਸਹਿਮਤ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿੱਚ ਇਹ ਸ਼ਿਖਰ ਸੰਮੇਲਨ ਕਰਦਿਆਂ, ਮੈਨੂੰ ਇਝ ਖੁਸ਼ੀ ਭਰਿਆ ਅਹਿਸਾਸ ਹੋ ਰਿਹਾ ਹੈ ਜਿਵੇਂ ਮੈਂ ਅਚਾਰੀਆ ਸੁਸ਼ੀਲ ਮੁਨੀ ਜੀ ਦੀ ਹਜ਼ੂਰੀ ਵਿੱਚ ਹੀ ਇਹ ਸ਼ਿਖਰ ਸੰਮੇਲਨ ਕਰ ਰਿਹਾ ਹੋਵਾਂ, ਤੇ ਉਹਨਾਂ ਦਾ ਚਿਤਵਿਆ ਇਤਿਹਾਸ ਸਿਰਜਿਆ ਜਾ ਰਿਹਾ ਹੋਵੇ। ਰਾਜਨੀਤੀ ਵਿੱਚ ਸੁਪਰ ਪਾਵਰ (ਮਹਾਂਸ਼ਕਤੀ) ਭਾਵੇਂ ਯੂ. ਐਸ. ਏ. ਹੈ ਪਰ ਧਰਮ ਵਿੱਚ ਭਾਰਤ ਹੈ। ਸ੍ਰੀ ਨਰਿੰਦਰ ਮੋਦੀ ਜੀ ਨੇ ਭਾਰਤ ਵਿੱਚੋਂ ਪ੍ਰਤੀਨਿੱਧਾਂ ਨਾਲ ਜਾਣ-ਪਛਾਣ ਕਰਵਾਈ।

ਜਪਾਨ ਦੇ ਸ਼ਹਿਜ਼ਾਦੇ ਨੋਰੀਹਿਕੋ ਨਸ਼ੀਮੋਤੋ ਨੇ ਕਿਹਾ ਕਿ ਅਸੀਂ ਪੁਰਾਣੀ ਨਾਲੰਦਾ ਯੂਨੀਵਰਸਿਟੀ ਨੂੰ ਬਿਹਾਰ ਵਿੱਚ ਦੁਬਾਰਾ ਸੁਰਜੀਤ ਕਰਾਂਗੇ, ਜਿੱਥੇ ਹਿਦੂ, ਬੁੱਧ, ਇਸਾਈ, ਮੁਸਲਿਮ ਆਦਿ ਸਭ ਧਰਮਾਂ ਬਾਰੇ ਅਧਿਐਨ ਹੋਵੇਗਾ।

ਦਾਦਾ ਜੇ. ਪੀ. ਵਾਸਵਾਨੀ ਹੁਰਾਂ ਕਿਹਾ, 'ਏਕਤਾ, ਪਿਆਰ ਤੇ ਸੇਵਾ

ਕਰਕੇ ਅੱਗੇ ਵੱਧੋ। ਆਸ਼ਾ ਰੱਖੋ, ਕੁਰਬਾਨੀ ਦਿਓ। ਅਸੀਂ ਸਭ ਇੱਕ ਹਾਂ ਕਿਉਂਕਿ ਏਕਤਾ ਬਿਨਾਂ ਭਾਰਤ ਕਿੱਥੇ? ਸੰਸਾਰ ਨੂੰ ਭਾਰਤ ਦੀ ਲੋੜ ਹੈ ਤੇ ਭਾਰਤ ਨੂੰ ਏਕਤਾ ਦੀ, ਧਰਮ ਗੱਲਾਂ ਘੱਟ ਕਰੇ ਤੇ ਅਮਲ ਵੱਧ।

ਸ੍ਰੀ ਹਰਭਜਨ ਸਿੰਘ ਯੋਗੀ ਨੇ ਕਿਹਾ, 'ਇਸ ਸੰਮੇਲਨ ਵਿੱਚ ਪੱਛਮ ਨੂੰ ਅੱਖਰਨ ਵਾਲੀ ਗੱਲ ਨਾ ਕੀਤੀ ਜਾਏ। ਸਮੱਸਿਆਵਾਂ ਦਾ ਹੱਲ ਅਧਿਆਤਮਿਕ ਸ਼ਕਤੀਆਂ ਦਾ ਮਿਆਰੀਕਰਨ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ਾਕਾਹਾਰ ਦਾ ਰਾਹ ਅਮਨ ਦਾ ਰਾਹ ਹੈ। ਬੰਦਾ ਸਾਰੀਆਂ ਜੂਨਾਂ ਦਾ ਸਰਦਾਰ ਹੈ। ਫਿਰ, ਉਹ ਆਪਣੇ ਸੁਆਦ ਤੇ ਸੁਆਰਥ ਲਈ ਦੂਜੇ ਜੀਵਾਂ ਨੂੰ ਕਿਉਂ ਮਾਰੇ? ਸ੍ਰੀ ਸਤਿਗੁਰੂ ਜੀ ਰੂਹਾਨੀ ਰਹਿਨੁਮਾ ਹਨ। ਸੰਮੇਲਨ ਵਿੱਚ ਹਰ ਸੁਆਮੀ ਅਚਾਰੀਆ, ਗੁਰੂ ਲਈ ਇਹ ਪਰਖ ਕਸਵੱਟੀ ਹੈ ਕਿ ਸ਼ਾਕਾਹਾਰ ਦਾ ਰਾਹ ਕਿਵੇਂ ਅਪਣਾਇਆ ਜਾਏ? ਭਾਰਤੀ ਸਭਿਆਚਾਰ ਕਿਵੇਂ ਫੈਲਾਇਆ ਜਾਏ? ਅਸੀਂ ਸਭ ਧਰਮਾਂ ਨੂੰ ਉਤਸ਼ਾਹਿਤ ਕਰੀਏ–ਸਭ ਪ੍ਰਭੂ ਨੂੰ ਮਿਲਣ ਦਾ ਰਾਹ ਦੱਸਦੇ ਹਨ। ਕੋਈ ਅਜਿਹਾ ਕੰਮ ਨਾ ਕਰੀਏ, ਜਿਸ ਨਾਲ ਦੂਜੇ ਪ੍ਰਾਣੀਆਂ ਦੀ ਹਿੰਸਾ ਹੋਵੇ। ਪ੍ਰਭੂ ਸਭ ਲਈ ਹੈ।

ਸ਼੍ਰੀ ਮੋਹਨ ਲਾਲ ਮਿੱਤਲ ਨੇ ਸਭ ਦਾ ਧੰਨਵਾਦ ਕਰਦਿਆਂ ਹੋਇਆਂ ਕਿਹਾ, 'ਇਸ ਵਿਸ਼ਵ ਧਰਮ ਸੰਮੇਲਨ ਦਾ ਮੰਤਵ ਅਮਨ, ਏਕਤਾ ਦੀ ਪ੍ਰਾਪਤੀ ਲਈ, ਸਾਂਝੇ ਸੂਤਰਾਂ ਦੀ ਤਲਾਸ਼ ਕਰਨੀ ਹੈ। ਇਹ ਰਾਤਰੀ ਭੋਜ ਸ਼ਾਕਾਹਾਰੀ ਸੀ। ਦੱਸਿਆ ਗਿਆ ਕਿ ਆਉਣ ਵਾਲੇ ਦਿਨਾਂ ਦਾ ਭੋਜਨ ਵੀ ਸ਼ਾਕਾਹਾਰੀ ਹੀ ਹੋਵੇਗਾ। ਇਸ ਉਪਰੰਤ ਇੱਛਾ ਅਨੁਸਾਰ ਕੁੱਝ ਵਿਅਕਤੀਆਂ ਨੇ ਕੁਰਸੀਆਂ ਉਪਰ ਬੈਠ ਕੇ ਅਤੇ ਬਾਕੀਆਂ ਨੇ ਭਾਰਤੀ ਮਰਿਆਦਾ ਅਨੁਸਾਰ, ਜ਼ਮੀਨ 'ਤੇ ਬੈਠ ਕੇ ਭੋਜਨ ਦਾ ਅਨੰਦ ਮਾਣਿਆ।

**ਸੰਯੁਕਤ ਰਾਸ਼ਟਰ ਦੇ ਅਸੈਂਬਲੀ ਹਾਲ 'ਚ ਵਿਸ਼ਵ ਧਰਮ ਸੰਮੇਲਨ**

28 ਅਗਸਤ ਨੂੰ ਇਸ ਇਤਿਹਾਸਕ ਵਿਸ਼ਵ ਧਰਮ ਸੰਮੇਲਨ ਦਾ ਆਰੰਭ ਹੋਣਾ ਸੀ। ਹਾਲ ਦੇ ਬਾਹਰ ਦਾ ਦ੍ਰਿਸ਼ ਬੜਾ ਪ੍ਰਤੀਕਮਈ ਸੀ। ਹਾਲ ਦੇ ਬਾਹਰਵਾਰ ਇੱਕ ਉੱਚੇ ਥੰਮ 'ਤੇ ਰੱਖੇ ਪੱਥਰ ਦੇ ਪਿਸਤੌਲ ਦੀ ਨਾਲੀ ਨੂੰ, ਗੰਢ ਮਾਰ ਕੇ ਇਹ ਸੰਕੇਤ ਦਿੱਤਾ ਗਿਆ ਸੀ ਕਿ ਹਿੰਸਾ ਨੂੰ ਅਲਵਿਦਾ ਕਰੋ ਤੇ ਅਮਨ ਦਾ ਸੁਆਗਤ ਕਰੋ (Farewel Violence- Hail to Peace) ਦੂਸਰੇ ਪਾਸੇ, ਇੱਕ ਸੁਨਹਿਰੀ

ਗਲੋਬ ਤਰੇੜਿਆ ਪਿਆ ਸੀ। ਜਿਸ ਦੇ ਅੰਦਰ ਦਾ ਕਾਲਾ ਰੰਗ ਦੱਸ ਰਿਹਾ ਸੀ ਕਿ ਇਸ ਸੋਨ ਸੁਨਹਿਰੀ ਧਰਤ ਨੂੰ, ਕਾਲੀਆਂ ਕਰਤੂਤਾਂ ਵਾਲੇ ਕਾਲਾ ਕਰ ਰਹੇ ਹਨ।

ਪ੍ਰਵੇਸ਼ ਦੁਆਰ ਉੱਤੇ ਆਏ ਪ੍ਰਤੀਨਿਧਾਂ ਨੂੰ ਜਾਣ-ਪਛਾਣ ਵਾਲੇ ਸ਼ਨਾਖਤੀ ਪੱਤਰ ਉਹਨਾਂ ਦੇ ਚਿੱਤਰਾਂ ਤੇ ਸਿਰਨਾਵਿਆਂ ਸਮੇਤ ਦਿੱਤੇ ਜਾ ਰਹੇ ਸਨ ਤਾਂ ਜੋ ਸੁਰੱਖਿਆ ਦੀ ਦ੍ਰਿਸ਼ਟੀ ਤੋਂ, ਠੀਕ ਪ੍ਰਤੀਨਿਧਾਂ ਨੂੰ ਹੀ ਸੰਮੇਲਨ ਵਿੱਚ ਪ੍ਰਵੇਸ਼ ਕਰਨ ਦੀ ਆਗਿਆ ਦਿੱਤੀ ਜਾਵੇ। ਨਾਲੋ- ਨਾਲ ਵੰਡੇ ਜਾ ਰਹੇ ਬੈਗ ਜਿਸ ਉੱਤੇ ਵਿਸ਼ਵ ਧਰਮਾਂ ਦੇ 12 ਪਛਾਣ ਚਿੰਨ੍ਹ ਸਨ ਅਤੇ ਜਿਹਨਾਂ ਵਿੱਚ ਸੰਮੇਲਨ ਬਾਰੇ ਜਾਣਕਾਰੀ ਦੇਣ ਵਾਲੇ ਦਸਤਾਵੇਜ਼ ਵੀ ਰੱਖੇ ਗਏ ਸਨ। ਛੱਤ ਉੱਤੇ ਕਬੂਤਰ ਨਿਰਭੈ ਹੋ ਕੇ ਗੁਟਰਗੂੰ-ਗੁਟਰਗੂੰ ਕਰਕੇ ਵਿਸ਼ਵ ਅਮਨ ਦਾ ਸੰਦੇਸ਼ਾ ਦੇ ਰਹੇ ਸਨ।

ਹਾਲ ਵਿੱਚ ਸ੍ਰੀ ਸਤਿਗੁਰੂ ਜੀ ਵੱਖ- ਵੱਖ ਧਰਮਾਂ ਦੇ ਅਚਾਰੀਆ, ਸਵਾਮੀਆਂ ਤੇ ਮੁਖੀਆਂ ਵਿਚਕਾਰ ਮੰਚ ਉੱਤੇ ਬਿਰਾਜਮਾਨ ਸਨ। 28 ਅਗਸਤ 2000 ਨੂੰ ਇਹ ਵਿਸ਼ਵ ਧਰਮ ਸੰਮੇਲਨ 3.45 ਲਉਢੇ ਵੇਲੇ ਨੂੰ ਆਰੰਭ ਹੋਇਆ। ਡਾ. ਕਰਨ ਸਿੰਘ ਜੀ ਨੇ ਆ ਕੇ ਸਤਿਗੁਰੂ ਜੀ ਦੇ ਚਰਨ ਪਰਸ ਕੇ ਨਮਸਕਾਰ ਕੀਤੀ। ਸੰਮੇਲਨ ਢੋਲ ਦਮੱਕਿਆਂ ਦੇ ਸੰਗੀਤਮਈ ਤਾਲਾਂ ਦੇ ਨਾਦ ਨਾਲ ਆਰੰਭ ਹੋਇਆ।

ਮੰਗਲਾ ਚਰਣ ਵਜੋਂ ਬਜ਼ੁਰਗ ਸੁਵਾਮੀ ਬੁਆ ਨੇ ਸੰਖ ਪੂਰਿਆ। ਮੰਗਲਾ ਚਰਣ ਦੇ ਸ਼ਬਦ ਭਾਵੇਂ ਅਬੋਲ ਭਾਸ਼ਾ ਵਿੱਚ ਸਨ ਪਰ ਇਸਦਾ ਮਧੁਰ ਗਾਇਨ ਕੰਨਾਂ ਵਿੱਚ ਰਸ ਘੋਲ ਰਿਹਾ ਸੀ। ਬੰਸਰੀ ਦੀ ਉੱਚੀ ਸੁਰੀਲੀ ਧੁਨ ਸੁਣਾਈ ਦੇ ਰਹੀ ਸੀ। ਸ਼ੇਖ ਅਹਿਮਦ ਤਿਜਾਨੀ ਵੱਲੋਂ ਦਿੱਤੀ ਗਈ ਬਾਂਗ ਬੜੀ ਮਨਮੋਹਨੀ ਸੀ। ਉਸ ਵੱਲੋਂ ਪੜ੍ਹੀਆਂ ਗਈਆਂ ਆਇਤਾਂ ਵੀ ਸਵਰਬੱਧ ਸਨ। ਮਾਹੌਲ ਖੁਸ਼ਗਵਾਰ ਸੀ। ਕੁੱਝ ਵੀ ਬੇਗਾਨਾ ਨਹੀਂ ਸੀ।

ਵਿਸ਼ਵ ਧਰਮ ਸੰਮੇਲਨ ਦੇ ਜਨਰਲ ਸਕੱਤਰ, ਸ਼੍ਰੀ ਬਾਵਾ ਜੈਨ ਨੇ, ਸੰਮੇਲਨ ਦੇ ਨਿਸ਼ਾਨਿਆਂ ਬਾਰੇ ਦੱਸਦਿਆਂ ਹੋਇਆਂ ਕਿਹਾ ਕਿ "ਇਸ ਵਿੱਚ ਅਧਿਆਂਤਮਕ ਆਦਰਸ਼ਾਂ ਬਾਰੇ ਵਿਚਾਰ ਪੇਸ਼ ਕੀਤੇ ਜਾਣਗੇ। ਮੈਨੂੰ ਯਕੀਨ ਹੈ ਕਿ ਸਾਡੇ ਸਭਨਾਂ ਦੀਆਂ ਪ੍ਰਾਥਨਾਵਾਂ ਵਿਸ਼ਵ ਅਮਨ ਦੀ ਪ੍ਰਾਪਤੀ ਲਈ ਸਫਲ ਸਿੱਧ ਹੋਣਗੀਆਂ।" ਬਾਵਾ ਜੈਨ ਨੇ ਸਭ ਨੂੰ ਮਿਲ ਕੇ ਚੱਲਣ ਦਾ ਸੱਦਾ ਦਿੱਤਾ ਅਤੇ ਪ੍ਰ.

ਐਨ. ਓ. ਦੇ ਅਸੈਂਬਲੀ ਹਾਲ ਵਿੱਚ ਹੋ ਰਹੇ ਇਸ ਧਰਮ-ਸੰਮੇਲਨ ਦਾ ਸੁਆਗਤ ਕੀਤਾ ਸੀ। ਬ੍ਰਹਿਮੰਡ ਵਿਆਪੀ ਸੂਝਬੂਝ, ਧਾਰਮਿਕ ਸਹਿਣਸ਼ੀਲਤਾ, ਅਮਨ, ਅੰਹਿਸਾ ਤੇ ਵਿਕਾਸ ਸਾਡੇ ਨਿਸ਼ਾਨੇ ਹਨ। ਇਹ ਟੀਚੇ ਅਧਿਆਤਮਿਕ ਜਾਗ੍ਰਿਤੀ ਪਰਸਾਰ ਨਾਲ ਹੀ ਪ੍ਰਾਪਤ ਕੀਤੇ ਜਾ ਸਕਦੇ ਹਨ। ਸਵਾਮੀ ਨਰਾਇਣ ਦੇ ਸਾਧੂਆਂ ਨੇ ਸ਼ਾਂਤੀ ਮੰਤਰ ਦਾ ਪ੍ਰਭਾਵਸ਼ਾਲੀ ਢੰਗ ਨਾਲ ਗਾਇਨ ਕੀਤਾ।

ਥਾਈਲੈਂਡ ਤੇ ਬੋਧੀ ਧਰਮ ਪਰਮੁੱਖ ਦੇ ਡਿਪਟੀ ਹਿਜ ਹੋਲੀਨੈਸ ਸੋਮਦਤ ਠੱਠਾ, ਕੁਥਾਖੋਸ਼ਾਦਾ ਇਸਰਾਈਲ ਦੇ, ਯਹੂਦੀ ਅਚਾਰੀਆ (ਰਬੀ) ਮੇਰ ਲਊ, ਸੀਰੀਆ ਦੇ ਗਰਾਡ ਮੁਫਤੀ, ਸ਼ੇਖ ਅਹਿਮਦ ਕੁਫਤਾਰੋ, ਵੈਟਿਕਨ ਦੇ ਫਰਾਂਸਿਸ ਕਾਰਤਿਨਲ ਅੰਰਿਜ਼, ਅਮੀਰਕਨ ਕੈਥੋਲਿਕ ਚਰਚ ਦੇ ਕਰੇਕਿਨ , ਜਪਾਨ ਦੀ ਪੂਰਵਜ ਤੇ ਪ੍ਰਾਕ੍ਰਿਤਕ ਸ਼ਕਤੀਆਂ ਵਿੱਚ ਸ਼ਰਧਾ ਰੱਖਣ ਵਾਲੀ ਸ਼ਿੰਟੋ ਸੰਪਰਦਾ, ਜੈਨ, ਜ਼ਰਤੁਸਤ, ਪਰੰਪਰਾਵਾਦੀ ਅਫਰੀਕੀ ਤੇ ਕੋਰੀਆਈ ਮੱਤ ਦੇ ਅਧਿਆਤਮਕ ਆਗੂਆਂ ਨੇ ਆਪਣੀ-ਆਪਣੀ ਮਰਯਾਦਾ ਅਨੁਸਾਰ ਅਰਦਾਸਾਂ ਕੀਤੀਆਂ। ਇਹਨਾਂ ਤੋਂ ਬਿਨਾਂ ਤਾਉਵਾਦੀ, ਬਹਾਈ, ਬ੍ਰਹਮ ਕੁਮਾਰੀ, ਮੂਲ ਅਮਰੀਕੀ, ਸਿੱਖ ਪ੍ਰਤੀਨਿਧਾਂ ਨੇ ਵੀ ਪ੍ਰਾਰਥਨਾ ਕੀਤੀ। ਪ੍ਰਾਰਥਨਾਵਾਂ ਸਮੇਂ ਸਾਰੇ ਪ੍ਰਤੀਨਿਧ ਇਕਾਗਰਚਿੱਤ ਹੋ ਕੇ ਬੈਠੇ ਰਹੇ। ਸ੍ਰੀ ਹਰਭਜਨ ਸਿੰਘ ਯੋਗੀ ਜੀ ਨੇ ਕਿਹਾ, 'ਅਸੀਂ ਗੁਰੂ ਦੇ ਸਿੱਖ ਆਪਣੀ ਅਰਦਾਸ ਵਿੱਚ ਸਰਬੱਤ ਦਾ ਭਲਾ ਮੰਗਦੇ ਹਾਂ।'

ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਭਾਸ਼ਾ ਵਿਚੱ ਆਪਣਾ ਸੰਦੇਸ਼ ਦਿੰਦੇ ਹੋਏ ਫੁਰਮਾਇਆ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੀਵ ਹੱਤਿਆ ਤੋਂ ਰੋਕਿਆ ਸੀ। ਇੱਥੋਂ ਤੱਕ ਹੁਕਮ ਸੀ ਕਿ ਸੱਪ, ਚੂਹੇ ਜਾਂ ਜੂੰ ਨੂੰ ਵੀ ਨਹੀਂ ਮਾਰਨਾ। ਦੂਜੇ ਦੇ ਹੱਕ ਦੀ ਰਾਖੀ ਕਰਨੀ ਹੈ। ਆਪਣੇ ਹੱਕ ਵਿੱਚੋਂ ਦਾਨ ਦੇਣਾ ਹੈ। ਇਸ ਸੰਬੰਧ ਵਿੱਚ ਆਪ ਜੀ ਨੇ ਕਈ ਪ੍ਰਮਾਣ ਦਿੱਤੇ, ਆਪਣੇ ਹੱਕ ਉੱਤੇ ਰਹਿਣ ਨਾਲ ਹੀ ਨਹੀਂ ਸਗੋਂ ਆਪਣੇ ਹੱਕ ਵਿੱਚੋਂ ਦਾਨ ਦੇਣ ਅਤੇ ਸਰਬੱਤ ਦਾ ਭਲਾ ਮੰਗਣ ਨਾਲ ਅਮਨ ਹੋ ਸਕਦਾ ਹੈ।" (ਇਹ ਪਹਿਲੀ ਵਾਰ ਸੀ ਕਿ ਯੂ. ਐਨ. ਓ. ਦੇ ਅਸੈਂਬਲੀ ਹਾਲ ਵਿੱਚ ਪੰਜਾਬੀ ਵਿੱਚ ਭਾਸ਼ਣ ਦਿੱਤਾ ਗਿਆ। ਇਸ ਦਾ ਅੰਗਰੇਜ਼ੀ ਅਨੁਵਾਦ ਵੀ ਸ੍ਰੋਤਿਆਂ ਨੂੰ ਸੁਣਾਇਆ ਗਿਆ।)

ਇਸ ਪਿੱਛੋਂ ਸ਼ਿਵ ਮਹਿਮਾ ਦਾ ਗਾਇਨ ਕੀਤਾ ਗਿਆ। ਨਿਊਯਾਰਕ ਦੇ ਪਾਦਰੀ ਜੇਮਜ਼ ਫੋਰਬਜ਼ ਨੇ ਧਰਮਾਂ ਵਿੱਚ ਸੰਵਾਦ, ਸ੍ਰੀ ਰਵੀ ਸ਼ੰਕਰ ਨੇ ਬ੍ਰਹਿਮੰਡ ਵਿਆਪੀ ਸੂਝ- ਬੂਝ ਨੂੰ ਵਿਕਸਿਤ ਕਰਨ 'ਤੇ ਸ੍ਰੀ ਵਾਸਵਾਨੀ ਨੇ ਸ਼ਾਕਾਹਾਰੀ ਬਣਨ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

'ਵਿਸ਼ਵ ਧਰਮ ਸੰਮੇਲਨ' ਦੀ ਮੀਤ-ਪ੍ਰਧਾਨ ਦੇਨਾ ਮਰੀਅਮ ਨੇ ਸਮਾਪਤੀ ਦੇ ਸ਼ਬਦਾਂ ਦੁਆਰਾ, ਜਿੱਥੇ ਸਭ ਦੇ ਮਿਲ ਬੈਠਣ ਉੱਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ, ਉੱਥੇ ਸਭ ਦਾ ਧੰਨਵਾਦ ਵੀ ਕੀਤਾ। (ਜਦੋਂ ਹਾਲ ਵਿੱਚ 'ਵਿਸ਼ਵ ਧਰਮ ਸੰਮੇਲਨ' ਚੱਲ ਰਿਹਾ ਸੀ ਤਾਂ ਬਾਹਰ ਦਲਾਈ ਲਾਮਾ ਦੇ ਪੈਰੋਕਾਰ ਇਸ ਗੱਲ ਉੱਤੇ ਰੋਸ ਪ੍ਰਗਟਾਅ ਰਹੇ ਸਨ ਕਿ ਉਹਨਾਂ ਨੂੰ ਇਸ ਧਾਰਮਿਕ ਸੰਮੇਲਨ ਵਿੱਚ ਸ਼ਾਮਿਲ ਹੋਣ ਦਾ ਸੱਦਾ ਕਿਉਂ ਨਹੀਂ ਦਿੱਤਾ ਗਿਆ?)

ਹਾਲ ਤੋਂ ਬਾਹਰ ਆ ਕੇ ਬਹੁਤ ਸਾਰੇ ਪ੍ਰਤੀਨਿਧ ਸੱਜਣ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਦੀ ਪ੍ਰਸ਼ੰਸਾ ਕਰ ਰਹੇ ਸਨ।

ਬਾਹਰ ਖੜੇ ਸਫੈਦ ਦਾਹੜੇ, ਸਫੈਦ ਕੇਸਾਂ ਦਾ ਜੂੜਾ, ਜੂੜੇ ਦੁਆਲੇ ਅਤੇ ਗਲ ਵਿੱਚ ਰੁਦਰਾਕਸ਼ ਦੀਆਂ ਮਾਲਾਵਾਂ ਵਾਲੇ ਇੱਕ ਸੱਜਣ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਜਦੋਂ ਸਤਿਗੁਰੂ ਜੀ ਉਸ ਨਾਲ ਪੰਜਾਬੀ ਵਿੱਚ ਬਚਨ ਕਰਨ ਲੱਗੇ ਤਾਂ ਉਸਨੇ ਕਿਹਾ ਕਿ ਉਹ ਸਿਰਫ ਅੰਗਰੇਜ਼ੀ ਹੀ ਜਾਣਦੇ ਹਨ। ਉਹ ਹਵਾਈ ਟਾਪੂ, ਅਮਰੀਕਾ ਦੇ ਸਤਿਗੁਰੂ ਸ਼ਿਵਾਏ ਸੁਬਰਾਮਨੀਅਮ ਸਵਾਮੀ ਸਨ। ਉਹਨਾਂ ਕਿਹਾ ਕਿ ਵਿਸ਼ਵ ਸ਼ਾਂਤੀ ਲਈ ਘਰਾਂ ਵਿੱਚ ਲੜਾਈ-ਝਗੜੇ ਬੰਦ ਹੋਣੇ ਚਾਹੀਦੇ ਹਨ। ਸਾਰੇ ਘਰ-ਪਰਿਵਾਰਾਂ ਵਿੱਚ ਇੱਕ ਸੁਰਤਾ ਹੋਣੀ ਜਰੂਰੀ ਹੈ।

ਇੱਥੇ ਸਤਿਗੁਰੂ ਜੀ ਤੋਂ ਦੂਰਦਰਸ਼ਨ ਦੇ ਕਰਮਚਾਰੀਆਂ ਨੇ ਇਹ ਪੁੱਛ ਕੀਤੀ ਕਿ ਆਪ ਜੀ ਨੂੰ ਇਸ ਸੰਮੇਲਨ ਤੋਂ ਕੀ ਮਿਲੇਗਾ? ਸਤਿਗੁਰੂ ਜਗਜੀਤ ਸਿੰਘ ਜੀ ਦਾ ਉੱਤਰ ਸੀ, "ਅਸੀਂ ਕੁਝ ਲੈਣ ਨਹੀਂ, ਕੁਝ ਦੇਣ ਆਏ ਹਾਂ। ਅਸੀਂ ਇਹ ਵਿਚਾਰ ਦੇਣਾ ਹੈ ਕਿ ਦੂਜੇ ਦਾ ਹੱਕ ਨਹੀਂ ਮਾਰਨਾ, ਆਪਣੇ ਹੱਕ ਵਿੱਚੋਂ ਦਾਨ ਕਰਨਾ ਹੈ। ਹਿੰਸਾ ਨਹੀਂ ਕਰਨੀ-ਨਾ ਮਨ ਕਰਕੇ, ਨਾ ਬਚਨ ਕਰਕੇ, ਨਾ ਕਰਮ ਕਰਕੇ। ਇਸ ਨਾਲ ਸਾਰੇ ਸੰਸਾਰ ਦਾ ਭਲਾ ਹੋਵੇਗਾ ਤੇ ਅਮਨ ਹੋਵੇਗਾ।" ਰਾਤ ਨੂੰ ਅਮਰੀਕਾ ਦੀ ਹਿੰਦੂ ਪਰਿਸ਼ਦ ਵੱਲੋਂ ਆਏ ਪ੍ਰਤੀਨਿਧਾਂ ਦਾ, ਸੰਯੁਕਤ ਰਾਸ਼ਟਰ ਦੇ

ਖਾਣੇ ਦੇ ਹਾਲ ਵਿੱਚ ਸਭ ਦਾ ਸੁਆਗਤ ਕੀਤਾ ਗਿਆ। ਉਹਨਾਂ ਵੱਲੋਂ ਹੀ ਰਾਤਰੀ ਭੋਜ ਦਿੱਤਾ ਗਿਆ ਸੀ।

29 ਅਗਸਤ ਦੇ ਸੈਸ਼ਨ ਦੀ ਪ੍ਰਧਾਨਗੀ ਟੇਡ ਟਰਨਰ, ਮਾਲਕ ਸੀ. ਐਨ. ਐਨ. ਚੈਨਲ ਕਰ ਰਹੇ ਸਨ। ਉਹਨਾਂ ਦੇ ਨਾਲ ਮੰਚ ਉੱਤੇ ਯੂ. ਐਨ. ਓ. ਦੇ ਜਨਰਲ ਸਕੱਤਰ, ਕੋਫੀ ਅਨਾਨ ਅਤੇ ਸੰਮੇਲਨ ਦੇ ਜਨਰਲ ਸਕੱਤਰ ਬਾਵਾ ਜੈਨ ਮੰਚ ਉੱਤੇ ਬਿਰਾਜਮਾਨ ਸਨ। ਇਸ ਸੈਸ਼ਨ ਦਾ ਆਰੰਭ ਵੀ ਪਰੰਪਰਾਵਾਦੀ ਵਿਧੀ ਅਨੁਸਾਰ ਅਫ਼ਰੀਕਾ ਦੇ ਡਰੰਮਾਂ ਦੇ ਵਾਦਨ ਨਾਲ ਹੋਇਆ। ਇਸ ਦੇ ਤਾਲਾਂ ਉੱਤੇ ਨ੍ਰਿਤ ਵੀ ਕੀਤਾ ਜਾ ਰਿਹਾ ਸੀ, ਜੋ ਪੰਜਾਬੀਆਂ ਦੇ ਗਿੱਧੇ-ਭੰਗੜੇ ਦੀ ਯਾਦ ਨੂੰ ਤਾਜਾ ਕਰ ਰਿਹਾ ਸੀ। ਪਰ ਇਹ ਢੋਲ ਅਮਨ ਲਈ ਵੱਜੇ ਸਨ, ਕਿਸੇ ਯੁੱਧ ਲਈ ਨਹੀਂ ਇਹ ਤਾਂ ਜੰਗਾਂ- ਯੁੱਧਾਂ ਦਾ ਵਿਰੋਧ ਕਰ ਰਹੇ ਸਨ।

ਭਿੰਨ-ਭਿੰਨ ਦੇਸ਼ਾਂ ਦੇ ਵੱਖ- ਵੱਖ ਪ੍ਰਤੀਨਿਧਾਂ ਨੇ ਆਪਣੇ-ਆਪਣੇ ਢੰਗ ਨਾਲ ਅਰਦਾਸਾਂ ਕੀਤੀਆਂ। ਇਸ ਸੰਗੀਤਕ ਨਗਾਰਿਆਂ ਦੇ ਸੰਚਾਲਕ ਸਨ, ਨਾਈਜੀਰੀਆ ਦੇ ਬਾਬਾ ਉਲਾਤੁਨ ਤੇ ਉਹਨਾਂ ਦੇ ਸਾਥੀ ਡਾ. ਅਬਦੁਲ ਰਹਿਮਾਨ-ਬਿਨ-ਅਬਦੁਲ ਅਜ਼ੀਜ਼ ਅਲ-ਸੁਡਾਇਸ ਇਮਾਮ ਅਤੇ ਮੱਕੇ ਦੀ ਹਰਮ ਦੇ ਖਤੀਬ ਨੇ, ਰਹਿਮਤ ਦੇ ਇਹ ਸ਼ਬਦ ਕਹੇ, " ਜੇ ਅਸੀਂ ਭੁੱਲੀਏ ਤਾਂ ਵੀ ਤੂੰ ਸਾਨੂੰ ਨਾ ਭੁੱਲੇਂ, ਸਾਨੂੰ ਮੁਹੱਬਤ ਸਿਖਾ, ਰਹਿਮ ਕਰ।"

ਨਿਊਯਾਰਕ ਦੇ ਬਿਸ਼ਪ ਦੇ ਸ਼ਬਦ ਸਨ, "ਅਸੀਂ ਉਹਨਾਂ ਲਈ ਵੀ ਪ੍ਰਾਰਥਨਾ ਕਰੀਏ ਜਿਹੜੇ ਪ੍ਰਮਾਤਮਾ ਨੂੰ ਨਹੀਂ ਮੰਨਦੇ। ਵਿਸ਼ਵ ਅਮਨ ਸਦਾ ਕਾਇਮ ਰਹੇ।"

ਬਾਵਾ ਜੈਨ ਨੇ ਕੋਫੀ ਅਨਾਨ ਨੂੰ ਸੰਬੋਧਨ ਕਰਦਿਆਂ ਹੋਇਆਂ ਕਿਹਾ, "ਇੱਥੇ ਸੌ ਦੇਸ਼ਾਂ ਦੇ ਪ੍ਰਤੀਨਿਧ, ਧਾਰਮਿਕ ਰਹਿਬਰ ਇਸ ਹਾਲ ਵਿੱਚ ਇਕੱਤਰ ਹੋਏ ਹਨ। ਪਹਿਲੀ ਵਾਰ ਇਹ ਅਸੈਂਬਲੀ ਹਾਲ ਪਵਿੱਤਰ ਹੋਇਆ ਹੈ। ਅਸੀਂ ਰਾਜਨੀਤਕਾਂ ਦੀ ਉਡੀਕ ਨਹੀਂ ਕਰਨੀ, ਪਿਛਲੀ ਸਦੀ ਦਾ ਖ਼ੂਨੀ ਇਤਿਹਾਸ ਨਹੀਂ ਦੁਹਰਾਉਣਾ, ਅਮਨ ਲਈ ਅਰਦਾਸਾਂ ਕਰਨੀਆਂ ਹਨ। 2025 ਤੱਕ ਗ਼ਰੀਬੀ ਨੂੰ ਮੁਕਾਉਣ ਲਈ ਸਾਧਨ ਜੁਟਾਉਣੇ ਹਨ। ਵਾਤਾਵਰਣ ਨੂੰ ਸ਼ੁੱਧ ਕਰਨਾ ਹੈ, ਯੂ.ਐਨ.ਓ. ਨਾਲ ਮਿਲ ਕੇ ਕੰਮ ਕਰਨਾ ਹੈ। ਪਰ ਯੂ. ਐਨ. ਏ. ਕੇਵਲ

ਦਸਤਾਵੇਜ਼ ਨਾ ਦੇਵੇ, ਕਾਰਜ ਯੋਜਨਾ ਦੇਵੇ।

ਬਾਵਾ ਜੈਨ ਨੇ ਯੂ. ਐਨ.ਓ. ਨੂੰ ਦਸਾਂ ਸਾਲਾਂ ਵਿੱਚ ਇੱਕ ਹੋਰ ਅਜਿਹਾ ਵਿਸ਼ਵ ਧਰਮ ਸੰਮੇਲਨ ਇੱਥੇ ਕਰਨ ਦਾ ਸੁਝਾਅ ਦਿੱਤਾ ਅਤੇ ਇਹ ਵੀ ਕਿ ਯੂ.ਐਨ.ਓ. ਵਿੱਚ ਇੱਕ ਧਾਰਮਿਕ ਮਾਮਲਿਆਂ ਦਾ ਵੱਖਰਾ ਮਹਿਕਮਾ ਸਥਾਪਿਤ ਕੀਤਾ ਜਾਵੇ। ਉਨ੍ਹਾਂ ਦੱਸਿਆ ਕਿ ਅਗਲਾ ਵਿਸ਼ਵ ਧਰਮ ਸੰਮੇਲਨ, ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਹੋਵੇਗਾ।

ਕੋਫੀ ਅਨਾਨ ਨੇ ਆਪਣੇ ਸੰਬੋਧਨ ਵਿੱਚ ਸਭ ਦਾ ਇੱਥੇ ਪਹੁੰਚਣ ਲਈ ਧੰਨਵਾਦ ਕੀਤਾ ਅਤੇ ਅਰਦਾਸ ਕੀਤੀ ਕਿ ਧਰਮ, ਸਰੀਰਕ ਅਤੇ ਮਾਨਸਿਕ ਸ਼ਕਤੀ ਦੇਵੇ। ਧਾਰਮਿਕ ਪੁਰਬ ਕਰਨ ਦੀ ਸਭ ਨੂੰ ਅਜ਼ਾਦੀ ਹੋਵੇ, ਅਸਹਿਣਸ਼ੀਲਤਾ ਲਈ ਕੋਈ ਥਾਂ ਨਾ ਰਹੇ, ਔਰਤਾਂ ਤੇ ਘੱਟ ਗਿਣਤੀਆਂ ਨਾਲ ਭੇਦਭਾਵਾਂ ਨੂੰ ਧਾਰਮਿਕ ਆਗੂ ਦੂਰ ਕਰਨ, ਧਰਮਾਂ ਦਾ ਪਰਸਪਰ ਸੰਵਾਦ ਹੋਵੇ, ਵਿਸ਼ਵ ਅਮਨ ਹੋਵੇ।"

ਡਾ. ਕਰਨ ਸਿੰਘ ਦੀ ਪ੍ਰਧਾਨਗੀ ਵਿੱਚ ਇੱਕ ਵੱਖਰੀ ਇਕੱਤਰਤਾ ਹੋਈ ਜਿਸ ਵਿੱਚ ਕੀਤੀ ਗਈ ਚਰਚਾ ਦਾ ਸਾਰ-ਅੰਸ਼ ਸੀ, "ਧਰਮ ਤਾਂ ਹੈ ਜੇ ਅਮਨ ਪੈਦਾ ਕਰੇ, ਧਰਮ ਕੋਲ ਵਿਸ਼ਵਾਸ ਹੈ, ਭਾਵੇਂ ਤਕਨੀਕੀ ਹੱਲ ਨਹੀਂ। ਧਰਮ ਨੂੰ ਦੋਸ਼ ਨਾ ਦਿਓ, ਇਸ ਦੀ ਕੁਵਰਤੋਂ ਛੱਡੋ। ਗਰੀਬੀ ਹਟੇ ਕਿਉਂਕਿ ਭੁੱਖਾ ਬੰਦਾ ਗੁਸੈਲ ਹੁੰਦਾ ਹੈ। ਕੁੱਝ ਲੋਕ ਸਾਧਨਾਂ 'ਤੇ ਕਬਜ਼ਾ ਕਰਕੇ ਐਸ਼ ਕਰਨ, ਇਸ ਵਿਰੁੱਧ ਸਰਕਾਰ ਉੱਤੇ ਦਬਾਅ ਵਧੇ। ਇਸ ਲਈ ਪ੍ਰਭੂ ਸਾਨੂੰ ਗਿਆਨ ਤੇ ਬਲ ਬਖ਼ਸ਼ੇ।" ਇਸ ਚਰਚਾ ਵਿੱਚ ਵੱਖ-ਵੱਖ ਧਰਮਾਂ ਦੇ ਪ੍ਰਤੀਨਿਧਾਂ ਨੇ ਭਾਗ ਲਿਆ ਅਤੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਡਾ. ਟੇਡ ਟਰਨਰ ਨੇ ਆਪਣੇ ਕੁੰਜੀਵਤ ਭਾਸ਼ਣ ਵਿੱਚ ਇਹ ਸ਼ਬਦ ਕਹੇ, "ਇੱਥੇ ਇੱਕੋ ਹੀ ਜਾਤ ਹੈ, ਮਨੁੱਖਤਾ ਦੀ ਜਾਤ, ਅਸੀਂ ਸਾਰੇ ਉਸ ਵਿੱਚ ਜਾਂਦੇ ਹਾਂ।

ਡਾ. ਕਰਨ ਸਿੰਘ ਨੇ ਜਿਹੜਾ ਭਾਸ਼ਣ ਦਿੱਤਾ, ਉਸ ਵਿੱਚ ਕਸ਼ਮੀਰ ਦੇ ਮਸਲੇ ਬਾਰੇ ਕੁਝ ਨੁਕਤੇ ਉਠਾਏ ਗਏ ਸਨ। ਜਿਸ ਤੇ ਕੁਝ ਹਿੰਦੂ ਪ੍ਰਤੀਨਿਧ ਅਸਹਿਜ ਮਲੂਮ ਹੋਏ। ਅਗਲੇ ਸੈਸ਼ਨ ਵਿੱਚ ਵੱਖ-ਵੱਖ ਧਾਰਮਿਕ ਆਗੂਆਂ ਨੇ, ਇਸ ਕਸ਼ਮਕਸ਼ ਅਰਥਾਤ ਵਧ ਰਹੇ ਤਣਾਅ ਨੂੰ ਘਟਾਉਣ ਲਈ ਆਪਣੇ-

ਆਪਣੇ ਸੁਝਾਅ ਇਸ ਮਸਲੇ ਦੇ ਹੱਲ ਲਈ ਪੇਸ਼ ਕੀਤੇ।

ਪਿਛਲੇ ਪਹਿਰ ਦਾ ਇੱਕ ਹੋਰ ਸੈਸ਼ਨ ਸ੍ਰੀਮਤੀ ਇੰਦੂ ਜੈਨ ਦੀ ਪ੍ਰਧਾਨਗੀ ਵਿੱਚ ਹੋਇਆ। ਉਹਨਾਂ ਵਿੱਚ ਮਹਾਤਮਾ ਗਾਂਧੀ ਜੀ ਦੀ ਪੋਤਰੀ, 'ਦੱਖਣੀ ਅਫਰੀਕਾ ਕਾਂਗਰਸ' ਦੀ ਮੈਂਬਰ, ਇਲਾ ਗਾਂਧੀ ਵੀ ਹਾਜ਼ਰ ਸੀ। ਇਸ ਵਿੱਚ ਵਿਸ਼ਵ ਅਮਨ ਬਾਰੇ ਸਾਰਥਕ ਚਰਚਾ ਕੀਤੀ ਗਈ। ਇਸ ਵਿੱਚ ਬਲ ਦਿੱਤਾ ਗਿਆ ਕਿ ਸਾਨੂੰ ਇਸਤਰੀਆਂ ਨੂੰ ਅੱਗੇ ਵਧਣਾ ਚਾਹੀਦਾ ਹੈ ਅਤੇ ਵਿਸ਼ਵ ਅਮਨ ਦੀ ਪ੍ਰਾਪਤੀ ਲਈ ਯਤਨ ਕਰਨੇ ਚਾਹੀਦੇ ਹਨ।

ਅਗਲੇ ਸੈਸ਼ਨ–ਖ਼ਿਮਾ ਸ਼ੀਲਤਾ, ਇਕ ਸੁਰਤਾ ਲਾਗੂ ਕਰਨ, ਅੰਤ ਦੀ ਗ਼ਰੀਬੀ ਤੇ ਵਾਤਾਵਰਣ ਦੇ ਪ੍ਰਦੂਸ਼ਣ ਜਾਂ ਨਿਘਾਰ ਨੂੰ ਖ਼ਤਮ ਕਰਨ ਬਾਰੇ ਸਨ। ਇਨ੍ਹਾਂ ਵਿੱਚ, ਵੱਖ–ਵੱਖ ਧਰਮਾਂ ਦੇ ਪ੍ਰਤੀਨਿਧਾਂ ਨੇ, ਆਪਣੇ–ਆਪਣੇ ਵਿਚਾਰਾਂ ਦਾ ਖੁੱਲ੍ਹ ਕੇ ਪ੍ਰਗਟਾਵਾ ਕੀਤਾ। ਮੁੱਖ ਦ੍ਰਿਸ਼ਟੀਕੋਣ ਇਹ ਸੀ: 'ਰਲ ਕੇ ਚੱਲੀਏ, ਸਾਂਝਾਂ ਦਾ ਪੁਲ ਬੰਨ੍ਹੀਏ, ਗ਼ਰੀਬੀ ਤੇ ਝਗੜਿਆਂ ਨੂੰ ਜੜ੍ਹੋਂ ਪੁੱਟੀਏ। ਯੁੱਧਾਂ ਤੋਂ ਬਚੀਏ ਤੇ ਹਥਿਆਰਾਂ ਦਾ ਬਜਟ ਘਟੇ ਅਤੇ ਉਹ ਰਕਮਾਂ, ਗ਼ਰੀਬੀ ਨੂੰ ਹਟਾਉਣ ਤੇ ਆਮ ਲੋਕਾਂ ਦੀ ਖੁਸ਼ਹਾਲੀ ਲਈ ਵਰਤੀਆਂ ਜਾਣ।

ਦਾਦਾ ਵਾਸਵਾਨੀ ਨੇ ਮਾਸਾਹਾਰੀਆਂ ਨੂੰ ਸ਼ਾਕਾਹਾਰੀ ਬਣਨ ਲਈ, ਬੜੇ ਸੁਲਝੇ ਢੰਗ ਨਾਲ ਆਪਣੇ ਭਾਸ਼ਣ ਦੁਆਰਾ ਬੋਧ ਕਰਵਾਇਆ।

30 ਅਗਸਤ ਦਾ ਸੈਸ਼ਨ ਬਾਲ ਰੂਮ ਵਿੱਚ ਸੀ। ਇਸ ਸੈਸ਼ਨ ਦੇ ਪ੍ਰਧਾਨ ਸਨ ਯੂਨਾਈਟਿਡ ਨੇਸ਼ਨਜ਼ ਯੂਨੀਵਰਸਿਟੀ ਫਾਰ ਪੀਸ ਦੇ ਪ੍ਰਧਾਨ, ਮਿ. ਮੌਰਿਸ ਸਟਰਾਂਗ।

ਇਸ ਵਿੱਚ ਗੱਲਬਾਤ ਰਾਹੀਂ ਅਮਨ ਦੀਆਂ ਕਾਰਵਾਈਆਂ ਨੂੰ ਤੇਜ਼ ਕਰਨ ਦਾ ਸੁਝਾਅ ਪੇਸ਼ ਕੀਤਾ ਗਿਆ। ਇਸ ਤੋਂ ਬਿਨਾਂ ਤਣਾਓ ਨੂੰ ਘਟਾਉਣਾ, ਖ਼ਿਮਾਸ਼ੀਲਤਾ ਤੇ ਇੱਕਸੁਰਤਾ, ਗ਼ਰੀਬੀ ਦਾ ਸਮੂਲ ਨਾਸ਼, ਚੌਗਿਰਦੇ ਵਿੱਚ ਫੈਲੇ ਪ੍ਰਦੂਸ਼ਣ ਨੂੰ ਘਟਾਉਣਾ ਅਤੇ ਸਵੱਛ ਤੇ ਸਿਹਤਮੰਦ ਵਾਤਾਵਰਣ ਵਿੱਚ ਵਾਧਾ ਕਰਨਾ ਆਦਿ ਮੁੱਖ ਵਿਸ਼ੇ ਸਨ। ਇਹਨਾਂ ਵਿਸ਼ਿਆਂ ਬਾਰੇ ਤਿੰਨ–ਤਿੰਨ ਦੇਸ਼ਾਂ ਦੇ ਵੱਖ–ਵੱਖ ਪ੍ਰਤੀਨਿਧਾਂ ਨੇ ਆਪਣੇ–ਆਪਣੇ ਸੁਝਾਅ ਤੇ ਵਿਚਾਰ ਪ੍ਰਗਟਾਏ। ਇਹ ਬੁਲਾਰੇ ਬੋਧੀ, ਇਸਲਾਮ, ਇਸਾਈ, ਪਾਰਸੀ, ਹਿੰਦੂ ਧਰਮਾਂ ਤੇ ਥਾਈਲੈਂਡ,

ਸਾਊਦੀ ਅਰਬ, ਸੰਯੁਕਤ ਰਾਜ ਅਮਰੀਕਾ, ਚਿਲੀ, ਭਾਰਤ, ਰੂਸ, ਕੀਨੀਆ, ਇਰਾਨ ਅਤੇ ਚੀਨ ਆਦਿ ਦੇਸ਼ਾਂ ਵਿੱਚੋਂ ਸਨ।

ਉੱਪਰ ਦੱਸੇ ਵਿਸ਼ਿਆਂ ਉੱਤੇ ਚਾਰ ਵੱਖ-ਵੱਖ ਸੰਮਤੀਆਂ ਨੇ, ਵੱਖ-ਵੱਖ ਬੈਠਕਾਂ ਵਿੱਚ ਆਪਣੇ-ਆਪਣੇ ਦ੍ਰਿਸ਼ਟੀਕੋਣਾਂ ਦੇ, ਸਾਰ-ਅੰਸ਼ ਪੇਸ਼ ਕੀਤੇ। ਇਸ ਵਿਚਾਰ ਚਰਚਾ ਵਿੱਚ ਰੂਸ, ਮੱਧ ਏਸ਼ੀਆ, ਮੱਧ ਪੂਰਬ ਦੇ ਦੇਸ਼ਾਂ ਨੂੰ ਮੁੱਖ ਰੱਖ ਕੇ ਚਰਚਾ ਕੀਤੀ ਗਈ। ਇਹਨਾਂ ਸਭ ਵਿਦਵਾਨ ਬੁਲਾਰਿਆਂ ਦਾ ਸਮੁੱਚਾ ਦ੍ਰਿਸ਼ਟੀਕੋਣ, ਰਾਜਨੀਤਿਕ ਨਹੀਂ ਸਗੋਂ ਧਾਰਮਿਕ ਸੀ।

31 ਅਗਸਤ ਦਾ ਸਮਾਪਤੀ ਸਮਾਰੋਹ, ਵਾਰਡਰ ਅਸਟੋਰੀਆ ਹੋਟਲ ਦੇ ਵੱਡੇ ਕਮਰੇ ਵਿੱਚ ਹੋਇਆ। ਇਸ ਸੈਸ਼ਨ ਦੇ ਵਿਸ਼ੇ ਸਨ:- ਸੰਯੁਕਤ ਰਾਸ਼ਟਰ ਦੇ ਕਾਰਜਾਂ ਵਿੱਚ ਧਾਰਮਿਕ ਆਗੂਆਂ ਦਾ ਕਰਤੱਵ, ਝਗੜਿਆਂ ਨੂੰ ਮਿਟਾ ਕੇ ਮੁੜ ਸਾਂਝ ਤੇ ਏਕਤਾ ਨੂੰ ਸਥਾਪਿਤ ਕਰਨਾ, ਇਥੋਪੀਆ, ਇਰੀਟਰੀਆ, (ERITREA) ਸੂਡਾਨ ਅਤੇ ਨਾਈਜੀਰੀਆ ਆਦਿ ਦੇਸ਼ਾਂ ਨੂੰ ਧਿਆਨ ਵਿੱਚ ਰੱਖਦੇ ਹੋਇਆਂ ਇਹਨਾਂ ਵਿੱਚੋਂ ਸੰਘਰਸ਼ਾਂ ਦਾ ਖਾਤਮਾ, ਗ਼ਰੀਬੀ ਨੂੰ ਦੂਰ ਕਰਨਾ, ਵਾਤਾਵਰਣ ਦੀ ਸ਼ੁੱਧਤਾ, ਧਾਰਮਿਕ ਤੇ ਅਧਿਆਤਮਕ ਮੁੱਲਾਂ ਅਤੇ ਕੁਦਰਤੀ ਨੇਮਾਂ ਨੂੰ ਧਿਆਨ ਵਿੱਚ ਰੱਖ ਕੇ ਧਰਤੀ ਉੱਤੇ ਵੱਸਦੇ ਲੋਕਾਂ ਦੇ ਅਧਿਕਾਰਾਂ ਦੀ ਪੂਰਤੀ ਅਤੇ ਖੁਸ਼ਹਾਲੀ ਲਈ ਯਤਨ ਕਰਨੇ।

ਸੰਮੇਲਨ ਦੇ 31 ਅਗਸਤ ਨੂੰ, ਦੁਪਹਿਰ ਦਾ ਭੋਜ ਅਮਰੀਕਾ ਦੇ ਨਾਮਧਾਰੀ ਇੰਟਰਨੈਸ਼ਨਲ ਟਰੱਸਟ ਵੱਲੋਂ, ਸਤਿਗੁਰੂ ਜੀ ਦੀ ਮਹਿਮਾ ਵਿੱਚ ਦਿੱਤਾ ਗਿਆ। ਹਾਲ ਦੇ ਬਾਹਰ ਵਾਰ ਗੇਟ ਉੱਤੇ ਨਾਮਧਾਰੀ ਇੰਟਰਨੈਸ਼ਨਲ ਟਰੱਸਟ ਦਾ ਬੈਨਰ, ਸਭ ਦਾ ਸੁਆਗਤ ਕਰ ਰਿਹਾ ਸੀ। ਮੰਚ ਉੱਤੇ ਸਰਬ ਸ਼੍ਰੀ ਹਰਭਜਨ ਸਿੰਘ ਯੋਗੀ, ਬਾਵਾ ਜੈਨ, ਸਵਾਮੀ ਮਹੇਸ਼ਵਰਾ ਨੰਦ, ਅਸ਼ੋਕ ਸਿੰਘਲ, ਸੰਤ ਸਿੰਘ ਛੱਤਵਾਲ, ਖਵਾਜਾ ਹਸਨ ਸਾਨੀ-ਨਿਜ਼ਾਮੀ, ਐਮ. ਐਲ. ਸਿੰਘਵੀ, ਸਵਾਮੀ ਵੇਦ ਭਾਰਤੀ, ਬੇ. ਕੇ. ਮੋਦੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਿਰਾਜਮਾਨ ਸਨ।

ਨਾਮਧਾਰੀ ਸੇਵਕ ਪਤਵੰਤੇ ਪ੍ਰਾਹੁਣਿਆਂ ਨੂੰ ਯੋਗ ਸਥਾਨਾਂ 'ਤੇ ਬਿਠਾ ਰਹੇ ਸਨ। ਸ੍ਰੀ ਬਲਵੰਤ ਸਿੰਘ ਦਾ ਸੰਤੂਰ ਅਤੇ ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ

ਆਪਣੇ ਮਧੁਰ ਸੰਗੀਤ ਰਾਹੀਂ, ਮਹਿਮਾਨਾਂ ਨੂੰ ਰੂਹ ਦੀ ਖ਼ੁਰਾਕ ਪ੍ਰਦਾਨ ਕਰ ਰਿਹਾ ਸੀ। ਇਸ ਸਮੇਂ "ਸਤਿਗੁਰੂ ਜਗਜੀਤ ਸਿੰਘ ਜੀ-ਅਮਨ ਦਾ ਯੋਧਾ" ਨਾਂ ਦਾ ਪੈਂਫਲਿਟ, ਆਏ ਮਹਿਮਾਨਾਂ ਨੂੰ ਵੰਡਿਆ ਗਿਆ। ਸ੍ਰੀ ਹਰਭਜਨ ਸਿੰਘ ਯੋਗੀ ਜੀ ਨੇ ਸ੍ਰੀ ਸਤਿਗੁਰੂ ਜੀ ਬਾਰੇ ਸੰਬੋਧਨ ਕਰਦੇ ਹੋਏ ਕਿਹਾ, "ਆਪ ਜੀ ਨੇ ਜੋ ਭਾਰਤ ਵਿੱਚ ਕੀਤਾ ਹੈ, ਉਹ ਸਾਰੇ ਸੰਸਾਰ ਲਈ ਹੀ ਕੀਤਾ ਗਿਆ ਹੈ।" ਸ੍ਰੀ ਸਤਿਗੁਰੂ ਜੀ ਦਾ ਫੁਰਮਾਨ ਸੀ, "ਦੂਜੇ ਦਾ ਹੱਕ ਨਾ ਖਾਉ, ਜੀਵ ਹੱਤਿਆ ਨਾ ਕਰੋ, ਉਹਨਾਂ ਲਈ ਵੀ ਪ੍ਰਾਰਥਨਾ ਕਰੋ, ਜੋ ਬੇਜ਼ੁਬਾਨ ਹਨ-ਪਸ਼ੂ, ਪੰਛੀ। ਆਪ ਜੀ ਨੇ ਨਾਮ ਸਿਮਰਨ ਬਾਰੇ ਬਲ ਦੇਣ ਲਈ ਕਿਹਾ, ਜੰਗੀ ਹਥਿਆਰਾਂ ਦੇ ਖ਼ਾਤਮੇ ਲਈ ਭਜਨ ਬੰਦਗੀ ਤੇ ਪ੍ਰਾਰਥਨਾ ਕੀਤੀ ਜਾਵੇ। ਅਮਨ ਤੇ ਸ਼ਾਂਤੀ ਕੇਵਲ ਧਾਰਮਿਕ ਪੁਰਸ਼ ਹੀ ਦੇ ਸਕਦੇ ਹਨ, ਹੋਰ ਕੋਈ ਨਹੀਂ ਦੇ ਸਕਦਾ।"

ਪੀਰ ਸਾਹਿਬ, ਖ਼ਵਾਜਾ ਹਸਨ ਸਾਨੀ ਨਿਜ਼ਾਮੀ ਨੇ, ਨਾਮਧਾਰੀ ਇੰਟਰਨੈਸ਼ਨਲ ਟਰੱਸਟ ਵੱਲੋਂ ਦਿੱਤੇ ਗਏ ਇਸ ਸ਼ੁੱਧ ਭੋਜਨ ਲਈ, ਸ਼੍ਰੀ ਸਤਿਗੁਰੂ ਜਗਜੀਤ ਸਿੰਘ ਦਾ ਧੰਨਵਾਦ ਕੀਤਾ।

ਦੂਰਦਰਸ਼ਨ ਦੇ ਨੁਮਾਇੰਦਿਆਂ ਵੱਲੋਂ ਸ੍ਰੀ ਸਤਿਗੁਰੂ ਜੀ ਨਾਲ ਕੀਤੀ ਗਈ ਭੇਟ ਵਾਰਤਾ ਵਿੱਚ, ਪੁੱਛੇ ਗਏ ਪ੍ਰਸ਼ਨ ਤੇ ਸਤਿਗੁਰੂ ਜੀ ਵੱਲੋਂ ਦਿੱਤੇ ਗਏ ਉੱਤਰਾਂ ਦਾ ਵੇਰਵਾ

ਸਤਿਗੁਰੂ ਜੀ ਨੇ ਬਚਨ ਕੀਤਾ, "ਅੱਛੇ ਕਾਮ ਕੇ ਲੀਏ ਹਮ ਇਕੱਠੇ ਹੋਤੇ ਹੈਂ। ਯੇਹ ਕਾਮ ਸਿਆਸਤ ਨਹੀਂ ਕਰ ਸਕਤੀ।"

ਪ੍ਰਸ਼ਨ- ਇਸ ਕਾ ਲਾਭ?

ਉੱਤਰ- ਮਿਲ ਬੈਠਨੇ ਸੇ ਹਮ ਏਕ ਦੂਸਰੇ ਕੇ ਨਜ਼ਦੀਕ ਆਤੇ ਹੈਂ। ਲੜਾਈ-ਝਗੜੇ ਬੰਦ ਹੋਤੇ ਹੈਂ। ਯਹ ਪ੍ਰੰਪਰਾ ਸਤਿਜੁਗ ਸੇ ਚਲੀ ਆ ਰਹੀ ਹੈ। ਹਮ ਇਕੱਠੇ ਹੈਂ, ਅਮਨ ਕੈਸੇ ਹੋ ਸਕਤਾ ਹੈ, ਇਸ ਸੰਬੰਧੀ ਵਿਚਾਰ ਕੀਆ ਹੈ।" ਸਤਿਗੁਰੂ ਜੀ ਨੇ ਨਾਮਧਾਰੀ ਇਤਿਹਾਸ ਬਾਰੇ ਵੀ ਸੰਖੇਪ ਵਿੱਚ ਦੱਸਿਆ।

ਪ੍ਰਸ਼ਨ- ਆਪ ਕਿਆ ਸ਼ਿਕਸ਼ਾ ਦੇਨਾ ਚਾਹੇਂਗੇ?

ਉੱਤਰ- ਪ੍ਰਭੂ ਕਾ ਸਿਮਰਨ ਕਰੋ। ਕਿਸੀ ਕਾ ਬੁਰਾ ਮੱਤ ਸੋਚੋ।

ਪ੍ਰਸ਼ਨ- ਕਿਆ ਧਾਰਮਿਕ ਵਿਅਕਤੀਓਂ ਕੋ ਰਾਜਨੀਤੀ ਮੇ ਆਨਾ

ਚਾਹੀਏ?

ਉੱਤਰ- ਹਾਂ, ਅਗਰ ਧਰਮ ਸਿਆਸਤ ਸੇ ਊਚਾ ਰਹਿ ਸਕੇ, ਨਾ ਕਿ ਸਿਆਸਤ ਧਰਮ ਸੇ ਊਚੀ ਹੋ। ਇਸ ਸੰਮੇਲਨ ਵਿੱਚ ਸ੍ਰੀ ਸਤਿਗੁਰੂ ਜੀ ਦੇ ਨਾਲ ਸੰਤ ਰਛਪਾਲ ਸਿੰਘ ਹਜ਼ੂਰੀ ਸੇਵਕ, ਸੇਠ ਸੁਰਿੰਦਰ ਸਿੰਘ ਮਨਚੰਦਾ, ਸੂਬਾ ਸਰਬਜੀਤ ਸਿੰਘ ਗਵਾਲੀਅਰ, ਤਾਰਾ ਸਿੰਘ ਅਨਜਾਣ, ਗੁਰਚਰਨ ਸਿੰਘ, ਨਿਊਯਾਰਕ ਤੋਂ ਬਲਦੇਵ ਸਿੰਘ ਚਾਵਲਾ ਸਪੁੱਤਰ ਸੇਠ ਤਿਰਲੋਕ ਸਿੰਘ, ਸੰਤ ਭੁਪਿੰਦਰ ਸਿੰਘ ਭੂਰਜੀ, ਮਸਤਾਨਾ ਰੇਸ਼ਮ ਸਿੰਘ ਅਤੇ ਜਸਬੀਰ ਸਿੰਘ ਕੈਨੇਡਾ ਆਦਿਕ ਸਿੰਘ ਵੀ ਹਾਜ਼ਰ ਰਹੇ।

**ਇਹਨਾਂ ਦਿਨਾਂ ਦੇ ਕੁੱਝ ਹੋਰ ਸਮਾਚਾਰ**

7 ਅਗਸਤ ਨੂੰ ਸੰਤ ਮਹਿੰਦਰ ਸਿੰਘ ਭੰਮੀਪੁਰੀਆ, ਜਗਜੀਤ ਨਗਰ, ਸਿਰਸਾ (ਹਰਿਆਣਾ) ਵਿਖੇ ਚੜ੍ਹਾਈ ਕਰ ਗਏ ਸਨ। ਉਹਨਾਂ ਦਾ ਸਪੁੱਤਰ ਅਵਤਾਰ ਸਿੰਘ, ਭੋਗ ਸਮੇਂ ਭਾਰਤ ਪਹੁੰਚ ਨਹੀਂ ਸੀ ਸਕਿਆ। ਮਾਤਾ ਚੰਦ ਕੌਰ ਜੀ ਦੇ ਭਣੇਵੇਂ ਅਵਤਾਰ ਸਿੰਘ ਨੂੰ, ਸਤਿਗੁਰੂ ਜੀ ਨੇ ਉਹਨਾਂ ਦੇ ਗ੍ਰਹਿ (ਅਮਰੀਕਾ) ਵਿਖੇ ਦਸਤਾਰ ਸਜਾਈ ਤਾਂ ਜੋ ਉਹ ਪਰਿਵਾਰਕ ਜ਼ਿੰਮੇਵਾਰੀਆਂ ਨੂੰ ਨਿਭਾ ਸਕੇ।

30 ਅਗਸਤ ਨੂੰ ਆਸਾ ਜੀ ਦੀ ਵਾਰ ਦੇ ਕੀਰਤਨ ਪਿੱਛੋਂ ਪਟਿਆਲੇ ਦੇ ਰਾਜ-ਘਰਾਣੇ ਦੇ ਬ੍ਰਿਗੇਡੀਅਰ ਮ੍ਰਿਗੇਂਦਰ ਸਿੰਘ ਨੇ ਆ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਉਹ ਤਕਲੀਫ਼ ਕਾਰਨ ਸਿੱਧੇ ਨਹੀਂ ਸਨ ਬੈਠ ਸਕਦੇ ਇਸ ਲਈ ਉਹਨਾਂ ਨੂੰ ਬੈਠਣ ਲਈ ਕੁਰਸੀ ਦਿੱਤੀ ਗਈ। ਆਪ ਰਾਗ ਦੇ ਚੰਗੇ ਗਿਆਤਾ ਸਨ ਅਤੇ ਸ਼ਾਸਤਰੀ ਸੰਗੀਤ ਦੀ ਚੰਗੀ ਸੂਝ-ਬੂਝ ਰੱਖਦੇ ਸਨ। ਆਸਾ ਜੀ ਦੀ ਵਾਰ ਪਿੱਛੋਂ ਜਦੋਂ ਸਤਿਗੁਰੂ ਜੀ ਨੇ ਉਹਨਾਂ ਦੀ ਸਿਹਤ ਬਾਰੇ ਪੁੱਛਿਆ ਤਾਂ ਉਹਨਾਂ ਕਿਹਾ, "ਪਾਸਾ ਮਾਰਿਆ ਗਿਆ ਸੀ, ਹੁਣ ਇੱਕ-ਅੱਧ ਮੀਲ ਤੁਰ ਲੈਂਦਾ ਹਾਂ।" ਸਤਿਗੁਰੂ ਜੀ ਨਾਲ ਸ੍ਰੀ ਮ੍ਰਿਗੇਂਦਰ ਸਿੰਘ ਨੇ ਪਟਿਆਲਾ ਘਰਾਣਾ ਦੇ ਹੋ ਗੁਜ਼ਰੇ ਸੰਗੀਤਕਾਰਾਂ ਨਸੀਰ ਅਹਿਮਦ, ਰੱਜਾ ਸਿੰਘ, ਮਸਤਾਨ ਸਿੰਘ, ਹਰਨਾਮ ਸਿੰਘ, ਕਦਊ ਸਿੰਘ, ਲਾਲ ਅਨਾਇਤ, ਜਰਨੈਲ ਅਲੀ ਬਖ਼ਸ਼ ਅਤੇ ਫਤੇ ਅਲੀ ਖਾਂ ਬਾਰੇ ਵਿਚਾਰ ਸਾਂਝੇ ਕੀਤੇ। ਸਤਿਗੁਰੂ ਜੀ ਨੇ ਬਚਨ ਕੀਤਾ, "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ 250-300 'ਰੀਤਾਂ' ਸਿੱਖੀਆਂ ਸਨ। ਇਹ ਸੰਗੀਤ

ਦਾ ਖ਼ਜ਼ਾਨਾ ਸੋਨੇ ਤੋਂ ਵੀ ਮਹਿੰਗੀ ਵਸਤ ਹੈ।"

ਮ੍ਰਿਗੇਂਦਰ ਸਿੰਘ ਜਾਣਦੇ ਸਨ ਕਿ ਸ਼ੁੱਧ ਗੌਂਡ, ਸੂਹੀ ਤੇ ਮਾਝ ਦਾ ਬੋਧ ਕੇਵਲ ਸਤਿਗੁਰੂ ਜੀ ਕੋਲ ਹੀ ਹੈ, "ਆਪ ਜੀ ਨੂੰ ਨਸ਼ੇ ਹੀ ਦੋ ਹਨ-ਨਾਮ ਦਾ ਅਤੇ ਸੰਗੀਤ ਦਾ।" ਮਸਤਾਨਾ ਰੇਸ਼ਮ ਸਿੰਘ ਨਿਰਤਕਾਰੀ ਕਰਦਾ ਆਇਆ, ਰਾਜੇ ਦੇ ਗਲ ਵਿੱਚ ਮਾਲਾ ਪਾ ਕੇ, ਬੜੇ ਅੰਦਾਜ਼ ਨਾਲ ਭਜਨ ਦੇ ਕੇ ਚਲਾ ਗਿਆ।

ਇਸ ਦੌਰਾਨ ਸਤਿਗੁਰੂ ਜੀ ਨਾਲ ਮੁਲਾਕਾਤ ਕਰਨ ਇੱਕ ਰੂਸੀ ਬਜ਼ੁਰਗ ਧਾਰਮਿਕ ਨੇਤਾ ਮਾਣਯੋਗ ਬਰੋਨਟੋਇ ਯਾਂਗ ਬੇਦਯੁਰੋਵ ਆਇਆ ਅਤੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਉਸਨੇ ਆਪਣੇ ਨਾਲ ਦੋਭਾਸ਼ੀਆ ਵੀ ਲਿਆਂਦਾ ਸੀ। ਉਸ ਨਾਲ ਨਾਮਧਾਰੀ ਇਤਿਹਾਸ ਦੇ ਉਹਨਾਂ ਪੱਖਾਂ ਬਾਰੇ ਗੱਲਾਂ ਹੋਈਆਂ, ਜੋ ਰੂਸ-ਕੂਕਾ ਸੰਬੰਧਾਂ ਨਾਲ ਸੰਬੰਧਿਤ ਸੀ। ਉੱਥੇ ਦੱਸਿਆ ਗਿਆ ਕਿ ਕਿਵੇਂ ਭਾਰਤ ਦੀ ਫੇਰੀ ਸਮੇਂ ਰੂਸੀ ਨੇਤਾ ਸ਼੍ਰੀ ਬਲਗਾਨਿਨ ਤੇ ਖੁਰਸ਼ਚੋਵ, ਉਹਨਾਂ ਨੂੰ ਮਿਲਣ ਆਏ ਸਨ। ਸਤਿਗੁਰੂ ਜੀ ਨੇ ਆਪਣੇ ਬਚਨ ਬਿਲਾਸਾਂ ਪਿੱਛੋਂ ਫੁਰਮਾਇਆ, "ਬੜੀ ਖੁਸ਼ੀ ਹੋਵੇ ਜੇ ਦੇਸ਼ਾਂ ਦੀਆਂ ਹੱਦਾਂ ਚੁੱਕੀਆਂ ਜਾਣ, ਸੰਸਾਰ ਇੱਕ ਹੋਵੇ, ਵੰਡ ਨਹੀਂ ਹੋਣੀ ਚਾਹੀਦੀ" ਜਦੋਂ ਸਤਿਗੁਰੂ ਜੀ ਨੇ ਉਸ ਬਜ਼ੁਰਗ ਨੂੰ ਸੇਵਾ ਬਾਰੇ ਕਿਹਾ, ਉਸਦਾ ਕਥਨ ਸੀ ਕਿ ਆਪ ਜੀ ਨੇ ਪਹਿਲਾਂ ਹੀ ਮੈਨੂੰ ਬਹੁਤ ਕੁਝ ਦਿੱਤਾ ਹੈ। ਮੇਰੀ ਆਪ ਜੀ ਨੂੰ ਮਿਲਣ ਦੀ ਇੱਛਾ ਸੀ ਸੋ ਪੂਰੀ ਹੋ ਗਈ ਹੈ। ਹੁਣ ਜਦੋਂ ਭਾਰਤ ਆਇਆ ਤਾਂ ਆਪ ਦੇ ਦਰਸ਼ਨ ਕਰਾਂਗਾ। ਸਤਿਗੁਰੂ ਜੀ ਨੇ ਜੋੜਵੇਂ ਉੱਤਰ ਦਿੰਦੇ ਹੋਇਆਂ ਕਿਹਾ, "ਭਾਰਤ ਆ ਕੇ ਸਾਨੂੰ ਜ਼ਰੂਰ ਦਰਸ਼ਨ ਦਿਓ।" ਨਿਊਯਾਰਕ ਦੇ ਇਸ 'ਵਿਸ਼ਵ ਧਰਮ ਸੰਮੇਲਨ' ਦੀਆਂ ਕਾਰਵਾਈਆਂ ਅਤੇ ਜ਼ਿੰਮੇਵਾਰੀਆਂ ਨੂੰ ਨਿਭਾ ਕੇ, ਸ੍ਰੀ ਸਤਿਗੁਰੂ ਜੀ ਦਾ ਅਗਲਾ ਪ੍ਰੋਗਰਾਮ ਯੂ. ਕੇ. (ਇੰਗਲੈਂਡ) ਪਹੁੰਚਣ ਦਾ ਸੀ।

**95ਵਾਂ ਜਪ ਪ੍ਰਯੋਗ ਸ੍ਰੀ ਭੈਣੀ ਸਾਹਿਬ**

ਸੰਨ 2000 ਦਾ ਜਪ-ਪ੍ਰਯੋਗ ਸ੍ਰੀ ਭੈਣੀ ਸਾਹਿਬ ਵਿਖੇ, 16 ਸਤੰਬਰ ਤੋਂ ਆਰੰਭ ਹੋਇਆ ਤੇ ਇਸ ਦੀ ਸਮਾਪਤੀ 16 ਅਕਤੂਬਰ ਨੂੰ ਹੋਈ। ਜਪ-ਪ੍ਰਯੋਗ ਦੀ ਪ੍ਰੰਪਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1906 ਵਿਚ ਆਰੰਭ ਕੀਤੀ ਸੀ। ਆਪ ਜੀ ਨੇ ਗੁਰਗੱਦੀ ਸੰਭਾਲਦਿਆਂ ਹੀ ਆਪਣੇ ਤਪ ਤੇਜ ਵਿੱਚ ਵਾਧਾ ਕਰਨ ਲਈ, 40

ਦਿਨ ਦਾ ਜਪ-ਪ੍ਰਯੋਗ ਰੋਪੜ ਵਾਲੀ ਨਹਿਰ ਦੇ ਕੰਢੇ ਕੀਤਾ ਸੀ। ਇੱਕ ਮਹੀਨੇ ਦੇ ਜਪ-ਪ੍ਰਯੋਗ ਦੀ ਪਰੰਪਰਾ ਨੂੰ ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਨਿਰੰਤਰ ਜਾਰੀ ਰੱਖਿਆ ਹੈ। *'ਸਤਿਜੁਗ' ਦੇ ਅੰਕ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਇਹ 95ਵਾਂ ਜਪ-ਪ੍ਰਯੋਗ ਸੀ। ਹਰ ਸਾਲ ਦੇ ਜਪ-ਪ੍ਰਯੋਗ ਦੀ ਮਰਿਆਦਾ ਅਨੁਸਾਰ, ਇਸ ਪ੍ਰਯੋਗ ਵਿੱਚ ਵੀ ਵੱਡੀ ਗਿਣਤੀ ਵਿੱਚ ਨਾਮਧਾਰੀ ਸਤਿਗੁਰੂ ਜੀ ਦੇ ਚਰਨਾਂ ਦੇ ਭੌਰੇ, ਹਰ ਰੋਜ਼ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਦੇ, ਗੁਰੂ ਵਰੋਸਾਏ ਹਜ਼ੂਰੀ ਕੀਰਤਨੀਆਂ ਦੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਿਨਾਂ, ਤੰਤੀ ਸਾਜ਼ਾਂ ਨਾਲ ਰਾਗਾਂ ਅਨੁਸਾਰ ਗਾਏ ਗੁਰਬਾਣੀ ਦੇ ਸ਼ਬਦਾਂ ਦਾ ਆਨੰਦ, ਦੁਪਹਿਰ ਦੇ ਦੀਵਾਨ ਵਿੱਚ, ਇੱਕ ਘੰਟਾ ਨਾਮ-ਸਿਮਰਨ ਦੇ ਨਾਲ-ਨਾਲ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਉਪਦੇਸ਼ਾਂ ਦੇ ਨਾਲ-ਨਾਲ, ਜਥੇਦਾਰਾਂ ਦੇ, ਹੱਲੇ ਦੇ ਦੀਵਾਨਾਂ ਨੂੰ ਸਰਵਨ ਕਰਦੇ।

13 ਅਕਤੂਬਰ ਤੋਂ 16 ਅਕਤੂਬਰ ਤੱਕ ਸੰਗਤਾਂ ਦੀ ਗਿਣਤੀ ਵਿੱਚ ਭਾਰੀ ਵਾਧਾ ਹੋ ਗਿਆ। 16 ਅਕਤੂਬਰ ਨੂੰ ਪ੍ਰਯੋਗ ਦੀ ਸਮਾਪਤੀ ਵਾਲੇ ਦਿਨ ਪੰਜਾਬ ਸਰਕਾਰ ਦੇ ਸਿੱਖਿਆ ਮੰਤਰੀ, ਜਥੇਦਾਰ ਤੋਤਾ ਸਿੰਘ ਜੀ ਪੰਜ ਵਜੇ ਅੰਮ੍ਰਿਤ ਵੇਲੇ ਹੀ ਪਹੁੰਚ ਗਏ, ਸਤਿਗੁਰੂ ਜੀ ਨੂੰ ਉਹਨਾਂ ਨਮਸਕਾਰ ਕਰਕੇ, ਦੀਵਾਨ ਦੀ ਹਾਜ਼ਰੀ ਭਰੀ। ਜਪ-ਪ੍ਰਯੋਗ ਦੇ ਸਮਾਪਤੀ ਵਾਲੇ ਦਿਨ, 54 ਅਨੰਦ ਕਾਰਜ ਨਾਮਧਾਰੀ ਗੁਰ-ਮਰਿਆਦਾ ਅਨੁਸਾਰ ਕੀਤੇ ਗਏ। ਉਸ ਮੌਕੇ 'ਤੇ ਜਥੇਦਾਰ ਤੋਤਾ ਸਿੰਘ ਨੇ ਕਿਹਾ ਕਿ 1863 ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦ ਕਾਰਜ ਦੀ ਗੁਰ-ਮਰਿਆਦਾ, ਸਾਡੇ ਪਿੰਡ 'ਖੋਟੇ' ਵਿਖੇ ਆਰੰਭ ਕੀਤੀ ਸੀ। 1963 ਵਿੱਚ ਅਨੰਦ ਕਾਰਜਾਂ ਦੀ ਸ਼ਤਾਬਦੀ ਮਨਾਉਂਦਿਆਂ ਹੋਇਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਖੋਟੇ' ਪਿੰਡ ਵਿੱਚ ਵੀ ਵਿਸ਼ੇਸ਼ ਭਵਨ ਦਾ ਨਿਰਮਾਣ ਕਰਕੇ, ਉਸ ਯਾਦ ਨੂੰ ਸੁਰਜੀਤ ਕੀਤਾ ਹੈ। ਸਿਖਿਆ ਮੰਤਰੀ ਤੋਤਾ ਸਿੰਘ ਜੀ ਨੇ ਕਿਹਾ, "ਸਤਿਗੁਰੂ ਜੀ ਦੀ ਅਗਵਾਈ ਵਿੱਚ ਖਾਲਸੇ ਦੇ 300 ਸਾਲਾ ਸ਼ਤਾਬਦੀ ਸਮੇਂ ਸ੍ਰੀ ਅਨੰਦਪੁਰ ਸਾਹਿਬ ਦੀ ਯਾਤਰਾ ਨਾਲ ਸਿੱਖ ਪੰਥ ਦਾ ਮਾਣ ਵਧਿਆ ਹੈ।

---
*ਸਤਿਜੁਗ, ਅੰਕ 9 ਨਵੰਬਰ, 2000

ਮੈਨੂੰ ਮਾਣ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ 'ਖੋਟੇ' ਪਿੰਡ ਵਿੱਚ ਹੀ ਨਾਮਧਾਰੀ ਅਨੰਦ ਮਰਿਆਦਾ ਨੂੰ ਚਾਲੂ ਕੀਤਾ ਸੀ। ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ, 'ਸਤਿਜੁਗ' ਅਤੇ 'ਵਰਿਆਮ' ਦੇ ਵਿਸ਼ੇਸ਼ ਅੰਕ ਰਿਲੀਜ਼ ਕੀਤੇ ਗਏ। ਸਤਿਗੁਰੂ ਜੀ ਦੇ ਹੁਕਮ ਨਾਲ ਹੋ ਰਹੇ, ਸਵਾ ਲੱਖ ਪਾਠਾਂ ਨੂੰ ਜਲਦੀ ਪੂਰਾ ਕਰਨ ਵਾਸਤੇ ਆਖਿਆ ਗਿਆ। ਸ੍ਰੀ ਤਾਰਾ ਸਿੰਘ ਜੀ ਅਨਜਾਣ ਨੇ ਸਤਿਜੁਗ ਅਖ਼ਬਾਰ ਦੇ 80 ਸਾਲਾ ਫਖ਼ਰਯੋਗ ਸਫ਼ਰ ਦਾ ਜ਼ਿਕਰ ਕੀਤਾ।

ਇਸੇ ਦਿਨ ਦਾ ਅਗਲਾ ਸੈਸ਼ਨ 'ਵਿਸ਼ਵ-ਅਮਨ' ਨੂੰ ਸਮਰਪਿਤ ਸੀ। ਸ੍ਰੀ ਮਾਨ ਸੰਤ ਨਿਗਮ ਬੋਧ (ਵੇਦ ਮੰਦਰ ਦਰੇਸੀ) ਨੇ ਕਿਹਾ, "ਸ਼ਾਂਤੀ ਪ੍ਰਮਾਤਮਾ ਦੇ ਨਾਮ ਵਿੱਚ ਹੈ। ਨਾਮ ਤੇ ਪ੍ਰਾਰਥਨਾ ਦਾ ਮਹੱਤਵ ਹੈ, ਸਾਰੇ ਪ੍ਰਮਾਤਮਾ ਦੀ ਸੰਤਾਨ ਹਾਂ ਸੋ ਰਾਗ ਦਵੇਸ਼, ਈਰਖਾ ਦੀ ਭਾਵਨਾ ਖ਼ਤਮ ਕਰਕੇ, ਭਾਈਚਾਰਾ ਮਜ਼ਬੂਤ ਬਣਾਈਏ, ਪਿਆਰ ਨਾਲ ਬੈਠੀਏ ਤਾਂ ਵਿਸ਼ਵ ਅਮਨ ਅਤੇ ਜਨ-ਕਲਿਆਣ ਹੋਵੇਗਾ।"

ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਿਹਾ, "ਦੁਨੀਆਂ ਵਿੱਚ ਸ਼ਾਂਤੀ ਪੁਲਿਟੀਕਲ ਸਿਸਟਮ ਨਾਲ ਨਹੀਂ ਆ ਸਕਦੀ, ਇਹ ਧਾਰਮਿਕ ਆਗੂਆਂ ਦੇ ਉੱਦਮ ਨਾਲ ਆਏਗੀ। ਹਿੰਸਾ ਦੇ ਹੁੰਦਿਆਂ ਸ਼ਾਂਤੀ ਨਹੀਂ ਹੋ ਸੱਕਦੀ। ਸਤਿਗੁਰੂ ਰਾਮ ਸਿੰਘ ਜੀ ਦਾ ਮਾਰਗ ਅਹਿੰਸਾ ਦਾ ਮਾਰਗ ਹੈ।"

ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਇਸ ਚਾਂਸਲਰ, ਸ. ਸਰਦਾਰਾ ਸਿੰਘ ਜੌਹਲ ਨੇ ਕਿਹਾ, " ਕੇਵਲ ਧਰਮ ਹੀ ਸ਼ਾਂਤੀ ਲਿਆ ਸਕਦਾ ਹੈ। ਇਹ ਧਾਰਨਾ ਗ਼ਲਤ ਹੈ ਕਿ ਧਰਮ ਅਨੇਕ ਦੇਸ਼ ਏਕ। ਸਹੀ ਇਹ ਹੈ ਕਿ ਦੇਸ਼ ਅਨੇਕ ਧਰਮ ਏਕ ਹੈ, ਬਾਕੀ ਸੰਪਰਦਾਵਾਂ ਹਨ। ਜੇ ਉਹ ਸਹਿਣਸ਼ੀਲਤਾ ਅਪਣਾ ਲੈਣ ਤਾਂ ਦੂਜਾ ਪ੍ਰੇਸ਼ਾਨ ਨਾ ਹੋਵੇ। ਉਹਨਾਂ ਹੋਰ ਕਿਹਾ ਕਿ ਆਰਥਿਕ ਨਿਰਭਰਤਾ ਕਾਰਨ ਵੀ ਦੁਸ਼ਮਣੀ ਘਟਦੀ ਹੈ ਜੋ ਦੇਸ਼ਾਂ ਵਿੱਚ ਹੋ ਰਹੇ ਆਰਥਿਕ ਸਮਝੌਤੇ, ਵਿਸ਼ਵ ਸ਼ਾਂਤੀ ਲਈ ਕਾਰਗਰ ਸਾਬਤ ਹੋਣਗੇ।"

ਸਤਿਗੁਰੂ ਜੀ ਨੇ ਆਏ ਬੁਲਾਰਿਆਂ ਦਾ ਸਿਰੋਪਾਓ ਬਖ਼ਸ਼ ਕੇ ਮਾਣ ਵਧਾਇਆ ਅਤੇ ਆਪਣੇ ਪ੍ਰਵਚਨਾਂ ਵਿੱਚ ਫੁਰਮਾਇਆ, "ਅਕਾਲ ਪੁਰਖ ਨੇ ਦੇਵ ਤੇ ਦੈਂਤ ਬੁੱਧੀ ਵਾਲੇ ਪੈਦਾ ਕੀਤੇ ਨੇ, ਪਰ ਉਹ ਮੱਦਦ ਦੇਵ ਬੁੱਧੀ ਵਾਲਿਆਂ

ਦੀ ਹੀ ਕਰਦਾ ਹੈ। ਬਾਣੀ ਵਿੱਚ ਸਾਰੇ ਸੰਸਾਰ ਨੂੰ ਆਪਣਾ ਬਣਾਉਣ ਅਤੇ ਪ੍ਰਭੂ ਨੂੰ ਮਿਲਣ ਬਾਰੇ ਲਿਖਿਆ ਹੈ। ਅਸੀਂ ਪ੍ਰਾਣੀ ਮਾਤਰ ਦਾ ਭਲਾ ਮੰਗੀਏ। ਸਤਿਗੁਰੂ ਰਾਮ ਸਿੰਘ ਜੀ ਨੇ ਅਕਾਲ ਪੁਰਖ ਦੀ ਦਰਗਾਹ ਤੋਂ ਇਹੀ ਮੰਗ ਮੰਗੀ ਸੀ- "ਸਾਰੇ ਵਣ ਤ੍ਰਿਣ ਪਸ਼ੂ ਪੰਛੀ ਤੇਰੇ ਨਾਮ ਨੂੰ ਜਪਦੇ ਦਿਸਣ॥ ਸਾਨੂੰ ਸਾਡੇ ਨਾਲ ਦੁਸ਼ਮਣੀ ਕਰਨ ਵਾਲਾ ਭੈੜਾ ਲਗਦਾ ਹੈ, ਪਰ ਅਸੀਂ ਤਾਂ ਦੁਸ਼ਮਣੀ ਨਾ ਕਰੀਏ ਤਾਂ ਕਿ ਅਸੀਂ ਕਿਸੇ ਨੂੰ ਭੈੜੇ ਨਾ ਲੱਗੀਏ। ਅਸੀਂ ਆਪਣੇ ਹੱਕ ਵਿੱਚੋਂ ਦਾਨ ਕਰੀਏ ਤੇ ਦੂਜੇ ਦੇ ਹੱਕ ਦੀ ਰਾਖੀ ਕਰੀਏ। ਇਹ ਗੱਲ ਸੰਸਾਰ ਅਮਨ ਵਿੱਚ ਸਹਾਈ ਹੋਵੇਗੀ।"

ਇਸ ਵਿਸ਼ਵ ਅਮਨ ਸੰਮੇਲਨ ਵਿੱਚ, ਮਾਸਟਰ ਨਿਹਾਲ ਸਿੰਘ ਤੇ ਪ੍ਰਿੰ. ਅਜੀਤ ਸਿੰਘ ਚੀਮਾ ਨੇ ਵੀ ਵਿਚਾਰ ਪੇਸ਼ ਕੀਤੇ।

**ਪ੍ਰੀਤਮ ਸਿੰਘ ਕਵੀ ਦਾ ਸਨਮਾਨ**

ਪਿਛਲੇ ਪਹਿਰ ਦੇ ਹਜ਼ੂਰੀ ਦੀਵਾਨ ਵਿੱਚ ਜਾਣੇ-ਪਛਾਣੇ ਨਾਮਧਾਰੀ ਲੇਖਕ ਪ੍ਰੀਤਮ ਸਿੰਘ ਕਵੀ ਜੀ ਦਾ ਸਨਮਾਨ ਕੀਤਾ ਗਿਆ। ਕਵੀ ਜੀ ਬਾਰੇ ਦੱਸਿਆ ਗਿਆ, 'ਆਪ 90 ਸਾਲ ਪੂਰੇ ਕਰ ਚੁੱਕੇ ਹਨ. ਉਹ ਸੂਬਾ ਫੂਲਾ ਸਿੰਘ ਜੀ ਭਫਰਕੇ ਜ਼ਿਲ੍ਹਾ ਲਾਹੌਰ ਦੇ ਸਪੁੱਤਰ ਹਨ ਅਤੇ ਸਤਿਗੁਰੂ ਜੀ ਦੇ ਸਹਿਪਾਠੀ ਵੀ ਰਹਿ ਚੁੱਕੇ ਹਨ। ਸ੍ਰੀ ਭੈਣੀ ਸਾਹਿਬ ਦੇ ਵਿਦਿਆਲੇ ਵਿੱਚ ਪੜ੍ਹਦੇ ਹੋਇਆਂ ਆਪ ਸ੍ਰੀ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਉਹਨਾਂ ਦੇ ਕਹਿਣ ਅਨੁਸਾਰ, ਕਹਾਣੀਆਂ ਸੁਣਾਇਆ ਕਰਦੇ ਸਨ। ਆਪ ਜੀ ਦਾ ਸਨਮਾਨ ਨਾਮਧਾਰੀ ਚਿੰਤਨ ਅਦਾਰੇ ਵੱਲੋਂ ਕੀਤਾ ਗਿਆ ਸੀ। ਜਿਸ ਵਿੱਚ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲਾ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਨਰਿੰਦਰ ਸਿੰਘ ਕਪੂਰ, ਪ੍ਰੋ. ਗੁਰਭਜਨ ਸਿੰਘ ਗਿੱਲ, ਕੁਲਵੰਤ ਜਗਰਾਉਂ, ਪਰਗਟ ਸਿੰਘ ਗਰੇਵਾਲ, ਪਰਦੁਮਣ ਸਿੰਘ ਬੇਦੀ, ਭੁਪਿੰਦਰ ਹਰਸ਼, ਦਰਸ਼ਨ ਸਿੰਘ ਦਰਸ਼ਨ, ਮੁਖਤਿਆਰ ਸਿੰਘ ਮਿੱਤਰ, ਸਤਨਾਮ ਸਿੰਘ ਕੋਮਲ, ਸੁਦੇਸ਼ ਸਿੰਘ ਚੇਅਰਮੈਨ, ਬੁੱਧ ਸਿੰਘ ਨੀਲੋਂ, ਕਰਮਜੀਤ ਸਿੰਘ ਔਜਲਾ, ਦਵਿੰਦਰ ਸਿੰਘ ਸੇਖੋਂ, ਪਰਮਜੀਤ ਪੰਮੀ ਆਦਿ ਹਾਜ਼ਰ ਸਨ। ਕਵੀ ਜੀ ਨੇ 'ਬੀਤੇ ਦੀਆਂ ਪੈੜਾਂ' ਦੀ ਪੁਸਤਕ ਲੜੀ ਵਿੱਚ 30 ਤੋਂ ਵੀ ਵੱਧ ਜਿਲਦਾਂ ਰਚੀਆਂ ਹਨ ਜਿਹਨਾਂ ਵਿੱਚ ਨਾਮਧਾਰੀ ਸਤਿਗੁਰੂ ਸਾਹਿਬਾਨ, ਵਿਸ਼ੇਸ਼ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ, ਦੇ ਸਮਾਚਾਰ

ਰੌਚਿਕ ਸ਼ੈਲੀ ਵਿੱਚ ਵਰਣਨ ਕੀਤੇ ਗਏ ਹਨ।'ਸਿਮਰਨ' ਆਪ ਦਾ ਵਿਸ਼ੇਸ਼ ਕਾਵਿ ਸੰਗ੍ਰਹਿ ਹੈ।ਜਿਸ ਵਿੱਚ ਕਵੀ ਜੀ ਦਾ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ, ਸ਼ਰਧਾ ਤੇ ਸਨੇਹ ਡੁੱਲ੍ਹ-ਡੁੱਲ੍ਹ ਪੈਂਦਾ ਹੈ।

ਕਵੀ ਜੀ ਬਾਰੇ ਬੋਲਦਿਆਂ ਹੋਇਆਂ ਪ੍ਰੋ. ਪ੍ਰੀਤਮ ਸਿੰਘ ਪਟਿਆਲਾ ਨੇ ਕਿਹਾ, "ਕਵੀ ਜੀ ਦੀ ਰਚਨਾ 700 ਸਾਲ ਪਹਿਲਾਂ ਹੋਏ ਹਜ਼ਰਤ ਨਿਜ਼ਾਮੁਦੀਨ ਔਲੀਆ ਦੇ ਪੈਰੋਕਾਰ, ਹਸਨ ਦਿਹਲਵੀ ਦੀ ਆਪਣੇ ਮੁਰਸ਼ਦ ਦੀ ਹਜ਼ੂਰੀ ਵਿੱਚ ਬੈਠ ਕੇ ਲਿਖੇ ਗਏ, ਬਚਨਾਂ ਦੀ ਯਾਦ ਤਾਜ਼ਾ ਕਰਵਾਉਂਦੀ ਹੈ।ਸ਼ਾਇਦ ਕਵੀ ਜੀ ਵਿੱਚ ਉਹਨਾਂ ਦੀ ਰੂਹ ਹੈ।ਕਵੀ ਜੀ ਨੇ ਇਮਾਨਦਾਰੀ ਨਾਲ ਲਿਖਿਆ ਹੈ, ਇਹਨਾਂ ਦਾ ਸਨਮਾਨ ਸਾਰੇ ਪੰਜਾਬ ਵੱਲ ਹੋਣਾ ਚਾਹੀਦਾ ਸੀ।ਹਜ਼ਾਰਾਂ ਦੀ ਗਿਣਤੀ ਵਿੱਚ ਸਫੇਦ ਬਸਤਰਾਂ ਵਿੱਚ ਬਿਰਾਜਮਾਨ ਹੰਸ-ਹੰਸਣੀਆਂ ਦੇ ਜਨ-ਸਮੂਹ ਵਿੱਚ, ਸਤਿਗੁਰੂ ਜੀ ਵੱਲੋਂ ਦਿੱਤਾ ਜਾ ਰਿਹਾ ਇਹ ਸਨਮਾਨ ਬਹੁਤ ਵੱਡੀ ਮਹਾਨਤਾ ਰੱਖਦਾ ਹੈ।

ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ, "ਇਹ ਗੁਰੂ ਨਾਨਕ ਦੇਵ ਦੇ ਘਰ ਦੀ ਵਡਿਆਈ ਹੈ। ਇੱਥੋਂ ਹਰ ਪ੍ਰਕਾਰ ਦੇ ਵਿਅਕਤੀ ਨੂੰ ਬਖ਼ਸ਼ਿਸ਼ ਮਿਲਦੀ ਹੈ। ਕਵੀ ਜੀ ਤਾਂ ਸੱਚੇ ਇਨਸਾਨ ਤੇ ਮਾਨਵ-ਹਿਤੈਸ਼ੀ ਹਨ।ਇਨ੍ਹਾਂ ਸਤਿਗੁਰੂ ਜੀ ਦੀ ਕਿਰਪਾ ਨਾਲ, ਸਾਹਿਤ ਵਿੱਚ ਵੱਡੀਆਂ ਪੈੜਾਂ ਪਾਈਆਂ ਹਨ। ਭਵਿੱਖ ਲਈ ਪੂਰਨੇ ਪਾਏ ਹਨ।ਸੰਤ ਤਰਨ ਸਿੰਘ ਵਹਿਮੀ ਜੀ ਨੇ 'ਜਸ ਜੀਵਨ' ਲਿਖ਼ ਕੇ ਜਨਮ ਸਾਖੀ ਪਰੰਪਰਾ ਦੀ ਕਾਇਆਕਲਪ ਕੀਤੀ ਹੈ। ਕਵੀ ਜੀ ਨੇ ਇਸ ਨੂੰ ਹੋਰ ਵਿਸਤਾਰ ਦਿੱਤਾ ਹੈ।

ਅਜੀਤ ਸਿੰਘ ਲਾਇਲ ਨੇ ਕਵੀ ਜੀ ਦਾ ਰੇਖਾ ਚਿੱਤਰ ਪੜ੍ਹਿਆ ਜੋ ਇੱਕ ਤਰ੍ਹਾਂ ਦਾ ਕਵੀ ਜੀ ਦਾ ਸਨਮਾਨ ਪੱਤਰ ਵੀ ਸੀ।ਇਸ ਅਵਸਰ ਉੱਤੇ ਜਗਦੀਸ਼ ਸਿੰਘ ਵਰਿਆਮ ਨੇ, ਆਪਣੀ 35 ਸਾਲਾਂ ਦੀ ਕਵੀ ਜੀ ਨਾਲ ਸਾਂਝ ਬਾਰੇ ਦੱਸਦੇ ਹੋਇਆਂ ਕਿਹਾ, "ਨਾਮਧਾਰੀ ਉਸਦੇ ਪੇਕੇ ਤੇ ਕਮਿਊਨਿਸਟ ਉਸਦੇ ਸਹੁਰੇ ਹਨ। ਉਹ ਦੂਜੇ ਲਿਖਣ ਵਾਲਿਆਂ ਦੀ ਮਦਦ ਕਰਵਾਉਂਦੇ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਜੀ ਨੂੰ "ਸਾਹਿਤ ਰਤਨ" ਦਾ ਖ਼ਿਤਾਬ ਬਖ਼ਸ਼ਦੇ ਹੋਏ 51,000 ਰੁਪਏ, ਸਨਮਾਨ ਚਿੰਨ੍ਹ, ਲੋਈ ਆਦਿ ਬਖ਼ਸ਼ ਕੇ

ਆਪਣਾ ਆਸ਼ੀਰਵਾਦ ਦਿੱਤਾ। ਆਪ ਜੀ ਨੇ ਇਸ ਅਵਸਰ ਉੱਤੇ ਆਏ ਸਾਹਿਤਕਾਰਾਂ ਨੂੰ ਆਸ਼ੀਰਵਾਦ ਦਿੱਤਾ ਅਤੇ ਫੁਰਮਾਇਆ, "ਕਵੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਉੱਤੇ ਚੱਲ ਕੇ ਉਹਨਾਂ ਦਾ ਆਸ਼ੀਰਵਾਦ ਪ੍ਰਾਪਤ ਕੀਤਾ ਹੈ। ਇਹ ਬਚਪਨ ਵਿੱਚ ਮੈਨੂੰ ਕਹਾਣੀਆਂ ਸੁਣਾਉਂਦੇ ਰਹੇ ਹਨ। ਇਹਨਾਂ ਦੀਆਂ ਅਜੇ ਦਰਜਨ ਤੋਂ ਵੱਧ ਪੁਸਤਕਾਂ ਅਣਛਪੀਆਂ ਪਈਆਂ ਹਨ। ਉਹ ਬਹੁਤ ਬਰੀਕ ਤੇ ਵਧੀਆ ਲਿਖਦੇ ਹਨ।"

16 ਅਕਤੂਬਰ ਨੂੰ ਆਸਾ ਦੀ ਵਾਰ ਦੇ ਕੀਰਤਨ ਸਮੇਂ ਹਜ਼ਾਰਾਂ ਦੀ ਗਿਣਤੀ ਵਿੱਚ ਬਿਰਾਜਮਾਨ ਗੁਰੂ ਕੀ ਸੰਗਤ ਸ਼ਾਂਤ ਸਹਿਜ ਮਾਹੌਲ ਵਿੱਚ ਨਾਮ-ਸਿਮਰਨ ਕਰ ਰਹੀ ਸੀ। ਸਤਿਗੁਰੂ ਜੀ ਨੇ "ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ" ਦੀ ਵਿਆਖਿਆ ਕਰਦਿਆਂ ਹੋਇਆਂ ਸਾਧੂ ਦੇ ਸੰਗ ਦੀ ਮਹਾਨਤਾ ਦਰਸਾਈ ਤੇ ਕਿਹਾ ਕਿ ਮਨੁੱਖ ਦੁਚਿੱਤੀ ਵਿੱਚ ਹੈ, ਉਸ ਨੂੰ ਰਾਹ ਨਹੀਂ ਲੱਭ ਰਿਹਾ। ਗੁਰੂ ਦੱਸਦਾ ਹੈ, ਧਨ ਦੇ ਪਿੱਛੇ ਨਾਮ ਨਹੀਂ ਸਗੋਂ ਧਨ, ਨਾਮ ਦੇ ਪਿੱਛੇ- ਪਿੱਛੇ ਫਿਰਦਾ ਹੈ। ਅੱਜ- ਕੱਲ੍ਹ ਦਾ ਖ਼ਾਲਸਾ ਦਸ਼ਮ ਗ੍ਰੰਥ ਦੀ ਬਾਣੀ ਤੋਂ ਮੁਨਕਰ ਹੋ ਰਿਹਾ ਹੈ। ਸਾਡੀ ਅਰਦਾਸ ਤੇ ਅੰਮ੍ਰਿਤ ਦੀਆਂ ਬਾਣੀਆਂ, ਦਸ਼ਮ ਗ੍ਰੰਥ ਵਿੱਚੋਂ ਹਨ। ਜੋ ਦਸਮ ਗੁਰੂ ਜੀ ਦੀ ਬਾਣੀ ਨੂੰ ਨਹੀਂ ਮੰਨਦੇ ਉਹ ਦਸ਼ਮ ਗੁਰੂ ਨੂੰ ਕਿਵੇਂ ਮੰਨਦੇ ਹਨ?

ਆਪ ਜੀ ਨੇ ਜਪ-ਪ੍ਰਯੋਗ ਵਿੱਚ ਪਹੁੰਚੀ ਸਮੂਹ ਸਾਧ-ਸੰਗਤ ਨੂੰ ਖੁਸ਼ੀਆਂ ਬਖ਼ਸ਼ੀਆਂ ਅਤੇ ਤਕੜੇ ਹੋ ਕੇ ਨਾਮ ਸਿਮਰਨ ਕਰਨ, ਸਵਾ ਲੱਖ ਪਾਠ ਪੂਰਾ ਕਰਨ ਬਾਰੇ ਹੁਕਮ ਕੀਤਾ।

ਸਮਾਪਤੀ ਪਿੱਛੋਂ 'ਸਤਿਜੁਗ' ਦੇ ਸ਼ਬਦਾਂ ਵਿੱਚ, ਆਪਣੇ-ਆਪਣੇ ਘਰਾਂ ਨੂੰ ਜਾ ਰਹੀ ਸੰਗਤ ਇਝ ਪ੍ਰਤੀਤ ਹੋ ਰਹੀ ਸੀ ਜਿਵੇਂ ਭਾਖੜਾ ਡੈਮ ਦਾ ਨਿਰਮਲ ਜਲ, ਨਹਿਰਾਂ ਰਾਹੀਂ ਦੂਰ ਤੱਕ ਜਾ ਰਿਹਾ ਹੋਵੇ। ਜਿਸ ਨੇ ਰਾਹ ਵਿੱਚ ਧਰਮ ਦੀ ਸਿੰਚਾਈ ਕਰਦੇ ਜਾਣਾ ਸੀ।

**ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦਾ ਨੀਂਹ ਪੱਥਰ ਰੱਖਣਾ**

28 ਅਕਤੂਬਰ 2000 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦਾ ਨੀਂਹ ਪੱਥਰ, ਜਰਨੈਲੀ ਸੜਕ ਸ਼ੇਰਪੁਰ ਚੌਕ, ਲੁਧਿਆਣਾ ਵਿਖੇ ਆਪਣੇ ਕਰ-ਕਮਲਾਂ ਨਾਲ ਰੱਖਿਆ। ਸਤਿਗੁਰੂ

ਜੀ ਨੇ ਫੁਰਮਾਇਆ, "ਇਹ ਹਸਪਤਾਲ ਆਧੁਨਿਕ ਡਾਕਟਰੀ ਸਹੂਲਤਾਂ ਵਾਲਾ ਹੋਵੇਗਾ ਅਤੇ 2 ਸਾਲ ਦੇ ਸਮੇਂ ਵਿੱਚ ਤਿਆਰ ਹੋ ਜਾਵੇਗਾ। ਇਸ ਸਮੇਂ ਕੇਂਦਰ ਸਰਕਾਰ ਦੇ ਗ੍ਰਹਿ ਮੰਤਰੀ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ, ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਜੰਮੂ ਕਸ਼ਮੀਰ ਦੇ ਮੁੱਖ ਮੰਤਰੀ ਸ਼੍ਰੀ ਫ਼ਾਰੂਕ ਅਬਦੁੱਲਾ, ਕੇਂਦਰੀ ਮੰਤਰੀ ਸ. ਸੁਖਦੇਵ ਸਿੰਘ ਢੀਂਡਸਾ, ਪੰਜਾਬ ਵਿਧਾਨ ਸਭਾ ਦੇ ਡਿਪਟੀ ਸਪੀਕਰ ਸ. ਚਰਨਜੀਤ ਸਿੰਘ ਅਟਵਾਲ, ਘੱਟ ਗਿਣਤੀ ਕਮਿਸ਼ਨ ਦੇ ਉਪ ਚੇਅਰਮੈਨ ਸ. ਤਰਲੋਚਨ ਸਿੰਘ ਅਤੇ ਬਹੁਤ ਸਾਰੇ ਐਮ. ਐਲ. ਏ., ਲੁਧਿਆਣੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ, ਐਸ. ਐਸ. ਪੀ. ਅਤੇ ਹੋਰ ਕਈ ਪਤਵੰਤੇ ਸੱਜਣ ਹਾਜ਼ਰ ਸਨ। ਇਹਨਾਂ ਵਿੱਚੋਂ ਬਹੁਤ ਸਾਰੇ ਬੁਲਾਰਿਆਂ ਨੇ, ਨਾਮਧਾਰੀ ਇਤਿਹਾਸ ਦੇ ਉੱਜਲ ਪੱਖਾਂ ਅਤੇ ਸ੍ਰੀ ਸਤਿਗੁਰੂ ਜੀ ਦੇ ਵੱਲੋਂ ਕੀਤੇ ਜਾ ਰਹੇ, ਲੋਕ-ਭਲਾਈ ਦੇ ਕਾਰਜਾਂ ਤੇ ਉਪਕਾਰਾਂ ਦੀ ਸ਼ਲਾਘਾ ਕੀਤੀ। ਸ਼੍ਰੀ ਫ਼ਾਰੂਕ ਅਬਦੁੱਲਾ ਨੇ ਅਜਿਹੇ ਆਧੁਨਿਕ ਸਹੂਲਤਾਂ ਵਾਲੇ ਹਸਪਤਾਲ ਨੂੰ ਆਪਣੇ ਰਾਜ ਵਿੱਚ ਖੋਲ੍ਹਣ ਦੀ ਵੀ ਇੱਛਾ ਪ੍ਰਗਟ ਕੀਤੀ। ਚੇਤੇ ਰਹੇ, ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਨੁਸਾਰ ਬਿਨਾਂ ਕਿਸੇ ਸਰਕਾਰੀ ਸਹਾਇਤਾ ਦੇ, ਸਤਿਗੁਰੂ ਜੀ ਦੇ ਸਿੱਖ ਸੇਵਕਾਂ ਦੀ ਸਹਾਇਤਾ ਤੇ ਸਹਿਯੋਗ ਨਾਲ, ਇਹ ਹਸਪਤਾਲ ਤਿਆਰ ਹੋਣਾ ਹੈ। ਇਸ ਸਮੇਂ ਬਹੁਤ ਸਾਰੇ ਸਾਧੂ ਸੰਤ ਵੀ ਉਦਘਾਟਨੀ ਸਮਾਰੋਹ ਦੀ ਸ਼ਾਨ ਵਧਾ ਰਹੇ ਸਨ।

**ਪੰਜਾਬੀ ਭਾਸ਼ਾ ਅਤੇ ਨਾਮਧਾਰੀ ਪੰਥ ਦੇ ਵਾਧੇ ਲਈ ਸਤਿਗੁਰੂ ਜੀ ਦਾ ਦ੍ਰਿਸ਼ਟੀਕੋਣ**

4 ਨਵੰਬਰ ਨੂੰ ਦਿੱਲੀ ਵਿੱਚ ਨਿਵਾਸ ਸਮੇਂ, ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਭਾਸ਼ਾ ਦੇ ਵਾਧੇ ਅਤੇ ਨਾਮਧਾਰੀ ਪੰਥ ਦੇ ਜਗਤ ਵਿਆਪੀ ਪ੍ਰਸਾਰ ਬਾਰੇ, ਆਪਣੇ ਦ੍ਰਿਸ਼ਟੀਕੋਣ ਦੀ ਵਿਆਖਿਆ ਕੀਤੀ।

ਆਪ ਜੀ ਦਾ ਵਿਚਾਰ ਹੈ ਕਿ ਪੰਜਾਬ ਦੇ ਵਿੱਦਿਅਕ ਆਸ਼ਰਮਾਂ ਵਿੱਚ ਸਿੱਖਿਆ, ਮਾਤ ਭਾਸ਼ਾ ਪੰਜਾਬੀ ਦੇ ਮਾਧਿਅਮ ਰਾਹੀਂ ਹੀ ਹੋਣੀ ਚਾਹੀਦੀ ਹੈ। ਪਰ ਸਾਡੇ ਪੜ੍ਹੇ-ਲਿਖੇ ਅਤੇ ਉੱਚੀਆਂ ਪਦਵੀਆਂ ਉੱਤੇ ਬਿਰਾਜਮਾਨ ਅਧਿਕਾਰੀ, ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਤੇ ਸਿੱਖਿਆ ਦੇ ਮਾਧਿਅਮ ਵਜੋਂ ਵੀ ਇਸਦੀ ਵਰਤੋਂ ਦੀ ਵਕਾਲਤ ਕਰਦੇ ਹਨ। ਅੰਗਰੇਜ਼ੀ ਭਾਸ਼ਾ ਤੇ ਅੰਗਰੇਜ਼ੀ ਮਾਧਿਅਮ ਬਾਰੇ, ਸਕੂਲਾਂ ਤੇ ਉਚੇਰੀਆਂ ਸਿਖਿਆ ਸੰਸਥਾਵਾਂ ਦੇ ਸੰਚਾਲਕ ਭਰਮਜਾਲ ਵਿੱਚ ਗ੍ਰਸਤ

ਹਨ। ਇਹ ਇੱਕ ਗ਼ੈਰ ਕੁਦਰਤੀ ਵਰਤਾਰਾ ਹੈ, ਜੋ ਆਮ ਜਨਤਾ ਨੂੰ ਸੁਸਿੱਖਿਅਤ ਕਰਨ ਦੇ ਰਾਹ ਵਿੱਚ ਬਹੁਤ ਵੱਡਾ ਰੋੜਾ ਹੈ। ਸਤਿਗੁਰੂ ਜੀ ਦੇ ਹਜ਼ੂਰੀ ਸੇਵਕ, ਸੰਤ ਹਰਪਾਲ ਸਿੰਘ ਦੇ ਸ਼ਬਦਾਂ ਵਿੱਚ, ਸਤਿਗੁਰੂ ਜੀ ਪੰਜਾਬੀ ਦੇ ਵਿਦਵਾਨ ਤੇ ਸਿਖਿਆ ਸ਼ਾਸਤਰੀ, ਪ੍ਰੋ. ਪ੍ਰੀਤਮ ਸਿੰਘ (ਪਟਿਆਲਾ) ਦੇ ਦ੍ਰਿਸ਼ਟੀਕੋਣ ਦਾ ਸਮਰਥਨ ਕਰ ਰਹੇ ਸਨ। ਸਤਿਗੁਰੂ ਜੀ ਦਾ ਕਥਨ ਸੀ ਕਿ ਜਦੋਂ ਪੰਜਾਬ ਵਿੱਚ ਮੁਸਲਮਾਨ ਵਿਦੇਸ਼ੀ ਹਾਕਮਾਂ ਦੇ ਸਮੇਂ ਅਰਬੀ, ਫਾਰਸੀ ਰਾਹੀਂ ਪੜ੍ਹਾਈ ਕਰਵਾਈ ਜਾਂਦੀ ਸੀ ਤਦੋਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਭਾਸ਼ਾ ਵਰਤਣ ਦੀ ਗੱਲ ਕੀਤੀ ਸੀ, ਇਹ ਫੁਰਮਾਇਆ ਸੀ ਕਿ ('ਬੋਲੀ ਅਵਰ 'ਤੁਮ੍ਾਰੀ', 'ਖਤ੍ਰੀਆ ਤਾਂ ਧਰਮੁ ਛੋਡਿਆ ਮਲੇਛ ਭਾਖਿਆ ਗਹੀ'' ਇੱਥੋਂ ਤੱਕ ਕਿ ਉਸ ਸਮੇਂ ਸਾਡਾ ਪਹਿਰਾਵਾ ਵੀ ਤੁਰਕ ਪਠਾਣਾਂ ਵਾਲਾ ਹੋ ਗਿਆ ਸੀ।)

ਜਦੋਂ ਅੰਗਰੇਜ਼ਾਂ ਦਾ ਅਧਿਕਾਰ ਹੋਇਆ ਤਾਂ ਪੰਜਾਬ ਵਿੱਚ, ਅੰਗਰੇਜ਼ੀ ਤੇ ਉਰਦੂ ਨੂੰ ਗ਼ੈਰ-ਕੁਦਰਤੀ ਢੰਗ ਨਾਲ, ਪੰਜਾਬ ਦੇ ਲੋਕਾਂ ਉੱਤੇ ਠੋਸਿਆ ਗਿਆ। ਉਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਗੁਰਮੁਖੀ ਅੱਖਰ ਪੜ੍ਹਨ ਅਤੇ ਪੜ੍ਹਾਉਣ ਬਾਰੇ ਤਾਕੀਦ ਕੀਤੀ। ਨਾਮਧਾਰੀਆਂ ਨੇ ਅੰਗਰੇਜ਼ੀ ਸਕੂਲਾਂ ਦਾ ਬਾਈਕਾਟ ਕੀਤਾ। ਵਰਤਮਾਨ ਸਮੇਂ, ਆਪਣੀ ਮਾਤ ਭਾਸ਼ਾ ਦੀ ਵਰਤੋਂ ਦੀ ਥਾਂ ਅਸੀਂ ਫਿਰ ਅੰਗਰੇਜ਼ੀ ਦੇ ਗੁਲਾਮ ਬਣਦੇ ਜਾ ਰਹੇ ਹਾਂ। ਲੋੜ ਹੈ ਸਾਡੀ ਜਨਤਾ ਅਤੇ ਪੜ੍ਹੇ-ਲਿਖੇ ਲੋਕ, ਆਪਣੀ ਮਾਤ-ਭਾਸ਼ਾ ਪੰਜਾਬੀ ਦੀ ਮਹੱਤਤਾ ਨੂੰ ਸਮਝਣ।

ਸ੍ਰੀ ਹਰਭਜਨ ਸਿੰਘ ਯੋਗੀ ਜੀ ਦੀ ਗੱਲ ਨੂੰ ਦੁਹਰਾਉਂਦਿਆਂ ਹੋਇਆਂ, ਅਜਿਹੇ 500 ਧਰਮ ਪ੍ਰਚਾਰਕਾਂ ਨੂੰ ਤਿਆਰ ਕਰਨ ਬਾਰੇ ਕਿਹਾ, ਜੋ ਨਾਮਧਾਰੀ ਰਹਿਤ ਮਰਿਆਦਾ ਵਿੱਚ ਪੱਕੇ ਹੋਣ ਅਤੇ ਆਪਣੇ ਉੱਚੇ ਕਿਰਦਾਰ ਰਾਹੀਂ ਧਾਰਮਿਕ ਅਸੂਲਾਂ ਨੂੰ ਦ੍ਰਿੜ ਕਰਵਾਉਣ ਅਤੇ ਲੋਕਾਂ ਨੂੰ ਨਾਮ ਬਾਣੀ, ਸ਼ਾਕਾਹਾਰੀ ਆਹਾਰ ਅਤੇ ਆਪਣੇ ਸੁਦੇਸ਼ੀ ਸਭਿਆਚਾਰ ਨਾਲ ਜੋੜਨ। ਸਤਿਗੁਰੂ ਜੀ ਨੇ ਫੁਰਮਾਇਆ ਕਿ ਇਹ ਪ੍ਰਚਾਰਕ ਉਚ-ਕੋਟੀ ਦੇ ਵਿਦਵਾਨ ਹੋਣ ਅਤੇ ਆਮ ਜਨਤਾ ਉੱਤੇ ਪ੍ਰਭਾਵਸ਼ਾਲੀ ਢੰਗ ਨਾਲ ਸਾਰਥਿਕ ਪ੍ਰਭਾਵ ਪਾ ਸਕਣ। ਸਤਿਗੁਰੂ ਜੀ ਨੇ ਪੰਡਿਤ ਗੁਪਾਲ ਸਿੰਘ ਜੀ ਦਾ ਜ਼ਿਕਰ ਕਰਦੇ ਹੋਇਆਂ ਕਿਹਾ ਕਿ ਪੰਡਿਤ ਜੀ ਪਿਛਲੇ 60 ਸਾਲਾਂ ਤੋਂ 2 ਵਜੇ ਅੰਮ੍ਰਿਤ ਵੇਲੇ ਉੱਠ ਕੇ, ਸੁੱਚ ਸਾਧਨਾ ਰੱਖਦੇ

ਹੋਏ, ਨਾਮ ਸਿਮਰਨ ਕਰਦੇ ਹਨ, ਉਹਨਾਂ ਦੇ ਪ੍ਰਚਾਰ ਅਤੇ ਦੀਵਾਨਾਂ ਸਦਕਾ ਬਹੁਤ ਸਾਰੇ ਨਰ-ਨਾਰੀ ਨਾਮਧਾਰੀ ਪੰਥ ਨਾਲ ਜੁੜੇ ਹਨ।

ਸਤਿਗੁਰੂ ਜੀ ਨੇ ਇਹ ਵੀ ਬਚਨ ਕੀਤਾ ਕਿ ਅਜਿਹੇ ਪ੍ਰਚਾਰਕਾਂ ਦਾ ਸਾਰਾ ਖ਼ਰਚਾ ਨਾਮਧਾਰੀ ਪੰਥ ਕਰਨ ਨੂੰ ਤਿਆਰ ਹੈ।

**26 ਨਵੰਬਰ ਦਾ ਸ਼ਹੀਦੀ ਸਮਾਗਮ**

26 ਨਵੰਬਰ 2000 ਦਾ ਸ਼ਹੀਦੀ ਸਮਾਗਮ, ਲੁਧਿਆਣਾ ਜੇਲ੍ਹ ਦੇ ਬਾਹਰ ਵਾਰ ਉਸੇ ਅਸਥਾਨ 'ਤੇ ਮਨਾਇਆ ਗਿਆ, ਜਿੱਥੇ ਗਿਆਨੀ ਰਤਨ ਸਿੰਘ ਮੰਡੀ ਕਲਾਂ ਅਤੇ ਰਤਨ ਸਿੰਘ ਨਾਈਵਾਲਾ ਨੂੰ, 26 ਨਵੰਬਰ 1871 ਨੂੰ ਫ਼ਾਂਸੀ 'ਤੇ ਲਟਕਾਇਆ ਗਿਆ ਸੀ। ਉਹ ਦੋਵੇਂ ਬੜੇ ਸੂਝਵਾਨ ਸਨ ਤੇ ਨਾਮਧਾਰੀ ਮਤ ਦੇ ਧਰਮ ਪ੍ਰਚਾਰਕ ਅਤੇ ਪੰਚਾਂ ਦੇ ਰੂਪ ਵਿੱਚ, ਨਾਮਧਾਰੀਆਂ ਦੇ ਝਗੜਿਆਂ ਦਾ ਵੀ ਨਿਪਟਾਰਾ ਕਰਦੇ ਸਨ। ਉਹਨਾਂ ਦਾ ਸਿੱਧੇ ਤੌਰ 'ਤੇ ਰਾਏਕੋਟ ਦੇ ਬੁੱਚੜਾਂ ਦੇ ਕਤਲਾਂ ਵਿੱਚ, ਕੋਈ ਹੱਥ ਨਹੀਂ ਸੀ। ਇੱਕ ਜੱਜ ਬੋਲੀਨੋਸ ਨੇ ਸਪੱਸ਼ਟ ਤੌਰ 'ਤੇ ਰਾਏ ਦਿੱਤੀ ਸੀ ਕਿ ਇਹ ਨਿਰਦੋਸ਼ ਹਨ ਤੇ ਇਹਨਾਂ ਦਾ ਰਾਏਕੋਟ ਦੇ ਬੁੱਚੜਾਂ ਦੇ ਕਤਲਾਂ ਵਿੱਚ ਕੋਈ ਹੱਥ ਨਹੀਂ ਹੈ ਪਰ ਦੂਜੇ ਦੋ ਜੱਜਾਂ, ਕੈਂਪਬੇਲ ਅਤੇ ਲਿੰਡਸੇ ਨੇ ਫਿਰ ਵੀ ਉਹਨਾਂ ਨੂੰ ਮੌਤ ਦੀ ਸਜ਼ਾ ਦੇ ਦਿੱਤੀ ਸੀ। ਇਹ ਗੱਲ ਵਰਣਨਯੋਗ ਹੈ ਕਿ ਜਦੋਂ ਇਹਨਾਂ ਦੋਹਾਂ ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਨਾਈਵਾਲਾ ਨੂੰ ਫ਼ਾਂਸੀ ਦਿੱਤੀ ਜਾ ਰਹੀ ਸੀ ਤਾਂ ਉਸ ਅੰਗਰੇਜ਼ ਅਧਿਕਾਰੀ ਨੇ, ਜੋ ਇਹਨਾਂ ਨੂੰ ਫ਼ਾਂਸੀ ਦੀ ਸਜ਼ਾ ਦੇਣ ਆਇਆ ਸੀ, ਇਹਨਾਂ ਵੱਲ ਪਿੱਠ ਕਰ ਲਈ ਸੀ ਜਿਵੇਂ ਉਹ ਇਸ ਸਜ਼ਾ ਬਾਰੇ ਆਪ ਵੀ ਸ਼ਰਮਸਾਰ ਹੋਵੇ।"

ਇਹ ਸ਼ਹੀਦੀ ਸਮਾਗਮ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿੱਚ ਮਨਾਇਆ ਗਿਆ, ਜਦੋਂ ਕਿ ਇਸ ਸ਼ਹੀਦੀ ਸਾਕੇ ਨੂੰ ਵਾਪਰਿਆ 130 ਸਾਲ ਹੋ ਚੁੱਕੇ ਸਨ, ਪਰ ਕੌਮੀ ਸ਼ਹੀਦਾਂ ਦੀ ਯਾਦ ਤਾਂ ਸਦਾ ਤਾਜ਼ਾ ਰਹਿੰਦੀ ਹੈ। ਇਹ ਕੌਮੀ ਪਰਵਾਨੇ ਜੋ ਅਜ਼ਾਦੀ ਤੇ ਅਣੱਖ ਲਈ ਆਪਣਾ ਆਪਾ ਵਾਰ ਜਾਂਦੇ ਹਨ, ਉਸ ਕੌਮ ਲਈ ਸਦੀਵੀ ਪ੍ਰੇਰਣਾ ਜਗਾਈ ਰੱਖਦੇ ਹਨ ਤਾਂ ਜੁ ਜਿਊਂਦੀਆਂ ਕੌਮਾਂ ਆਪਣੇ ਆਤਮ-ਬਲ ਨੂੰ ਬਲਵਾਨ ਬਣਾ ਸਕਣ।

ਸ਼ਹੀਦਾਂ ਦੇ ਇਸ ਅਸਥਾਨ ਉੱਤੇ ਧਾਰਮਿਕ ਦੀਵਾਨ ਵਿੱਚ, ਅੰਮ੍ਰਿਤ

ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਤੋਂ ਬਿਨਾਂ ਵਖਿਆਨਾ, ਕਵਿਤਾਵਾਂ ਅਤੇ ਗੀਤਾਂ ਦੁਆਰਾ, ਸ਼ਰਧਾਂਜਲੀਆਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿੱਚ ਬਹੁਤ ਸਾਰੇ ਉੱਘੇ ਵਿਅਕਤੀਆਂ ਨੇ ਹਾਜ਼ਰੀ ਭਰੀ, ਜਿਹਨਾਂ ਵਿੱਚ ਸਰਬ ਸ੍ਰੀ (ਕੈਪਟਨ) ਕੰਵਲਜੀਤ ਸਿੰਘ ਖਜ਼ਾਨਾ ਮੰਤਰੀ ਪੰਜਾਬ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਸਤਿੰਦਰ ਸਿੰਘ, ਸੰਤ ਸ਼ਮਸ਼ੇਰ ਸਿੰਘ ਜਗੇੜਾ, ਕਾਮਰੇਡ ਜਗਜੀਤ ਸਿੰਘ ਅਨੰਦ ਮੁੱਖ ਸੰਪਾਦਕ ਨਵਾਂ ਜ਼ਮਾਨਾ, ਜਥੇਦਾਰ ਪ੍ਰੀਤਪਾਲ ਸਿੰਘ ਪਾਲੀ, ਮਲਕੀਤ ਸਿੰਘ ਦਾਖਾ, ਹੀਰਾ ਸਿੰਘ ਗਾਬੜੀਆ ਐਮ. ਐਲ. ਏ. ਅਤੇ ਨਾਮਧਾਰੀ ਪੰਥ ਦੇ ਜਾਣੇ-ਪਛਾਣੇ ਪਤਵੰਤੇ, ਤਾਰਾ ਸਿੰਘ ਅਨਜਾਣ ਸੰਪਾਦਕ 'ਸਤਿਜੁਗ', ਜਗਦੀਸ਼ ਸਿੰਘ ਵਰਿਆਮ ਸੰਪਾਦਕ 'ਵਰਿਆਮ', ਸੰਤ ਹਰਪਾਲ ਸਿੰਘ ਸੇਵਕ, ਸੰਤ ਦਲੀਪ ਸਿੰਘ, ਅਜੀਤ ਸਿੰਘ ਲਾਇਲ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਹਰਵਿੰਦਰ ਸਿੰਘ ਹੰਸਪਾਲ ਤੇ ਸੁਰਿੰਦਰ ਸਿੰਘ ਨਾਮਧਾਰੀ ਸਭ ਹਾਜ਼ਰ ਸਨ। ਇਸ ਹਜ਼ੂਰੀ ਦੀਵਾਨ ਵਿੱਚ ਜਸਵੰਤ ਰਾਏ ਗਰੇਵਰ ਦੇ ਮਾਸਿਕ ਪੱਤਰ ਮਰਯਾਦਾ ਦੇ ਵਿਸ਼ੇਸ਼ ਅੰਕ ਅਤੇ ਸੂਬਾ ਸੁਰਿੰਦਰ ਕੌਰ ਖਰਲ ਦੀ ਕਾਵਿ ਪੁਸਤਕ 'ਤੂੰ ਹੀ ਤੂੰ' ਨੂੰ ਸਤਿਗੁਰੂ ਜੀ ਨੇ ਲੋਕ ਅਰਪਣ ਕੀਤਾ। ਥਾਈਲੈਂਡ ਤੋਂ ਪਹੁੰਚੇ ਸੰਤ ਹਰਪਾਲ ਸਿੰਘ ਅਤੇ ਸੰਤ ਹਰਮੀਤ ਸਿੰਘ ਨਾਲ, ਇਹ ਸਮਾਗਮ ਅੰਤਰਰਾਸ਼ਟਰੀ ਬਣ ਗਿਆ। ਇਹਨਾਂ ਤੋਂ ਬਿਨਾਂ ਕਾਨਪੁਰ ਤੋਂ ਅਚਾਰੀਆ ਰਾਮ ਬਿਹਾਰੀ ਸ਼ੁਕਲ ਅਤੇ ਉੱਤਰ ਪ੍ਰਦੇਸ਼ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ, ਸ. ਜਸਵਿੰਦਰ ਸਿੰਘ ਇਤਿਹਾਸਕਾਰ ਹਾਜ਼ਰ ਸਨ। ਨਾਮਧਾਰੀ ਪੰਥ ਦੇ ਸ਼ਾਨਦਾਰ ਇਤਿਹਾਸ ਤੇ ਸੁਤੰਤਰਤਾ ਸੰਗਰਾਮ ਵਿੱਚ ਪਾਏ ਗਏ ਯੋਗਦਾਨ ਬਾਰੇ ਬਹੁਤ ਸਾਰੇ ਬੁਲਾਰਿਆਂ ਨੇ ਚੇਤੇ ਕਰਵਾਇਆ।

ਸੰਤ ਸਸ਼ਮਸ਼ੇਰ ਸਿੰਘ ਜਗੇੜਾ ਨੇ ਕਿਹਾ, "ਜਿਸ ਕੌਮ ਵਿੱਚ ਸ਼ਹੀਦੀ ਦੀ ਪ੍ਰਥਾ ਨਹੀਂ ਉਹ ਕੌਮ ਗ਼ੁਲਾਮ ਹੁੰਦੀ ਹੈ ਤੇ ਗੁਲਾਮ ਹੀ ਰਹਿੰਦੀ ਹੈ।"

ਡਾ. ਸਤਿੰਦਰ ਸਿੰਘ ਨੇ ਕਿਹਾ, "ਸ਼ਹੀਦਾਂ ਤੋਂ ਜਿੰਨੀ ਸਿਖਿਆ ਲਈ

---

*ਤਵਾਰੀਖ ਸੰਤ ਖਾਲਸਾ-ਭਾਗ ਪਹਿਲਾ- ਸਫਾ 654

ਜਾਵੇ ਥੋੜ੍ਹੀ ਹੈ। ਭਾਰਤੀ ਸੁਤੰਤਰਤਾ ਦੇ ਸੰਗਰਾਮ ਵਿੱਚ ਇਹਨਾਂ ਸ਼ਹੀਦਾਂ ਨੇ ਜੋ ਕੁਰਬਾਨੀ ਕੀਤੀ, ਉਸ ਦੇ ਪਿੱਛੇ ਸਤਿਗੁਰੂ ਰਾਮ ਸਿੰਘ ਜੀ ਦੀ ਦੂਰ-ਅੰਦੇਸ਼ੀ ਕੰਮ ਕਰ ਰਹੀ ਸੀ। ਇਹਨਾਂ ਸ਼ਹੀਦਾਂ ਨੂੰ ਕੇਵਲ ਯਾਦ ਹੀ ਨਾ ਕਰੀਏ, ਸਗੋਂ ਉਹਨਾਂ ਦੀ ਪਰੰਪਰਾ ਨੂੰ ਸੰਭਾਲ ਕੇ ਅੱਗੇ ਤੋਰੀਏ।"

ਕਾਮਰੇਡ ਜਗਜੀਤ ਸਿੰਘ ਅਨੰਦ ਨੇ ਕਿਹਾ, "ਮੈਨੂੰ ਨਾਮਧਾਰੀ ਲਹਿਰ ਤੋਂ ਰੌਸ਼ਨੀ ਮਿਲੀ ਹੈ। ਸਤਿਗੁਰੂ ਰਾਮ ਸਿੰਘ ਨੇ ਭਾਰਤੀਆਂ ਨੂੰ ਅਜ਼ਾਦੀ ਲਈ ਸੁਚੇਤ ਕੀਤਾ। ਅੰਗਰੇਜ਼ਾਂ ਦਾ ਪੂਰਨ ਬਾਈਕਾਟ ਕਰਵਾਇਆ, ਸਮਾਜ ਸੁਧਾਰ ਦੇ ਕੰਮ ਕੀਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਏਸੇ ਸ਼ਹਿਰ (ਲੁਧਿਆਣੇ) ਵਿਖੇ ਪਰਜਾ ਮੰਡਲ ਲਹਿਰ ਦੇ ਸਮੇਂ ਵਿੱਚ, ਜਵਾਹਰ ਲਾਲ ਨਹਿਰੂ ਤੇ ਹੋਰ ਆਗੂਆਂ ਨਾਲ ਸੂਬਾਈ ਸੰਮੇਲਨ ਸਮੇਂ ਕੱਢੇ ਗਏ ਜਲੂਸ ਦੀ ਅਗਵਾਈ ਕੀਤੀ। ਦੇਸ਼ ਅਜ਼ਾਦ ਹੋਇਆ, ਸਤਿਗੁਰੂ ਜਗਜੀਤ ਸਿੰਘ ਜੀ ਨੇ ਅਮਨ-ਲਹਿਰ ਦਾ ਪ੍ਰਧਾਨ ਬਣਨਾ ਪ੍ਰਵਾਨ ਕਰਕੇ ਰਹਿਨੁਮਾਈ ਕੀਤੀ। ਆਪ ਜੀ ਦੇ ਆਸ਼ੀਰਵਾਦ ਨਾਲ ਰਾਗ, ਵਿਦਿਆ, ਖੇਡਾਂ, ਖ਼ਾਸ ਕਰਕੇ ਹਾਕੀ ਵਿੱਚ, ਨੌਜਵਾਨਾਂ ਨੇ ਨਾਮਣਾ ਖੱਟਿਆ, ਸ੍ਰੀ ਭੈਣੀ ਸਾਹਿਬ ਦਾ ਨਵ-ਨਿਰਮਾਣ ਕੀਤਾ। ਸ਼ਹੀਦੀ ਸਥਾਨਾਂ 'ਤੇ ਮੇਲੇ ਲਗਵਾਏ।"

ਸੰਤ ਹਰਪਾਲ ਸਿੰਘ ਸੇਵਕ ਨੇ ਗਿਆਨੀ ਗਿਆਨ ਸਿੰਘ ਦਾ ਹਵਾਲਾ ਦਿੰਦਿਆਂ ਕਿਹਾ, "ਸ਼ਹੀਦਾਂ ਨੇ ਹੱਸ-ਹੱਸ ਕੇ ਕੁਰਬਾਨੀਆਂ ਦਿੱਤੀਆਂ ਸਨ, ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਹਕੂਮਤ ਦੇ ਵਿਰੋਧ ਵਿੱਚ ਨਾ-ਮਿਲਵਰਤਨ ਵਾਲਾ ਹਥਿਆਰ ਪਹਿਲੀ ਵਾਰ ਵਰਤਿਆ, ਜਿਸ ਦਾ ਪਿੱਛੋਂ ਜਾ ਕੇ ਅਨੁਸਰਨ ਮਹਾਤਮਾ ਗਾਂਧੀ ਜੀ ਨੇ ਕੀਤਾ।"

ਹੀਰਾ ਸਿੰਘ ਗਾਬੜੀਆ ਐਮ. ਐਲ. ਏ. ਨੇ ਕਿਹਾ, "ਸ਼ਹੀਦਾਂ ਨੇ ਧੌਣ ਉੱਚੀ ਕਰਕੇ ਜਿਊਣ ਦੀ ਜਾਚ ਦੱਸੀ। ਜੇ ਸਤਿਗੁਰੂ ਰਾਮ ਸਿੰਘ ਅੰਗਰੇਜ਼ਾਂ ਵਿਰੁੱਧ ਸੰਘਰਸ਼ ਨਾ ਕਰਦੇ ਤਾਂ ਦੇਸ ਗ਼ੁਲਾਮ ਹੀ ਰਹਿੰਦਾ। ਸਾਡੀਆਂ ਅੱਜ ਦੀਆਂ ਪਦਵੀਆਂ ਤੇ ਵਜ਼ੀਰੀਆਂ ਸਭ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹਨ। ਇਸ ਤੋਂ ਬਿਨਾਂ ਉਹਨਾਂ ਨੇ ਕਿਹਾ ਕਿ ਇਹ ਸ਼ਹੀਦੀ ਦਿਹਾੜਾ ਕੇਵਲ ਨਾਮਧਾਰੀਆਂ ਨੂੰ ਹੀ ਨਹੀਂ, ਸਗੋਂ ਸਾਰੀ ਕੌਮ ਨੂੰ ਮਿਲ ਕੇ ਮਨਾਉਣਾ ਚਾਹੀਦਾ ਹੈ। ਸ਼ਹੀਦਾਂ ਦੇ ਇਸ

ਯਾਦਗਾਰੀ ਸਥਾਨ ਨੂੰ ਹੋਰ ਚੌੜਾ ਕਰਨ ਲਈ, ਸਰਕਾਰ ਨੂੰ ਕਦਮ ਚੁੱਕਣੇ ਚਾਹੀਦੇ ਹਨ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਪੰਜਾਬ ਵਿਧਾਨ ਸਭਾ ਦੇ ਹਾਲ ਵਿੱਚ ਲੱਗਣੀ ਚਾਹੀਦੀ ਹੈ।"

ਹਰਵਿੰਦਰ ਸਿੰਘ ਹੰਸਪਾਲ ਨੇ ਗਾਬੜੀਆ ਦੀ ਪ੍ਰੋੜ੍ਹਤਾ ਕਰਦਿਆਂ ਹੋਇਆਂ ਕਿਹਾ, "ਦੋਵੇਂ ਰਤਨ ਸਾਰੀ ਕੌਮ ਲਈ ਸ਼ਹੀਦ ਹੋਏ ਸਨ, ਸੋ ਭੁਲੇਖਾ-ਪਾਊ ਭਾਸ਼ਾ ਵਰਤ ਕੇ, ਇਹਨਾਂ ਨੂੰ ਨਾਮਧਾਰੀ ਸ਼ਹੀਦ ਕਹਿਣ ਦੀ ਥਾਂ ਕੌਮੀ ਸ਼ਹੀਦ ਕਹਿਣਾ ਚਾਹੀਦਾ ਹੈ।"

ਇਸ ਸ਼ਹੀਦੀ ਸਮਾਗਮ ਵਿੱਚ ਪਹੁੰਚ ਕੇ ਪੰਜਾਬ ਦੇ ਖ਼ਜ਼ਾਨਾ ਮੰਤਰੀ ਕੈਪਟਨ ਕੰਵਲਜੀਤ ਸਿੰਘ ਨੇ, ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦੇ ਹੋਏ ਕਿਹਾ, "ਸਿੱਖ ਕੌਮ ਦਾ ਇਤਿਹਾਸ ਆਪਣੇ ਸਤਿਗੁਰੂ ਦੇ ਪੈਗ਼ਾਮ ਉੱਤੇ ਪਹਿਰਾ ਦੇਣ ਅਤੇ ਲੋੜ ਪੈਣ 'ਤੇ ਕੁਰਬਾਨ ਹੋਣਾ ਦੱਸਦਾ ਹੈ।ਅਸੀਂ ਆਪਣੇ ਸਤਿਗੁਰੂ ਤੋਂ ਬਿਨਾਂ ਕਿਸੇ ਅੱਗੇ ਸੀਸ ਨਹੀਂ ਝੁਕਾਇਆ। ਅਸੀਂ ਆਪਣੀ ਅਣਖ, ਆਪਣੀ ਗ਼ੈਰਤ ਨੂੰ ਕਦੀ ਗਿਰਵੀ ਨਹੀਂ ਰੱਖਿਆ। ਜਦੋਂ ਅੰਗਰੇਜ਼ ਨੇ ਸਿੱਖੀ ਜੋਤ ਬੁਝਾਉਣ ਦੀ ਕੋਸ਼ਿਸ਼ ਕੀਤੀ ਤਾਂ ਉਸ ਸਮੇਂ ਸਤਿਗੁਰੂ ਰਾਮ ਸਿਘ ਨੇ ਅਗਵਾਈ ਕੀਤੀ। ਅਸੀਂ ਉਹਨਾਂ ਨਾਲ ਲੜ ਕੇ ਅਜ਼ਾਦ ਹੋਏ ਹਾਂ ਅਤੇ ਅੱਜ ਅਸੀਂ ਗੈਰਤ ਨਾਲ ਜਿਉਂਦੇ ਹਾਂ। ਅੱਜ ਇਹ ਨਵਾਂ ਯੁੱਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਸ਼ੁਰੂ ਹੋਇਆ ਹੈ। ਅੰਦਰਲੇ ਵੱਖਰੇਵੇਂ ਦੂਰ ਕਰਕੇ ਸਾਰੀ ਕੌਮ ਨੂੰ ਇਕੱਠੇ ਹੋਣ ਦੀ ਲੋੜ ਹੈ। ਅੱਜ ਸੰਸਾਰ ਵਿੱਚ ਸਿੱਖ ਕੌਮ ਦਾ ਸੂਰਜ ਨਹੀਂ ਡੁੱਬਦਾ।" ਕੈਪਟਨ ਕੰਵਲਜੀਤ ਸਿੰਘ ਨੇ ਸਤਿਗੁਰੂ ਰਾਮ ਸਿੰਘ ਚੇਅਰ ਦੀ ਪੰਜ ਲੱਖ ਦੀ ਗ੍ਰਾਂਟ ਦੇਣ ਦਾ ਐਲਾਨ ਕੀਤਾ ਅਤੇ ਅੱਗੇ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਬਾਰੇ, ਆਪਣੀ ਪ੍ਰਤੀਬੱਧਤਾ ਨੂੰ ਪ੍ਰਗਟਾਇਆ।

ਪ੍ਰੀਤਪਾਲ ਸਿੰਘ ਪਾਲੀ ਤੇ ਮਲਕੀਤ ਸਿੰਘ ਦਾਖਾ ਨੇ, ਇਹਨਾਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਤਾਰਾ ਸਿੰਘ ਅਨਜਾਣ ਨੇ ਅਗਸਤ ਵਿੱਚ ਹੋਏ ਯੂ. ਐਨ. ਓ. ਦੇ ਹੈੱਡ ਕੁਆਟਰ ਨਿਊਯਾਰਕ ਵਿਖੇ 'ਵਿਸ਼ਵ ਧਰਮ ਸੰਮੇਲਨ' ਵਿੱਚ, ਸਤਿਗੁਰੂ ਜਗਜੀਤ ਸਿੰਘ ਜੀ ਦੇ ਵੱਡਮੁੱਲੇ ਯੋਗਦਾਨ ਬਾਰੇ ਵਿਸਥਾਰ ਨਾਲ ਦੱਸਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਕੈਪਟਨ ਕੰਵਲਜੀਤ ਸਿੰਘ ਦੇ, ਸਿੱਖ ਕੌਮ ਅੰਦਰਲੇ ਵਖਰੇਵਿਆਂ ਦੇ ਸੰਬੰਧ ਵਿੱਚ ਬਚਨ ਕੀਤਾ, "ਕੈਪਟਨ ਸਾਹਿਬ ਦੀ ਜੋੜਨ ਵਾਲੀ ਗੱਲ ਵੱਡੀ ਹੈ। ਪਾੜਨ ਵਾਲਾ ਅੰਗਰੇਜ ਹਾਕਮ ਚਲਾ ਗਿਆ ਹੈ, ਪਰ ਕੁਝ ਅਨਸਰ ਪਿੱਛੇ ਛੱਡ ਗਿਆ ਹੈ। ਉਹਨਾਂ ਨੂੰ ਸਮਝਾਉਣ ਦੀ ਲੋੜ ਹੈ।"

ਗ਼ੁਲਾਮ ਭੀਖ ਜਲੰਧਰੀ ਦੇ ਹਵਾਲੇ ਅਨੁਸਾਰ, ਸਤਿਗੁਰੂ ਰਾਮ ਸਿੰਘ ਜੀ ਨੇ ਦਸ ਸਾਲਾਂ ਵਿੱਚ ਸੱਤ ਲੱਖ ਸਿੱਖ ਬਣਾਏ। ਸਿੱਖ ਵੀ ਅਜਿਹੇ ਕਿ ਮੌਤ ਉਹਨਾਂ ਤੋਂ ਡਰੀ, ਉਹ ਮੌਤ ਤੋਂ ਨਾ ਡਰੇ। ਸਤਿਗੁਰੂ ਨੇ ਪਹਿਲਾਂ ਸਿੱਖਾਂ ਨੂੰ ਪੰਜਾਂ ਵਿਅਸਨਾਂ ਤੋਂ ਅਜ਼ਾਦ ਕੀਤਾ। (ਸੰਤ ਜਿਊਣ ਸਿੰਘ ਜੀ ਸਰਹਾਲੀ ਕਿਹਾ ਕਰਦੇ ਸਨ ਕਿ ਉਹਨਾਂ ਪੰਜੇ ਜਿੱਤੇ ਹੋਏ ਹਨ।) ਮਨ ਜਿੱਤਣਾ ਬੜਾ ਔਖਾ ਹੈ। ਆਪ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚੋਂ ਇਹ ਹਵਾਲਾ ਦਿੱਤਾ:

ਕਹਾ ਭਯੋ ਜੋ ਸਭ ਹੀ ਜਗ ਜੀਤਸੁ
ਲੋਗਨ ਕੋ ਬਹੁ ਤ੍ਰਾਸ ਦਿਖਾਯੋ॥
ਅਉਰ ਕਹਾ ਜੁ ਪੈ ਦੇਸ਼ ਬਿਦੇਸਨ,
ਮਹਿ ਭਲੇ ਗਜ ਗਾਹਿ ਬਧਾਯੋ।
ਜੋ ਮਨੁ ਜੀਤਤ ਹੈ ਸਭ ਦੇਸ਼,
ਵਹੈ ਤੁਮਰੈ ਨ੍ਰਿਪ ਹਾਥਿ ਨਾ ਆਯੋ।
ਲਾਜ ਗਈ ਕਛੁ ਕਾਜ ਸਰਯੋ ਨਹੀਂ,
ਲੋਕ ਗਯੋ ਪਰਲੋਕ ਨ ਪਾਯੋ॥

ਲੜਾਈ ਮੋਹ ਤੇ ਬਿਬੇਕ ਦੀ ਹੈ। (ਮੱਛ, ਜਿਸ ਦੇ ਪੇਟ ਵਿੱਚ ਮਛਿੰਦ੍ਰ ਜੋਗੀ ਸੀ, ਗਿਆਨ ਦਾ ਜਾਲ ਪਾ ਕੇ, ਖਿੱਚ ਕੇ, ਬਿਬੇਕ ਦੇ ਹਥਿਆਰ ਨਾਲ ਕੱਟਿਆ ਗਿਆ) 'ਜੇ ਆਤਮ ਬਲ ਹੋਵੇ ਤਾਂ ਹੀ 'ਸਿਰ ਦੀਜੈ ਕਾਣ ਨਾ ਕੀਜੈ' ਦੀ ਅਵਸਥਾ ਬਣਦੀ ਹੈ। ਆਤਮ-ਬਲ ਨਾਮ ਜਪ ਕੇ ਤਕੜਾ ਹੁੰਦਾ ਹੈ। ਨਾਮ ਪਿੱਛੇ ਧਨ ਆਉਂਦਾ ਹੈ, ਧਨ ਪਿੱਛੇ ਨਾਮ ਨਹੀਂ ਆਉਂਦਾ। ਸੋ ਸਾਨੂੰ ਨਾਮ ਜੱਪਣਾ ਚਾਹੀਦਾ ਹੈ।

ਆਪ ਜੀ ਨੇ ਯੂ. ਐਨ. ਓ. ਦੇ W.H.O. ਦੇ ਹਵਾਲੇ ਨਾਲ ਬਚਨ ਕੀਤਾ:- "ਸਾਫਟ ਵਾਟਰ, ਕੋਕਾ ਕੋਲਾ ਆਦਿ ਨਾਲੋਂ ਕੁਦਰਤੀ ਜਲ ਵਧੇਰੇ

ਲਾਭਦਾਇਕ ਹੈ। ਸੋ ਸੁੱਚ ਸੋਧ ਰੱਖੀ ਜਾਵੇ। ਹਾਕੀ ਵਾਲੇ ਨਾਮ ਜਪਣ, ਸੋਧ ਰੱਖਣ ਨਾਲ ਜਿੱਤਦੇ ਰਹੇ। ਆਪੋ-ਆਪਣੇ ਛੋਟੇ-ਮੋਟੇ ਮਜ਼ਬੀ ਵਖਰੇਵਿਆਂ ਦੇ ਬਾਵਜੂਦ ਵੀ ਇਕੱਠੇ ਬਹਿ ਕੇ ਵਿਤਕਰੇ ਦੀ ਕੰਧ ਤੋੜੀ ਜਾ ਸਕਦੀ ਹੈ। ਸ਼ਹੀਦ ਕਿਸੇ ਵਿਤਕਰੇ ਲਈ ਨਹੀਂ ਸਨ ਕੁਰਬਾਨ ਹੋਏ। ਉਹ ਸਾਰੀ ਕੌਮ ਦੇ ਸਾਂਝੇ ਹਨ।" ਇਸ ਸ਼ਹੀਦੀ ਸਮਾਗਮ ਲਈ ਸ੍ਰੀ ਸਤਿਗੁਰੂ ਜੀ ਦੇ ਦਰ ਉੱਤੇ ਜਵਾਨ ਅੰਮ੍ਰਿਤਪਾਲ ਸਿੰਘ ਸਪੁੱਤਰ ਸੰਤ ਲਛਮਣ ਸਿੰਘ ਦੀ ਸੇਵਾ ਪ੍ਰਵਾਨ ਹੋਈ।

ਦਸੰਬਰ 2000 ਵਿੱਚ ਵੀ ਨਾਮਧਾਰੀ ਪੰਥ ਦੀਆਂ ਸਰਗਰਮੀਆਂ ਜਾਰੀ ਰਹੀਆਂ। 3 ਦਸੰਬਰ ਨੂੰ ਫਗਵਾੜੇ ਦੀ ਸਾਧ-ਸੰਗਤ ਨੇ ਨਾਮਧਾਰੀ ਗੁਰਦੁਆਰਾ ਸਤਿਨਾਮਪੁਰਾ ਵਿਖੇ, ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਪੁਰਬ ਮਨਾਇਆ। ਜਿੱਥੇ ਸੰਤ ਇਕਬਾਲ ਸਿੰਘ ਜੀ ਦੇ ਜੱਥੇ ਨੇ ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਕੀਤਾ ਅਤੇ ਵੈਰਾਗਮਈ ਸ਼ਬਦਾਂ ਦਾ ਗਾਇਨ ਕੀਤਾ। ਫਗਵਾੜੇ ਦੀ ਸਾਧ ਸੰਗਤ ਵੱਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਵੀ ਭੋਗ ਪਾਏ ਗਏ।

19 ਦਸੰਬਰ ਨੂੰ ਰੋਪੜ ਵਿਖੇ ਲੇਖਕਾਂ ਨੂੰ ਨਿਵਾਜਿਆ। ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸਤਿਗੁਰੂ ਜੀ ਨੇ ਬਚਨ ਕੀਤਾ, "ਅੱਜ ਦੁਨੀਆਂ ਵਿੱਚ ਅਸ਼ਾਂਤੀ ਫੈਲੀ ਹੋਈ ਹੈ। ਸੰਸਾਰ ਦੇ ਲੋਕ ਮਨ ਦੇ ਚੈਨ ਲਈ ਭਟਕ ਰਹੇ ਹਨ। ਇਸਦਾ ਕਾਰਨ ਇਹ ਹੈ ਕਿ ਲੋਕੀਂ ਧਰਮ ਤੋਂ ਦੂਰ ਹੋ ਗਏ ਹਨ। ਲੋੜ ਹੈ ਕਿ ਹਰ ਵਿਅਕਤੀ ਆਪਣੇ ਧਰਮ ਵਿੱਚ ਪਰਪੱਕ ਹੋਵੇ ਅਤੇ ਈਰਖਾ ਛੱਡੇ। ਸਾਰੇ ਧਰਮਾਂ ਦਾ ਨਿਸ਼ਾਨਾ ਇੱਕ ਹੀ ਹੈ, ਰਾਹ ਵੱਖ-ਵੱਖ ਹਨ। ਝੂਠ ਦਾ ਬੋਲਬਾਲਾ ਹੈ, ਇਸ ਲਈ ਪਾਖੰਡ ਵੱਧ ਰਿਹਾ ਹੈ।" ਸਤਿਗੁਰੂ ਜੀ ਨੇ ਸੂਬਾ ਸੁਰਿੰਦਰ ਕੌਰ ਖਰਲ ਦੇ ਗ੍ਰਹਿ ਵਿਖੇ ਚਰਨ ਪਾਏ ਅਤੇ 100 ਸਾਲਾ ਬਜ਼ੁਰਗ ਲਿਖਾਰੀ ਗਿਆਨੀ ਈਸ਼ਰ ਸਿੰਘ ਰਾਮਗੜ੍ਹੀਆ ਨੂੰ ਦਸਮ ਗ੍ਰੰਥ ਦਾ ਸਟੀਕ ਲਿਖਣ ਲਈ ਸਿਰੋਪਾਓ ਦੀ ਬਖਸ਼ਿਸ਼ ਕੀਤੀ। ਪੰਜਾਬ ਦੇ ਰਾਜਪਾਲ ਲੈਫਟੀਨੇਟ ਜਨਰਲ ਸ਼੍ਰੀ ਜੇ. ਐਫ. ਆਰ. ਜੈਕਬ 18 ਦਸੰਬਰ ਨੂੰ ਮਲੇਰਕੋਟਲੇ ਦੇ 'ਨਾਮਧਾਰੀ ਸ਼ਹੀਦੀ ਸਮਾਗਮ' ਤੇ ਉਚੇਚੇ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਪੁੱਜੇ। ਇੱਥੇ ਹਰ ਮਹੀਨੇ ਦੀ 17-18 ਤਰੀਕ ਨੂੰ ਦੀਵਾਨ ਕੀਤਾ ਜਾਂਦਾ ਹੈ, ਭਾਵੇਂ ਰਾਜ ਪੱਧਰ ਦਾ ਸ਼ਹੀਦੀ ਸਮਾਗਮ ਹੁਣ ਹਰ ਸਾਲ 17-18 ਜਨਵਰੀ ਨੂੰ ਹੀ ਕੀਤਾ ਜਾਂਦਾ ਹੈ। ਗਵਰਨਰ ਸਾਹਿਬ ਦੇ

ਸਵਾਗਤ ਲਈ ਸਰਬ ਸ਼੍ਰੀ ਸੂਬਾ ਹਰਭਜਨ ਸਿੰਘ, ਸੂਬਾ ਬਲਵਿੰਦਰ ਸਿੰਘ, ਸ਼੍ਰੀ ਸੁਰਿੰਦਰ ਸਿੰਘ ਨਾਮਧਾਰੀ, ਦਲੀਪ ਸਿੰਘ ਨਾਮਧਾਰੀ, ਅਜੀਤ ਸਿੰਘ ਲਾਇਲ, ਸਰਬਜੀਤ ਸਿੰਘ (ਸਰਪੰਚ) ਤੇ ਯੂ. ਕੇ. ਤੋਂ ਆਏ ਪ੍ਰਧਾਨ ਰਾਜਿੰਦਰ ਸਿੰਘ ਚਾਨਾ ਹਾਜ਼ਰ ਸਨ। ਰਾਜਪਾਲ ਦੇ ਨਾਲ ਪਹੁੰਚੇ ਸਰਕਾਰੀ ਅਧਿਕਾਰੀ, ਡਿਪਟੀ ਕਮਿਸ਼ਨਰ, ਐਸ. ਐਸ. ਪੀ. ਸੰਗਰੂਰ, ਐਸ. ਡੀ. ਐਮ. ਮਲੇਰਕੋਟਲਾ ਤੇ ਐਸ. ਡੀ. ਐਮ. ਧੂਰੀ ਵੀ ਪਹੁੰਚੇ ਸਨ। ਸ਼੍ਰੀ ਜੈਕਬ ਇਸ ਸਥਾਨ ਦੇ ਇਤਿਹਾਸਕ ਸ਼ਹੀਦੀ ਸਾਕੇ ਬਾਰੇ ਜਾਣ ਕੇ ਭਾਵੁਕ ਹੋ ਗਏ। ਸ਼੍ਰੀ ਜੈਕਬ ਨੇ ਉੱਚੀ ਅਵਾਜ਼ ਵਿੱਚ "ਜੋ ਬੋਲੇ ਸੋ ਨਿਹਾਲ" ਦਾ ਜੈਕਾਰਾ ਗਜਾ ਕੇ ਨਤਮਸਤਕ ਹੋ ਕੇ ਪ੍ਰਕਰਮਾ ਕੀਤੀ। ਵਿਦਾਇਗੀ ਸਮੇਂ ਉਹਨਾਂ ਨੂੰ ਸ਼ਹੀਦੀ ਸਮਾਰਕ ਦਾ ਮਾਡਲ, ਪੁਸਤਕਾਂ ਦਾ ਸੈੱਟ ਭੇਂਟ ਕੀਤਾ ਗਿਆ।

**ਹਾਊਸ ਆਫ ਲਾਰਡਜ਼ ਯੂ. ਕੇ. ਦੇ ਲਾਰਡ ਸਵਰਾਜ ਪਾਲ ਸਿੰਘ ਨੂੰ ਆਸ਼ੀਰਵਾਦ**

ਲਾਰਡ ਸਵਰਾਜ ਪਾਲ ਯੂ. ਕੇ. ਵਿੱਚ ਜਾ ਕੇ ਆਪਣੀਆਂ ਉਦਯੋਗਿਕ ਪ੍ਰਾਪਤੀਆਂ ਤੇ ਬਰਤਾਨੀਆ ਦੀ ਰਾਜਨੀਤੀ ਵਿੱਚ ਭਾਗ ਲੈਣ ਕਾਰਨ, ਹਾਊਸ ਆਫ ਲਾਰਡਜ਼ ਦੇ ਮੈਂਬਰ ਚੁਣੇ ਗਏ ਸਨ। ਇਹਨਾਂ ਦੇ ਹੀ ਯਤਨਾਂ ਸਦਕਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਲ਼ੰਡਨ ਦੇ ਪਾਰਲੀਮੈਂਟ ਹਾਊਸ ਵਿੱਚ ਅਭਿਨੰਦਨ ਕੀਤਾ ਗਿਆ ਅਤੇ ਸ੍ਰੀ ਸਤਿਗੁਰੂ ਜੀ ਦੇ ਬਰਤਾਨੀਆ ਦੇ ਪ੍ਰਧਾਨ ਮੰਤਰੀ ਮਿ. ਟੋਨੀ ਬਲੇਅਰ ਨੂੰ ਆਸ਼ੀਰਵਾਦ ਦਿੱਤੀ। ਬਰਤਾਨੀਆ ਦੇ ਪ੍ਰਧਾਨ ਮੰਤਰੀ ਦੇ ਘਰ ਉਸੇ ਸਾਲ ਲੜਕੇ ਦਾ ਜਨਮ ਹੋਇਆ। ਆਪ ਜੀ ਨੇ ਸਤਿਗੁਰੂ ਜੀ ਦਾ ਉਚੇਚੇ ਤੌਰ 'ਤੇ ਧੰਨਵਾਦ ਕੀਤਾ। ਇੱਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਉਸ ਸਮੇਂ ਦੀ ਸਤਿਗੁਰੂ ਜੀ ਦੀ ਤਸਵੀਰ, ਪ੍ਰਧਾਨ ਮੰਤਰੀ ਦੇ ਘਰ ਲੱਗੀ ਹੋਈ ਹੈ।

26 ਦਸੰਬਰ, 2000 ਸ੍ਰੀ ਸਵਰਾਜ ਪਾਲ ਸਿੰਘ ਨੇ ਰਮੇਸ਼ ਨਗਰ ਦੇ ਨਾਮਧਾਰੀ ਧਰਮਸ਼ਾਲਾ ਵਿੱਚ ਪਹੁੰਚ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤਾ ਅਤੇ ਇੱਕ ਵੱਡਾ ਫੁੱਲਾਂ ਦਾ ਹਾਰ, ਸਤਿਗੁਰੂ ਜੀ ਨੂੰ ਭੇਂਟ ਕਰਨ ਲਈ ਲਿਆਂਦਾ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹੰਸਪਾਲ, ਸ੍ਰੀ ਜਸਵਿੰਦਰ ਸਿੰਘ ਇਤਿਹਾਸਕਾਰ ਅਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣਾਂ ਨੇ ਲਾਰਡ ਸਵਰਾਜ ਪਾਲ ਬਾਰੇ, ਉਹਨਾਂ ਦੀਆਂ ਬਰਤਾਨੀਆ ਵਿੱਚ ਕੀਤੀਆਂ ਪ੍ਰਾਪਤੀਆਂ ਬਾਰੇ,

ਹਾਜ਼ਰ ਸਾਧ-ਸੰਗਤ ਨੂੰ ਜਾਣੂ ਕਰਵਾਇਆ। ਯੂ. ਕੇ. ਦੇ ਨਾਮਧਾਰੀ ਸੰਗਤ ਦੇ ਪ੍ਰਧਾਨ, ਰਜਿੰਦਰ ਸਿੰਘ ਚਾਨਾ ਅਤੇ ਹੋਰ ਪਤਵੰਤੇ ਸੱਜਣਾਂ ਨੇ, ਲਾਰਡ ਸਵਰਾਜ ਪਾਲ ਸਿੰਘ ਨੂੰ ਉੱਨ ਦੀ ਮਾਲਾ ਭੇਂਟ ਕਰਕੇ, ਆਪਣੀਆਂ ਸ਼ੁਭ ਕਾਮਨਾਵਾਂ ਦਿੱਤੀਆਂ।

ਸ੍ਰੀ ਸਤਿਗੁਰੂ ਜੀ ਨੇ ਪ੍ਰਵਚਨ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੀ ਪਾਵਨ ਧਰਤੀ ਤੋਂ, ਬਹੁਤ ਸਾਰੇ ਨੌਜਵਾਨ, ਯੂ. ਕੇ. ਤੇ ਥਾਈਲੈਂਡ ਵਰਗੇ ਵਿਦੇਸ਼ਾਂ ਵਿੱਚ ਪੁੱਜੇ ਹਨ ਅਤੇ ਲੰਡਨ ਦੇ ਲਾਰਡ ਮੇਅਰ ਤੇ ਹੋਰ ਉੱਘੀਆਂ ਹਸਤੀਆਂ, ਸਤਿਗੁਰੂ ਜੀ ਦੀ ਬਰਤਾਨੀਆ ਯਾਤਰਾ ਸਮੇਂ, ਆਪ ਜੀ ਦੇ ਸਵਾਗਤ ਵਾਸਤੇ ਤੇ ਆਸ਼ੀਰਵਾਦ ਲੈਣ ਲਈ ਸ਼ਰਧਾਪੂਰਵਕ ਪੁੱਜਦੇ ਹਨ।

ਲਾਰਡ ਸਵਰਾਜ ਪਾਲ ਸਿੰਘ 1963 ਵਿੱਚ ਬਰਤਾਨੀਆ ਵਿੱਚ ਗਏ ਸਨ ਅਤੇ ਜਦੋਂ ਵੀ ਸਤਿਗੁਰੂ ਜੀ ਯੂ. ਕੇ. ਦੇ ਦੌਰੇ ਉੱਤੇ ਹੁੰਦੇ ਹਨ ਤਾਂ ਲਾਰਡ ਸਵਰਾਜ ਪਾਲ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਪਹੁੰਚਦੇ ਹਨ।

1983 ਵਿੱਚ ਲਾਰਡ ਸਵਰਾਜ ਪਾਲ ਸਿੰਘ ਨੂੰ ਭਾਰਤ ਸਰਕਾਰ ਵੱਲੋਂ, 'ਪਦਮ ਭੂਸ਼ਣ' ਦਾ ਖ਼ਿਤਾਬ ਵੀ ਦਿੱਤਾ ਗਿਆ ਸੀ।

**ਸਤਿਗੁਰੂ ਜੀ ਦੀ ਸਿਹਤ ਦਾ ਅਚਾਨਕ ਢਿੱਲਾ ਹੋ ਜਾਣਾ**

27 ਦਸੰਬਰ ਤੋਂ ਸਤਿਗੁਰੂ ਜੀ ਨੇ ਉੱਤਰ ਪ੍ਰਦੇਸ਼ ਦਾ ਦੌਰਾ ਦਿੱਲੀ ਤੋਂ ਆਰੰਭ ਕੀਤਾ। ਚਾਂਦਪੁਰ, ਕੋਟਦਵਾਰ ਅਤੇ ਬਾਜਪੁਰ ਦੀ ਸਾਧ-ਸੰਗਤ ਨੂੰ ਦਰਸ਼ਨ ਦਿੱਤੇ। ਪਰ 29 ਦਸੰਬਰ ਬਾਜਪੁਰ ਵਿਖੇ, ਅਚਾਨਕ ਬਲੱਡ ਪ੍ਰੈਸ਼ਰ ਦੇ ਵੱਧ ਜਾਣ ਕਾਰਨ ਇੱਕ ਦਮ ਸਿਹਤ ਕਾਫੀ ਢਿੱਲੀ ਹੋ ਗਈ। ਆਪ ਜੀ ਦੇ ਨਿੱਜੀ ਸੇਵਕ ਰਛਪਾਲ ਸਿੰਘ ਨੇ, ਹਵਾਈ ਜਹਾਜ਼ ਦਾ ਪ੍ਰਬੰਧ ਕਰਕੇ, ਸਤਿਗੁਰੂ ਜੀ ਨੂੰ ਨਵੀਂ ਦਿੱਲੀ ਲਿਆ ਕੇ ਅਪੋਲੋ ਹਸਪਤਾਲ ਵਿੱਚ ਦਾਖ਼ਲ ਕਰਵਾਇਆ। ਕੁੱਝ ਸਮਾਂ ਆਪ ਜੀ ਨੂੰ ਆਈ. ਸੀ. ਯੂ. ਵਿੱਚ ਰੱਖਿਆ ਗਿਆ ਅਤੇ ਛੇਤੀ ਸਵਾਸਥ ਲਾਭ ਹੋਣ ਪਿੱਛੋਂ, ਆਪ ਜੀ ਨੂੰ ਦੂਜੇ ਕਮਰੇ ਵਿੱਚ ਲਿਆਂਦਾ ਗਿਆ। ਇਸ ਸਮੇਂ ਆਪ ਜੀ ਦੀ ਸੇਵਾ ਵਿੱਚ ਹਜੂਰੀ ਰਾਗੀ ਸੇਵਕਾਂ ਤੋਂ ਬਿਨਾਂ ਮਾਤਾ ਚੰਦ ਕੌਰ, ਠਾਕਰ ਉਦੇ ਸਿੰਘ, ਸੰਤ ਜਗਤਾਰ ਸਿੰਘ, ਬੀਬਾ ਸਾਹਿਬ ਕੌਰ ਹਾਜ਼ਰ ਸਨ। ਬਹੁਤ ਸਾਰੇ ਸੱਜਣ ਆਪ ਜੀ ਦੀ ਸਿਹਤ ਬਾਰੇ ਜਾਨਣ ਲਈ ਉਤਾਵਲੇ ਸਨ। ਦੇਸ਼ਾਂ-

ਪ੍ਰਦੇਸ਼ਾਂ ਵਿੱਚੋਂ ਸਾਧ-ਸੰਗਤ ਦੇ ਟੈਲੀਫੋਨ ਆ ਰਹੇ ਸਨ ਪਰ ਉਹਨਾਂ ਸਭ ਨੂੰ ਇਹ ਸੂਚਨਾ ਦਿੱਤੀ ਜਾ ਰਹੀ ਸੀ ਕਿ ਕੋਈ ਸੱਜਣ, ਅਪੋਲੋ ਹਸਪਤਾਲ ਪੁੱਜਣ ਦੀ ਖੇਚਲ ਨਾ ਕਰੇ। ਸਤਿਗੁਰੂ ਜੀ ਸਵਾਸਥ ਲਾਭ ਕਰ ਰਹੇ ਹਨ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਆਪਣੇ-ਆਪਣੇ ਸਥਾਨਾਂ 'ਤੇ ਹੀ ਸਤਿਗੁਰੂ ਜੀ ਦੀ ਦੇਹ ਅਰੋਗਤਾ ਲਈ, ਨਾਮ-ਸਿਮਰਨ ਤੇ ਅਰਦਾਸ ਕੀਤੀ ਜਾਵੇ।

**2001 ਦੇ ਸਮਾਗਮ**

ਥੋੜ੍ਹੀ ਜਿਹੀ ਦੇਹ ਅਰੋਗਤਾ ਪ੍ਰਾਪਤ ਕਰਨ ਉੱਤੇ ਜਦੋਂ ਸਤਿਗੁਰੂ ਜੀ ਮਾਨ ਸਰੋਵਰ ਗਾਰਡਨ ਵਾਲੇ ਨਿਵਾਸ ਸਥਾਨ 'ਤੇ ਆ ਗਏ ਤਾਂ ਵੀ ਬਹੁਤ ਸਾਰੇ ਸ਼ਰਧਾਲੂਆਂ ਅਤੇ ਸਤਿਗੁਰੂ ਜੀ ਦੇ ਪ੍ਰੇਮੀਆਂ ਵੱਲੋਂ ਆਪ ਜੀ ਦੀ ਸਿਹਤ ਬਾਰੇ ਪੁੱਛਾਂ ਜਾਰੀ ਰਹੀਆਂ। ਦਰਸ਼ਨ ਕਰਨ ਲਈ ਆਉਣ ਵਾਲੀਆਂ ਮਗਤਾਂ ਨੂੰ ਕੇਵਲ ਗਿਆਰਾਂ ਵਜੇ ਕੁੱਝ ਸਮੇਂ ਲਈ ਹੀ ਦਰਸ਼ਨ ਕਰਨ ਦੀ ਆਗਿਆ ਸੀ। ਸ਼ਰਧਾਲੂ ਹੇਠਲੀ ਮੰਜ਼ਿਲ ਉੱਤੇ ਬੈਠ ਕੇ ਨਾਮ ਸਿਮਰਨ ਕਰਦੇ ਰਹਿੰਦੇ ਅਤੇ ਨਿਸ਼ਚਿਤ ਸਮੇਂ ਉੱਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ, ਆਤਮਿਕ ਅਨੰਦ ਪ੍ਰਾਪਤ ਕਰ ਲੈਂਦੇ। ਜਿਨ੍ਹਾਂ ਵਿਸ਼ੇਸ਼ ਵਿਅਕਤੀਆਂ ਨੇ ਸਤਿਗੁਰੂ ਜੀ ਦਾ ਇਸ ਸਮੇਂ ਟੈਲੀਫੋਨ ਕਰਕੇ ਜਾਂ ਆਪ ਆ ਕੇ ਹਾਲ-ਚਾਲ ਪੁੱਛਿਆ, ਉਹਨਾਂ ਵਿੱਚੋਂ ਪ੍ਰਧਾਨ ਮੰਤਰੀ ਅਟੱਲ ਬਿਹਾਰੀ ਵਾਜਪਾਈ, ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਵਿਦੇਸ਼ਾਂ ਵਿੱਚੋਂ ਬਹੁਤ ਸਾਰੇ ਸੱਜਣ ਸ਼ਾਮਿਲ ਸਨ। ਕਈ ਥਾਵਾਂ 'ਤੇ ਆਪ ਜੀ ਦੀ ਦੇਹ ਅਰੋਗਤਾ ਲਈ ਵਰਨੀਆਂ ਤੇ ਨਾਮ ਸਿਮਰਨ ਕੀਤੇ ਗਏ।

*ਜਦੋਂ ਸਤਿਗੁਰੂ ਜੀ ਹਸਪਤਾਲ ਤੋਂ ਦਿੱਤੀ ਗਈ ਛੁੱਟੀ ਪਿੱਛੋਂ ਆਪਣੇ ਨਿਵਾਸ 'ਤੇ ਪੁੱਜੇ ਤਾਂ ਆਪ ਜੀ ਦਾ ਪਹਿਲਾ ਬਚਨ ਇਹ ਸੀ, " ਮੈਂ ਸਤਿਸੰਗ ਕਰਨ ਲਈ ਠੀਕ ਹੋਇਆ ਹਾਂ।"

14 ਜਨਵਰੀ ਨੂੰ ਜਦੋਂ ਪ੍ਰਸਿੱਧ ਪੰਜਾਬੀ ਲੇਖਕ, ਸ਼੍ਰੀ ਅਮਰ ਭਾਰਤੀ ਜੀ ਆਪ ਜੀ ਦੇ ਦਰਸ਼ਨ ਕਰਨ ਗਏ ਤਾਂ ਦਰਵਾਜ਼ੇ ਵਿੱਚ ਖਲੋਤੇ ਨੂੰ ਪਛਾਣ ਕੇ, ਇਸ਼ਾਰੇ ਨਾਲ ਕੋਲ ਬਿਠਾ ਲਿਆ ਤੇ ਬਚਨ ਕੀਤਾ, "ਠੀਕ ਹੋ ਰਿਹਾ ਹਾਂ।"

---

*ਸਤਿਜੁਗ, ਅੰਕ, 18 ਜਨਵਰੀ 2001

ਅਗਲੇ ਦਿਨ 15 ਜਨਵਰੀ ਨੂੰ ਜਦੋਂ ਅਮਰ ਭਾਰਤੀ ਜੀ ਦਰਸ਼ਨ ਕਰਨ ਪਹੁੰਚੇ ਤਾਂ ਆਪ ਜੀ ਦੇ ਅਨੇਕ ਗੁਣਾਂ ਵਿੱਚੋਂ, ਸੰਗੀਤ ਪ੍ਰਤੀ ਆਪ ਜੀ ਦਾ ਅਥਾਹ ਪ੍ਰੇਮ ਝਲਕ ਰਿਹਾ ਸੀ।ਆਪ ਜੀ ਨੇ ਬਚਨ ਕੀਤਾ, "ਬਲਵੰਤ ਨੂੰ ਬੁਲਾਓ, ਭਾਰਤੀ ਜੀ ਨੂੰ ਵਾਰਾਂ ਦੀਆਂ ਧੁਨੀਆਂ ਸੁਣਾਉਣੀਆਂ ਹਨ।" ਭਾਰਤੀ ਜੀ ਵੱਲ ਮੁਸਕਰਾ ਕੇ ਆਪ ਜੀ ਨੇ ਫੁਰਮਾਇਆ, "ਪੁਰਾਤਨ ਪ੍ਰਚਲਤ ਯੋਧਿਆਂ ਦੀ ਨੌਂ ਵਾਰਾਂ ਦੀਆਂ ਧੁਨਾਂ ਦੇ ਆਧਾਰ 'ਤੇ, ਗੁਰਬਾਣੀ ਵਿੱਚ ਨੌਂ ਵਾਰਾਂ ਅੰਕਿਤ ਹਨ। ਏਨ੍ਹਾਂ ਧੁਨੀਆਂ ਵਿੱਚ ਇੱਕ ਧੁਨੀ ਰਾਣਾ ਰਾਏ ਕਮਾਲੂ ਦੀ ਯਾਦ ਸੀ, ਬਾਕੀ ਧੁਨੀਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਪ ਹੀ ਕਿਰਪਾ ਕਰਕੇ ਸੁਰਬੱਧ ਕੀਤਾ ਸੀ। ਕਈ ਸਦੀਆਂ ਹੋ ਗਈਆਂ ਨੇ, ਅੱਜ ਕਿਸੇ ਨੂੰ ਉਹ ਧੁਨਾਂ ਯਾਦ ਨਹੀਂ। ਸਤਿਗੁਰਾਂ ਨੇ ਕ੍ਰਿਪਾ ਕੀਤੀ, ਪਿਛਲੇ ਦਿਨੀਂ ਮੈਂ ਉਹਨਾਂ ਨੌਂਵਾਂ ਵਾਰਾਂ ਦੀਆਂ ਧੁਨੀਆਂ ਨੂੰ ਸੁਰਬੱਧ ਕੀਤਾ। ਜਿਵੇਂ ਸਤਿਗੁਰਾਂ ਨੇ ਜਣਾਇਆ, ਉਵੇਂ ਹੀ ਧੁਨਾਂ ਬਣ ਗਈਆਂ ਨੇ।" ਭਾਰਤੀ ਜੀ ਦੇ ਇਹ ਪੁੱਛਣ 'ਤੇ ਕਿ ਇਹਨਾਂ ਧੁਨੀਆਂ ਦਾ ਪੁਰਾਣਾ ਰਿਕਾਰਡ ਹੈ ਜਾਂ ਆਪ ਜੀ ਨੇ ਕਿਸੇ ਰਬਾਬੀ ਰਾਗੀ ਕੋਲੋਂ ਸੁਣੀਆਂ ਹੋਣ? "ਨਹੀਂ, ਨਾ ਉਹਨਾਂ ਧੁਨਾਂ ਦਾ ਕਿਸੇ ਨੂੰ ਪਤਾ ਹੈ, ਨਾ ਉਹਨਾਂ ਬਾਰੇ ਕੋਈ ਚਰਚਾ ਹੈ, ਨਾ ਕਦੇ ਮੇਰੇ ਸੁਣਨ ਵਿੱਚ ਆਈਆਂ ਨੇ। ਉਹਨਾਂ ਵਾਰਾਂ ਨੂੰ ਪੜ੍ਹਦਿਆਂ- ਪੜ੍ਹਦਿਆਂ ਹੀ ਅਚਾਨਕ ਉਹਨਾਂ ਦੀ ਸੁਰ-ਯੋਜਨਾ ਤਿਆਰ ਹੋ ਗਈ। ਬਲਵੰਤ ਹੋਰਾਂ ਨੂੰ ਸੱਦ ਕੇ ਸਿਖਾਉਣੀਆਂ ਸ਼ੁਰੂ ਕੀਤੀਆਂ ਤੇ ਉਸਨੇ, ਉਸੇ ਵੇਲੇ ਉਹਨਾਂ ਦੀ ਸੁਰ-ਲਿੱਪੀ ਤਿਆਰ ਕਰ ਲਈ।"

**ਮਲੇਰਕੋਟਲੇ ਵਿਖੇ ਨਾਮਧਾਰੀ ਸ਼ਹੀਦਾਂ ਦਾ ਯਾਦਗਾਰੀ ਸੰਮੇਲਨ**

17-18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿੱਚ, ਦੋ ਦਿਨਾਂ ਦਾ ਮੇਲਾ ਹੋਇਆ ਜਿਸ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਸਮਾਗਮ ਵਿੱਚ ਅਣਹੋਂਦ, ਸਭ ਦਿਆਂ ਦਿਲਾਂ ਦੇ ਵਿੱਚ ਰੜਕਦੀ ਰਹੀ। ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਤੋਂ ਬਿਨਾਂ ਪੰਜਾਬ ਸਰਕਾਰ ਦੇ ਕਈ ਹੋਰ ਮੰਤਰੀ ਵੀ ਪੁੱਜੇ ਸਨ। ਨਾਮਧਾਰੀ ਇਤਿਹਾਸ ਦੇ ਬਹੁਤ ਸ਼ਾਨਦਾਰ, ਯਾਦਗਾਰੀ ਯੋਗਦਾਨ ਬਾਰੇ ਕਈ ਵਿਦਵਾਨ ਸੱਜਣਾਂ ਨੇ ਭਾਸ਼ਣ ਦਿੱਤੇ। ਸਤਿਗੁਰੂ ਰਾਮ ਸਿੰਘ ਜੀ ਨੂੰ ਭਾਰਤ ਦੇ ਸੁਤੰਤਰਤਾ ਸੰਗਰਾਮ ਦਾ ਮੋਢੀ ਦੱਸਿਆ ਗਿਆ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਗਏ ਮਾਰਗ ਦੀ ਯਾਦ ਵਿੱਚ, ਪੰਜਾਬ ਵਿੱਚ ਸ਼ਹੀਦਾਂ ਦੇ

ਸਮਾਰਕਾਂ ਲਈ ਕੇਂਦਰ ਸਰਕਾਰ ਤੋਂ ਇੱਕ ਮਤੇ ਰਾਹੀਂ ਮੰਗ ਕੀਤੀ ਗਈ। ਮੁੱਖ ਮੰਤਰੀ ਪੰਜਾਬ ਨੇ 29 ਜਨਵਰੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਉੱਤੇ ਸਰਕਾਰੀ ਛੁੱਟੀ ਦਾ ਐਲਾਨ ਵੀ ਕੀਤਾ। ਦੋਵੇਂ ਦਿਨ ਕਥਾ ਕੀਰਤਨ, ਵਖਿਆਨਾਂ ਦਾ ਪ੍ਰਵਾਹ ਚਲਦਾ ਰਿਹਾ ਅਤੇ ਸ਼ਾਨਦਾਰ ਕਵੀ ਦਰਬਾਰ ਵੀ ਹੋਇਆ। ਸ੍ਰੀ ਸਤਿਗੁਰੂ ਜੀ ਨੇ ਅਰਜ ਪ੍ਰਵਾਨ ਕਰਦਿਆਂ ਦਿੱਲੀ ਤੋਂ ਟੈਲੀਫੋਨ ਰਾਹੀਂ ਮਲੇਰਕੋਟਲੇ ਵਿਖੇ ਆਈ ਸੰਗਤ ਨੂੰ, ਪਵਿੱਤਰ ਉਪਦੇਸ਼ ਬਖ਼ਸ਼ਿਸ ਕਰਕੇ ਨਿਹਾਲ ਕੀਤਾ ਕਿਉਂਕਿ ਪਿਛਲੇ ਦਿਨੀਂ ਸ੍ਰੀ ਸਤਿਗੁਰੂ ਜੀ ਦੀ ਸਿਹਤ ਢਿੱਲੀ ਹੋਣ ਕਾਰਨ ਸੰਗਤ ਚਿੰਤਤ ਸੀ, ਪਰ ਹਜ਼ੂਰ ਦੇ ਸ੍ਰੀ ਮੁੱਖ ਤੋਂ ਪ੍ਰਵਚਨ ਸੁਣ ਕੇ, ਸੰਗਤਾਂ ਦੇ ਸੰਸੇ ਦੂਰ ਹੋ ਗਏ। ਇਸ ਵਿੱਚ ਉੱਦਮ ਸੂਬਾ ਹਰਭਜਨ ਸਿੰਘ ਦਾ ਸੀ।

**ਸਤਿਗੁਰੂ ਰਾਮ ਸਿੰਘ ਜੀ ਦਾ 186ਵਾਂ ਪ੍ਰਕਾਸ਼-ਪੁਰਬ**

ਹਰ ਸਾਲ ਵਾਂਗ ਸਤਿਗੁਰੂ ਰਾਮ ਸਿੰਘ ਜੀ ਦਾ 186ਵਾਂ ਪ੍ਰਕਾਸ਼ ਪੁਰਬ, ਭੈਣੀ ਸਾਹਿਬ ਵਿਖੇ 30 ਜਨਵਰੀ ਨੂੰ ਮਨਾਇਆ ਗਿਆ ਜਿਸ ਦਾ ਆਰੰਭ ਸ੍ਰੀ ਭੈਣੀ ਸਾਹਿਬ ਵਿਖੇ ਆਸਾ ਦੀ ਵਾਰ ਦੇ ਕੀਰਤਨ ਨਾਲ ਹੋਇਆ ਅਤੇ ਇਸ ਉਪਰੰਤ ਹੋਰ ਰਾਗੀ, ਕੀਰਤਨੀ ਜੱਥਿਆਂ ਨੇ ਆਪਣੇ-ਆਪਣੇ ਮਨੋਹਰ ਕੀਰਤਨ ਰਾਹੀਂ, ਸੰਗਤਾਂ ਨੂੰ ਨਿਹਾਲ ਕੀਤਾ। ਸ. ਦਲੀਪ ਸਿੰਘ ਨਾਮਧਾਰੀ ਨੇ ਇਸ ਸਮਾਗਮ ਵਿੱਚ ਐਲਾਨ ਕੀਤਾ ਕਿ ਕੱਲ੍ਹ ਇਸੇ ਸਥਾਨ 'ਤੇ ਸਮੂਹਿਕ ਅਨੰਦ ਕਾਰਜ ਨਾਮਧਾਰੀ ਮਰਿਆਦਾ ਅਨੁਸਾਰ ਹੋਣਗੇ।

ਦੁਪਹਿਰ ਤੋਂ ਬਾਅਦ ਦਾ ਸਮਾਗਮ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਸਥਾਨ ਰਾਈਆਂ ਵਿਖੇ ਹੋਇਆ। ਜਿਸ ਵਿੱਚ ਵੱਡੀ ਗਿਣਤੀ ਵਿੱਚ ਸਾਧ-ਸੰਗਤ ਅਤੇ ਉੱਘੇ ਵਿਅਕਤੀਆਂ ਨੇ ਹਾਜ਼ਰੀਆਂ ਭਰੀਆਂ। ਪੰਜਾਬ ਸਰਕਾਰ ਵੱਲੋਂ ਸੂਚਨਾ ਤੇ ਲੋਕ ਸੰਪਰਕ ਮੰਤਰੀ ਸ. ਨੱਥਾ ਸਿੰਘ ਦਾਲਮ ਮੁੱਖ ਮਹਿਮਾਨ ਵੱਜੋਂ ਹਾਜ਼ਰ ਹੋਏ। ਇਸ ਸਮਾਗਮ ਵਿੱਚ ਪੁੱਜ ਕੇ ਉਹਨਾਂ ਨੇ ਅਹਿਮ ਐਲਾਨ ਕੀਤੇ ਅਤੇ ਪੰਜਾਬ ਸਰਕਾਰ ਵੱਲੋਂ ਇਸ ਸੰਬੰਧ ਵਿੱਚ ਕੀਤੀਆਂ ਜਾ ਰਹੀਆਂ ਵਿਸ਼ੇਸ਼ ਕਾਰਵਾਈਆਂ ਦੀ ਜਾਣਕਾਰੀ ਦਿੱਤੀ। ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਮੋਢੀ, ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਥਾਪਿਤ ਕੀਤੇ ਨਾਮਧਾਰੀ ਮੱਤ ਦੇ ਪੈਰੋਕਾਰਾਂ ਵੱਲੋਂ ਕੀਤੀਆਂ ਗਈਆਂ ਬੇਮਿਸਾਲ ਕੁਰਬਾਨੀਆਂ ਦਾ ਜ਼ਿਕਰ ਕੀਤਾ।

ਦਾਲਮ ਜੀ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਚਿੱਤਰ, ਪੰਜਾਬ ਵਿਧਾਨ ਸਭਾ ਦੇ ਹਾਲ, ਲੁਧਿਆਣੇ ਦੇ ਰੇਲਵੇ ਸਟੇਸ਼ਨ ਅਤੇ ਭਾਰਤ ਦੇ ਸੰਸਦ ਭਵਨ ਵਿੱਚ ਲਗਾਏ ਜਾ ਰਹੇ ਹਨ ਤਾਂ ਜੋ ਸਮੂਹ ਭਾਰਤੀਆਂ ਨੂੰ ਇਹ ਪਤਾ ਲੱਗ ਸਕੇ ਕਿ ਮਹਾਤਮਾ ਗਾਂਧੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਨਾ-ਮਿਲਵਰਤਨ ਦੇ ਮਾਰਗ ਉੱਤੇ ਚੱਲ ਕੇ ਹੀ, ਭਾਰਤ ਦੀ ਕੌਮੀ ਲਹਿਰ ਨੂੰ ਸੰਗਠਤ ਕਰਕੇ, 1947 ਨੂੰ ਭਾਰਤ ਦੀ ਸੁਤੰਤਰਤਾ ਦੇ ਟੀਚੇ ਤੱਕ ਪਹੁੰਚਾ ਦਿੱਤਾ। ਇਸ ਸੰਬੰਧ ਵਿੱਚ ਭਾਰਤ ਦੀ ਅਜ਼ਾਦੀ ਦੀ ਜੰਗ ਵਿੱਚ, ਪੰਜਾਬ ਦਾ ਯੋਗਦਾਨ ਬਹੁਤ ਮਹਾਨ ਹੈ। ਸ਼੍ਰੀ ਦਾਲਮ ਨੇ ਇਹ ਵੀ ਕਿਹਾ ਕਿ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ, ਸਮਾਰਕਾਂ ਦੇ ਨਿਰਮਾਣ ਦਾ ਕਾਰਜ, ਜੰਗੀ ਪੱਧਰ 'ਤੇ ਕੀਤਾ ਜਾ ਰਿਹਾ ਹੈ। ਰਾਈਆਂ ਦੀ ਪੰਚਾਇਤ ਦੀਆਂ ਮੰਗਾਂ ਦੀ ਪੂਰਤੀ ਕਰਦਿਆਂ ਹੋਇਆਂ, ਦਾਲਮ ਜੀ ਨੇ ਪਿੰਡ ਦੇ ਮਿਡਲ ਸਕੂਲ ਦੀ ਚਾਰਦੀਵਾਰੀ ਲਈ 2 ਲੱਖ ਤੇ ਸ਼ਹੀਦ ਸ. ਹਜ਼ਾਰਾ ਸਿੰਘ ਦੀ ਯਾਦ ਵਿੱਚ ਬਣਨ ਵਾਲੇ ਯਾਦਗਾਰੀ ਗੇਟ ਲਈ 50 ਹਜ਼ਾਰ ਰੁਪਏ, ਆਪਣੀਆਂ ਸਰਕਾਰੀ ਗ੍ਰਾਂਟਾਂ ਵਿੱਚੋਂ ਦਿੱਤੇ ਅਤੇ ਇਹ ਵੀ ਕਿਹਾ ਕਿ ਪਿੰਡ ਰਾਈਆਂ ਤੋਂ ਪ੍ਰਤਾਪ ਗੜ੍ਹ ਤੱਕ ਡੇਢ ਕਿਲੋਮੀਟਰ ਤੱਕ ਲੰਮੀ ਸੜਕ ਦਾ ਕਾਰਜ ਇਸੇ ਸਾਲ ਵਿੱਚ ਹੀ ਪੂਰਾ ਹੋ ਜਾਵੇਗਾ। ਆਉਣ ਵਾਲੀ ਸਾਧ-ਸੰਗਤ ਤੇ ਵਿਸ਼ੇਸ਼ ਵਿਅਕਤੀਆਂ ਦਾ ਸੁਆਗਤ ਸ. ਸੁਰਿੰਦਰ ਸਿੰਘ ਨਾਮਧਾਰੀ ਨੇ ਕੀਤਾ। ਇਹਨਾਂ ਪਤਵੰਤੇ ਸੱਜਣਾਂ ਵਿੱਚ ਸਰਬ ਸ੍ਰੀ ਹੀਰਾ ਸਿੰਘ ਗਾਬੜੀਆ ਐਮ. ਐਲ. ਏ., ਜਗਜੀਤ ਸਿੰਘ ਘੁੰਗਰਾਣਾ ਚੇਅਰਮੈਨ ਪੰਜਾਬ ਐਗਰੋ, ਹਰਨਾਮ ਦਾਸ ਜੌਹਰ ਸਾਬਕਾ ਮੰਤਰੀ ਪੰਜਾਬ, ਸ਼੍ਰੀ ਕ੍ਰਿਪਾਲ ਸਿੰਘ ਖੀਰਨੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਤੀਕ-ਉਲ-ਰਹਿਮਾਨ, ਡਾ. ਸਤਿੰਦਰ ਸਿੰਘ, ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ ਅਤੇ ਅਜੀਤ ਸਿੰਘ ਸਕੱਤਰ ਨਾਮਧਾਰੀ ਦਰਬਾਰ ਨੇ ਸੰਬੋਧਨ ਕੀਤਾ।

3 ਫਰਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਸਿਹਤਯਾਬ ਹੋ ਕੇ ਸ੍ਰੀ ਭੈਣੀ ਸਾਹਿਬ ਪਹੁੰਚੇ। ਇੰਦਰਪ੍ਰਸਤ-ਅਪੋਲੋ ਹਸਪਤਾਲ ਦਿੱਲੀ ਦੇ ਡਾਕਟਰਾਂ ਦੀ ਸਲਾਹ ਅਨੁਸਾਰ ਸਤਿਗੁਰੂ ਜੀ ਨੂੰ ਅਰਾਮ ਕਰਨ ਦੀ ਸਲਾਹ ਦਿੱਤੀ ਗਈ ਸੀ।

27 ਫਰਵਰੀ ਨੂੰ ਬਿਆਸ ਵਾਲੇ ਰਾਧਾ ਸੁਆਮੀ ਮਹਾਰਾਜ, ਬਾਬਾ

ਗੁਰਿੰਦਰ ਸਿੰਘ ਜੀ ਆਪਣੇ ਕੁਝ ਸੇਵਕਾਂ ਸਮੇਤ, ਸਤਿਗੁਰੂ ਜੀ ਦਾ ਹਾਲ-ਚਾਲ ਪੁੱਛਣ ਆਏ। ਆਪ ਜੀ ਦੇ ਆਉਣ ਉੱਤੇ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਸੇਵਕਾਂ ਵੱਲੋਂ, ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਆਪ ਜੀ ਦਾ ਨਿੱਘਾ ਸਵਾਗਤ ਕੀਤਾ ਗਿਆ।ਸ੍ਰੀ ਸਤਿਗੁਰੂ ਜੀ ਨਾਲ ਜੋ ਬਾਬਾ ਜੀ ਦੇ ਬਚਨ ਬਿਲਾਸ ਹੋਏ ਉਸਦੇ ਵੇਰਵੇ, ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ, ਰਛਪਾਲ ਸਿੰਘ ਵੱਲੋਂ, 3 ਮਈ ਦੇ 'ਸਤਿਜੁਗ' ਦੇ ਅੰਕ ਵਿੱਚ ਦਿੱਤੇ ਗਏ ਹਨ।ਉਹਨਾਂ ਦੇ ਕੁੱਝ ਅੰਸ਼ ਵੰਨਗੀ ਮਾਤਰ ਇੱਥੇ ਦਿੱਤੇ ਜਾ ਰਹੇ ਹਨ ਤਾਂ ਜੋ ਦੋਹਾਂ ਸੰਪਰਦਾਵਾਂ ਦੇ ਮਧੁਰ ਸੰਬੰਧਾਂ ਬਾਰੇ ਗਿਆਤ ਹੋ ਸਕੇ:-

ਬਾਬਾ ਜੀ- ਇਹ ਕਿਸ ਤਰ੍ਹਾਂ, ਸਿਹਤ ਨੂੰ ਕੀ ਹੋ ਗਿਆ?

ਸਤਿਗੁਰੂ ਜੀ- ਮੈਂ ਬੈਡਮਿੰਟਨ ਖੇਡਦਾ-ਖੇਡਦਾ ਇੱਕ ਦਮ ਇਸ ਤਰ੍ਹਾਂ ਹੋ ਗਿਆ। ਇੱਕ ਵਾਰ ਤਾਂ ਅੰਤ ਸਮਾਂ ਆ ਗਿਆ ਜਾਪਦਾ ਸੀ।

ਬਾਬਾ ਜੀ- ਪਤਾ ਨਹੀਂ, ਤੁਸੀਂ ਕੀਹਦੇ ਕਸ਼ਟ ਝੱਲੇ ਨੇ।

ਸਤਿਗੁਰੂ ਜੀ- ਤੁਸੀਂ ਇੱਥੇ ਆ ਕੇ ਬਹੁਤ ਕ੍ਰਿਪਾ ਕੀਤੀ।

ਬਾਬਾ ਜੀ- ਨਹੀਂ ਜੀ ਨਹੀਂ, ਬਜ਼ੁਰਗਾਂ ਦਾ ਆਸ਼ੀਰਵਾਦ ਤਾਂ ਹਮੇਸ਼ਾਂ ਹੀ ਚਾਹੀਦਾ ਹੈ, ਮੈਂ ਤਾਂ ਆਪ ਦਾ ਆਸ਼ੀਰਵਾਦ ਲੈਣ ਆਇਆ ਹਾਂ।

ਸਤਿਗੁਰੂ ਜੀ- ਮੈਨੂੰ ਪਤਾ ਹੈ ਇਸ ਤਰ੍ਹਾਂ ਤੁਸੀਂ ਕਿਤੇ ਨਹੀਂ ਜਾਂਦੇ।ਤੁਸੀਂ ਦਰਸ਼ਨ ਦੇਣ ਆਏ ਹੋ, ਹੁਣ ਛੇਤੀ ਰਾਜ਼ੀ ਹੋ ਜਾਵਾਂਗਾ।

ਸਤਿਗੁਰੂ ਜੀ ਨੇ ਬਾਬਾ ਜੀ ਨੂੰ ਬੰਗਲੌਰ ਦੇ ਨੇੜੇ ਨਾਮਧਾਰੀ ਸੀਡ ਫਾਰਮ ਬਾਰੇ ਜਾਣਕਾਰੀ ਦਿੱਤੀ ਅਤੇ ਦੱਸਿਆ ਕਿ ਇਸ ਦਾ ਪ੍ਰਬੰਧ ਮੇਰਾ ਭਤੀਜਾ ਠਾਕੁਰ ਉਦੇ ਸਿੰਘ ਕਰ ਰਿਹਾ ਹੈ। ਅਸੀਂ ਔਰਗੈਨਿਕ ਖੇਤੀ ਵਿੱਚ ਵਿਸ਼ਵਾਸ ਰੱਖਦੇ ਹਾਂ। ਬਾਬਾ ਜੀ ਨੂੰ ਵਿਦਾ ਕਰਨ ਸਮੇਂ, ਸਤਿਗੁਰੂ ਜੀ ਨੇ ਆਪ ਜੀ ਨੂੰ ਸਿਰੋਪਾਓ, ਉੱਨ ਦੀ ਮਾਲਾ, ਪਸ਼ਮੀਨੇ ਦੀ ਲੋਈ, ਨਾਮਧਾਰੀ ਨਿਤਨੇਮ, ਹੁਕਮਨਾਮੇ, ਗੜਵਾ ਤੇ ਪਊਏ, ਉਪਹਾਰ ਵਜੋਂ ਪ੍ਰਦਾਨ ਕੀਤੇ। ਨਾਲ ਆਏ ਬੀਬੀ ਜੀ ਨੂੰ ਵੀ ਸ਼ਾਲ ਦੇ ਕੇ ਨਿਵਾਜਿਆ। ਨਾਲ ਹੀ ਨਾਮਧਾਰੀ ਫਾਰਮ ਦੀਆਂ ਪੈਦਾ ਕੀਤੀਆਂ ਸਬਜ਼ੀਆਂ ਵੀ ਦਿੱਤੀਆਂ। ਬਾਬਾ ਜੀ ਨੇ ਅੱਗੋਂ ਕਿਹਾ ਕਿ ਮੈਂ ਇਸ ਤਰ੍ਹਾਂ ਕੋਈ ਚੀਜ਼ ਕਿਤੋਂ ਵੀ ਨਹੀਂ ਲੈਂਦਾ, ਬੱਸ ਆਪ ਜੀ ਕਿਰਪਾ ਕਰ ਰਹੇ ਹੋ ਤਾਂ ਲੈ ਰਿਹਾ ਹਾਂ ਤੁਹਾਡਾ

ਆਸ਼ੀਰਵਾਦ ਹੈ।

ਬਾਬਾ ਜੀ- ਮੈਂ ਆਗਿਆ ਮੰਗਾਂਗਾ।

ਸਤਿਗੁਰੂ ਜੀ- ਤੁਹਾਨੂੰ ਬਹੁਤ ਤਕਲੀਫ਼ ਦਿੱਤੀ ਹੈ।

ਬਾਬਾ ਜੀ- ਜਦੋਂ ਇੰਨਾਂ ਆਸ਼ੀਰਵਾਦ ਦਿੰਦੇ ਨੇ ਬਜ਼ੁਰਗ ਤਾਂ ਸਾਨੂੰ ਵੀ ਐਨਰਜੀ ਮਿਲਦੀ ਹੈ।ਮਾਲਕ ਵਾਹਿਗੁਰੂ ਥੋਨੂੰ ਤੰਦਰੁਸਤੀ ਬਖ਼ਸ਼ੇ।

ਵਿਦਾ ਹੋਣ ਤੋਂ ਪਹਿਲਾਂ ਰਾਧਾ ਸੁਆਮੀ ਬਾਬਾ ਜੀ ਨੂੰ ਸ੍ਰੀ ਸਤਿਗੁਰੂ ਜੀ ਵਾਲੀ ਵੱਡੀ ਕਲੱਬ ਕਾਰ ਤੇ ਬੜੇ ਹੀ ਸਤਿਕਾਰ ਨਾਲ ਬੈਠਣ ਦੀ ਬੇਨਤੀ ਕੀਤੀ ਗਈ। ਪ੍ਰਧਾਨ ਦਲੀਪ ਸਿੰਘ ਜੀ ਤੇ ਸੇਵਕ ਰਛਪਾਲ ਸਿੰਘ ਨੇ ਨਾਲ ਜਾ ਕੇ ਸ੍ਰੀ ਭੈਣੀ ਸਾਹਿਬ ਦੇ ਸਾਰੇ ਹੀ ਦਰਸ਼ਨੀ ਅਸਥਾਨਾਂ ਦੇ ਦਰਸ਼ਨ ਕਰਾਏ ਅਤੇ ਉਨ੍ਹਾਂ ਸਥਾਨਾਂ ਬਾਰੇ ਜਾਣਕਾਰੀ ਵੀ ਦਿੱਤੀ। ਬਾਬਾ ਜੀ ਬੜੇ ਹੀ ਪ੍ਰਸੰਨ ਹੋਏ ਕਿ ਏਡਾ ਵੱਡਾ ਸਿੱਖਾਂ ਦਾ ਇਤਿਹਾਸ ਇੱਥੇ ਮੌਜੂਦ ਹੈ।

**2001 ਦਾ ਹੋਲਾ ਮਹੱਲਾ**

ਇਸ ਸਾਲ ਦਾ ਹੋਲੇ-ਮਹੱਲੇ ਦਾ ਸਮਾਗਮ, 9 ਮਾਰਚ ਤੋਂ 12 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ।ਸਦਾ ਵਾਂਗ ਇਸ ਪੁਰਬ ਉੱਤੇ ਵੀ ਵਿਦੇਸ਼ਾਂ ਤੇ ਦੇਸ਼ ਦੇ ਵੱਖ-ਵੱਖ ਪ੍ਰਦੇਸ਼ਾਂ ਤੋਂ, ਵੱਡੀ ਗਿਣਤੀ ਵਿੱਚ ਸ਼ਰਧਾਲੂ ਤੇ ਸਿਦਕਵਾਨ, ਗੁਰੂ ਘਰ ਦੇ ਪ੍ਰੇਮੀਆਂ ਦਾ ਬੇਸ਼ੁਮਾਰ ਜਨ-ਸਮੂਹ ਨਰ-ਨਾਰੀ, ਮਾਈ-ਭਾਈ ਆ ਜੁੜੇ ਅਤੇ ਸ੍ਰੀ ਭੈਣੀ ਸਾਹਿਬ ਦਾ ਇਹ ਹੋਲੇ ਦਾ ਸਮਾਗਮ, ਅਨੇਕ ਧਾਰਮਿਕ ਸੰਪਰਦਾਵਾਂ ਅਤੇ ਦਰਸ਼-ਪਿਆਸੀ ਸੰਗਤ ਦਾ, ਵੱਡਾ ਜੋੜ-ਮੇਲਾ ਸੀ। ਇਹ ਨਾਮ ਬਾਣੀ, ਕਥਾ ਕੀਰਤਨ ਧਾਰਮਿਕ ਵਿਖਿਆਨਾਂ ਤੇ ਗੁਰੂ ਉਪਦੇਸ਼ਾਂ ਦੇ ਅਖੰਡ ਪ੍ਰਵਾਹ ਦਾ ਮਹਾਂਕੁੰਭ ਸੀ। ਸਾਧ-ਸੰਗਤ ਦੀ ਇਹ ਇਕੱਤਰਤਾ ਸ਼ਾਸਤਰੀ ਰਾਗਾਂ ਅਨੁਸਾਰ ਗੁਰਮਤਿ-ਸੰਗੀਤ ਤੇ ਕਵੀ ਦਰਬਾਰ, ਨਾਮਧਾਰੀ ਦਰਬਾਰ ਦੀਆਂ ਇਕੱਤਰਤਾਵਾਂ ਦੀ ਮਹਿਮਾ, ਬੜੀ ਨਿਰਾਲੀ ਅਤੇ ਮਸਤਾਨੀ ਵਿਸਮਾਦ ਦੇ ਰੰਗਾਂ ਵਿੱਚ, ਨਿਵੇਕਲੀ ਨਾਮਧਾਰੀ ਮਰਿਆਦਾ ਦੀ ਸ਼ਾਨ ਨੂੰ ਪ੍ਰਗਟਾਅ ਰਹੀ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਪ੍ਰੇਮ ਦੇ ਕਈ ਨਜ਼ਾਰੇ ਆਪਣੇ ਆਪ ਵਿੱਚ ਵਿਲੱਖਣ ਤੇ ਐਡੀ ਮਹਾਨਤਾ ਵਾਲੇ ਹਨ ਕਿ ਗੁਰੂ ਕੀਰਤਨ ਸਮੇਂ,

ਕਈ ਵਾਰ ਤਾਂ ਕਈ ਰਾਗੀ ਜਥਿਆਂ ਤੇ ਅਨੇਕ ਸੰਗੀਤਕ ਸਾਜ਼ਾਂ ਦੀ ਮਿਲਵੀ ਝੁਣਕਾਰ, ਅਜਿਹਾ ਮਸਤੀ ਦਾ ਆਲਮ ਸਾਕਾਰ ਕਰ ਦਿੰਦੀ ਹੈ ਕਿ ਆਪ ਮੁਹਾਰੇ ਹੀ ਸਰੋਤਿਆਂ ਦੇ ਹਿਰਦਿਆਂ ਅੰਦਰੋਂ ਵਾਹੁ-ਵਾਹੁ ਦੀ ਅਵਸਥਾ ਤਾਰੀ ਹੋ ਜਾਂਦੀ ਹੈ। ਇੱਕ ਸਮੇਂ ਦੇ ਗੁਰੂ ਕੀਰਤਨ ਵਿੱਚ, ਰਾਗੀਆਂ ਦੀਆਂ ਤਿੰਨ ਪੀੜ੍ਹੀਆਂ ਬੈਠੀਆਂ ਸਨ, ਜਿਨ੍ਹਾਂ ਵਿੱਚ ਸਭ ਤੋਂ ਵਡੇਰੀ ਉਮਰ ਦੇ ਸੰਤ ਖਜਾਨ ਸਿਘ (ਤਬਲਾ ਵਾਦਕ) ਸਨ। ਸਾਜਾਂ ਵਿੱਚ ਛੇ ਦਿਲਰੁਬਾ ਤੇ ਦੋ ਤਬਲਿਆਂ ਦੀਆਂ ਜੋੜੀਆਂ ਸਨ। ਸ੍ਰੀ ਸਤਿਗੁਰੂ ਜੀ ਦੇ ਰਾਗ ਬਾਗ ਦੇ ਮਹਿਕਦੇ ਫੁੱਲਾਂ ਵਿੱਚ, ਹੋਰ ਰਾਗੀ ਸਨ- ਸਰਵ-ਸੰਤ ਹਰਬੰਸ ਸਿਘ ਘੁੱਲਾ, ਸ਼ੇਰ ਸਿਘ, ਸੁਖਦੇਵ ਸਿਘ ਸੁੱਖੀ, ਮੋਹਨ ਸਿਘ, ਹਰਪ੍ਰੀਤ ਸਿਘ ਸੋਨੂੰ, ਰਣਬੀਰ ਸਿਘ, ਬਲਵੰਤ ਸਿਘ, ਹਰਜਿੰਦਰ ਸਿਘ, ਗੁਰਚਰਨ ਸਿਘ ਤੇ ਗੁਰਦਿਆਲ ਸਿਘ।

ਇਸ ਹੋਲੇ ਮੇਲੇ ਦੇ ਪੁਰਬ ਸਮੇਂ ਸਤਿਜੁਗ ਤੇ ਵਰਿਆਮ ਦੇ ਸੁਚਿੱਤਰ ਵਿਸ਼ੇਸ਼ ਅੰਕ, ਸਤਿਗੁਰੂ ਜੀ ਦੇ ਕਰ-ਕੰਵਲਾਂ ਦੁਆਰਾ, ਲੋਕ ਅਰਪਣ ਕੀਤੇ ਗਏ। ਬਾਬਾ ਛਿੰਦਾ ਜੀ ਤੇ ਹੋਰ ਜਥੇਦਾਰਾਂ ਦੇ ਕੀਰਤਨ ਤੇ ਵਿਖਿਆਨਾਂ ਨੇ, ਸੰਗਤਾਂ ਨੂੰ ਕੀਲੀ ਰੱਖਿਆ। ਵਿਚਲੀ ਰਾਤ ਕਵੀ ਦਰਬਾਰ ਤੋਂ ਬਾਅਦ, ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਤੱਕ, ਹੋਲੇ ਦੇ ਕੀਰਤਨ ਜਾਰੀ ਰਹੇ। ਸ੍ਰੀ ਅਮਰਿੰਦਰ ਜੈਨ ਮੁਨੀ ਜੀ ਨੇ ਵੀ ਹਾਜ਼ਰ ਹੋ ਕੇ ਸੁਸ਼ੀਲ ਮੁਨੀ ਤੇ ਸਤਿਗੁਰੂ ਜਗਜੀਤ ਸਿਘ ਜੀ ਦੇ ਪਰਸਪਰ ਮੇਲ-ਮਿਲਾਪ ਤੇ ਨੇੜਤਾ ਦਾ ਜ਼ਿਕਰ ਕੀਤਾ। ਉਹਨਾਂ ਕਿਹਾ, 'ਸਰਹੰਦ ਸਾਹਿਬਜ਼ਾਦਿਆਂ ਦੀ ਯਾਦਗਾਰ ਬਣਾਉਣ ਲਈ ਜਿੰਨੀ ਥਾਂ ਮੰਗੀ ਗਈ, ਉਸਦੇ ਮੁੱਲ ਵੱਜੋਂ ਉਸ ਥਾਂ ਉੱਤੇ ਮੋਹਰਾਂ ਵਿਛਾ, ਕੇ ਥਾਂ ਲੈ ਕੇ ਦੇਣ ਵਾਲਾ ਸ਼ਾਹੂਕਾਰ, ਟੋਡਰਮੱਲ ਜੈਨੀ ਸੀ। ਸੁਰਿੰਦਰ ਸਿਘ ਮੀਤ ਪ੍ਰਧਾਨ ਨਾਮਧਾਰੀ ਦਰਬਾਰ ਨੇ ਵੱਖ-ਵੱਖ ਸਥਾਨਾਂ 'ਤੇ ਚੱਲ ਰਹੇ ਨਿਰਮਾਣ ਕਾਰਜਾਂ ਬਾਰੇ ਦੱਸਿਆ। ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ ਵਿੱਚ, ਨਾਮਧਾਰੀ ਦਰਬਾਰ ਦੇ ਪ੍ਰਧਾਨ, ਸ੍ਰੀ ਹਰਵਿੰਦਰ ਸਿਘ ਹੰਸਪਾਲ ਜੀ ਨੇ ਦੱਸਿਆ ਕਿ ਸਾਡੇ ਮੀਤ ਪ੍ਰਧਾਨ ਸੁਰਿੰਦਰ ਸਿਘ ਨਾਮਧਾਰੀ ਦੇ ਉੱਦਮ ਸਦਕਾ, ਪੰਜਾਬ ਦੇ ਵਿਧਾਨ ਸਭਾ ਅਤੇ ਲੋਕ ਸਭਾ ਦੇ ਕੇਂਦਰੀ ਹਾਲ ਵਿੱਚ ਸਤਿਗੁਰੂ ਰਾਮ ਸਿਘ ਜੀ ਦੇ ਚਿੱਤਰ ਛੇਤੀ ਹੀ ਸੁਸ਼ੋਭਿਤ ਕੀਤੇ ਜਾਣਗੇ। ਹੋਲੇ ਦੀ ਸਮਾਪਤੀ ਵਾਲੇ ਦਿਨ, ਸ੍ਰੀ ਸਤਿਗੁਰੂ ਜੀ ਨੇ

ਆਪਣੇ ਪ੍ਰਵਚਨਾਂ ਵਿੱਚ ਫੁਰਮਾਇਆ, "ਆਪ ਨੇ ਸਤਿਸੰਗ ਕੀਤਾ ਹੈ, ਗੁਰਬਾਣੀ ਸੁਣੀ ਹੈ, ਨਾਮ ਜਪਿਆ ਹੈ, ਉੱਤਮ ਕਰਮ ਕੀਤੇ ਹਨ। ਕਲਿਜੁਗ ਦੇ ਸਮੇਂ ਨਾਮ ਜਪਣ ਨਾਲ ਮਨ ਕੀ ਮੈਲ ਧੁਪ ਜਾਂਦੀ ਹੈ, ਤਕਲੀਫ਼ਾਂ ਹੱਟ ਜਾਂਦੀਆਂ ਹਨ। ਮੈਨੂੰ ਖੁਸ਼ੀ ਹੈ, ਮੁਨੀ ਸੁਸ਼ੀਲ ਕੁਮਾਰ ਜੀ ਬਹੁਤ ਪ੍ਰੇਮ ਕਰਦੇ ਸਨ। ਅਮਰਿੰਦਰ ਮੁਨੀ ਜੀ ਆਏ ਹਨ; ਪਹਿਲਾਂ ਬੀਬੀ ਸਾਧਨਾ ਸਾਧਵੀ ਮਿਲੇ ਸਨ। ਇਸਦਾ ਮਤਲਬ ਅਗਲਾ ਰਿਸ਼ਤਾ ਕਾਇਮ ਰੱਖਿਆ ਹੈ। ਮਾੜੇ ਇਕੱਠੇ ਹੋ ਕੇ ਮਾੜੀਆਂ ਗੱਲਾਂ ਕਰਨ, ਅਸੀਂ ਚੰਗੇ ਇਕੱਠੇ ਹੋ ਕੇ ਚੰਗੀਆਂ ਗੱਲਾਂ ਕਰੀਏ। ਨਾਮ ਜਪੀਏ। ਤੁਸੀਂ ਘਰ ਜਾ ਕੇ ਇਸੇ ਤਰ੍ਹਾਂ ਤਗੜੇ ਹੋ ਕੇ ਨਾਮ ਸਿਮਰਨ ਕਰਦੇ ਰਹੋ ਜਿਵੇਂ ਇੱਥੇ ਕੀਤਾ ਹੈ ਤਾਂ ਕਿ ਸੰਸਾਰ-ਯਾਤਰਾ ਕਰਦਿਆਂ ਕੋਈ ਤਕਲੀਫ਼ ਨਾ ਹੋਵੇ।"

ਹੋਲੇ ਦੀ ਸਮਾਪਤੀ ਵਾਲੇ ਦਿਨ, ਇਸ ਸਮਾਗਮ ਦੀ ਸਮੁੱਚੀ ਸੇਵਾ ਦਾ ਪੁੰਨ ਪ੍ਰਾਪਤ ਕਰਦੇ ਹੋਏ, ਸੰਤ ਬਹਾਦਰ ਸਿੰਘ ਸੀਹਰਾ- ਸੰਤ ਰਣਜੀਤ ਸਿੰਘ ਲਸਾੜਾ ਤੇ ਉਹਨਾਂ ਨਾਲ ਯੂ.ਕੇ., ਕੈਨੇਡਾ, ਅਮਰੀਕਾ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿੱਚੋਂ ਆਈ ਸੰਗਤ ਨੇ ਸ਼ੁਕਰਾਨੇ ਵੱਜੋਂ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਕਿਹਾ ਕਿ ਜਿਨ੍ਹਾਂ-ਜਿਨ੍ਹਾਂ ਸੱਜਣਾਂ, ਸੰਗਤਾਂ, ਸੇਵਕਾਂ ਤੇ ਪ੍ਰਚਾਰਕਾਂ ਨੇ ਇੱਥੇ ਪੁੱਜ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ ਅਤੇ ਵੱਖ-ਵੱਖ ਸੇਵਾ ਦੇ ਕਾਰਜਾਂ ਨੂੰ ਨਿਭਾਇਆ ਹੈ। ਅਸੀਂ ਸਭ ਦਾ ਧੰਨਵਾਦ ਕਰਦੇ ਹਾਂ। ਸ੍ਰੀ ਤਾਰਾ ਸਿੰਘ ਅਨਜਾਣ ਅਤੇ ਸਵਰਨ ਸਿੰਘ ਵਿਰਕ ਜੀ ਦੇ ਵਿਖਿਆਨਾਂ ਵਿੱਚ ਨਾਮਧਾਰੀ ਪੰਥ ਦੇ ਸ਼ਾਨਦਾਰ ਇਤਿਹਾਸ ਦੇ ਭਿੰਨ-ਭਿੰਨ ਪੱਖਾਂ ਉੱਤੇ ਪ੍ਰਕਾਸ਼ ਪਾਇਆ ਗਿਆ। ਉਹ ਵੀ ਇਸ ਪੁਰਬ ਦੀ ਮਹਾਨਤਾ ਵਿੱਚ ਵਾਧਾ ਕਰ ਰਹੇ ਸਨ।

**ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦਾ ਅਕਾਲ ਚਲਾਣਾ**

1 ਅਪ੍ਰੈਲ ਨੂੰ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ, ਜਿਹਨਾਂ ਨੇ ਸਾਰੀ ਉਮਰ, ਨਾਮਧਾਰੀ ਪੰਥ ਦੀ ਸੱਚੇ ਦਿਲੋਂ ਸੇਵਾ ਕੀਤੀ ਅਤੇ ਗੁਰੂ ਚਰਨਾਂ ਨਾਲ ਪ੍ਰੀਤ ਨਿਭਾਈ ਹੈ, ਨੇ ਦੁਪਹਿਰ ਸਮੇਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕਥਾ ਸੁਨਾਉਣ ਪਿੱਛੋਂ ਦਿੱਲੀਓਂ ਆਪ ਨੂੰ ਲੈਣ ਆਏ, ਸਪੁੱਤਰਾਂ ਨਾਲ ਦਿੱਲੀ ਜਾਣਾ ਸੀ। ਸ੍ਰੀ ਹਜ਼ੂਰ ਨੂੰ ਅਰਜ਼ ਕਰਕੇ ਖੁਸ਼ੀਆਂ ਲਈਆਂ ਅਤੇ ਨੇੜੇ ਹੀ ਸ੍ਰੀ ਸਤਿਗੁਰੂ ਜੀ ਵਾਲੇ ਲੰਗਰ 'ਚ ਕੁਝ ਅਲਪ-ਅਹਾਰ ਕਰਨ ਪੁੱਜੇ ਥਾਲ ਵਿੱਚੋਂ

ਭੋਜਨ ਪਾਇਆ, ਹੱਥ 'ਚ ਫੜਿਆ, ਛਕਣ ਲਈ ਤਿਆਰ ਸਨ ਤਾਂ ਉੱਥੇ ਹੀ ਪ੍ਰਾਣ ਤਿਆਗ ਦਿੱਤੇ। ਲੰਗਰ ਵਿੱਚ, ਮਾਸਟਰ ਜੀ ਨੂੰ ਖਿਚੜੀ ਪਰੋਸੀ ਗਈ ਸੀ। ਖਿਚੜੀ ਵੇਖਦਿਆਂ ਹੀ ਮਾਸਟਰ ਜੀ ਵਿਸਮਾਦੀ ਹੋ ਗਏ ਤੇ ਸ਼ਬਦ ਉਚਾਰਿਆ- "ਕਬੀਰ ਖੂਬ ਖਾਨਾ ਖੀਚਰੀ ਜਾ ਮਹਿ ਅੰਮ੍ਰਿਤ ਲੋਨ।" ਖਿਚੜੀ ਦਾ ਇੱਕ ਚਮਚ ਮਾਸਟਰ ਜੀ ਨੇ ਆਪਣੇ ਮੂੰਹ ਵਿਚ ਪਾਇਆ ਪਰ ਖਿਚੜੀ ਮੂੰਹ ਵਿਚ ਹੀ ਰਹਿ ਗਈ। ਪ੍ਰਾਣ ਪੰਖੇਰੂ ਹੋ ਗਏ। ਪੂਰਨ ਸਾਧੂਆਂ ਵਾਂਲਾ ਜੀਵਨ ਸੀ, ਮਾਸਟਰ ਜੀ ਦਾ। ਅੰਤ ਸਮੇਂ ਹੀ ਆਪ ਨੇ ਪ੍ਰਸੰਨ ਮੁਦਰਾ 'ਚ ਰਹਿ ਕੇ ਸਰੀਰ ਤਿਆਗਿਆ। ਇਸ ਸਮੇਂ ਉਹਨਾਂ ਦੇ ਛੋਟੇ ਲੜਕੇ ਚਰਨਜੀਤ ਸਿੰਘ ਤੇ ਪੋਤਰਾ ਕੋਲ ਸਨ। ਉਸੇ ਦਿਨ ਹੀ ਆਪ ਜੀ ਦਾ ਦਾਹ ਸੰਸਕਾਰ ਸ੍ਰੀ ਸਤਿਗੁਰੂ ਜੀ ਦੀ ਦੇਖ-ਰੇਖ ਵਿੱਚ ਕੀਤਾ ਗਿਆ।

15 ਅਪ੍ਰੈਲ ਨੂੰ ਉਹਨਾਂ ਦੀ ਯਾਦ ਵਿੱਚ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ਼ਰਧਾਂਜਲੀ ਸਮਾਗਮ ਹੋਇਆ। ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦਾ ਬਹੁਤ ਜੀਵਨ ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਕਟਵਰਤੀ ਸੇਵਾ ਵਿੱਚ ਬੀਤਿਆ ਹੈ। ਆਪ ਨੇ ਨਾਮਧਾਰੀ ਪੰਥ ਅਤੇ ਸਤਿਗੁਰੂ ਸਾਹਿਬਾਨ ਜੀ ਦੀ ਮਹਾਨ ਦੇਣ ਬਾਰੇ ਅਨੇਕ ਪੁਸਤਕਾਂ ਰਚੀਆਂ। ਚੋਜੀ ਪ੍ਰੀਤਮ, ਬੇਅੰਤ ਲੀਲਾ, ਸ਼ੀਤਲਤਾ ਦਾ ਸ੍ਰੋਤ ਅਤੇ ਬਹੁਤ ਸਾਰੇ ਲੇਖ, ਆਪ ਜੀ ਦੇ 'ਸਤਿਜੁਗ' ਤੇ ਹੋਰ ਪੱਤਰਕਾਵਾਂ ਵਿੱਚ ਛਪੇ ਸਨ। ਆਪ ਜੀ ਨੇ ਅੰਗਰੇਜ਼ੀ ਵਿੱਚ ਵੀ ਨਾਮਧਾਰੀ ਮੱਤ ਬਾਰੇ ਬਹੁਤ ਕੁਝ ਲਿਖਿਆ ਹੈ ਅਤੇ ਆਪ 'ਸਤਿਜੁਗ' ਦੇ ਸੰਪਾਦਕ ਵੀ ਰਹੇ ਸਨ। ਨਿਮਰਤਾ, ਪਰਸਪਰ ਮੇਲ-ਮਿਲਾਪ, ਉਦਾਰਤਾ ਅਤੇ ਹਰ ਇੱਕ ਨੂੰ ਮੋਹ ਲੈਣ ਵਾਲੀ ਸਖ਼ਸ਼ੀਅਤ ਨੇ, ਨਾਮਧਾਰੀ ਪੰਥ ਦੀ ਤਨੋ-ਮਨੋ ਸੁਹਿਰਦਤਾ ਨਾਲ, ਜੀਵਨ ਭਰ ਸੇਵਾ ਕੀਤੀ ਹੈ। ਗੁਰਬਾਣੀ ਦੇ ਕਥਨ ਅਨੁਸਾਰ, ਆਪ 'ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ' ਮਹਾਂਪੁਰਸ਼ਾਂ ਵਿੱਚੋਂ ਸਨ।

ਇਹਨਾਂ ਦਿਨਾਂ ਵਿੱਚ, ਵਿਸ਼ਵ ਭਰ ਵਿੱਚ ਵਸਦੀਆਂ ਨਾਮਧਾਰੀ ਸੰਗਤਾਂ ਨੇ ਕੈਨੇਡਾ, ਯੂ. ਕੇ., ਥਾਈਲੈਂਡ, ਪੂਰਬੀ ਅਫਰੀਕਾ ਤੇ ਭਾਰਤ ਦੇ ਬਹੁਤ ਸਾਰੇ ਸਥਾਨਾਂ ਤੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਲਈ ਵਰਨੀਆਂ ਤੇ ਪਾਠਾਂ ਦੇ ਭੋਗ ਪਾਏ।

## ਮਾਸਿਕ ਪੱਤਰ 'ਵਰਿਆਮ' ਦਾ ਸਿਲਵਰ ਜੁਬਲੀ ਸਮਾਗਮ

29 ਅਪ੍ਰੈਲ ਨੂੰ 'ਦੇਸ਼-ਭਗਤ ਯਾਦਗਾਰ ਹਾਲ' ਜਲੰਧਰ ਵਿਖੇ, ਸੰਤ ਜਗਦੀਸ਼ ਸਿੰਘ ਵੱਲੋਂ ਚਲਾਏ ਜਾ ਰਹੇ, ਮਾਸਿਕ ਪੱਤਰ ਵਰਿਆਮ ਦੀ ਸਿਲਵਰ ਜੁਬਲੀ ਦਾ ਸਮਾਗਮ ਮਨਾਇਆ ਗਿਆ ਜਿਸ ਵਿੱਚ ਬਹੁਤ ਸਾਰੇ ਪੱਤਰਕਾਰ, ਬੁੱਧੀਜੀਵੀ, ਲੇਖਕ, ਵੱਡੀ ਗਿਣਤੀ ਵਿੱਚ ਨਾਮਧਾਰੀ ਪੰਥ ਨਾਲ ਜੁੜਿਆ ਜਨ-ਸਮੂਹ ਅਤੇ ਵਿਸ਼ੇਸ਼ ਪੱਤਰਕਾਵਾਂ, ਸਮਾਚਾਰ ਪੱਤਰਾਂ ਦੇ ਪ੍ਰਤੀਨਿਧ, ਹਾਜ਼ਰ ਸਨ। ਇਸ ਉਦੇਸ਼ ਲਈ ਉਚੇਚੇ ਤੌਰ 'ਤੇ ਇੱਕ ਸਬ-ਕਮੇਟੀ ਬਣਾਈ ਗਈ ਸੀ। ਜਗਦੀਸ਼ ਸਿੰਘ ਜੀ ਦੇ ਸਿਰੜ ਤੇ ਲਗਨ ਨਾਲ ਚਲਾਏ ਜਾ ਰਹੇ ਮਾਸਿਕ ਪੱਤਰ ਵਰਿਆਮ ਨੂੰ ਨਿਰੰਤਰ ਜਾਰੀ ਰੱਖਣ ਦੀ ਭਰਪੂਰ ਪ੍ਰਸ਼ੰਸਾ ਕੀਤੀ ਗਈ। ਵਰਿਆਮ ਜਿੱਥੇ ਨਾਮਧਾਰੀ ਪੰਥ ਦਾ ਪਰਵਕਤਾ ਹੈ, ਉੱਥੇ ਇਸ ਦੇ ਸੁਘੜ ਸੰਪਾਦਕ ਜਗਦੀਸ਼ ਸਿੰਘ ਨੇ ਇਸ ਦੇ ਸਾਹਿਤਕ ਮਿਆਰ ਨੂੰ ਵੀ ਕਾਇਮ ਰੱਖਿਆ ਹੈ ਅਤੇ ਪੰਜਾਬੀ ਦੇ ਉੱਘੇ ਲੇਖਕਾਂ ਨੂੰ ਇਸ ਪੱਤਰ ਵਿੱਚ ਉਚੇਚਾ ਸਥਾਨ ਦਿੱਤਾ ਹੈ। ਇਸ ਦੌਰਾਨ ਕਈ ਵਿਸ਼ੇਸ਼ ਅੰਕ ਵੀ ਪ੍ਰਕਾਸ਼ਿਤ ਕੀਤੇ ਹਨ। ਬਹੁਤ ਸਾਰੀਆਂ ਸੰਸਥਾਵਾਂ ਵੱਲੋਂ ਸ਼੍ਰੀ ਜਗਦੀਸ਼ ਸਿੰਘ ਦਾ ਸਨਮਾਨ ਕੀਤਾ ਗਿਆ। ਆਪ ਨੇ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਇਹ ਕਾਰਜ ਨਿਭਾ ਸਕਿਆ ਹਾਂ। ਆਪ ਜੀ ਦਾ ਮਿਹਰ ਭਰਿਆ ਹੱਥ ਵਰਿਆਮ 'ਤੇ ਸਦਾ ਬਣਿਆ ਰਿਹਾ ਹੈ। ਨਾਮਧਾਰੀ ਪੰਥ ਵੱਲੋਂ ਸੰਤ ਦਿਆਲ ਸਿੰਘ ਰਾਹੀਂ ਗੜਵਾ, ਮਾਲਾ ਤੇ ਸ਼ਾਲ ਦੇ ਕੇ ਜਗਦੀਸ਼ ਸਿੰਘ ਦਾ ਸਨਮਾਨ ਕੀਤਾ ਗਿਆ। ਇਸ ਅਵਸਰ 'ਤੇ ਉਹਨਾਂ ਦੀ ਧਰਮ ਪਤਨੀ ਸ਼੍ਰੀਮਤੀ ਬਖਸ਼ੀਸ਼ ਕੌਰ ਦਾ ਸਨਮਾਨ ਵੀ ਕੀਤਾ ਗਿਆ। ਜਗਦੀਸ਼ ਸਿੰਘ ਜੀ ਨੇ ਜੋ ਪੰਝੀ ਹਜ਼ਾਰ ਦੀ ਰਕਮ ਇਸ ਸਮਾਗਮ ਸਮੇਂ ਬਣਾਈ ਗਈ ਸੰਮਤੀ ਵੱਲੋਂ ਉਸ ਨੂੰ ਅਰਪਣ ਕੀਤੀ ਗਈ ਸੀ, ਉਸ ਵਿੱਚੋਂ 21,000 ਰੁਪਏ ਉਸਨੇ ਪੰਜਾਬੀ ਸਾਹਿਤ ਸਭਾ ਜਲੰਧਰ ਨੂੰ ਭੇਂਟ ਕਰ ਦਿੱਤੇ। ਇਸ ਸਮਾਗਮ ਵਿੱਚ ਭਾਰਤੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ, ਸ. ਤਰਲੋਚਨ ਸਿੰਘ ਜੀ ਵੀ ਹਾਜ਼ਰ ਸਨ। ਜਿਹਨਾਂ ਨੇ ਪੰਜਾਬੀ ਭਾਸ਼ਾ ਦੀ ਉੱਨਤੀ ਲਈ ਹੋਰ ਨਿੱਗਰ ਯਤਨ ਕਰਨ ਲਈ ਕਿਹਾ ਤਾਂ ਜੁ ਪੰਜਾਬੀ ਭਾਸ਼ਾ ਨੂੰ ਸਾਰੇ ਪੰਜਾਬੀਆਂ ਵੱਲੋਂ ਸੱਚੇ ਦਿਲੋਂ ਅਪਣਾਇਆ ਜਾ ਸਕੇ।

ਅੰਤਰ ਰਾਸ਼ਟਰੀ ਪੱਧਰ ਦੀ ਨਾਮਧਾਰੀ ਲਹਿਰ ਬਾਰੇ ਇਤਿਹਾਸਕ ਵਿਚਾਰ ਗੋਸ਼ਟੀ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਤਿਗੁਰੂ ਰਾਮ ਸਿੰਘ ਚੇਅਰ ਵੱਲੋਂ, ਇੱਕ ਉੱਚ ਕੋਟੀ ਦਾ ਸੈਮੀਨਾਰ 8 ਅਤੇ 9 ਮਈ ਨੂੰ ਭੈਣੀ ਸਾਹਿਬ ਵਿਖੇ ਕੀਤਾ ਗਿਆ, ਜਿਸ ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ 'ਸਤਿਗੁਰੂ ਰਾਮ ਸਿੰਘ ਚੇਅਰ' ਵੱਲੋਂ ਤਿਆਰ ਕੀਤੀ ਗਈ ਨਾਮਧਾਰੀ ਲਹਿਰ ਬਾਰੇ, ਵਿਸ਼ੇਸ਼ ਪੁਸਤਕ ਰਿਲੀਜ਼ ਕੀਤੀ ਗਈ। ਡਾ. ਸਤਿੰਦਰ ਸਿੰਘ ਜੀ ਦੀ ਸੰਪਾਦਨਾ ਵਿੱਚ ਤਿਆਰ ਕੀਤੀ ਗਈ ਇਸ ਰਚਨਾ ਵਿੱਚ 26 ਦੇ ਲਗਭੱਗ ਉੱਘੇ ਲੇਖਕਾਂ ਦੀਆਂ ਰਚਨਾਵਾਂ ਰਾਹੀਂ ਨਾਮਧਾਰੀ ਮਤ ਦੇ ਗੌਰਵ-ਭਰਪੂਰ ਇਤਿਹਾਸ ਤੇ ਵਿਸ਼ੇਸ਼ ਯੋਗਦਾਨ ਬਾਰੇ, ਖੋਜ ਭਰਪੂਰ ਲੇਖ ਸੰਕਲਿਤ ਸਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਹਰਭਜਨ ਸਿੰਘ ਸੋਚ ਨੇ ਪੰਜਾਬ ਦੇ ਮੁੱਖ ਮੰਤਰੀ, ਸ. ਪ੍ਰਕਾਸ਼ ਸਿੰਘ ਬਾਦਲ ਦਾ ਧੰਨਵਾਦ ਕੀਤਾ ਜਿਨ੍ਹਾਂ ਦੇ ਸਹਿਯੋਗ ਤੇ ਉਤਸ਼ਾਹ ਦੁਆਰਾ, ਇਹ ਗ੍ਰੰਥ ਹੋਂਦ ਵਿੱਚ ਆਇਆ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਇਸ ਸਮਾਗਮ ਦਾ ਸ਼ੁਭ ਆਰੰਭ ਹੋਇਆ ਅਤੇ ਉੱਘੇ ਲੇਖਕਾਂ ਵੱਲੋਂ ਪਰਚੇ ਪੜ੍ਹੇ ਗਏ। ਇਸ ਵਿਚਾਰ-ਗੋਸ਼ਟੀ ਵਿੱਚ ਪੰਜਾਬ ਦੇ ਮੁੱਖ ਮੰਤਰੀ ਤੋਂ ਬਿਨਾਂ ਪੰਜਾਬ ਦੇ ਵਿੱਤ ਮੰਤਰੀ, ਕੈਪਟਨ ਕੰਵਲਜੀਤ ਸਿੰਘ ਅਤੇ ਸਾਬਕਾ ਮੁੱਖ ਮੰਤਰੀ ਅਮਰਿੰਦਰ ਸਿੰਘ ਨੇ ਵੀ ਹਾਜ਼ਰੀ ਲਵਾਈ। ਇਹ ਵਿਚਾਰ ਗੋਸ਼ਟੀ ਬਹੁਤ ਸਫ਼ਲ ਰਹੀ ਅਤੇ ਸਮੁੱਚੇ ਤੌਰ 'ਤੇ ਨਾਮਧਾਰੀ ਲਹਿਰ ਬਾਰੇ ਪ੍ਰਮਾਣਿਕ, ਅਕਾਦਮਿਕ ਪ੍ਰਭਾਵ ਛੱਡ ਕੇ ਗਈ। ਦੋ ਦਿਨਾਂ ਸਮਾਗਮ ਵਿੱਚ ਕਰੀਬ ਦੋ ਢਾਈ ਸੌ ਲੇਖਕ, ਦੇਸ਼ ਭਰ 'ਚੋਂ ਅਤੇ ਕੁੱਝ ਵਿਦੇਸ਼ਾਂ ਤੋਂ ਵੀ ਉਚੇਚੇ ਤੌਰ 'ਤੇ ਸ਼ਾਮਿਲ ਹੋਏ। ਪ੍ਰਮੁੱਖ ਲੇਖਕਾਂ 'ਚੋਂ ਕੁੱਝ ਨਾਮ ਇਸ ਪ੍ਰਕਾਰ ਹਨ:-

1. ਡਾ. ਹਰਭਜਨ ਸਿੰਘ ਸੋਚ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ
2. ਡਾ. ਸਤਿੰਦਰ ਸਿੰਘ ਹੈੱਡ ਗੁਰੂ ਰਾਮ ਸਿੰਘ ਚੇਅਰ
3. ਡਾ. ਹਰਮਹਿੰਦਰ ਸਿੰਘ ਬੇਦੀ
4. ਡਾ. ਰਤਨ ਸਿੰਘ ਜੱਗੀ

5. ਡਾ. ਗੁਰਸ਼ਰਨ ਕੌਰ ਜੱਗੀ
6. ਪ੍ਰੋ. ਮਹੀਪ ਸਿੰਘ ਦਿੱਲੀ
7. ਡਾ. ਮਹਿੰਦਰ ਕੌਰ ਗਿੱਲ
8. ਡਾ. ਗੁਰਨਾਮ ਕੌਰ ਬੇਦੀ
9. ਡਾ. ਜੋਧ ਸਿੰਘ ਪੰਜਾਬੀ ਯੂਨੀਵਰਸਿਟੀ, ਪਟਿਆਲਾ
10. ਡਾ. ਧਰਮ ਸਿੰਘ
11. ਡਾ. ਜਤਿੰਦਰਪਾਲ ਸਿੰਘ ਜੌਲੀ
12 ਡਾ. ਦਵਿੰਦਰ ਸਿੰਘ
13. ਜਗਦੀਸ਼ ਸਿੰਘ ਵਰਿਆਮ
14. ਸ. ਜਸਵਿੰਦਰ ਸਿੰਘ ਦਿੱਲੀ
15. ਸ. ਸੁਵਰਨ ਸਿੰਘ ਵਿਰਕ
16. ਸ. ਤਾਰਾ ਸਿੰਘ ਅਨਜਾਣ
17. ਡਾ. ਜਸਬੀਰ ਸਿੰਘ ਸਾਬਰ
18. ਡਾ. ਕਮਲਜੀਤ ਕੌਰ ਗਰੇਵਰ
19. ਡਾ. ਬਲਜੀਤ ਕੌਰ

ਗੁਰੂ ਰਾਮ ਸਿੰਘ ਚੇਅਰ ਨੂੰ ਅਗਲੇ ਸਾਲਾਂ ਲਈ ਵੀ ਜਾਰੀ ਰੱਖਣ ਦਾ ਭਰੋਸਾ ਦਵਾਇਆ ਗਿਆ। ਪੰਜਾਬ ਦੇ ਵਿੱਤ ਮੰਤਰੀ ਵੱਲੋਂ ਢਾਈ ਲੱਖ ਰੁਪਏ, ਸਤਿਗੁਰੂ ਰਾਮ ਸਿੰਘ ਚੇਅਰ ਨੂੰ ਦੇਣ ਦਾ ਐਲਾਨ ਕੀਤਾ। ਸਮਾਗਮ ਦੀ ਸਮਾਪਤੀ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੱਥੇ ਸਭ ਆਏ ਲੇਖਕਾਂ, ਪਤਵੰਤੇ ਸੱਜਣਾਂ ਤੇ ਸਰੋਤਿਆਂ ਦਾ ਧੰਨਵਾਦ ਕੀਤਾ, ਉੱਥੇ ਆਪ ਜੀ ਦੇ ਹੇਠ ਲਿਖੇ ਮਨੋਹਰ ਬਚਨ ਬੜੇ ਅਰਥ ਭਰਪੂਰ ਸਨ:-

"ਨਾਮਧਾਰੀ ਸਿੱਖਾਂ ਨੂੰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਜਪਾ ਕੇ ਰੂਹਾਨੀ ਸ਼ਕਤੀ ਦਿੱਤੀ ਸੀ। ਅਸਾਂ ਦੇਸ਼ ਲਈ ਕੁਰਬਾਨੀਆਂ ਕੀਤੀਆਂ ਕੁਝ ਲੈਣ ਲਈ ਨਹੀਂ, ਧਰਮ ਸਮਝ ਕੇ। ਅਸੀਂ ਧਰਮ ਨੂੰ ਅਪਣਾਈਏ ਅਤੇ ਸਤਿਗੁਰੂ ਰਾਮ ਸਿੰਘ ਅਤੇ ਦੇਸ਼ ਲਈ ਹੋਰ, ਤੇਗਾਂ ਮਾਰਨ ਵਾਲਿਆਂ ਦੇ ਮੇਲੇ ਰਲ ਕੇ ਮਨਾਈਏ।"

ਇਸ ਸਮਾਗਮ ਵਿੱਚ ਆਏ ਵਿਸ਼ੇਸ਼ ਪ੍ਰਾਹੁਣਿਆਂ ਨੇ ਗੁਰੂ ਕੀਰਤਨ ਦੇ

ਅਨੰਦ ਮਾਨਣ ਦੇ ਨਾਲ-ਨਾਲ ਸੰਤ ਹਰਪਾਲ ਸਿੰਘ ਸੇਵਕ ਵੱਲੋਂ ਲਗਾਈ ਗਈ ਚਿੱਤਰ ਪ੍ਰਦਰਸ਼ਨੀ ਦੀ ਵੀ ਸ਼ਲਾਘਾ ਕੀਤੀ। ਇਹ ਦੋ ਦਿਨਾਂ ਦਾ ਅੰਤਰਰਾਸ਼ਟਰੀ ਵਿਚਾਰ ਗੋਸ਼ਟੀ ਦਾ ਸੰਮੇਲਨ ਬਹੁਤ ਹੀ ਸਫਲ ਰਿਹਾ ਅਤੇ ਆਪਣਾ ਚਿਰੰਜੀਵੀ ਪ੍ਰਭਾਵ ਛੱਡ ਗਿਆ।

ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਪ੍ਰਸਿੱਧ ਚਿੱਤਰਕਾਰ, ਸ. ਸੋਭਾ ਸਿੰਘ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਣਾਏ ਗਏ ਵਿਸ਼ੇਸ਼ ਚਿੱਤਰ ਅਤੇ ਪਾਕਿਸਤਾਨ ਵਿੱਚ ਗਲੋਟੀ ਪਿੰਡ ਵਿੱਚ, ਨਾਮਧਾਰੀ ਯਾਦਗਾਰ ਬਣਾਉਣ ਬਾਰੇ ਵੀ ਸੰਕੇਤ ਕੀਤਾ। ਇਸ ਅਵਸਰ ਉੱਤੇ, ਸਤਿਗੁਰੂ ਜੀ ਨੇ 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ ਦੀ ਅਦੁੱਤੀ ਸੇਵਾ ਪ੍ਰਵਾਨ ਕਰਦਿਆਂ ਹੋਇਆਂ ਉਹਨਾਂ ਨੂੰ ਕਾਰ ਦੀ ਬਖ਼ਸ਼ਿਸ਼ ਕੀਤੀ।

**ਨਾਮਧਾਰੀ ਅਨੰਦ-ਮਰਿਆਦਾ ਦਾ 138ਵਾਂ ਯਾਦਗਾਰੀ ਸਮਾਗਮ**

1863 ਈ. ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਖੋਟੇ ਪਿੰਡ ਵਿੱਚ ਨਾਮਧਾਰੀ ਅਨੰਦ ਮਰਿਆਦਾ ਦਾ ਆਰੰਭ ਕੀਤਾ ਸੀ। ਜਿਸ ਦਾ ਉਸ ਸਮੇਂ ਬ੍ਰਾਹਮਣ ਵਰਗ ਵੱਲੋਂ ਵਿਰੋਧ ਕੀਤਾ ਗਿਆ। ਉਸ ਤੋਂ ਦੋ ਦਿਨ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਸਿਆੜ੍ਹ ਪਿੰਡ ਵਿੱਚ ਬੀਬੀਆਂ ਨੂੰ ਅੰਮ੍ਰਿਤ ਛਕਾਉਣ ਦੀ ਪਹਿਲ ਕੀਤੀ। ਇਹ ਦੋਵੇਂ ਕਾਰਜ, ਸਤਿਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਦੇ ਮਹੱਤਵਪੂਰਨ ਕਦਮ ਸਨ। ਉਸ ਸਮੇਂ ਤੋਂ ਲੈ ਕੇ ਨਾਮਧਾਰੀ ਪੰਥ ਵਿੱਚ, ਅਨੰਦ ਕਾਰਜ ਇਸ ਸਥਾਪਿਤ ਮਰਿਆਦਾ ਅਨੁਸਾਰ ਹੀ ਕੀਤੇ ਜਾਂਦੇ ਰਹੇ ਹਨ। ਸਗੋਂ ਸਮੇਂ-ਸਮੇਂ ਸਿਰ ਅਨੰਦ ਮਰਿਆਦਾ ਵਿੱਚ, ਹੋਰ ਸੁਧਾਰ ਵੀ ਕੀਤੇ ਜਾਂਦੇ ਰਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਘਰਾਂ ਵਿੱਚ ਸ਼ਾਦੀਆਂ ਕਰਨ ਉੱਤੇ ਰੋਕ ਲਾ ਕੇ ਨਾਮਧਾਰੀਆਂ ਨੂੰ ਅਨੰਦ ਕਾਰਜ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿੱਚ ਹੀ ਕਰਨ ਦਾ ਆਦੇਸ਼ ਦਿੱਤਾ ਤਾਂ ਜੁ ਦਾਜ-ਦਹੇਜ ਤੇ ਹੋਰ ਰਸਮਾਂ ਮੰਗਣੀਆਂ ਆਦਿ ਤੇ ਆਉਂਦੇ ਖ਼ਰਚੇ ਤੋਂ ਬਚਿਆ ਜਾ ਸਕੇ। ਇਸ ਵਰਸ਼ ਨਾਮਧਾਰੀ ਅਨੰਦ ਮਰਿਆਦਾ ਦਾ ਇਹ ਸਮਾਗਮ, ਖੋਟੇ ਪਿੰਡ ਦੀ ਥਾਂ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ। 2 ਜੂਨ ਤੋਂ ਆਰੰਭ ਹੋ ਕੇ ਇਹ ਸਮਾਗਮ 3 ਜੂਨ ਨੂੰ ਸਮਾਪਤ ਹੋਇਆ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ,

ਹਵਨ ਕਰਕੇ 15 ਅਨੰਦ ਕਾਰਜ ਕੀਤੇ ਗਏ। ਇਸ ਸ਼ੁੱਭ ਅਵਸਰ ਉੱਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 66 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਇੱਕ ਪਾਠ ਦਾ ਭੋਗ ਪਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਜੁੜੀ ਨਾਮਧਾਰੀ ਸਾਧ ਸੰਗਤ ਨੂੰ, ਹਰ ਮਹੀਨੇ ਇੱਕ ਪਾਠ ਆਦਿ ਸ੍ਰੀ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਕਰਨ ਲਈ ਆਦੇਸ਼ ਕੀਤਾ। ਇਸ ਤੋਂ ਇਲਾਵਾ ਹਰ ਰੋਜ਼ ਇੱਕ ਘੰਟਾ ਨਾਮ ਸਿਮਰਨ ਕਰਨ ਦਾ ਹੁਕਮ ਵੀ ਕੀਤਾ।

**2001 ਦੇ ਕੁਝ ਹੋਰ ਵਰਣਨਯੋਗ ਸਮਾਚਾਰ**

24 ਜੂਨ ਨੂੰ ਚੰਡੀਗੜ੍ਹ ਦੀ ਸੈਕਟਰ 30-ਬੀ ਦੀ ਨਾਮਧਾਰੀ ਧਰਮਸ਼ਾਲਾ ਵਿੱਚ, ਇਸ ਸਾਲ ਦਾ ਸਲਾਨਾ ਨਾਮਧਾਰੀ ਵਿਦਿਅਕ ਜਥੇ ਦਾ ਸਮਾਗਮ ਕੀਤਾ ਗਿਆ। ਜਿਸ ਵਿੱਚ 300 ਦੇ ਲਗਭਗ ਨੌਜਵਾਨ ਵਿਦਿਆਰਥੀ ਸ਼ਾਮਿਲ ਹੋਏ। ਇਹ ਇਸਤਰੀ-ਪੁਰਸ਼ਾਂ ਦਾ ਸਾਂਝਾ ਸਮਾਗਮ ਸੀ। ਜਿਸ ਵਿੱਚ ਕਈ ਇਨਾਮੀ ਮੁਕਾਬਲੇ (ਲਿਖਤੀ ਪ੍ਰਤੀਯੋਗਤਾ, ਦਸਤਾਰ ਬੰਦੀ, ਨਾਮ-ਸਿਮਰਨ, ਭਾਸ਼ਣ, ਅਰਦਾਸ, ਸ਼ੁੱਧ ਗੁਰਬਾਣੀ-ਉਚਾਰਣ, ਦੌੜ, ਚਿੱਤਰਕਾਰੀ, ਸਿਲਾਈ-ਕਢਾਈ ਅਤੇ ਪ੍ਰਸ਼ਨ-ਉੱਤਰ ਆਦਿ) ਕਰਵਾਏ ਗਏ। ਇਸ ਸਮਾਗਮ ਵਿੱਚ ਵਿਸ਼ੇਸ਼ਤਾ ਵਾਲੀ ਗੱਲ ਇਹ ਸੀ ਕਿ ਪ੍ਰਤੀਯੋਗੀਆਂ ਨੂੰ, ਡੈਲੀਗੇਟਾਂ ਵਾਲੇ ਨੰਬਰ ਹੀ ਦਿੱਤੇ ਗਏ ਸਨ ਤਾਂ ਜੋ ਇਹਨਾਂ ਮੁਕਾਬਲਿਆਂ ਵਿੱਚ ਹਿੱਸਾ ਲੈਣ ਵਾਲੇ ਵਿਦਿਆਰਥੀ ਦੀ ਸਿੱਧੀ ਸ਼ਨਾਖਤ ਨਾ ਹੋ ਸਕੇ ਅਤੇ ਹਰ ਇੱਕ ਪ੍ਰਤੀਯੋਗੀ ਨਾਲ ਨਿਆਂ ਹੋ ਸਕੇ। ਵਿਦਿਅਕ ਜਥੇ ਦੇ ਸਕੱਤਰ ਨਵਤੇਜ ਸਿੰਘ ਨੇ, ਆਏ ਡੈਲੀਗੇਟਾਂ ਤੇ ਪਤਵੰਤੇ ਸੱਜਣਾਂ ਦਾ ਸਵਾਗਤ ਕੀਤਾ ਅਤੇ ਇਸਤਰੀ ਜਥੇ ਦੀ ਪ੍ਰਧਾਨ ਬੀਬੀ ਸੁਖਜੀਤ ਕੌਰ ਨੇ ਸਭ ਦਾ ਧੰਨਵਾਦ ਕੀਤਾ। ਸੰਤ ਹਰਪਾਲ ਸਿੰਘ ਸੇਵਕ ਜੀ ਨੇ ਆਪਣੇ ਭਾਸ਼ਣ ਵਿੱਚ ਕਿਹਾ, "ਸਤਿਗੁਰੂ ਜੀ ਦੇ ਮਿਲਾਪ ਨਾਲ ਸਾਡਾ ਆਚਰਣ ਉੱਚਾ ਹੁੰਦਾ ਹੈ। ਗੁਰੂ ਦੀ ਕ੍ਰਿਪਾ ਸਦਕਾ ਹੀ ਅਸੀਂ ਅਧਿਆਤਮਕ ਤੇ ਧਰਮੀ ਜੀਵਨ ਜੀ ਸਕਦੇ ਹਾਂ ਅਤੇ ਗੁਰੂ ਦੇ ਸੱਚੇ ਸਿੱਖ ਬਣ ਸਕਦੇ ਹਾਂ।" ਇਹ ਵਿਦਿਅਕ ਸੰਮੇਲਨ ਹਰ ਤਰ੍ਹਾਂ ਨਾਲ ਕਾਮਯਾਬ ਸੀ। ਵਿਸ਼ੇਸ਼ ਕਰਕੇ ਨੌਜਵਾਨ ਵਰਗ ਦੇ ਵਿਦਿਆਰਥੀਆਂ ਨੂੰ ਇਸ ਤੋਂ ਕਾਫੀ ਪ੍ਰੇਰਣਾ ਤੇ ਉਤਸ਼ਾਹ ਮਿਲਿਆ।

*ਇਸ ਦੌਰਾਨ ਪਾਕਿਸਤਾਨ ਦੇ ਸਵੀਡਨ ਨਿਵਾਸੀ ਸਈਅਦ ਆਸਿਫ ਸ਼ਾਹਕਾਰ ਨੇ, ਟੋਰਾਂਟੋ (ਕੈਨੇਡਾ) ਦੇ ਨਾਮਧਾਰੀ ਦੀਵਾਨ ਵਿੱਚ ਹਾਜ਼ਰ ਹੋ ਕੇ ਜਿਹੜੇ ਸ਼ਬਦ ਕਹੇ, ਉਹ ਬੜੇ ਮਹੱਤਵਪੂਰਨ ਹਨ। ਉਸ ਨੇ ਕਿਹਾ ਕਿ ਅੱਜ ਮੈਨੂੰ ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨ ਨਹੀਂ ਹੋ ਰਹੇ, ਇਹ ਘਾਟ ਮਹਿਸੂਸ ਹੋ ਰਹੀ ਹੈ। ਮੈਂ ਸਤਿਗੁਰੂ ਜੀ ਦੇ ਸਭ ਤੋਂ ਪਹਿਲਾਂ ਦਰਸ਼ਨ, ਬੈਂਕਾਕ ਵਿਖੇ 1983 ਦੀ 'ਵਿਸ਼ਵ ਪੰਜਾਬੀ ਲੇਖਕ ਕਾਨਫਰੰਸ' ਵਿੱਚ ਕੀਤੇ ਸਨ। ਮੈਂ ਪਾਕਿਸਤਾਨ ਦੇ ਪੰਜਾਬੀ ਲੇਖਕਾਂ ਵਿੱਚ ਇਕੱਲਾ ਹੀ ਸਾਂ। ਇਸ ਪਿੱਛੋਂ ਮੈਂ ਆਪ ਜੀ ਦੇ ਦਰਸ਼ਨ ਯੂ.ਕੇ. ਦੇ ਬਰਮਿੰਘਮ ਸ਼ਹਿਰ ਅਤੇ ਮਲੇਰਕੋਟਲਾ ਦੇ ਸ਼ਹੀਦੀ ਸਮਾਗਮ ਵਿੱਚ ਕੀਤੇ ਸਨ। ਆਪ ਜੀ ਵੱਲੋਂ ਜੋ ਪਿਆਰ ਤੇ ਸਤਿਕਾਰ ਮੈਨੂੰ ਮਿਲਿਆ ਹੈ, ਉਹ ਮੈਨੂੰ ਕਿਤੋਂ ਵੀ ਪ੍ਰਾਪਤ ਨਹੀਂ ਹੋ ਸਕਿਆ। ਨਾਮਧਾਰੀ ਸ਼ਹੀਦ ਕੇਵਲ ਪੰਜਾਬ ਦੇ ਨਹੀਂ ਭਾਰਤ ਦੇ ਨਹੀਂ, ਸਗੋਂ ਉਹ ਪਾਕਿਸਤਾਨ ਦੇ ਵੀ ਸ਼ਹੀਦ ਹਨ। ਇਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਨਾਮਧਾਰੀਆਂ ਦੇ ਹੀ ਨਹੀਂ, ਸਗੋਂ ਉਹ ਸਾਰੇ ਪੰਜਾਬੀਆਂ ਦੇ ਗੁਰੂ ਹਨ, ਚਾਹੇ ਉਹ ਅਕਾਲੀ ਸਿੱਖ ਹੈ, ਨਾਮਧਾਰੀ ਹੈ, ਰਾਧਾ ਸੁਆਮੀ ਹੈ, ਨਿਰੰਕਾਰੀ ਹੈ ਜਾਂ ਕਿਸੇ ਮਤ ਦਾ ਪੰਜਾਬੀ ਹੈ, ਭਾਵੇਂ ਮੁਸਲਮਾਨ ਵੀ ਕਿਉਂ ਨਾ ਹੋਵੇ, ਉਹ ਸਾਰੀ ਇਨਸਾਨੀਅਤ ਦੀ ਮਲਕੀਅਤ ਹਨ।

ਬਰਮਿੰਘਮ ਦੇ ਜੇ. ਐਸ. ਟਰੱਸਟ ਵੱਲੋਂ, ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਇੱਕ ਇਨਾਮ ਹਰ ਸਾਲ ਦਿੱਤਾ ਜਾਂਦਾ ਹੈ। ਇਸ ਸਾਲ ਇਹ ਇਨਾਮ ਪਾਕਿਸਤਾਨ ਦੇ ਪੰਜਾਬੀ ਲੇਖਕ, ਅਹਿਮਦ ਸਲੀਮ ਨੂੰ ਦਿੱਤਾ ਗਿਆ, ਜਿਸਨੇ ਉਰਦੂ ਵਿੱਚ ਸਤਿਗੁਰੂ ਰਾਮ ਸਿੰਘ ਬਾਰੇ ਇੱਕ ਪੁਸਤਕ ਵੀ ਲਿਖੀ ਹੈ, ਜੋ ਅਜੇ ਛਪਣੀ ਬਾਕੀ ਹੈ।

**ਪੰਜਾਬੀ ਦੇ ਦੋ ਪ੍ਰਮੁੱਖ ਲੇਖਕਾਂ ਦੀਆਂ ਰਚਨਾਵਾਂ**

ਡਾ. ਮਹੀਪ ਸਿੰਘ ਜਿਸ ਦਾ ਇਹ ਲੇਖ 'ਨਾਮਧਾਰੀ ਲਹਿਰ ਅਤੇ ਗਲੋਬਲ ਚੇਤਨਾ' ਅਤੇ ਸੰਵੇਦਨਸ਼ੀਲ ਆਧੁਨਿਕ ਪੰਜਾਬੀ ਕਵੀ ਸੁਰਜੀਤ ਪਾਤਰ ਦੀ ਰਚਨਾ 'ਹੇ ਕਵਿਤਾ ਮੈਂ ਮੁੜ ਆਇਆ ਹਾਂ, ਤੇਰੇ ਉਚੇ ਦੁਆਰ'

*ਸਤਿਜੁਗ, ਅੰਕ, 26 ਜੁਲਾਈ 2001

ਨਾਮਧਾਰੀ ਮਤ ਦੇ ਸਮਕਾਲੀ ਇਤਿਹਾਸ ਬਾਰੇ ਹਵਾਲਾ ਦੇਣਯੋਗ ਰਚਨਾਵਾਂ ਹਨ ਜੋ 'ਸਤਿਜੁਗ' ਦੇ 5 ਜੁਲਾਈ ਦੇ ਅੰਕ ਵਿੱਚ ਛਪੀਆਂ ਹਨ। ਮਨੁੱਖੀ ਅਨੁਭਵ ਨੂੰ ਚੇਤਨਾ ਤੇ ਜੜ੍ਹਤਾ ਦਾ ਅੰਤਰ ਨਿਖੇੜ ਕਰਦੇ ਹੋਏ, ਡਾ. ਮਹੀਪ ਸਿੰਘ ਲਿਖਦਾ ਹੈ, "ਚੇਤਨਾ ਨਿਰੰਤਰ ਵਿਕਾਸ ਕਰਦੀ ਹੋਈ, ਸਜੀਵ ਵਸਤੂ ਹੈ ਅਤੇ ਜੜ੍ਹਤਾ ਵਿੱਚ ਖੜੋਤ ਹੈ। ਅੰਤਰ ਨਿਖੇੜ ਕਰਦਾ ਹੋਇਆ ਲਿਖਦਾ ਹੈ ਕਿ ਉੱਨਵੀਂ ਸਦੀ ਦੇ ਮੱਧ ਤੋਂ ਉਭਰਨੀ ਸ਼ੁਰੂ ਹੋਈ 'ਨਾਮਧਾਰੀ ਲਹਿਰ' ਨੇ ਚੇਤਨਾ ਪ੍ਰਵਾਹ ਵਿੱਚ ਆਈ ਖੜੋਤ ਨੂੰ ਤੋੜਿਆ ਸੀ। ਪੰਜਾਬ ਵਿੱਚ ਸਿੱਖ ਰਾਜ ਦੀ ਸਮਾਪਤੀ ਦੇ ਪਿੱਛੋਂ ਬੜਾ ਨਿਰਾਸ਼ਾਜਨਕ, ਪਤਨ ਦਾ ਦੌਰ ਆ ਗਿਆ ਸੀ। ਪੰਜਾਬੀਆਂ ਦੀ ਅਜ਼ਾਦੀ ਖੁੱਸ ਗਈ। ਮਹਾਰਾਜਾ ਰਣਜੀਤ ਸਿੰਘ ਨੇ ਜਿਸ ਸਵੈਮਾਨ ਭਰੇ, ਸਰਬ ਸਾਂਝੇ ਰਾਜ ਨੂੰ ਅੱਠ ਸਦੀਆਂ ਦੀ ਗੁਲਾਮੀ, ਜੋਰ-ਜਬਰ ਸਹਿਤ ਲਗਾਤਾਰ ਹੁੰਦੇ ਜਰਵਾਣਿਆਂ ਦੇ ਹਮਲਿਆਂ ਤੋਂ ਪੈਦਾ ਹੋਈ ਬਰਬਾਦੀ ਦੇ ਪਿੱਛੋਂ ਉਸਾਰਿਆ ਸੀ, ਉਹ ਵੇਖਦੇ-ਵੇਖਦੇ ਢਹਿ-ਢੇਰੀ ਹੋ ਗਿਆ ਸੀ। ਚਹੁੰ ਪਾਸੇ ਗੱਦਾਰਾਂ, ਝੋਲੀ-ਚੁੱਕਾਂ, ਖ਼ੁਦਗਰਜ਼ਾਂ ਦਾ ਬੋਲਬਾਲਾ ਹੋ ਗਿਆ ਸੀ। ਧਾਰਮਿਕ ਜੀਵਨ ਉੱਤੇ ਕਾਲੇ ਪਰਛਾਵੇਂ ਆ ਗਏ ਸਨ। ਅਜਿਹੇ ਘੋਰ ਨਿਰਾਸ਼ਾ ਭਰੇ ਵਾਤਾਵਰਣ ਵਿੱਚ, ਸ੍ਰੀ ਗੁਰੂ ਰਾਮ ਸਿੰਘ ਜੀ ਨੇ ਜੀਵਨ-ਜਿਉਤੀ ਨੂੰ ਮੁੜ ਉਜਾਗਰ ਕੀਤਾ ਤੇ ਜੜ ਜਮਾਉਂਦੀ ਜਾ ਰਹੀ ਖੜੋਤ ਨੂੰ ਤੋੜ ਕੇ, ਚੇਤਨਾ ਦੇ ਪ੍ਰਵਾਹ ਨੂੰ ਅੱਗੇ ਵਧਣ ਦੇ ਸਾਰੇ ਰਾਹ ਖੋਲ੍ਹ ਦਿੱਤੇ।"

*ਇਸ ਲੇਖਕ ਅਨੁਸਾਰ ਨਾਮਧਾਰੀ ਲਹਿਰ ਦਾ ਪ੍ਰਭਾਵ, ਭਾਰਤੀ ਸੁਤੰਤਰਤਾ ਸੰਗਰਾਮ ਦੀ ਪ੍ਰਮੁੱਖ 'ਗ਼ਦਰ ਲਹਿਰ' ਤੇ ਹੋਰ ਲਹਿਰਾਂ ਵਿੱਚ ਵੀ ਵੇਖਿਆ ਜਾ ਸਕਦਾ ਹੈ।

ਦੂਜੀ ਰਚਨਾ, ਵਰਤਮਾਨ ਕਾਲ ਦੇ ਸੰਵੇਦਨਸ਼ੀਲ ਕਵੀ, ਸੁਰਜੀਤ ਪਾਤਰ ਦੀ ਹੈ। ਜਿਸ ਨੇ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦਰਸ਼ਨਾਂ ਦੀ ਮਹਿਮਾ ਦਾ ਵਰਣਨ ਵਿਸਮਾਦੀ ਕਾਵਿ-ਅਨੁਭਵ ਦੇ ਰੂਪ ਵਿੱਚ ਕੀਤਾ ਹੈ। *ਪਾਤਰ ਦੇ ਬਿਆਨ ਤੋਂ ਸ੍ਰੀ ਸਤਿਗੁਰੂ ਜੀ ਦੇ ਸੰਗੀਤ ਨਾਲ ਅਥਾਹ ਲਗਾਉ ਤੇ ਪ੍ਰੇਮ ਦਾ ਵਰਣਨ ਕਵੀ ਦੇ ਮਧੁਰ ਅਨੁਭਵ ਰਾਹੀਂ ਇਸ ਪ੍ਰਕਾਰ

---

*ਸਤਿਜੁਗ, ਅੰਕ, 5 ਜੁਲਾਈ 2001

ਚਿਤਰਿਆ ਗਿਆ ਹੈ। ਸ੍ਰੀ ਭੈਣੀ ਸਾਹਿਬ ਜਾ ਕੇ ਜੋ ਨਜ਼ਾਰਾ (ਮੈਂ ਆਪਣੇ ਮਿੱਤਰ ਇੰਦਰਜੀਤ ਸਿੰਘ ਦੇ ਸਾਥ ਵਿੱਚ) ਵੇਖਿਆ ਉਹ ਅਦਭੁੱਤ ਸੀ। "ਬਹੁਤ ਵੱਡੇ ਦੁੱਧ ਚਿੱਟੇ ਚੰਦੋਏ ਹੇਠਾਂ ਚਿੱਟੀਆਂ ਚਾਦਰਾਂ ਉੱਤੇ ਚਿੱਟੇ ਵਸਤਰਾਂ ਤੇ ਚਿੱਟੀਆਂ ਦਸਤਾਰਾਂ ਤੇ ਚਿੱਟੀਆਂ ਚੁੰਨੀਆਂ ਵਾਲੀਆਂ ਸੰਗਤਾਂ ਸੱਜੀਆਂ ਹੋਈਆਂ ਸਨ ਜਿਵੇਂ ਵੱਡੇ-ਵੱਡੇ ਚਿੱਟੇ ਗੁਲਾਬਾਂ ਦੀ ਫ਼ਸਲ ਹੋਵੇ। ਮੰਚ ਉੱਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਪਾਸ ਉਸਤਾਦ ਵਲਾਇਤ ਹੁਸੈਨ ਖ਼ਾਨ ਸਿਤਾਰ ਵਜਾ ਰਹੇ ਸਨ। ਉਸ ਮੰਤਰ ਮੁਗਧ ਆਲੇ-ਦੁਆਲੇ ਵਿੱਚ ਅਸੀਂ ਵੀ ਬੈਠ ਗਏ। ਚੰਨ-ਚਾਨਣੀ ਰਾਤ ਸੀ। ਉਸ ਚੰਨ-ਚਾਨਣੀ ਰਾਤ ਵਿੱਚ ਵਲਾਇਤ ਹੁਸੈਨ ਖ਼ਾਨ ਸਾਹਿਬ ਦੀ ਸਿਤਾਰ ਸੁਣਦਿਆਂ ਇਉਂ ਲਗਦਾ ਸੀ, ਜਿਵੇਂ ਆਸਮਾਨ ਕੋਈ ਬਹੁਤ ਵੱਡਾ ਸੁਰ ਮੰਡਲ ਹੋਵੇ, ਰਿਸ਼ਮਾ ਉਸ ਦੀਆਂ ਤਾਰਾਂ ਹੋਣ 'ਤੇ ਚੰਨ ਤਾਰੇ ਵੀ ਉਸ ਸਾਜ਼ ਦੇ ਸ਼ਿੰਗਾਰ ਦਾ ਹੀ ਹਿੱਸਾ ਹੋਣ।"

ਸ੍ਰੀ ਭੈਣੀ ਸਾਹਿਬ ਦੀ ਦੂਜੀ ਫੇਰੀ ਦਾ ਵਰਣਨ ਵੀ ਉਸਨੇ ਸੰਗੀਤ ਦੇ ਮਾਹੌਲ ਵਿੱਚ ਹੀ ਕੀਤਾ ਹੈ। "ਇੱਕ ਵਾਰੀ ਮੁੜ ਮੈਂ ਸ੍ਰੀ ਭੈਣੀ ਸਾਹਿਬ ਗਿਆ ਤਾਂ ਉਸੇ ਤਰ੍ਹਾਂ ਦਾ ਹੀ ਸੰਗੀਤਕ, ਰਸ ਮੰਡਲ ਵਾਲਾ, ਦਿਲਖਿੱਚਵਾਂ ਮਾਹੌਲ ਸੀ। ਉਸਤਾਦ ਅਜਮਦ ਅਲੀ ਖਾਨ ਤੇ ਉਹਨਾਂ ਦੇ ਦੋਨੋਂ ਬੇਟੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਬੈਠੇ ਸਰੋਦ ਵਜਾ ਰਹੇ ਸਨ। ਇਸ ਤੋਂ ਬਾਅਦ ਮੇਰੇ ਲਈ ਸ਼ਬਦ-ਸੰਗੀਤ ਤੇ ਨਾਮਧਾਰੀ ਜਿਵੇਂ ਇੱਕ-ਦੂਜੇ ਦੇ ਪਰਿਆਇਵਾਚੀ ਹੋ ਗਏ। ਜਦੋਂ ਵੀ ਕਿਸੇ ਨਾਮਧਾਰੀ ਨੂੰ ਦੇਖਦਾ ਹਾਂ ਤਾਂ ਮੈਨੂੰ ਰਿਸ਼ਮਾ ਦੀਆਂ ਤਾਰਾ ਵਾਲਾ ਅਸਮਾਨੀ ਸੁਰ-ਮੰਡਲ ਯਾਦ ਆ ਜਾਂਦਾ ਹੈ, ਉਹ ਚੰਨ-ਚਾਨਣੀ ਰਾਤ ਯਾਦ ਆ ਜਾਂਦੀ ਹੈ, ਚਿੱਟੇ ਗੁਲਾਬਾਂ ਦੀ ਫ਼ਸਲ ਯਾਦ ਆ ਜਾਂਦੀ ਹੈ।"

ਇਸ ਦੌਰਾਨ ਪੰਜਾਬ ਸਰਕਾਰ ਵੱਲੋਂ ਜਿਹੜੀਆਂ ਤੋਪਾਂ ਨਾਲ 17,18 ਜਨਵਰੀ 1872 ਨੂੰ ਨਾਮਧਾਰੀ ਸੂਰਬੀਰਾਂ ਨੂੰ ਸ਼ਹੀਦ ਕੀਤਾ ਗਿਆ, ਉਹਨਾਂ ਵਿੱਚੋਂ ਤਿੰਨ ਤੋਪਾਂ, ਨਾਮਧਾਰੀ ਦਰਬਾਰ ਨੂੰ ਸੌਂਪ ਦਿੱਤੀਆਂ ਗਈਆਂ, ਜਿਹਨਾਂ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਉੱਤੇ ਰੱਖਿਆ ਗਿਆ ਹੈ।

**ਧਰਮ ਤੇ ਕੌਮੀ ਰਾਜਨੀਤੀ ਦਾ ਸੁਮੇਲ**

ਆਪਣੇ ਆਰੰਭ ਤੋਂ ਹੀ ਨਾਮਧਾਰੀ ਮਤ ਵਿੱਚ ਧਰਮ ਤੇ ਕੌਮੀ

ਰਾਜਨੀਤੀ ਦਾ ਸੁਮੇਲ ਬਣਿਆ ਆਇਆ ਹੈ। ਇਸੇ ਤੱਥ ਤੋਂ ਹੀ ਨਾਮਧਾਰੀ ਲਹਿਰ ਦੇ, ਰਾਸ਼ਟਰ ਵਿਆਪੀ ਸੰਬੰਧਾਂ ਦਾ ਬੋਧ ਹੁੰਦਾ ਹੈ। ਚੇਤੇ ਰਹੇ ਕਿ ਭਾਵੇਂ ਕੂਕਾ ਲਹਿਰ ਆਪਣੇ ਮੂਲ ਸਰੂਪ ਵਿੱਚ, ਧਾਰਮਿਕ ਤੇ ਸਮਾਜ ਸੁਧਾਰਕ ਸੀ, ਪਰ ਇਸ ਦੇ ਉਦੇਸ਼ ਕੌਮੀ ਰਾਜਨੀਤੀ ਨਾਲ ਕਦਮ ਨਾਲ ਕਦਮ ਮਿਲਾ ਕੇ ਤੁਰੇ ਹਨ। ਸੂਬਾਈ ਤੇ ਕੌਮੀ ਲਹਿਰਾਂ ਦੇ ਆਗੂਆਂ ਨਾਲ, ਨਾਮਧਾਰੀਆਂ ਦੇ ਸੰਬੰਧ ਸਦਾ ਸੁਖਾਵੇਂ ਤੇ ਉਸਾਰੂ-ਸੁਭਾਅ ਵਾਲੇ ਰਹੇ ਹਨ। ਨਾਮਧਾਰੀ ਇਤਿਹਾਸ ਕਦਮ-ਕਦਮ ਉੱਤੇ ਇਸ ਦੀ ਪੁਸ਼ਟੀ ਕਰਦਾ ਹੈ। ਇਹ ਸੁਖਾਵੇਂ ਸੰਬੰਧ ਕੌਮੀ ਲਹਿਰਾਂ ਦੇ ਸਾਧਾਰਨ ਆਗੂਆਂ ਤੋਂ ਲੈ ਕੇ ਦੇਸ਼ ਦੇ ਪ੍ਰਧਾਨ ਮੰਤਰੀ ਤੱਕ ਰਹੇ ਹਨ। ਭਾਵੇਂ ਰਾਸ਼ਟਰਪਤੀ ਰਾਜਿੰਦਰ ਪ੍ਰਸ਼ਾਦ ਹੋਵੇ ਜਾਂ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ, ਇੰਦਰਾ ਗਾਂਧੀ ਜਾਂ ਵੇਲੇ ਦੀ ਸਰਕਾਰ ਦਾ ਰਾਸ਼ਟਰ ਮੁਖੀ, ਸਭ ਇਸ ਖੇਤਰ ਵਿੱਚ ਜੁੜੇ ਰਹੇ ਹਨ। ਇੱਥੇ ਸਾਨੂੰ ਭਾਰਤ ਦੇ ਤਦੋਂਕੇ ਪ੍ਰਧਾਨ ਮੰਤਰੀ ਸ੍ਰੀ ਅਟੱਲ ਬਿਹਾਰੀ ਵਾਜਪਾਈ ਦੇ 10 ਜੁਲਾਈ ਦੇ ਇੱਕ ਟੈਲੀਫੋਨ ਰਾਹੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹੋਈ ਗੱਲਬਾਤ ਦਾ ਹਵਾਲਾ ਦੇਣਾ ਉਚਿਤ ਪ੍ਰਤੀਤ ਹੁੰਦਾ ਹੈ, ਜਿਸ ਤੋਂ ਅਜਿਹੀ ਨੇੜਤਾ ਦਾ ਬੋਧ ਸਹਿਜੇ ਹੀ ਹੋ ਜਾਂਦਾ ਹੈ ਕਿ ਸਾਡੇ ਕੌਮੀ ਨੇਤਾਵਾਂ ਨੂੰ, ਸਤਿਗੁਰੂ ਜੀ ਦੇ ਆਸ਼ੀਰਵਾਦ ਦੀ ਇੱਛਾ ਦੀ ਪ੍ਰਾਪਤੀ, ਸਦਾ ਸੁਭਾਗ ਬਣਦੀ ਰਹੀ ਹੈ। ਉਪਰੋਕਤ ਟੈਲੀਫੋਨ 'ਤੇ ਕੀਤੀ ਗਈ ਗੱਲਬਾਤ ਦਾ ਹਵਾਲਾ ਇੰਨ-ਬਿੰਨ ਰੂਪ ਵਿੱਚ ਦਿੱਤਾ ਜਾ ਰਿਹਾ ਹੈ।

'10 ਜੁਲਾਈ, 2001 ਅੱਜ ਸਵੇਰੇ 9 ਵਜੇ ਪ੍ਰਧਾਨ ਮੰਤਰੀ ਨਿਵਾਸ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਫ਼ੋਨ ਆਇਆ। ਪ੍ਰਧਾਨ ਮੰਤਰੀ ਜੀ ਦੇ ਨਿੱਜੀ ਸਚਿਵ ਨੇ ਕਿਹਾ, "ਪ੍ਰਧਾਨ ਮੰਤਰੀ ਜੀ ਸ੍ਰੀ ਸਤਿਗੁਰੂ ਜੀ ਸੇ ਬਾਤ ਕਰਨਾ ਚਾਹਤੇ ਹੈਂ।" ਫੋਨ ਗਰੀਬ ਨਿਵਾਜ ਜੀ ਨੇ ਜਦੋਂ ਕੰਨ ਨਾਲ ਲਾਇਆ ਤਾਂ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਬੋਲ ਰਹੇ ਸਨ, "ਹੈਲੋ, ਸ੍ਰੀ ਸਤਿਗੁਰੂ ਜੀ ਮਹਾਰਾਜ, ਆਪ ਕੇ ਚਰਨੋਂ ਮੇਂ ਨਮਸਕਾਰ ਕਰਤਾ ਹੂੰ।" ਗਰੀਬ ਨਿਵਾਜ ਜੀ ਨੇ ਜਵਾਬ ਵਿੱਚ "ਸਤਿ ਸ੍ਰੀ ਅਕਾਲ" ਕਿਹਾ ਅਤੇ ਨਾਲ ਹੀ ਹੁਕਮ ਕੀਤਾ, "ਬਹੁਤ ਦੇਰ ਹੋ ਗਈ ਹੈ, ਆਪ ਕਭੀ ਮਿਲੇ ਹੀ ਨਹੀਂ।"

ਵਾਜਪਾਈ ਜੀ "ਜ਼ਰੂਰ ਜਲਦੀ ਹੀ ਮਿਲ ਕੇ ਆਪ ਕੇ ਦਰਸ਼ਨ ਕਰੂੰਗਾ।

ਅਬ ਤੋ ਮੈਨੇ ਆਪ ਕਾ ਆਸ਼ੀਰਵਾਦ ਲੇਨੇ ਕੇ ਲੀਏ ਫੋਨ ਕੀਆ ਹੈ। 14 ਜੁਲਾਈ ਕੋ ਪਾਕਿਸਤਾਨ ਕੇ ਹੁਕਮਰਾਨ ਜਨਰਲ ਪ੍ਰਵੇਜ਼ ਮੁਸ਼ੱਰਫ਼ ਆ ਰਹੇ ਹੈਂ। ਦੋਨੋਂ ਦੇਸ਼ੋਂ ਕੇ ਸੰਬੰਧ ਅੱਛੇ ਕਰਨੇ ਕੇ ਲੀਏ ਬਾਤਚੀਤ ਹੋਗੀ।"

ਗਰੀਬ ਨਿਵਾਜ ਜੀ– "ਹਮਾਰੀ ਅਰਦਾਸ ਸਤਿਗੁਰੂ ਰਾਮ ਸਿੰਘ ਜੀ ਕੇ ਚਰਨੋ ਮੇਂ ਹੈਂ, ਜੋ ਆਪ ਅੱਛਾ ਕਾਮ ਕਰ ਰਹੇ ਹੈਂ, ਦੋਨੋਂ ਦੇਸ਼ੋਂ ਕੋ ਜੋੜਨੇ ਕਾ, ਉਸ ਮੇਂ ਆਪ ਕੋ ਸਫਲਤਾ ਮਿਲੇ। ਹਮੇ ਖੁਸ਼ੀ ਹੋਗੀ ਕਿ ਆਪ ਕੇ ਜ਼ਰੀਏ ਆਪਸ ਮੇ ਸੰਬੰਧ ਅੱਛੇ ਹੁਏ ਹੈਂ।"

ਵਾਜਪਾਈ ਜੀ– "ਆਪ ਜੀ ਕਾ ਸ਼ੁਕਰੀਆ! ਧੰਨਵਾਦ।"

ਗਰੀਬ ਨਿਵਾਜ਼ ਜੀ– "ਆਪ ਕੀ ਸੇਹਤ, ਆਪ ਕੇ ਘੁਟਨੇ ਕੈਸੇ ਹੈਂ?"

ਵਾਜਪਾਈ ਜੀ– "ਅਬ ਠੀਕ ਹੂੰ। ਮੈਂ ਤੋ ਭੂਲ ਹੀ ਗਿਆ, ਅਬ ਆਪ ਕੈਸੇ ਹੋ?"

ਗਰੀਬ ਨਿਵਾਜ ਜੀ– "ਹਾਂ, ਅਬ ਠੀਕ ਹੂੰ।"

ਵਾਜਪਾਈ ਜੀ, "ਅੱਛਾ, ਚਰਨੋਂ ਮੇ ਨਮਸਕਾਰ।"

ਗਰੀਬ ਨਿਵਾਜ ਜੀ, "ਸਤਿ ਸ੍ਰੀ ਅਕਾਲ।"

**ਸੰਤ ਖਾਲਸਾ ਗੋਲਡ ਪੁਰਸਕਾਰ**

'ਵਿਸ਼ਵ ਭਾਈ-ਮਰਦਾਨਾ ਯਾਦਗਾਰੀ ਕੀਰਤਨ ਦਰਬਾਰ' ਨਾਮੀ ਸੰਸਥਾ ਵੱਲੋਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਸੰਤ ਖਾਲਸਾ ਗੋਲਡ ਪੁਰਸਕਾਰ' ਦਿੱਤਾ ਗਿਆ। ਪ੍ਰਸ਼ੰਸਾ ਪੱਤਰ ਵਿੱਚ ਗੁਰਬਾਣੀ ਦੇ ਕੀਰਤਨ ਕਰਨ ਸੰਬੰਧੀ ਬੜੇ ਸੁੰਦਰ ਸ਼ਬਦ ਅੰਕਿਤ ਹਨ, "ਨਾਮਧਾਰੀ ਸੰਪਰਦਾਇ ਦੇ ਮੌਜੂਦਾ ਮੁਖੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰਾਗ ਵਿਦਿਆ ਵਿੱਚ ਬਹੁਤ ਪ੍ਰਬੀਨ ਹਨ। ਸ੍ਰੀ ਭੈਣੀ ਸਾਹਿਬ, ਰਾਗਾਂ ਵਿੱਚ ਕੀਰਤਨ ਕਰਦੇ ਹਨ ਅਤੇ ਰਾਗਾਂ ਦੇ ਮਾਹਿਰਾਂ ਨੂੰ, ਮਾਇਆ ਦੇ ਖੁੱਲ੍ਹੇ ਗੱਫ਼ੇ ਦੇ ਕੇ ਸਨਮਾਨਿਤ ਵੀ ਕਰਦੇ ਹਨ। ਨਾਮਧਾਰੀ ਸਿੱਖਾਂ ਦਾ ਸ਼ੁੱਧ ਗੁਰਬਾਣੀ ਪੜ੍ਹਨ ਅਤੇ ਰਾਗਾਂ ਵਿੱਚ ਕੀਰਤਨ ਕਰਨ ਵਿੱਚ ਤਾਂ ਕੋਈ ਮੁਕਾਬਲਾ ਨਹੀਂ ਕਰ ਸਕਦਾ। ਨਾਮਧਾਰੀ ਤੜਕੇ ਉੱਠ ਕੇ ਰੋਜ਼ਾਨਾ ਕੇਸੀ ਇਸ਼ਨਾਨ ਕਰ ਕੇ, ਨਾਮ ਬਾਣੀ ਨਾਲ ਜੁੜਦੇ ਹਨ। ਗੁਰਬਾਣੀ ਵਿੱਚ ਕੀਰਤਨ ਦੀ ਬੜੀ ਮਹਾਨਤਾ ਦਰਸਾਈ ਗਈ ਹੈ। ਗੁਰਬਾਣੀ ਨੂੰ ਉਸੇ ਰਾਗ

ਵਿੱਚ ਗਾਉਣਾ ਵੀ ਇੱਕ ਆਤਮ ਰਸ ਹੈ। ਜੇ ਅੰਦਰ ਆਤਮਾ ਤੱਕ ਰਸ ਪ੍ਰਾਪਤ ਹੋਣ ਲੱਗ ਪਵੇ ਤਾਂ ਸਮਝੋ ਸੁਣੀ ਅਤੇ ਗਾਈ ਹੋਈ ਗੁਰਬਾਣੀ ਥਾਇ ਪਈ। ਬ੍ਰਹਮ ਗਿਆਨੀ, ਨਾਮਧਾਰੀ ਮੁਖੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਜਿਨ੍ਹਾਂ ਨੇ ਬਚਪਨ ਤੋਂ ਹੀ ਰਬਾਬੀਆਂ ਪਾਸੋਂ ਰਾਗ ਵਿਦਿਆ ਹਾਸਲ ਕੀਤੀ ਤੇ ਆਪਣੇ ਦਿਲ-ਦਿਮਾਗ਼ ਵਿੱਚ ਵਸਾਇਆ ਹੈ। ਆਪ ਰਾਗ-ਤਾਲ ਅਤੇ ਧੁਨਾਂ ਵਿੱਚ ਕੀਰਤਨ ਕਰਦੇ-ਸੁਣਦੇ, ਅੱਕਦੇ-ਥੱਕਦੇ ਨਹੀਂ ਅਤੇ ਆਖਦੇ ਹਨ, "ਮੇਰਾ ਸਰੀਰ ਢਿੱਲਾ ਮੱਠਾ ਹੋਵੇ, ਨਿੱਕਾ ਮੋਟਾ ਦੁੱਖ ਹੋਵੇ, ਸੰਗੀਤ ਦੇ ਮਾਹੌਲ ਵਿੱਚ ਇਹ ਸਭ ਆਪੇ ਠੀਕ ਹੋ ਜਾਂਦੇ ਹਨ।" ਨਾਮਧਾਰੀ ਸੰਪਰਦਾਇ ਪਾਸ ਤੰਤੀ ਸਾਜ਼ਾਂ ਦਾ ਇੱਕ ਅਨਮੋਲ ਖਜ਼ਾਨਾ ਹੈ ਅਤੇ ਦੁਨੀਆਂ ਦੇ ਹਰ ਕੋਨੇ-ਕੋਨੇ ਵਿੱਚ, ਨਾਮਧਾਰੀ ਸੰਗੀਤ ਅਕੈਡਮੀਆਂ ਹਨ। ਤੰਤੀ ਸਾਜ਼ਾਂ ਦੀ ਇੱਕ ਯੂਨੀਵਰਸਿਟੀ ਨਾਮਧਾਰੀਆਂ ਪਾਸ ਹੈ।

ਬ੍ਰਹਮ ਗਿਆਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗੀਤ ਦੇ ਬਹੁਤ ਵੱਡੇ ਸਰੋਤ ਅਤੇ ਗਿਆਤਾ ਵੀ ਸਨ। ਜੋ ਤਿੰਨ ਰਾਗਾਂ ਤੋਂ ਬੜੇ ਪ੍ਰਭਾਵਿਤ ਸਨ। ਸੋਰਠ, ਦੇਸ, ਪੀਲੂ ਨਾਲ ਤਾਂ ਅੰਤ੍ਰੀਵ ਤੌਰ 'ਤੇ ਜੁੜੇ ਹੋਏ ਸਨ। ਇਹ ਰਾਗ ਛਿੜਨ ਦੀ ਦੇਰ ਹੁੰਦੀ ਸੀ ਕਿ ਸਤਿਗੁਰੂ ਜੀ ਗਦਗਦ ਹੋ ਜਾਂਦੇ ਸਨ।

ਇਸ ਸਾਲ ਦੇ 'ਸਤਿਜੁਗ' ਦੇ ਅਗਸਤ ਅੰਕਾਂ ਵਿੱਚ, ਸ੍ਰੀਮਤੀ ਪੂਨਮ ਦਾ ਵਿਸ਼ੇਸ਼ ਲੇਖ ਪ੍ਰਕਾਸ਼ਿਤ ਹੋਇਆ ਹੈ, ਜਿਸ ਵਿੱਚ ਉਸਨੇ ਆਪਣੇ ਇੱਕ ਲੇਖ 'ਡੇਢ ਘੰਟੇ ਵਿੱਚ ਪੰਦਰਾਂ ਵਿਆਹ' ਵਿੱਚ ਨਾਮਧਾਰੀ ਵਿਆਹਾਂ ਦੇ ਤਿੰਨ ਜੂਨ ਦੇ ਦ੍ਰਿਸ਼ ਦਾ ਵਰਣਨ, ਬੜੀ ਸੁਰੀਲੀ ਸ਼ੈਲੀ ਵਿੱਚ ਕੀਤਾ ਹੈ। ਸ੍ਰੀਮਤੀ ਪੂਨਮ 'ਪ੍ਰੀਤਲੜੀ' ਦੀ ਸੰਪਾਦਕ ਹੈ ਅਤੇ ਉਸਨੇ ਆਪਣੇ ਲੇਖ ਵਿੱਚ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, 3 ਜੂਨ ਨੂੰ 15 ਅਨੰਦ ਵਿਆਹਾਂ ਦਾ ਬੜੀ ਰੌਚਿਕ ਸ਼ੈਲੀ ਵਿੱਚ ਵਰਣਨ ਕੀਤਾ ਹੈ। ਸ. ਗੁਰਬਖਸ਼ ਸਿੰਘ ਦੇ ਵਸਾਏ ਹੋਏ ਪ੍ਰੀਤ ਨਗਰ ਨਾਲ, ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਸੰਬੰਧ ਸਦਾ-ਸਦਾ ਤੋਂ ਹੀ ਬੜੇ ਸੁਖਾਵੇਂ ਅਤੇ ਪ੍ਰੀਤ ਭਿੰਨੇ ਬਣੇ ਰਹੇ ਹਨ। ਇਸ ਲੇਖ ਵਿੱਚ ਕੁਝ ਅੰਸ਼ ਪੜ੍ਹਨਯੋਗ ਹਨ ਅਤੇ ਚਿਰੰਜੀਵ ਪ੍ਰਭਾਵ ਪਾਉਣ ਵਾਲੇ ਅਤੇ ਨਾਮਧਾਰੀ ਅਨੰਦ ਕਾਰਜਾਂ ਦੇ ਸੁੰਦਰ ਦ੍ਰਿਸ਼ ਦਾ ਵਰਣਨ ਕਰਨ ਦੀ ਥਾਂ, ਉਹਨਾਂ ਨੂੰ ਸਾਕਾਰ ਰੂਪ ਵਿੱਚ

ਹੀ ਸਾਹਮਣੇ ਲਿਆ ਖੜਾ ਕਰਦੇ ਹਨ।

**ਧਰਮ ਰਤਨ ਦਾ ਸਨਮਾਨ**

15 ਅਗਸਤ, 2001 ਨੂੰ ਨਵੀਂ ਦਿੱਲੀ ਦੇ ਮਾਰਕੰਡੇ ਹਾਲ ਵਿੱਚ, ਵਿਸ਼ਵ ਧਰਮ ਪ੍ਰਸਾਰ ਯਾਤਰਾ 2001 ਵੱਲੋਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਧਰਮ ਰਤਨ' ਦੀ ਉਪਾਧੀ ਨਾਲ ਨਿਵਾਜਿਆ ਗਿਆ। ਇਹ ਸਨਮਾਨ ਕੇਂਦਰੀ ਮੰਤਰੀ, ਡਾ. ਮੁਰਲੀ ਮਨੋਹਰ ਜੋਸ਼ੀ ਵੱਲੋਂ ਭੇਂਟ ਕੀਤਾ ਗਿਆ। ਇਸ ਸਮਾਗਮ ਵਿੱਚ ਨਾਮਧਾਰੀ ਤੇ ਗੈਰ-ਨਾਮਧਾਰੀ ਸੱਜਣ ਵੱਡੀ ਗਿਣਤੀ ਵਿੱਚ ਹਾਜ਼ਰ ਸਨ।

ਸੁਪ੍ਰਸਿੱਧ ਫ਼ਿਲਮੀ ਕਲਾਕਾਰ ਸ੍ਰੀ ਅਮਿਤਾਭ ਬੱਚਨ ਵੱਲੋਂ, 'ਕੌਣ ਬਣੇਗਾ ਕਰੋੜਪਤੀ' ਫੀਚਰ ਦੇ ਪ੍ਰਸ਼ਨ-ਉੱਤਰੀ ਮੁਕਾਬਲਿਆਂ ਵਿੱਚ ਐਲਨਾਬਾਦ ਦੇ ਇੱਕ ਪ੍ਰਾਇਮਰੀ ਸਕੂਲ ਦੇ ਅਧਿਆਪਕ, ਕੁਲਵਿੰਦਰ ਸਿੰਘ ਨੇ 25 ਲੱਖ ਦਾ ਪੁਰਸਕਾਰ ਪ੍ਰਾਪਤ ਕੀਤਾ ਤੇ ਨਾਮਧਾਰੀ ਨੌਜਵਾਨ ਇਸ ਇਨਾਮ ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਖਸ਼ਿਸ਼ ਖਿਆਲ ਕਰਦਾ ਸੀ। ਇਸ ਇਨਾਮ ਦੀ ਰਾਸ਼ੀ ਵਿੱਚੋਂ ਕੁੱਝ ਰਕਮ ਉਸਨੇ ਧੰਨਵਾਦ ਵੱਜੋਂ, ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੀ ਅਤੇ ਕੁੱਝ ਰਕਮ ਉਸ ਸਕੂਲ ਦੀ ਇਮਾਰਤ ਨੂੰ ਹੋਰ ਸੰਵਾਰਨ ਲਈ ਅਰਪਨ ਕਰ ਦਿੱਤੀ।

**'ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ'**

19 ਅਗਸਤ 5 ਭਾਦਰੋਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਦੀ ਯਾਦ ਵਿੱਚ, ਵਿਸ਼ੇਸ਼ ਸਮਾਗਮ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਕੀਤਾ ਗਿਆ। ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਪਿੱਛੋਂ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਇਹ ਸ਼ਬਦ ਗਾਇਆ ਗਿਆ:-

'ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ
ਕੋਟਿ ਅਘਾ ਤੇਰੋ ਨਾਮ ਹਰਨ।'

ਅਤੇ

ਗੁਰ ਜੈਸਾ ਨਾਹੀ ਕੋ ਦੇਵ॥
ਜਿਸ ਮਸਤਕਿ ਭਾਗੁ ਲਾਗਾ ਸੇਵ॥

'ਸਤਿਜੁਗ' ਦੇ ਸਤੰਬਰ ਅੰਕ ਵਿੱਚ ਸੰਤ ਦਲੀਪ ਸਿੰਘ ਨਾਮਧਾਰੀ ਵੱਲੋਂ, ਸੂਬਾ ਸਾਹਿਬ ਸਿੰਘ ਦੇ ਜੀਵਨ ਬਾਰੇ ਵਿਸਥਾਰਪੂਰਵਕ ਰੌਸ਼ਨੀ ਪਾਈ ਗਈ ਹੈ ਅਤੇ ਜਸਵਿੰਦਰ ਸਿੰਘ ਇਤਿਹਾਸਕਾਰ ਵੱਲੋਂ ਨਾਮਧਾਰੀ ਸ਼ਹੀਦ ਬਿਸ਼ਨ ਸਿੰਘ ਬਾਰੇ ਵਿਸਥਾਰਪੂਰਵਕ ਲੇਖ ਪ੍ਰਕਾਸ਼ਿਤ ਹੋਇਆ ਹੈ। ਇਹਨਾਂ ਦੋਹਾਂ ਰਚਨਾਵਾਂ ਵਿੱਚ ਨਾਮਧਾਰੀ ਇਤਿਹਾਸ ਦੇ ਪੂਰੇ ਵੇਰਵੇ ਦਿੱਤੇ ਗਏ ਹਨ। ਇਹ ਲੇਖ ਇੱਕ ਤਰ੍ਹਾਂ ਨਾਲ ਨਾਮਧਾਰੀ ਇਤਿਹਾਸ ਦਾ ਪੁਨਰ ਵਿਵੇਚਨ ਹੀ ਕਰਦੇ ਹਨ।

**ਭੈਣੀ ਸਾਹਿਬ ਵਿਖੇ ਗਊ-ਰੱਖਿਆ ਸੰਮੇਲਨ**

4 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ, ਗਊ-ਰੱਖਿਆ ਸੰਮੇਲਨ ਸ੍ਰੀ ਸਤਿਗੁਰੂ ਜੀ ਦੀ ਸਰਪ੍ਰਸਤੀ ਵਿੱਚ ਕੀਤਾ ਗਿਆ। ਇਹ ਸੰਮੇਲਨ ਚੰਡੀਗੜ੍ਹ ਦੀ ਸਮਾਜ-ਸੇਵੀ ਸੰਸਥਾ 'ਸੇਵਾ ਭਾਰਤੀ' ਵੱਲੋਂ ਕੀਤਾ ਗਿਆ। ਇਸ ਦੇ ਮੁੱਖ ਪ੍ਰਾਹੁਣੇ ਸਨ, ਪੰਜਾਬ ਸਰਕਾਰ ਦੇ ਖ਼ੁਰਾਕ ਮੰਤਰੀ ਸ੍ਰੀ ਮਦਨ ਮੋਹਨ ਮਿੱਤਲ, ਜਿਸ ਨੇ ਆਪਣੇ ਭਾਸ਼ਣ ਵਿੱਚ, ਹਿੰਦੂ ਤੇ ਸਿੱਖਾਂ ਵੱਲੋਂ ਗਊ ਰੱਖਿਆ ਬਾਰੇ ਪ੍ਰਤੀਬੱਧ ਹੋਣ ਦੀ ਗੱਲ ਕੀਤੀ ਅਤੇ ਪੰਜਾਬ ਸਰਕਾਰ ਦੀ ਗਊ-ਰੱਖਿਆ ਸੰਬੰਧੀ ਨੀਤੀ ਦਾ ਖੁਲਾਸਾ ਕਰਦਿਆਂ ਹੋਇਆਂ ਕਿਹਾ ਕਿ ਜੇ ਸਤਿਗੁਰੂ ਰਾਮ ਸਿੰਘ ਗਊ ਰੱਖਿਆ ਤੇ ਹੋਰ ਸਮਾਜ-ਸੁਧਾਰਾਂ ਬਾਰੇ ਬਲਵਾਨ ਕਦਮ ਨਾ ਚੁੱਕਦੇ ਤਾਂ ਅੱਜ ਦੇਸ਼ ਦਾ ਇਤਿਹਾਸ ਕੁਝ ਹੋਰ ਹੀ ਹੋਣਾ ਸੀ ਅਤੇ ਗੁਰੂ ਸਾਹਿਬਾਨ ਤੇ ਹੋਰ ਸਿੱਖ ਇਤਿਹਾਸ ਵਿੱਚੋਂ ਉਦਾਹਰਣਾਂ ਦੇ ਕੇ ਦੱਸਿਆ ਕਿ ਗਊ ਰੱਖਿਆ ਦਾ ਸੰਬੰਧ, ਭਾਰਤ ਦੀ ਕੌਮੀ ਨੀਤੀ ਨਾਲ ਹੈ। ਇਸ ਸੰਬੰਧ ਵਿੱਚ ਅਜੀਤ ਸਿੰਘ ਲਾਇਲ ਵੱਲੋਂ ਇੱਕ ਮਤਾ ਪਾਸ ਕੀਤਾ ਗਿਆ, ਜੋ ਗਊ-ਰੱਖਿਆ ਸੰਬੰਧੀ ਨਾਮਧਾਰੀ ਦਰਬਾਰ ਦੀ ਨੀਤੀ ਨੂੰ, ਉਜਾਗਰ ਕਰਦਾ ਸੀ। "ਅੱਜ ਦਾ ਇਹ ਭਾਰੀ ਇਕੱਠ, ਭਾਰਤ ਵਿੱਚ ਹੋ ਰਹੀ ਗਊ-ਹੱਤਿਆ ਦੀ ਪੁਰਜ਼ੋਰ ਸ਼ਬਦਾਂ ਵਿੱਚ ਨਿਖੇਧੀ ਕਰਦਾ ਹੈ। ਇਸਦੇ ਨਾਲ ਹੀ ਪਿਛਲੇ ਦਿਨੀਂ ਪੰਜਾਬ ਵਿੱਚ ਹੋਈ, ਗਊਆਂ ਦੀ ਸਮੂਹਿਕ ਹੱਤਿਆ ਦੀ ਨਿੰਦਾ ਵੀ ਕਰਦਾ ਹੈ। ਨਾਮਧਾਰੀ ਦਰਬਾਰ ਅਤੇ ਅੱਜ ਦਾ ਇਹ ਸੰਮੇਲਨ, ਭਾਰਤ ਸਰਕਾਰ ਪਾਸੋਂ ਪੁਰਜ਼ੋਰ ਸ਼ਬਦਾਂ ਵਿੱਚ ਮੰਗ ਕਰਦਾ ਹੈ ਕਿ ਗਊ-ਹੱਤਿਆ ਦੇਸ਼ ਭਰ ਵਿੱਚ ਮੁਕੰਮਲ ਤੌਰ 'ਤੇ ਬੰਦ ਕੀਤੀ ਜਾਵੇ। ਨਾਮਧਾਰੀ ਦਰਬਾਰ ਪੰਜਾਬ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਗਊ-ਧਨ ਦੇ ਵਿਕਾਸ ਲਈ, ਸਾਰਥਕ ਨੀਤੀਆਂ

ਅਪਣਾਈਆਂ ਜਾਣ।"

ਖੁਰਾਕ ਮੰਤਰੀ ਸ੍ਰੀ ਮਦਨ ਮੋਹਨ ਮਿੱਤਲ ਨੇ ਕਿਹਾ ਕਿ ਉਹ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਵੇਖ ਕੇ ਬਹੁਤ ਪ੍ਰਭਾਵਿਤ ਹੋਇਆ ਹੈ। ਉਹਨਾਂ, ਆਪਣੇ ਨਿੱਜੀ ਅਖਤਿਆਰੀ ਫੰਡਾਂ ਵਿੱਚੋਂ 31,000 ਰੁਪਏ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੇਂਟ ਕੀਤੇ। ਸ੍ਰੀ ਸਤਿਗੁਰੂ ਜੀ ਨੇ 'ਸੇਵਾ ਸੰਸਕਾਰ' ਮਾਸਿਕ ਪੱਤ੍ਰਿਕਾ ਗਊ-ਰੱਖਿਆ ਅੰਕ ਦਾ ਵਿਮੋਚਨ ਕੀਤਾ ਅਤੇ ਨਾਮਧਾਰੀ ਲਹਿਰ ਵੱਲੋਂ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਮਿੱਤਲ ਜੀ ਅਤੇ ਸੇਵਾ ਭਾਰਤੀ ਦੇ ਮੁੱਖ ਅਹੁਦੇਦਾਰਾਂ ਨੂੰ, ਗੁਰਸਿੱਖੀ ਦੀਆਂ ਨਿਸ਼ਾਨੀਆਂ, ਗੜਵਾ, ਪਊਏ, ਆਸਣ, ਮਾਲਾ ਬਖ਼ਸ਼ ਕੇ ਨਿਵਾਜਿਆ।

ਬਦਰੀਨਾਥ ਪੀਠ ਦੇ ਜਗਤ ਗੁਰੂ, ਸ਼ੰਕਰਾਚਾਰੀਆ ਮਾਧਵਾਸ਼ਰਮ ਨੇ 10 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਆ ਕੇ, ਸ਼੍ਰੀ ਸਤਿਗੁਰੂ ਜੀ ਨੂੰ ਆਗਾਮੀ 7 ਨਵੰਬਰ ਨੂੰ ਫਿਰੋਜ਼ਸ਼ਾਹ ਕੋਟਲਾ ਨਵੀਂ ਦਿੱਲੀ ਵਿਖੇ ਹੋਣ ਵਾਲੇ, ਗਊ ਰੱਖਿਆ ਸੰਮੇਲਨ ਵਿੱਚ ਦਰਸ਼ਨ ਦੇਣ ਲਈ ਬੇਨਤੀ ਕੀਤੀ।

**ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ 'ਚ ਸੰਮੇਲਨ**

15 ਸਤੰਬਰ ਨੂੰ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਸੰਮੇਲਨ ਕੀਤਾ ਗਿਆ ਜੋ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਨੂੰ ਵੀ ਸਮਰਪਿਤ ਸੀ। ਜਥੇਦਾਰ ਤੋਤਾ ਸਿੰਘ ਸਿਖਿਆ ਮੰਤਰੀ ਪੰਜਾਬ ਸਰਕਾਰ, ਸ. ਮਲਕੀਤ ਸਿੰਘ ਦਾਖਾ ਸਾਬਕਾ ਮੰਤਰੀ ਪੰਜਾਬ ਅਤੇ ਜਤਿੰਦਰ ਜੀਤ ਗੁਪਤਾ ਰਿਟਾਇਰਡ ਚੀਫ਼ ਜਸਟਿਸ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਵੀ ਇਹਨਾਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਇਸ ਅਵਸਰ 'ਤੇ ਸ੍ਰੀ ਜਸਵਿੰਦਰ ਸਿੰਘ ਇਤਿਹਾਸਕਾਰ ਦੇ ਵਿਸ਼ੇਸ਼ ਲੇਖ 'ਅੰਮ੍ਰਿਤਸਰ ਦੇ ਸਾਕੇ ਦਾ ਵਿਸ਼ਲੇਸ਼ਨ' ਪ੍ਰਕਾਸ਼ਿਤ ਹੋਇਆ ਜਿਸ ਵਿੱਚ ਵੇਰਵੇ ਸਹਿਤ ਅੰਮ੍ਰਿਤਸਰ ਦੇ ਸ਼ਹੀਦੀ ਸਾਕੇ ਦਾ ਪੁਨਰ ਵਿਵੇਚਨ ਕੀਤਾ ਗਿਆ ਸੀ।

ਇਸ ਵਰਸ਼ ਦਾ ਜਪ-ਪ੍ਰਯੋਗ 16 ਸਤੰਬਰ ਤੋਂ ਲੈ ਕੇ 17 ਅਕਤੂਬਰ ਤੱਕ ਚਲਦਾ ਰਿਹਾ। ਦੇਸ਼ਾਂ-ਵਿਦੇਸ਼ਾਂ ਤੋਂ ਆਈਆਂ ਵੱਡੀ ਗਿਣਤੀ ਵਿੱਚ ਸੰਗਤਾਂ ਨੇ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਪਣੀ ਹਾਜ਼ਰੀ ਲੇਖੇ ਲਾਈ। ਅੰਤਿਮ ਪੰਜ ਦਿਨਾਂ ਵਿੱਚ ਬਹੁਤ ਸਾਰੇ ਵਿਸ਼ੇਸ਼ ਸਮਾਗਮਾਂ ਵਿੱਚ ਕਈ ਨਿੱਗਰ ਵਿਚਾਰ, ਵੱਖ-

ਵੱਖ ਬੁਲਾਰਿਆਂ ਵੱਲੋਂ ਪ੍ਰਗਟਾਏ ਗਏ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿੱਚ ਨਾਮ-ਸਿਮਰਨ ਨੂੰ ਆਪਣੇ ਘਰਾਂ ਵਿੱਚ ਜਾ ਕੇ ਵੀ ਜਾਰੀ ਰੱਖਣ ਲਈ ਕਿਹਾ। ਇਸ ਸਮਾਗਮ ਵਿੱਚ ਕਈ ਪੁਸਤਕਾਂ ਵੀ ਲੋਕ ਅਰਪਣ ਕੀਤੀਆਂ ਗਈਆ ਜਿਹਨਾਂ ਵਿੱਚ 'ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ' ਵੀ ਸ਼ਾਮਿਲ ਸੀ। ਮਾਸਟਰ ਅਮਰੀਕ ਸਿੰਘ ਦਾ ਮਹਾਂ ਕਾਵਿ 'ਜਿਨ ਮਾਰਗ ਦੀਆ ਬਤਾਇ', ਸਤਿਗੁਰੂ ਬਾਲਕ ਸਿੰਘ ਜੀ ਬਾਰੇ, ਭਰਪੂਰ ਜਾਣਕਾਰੀ ਪ੍ਰਦਾਨ ਕਰ ਰਹੀ ਸੀ।

ਕਨੇਡਾ ਤੋਂ ਆਏ ਕਈ ਸਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਕੱਤਰ ਦੀ ਸੇਵਾ ਨਿਭਾਉਂਦੇ ਹੋਏ, ਸੰਤ ਗੁਰਦੇਵ ਸਿੰਘ ਜੀ ਦਾ ਵਿਸ਼ੇਸ਼ ਤੌਰ 'ਤੇ ਅਭਿਨੰਦਨ ਕੀਤਾ ਗਿਆ। ਸ. ਜਸਬੀਰ ਸਿੰਘ ਸਾਬਕਾ ਮੰਤਰੀ ਨੇ ਕਿਹਾ ਕਿ ਜਪ-ਪ੍ਰਯੋਗ ਵਿੱਚ ਹਾਜ਼ਰੀ ਭਰ ਕੇ ਆਤਮਿਕ ਖੁਸ਼ੀ ਹੋਈ ਹੈ। ਜੋ ਕੀਰਤਨ ਇੱਥੇ ਤੰਤੀ ਸਾਜ਼ਾਂ ਨਾਲ ਹੁੰਦਾ ਹੈ, ਹੋਰ ਕਿਤੇ ਨਹੀਂ ਹੁੰਦਾ। ਸਤਿਗੁਰੂ ਜੀ ਨੇ ਸਾਨੂੰ ਸੰਗੀਤ ਨਾਲ ਜੋੜਿਆ ਹੈ। ਸਾਬਕਾ ਸਿਖਿਆ ਮੰਤਰੀ ਹਰਨਾਮ ਦਾਸ ਜੌਹਰ ਨੇ ਕਿਹਾ ਕਿ ਸਾਡੇ ਇਲਾਕੇ ਉੱਤੇ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਹੈ। ਅਸੀਂ ਜਲਦੀ-ਜਲਦੀ ਸਾਧ-ਸੰਗਤ ਦੇ ਦਰਸ਼ਨ ਕਰ ਲੈਂਦੇ ਹਾਂ। ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਨਾਲ ਹੀ ਦੇਸ਼ ਅਜ਼ਾਦ ਹੋਇਆ ਹੈ। ਆਪ ਨੇ ਅੰਗਰੇਜ਼ ਦੀ ਹਰ ਵਸਤੂ ਨੂੰ ਦੁਰਕਾਰ ਦਿੱਤਾ ਸੀ। ਸਤਿਗੁਰੂ ਜੀ ਨੇ ਮਜ਼ਬੂਤੀ ਨਾਲ ਸਿੱਖਾਂ ਅੰਦਰ ਦਲੇਰੀ ਭਰ ਦਿੱਤੀ ਸੀ। ਸ. ਗੁਰਬਚਨ ਸਿੰਘ ਗਾਲਿਬ ਨੇ ਕਿਹਾ ਕਿ ਜੇਕਰ ਸਵਰਗ ਦੇਖਣਾ ਹੈ ਤਾਂ ਉਹ ਇੱਥੇ ਸ੍ਰੀ ਭੈਣੀ ਸਾਹਿਬ ਹੈ। ਇੱਥੇ ਨਾਮ ਸਿਮਰਨ ਦਿਨ-ਰਾਤ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਸਮਾਜਿਕ ਤੌਰ 'ਤੇ ਵੀ ਬਹੁਤ ਸੇਵਾ ਕਰਦੇ ਹਨ। ਆਪ ਨੇ ਸ੍ਰੀ ਭੈਣੀ ਸਾਹਿਬ ਦੇ ਖੇਡ ਸਟੇਡੀਅਮ ਲਈ ਆਪਣੇ ਸਰਕਾਰੀ ਕੋਟੇ ਵਿੱਚੋਂ 5 ਲੱਖ ਰੁਪਏ ਦੋ ਕਿਸ਼ਤਾਂ ਵਿੱਚ ਦੇਣ ਦਾ ਐਲਾਨ ਕੀਤਾ।

ਜਪ-ਪ੍ਰਯੋਗ ਦੀ ਸਮਾਪਤੀ ਵਾਲੇ ਦਿਨ 82 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ ਅਤੇ 35 ਅਨੰਦ ਕਾਰਜ ਕੀਤੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਇਆ ਕਿ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਨਾਮ ਸਿਮਰਨ ਕਰਦੇ ਹਾਂ। ਗੁਰਬਾਣੀ ਨੂੰ ਪੜ੍ਹਿਆ ਕਰੋ ਤੇ ਅੰਦਰ ਵਸਾਇਆ ਕਰੋ। ਨਹੀਂ ਤਾਂ ਪੜ੍ਹਨ ਦਾ ਕੋਈ ਫਾਇਦਾ ਨਹੀਂ।

ਯੂ. ਕੇ. ਲੰਡਨ ਵਿਚਲੇ ਸਾਊਥ ਹਾਲ ਵਿੱਚ ਵੀ ਉੱਥੋਂ ਦੀ ਨਾਮਧਾਰੀ ਸੰਗਤ ਵੱਲੋਂ, ਇਹਨਾਂ ਹੀ ਤਰੀਕਾਂ ਉੱਤੇ ਜਪ-ਪ੍ਰਯੋਗ ਕੀਤਾ ਗਿਆ। ਜਿੱਥੇ-ਜਿੱਥੇ ਵੀ ਨਾਮਧਾਰੀ ਸੰਗਤ ਵਸਦੀ ਹੈ, ਉੱਥੇ-ਉੱਥੇ ਹੀ ਇਹਨਾਂ ਦਿਨਾਂ 'ਚ, ਸੰਗਤਾਂ ਸ੍ਰੀ ਭੈਣੀ ਸਾਹਿਬ ਦੀ ਤਰ੍ਹਾਂ ਜਪ-ਪ੍ਰਯੋਗ ਨਾਮ ਸਿਮਰਨ ਕਰਦੀਆਂ ਹਨ।

**ਨਵੇਂ ਲੰਗਰ ਹਾਲ ਦਾ ਨੀਂਹ ਪੱਥਰ ਰੱਖਣਾ**

11 ਨਵੰਬਰ 2001 ਨੂੰ ਸੇਠ ਬਚਿੱਤਰ ਸਿੰਘ ਡਾਲਟਨਗੰਜ ਦੀ ਅਰਜ਼ ਪ੍ਰਵਾਨ ਕਰਦਿਆਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਵੇਂ ਲੰਗਰ ਹਾਲ ਦਾ ਨੀਂਹ ਪੱਥਰ ਰੱਖਣ ਦੀ ਕ੍ਰਿਪਾ ਕੀਤੀ। ਇਹ ਨਵਾਂ ਲੰਗਰ ਹਾਲ 100 ਫੁੱਟ ਚੌੜਾ 150 ਫੁੱਟ ਲੰਮਾ ਹੋਵੇਗਾ। ਇਸ ਦੀ ਰਸੋਈ ਦੇ ਨਾਲ ਦਾਣੇ ਰੱਖਣ ਲਈ ਬੁਖਾਰੀਆਂ ਵੀ ਹੋਣਗੀਆਂ। ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਸਾਧ ਸੰਗਤ ਦੇ ਸਹਿਯੋਗ ਨਾਲ, ਇਹ ਛੇਤੀ ਹੀ ਤਿਆਰ ਹੋ ਜਾਵੇਗਾ ਅਤੇ ਬੜਾ ਆਕ੍ਰਸ਼ਕ ਸਥਾਨ ਹੋਵੇਗਾ।

ਇਸ ਸਾਲ ਦਾ ਦੀਵਾਲੀ ਦਾ ਤਿਉਹਾਰ ਵੀ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਅਨੰਦ ਕਾਰਜਾਂ ਵਾਸਤੇ ਇੱਕ ਹਵਨ ਕੁੰਡ ਨਾਮਧਾਰੀ ਵਿਦਿਅਕ ਜਥੇ ਵੱਲੋਂ ਤਿਆਰ ਕੀਤਾ ਗਿਆ। ਇਸ ਸ਼ੁਭ ਦਿਨ ਚਾਰ ਅਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕੀਤੇ ਗਏ ਅਤੇ 15 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜੀ ਨੇ ਅਨੰਦ ਕਾਰਜ ਵਾਲਿਆਂ ਨੂੰ ਪਾਰਟੀ ਆਦਿ ਨਾ ਕਰਨ ਦਾ ਆਦੇਸ਼ ਕੀਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਉਤਸਵ, 25 ਨਵੰਬਰ ਨੂੰ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਮਨਾਇਆ ਗਿਆ ਤੇ 26 ਨਵੰਬਰ ਨੂੰ ਲੁਧਿਆਣੇ ਵਿਖੇ ਵੀ ਸ੍ਰੀ ਸਤਿਗੁਰੂ ਜੀ ਦਾ ਇਹ ਪ੍ਰਕਾਸ਼ ਉਤਸਵ ਮਨਾਉਣ ਦੀਆਂ ਖੁਸ਼ੀਆਂ, ਨਾਮਧਾਰੀ ਸਾਧ ਸੰਗਤ ਨੇ ਮਾਣੀਆਂ।

16 ਦਸੰਬਰ ਨੂੰ ਸ੍ਰੀ ਜੈਨ ਆਚਾਰੀਆ, ਸ੍ਰੀ ਪਦਮ ਸਾਗਰ ਸੂਰੀ ਜੀ ਦਾ ਤਿੰਨ ਦਿਨਾਂ ਰਜਤ ਜਯੰਤੀ ਸਮਾਰੋਹ, ਗਾਂਧੀ ਨਗਰ, ਦਿੱਲੀ ਵਿਖੇ ਮਨਾਇਆ ਗਿਆ। ਜੈਨ ਆਚਾਰੀਆ ਸੁਸ਼ੀਲ ਮੁਨੀ ਨਾਲ ਵੀ ਸਤਿਗੁਰੂ ਜੀ ਦੇ ਘਨਿਸ਼ਠ ਸੰਬੰਧ ਸਦਾ ਹੀ ਬਣੇ ਰਹੇ ਹਨ। ਇਸ ਸਮਾਰੋਹ ਵਿੱਚ ਠਾਕੁਰ ਉਦੇ ਸਿੰਘ ਜੀ ਦੀ

ਅਗਵਾਈ ਵਿੱਚ, ਨਾਮਧਾਰੀ ਸਾਧ-ਸੰਗਤ ਵੀ ਪਹੁੰਚੀ, ਜਿਹਨਾਂ ਦਾ ਵਿਸ਼ੇਸ਼ ਤੌਰ 'ਤੇ ਸਵਾਗਤ ਤੇ ਸਨਮਾਨ ਜੈਨ ਅਚਾਰੀਆ ਸ੍ਰੀ ਪਦਮ ਸਾਗਰ ਸੂਰੀ ਜੀ ਵੱਲੋਂ ਕੀਤਾ ਗਿਆ।

30 ਦਸੰਬਰ ਨੂੰ ਸਤਿਗੁਰੂ ਬਾਲਕ ਸਿੰਘ ਜੀ ਦੀ ਯਾਦ ਵਿੱਚ, ਵਿਸ਼ੇਸ਼ ਸੰਮੇਲਨ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਮਨਾਇਆ ਗਿਆ।

**2002 ਦੇ ਵਿਸ਼ੇਸ਼ ਸਮਾਚਾਰ**

**ਪ੍ਰਧਾਨ ਮੰਤਰੀ ਅਟੱਲ ਬਿਹਾਰੀ ਵਾਜਪਾਈ ਜੀ ਦਾ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਨ ਆਉਣਾ**

10 ਜਨਵਰੀ 2002 ਨੂੰ ਭਾਰਤ ਦੇ ਪ੍ਰਧਾਨ ਮੰਤਰੀ, ਸ਼੍ਰੀ ਅਟੱਲ ਬਿਹਾਰੀ ਵਾਜਪਾਈ, ਰਮੇਸ਼ ਨਗਰ ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਨ ਲਈ ਆਪ ਜੀ ਦੇ ਨਿਵਾਸ ਅਸਥਾਨ, ਮਾਨਸਰੋਵਰ ਗਾਰਡਨ ਦਿੱਲੀ ਵਿਖੇ ਪੁੱਜੇ। ਉਹਨਾਂ ਦੇ ਨਾਲ ਕੇਂਦਰੀ ਮੰਤਰੀ, ਸ੍ਰੀ ਵਿਜੇ ਗੋਇਲ ਅਤੇ ਘੱਟ ਗਿਣਤੀ ਕਮਿਸ਼ਨ ਦੇ ਵਾਇਸ ਚੇਅਰਮੈਨ, ਸ. ਤਰਲੋਚਨ ਸਿੰਘ ਵੀ ਪਹੁੰਚੇ। ਜਿਹੜੀ ਇਸ ਦੌਰਾਨ ਗੱਲਬਾਤ ਪ੍ਰਧਾਨ ਮੰਤਰੀ ਜੀ ਦੀ, ਸ੍ਰੀ ਸਤਿਗੁਰੂ ਜੀ ਨਾਲ ਹੋਈ ਉਸ ਦੇ ਰੌਚਕ ਵੇਰਵੇ ਇੱਥੇ ਦਿੱਤੇ ਜਾ ਰਹੇ ਹਨ। ਸ੍ਰੀ ਸਤਿਗੁਰੂ ਜੀ ਨੇ ਆਸ਼ੀਰਵਾਦ ਦਿੰਦਿਆਂ ਕਿਹਾ, "ਅਕਾਲ ਪੁਰਖ ਕੀ ਕ੍ਰਿਪਾ ਹੋ, ਭਾਰਤ ਬੜਾ ਦੇਸ਼ ਹੈ, ਆਗੇ ਲਗੇ ਔਰ ਵਿਸ਼ਵ ਮੇਂ ਸ਼ਾਂਤੀ ਸਥਾਪਿਤ ਕਰੇ।" ਸ੍ਰੀ ਵਾਜਪਾਈ ਨੇ ਕਿਹਾ, "ਸਤਿਗੁਰੂ ਜੀ, ਆਪ ਕਾ ਆਸ਼ੀਰਵਾਦ ਚਾਹੀਏ।" ਉਹਨਾਂ ਆਪਣੇ ਵਿਲੱਖਣ ਅੰਦਾਜ਼ ਵਿੱਚ ਕਿਹਾ, "ਕੁਛ ਛੋਟੇ ਦੇਸ਼ ਐਸੇ ਭੀ ਹੈ ਜੋ ਪੀਛੇ ਲਗ ਕਰ ਭੀ ਪ੍ਰੇਸ਼ਾਨ ਕਰਤੇ ਹੈਂ।" ਸ੍ਰੀ ਵਾਜਪਾਈ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸ਼੍ਰੀ ਸਤਿਗੁਰੂ ਜੀ ਨੇ ਉਹਨਾਂ ਦੇ ਗਲ ਉੱਨ ਦੀ ਮਾਲਾ ਪਾ ਕੇ, ਨਾਮ ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਸ੍ਰੀ ਵਾਜਪਾਈ ਜੀ ਦੇ ਪੁੱਛਣ 'ਤੇ ਕਿ, "ਆਪ ਕਾ ਸਵਾਸਥ ਕੈਸਾ ਹੈ।" ਸ਼੍ਰੀ ਸਤਿਗੁਰੂ ਜੀ ਨੇ, 'ਅਬ ਠੀਕ ਹੈਂ,' ਕਹਿੰਦਿਆਂ ਉਹਨਾਂ ਦਾ ਹਾਲ-ਚਾਲ ਪੁੱਛਿਆ। ਆਪ ਕਾ ਆਸ਼ੀਰਵਾਦ ਹੈ," ਸ੍ਰੀ ਵਾਜਪਾਈ ਜੀ ਨੇ ਕਿਹਾ।

ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਵਿਸ਼ਵ ਸ਼ਾਂਤੀ ਸਥਾਪਿਤ ਕਰਨ ਲਈ ਅਗਵਾਈ ਕਰਨ ਦਾ, ਦੇਸ਼ ਨੂੰ ਸੰਕਟ 'ਚੋਂ ਉਭਾਰਨ ਅਤੇ ਵਿਕਾਸ ਦੇ ਰਾਹ ਉੱਤੇ ਅੱਗੇ ਵਧਣ ਲਈ ਆਸ਼ੀਰਵਾਦ ਦਿੱਤੀ। ਪ੍ਰਧਾਨ ਮੰਤਰੀ ਜੀ ਨੇ ਸ੍ਰੀ ਸਤਿਗੁਰੂ ਜੀ ਨਾਲ ਇਕਾਂਤ ਵਿੱਚ ਲਗਭਗ ਦਸ ਮਿੰਟ ਬਚਨ-ਬਿਲਾਸ ਕੀਤੇ। ਸ੍ਰੀ ਸਤਿਗੁਰੂ ਜੀ ਵੱਲੋਂ ਸ੍ਰੀ ਵਾਜਪਾਈ ਜੀ ਨੂੰ, ਨਾਮਧਾਰੀ ਮਰਿਆਦਾ ਨਾਲ ਤਿਆਰ ਕੀਤਾ ਚਾਹਟਾ ਦਿੱਤਾ ਗਿਆ। ਵਾਜਪਾਈ ਜੀ ਨੇ ਚਾਹਟੇ ਦੀਆਂ ਚੁਸਕੀਆਂ ਭਰਦੇ ਹੋਏ ਆਖਿਆ, "ਯਹ ਤੋਂ ਬਹੁਤ ਸਵਾਦਿਸ਼ਟ ਹੈ।" ਪ੍ਰਧਾਨ ਮੰਤਰੀ ਜੀ ਨਾਲ ਗੱਲਬਾਤ ਕਰਨ ਸਮੇਂ, ਸੇਵਕ ਰਛਪਾਲ ਸਿੰਘ ਇਕੱਲਾ ਹੀ ਹਾਜ਼ਰ ਸੀ।

ਮਲੇਰਕੋਟਲੇ ਦਾ ਸ਼ਹੀਦੀ ਮੇਲਾ 17,18 ਜਨਵਰੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਇਸ ਅਵਸਰ 'ਤੇ ਵੱਡੀ ਗਿਣਤੀ ਵਿੱਚ ਸਾਧ-ਸੰਗਤ ਨੇ ਹਜ਼ੂਰੀ ਦੀਵਾਨਾਂ ਵਿੱਚ ਹਾਜ਼ਰੀ ਭਰੀ ਤੇ ਵਿਸ਼ੇਸ਼ ਤੌਰ 'ਤੇ ਬੁਲਾਰਿਆਂ ਵੱਲੋਂ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਜਥੇਦਾਰਾਂ ਵੱਲੋਂ ਹੱਲੇ ਦੇ ਦੀਵਾਨ ਵੀ ਸਜਾਏ ਗਏ ਅਤੇ ਕਵੀ ਦਰਬਾਰ ਵੀ ਹੋਇਆ। 1857 ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਂ ਸਿੰਘਾਂ ਨਾਲ ਸੰਤ ਖਾਲਸੇ ਦੀ ਨੀਂਹ ਰੱਖੀ ਸੀ ਅਤੇ ਅਮਨ ਦਾ ਸਫੇਦ ਪਰਚਮ ਲਹਿਰਾਇਆ ਸੀ। ਮਲੇਰਕੋਟਲੇ ਦੇ ਸ਼ਹੀਦੀ ਸਾਕੇ ਦੇ ਸਮੇਂ ਤੱਕ, ਨਾਮਧਾਰੀ ਸਿੰਘਾਂ ਦੀ ਗਿਣਤੀ ਸੱਤ ਲੱਖ ਹੋ ਗਈ ਸੀ। ਸ਼ਹੀਦੀ ਮੇਲੇ ਦੇ 18 ਜਨਵਰੀ ਨੂੰ ਭੋਗ ਸਮੇਂ, 58 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ 17-18 ਫਰਵਰੀ ਨੂੰ**

ਸਤਿਗੁਰੂ ਰਾਮ ਸਿੰਘ ਜੀ ਦੇ ਸਥਾਨ ਰਾਈਆਂ ਵਿਖੇ, ਸ੍ਰੀ ਸਤਿਗੁਰੂ ਜੀ ਦੀ ਸਰਪ੍ਰਸਤੀ ਵਿੱਚ, ਵਿਸ਼ੇਸ਼ ਸੰਮੇਲਨ ਹੋਇਆ। ਵੱਡੀ ਗਿਣਤੀ ਵਿੱਚ ਸਾਧ-ਸੰਗਤ ਨੇ ਹਾਜ਼ਰੀ ਭਰੀ ਅਤੇ ਨਾਮਧਾਰੀ ਇਤਿਹਾਸ ਦੇ ਗੌਰਵਮਈ ਪੱਖਾਂ ਉੱਤੇ ਪ੍ਰਕਾਸ਼ ਪਾਇਆ ਗਿਆ। ਸਰਬ ਸ੍ਰੀ ਅਜੀਤ ਸਿੰਘ ਲਾਇਲ, ਜਸਵਿੰਦਰ ਸਿੰਘ ਇਤਿਹਾਸਕਾਰ, ਸ. ਹੀਰਾ ਸਿੰਘ ਗਾਬੜੀਆਂ, ਮਲਕੀਤ ਸਿੰਘ ਦਾਖਾ, ਬੀਬੀ ਰਸ਼ਮੀ ਸੁਮੇਧਾ ਅਤੇ ਹਰਪਾਲ ਸਿੰਘ ਸੇਵਕ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਬੀਬੀ ਰਸ਼ਮੀ ਸੁਮੇਧਾ ਨੇ ਕਿਹਾ, "ਭਗਵਾਨ ਕ੍ਰਿਸ਼ਨ ਸਮਾਨ, ਸ੍ਰੀ

ਸਤਿਗੁਰੂ ਜਗਜੀਤ ਸਿੰਘ ਜੀ ਵੀ ਗੋਪਾਲ ਅਤੇ ਗਊ ਰਖਿਅਕ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਥਾਪਿਤ ਕੀਤੀ ਗਈ ਅਧਿਆਤਮਕ ਤੇ ਧਾਰਮਿਕ ਮਰਿਆਦਾ ਦਾ ਵਿਸਥਾਰ ਕੀਤਾ, ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਅੰਦੋਲਨ ਨੂੰ ਨਵਾਂ ਰੂਪ ਦਿੱਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸੇ ਗੱਦੀ ਉੱਤੇ ਬਿਰਾਜਮਾਨ, ਅਲੌਕਿਕ ਸ਼ਕਤੀਆਂ ਦੇ ਮਾਲਕ ਹਨ। ਸ੍ਰੀ ਸਤਿਗੁਰੂ ਜੀ ਦੇ ਨਾਮਧਾਰੀ ਸਿੱਖਾਂ ਦੀ, ਅਜ਼ਾਦੀ ਲਈ ਕੁਰਬਾਨੀ ਦੀ ਕੀਮਤ ਨਹੀਂ ਪਾਈ ਜਾ ਸਕਦੀ। ਨਾਮਧਾਰੀ ਸ਼ਹੀਦਾਂ ਨੇ ਗਊ, ਗਰੀਬ ਤੇ ਦੇਸ਼ ਲਈ ਕੁਰਬਾਨੀ ਦਿੱਤੀ।"

ਹੀਰਾ ਸਿੰਘ ਗਾਬੜੀਆ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਾਏ ਹੋਏ ਮਾਰਗ ਸਦਕਾ ਹੀ ਅੱਜ ਅਸੀਂ ਸੁਤੰਤਰਤਾ ਦੇ ਮਾਹੌਲ ਵਿੱਚ ਸਿਰ ਉੱਚਾ ਕਰਕੇ ਜਿਊ ਰਹੇ ਹਾਂ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਦੇਸ਼-ਵਿਆਪੀ ਪੱਧਰ ਉੱਤੇ ਮਨਾਉਣੇ ਚਾਹੀਦੇ ਹਨ। ਇਸ ਨਾਲ ਲੋਕਾਂ ਨੂੰ ਸਵੈਮਾਣ ਤੇ ਗ਼ੈਰਤ ਨਾਲ ਜਿਊਣ ਲਈ ਪ੍ਰੇਰਣਾ ਮਿਲੇਗੀ। ਅੱਜ ਰਾਜਨੀਤੀ ਵਪਾਰ ਬਣ ਗਿਆ ਹੈ ਸੋ ਅਜ਼ਾਦੀ ਨੂੰ ਖ਼ਤਰਾ ਹੈ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਮਾਜ ਨੂੰ ਰਾਹ ਦਿਖਾਇਆ ਹੈ। ਉਹਨਾਂ ਇਤਿਹਾਸ ਬਦਲਿਆ ਅਤੇ ਅੰਗਰੇਜ਼ੀ ਸਰਕਾਰ ਦੇ ਬਾਈਕਾਟ ਤੇ ਸੁਦੇਸ਼ੀ ਦਾ ਸਿਧਾਂਤ ਦਿੱਤਾ। ਉਹ ਯੁੱਗ ਪ੍ਰਵਰਤਕ ਸਨ। ਮਲਕੀਤ ਸਿੰਘ ਦਾਖਾ ਨੇ ਕਿਹਾ ਕਿ ਮੈਂ ਸਤਿਗੁਰੂ ਜੀ ਦੇ ਚਰਨਾਂ ਉੱਤੇ ਸੀਸ ਝੁਕਾਉਣ ਆਇਆ ਹਾਂ ਅਤੇ ਪ੍ਰਣ ਕਰਦਾ ਹਾਂ ਕਿ ਸ੍ਰੀ ਸਤਿਗੁਰੂ ਜੀ ਦੇ ਦੱਸੇ ਮਾਰਗ ਉੱਤੇ ਚੱਲ ਕੇ ਸੇਵਾ ਕਰਨ ਦਾ ਯਤਨ ਕਰਾਂਗਾ। ਸੇਵਕ ਹਰਪਾਲ ਸਿੰਘ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ੀ ਸਰਕਾਰ ਦੇ ਵਪਾਰ ਨੂੰ ਢਾਹ ਲਾਉਣ ਵਾਲੇ, ਪਹਿਲੇ ਭਾਰਤੀ ਸਨ।

ਦੁਪਹਿਰ ਤੋਂ ਪਿੱਛੋਂ ਦੇ ਦੀਵਾਨ ਤੇ ਰਾਤ ਦਾ ਕਵੀ ਦਰਬਾਰ, ਜਥੇਦਾਰਾਂ ਦੇ ਹੱਲੇ ਦੇ ਦੀਵਾਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਹੋਏ। 18 ਫਰਵਰੀ ਨੂੰ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ, 6 ਅਨੰਦ ਕਾਰਜ ਕੀਤੇ ਗਏ ਅਤੇ 9 ਪਾਠਾਂ ਦੇ ਭੋਗ ਪਾਏ ਗਏ। ਰੋਜ਼ਾਨਾ 'ਦੇਸ਼ ਸੇਵਕ' ਦੇ "ਵਿਰਸਾ ਸਤਿਗੁਰੂ ਰਾਮ ਸਿੰਘ" ਵਿਸ਼ੇਸ਼ ਅੰਕ ਨੂੰ ਭੇਂਟ ਕਰਨ ਉੱਤੇ, ਸਤਿਗੁਰੂ ਜੀ ਨੇ ਇੱਕ ਲੱਖ ਰੁਪਏ ਦਾ

ਚੈੱਕ ਸ. ਸੁਖਦੇਵ ਸਿੰਘ ਨੂੰ ਦਿੱਤਾ ਅਤੇ ਕਿਹਾ ਕਿ ਇਸਤਰੀਆਂ ਦੀਆਂ ਬੇਹੂਦਾ ਤਸਵੀਰਾਂ ਅਖ਼ਬਾਰਾਂ ਵਿੱਚ ਛਪਣ ਤੋਂ ਸੰਕੋਚ ਕਰਨਾ ਚਾਹੀਦਾ ਹੈ।

**ਮਹਾਰਾਸ਼ਟਰ (ਔਰੰਗਾਬਾਦ) ਵਿਖੇ ਜਪ-ਪ੍ਰਯੋਗ**

1 ਜਨਵਰੀ ਤੋਂ 10 ਫਰਵਰੀ ਤੱਕ ਮਹਾਂਰਾਸ਼ਟਰ ਦੇ ਔਰੰਗਾਬਾਦ ਫਾਰਮ ਵਿਖੇ, 40 ਦਿਨਾਂ ਦਾ ਜਪ-ਪ੍ਰਯੋਗ ਕੀਤਾ ਗਿਆ ਜਿਸ ਵਿੱਚ ਨਾਮਧਾਰੀ ਸਾਧ-ਸੰਗਤ ਤੋਂ ਬਿਨਾਂ ਮਹਾਂਰਾਸ਼ਟਰ ਦੇ, ਪੰਡਿਤ ਨਾਥਰਾਵ ਨੇਰਲਕਰ ਨੇ ਵੀ ਮਰਾਠੀ ਵਿੱਚ, ਇੱਕ ਘੰਟਾ ਕੀਰਤਨ ਕੀਤਾ। ਉੱਥੋਂ ਦੇ ਸਥਾਨਕ ਲੋਕਾਂ ਨੇ ਵੀ ਨਾਮਧਾਰੀ ਦੀਵਾਨਾਂ ਵਿੱਚ ਪਹੁੰਚ ਕੇ, ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਰਾਹੀਂ, ਮਹਾਰਾਸ਼ਟਰ ਦੇ ਪਿੰਡਾਂ ਦੇ ਲੋਕ ਵੀ ਨਾਮਧਾਰੀ ਦੀਵਾਨਾਂ ਵਿੱਚ ਆਉਣ ਲੱਗੇ ਹਨ। ਜਿਨ੍ਹਾਂ ਦੀ ਗਿਣਤੀ ਦਿਨੋਂ-ਦਿਨ ਵਧਦੀ ਜਾ ਰਹੀ ਹੈ। ਉਹਨਾਂ ਲੋਕਾਂ ਦਾ ਕਹਿਣਾ ਹੈ ਕਿ ਪ੍ਰਭੂ ਸਿਮਰਨ ਦਾ ਇੱਕ ਘੰਟਾ, ਕਿਸ ਤਰ੍ਹਾਂ ਅਨੰਦਮਈ ਅਵਸਥਾ ਵਿੱਚ ਬੀਤ ਜਾਂਦਾ ਹੈ ਪਤਾ ਹੀ ਨਹੀਂ ਲਗਦਾ। ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ ਫੁਰਮਾਨ ਹੈ ਕਿ ਪ੍ਰਭੂ ਸਿਮਰਨ, ਹਰ ਕੋਈ ਆਪਣੇ ਇਸ਼ਟ ਅਨੁਸਾਰ ਕਰੇ।

**ਪੰਥ ਰਤਨ ਮਾ. ਨਿਹਾਲ ਸਿੰਘ ਜੀ ਦੀ ਯਾਦ 'ਚ ਸੰਮੇਲਨ**

10 ਮਾਰਚ ਨੂੰ ਦਿੱਲੀ ਦੀ ਰਮੇਸ਼ ਨਗਰ ਵਾਲੀ ਨਾਮਧਾਰੀ ਧਰਮਸ਼ਾਲਾ ਵਿੱਚ, ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਦੀਵਾਨ ਲੱਗਾ। ਮਾ. ਨਿਹਾਲ ਸਿੰਘ ਜੀ ਦੀ ਯਾਦ ਵਿੱਚ, ਪਹਿਲਾ ਪੁਰਸਕਾਰ ਬੀਬੀ ਸਤਵੰਤ ਕੌਰ ਵਾਈਸ ਪ੍ਰਿੰਸੀਪਲ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸੀਨੀਅਰ ਸੈਕੰਡਰੀ ਸਕੂਲ ਨੂੰ ਪ੍ਰਦਾਨ ਕੀਤਾ ਗਿਆ। ਜਥੇਦਾਰ ਸੁਦਰਸ਼ਨ ਸਿੰਘ, ਬੀਬੀ ਰਸ਼ਮੀ ਸੁਮੇਧਾ, ਪ੍ਰੋ. ਤਾਰਾ ਸਿੰਘ ਅਨਜਾਣ, ਕਵੀ ਗੁਰਮੁਖ ਸਿੰਘ ਰਤਨ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ, ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਮਾਸਟਰ ਨਿਹਾਲ ਸਿੰਘ ਜੀ ਦੀ ਬਹੁਪੱਖੀ ਸਖ਼ਸ਼ੀਅਤ ਦੇ ਵੱਖ-ਵੱਖ ਉੱਜਲ ਪੱਖਾਂ ਉੱਤੇ ਪ੍ਰਕਾਸ਼ ਪਾਇਆ।

**2002 ਦਾ ਹੋਲਾ**

ਇਸ ਵਰ੍ਹੇ ਦੇ ਹੋਲੇ ਦਾ ਪੁਰਬ, 28 ਤੋਂ 31 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। 'ਸਤਿਜੁਗ' ਵਿੱਚ ਪ੍ਰਕਾਸ਼ਿਤ ਰਿਪੋਰਟ ਅਨੁਸਾਰ,

ਹੋਲੇ ਦੇ ਪੁਰਬ 'ਤੇ ਭਾਰਤ ਦੀ ਨਾਮਧਾਰੀ ਸਾਧ-ਸੰਗਤ ਤੋਂ ਬਿਨਾਂ ਕਨੇਡਾ, ਯੂ.ਕੇ., ਥਾਈਲੈਂਡ, ਅਮਰੀਕਾ, ਕੀਨੀਆ, ਤਨਜ਼ਾਨੀਆ ਤੋਂ ਫ਼ੁੱਜੀ, ਗੁਰੂ ਦਰਸ਼ਨਾਂ ਲਈ ਸਾਧ-ਸੰਗਤ ਦੀ ਗਿਣਤੀ 40,000 ਦੇ ਲਗਭਗ ਦੱਸੀ ਗਈ ਹੈ। ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ ਇਹਨਾਂ ਮਿਤੀਆਂ ਉੱਤੇ ਹੀ ਆਉਂਦੇ ਹਨ ਅਤੇ ਨਿਰੰਤਰ ਸਤਿਗੁਰੂ ਦਰਸ਼ਨ, ਨਾਮਧਾਰੀ ਦਰਬਾਰ ਅਤੇ ਵਿਸ਼ਵ ਨਾਮਧਾਰੀ ਵਿਦਿਅਕ ਜਥਿਆਂ ਦੀਆਂ ਕਾਰਵਾਈਆਂ, ਸ਼ਾਨਦਾਰ ਕਵੀ ਦਰਬਾਰ ਤੇ ਵਿਦਵਾਨਾਂ, ਲੇਖਕਾਂ ਦੇ ਵਖਿਆਣ, ਸਤਿਗੁਰੂ ਜੀ ਦੇ ਹਜ਼ੂਰੀ ਕੀਰਤਨ, ਹੱਲੇ ਦੇ ਦੀਵਾਨ, ਹੋਲੇ ਮਹੱਲੇ ਦਾ ਵਿਸ਼ੇਸ਼ ਆਕ੍ਰਸ਼ਣ ਹੁੰਦੇ ਹਨ। ਸੰਤ ਦਲੀਪ ਸਿੰਘ ਨਾਮਧਾਰੀ ਤੇ ਤਾਰਾ ਸਿੰਘ ਅਨਜਾਣ ਨੇ ਕ੍ਰਮਵਾਰ, ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮੇਲ-ਮਿਲਾਪ ਤੇ ਗਿਆਰਵੇਂ ਸਤਿਗੁਰੂ ਬਾਲਕ ਸਿੰਘ ਜੀ ਨੂੰ, ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗੁਰੂਤਵ ਦੇ ਕਾਰਜ ਨੂੰ ਨਿਭਾਉਣ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਤਵ ਕਾਰਜ ਨੂੰ ਅੱਗੇ ਤੋਰਨ ਦੇ, ਇਤਿਹਾਸਕ ਸਮਾਚਾਰਾਂ ਬਾਰੇ ਪ੍ਰਕਾਸ਼ ਪਾਇਆ। ਮੇਲੇ ਦੇ ਦਿਨਾਂ ਵਿੱਚ ਜਿਹੜੇ ਵਿਸ਼ੇਸ਼ ਵਿਅਕਤੀਆਂ ਨੇ ਆਪਣੇ ਵਿਚਾਰ ਪ੍ਰਗਟਾਏ, ਉਹਨਾਂ ਦਾ ਸੰਖੇਪ ਵੇਰਵਾ ਇੱਥੇ ਦਿੱਤਾ ਜਾ ਰਿਹਾ ਹੈ।

ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਸ਼੍ਰੀ ਸਰਦਾਰਾ ਸਿੰਘ ਜੌਹਲ ਨੇ ਸਾਧ-ਸੰਗਤ ਨੂੰ ਸੰਬੋਧਨ ਕਰਦਿਆਂ ਹੋਇਆਂ ਕਿਹਾ, "ਮੈਂ ਸਤਿਗੁਰੂ ਸਾਹਿਬਾਨ ਦੀ ਧਰਤੀ ਨੂੰ ਪ੍ਰਣਾਮ ਕਰਦਾ ਹਾਂ। ਸਿੱਖ ਸਮਾਜ ਦੀ ਸਵੱਛ, ਮਜਬੂਤ ਪੰਪਰਾ ਨੂੰ ਸੰਭਾਲਣ ਤੇ ਨਾਮਧਾਰੀ ਸਿੱਖਾਂ ਨੂੰ ਵਧਾਈ ਦਿੰਦਾ ਹਾਂ। ਸੰਸਾਰ ਵਿੱਚ ਕਈ ਥਾਈਂ, ਧਰਮ ਦੇ ਨਾਂ 'ਤੇ ਗ਼ਲਤ ਕੰਮ ਹੋ ਰਹੇ ਹਨ। ਨਾਮਧਾਰੀ, ਵਿਸ਼ਵ ਵਿੱਚ ਪਿਆਰ ਤੇ ਸੱਚਾਈ ਦੇ ਰਾਜਦੂਤ ਹਨ। ਜੇ ਇਹ ਸੱਚਾਈ ਨਾ ਰਹੀ ਤਾਂ ਸੰਸਾਰ ਟੁੱਟ ਜਾਏਗਾ। ਕੱਟੜਵਾਦੀ ਤਾਂ ਧਰਮ ਦੇ ਨਾਂ 'ਤੇ ਪਾਣੀ ਵਿੱਚ ਜ਼ਹਿਰ ਮਿਲਾ ਦਿੰਦੇ ਹਨ, ਜਾਨਾਂ ਲੈਂਦੇ ਹਨ। ਤੁਸੀਂ ਕੁਰਬਾਨੀਆਂ ਦੇ ਕੇ ਜਿਉਂਦੇ ਹੋ। ਤੁਹਾਡੇ ਤੋਂ ਆਸਾਂ ਹਨ। ਸੰਸਾਰ ਨੂੰ ਸਿੱਧੇ ਪਾਸੇ ਤੁਸੀਂ ਹੀ ਲਾ ਸਕਦੇ ਹੋ।" ਪ੍ਰਸਿੱਧ ਪੰਜਾਬੀ ਕਵੀ ਸ਼੍ਰੀ ਹਰਭਜਨ ਸਿੰਘ ਹਲਵਾਰਵੀ, ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਨੇ ਕਿਹਾ, "ਮੇਰੀ ਚਿਰੋਕਣੀ ਰੀਝ ਪੂਰੀ ਹੋਈ ਹੈ। ਇਹ ਉਹ ਪਵਿੱਤਰ ਧਰਤੀ ਹੈ,

ਜਿੱਥੇ ਕੌਮੀ ਗੌਰਵ ਦਾ ਝੰਡਾ ਲਹਿਰਾਇਆ ਗਿਆ। ਸਤਿਗੁਰੂ ਰਾਮ ਸਿੰਘ ਨੇ ਭਗਤੀ ਤੇ ਸ਼ਕਤੀ ਦੇ ਸੁਮੇਲ ਦਾ ਸੁਨੇਹਾ ਦਿੱਤਾ। ਉਹਨਾਂ ਕੁਰਬਾਨੀ ਦੇਣ ਵਾਲੇ ਸਿੰਘ ਪੈਦਾ ਕੀਤੇ। ਹਿੰਸਾ ਤੇ ਜਬਰ ਦਾ ਮੁਕਾਬਲਾ ਅਹਿੰਸਾ ਤੇ ਸਬਰ ਨਾਲ ਕੀਤਾ। ਇਸ ਇਤਿਹਾਸ ਨੂੰ ਬਹੁਤੀ ਦੇਰ ਤੱਕ ਅੱਖੋਂ ਓਹਲੇ ਨਹੀਂ ਕੀਤਾ ਜਾ ਸਕੇਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਨਸਾਨੀਅਤ ਦਾ ਪੈਗ਼ਾਮ ਸਾਰੀ ਦੁਨੀਆਂ ਵਿੱਚ ਪਹੁੰਚਾਇਆ ਹੈ।"

ਠਾਕੁਰ ਉਦੇ ਸਿੰਘ ਜੀ ਨੇ ਨਵੀਆਂ ਤੇ ਚਾਲੂ, ਉਸਾਰੀ ਯੋਜਨਾਵਾਂ ਬਾਰੇ ਦੱਸਿਆ, "ਬਾਹਰੋਂ ਆਈਆਂ ਸੰਗਤਾਂ ਲਈ ਸਵਾਗਤੀ ਹਾਲ ਬਣ ਗਿਆ ਹੈ। ਆਧੁਨਿਕ ਸੁੱਖ-ਸੁਵਿਧਾਵਾਂ ਸਹਿਤ, 20 ਕਮਰੇ ਤਿਆਰ ਕੀਤੇ ਜਾ ਰਹੇ ਹਨ। ਵੱਡਾ ਲੰਗਰ ਹਾਲ ਉਸਾਰੀ ਅਧੀਨ ਹੈ ਜੋ ਅੱਸੂ ਦੇ ਮੇਲੇ ਤੱਕ ਮੁਕੰਮਲ ਹੋ ਜਾਏਗਾ।" ਇਸ ਵਿੱਚ ਨਵੀਂ ਤਕਨੀਕ ਵਰਤੀ ਜਾ ਰਹੀ ਹੈ। ਪੁਸਤਕ "ਲਾਲ ਏਹਿ ਰਤਨ" ਭਾਗ- 3 ਸੰਤ ਸਿੰਘ ਅਤੇ ਸੰਪਾਦਿਕਾ, ਪ੍ਰਿੰਸੀਪਲ ਸ੍ਰੀਮਤੀ ਬੇਅੰਤ ਕੌਰ ਨੇ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੀ। ਸ. ਬਲਬੀਰ ਸਿੰਘ ਵੱਲੋਂ ਦੀ ਕਾਵਿ ਪੁਸਤਕ 'ਅਲੌਕਿਕ ਨੂਰ' ਅਤੇ 'ਸਤਿਜੁਗ' ਦੇ ਵਿਸ਼ੇਸ਼ ਅੰਕ 2056 ਬਿਕ: ਵੀ ਇਸੇ ਸਮੇਂ ਭੇਂਟ ਹੋਏ।' ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੀ ਉਸਾਰੀ, ਹੁਕਮ ਅਨੁਸਾਰ ਠਾਕੁਰ ਉਦੇ ਸਿੰਘ ਜੀ ਦੀ ਦੇਖ-ਰੇਖ ਵਿੱਚ ਹੋ ਰਹੀ ਹੈ। ਇਹ 350 ਬੈਡ ਦਾ ਹੋਵੇਗਾ। 30 ਬੈਡ ਗਰੀਬਾਂ ਲਈ ਹੋਣਗੇ। ਇਸ ਦੇ 8 ਓਪਰੇਸ਼ਨ ਥਿਏਟਰ ਹੋਣਗੇ। ਇਸ 'ਤੇ ਕੁਲ 74 ਕਰੋੜ ਖ਼ਰਚ ਆਵੇਗਾ ਅਤੇ ਛੇਤੀ ਹੀ ਮੁਕੰਮਲ ਹੋ ਜਾਵੇਗਾ। ਹੋਲੇ ਦੇ ਅੰਤਿਮ ਦਿਨ ਸ੍ਰੀ ਸਤਿਗੁਰੂ ਜੀ ਨੇ ਆਪਣੇ ਮਨੋਹਰ ਪ੍ਰਵਚਨ ਵਿੱਚ ਇਹ ਸੰਦੇਸ਼ ਦਿੱਤਾ, "ਪੁਰਾਣੇ ਨਾਮਧਾਰੀ ਸਿੱਖ ਸਦਾ ਵੱਖਰੇ ਢੰਗ ਨਾਲ ਰਹਿੰਦੇ ਸਨ। ਨਾਮ ਜਪਦੇ ਸਨ, ਕਮਾਈ ਕਰਦੇ ਸਾਂ। ਉਹ ਬੇਗਾਨੀ ਅੰਸ਼ ਨਹੀਂ ਸਨ ਵਰਤਦੇ। ਹੁਣ ਵੀ ਅਸੀਂ ਆਪਣੇ ਆਪ ਨੂੰ ਵੱਖਰਾ (ਨਿਰਾਲਾ) ਰੱਖੀਏ। ਪਾਕਿਸਤਾਨ ਬਣਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਨੇ ਸਾਨੂੰ ਪਹਿਲਾ ਨਿਕਲਣ ਦਾ ਹੁਕਮ ਕੀਤਾ। ਇੱਧਰ ਜੀਵਨ ਨਗਰ ਦੇ ਇਲਾਕੇ ਵਿੱਚ ਇਕੱਠਿਆਂ ਬਿਠਾ ਕੇ ਸਾਡੀ ਰਿਆਸਤ ਬਣਾ ਦਿੱਤੀ। ਪਰ ਇਹ ਭਜਨ ਬਾਣੀ

ਕਰਿਆਂ ਹੀ ਸਾਂਭੀ ਜਾ ਸਕਦੀ ਹੈ ਅਤੇ ਅਸ਼ਾਂਤੀ ਦੂਰ ਹੋ ਸਕਦੀ ਹੈ।

ਹੋਲੇ ਦੀ ਸਮਾਪਤੀ ਵਾਲੇ ਦਿਨ, 13 ਅਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 67 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 2 ਪਾਠਾਂ ਦੇ ਭੋਗ ਪਾਏ ਗਏ। ਹੋਲਾ ਕਰਵਾਉਣ ਵਾਲੇ ਬੀਬੀ ਜਸਬੀਰ ਕੌਰ ਸੁਪਤਨੀ ਸੰਤ ਬਹਾਦਰ ਸਿੰਘ ਤੇ ਬੀਬੀ ਸਰੋਜ ਕੁਮਾਰੀ ਸੁਪਤਨੀ ਸੰਤ ਰਣਜੀਤ ਸਿੰਘ ਲਸਾੜਾ ਪਰਿਵਾਰ ਨੇ, ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਖੁਸ਼ੀਆਂ ਝੋਲੀ ਪਵਾਈਆਂ।

ਐਲਾਨ ਕੀਤਾ ਗਿਆ ਕਿ ਅਗਲੇ ਹੋਲੇ ਦੀ ਸੇਵਾ ਕਰਨ ਲਈ, ਸ੍ਰੀ ਸਤਿਗੁਰੂ ਜੀ ਨੇ, ਸੰਤ ਸਵਰਨ ਸਿੰਘ ਸਿਆਣ ਇੰਗਲੈਂਡ ਵਾਲਿਆਂ ਨੂੰ ਪ੍ਰਵਾਨਗੀ ਦਿੱਤੀ ਹੈ।

ਹੋਲੇ-ਮਹੱਲੇ ਦੇ ਅਜਿਹੇ ਹੀ ਤ੍ਰਿਬੇਣੀ ਸਮਾਗਮ, ਕੈਨੇਡਾ ਦੀ ਨਾਮਧਾਰੀ ਸੰਗਤ ਨੇ ਟੋਰਾਂਟੋ ਵਿਖੇ, ਬੜੇ ਉਤਸ਼ਾਹ ਨਾਲ 30,31 ਮਾਰਚ ਨੂੰ ਮਨਾਏ। *13 ਮਾਰਚ ਨੂੰ ਬਰਸਾਨਾ (ਉੱਤਰ ਪ੍ਰਦੇਸ) ਵਿਖੇ, ਰਾਧਾ ਜੀ ਦੇ ਜਨਮ ਸਥਾਨ 'ਤੇ ਨਾਮਧਾਰੀ ਸੰਗਤ ਵੱਲੋਂ ਜਾ ਕੇ ਹਵਨ ਅਤੇ ਦੀਵਾਨ ਸਜਾਇਆ ਗਿਆ। ਰਾਗੀ ਮਨਜੀਤ ਸਿੰਘ ਨੇ ਨਾਮਧਾਰੀ ਮਰਿਆਦਾ ਅਨੁਸਾਰ, ਕੀਰਤਨ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿੱਚੋਂ ਕ੍ਰਿਸ਼ਨ ਅਵਤਾਰ ਦੇ ਹਵਾਲੇ ਦੇ ਕੇ, ਗਊ-ਗ਼ਰੀਬ ਦੀ ਰੱਖਿਆ ਅਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਵੱਲੋਂ ਗਊ ਗਰੀਬ ਦੀ ਰੱਖਿਆ ਖ਼ਾਤਿਰ ਦਿੱਤੀਆਂ ਕੁਰਬਾਨੀਆਂ ਅਤੇ ਸੁਤੰਤਰਤਾ ਸੰਗਰਾਮ ਵਿੱਚ ਪਾਏ ਗਏ ਯੋਗਦਾਨ ਬਾਰੇ ਪ੍ਰਕਾਸ਼ ਪਾਇਆ। ਰਮੇਸ਼ ਜੀ ਹਵਨ ਮਰਿਆਦਾ ਵੇਖ ਕੇ ਤੇ ਕੀਰਤਨ ਸੁਣ ਕੇ ਐਨੇ ਪ੍ਰਭਾਵਿਤ ਹੋਏ ਕਿ ਉਸੇ ਸ਼ਾਮ, ਕੋਸੀ ਕਸਬੇ ਵਿੱਚ ਸੰਤ-ਮਹਾਤਮਾਵਾਂ ਦੀ ਇਕੱਤਰਤਾ ਸਮੇਂ ਉਹਨਾਂ ਕਿਹਾ, "ਆਜ ਹਮਨੇ ਪੁਰਾਤਨ ਮਰਿਆਦਾ ਮੇਂ ਹਵਨ ਕਰਤੇ ਔਰ ਕੀਰਤਨ ਕਰਤੇ, ਨਾਮਧਾਰੀ ਸੰਪ੍ਰਦਾਇ ਕੇ ਲੋਗੋਂ ਕੋ ਦੇਖਾ ਹੈ।" ਇਸ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਦਾਰਚਿਤ ਦ੍ਰਿਸ਼ਟੀਕੋਣ ਅਤੇ ਹੋਰ ਧਾਰਮਿਕ ਸੰਪਰਦਾਵਾਂ ਨਾਲ ਮਧੁਰ ਸੰਬੰਧਾਂ ਦਾ ਸਹਿਜੇ ਹੀ ਗਿਆਨ ਹੋ ਜਾਂਦਾ ਹੈ।

---

*ਸਤਿਜੁਗ, ਅੰਕ, 15 ਮਈ 2002

13,14 ਅਪ੍ਰੈਲ ਨੂੰ ਵਿਸਾਖੀ ਦਾ ਮੇਲਾ ਵੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮਨਾਇਆ ਗਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਦਮ ਸ੍ਰੀ ਪਹਿਲਵਾਨ ਤੇ ਡਾਇਰੈਕਟਰ ਖੇਡ ਵਿਭਾਗ, ਕਰਤਾਰ ਸਿੰਘ ਨੇ ਉਚੇਚੇ ਤੌਰ 'ਤੇ ਹਾਜ਼ਰੀ ਭਰੀ ਅਤੇ ਆਪਣੇ ਭਾਸ਼ਣ ਵਿੱਚ, ਸਤਿਗੁਰੂ ਜਗਜੀਤ ਸਿੰਘ ਜੀ ਦੇ ਖੇਡਾਂ ਪ੍ਰਤੀ ਲਗਾਓ ਤੇ ਖਿਡਾਰੀਆਂ ਨੂੰ ਉਤਸ਼ਾਹ ਦੇਣ ਦੀ ਸ਼ਲਾਘਾ ਕੀਤੀ। ਸੰਤ ਦਲੀਪ ਸਿੰਘ ਨਾਮਧਾਰੀ ਨੇ ਪਹਿਲਵਾਨ ਕਰਤਾਰ ਸਿੰਘ ਬਾਰੇ ਕਿਹਾ ਕਿ ਇਹਨਾਂ ਨੇ, ਕੁਸ਼ਤੀਆਂ ਦੇ ਮੁਕਾਬਲੇ ਵਿੱਚ ਵੱਡਾ ਕੀਰਤੀਮਾਨ ਸਥਾਪਿਤ ਕੀਤਾ ਹੈ। ਆਪ ਅੰਮ੍ਰਿਤਸਰ ਜ਼ਿਲ੍ਹੇ ਦੇ ਸੁਰ ਸਿੰਘ ਪਿੰਡ ਦੇ ਜੰਮਪਲ ਹਨ ਤੇ ਇਹਨਾਂ ਨੇ ਕੁਸ਼ਤੀਆਂ ਵਿੱਚ ਕਦੇ ਕਿਸੇ ਤੋਂ ਹਾਰ ਨਹੀਂ ਖਾਧੀ। ਸੰਤ ਦਲੀਪ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਖੇਡਾਂ ਵਿੱਚ ਮੁਹਾਰਤ, ਵਿਸ਼ੇਸ਼ ਕਰਕੇ ਤੈਰਾਕੀ, ਕੁਸ਼ਤੀ, ਰੱਸਾ ਖਿੱਚਣ ਅਤੇ ਘੋੜ ਸਵਾਰੀ ਬਾਰੇ ਦੱਸਿਆ। ਸ੍ਰੀ ਸਤਿਗੁਰੂ ਜੀ ਸਰਹਿੰਦ ਵਰਗੀ ਵੱਡੀ ਨਹਿਰ ਵਿੱਚ, ਚੜ੍ਹਦੇ ਪਾਣੀ ਨੂੰ ਬੜੇ ਹੀ ਆਰਾਮ ਨਾਲ ਤੈਰ ਲੈਂਦੇ ਸਨ।

ਸ. ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ ਅੱਜ ਤੋਂ 303 ਸਾਲ ਪਹਿਲਾਂ, ਵਿਸਾਖੀ ਦੇ ਦਿਹਾੜੇ 'ਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਕੋਲੋਂ ਸਿਰ ਮੰਗੇ ਸਨ, ਸਿੱਖਾਂ ਨੇ ਸੀਸ ਭੇਂਟ ਕੀਤੇ ਤੇ ਇਤਿਹਾਸ ਨੂੰ ਬਦਲ ਕੇ ਰੱਖ ਦਿੱਤਾ। ਅੱਜ ਤੋਂ 158 ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ, ਇਸ ਮੁਰਝਾਈ ਹੋਈ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ। ਖੇਡ ਜਗਤ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੱਡੇ- ਵੱਡੇ ਖਿਡਾਰੀਆਂ ਦੀ, ਸਮੇਂ-ਸਮੇਂ ਹੌਸਲਾ ਅਫ਼ਜ਼ਾਈ ਕੀਤੀ ਹੈ। ਰੱਸਾ ਖਿੱਚਣ, ਘੋਲ, ਹਾਕੀ, ਬੈਡਮਿੰਟਨ ਵਿੱਚ, ਨਾਮਧਾਰੀਆਂ ਦੀ ਖ਼ਾਸ ਪਹਿਚਾਣ ਹੈ। ਸ੍ਰੀ ਸਤਿਗੁਰੂ ਜੀ ਨੇ ਪਦਮ ਸ੍ਰੀ ਕਰਤਾਰ ਸਿੰਘ ਨੂੰ ਆਸ਼ੀਰਵਾਦ ਦੇ ਕੇ ਨਿਵਾਜਿਆ।

14 ਅਪ੍ਰੈਲ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਅੰਮ੍ਰਿਤ ਵੇਲੇ, ਆਸਾ ਦੀ ਵਾਰ ਪਿੱਛੋਂ, ਇੱਕ ਹਵਨ ਸਥਾਨਕ ਵਿਦਿਅਕ ਜੱਥੇ ਵੱਲੋਂ ਕੀਤਾ ਗਿਆ। ਤਿੰਨ ਅਨੰਦ ਕਾਰਜ ਅਤੇ 20 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

21 ਅਪ੍ਰੈਲ ਨੂੰ ਨਾਮਧਾਰੀ ਸ਼ਹੀਦ ਗਰਲਜ਼ ਕਾਲਜ ਮਲੇਰਕੋਟਲਾ ਵਿੱਚ 'ਸੰਸਾਰੀਕਰਨ ਤੇ ਸਾਹਿਤਕਾਰ ਦੇ ਕਰੱਤਵ' ਬਾਰੇ ਵਿਚਾਰ-ਗੋਸ਼ਟੀ ਕੀਤੀ ਗਈ ਜਿਸ ਵਿੱਚ ਪ੍ਰਮੁੱਖ ਵਿਦਵਾਨਾਂ ਨੇ ਸੰਸਾਰੀਕਰਨ ਨੂੰ ਪੱਛਮੀ ਵਿਕਸਿਤ ਦੇਸ਼ਾਂ, ਖ਼ਾਸ ਕਰਕੇ ਅਮਰੀਕਾ ਅਤੇ ਬਰਤਾਨੀਆ ਵੱਲੋਂ, ਵਿਕਾਸਸ਼ੀਲ ਦੇਸ਼ਾਂ ਦੀ ਜਨਤਾ ਦੀ ਆਰਥਿਕ ਲੁੱਟ-ਖਸੁੱਟ ਕਰਨ ਦੀ ਸਾਮਰਾਜਵਾਦੀ ਚਾਲ ਦੱਸਿਆ ਗਿਆ। ਨਾਮਧਾਰੀ ਬੁਲਾਰਿਆਂ ਸ. ਹਰਵਿੰਦਰ ਸਿੰਘ ਹੰਸਪਾਲ ਤੇ ਹਰਪਾਲ ਸਿੰਘ ਸੇਵਕ ਵੱਲੋਂ, ਇਹ ਵਿਚਾਰ ਪੇਸ਼ ਕੀਤਾ ਗਿਆ ਕਿ ਰਾਜਨੀਤੀ ਉੱਤੇ ਧਰਮ ਦਾ ਕੁੰਡਾ ਜ਼ਰੂਰ ਹੋਣਾ ਚਾਹੀਦਾ ਹੈ ਤਾਂ ਜੋ ਸੰਸਾਰੀਕਰਨ ਅਤੇ ਰਾਜਨੀਤੀ ਦੀਆਂ ਸਾਮਰਾਜਵਾਦੀ ਚਾਲਾਂ ਰੋਕ ਕੇ ਵਿਕਾਸਸ਼ੀਲ ਦੇਸ਼ਾਂ ਦੀ ਲੋਕ ਭਲਾਈ ਤੇ ਆਦਰਸ਼ਾਂ ਤੇ ਹਿੱਤਾਂ ਦੀ ਪੂਰਤੀ ਵੀ ਹੋ ਸਕੇ। ਇਹ ਸਮਾਗਮ ਨਾਮਧਾਰੀ ਦਰਬਾਰ ਅਤੇ ਜਨਵਾਦੀ ਚੇਤਨਾ ਮੰਚ ਵੱਲੋਂ, ਸਾਂਝੇ ਤੌਰ 'ਤੇ ਕੀਤਾ ਗਿਆ।

**ਪ੍ਰਸਿੱਧ ਨਾਮਧਾਰੀ ਲੇਖਕ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦਾ ਦੇਹਾਂਤ**

ਪੰਜਾਬੀ ਦੇ ਪ੍ਰਸਿੱਧ ਲੇਖਕ ਅਤੇ ਨਾਮਧਾਰੀ ਲੇਖਕ ਮੰਡਲ ਦੇ ਉੱਘੇ ਸਾਹਿਤਕਾਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ ਸਖਾਈ ਅਤੇ ਸਹਿਪਾਠੀ ਰਹਿ ਚੁੱਕੇ, ਸ੍ਰੀ ਪ੍ਰੀਤਮ ਸਿੰਘ ਕਵੀ, ਮਿਤੀ 25 ਮਈ, 2002 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਅਕਾਲ ਚਲਾਣਾ ਕਰ ਗਏ। ਉਹਨਾਂ ਦੀ ਦੇਹ ਦਾ ਸਸਕਾਰ ਸ੍ਰੀ ਸਤਿਗੁਰੂ ਜੀ ਦੀ ਹਾਜ਼ਰੀ ਵਿੱਚ, ਮਿਤੀ 26 ਮਈ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ। ਸਸਕਾਰ ਸਮੇਂ ਸ੍ਰੀ ਸਤਿਗੁਰੂ ਜੀ ਕਾਫੀ ਭਾਵੁਕ ਨਜ਼ਰ ਆ ਰਹੇ ਸਨ।

ਪ੍ਰੀਤਮ ਸਿੰਘ ਕਵੀ ਜੀ ਦਾ ਜਨਮ ਪਿੰਡ ਡਫਰਕੇ, ਜ਼ਿਲ੍ਹਾ ਲਾਹੌਰ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਵਾਜੇ ਹੋਏ ਪਰਿਵਾਰ ਵਿੱਚ 1909 ਦੇ ਨੇੜੇ ਹੋਇਆ। ਉਹਨਾਂ ਦੇ ਪਿਤਾ ਸੂਬਾ ਫੂਲਾ ਸਿੰਘ ਅਤੇ ਮਾਤਾ ਦਿਆਲ ਕੌਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਵਾਜੇ ਹੋਏ ਪਰਿਵਾਰ ਵਿੱਚੋਂ ਸਨ। ਇਸ ਲਈ ਬਚਪਨ ਤੋਂ ਹੀ ਕਵੀ ਜੀ ਉਪਰ ਨਾਮਧਾਰੀ ਸਤਿਗੁਰਾਂ ਦੀ ਮਿਹਰ ਤੇ ਬਖਸ਼ਿਸ਼ ਦਾ ਹੱਥ ਰਿਹਾ। ਇਸੇ ਪ੍ਰੇਮ ਲਗਨ ਵਿੱਚ ਕਵੀ ਜੀ ਨੇ ਆਪਣੇ ਬਚਪਨ ਵਿੱਚ ਇੱਕ ਵਾਰ, ਆਪਣੇ ਪਿੰਡ ਡਫਰਕੇ ਤੋਂ ਸਿਆਹੜ ਜ਼ਿਲ੍ਹਾ ਲੁਧਿਆਣਾ ਦੇ ਇੱਕ ਹੋਲੇ ਦੇ

ਪੁਰਬ ਉੱਤੇ, 100 ਕੋਹ ਦੀ ਪੈਦਲ ਯਾਤਰਾ ਪਿੰਡ ਦੇ ਜੱਥੇ ਨਾਲ ਕੀਤੀ। ਸਤਿਗੁਰੂ ਦੇ ਪ੍ਰੇਮ ਰੱਤੇ ਇਹਨਾਂ ਸੰਤ-ਮਹਾਂਪੁਰਸ਼ਾਂ ਅਤੇ ਸਾਧਾਰਨ ਇਸਤਰੀ-ਪੁਰਸ਼ਾਂ ਦੀ ਇਹ ਯਾਤਰਾ, ਕੋਈ ਸਾਧਾਰਨ ਨਹੀਂ ਸੀ ਹੁੰਦੀ। ਗੁਰੂ ਜੀ ਦੇ ਦਰਸ਼ਨਾਂ ਲਈ ਚੁੱਕਿਆ ਇੱਕ-ਇੱਕ ਕਦਮ, ਨਾਮ-ਸਿਮਰਨ ਅਤੇ ਗੁਰਬਾਣੀ ਦੇ ਸ਼ਬਦਾਂ ਦੀ ਗੁੰਜਾਰ ਨਾਲ ਭਰਪੂਰ ਹੁੰਦਾ ਸੀ। ਇਸੇ ਗੁਰੂ ਪ੍ਰੇਮ ਨੇ ਕਵੀ ਜੀ ਨੂੰ ਆਪਣੀ ਚੜ੍ਹਦੀ ਜਵਾਨੀ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਸਥਾਪਿਤ, ਨਾਮਧਾਰੀ ਵਿਦਿਆਲੇ ਦਾ ਵਿਦਿਆਰਥੀ ਅਤੇ ਵਰਤਮਾਨ ਸਤਿਗੁਰੂ ਜੀ ਦਾ ਸਹਿਪਾਠੀ ਬਣਨ ਦਾ ਸੁਭਾਗ ਬਖ਼ਸ਼ਿਆ। ਇਸ ਸਮੇਂ ਸ੍ਰੀ ਸਤਿਗੁਰੂ ਜੀ ਦੀ ਨਦਰਿ-ਕਰਮ ਸਦਕਾ ਅਤੇ ਗੁਰੂ-ਘਰ ਨਾਲ ਨਿੱਜੀ ਪ੍ਰੇਮ ਦੇ ਕਾਰਨ, ਕਵੀ ਜੀ ਨੂੰ ਉਹ ਰਚਨਾਤਮਿਕ ਪ੍ਰੇਰਨਾ ਦੀ ਦਾਤ ਮਿਲੀ, ਜੁ ਪਿੱਛੋਂ ਜਾ ਕੇ ਇੱਕ ਸ੍ਰੇਸ਼ਟ ਕਵੀ ਅਤੇ ਉਤਕ੍ਰਿਸ਼ਟ ਗੱਦਕਾਰ ਦੇ ਰੂਪ ਵਿੱਚ ਵਿਕਸਿਤ ਹੋਈ। ਆਪ ਨੇ ਕਾਫੀ ਸਮੇਂ ਲਈ ਸਤਿਜੁਗ ਦੇ ਸੰਪਾਦਕ ਦੀ ਸੇਵਾ ਨੂੰ ਵੀ ਨਿਭਾਇਆ ਅਤੇ ਸਿਮਰਨ, ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ, ਜੀਵਨ ਨਗਰ, ਸ੍ਰੀ ਭੈਣੀ ਸਾਹਿਬ ਅਤੇ 'ਬੀਤੇ ਦੀਆਂ ਪੈੜ '' ਕਈ ਜਿਲਦਾਂ ਵਿੱਚ ਵਰਗੀਆਂ ਅਦੁੱਤੀ ਪੁਸਤਕਾਂ ਦੀ ਰਚਨਾ ਕੀਤੀ। ਆਪ ਨਾਮਧਾਰੀ ਲੇਖਕ ਮੰਡਲ, ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚੱਕਰਵਰਤੀ ਵਰਗੇ ਪ੍ਰਸਿੱਧ ਉੱਘੇ ਲੇਖਕਾਂ ਵਿੱਚੋਂ ਸਨ।

2 ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ ਕਵੀ ਜੀ ਨਮਿਤ ਸ਼ਰਧਾਂਜਲੀ ਸਮਾਰੋਹ ਕੀਤਾ ਗਿਆ। ਜਿਸ ਵਿੱਚ ਪੰਜਾਬ ਤੇ ਪੰਜਾਬੀ ਦੇ ਪ੍ਰਸਿੱਧ ਲੇਖਕਾਂ, ਪੱਤਰਕਾਰਾਂ ਅਤੇ ਹੋਰ ਬਹੁਤ ਸਾਰੇ ਕਵੀ ਜੀ ਦੇ ਸੱਜਣਾਂ, ਪ੍ਰਸ਼ੰਸਕਾਂ ਨੇ ਆਪ ਜੀ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ।

ਸ਼ਰਧਾਂਜਲੀ ਸਮਾਰੋਹ ਦੇ ਸਮਾਗਮ ਦੀ ਕਾਰਵਾਈ ਨੂੰ ਸੰਤ ਹਰਪਾਲ ਸਿੰਘ ਸੇਵਕ ਨੇ ਨਿਭਾਇਆ। ਉਹਨਾਂ ਕਿਹਾ, "ਕਵੀ ਜੀ ਸ੍ਰੀ ਸਤਿਗੁਰੂ ਜੀ ਦੇ ਬਾਲ ਸਖਾ ਮਿੱਤਰ ਸਨ। 'ਬੀਤੇ ਦੀਆਂ ਪੈੜਾਂ' ਉਹਨਾਂ ਦੀ ਮਹਾਨ ਰਚਨਾ ਹੈ। ਜਿਸ ਨੂੰ ਪ੍ਰੋ. ਪ੍ਰੀਤਮ ਸਿੰਘ ਨੇ 1308 ਈ. ਵਿੱਚ ਹਜ਼ਰਤ ਨਿਜ਼ਾਮੁਦੀਨ ਔਲੀਆ ਦੇ ਪੈਰੋਕਾਰ, ਅਮੀਰ ਹਸਨ ਦਿਹਲਵੀ ਦੀ ਰਚਨਾ ਮਲਫੂਜ਼, 'ਫ਼ਵਾਇਦੁਲ-ਫ਼ੁਆਦ' ਤੇ ਸ਼ਹਿਨਸ਼ਾਹ ਅਕਬਰ ਦੇ ਵਿਦਵਾਨ-ਰਤਨ, ਅਬੁਲ ਫ਼ਜ਼ਲ ਰਚਿਤ

'ਅਕਬਰਨਾਮਾ' ਦੇ ਬਰਾਬਰ ਰਚਨਾ ਕਿਹਾ ਹੈ। ਸਤਿਗੁਰੂ ਜੀ ਵੱਲੋਂ ਕਵੀ ਜੀ ਨੂੰ 'ਸਾਹਿਤ ਰਤਨ' ਦਾ ਪੁਰਸਕਾਰ ਬਖ਼ਸ਼ਿਆ ਗਿਆ ਸੀ।" ਸੰਤੋਖ ਸਿੰਘ ਧੀਰ ਨੇ ਕਿਹਾ, "ਮੈਂ ਕਵੀ ਜੀ ਦੀ ਸਖ਼ਸ਼ੀਅਤ ਤੋਂ ਬੜਾ ਪ੍ਰਭਾਵਿਤ ਹੋਇਆ ਹਾਂ। ਜਿੰਨੇ ਸਵੱਛ ਚਿੱਟੇ ਉਹਨਾਂ ਦੇ ਬਸਤਰ ਉਨੇ ਹੀ ਸਵੱਛ ਕਵੀ ਜੀ?" ਪ੍ਰੋ. ਪਿਆਰਾ ਸਿੰਘ ਭੋਗਲ ਨੇ ਕਿਹਾ, "ਕਵੀ ਜੀ ਨੇ ਬਿਰਤਾਂਤਕ ਵਾਰਤਕ ਦੇ ਉੱਤਮ ਨਮੂਨੇ ਪੇਸ਼ ਕੀਤੇ।" ਪੰਜਾਬੀ ਟ੍ਰਿਬਿਊਨ ਦੇ ਸੀਨੀਅਰ ਸਹਾਇਕ ਸੰਪਾਦਕ ਦਲਬੀਰ ਸਿੰਘ ਨੇ ਕਿਹਾ, "ਕਵੀ ਜੀ ਬਹੁਤ ਹੀ ਸਤਿਕਾਰੀ, ਪਿਆਰੀ, ਮਿਠ ਬੋਲੜੀ ਸਖ਼ਸ਼ੀਅਤ ਸਨ। ਆਪ ਸਭ ਦੀ ਤਾਰੀਫ਼ ਢੁੱਕਵੇਂ ਸ਼ਬਦਾਂ ਵਿੱਚ ਕਰਦੇ ਅਤੇ ਆਪ ਕਿਸੇ ਨੂੰ ਵੀ ਆਪਣੇ-ਤੋਂ ਛੋਟਾ ਹੋਣ ਦਾ ਅਹਿਸਾਸ ਨਹੀਂ ਸਨ ਹੋਣ ਦਿੰਦੇ। 'ਨਵਾਂ ਜ਼ਮਾਨਾ' ਦੇ ਆਰਥਿਕ ਸੰਕਟ ਸਮੇਂ ਵੀ ਉਹ, ਸਤਿਗੁਰੂ ਜੀ ਵੱਲੋਂ ਵੱਡੀਆਂ ਰਕਮਾਂ ਲੈ ਆਉਂਦੇ ਸਨ, ਜਿਸ ਨੂੰ ਸਤਿਗੁਰੂ ਜੀ ਦੀ ਦਰਿਆਦਿਲੀ ਨੇ ਕਦੀ ਵਾਪਸ ਨਹੀਂ ਸੀ ਮੰਗਿਆ।" ਪ੍ਰਸਿੱਧ ਪੱਤਰਕਾਰ ਬਾਬਾ ਗੁਰਬਖਸ਼ ਸਿੰਘ ਬੰਨੂਆਣਾ ਨੇ ਕਿਹਾ, "ਕਵੀ ਹੁਰੀਂ ਮੇਰੇ ਯਾਰ ਸਨ, ਮੇਰੇ ਹਮਰਾਜ਼ ਸਨ। ਉਹ ਬਹੁਤ ਮੁਹੱਬਤੀ ਸਨ। ਸੱਚੇ ਇਨਸਾਨ ਸਨ।" ਕਾਮਰੇਡ ਸਵਰਨ ਸਿੰਘ ਵਿਰਕ ਨੇ ਕਿਹਾ, "ਕਵੀ ਜੀ ਕਮਿਊਨਿਸਟ ਸਨ, ਪਰ ਸਤਿਗੁਰੂ ਰਾਮ ਸਿੰਘ ਜੀ ਦੇ ਅਸੂਲਾਂ 'ਤੇ ਚੱਲਣ ਵਾਲੇ। ਉਹ ਅਮੀਰ, ਗਰੀਬ ਦਾ ਫ਼ਰਕ ਮਿਟਾਉਣ ਲਈ ਲੜੇ, ਨੈਤਿਕ ਮੁੱਲਾਂ ਲਈ ਲੜੇ। ਉਹਨਾਂ ਤੋਂ ਪਹਿਲਾਂ ਵੀ ਇੱਕ ਨਾਮਧਾਰੀ ਕਮਿਊਨਿਸਟ ਬਣਿਆ ਹੈ। ਬਾਬਾ ਸੋਹਣ ਸਿੰਘ ਭਕਨਾ, ਜਿਹੜਾ ਦੇਸ਼ ਦੀ ਅਜ਼ਾਦੀ ਲਈ ਤੇ ਮਨੁੱਖੀ ਕਦਰਾਂ-ਕੀਮਤਾਂ ਲਈ ਲੜਿਆ। ਇਹ ਸਾਰਾ ਕੁੱਝ ਸਾਨੂੰ ਨਾਮਧਾਰੀ ਵਿਰਸੇ ਤੋਂ ਮਿਲਿਆ।" ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ, "ਕਵੀ ਜੀ ਉਸ ਪ੍ਰੰਪਰਾ ਵਿੱਚੋਂ ਹਨ, ਜੋ ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਹੁੰਦੀ ਹੈ। ਪੰਜਾਬੀ ਸਾਹਿਤ ਵਿੱਚ ਗੁਰਮਤਿ ਸਾਹਿਤ ਧਾਰਾ ਦਾ ਬਹੁਤ ਵੱਡਾ ਸਥਾਨ ਹੈ। ਸਤਿਗੁਰੂ ਰਾਮ ਸਿੰਘ ਦੇ ਸਮੇਂ ਤੋਂ ਇਸ ਧਾਰਾ ਵਿੱਚ ਬਾਬਾ ਸੰਤੋਖ ਸਿੰਘ ਬਾਹੋਵਾਲ, ਸੰਤ ਧਿਆਨ ਸਿੰਘ ਕਾਦਰਾ ਬਾਦੀ, ਸੰਤ ਤਰਨ ਸਿੰਘ ਵਹਿਮੀ, ਮਾਸਟਰ ਨਿਹਾਲ ਸਿੰਘ, ਤਾਰਾ ਸਿੰਘ ਅਨਜਾਣ, ਸੰਤ ਆਤਮਾ ਸਿੰਘ ਸਨਖਤ੍ਰਾ ਅਤੇ ਕਵੀ ਜੀ ਹਨ। ਇਹਨਾਂ ਸਭਨਾਂ ਨੇ ਜਨਮ ਸਾਖੀ ਪ੍ਰੰਪਰਾ ਵਿੱਚ ਵਾਧਾ ਕੀਤਾ ਹੈ। ਇਸ ਧਾਰਾ ਵਿੱਚ ਸਭ ਤੋਂ ਸ੍ਰੇਸ਼ਟ ਰਚਨਾ

ਕਵੀ ਜੀ ਦੀਆਂ 'ਬੀਤੇ ਦੀਆਂ ਪੈੜਾਂ' ਹਨ। ਆਪ ਸੱਚੇ ਅਰਥਾਂ ਵਿੱਚ ਗਦ-ਸਮਰਾਟ ਹਨ। ਕਵੀ ਜੀ ਵਿੱਚ ਸੱਚੇ ਸਿੱਖ, ਰਾਜਨੀਤਿਕ, ਗਰੀਬਾਂ ਲਈ ਜਿਉਣ ਵਾਲੇ ਪਿਆਰੇ ਵਿਅਕਤੀ ਦੇ ਦਰਸ਼ਨ ਹੁੰਦੇ ਹਨ।" ਪੰਜਾਬੀ ਸਾਹਿਤ ਅਕੈਡਮੀ ਦੇ ਸੀਨੀਅਰ ਮੀਤ ਪ੍ਰਧਾਨ ਪ੍ਰੋ. ਗੁਰਭਜਨ ਸਿੰਘ ਗਿੱਲ ਨੇ ਕਿਹਾ, "ਕਵੀ ਜੀ ਕੇਵਲ ਲੇਖਕ ਹੀ ਨਹੀਂ, ਵਧੀਆ ਪ੍ਰਬੰਧਕ ਵੀ ਸਨ।" ਸੰਤ ਗੁਰਬਚਨ ਸਿੰਘ ਜੀ ਨੇ ਕਿਹਾ, "ਕਵੀ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਪ੍ਰਾਣ ਤਿਆਗੇ। ਪੰਥ ਉਹਨਾਂ ਉੱਤੇ ਨਾਜ਼ ਕਰਦਾ ਹੈ। ਸਤਿਗੁਰੂ ਜੀ ਬਲ ਬਖਸ਼ਣ, ਕਵੀ ਜੀ ਦੀ ਪਈ ਘਾਟ ਪੂਰੀ ਹੋ ਸਕੇ।" ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਿਹਾ, "ਕਵੀ ਜੀ ਜਿਸ ਨੂੰ ਵੀ ਮਿਲਦੇ, ਉਸ ਨਾਲ ਕੋਈ ਪ੍ਰਸ਼ੰਸਾ ਦਾ ਵਾਕ ਜ਼ਰੂਰ ਬੋਲਦੇ ਸਨ। ਉਹਨਾਂ ਦਾ ਸੁਭਾਅ ਸੀ ਕਿ ਸਭ ਨੂੰ ਨਾਮ ਲੈ ਕੇ ਬੁਲਾਉਂਦੇ ਸਨ।" ਸਾਧੂ ਸਿੰਘ ਕਿਸਾਨ ਜੀ ਨੇ ਕਿਹਾ, "ਸਤਿਗੁਰੂ ਜੀ ਨੇ ਕਵੀ ਜੀ ਦਾ ਜੀਵਨ ਵੀ ਸੁਆਰਿਆ ਤੇ ਮਰਨ ਵੀ ਸੁਆਰਿਆ। ਇੱਕ ਹਮਰਾਹੀ (ਕੇਹਰ ਸਿੰਘ) ਚਲਾ ਗਿਆ, ਦਿਲ ਦਾ ਇੱਕ ਟੁਕੜਾ ਟੁੱਟ ਗਿਆ। ਕਵੀ ਜੀ ਚਲੇ ਗਏ, ਜਿਵੇਂ ਦਿਮਾਗ ਦਾ ਕੋਈ ਹਿੱਸਾ ਕਮਜ਼ੋਰ ਹੋ ਗਿਆ ਹੋਵੇ। ਹਿੰਦੀ ਦੀ ਲੇਖਿਕਾ ਬੀਬੀ ਰਸ਼ਮੀ ਸੁਮੇਧਾ ਨੇ ਕਿਹਾ, "ਕਵੀ ਜੀ ਜੀਵਨ ਨੂੰ ਨਵੀਂ ਸੇਧ ਦੇਣ ਲਈ ਲਿਖ ਗਏ। ਉਹਨਾਂ ਅੰਦਰ ਸਾਦਗੀ, ਸੇਵਾ ਸਤਿਗੁਰੂ ਪ੍ਰਤੀ ਸਮਰਪਣ ਦਾ ਆਦਰਸ਼ ਸੀ।"

ਤਾਰਾ ਸਿੰਘ ਅਨਜਾਣ ਨੇ ਕਿਹਾ, "ਕਵੀ ਜੀ ਜਦੋਂ ਵੀ ਮਿਲੇ, ਉਹਨਾਂ ਸਤਿਗੁਰੂ ਜੀ ਦੇ ਚਰਨਾਂ ਅਤੇ ਨਾਮਧਾਰੀ ਬਾਣੇ ਨੂੰ ਅਪਨਾਉਣ ਲਈ ਪ੍ਰੇਰਣਾ ਦਿੱਤੀ। ਉਹਨਾਂ ਨੌਜਵਾਨਾਂ ਨੂੰ ਲਿਖਣ ਲਈ ਪ੍ਰੇਰਿਆ ਅਤੇ ਉਹਨਾਂ ਦੀਆਂ ਰਚਨਾਵਾਂ ਸਤਿਜੁਗ ਵਿੱਚ ਛਾਪ ਕੇ ਉਤਸ਼ਾਹਿਤ ਕੀਤਾ। ਕਵੀ ਜੀ ਆਪਣੀਆਂ ਰਚਨਾਵਾਂ ਕਰਕੇ, ਬਹੁਤ ਸਮਾਂ ਜਿਉਂਦੇ ਰਹਿਣਗੇ।

**ਕਵੀ ਜੀ ਬਾਰੇ ਸ਼ਰਧਾਂਜਲੀ ਲੇਖ**

ਪ੍ਰੀਤਮ ਸਿੰਘ ਕਵੀ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਜੇ ਹੋਏ, ਸ਼ਰਧਾਵਾਨ ਲੇਖਕਾਂ ਵਿੱਚੋਂ ਤਾਂ ਸਨ ਹੀ ਪਰ ਉਹ ਆਪਣੇ ਉੱਚ ਕੋਟੀ ਦੇ ਬੌਧਿਕ ਗੁਣਾਂ ਸਦਕਾ ਹੀ ਬਹੁਤ ਸਾਰੇ ਨਿਵੇਕਲੇ ਗੁਣਾਂ ਦੇ ਸਵਾਮੀ ਵੀ ਸਨ। ਉਹਨਾਂ ਦੀ ਮਨੋਹਰ ਸ਼ਖ਼ਸੀਅਤ ਦੇ ਅਨੇਕ

ਗੁਣ ਸਨ, ਜਿਨ੍ਹਾਂ ਬਾਰੇ ਵੱਖ-ਵੱਖ ਪ੍ਰਮੁੱਖ ਲੇਖਕਾਂ ਨੇ ਵੀ ਬਹੁਤ ਕੁਝ ਲਿਖਿਆ ਹੈ। ਕਵੀ ਜੀ ਦੀ ਸ਼ਖ਼ਸ਼ੀਅਤ ਬਾਰੇ ਵਰਸ਼ 2002 ਦੇ 'ਸਤਿਜੁਗ' ਦੇ ਵੱਖ-ਵੱਖ ਅੰਕਾਂ ਵਿੱਚੋਂ ਇਹ ਜਾਣਕਾਰੀ ਪ੍ਰਾਪਤ ਹੋ ਜਾਂਦੀ ਹੈ। ਇੱਥੇ 2002 ਦੇ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ ਦੇ ਹਵਾਲੇ ਨਾਲ, ਇਹਨਾਂ ਪ੍ਰਮੁੱਖ ਲੇਖਕਾਂ ਅਤੇ ਵਿਦਵਾਨਾਂ ਨੇ ਜੋ ਆਪਣੀਆਂ ਲਿਖਤੀ ਸ਼ਰਧਾਂਜਲੀਆਂ ਕਵੀ ਜੀ ਬਾਰੇ ਲਿਖੀਆਂ ਹਨ, ਉਹਨਾਂ ਦਾ ਵੇਰਵਾ ਇੱਥੇ ਦਿੱਤਾ ਜਾ ਰਿਹਾ ਹੈ-

(i) ਸਤਿਜੁਗ ਅੰਕ 30 ਮਈ- ਲੇਖਕ ਜਗਜੀਤ ਸਿੰਘ ਅਨੰਦ ਦਾ ਲੇਖ 'ਕਿੰਨੇ ਮਿੱਠ- ਬੋਲੜੇ ਤੇ ਨਿੱਘੇ ਸਾਡੇ ਕਵੀ ਜੀ'।

(ii) ਸਤਿਜੁਗ ਅੰਕ 30 ਮਈ- ਲੇਖਕ ਜਸਵਿੰਦਰ ਸਿੰਘ ਹਿਸਟੋਰੀਅਨ ਦਾ ਲੇਖ 'ਕਵੀ ਜੀ ਯਾਦ ਰਹਿਣਗੇ'।

(iii) ਸਤਿਜੁਗ ਅੰਕ 30 ਮਈ- ਲੇਖਕ ਤਾਰਾ ਸਿੰਘ ਅਨਜਾਣ ਦਾ ਲੇਖ 'ਬਨ ਆਵੈ ਤੁਮ ਸੰਗ ਕਵੀ ਪ੍ਰੀਤਮ ਕੀ'।

(iv) ਸਤਿਜੁਗ ਅੰਕ 13 ਜੂਨ- ਲੇਖਕ ਤਾਰਾ ਸਿੰਘ ਅਨਜਾਣ ਦਾ ਲੇਖ 'ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕਵੀ ਜੀ ਦਾ ਯਾਦ ਮੇਲਾ'।

(v) ਸਤਿਜੁਗ ਅੰਕ 11 ਜੁਲਾਈ- ਲੇਖਕ- ਪ੍ਰੋ. ਸੁਖਬੀਰ ਸਿੰਘ ਗੁਲਾਟੀ ਦਾ ਲੇਖ 'ਪ੍ਰੀਤਮ ਸਿੰਘ ਕਵੀ ਇੱਕ ਵਿਲੱਖਣ ਸ਼ਖ਼ਸ਼ੀਅਤ ਸਨ'।

(vi) ਸਤਿਜੁਗ ਅੰਕ 18 ਜੁਲਾਈ- ਲੇਖਕ ਅਮਰ ਭਾਰਤੀ ਦਾ ਲੇਖ, 'ਕਵੀ ਜੀ ਚਲੇ ਗਏ ਪਰ...'।

ਇਹਨਾਂ ਸ਼ਰਧਾਂਜਲੀ ਵਿਸ਼ੇਸ਼ ਲੇਖਾਂ ਵਿੱਚੋਂ, ਸੰਕੇਤਕ ਰੂਪ ਵਿੱਚ ਕੁੱਝ ਹਵਾਲੇ ਦਿੱਤੇ ਜਾ ਰਹੇ ਹਨ ਤਾਂ ਜੋ ਕਵੀ ਜੀ ਦੀ ਅਦੁੱਤੀ ਸ਼ਖ਼ਸ਼ੀਅਤ ਬਾਰੇ ਕੁੱਝ ਹੋਰ ਵਿਸ਼ੇਸ਼ ਪੱਖਾਂ ਤੇ ਪ੍ਰਮੁੱਖ ਗੁਣਾਂ ਦੇ ਮਹੱਤਵਪੂਰਨ ਪੱਖ ਉਜਾਗਰ ਹੋ ਸਕਣ। ਜਗਜੀਤ ਸਿੰਘ ਅਨੰਦ ਮੁੱਖ ਸੰਪਾਦਕ 'ਨਵਾਂ ਜ਼ਮਾਨਾ' ਲਿਖਦੇ ਹਨ, "ਬੱਬਰ ਕਰਤਾਰ ਸਿੰਘ ਝੁਮੇਲੀ ਤੇ ਸ੍ਰੀ ਸੋਹਣ ਸਿੰਘ ਜੋਸ਼ ਵਰਗੇ ਦੇਸ਼-ਭਗਤਾਂ ਨਾਲ ਕਵੀ ਜੀ ਦਾ ਗੂੜ੍ਹਾ ਮੇਲ ਸੀ। ਕਵੀ ਜੀ ਨੇ ਸੰਕਟ ਦੇ ਸਮੇਂ ਖ਼ਬੇਲੀ (ਜਲੰਧਰ) ਦੇ ਇਤਿਹਾਸਕ ਗੁਰਦੁਆਰੇ ਦੀ ਸੇਵਾ ਨਿਭਾਈ, ਜੋ ਬਹੁਤ ਸਾਰੇ ਉਹਨਾਂ ਦੇਸ਼ ਭਗਤਾਂ ਦੀ ਸ਼ਰਨਗਾਹ ਸੀ, ਜੋ ਗੁਪਤ-ਵਾਸ ਵਿੱਚ ਰਹਿ ਰਹੇ ਦੇਸ਼ ਭਗਤਾਂ ਦੀ,

ਸਰਕਾਰੀ ਜਬਰ ਤੋਂ ਬਚਣ ਲਈ, ਵੱਡੀ ਠਾਹਰ ਸੀ। ਆਪਣਾ ਸਾਹਿਤਕ ਜੀਵਨ ਕਵੀ ਜੀ ਨੇ ਇੱਕ ਕਵੀ ਵੱਜੋਂ ਹੀ ਸ਼ੁਰੂ ਕੀਤਾ ਅਤੇ ਆਪਣੀਆਂ ਕਵਿਤਾਵਾਂ ਰਾਹੀਂ ਪ੍ਰਸਿੱਧੀ ਪ੍ਰਾਪਤ ਕੀਤੀ। ਅਵਾਮੀ ਪ੍ਰੈੱਸ ਨੂੰ ਸੰਭਾਲਣ ਦੇ ਦਿਨਾਂ ਵਿੱਚ ਉਹ 'ਨਘੋਚੀ' ਦੇ ਨਾਂ ਹੇਠ, 'ਨਵਾਂ ਜ਼ਮਾਨਾ' ਵਿੱਚ ਰੋਜ਼ਾਨਾ, ਤਿੱਖੇ ਵਿਅੰਗ ਵਾਲੀਆਂ ਕਵਿਤਾਵਾਂ ਲਿਖਦੇ ਰਹੇ, ਜਿਨ੍ਹਾਂ ਦੇ ਕਈ ਬੋਲ ਤਾਂ ਪੱਕੇ ਤੌਰ 'ਤੇ ਪਾਠਕਾਂ ਦੀ ਜ਼ੁਬਾਨੇ ਚੜ੍ਹ ਜਾਂਦੇ ਸਨ।'

ਜਸਵਿੰਦਰ ਸਿੰਘ ਇਤਿਹਾਸਕਾਰ ਜੋ ਕਈ ਸਾਲਾਂ ਤੱਕ ਕਵੀ ਜੀ ਦੇ ਨਿਕਟਵਰਤੀ ਰਹੇ ਹਨ। ਆਪਣੇ ਸ਼ਰਧਾਂਜਲੀ ਲੇਖ 'ਕਵੀ ਜੀ ਯਾਦ ਰਹਿਣਗੇ' ਵਿੱਚ ਲਿਖਦੇ ਹਨ:- 'ਕਵੀ ਜੀ ਨਾਮਧਾਰੀ ਪੰਥ ਦੇ ਪ੍ਰਸਿੱਧ ਲੇਖਕ, ਵਿਦਵਾਨ ਅਤੇ ਵਿਚਾਰਕ ਸਨ ਅਤੇ ਬਜ਼ੁਰਗ ਪੀੜ੍ਹੀ ਦੀ ਮਹੱਤਵਪੂਰਨ ਕੜੀ। ਹਰ ਇੱਕ ਨੂੰ ਆਪਣੇ ਵਿਚਾਰ ਅਤੇ ਗੱਲਾਂ ਨਾਲ ਪ੍ਰਭਾਵਿਤ ਕਰ ਲੈਣਾ, ਉਹਨਾਂ ਦਾ ਕੁਦਰਤੀ ਗੁਣ ਸੀ। ਜੋ ਸਾਰੀ ਉਮਰ ਕਵੀ ਜੀ ਨੂੰ ਲੋਕਾਂ ਵਿੱਚ, ਵਿਸ਼ੇਸ਼ ਥਾਂ ਦਾ ਪਾਤਰ ਬਣਾਉਂਦਾ ਰਿਹਾ। ਕਵੀ ਜੀ ਭਾਵੇਂ ਕਮਿਊਨਿਸਟਾਂ ਵਿੱਚ ਰਹੇ, ਬਾਹਰ ਕਿਤੇ ਵੀ ਕੰਮ ਕੀਤਾ, ਨਾਮਧਾਰੀ ਵਿਚਾਰਧਾਰਾ ਅਤੇ ਆਦਰਸ਼ਾਂ ਨੂੰ ਸਦਾ ਸੰਗ ਰੱਖਿਆ। ਪ੍ਰੀਤਮ ਸਿੰਘ ਕਵੀ ਉੱਘੇ ਲੇਖਕ ਤਾਂ ਸਨ ਹੀ, ਸੰਪਾਦਨ ਦੀ ਕਲਾ ਵਿੱਚ ਵੀ ਨਿਪੁੰਨ ਸਨ। ਸ੍ਰੀ ਜੀਵਨ ਨਗਰ ਦੇ ਨਿਵਾਸ ਸਮੇਂ, ਸਤਿਜੁਗ ਦੀ ਸੰਪਾਦਨਾ, ਕਵੀ ਜੀ ਦੇ ਉੱਚ-ਕੋਟੀ ਦੇ ਸੰਪਾਦਕ ਹੋਣ ਦੀ ਸ਼ਾਹਦੀ ਭਰਦੀ ਹੈ। "ਸਿਮਰਨ" ਪੁਸਤਕ ਵਿੱਚ ਸਤਿਗੁਰੂ ਪਿਆਰ ਵਿੱਚ ਡੁੱਬੀਆਂ ਰੁਬਾਈਆਂ ਪੜ੍ਹ ਕੇ, ਮਨ ਸ਼ਰਧਾ ਨਾਲ ਭਰ ਜਾਂਦਾ ਹੈ। ਸਦਾ ਚੰਗਾ ਸੋਚਣਾ, ਉਸਤਤ ਕਰਨੀ, ਦੂਸਰਿਆਂ ਦੀ ਮੱਦਦ ਕਰਨੀ ਅਤੇ ਪ੍ਰੇਰਨਾ ਦਿੰਦੇ ਰਹਿਣਾ, ਕਵੀ ਜੀ ਦਾ ਸੁਭਾਅ ਸੀ। ਕਵੀ ਜੀ ਨੇ ਵੀ ਸਤਿਗੁਰੂ ਜੀ ਨੂੰ ਹੀ ਆਪਣਾ ਲਖਸ਼ ਰੱਖਿਆ, ਸਾਰੀ ਉਮਰ। ਲੇਖਕ ਦੇ ਰੂਪ ਵਿੱਚ ਸੂਬਾ ਸਾਹਿਬ ਸਿੰਘ, ਇਸਤਰੀਆਂ ਦਾ ਮੁਕਤੀ ਦਾਤਾ, ਸ੍ਰੀ ਭੈਣੀ ਸਾਹਿਬ ਆਦਿ ਕਈ ਜਾਣਕਾਰੀ ਭਰਪੂਰ ਪੁਸਤਕਾਂ ਕਵੀ ਜੀ ਨੇ ਨਾਮਧਾਰੀ ਪੰਥ ਨੂੰ ਦਿੱਤੀਆਂ ਹਨ, ਪਰ ਸਭ ਤੋਂ ਜਿਆਦਾ ਧਿਆਨ ਖਿੱਚਿਆ ਹੈ 'ਬੀਤੇ ਦੀਆਂ ਪੈੜਾਂ' ਨੇ, ਜੋ ਉਹਨਾਂ ਦੈਨਿਕੀ ਖ਼ਬਰਨਾਮੇ ਦੇ ਰੂਪ ਵਿੱਚ ਲਿਖੀਆਂ ਹਨ।

'ਸਤਿਜੁਗ' ਦੇ ਵਰਤਮਾਨ ਸੰਪਾਦਕ, ਤਾਰਾ ਸਿੰਘ ਅਨਜਾਣ, ਕਵੀ

ਜੀ ਬਾਰੇ ਆਪਣੇ ਸ਼ਰਧਾਂਜਲੀ ਲੇਖ ਵਿੱਚ ਲਿਖਦੇ ਹਨ, 'ਬਨ ਆਵੈ ਤੁਮ ਸੰਗ ਕਵੀ ਪ੍ਰੀਤਮ ਕੀ' "ਹਰ ਇੱਕ ਦੀ ਰੀਝ ਹੁੰਦੀ ਹੈ ਕਿ ਉਸਦੇ ਪ੍ਰੀਤਮ ਪਿਆਰੇ ਨਾਲ ਉਸਦੀ ਬਣ ਆਵੇ। ਜਿੰਨਾ ਸੁੱਚਾ ਤੇ ਪਵਿੱਤਰ ਰਿਸ਼ਤਾ ਉਤਨਾ ਹੀ ਉੱਚਾ ਬਣਾਉਣ ਦੀ ਰੀਝ। ਇਹੀ ਰੀਝ ਪ੍ਰੀਤਮ ਸਿੰਘ ਕਵੀ ਦੀ ਰਹੀ ਹੈ। ਇਹ ਉੱਚਾ-ਸੁੱਚਾ ਰਿਸ਼ਤਾ ਵੀ ਉਹਨਾਂ ਦਾ ਕਿਸੇ ਹੋਰ ਨਾਲ ਨਹੀਂ, ਸਗੋਂ ਸਤਿਗੁਰੂ ਨਾਲ ਰਿਹਾ ਹੈ ਅਤੇ ਆਖਰੀ ਸਵਾਸਾਂ ਤੱਕ ਨਿਭਿਆ ਹੈ। ਇਹ ਰਿਸ਼ਤਾ ਉਹਨਾਂ ਨੂੰ ਵਿਰਸੇ ਵਿੱਚ ਮਿਲਿਆ। ਜੋ ਕੁਝ ਕਵੀ ਜੀ ਨੇ ਕਿਹਾ ਜਾਂ ਲਿਖਿਆ, ਉਹ ਸਤਿਗੁਰੂ ਤੇ ਸਿੱਖ ਦੀ ਆਪਸੀ ਸਾਂਝ ਪੇਸ਼ ਕਰਨ ਲਈ ਲਿਖਿਆ। ਇਹ ਸਾਂਝ 'ਬੀਤੇ ਦੀਆਂ ਪੈੜਾਂ' ਭਾਗ ਇੱਕ ਦੇ ਪਹਿਲੇ 81 ਸਫ਼ਿਆਂ ਵਿੱਚ, ਸਤਿਗੁਰੂ ਪ੍ਰਤਾਪ ਸਿੰਘ ਨਾਲ ਪੇਸ਼ ਕੀਤੀ ਗਈ ਹੈ ਤੇ ਬਾਕੀ ਦੇ ਭਾਗਾਂ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ। ਇਸ ਪੁਸਤਕ ਲੜੀ ਵਿੱਚ ਕਵੀ ਜੀ ਨੇ 20 ਹਜਾਰ ਤੋਂ ਵਧੀਕ ਪੰਨੇ ਲਿਖੇ ਹਨ। ਇੰਨੇ ਪੰਨੇ ਉਸ ਲਈ ਹੀ ਲਿਖੇ ਜਾ ਸਕਦੇ ਹਨ, ਜਿਸ ਸੰਗ ਬਣ ਆਵੇ। ਕਵੀ ਜੀ ਨੇ ਕਈ ਨੌਜਵਾਨ ਲੇਖਕਾਂ ਨੂੰ, ਲਿਖਣ ਦੀ ਪ੍ਰੇਰਣ ਜਗਾਈ ਅਤੇ ਸਫ਼ਲ ਲੇਖਕ ਬਣਾਇਆ। ਕਵੀ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਬਾਅਦ ਹੋਏ ਮੇਲੇ ਨੂੰ ਜਿਸ ਤਰ੍ਹਾਂ ਸ਼ਰਧਾਂਜਲੀ ਅੰਕ ਵਿੱਚ ਸਮੋਇਆ ਤੇ ਸੰਭਾਲਿਆ, ਉਹ ਇੱਕ ਯਾਦਗਾਰੀ ਇਤਿਹਾਸਕ ਦਸਤਾਵੇਜ਼ ਹੈ। 'ਬੀਤੇ ਦੀਆਂ ਪੈੜਾਂ' ਉਹਨਾਂ ਦੀਆਂ ਵੱਡ ਅਕਾਰੀ ਰਚਨਾਵਾਂ ਹਨ ਜਿਸ ਨੇ ਕਵੀ ਜੀ ਦੀ ਉਚ-ਕੋਟੀ ਦੇ ਵਾਰਤਕ ਲੇਖਕ ਅਤੇ ਸ਼ੈਲੀਕਾਰ ਵੱਜੋਂ ਨਿਵੇਕਲੀ ਪਛਾਣ ਬਣਾ ਦਿੱਤੀ। ਇਹਨਾਂ ਪੁਸਤਕਾਂ ਨੂੰ ਲੋਕਾਂ ਤੱਕ ਪਹੁੰਚਾਉਣ ਲਈ, ਪਹਿਲਕਦਮੀ, ਜਗਦੀਸ਼ ਸਿੰਘ 'ਵਰਿਆਮ' ਨੇ ਕੀਤੀ। ਪੈੜਾਂ ਦੀ ਕਵੀ ਜੀ ਦੀ ਵਿਧਾ ਨਿਵੇਕਲੀ ਹੈ, ਅੰਦਾਜ਼ ਵਿਲੱਖਣ ਹੈ, ਪਰ ਕੇਂਦਰ ਬਿੰਦੂ ਸਤਿਗੁਰੂ ਹੈ। ਕਵੀ ਜੀ ਦੀ ਸਾਹਿਤਕ ਘਾਲਣਾ ਦਾ ਸਨਮਾਨ ਕਰਦਿਆਂ ਹੋਇਆਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਨੂੰ 'ਸਾਹਿਤ ਰਤਨ' ਦੀ ਉਪਾਧੀ ਬਖਸ਼ ਕੇ ਸਨਮਾਨਿਤ ਕੀਤਾ।"

ਪ੍ਰੋ. ਸੁਖਬੀਰ ਸਿੰਘ ਗੁਲਾਟੀ ਲਿਖਦਾ ਹੈ, "ਕਵੀ ਜੀ ਦੇ ਜੀਵਨ ਨੂੰ ਭਾਵੇਂ ਕਿਸੇ ਪੱਖ ਤੋਂ ਵੇਖੀਏ, ਉਹ ਇੱਕ ਵਿਲੱਖਣ ਸਖ਼ਸ਼ੀਅਤ ਸਨ। ਉਹਨਾਂ ਨੇ

ਕਵਿਤਾ ਵਾਰਤਕ ਦੇ ਮੁਕਾਬਲੇ 'ਚ ਬਹੁਤ ਘੱਟ ਲਿਖੀ, ਆਟੇ 'ਚ ਲੂਣ ਬਰਾਬਰ ਵੀ ਨਹੀਂ, ਪਰ ਅਖਵਾਂਦੇ ਉਹ ਸਦਾ ਕਵੀ ਹੀ ਰਹੇ। ਪ੍ਰਸ਼ੰਸਾ ਕਰਨ ਵਿੱਚ ਉਹ ਉਸਤਾਦ ਸਨ, ਕਿਸੇ ਵੀ ਚੰਗੀ ਗੱਲ ਦੀ, ਚੰਗੇ ਗੁਣ ਦੀ, ਸੋਹਣੇ ਸਰੀਰ ਦੀ, ਸੋਹਣੇ ਸੁਭਾਅ ਦੀ, ਪੂਰੇ ਮਨ ਨਾਲ ਤੇ ਢੁੱਕਵੇਂ ਬੋਲਾਂ ਨਾਲ ਪ੍ਰਸ਼ੰਸਾ ਕਰਨਾ, ਉਹਨਾਂ ਦੀ ਸਖ਼ਸ਼ੀਅਤ ਦਾ ਮੀਰੀ ਗੁਣ ਸੀ। ਇਸੇ ਗੁਣ ਸਦਕਾ ਉਹ ਹਰਮਨ ਪਿਆਰੇ ਬਣੇ ਰਹੇ। ਸਿਫ਼ਤ ਕਰਕੇ ਉਤਸ਼ਾਹ ਦੇ ਕੇ ਲਿਖਾਰੀਆਂ ਨੂੰ ਕਵੀਆਂ, ਕਲਾਕਾਰਾਂ ਨੂੰ ਉੱਚੇ ਉਠਾਉਣ ਦੇ ਗੁਣ ਵਿੱਚ ਉਹ ਮੈਨੂੰ, ਪੰਜਾਬੀ ਦੇ ਪ੍ਰਸਿੱਧ ਲੇਖਕ ਪ੍ਰਿੰਸੀਪਲ ਤੇਜਾ ਸਿੰਘ ਵਰਗੇ ਲੱਗਦੇ ਹਨ ਅਤੇ ਜਿਊਣ ਦੀ ਕਲਾ ਸਿਖਾਉਣ ਵਾਲੇ ਗੁਣਾਂ ਵਿੱਚ, ਗੁਰਬਖਸ਼ ਸਿੰਘ ਪ੍ਰੀਤਲੜੀ ਦੀ ਸ਼੍ਰੇਣੀ ਵਿੱਚ ਆਉਂਦੇ ਹਨ।"

ਅਮਰ ਭਾਰਤੀ ਜੀ ਨੇ ਆਪਣੇ ਲੇਖ "ਕਵੀ ਜੀ ਚਲੇ ਗਏ ਪਰ..." ਵਿੱਚ ਲਿਖਿਆ ਹੈ, "ਕਵੀ ਜੀ ਮੈਥੋਂ ਉਮਰ ਵਿੱਚ ਵੱਡੇ ਸਨ, ਜਦੋਂ ਮੈਂ ਕਵੀ ਜੀ ਨੂੰ ਪਹਿਲੀ ਵਾਰ ਵੇਖਿਆ, ਉਦੋਂ ਮੇਰੀ ਉਮਰ 13 ਕੁ ਸਾਲ ਦੀ ਸੀ। ਸ੍ਰੀ ਭੈਣੀ ਸਾਹਿਬ ਦੇ ਇੱਕ ਹੋਲੇ ਦੇ ਮੇਲੇ ਸਮੇਂ ਹੋਏ ਕਵੀ ਦਰਬਾਰ ਵਿੱਚ ਪ੍ਰੀਤਮ ਸਿੰਘ ਕਵੀ ਤੇ ਪ੍ਰੀਤਮ ਸਿੰਘ ਪੰਛੀ ਜੀ ਨੇ ਰਲ ਕੇ ਇੱਕ ਗੀਤਨੁਮਾ ਕਵਿਤਾ ਬੋਲੀ ਸੀ, "ਮੈਂ ਪੱਕਾ ਨਾਮਧਾਰੀ ਹਾਂ", ਮੇਰੇ ਬਾਲ ਮਨ ਨੂੰ ਸੁਣ ਕੇ, ਬੜਾ ਕੌਤੂਹਲ ਜਿਹਾ ਹੋਇਆ ਸੀ ਅਤੇ ਦੋ ਤਿੰਨ ਸਾਲ ਬਾਅਦ ਜਦੋਂ ਕਵੀ ਜੀ ਤੇ ਪੰਛੀ ਜੀ ਨਾਲ ਸਿੱਧੀ ਜਾਣ-ਪਛਾਣ ਬਣੀ, ਉਦੋਂ ਪਤਾ ਲੱਗਾ ਕਿ ਕਵੀ ਜੀ ਤੇ ਪੰਛੀ ਜੀ ਦੋਵੇਂ ਕਮਿਊਨਿਸਟ ਹਨ। ਪੱਕੇ ਨਾਮਧਾਰੀ ਤੇ ਪੱਕੇ ਕਮਿਊਨਿਸਟ ਦਾ ਇਹ ਸੁਮੇਲ ਅਨੋਖਾ ਲੱਗਾ ਸੀ, ਪਰ ਗ਼ੈਰ-ਕੁਦਰਤੀ ਨਹੀਂ ਸੀ ਲੱਗਾ। ਸੁਤੰਤਰਤਾ ਸੰਗਰਾਮ ਦੇ ਆਖਰੀ ਦੌਰ ਵਿੱਚ, ਫ਼ਿਰਕੂ ਪਾਰਟੀਆਂ ਨੂੰ ਛੱਡ ਕੇ ਬਾਕੀ ਰਾਜਨੀਤਿਕ ਦਲ, ਅੰਗਰੇਜ਼ਾਂ ਦੀ ਗ਼ੁਲਾਮੀ ਵਿਰੁੱਧ, ਭਾਰਤ ਦੀ ਅਜ਼ਾਦੀ ਲਈ ਸੰਘਰਸ਼ਸ਼ੀਲ ਸੰਗਰਾਮ ਕਰ ਰਹੇ ਸਨ। ਕਾਂਗਰਸ ਤੇ ਹੋਰ ਖੱਬੀਆਂ ਪਾਰਟੀਆਂ ਇਸ ਕੌਮੀ ਸੰਘਰਸ਼ ਵਿੱਚ ਸ਼ਾਮਿਲ ਸਨ। ਨਾਮਧਾਰੀ ਪੰਥ ਧਾਰਮਿਕ ਕਿਰਦਾਰ ਰੱਖਦਾ ਹੋਇਆ ਵੀ ਇਸ ਸੰਘਰਸ਼ਸ਼ੀਲ ਲਹਿਰ ਵਿੱਚ ਸਰਗਰਮ ਰਿਹਾ। ਪ੍ਰੀਤਮ ਸਿੰਘ ਕਵੀ ਵੀ ਨਾਮਧਾਰੀ ਅਤੇ ਕਮਿਊਨਿਸਟ ਵਿਚਾਰਧਾਰਾ ਦੇ ਸਮਰੱਥਕ ਹੁੰਦਿਆਂ ਹੋਇਆਂ ਵੀ ਇਸ

ਸੰਘਰਸ਼ਸ਼ੀਲ ਪਰੰਪਰਾ ਦੇ ਕਾਰਕੁੰਨਾਂ ਵਿੱਚੋਂ ਸਨ। ਕਵੀ ਜੀ ਨਾਮਧਾਰੀ ਸੰਘਰਸ਼ ਪਰੰਪਰਾ ਦੇ ਇਕਲੌਤੇ ਪ੍ਰਤੀਕ ਚਿੰਨ੍ਹ ਵਜੋਂ, ਅਜੇ ਤੱਕ ਮਸਤਕ ਉੱਚਾ ਕੀਤੀ ਖਲੋਤੇ ਦਿਸਦੇ ਹਨ।"

16 ਜੂਨ ਐਤਵਾਰ ਨੂੰ ਰਮੇਸ਼ ਨਗਰ ਨਾਮਧਾਰੀ ਗੁਰਦੁਆਰੇ ਕਵੀ ਜੀ ਦੀ ਯਾਦ ਵਿੱਚ ਮੇਲਾ ਉਹਨਾਂ ਦੇ ਪਰਿਵਾਰ ਵੱਲੋਂ ਕੀਤਾ ਗਿਆ। ਜਿਸ ਵਿੱਚ ਸਰਵ ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ ਨੇ ਮੰਚ ਦਾ ਸੰਚਾਲਨ ਕਰਦਿਆਂ ਹੋਇਆਂ ਕਿਹਾ, "ਕਵੀ ਜੀ ਵਰਗੀਆਂ ਹਸਤੀਆਂ ਰੋਜ਼-ਰੋਜ਼ ਜਨਮ ਨਹੀਂ ਲੈਂਦੀਆਂ। ਉਹ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪੜ੍ਹੇ ਤੇ ਖੇਡੇ ਹਨ, ਉਹਨਾਂ ਦੇ ਬਾਲ ਸਖਾ ਰਹਿਣ ਦਾ ਸੁਭਾਗ ਉਹਨਾਂ ਨੂੰ ਮਿਲਿਆ ਸੀ, ਸੋ ਅਜਿਹੇ ਉੱਚੇ ਤੇ ਸੁੱਚੇ ਜੀਵਨ ਨੂੰ ਮੈਂ ਨਮਨ ਕਰਦਾ ਹਾਂ।"

ਕਵੀ ਜੀ ਦੀ ਯਾਦ ਵਿੱਚ ਕੀਤੇ ਗਏ ਇਸ ਸੰਮੇਲਨ ਵਿੱਚ, ਪ੍ਰੀਤਮ ਸਿੰਘ ਪੰਛੀ, ਡਾ. ਮਹਿੰਦਰ ਕੌਰ ਗਿੱਲ, ਗੁਰਮੁਖ ਸਿੰਘ ਰਤਨ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਐਡਵੋਕੇਟ ਗੁਰਭੇਜ ਸਿੰਘ ਨੇ ਵੀ ਕਵੀ ਜੀ ਦੇ ਸੰਬੰਧ ਵਿੱਚ, ਆਪਣੀਆਂ ਯਾਦਾਂ ਅਤੇ ਪ੍ਰਤੀਕਰਮਾਂ ਬਾਰੇ ਵਿਚਾਰ ਪ੍ਰਗਟਾਏ। ਸਮਾਗਮ ਦੇ ਅੰਤ ਵਿੱਚ ਕਵੀ ਜੀ ਦੇ ਸਪੁੱਤਰ, ਸ. ਮਨਪੀਰ ਸਿੰਘ ਵੱਲੋਂ ਸਭ ਦਾ ਧੰਨਵਾਦ ਕੀਤਾ ਗਿਆ।

**ਸਾਲ 2002 ਦੇ ਕੁੱਝ ਹੋਰ ਸਮਾਚਾਰ**

25,26 ਮਈ ਨੂੰ ਟੋਰਾਂਟੋ ਦੀ ਨਾਮਧਾਰੀ ਧਰਮਸ਼ਾਲਾ ਵਿੱਚ, ਨਾਮਧਾਰੀ ਸਾਧ ਸੰਗਤ ਵੱਲੋਂ ਇਕੱਤਰ ਹੋ ਕੇ, 1863 ਵਿੱਚ ਖੋਟੇ ਪਿੰਡ ਵਿੱਚ, ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅਨੰਦ ਵਿਆਹ ਆਰੰਭ ਕਰਨ ਅਤੇ ਸਿਆੜ ਵਿਖੇ ਬੀਬੀਆਂ ਨੂੰ ਅੰਮ੍ਰਿਤ ਛਕਾਉਣ ਦੀ ਯਾਦ ਨੂੰ, ਸੁਰਜੀਤ ਕਰਨ ਲਈ ਉੱਥੋਂ ਦੀ ਸਾਧ ਸੰਗਤ ਵੱਲੋਂ, ਵਿਸ਼ੇਸ਼ ਦੀਵਾਨ ਸਜਾਇਆ ਗਿਆ। ਟੋਰਾਂਟੋ ਵਿਖੇ ਇਹ ਮੇਲਾ ਮਨਾਉਣ ਦਾ ਉੱਦਮ ਵੀ ਇੱਥੇ ਰਹਿ ਰਹੇ ਸਿਆੜ ਵਾਲੇ ਸੰਤ ਬਲਵਿੰਦਰ ਸਿੰਘ ਅਤੇ ਸ. ਨਿਰਮਲ ਸਿੰਘ ਦੇ ਪਰਿਵਾਰਾਂ ਨੇ ਮਿਲ ਕੇ ਕੀਤਾ। ਅੱਗੇ ਤੋਂ ਇਹ ਮੇਲਾ ਹਰ ਸਾਲ ਮਨਾਉਣ ਅਤੇ ਇਸ ਪਰੰਪਰਾ ਨੂੰ ਜਾਰੀ ਰੱਖਣ ਦਾ ਸੰਕਲਪ ਕੀਤਾ ਗਿਆ।

31 ਮਈ ਨੂੰ ਠਾਕਰ ਉਦੇ ਸਿੰਘ ਜੀ ਦੇ ਪਰਿਵਾਰ ਸਹਿਤ ਕਨੇਡਾ ਦੀ

ਸਾਧ ਸੰਗਤ ਨੂੰ ਦਰਸ਼ਨ ਦੇਣ ਲਈ, ਉਹਨਾਂ ਦਾ ਨਿੱਘਾ ਸਵਾਗਤ ਕੀਤਾ ਗਿਆ। ਉਹ 10 ਸਾਲ ਪਹਿਲਾਂ ਵੀ ਕਨੇਡਾ ਆਏ ਸਨ, ਇਸ ਵਾਰ ਉਹਨਾਂ ਦੀ ਸੁਪਤਨੀ ਬੀਬੀ ਗੁਰਸ਼ਰਨ ਕੌਰ, ਪੁੱਤਰੀ ਉੱਜਲ ਕੌਰ ਅਤੇ ਪੁੱਤਰ ਉੱਤਮ ਸਿੰਘ ਵੀ ਨਾਲ ਆਏ।

2 ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, ਪਹਿਲੀ ਵਾਰ 1863 ਵਿੱਚ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅਨੰਦ ਵਿਆਹਾਂ ਦੀ ਯਾਦ ਨੂੰ ਸਮਰਪਿਤ, ਸੰਮੇਲਨ ਕੀਤਾ ਗਿਆ। ਇਸ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦੀਵਾਨ ਵਿੱਚ 8 ਅਨੰਦ-ਵਿਆਹ ਅਤੇ 28 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। 8,9 ਜੂਨ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਵਾਜੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਸੇਵਕ, ਜਥੇਦਾਰ ਦਲੀਪ ਸਿੰਘ ਜੀ ਦੀ ਯਾਦ ਵਿੱਚ, ਸੰਮੇਲਨ ਟੋਰਾਂਟੋ ਵਿਖੇ ਕੀਤਾ ਗਿਆ। ਆਪ ਨੇ ਨਾਮਧਾਰੀ ਆਦਰਸ਼ਾਂ ਅਨੁਸਾਰ ਆਪਣਾ ਜੀਵਨ ਬਿਤਾਇਆ।

**ਲੁਧਿਆਣਾ ਦੇ ਨਵੇਂ ਚੁਣੇ ਗਏ ਮੇਅਰ, ਸ. ਨਾਹਰ ਸਿੰਘ ਗਿੱਲ ਦਾ ਸਤਿਗੁਰੂ ਜੀ ਪਾਸੋਂ ਆਸ਼ੀਰਵਾਦ ਲੈਣ ਆਉਣਾ**

* ਲੁਧਿਆਣੇ ਦੇ ਮਿਉਂਸੀਪਲ ਕਾਰਪੋਰੇਸ਼ਨ ਦੇ ਨਵੇਂ ਚੁਣੇ ਗਏ ਮੇਅਰ, ਸ. ਨਾਹਰ ਸਿੰਘ ਗਿੱਲ, ਸ੍ਰੀ ਸਤਿਗੁਰੂ ਜੀ ਦਾ ਆਸ਼ੀਰਵਾਦ ਪ੍ਰਾਪਤ ਕਰਨ ਲਈ ਸ੍ਰੀ ਭੈਣੀ ਸਾਹਿਬ ਆਏ। ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਇਹਨਾਂ ਸ਼ਬਦਾਂ ਦੁਆਰਾ ਆਸ਼ੀਰਵਾਦ ਦਿੱਤੀ, "ਤੁਸੀਂ ਮੇਅਰ ਬਣੇ ਹੋ, ਲੋਕਾਂ ਦੇ ਭਲੇ ਦਾ ਕੰਮ ਕਰੋ। ਇਸ ਦੀ ਅੱਜ-ਕੱਲ੍ਹ ਬਹੁਤ ਘਾਟ ਹੋ ਗਈ ਹੈ।" ਸ. ਗਿੱਲ ਨੇ ਹੱਥ ਜੋੜ ਕੇ ਸੱਤ ਬਚਨ ਕਿਹਾ, ਚਰਨਾਂ ਤੇ ਮਸਤਕ ਧਰ ਕੇ ਮੱਥਾ ਟੇਕਿਆ ਅਤੇ ਅਰਜ਼ ਕੀਤੀ, "ਇਸ ਤਰ੍ਹਾਂ ਹੀ ਕਰਾਂਗਾ ਜੀ, ਆਪ ਜੀ ਦਾ ਸਿਰ 'ਤੇ ਹੱਥ ਬਣਿਆ ਰਹੇ, ਆਪ ਜੀ ਦੀ ਬਖਸ਼ਿਸ਼ ਚਾਹੀਦੀ ਹੈ।"

---

*ਸਤਿਜੁਗ, ਅੰਕ, 11 ਜੁਲਾਈ 2002

**ਥਾਈਲੈਂਡ ਵਿੱਚ ਦੂਜਾ 'ਵਿਸ਼ਵ ਧਰਮ-ਸੰਮੇਲਨ'**

ਨਿਊਯਾਰਕ ਦੇ ਪਹਿਲੇ 'ਵਿਸ਼ਵ ਧਰਮ-ਸੰਮੇਲਨ' ਦੀ ਸ਼ਾਨਦਾਰ ਸਫਲਤਾ ਪਿਛੋਂ, ਦੂਜਾ 'ਵਿਸ਼ਵ ਧਰਮ-ਸੰਮੇਲਨ' ਬੈਂਕਾਕ ਦੇ 'ਬੁਧਾਮੋਂਥੋਨ' ਮੁੱਖ ਹਾਲ 'ਨਾਖੋਂ ਪਥੋਮ' ਵਿੱਚ, 12,13,14 ਜੂਨ, 2002 ਨੂੰ ਹੋਇਆ। ਇਸ ਸੰਮੇਲਨ ਦੇ ਮੁੱਖ ਪ੍ਰਬੰਧਕ ਤੇ ਸੰਚਾਲਕ ਅਚਾਰੀਆ ਸ੍ਰੀ ਸੁਸ਼ੀਲ ਮੁਨੀ ਦੇ ਪਰਮ ਸ਼ਿਸ਼ ਸ੍ਰੀ ਬਾਵਾ ਜੈਨ ਹੀ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਅਤੇ ਸ੍ਰੀ ਤਾਰਾ ਸਿੰਘ ਅਨਜਾਣ ਨਾਮਧਾਰੀ ਦਰਬਾਰ ਦੇ ਪ੍ਰਤੀਨਿਧਾਂ ਵਜੋਂ, ਇਸ ਸੰਮੇਲਨ ਵਿੱਚ ਪਹੁੰਚੇ। ਹਵਾਈ ਅੱਡੇ ਉੱਤੇ ਪਹੁੰਚਣ ਸਮੇਂ ਇਹਨਾਂ ਦੇ ਸਵਾਗਤ ਲਈ ਸੰਮੇਲਨ ਦੇ ਪ੍ਰਬੰਧਕ ਤੇ ਹੋਰ ਬਹੁਤ ਸਾਰੇ ਨਾਮਧਾਰੀ ਸੱਜਣ ਹਾਜ਼ਰ ਸਨ।

ਇਸ 'ਵਿਸ਼ਵ ਧਰਮ-ਸੰਮੇਲਨ' ਦਾ ਸਵਾਗਤ ਕਰਦਿਆਂ ਹੋਇਆਂ, ਪ੍ਰਬੰਧਕਾਂ ਵੱਲੋਂ ਪ੍ਰਤੀਨਿਧਾਂ ਨੂੰ ਜਿਹੜਾ ਸਵਾਗਤੀ ਪੱਤਰ ਵੰਡਿਆ ਗਿਆ, ਉਸ ਵਿੱਚ ਸੰਮੇਲਨ ਦੀ ਕਾਰਜ ਸੂਚੀ ਤੇ ਵੱਖ-ਵੱਖ ਧਰਮਾਂ ਦੇ ਨਿਸ਼ਾਨ ਚਿੰਨ੍ਹ ਸਨ। ਇਹੀ ਚਿੰਨ੍ਹ ਪਹਿਲੇ, ਨਿਊਯਾਰਕ ਵਿੱਚ ਹੋਏ, ਵਿਸ਼ਵ ਅਮਨ ਸ਼ਿਖਰ ਸੰਮੇਲਨ ਦੀ, ਸਮੱਗਰੀ ਉੱਤੇ ਪਛਾਣ ਚਿੰਨ੍ਹ ਵੱਜੋਂ ਸਨ। ਇਸ ਦੇ ਨਾਲ ਹੀ ਖੱਬੇ ਪਾਸੇ ਮਹਾਂਚੁਲਾਲੌਂਗਕਾਰਨਰਾਜ ਮਹਾਂਵਿਦਿਆਲਾ (ਯੂਨੀਵਰਸਿਟੀ) ਦਾ ਚਿੰਨ੍ਹ ਅੰਕਿਤ ਸੀ।

ਬੁੱਧਵਾਰ 12 ਜੂਨ ਨੂੰ 9 ਕੁ ਵਜੇ ਇਸ ਸਮਾਗਮ ਦਾ ਆਰੰਭ, ਵੱਖ-ਵੱਖ ਧਾਰਮਿਕ ਰਹਿਬਰਾਂ ਤੇ ਆਗੂਆਂ ਵੱਲੋਂ ਪ੍ਰਾਰਥਨਾ ਨਾਲ ਕੀਤਾ ਗਿਆ। ਅਰਦਾਸ ਦੇ ਮੁੱਖ ਸ਼ਬਦ ਸਨ: ਮਨੁੱਖਤਾ ਦਾ ਉੱਜਲਾ ਭਵਿੱਖ, ਵਿਸ਼ਵ ਅਮਨ, ਧਰਮਾਂ, ਕੌਮਾਂ-ਜਾਤਾਂ, ਨਸਲਾਂ ਰਾਜਾਂ ਦੇ ਨਾਂ ਉੱਤੇ ਵੈਰ-ਵਿਰੋਧ ਨੂੰ ਮਿਟਾਉਣਾ। ਅਮਨ ਨਾਲ ਰਹਿਣਾ ਇੱਕ ਵਸੀਲਾ ਹੈ, ਨਿਸ਼ਾਨਾ ਹੋਰ ਅੱਗੇ ਹੈ।

ਬੋਧੀ, ਹਿੰਦੂ, ਸਿੱਖ, ਬ੍ਰਹਮ ਕੁਮਾਰੀ, ਮੁਸਲਮਾਨ, ਤਾਓਵਾਦੀ ਆਦਿ ਸਭ ਨੇ ਸਟੇਜ ਉੱਤੇ ਆ ਕੇ ਸ਼ਾਂਤੀ ਲਈ ਪ੍ਰਾਰਥਨਾ ਕੀਤੀ। ਜਗਤ ਗੁਰੂ ਸ਼ੰਕਰਾਚਾਰੀਆ ਸਵਾਮੀ ਦਿਵਿਆ ਨੰਦ ਤੀਰਥ ਨੇ, ਸੰਸਕ੍ਰਿਤ ਭਾਸ਼ਾ ਵਿੱਚ ਪ੍ਰਾਥਨਾ ਕਰਦਿਆਂ ਹੋਇਆਂ ਕਿਹਾ, "ਧਰਤੀ, ਪਾਣੀ, ਬ੍ਰਹਿਮੰਡ ਸਭ ਥਾਂ ਸ਼ਾਂਤੀ

ਹੋਵੇ– ਪ੍ਰਮਾਤਮਾ ਸਭ ਦਾ ਸਿਰਜਣਹਾਰ ਹੈ ਤੇ ਅਸੀਂ ਉਸਦੇ ਦਾਸ ਹਾਂ।' ਅਜਮੇਰ ਦੇ ਸੂਫ਼ੀ ਚਿਸ਼ਤੀ ਦਰਵੇਸ਼, ਸਯਦ ਜ਼ੈਨੁਲ ਅਬੇਦਿਲ ਅਲੀ ਨੇ ਕਿਹਾ, "ਜੋ ਲੋਗ ਤਸ਼ਰੀਫ ਫਰਮਾ ਹੈਂ ਉਨਕੇ ਪੇਸ਼ਵਾਓ ਕਾ ਫ਼ਰਜ਼ ਬਨਤਾ ਹੈ ਕਿ ਅਪਨੇ ਉਪਦੇਸ਼ੋਂ ਮੇਂ ਅਮਨ ਕਾ ਪੈਗਾਮ ਔਰ ਜ਼ਿਆਦਾ ਦੇਂ। ਇਸਲਾਮ ਮੇਂ ਦਹਿਸ਼ਤ ਪਸੰਦੋਂ ਕੇ ਲੀਏ ਕੋਈ ਸਥਾਨ ਨਹੀਂ ਹੈ। 'ਹਦੀਸ' ਭਾਈਚਾਰੇ ਕਾ ਸਬਕ ਸਿਖਾਤਾ ਹੈ। ਇਸਲਾਮ ਦੂਸਰੋਂ ਕੇ ਮਜ਼ਬ ਪਰ ਉਂਗਲੀ ਉਠਾਨੇ ਕੀ ਤਾਲੀਮ ਨਹੀਂ ਦੇਤਾ। ਜਿਹਾਦ 'ਲੋਗੋਂ ਕਾ ਕਤਲ' ਨਹੀਂ ਹੈ।" ਉਸਨੇ ਆਮੀਨ-ਆਮੀਨ ਕਹਿੰਦਿਆਂ, ਖੁਆਜ਼ਾ ਚਿਸ਼ਤੀ ਅੱਗੇ ਦੁਆ ਮੰਗੀ। ਮਹੰਤ ਕਰਮਜੀਤ ਸਿੰਘ ਨੇ 'ਅਵਲਿ ਅਲਹ ਨੂਰੁ ਉਪਾਇਆ' ਸਲੋਕ ਪੜ੍ਹ ਕੇ ਅਰਦਾਸ ਕੀਤੀ।(ਅਰਦਾਸ ਕਰਨ ਸਮੇਂ ਨਾਮਧਾਰੀ ਸਿੱਖਾਂ ਨੇ ਸਤਿਕਾਰ ਵੱਜੋਂ ਜੋੜੇ ਲਾਹ ਲਏ) ਆਪਣੇ ਸੁਆਗਤੀ ਭਾਸ਼ਣ ਸਮੇਂ, ਸ਼੍ਰੀ ਬਾਵਾ ਜੈਨ ਨੇ ਕਿਹਾ, "ਏਥੇ ਮੁੱਖ 13 ਧਰਮਾਂ ਦੇ ਆਗੂ ਇਕੱਤਰ ਹੋਏ ਹਨ। ਕਿਸੇ ਵਿਸ਼ੇਸ਼ ਧਰਮ ਨੂੰ ਵਧੇਰੇ ਉਤਸ਼ਾਹ ਨਹੀਂ ਦਿੱਤਾ ਜਾਂਦਾ। ਕੋਈ ਵੀ ਧਰਮ ਦੂਜਿਆਂ ਤੋਂ ਸਿਰਮੌਰ ਨਹੀਂ। ਏਥੇ ਧਰਮਾਂ ਦੀ ਅਨੇਕਤਾ ਵਿੱਚ ਏਕਤਾ ਹੈ। ਸਾਡਾ ਨਿਸ਼ਾਨਾ ਸਾਂਝਾ ਧਰਮ ਚੱਕਰ ਚਲਾਉਣਾ ਹੈ।ਅਸੀਂ ਅੱਜ ਤੱਕ ਅਮਨ ਵੱਲ ਵਧੇ ਹਾਂ ਤੇ ਸਾਡੇ ਤਾਲਮੇਲ ਤੇ ਸਾਂਝ ਵਾਲੇ ਸੰਬੰਧ ਵਧੇ ਹਨ। ਸਾਨੂੰ ਮਾਣ-ਸਨਮਾਨ ਮਿਲਿਆ ਹੈ। ਧਰਮਾਂ ਦੇ ਨਾਂ 'ਤੇ ਲੜਾਈਆਂ ਰਹੀਆਂ ਹਨ। ਸਾਡਾ ਨਿਸ਼ਾਨਾ ਵਿਸ਼ਵ ਵਿਆਪੀ ਅਮਨ ਹੈ। ਇਸ ਲਈ ਅਸੀਂ ਵਚਨਬੱਧ ਹਾਂ।ਅਸਾਂ ਅਜੇ ਲੰਮਾ ਪੰਧ ਮਕਾਉਣਾ ਹੈ। ਮੈਂ ਮਹਾਨ ਗੁਰੂ ਅਚਾਰੀਆ ਸੁਸ਼ੀਲ ਮੁਨੀ ਦੀ ਕਿਰਪਾ ਨਾਲ ਇਹ ਕਰ ਰਿਹਾ ਹਾਂ। ਅਸੀਂ ਜਾਣਦੇ ਹਾਂ ਕਿ ਜੇ ਅਮਨ ਨਹੀਂ ਹੋਵੇਗਾ ਤਾਂ ਭਵਿੱਖ ਹੈ ਹੀ ਨਹੀਂ।" ਬਾਵਾ ਜੈਨ ਨੇ ਇਸ ਸਮਾਗਮ ਨੂੰ ਆਯੋਜਿਤ ਕਰਨ ਲਈ ਯੂਨੀਵਰਸਿਟੀ ਦੇ ਰੈਕਟਰ, ਫਰਾ ਥੋਪਸੋਵੋਨ, ਦਾ ਧੰਨਵਾਦ ਕੀਤਾ ਅਤੇ ਸੰਮੇਲਨ ਦੀ ਕਾਰਵਾਈ ਨੂੰ ਅੱਗੇ ਚਲਾਉਣ ਲਈ ਸੱਦਾ ਵੀ ਦਿੱਤਾ। ਡਾ. ਫਰਾ ਥੋਪਸੋਵੋਨ ਨੇ ਆਪਣੀ ਸੰਸਥਾ ਵੱਲੋਂ ਆਏ ਪ੍ਰਤੀਨਿਧਾਂ ਦਾ ਸਵਾਗਤ ਕੀਤਾ।

ਸਾਧੂ ਵਾਸਵਾਨੀ ਮਿਸ਼ਨ ਦੇ ਦਾਦਾ ਜੇ. ਪੀ. ਵਾਸਵਾਨੀ ਜੀ ਨੇ ਬੜੀ ਨਿਮਰਤਾ ਸਹਿਤ, ਸੰਮੇਲਨ ਨੂੰ ਆਯੋਜਿਤ ਕਰਨ ਲਈ ਬਾਵਾ ਜੈਨ ਦੀ ਪ੍ਰਸ਼ੰਸਾ ਕੀਤੀ ਤੇ ਕਿਹਾ ਕਿ ਬਾਵਾ ਜੈਨ ਸਮਰਪਿਤ ਭਾਵਾਂ ਵਾਲਾ ਵਿਅਕਤੀ ਹੈ। ਇਹ

ਹਿੰਮਤ ਨਾਲ ਲੱਗਾ ਹੋਇਆ ਹੈ। ਉਸਨੇ ਕਿਹਾ, "ਅੱਜ ਯੁੱਧ ਦਾ ਸਮਾਂ ਬਣਦਾ ਜਾ ਰਿਹਾ ਹੈ। ਇਹ ਬਦਲਿਆ ਜਾਵੇ; ਯਕੀਨਨ, ਧਰਮ ਦਾ ਸੂਰਜ ਫੇਰ ਦਿਸੇਗਾ ਕਿਉਂ ਜੁ ਇਹ ਡੁੱਬਦਾ ਨਹੀਂ।

13 ਜੂਨ ਨੂੰ ਦੂਜੇ ਦਿਨ ਦਾ ਸੰਮੇਲਨ, ਸੰਯੁਕਤ ਰਾਸ਼ਟਰ ਕਾਨਫ਼ਰੰਸ ਸੈਂਟਰ ਵਿੱਚ ਹੋਇਆ। ਵੱਖ-ਵੱਖ ਪ੍ਰਤੀਨਿਧਾਂ ਵੱਲੋਂ ਆਪਣੇ-ਆਪਣੇ ਵਿਚਾਰ ਪ੍ਰਗਟਾਏ ਗਏ। ਅਮਨ ਲਈ ਗੀਤ ਗਾਇਆ ਗਿਆ। ਬਾਵਾ ਜੈਨ ਨੇ ਆਰੰਭਕ ਸ਼ਬਦ ਕਹੇ। ਸੰਯੁਕਤ ਰਾਸ਼ਟਰ ਐਸਕੇਪ ਦੇ ਕਾਰਜਕਾਰੀ ਸਕੱਤਰ ਕਿਮ ਹਕ-ਸੂ-ਦਾ ਕੁੰਜੀਵੱਤ ਭਾਸ਼ਣ ਹੋਇਆ ਜਿਸ ਵਿੱਚ ਗਰੀਬੀ ਵਿਰੁੱਧ ਲੜਨ ਦੀ ਗੱਲ ਕਹੀ ਗਈ। ਵੱਖ-ਵੱਖ ਸੰਸਥਾਵਾਂ ਦੇ ਪ੍ਰਤੀਨਿਧਾਂ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਕਿਹਾ ਕਿ ਧਰਮ ਦੀ ਦੁਰਵਰਤੋ ਨਹੀਂ ਹੋਣੀ ਚਾਹੀਦੀ। ਵਾਤਾਵਰਣ ਦੀ ਰਾਖੀ ਕੀਤੀ ਜਾਣੀ ਚਾਹੀਦੀ ਹੈ। ਏਡਜ਼ ਦੀ ਬਿਮਾਰੀ ਬਾਰੇ ਕਿਹਾ ਗਿਆ ਕਿ ਇਸ ਨਾਲ 2 ਕਰੋੜ ਵਿਅਕਤੀਆਂ ਦੀ ਮੌਤ ਹੋ ਚੁੱਕੀ ਹੈ।

ਸੰਮੇਲਨ ਵੱਲੋਂ ਸ਼੍ਰੀ ਬਾਵਾ ਜੈਨ ਤੇ ਸੋਮਦੇਤ ਫਰ੍ਹਾ ਬੁਧਾਚਾਰੀਆ ਵੱਲੋਂ, ਆਏ ਪ੍ਰਤੀਨਿਧਾਂ ਦਾ ਸਨਮਾਨ ਕੀਤਾ ਗਿਆ। ਜਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਂ ਬੋਲਿਆ ਗਿਆ ਤਾਂ ਉਹਨਾਂ ਦਾ ਸਨਮਾਨ ਪ੍ਰਾਪਤ ਕਰਨ ਲਈ, ਸ਼੍ਰੀ ਹੰਸਪਾਲ ਜੀ, ਸੰਤ ਪ੍ਰੇਮ ਸਿੰਘ ਤੇ ਪ੍ਰੋ. ਤਾਰਾ ਸਿੰਘ ਅਨਜਾਣ ਗਏ। ਦੂਜੇ ਪਹਿਰ ਦੇ ਸਮਾਗਮ ਵਿੱਚ ਵੱਖ-ਵੱਖ ਬਣਾਈਆਂ ਗਈਆਂ ਕਮੇਟੀਆਂ ਵੱਲੋਂ, ਵਿਚਾਰ-ਵਟਾਂਦਰਾ ਕਰਕੇ ਸਾਂਝੇ ਦ੍ਰਿਸ਼ਟੀਕੋਣ 'ਤੇ ਪੁੱਜਣ ਦਾ ਯਤਨ ਕੀਤਾ ਗਿਆ। ਵਿਸ਼ੇਸ਼ ਤੌਰ 'ਤੇ ਭਾਰਤ, ਯੁਗੋਸਲਾਵੀਆ, ਫਿਨਲੈਂਡ, ਥਾਈਲੈਂਡ, ਸ੍ਰੀ ਲੰਕਾ ਦਾ ਸਾਂਝਾ ਮਤ ਸੀ ਕਿ ਸਭ ਦਾ ਸਿਰਜਣਹਾਰ ਇੱਕ ਹੈ ਤਾਂ ਭੇਦ ਕਿਸ ਗੱਲ ਦਾ? ਫਿਰ ਹਿੰਸਾ ਵੀ ਨਹੀਂ ਹੋਣੀ ਚਾਹੀਦੀ। ਸਹਿਣਸ਼ੀਲਤਾ ਹੋਵੇ। ਮੇਰਾ ਤਰੀਕਾ, ਮੇਰੇ ਅਧਿਕਾਰ ਆਪਣੇ ਹਨ, ਦੂਜਿਆਂ ਦੇ ਵੱਖਰੇ- ਵੱਖਰੇ ਹੋ ਸਕਦੇ ਹਨ। 'ਆਮ ਆਦਮੀ ਦੀ ਲੋੜ' ਸਮੱਸਿਆ ਦੇ ਨਿਪਟਾਰੇ ਦੀ ਹੈ ਜੋ ਵਿਦਿਆ ਰਾਹੀਂ ਪ੍ਰਾਪਤ ਹੋ ਸਕਦੀ ਹੈ। ਧਰਮ ਰਾਜਨੀਤੀ 'ਚੋਂ ਬਾਹਰ ਨਹੀਂ ਆ ਸਕਦਾ, ਪਰ ਦੋਵੇਂ ਇੱਕ-ਦੂਜੇ ਦਾ ਸਨਮਾਨ ਸੂਚਕ ਹੋਣ।

ਅੱਜ ਰਾਤ ਦਾ ਭੋਜਨ ਇੰਪੀਰੀਅਲ ਕੁਈਨ ਪਾਰਕ ਹੋਟਲ ਵਿੱਚ

ਹੋਇਆ, ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਕੀਤਾ ਜਾ ਰਿਹਾ ਸੀ। ਸੇਵਾ ਨਾਮਧਾਰੀ ਸੰਗਤ ਥਾਈਲੈਂਡ ਵੱਲੋਂ ਕੀਤੀ ਗਈ ਸੀ। ਇੱਥੇ ਹੀ ਸ਼ਾਮ ਦੇ 7 ਵਜੇ ਭਾਰਤੀ ਡੈਲੀਗੇਟਾਂ ਦੀ ਇੱਕ ਬੈਠਕ ਵਿੱਚ, ਫ਼ੈਸਲਾ ਲਿਆ ਗਿਆ ਕਿ ਭਾਰਤੀ ਧਾਰਮਿਕ ਰਹਿਬਰਾਂ ਦੀ ਕੌਂਸਲ ਬਣਾਈ ਜਾਵੇ, ਜੋ ਵਿਸ਼ਵ ਕੌਂਸਲ ਦਾ ਹਿੱਸਾ ਹੋਵੇ।

ਏਸ਼ੀਅਨ ਇੰਸਟੀਚਿਊਟ ਆਫ ਟੈਕਨਾਲੋਜੀ ਦੇ ਸਟੂਡੈਂਟ ਕਮਿਊਨਿਟੀ ਅਫੇਅਰਜ਼ ਦੀ ਡੀਨ, ਡਾ. ਅਨੀਲਾ ਆਰ. ਸਦਾਨੰਦ ਨੇ ਬੜੇ ਪਿਆਰੇ ਤੇ ਢੁੱਕਵੇਂ ਸ਼ਬਦਾਂ ਵਿੱਚ 'ਜੀ ਆਇਆਂ' ਆਖਿਆ। ਉਸਨੇ ਨਾਮਧਾਰੀ ਸਿੱਖਾਂ ਦੀ ਸ਼ਾਨਦਾਰ ਦੇਸ਼ ਭਗਤੀ, ਅਹਿੰਸਾ, ਅਮਨ ਅਧਿਆਤਮਿਕ ਪਰੰਪਰਾ 'ਤੇ ਚਾਨਣਾ ਪ ਇਆ। ਸ੍ਰੀ ਭੈਣੀ ਸਾਹਿਬ ਦੇ ਬਾਲ ਕਲਾਕਾਰਾਂ, ਸਰਮੁਖ ਸਿੰਘ ਤੇ ਸ਼ਾਮ ਸਿੰਘ ਨੇ ਦਿਲਰੁਬਾ ਤੇ ਤਬਲੇ ਦੇ ਸੰਗੀਤ ਰਾਹੀਂ ਸਭ ਦਾ ਮਨੋਰੰਜਨ ਕੀਤਾ। ਸ੍ਰੀ ਬਾਵਾ ਜੈਨ ਨੇ ਕਿਹਾ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਹੁਤ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਸੰਯੁਕਤ ਰਾਸ਼ਟਰ, ਨਿਊਯਾਰਕ ਵਿੱਚ ਵੀ ਸ਼ਾਕਾਹਾਰੀ ਭੋਜਨ ਦਿੱਤਾ। ਸ੍ਰੀ ਸਤਿਗੁਰੂ ਜੀ ਤੇ ਮੇਰੇ ਧਰਮ ਗੁਰੂ, ਅਚਾਰੀਆ ਸੁਸ਼ੀਲ ਮੁਨੀ, ਦੀ ਬਹੁਤ ਨੇੜੇ ਦੀ ਸਾਂਝ ਸੀ। ਉਸੇ ਸਾਂਝ ਸਦਕਾ ਇਸ ਵਿਸ਼ਵ ਧਰਮ ਕੌਂਸਲ ਨੂੰ ਆਰੰਭ ਕੀਤਾ ਗਿਆ ਸੀ। ਜਿਸ ਦਾ ਇਹ ਦੂਜਾ ਵਿਸ਼ਵ ਅਮਨ, ਧਰਮ ਸੰਮੇਲਨ ਹੈ।

ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਸਤਿਗੁਰੂ ਜੀ ਦਾ ਸੰਦੇਸ਼ ਦਿੰਦਿਆਂ ਹੋਇਆਂ ਕਿਹਾ, "ਅਸੀਂ ਸ੍ਰੀ ਸਤਿਗੁਰੂ ਜੀ ਦਾ ਸੰਦੇਸ਼ ਦੇਣ ਆਏ ਹਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਦਾ ਅਮਨ ਦੇ ਹਾਮੀ ਹਨ। ਪਰ ਉਹਨਾਂ ਅਨੁਸਾਰ ਹਿੰਸਾ ਖ਼ਤਮ ਹੋਏ ਬਿਨਾ ਸ਼ਾਂਤੀ ਸੰਭਵ ਨਹੀਂ। ਹਿੰਸਾ ਮਨ, ਬਚਨ, ਕਰਮ ਕਿਸੇ ਤਰ੍ਹਾਂ ਦੀ ਵੀ ਨਾ ਹੋਵੇ। ਆਪਣਾ ਖਾਜਾ ਬਣਾਉਣ ਲਈ ਕਿਸੇ ਨੂੰ ਨਾ ਮਾਰਿਆ ਜਾਏ। ਪਸ਼ੂ-ਪੰਛੀ, ਕੀੜੇ ਪਤੰਗੇ, ਕਿਸੇ ਦੀ ਜਾਨ ਨਾ ਲਈ ਜਾਏ। ਆਪ ਜੀ ਨੇ ਸੰਦੇਸ਼ ਭੇਜਿਆ ਹੈ। ਮੈਂ ਅਰਦਾਸ ਕਰਦਾ ਤੇ ਪ੍ਰਸਤਾਵਿਤ ਕਰਦਾ ਹਾਂ ਕਿ ਇਹ ਕੌਂਸਲ, ਅਹਿੰਸਾ ਤੇ ਅਮਨ ਨੂੰ ਸਮਰਪਿਤ ਹੋਵੇ। ਸੁਪਨਿਆਂ ਨੂੰ ਅਮਲੀਜਾਮਾ ਪਹਿਨਾਇਆ ਜਾਏ। ਪੰਜਾਂ ਮਹਾਂਦੀਪਾਂ ਦੀ ਸਾਰੀ ਨਾਮਧਾਰੀ ਸੰਗਤ ਤੁਹਾਡੀ ਮਦਦ ਕਰੇਗੀ। ਲੜਾਈ ਹੋਈ ਤਾਂ ਮਿੰਟਾਂ-ਸਕਿੰਟਾਂ ਵਿੱਚ ਲੱਖਾਂ-

ਕਰੋੜਾਂ ਮਰਨਗੇ ਹੀ ਨਹੀਂ, ਬੰਬਾਂ ਦੀ ਮਾਰ ਨਾਲ ਅਪਾਹਜ ਵੀ ਹੋਣਗੇ।"

ਕੰਬੋਡੀਆ ਰਾਜ ਦੀ ਰਾਜਕੁਮਾਰੀ ਹਿਜ਼ ਰਾਇਲ ਹਾਈਨੈਸ, ਰਤਨਾ ਦੇਵੀ ਨੋਰੋਤਮ ਤੇ ਥਾਈਲੈਂਡ ਦੇ ਸਾਬਕਾ ਉਪ ਪ੍ਰਧਾਨ ਮੰਤਰੀ ਚੰਮਲੋਂਗ ਵੀ ਇਸ ਸਮਾਗਮ ਵਿੱਚ ਸ਼ਾਮਿਲ ਹੋਏ ਤੇ ਭੋਜਨ ਛਕ ਕੇ ਨਾਮਧਾਰੀ ਸੰਗਤ ਨੂੰ ਮਾਣ ਦਿੱਤਾ। ਨਾਮਧਾਰੀ ਨੌਜਵਾਨਾਂ ਨੇ ਆਏ ਮਹਿਮਾਨਾਂ ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਸਚਿੱਤਰ ਪੁਸਤਕ, Warrior of Peace (ਅਮਨ ਦਾ ਯੋਧਾ) ਵੰਡੀ ਤੇ ਜਾਣ ਲੱਗਿਆਂ, ਸਭ ਦਾ ਧੰਨਵਾਦ ਕੀਤਾ। ਸਾਧੂ ਜਨਾਂ ਨੇ ਸਤਿਗੁਰੂ ਜੀ ਵੱਲੋਂ ਦਿੱਤੇ ਗਏ ਸਾਤਵਿਕ ਭੋਜ ਦੀ ਬੜੀ ਪ੍ਰਸ਼ੰਸਾ ਕੀਤੀ।

14 ਜੂਨ ਨੂੰ ਵਿਸ਼ਵ ਧਰਮ ਸੰਮੇਲਨ ਦੇ ਅੰਤਿਮ ਦਿਨ, ਯੂ. ਐਨ. ਕਾਨਫਰੰਸ ਸੈਂਟਰ ਵਿੱਚ ਪ੍ਰਾਰਥਨਾ ਕਰਨ ਪਿੱਛੋਂ ਏਡਜ਼ ਤੋਂ ਸੁਚੇਤ ਕਰਨ ਲਈ, ਇੱਕ ਦਸਤਾਵੇਜ਼ੀ ਫ਼ਿਲਮ ਦਿਖਾਈ ਗਈ।

ਧਰਮ ਤੇ ਪ੍ਰਚਾਰ ਮਾਧਿਅਮ ਦੀ ਚਰਚਾ ਵਿੱਚ ਹਿੱਸਾ ਲੈਂਦਿਆਂ, ਯੂ. ਐਨ. ਇਨਫਰਮੇਸ਼ਨ ਸਰਵਿਸ, ਥਾਈ ਨਿਊਜ਼ ਏਜੰਸੀ, ਬੀ.ਬੀ.ਸੀ., ਯੰਗ ਏਸ਼ੀਅਨ ਟੈਲੀਵਿਜ਼ਨ ਤੇ ਬੈਂਕਾਕ ਪੋਸਟ ਦੇ ਮੁਖੀ, ਡਿਪਟੀ ਡਾਇਰੈਕਟਰ, ਪੱਤਰ ਪ੍ਰੇਰਕ, ਪ੍ਰਧਾਨ ਕਾਲਮ ਨਵੀਸ ਨੇ ਆਪਣੇ ਸੰਬੋਧਨ ਵਿੱਚ ਕਿਹਾ, "ਧਰਮ ਮਨੁੱਖਤਾ ਦੀ ਆਖਰੀ ਆਸ਼ਾ ਹੈ। ਇਹ ਉੱਚਤਮ ਕਦਰਾਂ-ਕੀਮਤਾਂ ਨਾਲ ਜੁੜਿਆ ਹੋਇਆ ਹੈ। ਪਰ ਮੀਡੀਆ ਵਿੱਚ ਇਸ ਦੀ ਅਣਦੇਖੀ ਕੀਤੀ ਜਾ ਰਹੀ ਹੈ। ਕਤਲ, ਬਲਾਤਕਾਰ ਤੇ ਹੋਰ ਮਾੜੀਆਂ ਖ਼ਬਰਾਂ ਮਾੜੀ ਭਾਸ਼ਾ ਵਿੱਚ ਪ੍ਰਸਾਰਿਤ ਹੁੰਦੀਆਂ ਹਨ। ਕਾਮੁਕ ਤੇ ਹਿੰਸਾ ਦੀਆਂ ਖ਼ਬਰਾਂ ਉਕਸਾਊ ਭਾਸ਼ਾ ਵਿੱਚ ਪ੍ਰਸਾਰਿਤ ਹੁੰਦੀਆਂ ਹਨ। ਪਹਿਲਾਂ ਹਾਦਸਾ ਤਾਂ ਸੱਚਾਈਆਂ ਨਾਲ ਹੁੰਦਾ ਹੈ ਪਰ ਮੀਡੀਆ ਨੂੰ ਉਲਾਰ ਨਹੀਂ ਹੋਣਾ ਚਾਹੀਦਾ।"

ਧਰਮ ਗੁਰੂਆਂ ਵੱਲੋਂ ਸ਼ੁਰੂ ਹੋਏ ਆਸ਼ੀਰਵਾਦਾਂ ਦੇ ਸਿਲਸਿਲੇ ਵਿੱਚ, ਆਦਿ ਧਰਮ ਨਿਊਜ਼ੀਲੈਂਡ ਦੇ ਆਗੂ ਡਾ. ਤੇਹੁਇਰਾਗੀ ਅਰੁਏਰਾ ਨੇ ਆਪਣੇ ਫਿਰਕੇ ਵੱਲੋਂ ਆਪਣੀਆਂ ਸ਼ੁਭਕਾਮਨਾਵਾਂ ਦਾ ਪ੍ਰਗਟਾਵਾ ਕੀਤਾ।

ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਿਹਾ, "ਮੈਂ ਤੇ ਸ੍ਰੀ ਤਾਰਾ ਸਿੰਘ ਅਨਜਾਣ, ਸ੍ਰੀ ਸਤਿਗੁਰੂ ਜੀ ਦੁਆਰਾ ਭੇਜੇ ਹੋਏ ਪ੍ਰਤੀਨਿਧਾਂ ਵਜੋਂ ਇਸ 'ਵਿਸ਼ਵ

ਅਮਨ ਧਰਮ-ਸੰਮੇਲਨ ਵਿੱਚ ਸ਼ਾਮਿਲ ਹੋਏ ਹਾਂ। ਸਤਿਗੁਰੂ ਜਗਜੀਤ ਸਿੰਘ ਜੀ ਦਾ ਇਸ ਵਿਸ਼ਵ ਧਰਮ ਸੰਮੇਲਨ ਨੂੰ ਸੰਦੇਸ਼ ਹੈ, "ਮਨੁੱਖਤਾ ਨੂੰ ਅਹਿੰਸਾ ਤੇ ਅਮਨ ਦੀ ਬੜੀ ਲੋੜ ਹੈ, ਮੇਰੀ ਅਰਦਾਸ ਹੈ ਕਿ ਕੌਂਸਲ ਇਹਨਾਂ ਦੋਹਾਂ ਨੂੰ ਸਮਰਪਿਤ ਹੋਵੇ। ਸਾਰੇ ਹਿਰਦਿਆਂ ਵਿੱਚ ਇਹ ਭਾਵਨਾਵਾਂ ਪੈਦਾ ਹੋਣ; ਕਤਲ, ਝਗੜੇ, ਜੰਗ, ਯੁੱਧ ਖ਼ਤਮ ਹੋਣ। ਇਹ ਸੰਸਾਰ ਹੋਰ ਸੁੰਦਰ ਬਣੇ। ਇਹ ਆਤੰਕ, ਤਣਾਅ ਤੇ ਡਰ ਤੋਂ ਮੁਕਤ ਹੋਵੇ। ਮੈਂ ਆਪਣੇ ਵੱਲੋਂ ਸਰਬੱਤ ਦੇ ਭਲੇ ਲਈ ਤੇ ਸ਼ੁੱਭ ਇੱਛਾਵਾਂ ਲਈ ਅਰਦਾਸ ਕਰਦਾ ਹਾਂ।"

ਦੁਪਹਿਰ ਬਾਅਦ 13 ਜੂਨ ਨੂੰ ਹੋਏ ਵਰਕਿੰਗ ਸੈਸ਼ਨ ਦੇ ਕੰਮਾਂ ਤੇ ਨਿਰਨਿਆਂ ਦੀਆਂ ਰਿਪੋਰਟਾਂ ਪੇਸ਼ ਕੀਤੀਆਂ ਗਈਆਂ, ਜਿਨ੍ਹਾਂ ਵਿੱਚ ਕੌਂਸਲ ਦਾ ਚਾਰਟਰ ਵੀ ਸੀ। ਸਾਰੇ ਫ਼ੈਸਲਿਆਂ ਦੀ ਪ੍ਰਵਾਨਗੀ ਲਈ ਗਈ। ਹੋਰ ਧਰਮਾਚਾਰੀਆ ਤੇ ਵੱਖ-ਵੱਖ ਧਰਮਾਂ ਦੇ ਪ੍ਰਤੀਕਰਮਾਂ ਨੂੰ ਸੁਣਨ ਉਪਰੰਤ ਸ਼੍ਰੀ ਬਾਵਾ ਜੈਨ ਨੇ ਧਾਰਮਿਕ ਆਗੂਆਂ, ਉਹਨਾਂ ਦੇ ਪੈਰੋਕਾਰਾਂ ਦਾ ਧੰਨਵਾਦ ਕੀਤਾ। ਇੰਝ ਧੰਨਵਾਦ ਲੈਂਦਿਆਂ-ਦਿੰਦਿਆਂ, ਦਸਤ ਪੰਜਾ ਲੈਂਦਿਆਂ, ਫੋਟੋ ਖਿਚਾਉਂਦਿਆਂ, ਉਜਲੇ ਭਵਿੱਖ ਦੀ ਆਸ ਨਾਲ, ਇਹ 'ਵਿਸ਼ਵ ਅਮਨ ਧਰਮ-ਸੰਮੇਲਨ' ਸਮਾਪਤ ਹੋਇਆ।

ਅਗਲੇ ਦੋ ਦਿਨਾਂ ਵਿੱਚ ਇਸ 'ਵਿਸ਼ਵ ਅਮਨ ਧਰਮ ਸੰਮੇਲਨ' ਲਈ, ਸਤਿਗੁਰੂ ਜੀ ਦੇ ਭੇਜੇ ਹੋਏ ਪ੍ਰਤੀਨਿਧਾਂ ਨੇ ਰਾਧਾ ਸੁਆਮੀ ਸਤਿਸੰਗ ਭਵਨ ਅਤੇ ਦੂਸਰੇ ਦਿਨ ਨਾਮਧਾਰੀ ਗੁਰਦੁਆਰੇ ਵਿੱਚ, ਉਹਨਾਂ ਦੇ ਬੁਲਾਵੇ 'ਤੇ ਦਰਸ਼ਨ ਦਿੱਤੇ। ਇਸ ਵਿਸ਼ਵ ਅਮਨ ਧਰਮ ਦੀ ਕਾਰਵਾਈ ਬਾਰੇ ਦੱਸਿਆ।

ਸ੍ਰੀ ਸਤਿਗੁਰੂ ਜੀ ਦੇ ਸਥਾਪਿਤ ਕੀਤੇ ਮਾਡਰਨ ਇੰਟਰਨੈਸ਼ਨਲ ਸਕੂਲ, ਬੈਂਕਾਕ ਦੇ ਪ੍ਰਿੰ. ਜੇ. ਡੀ. ਸਿੰਘ ਨੇ ਇਸ ਸਕੂਲ ਬਾਰੇ ਦੱਸਿਆ। ਸਕੂਲ ਵਿੱਚ 27 ਦੇਸ਼ਾਂ ਦੇ, ਸਾਢੇ ਚਾਰ ਸੌ ਦੇ ਕਰੀਬ ਬੱਚੇ ਪੜ੍ਹ ਰਹੇ ਹਨ। ਅਗਲੇ ਸਾਲ ਬੱਚੇ ਦਸਵੀਂ ਦਾ ਲੰਡਨ ਯੂਨੀਵਰਸਿਟੀ ਦਾ ਇਮਤਿਹਾਨ ਦੇਣਗੇ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਕੂਲ ਦੀ ਸ਼ੋਭਾ ਹੋਰ ਵਧੇਗੀ।

**ਅੰਤਰਰਾਸ਼ਟਰੀ ਖੋਜ ਵਿਦਿਆਰਥੀਆਂ ਦਾ ਦਰਸ਼ਨ ਕਰਨ ਆਉਣਾ**

ਕੈਲੀਫੋਰਨੀਆ ਯੂਨੀਵਰਸਿਟੀ ਦੇ ਧਾਰਮਿਕ ਅਧਿਐਨ ਵਿਭਾਗ ਦੇ,

ਪ੍ਰੋ. ਗੁਰਿੰਦਰ ਸਿੰਘ ਮਾਨ ਦੀ ਅਗਵਾਈ ਵਿੱਚ, ਬਹੁਤ ਸਾਰੇ ਪੱਛਮੀ ਦੇਸ਼ਾਂ ਦੇ ਖੋਜ ਵਿਦਿਆਰਥੀ, ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਏ। ਇਹ ਖੋਜ ਵਿਦਿਆਰਥੀ ਵਾਸ਼ਿੰਗਟਨ, ਬ੍ਰਿਟਿਸ਼ ਕੋਲੰਬੀਆ, ਜਰਮਨ, ਕੈਲੀਫੋਰਨੀਆ ਤੇ ਇੱਕ ਵਿਦਿਆਰਥੀ ਚੰਡੀਗੜ੍ਹ ਦਾ ਵੀ ਸੀ। ਗੁਰਿੰਦਰ ਸਿੰਘ ਮਾਨ ਨੇ ਦੱਸਿਆ ਕਿ 1916 ਈ. ਵਿੱਚ ਉੱਥੇ ਕੇਵਲ 3 ਸਿੱਖ ਹੀ ਰਹਿੰਦੇ ਸਨ। 1946 ਈ. ਤੋਂ ਪਿੱਛੋਂ ਸਿੱਖ ਪਰਿਵਾਰਾਂ ਦੀ ਗਿਣਤੀ ਵਿੱਚ ਬਹੁਤ ਵਾਧਾ ਹੋਇਆ ਹੈ। ਇਹ ਵਿਦਿਆਰਥੀ ਮੰਡਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕੂਕਿਆਂ ਦੇ ਇਤਿਹਾਸ ਦੇ ਵਿਸ਼ੇਸ਼ ਪੱਖਾਂ ਉੱਤੇ, ਪ੍ਰਕਾਸ਼ ਪਾਉਂਦਿਆਂ ਹੋਇਆਂ ਦੱਸਿਆ ਕਿ 1872 ਤੋਂ ਲੈ ਕੇ 1923 ਈ. ਤੱਕ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਨੂੰ ਵਿਦੇਸ਼ੀ ਅੰਗਰੇਜ ਹਕੂਮਤ ਨੇ, ਜੇਲ੍ਹ ਦੀ ਕਾਲ ਕੋਠੜੀ ਹੀ ਬਣਾ ਛੱਡਿਆ ਸੀ। ਮੇਰੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਤੇ ਮੇਰਾ ਜਨਮ ਵੀ ਇੱਥੇ ਹੀ ਹੋਇਆ। ਅੰਗਰੇਜ਼ ਹਕੂਮਤ ਵੱਲੋਂ ਕੂਕਿਆਂ ਤੇ ਐਨੀ ਸਖ਼ਤੀ ਕੀਤੀ ਗਈ ਕਿ ਪਿੰਡ-ਪਿੰਡ ਜਾ ਕੇ ਢੋਲ ਵਜਾ ਕੇ ਇਹ ਪੁੱਛਿਆ ਜਾਂਦਾ ਸੀ ਕਿ ਏਥੇ ਕੋਈ ਕੂਕਾ ਤਾਂ ਨਹੀਂ ਰਹਿੰਦਾ। ਭਾਵੇਂ ਪਿੱਛੋਂ ਜਾ ਕੇ ਸਾਰਾ ਭਾਰਤ ਹੀ ਅੰਗਰੇਜ਼ਾਂ ਦੀ ਗ਼ੁਲਾਮੀ ਵਿਰੁੱਧ, ਸੁਤੰਤਰਤਾ ਸੰਗਰਾਮ ਵਿੱਚ ਸ਼ਾਮਿਲ ਹੋ ਗਿਆ ਸੀ, ਪਰ ਅੰਗਰੇਜ਼ ਹਕੂਮਤ ਆਪਣਾ ਸਭ ਤੋਂ ਵੱਡਾ ਦੁਸ਼ਮਣ, ਕੂਕਿਆਂ ਨੂੰ ਹੀ ਸਮਝਦੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਹੀ ਸਭ ਤੋਂ ਪਹਿਲਾਂ 1857 ਈ. ਵਿੱਚ, ਅੰਗਰੇਜ ਸਾਮਰਾਜ ਵਿਰੁੱਧ ਆਵਾਜ਼ ਬੁਲੰਦ ਕੀਤੀ ਸੀ। ਕੂਕਿਆਂ ਉੱਤੇ ਬਹੁਤ ਸਖ਼ਤੀਆਂ ਕੀਤੀਆਂ ਗਈਆਂ, ਪਰ ਉਹਨਾਂ ਨੇ ਅੰਗਰੇਜ਼ ਹਕੂਮਤ ਦੇ ਜਬਰ ਨੂੰ ਸਬਰ ਨਾਲ ਸਹਿਣ ਕੀਤਾ। ਪ੍ਰੋ. ਮਾਨ ਨੇ ਕਿਹਾ, "ਮੈਂ ਪਿਛਲੀ ਵਾਰ ਜਦੋਂ ਭਾਰਤ ਆਇਆ ਸਾਂ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਆਪਣੇ ਨਾਲ ਲੈ ਗਿਆ ਸਾਂ, ਉਹਨਾਂ ਨੂੰ ਪੜ੍ਹ ਕੇ ਵੀ ਇਹ ਗੱਲ ਸਿੱਧ ਹੁੰਦੀ ਹੈ ਕਿ ਕਿੰਨੀ ਸਖ਼ਤੀ ਸੀ, ਸਾਰੇ ਨਾਮਧਾਰੀ ਪੰਥ ਉੱਤੇ।"

ਹਰਪਾਲ ਸਿੰਘ ਸੇਵਕ ਨੇ ਦੱਸਿਆ, "ਅੱਜ ਗੁਰੂ ਨਾਨਕ ਜੀ ਦੀ ਚਲਾਈ ਪਰੰਪਰਾ ਇੱਥੇ ਹੀ ਦਿਸ ਰਹੀ ਹੈ। ਇੱਥੇ ਤੰਤੀ ਸਾਜ਼ਾਂ ਨਾਲ ਰਾਗ ਬੱਧ ਗੁਰਬਾਣੀ ਦਾ ਕੀਰਤਨ ਹੁੰਦਾ ਹੈ। ਖਿਡਾਰੀ ਹਾਕੀ, ਬੈਡਮਿੰਟਨ ਜਾਂ ਕਿਸੇ ਹੋਰ ਵੀ

ਖੇਡ ਦੇ ਮੁਕਾਬਲੇ, ਦਸਤਾਰ ਬੰਨ੍ਹ ਕੇ, ਕਛਹਿਰਾ ਪਾ ਕੇ ਖੇਡਦੇ ਹਨ ਤੇ ਨਾਮਧਾਰੀ ਮਰਿਆਦਾ ਰੱਖਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਿੱਖੀ ਥਾਈਲੈਂਡ ਜਾਂ ਪੂਰਬੀ ਅਫਰੀਕਾ ਵਿੱਚ ਹੀ ਸੀ। ਹੁਣ ਸ਼੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ, ਨਾਮਧਾਰੀ ਸਿੱਖ ਪੰਜਾਂ ਮਹਾਂਦੀਪਾਂ ਵਿੱਚ ਵੱਸੇ ਹੋਏ ਹਨ। ਉਹ ਸਾਦਗੀ ਨਾਲ ਸਿੱਖੀ ਸਰੂਪ ਵਿੱਚ ਰਹਿੰਦੇ ਹਨ। ਨਾਮਧਾਰੀ ਅਨੰਦ ਕਾਰਜ ਦਾਜ-ਦਹੇਜ ਰਹਿਤ ਹੁੰਦੇ ਹਨ। ਏਨੇ ਸਾਦੇ ਹੁੰਦੇ ਹਨ ਕਿ ਸਾਰੀਆਂ ਰਸਮਾਂ ਅੱਧੇ ਕੁ ਘੰਟੇ ਵਿੱਚ ਪੂਰੀਆਂ ਹੋ ਜਾਂਦੀਆਂ ਹਨ। ਸਤਿਗੁਰੂ ਜੀ ਨਸ਼ਿਆਂ ਤੋਂ ਬਚਣ, ਸ਼ਾਕਾਹਾਰੀ ਜੀਵਨ ਬਿਤਾਉਣ ਦਾ ਉਪਦੇਸ਼ ਦਿੰਦੇ ਹਨ। ਵਿਸ਼ਵ-ਅਮਨ ਲਈ ਆਪ ਜੀ ਦਾ ਮੋਹਰੀਆਂ ਵਾਲਾ ਯੋਗਦਾਨ ਹੈ।"

ਨਿਊਯਾਰਕ ਦੇ ਯੂ.ਐਨ. ਅਸੈਂਬਲੀ ਹਾਲ ਵਿੱਚ, ਪਹਿਲੇ ਵਿਸ਼ਵ ਧਰਮ ਸੰਮੇਲਨ ਸਮੇਂ, ਸਤਿਗੁਰੂ ਜੀ ਨੇ ਇਹ ਸੰਦੇਸ਼ ਦਿੱਤਾ ਕਿ, "ਵਿਸ਼ਵ ਅਮਨ ਲਈ ਆਪਣੇ ਅਧਿਕਾਰਾਂ ਦਾ ਦਾਨ ਕਰੋ। ਦੂਸਰੇ ਦੇ ਅਧਿਕਾਰਾਂ ਦੀ ਰਾਖੀ ਕਰੋ। ਪਹਿਲੀ ਵਾਰ ਸ੍ਰੀ ਸਤਿਗੁਰੂ ਜੀ ਨੇ ਯੂ. ਐਨ. ਓ. ਦੇ ਅਸੈਂਬਲੀ ਹਾਲ ਵਿੱਚ ਪੰਜਾਬੀ ਵਿੱਚ ਭਾਸ਼ਣ ਦਿੱਤਾ। ਸਤਿਗੁਰੂ ਜੀ ਨੇ ਟੋਕੀਓ ਦੇ ਧਰਮ ਸੰਮੇਲਨ ਵਿੱਚ ਧਰਮ ਦੀ ਪਰਿਭਾਸ਼ਾ ਸੱਚ ਬੋਲਣਾ ਦੱਸੀ।" ਪ੍ਰੋ. ਮਾਨ ਨੇ ਇਹਨਾਂ ਵਿਚਾਰਾਂ ਦਾ ਅੰਗਰੇਜੀ ਵਿੱਚ ਅਨੁਵਾਦ ਕਰਕੇ, ਖੋਜ ਅਧਿਕਾਰੀਆਂ ਨੂੰ ਇਹਨਾਂ ਵਿਚਾਰਾਂ ਤੋਂ ਜਾਣੂ ਕਰਵਾਇਆ।

ਆਪ ਅਹਿੰਸਾਵਾਦੀ ਰਹਿਣ ਦੀ ਸੁਮੱਤ ਬਖ਼ਸ਼ਦੇ ਹਨ ਕਿ ਕੋਈ ਕਿਸੇ ਜੀਵ ਨੂੰ ਨਾ ਮਾਰੇ। ਕਿਸੇ ਜੀਵ ਦੀ ਗੱਲ ਆਉਣ ਸਮੇਂ ਪ੍ਰੋ. ਮਾਨ ਖਿੜ ਗਏ ਤੇ ਕਿਹਾ, "ਆਪ ਜੀ ਨਾਲ ਮੋਰ ਦੀ ਤਸਵੀਰ ਵੇਖੀ ਹੈ। ਆਪ ਫੋਨ ਸੁਣ ਰਹੇ ਹੋ, ਉਹ ਨਾਲ ਖੜਾ ਹੈ। ਬੜਾ ਪਿਆਰ ਹੈ ਆਪ ਦਾ ਸਾਰੇ ਜੀਵਾਂ ਨਾਲ।"

ਸਤਿਗੁਰੂ ਜੀ ਨੇ ਰੰਗੂਨ ਵਾਲੇ ਉਸ ਬੰਗਲੇ/ਬੰਦੀ ਖਾਨੇ ਦਾ ਨਕਸ਼ਾ ਤਿਆਰ ਕਰਾਉਣ ਲਈ, ਸ. ਸੁਰਿੰਦਰ ਸਿੰਘ ਲੁਧਿਆਣਾ ਦੀ ਅਗਵਾਈ ਵਿੱਚ ਇੱਕ ਟੀਮ ਜਿਸ ਵਿੱਚ ਜਸਵਿੰਦਰ ਸਿੰਘ ਐਮ. ਏ., ਤਾਰਾ ਸਿੰਘ ਅਨਜਾਣ, ਅਜੀਤ ਸਿੰਘ ਸਕੱਤਰ, ਸੂਬਾ ਸੁਰਿੰਦਰ ਕੌਰ ਖਰਲ ਤੇ ਉਨ੍ਹਾਂ ਦੇ ਪਤੀ ਦੇਵ ਸੰਤ ਭਗਵੰਤ ਸਿੰਘ ਨੂੰ ਬਰਮਾ ਭੇਜਿਆ ਤਾਂ ਜੁ ਰੰਗੂਨ ਵਾਲੇ ਉਸ ਬੰਦੀ-ਖਾਨੇ ਦਾ

ਮਾਡਲ ਤਿਆਰ ਕਰਵਾਇਆ ਜਾ ਸਕੇ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਕਰਕੇ ਰੱਖਿਆ ਗਿਆ ਸੀ। ਇਹ ਨਕਸ਼ਾ ਬਰਮਾ ਜਾ ਕੇ ਸਰਕਾਰੀ ਅਧਿਕਾਰੀਆਂ ਤੋਂ ਪੁੱਛ ਕਰਕੇ ਤਿਆਰ ਕੀਤਾ ਤੇ ਸਤਿਗੁਰੂ ਜੀ ਨੇ ਉਸਦਾ ਰੰਗੀਨ ਮਾਡਲ ਤਿਆਰ ਕਰਨ ਦਾ ਹੁਕਮ ਕੀਤਾ। ਸਤਿਗੁਰੂ ਜੀ ਉਹਨਾਂ ਸਭ ਸਥਾਨਾਂ ਦੀ ਪ੍ਰਮਾਣਿਕਤਾ ਨੂੰ, ਸਿੱਧ ਕਰਨ ਲਈ ਯਤਨ ਕਰ ਰਹੇ ਹਨ ਤਾਂ ਜੁ ਨਾਮਧਾਰੀ ਇਤਿਹਾਸ ਦਾ, ਦਸਤਾਵੇਜ਼ੀ ਪ੍ਰਮਾਣਿਕ ਸਰੂਪ ਸੁਰੱਖਿਅਤ ਹੋ ਸਕੇ।

16 ਜੁਲਾਈ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 3 ਸਾਧਾਰਨ ਪਾਠਾਂ ਦੇ ਭੋਗ ਨਾਲ 184 ਅਖੰਡ ਪਾਠਾਂ ਦੇ ਭੋਗ ਪਾਏ ਗਏ। ਸੰਤ ਹਰਭਜਨ ਸਿੰਘ ਖੰਡੂਵਾਲੀਏ ਦੀ ਨਿਗਰਾਨੀ ਵਿੱਚ ਪਾਠਾਂ ਦੀ ਇਹ ਲੜੀ ਸਦਾ ਜਾਰੀ ਰਹਿੰਦੀ ਹੈ। ਇਸ ਜੱਥੇ ਦੇ 35 ਪਾਠੀ ਸਿੰਘਾਂ ਵੱਲੋਂ, ਪਾਠਾਂ ਦੀ ਇਹ ਸੇਵਾ ਨਿਭਾਈ ਜਾਂਦੀ ਹੈ। ਗੁਰਬਾਣੀ ਦੇ ਸ਼ੁੱਧ ਉਚਾਰਣ ਦਾ ਅਭਿਆਸ, ਮਾਸਟਰ ਦਰਸ਼ਨ ਸਿੰਘ ਜੀ ਵੱਲੋਂ ਕਰਵਾਇਆ ਜਾਂਦਾ ਹੈ। ਸੰਤ ਹਰਭਜਨ ਸਿੰਘ ਖੰਡੂਵਾਲੀਏ ਨੇ ਅਰਜ਼ ਕੀਤੀ, "ਦੀਨ ਦਿਆਲ ਜੀ ਆਪ ਜੀ ਦੀ ਮਿਹਰ ਸਦਕਾ ਪਿਛਲੇ ਅੱਠ ਕੁ ਮਹੀਨਿਆਂ ਤੋਂ ਅੱਜ ਤੱਕ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ 184 ਅਖੰਡ ਪਾਠਾਂ ਦੇ ਭੋਗ ਪਾਏ ਗਏ। ਗੁਰਬਾਣੀ ਦੇ ਸ਼ੁੱਧ ਉੱਚਾਰਣ ਦਾ ਅਭਿਆਸ ਮਾਸਟਰ ਦਰਸ਼ਨ ਸਿੰਘ ਜੀ ਵੱਲੋਂ ਕਰਵਾਇਆ ਜਾਂਦਾ ਹੈ। ਸੰਤ ਹਰਭਜਨ ਸਿੰਘ ਖੰਡੂਵਾਲੀਏ ਨੇ ਫਿਰ ਅਰਜ਼ ਕੀਤੀ, "ਆਪ ਜੀ ਮੇਹਰ ਕਰੋ, ਸਾਡੀ ਸਭ ਦੀ ਚੌਰਾਸੀ ਕੱਟੀ ਜਾਵੇ ਅਤੇ ਉੱਦਮ ਬਖ਼ਸ਼ੋ ਕਿ ਇਹ ਪਾਠੀ ਸਿੰਘਾਂ ਦਾ ਜੱਥਾ ਇਸੇ ਤਰ੍ਹਾਂ ਸੇਵਾ ਕਰਦਾ ਰਹੇ।"

ਸ੍ਰੀ ਭੈਣੀ ਸਾਹਿਬ ਵਿਖੇ ਹੀ ਤੰਤੀ ਸਾਜ਼ਾਂ ਨਾਲ, ਗੁਰਮਤਿ ਸੰਗੀਤ ਗੁਰਬਾਣੀ ਦੇ ਗਾਇਨ ਦੀਆਂ ਪੁਰਾਤਨ ਰੀਤਾਂ ਨੂੰ ਸੁਰੱਖਿਅਤ ਰੱਖਣ ਦਾ ਉੱਦਮ ਕੀਤਾ ਜਾਂਦਾ ਹੈ ਅਤੇ ਕੀਰਤਨ ਦਾ ਅਭਿਆਸ ਵੀ ਛੋਟੇ ਬੱਚਿਆਂ ਤੋਂ ਲੈ ਕੇ ਨੌਜਵਾਨਾਂ ਨੂੰ ਵੀ ਕਰਵਾਇਆ ਜਾਂਦਾ ਹੈ। ਇਸ ਸੰਬੰਧ ਵਿੱਚ ਸਤਿਗੁਰੂ ਜੀ ਆਪ ਵੀ ਕੀਰਤਨ ਦੇ ਇਸ ਅਭਿਆਸ ਵਿੱਚ, ਉਚਾਰਨ ਅਤੇ ਤਾਲਾਂ ਦੀ ਮਰਿਆਦਾ ਤੇ ਸ਼ੁੱਧਤਾ ਬਾਰੇ ਅਗਵਾਈ ਕਰਦੇ ਰਹਿੰਦੇ ਹਨ। ਸੱਚ ਤਾਂ ਇਹ ਹੈ ਕਿ ਸ੍ਰੀ ਭੈਣੀ ਸਾਹਿਬ ਵਿਖੇ ਹੀ ਗੁਰਮਤਿ ਕੀਰਤਨ ਦੀ ਸਥਾਈ ਟਕਸਾਲ ਸਥਾਪਿਤ ਹੈ।

ਦੱਖਣੀ ਜ਼ੋਨ ਦੇ ਬੰਗਲੌਰ ਵਿਖੇ ਅਜਿਹਾ ਇੱਕ ਰੋਜ਼ਾ ਸੰਮੇਲਨ ਕੀਤਾ

ਗਿਆ, ਜਿਸ ਵਿੱਚ ਬੱਚੇ-ਬੱਚੀਆਂ ਤੇ ਨੌਜਵਾਨ, 100 ਦੇ ਕਰੀਬ ਸ਼ਾਮਿਲ ਹੋਏ। ਇਸ ਸੰਮੇਲਨ ਦਾ ਉਦੇਸ਼ ਵੀ ਨਾਮਧਾਰੀ ਧਾਰਮਿਕ ਮਰਿਆਦਾ ਅਨੁਸਾਰ, ਸੰਗਤਾਂ ਵਿੱਚ ਗੁਰੂ ਕੀਰਤਨ ਦੀ ਪ੍ਰੰਪਰਾ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ ਸੀ।

ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਦੁਆਰਾ, ਆਪ ਜੀ ਦੇ ਸਿਦਕਵਾਨ ਸੇਵਕ, ਸਾਬਕਾ ਪਾਰਲੀਮੈਂਟ ਮੈਂਬਰ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਪੰਜਾਬ ਪ੍ਰਦੇਸ਼ ਕਾਂਗਰਸ ਦਾ ਪ੍ਰਧਾਨ ਬਣਾਇਆ ਗਿਆ।

**ਪੰਜਾਬ ਕਾਂਗਰਸ ਭਵਨ ਵਿੱਚ ਸ੍ਰੀ ਹੰਸਪਾਲ ਜੀ ਦਾ ਸਵਾਗਤੀ ਸਮਾਰੋਹ**

18 ਅਗਸਤ ਨੂੰ ਪੰਜਾਬ ਕਾਂਗਰਸ ਭਵਨ ਵਿੱਚ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਦੇ ਪੰਜਾਬ ਕਾਂਗਰਸ ਦੀ ਪ੍ਰਧਾਨਗੀ ਦਾ ਅਹੁਦਾ ਸੰਭਾਲਣ ਦੇ ਸੰਬੰਧ ਵਿੱਚ, ਵਿਸ਼ੇਸ਼ ਸਮਾਗਮ ਕੀਤਾ ਗਿਆ ਜਿਸ ਵਿੱਚ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਤੋਂ ਬਿਨਾਂ ਦਿੱਲੀ ਤੋਂ ਉੱਘੇ ਕਾਂਗਰਸੀ ਨੇਤਾ ਕੌਮੀ ਪ੍ਰਧਾਨ, ਸ੍ਰੀਮਤੀ ਸੋਨੀਆ ਗਾਂਧੀ ਦੇ ਨਿਜੀ ਸਕੱਤਰ, ਪਾਰਟੀ ਦੇ ਸਕੱਤਰ ਤੇ ਬੁਲਾਰੇ, ਸ੍ਰੀਮਤੀ ਅੰਬਿਕਾ ਸੋਨੀ, ਪੰਜਾਬ ਦੇ ਇੰਚਾਰਜ, ਜਨਰਲ ਸਕੱਤਰ, ਮੋਹਤਰਮਾ ਮੋਹਸਿਨਾ ਕਿਦਵਈ ਤੇ ਕਾਂਗਰਸ ਦੇ ਖ਼ਜ਼ਾਨਚੀ ਸ੍ਰੀ ਮੋਤੀ ਲਾਲ ਵੋਹਰਾ ਅਤੇ ਪੰਜਾਬ ਕਾਂਗਰਸ ਦੇ ਜ਼ਿਲ੍ਹਾ ਪ੍ਰਧਾਨ, ਵਿਧਾਨ ਸਭਾ ਦੇ ਕਾਂਗਰਸੀ ਮੈਂਬਰ ਤੇ ਬਹੁਤ ਸਾਰੇ ਜਨ-ਸਮੂਹ ਤੇ ਵਿਸ਼ੇਸ਼ ਵਿਅਕਤੀ ਸ਼ਾਮਿਲ ਹੋਏ।

ਸਭ ਨੇ ਪੰਜਾਬ ਕਾਂਗਰਸ ਦੇ ਨਵੇਂ ਬਣੇ ਪ੍ਰਧਾਨ, ਸ਼੍ਰੀ ਹੰਸਪਾਲ ਜੀ ਦੀ ਨਿਮਰਤਾ ਤੇ ਸੇਵਾ ਦੀ ਪ੍ਰਸ਼ੰਸਾ ਕੀਤੀ ਅਤੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿੱਚ, ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਅਗਵਾਈ ਵਿੱਚ ਪਾਏ ਗਏ ਸ਼ਾਨਦਾਰ ਯੋਗਦਾਨ ਦੀ ਸ਼ਲਾਘਾ ਕੀਤੀ। ਸਾਬਕਾ ਮੁੱਖ ਮੰਤਰੀ ਸ. ਬੇਅੰਤ ਸਿੰਘ ਤੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵੱਲੋਂ, ਅੱਤਵਾਦ ਅਤੇ ਭ੍ਰਿਸ਼ਟਾਚਾਰ ਖ਼ਤਮ ਕਰਨ ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਗਿਆ। ਪੰਜਾਬ ਕਾਂਗਰਸ ਦੀ ਪ੍ਰਧਾਨਗੀ ਦਾ ਅਹੁਦਾ ਛੱਡ ਰਹੇ ਕੈਪਟਨ ਅਮਰਿੰਦਰ ਸਿੰਘ ਨੇ ਕਿਹਾ, "ਹੰਸਪਾਲ ਜੀ ਦੀ ਨਿਯੁਕਤੀ, ਉਹਨਾਂ ਦੀ ਪਾਰਟੀ ਪ੍ਰਤੀ ਮੁੱਢ ਤੋਂ ਚੱਲੀ ਆ ਰਹੀ ਸੇਵਾ ਤੇ ਵਫ਼ਾਦਾਰੀ ਦਾ ਪ੍ਰਤੀਕ ਹੈ। ਹੰਸਪਾਲ ਜੀ ਉਸ ਨਾਮਧਾਰੀ ਸਮਾਜ ਦੇ ਪ੍ਰਤੀ ਨਿਧ ਹਨ, ਜਿਨ੍ਹਾਂ ਕਾਂਗਰਸ ਨਾਲ ਰਲ ਕੇ, ਅਜ਼ਾਦੀ ਦੀ ਲੜਾਈ ਲੜੀ ਤੇ ਅੱਜ

ਵਿਕਾਸ ਕਾਰਜਾਂ ਵਿੱਚ ਦੋਵੇਂ ਇਕੱਠੇ ਹਨ। ਉਹਨਾਂ ਨੇ ਹੰਸਪਾਲ ਜੀ ਨੂੰ ਸਿਰੋਪਾ ਭੇਂਟ ਕੀਤਾ।

ਸ੍ਰੀ ਹੰਸਪਾਲ ਜੀ ਨੇ ਬੜੀ ਨਿਮਰਤਾ ਸਹਿਤ ਸਭ ਪਤਵੰਤਿਆਂ ਦਾ ਇੱਥੇ ਪਹੁੰਚਣ ਲਈ ਧੰਨਵਾਦ ਕਰਦਿਆਂ ਹੋਇਆਂ ਕਿਹਾ ਕਿ ਉਹ ਇਸ ਸੇਵਾ ਨੂੰ ਪੂਰੀ ਜ਼ਿੰਮੇਵਾਰੀ ਨਾਲ ਨਿਭਾਉਣਗੇ। ਉਹਨਾਂ ਆਪਣਾ ਪਿਛੋਕੜ ਸਤਿਗੁਰੂ ਰਾਮ ਸਿੰਘ ਦੀ ਚਲਾਈ ਨਾਮਧਾਰੀ ਲਹਿਰ ਤੇ ਉਸ ਦੀਆਂ ਅਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਨਾਲ ਜੋੜ ਕੇ ਦੱਸਿਆ ਤੇ ਸ਼ਹੀਦਾਂ ਨੂੰ ਸੀਸ ਝੁਕਾਇਆ ਤੇ ਕਿਹਾ ਕਿ ਮੈਂ ਸਰਕਾਰ ਤੇ ਲੋਕਾਂ ਵਿਚਕਾਰ, ਖੁੱਲ੍ਹ ਕੇ ਕੰਮ ਕਰਾਂਗਾ ਅਤੇ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਹਰ ਰੋਜ਼ ਇੱਕ ਮੰਤਰੀ ਦੀ ਸੇਵਾ ਦਾ ਪ੍ਰਬੰਧ ਲੋਕਾਂ ਦੀਆਂ ਮੁਸ਼ਕਿਲਾਂ ਸੁਣਨ ਲਈ ਕੀਤਾ ਜਾਵੇ।

ਪੰਜਾਬ ਕਾਂਗਰਸ ਦੇ ਸਾਬਕਾ ਪ੍ਰਧਾਨ, ਸ੍ਰੀ ਸ਼ਮਸ਼ੇਰ ਸਿੰਘ ਦੂਲੋ ਐਮ. ਪੀ. ਨੇ ਕਿਹਾ, "ਅਸੀਂ ਕਾਂਗਰਸ ਦਾ ਪੈਗ਼ਾਮ ਲੋਕਾਂ ਤੱਕ ਪਹੁੰਚਾਉਣ ਲਈ ਹੰਸਪਾਲ ਜੀ ਦੇ ਨਾਲ ਹਾਂ। ਮੋਹਸਿਨਾ ਕਿਦਵਈ ਨੇ ਕਿਹਾ, "ਹੰਸਪਾਲ ਜੀ ਦਾ ਸ਼ਾਨਦਾਰ ਸੁਆਗਤ ਦੇਖ ਕਰ ਖੁਸ਼ੀ ਹੋ ਰਹੀ ਹੈ। ਪੰਜਾਬ ਕੇ ਬਹਾਦਰ ਲੋਗੋਂ ਨੇ, ਦੇਸ਼ ਕੀ ਰਕਸ਼ਾ ਭੀ ਕੀ ਹੈ, ਅੰਨ ਸੇ ਪੇਟ ਭੀ ਭਰਾ ਹੈ।"

ਸ੍ਰੀ ਮੋਤੀ ਲਾਲ ਵੋਹਰਾ ਜੀ ਨੇ ਕਿਹਾ, "ਹੰਸਪਾਲ ਜੀ ਦੀ ਨਿਯੁਕਤੀ ਨਾਮਧਾਰੀ ਸਿੱਖਾਂ ਦੀਆਂ ਕੁਰਬਾਨੀਆਂ ਦਾ ਸਨਮਾਨ ਹੈ। ਜਿਹਨਾਂ ਨੇ ਮਹਾਤਮਾ ਗਾਂਧੀ ਜੀ ਤੋਂ ਵੀ ਪਹਿਲਾਂ, ਨਾ-ਮਿਲਵਰਤਨ ਦੀ ਲਹਿਰ ਚਲਾਈ ਸੀ। ਹੰਸਪਾਲ ਜੀ ਨਿਸਵਾਰਥ ਭਾਵ ਨਾਲ ਕੰਮ ਕਰਨ ਵਾਲੇ ਕਾਂਗਰਸੀ ਹਨ।"

ਸ੍ਰੀਮਤੀ ਅੰਬਿਕਾ ਸੋਨੀ ਨੇ ਕਿਹਾ, "ਮੈਨੂੰ ਯਕੀਨ ਹੈ ਕਿ ਪੰਜਾਬ ਵਿੱਚ ਕਾਂਗਰਸ ਹੋਰ ਅੱਗੇ ਵਧੇਗੀ। ਚੋਣਾਂ ਵਿੱਚ ਕੀਤੇ ਵਾਅਦੇ ਪੂਰੇ ਕਰੇਗੀ। ਉਹਨਾਂ ਅਹੁਦਾ ਸੰਭਾਲਣ 'ਤੇ ਹੰਸਪਾਲ ਜੀ ਨੂੰ ਸੋਨੀਆ ਗਾਂਧੀ ਵੱਲੋਂ ਵਧਾਈ ਦਿੱਤੀ। ਸ੍ਰੀ ਹੰਸਪਾਲ ਜੀ ਵੱਲੋਂ ਸ੍ਰੀਮਤੀ ਕਿਦਵਈ, ਸ੍ਰੀ ਵੋਹਰਾ, ਸ੍ਰੀਮਤੀ ਸੋਨੀ ਨੂੰ ਪੰਜਾਬ ਆਉਣ 'ਤੇ ਸਿਰੋਪਾਓ ਭੇਂਟ ਕੀਤੇ ਗਏ।

2 ਅਗਸਤ ਨੂੰ ਠਾਕਰ ਉਦੇ ਸਿੰਘ ਦੀ ਅਗਵਾਈ ਹੇਠ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੇ ਨਿਰਮਾਣ ਕਾਰਜ ਦੀ ਪ੍ਰਗਤੀ ਬਾਰੇ

ਜਾਣਕਾਰੀ ਦੇਣ ਲਈ, ਉੱਥੋਂ ਦੇ ਇੰਜੀਨਿਅਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਏ। ਸਤਿਗੁਰੂ ਜੀ ਨੇ ਉਹਨਾਂ ਵੱਲੋਂ ਦਿੱਤੀ ਗਈ ਪ੍ਰਗਤੀ ਰਿਪੋਰਟ 'ਤੇ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ ਤੇ ਇਸ ਕਾਰਜ ਨੂੰ ਸਮੇਂ ਸਿਰ ਨੇਪਰੇ ਚਾੜ੍ਹਨ ਲਈ ਆਪਣਾ ਆਸ਼ੀਰਵਾਦ ਦਿੱਤਾ।

**ਰਾਏਕੋਟ ਦੇ ਸ਼ਹੀਦਾਂ ਦੀ ਯਾਦ 'ਚ ਮੇਲਾ**

ਰਾਏਕੋਟ ਦੇ ਕੂਕਾ ਸ਼ਹੀਦਾਂ, ਸਰਵ ਸ਼੍ਰੀ ਸੰਤ ਮੰਗਲ ਸਿੰਘ, ਗੁਰਮੁਖ ਸਿੰਘ ਤੇ ਮਸਤਾਨ ਸਿੰਘ, ਜਿਹਨਾਂ ਨੇ ਗਊ-ਗਰੀਬ ਦੀ ਰੱਖਿਆ ਲਈ ਫ਼ਾਂਸੀਆਂ ਨੂੰ ਹੱਸ-ਹੱਸ ਕੇ ਪ੍ਰਵਾਨ ਕੀਤਾ ਸੀ, ਦੀ ਯਾਦ ਵਿੱਚ ਵਿਸ਼ੇਸ਼ ਸੰਮੇਲਨ 3-4 ਅਗਸਤ ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਇਸ ਵਿੱਚ ਬਹੁਤ ਸਾਰੇ ਥਾਵਾਂ ਤੋਂ ਨਾਮਧਾਰੀ ਤੇ ਗ਼ੈਰ ਨਾਮਧਾਰੀ ਸੱਜਣ ਸ਼ਾਮਲ ਹੋਏ।

4 ਅਗਸਤ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ, ਹਵਨ ਤੇ ਪੰਜ ਅਨੰਦ ਕਾਰਜ ਕੀਤੇ ਗਏ। 9 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਦੁਪਹਿਰ ਤੋਂ ਬਾਅਦ ਦੇ ਹਜ਼ੂਰੀ ਦੀਵਾਨ ਵਿੱਚ, ਉੱਘੇ ਵਿਦਵਾਨਾਂ ਨੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਹੱਲੇ ਦੇ ਦੀਵਾਨ ਸਜਾਏ ਗਏ, ਬਹੁਤ ਸਾਰੇ ਸੱਜਣਾਂ ਨੇ ਭਜਨ ਪੁੱਛ ਕੇ ਮਾਸ, ਸ਼ਰਾਬ ਤਿਆਗ ਕਰਨ ਦੀ ਪ੍ਰਤਿੱਗਿਆ ਕੀਤੀ। 19 ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ। ਇਸ ਸੰਮੇਲਨ ਵਿੱਚ ਸ. ਪਰਮਿੰਦਰ ਸਿੰਘ ਰਾਣੂ, ਰਾਏਕੋਟ ਤੋਂ ਦੋ ਬੱਸਾਂ ਭਰ ਕੇ, ਇਸ ਸ਼ਹੀਦੀ ਸਮਾਗਮ ਵਿੱਚ ਸ਼ਾਮਲ ਹੋਏ, ਉਹਨਾਂ ਨੇ ਬੇਨਤੀ ਕੀਤੀ, "ਅੱਗੇ ਤੋਂ ਰਾਏਕੋਟ ਦੇ ਸ਼ਹੀਦਾਂ ਦਾ ਯਾਦਗਾਰੀ ਸਮਾਗਮ ਰਾਏਕੋਟ ਵਿਖੇ ਹੀ ਕੀਤਾ ਜਾਇਆ ਕਰੇਗਾ।"

**ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ 'ਚ ਮੇਲਾ**

25 ਅਗਸਤ ਨੂੰ ਅੰਮ੍ਰਿਤਸਰ ਦੇ 4 ਨਾਮਧਾਰੀ ਸ਼ਹੀਦਾਂ, ਸੰਤ ਲਹਿਣਾ ਸਿੰਘ, ਸੰਤ ਬੀਹਲਾ ਸਿੰਘ, ਸੰਤ ਹਾਕਮ ਸਿੰਘ, ਸੰਤ ਫਤਹਿ ਸਿੰਘ ਦੀ ਯਾਦ ਵਿੱਚ, ਉਸੇ ਸਥਾਨ 'ਤੇ ਸ਼ਹੀਦੀ ਮੇਲਾ ਮਨਾਇਆ ਗਿਆ, ਜਿੱਥੇ 131 ਸਾਲ ਪਹਿਲਾਂ ਇਹਨਾਂ ਨੇ ਹੱਸ-ਹੱਸ ਕੇ ਫ਼ਾਂਸੀ ਦੇ ਰੱਸੇ ਗਲ੍ਹਾਂ ਵਿੱਚ ਪਾ ਕੇ ਖੁਸ਼ੀ-ਖੁਸ਼ੀ ਗਊ-ਗਰੀਬ ਦੀ ਰੱਖਿਆ ਲਈ ਸ਼ਹੀਦੀਆਂ ਪਾਈਆਂ ਸਨ। ਇਸ ਸੰਮੇਲਨ ਵਿੱਚ ਵੱਡੀ ਗਿਣਤੀ ਵਿੱਚ ਅੰਮ੍ਰਿਤਸਰ, ਗੁਰਦਾਸਪੁਰ ਤੇ ਹੋਰ ਜ਼ਿਲ੍ਹਿਆਂ ਦੀ ਨਾਮਧਾਰੀ

ਸੰਗਤ ਸ਼ਹੀਦਾਂ ਨੂੰ ਪ੍ਰਣਾਮ ਕਰਨ ਪਹੁੰਚੀ। ਬਾਬਾ ਸ਼ਿਦਾ ਜੀ ਮੁਹਾਵੇ ਵਾਲੇ ਤੇ ਹੋਰ ਬਹੁਤ ਸਾਰੇ ਜੱਥਿਆਂ ਨੇ ਹੱਲੇ ਦੇ ਦੀਵਾਨ ਲਾਏ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਦੁਪਹਿਰ ਦੇ ਦੀਵਾਨ ਵਿੱਚ, ਅੰਮ੍ਰਿਤਸਰ ਦੇ ਮੇਅਰ ਸ੍ਰੀ ਸੁਨੀਲ ਦੱਤ ਜੀ, ਅਮੀਰ ਦਾਸ ਭੱਟੀ, ਜ਼ਿਲ੍ਹਾ ਕਾਂਗਰਸ ਦੇ ਪ੍ਰਧਾਨ ਜੁਗਿੰਦਰ ਪਾਲ ਢੀਂਗਰਾ, ਮੀਨਾ ਭੱਟੀ, ਸ਼ਾਮ ਸੁੰਦਰ ਅਤੇ ਅੰਮ੍ਰਿਤਸਰ ਦੇ ਕੌਂਸਲਰਾਂ ਨੇ ਵੀ ਹਾਜ਼ਰੀ ਭਰੀ। ਪ੍ਰਿੰਸੀਪਲ ਅਜੀਤ ਸਿੰਘ ਚੀਮਾ ਨੇ ਸਾਰੇ ਆਏ ਸੱਜਣਾਂ ਦਾ ਧੰਨਵਾਦ ਕੀਤਾ।

ਇਸ ਸੰਮੇਲਨ ਵਿੱਚ ਸ਼ਹੀਦੀ ਸਮਾਰਕ ਸੰਬੰਧੀ ਕੁੱਝ ਮੰਗਾਂ ਵੀ ਰੱਖੀਆਂ ਗਈਆਂ, ਜਿਨ੍ਹਾਂ ਵਿੱਚੋਂ ਇੱਕ ਸੀ ਇਸ ਸਥਾਨ ਤੋਂ ਬਿਜਲੀ ਘਰ ਵਾਲੇ ਸਥਾਨ ਨੂੰ, ਹੋਰ ਥਾਂ ਭੇਜਣਾ ਅਤੇ ਸ਼ਹੀਦੀ ਸਮਾਰਕ ਦੇ ਨਾਲ ਲੱਗਦੀ ਸੜਕ ਦਾ ਨਾਮ, ਨਾਮਧਾਰੀ ਸ਼ਹੀਦੀ ਸਮਾਰਕ ਰੋਡ ਰੱਖਿਆ ਜਾਵੇ। ਅੰਮ੍ਰਿਤਸਰ ਨਗਰ ਨਿਗਮ ਦੇ ਮੇਅਰ ਨੇ ਕਿਹਾ, "ਕਾਂਗਰਸ ਪਾਰਟੀ ਨੂੰ ਬੜਾ ਹੀ ਮਾਣ ਹੈ ਕਿ ਸਾਨੂੰ ਸੱਚੇ-ਸੁੱਚੇ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਮਿਲੇ ਹਨ। ਜੋ ਮੰਗਾਂ ਰੱਖੀਆਂ ਗਈਆਂ ਹਨ, ਉਹ ਉਚਿਤ ਹਨ। ਬਿਜਲੀ ਘਰ ਦੀ ਸਮੱਸਿਆ ਬਹੁਤ ਵੱਡੀ ਹੈ ਜੋ ਮੈਂ ਸ਼੍ਰੀ ਹੰਸਪਾਲ ਜੀ ਦੀ ਮਦਦ ਨਾਲ ਜਰੂਰ ਹੱਲ ਕਰਾਵਾਂਗਾ, ਭਾਵੇਂ ਮੈਨੂੰ ਕਾਰਪੋਰੇਸ਼ਨ ਦੀ ਜਗ੍ਹਾ ਇਸ ਦੇ ਬਦਲੇ ਕਿਉਂ ਨਾ ਦੇਣੀ ਪਵੇ। ਸੂਬਾ ਅਜੀਤ ਸਿੰਘ ਬਟਾਲਾ, ਸੂਬਾ ਭਗਤ ਸਿੰਘ ਮਹੱਦੀਪੁਰ, ਪ੍ਰਧਾਨ ਸੰਤ ਰਣਜੀਤ ਸਿੰਘ, ਸੰਤ ਬਲਦੇਵ ਸਿੰਘ, ਸੰਤ ਜਸਪਾਲ ਸਿੰਘ ਅਤੇ ਬਾਬਾ ਛਿੰਦਾ ਸਿੰਘ ਮਹਾਵਾ ਵਾਲਿਆਂ ਨੇ ਰਲ ਕੇ ਆਏ ਮਹਿਮਾਨਾਂ ਨੂੰ ਲੋਈਆਂ, ਮਾਲਾ, ਸਤਿਗੁਰੂ ਪ੍ਰਤਾਪ ਸਿੰਘ ਦੀ ਮਨਮੋਹਣੀ ਤਸਵੀਰ ਪ੍ਰਦਾਨ ਕਰਕੇ ਸਨਮਾਨਿਤ ਕੀਤਾ। ਮਾਈਆਂ ਦੀ ਸੇਵਾ ਵੀ ਸ਼ਲਾਘਾਯੋਗ ਸੀ ਜੋ ਮੀਂਹ ਵਿੱਚ ਭਿੱਜ ਕੇ ਵੀ ਲੰਗਰ ਦੀ ਸੇਵਾ ਕਰਦੀਆਂ ਰਹੀਆਂ।

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ 101 ਸਾਧਾਰਨ ਪਾਠਾਂ ਦੇ ਭੋਗ**

25 ਅਗਸਤ ਨੂੰ ਖਾਪੜ ਖੇੜੀ ਜ਼ਿਲ੍ਹਾ ਅੰਮ੍ਰਿਤਸਰ ਦੇ ਨਾਮਧਾਰੀ, ਸੰਤ ਗੁਰਾ ਸਿੰਘ ਪੁੱਤਰ ਸੰਤ ਨਰੈਣ ਸਿੰਘ ਵਿੱਲੋਂ ਨੇ ਆਪਣੇ ਕੀਤੇ ਸੰਕਲਪ ਅਨੁਸਾਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, ਸ੍ਰੀ ਭੈਣੀ ਸਾਹਿਬ ਵਿਖੇ,

101 ਸਾਧਾਰਨ ਪਾਠਾਂ ਦੇ ਭੋਗ ਪੁਆਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਨੁਸਾਰ ਇਹ ਪਾਠ ਸ੍ਰੀ ਭੈਣੀ ਸਾਹਿਬ ਹੀ ਕੀਤੇ ਗਏ ਸਨ। ਇਹਨਾਂ ਤੋਂ ਬਿਨਾਂ ਸੰਤ ਗੁਰਾ ਸਿੰਘ ਨੇ ਕੁਝ ਪਾਠ ਕੀਤੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਇਸ ਪਰਿਵਾਰ ਨੂੰ ਨਿਵਾਜਦੇ ਰਹੇ ਹਨ।

**ਮਾਤਾ ਭੁਪਿੰਦਰ ਕੌਰ ਜੀ ਦੀ ਯਾਦ 'ਚ ਮੇਲਾ**

15 ਸਤੰਬਰ ਨੂੰ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵਿੱਚ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਸ੍ਰੀ ਭੈਣੀ ਸਾਹਿਬ ਵਿਖੇ ਮੇਲਾ ਕੀਤਾ ਗਿਆ ਜਿਸ ਵਿੱਚ ਮਾਤਾ ਭੁਪਿੰਦਰ ਕੌਰ ਜੀ ਦੇ ਜੀਵਨ ਉੱਤੇ ਪ੍ਰਕਾਸ਼ ਪਾਇਆ ਗਿਆ। ਮਾਤਾ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕਰਕੇ, ਮਾਈਆਂ ਨੂੰ ਜਪ-ਪ੍ਰਯੋਗ ਵਿੱਚ ਸ਼ਾਮਿਲ ਹੋਣ ਲਈ ਪ੍ਰਵਾਨਗੀ ਪ੍ਰਾਪਤ ਕੀਤੀ ਸੀ। ਮਾਤਾ ਭੁਪਿੰਦਰ ਕੌਰ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਕਰਕੇ ਹੀ ਆਪਣੇ ਪ੍ਰਾਣ ਤਿਆਗੇ ਸਨ।

**2002 ਦਾ ਜਪ ਪ੍ਰਯੋਗ**

ਇਸ ਸਾਲ ਦਾ ਨਾਮ-ਸਿਮਰਨ, ਜਪ-ਪ੍ਰਯੋਗ 16 ਸਤੰਬਰ ਤੋਂ 17 ਅਕਤੂਬਰ ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ। ਇਸ ਪ੍ਰਯੋਗ ਵਿੱਚ ਬਹੁਤ ਸਾਰੇ ਨਾਮਧਾਰੀ ਸੱਜਣ ਸ਼ਾਮਿਲ ਹੋਏ ਜਿਹਨਾਂ ਨੇ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, 8-8 ਘੰਟੇ ਤੱਕ ਪ੍ਰਤਾਪ ਮੰਦਰ ਵਿੱਚ ਬੈਠ ਕੇ ਨਾਮ ਸਿਮਰਨ ਕੀਤਾ। ਉਸ ਤਰ੍ਹਾਂ ਤਾਂ ਹਰ ਦਿਨ ਲਗਾਤਾਰ ਨਾਮ-ਸਿਮਰਨ, ਜੱਪ-ਪ੍ਰਯੋਗ ਵਿੱਚ ਸ਼ਾਮਿਲ ਹੋਣ ਵਾਲੀ ਸਾਧ-ਸੰਗਤ ਸ੍ਰੀ ਸਤਿਗੁਰੂ ਜੀ ਦੇ ਅੰਮ੍ਰਿਤ ਵੇਲੇ ਤੇ ਦੁਪਹਿਰ ਤੋਂ ਬਾਅਦ ਦੇ ਦੀਵਾਨਾਂ ਵਿੱਚ ਹਾਜ਼ਰੀ ਭਰ ਕੇ ਸਤਿਗੁਰੂ ਜੀ ਦੇ ਹਜ਼ੂਰੀ ਰਾਗੀਆਂ ਦੇ ਵਿਲੱਖਣ ਤੰਤੀ ਸਾਜ਼ਾਂ ਉੱਤੇ ਕੀਰਤਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟਪ ਕੀਤੇ ਉਪਦੇਸ਼ਾਂ ਨੂੰ ਸਰਵਣ ਕਰਦੇ ਅਤੇ ਵਿਦਵਾਨਾਂ ਵੱਲੋਂ ਕੀਤੇ ਗਏ ਵਿਆਖਿਆਨਾਂ ਦਾ ਅਨੰਦ ਮਾਣਦੇ ਰਹੇ, ਪਰ ਇਸ ਜਪ-ਪ੍ਰਯੋਗ ਦੀ ਵਧੇਰੇ ਸੋਭਾ, ਪ੍ਰਯੋਗ ਦੇ ਅੰਤਿਮ ਦਿਨਾਂ 14 ਤੋਂ 17 ਅਕਤੂਬਰ ਦੇ ਦੀਵਾਨਾਂ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਆਈ ਸਾਧ-ਸੰਗਤ ਤੇ ਦੂਰੋਂ-ਦੂਰੋਂ ਆਏ ਨਾਮਧਾਰੀ ਜੱਥਿਆਂ ਦੇ ਸ਼ਬਦ ਕੀਰਤਨ ਕਰਦੇ ਹੋਏ ਆਉਂਦਿਆਂ ਨਾਲ, ਦੂਣ ਸਵਾਈ ਹੋ ਗਈ।

ਇਸੇ ਦਿਨ ਹੀ ਕੁਝ ਨਵੀਆਂ ਪੁਸਤਕਾਂ ਤੇ ਕੈਸਟਾਂ ਲੋਕ ਅਰਪਨ ਕੀਤੀਆਂ ਗਈਆਂ। ਸੇਵਕ ਹਰਪਾਲ ਸਿੰਘ ਨੇ ਇਹਨਾਂ ਦਾ ਵੇਰਵਾ ਦਸਦਿਆਂ ਹੋਇਆਂ ਸੰਗਤਾਂ ਨੂੰ, ਇਹਨਾਂ ਬਾਰੇ ਜਾਣਕਾਰੀ ਦਿੱਤੀ। ਨੌਜਵਾਨ ਨਾਮਧਾਰੀ ਤਰਨਜੀਤ ਸਿੰਘ ਦੀ ਜਾਣ-ਪਛਾਣ ਕਰਾਉਂਦਿਆਂ ਹੋਇਆਂ ਕਿਹਾ ਕਿ ਉਸਨੇ ਬੜੀ ਮਿਹਨਤ ਨਾਲ ਇੱਕ ਦਸਤਾਵੇਜ਼ੀ ਫ਼ਿਲਮ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦੇ ਸਰਵ ਪੱਖਾਂ ਉੱਤੇ ਪ੍ਰਕਾਸ਼ ਪਾਉਂਦੀ ਹੋਈ ਤਿਆਰ ਕੀਤੀ ਹੈ। ਇਸ ਫ਼ਿਲਮ ਨੂੰ ਲੋਕ ਅਰਪਣ ਕਰਨ ਲਈ ਠਾਕੁਰ ਉਦੇ ਸਿੰਘ ਜੀ ਤੇ ਤਰਨਜੀਤ ਸਿੰਘ ਮੰਚ ਉੱਤੇ ਹਾਜ਼ਰ ਹੋਏ। ਫ਼ਿਲਮ ਦੇ ਇੱਕ ਵੱਡੇ ਪੋਸਟਰ ਰਾਹੀਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਤਿੰਨ ਚਿੱਤਰ ਬਚਪਨ, ਜੁਆਨੀ ਅਤੇ ਵਰਤਮਾਨ ਸਰੂਪ ਦਰਸਾਏ ਗਏ ਸਨ। 'ਸਰਬ ਕਲਾ ਸਮਰੱਥ' ਫ਼ਿਲਮ ਠਾਕੁਰ ਉਦੇ ਸਿੰਘ ਜੀ ਵੱਲੋਂ ਰਿਲੀਜ਼ ਕੀਤੀ ਗਈ। ਸੰਤ ਜਗਤਾਰ ਸਿੰਘ ਜੀ ਵੱਲੋਂ ਕੁਝ ਆਡੀਓ ਸੀ.ਡੀਜ਼ ਵੀ ਰਿਲੀਜ਼ ਕੀਤੀਆਂ ਗਈਆਂ। ਸੇਵਕ ਹਰਪਾਲ ਸਿੰਘ ਨੇ ਸਵਰਗਵਾਸੀ ਸ਼੍ਰੀ ਪ੍ਰੀਤਮ ਸਿੰਘ ਕਵੀ ਜੀ ਦੀ 'ਬੀਤੇ ਦੀਆਂ ਪੈੜਾਂ' ਦੀ ਨੌਵੀਂ ਜਿਲਦ ਦੀ ਜਾਣਕਾਰੀ ਦਿੱਤੀ ਅਤੇ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਸਤਿਗੁਰੂ ਜੀ ਨੂੰ ਭੇਂਟ ਕੀਤੀ।

ਸੰਤ ਦਲੀਪ ਸਿੰਘ ਨਾਮਧਾਰੀ ਦੀ ਪੁਸਤਕ, 'ਗਾਥਾ ਸਵਤੰਤਰਤਾ ਸੰਗਰਾਮ' ਨੂੰ ਸ੍ਰੀਮਾਨ ਪੰਡਤ ਗੋਪਾਲ ਸਿੰਘ ਜੀ ਨੇ ਰਿਲੀਜ਼ ਕੀਤਾ। ਪਰ ਸਭ ਤੋਂ ਵੱਧ ਮਹੱਤਤਾ ਵਾਲਾ ਗ੍ਰੰਥ 'ਸਤਿਗੁਰੂ ਬਿਲਾਸ' ਪਾਤਸ਼ਾਹੀ ਬਾਰ੍ਹਵੀਂ ਦਾ ਜਾਰੀ ਕਰਨਾ ਸੀ ਜਿਸ ਨੂੰ ਨਾਮਧਾਰੀ ਦਰਬਾਰ ਦੇ ਪ੍ਰਧਾਨ, ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤਾ। ਇਹ ਮਹਾਨ ਰਚਨਾ ਸ਼੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਸੰਤ ਸੰਤੋਖ ਸਿੰਘ ਬਾਹੋਵਾਲ ਕ੍ਰਿਤ ਹੈ ਅਤੇ ਇਹ ਨਾਮਧਾਰੀ ਇਤਿਹਾਸ ਦਾ ਪ੍ਰਮੁੱਖ ਸ੍ਰੋਤ ਗ੍ਰੰਥ ਹੈ। ਹੁਣ ਉਹਨਾਂ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਇਹ ਰਚਨਾਵਾਂ ਸੁੰਦਰ ਸਰੂਪ ਵਿੱਚ ਪ੍ਰਕਾਸ਼ਿਤ ਕੀਤੀਆਂ ਜਾ ਰਹੀਆਂ ਹਨ। ਇਸਦਾ ਦੂਜਾ ਭਾਗ ਵੀ ਛੇਤੀ ਹੀ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਇਹ ਪੁਸਤਕ ਸ੍ਰੀ ਜਸਵਿੰਦਰ ਸਿੰਘ ਇਤਿਹਾਸ ਕਾਰ ਨੇ ਬੜੀ ਮਿਹਨਤ ਕਰਕੇ ਸੰਪਾਦਿਤ ਕੀਤੀ ਹੈ।

ਸੇਵਕ ਹਰਪਾਲ ਸਿੰਘ ਜੀ ਨੇ ਦੱਸਿਆ ਕਿ ਰੰਗੂਨ ਵਾਲੇ ਬੰਗਲੇ ਦਾ ਇੱਕ ਸੁੰਦਰ ਮਾਡਲ, ਸੰਤ ਗੁਰਦੇਵ ਸਿੰਘ ਹੋਰੀ ਤਿਆਰ ਕਰਕੇ ਲਿਆਏ ਹਨ, ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਸ਼ਾਹੀ ਕੈਦੀ ਦੇ ਤੌਰ 'ਤੇ ਰੱਖਿਆ ਗਿਆ ਸੀ। ਇਸ ਨੂੰ ਹਰੀ ਮੰਦਰ ਵਿੱਚ ਚਿੱਤਰ ਪ੍ਰਦਰਸ਼ਨੀ ਦੇ ਨਾਲ ਰੱਖਿਆ ਗਿਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਉਪਦੇਸ਼ਾਂ ਦੀਆਂ ਕੁੱਝ ਕੈਸਟਾਂ, ਇੰਗਲੈਂਡ ਤੋਂ ਸੰਤ ਕਿਰਪਾਲ ਸਿੰਘ ਜੀ ਲਿਆਏ ਸਨ, ਉਹਨਾਂ ਨੂੰ ਵੀ ਸਤਿਗੁਰੂ ਜੀ ਦੇ ਭੇਟ ਕੀਤਾ ਗਿਆ। ਸੰਤ ਜਗਦੀਸ਼ ਸਿੰਘ ਨੇ 'ਵਰਿਆਮ' ਦਾ ਅਕਤੂਬਰ ਅੰਕ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪੇਸ਼ ਕੀਤਾ। ਉਪਰੋਕਤ ਸਾਰੀ ਸਮੱਗਰੀ ਨਾਮਧਾਰੀ ਇਤਿਹਾਸ ਦੇ ਬੀਤੇ ਤੇ ਵਰਤਮਾਨ ਦੀ, ਭਰਪੂਰ ਜਾਣਕਾਰੀ ਦੇਣ ਦਾ ਅਨਮੋਲ ਖ਼ਜ਼ਾਨਾ ਹੈ।

ਇਸ 98ਵੇਂ ਜਪ-ਪ੍ਰਯੋਗ ਵਿੱਚ ਨਾਲੋ-ਨਾਲ ਹੀ ਸਰਦੂਲਗੜ੍ਹ ਦੇ ਨੱਕ, ਕੰਨ, ਗਲੇ ਦੇ ਮਾਹਿਰ ਤੇ (ਈ.ਐਨ. ਟੀ.) ਸਰਜਨ ਡਾ. ਅਮਰਜੀਤ ਸਿੰਘ ਕੂਕਾ ਨੇ ਵਿਸ਼ੇਸ਼ ਡਾਕਟਰੀ ਕੈਂਪ ਚਲਾਇਆ ਜਿਸ ਵਿੱਚ ਇੱਕ ਹਜ਼ਾਰ ਤੋਂ ਵੱਧ ਮਰੀਜ਼ਾਂ ਨੂੰ ਮੁਫ਼ਤ ਮਸ਼ਵਰਾ ਤੇ ਲੋੜੀਂਦੀਆਂ ਦਵਾਈਆਂ ਦਿੱਤੀਆਂ ਗਈਆਂ।

ਇਸੇ ਸ਼ਾਮ ਪ੍ਰਤਾਪ ਮੰਦਰ ਵਿੱਚ, 'ਸਰਬ ਕਲਾ ਸਮਰੱਥ' ਦਸਤਾਵੇਜ਼ੀ ਫ਼ਿਲਮ ਦਾ ਪ੍ਰਦਰਸ਼ਨ ਕੀਤਾ ਗਿਆ ਜਿਸ ਨੂੰ ਵੱਡੀ ਗਿਣਤੀ ਵਿੱਚ ਦਰਸ਼ਕਾਂ ਨੇ ਬੜੇ ਉਤਸ਼ਾਹ ਨਾਲ ਵੇਖਿਆ। ਇਹ ਫ਼ਿਲਮ ਸਤਿਗੁਰੂ ਜੀ ਦੇ ਬਚਪਨ, ਗੁਰਗੱਦੀ 'ਤੇ ਬਿਰਾਜਮਾਨ ਹੋਣ ਤੋਂ ਹੁਣ ਤੱਕ ਕੀਤੇ ਮਹਾਨ ਕਾਰਜਾਂ ਦਾ ਭਰਪੂਰ ਪਰ ਸੰਖੇਪ ਵੇਰਵੇ ਪ੍ਰਸਤੁਤ ਕਰਦੀ ਹੈ।

ਇਸ ਫ਼ਿਲਮ ਵਿੱਚ ਇਸ ਦੇ ਮਹਾਂਨਾਇਕ, ਸਤਿਗੁਰੂ ਜਗਜੀਤ ਸਿੰਘ ਜੀ ਦੇ ਬਹੁਪੱਖੀ ਕਾਰਜਾਂ ਤੇ ਉਪਕਾਰਾਂ ਨੂੰ ਦਰਸਾਇਆ ਗਿਆ ਹੈ। ਜਿਨ੍ਹਾਂ ਵਿੱਚੋਂ ਪ੍ਰਮੁੱਖ ਹਨ: ਖੇਤੀਬਾੜੀ, ਬਾਗਬਾਨੀ, ਵਿਦਿਆ, ਮਲੇਰਕੋਟਲਾ, ਸ੍ਰੀ ਭੈਣੀ ਸਾਹਿਬ ਤੇ ਪ੍ਰਤਾਪ ਮੰਦਿਰ ਆਦਿ ਦੇ ਨਿਰਮਾਣ ਕਾਰਜਾਂ, ਸੰਸਾਰ ਅਮਨ ਲਈ ਯੋਗਦਾਨ, ਹੋਰ ਧਰਮਾਂ ਨਾਲ ਮੇਲ-ਮਿਲਾਪ, ਸ਼ਾਕਾਹਾਰੀ ਕਾਨਫ਼ਰੰਸਾਂ, ਨਿਊਯਾਰਕ ਵਿੱਚ ਯੂ. ਐਨ. ਓ. ਦੇ ਵਿਸ਼ਵ ਧਰਮ ਸੰਮੇਲਨ ਵਿੱਚ, ਆਪ ਜੀ ਦਾ ਸੰਸਾਰ-ਅਮਨ ਸੰਬੰਧੀ ਪ੍ਰਧਾਨਗੀ ਭਾਸ਼ਣ, ਨਾਮਧਾਰੀ ਇਤਿਹਾਸ ਦੀ ਖੋਜ ਲਈ

ਕੀਤੇ ਗਏ ਯਤਨਾਂ, ਦੇਸ਼ ਭਰ ਦੇ ਸ਼ਾਸਤਰੀ ਸੰਗੀਤ ਦੇ ਉੱਚ ਕੋਟੀ ਦੇ ਕਲਾਕਾਰਾਂ ਨਾਲ ਮੇਲ-ਮਿਲਾਪ, ਲੱਖਾਂ ਪਾਠਾਂ ਦੇ ਭੋਗ, 1999 ਦੀ ਅਨੰਦਪੁਰ ਯਾਤਰਾ, ਅਨੇਕ ਦੇਸ਼ਾਂ ਵਿੱਚ ਭਜਨ ਦੀਆਂ ਵਰਨੀਆਂ ਦੀ ਸਥਾਪਤੀ ਆਦਿ ਬਾਰੇ ਇਹ ਫ਼ਿਲਮ ਸੁਚਿਤਰਤ ਜਾਣਕਾਰੀ ਦਿੰਦੀ ਹੈ।

16 ਅਕਤੂਬਰ ਦੇ ਦੁਪਹਿਰ ਦੇ ਦੀਵਾਨ ਵਿੱਚ, ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਵਿਸ਼ਾਲ ਸੰਗਤਾਂ ਦੇ ਇਕੱਠ ਵਿੱਚ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਆਪਣੀ ਹਾਜ਼ਰੀ ਲਵਾਈ। ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਕਿਹਾ, "ਮੈਂ ਵਰਤਮਾਨ ਸ੍ਰੀ ਸਤਿਗੁਰੂ ਜੀ ਦੇ ਪਹਿਲੀ ਵਾਰ ਦਰਸ਼ਨ, ਪੰਜਾਹ ਵਰ੍ਹੇ ਪਹਿਲਾਂ ਕੀਤੇ ਸਨ। ਇੱਥੇ ਹੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਾਗ ਸੁਣਨ ਨੂੰ ਮਿਲਦਾ ਹੈ। ਨਾਮਧਾਰੀਆਂ ਨੇ ਖ਼ੁਦਗਰਜ਼ ਤੇ ਜਾਲਿਮ ਹੁਕਮਰਾਨਾਂ ਦਾ ਸਾਹਮਣਾ ਕੀਤਾ ਅਤੇ ਦੇਸ਼ ਦੀ ਅਜ਼ਾਦੀ ਵਾਸਤੇ ਲੜੇ। ਹੁਕਮਰਾਨਾਂ ਨੇ ਰਿਸ਼ਵਤਖੋਰੀ ਰਾਹੀਂ ਗਰੀਬਾਂ ਨੂੰ ਦਬਾਇਆ, ਨਿਚੋੜਿਆ। ਇਸ ਸਮੇਂ ਪੰਜਾਬ ਉਪਰ 52,000 ਕਰੋੜ ਰੁਪਏ ਦਾ ਘਾਟਾ ਹੈ। ਪੰਜਾਬ ਦੇ 12,400 ਪਿੰਡ ਹਨ। ਸਾਡੇ ਸੂਬੇ ਦੇ ਲੱਖਾਂ ਨੌਜਵਾਨ ਬੇਰੁਜ਼ਗਾਰ ਹਨ। ਉਹਨਾਂ ਨੌਜਵਾਨਾਂ ਨੂੰ ਵਿਗਾੜਿਆ ਜਾ ਰਿਹਾ ਹੈ ਨਸ਼ਿਆਂ ਰਾਹੀਂ। ਸਤਿਗੁਰੂ ਜੀ ਕ੍ਰਿਪਾ ਕਰਨ ਅਸੀਂ ਵਿਗੜੇ ਨੂੰ ਸੁਧਾਰ ਸਕੀਏ।"

ਸ੍ਰੀ ਸਤਿਗੁਰੂ ਜੀ ਨੇ ਮੁੱਖ ਮੰਤਰੀ ਨੂੰ ਮਾਲਾ ਤੇ ਸਿਰੋਪਾਓ ਬਖ਼ਸ਼ਿਆ। ਜਗਦੀਸ਼ ਸਿੰਘ ਵਰਿਆਮ ਵੱਲੋਂ ਦੋ ਮਤੇ ਜੋ ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿੱਚ ਪਾਸ ਕੀਤੇ ਗਏ ਸਨ, ਪੜ੍ਹ ਕੇ ਸੁਣਾਏ। ਪਹਿਲੇ ਮਤੇ ਵਿੱਚ ਹਰਵਿੰਦਰ ਸਿੰਘ ਹੰਸਪਾਲ ਜੀ ਦੇ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਬਣਾਏ ਜਾਣ ਬਾਰੇ, ਕਾਂਗਰਸ ਹਾਈ ਕਮਾਂਡ ਤੇ ਮੁੱਖ ਮੰਤਰੀ ਪੰਜਾਬ ਦਾ ਧੰਨਵਾਦ ਕੀਤਾ ਗਿਆ। ਦੂਜੇ ਮਤੇ ਵਿੱਚ ਪੰਜਾਬ ਵਿੱਚ ਤੰਬਾਕੂ, ਸਿਗਰਟ ਤੇ ਗੁਟਕੇ ਆਦਿ ਦੀ ਵਿਕਰੀ ਉੱਤੇ ਪੂਰਨ ਪਾਬੰਦੀ ਨੂੰ ਲਾਗੂ ਕਰਨ ਵਾਸਤੇ ਕਿਹਾ ਗਿਆ। ਸ. ਹਰਵਿੰਦਰ ਸਿੰਘ ਹੰਸਪਾਲ ਨੇ ਜਿੱਥੇ ਮੁੱਖ ਮੰਤਰੀ ਪੰਜਾਬ ਦਾ ਧੰਨਵਾਦ ਕੀਤਾ, ਉੱਥੇ ਨਾਮਧਾਰੀ ਇਤਿਹਾਸ ਦੀ ਜਾਣਕਾਰੀ ਦੇ ਕੇ ਨਾਮਧਾਰੀਆਂ ਵੱਲੋਂ ਕੀਤੇ ਗਏ ਕਾਰਜਾਂ ਬਾਰੇ ਦੱਸਿਆ।

17 ਅਕਤੂਬਰ ਅੱਸੂ ਦੇ ਮੇਲੇ ਦਾ ਅੰਤਿਮ ਦਿਨ ਸੀ। ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਤੇ ਹੋਰ ਰਾਗੀਆਂ ਨੇ ਮਿਲ ਕੇ, ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਸ੍ਰੀ ਸਤਿਗੁਰੂ ਜੀ ਵੀ ਕੀਰਤਨ ਵਿੱਚ ਯੋਗਦਾਨ ਪਾ ਕੇ ਕਿਰਤਾਰਥ ਕਰਦੇ ਰਹੇ। ਪੈਂਤੀ ਜੋੜਿਆਂ ਦੇ ਅਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਪੂਰਨ ਹੋਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 126 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਦੋ ਪਾਠਾਂ ਦੇ ਭੋਗ ਪਾਏ ਗਏ। ਮੇਲੇ ਦੀ ਸਮਾਪਤੀ ਦੀ ਅਰਦਾਸ ਸ੍ਰੀ ਮਹਿੰਦਰ ਸਿੰਘ ਪੂਰਬਾ ਵੱਲੋਂ ਕੀਤੀ ਗਈ।

ਸਮਾਪਤੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਉਪਦੇਸ਼ ਵਿੱਚ ਫੁਰਮਾਇਆ, "ਰਸਨਾ ਰਾਮ ਦਾ ਨਾਮ ਜਪਣ ਲਈ ਮਿਲੀ ਹੈ। ਸਭ ਆਪੋ-ਆਪਣੇ ਘਰ ਜਾ ਕੇ, ਨਾਮ ਸਿਮਰਨ ਕਰਿਆ ਕਰੋ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿੱਤ। ਉਹਨਾਂ ਦੇ ਦਰਸ਼ਨ ਹੋਣੇ ਹਨ। ਭੁੱਲੋ ਨਾ। ਜਲਦੀ ਹੀ ਦਰਸ਼ਨ ਹੋਣਗੇ। ਨਾਮ ਸਿਮਰਨ ਦੀ ਮੰਜ਼ਿਲ ਵੱਲ ਵਧਦੇ ਰਹੋ। ਹਿਸਾਬ ਰੱਖੋ ਇਸਦਾ। ਰੋਜ਼ੀ-ਰੋਟੀ ਕਮਾਉਣ ਦਾ ਕੰਮ, ਵਿੱਚ ਹੀ ਆ ਜਾਂਦਾ ਹੈ। ਹੁਣ ਮੇਰੇ ਵੱਲੋਂ ਸਭ ਨੂੰ ਖੁਸ਼ੀਆਂ, ਸਾਰੇ ਜਾ ਸਕਦੇ ਹਨ।"

ਇਸ ਜਪ ਪ੍ਰਯੋਗ ਦੇ ਦਿਨਾਂ ਵਿੱਚ ਗੁਰੂ-ਘਰ ਦੇ ਸ਼ਰਧਾਵਾਨ ਸੇਵਕਾਂ ਨੇ, ਬੜੀ ਲਗਨ ਨਾਲ ਸੇਵਾ ਕੀਤੀ। ਉਹਨਾਂ ਦਾ ਜ਼ਿਕਰ ਵੀ 'ਸਤਿਜੁਗ' ਦੇ ਇਸ ਅੰਕ ਵਿੱਚ ਕੀਤਾ ਗਿਆ ਹੈ। ਸੰਤ ਤ੍ਰਿਲੋਕ ਸਿੰਘ ਆਰੇ ਵਾਲਿਆਂ ਨੇ ਸਦਾ ਵਾਂਗ ਜੋੜਿਆਂ ਦੀ ਸੇਵਾ, ਬੜੀ ਲਗਨ ਤੇ ਪ੍ਰੇਮ ਨਾਲ ਕੀਤੀ। ਆਈਆਂ ਸੰਗਤਾਂ ਦੇ ਮਾਲ ਅਸਬਾਬ ਦੀ ਸੰਭਾਲ, ਸੂਬਾ ਮੇਜਰ ਸਿੰਘ ਤੇ ਸੂਬਾ ਅਮਰੀਕ ਸਿੰਘ ਅਸੰਧ (ਕਰਨਾਲ) ਨੇ ਨਿਭਾਈ। ਪ੍ਰਯੋਗ ਦੇ ਦੌਰਾਨ ਲੰਗਰ ਦੀ ਸੇਵਾ, ਸ੍ਰੀ ਸਤਿਗੁਰੂ ਜੀ ਦੇ ਮਹਿਲ, ਪੂਜ ਮਾਤਾ ਚੰਦ ਕੌਰ ਜੀ ਨੇ ਕਮਾਲ ਦੀ ਲਗਨ ਨਾਲ ਬੀਬੀਆਂ ਦੇ ਜਥੇ ਸਮੇਤ, ਰਾਤ-ਦਿਨ ਇੱਕ ਕਰਕੇ ਕੀਤੀ। ਮੰਜੇ ਜਾਂ ਪੀੜ੍ਹੇ ਉੱਤੇ ਬੈਠੇ, ਪੂਜ ਮਾਤਾ ਚੰਦ ਕੌਰ ਜੀ ਖੁੱਲ੍ਹੇ ਹੱਥੀਂ ਦੁੱਧ, ਚੀਨੀ ਤੇ ਹੋਰ ਪਦਾਰਥ, ਲੋੜਵੰਦਾਂ ਨੂੰ ਵਰਤਾਉਂਦੇ ਰਹੇ। ਮਾਤਾ ਜੀ ਦੀ ਨਿਗਰਾਨੀ ਵਿੱਚ ਇੱਕ ਜੱਥਾ ਨਿਰੰਤਰ, ਦਾਲਾਂ ਸਾਫ ਕਰਨ, ਸਬਜੀਆਂ ਕੱਟਣ ਦਾ ਕਾਰਜ ਕਰਦਾ ਹੋਇਆ ਤੇ ਸਿਮਰਨ ਕਰਦਾ ਨਜ਼ਰੀ ਪਿਆ। ਪਰ ਸਭ ਤੋਂ ਮਹਾਨ ਸੇਵਾ, ਅਰੂਸ਼ਾ, ਤਨਜ਼ਾਨੀਆ ਦੇ ਵਸਨੀਕ ਸ੍ਰੀ

ਤਰਸੇਮ ਲਾਲ ਅਗਰਵਾਲ ਨੇ ਨਿਭਾਈ, ਜਿਸਨੇ ਇਸ ਸਾਰੇ ਜਪ ਪ੍ਰਯੋਗ ਦੇ ਮੇਲੇ ਦਾ ਸਾਰਾ ਖ਼ਰਚਾ, ਆਪਣੇ ਜ਼ਿੰਮੇ ਲਿਆ ਹੋਇਆ ਸੀ। ਇਹ ਸੱਜਣ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੋਏ, ਬਾਬਾ ਮਹਾਂ ਸਿੰਘ ਦੀ ਵੰਸ਼ ਵਿੱਚੋਂ ਇੱਕ ਸਹਿਜਧਾਰੀ ਸਿੱਖ, ਲਾਲਾ ਬੁੱਧ ਰਾਮ ਜੀ ਦੇ ਦਮਾਦ ਹਨ। ਮੇਲੇ ਦੇ ਦਿਨਾਂ ਵਿੱਚ ਇਹਨਾਂ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਿਮਰਤਾ ਸਹਿਤ ਮੱਥਾ ਟੇਕ ਕੇ, ਸ੍ਰੀ ਸਤਿਗੁਰੂ ਜੀ ਦਾ ਤੇ ਸਾਧ-ਸੰਗਤ ਦਾ ਧੰਨਵਾਦ ਕੀਤਾ। ਸੇਵਕ ਹਰਪਾਲ ਸਿੰਘ ਨੇ ਇਹਨਾਂ ਨੂੰ ਮੰਚ 'ਤੇ ਬੁਲਾ ਕੇ, ਇਹਨਾਂ ਦਾ ਪਰਿਚੇ ਆਈ ਸਾਧ-ਸੰਗਤ ਨੂੰ ਕਰਾਇਆ।

**ਸਾਲ 2002 ਦੇ ਕੁੱਝ ਹੋਰ ਕਾਰਜ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 83ਵਾਂ ਪ੍ਰਕਾਸ਼ ਪੁਰਬ, ਦੇਸ਼ ਤੇ ਵਿਦੇਸ਼ਾਂ ਵਿੱਚ ਮਨਾਇਆ ਗਿਆ। 16 ਤੇ 17 ਨਵੰਬਰ ਨੂੰ ਟੋਰਾਂਟੋ ਦੀ ਨਾਮਧਾਰੀ ਸੰਗਤ ਵੱਲੋਂ, ਸ਼ਰਧਾਪੂਰਵਕ ਗੁਰਦੁਆਰਾ ਵੁਡਬਰਿੱਜ ਵਿਖੇ ਮਨਾਇਆ। ਇਸੇ ਤਰ੍ਹਾਂ 1 ਦਸੰਬਰ ਨੂੰ ਸਾਊਥਾਲ, ਲੰਡਨ ਵਿਖੇ ਵੀ ਇਹ ਪਾਵਨ ਪੁਰਬ ਮਨਾਇਆ ਗਿਆ। ਸਤਿਗੁਰੂ ਜੀ ਨੇ 27 ਸਾਲ ਪਹਿਲਾਂ, ਜਲੰਧਰ ਦੇ ਸੈਂਟਰਲ ਟਾਊਨ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਜਿਹੜਾ ਸੰਗੀਤ ਕੇਂਦਰ, ਸ਼ਾਸਤਰੀ ਸੰਗੀਤ ਦੇ ਪ੍ਰਚਾਰ ਤੇ ਪ੍ਰਸਾਰ ਲਈ ਸਥਾਪਿਤ ਕੀਤਾ ਸੀ, ਇੱਥੇ ਵੀ ਸਤਿਗੁਰੂ ਜੀ ਦਾ ਪ੍ਰਕਾਸ਼ ਪੁਰਬ 8 ਦਸੰਬਰ ਨੂੰ ਮਨਾਇਆ ਗਿਆ। ਸਤਿਗੁਰੂ ਜੀ ਦੇ ਇਸ ਸੰਗੀਤ ਕੇਂਦਰ ਦੇ ਸਿਖਿਆਰਥੀਆਂ ਨੇ, ਕਈ ਸੰਗੀਤ ਮੁਕਾਬਲਿਆਂ ਵਿੱਚ ਆਪਣੀ ਯੋਗਤਾ ਨੂੰ ਸਿੱਧ ਕਰਕੇ, ਇਨਾਮੀ ਮੁਕਾਬਲੇ ਜਿੱਤੇ ਹਨ। ਇਸ ਸੰਗੀਤ ਕੇਂਦਰ ਵਿੱਚ ਗਾਇਨ ਦੀ ਸਿਖਿਆ ਪ੍ਰੋ. ਕਿਰਪਾਲ ਸਿੰਘ ਅਤੇ ਤਬਲੇ ਦੀ ਸਿਖਿਆ ਲਈ, ਪਹਿਲੋਂ ਸ੍ਰੀ ਜਗਦੀਸ਼ ਸ਼ੰਕਰ ਮਿਸ਼ਰਾ ਬਨਾਰਸ ਵਾਲੇ ਤੇ ਫਿਰ ਪੰਡਿਤ ਰਮਾਕਾਂਤ ਸੇਵਾ ਨਿਭਾਉਂਦੇ ਰਹੇ ਹਨ।

27 ਨਵੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਿਰਮਾਣ ਅਧੀਨ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ, ਸ਼ੇਰਪੁਰ ਲੁਧਿਆਣਾ ਦੇ ਕਾਰਜਾਂ ਦਾ ਜਾਇਜ਼ਾ ਲਿਆ ਅਤੇ ਇਸਦੀ ਪ੍ਰਗਤੀ ਉੱਤੇ ਤਸੱਲੀ ਪ੍ਰਗਟ ਕੀਤੀ ਅਤੇ ਬਚਨ ਕੀਤਾ, "ਇਸ ਹਸਪਤਾਲ ਵਿੱਚ ਗ਼ਰੀਬਾਂ ਦਾ ਇਲਾਜ ਮੁਫ਼ਤ ਹੋਵੇ ਅਤੇ ਬਾਕੀਆਂ ਤੋਂ ਵੀ ਰਿਆਇਤ ਨਾਲ ਪੈਸੇ ਚਾਰਜ ਕੀਤੇ ਜਾਣ।" ਇਸ ਸਮੇਂ ਸ੍ਰੀ

ਸਤਿਗੁਰੂ ਜੀ ਦੇ ਨਾਲ ਮਾਤਾ ਚੰਦ ਕੌਰ ਜੀ, ਹਸਪਤਾਲ ਦੇ ਮੈਨੇਜਿੰਗ ਡਾਇਰੈਕਟਰ ਠਾਕੁਰ ਉਦੇ ਸਿੰਘ ਜੀ, ਡਾਇਰੈਕਟਰ ਸ. ਜਗਦੀਪ ਸਿੰਘ, ਸ੍ਰੀ ਸਤਿਗੁਰੂ ਜ਼ੀ ਦੇ ਹਜ਼ੂਰੀ ਸੇਵਕ ਰਛਪਾਲ ਸਿੰਘ, ਸੂਬਾ ਹਰਭਜਨ ਸਿੰਘ ਤੇ ਸੁਰਿੰਦਰ ਸਿੰਘ ਨਾਮਧਾਰੀ ਪਹੁੰਚੇ ਸਨ।

**ਸੰਤ ਮਹਿੰਦਰ ਸਿੰਘ ਪਨਿਹਾਰੀ ਦਾ ਅਕਾਲ ਚਲਾਣਾ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਰਮਾਣ ਸੇਵਕ ਤੇ ਰਿਸ਼ਤੇਦਾਰੀ ਵਜੋਂ ਕੁੜਮ, ਸੰਤ ਜਗਤਾਰ ਸਿੰਘ ਜੀ ਦੇ ਪਿਤਾ ਸੰਤ ਮਹਿੰਦਰ ਸਿੰਘ ਪਨਿਹਾਰੀ, 23 ਦਸੰਬਰ ਨੂੰ ਪ੍ਰਲੋਕ ਸੁਧਾਰ ਗਏ। ਉਹ 82 ਸਾਲਾਂ ਦੇ ਸਨ ਅਤੇ ਵਿਦਾਂਤ ਦਰਸ਼ਨ ਬਾਰੇ ਵੀ ਚੋਖਾ ਗਿਆਨ ਰੱਖਦੇ ਸਨ।ਉਹਨਾਂ ਦੀ ਨਿਰਮਾਣਤਾ ਦਾ ਇਹ ਹਾਲ ਸੀ ਕਿ ਆਪ ਨੇ ਆਪਣੇ ਇਸ ਰਿਸ਼ਤੇ ਬਾਰੇ ਕਦੀ ਵੀ ਨਹੀਂ ਸੀ ਜਣਾਇਆ। ਸਾਧਾਰਨ ਸਿੱਖ ਵਜੋਂ ਗੁਰੂ ਕੇ ਲੰਗਰ ਵਿੱਚ ਹੀ ਦੂਜੇ ਸਿੱਖਾਂ ਨਾਲ ਪ੍ਰਸ਼ਾਦਾ ਛਕਦੇ ਰਹੇ। ਉਹਨਾਂ ਨਮਿਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, 29 ਦਸੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਇਆ ਗਿਆ।ਸਮੂਹ ਸਾਧ-ਸੰਗਤ ਨੇ ਉਹਨਾਂ ਦੀ ਯਾਦ ਵਿੱਚ ਨਾਮ ਸਿਮਰਨ ਕੀਤਾ। ਭੋਗ ਸਮੇਂ ਸੂਬਾ ਮੋਹਕਮ ਸਿੰਘ ਅੰਮ੍ਰਿਤਸਰ ਅਤੇ ਪੰਡਤ ਹਰਭਜਨ ਸਿੰਘ ਖੰਡੂਵਾਲੀਆ ਨੇ ਆਪ ਜੀ ਦੇ ਸਦਗੁਣਾਂ ਬਾਰੇ ਸ਼ਰਧਾਪੂਰਵਕ ਪ੍ਰਕਾਸ਼ ਪਾਇਆ। ਇਸ ਸਮੇਂ ਆਪ ਜੀ ਦੇ ਪਰਿਵਾਰ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਨਮਸਕਾਰ ਕੀਤੀ। ਸ੍ਰੀ ਸਤਿਗੁਰੂ ਜੀ ਨੇ ਆਪ ਜੀ ਦੇ ਵੱਡੇ ਸਪੁੱਤਰ, ਸੰਤ ਕੁਲਵੰਤ ਸਿੰਘ ਨੂੰ ਦਸਤਾਰ ਸਜਾਉਣ ਦੀ ਕ੍ਰਿਪਾ ਕੀਤੀ। ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਦੱਸਿਆ ਕਿ ਸੰਤ ਮਹਿੰਦਰ ਸਿੰਘ ਪਨਿਹਾਰੀ ਵਿਦਾਂਤ ਦਰਸ਼ਨ ਦੇ ਵੀ ਗਿਆਤਾ ਸਨ।ਉਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਆਪਣੀ ਪ੍ਰੀਤ ਜੀਵਨ ਭਰ ਨਿਭਾਈ ਹੈ। ਸਵਰਨ ਸਿੰਘ ਵਿਰਕ ਜੀ ਨੇ ਨਾਮਧਾਰੀ ਪੰਥ ਦੇ ਇਸ ਉੱਘੇ ਸੇਵਕ ਪਰਿਵਾਰ ਦੇ ਪਿਛੋਕੜ ਬਾਰੇ, ਇੱਕ ਛੋਟੀ ਪੁਸਤਕ ਲਿਖ ਕੇ ਭਰਪੂਰ ਜਾਣਕਾਰੀ ਦਿੱਤੀ। ਸੰਤ ਸ਼ਾਮ ਸਿੰਘ ਤੇ ਸੰਤ ਮੀਹਾਂ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਸੇਵਾ ਨੂੰ ਉਸ ਸਮੇਂ ਨਿਭਾਇਆ ਜਦੋਂ ਸਤਿਗੁਰੂ ਰਾਮ ਸਿੰਘ ਜੀ ਬਰਮਾ ਵਿੱਚ ਨਜ਼ਰਬੰਦ ਸਨ ਅਤੇ ਸਤਿਗੁਰੂ ਹਰੀ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿੱਚ ਕਰੜੀਆਂ

ਪਾਬੰਦੀਆਂ ਅੰਦਰ ਰਹਿ ਰਹੇ ਸਨ।

ਸੰਤ ਮਹਿੰਦਰ ਸਿੰਘ ਪਨਿਹਾਰੀ ਦੀ ਯਾਦ ਵਿੱਚ ਇੱਕ ਸਮਾਗਮ ਉਹਨਾਂ ਦੇ ਪਿੰਡ ਪਨਿਹਾਰੀ ਜ਼ਿਲ੍ਹਾ ਸਿਰਸਾ ਵਿੱਚ 1 ਜਨਵਰੀ 2003 ਨੂੰ ਹੋਇਆ ਜਿਸ ਵਿੱਚ ਸੁਵਰਨ ਸਿੰਘ ਵਿਰਕ ਨੇ ਇਸ ਨਾਮਧਾਰੀ ਪਰਿਵਾਰ ਦੀ ਇਤਿਹਾਸਕ ਦੇਣ ਬਾਰੇ ਰੋਸ਼ਨੀ ਪਾਈ। ਇਸ ਸਮੇਂ ਕਾਵਿ ਭੂਸ਼ਣ ਸੰਤ ਜੀਵਨ ਸਿੰਘ ਜੀ ਨੇ, ਆਪਣੇ ਕਵੀਸ਼ਰੀ ਜਥੇ ਸਹਿਤ, ਇਸ ਪਰਿਵਾਰ ਦੇ ਪਿਛੋਕੜ ਸਬੰਧਿਤ ਪ੍ਰਸੰਗ ਸੁਣਾਇਆ।

**ਸਾਲ 2003 ਦਾ ਇਤਿਹਾਸਕ ਬਿਓਰਾ**

2003 ਦੇ ਇਤਿਹਾਸਕ ਸਮਾਚਾਰਾਂ ਦਾ ਆਰੰਭ, 14 ਜਨਵਰੀ ਨੂੰ ਫਗਵਾੜਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਮਨਾਉਣ ਨਾਲ ਹੋਇਆ। ਇਹ ਮਾਘ ਦੀ ਸੰਗਰਾਂਦ ਦਾ ਵੀ ਪੁਨੀਤ ਦਿਹਾੜਾ ਸੀ।

ਇਸ ਵਰਸ਼ ਮਲੇਰਕੋਟਲੇ ਦੇ ਸ਼ਹੀਦਾਂ ਦਾ ਯਾਦਗਾਰੀ ਸੰਮੇਲਨ, ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਗੂੜ੍ਹੀ ਧੁੰਦ ਤੇ ਅੱਤ ਠੰਢੇ ਮੌਸਮ ਦੀ ਪ੍ਰਵਾਹ ਨਾ ਕਰਦੇ ਹੋਇਆਂ, ਭਾਰੀ ਗਿਣਤੀ ਵਿੱਚ ਸਾਧ-ਸੰਗਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਪਹੁੰਚੀ। ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਬਸੰਤ ਦੀ ਵਾਰ ਦਾ ਗਾਇਨ ਕੀਤਾ ਗਿਆ। ਦੁਪਹਿਰ ਦੇ ਦੀਵਾਂਨ ਵਿੱਚ 'ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ', ਸ਼ਬਦ ਦੇ ਗਾਇਨ ਪਿੱਛੋਂ, ਸੂਬਾ ਸੁਰਿੰਦਰ ਕੌਰ ਖਰਲ ਨੇ ਰੜ, ਫਰਵਾਹੀ, ਦਿਆਲਗੜ੍ਹ, ਸਕਰੌਦੀ, ਅਲੀਪੁਰ ਖਾਲਸਾ, ਘਮੰਡ ਸਿੰਘ ਵਾਲਾ, ਜੋਗਾ ਤੇ ਹੰਡਿਆਇਆ ਪਿੰਡਾਂ ਦੇ ਸ਼ਹੀਦ ਸਿੰਘਾਂ ਦੇ ਪਰਿਵਾਰਾਂ ਨੂੰ, ਸ੍ਰੀ ਸਤਿਗੁਰੂ ਜੀ ਦੇ ਸਨਮੁਖ ਹਾਜ਼ਰ ਕੀਤਾ। ਸੰਤ ਦਲੀਪ ਸਿੰਘ ਨਾਮਧਾਰੀ ਨੇ ਮੰਚ ਦਾ ਸੰਚਾਲਨ ਕਰਦੇ ਹੋਏ ਕਿਹਾ, "ਜਿਨ੍ਹਾਂ ਦੇ ਅੰਦਰ ਸਤਿਗੁਰੂ ਵਸਿਆ ਹੁੰਦਾ ਹੈ, ਉਹ ਮਰਨ ਤੋਂ ਨਹੀਂ ਡਰਦੇ। ਇਹੋ ਜਿਹੇ ਹੀ ਸਤਿਗੁਰੂ ਰਾਮ ਸਿੰਘ ਦੇ ਸਿੱਖ ਸਨ, ਜਿਹਨਾਂ ਨੇ ਆਪਣਾ ਘਰ ਘਾਟ ਨਹੀਂ ਦੇਖਿਆ ਤੇ ਖਿੜੇ ਮੱਥੇ ਸ਼ਹੀਦੀ ਜਾਮ ਪੀ ਗਏ।" ਸ. ਸੁਵਰਨ ਸਿੰਘ ਵਿਰਕ ਨੇ ਸ਼ਰਧਾਂਜਲੀ ਦਿੰਦੇ ਹੋਏ ਕਿਹਾ, "ਮਲੇਰਕੋਟਲੇ ਦੀ ਘਟਨਾ ਨਾਲ ਨਾਮਧਾਰੀ ਸਿੰਘਾਂ ਦੀਆਂ ਸਰਗਰਮੀਆਂ 'ਤੇ ਰੋਕ ਲੱਗੀ। ਸਤਿਗੁਰੂ ਰਾਮ ਸਿੰਘ ਜੀ ਦਾ ਮਿਸ਼ਨ

ਮਾਲਾ ਵਾਲਾ ਸੀ। ਉਹਨਾਂ ਦੇ ਮਿਸ਼ਨ ਵਿੱਚ ਸੈਂਕੜੇ 'ਈਸਾ' ਸੂਲੀ 'ਤੇ ਚੜ੍ਹਦੇ ਦੇਖੇ ਗਏ।" ਇਹਨਾਂ ਤੋਂ ਬਿਨਾਂ ਸ. ਸੁਖਦੇਵ ਸਿੰਘ ਸ਼ਾਹਬਾਜਪੁਰੀ, ਸ਼੍ਰੀ ਉਪਿੰਦਰ ਸ਼ਰਮਾ, ਸ਼੍ਰੀਮਤੀ ਮਾਲਤੀ ਥਾਪਰ, ਸ. ਗੁਰਚਰਨ ਸਿੰਘ ਗਾਲਿਬ, ਸੰਤ ਹਰਪਾਲ ਸਿੰਘ ਸੇਵਕ, ਸ. ਬੂਟਾ ਸਿੰਘ ਸਾਬਕਾ ਗ੍ਰਹਿ ਮੰਤਰੀ ਭਾਰਤ ਸਰਕਾਰ, ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਨੇ ਵੀ ਮਲੇਰਕੋਟਲਾ ਦੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ।

18 ਜਨਵਰੀ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਆਸਾ ਦੀ ਵਾਰ ਤੇ ਬਸੰਤ ਦੀ ਵਾਰ ਗਾਇਨ ਉਪਰੰਤ, 35 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਮਲੇਰਕੋਟਲਾ ਦੇ ਇਸ ਸ਼ਹੀਦੀ ਸਮਾਗਮ ਦੀ ਸੇਵਾ, ਸੰਤ ਲਛਮਣ ਸਿੰਘ ਸਹਿਤ ਪਰਿਵਾਰ ਨੇ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

18,19 ਜਨਵਰੀ ਨੂੰ ਕੈਨੇਡਾ ਦੀ ਨਾਮਧਾਰੀ ਸੰਗਤ ਨੇ ਵੈਨਕੂਵਰ ਵਿਖੇ ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ 'ਚ ਮਨਾਇਆ। ਇਸ ਸਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਨੁਸਾਰ, ਸ਼ਹੀਦਾਂ ਦੀ ਯਾਦ ਵਿੱਚ ਜਿਹੜਾ ਮੇਲਾ ਪਿੰਡ ਰੜ ਵਿਖੇ ਕੀਤਾ ਜਾਂਦਾ ਸੀ, ਉਹ ਵੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ।

ਇਸ ਵਰਸ਼ ਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 188ਵਾਂ ਪ੍ਰਕਾਸ਼ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ ਜਿਸ ਵਿੱਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ, ਬਹੁਤ ਸਾਰੇ ਉੱਘੇ ਬੁਲਾਰਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੀ ਘਾਲਣਾ ਅਤੇ ਕੂਕਾ ਲਹਿਰ ਦੀ ਇਤਿਹਾਸਕ ਮਹਾਨਤਾ ਬਾਰੇ ਪ੍ਰਕਾਸ਼ ਪਾਇਆ।

ਸੰਤ ਦਲੀਪ ਸਿੰਘ ਨਾਮਧਾਰੀ ਨੇ ਕਿਹਾ ਕਿ 1857 ਵਿੱਚ, ਵਿਸਾਖੀ ਦੇ ਅਵਸਰ ਉੱਤੇ ਸੰਤ ਖਾਲਸਾ ਦੀ ਸਿਰਜਣਾ ਸਮੇਂ, ਸਤਿਗੁਰੂ ਰਾਮ ਸਿੰਘ ਜੀ ਨੂੰ ਕੇਵਲ ਢਾਈ ਪੂਰਨ ਸਿੱਖ ਹੀ ਮਿਲੇ ਸਨ। ਪਰ ਕੁਝ ਸਾਲਾਂ ਵਿੱਚ ਹੀ ਉਹਨਾਂ ਦੇ ਸਿੱਖ ਸੇਵਕਾਂ ਦੀ ਗਿਣਤੀ 7 ਲੱਖ ਤੱਕ ਹੋ ਗਈ ਸੀ। ਪ੍ਰੋ. ਗੁਰਭਗਤ ਸਿੰਘ ਗਿੱਲ ਨੇ ਵਧਾਈ ਦਿੰਦਿਆਂ ਕਿਹਾ, "ਅੱਜ ਦਾ ਖੁਸ਼ੀਆਂ ਭਰਿਆ ਦਿਨ, ਸਾਰੀ ਮਨੁੱਖਤਾ ਵਾਸਤੇ ਹੈ। ਅਸੀਂ ਉਸ ਦੇਵ ਲੋਕ ਵਿੱਚ ਵੱਸਦੇ ਹਾਂ, ਜਿੱਥੇ ਧਰਤੀ ਤੋਂ

ਮਾਨਵਤਾ ਵਾਸਤੇ ਸੰਦੇਸ਼ ਮਿਲਿਆ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਦੀ ਭਲਾਈ ਲਈ ਨਵੇਂ ਮਾਰਗ ਰੁਸ਼ਨਾਏ- ਕੁੜੀ ਨਹੀਂ ਮਾਰਨੀ, ਵੱਟਾ ਨਹੀਂ ਕਰਨਾ। ਸਤਿਗੁਰੂ ਰਾਮ ਸਿੰਘ ਜੀ ਦਾ ਸੰਦੇਸ਼ ਘਰ-ਘਰ ਪਹੁੰਚਾਉਣ ਦੀ ਲੋੜ ਹੈ।" ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਰਾਮ ਸਿੰਘ ਚੇਅਰ ਦੇ ਮੁਖੀ, ਡਾ. ਸਤਿੰਦਰ ਸਿੰਘ ਨੇ ਆਪਣੇ ਸੰਬੋਧਨ ਵਿੱਚ ਕਿਹਾ, "ਸ੍ਰੀ ਸਤਿਗੁਰੂ ਜੀ ਦੇ ਸਾਰੇ ਪ੍ਰੋਗਰਾਮ ਦਾ ਮਹੱਤਵ, ਸਿਰਫ ਰਾਸ਼ਟਰੀ ਪੱਧਰ 'ਤੇ ਹੀ ਨਹੀਂ ਸੀ, ਸਗੋਂ ਅੰਤਰਰਾਸ਼ਟਰੀ ਪੱਧਰ 'ਤੇ ਵੀ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ, ਨਾ-ਮਿਲਵਰਤਨ ਦੀ ਲਹਿਰ ਸੰਪੂਰਨ ਲਹਿਰ ਸੀ ਜਿਸ ਨੂੰ ਪੂਰਨ ਕਾਮਯਾਬੀ ਮਿਲੀ। ਬੀਬੀ ਰਸ਼ਮੀ ਸੁਮੇਧਾ, ਪੰਜਾਬ ਕੇਸਰੀ ਪੱਤਰਕਾਰ ਦਿੱਲੀ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਸਰਵ-ਸ੍ਰੇਸ਼ਟ, ਬ੍ਰਹਮ ਗਿਆਨੀ ਸਨ, ਜਿਨ੍ਹਾਂ ਨੇ ਹਰ ਧਰਮ ਤੇ ਹਰ ਜਾਤੀ ਦੇ ਲੋਕਾਂ ਨੂੰ ਆਪਣੇ ਨਾਲ ਮਿਲਾਇਆ, ਅੰਤਰ-ਜਾਤੀ ਵਿਆਹ ਦੀ ਆਗਿਆ ਦਿੱਤੀ। ਅੱਜ ਜੋ ਦੁਰਦਸ਼ਾ ਨਾਰੀ ਦੀ ਹੋ ਰਹੀ ਹੈ, ਉਸ ਨੂੰ ਸਤਿਗੁਰੂ ਜੀ ਨੇ ਕਈ ਸਾਲ ਪਹਿਲਾਂ ਦੂਰ ਕੀਤਾ। ਪਰ ਅੱਜ ਫਿਰ ਲੋੜ ਹੈ, ਸਤਿਗੁਰੂ ਰਾਮ ਸਿੰਘ ਜਾ ਦਾ ਸੰਦੇਸ਼, ਘਰ-ਘਰ ਪਹੁੰਚਾਉਣ ਦੀ ਤਾਂ ਕਿ ਸੰਸਾਰ ਤੇ ਅਮਨ ਅਤੇ ਸ਼ਾਂਤੀ ਕਾਇਮ ਹੋ ਸਕੇ।

ਪੰਜਾਬ ਸਰਕਾਰ ਦੇ ਮੰਤਰੀ, ਸ. ਜਸਮੀਤ ਸਿੰਘ ਰੰਧਾਵਾ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਵੱਡਾ ਯੋਗਦਾਨ, ਅਜ਼ਾਦੀ ਦੀ ਲਹਿਰ ਵਿੱਚ ਪਾਇਆ। ਜਿਸ ਕਰਕੇ ਅੰਗਰੇਜ਼ ਸਾਮਰਾਜ ਦੀ ਗ਼ੁਲਾਮੀ ਤੋਂ ਛੁਟਕਾਰਾ ਮਿਲਿਆ।

ਸ. ਸਵਰਨ ਸਿੰਘ ਵਿਰਕ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਮਹਾਨ ਹਸਤੀ ਹਨ, ਜਿਨ੍ਹਾਂ ਦੇ ਦਰਸ਼ਨ ਕਰਕੇ ਮਨ ਸ਼ਾਂਤ ਹੁੰਦਾ ਸੀ। ਉਹਨਾਂ ਦੇ ਪ੍ਰਕਾਸ਼ ਕਾਰਨ ਗਊ-ਗਰੀਬ ਦੀ ਰੱਖਿਆ ਹੋਈ। ਸਤਿਗੁਰੂ ਜੀ ਮਹਾਨ ਸਮਾਜ-ਸੁਧਾਰਕ, ਨੀਤੀਵਾਨ ਅਤੇ ਕ੍ਰਾਂਤੀਕਾਰੀ ਵਿਚਾਰ ਰੱਖਦੇ ਸਨ। ਉਹਨਾਂ ਦਾ ਹੋਰ ਕੋਈ ਵੀ ਸਾਨੀ ਨਹੀਂ ਸੀ। ਉਹ ਆਪਣੀ ਮਿਸਾਲ ਆਪ ਸਨ। ਨਾਮਧਾਰੀ ਪੰਥ ਰਾਮ-ਵਿਯੋਗੀਆਂ ਦਾ ਸਮੂਹ ਹੈ, ਜਿਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੱਕ ਛੱਤ ਥੱਲੇ ਸਾਂਭ ਕੇ ਰੱਖਿਆ ਹੋਇਆ ਹੈ। ਇਹਨਾਂ ਸਭ ਨੂੰ ਸਤਿਗੁਰੂ ਰਾਮ

ਸਿੰਘ ਦੇ ਦਰਸ਼ਨਾਂ ਦੀ ਤਾਂਘ ਲੱਗੀ ਰਹਿੰਦੀ ਹੈ।"

ਮਲਕੀਤ ਸਿੰਘ ਦਾਖਾ ਐਮ. ਐਲ. ਏ. ਨੇ ਕਿਹਾ, "ਸਤਿਗੁਰੂ ਰਾਮ ਸਿੰਘ ਨੇ ਹਿੰਦੁਸਤਾਨ ਦੀ ਜੰਗੇ-ਆਜ਼ਾਦੀ ਵਿੱਚ ਵੱਡਮੁੱਲਾ ਹਿੱਸਾ ਪਾਇਆ ਅਤੇ ਭਾਰਤ ਨੂੰ ਆਜ਼ਾਦੀ ਪ੍ਰਾਪਤ ਹੋਈ। ਸਤਿਗੁਰੂ ਜੀ ਦੇ ਦਰਸਾਏ ਹੋਏ ਮਾਰਗ ਦੀ ਅਗਵਾਈ ਕਰਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ, ਚੰਗੇ ਸਮਾਜ ਦੀ ਸਿਰਜਣਾ ਕਰਨਾ ਵਿੱਚ, ਆਪਣਾ ਵੱਡਮੁੱਲਾ ਯੋਗਦਾਨ ਪਾ ਰਹੇ ਹਨ।

ਇਹਨਾਂ ਤੋਂ ਬਿਨਾਂ ਸ. ਗੁਰਦੀਪ ਸਿੰਘ ਭੈਣੀ, ਸ. ਈਸ਼ਰ ਸਿੰਘ ਸਕੱਤਰ (ਕਾਂਗਰਸ ਪਾਰਟੀ), ਸ. ਦਰਸ਼ਨ ਸਿੰਘ ਬਰਾੜ, ਸ. ਮਲਕੀਤ ਸਿੰਘ ਬੀਰਮੀ ਐਮ. ਐਲ. ਏ., ਸ੍ਰੀ ਉਪੇਂਦਰ ਸ਼ਰਮਾ ਜਨਰਲ ਸਕੱਤਰ ਪੰਜਾਬ ਕਾਂਗਰਸ, ਡਾਕਟਰ ਰੇਣੂ ਦਵੇਦੀ ਬਨਾਰਸ, ਸ. ਅਮਰੀਕ ਸਿੰਘ ਢਿੱਲੋਂ ਐਮ. ਐਲ. ਏ., ਸ. ਅਵਤਾਰ ਸਿੰਘ ਬਰਾੜ, ਸ. ਗੁਰਚਰਨ ਸਿੰਘ ਗਾਲਿਬ ਐਮ. ਪੀ., ਡਾ. ਹਰਬੰਸ ਲਾਲ ਮੰਤਰੀ ਪੰਜਾਬ ਸਰਕਾਰ, ਸ. ਤੇਜ ਪ੍ਰਕਾਸ਼ ਸਿੰਘ ਟਰਾਂਸਪੋਰਟ ਮੰਤਰੀ, ਸ੍ਰੀ ਅਨੁਰਾਗ ਅਗਰਵਾਲ ਡੀ. ਸੀ. (ਲੁਧਿਆਣਾ), ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਪੰਜਾਬ ਕਾਂਗਰਸ ਨੇ, ਆਪਣੇ-ਆਪਣੇ ਵਿਚਾਰਾਂ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਤੇ ਮਹਾਨ ਦੇਣ ਦਾ ਵਰਣਨ ਕੀਤਾ। ਲੁਧਿਆਣਾ ਦੇ ਡਿਪਟੀ ਕਮਿਸ਼ਨਰ ਸ਼੍ਰੀ ਅਨੁਰਾਗ ਅਗਰਵਾਲ ਨੇ ਪੰਜਾਬ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੋ ਸਿਹਤ ਦੀ ਖ਼ਰਾਬੀ ਕਾਰਨ ਹਾਜ਼ਰ ਨਹੀਂ ਹੋ ਸਕੇ, ਦਾ ਸੰਦੇਸ਼ ਦਿੱਤਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਪੋ-ਭੂਮੀ ਸ੍ਰੀ ਭੈਣੀ ਸਾਹਿਬ ਨੂੰ ਇੱਕ ਆਦਰਸ਼ ਪਿੰਡ ਬਣਾਇਆ ਜਾਵੇਗਾ। ਇੱਥੇ ਸ਼ਹਿਰਾਂ ਵਾਲੀਆਂ ਸਾਰੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ। ਅਗਲੇ ਦਿਨ ਸੱਤ ਫਰਵਰੀ ਨੂੰ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ, 18 ਅਨੰਦ ਕਾਰਜ ਕੀਤੇ ਗਏ ਅਤੇ 54 ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਜੀ ਨੇ ਆਈ ਸਾਧ ਸੰਗਤ ਨੂੰ ਆਪਣੇ ਉਪਦੇਸ਼ ਵਿੱਚ ਫੁਰਮਾਨ ਕੀਤਾ, "ਪਰਮ ਸਤਿਕਾਰਯੋਗ ਸਾਧ ਸੰਗਤ! ਆਪ ਬਹੁਤ ਵੱਡੇ ਭਾਗਾਂ ਵਾਲੇ ਹੋ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਪੋ-ਭੂਮੀ ਦੇ ਦਰਸ਼ਨ ਕਰਨ ਇੱਥੇ ਆਏ ਹੋ। ਮੈਂ ਬਹੁਤ ਗੱਲਾਂ ਨਹੀਂ ਕਰਨੀਆਂ। ਇੱਕ ਹੁਕਮ ਸਣੇਕੇਸ਼ੀ ਇਸ਼ਨਾਨ

ਕਰਨ ਦਾ ਹੈ। ਮੈਂ ਇੱਕ ਗੱਲ ਇੱਥੇ ਆਖਣੀ ਚਾਹਾਂਗਾ, ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ ਵਿੱਚ ਲਿਖਿਆ ਹੈ, ਲੜਕੀ ਮਾਰੇ, ਵੇਚੇ, ਵੱਟਾ ਕਰੇ, ਉਸਦੇ ਹੱਥ ਦਾ, ਘਰ ਦਾ, ਅੰਨ-ਜਲ ਨਹੀਂ ਵਰਤਣਾ। ਤੁਸੀਂ ਇੱਕ ਗੱਲ ਹੀ ਕਰ ਲਵੋ। ਉਸਦੇ ਘਰ ਦਾ ਕੋਈ ਪਾਣੀ ਨਾ ਪੀਵੇ, ਉਸ ਵਿੱਚ ਕਿੰਨਾ ਸੁਧਾਰ ਹੋ ਸਕਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿੱਚ ਲਿਖਿਆ ਹੈ, "ਲੜਕੀਆਂ ਮੇਂ ਬਹੁਤ ਹੀ ਗੁਣ ਹੈਂ, ਅਨੇਕ ਤਰ੍ਹਾਂ ਦੇ ਸੁੱਖ ਦਿੰਦੀਆਂ ਹਨ ਇਸਤਰੀਆਂ। ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ।" ਇੱਕ ਅੰਗਰੇਜ ਡਾਕਟਰ ਨੇ ਲਿਖਿਆ ਹੈ ਕਿ ਉਸਨੇ ਭਰੂਣ ਹੱਤਿਆ ਦੀ ਫ਼ਿਲਮ ਬਣਾ ਲਈ ਵੇਖਿਆ ਕਿ ਬਾਲ ਕਿਵੇਂ ਹਥਿਆਰਾਂ ਤੋਂ ਬਚਨ ਲਈ ਇੱਧਰ-ਉੱਧਰ ਹੁੰਦਾ ਹੈ, ਫਿਰ ਤੜਫਦਾ ਹੈ, ਏਨਾਂ ਭਿਆਨਕ ਦ੍ਰਿਸ਼ ਵੇਖ ਕੇ ਡਾ. ਹਸਪਤਾਲ ਛੱਡ ਕੇ ਦੌੜ ਗਿਆ।"

ਸਤਿਗੁਰੂ ਰਾਮ ਸਿੰਘ ਜੀ ਦਾ 188ਵਾਂ ਅਵਤਾਰ ਪੁਰਬ, ਟੋਰਾਂਟੋ ਦੀ ਸਾਧ ਸੰਗਤ ਨੇ ਵੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ, 8 ਫਰਵਰੀ ਨੂੰ ਮਨਾਇਆ। ਇਸ ਪਾਵਨ ਪੁਰਬ ਉੱਤੇ ਸਰਬ ਸ਼੍ਰੀ ਗੁਰਬਖ਼ਸ਼ ਸਿੰਘ ਮੱਲੀ ਐਮ. ਪੀ., ਸਤਪਾਲ ਸਿੰਘ ਜੌਹਲ ਸੰਪਾਦਕ ਸਪਤਾਹਕ 'ਅਵਾਜ਼', ਬੀਬੀ ਅਵਤਾਰ ਕੌਰ ਔਜਲਾ, ਰਵਿੰਦਰਪਾਲ ਸਿੰਘ ਸਕੱਤਰ ਨੇ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਨੂੰ ਸਮਰਪਿਤ, ਆਪਣੇ ਸ਼ਰਧਾਪੂਰਵਕ ਵਿਚਾਰ ਪ੍ਰਗਟਾਉਂਦਿਆਂ ਹੋਇਆਂ, ਉਹਨਾਂ ਦੇ ਭਾਰਤੀ ਸੁਤੰਤਰਤਾ ਸੰਗਰਾਮ ਵਿੱਚ ਪਾਏ ਗਏ ਯੋਗਦਾਨ, ਨਾ-ਮਿਲਵਰਤਨ ਲਹਿਰ ਅਤੇ ਨਾਮਧਾਰੀਆਂ ਦੀਆਂ ਕੁਰਬਾਨੀਆਂ ਬਾਰੇ, ਆਪਣੇ-ਆਪਣੇ ਵਿਚਾਰ ਪ੍ਰਗਟਾਏ।

**ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ**

ਵਰਬ 2003 ਦੇ ਹੋਲੇ ਮਹੱਲੇ ਦਾ ਸਾਲਾਨਾ ਪੁਰਬ, ਸ੍ਰੀ ਭੈਣੀ ਸਾਹਿਬ ਵਿਖੇ ਹੀ 18 ਤੋਂ 21 ਮਾਰਚ ਨੂੰ ਮਨਾਇਆ ਗਿਆ। ਪਿਛਲੇ ਕੁਝ ਸਮੇਂ ਤੋਂ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ, ਬਹੁਤੇ ਧਾਰਮਿਕ ਉਤਸਵ ਸ੍ਰੀ ਭੈਣੀ ਸਾਹਿਬ ਹੀ ਮਨਾਏ ਜਾਂਦੇ ਹਨ। ਹੋਲੇ ਦੀਆਂ ਨਿਸ਼ਚਿਤ ਤਾਰੀਖਾਂ ਤੋਂ ਪਹਿਲਾਂ ਹੀ ਵੱਡੀ ਗਿਣਤੀ ਵਿੱਚ, ਸਾਧ-ਸੰਗਤ ਸ੍ਰੀ ਭੈਣੀ ਸਾਹਿਬ ਵਿਖੇ ਪਹੁੰਚਣੀ ਸ਼ੁਰੂ ਹੋ ਗਈ ਸੀ। ਇਸ ਵਾਰ ਇੰਗਲੈਂਡ, ਥਾਈਲੈਂਡ, ਕਨੇਡਾ, ਅਮਰੀਕਾ, ਦੁਬਈ, ਕੀਨੀਆ,

ਆਸਟ੍ਰੇਲੀਆ ਤੋਂ ਬਿਨਾਂ ਭਾਰਤ ਦੇ ਕਈ ਪ੍ਰਦੇਸ਼ਾਂ ਤੋਂ ਸੰਗਤਾਂ ਹੁੰਮ- ਹੁੰਮਾ ਕੇ ਆਈਆਂ। ਇਂਵ ਪ੍ਰਤੀਤ ਹੁੰਦਾ ਸੀ ਜਿਵੇਂ ਹੋਲੇ ਦਾ ਪੁਰਬ ਅੰਤਰ ਰਾਸ਼ਟਰੀ ਸਮਾਗਮ ਬਣ ਗਿਆ ਹੋਵੇ। ਠਾਕੁਰ ਉਦੇ ਸਿੰਘ ਅਤੇ ਸੰਤ ਜਗਤਾਰ ਸਿੰਘ ਦੀ ਅਗਵਾਈ ਵਿੱਚ, ਸੰਗਤਾਂ ਦੀ ਆਓ-ਭਗਤ ਦੇ ਸਾਰੇ ਪ੍ਰਬੰਧ, ਸੁਚਾਰੂ ਰੂਪ ਵਿੱਚ ਕੀਤੇ ਗਏ। ਸਤਿਜੁਗ ਦੇ ਬਿਆਨ ਅਨੁਸਾਰ, ਸਫੈਦ ਬਸਤਰਾਂ ਵਿੱਚ ਤੇ ਗਲਾਂ ਵਿੱਚ ਚਿੱਟੀ ਉੱਨ ਦੀਆਂ ਮਾਲਾ ਨਾਲ ਸਾਰਾ ਦ੍ਰਿਸ਼ ਇਸ ਤਰ੍ਹਾਂ ਲੱਗ ਰਿਹਾ ਸੀ, ਜਿਵੇਂ ਮਾਨ ਸਰੋਵਰ ਵਿੱਚ ਹੰਸ ਤਰ ਰਹੇ ਹੋਣ। ਪੰਡਾਲ ਤੇ ਸਤਿਗੁਰੂ ਜੀ ਦੇ ਆਸਣ ਨੂੰ ਬੜੀ ਰੀਝ ਨਾਲ, ਫੁੱਲਾਂ ਨਾਲ ਸਜਾਇਆ ਗਿਆ ਸੀ।

ਹੋਲੇ ਦੇ ਪਹਿਲੇ ਦਿਨ 18 ਮਾਰਚ ਨੂੰ ਕਥਾ ਕੀਰਤਨ ਤੋਂ ਬਿਨਾਂ ਇਹ ਆਦੇਸ਼ ਕੀਤਾ ਗਿਆ ਸੀ ਕਿ ਸਤਿਗੁਰੂ ਬਾਲਕ ਸਿੰਘ ਜੀ ਨਾਲ ਸੰਬੰਧਿਤ ਉਹਨਾਂ ਦਾ ਜੀਵਨ ਤੇ ਹੋਰ ਕਾਰਨਾਮਿਆਂ ਦਾ ਬਿਆਨ ਕੀਤਾ ਜਾਵੇ, ਤਾਂ ਜੁ ਨਾਮਧਾਰੀ ਮੱਤ ਦੇ ਇਤਿਹਾਸ ਵਿੱਚ, ਉਹਨਾਂ ਵੱਲੋਂ ਪਾਏ ਗਏ ਵਿਸ਼ੇਸ਼ ਯੋਗਦਾਨ ਬਾਰੇ ਸੰਗਤ ਜਾਣੂ ਹੋ ਸਕੇ। ਸਤਿਗੁਰੂ ਰਾਮ ਸਿੰਘ ਨੇ ਜਿਸ ਤਰ੍ਹਾਂ ਸੰਤ ਖਾਲਸੇ ਦੀ ਸਿਰਜਣਾ ਕਰ ਕੇ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ, ਨਵਾਂ ਸਰੂਪ ਬਖ਼ਸ਼ਿਆ ਅਤੇ ਕਿਵੇਂ ਗਊ-ਗਰੀਬ ਦੀ ਰੱਖਿਆ ਅਤੇ ਸੁਤੰਤਰਤਾ ਸੰਗਰਾਮ ਵਿੱਚ ਨਾਮਧਾਰੀਆਂ ਨੇ ਸ਼ਹੀਦੀਆਂ ਦੇ ਕੇ ਇਤਿਹਾਸ ਨੂੰ ਉੱਜਲਾ ਕਰਕੇ, ਸੁਤੰਤਰਤਾ ਦੀ ਪ੍ਰਾਪਤੀ ਲਈ ਰਾਹ ਪੱਧਰਾ ਕੀਤਾ। ਅੱਜ ਦਾ ਦਿਨ ਸੂਬਾ ਲੱਖਾ ਸਿੰਘ ਦੀ ਯਾਦ ਵਿੱਚ ਵੀ ਮਨਾਇਆ ਗਿਆ. ਜਿਨ੍ਹਾਂ ਨੇ ਅੱਜ ਤੋਂ 100 ਸਾਲ ਪਹਿਲਾਂ ਮੌਲਮੀਨ ਵਿਖੇ, ਨਜ਼ਰਬੰਦੀ ਵਿੱਚ ਲੰਮਾ ਸਮਾਂ ਗੁਜ਼ਾਰ ਕੇ ਅਕਾਲ ਚਲਾਣਾ ਕੀਤਾ ਸੀ। ਸੂਬਾ ਸਾਹਿਬ ਸਿੰਘ ਸਮਾਨ ਸੂਬਾ ਲੱਖਾ ਸਿੰਘ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਕਟਵਰਤੀਆਂ ਵਿੱਚੋਂ ਸਨ। ਸੂਬਾ ਲੱਖਾ ਸਿੰਘ ਬਾਰੇ ਸ. ਜਸਵਿੰਦਰ ਸਿੰਘ ਇਤਿਹਾਸਕਾਰ ਨੇ ਵੇਰਵੇ ਸਹਿਤ ਪ੍ਰਕਾਸ਼ ਪਾਇਆ।

ਹੋਲੇ ਦੇ ਦੂਜੇ ਦਿਨ 19 ਮਾਰਚ ਨੂੰ ਸ. ਸੁਵਰਨ ਸਿੰਘ ਵਿਰਕ ਨੇ ਸੰਤ ਤਰਨ ਸਿੰਘ ਵਹਿਮੀ (ਕਰਤਾ ਜੱਸ ਜੀਵਨ, 6 ਭਾਗ) ਬਾਰੇ ਖੋਜ ਭਰਪੂਰ ਪਰਚਾ ਪੜ੍ਹਿਆ। ਚੇਤੇ ਰਹੇ ਕਿ ਸੰਤ ਤਰਨ ਸਿੰਘ ਵਹਿਮੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਇਤਿਹਾਸ ਨੂੰ ਸੰਭਾਲਣ ਵਾਲੇ, ਪ੍ਰਸਿੱਧ ਲੇਖਕ ਸਨ।

ਦੁਪਹਿਰ ਦੇ ਦੀਵਾਨ ਵਿੱਚ ਅੰਤਰ ਰਾਸ਼ਟਰੀ ਪ੍ਰਸਿੱਧੀ ਵਾਲੇ ਪਹਿਲਵਾਨ ਕਰਤਾਰ ਸਿੰਘ ਨੂੰ, ਉਚੇਚੇ ਤੌਰ 'ਤੇ ਘਿਓ ਦਾ ਪੀਪਾ ਬਖ਼ਸ਼ ਕੇ ਸਤਿਗੁਰੂ ਜੀ ਨੇ ਨਿਵਾਜਿਆ। ਸ੍ਰੀ ਸਤਿਗੁਰੂ ਜੀ ਉੱਘੇ ਖਿਡਾਰੀਆਂ, ਸ. ਮਿਲਖਾ ਸਿੰਘ (ਉੱਡਣਾ ਸਿੱਖ) ਤੇ ਹੋਰ ਖਿਡਾਰੀਆਂ ਨੂੰ ਨਿਵਾਜਦੇ ਰਹਿੰਦੇ ਹਨ। ਪਹਿਲਵਾਨ ਕਰਤਾਰ ਸਿੰਘ ਨਾਲ, ਨਾਮਧਾਰੀ ਪਹਿਲਵਾਨ ਰਾਜਬੀਰ ਸਿੰਘ ਨੂੰ ਵੀ ਸਤਿਗੁਰੂ ਜੀ ਨੇ ਨਿਵਾਜਿਆ। ਜਿਸ ਨੇ ਸਤਿਗੁਰੂ ਜੀ ਦੀ ਆਸ਼ੀਰਵਾਦ ਸਦਕਾ ਕਈ ਕੁਸ਼ਤੀਆਂ ਜਿੱਤੀਆਂ ਹਨ।

**ਪ੍ਰੋ. ਕਿਰਪਾਲ ਸਿੰਘ ਕਸੇਲ ਦਾ ਅਭਿਨੰਦਨ ਸਮਾਰੋਹ**

19 ਮਾਰਚ ਨੂੰ ਹੀ ਪ੍ਰੋ. ਕਿਰਪਾਲ ਸਿੰਘ ਕਸੇਲ ਦੇ 75ਵੇਂ ਜਨਮ ਦਿਨ ਸਮੇਂ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ. ਸਤਿੰਦਰ ਸਿੰਘ ਨੰਦਾ ਵੱਲੋਂ ਸੰਪਾਦਿਤ ਵੱਡ-ਅਕਾਰੀ ਅਭਿਨੰਦਨ ਗ੍ਰੰਥ-ਪ੍ਰੋ. ਕਸੇਲ ਨੇ ਪੰਜ ਸ਼ਿਸ਼ਾਂ: ਸਰਵ ਸ੍ਰੀ ਸਤਿੰਦਰ ਸਿੰਘ ਨੰਦਾ, ਮੋਹਨ ਸਿੰਘ ਜੌਹਲ, ਕਰਤਾਰ ਸਿੰਘ ਕਾਲੜਾ, ਚਰਨਜੀਤ ਸਿੰਘ ਪੱਡਾ ਅਤੇ ਪ੍ਰਿੰ. ਗੋਪਾਲ ਚੰਦ ਵੱਲੋਂ ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤਾ ਗਿਆ। ਜਿਨ੍ਹਾਂ ਨੇ ਆਪਣੇ ਕਰ-ਕਮਲਾਂ ਦੁਆਰਾ, ਆਪਣੇ ਚਰਨ ਸੇਵਕ, ਪ੍ਰੋ. ਕਸੇਲ ਨੂੰ ਪ੍ਰਦਾਨ ਕੀਤਾ। ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਗ੍ਰੰਥ ਕਰੀਬ 900 ਪੰਨਿਆਂ ਦੇ ਵੱਡ ਅਕਾਰੀ ਗ੍ਰੰਥ ਵਿੱਚ 75-80 ਲੇਖਕਾਂ ਦੇ, ਕਸੇਲ ਜੀ ਬਾਰੇ ਜਾਣਕਾਰੀ ਭਰਪੂਰ ਲੇਖ ਹਨ। ਇਨ੍ਹਾਂ ਲੇਖਕਾਂ ਨੇ ਕਸੇਲ ਜੀ ਬਾਰੇ ਲਿਖਦਿਆਂ, ਸ਼੍ਰੀ ਸਤਿਗੁਰੂ ਜਗਜੀਤ ਸਿੰਘ ਬਾਰੇ ਵੀ ਵਧੀਆ ਜ਼ਿਕਰ ਕੀਤਾ ਹੈ ਕਿ ਜਦੋਂ ਕਸੇਲ ਜੀ ਦੀ ਨੇਤਰ ਜੋਤ ਚਲੀ ਗਈ, ਉਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਹੀਰੇ ਨੂੰ ਪਛਾਣਿਆ, ਹਰ ਤਰ੍ਹਾਂ ਦੀ ਸਹਾਇਤਾ ਅਤੇ ਉਤਸ਼ਾਹ ਬਖਸ਼ਿਆ, ਕਸੇਲ ਜੀ ਦੀ ਸੇਵਾ ਵਿੱਚ ਆਪਣਾ ਇੱਕ ਸਿੱਖ ਸੰਤ ਅਜੀਤ ਸਿੰਘ ਵੀ ਦਿੱਤਾ ਹੋਇਆ ਹੈ। ਇਸ ਸਮੇਂ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਇਹ ਸ਼ਬਦ ਗਾਇਨ ਕਰ ਰਹੇ ਸਨ:-

ਪੂਤਾ ਮਾਤਾ ਕੀ ਆਸੀਸ॥
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ
ਸਦਾ ਭਜਹੁ ਜਗਦੀਸ॥

ਇਸ ਸਮਾਰੋਹ ਵਿੱਚ ਪੰਜਾਬੀ ਦੇ ਬਹੁਤ ਸਾਰੇ ਵਿਦਵਾਨ ਤੇ ਵਿਸ਼ੇਸ਼ ਪਤਵੰਤੇ ਪਹੁੰਚੇ ਹੋਏ ਸਨ। ਪ੍ਰਮੁੱਖ ਲੇਖਕਾਂ ਵਿੱਚ ਸਰਬ ਸ਼੍ਰੀ ਪ੍ਰੋ. ਪ੍ਰੀਤਮ ਸਿੰਘ, ਡਾ. ਕਰਤਾਰ ਸਿੰਘ ਸੂਰੀ, ਡਾ. ਈਸ਼ਰ ਸਿੰਘ ਤਾਂਘ, ਸੁਰਜੀਤ ਪਾਤਰ, ਕੁਲਵੰਤ ਸਿੰਘ ਗਰੇਵਾਲ, ਜਗਦੇਵ ਸਿੰਘ ਜੱਸੋਵਾਲ, ਡਾ. ਈ. ਐਮ.ਜੋਨਸਨ, ਪ੍ਰੋ. ਮਹਿੰਦਰ ਸਿੰਘ ਚੀਮਾ, ਪ੍ਰੋ. ਗੁਰਭਜਨ ਸਿੰਘ ਗਿੱਲ, ਡਾ. ਐਸ. ਤਰਸੇਮ ਅਤੇ ਪ੍ਰੋ. ਨਿਸ਼ਾਨ ਸਿੰਘ ਢਿੱਲੋਂ ਵਰਗੇ ਪ੍ਰਮੁੱਖ ਲੇਖਕ ਤੇ ਸਾਹਿਤਕਾਰ ਹਾਜ਼ਰ ਸਨ। ਪੰਜਾਬ ਕਾਂਗਰਸ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਵੀ ਹਾਜ਼ਰ ਸਨ। ਇਹਨਾਂ ਵਿੱਚੋਂ ਬਹੁਤ ਸਾਰਿਆਂ ਨੇ ਪ੍ਰੋ. ਕਸੇਲ ਦੀ ਪੰਜਾਬੀ ਸਾਹਿਤ ਨੂੰ ਦੇਣ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ ਪਰ ਇਸ ਸਮਾਗਮ ਦੀ ਪ੍ਰਧਾਨ ਸੁਰ ਮਾਤ ਭਾਸ਼ਾ ਪੰਜਾਬੀ ਦੇ ਮਹੱਤਵ ਅਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਵੱਲੋਂ ਗੁਰਮੁਖੀ ਅੱਖਰਾਂ ਤੇ ਮਾਤ-ਭਾਸ਼ਾ ਪੰਜਾਬੀ ਦੀ ਉੱਨਤੀ ਨੂੰ ਸਮਰਪਿਤ ਸੀ। ਅਜੀਤ ਸਿੰਘ ਲਾਇਲ ਨੇ ਇਸ ਸਮਾਗਮ ਦੀ ਕਾਰਵਾਈ ਨੂੰ ਚਲਾਇਆ ਅਤੇ ਸੁਵਰਨ ਸਿੰਘ ਵਿਰਕ ਨੇ ਪ੍ਰੋ. ਕਿਰਪਾਲ ਸਿੰਘ ਕਸੇਲ ਨੂੰ ਸਤਿਗੁਰੂ ਜੀ ਵੱਲੋਂ 'ਸਾਹਿਤ ਰਤਨ' ਦੀ ਉਪਾਧੀ ਪ੍ਰਦਾਨ ਕਰਨ ਦੇ ਮੌਕੇ, ਕਸੇਲ ਜੀ ਦਾ ਸਨਮਾਨ ਪੱਤਰ ਪੜ੍ਹਿਆ। ਸੰਤ ਹਰਪਾਲ ਸਿੰਘ ਸੇਵਕ ਨੇ ਇਸ ਸਮਾਗਮ ਨੂੰ ਸ਼ਾਨਦਾਰ ਢੰਗ ਨਾਲ ਆਯੋਜਿਤ ਕਰਨ ਅਤੇ ਲੇਖਕਾਂ ਦੀ ਸਮੁੱਚੀ ਆਓ-ਭਗਤ ਵੱਲ ਉਚੇਚਾ ਧਿਆਨ ਦਿੱਤਾ। ਇਸ ਸਮਾਗਮ ਦੀ ਪ੍ਰਧਾਨ ਸੁਰ, ਮਾਤ-ਭਾਸ਼ਾ ਪੰਜਾਬੀ ਦਾ ਮਹੱਤਵ ਤੇ ਇਸ ਵਿੱਚ ਨਾਮਧਾਰੀ ਪੰਥ ਦੀ ਭੂਮਿਕਾ ਸੀ।

ਹੋਲੇ ਦੇ ਤੀਜੇ ਦਿਨ, 20 ਮਾਰਚ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਸਮੇਂ, ਤਿੰਨ ਰਾਗੀ ਜਥੇ ਮਿਲ ਕੇ ਤ੍ਰਿਬੈਣੀ ਸੰਗੀਤ ਦਾ ਵਿਸਮਾਦੀ ਰੰਗ ਬੰਨ੍ਹ ਰਹੇ ਸਨ। ਇਹਨਾਂ ਦਿਨਾਂ ਵਿੱਚ ਹੀ ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ ਹੋਈ ਜਿਸ ਵਿੱਚ ਕੁਝ ਵਿਸ਼ੇਸ਼ ਮਤੇ ਵੀ ਪਾਸ ਕੀਤੇ ਗਏ। ਇਕ ਮਤੇ ਵਿੱਚ ਅਮਰੀਕਾ ਵੱਲੋਂ ਈਰਾਕ ਉੱਤੇ ਕੀਤੇ ਗਏ ਸੈਨਿਕ ਹਮਲੇ ਦਾ ਵਿਰੋਧ ਕੀਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ, ਸੰਸਦ ਭਵਨ ਤੇ ਹੋਰ ਦਫ਼ਤਰਾਂ ਵਿੱਚ ਲਗਾਉਣ ਬਾਰੇ ਮਤਾ ਪੇਸ਼ ਕਤਾ ਗਿਆ। ਵਿਆਹ-ਸ਼ਾਦੀਆਂ ਵਿੱਚ ਪਾਰਟੀਆਂ ਕਰਨ ਉੱਤੇ ਰੋਕ ਲਾਉਣ ਦਾ ਸੁਝਾਅ ਪੇਸ਼ ਕੀਤਾ ਗਿਆ। ਇਸ

ਅਵਸਰ ਉੱਤੇ ਨਾਮਧਾਰੀ ਵਿਦਿਅਕ ਜਥੇ ਦੀ ਇਕੱਤਰਤਾ ਵੀ ਕੀਤੀ ਗਈ। ਸੇਵਕ ਹਰਪਾਲ ਸਿੰਘ ਤੇ ਹਰਵਿੰਦਰ ਸਿੰਘ ਹੰਸਪਾਲ ਵੱਲੋਂ ਦੱਸਿਆ ਗਿਆ ਕਿ ਰਾਮ ਮੰਦਰ, ਵੱਡੇ ਲੰਗਰ ਹਾਲ ਤੇ ਹੋਰ ਇਮਾਰਤਾਂ ਦਾ ਨਿਰਮਾਣ ਕਾਰਜ, ਬੜੇ ਜ਼ੋਰ-ਸ਼ੋਰ ਨਾਲ ਚੱਲ ਰਿਹਾ ਹੈ ਅਤੇ ਗੁਰੂ ਘਰ ਦੇ ਸੇਵਕ ਬੜੇ ਉਤਸ਼ਾਹ ਨਾਲ ਸੇਵਾ ਕਰ ਰਹੇ ਹਨ।

ਹੋਲੇ ਦੇ ਅੰਤਿਮ ਦਿਨ 21 ਮਾਰਚ ਨੂੰ, ਆਸਾ ਦੀ ਵਾਰ ਦੇ ਵਾਰੇ ਦੇ ਰੂਪ ਦੇ ਗਾਇਨ ਪਿੱਛੋਂ, 25 ਜੋੜਿਆਂ ਦੇ ਅਨੰਦ ਕਾਰਜ ਹੋਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 325 ਪਾਠਾਂ ਦੇ ਭੋਗ ਪਾਏ ਗਏ। ਜਲੰਧਰ ਦੀ ਸੰਗਤ ਵੱਲੋਂ 1,70,000 ਚੌਪਈ ਦੇ ਪਾਠ ਸ੍ਰੀ ਸਤਿਗੁਰੂ ਜੀ ਦੀ ਚੜ੍ਹਦੀ ਕਲਾ ਵਾਸਤੇ ਕੀਤੇ ਗਏ। ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ ਅਗਲੇ ਸਾਲ ਦੇ ਹੋਲੇ ਦੀ ਸੇਵਾ, ਸਤਿਗੁਰੂ ਜੀ ਵੱਲੋਂ ਰਣਜੀਤ ਸਿੰਘ ਪੁੱਤਰ ਸੰਤ ਹਰੀ ਸਿੰਘ, ਸੰਤ ਬਹਾਦਰ ਸਿੰਘ ਪੁੱਤਰ ਸੰਤ ਸਰਦਾਰਾ ਸਿੰਘ ਨੂੰ ਬਖ਼ਸ਼ੀ ਗਈ ਹੈ। ਸ੍ਰੀ ਤਾਰਾ ਸਿੰਘ ਅਨਜਾਣ ਜੀ ਦੀ ਪੁਸਤਕ, 'ਸਭਹਨ ਕੇ ਸਿਰਮੌਰ' ਵਿੱਚੋਂ ਇਸੇ ਸਿਰਲੇਖ ਦਾ ਲੇਖ, 5 ਹਜਾਰ ਤੋਂ ਵੱਧ ਦਿੱਲੀ ਰਾਜ ਦੇ ਸਕੂਲਾਂ ਦੀਆਂ, ਪੰਜਾਬੀ ਪਾਠ ਪੁਸਤਕਾਂ ਵਿੱਚ ਛੱਪ ਕੇ, ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਿਰਤਾਂਤ ਬਾਰੇ, ਬਹੁਤ ਸਾਰੇ ਵਿਦਿਆਰਥੀਆਂ ਦੇ ਗਿਆਨ ਵਿੱਚ ਵਾਧਾ ਕਰਕੇ, ਉਹਨਾਂ ਦੇ ਚਰਿੱਤਰ ਦਾ ਨਿਰਮਾਣ ਕਰ ਰਿਹਾ ਹੈ।

ਇਸ ਸਾਲ ਦਾ ਵਿਸਾਖੀ ਦਾ ਪੁਰਬ ਵੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਆਸਾ ਦੀ ਵਾਰ ਦਾ ਕੀਰਤਨ, ਕੁੱਝ ਵਿਸ਼ੇਸ਼ ਕੀਰਤਨੀ ਜੱਥਿਆਂ ਤੇ ਦਿਲਰੁਬਾ ਤਾਰ ਸ਼ਹਿਨਾਈ ਤੇ ਤੰਤੀ ਸਾਜ਼ਾਂ ਦੀ ਮਧੁਰ ਝੁਣਕਾਰ ਦੁਆਰਾ, ਵਿਸਮਾਦੀ ਰੰਗ ਵਿੱਚ ਕੀਤਾ ਗਿਆ। ਇਸ ਸ਼ੁੱਭ ਅਵਸਰ ਸਮੇਂ ਸੰਤ ਮੋਹਨ ਸਿੰਘ ਲਾਇਲ ਨੇ ਸਟੀਲ (ਅਸਪਾਤ) ਦਾ ਖੰਡਾ ਬਾਟਾ, ਆਪਣੇ ਹੱਥੀਂ ਤਿਆਰ ਕਰਕੇ ਸਤਿਗੁਰੂ ਜੀ ਨੂੰ ਭੇਂਟ ਕੀਤਾ। ਇਹ ਸੰਤ ਮੋਹਨ ਸਿੰਘ ਜੀ ਲੁਧਿਆਣੇ ਰਹਿੰਦੇ ਹਨ ਅਤੇ ਆਪਣੇ ਜੱਥੇ ਦੇ ਸਿੰਘਾਂ ਨਾਲ ਜਾ ਕੇ, ਪਿੰਡਾਂ ਵਿੱਚ ਦੀਵਾਨ ਲਗਾਉਂਦੇ ਹਨ, ਜੋ ਮਾਇਆ ਭੇਂਟ ਹੋਵੇ, ਆ ਕੇ ਸਤਿਗੁਰੂ ਜੀ ਦੀ ਚਰਨ ਭੇਂਟ ਕਰਦੇ ਹਨ। ਆਪ ਦੇ ਸਾਥੀ ਸਿੰਘ, ਸਰਬ ਸ੍ਰੀ ਸੰਤ

ਸੁਰਿੰਦਰ ਸਿੰਘ, ਦਰਸ਼ਨ ਸਿੰਘ, ਵਿਰਸਾ ਸਿੰਘ ਤੇ ਪੂਰਨ ਸਿੰਘ ਨੂੰ, ਸਤਿਗੁਰੂ ਜੀ ਨੇ ਆਸ਼ੀਰਵਾਦ ਬਖ਼ਸ਼ ਕੇ ਨਿਵਾਜਿਆ। 15 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਉਪਰੰਤ, 18 ਅਨੰਦ ਕਾਰਜ ਕੀਤੇ ਗਏ ਅਤੇ 48 ਪਾਠਾਂ ਦੇ ਭੋਗ ਪਾਏ ਗਏ।

**ਪ੍ਰਿੰ. ਬਿਅੰਤ ਕੌਰ ਦੀ ਯਾਦ ਵਿੱਚ ਮੇਲਾ**

ਪ੍ਰਿੰ. ਬਿਅੰਤ ਕੌਰ ਦੀ ਯਾਦ ਵਿੱਚ ਉਹਨਾਂ ਦੇ ਪਰਿਵਾਰ ਵੱਲੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 27 ਅਪ੍ਰੈਲ ਨੂੰ ਸਮਾਗਮ ਕੀਤਾ ਗਿਆ। ਬੀਬੀ ਬਿਅੰਤ ਕੌਰ ਦਾ ਜਨਮ 1934 ਈ. ਵਿੱਚ ਸੂਬਾ ਗੰਡਾ ਸਿੰਘ ਅਤੇ ਮਾਤਾ ਕੇਸਰ ਕੌਰ ਦੇ ਘਰ ਹੋਇਆ। ਬਚਪਨ ਵਿੱਚ ਹੀ ਘਰ ਦੇ ਮਾਹੌਲ ਅਨੁਸਾਰ ਬੀਬੀ ਜੀ ਨੂੰ ਵੀ ਧਾਰਮਿਕ ਲਗਨ ਲੱਗ ਗਈ। ਆਪ ਜੀ ਦਾ ਅਨੰਦ ਕਾਰਜ ਸੰਤ ਗੁਰਬਚਨ ਸਿੰਘ ਦੇ ਪੁੱਤਰ ਸ. ਸੰਤ ਸਿੰਘ ਨਾਲ1954 ਈ. ਵਿੱਚ ਹੋਇਆ। ਦੋਵੇਂ ਪਰਿਵਾਰ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਨਿਵਾਜੇ ਹੋਏ ਸਨ। ਬੀਬੀ ਬਿਅੰਤ ਕੌਰ ਪੰਜਾਬੀ, ਹਿੰਦੀ ਤੇ ਅੰਗਰੇਜੀ ਭਾਸ਼ਾਵਾਂ ਦੇ ਪ੍ਰਬੀਨ ਵਿਦਵਾਨ ਸਨ ਅਤੇ ਉਹਨਾਂ ਨੇ ਨਾਮਧਾਰੀ ਸਿੱਖਸ (ਅੰਗਰੇਜ਼ੀ), ਬਚਿੱਤ੍ਰ ਨਾਟਕ ਇੱਕ ਅਦਵਿਤੀਯ ਰਚਨਾ, ਨਮੋ ਲੋਕ ਮਾਤਾ (ਹਿੰਦੀ), ਸੂਬਾ ਗੰਡਾ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਤੇ ਹੋਲੇ ਮਹੱਲੇ, ਦਰਸ਼ਨ ਦੇਹੁ ਦਇਆ ਪਤ ਦਾਤੇ, ਏਹਿ ਸੁੰਦਰਿ ਸਿਆਮ ਕੀ ਮਾਨ ਤਮੈ, ਬਚਿੱਤ੍ ਨਾਟਕ ਇੱਕ ਅਪਰੂਵ ਕ੍ਰਿਤੀ, ਧਰਮ ਹੇਤ ਸਾਕਾ ਜਿਨਿ ਕੀਆ, ਦਰਸ ਪਿਆਸੀ, ਨਮੋ ਨਾਥ ਪੂਰੇ ਪੁਸਤਕਾਂ ਰਚੀਆਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ 'ਲਾਲ ਏਹਿ ਰਤਨ' ਪੰਜ ਭਾਗ ਸੰਪਾਦਿਤ ਕੀਤੇ। ਆਪ ਦੀਆਂ ਰਚਨਾਵਾਂ ਵਿੱਚ ਮੌਲਿਕ ਸਿਰਜਨਾ ਦੀ ਆਭਾ, ਅਥਾਹ ਸ਼ਰਧਾ ਤੇ ਪ੍ਰੇਮ ਖੋਜ ਪ੍ਰਵਿਰਤੀ ਵਿੱਦਮਾਨ ਹੈ। ਬੀਬੀ ਬਿਅੰਤ ਕੌਰ ਨਿਵੇਕਲੀ ਸਾਹਿਤਕ ਸ਼ੈਲੀ ਦੀ ਸਵਾਮੀ ਸੀ। ਉਹਨਾਂ ਦੀ ਸਭ ਤੋਂ ਵੱਡੀ ਸਾਹਿਤਕ ਘਾਲਣਾ, ਪੁਸਤਕ 'ਲਾਲ ਏਹਿ ਰਤਨ' ਜਿਸ ਦੇ ਪੰਜ ਭਾਗ ਹਨ ਨੂੰ ਸੰਪਾਦਿਤ ਰੂਪ ਵਿੱਚ ਪ੍ਰਸਤੁਤ ਕਰਨ ਤੋਂ ਹੋ ਜਾਂਦੀ ਹੈ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਉਪਦੇਸ਼ਾਂ ਦਾ ਵਡ ਅਕਾਰੀ ਸੰਗ੍ਰਹਿ ਹਨ। ਇਹ ਸੰਗ੍ਰਹਿ ਅਦੁੱਤੀ ਗਿਆਨ ਅਤੇ ਮਹਾਨ ਅਧਿਆਤਮਕ ਅਨੁਭਵ ਦਾ ਅਖੁੱਟ ਮਹਾਂਸਾਗਰ ਹੈ। ਮੌਖਿਕ ਪ੍ਰਵਚਨਾਂ ਨੂੰ ਲਿਖਤੀ ਰੂਪ ਵਿੱਚ ਢਾਲਣਾ ਉਚਿਤ ਸਾਹਿਤਕ ਸੂਝ-ਬੂਝ ਤੇ ਕਰੜੀ ਮਿਹਨਤ

ਦੀ ਮੰਗ ਕਰਦਾ ਹੈ। ਇਹ ਕਾਰਜ ਇਸ ਦੰਪਤੀ ਦੀ ਨਾਮਧਾਰੀ ਪੰਥ ਨੂੰ ਵੱਡੀ ਦੇਣ ਮੰਨੀ ਜਾਵੇਗੀ।

ਅਜੀਤ ਸਿੰਘ ਲਾਇਲ ਜੋ ਇਸ ਸੰਮੇਲਨ ਦਾ ਸੰਚਾਲਨ ਕਰ ਰਹੇ ਸਨ ਨੇ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼, ਜਿੱਥੇ ਅਸੀਂ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿੱਚ ਟੇਪ ਦੁਆਰਾ ਸਰਵਨ ਕਰਦੇ ਹਾਂ, ਹੁਣ ਪੁਸਤਕ ਰੂਪ ਵਿੱਚ ਅਸੀਂ ਘਰ ਬੈਠੇ ਵੀ ਪੜ੍ਹ ਸਕਦੇ ਹਾਂ।

ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਸ਼ਰਧਾਂਜਲੀ ਭੇਂਟ ਕਰਦਿਆਂ ਹੋਇਆਂ ਕਿਹਾ ਕਿ ਇਹ ਸੁਭਾਗ ਜੋੜੀ ਸਤਿਗੁਰੂ ਸਾਹਿਬਾਨ ਦੀ ਨਿਵਾਜੀ ਹੋਈ ਸੀ ਤੇ ਗੁਰੂ-ਘਰ ਦੀ ਅਥਾਹ ਸ਼ਰਧਾਲੂ ਸੀ। ਅਜਿਹੇ ਉੱਚ ਕੋਟੀ ਦੇ ਸਾਹਿਤਕ ਕਾਰਜ, ਬਿਨਾਂ ਗੁਰੂ ਮਿਹਰ ਤੋਂ ਸਿਰੇ ਨਹੀਂ ਚਾੜ੍ਹੇ ਜਾ ਸਕਦੇ।

ਸੰਤ ਹਰਪਾਲ ਸਿੰਘ ਸੇਵਕ ਨੇ ਕਿਹਾ ਕਿ ਬੀਬੀ ਜੀ ਦਾ ਸਭ ਤੋਂ ਵੱਡਾ ਸਨਮਾਨ ਉਹਨਾਂ ਦੇ ਜੀਵਨ ਦੀ ਪ੍ਰਾਪਤੀ ਹੈ, ਜੋ ਉਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਹ ਉਪਦੇਸ਼ ਲਿਖ ਕੇ, ਇਕ ਮਹਾਨ ਕਾਰਜ ਕੀਤਾ ਜੋ ਰਹਿੰਦੀ ਦੁਨੀਆਂ ਤੱਕ ਯਾਦ ਰਹੇਗਾ।

ਇਸੇ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰੇ ਸ਼ਿਸ਼ ਤੇ ਬਾਲ ਸਖਾ ਸ਼੍ਰੀ ਪ੍ਰੀਤਮ ਸਿੰਘ ਕਵੀ ਦੇ ਵਰ੍ਹੀਣੇ ਦੀ ਯਾਦ ਵੀ ਮਨਾਈ ਗਈ। ਉਹ ਸ੍ਰੇਸ਼ਟ ਲੇਖਕ ਵੀ ਸਨ। ਸਵਰਗਵਾਸੀ ਕਵੀ ਜੀ ਨੇ ਆਪਣੀਆਂ ਕਈ ਪੁਸਤਕਾਂ ਵਿੱਚ, ਨਾਮਧਾਰੀ ਸਤਿਗੁਰੂ ਸਾਹਿਬਾਨ ਤੇ ਨਾਮਧਾਰੀ ਮੱਤ ਦੇ ਕਈ ਪੱਖਾਂ ਨੂੰ ਆਪਣੀਆਂ ਮੂਲ ਰਚਨਾਵਾਂ ਰਾਹੀਂ ਉਜਾਗਰ ਕੀਤਾ ਹੈ। ਪਰ ਉਹਨਾਂ ਦੀ ਸਭ ਤੋਂ ਵੱਡੀ ਦੇਣ 'ਬੀਤੇ ਦੀਆਂ ਪੈੜਾਂ' ਨਾਮ ਦੀ ਪੁਸਤਕ ਲੜੀ ਹੈ ਜਿਸ ਵਿੱਚ ਸਮਕਾਲੀ ਨਾਮਧਾਰੀ ਇਤਿਹਾਸ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਨ-ਚਰਿਆ ਦਾ ਵਰਣਨ, ਵਿਸਥਾਰ ਸਹਿਤ ਤੇ ਰੌਚਿਕ ਸ਼ੈਲੀ ਵਿੱਚ ਕੀਤਾ ਗਿਆ ਹੈ। ਇਸ ਪੁਸਤਕ ਦੇ ਸੋਲਾਂ ਭਾਗ ਪ੍ਰਕਾਸ਼ਿਤ ਹੋ ਚੁੱਕੇ ਹਨ ਅਤੇ ਦਸ ਕੁ ਹੋਰ ਭਾਗ ਪ੍ਰਕਾਸ਼ਿਤ ਹੋ ਰਹੇ ਹਨ। ਪ੍ਰੀਤਮ ਸਿੰਘ ਕਵੀ ਜੀ ਨਾਮਧਾਰੀ ਮੱਤ ਦੇ ਉੱਘੇ ਲੇਖਕਾਂ ਸੰਤ ਸੰਤੋਖ ਸਿੰਘ ਬਾਹੋਵਾਲ, ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚੱਕਰਵਰਤੀ, ਤਰਨ ਸਿੰਘ ਵਹਿਮੀ, ਮਾਸਟਰ ਨਿਹਾਲ ਸਿੰਘ ਦੀ ਲੜੀ ਦੇ

ਅੰਤਰਗਤ ਬਹੁਤ ਵੱਡਾ ਯੋਗਦਾਨ ਪਾ ਗਏ ਹਨ। ਇਹਨਾਂ ਸਵਰਗਵਾਸੀ ਲੇਖਕਾਂ ਦੀ ਯਾਦ ਵਿੱਚ ਜੁੜੇ ਇਸ ਸਮਾਗਮ ਵਿੱਚ ਦੋਵਾਂ ਪਰਿਵਾਰਾਂ ਦੇ ਰਿਸ਼ਤੇਦਾਰ ਤੇ ਉਹਨਾਂ ਦੇ ਸਨੇਹੀ, ਵੱਡੀ ਗਿਣਤੀ ਵਿੱਚ ਸ਼ਾਮਿਲ ਹੋਏ ਸਨ।

ਇਸ ਦਿਨ ਹੀ ਦੁਪਹਿਰ ਦੇ ਹਜ਼ੂਰੀ ਦੀਵਾਨ ਸਮੇਂ, 13 ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ।

ਸਵਰਗਵਾਸੀ ਨਾਮਧਾਰੀ ਲੇਖਕਾਂ ਦੀ ਯਾਦ ਲੜੀ ਵਿੱਚ ਹੀ 4 ਮਈ ਨੂੰ ਨਾਮਧਾਰੀ ਕਾਲੋਨੀ ਦਿੱਲੀ ਗੁਰਦੁਆਰੇ ਵਿੱਚ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਨੂੰ ਮਨਾਇਆ ਗਿਆ। ਇਸ ਵਿੱਚ ਬਹੁਤ ਸਾਰੇ ਬੁਲਾਰਿਆਂ ਨੇ ਮਾਸਟਰ ਜੀ ਦੇ ਵਿਅਕਤੀਤਵ ਦੇ ਉੱਜਲ ਪੱਖਾਂ ਤੇ ਨਾਮਧਾਰੀ ਸਤਿਗੁਰੂ ਸਾਹਿਬਾਨ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਮਾਸਟਰ ਜੀ ਦੀ ਅਪਾਰ ਸ਼ਰਧਾ ਅਤੇ ਨਿਸ਼ਕਾਮ ਸੇਵਾ ਉੱਤੇ ਪ੍ਰਕਾਸ਼ ਪਾਇਆ।

ਮਾਸਟਰ ਅਜੀਤ ਸਿੰਘ ਚੀਮਾਂ ਨੇ ਮਾਸਟਰ ਨਿਹਾਲ ਸਿੰਘ ਨੂੰ ਯਾਦ ਕਰਦਿਆਂ ਹੋਇਆਂ ਕਿਹਾ, "ਮਾਸਟਰ ਜੀ ਨੇ ਵਿਦਿਆ ਵੰਡੀ। ਉਹ ਸਫਲ ਅਧਿਆਪਕ ਸਨ। ਗਰੀਬ ਬੱਚਿਆਂ ਨੂੰ ਉਹਨਾਂ ਨੇ ਸਦਾ ਅੱਗੇ ਵਧਣ ਲਈ ਉਤਸ਼ਾਹਿਤ ਕੀਤਾ। ਜੀਵਨ ਨਗਰ ਦੇ ਇਲਾਕੇ ਵਿੱਚ ਨੌਜਵਾਨਾਂ ਨੂੰ ਕਵਿਤਾ ਲਿਖਣ ਲਈ ਹੱਲਾਸ਼ੇਰੀ ਦਿੱਤੀ। ਆਪ ਨਾਮਧਾਰੀ ਸਾਹਿਤ ਸਭਾ ਦੇ ਮੋਢੀਆਂ ਵਿੱਚੋਂ ਸਨ। ਉਹਨਾਂ ਨੇ ਮੇਰੇ ਵਰਗੇ ਕਈਆਂ ਦੀਆਂ ਪੱਗਾਂ ਸਿੱਧੀਆਂ ਕਰਵਾ ਕੇ, ਸਤਿਗੁਰੂ ਜੀ ਦੇ ਹੋਰ ਨੇੜੇ ਕੀਤਾ।"

ਸ. ਗੁਰਭੇਜ ਸਿੰਘ ਗੁਰਾਇਆ ਨੇ ਕਿਹਾ, "ਮਾਸਟਰ ਜੀ ਪੰਥਕ ਉੱਨਤੀ ਬਾਰੇ ਸਦਾ ਸੋਚਦੇ, ਉਹ ਦੂਜਿਆਂ ਨੂੰ ਹਿੰਮਤ ਦਿੰਦੇ, ਉਹ ਆਪ ਔਖੇ ਹੋ ਲੈਂਦੇ ਸਨ, ਪਰ ਦੂਜਿਆਂ ਨੂੰ ਔਖੇ ਨਹੀਂ ਸਨ ਹੋਣ ਦਿੰਦੇ। ਨਾਮਧਾਰੀ ਵਿਦਿਅਕ ਜਥੇ ਦਾ ਨਾਮ ਉਹਨਾਂ ਦਾ ਹੀ ਦਿੱਤਾ ਹੋਇਆ ਹੈ। ਆਪ ਨਾਮਧਾਰੀ ਵਿਦਿਅਕ ਜਥੇ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਰਹੇ ਪਰ ਉਹਨਾਂ ਦੇ ਮਨ ਵਿੱਚ, ਅਹੁਦੇ ਦਾ ਮਾਨ ਕਦੇ ਨਹੀਂ ਸੀ ਆਇਆ। ਉਹ ਸਦਾ ਨਿਮਰ ਤੇ ਨਿਰਮਾਣ ਰਹੇ।"

ਪ੍ਰੋ. ਸੁਖਬੀਰ ਸਿੰਘ ਗੁਲਾਟੀ ਨੇ ਆਪਣੇ ਲਿਖਤੀ ਪੱਤਰ ਵਿੱਚ, ਕਈ ਉਦਾਹਰਣਾਂ ਦੇ ਕੇ ਆਪ ਜੀ ਨੂੰ ਪ੍ਰਮਾਣਿਕ ਨਾਮਧਾਰੀ ਤੇ ਸੱਚਾ ਸਿੱਖ ਕਿਹਾ।

ਸ. ਜਸਵਿੰਦਰ ਸਿੰਘ ਇਤਿਹਾਸ ਕਾਰ ਨੇ ਨਾਮਧਾਰੀ ਇਤਿਹਾਸ ਦੀ ਖੋਜ ਤੇ ਪੜਤਾਲ ਬਾਰੇ, ਆਪਣੀ ਉਹਨਾਂ ਨਾਲ 13 ਸਾਲਾਂ ਦੀ ਸਾਂਝ ਦਾ ਜ਼ਿਕਰ ਕੀਤਾ।

ਪ੍ਰੋ. ਤਾਰਾ ਸਿਘ ਅਨਜਾਣ ਨੇ ਮਾਸਟਰ ਜੀ ਨੂੰ 'ਬੇਅੰਤ ਲੀਲ੍ਹਾ' ਦੇ ਲੇਖਕ ਵਜੋਂ ਦੱਸਿਆ। ਮਾਸਟਰ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਦੇ ਇਤਿਹਾਸ ਨੂੰ ਕਲਮਬੰਦ ਕੀਤਾ। ਗੁਰੂ ਹਰੀ ਸਿੰਘ ਜੀ ਬਾਰੇ ਲਿਖੀ ਗਈ ਉਹਨਾਂ ਦੀ ਰਚਨਾ 'ਸੀਤਲਤਾ ਦਾ ਸ੍ਰੋਤ' ਉੱਚ ਕੋਟੀ ਦੀ ਸਾਹਿਤਕ ਰਚਨਾ ਹੈ। ਪੰਜਾਬੀ ਤੋਂ ਬਿਨਾਂ ਆਪ ਅੰਗਰੇਜੀ ਵਿੱਚ ਵੀ ਨਾਮਧਾਰੀ ਮੱਤ ਬਾਰੇ ਲਿਖਦੇ ਰਹੇ ਹਨ।

ਸ. ਹਰਵਿੰਦਰ ਸਿੰਘ ਹੰਸਪਾਲ ਨੇ 'ਸਤਿਜੁਗ' ਦਾ ਵਿਸ਼ੇਸ਼ ਸੁਚਿੱਤਰ 'ਮਾਸਟਰ ਨਿਹਾਲ ਸਿੰਘ ਅੰਕ' ਜਾਰੀ ਕੀਤਾ। ਮਾਸਟਰ ਜੀ ਦਾ ਆਖਰੀ ਸਮਾਂ ਉਹਨਾਂ ਦੇ ਭਾਗਾਂ ਵਾਲੇ ਹੋਣ ਦਾ ਪ੍ਰਮਾਣ ਹੈ। 31 ਮਾਰਚ, 2001 ਈ. ਨੂੰ ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਆਪਣੀ ਹਜ਼ੂਰੀ ਵਿੱਚ ਬੈਠ ਕੇ, ਕਥਾ ਕਰਨ ਦਾ ਮਾਣ ਬਖ਼ਸ਼ਿਆ। ਕੁੱਝ ਮਿੰਟ ਪਿੱਛੋਂ ਮਾਸਟਰ ਜੀ ਨੇ ਲੰਗਰ ਵਿੱਚ ਜਾ ਕੇ ਇੱਕ ਗਰਾਹੀ ਖਿਚੜੀ ਦੀ ਮੂੰਹ ਵਿੱਚ ਪਾਈ ਸੀ ਤੇ ਆਪ ਨੇ ਪ੍ਰਾਣ ਤਿਆਗ ਦਿੱਤੇ। ਉਸ ਸਮੇਂ ਉਹਨਾਂ ਦੇ ਨਾਲ ਛੋਟਾ ਪੁੱਤਰ ਚਰਨਜੀਤ ਸਿੰਘ ਤੇ ਪੋਤਰਾ ਗੁਰਸੇਵਕ ਸਿੰਘ ਪ੍ਰਸ਼ਾਦਾ ਛਕ ਰਹੇ ਸਨ।

ਇਹਨਾਂ ਤੋਂ ਬਿਨਾਂ ਸੰਤ ਗੁਰਦਿਆਲ ਸਿੰਘ, ਸੰਤ ਸੇਵਾ ਸਿੰਘ, ਕੈਪਟਨ ਅਜੀਤ ਸਿੰਘ ਯੂ.ਕੇ. ਨੇ ਵੀ ਮਾਸਟਰ ਜੀ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਮਾਸਟਰ ਜੀ ਦੇ ਪਰਿਵਾਰ ਵੱਲੋਂ ਉਹਨਾਂ ਦੇ ਸਪੁੱਤਰ ਸੰਤ ਮਨਮੋਹਨ ਸਿੰਘ ਨੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਇਸ ਸਾਲ ਦਾ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ, ਪ੍ਰੋ. ਤਾਰਾ ਸਿੰਘ ਅਨਜਾਣ ਨੂੰ ਪ੍ਰਦਾਨ ਕੀਤਾ ਗਿਆ।

*ਪ੍ਰੋ. ਕਿਰਪਾਲਸਿੰਘ ਕਸੇਲ ਰਚਿਤ 'ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ' ਵਿੱਚੋਂ ਮਾ. ਨਿਹਾਲ ਸਿੰਘ ਜੀ ਦੀ ਸਾਹਿਤਕ ਦੇਣ ਬਾਰੇ ਇਹ ਸ਼ਬਦ

---

*ਪ੍ਰੋ. ਕਿਰਪਾਲ ਸਿੰਘ ਕਸੇਲ, ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 582

ਉਲੇਖ ਯੋਗ ਹਨ: "ਮਾਸਟਰ ਨਿਹਾਲ ਸਿੰਘ ਦੀ 'ਸ਼ੀਤਲਤਾ ਦਾ ਸ੍ਰੋਤ', ਸਿਰਖੰਡੀ ਛੰਦ ਵਿੱਚ ਰਚੀ ਗਈ ਰਚਨਾ ਦੇ ਨਾਇਕ ਨਾਮਧਾਰੀ ਸਤਿਗੁਰੂ ਹਰੀ ਸਿੰਘ ਜੀ ਹਨ। ਇਸ ਵਿੱਚ ਗੁਰੂ ਹਰੀ ਸਿੰਘ ਦੇ ਸ਼ੁੱਭ ਆਚਰਣ, ਸਤਿਗੁਰੂ ਰਾਮ ਸਿੰਘ ਦੇ ਪ੍ਰਦੇਸ਼ ਗਮਨ ਤੋਂ ਪਿੱਛੋਂ ਦੇ ਬਿਰਹਾ ਵਿਛੋੜੇ, ਅੰਗਰਜ਼ ਸਾਮਰਾਜ ਦੇ ਜਬਰ ਤੇ ਤਤਕਾਲੀਨ ਕੂਕਿਆਂ ਦੇ ਸਬਰ ਨੂੰ, ਸੁੰਦਰ ਭਾਂਤ ਚਿਤਰਿਆ ਗਿਆ ਹੈ। ਕਵੀ ਦੇ ਸਾਧਾਰਨ ਬਿਆਨ ਵਿੱਚ ਵੀ ਆਕ੍ਰਸ਼ਕ ਸ਼ਕਤੀ ਮੌਜੂਦ ਹੈ।"

[1]ਮਾਸਟਰ ਨਿਹਾਲ ਸਿੰਘ ਜੀ ਸਾਖੀ ਪਰੰਪਰਾ ਵਿੱਚ ਭਾਈ ਵੀਰ ਸਿੰਘ ਤੋਂ ਬਹੁਤ ਪ੍ਰਭਾਵਿਤ ਹੋਏ ਸਨ। ਉਹਨਾਂ ਦੇ ਲਿਖਣ ਢੰਗ ਵਿੱਚ ਤੀਖਣ ਭਾਵੁਕਤਾ ਤੇ ਸ਼ਰਧਾ-ਯੁਕਤ ਭਾਵਨਾ ਵਿਦਮਾਨ ਹੈ, ਪਰ ਅੱਖੀਂ ਡਿੱਠੇ ਸਮਾਚਾਰ ਤੇ ਨਿਕਟ ਵਰਤੀਆਂ ਤੋਂ ਸੁਣੀ ਬਿਰਤਾਂਤ ਮੁਖਤਾ, ਮਾਸਟਰ ਨਿਹਾਲ ਸਿੰਘ ਦੀਆਂ ਰਚਨਾਵਾਂ ਦਾ ਵਿਸ਼ੇਸ਼ ਗੁਣ ਹੈ। ਤਰਨ ਸਿੰਘ ਵਹਿਮੀ ਦੀ ਤੁਲਨਾ ਵਿੱਚ ਉਸ ਦੀ ਵਾਰਤਕ, ਵਧੇਰੇ ਸਾਹਿਤਕ ਗੁਣਾਂ ਵਾਲੀ ਹੈ। 'ਚੋਜੀ ਪ੍ਰੀਤਮ', 'ਬੇਅੰਤ ਲੀਲਾ' (ਤਿੰਨ ਭਾਗ) ਉਸ ਦੀਆਂ ਵਿਸ਼ੇਸ਼ ਰਚਨਾਵਾਂ ਹਨ। ਜਿਹਨਾਂ ਵਿੱਚ ਉਸਨੇ ਇਸ਼ਟ ਨਾਇਕਾਂ ਨਾਲ ਸੰਬੰਧਿਤ ਬਿਰਤਾਂਤਾਂ ਅਰਥਾਤ ਸਾਖੀਆਂ ਨੂੰ ਇੱਕ ਸਾਖੀਕਾਰ ਦੀ ਹੈਸੀਅਤ ਵਿੱਚ ਕਾਨੀਬਦ ਕਰਨ ਦਾ ਯਤਨ ਕੀਤਾ ਹੈ।

**ਸ੍ਰੀ ਹਜ਼ੂਰ ਸਾਹਿਬ ਤੋਂ ਪੰਜ ਸਿੰਘਾਂ ਦਾ ਸ੍ਰੀ ਭੈਣੀ ਸਾਹਿਬ ਆਉਣਾ**

ਇਹਨਾਂ ਦਿਨਾਂ ਵਿੱਚ ਹੀ ਪੰਜ ਪ੍ਰਮੁੱਖ ਸਿੰਘ ਜੋ ਸ੍ਰੀ ਹਜ਼ੂਰ ਸਾਹਿਬ ਦੇ ਪ੍ਰਮੁੱਖ ਕਰਤਿਆਂ-ਧਰਤਿਆਂ ਵਿੱਚੋਂ ਸਨ' ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ, ਸ੍ਰੀ ਭੈਣੀ ਸਾਹਿਬ ਪਹੁੰਚੇ। ਇਹਨਾਂ ਸਿੰਘਾਂ ਦੇ ਨਾਮ ਸਨ-ਸਿੰਘ ਸਾਹਿਬ ਗਿਆਨੀ ਅਮਰ ਸਿੰਘ ਹੈੱਡ ਧੂਪੀਆ, ਰਤਨ ਸਿੰਘ ਜੀ ਗੋਲੀ ਵਾਲੇ, ਜੋਗਿੰਦਰ ਸਿੰਘ ਸੁਖਦੀ, ਵਜਿੰਦਰ ਸਿੰਘ ਕਥਾਵਾਚਕ, ਵਿਨੋਦ ਸਿੰਘ ਰਹਿਰਾਸ ਤੇ ਹਰਜੀਤ ਸਿੰਘ ਸੇਵਾਦਾਰ। ਇਹ ਜੱਥਾ ਪਹਿਲਾਂ ਹਰਿਆਣਾ ਪ੍ਰਦੇਸ਼ ਦੇ ਪਿੰਡ ਮਹਿਰੌਲੀ ਵਿਖੇ, ਸ੍ਰੀ ਦਸਮ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰਨ ਆਇਆ ਸੀ। ਉਸੇ ਦਿਨ ਦਿੱਲੀ ਤੋਂ ਵੀ ਭਾਈ ਚਮਨਜੀਤ ਸਿੰਘ ਜੀ ਦੀ ਅਗਵਾਈ ਵਿੱਚ ਚਾਰ

---

[1]ਪ੍ਰੋ. ਕਿਰਪਾਲ ਸਿੰਘ ਕਸੇਲ, ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 746

ਬੱਸਾਂ 'ਤੇ ਸਵਾਰ ਹੋ ਕੇ ਸੰਗਤ, ਭੈਣੀ ਸਾਹਿਬ ਪਹੁੰਚੀ ਸੀ। ਸਭ ਆਏ ਦਰਸ਼ਨ ਅਭਿਲਾਸ਼ੀ ਪ੍ਰਾਹੁਣਿਆਂ ਦੀ ਆਓ-ਭਗਤ ਦਾ ਉਚਿਤ ਪ੍ਰਬੰਧ ਕੀਤਾ ਗਿਆ ਅਤੇ ਨਾਮ ਅਭਿਲਾਸ਼ੀ ਸਿੰਘਾਂ ਨੂੰ, ਅਗਲੇ ਦਿਨ ਅੰਮ੍ਰਿਤ ਵੇਲੇ ਦੇ ਦੀਵਾਨ ਵਿੱਚ ਆਉਣ ਲਈ ਕਿਹਾ ਗਿਆ। ਹਜ਼ੂਰ ਸਾਹਿਬ ਤੋਂ ਆਏ ਸਿੰਘਾਂ ਦਾ ਸਤਿਗੁਰੂ ਜੀ ਵੱਲੋਂ ਸਿਰੋਪਾਓ ਬਖ਼ਸ਼ ਕੇ ਸਨਮਾਨ ਕੀਤਾ ਗਿਆ ਅਤੇ ਉਹਨਾਂ ਨੂੰ ਨਾਮ ਦੀ ਦਾਤ ਬਖ਼ਸ਼ੀ ਗਈ। ਸੰਤ ਦਲੀਪ ਸਿੰਘ ਨਾਮਧਾਰੀ ਵੱਲੋਂ, ਉਹਨਾਂ ਨੂੰ ਦੱਸਿਆ ਗਿਆ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਨੂੰ ਭੇਜ ਕੇ ਹਜ਼ੂਰ ਸਾਹਿਬ ਤੋਂ ਤਖ਼ਤ ਸਾਹਿਬ ਦੀ ਮਰਿਆਦਾ ਮੰਗਵਾ ਕੇ, ਭੈਣੀ ਸਾਹਿਬ ਵਿਖੇ ਪ੍ਰਚਲਿਤ ਕੀਤੀ ਸੀ। ਹਜ਼ੂਰ ਸਾਹਿਬ ਤੋਂ ਆਏ ਜੱਥੇ ਦੇ ਸਿੰਘਾਂ ਨੇ ਇਸ ਗੱਲ ਦੀ ਸ਼ਾਹਦੀ ਭਰੀ ਕਿ ਸ੍ਰੀ ਹਜ਼ੂਰ ਸਾਹਿਬ ਵਿੱਚ ਸਥਾਪਿਤ ਮਰਿਆਦਾ ਤੇ ਸ੍ਰੀ ਭੈਣੀ ਸਾਹਿਬ ਦੀ ਮਰਿਆਦਾ ਵਿੱਚ, ਕੋਈ ਅੰਤਰ ਨਹੀਂ ਹੈ। ਇਹਨਾਂ ਸਿੰਘਾਂ ਨੂੰ ਨਾਮ ਦੀ ਦਾਤ ਬਖ਼ਸ਼ਣ ਤੋਂ ਪਹਿਲਾਂ, ਇਹ ਪੁੱਛ-ਗਿਛ ਕੀਤੀ ਗਈ ਸੀ ਕਿ ਉਹਨਾਂ ਵਿੱਚੋਂ ਕੋਈ ਮਾਸ-ਸ਼ਰਾਬ ਦੀ ਵਰਤੋਂ ਤਾਂ ਨਹੀਂ ਕਰਦਾ। ਉਹ ਸਾਰੇ ਹੀ ਸ਼ਾਕਾਹਾਰੀ ਸਨ।

5 ਜੂਨ ਨੂੰ ਸ੍ਰੀ ਸਤਿਗੁਰੂ ਜੀ ਨੇ ਦਿੱਲੀ ਵਿਖੇ ਦਰਸ਼ਨ ਦਿੱਤੇ। ਰਮੇਸ਼ ਨਗਰ ਦੀ ਸਾਧ ਸੰਗਤ, ਨਾਮਧਾਰੀ ਧਰਮਸ਼ਾਲਾ ਵਿਖੇ ਵੱਡੀ ਗਿਣਤੀ ਵਿੱਚ ਨਾਮਧਾਰੀ ਬਾਣੇ ਵਿੱਚ, ਗਲਾਂ ਵਿੱਚ ਮਾਲਾ ਪਾਈ, ਹੰਸਾਂ ਹਾਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਪਹੁੰਚੀ। ਰਸਨਾ ਤੇ ਸਿਮਰਨ ਸੀ, ਕੰਨ ਕੀਰਤਨ ਵੱਲ ਸਨ ਅਤੇ ਨੇਤਰ ਸਤਿਗੁਰੂ ਜੀ ਦੇ ਦਰਸ਼ਨ ਕਰ ਰਹੇ ਸਨ।

11 ਜੂਨ ਨੂੰ ਸ੍ਰੀ ਸਤਿਗੁਰੂ ਜੀ ਦੀ ਅਪੋਲੋ ਹਸਪਤਾਲ ਦਿੱਲੀ ਵਿਖੇ ਖੱਬੀ ਲੱਤ ਦਾ ਛੋਟਾ ਉਪਰੇਸ਼ਨ ਕੀਤਾ ਗਿਆ। ਉਹਨਾਂ ਦੇ ਖੱਬੇ ਪੈਰ ਦੇ ਅੰਗੂਠੇ ਵਿੱਚ ਤਕਲੀਫ਼ ਸੀ। ਜਿਸ ਕਾਰਨ ਉਸ ਲੱਤ ਦੀਆਂ ਨਾੜੀਆਂ ਦੇ ਰਕਤ ਪ੍ਰਵਾਹ ਵਿੱਚ ਕੁੱਝ ਰੋਕ ਸੀ। ਇਹ ਉਪਰੇਸ਼ਨ ਸਫ਼ਲ ਰਿਹਾ। ਕੁਝ ਦਿਨ ਰਮੇਸ਼ ਨਗਰ ਦੇ ਨਿਵਾਸ ਵਿੱਚ ਗੁਜ਼ਾਰ ਕੇ ਸਤਿਗੁਰੂ ਜੀ ਨਿੱਜੀ ਸੇਵਕਾਂ ਸਹਿਤ, 27 ਜੂਨ ਨੂੰ ਸ੍ਰੀ ਭੈਣੀ ਸਾਹਿਬ ਆ ਗਏ।

**ਸ੍ਰੀ ਸਤਿਗੁਰੂ ਜੀ ਦਾ ਦੂਜੀ ਵਿਸ਼ਵ ਪੰਜਾਬੀ ਕਾਨਫ਼ਰੰਸ ਨੂੰ ਆਸ਼ੀਰਵਾਦ**

28 ਜੂਨ ਤੋਂ 1 ਜੁਲਾਈ 2003 ਤੱਕ ਕਨੇਡਾ ਦੇ ਬ੍ਰਿਟਿਸ਼ ਕੋਲੰਬੀਆ ਦੇ

ਯੂਨੀਵਰਸਿਟੀ ਆਫ ਨਾਰਦਰਨ ਵਿਖੇ, ਦੂਜੀ ਵਿਸ਼ਵ ਪੰਜਾਬੀ ਕਾਨਫ਼ਰੰਸ ਕੀਤੀ ਜਾ ਰਹੀ ਸੀ। ਇਸ ਦੇ ਸੰਚਾਲਕਾਂ, ਸ਼੍ਰੀ ਸੁੱਚਾ ਦੀਪਕ, ਭੁਪਿੰਦਰ ਸਿੰਘ ਮੱਲ੍ਹੀ, ਪ੍ਰਧਾਨ ਵਿਰਾਸਤ ਫਾਊਂਡੇਸ਼ਨ ਅਤੇ ਸ਼੍ਰੀ ਵਿਜੈ ਕਪਿਲਾ, ਪ੍ਰਧਾਨ ਪੰਜਾਬੀ ਸਾਹਿਤ ਸਭਾ, ਪ੍ਰਿੰਸ ਜਾਰਜ ਵੱਲੋਂ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਇਸ ਵਿਸ਼ਵ ਪੰਜਾਬੀ ਕਾਨਫ਼ਰੰਸ ਵਿੱਚ ਦਰਸ਼ਨ ਦੇਣ ਲਈ ਨਿਮਰਤਾ ਸਹਿਤ, ਬਾਰ-ਬਾਰ ਬੇਨਤੀ ਕੀਤੀ ਗਈ ਸੀ। ਸਤਿਗੁਰੂ ਜੀ ਸਿਹਤ ਵੱਲੋਂ ਕੁੱਝ ਢਿੱਲੇ ਅਤੇ ਜੂਨ ਵਿੱਚ ਹੀ ਕੀਤੇ ਗਏ ਇੱਕ ਛੋਟੇ ਉਪਰੇਸ਼ਨ ਕਾਰਨ, ਉੱਥੇ ਪਹੁੰਚਣ ਦੇ ਭਾਵੇਂ ਅਸਮਰੱਥ ਸਨ, ਪਰ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਪੰਜਾਬੀ ਮਾਤ-ਭਾਸ਼ਾ ਦਾ ਅਥਾਹ ਪ੍ਰੇਮ ਤੇ ਸਤਿਗੁਰੂ ਸਾਹਿਬਾਨ ਵੱਲੋਂ ਪੰਜਾਬੀ ਭਾਸ਼ਾ ਤੇ ਸਾਹਿਤ ਦੀ ਪ੍ਰਗਤੀ ਲਈ ਕੀਤੇ ਗਏ ਯਤਨ ਤੇ ਸੁਹਿਰਦ ਲਗਨ, ਸੁ-ਵਿਖਿਆਤ ਹਨ।

ਇਸ ਵਿਸ਼ਵ ਪੰਜਾਬੀ ਕਾਨਫ਼ਰੰਸ ਦੇ ਪ੍ਰਬੰਧਕਾਂ ਨੂੰ ਜਿਹੜੀ ਆਸ਼ੀਰਵਾਦ ਤੇ ਲਿਖਤੀ ਸੰਦੇਸ਼ ਭੇਜਿਆ, ਉਹ ਉਚੇਚੇ ਧਿਆਨ ਦੀ ਮੰਗ ਕਰਦਾ ਹੈ। *ਉਸ ਪੱਤਰ ਦਾ ਉਤਾਰਾ ਇੱਥੇ ਦਿੱਤਾ ਜਾਂਦਾ ਹੈ, ਇਸ ਆਸ਼ੀਰਵਾਦ ਦੇ ਪੱਤਰ ਵਿੱਚ, ਇਤਿਹਾਸਕ ਤੇ ਸਮਕਾਲੀ ਦਸ਼ਾ ਬਾਰੇ ਕਈ ਮਹੱਤਵਪੂਰਨ ਤੱਥ ਉਜਾਗਰ ਹੋ ਜਾਂਦੇ ਹਨ। "ਇਹ ਜਾਣ ਕੇ ਬਹੁਤ ਖੁਸ਼ੀ ਹੋਈ ਹੈ ਕਿ ਕਨੇਡਾ ਦੀ ਧਰਤੀ 'ਤੇ ਦੂਜੀ ਵਿਸ਼ਵ ਪੰਜਾਬੀ ਕਾਨਫ਼ਰੰਸ ਦਾ ਆਯੋਜਨ ਕੀਤਾ ਜਾ ਰਿਹਾ ਹੈ। ਜਿਸ ਦੇਸ਼ ਵਿੱਚ ਕਿਸੇ ਵੇਲੇ ਪੰਜਾਬੀਆਂ ਨੂੰ ਦਾਖ਼ਲ ਨਹੀਂ ਸੀ ਹੋਣ ਦਿੱਤਾ ਗਿਆ, ਉਹਨਾਂ ਦੇ ਬੇੜੇ 'ਕਾਮਾਗਾਟਾਮਾਰੂ' ਜਹਾਜ਼ ਨੂੰ ਵਾਪਸ ਮੋੜ ਦਿੱਤਾ ਗਿਆ ਸੀ, ਅੱਜ ਸਾਡੇ ਵਾਸਤੇ ਮਾਣ ਵਾਲੀ ਗੱਲ ਹੈ ਕਿ ਉਸੇ ਦੇਸ਼ ਵਿੱਚ ਪੰਜਾਬੀ ਕੇਵਲ ਪਹਿਲੇ ਦਰਜੇ ਦੇ ਸ਼ਹਿਰੀ ਬਣ ਕੇ ਹੀ ਨਹੀਂ ਰਹਿ ਰਹੇ, ਸਗੋਂ ਮਿਹਨਤ, ਇਮਾਨਦਾਰੀ ਅਤੇ ਯੋਗਤਾ ਸਦਕਾ, ਉੱਚ ਅਹੁਦਿਆਂ 'ਤੇ ਸੁਭਾਇਮਾਨ ਹਨ। ਪੰਜਾਬੀ ਅਤੇ ਪੰਜਾਬੀਅਤ ਦੇ ਵਿਕਾਸ ਲਈ, ਦੂਜੀ ਵਿਸ਼ਵ ਪੰਜਾਬੀ ਕਾਨਫ਼ਰੰਸ ਦੇ ਆਯੋਜਕ, ਅਦਾਰਾ 'ਸਾਊਥ ਏਸ਼ੀਅਨ ਰੀਵੀਊ', 'ਵਿਰਾਸਤ ਫਾਊਂਡੇਸ਼ਨ' ਅਤੇ 'ਸਾਹਿਤ ਸਭਾ ਪ੍ਰਿੰਸ ਜਾਰਜ' ਇਸ ਕਾਨਫ਼ਰੰਸ ਲਈ ਵਧਾਈ ਦੇ ਪਾਤਰ ਹਨ।

---

*ਸਤਿਜੁਗ, ਅੰਕ 26 ਜੂਨ 2003

ਇੱਕੀਵੀਂ ਸਦੀ ਵਿੱਚ ਕੌਮਾਂ ਦੀ ਉਸਾਰੀ ਅਤੇ ਪੰਜਾਬੀ ਕੌਮ ਦਾ ਸਵਾਲ' ਇਸ ਵੇਲੇ ਸਮੇਂ ਦੇ ਹਾਣ ਦਾ ਮਸਲਾ ਹੈ। ਕਿਸੇ ਕੌਮ ਦਾ ਵਿਕਾਸ ਉਸਦੀ ਬੋਲੀ, ਸਾਹਿਤ ਅਤੇ ਸਭਿਆਚਾਰ ਦੇ ਵਿਕਾਸ ਤੇ ਹੀ ਨਿਰਭਰ ਕਰਦਾ ਹੈ। ਪੰਜਾਬੀ ਭਾਸ਼ਾ, ਗੁਰਮੁਖੀ ਲਿਪੀ ਅਤੇ ਪੰਜਾਬੀ ਸਭਿਆਚਾਰ ਨੂੰ ਜਿਊਂਦਿਆਂ ਰੱਖਣ ਅਤੇ ਇਸਦੇ ਵਿਕਾਸ ਦਾ ਮਸਲਾ, ਅੱਜ ਵਿਸ਼ਵ ਭਰ ਦੇ ਪੰਜਾਬੀਆਂ ਦੀ ਬਹੁਤ ਵੱਡੀ ਲੋੜ ਹੈ।

ਪੰਜਾਬ ਸੰਸਾਰ ਦੀ ਪੁਰਾਤਨ ਸਭਿਅਤਾ ਅਤੇ ਧਰਮ ਦਾ ਸੋਮਾ ਰਿਹਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਸਾਹਿਤ ਨਾਲ ਸੰਗੀਤ ਦਾ ਸੁਮੇਲ ਕਰਕੇ ਸੋਨੇ 'ਤੇ ਸੁਹਾਗੇ ਵਾਲਾ ਕੰਮ ਕੀਤਾ ਹੈ। ਸਤਿਗੁਰੂ ਅਰਜਨ ਦੇਵ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਕੇ, ਭੁੱਲੀ-ਭਟਕੀ ਲੋਕਾਈ ਦੇ ਕਲਿਆਣ ਲਈ, ਮਹਾਨ ਅਧਿਆਤਮਕ ਖਜ਼ਾਨਾ ਬਖ਼ਸ਼ਿਆ। ...... ਨਸ਼ਿਆਂ ਅਤੇ ਵਿਸ਼ਿਆਂ ਤੋਂ ਬਚ ਕੇ ਨਾਮ ਬਾਣੀ ਅਤੇ ਸੰਗੀਤਕ ਕੀਰਤਨ ਦੁਆਰਾ, ਅਮਨ ਅਤੇ ਏਕਤਾ ਦਾ ਸੰਦੇਸ਼ ਦੇ ਕੇ, ਲੋਕਾਈ ਨੂੰ ਜੰਗ ਦੀ ਭੱਠੀ 'ਚ ਸੜਨੋ ਬਚਾਇਆ ਜਾ ਸਕਦਾ ਹੈ। ਸਤਿਗੁਰੂ ਕ੍ਰਿਪਾ ਕਰੇ, ਪੰਜਾਬੀ ਭਾਸ਼ਾ, ਗੁਰਮੁਖੀ ਲਿੱਪੀ, ਪੰਜਾਬੀ ਸਾਹਿਤ ਅਤੇ ਸਭਿਆਚਾਰ ਦਾ ਸਰਬਪੱਖੀ ਵਿਕਾਸ ਹੋਵੇ।

ਅਸੀਸ ਇਹੋ ਹੈ:-

ਸਭੇ ਸ੍ਰਿਸਟਿ ਪਰਜਾ ਸੁਖੀ ਹੋਇ ਬਿਰਾਜੈ,
ਮਿਟੈ ਦੂਖ ਸੰਤਾਪ ਅਨੰਦ ਗਾਜੈ ॥"

**ਬੰਗਲੌਰ ਦੇ ਨਾਮਧਾਰੀ ਸੀਡਜ਼ ਫਾਰਮ ਵਿਖੇ ਸ਼ਾਸਤਰੀ ਸੰਗੀਤ ਸੰਮੇਲਨ***

7 ਮਈ ਨੂੰ ਨਾਮਧਾਰੀ ਸੀਡਜ਼ ਫਾਰਮ ਦੇ ਮੁੱਖ ਪ੍ਰਬੰਧਕ ਠਾਕਰ ਉਦੇ ਸਿੰਘ ਜੀ ਦੀ ਸਰਪ੍ਰਸਤੀ ਵਿੱਚ, ਸ਼ਾਸਤਰੀ ਸੰਗੀਤ ਦੇ ਗਾਇਨ ਦਾ ਆਯੋਜਨ ਕੀਤਾ ਗਿਆ। ਇਸ ਵਿੱਚ ਪ੍ਰਸਿੱਧ ਸ਼ਾਸਤਰੀ ਗਾਇਕ, ਪ੍ਰਮੇਸ਼ਵਰ ਹੇਗੜੇ ਨੇ ਆਪਣੇ ਮਧੁਰ ਤੇ ਭਗਤੀ ਰਸ ਵਿੱਚ ਭਿੱਜੇ, ਗਾਇਨ ਅਤੇ ਸ਼ਾਸਤਰੀ ਵਾਦਨ ਕਲਾ ਦੇ ਕਲਾਕਾਰਾਂ, ਬਾਂਸੁਰੀ ਵਾਦਕ ਪ੍ਰਨੇਸ, ਵਾਇਲਨ ਵਾਦਕ ਐਨ ਅਮਰੂਥ,

*ਸਤਿਜੁਗ ਅੰਕ 10 ਜੁਲਾਈ 2003

ਤਬਲਾ ਵਾਦਕ ਉਦੈ ਕਾਰਪੁਰ, ਘਟਮ ਵਾਦਕ ਸੋਮਾਸ਼ੇਖਰ, ਪਖਾਵਜ ਵਾਦਕ ਧ੍ਰਵਰਾਜ ਨੇ ਆਪਣੇ ਸੰਯੁਕਤ ਵਾਦਨ ਰਾਹੀਂ ਅਲੌਕਿਕ ਰੰਗ ਬੰਨ੍ਹਿਆ। ਵੱਡੀ ਗਿਣਤੀ ਵਿੱਚ ਹਾਜ਼ਰ ਨਾਮਧਾਰੀ ਸੀਡਜ਼ ਫਾਰਮ ਦੇ ਕਾਰਜ ਕਰਤਿਆਂ ਅਤੇ ਆਲੇ-ਦੁਆਲੇ ਦੇ ਪਿੰਡਾਂ ਦੇ ਵਾਸੀਆਂ ਨੇ, ਇਸ ਸੰਗੀਤ ਸਮਾਰੋਹ ਦਾ ਅਨੰਦ ਮਾਣਿਆ।

ਮੰਚ ਉੱਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵੱਡੀ ਤਸਵੀਰ ਸੁਸ਼ੋਭਿਤ ਸੀ, ਜੋ ਇਸ ਗੱਲ ਦਾ ਪ੍ਰਗਟਾਵਾ ਸੀ ਕਿ ਸੰਗੀਤ ਸਮਰਾਟ ਸਤਿਗੁਰੂ ਜੀ ਨਾ ਕੇਵਲ ਉੱਤਰੀ ਭਾਰਤ ਦੇ ਸ਼ਾਸਤਰੀ ਸੰਗੀਤ ਨੂੰ ਪ੍ਰੇਮ ਕਰਦੇ ਹਨ, ਸਗੋਂ ਉਹ ਭਾਰਤ ਦੇ ਦੱਖਣੀ ਅਰਥਾਤ ਕਰਨਾਟਕੀ ਸੰਗੀਤ ਨੂੰ ਵੀ ਆਪਣੀ ਆਸ਼ੀਰਵਾਦ ਦੁਆਰਾ, ਨਿਵਾਜਦੇ ਰਹਿੰਦੇ ਹਨ। ਇਸ ਸੰਮੇਲਨ ਵਿੱਚ ਹੀ ਤਿੰਨ ਨਵੇਂ ਵਿਆਹੇ ਜੋੜਿਆਂ ਦਾ ਵੀ ਸਨਮਾਨ ਕੀਤਾ ਗਿਆ।

**ਵਿਦਿਅਕ ਜਥਿਆਂ ਦਾ ਸਿਖਲਾਈ ਸੰਮੇਲਨ**

8 ਜੂਨ ਨੂੰ ਚੰਡੀਗੜ ਵਿਖੇ ਵਿਦਿਅਕ ਜਥਿਆਂ ਦਾ ਸਿਖਲਾਈ ਸੰਮੇਲਨ ਸੈਕਟਰ 30 ਬੀ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਕੀਤਾ ਗਿਆ। ਸੂਬਾ ਬਲਵਿੰਦਰ ਸਿੰਘ ਨੇ ਨਾਮਧਾਰੀ ਲੜਕਿਆਂ ਤੇ ਸੁਖਜੀਤ ਕੌਰ ਨੇ, ਲੜਕੀਆਂ ਦੇ ਸੰਮੇਲਨ ਦੀ ਅਗਵਾਈ ਕੀਤੀ। ਇਸ ਸੰਮੇਲਨ ਦਾ ਉਦੇਸ਼, ਨਾਮਧਾਰੀ ਵਿਦਿਆਰਥੀਆਂ ਨੂੰ ਨਾਮਧਾਰੀ ਰਹਿਤ ਮਰਿਆਦਾ ਨਾਲ ਜਾਣ-ਪਛਾਣ ਕਰਵਾਉਣਾ ਅਤੇ ਉਹਨਾਂ ਵਿੱਚ ਨਰੋਈਆਂ ਕਦਰਾਂ-ਕੀਮਤਾਂ ਨੂੰ ਉਤਸ਼ਾਹਿਤ ਕਰਨਾ ਸੀ। ਇਸ ਸੰਮੇਲਨ ਵਿੱਚ ਸੇਵਾ ਭਾਰਤੀ ਸੰਸਥਾ ਚੰਡੀਗੜ੍ਹ ਅਤੇ ਸ੍ਰੀ ਰਾਮ ਧਰਮਾਰਥ ਟਰੱਸਟ ਮੋਰਿੰਡਾ ਦੇ ਪ੍ਰਤੀਨਿਧ ਵੀ ਭਗਵੇਂ ਵੇਸਾਂ ਵਿੱਚ ਸ਼ਾਮਿਲ ਹੋਏ। ਇਹਨਾਂ ਸੰਮੇਲਨਾਂ ਦਾ ਉਦੇਸ਼, ਕੁਰਾਹੇ ਪਏ ਨੌਜਵਾਨਾਂ ਵੱਲੋਂ ਅਪਣਾਈ ਜਾ ਰਹੀ ਪੱਛਮੀ ਤੇ ਭੜਕੀਲੀ ਜੀਵਨ-ਸ਼ੈਲੀ ਤੋਂ ਹੋੜਨਾ ਅਤੇ ਸਾਤਵਿਕ ਭਾਰਤੀ ਪਰੰਪਰਾ ਦੀ ਜੀਵਨ-ਜਾਂਚ ਵੱਲ ਜੋੜਨਾ ਹੈ।

**ਆਦਰਸ਼ਕ ਸੇਵਕ ਪਰਿਵਾਰ**

ਪਿਛਲੇ ਕਈ ਸਾਲਾਂ ਤੋਂ ਇਹ ਗੁਰ ਸਿੱਖ ਸੇਵਕ ਪਰਿਵਾਰ ਆਪਣੀ ਪੂਰਨ ਸ਼ਰਧਾ ਤੇ ਪ੍ਰੇਮ ਨਾਲ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਦੇ ਕਾਰਜ

ਨੂੰ ਨਿਭਾ ਰਿਹਾ ਹੈ। ਸਤਿਗੁਰੂ ਜੀ ਦੀ ਪਾਵਨ ਸਖ਼ਸ਼ੀਅਤ ਨਾਲ ਇਸ ਸੇਵਕ ਪਰਿਵਾਰ ਦਾ ਅਟੁੱਟ ਰਿਸ਼ਤਾ ਜੁੜਿਆ ਹੋਇਆ ਹੈ। ਇਹ ਤਿੰਨੇ ਭਾਈ ਸੰਤ ਸੁਖਦੇਵ ਸਿੰਘ, ਸੰਤ ਹਰਪਾਲ ਸਿੰਘ ਅਤੇ ਸੰਤ ਰਛਪਾਲ ਸਿੰਘ, ਸਤਿਗੁਰੂ ਜੀ ਦੀ ਹਜ਼ੂਰੀ ਸੇਵਾ ਨੂੰ ਪੂਰੀ ਲਗਨ ਅਤੇ ਪ੍ਰੇਮ ਨਾਲ ਨਿਭਾ ਰਹੇ ਹਨ। ਇਨ੍ਹਾਂ ਦੇ ਪਿਤਾ ਸੰਤ ਕਸ਼ਮੀਰਾ ਸਿੰਘ ਅਤੇ ਮਾਤਾ ਬਲਬੀਰ ਕੌਰ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼ ਦੇ ਪਾਤਰ ਹਨ। ਇਸ ਗੁਰਮੁਖ ਪਰਿਵਾਰ ਦਾ ਸਥਾਨ, ਸਤਿਗੁਰੂ ਜੀ ਦੇ ਨਿਕਟਵਰਤੀ ਸੇਵਕਾਂ ਵਿੱਚੋਂ, ਸਭ ਤੋਂ ਸ਼੍ਰੋਮਣੀ ਅਤੇ ਨਿਸ਼ਕਾਮ ਭਾਵਨਾ ਨਾਲ ਭਰਪੂਰ ਹੈ। ਸੰਤ ਰਛਪਾਲ ਸਿੰਘ, ਹਜ਼ੂਰੀ ਸੇਵਾ ਦੇ ਨਾਲ-ਨਾਲ, ਸ੍ਰੀ ਸਤਿਗੁਰੂ ਜੀ ਦੇ ਕਾਰਜਾਂ ਦੀ ਨਿੱਜੀ ਡਾਇਰੀ ਵੀ ਲਿਖ ਰਹੇ ਹਨ, ਜੋ ਬੜੀ ਇਤਿਹਾਸਕ ਮਹੱਤਤਾ ਵਾਲੀ ਸਿਧ ਹੋ ਸਕਦੀ ਹੈ। ਸਤਿਗੁਰੂ ਜੀ ਨੇ ਇਸ ਪਰਿਵਾਰ ਦੀ ਨਿਸ਼ਕਾਮ ਸੇਵਾ ਤੋਂ ਪ੍ਰਭਾਵਿਤ ਹੋ ਕੇ 30 ਮਈ ਨੂੰ, ਸੇਵਕ ਹਰਪਾਲ ਸਿੰਘ ਨੂੰ ਕਾਰ ਦੀ ਬਖਸ਼ਿਸ਼ ਕਰਕੇ ਆਪਣੇ ਕਰ-ਕੰਵਲਾਂ ਨਾਲ ਉਸ ਨੂੰ ਕਾਰ ਦੀ ਚਾਬੀ ਬਖ਼ਸ਼ ਕੇ ਕਿਰਤਾਰਥ ਕੀਤਾ। ਸੇਵਕ ਹਰਪਾਲ ਸਿੰਘ ਸਤਿਗੁਰੂ ਜੀ ਦੇ ਸਾਰੇ ਕਾਰ-ਵਿਹਾਰ ਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ ਵਾਲੇ ਪ੍ਰਮੁੱਖ ਵਿਅਕਤੀਆਂ ਦੇ, ਆਦਰ ਮਾਣ ਤੇ ਸੇਵਾ ਸੰਭਾਲ ਦਾ ਨਿੱਜੀ ਤੌਰ 'ਤੇ ਧਿਆਨ ਰੱਖਦੇ ਹਨ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਸੰਚਾਲਕ ਦਾ ਵੀ ਕਾਰਜ ਨਿਭਾਉਂਦੇ ਹਨ। ਉਹ ਵਾਸਤਵ ਵਿੱਚ ਸਤਿਗੁਰੂ ਜੀ ਦੇ ਲੋਕ ਸੰਪਰਕ ਅਧਿਕਾਰੀ ਹਨ, ਜੋ ਸੰਤ ਜਗਤਾਰ ਸਿੰਘ ਤੇ ਠਾਕਰ ਉਦੇ ਸਿੰਘ ਜੀ ਵੱਲੋਂ ਦਿੱਤੇ ਗਏ ਨਿਰਦੇਸ਼ਾਂ ਅਨੁਸਾਰ ਕਾਰਜ ਕਰਦੇ ਹਨ। ਕੋਈ ਵਿਰਲਾ ਗੁਰੂ ਨਿਵਾਜਿਆ ਪਰਿਵਾਰ ਹੀ ਅਜਿਹਾ ਸੁਭਾਗ ਪ੍ਰਾਪਤ ਕਰ ਸਕਦਾ ਹੈ।

**ਬੀਬੀਆਂ ਨੂੰ ਨਾਮਧਾਰੀ ਸਤਿਗੁਰਾਂ ਵੱਲੋਂ ਸਨਮਾਨ**

ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਹਰ ਖੇਤਰ ਵਿੱਚ ਬੀਬੀਆਂ ਨੂੰ ਸਨਮਾਨਯੋਗ ਸਥਾਨ ਬਖਸ਼ਿਆ ਹੈ। 1 ਜੂਨ 1863 ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡ ਸਿਆੜ ਵਿਖੇ ਬੀਬੀਆਂ ਨੂੰ ਅੰਮ੍ਰਿਤ ਛਕਾਉਣ ਦੀ ਪਹਿਲ ਕੀਤੀ। ਇਸੇ ਇਤਿਹਾਸਕ ਦਿਨ ਦੀ ਯਾਦ ਵਿੱਚ ਕਨੇਡਾ ਵਿਖੇ ਟੋਰਾਂਟੋ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਬੀਬੀਆਂ ਦੇ ਪ੍ਰਿਥਮ ਅੰਮ੍ਰਿਤ ਪਾਨ ਕਰਨ ਦੀ ਯਾਦ ਵਿੱਚ,

14,15 ਜੂਨ ਨੂੰ ਵਿਸ਼ੇਸ਼ ਦੀਵਾਨ ਸਜਾਏ ਗਏ। ਉੱਥੋਂ ਦੀ ਸੰਗਤ ਵੱਲੋਂ ਵਿਸ਼ੇਸ਼ ਕੀਰਤਨ ਤੇ ਵਿਖਿਆਨ ਕੀਤੇ ਗਏ, ਜਿਹਨਾਂ ਵਿੱਚ ਬੀਬੀਆਂ ਨੇ ਬੜੇ ਉਤਸ਼ਾਹ ਨਾਲ ਭਾਗ ਲਿਆ। 14 ਜੂਨ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਵੀ ਸੁਣਾਇਆ ਗਿਆ। ਸਿਆੜ੍ਹ ਦੇ ਨਾਮਧਾਰੀ ਪਰਿਵਾਰਾਂ ਦੇ ਉੱਦਮ ਨਾਲ ਇਸ ਸਮਾਗਮ ਦੀ ਯਾਦ ਨੂੰ ਸੁਰਜੀਤ ਕੀਤਾ ਗਿਆ। ਬੀਬੀ ਰਾਣੀ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਹੋਇਆਂ ਕਿਹਾ, "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਬਹੁਤ ਹੀ ਕਿਰਪਾ ਕੀਤੀ ਹੈ। ਅੱਜ ਬੀਬੀਆਂ ਤੰਤੀ ਸਾਜ਼ਾਂ ਨਾਲ ਕੀਰਤਨ ਵੀ ਕਰਦੀਆਂ ਹਨ, ਵਰਨੀਆਂ, ਜੱਪ ਪ੍ਰਯੋਗ ਵੀ ਕਰ ਸਕਦੀਆਂ ਹਨ।"

15 ਜੂਨ ਨੂੰ ਚੌਪਈ ਦੀ ਵਰਨੀ ਕੀਤੀ ਗਈ। ਆਸਾ ਦੀ ਵਾਰ ਦੇ ਕੀਰਤਨ ਪਿੱਛੋਂ, ਬੀਬੀਆਂ ਵੱਲੋਂ ਬੇਨਤੀ ਕਰਨ ਉੱਤੇ ਬੀਬੀਆਂ ਦੇ ਪਹਿਲੇ ਅੰਮ੍ਰਿਤਪਾਨ ਕਰਨ ਦੀ ਯਾਦ ਵਿੱਚ, 7 ਬੀਬੀਆਂ ਤੇ 11 ਸਿੰਘਾਂ ਤੇ ਬੱਚਿਆਂ ਨੇ ਅੰਮ੍ਰਿਤ ਪਾਨ ਕੀਤਾ।

ਟੋਰਾਂਟੋ ਦੀ ਇਸੇ ਨਾਮਧਾਰੀ ਧਰਮਸ਼ਾਲਾ ਵਿੱਚ, ਹਫ਼ਤਾਵਾਰੀ ਇਕੱਤਰਤਾ ਸਮੇਂ 21 ਜੂਨ ਨੂੰ ਪਾਕਿਸਤਾਨ ਤੇ ਸਵੀਡਨ ਨਿਵਾਸੀ ਪੰਜਾਬੀ ਸਾਹਿਤਕਾਰ, ਸਈਅਦ ਆਸਿਫ ਸ਼ਾਹਕਾਰ ਨੇ ਹਾਜ਼ਰੀ ਭਰੀ। ਆਪ ਪਹਿਲਾਂ ਵੀ ਮਲੇਰਕੋਟਲਾ ਵਿਖੇ ਸ਼ਹੀਦੀ ਦੀਵਾਨ ਵਿੱਚ ਹਾਜ਼ਰੀ ਭਰ ਚੁੱਕੇ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਨਾਮਧਾਰੀ ਮੱਤ ਨਾਲ, ਸਨੇਹ ਅਤੇ ਸਤਿਕਾਰ ਸਹਿਤ ਜੁੜੇ ਹੋਏ ਹਨ। ਆਸਿਫ ਸ਼ਾਹਕਾਰ ਦੇ ਵਿਚਾਰ ਜੋ ਉਸਨੇ ਮਲੇਰਕੋਟਲਾ ਅਤੇ ਟੋਰਾਂਟੋ ਵਿਖੇ ਪ੍ਰਗਟਾਏ, ਬੜੇ ਮਹੱਤਵਪੂਰਨ ਹਨ। ਉਸਦਾ ਕਹਿਣਾ ਹੈ, "ਨਾਮਧਾਰੀ ਸ਼ਹੀਦ ਮਲੇਰਕੋਟਲਾ ਵਿਖੇ ਆਪਣੇ ਵਾਸਤੇ ਨਹੀਂ ਤੋਪਾਂ ਨਾਲ ਸ਼ਹੀਦ ਹੋਏ, ਆਪਣੇ ਸੰਬੰਧੀਆਂ ਵਾਸਤੇ ਨਹੀਂ ਸ਼ਹੀਦ ਹੋਏ, ਸਗੋਂ ਸਾਰੇ ਹਿੰਦੁਸਤਾਨ ਵਾਸਤੇ ਸ਼ਹੀਦ ਹੋਏ। ਇਹ ਉਸ ਧਰਤੀ ਵਾਸਤੇ ਵੀ ਸ਼ਹੀਦ ਹੋਏ ਸਨ। ਸਤਿਗੁਰੂ ਰਾਮ ਸਿੰਘ ਦੇ ਪੈਗ਼ਾਮ ਅਤੇ ਨਾਮਧਾਰੀ ਸਿੱਖਾਂ ਦੀਆਂ ਕੁਰਬਾਨੀਆਂ ਨੂੰ ਹੱਦਾਂ ਬੰਨ੍ਹਿਆ ਵਿੱਚ ਸੀਮਤ ਰੱਖਣ ਦੀ ਬਜਾਏ, ਵੱਖ-ਵੱਖ ਭਾਸ਼ਾਵਾਂ ਵਿੱਚ ਇਤਿਹਾਸਕ ਪੁਸਤਕਾਂ ਲਿਖ ਕੇ, ਅਖ਼ਬਾਰਾਂ ਅਤੇ ਰੇਡੀਓ,

ਟੈਲੀਵਿਜ਼ਨ, ਇੰਟਰਨੈੱਟ ਆਦਿ ਮੀਡੀਆ ਦੁਆਰਾ, ਦੁਨੀਆਂ ਦੇ ਕੋਨੇ-ਕੋਨੇ ਵਿੱਚ ਪਹੁੰਚਾਉਣਾ ਚਾਹੀਦਾ ਹੈ।

**ਪੰਥ ਦੇ ਸੰਗਠਨ ਨੂੰ ਬਲਵਾਨ ਬਣਾਉਣ ਦਾ ਯਤਨ**

13 ਜੁਲਾਈ ਨੂੰ ਸ੍ਰੀ ਭੈਣੀ ਸਾਹਿਬ ਵਿਖੇ, ਨਾਮਧਾਰੀ ਦਰਬਾਰ ਵੱਲੋਂ ਨਾਮਧਾਰੀ ਸੂਬਿਆਂ, ਜਥੇਦਾਰਾਂ ਉੱਘੇ ਲੇਖਕਾਂ ਤੇ ਸਾਰੇ ਸੰਬੰਧਿਤ ਵਿਅਕਤੀਆਂ ਦੀ ਇੱਕ ਵਿਸ਼ੇਸ਼ ਇਕੱਤਰਤਾ ਬੁਲਾਈ ਗਈ। ਜਿਸ ਦਾ ਉਦੇਸ਼ ਨਾਮਧਾਰੀ ਮੱਤ ਦੀ ਸਮੁੱਚੀ ਕਾਰਗੁਜ਼ਾਰੀ ਨੂੰ ਸੁਚਾਲੂ ਤੇ ਗਤੀਸ਼ੀਲ ਬਣਾਉਣਾ ਸੀ। ਸ੍ਰੀ ਭੈਣੀ ਸਾਹਿਬ ਦੀ ਇਸ ਵਿਸ਼ੇਸ਼ ਇਕੱਤਰਤਾ ਦੇ ਪ੍ਰਧਾਨਗੀ ਮੰਡਲ ਵਿੱਚ, ਸਰਵ ਸ੍ਰੀ ਠਾਕੁਰ ਉਦੇ ਸਿੰਘ, ਸੰਤ ਜਗਤਾਰ ਸਿੰਘ, ਹਰਵਿੰਦਰ ਸਿੰਘ ਹੰਸਪਾਲ, ਸੰਤ ਅਜੀਤ ਸਿੰਘ ਲਾਇਲ, ਸੰਤ ਜਗਮੋਹਨ ਸਿੰਘ, ਸੂਬਾ ਹਰਭਜਨ ਸਿੰਘ ਆਦਿ ਵਿਅਕਤੀ ਸ਼ਾਮਿਲ ਸਨ। ਇਸ ਇਕੱਤਰਤਾ ਵਿੱਚ ਨਾਮਧਾਰੀ ਮੱਤ ਦੇ ਸੰਗਠਨ ਅਤੇ ਵੱਖ-ਵੱਖ ਸ਼ਾਖਾਵਾਂ ਦੀਆਂ ਕਾਰਵਾਈਆਂ ਨੂੰ, ਵਧੇਰੇ ਸ਼ਕਤੀਸ਼ਾਲੀ ਬਣਾਉਣ ਉੱਤੇ ਵਿਚਾਰ-ਵਟਾਂਦਰੇ ਹੋਏ। ਸੰਤ ਅਜੀਤ ਸਿੰਘ ਲਾਇਲ ਨੇ ਪ੍ਰਧਾਨਗੀ ਮੰਡਲ ਦੀ ਆਗਿਆ ਨਾਲ, ਇਸ ਇਕੱਤਰਤਾ ਦੀ ਕਾਰਵਾਈ ਨੂੰ ਆਰੰਭ ਕੀਤਾ। ਪੰਡਿਤ ਗੋਪਾਲ ਸਿੰਘ ਦੇ ਸਪੁੱਤਰ ਸੰਤ ਜਗਮੋਹਨ ਸਿੰਘ ਨੇ ਆਪਣੇ ਲਿਖਤੀ ਪਰਚੇ ਵਿੱਚ ਨਾਮਧਾਰੀ ਪੰਥ ਦੀ ਵਰਤਮਾਨ ਸਥਿਤੀ ਬਾਰੇ ਉਸਾਰੂ ਸੁਝਾਅ ਦਿੱਤੇ।ਮੁੱਖ ਉਦੇਸ਼ ਵਿੱਚ ਇਹ ਦੱਸਿਆ ਕਿ ਨਾਮਧਾਰੀ ਗੁਰਸਿੱਖੀ ਜੀਵਨ ਨੂੰ ਅਪਨਾਉਣ, ਪ੍ਰਚਾਰਨ ਪ੍ਰਸਾਰਨ ਬਾਰੇ ਅਸੀਂ ਕਿੰਨੇ ਕੁ ਸੁਚੇਤ ਹਾਂ। ਇਸ ਤੋਂ ਬਿਨਾਂ ਅਸੀਂ ਸਾਲਾਨਾ ਪੁਰਬਾਂ ਤੇ ਇਤਿਹਾਸਕ ਮੇਲੇ ਮਨਾਉਣ ਲਈ ਕਿੰਨੇ ਕੁ ਯੋਜਨਾਬੱਧ ਹਾਂ। ਭਾਵੇਂ ਨਾਮਧਾਰੀ ਪੰਥ ਉੱਤੇ ਸ੍ਰੀ ਸਤਿਗੁਰੂ ਜੀ ਦਾ ਮਿਹਰ ਭਰਿਆ ਹੱਥ ਸਦਾ ਮੌਜੂਦ ਰਹਿੰਦਾ ਹੈ ਅਤੇ ਆਪ ਜੀ ਦੀ ਸਰਪ੍ਰਸਤੀ ਵਿੱਚ ਨਾਮਧਾਰੀ ਪੰਥ ਨੇ ਬਹੁਤ ਸਾਰੀਆਂ ਦਿਸ਼ਾਵਾਂ ਵਿੱਚ ਮੱਲਾਂ ਮਾਰੀਆਂ ਹਨ। ਇਸ ਵਿੱਚ ਖੇਡਾਂ, ਰਾਗ ਵਿਦਿਆ ਅਤੇ ਸੰਗੀਤ, ਡਾਕਟਰੀ, ਵਕਾਲਤ, ਇੰਜੀਨਿਅਰਿੰਗ, ਬਾਗਬਾਨੀ ਅਤੇ ਹੋਰ ਖੇਤਰਾਂ ਵਿੱਚ ਆਪਣੇ ਬਾਣੇ ਵਿੱਚ ਵਿਸ਼ੇਸ਼ ਪਛਾਣ ਬਣਾਈ ਬੈਠੇ ਗੁਰਸਿੱਖ ਹਨ। ਇਸ ਵਿਚਾਰ ਚਰਚਾ ਵਿੱਚ ਸਰਬ ਸ੍ਰੀ ਸੰਤ ਗੁਰਬਚਨ ਸਿੰਘ, ਸੁਵਰਨ ਸਿੰਘ ਵਿਰਕ, ਰਘਬੀਰ ਸਿੰਘ ਕੂਕਾ, ਸਾਧੂ

ਸਿੰਘ ਕਿਸਾਨ, ਜਗਦੀਸ਼ ਸਿੰਘ ਵਰਿਆਮ, ਠਾਕੁਰ ਉਦੇ ਸਿੰਘ, ਤਾਰਾ ਸਿੰਘ ਅਨਜਾਣ, ਸੂਬਾ ਮਹਿੰਦਰ ਕੌਰ ਨੇ ਭਾਗ ਲਿਆ। ਸ੍ਰੀ ਸੁਵਰਨ ਸਿੰਘ ਵਿਰਕ ਨੇ ਆਪਣੇ ਵਿਚਾਰ ਵਿੱਚ ਕਹਿਣੀ ਤੇ ਕਰਨੀ ਦੇ ਖੱਪੇ ਨੂੰ ਦੂਰ ਕਰਨ ਦਾ ਸੁਝਾਅ ਦਿੱਤਾ ਅਤੇ ਜੀਵਨ ਨਗਰ ਦੇ ਇਲਾਕੇ ਜੋ ਨਾਮਧਾਰੀ ਮੱਤ ਦਾ ਗੜ੍ਹ ਹੈ, ਵਿੱਚ ਆ ਰਹੇ ਨਿਘਾਰਾਂ ਦਾ ਵਰਨਣ ਕੀਤਾ ਅਤੇ ਕਿਹਾ ਕਿ ਕੇਸ-ਦਾੜ੍ਹੀ ਦੀ ਸਿੱਖੀ, ਬਾਣੀ ਬਾਣਾ ਤੇ ਮਰਯਾਦਾ ਮੁੜ ਪਹਿਲਾਂ ਵਾਂਗ ਉਜਾਗਰ ਕਰਨ ਲਈ, ਉਚੇਚੇ ਯਤਨ ਹੋਣ। ਵਿਰਕ ਜੀ ਨੇ ਚਿੰਤਾ ਪ੍ਰਗਟ ਕੀਤੀ ਕਿ ਸਾਮਰਾਜ ਦਾ ਖੇਤਰੀ ਸਭਿਆਚਾਰ ਉੱਤੇ ਹਮਲਾ ਹੋ ਰਿਹਾ ਹੈ, ਲੋਕ ਆਪਣਾ ਵਿਰਸਾ ਤਿਆਗ ਰਹੇ ਹਨ।

ਰਘਬੀਰ ਸਿੰਘ ਕੂਕਾ ਦਾ ਸੁਝਾਅ ਸੀ ਕਿ ਕੁਰੀਤੀਆਂ ਵੱਲੋਂ ਮੋੜ ਕੇ, ਨਾਮਧਾਰੀ ਰਹਿਤ ਮਰਿਆਦਾ ਨਾਲ ਜੋੜਨ। ਸਾਧੂ ਸਿੰਘ ਕਿਸਾਨ ਨੇ ਕਿਹਾ ਕਿ ਸ਼ਕਤੀ ਦੇ ਕੇਂਦਰੀਕਰਨ ਦੇ ਨਾਲ-ਨਾਲ, ਵੱਖ-ਵੱਖ ਇਲਾਕਿਆਂ ਵਿੱਚ ਇਸ ਦਾ ਵਿਕੇਂਦਰੀਕਰਨ ਕੀਤਾ ਜਾਵੇ। ਨੌਕਰੀਆਂ ਕਰਨ ਵਾਲਿਆਂ ਦੀ ਗਿਣਤੀ ਵਧਾਈ ਜਾਵੇ। ਵਧੀਆ ਪੁਸਤਕਾਂ ਦਾ ਅਨੁਵਾਦ ਕੀਤਾ ਜਾਵੇ ਅਤੇ ਨਾਮਧਾਰੀ ਵਿਦਵਾਨਾਂ ਦੀਆਂ ਲਾਇਬ੍ਰੇਰੀਆਂ ਦੀ ਸੰਭਾਲ ਕੀਤੀ ਜਾਵੇ ਅਤੇ ਸ੍ਰੀ ਭੈਣੀ ਸਾਹਿਬ ਵਿਖੇ, ਰਿਹਾਇਸ਼ ਦਾ ਵਿਸ਼ਾਲ ਪੱਧਰ 'ਤੇ ਨਿਰਮਾਣ ਕੀਤਾ ਜਾਵੇ ਤਾਂ ਜੁ ਮੇਲਿਆਂ ਸਮੇਂ, ਸਭ ਨੂੰ ਰਿਹਾਇਸ਼ ਦੀ ਸਹੂਲਤ ਮਿਲ ਸਕੇ। ਜਸਬੀਰ ਸਿੰਘ ਦਿੱਲੀ ਦਾ ਸੁਝਾਅ ਸੀ ਕਿ ਜਿਵੇਂ ਦਿੱਲੀ ਦੇ ਨਾਮਧਾਰੀਆਂ ਨੇ ਵੱਡੀ ਗਿਣਤੀ ਵਿੱਚ ਪੱਛਮੀ ਲਿਬਾਸ ਪੈਂਟ-ਕੋਟ ਆਦਿ ਦਾ ਤਿਆਗ ਕਰਕੇ ਨਾਮਧਾਰੀ ਬਾਣੇ ਨੂੰ ਧਾਰਨ ਕੀਤਾ ਹੈ, ਇਹ ਇੱਕ ਬੜਾ ਉਸਾਰੂ ਅਤੇ ਸ਼ਲਾਘਾਯੋਗ ਕਦਮ ਹੈ। ਇਸ ਨਾਲ ਨਾਮਧਾਰੀਆਂ ਦੀ ਪਛਾਣ ਕਾਇਮ ਰਹਿੰਦੀ ਹੈ।

ਸੂਬਾ ਮਹਿੰਦਰ ਕੌਰ ਨੇ ਕਿਹਾ ਕਿ ਸਤਿਗੁਰੂ ਜੀ ਦੇ ਉਪਦੇਸ਼ਾਂ 'ਤੇ ਅਮਲ ਕਰੀਏ, ਸ਼ਰਾਬ ਵਰਤਣ ਵਾਲੇ ਘਰੋਂ ਨਾ ਖਾਈਏ, ਗੁਰਸਿੱਖੀ ਬਾਣਾ ਪਾਈਏ, ਇਸ ਨੂੰ ਹੀ ਮੱਥੇ ਟਿਕਦੇ ਹਨ। ਅਨੰਦ ਕਾਰਜਾਂ ਬਾਰੇ ਦੁਬਾਜਰੇ ਨਾ ਹੋਈਏ। ਤਾਰਾ ਸਿੰਘ ਅਨਜਾਣ ਨੇ ਆਪਣੇ ਵਿਚਾਰਾਂ ਨੂੰ ਮੇਲਿਆਂ ਨੂੰ ਯੋਜਨਾਬੱਧ ਕਰਨ 'ਤੇ ਕੇਂਦਰਿਤ ਕੀਤਾ ਤਾਂ ਜੋ ਆਉਣ ਵਾਲੀ ਸਾਧ ਸੰਗਤ, ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਤੋਂ ਰੂਹਾਨੀ ਸ਼ਕਤੀ ਲੈ ਸਕੇ ਅਤੇ ਫੇਰੇ ਤੋਰੇ ਵਾਲੀ ਭੀੜ ਘੱਟ ਹੋ ਸਕੇ।

ਡਾ. ਅਵਤਾਰ ਸਿੰਘ ਨੇ ਉਪਾਸਨਾ ਤੇ ਸਾਧਨਾਂ ਦੇ ਪਰੰਪਰਾਵਾਦੀ ਤਰੀਕੇ ਅਪਨਾਉਣ ਅਤੇ ਗੁਰਬਾਣੀ ਅਨੁਸਾਰ, ਸਾਧਨਾਂ ਕਰਨ 'ਤੇ ਬਲ ਦਿੱਤਾ। ਸੰਤ ਬਲਕਾਰ ਸਿੰਘ ਨੇ ਸ਼ੁੱਧ ਪਾਠ ਸਿੱਖਣ ਤੇ ਵਧੇਰੇ ਗਿਣਤੀ ਵਿੱਚ ਬੱਚੇ ਭੇਜਣ 'ਤੇ ਬਲ ਦਿੱਤਾ। ਠਾਕੁਰ ਉਦੇ ਸਿੰਘ ਜੀ ਨੇ ਪ੍ਰਧਾਨਗੀ ਮੰਡਲ ਵੱਲੋਂ, ਕੁੱਝ ਨਿੱਗਰ ਸੁਝਾਅ ਪੇਸ਼ ਕੀਤੇ। ਠਾਕੁਰ ਉਦੇ ਸਿੰਘ ਜੀ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਪਹਿਲਾਂ ਤਾਂ ਨਾਮਧਾਰੀਆਂ ਦੇ ਕਿਰਦਾਰ ਵੱਲ ਵੇਖ ਕੇ, ਲੋਕ ਨਾਮਧਾਰੀ ਸੱਜਦੇ ਸਨ। ਹੁਣ ਵੀ ਸਾਨੂੰ ਨਾਮਧਾਰੀ ਪਹਿਰਾਵੇ ਵਿੱਚ ਆਪਣੀ ਅਸਲੀ ਪਹਿਚਾਣ ਕਰਵਾਉਣੀ ਚਾਹੀਦੀ ਹੈ। ਗੁਰਸਿੱਖੀ ਜੀਵਨ ਦਾ ਆਰੰਭ ਆਪਣੇ ਘਰਾਂ 'ਚੋਂ ਹੁੰਦਾ ਹੈ। ਆਪਣੇ ਘਰਾਂ ਵਿੱਚ ਹੀ ਸਾਨੂੰ ਬੱਚਿਆਂ ਨੂੰ ਨਾਮਧਾਰੀ ਮਾਣ ਮਰਿਆਦਾ ਨਾਲ ਜੋੜਨਾ ਚਾਹੀਦਾ ਹੈ। ਅਸੀਂ ਨਾਮਧਾਰੀ ਬਾਣੇ ਵਿੱਚ ਜੇ ਕਿਸੇ ਦੇ ਪੈਸੇ ਮਾਰਾਂਗੇ, ਕਿਸੇ ਨਾਲ ਲੜਾਈ-ਝਗੜਾ ਕਰਾਂਗੇ, ਸਿੱਖੀ ਤੋਂ ਉਲਟ ਖਾਵਾਂ ਪੀਵਾਂਗੇ, ਕਤਲ ਕਰਾਂਗੇ ਤਾਂ ਸਾਰੇ ਬਾਣੇ ਵਾਲਿਆਂ ਦੀ ਬਦਨਾਮੀ ਹੋਵੇਗੀ। ਅਸੀਂ ਮੰਦੇ ਕਰਮਾਂ ਤੋਂ ਬਚਾਂਗੇ ਤਾਂ ਸਾਡਾ ਜੀਵਨ ਵੀ ਚੰਗੇਰਾ ਹੋਵੇਗਾ ਅਤੇ ਇਸ ਦਾ ਪ੍ਰਭਾਵ ਵੀ ਸਾਰਥਿਕ ਹੋਵੇਗਾ।

ਠਾਕੁਰ ਜੀ ਨੂੰ ਪੰਜਾਬ ਤੋਂ ਬਾਹਰ ਦੇ ਪ੍ਰਦੇਸ਼ਾਂ ਵਿੱਚ ਦਿੱਤੀ ਜਾਂਦੀ ਵਿੱਦਿਆ ਬਾਰੇ ਵੀ ਚਿੰਤਾ ਸੀ ਕਿ ਉੱਥੇ ਮਾਤ ਭਾਸ਼ਾ ਪੰਜਾਬੀ ਦੀ ਥਾਂ ਅੰਗਰੇਜ਼ੀ ਦੀ ਪੜ੍ਹਾਈ ਕਰਵਾਈ ਜਾਂਦੀ ਹੈ। ਇਸ ਲਈ ਸਾਨੂੰ ਉਹਨਾਂ ਪੁਸਤਕਾਂ ਦੀ ਰਚਨਾ ਕਰਨੀ ਚਾਹੀਦੀ ਹੈ, ਜਿਹੜੀਆਂ ਨਾਮਧਾਰੀਆਂ ਦੀ ਰਹਿਤ-ਮਰਿਆਦਾ ਦੇ ਉੱਜਲੇ ਤੇ ਸਾਰਥਕ ਪੱਖ ਨੂੰ ਦਰਸਾ ਸਕਣ। ਦੂਜੇ ਅਸੀਂ ਨਾਮਧਾਰੀ ਇਤਿਹਾਸ ਨੂੰ ਸਮੁੱਚੇ ਸਿੱਖ ਇਤਿਹਾਸ ਤੋਂ ਵੱਖਰਾ ਨਹੀਂ ਕਰ ਸਕਦੇ। ਠਾਕੁਰ ਜੀ ਨੇ ਇਸ ਸੰਬੰਧ ਵਿੱਚ ਚੰਗੀਆਂ ਪੁਸਤਕਾਂ ਰਚਨ ਅਤੇ ਉਹਨਾਂ ਨੂੰ ਛਾਪਣ ਬਾਰੇ ਵੀ ਸਾਰੇ ਖ਼ਰਚੇ ਦਾ ਪ੍ਰਬੰਧ ਕਰਨ ਦਾ ਭਰੋਸਾ ਦਿਵਾਇਆ। ਦੂਰਦਰਸ਼ਨ ਅਤੇ ਹੋਰ ਸੰਚਾਰ ਸਾਧਨਾਂ ਦੇ ਦੂਸ਼ਿਤ ਪ੍ਰਭਾਵਾਂ ਤੋਂ ਬਚ ਸਕਣਾ ਬੜਾ ਔਖਾ ਜਾਪਦਾ ਹੈ, ਪਰ ਸਾਨੂੰ ਆਪਣੇ ਬੱਚਿਆਂ ਨੂੰ, ਚੰਗੇ-ਮੰਦੇ ਦੀ ਪਛਾਣ ਕਰਵਾਉਣ ਵਿੱਚ ਸਹਾਈ ਹੋਣਾ ਚਾਹੀਦਾ ਹੈ।

ਦੂਜੇ ਸੈਸ਼ਨ ਵਿੱਚ ਸੰਤ ਜਗਦੀਸ਼ ਸਿੰਘ ਵਰਿਆਮ ਨੇ ਸੁਝਾਅ ਪੇਸ਼

ਕੀਤਾ ਕਿ ਰਾਗੀ ਜਥੇ ਸ੍ਰੀ ਸਤਿਗੁਰੂ ਜੀ ਦੀ ਸਥਾਪਿਤ ਸੰਗੀਤ ਪਰੰਪਰਾ ਦੀ ਸਰਵਉੱਚਤਾ ਨੂੰ ਲੈ ਕੇ, ਗੁਰਬਾਣੀ ਦਾ ਗਾਇਨ ਅਤੇ ਗੁਰਮਤਿ ਦਾ ਪ੍ਰਚਾਰ ਕਰਨ। ਆਪਣੇ ਬੱਚਿਆਂ ਨੂੰ ਬੋਲਣ ਅਤੇ ਸੁਭਾਸ਼ਣੀ ਸ਼ਕਤੀ ਦੀ ਸਿਖਲਾਈ ਦਿੱਤੀ ਜਾਵੇ, ਅਸੀਂ ਉਹਨਾਂ ਨੂੰ ਮੌਕਾ ਦੇ ਕੇ ਉਹਨਾਂ ਦਾ ਉਤਸ਼ਾਹ ਵਧਾਈਏ।

ਸੰਤ ਜਗਤਾਰ ਸਿੰਘ ਜੀ ਨੇ ਕਿਹਾ ਕਿ ਘਰ ਪਰਿਵਾਰ ਵਾਲਿਆਂ ਨੂੰ ਅਖੰਡ ਪਾਠਾਂ, ਹਵਨਾਂ ਆਦਿ ਤੇ ਮਾਇਆ ਨਾ ਦੇਣੀ ਪਵੇ, ਸਭ ਕੁਝ ਸੇਵਾ ਭਾਵਨਾ ਨਾਲ ਹੋਵੇ, ਸਾਡੀਆਂ ਅਕਾਦਮੀਆਂ ਅਤੇ ਸੰਸਥਾਵਾਂ ਵਿੱਚ ਹੋਰ ਸੁਧਾਰ ਕੀਤਾ ਜਾਵੇ ਅਤੇ ਚੰਗਾ ਕੰਮ ਕਰਨ ਵਾਲਿਆਂ ਨੂੰ ਸਨਮਾਨਿਤ ਕੀਤਾ ਜਾਵੇ।

ਕਰਨਲ ਹਰਭਜਨ ਸਿੰਘ ਨੇ ਕਿਹਾ ਕਿ ਅਜਿਹੀਆਂ ਇਕੱਤਰਤਾਵਾਂ ਦੀ ਸੂਚਨਾ, ਮਹੀਨਾ ਪਹਿਲਾਂ ਦਿੱਤੀ ਜਾਵੇ ਅਤੇ ਨਾਮਧਾਰੀ ਪੱਤਰਾਂ 'ਸਤਿਜੁਗ' ਤੇ 'ਵਰਿਆਮ' ਵਿੱਚ, ਵਧੇਰੇ ਸਮੱਗਰੀ ਪ੍ਰਕਾਸ਼ਿਤ ਕੀਤੀ ਜਾਵੇ।

ਸ. ਹਰਵਿੰਦਰ ਸਿੰਘ ਹੰਸਪਾਲ ਨੇ ਆਪਣੇ ਭਾਸ਼ਣ ਵਿੱਚ ਸਭ ਦਾ ਧੰਨਵਾਦ ਕੀਤਾ। ਸੰਮੇਲਨ ਵਿੱਚ ਹੋਈਆਂ ਵਿਚਾਰਾਂ ਨੂੰ ਲਾਭਦਾਇਕ ਦੱਸਿਆ। ਉਹਨਾਂ ਕਿਹਾ, "ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਸੰਭਾਲਣ ਪਿੱਛੋਂ ਇਹਨਾਂ 44 ਸਾਲਾਂ ਵਿੱਚ ਨਾਮਧਾਰੀ ਪੰਥ ਨੇ ਬਹੁਮੁਖੀ ਉੱਨਤੀ ਕੀਤੀ ਹੈ।" ਸਤਿਗੁਰੂ ਜੀ ਦੀ ਕਿਰਪਾ ਦੁਆਰਾ ਅੱਜ ਬਾਗਬਾਨੀ, ਬੀਜ ਉਤਪਾਦਨ, ਖੇਡਾਂ, ਇਤਿਹਾਸਕ ਯਾਦਗਾਰਾਂ ਦੀ ਉਸਾਰੀ, ਦੁਰਲੱਭ ਪੁਸਤਕਾਂ ਅਤੇ ਖਰੜਿਆਂ ਦੀ ਛਪਾਈ, ਪ੍ਰਕਾਸ਼ਨਾਵਾਂ ਦਾ ਉੱਚਾ ਪੱਧਰ, ਦੇਸ਼ਾਂ-ਪ੍ਰਦੇਸ਼ਾਂ ਵਿੱਚ ਨਾਮਧਾਰੀ ਪੰਥ ਦੀ ਪਛਾਣ, ਸਾਮਾਜਿਕ, ਰਾਜਨੀਤਿਕ ਸੰਬੰਧ ਅਤੇ ਪ੍ਰਮੁੱਖ ਤੌਰ 'ਤੇ ਭਜਨ ਬੰਦਗੀ ਤੇ ਪਾਠ ਬਹੁਤ ਮਹੱਤਵਪੂਰਨ ਹਨ। ਫਿਰ ਵੀ ਉੱਚ ਕੋਟੀ ਦੇ ਨਾਮਧਾਰੀ ਮਾਣ ਮਰਿਆਦਾ ਦੇ ਜਾਣੂ, ਪ੍ਰਬੀਨ ਵਿਅਕਤੀਆਂ ਦੀ ਲੋੜ ਹੈ। ਸਤਿਗੁਰੂ ਜੀ ਪਹਿਲਾਂ ਵਾਂਗ ਵਧੇਰੇ ਦੌਰੇ ਨਹੀਂ ਕਰ ਰਹੇ। ਇਸ ਲਈ ਅਸਾਂ ਹੀ ਉਹਨਾਂ ਦੇ ਸੰਦੇਸ਼ ਨੂੰ ਥਾਂ-ਥਾਂ ਪਹੁੰਚਾਉਣਾ ਹੈ। ਹੰਸਪਾਲ ਜੀ ਨੇ ਸੰਤ ਜਗਤਾਰ ਸਿੰਘ ਜੀ ਦੀ ਪ੍ਰਸ਼ੰਸਾ ਕੀਤੀ ਜੋ ਆਪਣੀ ਨਿਗਰਾਨੀ ਵਿੱਚ ਸ੍ਰੀ ਭੈਣੀ ਸਾਹਿਬ ਦੀ ਸਮੁੱਚੀ ਕਾਇਆ ਕਲਪ ਵਿੱਚ ਜੁਟੇ ਹੋਏ ਹਨ। ਸੰਮੇਲਨ ਦੀ ਸਮਾਪਤੀ, ਵਿਸ਼ੇਸ਼ ਕਮੇਟੀਆਂ ਦੇ ਗਠਨ, ਪ੍ਰਚਾਰ ਕਮੇਟੀ, ਸਾਹਿਤ ਕਮੇਟੀ, ਅਨੰਦ ਕਾਰਜ ਕਮੇਟੀ, ਸੁਆਗਤੀ

ਕਮੇਟੀ, ਇਤਿਹਾਸਕ ਯਾਦਗਾਰਾਂ ਦੀ ਪ੍ਰਬੰਧਕ ਕਮੇਟੀ ਆਦਿ ਕਮੇਟੀਆਂ ਬਾਰੇ ਜਾਣਕਾਰੀ ਦਿੱਤੀ ਗਈ। ਇਸ ਵਿੱਚ ਸ਼ਾਮਿਲ ਕੀਤੇ ਗਏ ਵਿਅਕਤੀਆਂ ਦੀ ਸ੍ਰੀ ਸਤਿਗੁਰੂ ਜੀ ਤੋਂ ਅੰਤਿਮ ਪ੍ਰਵਾਨਗੀ ਲੈ ਕੇ, ਐਲਾਨ ਕਰ ਦਿੱਤਾ ਜਾਵੇਗਾ।

**ਸਤਿਗੁਰੂ ਜੀ ਦੀ ਚੜ੍ਹਦੀ ਕਲਾ ਲਈ ਹਵਨ ਅਤੇ ਵਰਨੀਆਂ**

ਪਿੱਛੇ ਜਿਹੇ ਸਤਿਗੁਰੂ ਜੀ ਦੇ ਖੱਬੇ ਅੰਗੂਠੇ ਦੇ ਦਰਦ ਦੇ ਨਿਵਾਰਨ ਲਈ 5 ਜੂਨ ਨੂੰ ਦਿੱਲੀ ਵਿਖੇ ਸਤਿਗੁਰੂ ਜੀ ਦੀ ਖੱਬੀ ਲੱਤ ਦਾ ਆਪ੍ਰੇਸ਼ਨ ਹੋਇਆ, ਆਪ੍ਰੇਸ਼ਨ ਸਫਲ ਰਿਹਾ। ਸਤਿਗੁਰੂ ਜੀ ਦੀ ਸਿਹਤਯਾਬੀ ਅਤੇ ਚੜ੍ਹਦੀ ਕਲਾ ਲਈ ਅਨੇਕ ਥਾਵਾਂ 'ਤੇ ਸਤਿਗੁਰੂ ਜੀ ਦੇ ਸੇਵਕਾਂ ਵੱਲੋਂ ਭਜਨ ਤੇ ਚੌਪਈ ਦੀਆਂ ਵਰਨੀਆਂ ਕੀਤੀਆਂ ਗਈਆਂ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਪਾਠਾਂ ਦੇ ਭੋਗ ਪਾਏ ਗਏ। ਇਹਨਾਂ ਅਨੇਕ ਹਵਨਾਂ ਅਤੇ ਵਰਨੀਆਂ ਦਾ ਉਲੇਖ 'ਸਤਿਜੁਗ' ਦੇ 28 ਅਗਸਤ ਦੇ ਵਿਸ਼ੇਸ਼ ਅੰਕ ਵਿੱਚ ਕੀਤਾ ਗਿਆ ਹੈ, ਜਿਸ ਤੋਂ ਸਿੱਧ ਹੋ ਜਾਂਦਾ ਹੈ ਕਿ ਜੇ ਗਰੀਬ ਨਿਵਾਜ਼ ਸਤਿਗੁਰੂ ਜੀ, ਆਪਣੇ ਸਿੱਖ ਸੇਵਕਾਂ ਦੀ ਕਈ ਪ੍ਰਕਾਰ ਦੇ ਕਸ਼ਟਾਂ ਦੀ ਨਿਵਿਰਤੀ ਕਰਦੇ ਹਨ ਤਾਂ ਸਤਿਗੁਰੂ ਜੀ ਦੇ ਅਨੇਕ ਸੇਵਕ ਵੀ ਆਪ ਜੀ ਦੀ ਚੜ੍ਹਦੀਕਲਾ ਲਈ, ਅਰਦਾਸਾਂ, ਬੇਨਤੀਆਂ ਅਤੇ ਪਾਵਨ ਦਰਸ਼ਨਾਂ ਲਈ ਸਦਾ ਸਹਿਕਦੇ ਅਤੇ ਲੋਚਦੇ ਰਹਿੰਦੇ ਹਨ।

14 ਜੁਲਾਈ ਨੂੰ ਸੰਤ ਜਗਤ ਸਿੰਘ ਦਰਜੀ ਜਿਨ੍ਹਾਂ ਦੀ ਉਮਰ ਤਕਰੀਬਨ 108 ਸਾਲ ਹੈ, ਆਪਣੀ ਧੀਆਂ ਸਮੇਤ ਦਰਸ਼ਨ ਕਰਨ ਲਈ ਆਏ। ਸੱਚੇ ਪਾਤਸ਼ਾਹ ਜੀ ਕਲੱਬ ਕਾਰ ਤੇ ਬਿਰਾਜਮਾਨ ਸਨ, ਸੰਤਾਂ ਨੇ ਆ ਕੇ ਚਰਨ ਬੰਦਨਾ ਕੀਤੀ। ਗਰੀਬ ਨਿਵਾਜ ਜੀ ਬਚਨ ਕੀਤਾ, ਗੱਡੀ ਭੇਜ ਦੇਣੀ ਸੀ। ਨਾਲ ਆਈ ਬੀਬੀ ਰਣਜੀਤ ਕੌਰ ਨੇ ਅਰਜ਼ ਕੀਤੀ, ਬਾਪੂ ਜੀ ਨੂੰ ਕਿਹਾ ਸੀ ਗੱਡੀ 'ਤੇ ਲੈ ਜਾਂਦੇ ਹਾਂ, ਅੱਗੋਂ ਉਨ੍ਹਾਂ ਕਿਹਾ ਕਿ ਨਹੀਂ ਤੁਰ ਕੇ ਜਾਵਾਂਗੇ ਨਾਲ ਹੀ ਤੁਕ ਭਾਈ ਗੁਰਦਾਸ ਰਚਿਤ "ਚਰਨ-ਸਰਨ ਗੁਰ ਏਕ ਪੈਂਡਾ ਜਾਏ ਚਲ ਸਤਿਗੁਰ ਕੋਟਿ ਪੈਂਡਾ ਆਗੇ ਹੋਏ ਲੇਤ ਹੈ" ਪੜ੍ਹੀ। ਗਰੀਬ ਨਿਵਾਜ ਜੀ ਨੇ ਬਚਨ ਕੀਤਾ ਕਿ ਠੀਕ ਏ, ਪਰ ਹੁਣ ਵਾਪਸ ਗੱਡੀ 'ਤੇ ਚਲੇ ਜਾਇਓ। ਉਨ੍ਹਾਂ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕੀਤੀ, ਜਿਵੇਂ ਰਜ਼ਾ। ਸੰਤਾਂ ਨੂੰ ਰਣਜੀਤ ਫੜ੍ਹ ਕੇ ਲਿਜਾ ਰਹੀ ਸੀ ਤਾਂ

ਗਰੀਬ ਨਿਵਾਜ ਜੀ ਨੇ ਬਚਨ ਕੀਤਾ ਕਿ ਇਹ ਕੁੜੀ, ਬਿਮਾਰਾਂ ਦੀ ਬੜੀ ਸੇਵਾ ਕਰਦੀ ਏ। ਏਹਦੀ ਮਾਂ ਵੀ ਬੀਬੀ ਗੁਰਨਾਮ, ਬਿਮਾਰਾਂ ਦੀ ਸੇਵਾ ਕਰਦੀ ਹੁੰਦੀ ਸੀ। ਸੇਵਾ ਦੀ ਆਦਤ ਏ ਏਹਨੂੰ।

ਫੇਰ ਗਰੀਬ ਨਿਵਾਜ ਜੀ ਨੇ ਬਚਨ ਕੀਤਾ, "ਸੰਤਾਂ ਦੀ ਫੋਟੋ ਖਿੱਚ ਕੇ 'ਸਤਿਜੁਗ' ਨੂੰ ਦਿਓ।" ਇੱਥੇ ਹੀ ਸਾਧੂ ਸਿੰਘ ਕਿਸਾਨ ਵੀ ਬੈਠੇ ਸਨ, ਉਨ੍ਹਾਂ ਨੂੰ ਬੇਨਤੀ ਕੀਤੀ ਕਿ "ਏਨ੍ਹਾਂ ਬਾਰੇ ਲਿਖ ਕੇ ਚਾਰ ਸਤਰਾਂ ਦੇ ਦਿਓ, ਫੋਟੋ ਮੈਂ (ਰਛਪਾਲ ਸਿੰਘ ਸੇਵਕ) ਖਿੱਚ ਕੇ ਭੇਜ ਦੇਵਾਂਗਾ।" ਗਰੀਬ ਨਿਵਾਜ ਜੀ ਨੇ ਪਹਿਲਾਂ ਆਉਂਦਿਆਂ ਨੂੰ ਬਚਨ ਕੀਤਾ, "ਅਸੀਂ ਕੱਠੇ ਫੁੱਟਬਾਲ ਖੇਡਦੇ ਰਹੇ ਸਾਂ। ਸੰਤਾਂ ਨੇ ਅਰਜ਼ ਕੀਤੀ, ਕੱਠੇ ਖੇਡਦੇ ਤੇ ਰਹੇ ਸਾਂ, ਬਾਅਦ 'ਚ ਤੁਸੀਂ ਝੱਬਰ ਦੇ ਵੱਸ ਪੈ ਗਏ, ਸਾਨੂੰ ਕਿਸੇ ਨੂੰ ਮਿਲਣ ਵੀ ਨਹੀਂ ਸੀ ਦਿੰਦਾ ਹੁੰਦਾ। ਮੈਂ ਸਮਝਦਾ ਹਾਂ ਸੰਤ ਗੁਰਮੁਖ ਸਿੰਘ ਝੱਬਰ ਹੁਰੀਂ ਇਸੇ ਤਰ੍ਹਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਸਖ਼ਤਾਈ ਰੱਖਦੇ ਹੋਣਗੇ।"

**ਦਿੱਲੀ ਦੀ ਸਾਧ ਸੰਗਤ ਵੱਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ 'ਚ ਵਿਸ਼ੇਸ਼ ਸੰਮੇਲਨ**

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਨਾਮਧਾਰੀ ਪੰਥ ਦੀ 53 ਸਾਲ ਅਗਵਾਈ ਕਰਨ ਉਪਰੰਤ, 22 ਅਗਸਤ, 1959 ਨੂੰ ਅਕਾਲਪੁਰਖ ਵਿੱਚ ਜਾ ਸਮਾਏ ਸਨ। ਉਸੇ ਸਮੇਂ ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਪੰਥ ਦੀ ਅਗਵਾਈ ਦੀ ਕਾਰ ਸੌਂਪ ਗਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੋ ਉਪਕਾਰ, ਨਾਮਧਾਰੀ ਸਿੱਖਾਂ ਸੇਵਕਾਂ ਤੇ ਕੀਤੇ ਤੇ ਦੇਸ਼ ਦੇ ਧਾਰਮਿਕ, ਰਾਜਨੀਤਿਕ ਅਤੇ ਸੁਤੰਤਰਤਾ ਸੰਗਰਾਮ ਵਿੱਚ ਜੋ ਯੋਗਦਾਨ ਪਾਇਆ, ਉਹ ਸਭ ਸੁ-ਵਿਖਿਆਤ ਹੈ। ਆਪ ਜੀ ਦੇ ਉਪਕਾਰ ਦੇਸ਼ਵਾਸੀ ਤੇ ਸਿੱਖ ਸੰਗਤਾਂ, ਹੁਣ ਤੱਕ ਯਾਦ ਕਰਦੀਆਂ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ (44ਵੀਂ) ਬਰਸੀ ਦਿੱਲੀ ਦੀ ਸਾਧ ਸੰਗਤ ਵੱਲੋਂ, ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਮਨਾਈ ਗਈ।

**ਸੰਤ ਵਿਰਸਾ ਸਿੰਘ ਦੀ ਯਾਦ ਵਿੱਚ ਵਿਸ਼ੇਸ਼ ਸੰਮੇਲਨ**

ਸੰਤ ਵਿਰਸਾ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਵਾਜੇ ਹੋਏ ਗੁਰਸਿੱਖ ਸੂਬਾ ਖੁਸ਼ਹਾਲ ਸਿੰਘ ਜੀ ਦੀ ਵੰਸ਼ ਵਿੱਚੋਂ ਸਨ, ਜਿਹਨਾਂ ਨੇ ਸ੍ਰੀ ਭੈਣੀ ਸਾਹਿਬ ਵਿਖੇ ਲੰਮੇ ਸਮੇਂ ਤੱਕ, ਸਤਿਗੁਰੂ ਜੀ ਦੀ ਗਊਸ਼ਾਲਾ ਦੀ ਨਿਸ਼ਕਾਮ ਸੇਵਾ ਕੀਤੀ ਹੈ। ਸੰਤ ਵਿਰਸਾ ਸਿੰਘ ਦੇ ਵਰ੍ਹੀਣੇ ਨਮਿੱਤ ਉਹਨਾਂ ਦੇ ਪਰਿਵਾਰ ਅਤੇ ਨਾਮਧਾਰੀ ਸਾਧ ਸੰਗਤ ਅੰਮ੍ਰਿਤਸਰ ਨੇ, ਵੱਡੀ ਗਿਣਤੀ ਵਿੱਚ, 17 ਅਗਸਤ, 2003 ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਹਾਜ਼ਰੀ ਭਰ ਕੇ ਸਮਾਗਮ ਦੀ ਸ਼ੋਭਾ ਨੂੰ ਵਧਾਇਆ।

**ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ 'ਚ ਸਮਾਗਮ**

9 ਅਗਸਤ 2003 ਨੂੰ ਪੰਜਾਬ ਕਾਂਗਰਸ ਦੇ ਪ੍ਰਧਾਨ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਆਲ ਇੰਡੀਆ ਕਾਂਗਰਸ ਕਮੇਟੀ ਦੀ ਜਨਰਲ ਸਕੱਤਰ, ਸ੍ਰੀਮਤੀ ਮੋਹਸਿਨਾ ਕਿਦਵਈ, ਸ੍ਰੀ ਰਘੂਨੰਦਨ ਭਾਟੀਆ ਅਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣ, ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਰੱਖੇ ਗਏ ਸਮਾਗਮ ਵਿੱਚ ਸ਼ਾਮਿਲ ਹੋਏ। ਸ੍ਰੀਮਤੀ ਕਿਦਵਈ ਪਹਿਲਾਂ ਵੀ ਕਈ ਵਾਰ, ਇਸ ਪਵਿੱਤਰ ਸਥਾਨ ਉੱਤੇ ਹਾਜ਼ਰੀ ਭਰ ਚੁੱਕੀ ਹੈ।

**ਆਰ.ਐਸ.ਐਸ. ਦੇ ਮੁਖੀ ਸ੍ਰੀ ਕੇ. ਸੁਦਰਸ਼ਨ ਦਾ ਗਊ ਰੱਖਿਆ ਲਈ ਭੈਣੀ ਸਾਹਿਬ ਆਉਣਾ**

9 ਸਤੰਬਰ, 2003 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦੀਵਾਨ ਵਿੱਚ, ਆਰ. ਐਸ. ਐਸ. ਦੇ ਮੁਖੀ ਸ਼੍ਰੀ ਕੇ. ਸੁਦਰਸ਼ਨ ਹਾਜ਼ਰ ਹੋਏ, ਉਹਨਾਂ ਦਾ ਉਦੇਸ਼ ਸ਼੍ਰੀ ਸਤਿਗੁਰੂ ਜੀ ਤੋਂ ਗਊ-ਰੱਖਿਆ ਅੰਦੋਲਨ ਲਈ, ਸਹਿਯੋਗ ਪ੍ਰਾਪਤ ਕਰਨਾ ਸੀ। ਸ੍ਰੀ ਕੇ. ਸੁਦਰਸ਼ਨ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ 1956 ਵਿੱਚ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗਊ-ਰੱਖਿਆ ਅੰਦੋਲਨ ਵਿੱਚ ਪੂਰਾ-ਪੂਰਾ ਸਹਿਯੋਗ ਦਿੱਤਾ ਸੀ। ਸ੍ਰੀ ਸੁਦਰਸ਼ਨ ਨੇ ਕਿਹਾ ਕਿ ਭਾਰਤੀ ਸੁਤੰਤਰਤਾ ਪ੍ਰਾਪਤੀ ਦੇ 57 ਸਾਲ ਬਾਅਦ ਵੀ ਹਾਲੀਂ, ਇਸ ਦੇਸ਼ ਵਿੱਚ ਗਊ-ਹੱਤਿਆ ਹੋ ਰਹੀ ਹੈ। ਅਸੀਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਅਤੇ

ਨਾਮਧਾਰੀ ਪੰਥ ਵੱਲੋਂ ਇਸ ਉਦੇਸ਼ ਲਈ, ਸਹਿਯੋਗ ਦੀ ਮੰਗ ਕਰਦੇ ਹਾਂ। ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ ਸ੍ਰੀ ਕੇ. ਸੁਦਰਸ਼ਨ ਜੀ ਇੱਕ ਧਾਰਮਿਕ ਨੇਤਾ ਹਨ, ਸੋ ਇਹ ਕਿਸੇ ਰਾਜਨੀਤਿਕ ਪਾਰਟੀ ਦੇ ਨੁਮਾਇੰਦੇ ਬਣ ਕੇ ਨਹੀਂ ਆਏ, ਸਗੋਂ ਗਊ-ਰੱਖਿਆ ਲਈ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਮੰਗਣ ਆਏ ਹਨ। ਸ੍ਰੀ ਸਤਿਗੁਰੂ ਜੀ ਵੱਲੋਂ ਸ਼੍ਰੀ ਸੁਦਰਸ਼ਨ ਜੀ ਦਾ ਸਿਰੋਪਾਓ ਦੇ ਕੇ ਮਾਣ ਕੀਤਾ ਗਿਆ। ਇਸ ਮੌਕੇ ਸਤਿਗੁਰੂ ਜੀ ਨੇ ਫੁਰਮਾਇਆ ਕਿ ਨਾਮਧਾਰੀ ਪੰਥ, ਆਪਣੇ ਆਰੰਭਿਕ ਕਾਲ ਤੋਂ ਹੀ ਗਊ-ਰੱਖਿਆ ਦੇ ਅੰਦੋਲਨਾਂ ਵਿੱਚ ਅਨੇਕ ਕੁਰਬਾਨੀਆਂ ਕਰਦਾ ਆਇਆ ਹੈ। ਗਊ-ਰੱਖਿਆ ਦੇ ਨਾਲ-ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰੂ-ਕਾਲ ਵਿੱਚ, ਗਊਆਂ ਦੇ ਪਾਲਣ ਅਤੇ ਨਸਲ ਸੁਧਾਰ ਲਈ ਵੀ ਵਰਨਣਯੋਗ ਕਾਰਜ ਕੀਤਾ ਗਿਆ ਹੈ। ਸ੍ਰੀ ਸੁਦਰਸ਼ਨ ਜੀ ਨੇ ਹਜ਼ੂਰੀ ਦੀਵਾਨ ਪਿੱਛੋਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨਿੱਜੀ ਮੁਲਾਕਾਤ ਵਿੱਚ ਵਿਚਾਰ-ਵਟਾਂਦਰਾ ਕੀਤਾ ਅਤੇ ਸ੍ਰੀ ਸਤਿਗੁਰੂ ਜੀ ਨੇ ਇਸ ਗਊ-ਰੱਖਿਆ ਅੰਦੋਲਨ ਵਿੱਚ ਯਥਾਸ਼ਕਤ ਸਹਾਇਤਾ ਅਤੇ ਸਹਿਯੋਗ ਦਾ ਭਰੋਸਾ ਦੁਆਇਆ।

**ਸੰਤ ਕਰਮ ਸਿੰਘ ਹਿੰਮਤਪੁਰਾ ਦੀ ਯਾਦ 'ਚ 62ਵਾਂ ਮੇਲਾ**

ਸੰਤ ਕਰਮ ਸਿੰਘ ਹਿੰਮਤਪੁਰਾ ਸ੍ਰੇਸ਼ਟ ਨਾਮਧਾਰੀ ਸੰਤਾਂ ਦੀ ਲੜੀ ਵਿੱਚ ਆਉਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਸੰਤ ਕਰਮ ਸਿੰਘ ਜੀ ਨੂੰ ਪੁੱਤਰਾਂ ਦੀ ਦਾਤ ਬਖਸ਼ਣ ਲਈ ਅਜਿਹਾ ਵਰ ਪ੍ਰਾਪਤ ਹੋਇਆ ਕਿ ਸੰਤਾਂ ਦੀ ਕਿਰਪਾ ਨਾਲ, ਜਿਸ ਨੇ ਵੀ ਉਹਨਾਂ ਕੋਲੋਂ ਪੁੱਤਰ ਦੀ ਦਾਤ ਮੰਗੀ, ਉਸ ਨੂੰ ਪੁੱਤਰ ਮਿਲ ਗਿਆ।

ਸੰਤ ਕਰਮ ਸਿੰਘ ਦਾ ਜਨਮ 1892 ਈ. ਵਿੱਚ ਹਿੰਮਤਪੁਰਾ, ਅਜੋਕਾ ਜ਼ਿਲ੍ਹਾ ਮੋਗਾ, ਵਿਖੇ ਸ. ਊਧਮ ਸਿੰਘ ਅਤੇ ਮਾਤਾ ਪ੍ਰਧਾਨ ਕੌਰ ਦੇ ਗ੍ਰਹਿ ਵਿਖੇ ਹੋਇਆ। ਸੰਤ ਕਰਮ ਸਿੰਘ ਜੀ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਸੁਪਨੇ ਵਿੱਚ ਦਰਸ਼ਨ ਦਿੱਤੇ ਅਤੇ ਹੁਕਮ ਕੀਤਾ ਕਿ ਤੂੰ ਭੈਣੀ ਸਾਹਿਬ ਜਾ ਕੇ ਨਾਮਧਾਰੀ ਸਿੱਖ ਸਜ ਜਾ। ਸੰਤ ਨਰੈਣ ਸਿੰਘ ਦੇ ਉੱਦਮ ਨਾਲ ਆਪ ਸ਼੍ਰੀ ਭੈਣੀ ਸਾਹਿਬ ਪਹੁੰਚੇ ਅਤੇ ਪ੍ਰਭੂ ਨਾਮ ਦੇ ਰੰਗ ਵਿੱਚ ਰੰਗੇ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਗਏ, ਜਿੱਥੇ ਸੇਠ ਛੁੰਮਣ ਮੱਲ ਦੇ, ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪੁੱਤਰ ਦੀ ਦਾਤ

ਮੰਗਣ ਸਮੇਂ, ਆਪ ਜੀ ਨੇ ਹੁਕਮ ਕੀਤਾ ਕਿ ਹੁਣ ਸੰਤ ਕਰਮ ਸਿੰਘ ਦੀ ਕਿਰਪਾ ਨਾਲ, ਇਹਨਾਂ ਦੇ ਬਚਨਾਂ ਦੁਆਰਾ, ਹਰ ਇੱਛਾਵਾਨ ਨੂੰ ਪੁੱਤਰ ਦੀ ਦਾਤ ਪ੍ਰਾਪਤ ਹੋਵੇਗੀ। ਇਹ ਵਰ ਪ੍ਰਾਪਤ ਕਰਕੇ, ਸੰਤ ਕਰਮ ਸਿੰਘ ਜੀ ਨੇ ਅਨੇਕ ਇਸਤਰੀ ਪੁਰਸ਼ਾਂ ਨੂੰ ਪੁੱਤਰਾਂ ਦੀ ਖੁੱਲ੍ਹੀ ਦਾਤ ਵਰਤਾਈ। ਕਈ ਥਾਵਾਂ 'ਤੇ ਮੇਲੇ ਕੀਤੇ ਅਤੇ ਨਾਮਧਾਰੀ ਪੰਥ ਅਤੇ ਪਿੰਡ ਹਿੰਮਤਪੁਰੇ ਦਾ ਨਾਂ ਉੱਚਾ ਕੀਤਾ। ਸੰਤ ਕਰਮ ਸਿੰਘ ਜੀ 15 ਸਤੰਬਰ, 1941 ਨੂੰ ਪ੍ਰਲੋਕ ਸਿਧਾਰ ਗਏ ਪਰ ਆਪ ਜੀ ਦੀ ਯਾਦ ਵਿੱਚ ਹਰ ਸਾਲ ਪਿੰਡ ਹਿੰਮਤਪੁਰਾ ਵਿਖੇ 13 ਤੋਂ 15 ਭਾਦਰੋਂ ਤੱਕ ਮੇਲਾ ਮਨਾਇਆ ਜਾਂਦਾ ਹੈ।

ਸੰਨ 2003 ਵਿੱਚ ਇਹਨਾਂ ਤਿੱਥਾਂ ਉੱਤੇ ਹੀ ਸੰਤ ਕਰਮ ਸਿੰਘ ਜੀ ਦੀ ਯਾਦ ਵਿੱਚ, 62ਵਾਂ ਮੇਲਾ ਮਨਾਇਆ ਗਿਆ ਜਿਸ ਵਿੱਚ ਵੱਡੀ ਗਿਣਤੀ ਵਿੱਚ ਸਾਧ ਸੰਗਤ ਨੇ ਭਾਗ ਲਿਆ। ਤਿੰਨਾਂ ਦਿਨਾਂ ਦੇ ਦੀਵਾਨ ਵਿੱਚ ਮੁੱਖ ਨਾਮਧਾਰੀ ਜਥੇਦਾਰਾਂ, ਕਵੀਸ਼ਰਾਂ ਅਤੇ ਬੁਲਾਰਿਆਂ ਨੇ ਸੰਗਤਾਂ ਨੂੰ ਨਿਹਾਲ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਪਿੰਡ ਉੱਤੇ ਵੱਡੀ ਕਿਰਪਾ ਹੈ। ਅੱਜ-ਕੱਲ੍ਹ ਸੰਤ ਜੋਰਾ ਸਿੰਘ ਇਸ ਡੇਰੇ ਦੇ ਕਾਰਜਾਂ ਨੂੰ ਨਿਭਾ ਰਹੇ ਹਨ ਅਤੇ ਪਿੰਡ ਦੇ ਲੋਕ, ਇਸ ਸੇਵਾ ਦੇ ਕਾਰਜ ਵਿੱਚ ਉਹਨਾਂ ਦਾ ਹੱਥ ਵੰਡਾਉਂਦੇ ਹਨ। ਮੇਲੇ ਦੇ ਅੰਤਿਮ ਦਿਨ 13 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਇਸ ਮੇਲੇ ਤੋਂ ਪਹਿਲਾਂ ਸੂਬਾ ਦਰਸ਼ਨ ਸਿੰਘ ਰਾਏਸਰ ਦੇ ਜਥੇ ਵੱਲੋਂ, ਅਖੰਡ ਪਾਠ ਕਰਵਾਏ ਗਏ ਅਤੇ ਪ੍ਰਬੰਧਕਾਂ ਵੱਲੋਂ, ਬਾਬਾ ਜਸਪਾਲ ਸਿੰਘ ਜੀ ਦੀ ਕ੍ਰਿਪਾ ਨਾਲ ਭਜਨ ਦੀ ਇੱਕ ਵਰਨੀ ਨਿਰੰਤਰ ਕੀਤੀ ਜਾ ਰਹੀ ਹੈ।

**2003 ਦਾ ਜਪ ਪ੍ਰਯੋਗ**

2003 ਦਾ ਜਪ ਪ੍ਰਯੋਗ 17 ਸਤੰਬਰ ਤੋਂ 13 ਅਕਤੂਬਰ ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ, ਇਹ 97ਵਾਂ ਜਪ ਪ੍ਰਯੋਗ ਸੀ, ਜਿਸ ਦਾ ਆਰੰਭ 1906 ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 40 ਦਿਨਾਂ ਦੀ ਨਾਮ-ਸਾਧਨਾ ਨਾਲ ਕੀਤਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂਕਾਲ ਵਿੱਚ ਵੀ ਇਹ ਜਪ-ਪ੍ਰਯੋਗ ਨਿਰੰਤਰ ਹੁੰਦਾ ਆਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਅਨੁਸਾਰ "ਐਤਕੀਂ ਤਿੰਨ ਸੌ ਪਿੰਡਾਂ ਦੇ ਗਿਆਰਾਂ ਹਜ਼ਾਰ ਪ੍ਰਾਣੀਆਂ ਨੇ, ਜਪ-

ਪ੍ਰਯੋਗ ਵਿੱਚ ਹਿੱਸਾ ਲਿਆ ਹੈ। ਸ਼ਹਿਰਾਂ ਅਤੇ ਦੂਰ ਦੇਸ਼ਾਂ ਦੀ ਗਿਣਤੀ ਇਸ ਤੋਂ ਵੱਖਰੀ ਹੈ। ਅੱਗੇ ਤੋਂ ਨਾਮ ਸਿਮਰਨ ਕਰਨ ਵਾਲਿਆਂ ਦੀ ਗਿਣਤੀ 20-22 ਹਜ਼ਾਰ ਹੋਵੇ। ਘਟਣੀ ਨਹੀਂ ਚਾਹੀਦੀ।"

ਚੇਤੇ ਰਹੇ, ਇਸ ਜਪ-ਪ੍ਰਯੋਗ ਵਿੱਚ ਜੁੜੀ ਸੰਗਤ 8-8 ਘੰਟੇ ਤੱਕ ਚੌਕੜਾ ਮਾਰ ਕੇ ਨਾਮ-ਸਿਮਰਨ ਦਾ ਜਪ ਕਰਦੀ ਰਹਿੰਦੀ ਹੈ। ਜੋ ਗੁਰੂ ਨਾਨਕ ਦੇਵ ਜੀ ਦੇ ਜਪੁਜੀ ਸਾਹਿਬ ਦੇ ਮਹਾਂਵਾਕ

**"ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖ ਲਖ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥" (ਪਉੜੀ ੩੨)**

ਸਾਖਿਆਤ ਪ੍ਰਮਾਣ ਹੋ ਨਿਬੜਦਾ ਹੈ।

14 ਅਕਤੂਬਰ ਤੋਂ ਸ਼ੁਰੂ ਹੋਣ ਵਾਲੇ ਅੱਸੂ ਦੇ ਮੇਲੇ ਵਿੱਚ ਵੀ ਸੰਗਤਾਂ ਦੀ ਗਿਣਤੀ ਕਾਫੀ ਵੱਡੀ ਸੀ। ਨਿੱਤ ਦੇ ਧਾਰਮਿਕ ਕਾਰਜਾਂ ਅਰਥਾਤ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਅਤੇ ਦੁਪਹਿਰ ਦੇ ਦੀਵਾਨਾਂ ਨੂੰ ਸ੍ਰਵਣ ਕਰਨ ਅਤੇ ਤੰਤੀ ਸਾਜ਼ਾਂ ਦੁਆਰਾ, ਗੁਰਬਾਣੀ ਦੇ ਇਲਾਹੀ ਕੀਰਤਨ ਨੂੰ ਸ੍ਰਵਣ ਕਰਨ ਦੇ ਨਾਲ-ਨਾਲ, ਕੁੱਝ ਵਿਸ਼ੇਸ਼ ਸਮਾਗਮ ਵੀ ਹੋਏ, ਜਿਹਨਾਂ ਵਿੱਚੋਂ ਇੱਕ ਵਧ ਰਹੇ ਨਸ਼ਿਆਂ ਦੀ ਪ੍ਰਵਿਰਤੀ ਨੂੰ ਠੱਲ੍ਹ ਪਾਉਣ ਬਾਰੇ ਅਤੇ ਇਸਤਰੀ, ਸਮਾਜ ਦੇ ਸੁਧਾਰ ਬਾਰੇ, ਵਿਸ਼ੇਸ਼ ਤੌਰ 'ਤੇ ਕੁੜੀਆਂ ਦੀ ਭਰੂਣ-ਹੱਤਿਆ ਬਾਰੇ ਸੈਮੀਨਾਰ ਕਰਵਾਇਆ ਗਿਆ।

ਨਸ਼ਾ-ਮੁਕਤੀ ਸੈਮੀਨਾਰ ਦੀ ਪ੍ਰਧਾਨਗੀ ਸ. ਗੁਰਚਰਨ ਸਿੰਘ ਗਾਲਿਬ ਸੰਸਦ ਮੈਂਬਰ ਨੇ ਕੀਤੀ। ਪ੍ਰਿੰਸੀਪਲ ਹਰੀ ਸਿੰਘ ਨੇ ਇਸ ਵਿਚਾਰ-ਗੋਸ਼ਟੀ ਦਾ ਆਰੰਭ ਕਰਦਿਆਂ ਹੋਇਆਂ ਕਿਹਾ, "ਪੰਜਾਬ ਦਾ ਨੌਜਵਾਨ ਤਬਕਾ-ਮਾਰੂ ਨਸ਼ਿਆਂ ਕਾਰਨ ਤਬਾਹ ਹੁੰਦਾ ਜਾ ਰਿਹਾ ਹੈ। ਨੌਜਵਾਨ ਪੀੜ੍ਹੀ ਨੂੰ ਤਬਾਹੀ ਤੋਂ ਬਚਾਉਣ ਅਤੇ ਜਾਗਰੂਕ ਕਰਨ ਦੀ ਲੋੜ ਹੈ।"

ਨਾਮਧਾਰੀ ਦਰਬਾਰ ਦੇ ਸਕੱਤਰ ਸੰਤ ਦਲੀਪ ਸਿੰਘ ਨੇ ਗੁਰਬਾਣੀ ਦੇ ਪ੍ਰਮਾਣ ਦੇ ਕੇ

**"ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**

ਜਿਤ ਖਾਧੈ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ ॥

ਦਾ ਹਵਾਲਾ ਦੇ ਕੇ ਨਸ਼ਿਆਂ ਨੂੰ ਪੂਰੀ ਤਰ੍ਹਾਂ ਨਿੰਦਿਆ।

ਮੰਚ ਸੰਚਾਲਨ ਕਰ ਰਹੇ ਸੰਤ ਅਜੀਤ ਸਿੰਘ ਲਾਦਿਲ ਨੇ ਹੈਰਾਨ ਕਰ ਦੇਣ ਵਾਲੇ ਤੱਥ ਪੇਸ਼ ਕਰਦਿਆਂ ਹੋਇਆਂ ਕਿਹਾ ਕਿ ਦੇਸ਼ ਵਿੱਚ ਇਕੱਲੇ ਤੰਬਾਕੂ ਦੀ ਵਰਤੋਂ ਨਾਲ, ਹਰ ਸਾਲ ਅੱਠ ਲੱਖ ਲੋਕਾਂ ਦੀ ਮੌਤ ਹੋ ਜਾਂਦੀ ਹੈ। ਨਸ਼ੀਲੇ ਪਦਾਰਥਾਂ ਵਿੱਚ ਸਮੈਕ, ਚਰਸ, ਭੁੱਕੀ, ਅਫੀਮ, ਸਪਿਰਟ, ਸਿਗਰਟ, ਕੈਪਸੂਲ, ਪਸ਼ੂਆਂ ਵਾਲੇ ਟੀਕੇ ਤੇ ਬੂਟ ਪਾਲਿਸ਼ ਵੀ ਵਰਤੇ ਜਾਂਦੇ ਹਨ। 75.28% ਲੋਕ ਨਸ਼ਿਆਂ ਦਾ ਸ਼ਿਕਾਰ ਹੋ ਚੁੱਕੇ ਹਨ।24.7% ਸ਼ਰਾਬ ਪੀਂਦੇ ਹਨ ਅਤੇ 52% ਔਰਤਾਂ ਵੀ ਨਸ਼ਿਆਂ ਦੀ ਵਰਤੋਂ ਕਰਦੀਆਂ ਹਨ। ਪ੍ਰੋਫੈਸਰ ਕ੍ਰਿਪਾਲ ਸਿੰਘ ਕਸੇਲ ਨੇ ਇਤਿਹਾਸਕ ਤੱਥ ਪੇਸ਼ ਕਰਦਿਆਂ ਹੋਇਆਂ ਕਿਹਾ ਕਿ ਪੰਜਾਬ ਦੇ ਹਰਮਨ ਪਿਆਰੇ ਅਤੇ ਲੋਕ ਹਿੱਤਕਾਰੀ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵੀ ਨਸ਼ਿਆਂ ਦੀ ਵਰਤੋਂ, ਅਮੀਰ ਘਰਾਣਿਆਂ ਵਿੱਚ ਆਮ ਹੋ ਚੁੱਕੀ ਸੀ। ਮਹਾਰਾਜਾ ਸਾਹਿਬ ਆਪ ਵੀ ਇਸ ਦੋਸ਼ ਤੋਂ ਮੁਕਤ ਨਹੀਂ ਸਨ। ਸ. ਕਰਮਜੀਤ ਸਿੰਘ ਔਜਲਾ ਨੇ ਕਿਹਾ ਕਿ ਭਾਵੇਂ ਨਾਮਧਾਰੀ ਸਮਾਜ ਆਪ ਤਾਂ ਨਸ਼ਿਆਂ ਤੋਂ ਮੁਕਤ ਹੈ, ਪਰ ਆਲੇ-ਦੁਆਲੇ ਨਸ਼ਿਆਂ ਦੀ ਅੱਗ ਲੱਗੀ ਹੋਈ ਹੈ। ਨਾਮਧਾਰੀ ਸਮਾਜ ਅੱਗੇ ਲੱਗ ਕੇ, ਸਮਾਜ ਵਿੱਚ ਨਸ਼ਿਆਂ ਦੀ ਵਰਤੋਂ ਨੂੰ ਠੱਲ੍ਹ ਪਾ ਸਕਦਾ ਹੈ। ਬੀਬੀ ਸੁਰਿੰਦਰ ਕੌਰ ਖਰਲ ਨੇ ਆਪਣੀਆਂ ਕਵਿਤਾਵਾਂ ਦੁਆਰਾ ਨਸ਼ਿਆਂ ਤੇ ਪਰਹਾਰ ਕੀਤਾ।

ਸ੍ਰੀ ਜਸਵੰਤ ਸਿੰਘ ਜ਼ਫ਼ਰ ਨੇ ਵੀ ਇਸ ਵਿਸ਼ੇ ਉੱਤੇ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਵਿਚਾਰ ਗੋਸ਼ਟੀ ਦੇ ਪ੍ਰਧਾਨ, ਸ. ਗੁਰਚਰਨ ਸਿੰਘ ਗਾਲਿਬ ਸੰਸਦ ਮੈਂਬਰ ਨੇ ਕਿਹਾ ਕਿ ਸਾਡੇ ਸਮਾਜ ਦੇ ਨੇਤਾ, ਇਹਨਾਂ ਕੁਰੀਤੀਆਂ ਤੋਂ ਬਚਣ। ਨਾਮਧਾਰੀਓ, ਤੁਸੀਂ ਪਰਉਪਕਾਰ ਕਰੋ, ਪ੍ਰਚਾਰ ਕਰੋ ਅਤੇ ਸਮਾਜ ਨੂੰ ਨਸ਼ਿਆਂ ਤੋਂ ਮੁਕਤ ਕਰਾਓ। ਤੁਸੀਂ ਨਸ਼ਿਆਂ ਤੋਂ ਬਚੇ ਹੋਏ ਹੋ, ਦੂਸਰਿਆਂ ਨੂੰ ਵੀ ਨਸ਼ਿਆਂ ਦੀ ਜਿਲ੍ਹਣ 'ਚੋਂ ਫਸਣੋ ਬਚਾਓ। ਸਮਾਜ ਨੂੰ ਨਸ਼ਿਆਂ ਵਿਰੁੱਧ ਜਾਗਰੂਕ ਕਰੋ।

**ਵਿਸ਼ੇਸ਼ ਪੁਰਸਕਾਰ**

ਉਸੇ ਦਿਨ ਕੁੱਝ ਪ੍ਰਮੁੱਖ ਵਿਅਕਤੀਆਂ ਦਾ ਸਨਮਾਨ ਕੀਤਾ ਗਿਆ। ਇਹਨਾਂ ਵਿੱਚੋਂ ਸਨ-ਸੰਤ ਅਜੀਤ ਸਿੰਘ ਲਾਇਲ ਦੇ ਪਿਤਾ ਸੰਤ ਮੋਹਨ ਸਿੰਘ, ਜਿਹਨਾਂ ਨੇ ਸਤਿਗੁਰੂ ਜੀ ਨੂੰ ਬੜਾ ਸੁੰਦਰ ਇਸਪਾਤ ਦਾ ਖੰਡਾ-ਬਾਟਾ ਅਤੇ ਇਸ ਵਾਰ ਸਫਾਜੰਗ ਤਿਆਰ ਕਰਕੇ ਭੇਂਟ ਕੀਤਾ। ਗੁਰੂ ਦਰਬਾਰ ਵੱਲੋਂ ਆਪ ਜੀ ਨੂੰ ਅਤੇ ਡਾ. ਗੁਰਮੀਤ ਸਿੰਘ, ਜੋ ਆਯੁਰਵੈਦਿਕ ਪ੍ਰਣਾਲੀ ਦੇ ਮਾਹਿਰ ਨੇ ਜਿਨ੍ਹਾਂ ਮੇਲੇ ਦੇ ਦਿਨਾਂ ਵਿੱਚ ਕੈਂਪ ਲਗਾ ਕੇ ਰੋਗੀਆਂ ਦੀ ਸਹਾਇਤਾ ਕੀਤੀ, ਨੂੰ ਵੀ ਸਨਮਾਨਿਤ ਕੀਤਾ ਗਿਆ।

ਦੂਜੇ ਦਿਨ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਨਾਲ-ਨਾਲ ਦੁਪਹਿਰ ਦੇ ਦੀਵਾਨ ਵਿੱਚ, ਭਰੂਣ-ਹੱਤਿਆ ਬਾਰੇ ਵਿਸ਼ੇਸ਼ ਵਿਚਾਰ-ਗੋਸ਼ਟੀ ਪ੍ਰਸਿੱਧ ਨੌਜਵਾਨ ਕਵੀ ਡਾ. ਸੁਰਜੀਤ ਪਾਤਰ ਦੀ ਪ੍ਰਧਾਨਗੀ ਵਿੱਚ ਹੋਈ। ਜਿਸ ਵਿੱਚ ਮੁੱਖ ਵਿਦਵਾਨਾਂ ਅਤੇ ਕਵੀਆਂ ਨੇ ਭਾਗ ਲਿਆ। ਸੰਤ ਦਲੀਪ ਸਿੰਘ ਨਾਮਧਾਰੀ ਨੇ ਸਤਿਗੁਰੂ ਰਾਮ ਸਿੰਘ ਦੇ ਉਸ ਹੁਕਮਨਾਮੇ ਦਾ ਜ਼ਿਕਰ ਕੀਤਾ, ਜਿਸ ਵਿੱਚ ਕੁੜੀਆਂ ਨੂੰ ਮਾਰਨ, ਵੇਚਣ ਅਤੇ ਵੱਟਾ ਕਰਨ ਵਾਲੇ ਨੂੰ ਸੰਗਤ ਵਿੱਚੋਂ ਛੇਕਣ ਅਤੇ ਉਸ ਨਾਲ ਨਾ-ਮਿਲਵਰਤਨ ਬਾਰੇ ਆਦੇਸ ਕੀਤਾ ਗਿਆ ਸੀ। ਸ. ਹਰਬੀਰ ਸਿੰਘ ਭੰਵਰ ਇੰਗਲਿਸ਼ ਟ੍ਰਿਬਿਊਨ ਦੇ ਵਿਸ਼ੇਸ਼ ਪ੍ਰਤੀਨਿਧ ਨੇ ਕਿਹਾ ਕਿ ਪੰਜਾਬ ਵਿੱਚ, ਇਸਤਰੀਆਂ ਦੀ ਗਿਣਤੀ ਦੋ-ਤਿੰਨ ਲੱਖ ਘੱਟ ਗਈ ਹੈ।

ਸੈਮੀਨਾਰ ਦੇ ਚਲਦਿਆਂ ਹੀ ਦੁਪਹਿਰ ਦੇ ਨਿਤਨੇਮ ਦੀ ਅਰਦਾਸ ਕੀਤੀ ਗਈ ਅਤੇ ਦੋਵੇਂ ਕਾਰਜ ਨਾਲੋ-ਨਾਲ ਚਲਦੇ ਰਹੇ। ਡਾ. ਸਵਰਨਜੀਤ ਕੌਰ ਗਰੇਵਾਲ ਦੇ ਲਿਖਤੀ ਪਰਚੇ ਦਾ ਵਿਸ਼ਾ ਸੀ "ਭਰੂਣ-ਹੱਤਿਆ ਦਾ ਕਾਰਣ ਅਤੇ ਨਿਵਾਰਣ"। ਅਜੀਤ ਸਿੰਘ ਲਾਇਲ ਨੇ ਕਿਹਾ ਕਿ ਪੰਜਾਬ ਵਿੱਚ ਲੜਕੀਆਂ ਮਾਰਨ ਵਿੱਚ ਫਤਿਹਗੜ੍ਹ ਦਾ ਜ਼ਿਲ੍ਹਾ ਸਭ ਤੋਂ ਅੱਗੇ ਹੈ। ਕੁਲਵੰਤ ਸਿੰਘ ਜਗਰਾਉਂ, ਜੋ ਪੰਜਾਬੀ ਦੇ ਨੌਜਵਾਨ ਕਵੀ ਹਨ ਨੇ ਆਪਣੀ ਕਵਿਤਾ ਵਿੱਚ ਇਹ ਦਰਦ ਰਿਝਾਣੇ ਬੋਲ ਸੁਣਾਏ:-

ਅਣ ਜੰਮੀਆਂ ਧੀਆਂ ਦਾ
ਕਿੰਜ ਦਰਦ ਸੁਣਾਵਾਂ।

ਡਾਕਟਰ, ਬਾਬਲ ਬਣੇ ਕਸਾਈ

ਗੂੰਗੀਆਂ ਬਣੀਆਂ ਮਾਵਾਂ।

ਕਵੀਆਂ ਵਿੱਚੋਂ ਬੀਬੀ ਗੁਰਚਰਨ ਕੌਰ ਕੋਚਰ ਨੇ "ਔਰਤ ਨੂੰ ਔਰਤ ਵੱਲੋਂ ਪੁਕਾਰ" ਸੁਣਾਈ। ਤ੍ਰਿਲੋਚਨ ਲੋਚੀ ਦੀ ਕਵਿਤਾ ਦੇ ਬੋਲ ਸਨ:-

ਸੁਣ ਵੇ ਲੋਕਾ ਸਾਡਾ ਹੋਕਾ

ਵਿਹੜੇ ਵਿੱਚ ਖਿਲਾ ਦੇ ਕਲੀਆਂ।

ਪੁੱਤਰ ਨੇ ਜੇ ਮਿੱਠੜੇ ਮੇਵੇ

ਧੀਆਂ ਵੀ ਨੇ ਮਿਸ਼ਰੀ ਦੀਆਂ ਡਲੀਆਂ।

ਗੁਰਵਿੰਦਰ ਸਿੱਧੂ ਨੇ "ਗਰਭ ਵਿਚਲੀ ਬੱਚੀ ਦੀ ਮਾਂ ਨੂੰ ਚਿੱਠੀ", ਸ੍ਰੀਮਤੀ ਸੁਖਵਿੰਦਰ ਅੰਮ੍ਰਿਤ ਦੀ ਖੁੱਲ੍ਹੀ ਕਵਿਤਾ ਦਾ ਸਿਰਲੇਖ ਸੀ, "ਜੱਗ ਜਣਨੀ ਕਿਉਂ ਏਨੀ ਲਾਚਾਰ", ਡਾ. ਜਤਿੰਦਰਪਾਲ ਸਿੰਘ ਜੌਲੀ ਅਤੇ ਪ੍ਰਸਿੱਧ ਕਵੀ ਇੰਦਰਜੀਤ ਹਸਨਪੁਰੀ ਨੇ ਵੀ ਆਪਣੀ ਕਵਿਤਾ ਰਾਹੀਂ ਸੈਮੀਨਾਰ ਵਿੱਚ ਧੀਆਂ ਦੀ ਆਵਾਜ਼ ਨੂੰ ਬੁਲੰਦ ਕੀਤਾ। ਡਾ. ਕੰਵਲਜੀਤ ਕੱਕੜ, ਸ. ਹਰਜਿੰਦਰ ਸਿੰਘ ਸੰਧੂ ਤੋਂ ਬਿਨ੍ਹਾਂ ਅਜੀਤ ਸਿੰਘ ਲਾਇਲ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬੋਲਾਂ ਨੂੰ ਦੁਹਰਾਇਆ. "ਜਿਹਨਾਂ ਨੇ ਬੀਬਾ ਸਾਹਿਬ ਕੌਰ ਦੇ ਜਨਮ 'ਤੇ ਮੈਨੂੰ ਮੁਬਾਰਕਬਾਦ ਨਹੀਂ ਸੀ ਦਿੱਤੀ, ਉਹਨਾਂ ਵੱਲੋਂ ਬੀਬਾ ਦੇ ਅਨੰਦ ਕਾਰਜ ਅਤੇ ਬੀਬਾ ਜੀ ਦੇ ਕਾਕੇ, ਜੈ ਸਿੰਘ ਦੇ ਜਨਮ 'ਤੇ ਦਿੱਤੀ ਵਧਾਈ ਵੀ ਮੈਨੂੰ ਪਰਵਾਨ ਨਹੀਂ।

ਇਸ ਵਿਚਾਰ ਗੋਸ਼ਟੀ ਦੇ ਪ੍ਰਧਾਨ ਸੁਪ੍ਰਸਿੱਧ ਪੰਜਾਬੀ ਦੇ ਆਧੁਨਿਕ ਕਵੀ ਡਾ. ਸੁਰਜੀਤ ਪਾਤਰ ਦੇ ਪ੍ਰਧਾਨਗੀ ਬੋਲਾਂ ਵਿੱਚ ਪ੍ਰਭਾਵਸ਼ਾਲੀ ਸਤਰਾਂ ਪੇਸ਼ ਕੀਤੀਆਂ ਗਈਆਂ:-

"ਕੋਈ ਹੁਣ ਨਾ ਪੁੱਛਦਾ ਕਰ ਨਜ਼ਰ ਨੂੰ ਉਤਾਂਹ।

ਕਿ ਸਾਡੇ ਕੋਠੇ ਚਿੜੀ ਹੈ ਕਿ ਕਾਂ?

ਇਹ ਕੁੱਖ 'ਚ ਹੀ ਪਲਦੇ ਪਰਿੰਦੇ ਦਾ ਨਾਂ।

ਤੇ ਚਿੜੀਆਂ ਨੂੰ ਮਾਰਨ ਉਸੇ ਹੀ ਥਾਂ।"

"ਭਰੂਣ ਹੱਤਿਆ ਵਿਰੋਧੀ ਵਿਚਾਰ ਗੋਸ਼ਟੀ" ਵਿੱਚ ਬੋਲਣ ਵਾਲੇ

ਬੁਲਾਰਿਆਂ ਦਾ ਸਨਮਾਨ ਠਾਕੁਰ ਉਦੇ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸੇਵਕ ਹਰਪਾਲ ਸਿੰਘ ਵੱਲੋਂ ਕੀਤਾ ਗਿਆ। ਸਾਰੇ ਵਿਦਵਾਨਾਂ, ਲੇਖਕਾਂ ਤੇ ਕਵੀਆਂ/ਕਵਿੱਤਰੀਆਂ ਨੂੰ ਗੜਵਾ, ਮਾਲਾ, ਸ਼ਾਲ ਅਤੇ ਮਾਇਆ ਦੇ ਕੇ ਨਿਵਾਜਿਆ ਗਿਆ। ਇਹ ਸੈਮੀਨਾਰ ਸਰੋਤਿਆਂ ਦੇ ਮਨਾਂ ਵਿੱਚ ਡੂੰਘੀ ਛਾਪ ਛੱਡ ਗਿਆ।

ਜਥੇਦਾਰ ਅਮਰ ਸਿੰਘ ਨਕੋੜਾ ਨੇ ਕਿਹਾ, "ਜੇ ਅਸੀਂ ਆਪਣਾ ਜੀਵਨ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਢਾਲ ਲਈਏ ਤਾਂ ਸੁੱਖ ਹੀ ਸੁੱਖ ਹਨ। ਸਤਿਗੁਰੂ ਸੁੱਖਾਂ ਦਾ ਸਮੁੰਦਰ ਹਨ।" ਪਿਛਲੇ ਪਹਿਰ ਦੇ ਦੀਵਾਨ ਵਿੱਚ ਕੀਰਤਨ ਰਾਗੀ ਬਲਜੀਤ ਸਿੰਘ-ਗੁਰਮੀਤ ਸਿੰਘ ਦੇ ਜੱਥੇ ਨੇ ਦਸਮ ਪਿਤਾ ਜੀ ਦੀ ਬਾਣੀ ਦਾ ਗਾਇਨ ਕੀਤਾ, ਜਿਸ ਵਿੱਚ ਸ੍ਰੀ ਸਤਿਗੁਰੂ ਜੀ ਨੇ, ਤਿਹਾਈਆਂ ਦੁਆਰਾ ਸੰਗੀਤ ਦੇ ਮਹਾਂਆਨੰਦ ਨੂੰ ਹੋਰ ਰਸਵੰਤ ਬਣਾ ਦਿੱਤਾ। ਇਸੇ ਹਜ਼ੂਰੀ ਦੀਵਾਨ ਵਿੱਚ, ਸ੍ਰੀ ਹਰੀਸ਼ ਅਰੋੜਾ ਵੱਲੋਂ ਆਪਣੀ ਸਾਹਿਤਕ ਪੱਤ੍ਰਿਕਾ "ਅਲੌਕਿਕ ਕੌਤਕ", ਪੂਰਨ ਸਿੰਘ ਨਿਰਾਲਾ ਵੱਲੋਂ ਆਪਣੀ ਕਾਵਿ-ਪੁਸਤਕ "ਜਿਨ ਚਰਨੀ ਰੱਖਿਆ ਲਾਇ" ਅਤੇ ਸਰਬ ਸ਼ਕਤੀਮਾਨ ਵੱਲੋਂ "ਵਰਤਮਾਨ ਹਿੰਦੋਸਤਾਨ" ਦਾ ਵਿਸ਼ੇਸ਼ ਸਪਤਾਹਿਕ ਅੰਕ, ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੇ ਗਏ। ਰਾਤ ਨੂੰ ਸ਼ਾਨਦਾਰ ਕਵੀ ਦਰਬਾਰ ਵੀ ਹੋਇਆ ਜਿਸ ਦਾ ਸੰਚਾਲਨ, ਸਾਧੂ ਸਿੰਘ ਕਿਸਾਨ ਜੀ ਨੇ ਕੀਤਾ। ਬਹੁਤ ਸਾਰੇ ਕਵੀਆਂ ਨੇ ਇਸ ਵਿੱਚ ਭਾਗ ਲਿਆ। ਕਵੀ ਦਰਬਾਰ ਪਿੱਛੋਂ ਬਾਬਾ ਛਿੰਦਾ ਜੀ "ਮੁਹਾਵਾ" ਨੇ, ਅੱਧੀ ਰਾਤ ਤੋਂ ਪਿੱਛੋਂ ਤੱਕ, ਆਪਣੇ ਬਿਰਹੋਂ ਸਿੱਕਦੇ ਬੋਲਾਂ ਰਾਹੀਂ, ਸਤਿਗੁਰਾਂ ਦਾ ਜੱਸ ਗਾਇਨ ਕੀਤਾ।

**ਮਹਾਨ ਸੰਗੀਤਕਾਰਾਂ ਦਾ ਸਨਮਾਨ**

ਇਹ ਗੱਲ ਸਰਬ ਵਿਦਿਤ ਹੈ ਕਿ ਸੀ ਸਤਿਗੁਰੂ ਜਗਜੀਤ ਸਿੰਘ ਜੀ . ਸੰਗੀਤ ਦੇ ਪ੍ਰਬੀਨ ਜਾਣਕਾਰ ਅਨੇਕ ਸੰਗੀਤਕਾਰਾਂ ਨੂੰ ਉਤਸ਼ਾਹਿਤ ਕਰਕੇ, ਵੱਡੇ ਕਲਾਕਾਰ ਬਣਾਉਣ ਦੇ ਸਰਬ-ਸਮਰੱਥ ਹਨ। ਇਸ ਜਪ-ਪ੍ਰਯੋਗ ਵਿੱਚ ਤਿੰਨ ਵੱਡੇ ਜਗਤ ਪ੍ਰਸਿੱਧ ਸੰਗੀਤਕਾਰਾਂ ਨੂੰ ਸਤਿਗੁਰੂ ਜੀ ਵੱਲੋਂ ਨਿਵਾਜਿਆ ਗਿਆ।

(ੳ) ਸਰਬ ਸ਼੍ਰੋਮਣੀ ਸ਼ਹਿਨਾਈ ਵਾਦਕ, ਸ੍ਰੀ ਬਿਸਮਿਲਾ ਖਾਂ ਨੂੰ ਸਨਮਾਨਿਤ ਕੀਤਾ ਗਿਆ। ਉਹਨਾਂ ਦਾ ਕਹਿਣਾ ਸੀ, "ਸ੍ਰੀ ਹਜ਼ੂਰ ਤਾਂ ਸੰਗੀਤ ਦੇ

ਸਮੁੰਦਰ ਹਨ, ਸਗੋਂ ਸਮੁੰਦਰ ਦੀ ਤਸ਼ਬੀਹ ਵੀ ਛੋਟੀ ਹੈ।"

(ਅ) ਉਸਤਾਦ ਵਿਲਾਇਤ ਖਾਂ ਨੇ ਕਿਹਾ, "ਮੇਰਾ ਸੀਸ ਤਾਂ ਅੱਲਾ ਤਾਲਾ ਸਾਹਵੇਂ ਤੇ ਜਾਂ ਫਿਰ ਸਤਿਗੁਰੂ ਜੀ ਦੇ ਸਾਹਵੇਂ ਝੁਕਦਾ ਹੈ।

(ੲ) ਪੰਡਿਤ ਜਸਰਾਜ ਜੀ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ, "ਪਾਤਸ਼ਾਹ ਜੀਓ! ਮੇਰੇ ਗਲੇ ਨੂੰ ਆਪਣੇ ਹਸਤ ਕੰਵਲਾਂ ਦੀ ਛੋਹ ਬਖ਼ਸ਼ੋ।"

ਇਹਨਾਂ ਤੋਂ ਬਿਨ੍ਹਾਂ ਰਾਗੀ ਜਥਿਆਂ, ਹਾਕੀ ਦੇ ਪ੍ਰਸਿੱਧ ਖਿਡਾਰੀਆਂ ਦੀਦਾਰ ਸਿੰਘ ਜਿਸ ਨੇ ਛੇਵੇਂ ਏਸ਼ੀਆ ਕੱਪ ਦੀ ਭਾਰਤੀ ਹਾਕੀ ਟੀਮ ਵੱਲੋਂ ਚੈਂਪੀਅਨਸ਼ਿਪ ਜਿੱਤੀ ਸੀ ਨੂੰ ਅਤੇ ਉਸ ਦੇ ਨਾਲ ਦੇ ਸਾਥੀ ਹਾਕੀ ਖਿਡਾਰੀਆਂ-ਗੁਰਚਰਨ ਸਿੰਘ, ਹਰਪਾਲ ਸਿੰਘ ਅਤੇ ਅਜਮੇਰ ਸਿੰਘ ਨੂੰ ਵੀ ਸਨਮਾਨਿਤ ਕੀਤਾ ਗਿਆ। ਪਹਿਲਵਾਨਾਂ ਵਿੱਚੋਂ ਸ੍ਰੀ ਸਤਿਗੁਰੂ ਜੀ ਵੱਲੋਂ ਨੈਸ਼ਨਲ ਕੋਚ ਜੀ. ਡੀ. ਆਰ. ਸੋਂਧੀ, ਪਲਵਿੰਦਰ ਸਿੰਘ ਚੀਮਾ ਨੂੰ ਦੇਸ ਘਿਓ ਦੇ ਪੀਪੇ ਬਖ਼ਸ਼ੇ ਗਏ।

ਪਹਿਲਵਾਨ ਗੁਰਭੇਜ ਸਿੰਘ, ਰਾਜਬੀਰ ਸਿੰਘ ਵੀ ਪੁਰਸਕਾਰ ਪ੍ਰਾਪਤ ਕਰਨ ਵਾਲਿਆਂ ਵਿੱਚ ਸ਼ਾਮਿਲ ਸਨ। ਹੈਦਰਾਬਾਦ ਦੇ ਤਰਨਜੀਤ ਸਿੰਘ, ਜਿਸ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ, "ਸਰਬ ਕਲਾ ਸਮਰੱਥ" ਦਸਤਾਵੇਜ਼ੀ ਫ਼ਿਲਮ ਨੂੰ ਬਣਾਇਆ ਅਤੇ ਜਿਸ ਨੂੰ ਪ੍ਰਦਰਸ਼ਿਤ ਵੀ ਕੀਤਾ ਜਾ ਰਿਹਾ ਹੈ ਨੂੰ ਵੀ ਉਚੇਚੇ ਤੌਰ 'ਤੇ ਸਨਮਾਨਿਤ ਕੀਤਾ ਗਿਆ। ਇਹਨਾਂ ਦਿਨਾਂ ਵਿੱਚ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਵੀ ਦਸਤਾਵੇਜ਼ੀ ਫ਼ਿਲਮ ਬਣਾ ਰਹੇ ਹਨ। ਦੋ ਗ੍ਰੈਜੂਏਟ ਬੀਬੀਆਂ ਵੀਰਪਾਲ ਕੌਰ ਅਤੇ ਅਮਰਜੀਤ ਕੌਰ ਜਿਨ੍ਹਾਂ ਨੇ ਕਾਨਵੋਕੇਸ਼ਨ ਸਮੇਂ, ਨੀਲੇ ਵਸਤਰ ਪਹਿਨਣ ਤੋਂ ਇਨਕਾਰ ਕੀਤਾ ਸੀ, ਦਾ ਵੀ ਸਨਮਾਨ ਕੀਤਾ ਗਿਆ।

17 ਅਕਤੂਬਰ ਕੱਤਕ ਦੀ ਸੰਗਰਾਂਦ ਵਾਲੇ ਦਿਨ, ਇਸ ਜਪ-ਪ੍ਰਯੋਗ ਮੇਲਾ ਅੱਸੂ ਦਾ ਮਹਾਂਕੁੰਭ ਸੰਪੂਰਨ ਹੋਇਆ। ਉਸ ਦਿਨ 43 ਜੋੜਿਆਂ ਦੇ ਅਨੰਦ ਕਾਰਜ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮਰਿਆਦਾ ਅਨੁਸਾਰ ਕੀਤੇ ਗਏ। 143 ਪਾਠਾਂ ਦੇ ਭੋਗ ਪਾਏ ਗਏ।

ਸੰਤ ਹਰਪਾਲ ਸਿੰਘ ਸੇਵਕ ਵੱਲੋਂ ਸੂਚਨਾ ਦਿੱਤੀ ਗਈ ਕਿ ਇਸ ਮੇਲੇ ਦੇ ਸਾਰੇ ਪ੍ਰਬੰਧ ਦਾ ਖ਼ਰਚਾ ਅਰੂਸ਼ਾ ਦੇ ਵਸਨੀਕ ਸਿੱਖ ਸੰਤ ਤਰਸੇਮ ਚੰਦ ਅਗਰਵਾਲ

ਨੇ ਕੀਤਾ ਹੈ। ਇਨ੍ਹਾਂ ਦਾ ਸਪੁੱਤਰ ਸੰਤ ਅਤੁਲ ਅਗਰਵਾਲ, ਨਾਮਧਾਰੀ, ਸਾਬਤ-ਸੂਰਤ ਸਰੂਪ ਅਤੇ ਬਾਣੇ ਵਿੱਚ ਵਿਚਰਦਾ ਹੈ। ਅਗਲੇ ਹੋਲੇ-ਮਹੱਲੇ ਦੀ ਸੇਵਾ ਸੰਤ ਜਸਵੰਤ ਸਿੰਘ ਕੱਲਾ (ਅਫਰੀਕਾ) ਜੋ ਅੱਜ-ਕੱਲ੍ਹ ਸ੍ਰੀ ਭੈਣੀ ਸਾਹਿਬ ਹੀ ਨਿਵਾਸ ਰੱਖਦੇ ਹਨ ਨੂੰ ਪ੍ਰਾਪਤ ਹੋਈ ਹੈ ਅਤੇ ਅਗਲੇ ਜੱਪ-ਪ੍ਰਯੋਗ ਦੀ ਸੇਵਾ, ਤਨਜ਼ਾਨੀਆ ਦੇ ਹੀ ਪੁਰਾਣੇ ਸ਼ਰਧਾਵਾਨ ਸਿੱਖ ਸੰਤ ਬੁੱਧ ਰਾਮ ਜੀ ਦੇ ਪਰਿਵਾਰ ਦੇ ਹਿੱਸੇ ਆਈ। ਇਸ ਜੱਪ-ਪ੍ਰਯੋਗ ਦੇ ਸੰਪੂਰਨ ਹੋਣ ਸਮੇਂ, ਸ੍ਰੀ ਸਤਿਗੁਰੂ ਜੀ ਨੇ ਸਭ ਸੰਗਤਾਂ ਨੂੰ ਅਪਾਰ ਖੁਸ਼ੀਆਂ ਬਖ਼ਸ਼ ਕੇ ਕਿਰਤਾਰਥ ਕੀਤਾ।

**ਸਤਿਗੁਰੂ ਹਰੀ ਸਿੰਘ ਜੀ ਦੀ ਯਾਦ 'ਚ ਮੇਲਾ**

ਅੱਸੂ ਦੇ ਜੱਪ ਪ੍ਰਯੋਗ ਦੇ ਦਿਨਾਂ ਵਿੱਚ ਹੀ 28 ਸਤੰਬਰ ਦਾ ਦਿਨ ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿੱਚ ਮਨਾਇਆ ਗਿਆ। ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਭੇਜੇ ਹੁਕਮਨਾਮੇ ਵਿੱਚ ਕਿਹਾ ਸੀ, "ਮੇਰਾ ਭਾਈ ਬੁੱਧ ਸਿੰਘ ਸਿੱਖੀ ਨੂੰ ਹਰੀ ਰੱਖੇਗਾ।" ਸਤਿਗੁਰੂ ਹਰੀ ਸਿੰਘ ਜੀ ਦੀ ਮਹਾਨਤਾ ਬਾਰੇ, ਸੁਵਰਨ ਸਿੰਘ ਵਿਰਕ ਦੇ ਬੋਲੇ ਗਏ ਵਾਕ ਧਿਆਨਯੋਗ ਹਨ, "ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਜਦੋਂ ਨਾਮਧਾਰੀਆਂ ਉਪਰ ਅਨੇਕ ਪਾਬੰਦੀਆਂ ਸਨ, ਸ੍ਰੀ ਭੈਣੀ ਸਾਹਿਬ ਪੁਲਿਸ ਚੌਂਕੀ, ਪੰਜਾਹ ਵਰ੍ਹੇ ਤੱਕ ਬੈਠੀ ਰਹੀ। ਸਤਿਗੁਰੂ ਜੀ ਦੇ ਨਿਵਾਸ ਸਥਾਨ ਨੂੰ ਜੇਲ੍ਹ ਦਾ ਰੂਪ ਦੇ ਦਿੱਤਾ ਗਿਆ ਸੀ। ਇੱਥੇ ਹੀ ਵੱਡ ਪ੍ਰਤਾਪੀ "ਬੰਦੀ ਛੋੜ" ਸਤਿਗੁਰੂ ਜੀ ਦਾ ਪ੍ਰਕਾਸ਼ ਹੋਇਆ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਇੱਥੇ ਹੀ ਪ੍ਰਕਾਸ਼ ਹੋਇਆ ਸੀ। ਅਖੰਡ ਪਾਠ ਕਰਨੇ, ਕੀਰਤਨ ਕਰਨਾ, ਨਾਮਧਾਰੀ ਪਹਿਰਾਵੇ ਵਾਲੇ ਸਿੱਖਾਂ ਉਪਰ ਸਖ਼ਤੀਆਂ ਤੇ ਸਜ਼ਾਵਾਂ, ਜਾਇਦਾਦਾਂ ਦੀ ਕੁਰਕੀ ਤੇ ਪਿੰਡਾਂ, ਘਰਾਂ ਵਿੱਚ ਨਜ਼ਰਬੰਦੀਆਂ ਦਾ ਦੌਰ, ਅੰਗਰੇਜ਼ ਸਰਕਾਰ ਦੀ ਦਮਨਕਾਰੀ ਨੀਤੀਆਂ ਦਾ ਕੱਚਾ ਚਿੱਠਾ ਹੈ। ਆਪਣੇ ਜੀਵਨ ਦੇ ਆਖਰੀ ਪੰਦਰਾਂ ਵਰ੍ਹੇ, ਸ੍ਰੀ ਸਤਿਗੁਰੂ ਜੀ ਨੇ ਦੌਰੇ ਕਰ ਕੇ, ਵਹਿੰਦੀ ਜਾਂਦੀ ਸਿੱਖੀ ਨੂੰ ਮੁੜ ਆਪਣੇ ਪੱਕੇ ਕਦਮਾਂ 'ਤੇ ਖੜ੍ਹਾ ਕੀਤਾ। ਵੱਡੇ ਪਰਤਾਪ ਵਾਲੇ, ਨੂੰ ਮਹਾਨ ਸਤਿਗੁਰੂ ਹੋਣ ਦਾ ਵਰਦਾਨ ਦੇ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਨਾਮਧਾਰੀ ਪੰਥ ਦੀ ਵਾਗਡੋਰ ਇਨ੍ਹਾਂ ਦੇ ਹੱਥ ਫੜਾ ਗਏ। ਹੋਰ ਬਹੁਤ ਸਾਰੇ ਸਮਾਗਮਾਂ, ਕਵੀ ਦਰਬਾਰ ਅਤੇ ਜਥੇਦਾਰਾਂ ਦੇ ਦੀਵਾਨਾਂ ਤੇ, ਬਹੁਤ ਸਾਰੇ ਬੁਲਾਰਿਆਂ ਵੱਲੋਂ, ਸਤਿਗੁਰੂ ਹਰੀ ਸਿੰਘ ਜੀ ਦੀ

ਜਿਹਨਾਂ ਨੇ ਪੂਰੇ 34 ਸਾਲ, ਅੰਗਰੇਜ਼ ਸਰਕਾਰ ਦੀਆਂ ਬੇਹੱਦ ਸਖ਼ਤੀਆਂ ਸਹਿਣ ਦੇ ਬਾਵਜੂਦ, ਨਾਮਧਾਰੀ ਪੰਥ ਨੂੰ ਬਚਾਈ ਰੱਖਿਆ, ਦੀ ਮਹਿਮਾ ਕੀਤੀ ਗਈ।

**ਸਤਿਗੁਰੂ ਜੀ ਦਾ ਬੀੜ ਵਿਖੇ ਦਰਸ਼ਨ ਦੇਣਾ**

21 ਅਕਤੂਬਰ ਨੂੰ ਸਤਿਗੁਰੂ ਜੀ ਨੇ ਬੀੜ ਵਿਖੇ ਦਰਸ਼ਨ ਦੇਣ ਦਾ ਦਿਨ ਮਿੱਥਿਆ। ਸਤਿਗੁਰੂ ਜੀ ਦੇ ਬੀੜ ਵਿਖੇ ਆਗਮਨ ਸਮੇਂ ਬੀੜ ਦੀ ਨਾਮਧਾਰੀ ਸੰਗਤ ਵੱਡੀ ਗਿਣਤੀ ਵਿੱਚ, ਸਤਿਗੁਰੂ ਜੀ ਦੇ ਸੁਆਗਤ ਲਈ ਖੜ੍ਹੀ ਉਡੀਕ ਰਹੀ ਸੀ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਮੈਂ ਸਭ ਤੋਂ ਪਹਿਲਾਂ ਆਪਣਾ ਦੌਰਾ ਬੀੜ ਵਿਖੇ ਹੀ ਰੱਖਿਆ ਹੈ। ਬੀੜ ਵਿੱਚ ਜੁੜੀ ਸਾਧ ਸੰਗਤ ਨੂੰ, ਸਤਿਗੁਰੂ ਜੀ ਨੇ ਹੇਠ ਲਿਖਿਆ ਉਪਦੇਸ਼ ਦੇ ਕੇ ਨਿਵਾਜਿਆ।

"ਬੜੇ ਚਿਰਾਂ ਪਿੱਛੋਂ ਪਹਿਲਾਂ ਤੁਹਾਡੇ ਪਾਸ ਹੀ ਆਇਆ ਹਾਂ। ਤੁਸੀਂ ਸਭ ਨਾਮ ਸਿਮਰਨ ਕਰਿਆ ਕਰੋ। ਭਜਨ ਤੇ ਭਗਉਤੀਆਂ ਦੀ ਮਾਲਾ ਘੱਟੋ-ਘੱਟ ਇੱਕ ਘੰਟਾ ਰੋਜ਼। ਜਿਹੜੇ ਨਹੀਂ ਕਰਦੇ ਉਹਨਾਂ ਨੂੰ ਵੀ ਕਹੋ ਕਿ ਜ਼ਰੂਰ ਕਰਿਆ ਕਰਨ, ਨਾਮ ਸਿਮਰਨ। ਜਪੁਜੀ ਤੇ ਚੰਡੀ ਦੀ ਵਾਰ ਦਾ ਪਾਠ ਵੀ ਕਰਿਆ ਕਰੋ। ਦਰਗਾਹ ਵਿੱਚ ਭਜਨ ਬਾਣੀ ਨੇ ਹੀ ਸਾਡੀ ਸਹਾਇਤਾ ਕਰਨੀ ਹੈ।"

**ਸਤਿਗੁਰੂ ਜਗਜੀਤ ਸਿੰਘ ਜੀ ਦਾ 84ਵਾਂ ਪ੍ਰਕਾਸ਼ ਪੁਰਬ**

ਸਤਿਗੁਰੂ ਜਗਜੀਤ ਸਿੰਘ ਦਾ ਪਾਵਨ ਪ੍ਰਕਾਸ਼ ਪੁਰਬ, ਹਰ ਸਾਲ ਕਈ ਥਾਵਾਂ 'ਤੇ ਮਨਾਇਆ ਜਾਂਦਾ ਹੈ। ਇਸ ਵਰਸ਼ ਇਸ ਦਿਹਾੜੇ ਨੂੰ, ਰਮੇਸ਼ ਨਗਰ ਦੀ ਧਰਮਸ਼ਾਲਾ ਵਿੱਚ, 9 ਨਵੰਬਰ ਨੂੰ ਮਨਾਇਆ ਗਿਆ, ਜਿਸ ਵਿੱਚ ਦਿੱਲੀ ਅਤੇ ਹੋਰ ਆਲੇ-ਦੁਆਲੇ ਦੀ ਸਾਧ ਸੰਗਤ ਵੱਡੀ ਗਿਣਤੀ ਵਿੱਚ ਇਕੱਤਰ ਹੋਈ ਅਤੇ ਕਥਾ ਕੀਰਤਨ ਅਤੇ ਸਤਿਗੁਰੂ ਜੀ ਦੇ ਪਾਵਨ ਵਿਅਕਤੀਤਵ ਤੇ ਉਪਕਾਰੀ ਕਾਰਜਾਂ ਦਾ, ਵੱਖ-ਵੱਖ ਵਿਦਵਾਨਾਂ ਨੇ ਆਪਣੇ ਸੰਬੋਧਨਾਂ ਵਿੱਚ ਵਰਣਨ ਕੀਤਾ। ਦਿੱਲੀ ਦੇ ਸਮਾਗਮ ਦੀ ਵਿਸ਼ੇਸ਼ਤਾ, ਕੁੱਝ ਉੱਘੇ ਸੰਗੀਤਕਾਰਾਂ ਦੇ ਹਾਜ਼ਰੀ ਭਰਨ ਦੇ ਕਾਰਨ ਇਸ ਵਿੱਚ ਹੋਰ ਵਾਧਾ ਹੋਇਆ। ਸ੍ਰੀ ਸਤਿਗੁਰੂ ਜੀ ਦੇ ਸ਼ਰਧਾ ਸਤਿਕਾਰ ਦੇ ਵਰੋਸਾਏ ਹੋਏ ਸ੍ਰੀ ਗੁਲਫ਼ਾਮ ਅਹਿਮਦ ਅਤੇ ਉਸਦੇ ਸਪੁੱਤਰ ਇਮਰਾਨ ਖਾਨ ਨੇ ਰਬਾਬ ਦੇ ਵਾਦਨ ਰਾਹੀਂ, ਸੁਰ ਸੰਗੀਤ ਦੀਆਂ ਝੁਣਕਾਰਾਂ ਨਾਲ ਸਰੋਤਿਆਂ ਨੂੰ ਮੋਹ ਲਿਆ। ਚੇਤੇ ਰੱਖਣ ਵਾਲੀ ਹੈ ਕਿ ਸ੍ਰੀ ਗੁਲਫ਼ਾਮ ਅਹਿਮਦ ਦੀ ਧਰਮ ਪਤਨੀ

ਬੀਬੀ ਹਸੀਜਾ ਸ਼੍ਰੀ, ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ, ਅਸਾਧ ਰੋਗ ਤੋਂ ਮੁਕਤ ਹੋਈ ਸੀ। ਆਪ ਜੀ ਨੇ ਇਸ ਰਬਾਬੀ ਪਰਿਵਾਰ ਨੂੰ ਅਨੇਕ ਬਖ਼ਸ਼ਿਸ਼ਾਂ ਨਾਲ ਨਿਵਾਜਿਆ ਹੈ।

ਇੱਕ ਹੋਰ ਸੰਗੀਤਕਾਰ ਡਾ. ਅਜੀਤ ਦਿਲ ਵੀ ਇਸ ਪੁਰਬ ਸਮੇਂ ਹਾਜ਼ਰ ਸਨ, ਜਿਹਨਾਂ ਨੇ ਸਤਿਗੁਰੂ ਜੀ ਦੇ ਸੰਗੀਤ ਬਾਰੇ ਇਹ ਸ਼ਬਦ ਕਹੇ, "ਸਤਿਗੁਰੂ ਜੀ ਨੇ ਗੁਰੂ ਨਾਨਕ ਪੰਪਰਾ ਨੂੰ ਜ਼ਿੰਦਾ ਰੱਖਣ ਲਈ ਸੰਗੀਤ ਦੇ ਖੇਤਰ ਵਿੱਚ ਦੁਰਲੱਭ ਬੰਦਸ਼ਾਂ ਤੇ ਗੀਤਾਂ ਨੂੰ ਸੰਭਾਲਿਆ ਅਤੇ ਨਵੀਆਂ ਗੀਤਾਂ ਨੂੰ ਸਿਰਜਿਆ ਹੈ। ਜਸਵਿੰਦਰ ਸਿੰਘ ਇਤਿਹਾਸਕਾਰ ਮੈਂਬਰ ਸ਼੍ਰੋਮਣੀ ਗੁ. ਪ੍ਰ. ਕਮੇਟੀ ਨੇ, ਵੀ ਆਪਣੇ ਵਿਚਾਰ ਪ੍ਰਗਟਾਏ।

ਸ੍ਰੀ ਸਤਿਗੁਰੂ ਜੀ ਦਾ ਪਾਵਨ ਪ੍ਰਕਾਸ਼ ਪੁਰਬ, ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਇਸ ਵਿੱਚ ਕਥਾ ਕੀਰਤਨ ਤੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ, ਕਵੀਆਂ ਅਤੇ ਬੁਲਾਰਿਆਂ ਵੱਲੋਂ ਸ਼ਰਧਾ ਅਤੇ ਸਤਿਕਾਰ ਭੇਂਟ ਕੀਤਾ ਗਿਆ। ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਨੇ ਗੁਰਬਾਣੀ ਦੇ ਇਸ ਸ਼ਬਦ ਦਾ ਗਾਇਨ ਕੀਤਾ:-

"ਭੂਲੇ ਮਾਰਗ ਜਿਨਹਿ ਬਤਾਇਆ।
ਐਸਾ ਗੁਰ ਵਡਭਾਗੀ ਪਾਇਆ।
ਸਿਮਰ ਮਨਾ ਰਾਮ ਨਾਮੁ ਚਿਤਾਰੇ।
ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ।"

ਰਾਤ ਦੇ ਦੀਵਾਨ ਵਿੱਚ ਜਥੇਦਾਰ ਪ੍ਰੀਤਮ ਸਿੰਘ ਸਹਿਣਾ (ਬਰਨਾਲਾ) ਨੇ ਬੈਂਤ ਦੁਆਰਾ ਇਹਨਾਂ ਸ਼ਬਦਾਂ ਦਾ ਸ਼ਰਧਾਪੂਰਵਕ ਗਾਇਨ ਕੀਤਾ:-

ਸਮੇਂ ਆਖਿਆ ਭੈਣੀਏ ਵੇਖ ਉਠ ਕੇ
ਤੈਨੂੰ ਦਿੱਤਾ ਪ੍ਰਤਾਪ ਨੇ ਲਾਲ ਸੋਹਣਾ।
ਸੇਵਾ ਕਰੇਗਾ ਤੇਰੀ ਇਹ ਦਿਨੇ ਰਾਤੀ,
ਤੇਰਾ ਸਾਰਾ ਹੀ ਹੱਲ ਸਵਾਲ ਹੋਣਾ।
ਵੱਡੇ ਕਾਕੇ ਦੀ ਬੜੀ ਬੇਅੰਤ ਲੀਲਾ,
ਅਗਲੇ ਪਿਛਲੇ ਸਭ ਦੇਵੇਗਾ ਧੋ ਧੋਣੇ।

ਜਿੰਨੇ ਇਸਨੇ ਦੇਣੇ ਨੇ ਸੁੱਖ ਤੈਨੂੰ
ਏਨੇ ਸੁੱਖ ਨਹੀਂ ਤੈਥੋਂ ਸੰਭਾਲ ਹੋਣੇ।

ਇਸ ਪਿੱਛੋਂ ਸ੍ਰੀ ਭੈਣੀ ਸਾਹਿਬ ਦੀ ਸਾਹਿਤ ਸਭਾ ਵੱਲੋਂ, ਕਵੀ ਦਰਬਾਰ ਵੀ ਕੀਤਾ ਗਿਆ। ਵਿਸਥਾਰ ਦੇਣ ਤੋਂ ਸੰਕੋਚ ਕਰਦੇ ਹੋਏ ਇਸ ਦਰਬਾਰ ਦੀਆਂ ਕੁੱਝ ਕਾਵਿ-ਪੰਕਤੀਆਂ ਹੀ ਦਿੱਤੀਆਂ ਜਾ ਰਹੀਆਂ ਹਨ:-

ਗੁਰੂਆਂ, ਪੀਰਾਂ, ਫ਼ਕੀਰਾਂ ਦੀ ਇਹ ਧਰਤੀ
ਪੂਜਣਯੋਗ ਵੱਡੀ ਸਾਡੀ ਥਾਂ ਹੈ ਇਹ।
ਅਣਮੰਗਿਆ ਮਿਲੇ ਵਰਦਾਨ ਏਥੋਂ
ਕਲਪ ਬਿਰਛ ਹੈ ਇਹ, ਕਪਲਾ ਗਾਂ ਹੈ ਇਹ।
ਸਵਰਗ ਜਿਹਾ ਇਹ ਦਿੰਦੀ ਹੈ ਸੁੱਖ ਸਭ ਨੂੰ
ਇਹਦੇ ਪਿਪਲਾਂ ਬੋਹੜਾਂ ਦੀ ਛਾਂ ਹੈ ਇਹ।
ਜਿਹੜੀ ਪਾਲਦੀ ਬੱਚਿਆਂ ਬੁੱਢਿਆਂ ਨੂੰ
'ਜਗਤ ਮਾਤ' ਵਰਗੀ ਚੰਗੀ ਮਾਂ ਹੈ ਇਹ।

**ਪਿੰਡ ਨਗਰ ਵਿਖੇ ਮਕਾਨ ਦਾ ਨੀਂਹ ਪੱਥਰ**

ਫਿਲੌਰ ਨੇੜੇ ਨਗਰ ਪਿੰਡ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰ ਦੁਆਰਾ ਵੱਸਿਆ ਹੈ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਦੌਰੇ ਸਮੇਂ ਇੱਥੇ ਪਹੁੰਚੇ ਤਾਂ ਸੂਬਾ ਦਸੌਂਧਾ ਸਤਿਗੁਰੂ ਜੀ ਦੇ ਆਪਣੇ ਘਰ ਚਰਨ ਪੁਆਉਣ ਤੋਂ ਝਿਜਕਦਾ ਸੀ, ਕਿਉਂ ਕੁ ਉਸਦਾ ਡੇਰਾ ਖੂਹ ਉਪਰ ਸੀ। ਅੰਤਰਯਾਮੀ ਸਤਿਗੁਰੂ ਜੀ ਨੇ ਉਸ ਦੀ ਭਾਵਨਾ ਤੋਂ ਜਾਣੂ ਹੁੰਦਿਆਂ ਹੋਇਆਂ ਬਚਨ ਕੀਤਾ, "ਸੂਬਾ ਜੀ ਕਿਉਂ ਘਬਰਾਉਂਦੇ ਹੋ, ਮੈਂ ਤਾਂ ਇੱਥੇ ਪਿੰਡ ਬੰਨ੍ਹਣਾ ਹੈ। "ਸੂਬਾ ਜੀ ਸੁਣ ਕੇ ਖੁਸ਼ ਹੋਏ, ਸਤਿਗੁਰੂ ਜੀ ਦੇ ਵਰ ਨਾਲ ਇਹ ਪਿੰਡ ਬੱਝ ਗਿਆ।"

24 ਅਕਤੂਬਰ, 2003 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਬਹਾਦਰ ਸਿੰਘ ਦੀ ਬੇਨਤੀ 'ਤੇ ਇਸੇ ਨਗਰ ਵਿਖੇ ਮਕਾਨ ਦਾ ਨੀਂਹ ਪੱਥਰ ਰੱਖਣ ਦੀ ਕਿਰਪਾ ਕੀਤੀ ਅਤੇ ਖੂਹੀ ਦਾ ਟੱਕ ਲਗਾਇਆ। ਅੱਜ ਇਹ ਪਿੰਡ ਘੁੱਗ ਵੱਸਦਾ ਹੈ ਅਤੇ ਇੱਥੋਂ ਦੇ ਕਈ ਵਸਨੀਕ ਵਿਦੇਸ਼ਾਂ ਵਿੱਚ ਵੀ ਚਲੇ ਗਏ ਹਨ ਅਤੇ ਚੰਗੀ ਕਿਰਤ-ਕਮਾਈ ਕਰਦੇ ਹਨ। ਇਸ ਪਰਿਵਾਰ ਵਿੱਚੋਂ ਵਿਦੇਸ਼ਾਂ ਵਿੱਚ ਰਹਿੰਦੇ

ਸ਼ਰਧਾਵਾਨ ਸਿੱਖ, ਸੰਤ ਬਹਾਦਰ ਸਿੰਘ ਅਤੇ ਸੰਤ ਰਣਜੀਤ ਸਿੰਘ ਨੇ 1989, 2001, 2003 ਦੇ ਹੋਲੇ-ਮਹੱਲੇ ਸ਼ਰਧਾ ਨਾਲ ਕਰਵਾਏ। ਸਤਿਗੁਰੂ ਜੀ ਦੇ ਨਿਵਾਜੇ ਹੋਏ ਇਸ ਪਰਿਵਾਰ ਦੀ ਮਨੋ ਇੱਛਾ ਸੀ ਕਿ ਪੰਜ ਹੋਲੇ ਮੇਲੇ ਕਰਵਾਏ ਜਾਣ।

**ਸਿਰਸੇ ਵਿਖੇ ਜਪ-ਪ੍ਰਯੋਗ**

9 ਸਤੰਬਰ ਤੋਂ 14 ਅਕਤੂਬਰ ਤੱਕ, ਸਿਰਸਾ ਵਿਖੇ ਨਾਮਧਾਰੀ ਸਾਧ ਸੰਗਤ ਨੇ, ਨਾਮਧਾਰੀ ਧਰਮਸ਼ਾਲਾ ਵਿੱਚ ਸਵਾ ਮਹੀਨੇ ਦਾ ਨਾਮ ਸਿਮਰਨ ਜਪ ਪ੍ਰਯੋਗ ਕੀਤਾ ਗਿਆ। ਅੰਮ੍ਰਿਤ ਵੇਲੇ ਸਾਧ ਸੰਗਤ ਇਸਤਰੀ ਪੁਰਖ, ਸਕੇਸ਼ ਇਸ਼ਨਾਨ ਕਰਕੇ ਨਾਮ ਸਿਮਰਨ ਕਰਦੇ ਰਹੇ।ਆਸਾ ਦੀ ਵਾਰ ਦੇ ਕੀਰਤਨ ਪਿੱਛੋਂ, ਸਤਿਗੁਰੂ ਰਾਮ ਸਿੰਘ ਜੀ ਦੇ ਇੱਕ ਹੁਕਮਨਾਮੇ ਦਾ ਪਾਠ ਕੀਤਾ ਜਾਂਦਾ ਸੀ।

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਦੌਰੇ**

ਨਾਮਧਾਰੀ ਸੰਗਤ ਬੈਂਕਾਕ (ਥਾਈਲੈਂਡ) ਦੇ ਸਕੱਤਰ, ਸੰਤ ਸੇਵਾ ਸਿੰਘ ਸਚਦੇਵ, ਸ੍ਰੀ ਭੈਣੀ ਸਾਹਿਬ ਆ ਕੇ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਥਾਈਲੈਂਡ ਦੀ ਸਾਧ-ਸੰਗਤ ਵੱਲੋਂ ਬੇਨਤੀ ਕੀਤੀ ਕਿ ਆਪ ਬੈਂਕਾਕ ਦੀ ਦਰਸ ਪਿਆਸੀ ਸਾਧ-ਸੰਗਤ ਨੂੰ, ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ। ਸਤਿਗੁਰੂ ਜੀ ਨੇ ਬਚਨ ਕੀਤਾ ਕਿ "ਬ" ਅੱਖਰ ਧਿਆਨ ਵਿੱਚ ਹੈ, ਵੇਖੋ ਪਹਿਲਾਂ ਬੰਗਲੌਰ ਦਾ ਨੰਬਰ ਲਗਦਾ ਹੈ ਜਾਂ "ਬੈਂਕਾਕ" ਦਾ। ਮਿਹਰਬਾਨ ਸਤਿਗੁਰੂ ਜੀ ਨੇ ਇਹਨਾਂ ਦੋਵਾਂ ਥਾਵਾਂ ਦੀ ਸਾਧ-ਸੰਗਤ ਨੂੰ ਆਪਣੀ ਸੁਵਿਧਾ ਅਨੁਸਾਰ ਨਿਵਾਜਿਆ।

**ਬੰਗਲੌਰ ਵਿੱਚ ਦਰਸ਼ਨ**

ਸ੍ਰੀ ਸਤਿਗੁਰੂ ਜੀ ਨੇ 29 ਅਕਤੂਬਰ ਤੋਂ 10 ਨਵੰਬਰ ਤੱਕ, ਬੰਗਲੌਰ ਵਿਖੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਆਪ ਜੀ ਦੇ ਨਾਲ ਗੁਰੂ ਪਰਿਵਾਰ ਵਿੱਚੋਂ ਮਾਤਾ ਚੰਦ ਕੌਰ, ਬੀਬਾ ਸਾਹਿਬ ਕੌਰ, ਸੰਤ ਜਗਤਾਰ ਸਿੰਘ ਅਤੇ ਸੇਵਕਾਂ ਵਿੱਚੋਂ ਸੰਤ ਹਰਪਾਲ ਸਿੰਘ, ਸੰਤ ਰਛਪਾਲ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਵੀ ਪਹੁੰਚੇ ਸਨ। ਬੰਗਲੌਰ ਦੇ ਹਵਾਈ ਅੱਡੇ ਅਤੇ ਸਤਿਗੁਰੂ ਜੀ ਦੇ ਸੁਆਗਤ ਲਈ ਠਾਕੁਰ ਉਦੇ ਸਿੰਘ, ਸੰਤ ਬੂਟਾ ਸਿੰਘ ਕੰਵਲ, ਸੂਬਾ ਸਤਿਨਾਮ ਸਿੰਘ ਅਤੇ ਬਹੁਤ ਸਾਰੀ ਨਾਮਧਾਰੀ ਸਾਧ-ਸੰਗਤ ਪਹੁੰਚੀ ਹੋਈ ਸੀ।

29 ਅਕਤੂਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਠਾਕੁਰ ਉਦੇ ਸਿੰਘ ਜੀ ਦੇ ਗ੍ਰਿਹਿ ਵਿਖੇ ਵਿਸ਼ਰਾਮ ਕੀਤਾ।

ਸਤਿਗੁਰੂ ਜੀ ਨੇ 10.30 ਵਜੇ ਫਾਰਮ 'ਤੇ ਦਰਸ਼ਨ ਦੇ ਕੇ, ਵੱਖ-ਵੱਖ ਵਿਭਾਗਾਂ ਦੇ ਕਰਮਚਾਰੀਆਂ ਅਤੇ ਕਰਿੰਦਿਆਂ ਨਾਲ ਵਿਚਾਰ ਸਾਂਝੇ ਕੀਤੇ। ਦੁਪਹਿਰ ਦੇ ਦੀਵਾਨ ਪਿੱਛੋਂ ਸਤਿਗੁਰੂ ਜੀ ਨੇ, ਵਾਲੀਵਾਲ ਅਤੇ ਫੁੱਟਬਾਲ ਦੇ ਖਿਡਾਰੀਆਂ ਨੂੰ ਕਿਰਤਾਰਥ ਕੀਤਾ। ਸਤਿਗੁਰੂ ਜੀ ਆਪ ਵੀ ਵੱਖ-ਵੱਖ ਖੇਡਾਂ ਨੂੰ ਸਿਰਫ ਉਤਸ਼ਾਹਿਤ ਹੀ ਨਹੀਂ ਕਰਦੇ ਰਹੇ, ਸਗੋਂ ਆਪ ਵੀ ਕਈ ਖੇਡਾਂ ਵਿੱਚ ਭਾਗ ਲੈਂਦੇ ਰਹੇ ਹਨ। 31 ਅਕਤੂਬਰ ਸ੍ਰੀ ਸਤਿਗੁਰੂ ਜੀ ਨੇ ਕਰਜ਼ੀਗੋਂਡਿਨਡੋਡੀ ਪਿੰਡ ਦੇ ਮੰਦਰ ਦਾ ਉਦਘਾਟਨ ਕੀਤਾ। ਜਿੱਥੇ ਪੰਚਾਇਤ ਮੈਂਬਰ ਮੁਨੀਕਲ ਅਮਾ ਨੇ ਆਰਤੀ ਰਾਹੀਂ, ਸ੍ਰੀ ਸਤਿਗੁਰੂ ਜੀ ਦਾ ਨਿੱਘਾ ਸੁਆਗਤ ਕੀਤਾ। ਸ੍ਰੀ ਸਤਿਗੁਰੂ ਜੀ ਨੇ ਆਪਣੀ ਪਵਿੱਤਰ ਰਸਨਾ ਤੋਂ ਪ੍ਰਵਚਨ ਕੀਤੇ:- "ਇੱਥੋਂ ਇਹ ਸਿੱਖਿਆ ਲੈਣੀ ਕਿ ਮਾਸ, ਸ਼ਰਾਬ ਦਾ ਪ੍ਰਯੋਗ ਨਹੀਂ ਕਰਨਾ। ਜੀਅ ਦਇਆ ਕਰਨ ਨਾਲ, ਪਉਣ ਪਾਣੀ ਅਤੇ ਸਾਰਾ ਅਕਾਸ਼, ਪਵਿੱਤਰ ਹੋ ਜਾਂਦਾ ਹੈ। ਇਹਨਾਂ ਸ਼ਬਦਾਂ ਦਾ ਅਨੁਵਾਦ ਸ਼੍ਰੀ ਸੁਬਰਾਮਨੀਅਮ ਨੇ ਕੰਨੜ ਭਾਸ਼ਾ ਵਿੱਚ ਕਰਕੇ ਸਥਾਨਕ ਲੋਕਾਂ ਨੂੰ ਜਾਣੂ ਕਰਵਾਇਆ। ਕੀਰਤਨ ਸਮੇਂ ਸਤਿਗੁਰੂ ਜੀ ਦੇ ਸਨਮੁੱਖ, ਹਰਪਾਲ ਸਿੰਘ ਸੇਵਕ ਨਾਲ, ਇੱਕ ਛੋਟੇ ਚਾਰ-ਪੰਜ ਸਾਲ ਦੇ ਬੱਚੇ ਨੇ ਆ ਕੇ ਮੱਥਾ ਟੇਕਿਆ। ਗਰੀਬ ਨਿਵਾਜ ਵੇਖ ਕੇ ਬੜੇ ਪ੍ਰਸੰਨ ਹੋਏ, ਬਚਨ ਕੀਤਾ, "ਹਰਪਾਲ ਇਹ ਬੱਚਾ ਬਿਲਕੁਲ ਤੇਰੇ ਕਾਕੇ ਹਰਦਿਆਲ ਵਰਗਾ ਲੱਗਦਾ ਹੈ।" ਹੁਕਮ ਕਰਕੇ ਆਪਣੇ ਪਾਸ ਬਿਠਾਇਆ, ਤੇ ਫੋਟੋ ਖਿੱਚਣ ਲਈ ਹੁਕਮ ਕੀਤਾ- ਗਰੀਬ ਨਿਵਾਜ ਨੇ ਇਸ ਬੱਚੇ ਲੱਧਾ ਸਿੰਘ ਨੂੰ ਬਹੁਤ ਪਿਆਰ ਕੀਤਾ, ਆਪ ਜੀ ਨੇ ਬੱਚੇ ਨੂੰ ਬਚਨ ਕੀਤਾ, "ਤੂੰ ਬਹੁਤ ਸੋਹਣਾ ਲਗਦਾ ਹੈਂ। ਸਤਿਗੁਰੂ ਸੱਚੇ ਪਾਤਸ਼ਾਹ ਬਿਰਧਾਂ ਨੂੰ ਨਿਵਾਜਦੇ ਹੀ ਹਨ ਬੱਚੇ ਵੀ ਆਪ ਦੇ ਪ੍ਰੇਮ ਪਾਉਣ ਵਿੱਚ ਹਮੇਸ਼ਾਂ ਬੱਝੇ ਰਹਿੰਦੇ ਹਨ। ਉਸੇ ਦਿਨ ਬੰਬਈ ਤੋਂ 20 ਅਤੇ ਹੈਦਰਾਬਾਦ ਤੋਂ 25 ਸਰੀਰ, ਗੁਰੂ ਦਰਸ਼ਨਾਂ ਲਈ ਪਹੁੰਚੇ। ਥਾਈਲੈਂਡ ਤੋਂ ਸੰਤ ਮਹਿੰਦਰ ਸਿੰਘ ਪ੍ਰੀਤ ਪਰਿਵਾਰ ਸਹਿਤ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਪਹੁੰਚੇ।

2 ਨਵੰਬਰ ਨੂੰ ਬੰਗਲੌਰ ਤੋਂ ਸਵਾਮੀ ਨਰਾਇਣ ਮੰਦਰ ਵਾਲੇ, ਸ੍ਰੀ

ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਚੰਦਨ ਹਾਰ ਲੈ ਕੇ ਪਹੁੰਚੇ। ਠਾਕੁਰ ਉਦੇ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਯਾਦ ਕਰਵਾਇਆ ਕਿ ਆਪ ਜੀ ਨੇ ਇਹਨਾਂ ਦੇ ਇੰਗਲੈਂਡ ਅਤੇ ਨੈਰੋਬੀ ਵਾਲੇ ਮੰਦਰਾਂ ਵਿੱਚ ਵੀ ਚਰਨ ਪਾਏ ਸਨ। 3 ਨਵੰਬਰ ਨੂੰ ਨਾਮਧਾਰੀ ਫਾਰਮ ਵਿਖੇ ਦਰਸ਼ਨ ਦਿੱਤੇ, ਜਿੱਥੇ ਠਾਕੁਰ ਉਦੇ ਸਿੰਘ ਜੀ ਨੇ ਸਾਰੇ ਵਿਹਾਰ-ਕਾਰ ਬਾਰੇ ਦੱਸ ਕੇ ਖੁਸ਼ੀਆਂ ਲਈਆਂ।

6 ਨਵੰਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਨਿਵਾਸ ਸਥਾਨ 'ਤੇ ਹੀ ਸਾਧ ਸੰਗਤ ਨੂੰ ਦਰਸ਼ਨ ਦਿੱਤੇ ਅਤੇ ਇਸ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਪੁਰਬ ਅਤੇ ਦੀਵਾਲੀ ਦੇ ਪ੍ਰੋਗਰਾਮ ਇਕੱਠੇ ਹੀ ਮਨਾਏ ਗਏ। ਕਥਾ ਕੀਰਤਨ ਤੋਂ ਬਿਨਾਂ ਵੱਖ-ਵੱਖ ਖਿਡਾਰੀਆਂ ਨੇ, ਵੱਖ-ਵੱਖ ਖੇਡਾਂ ਦਾ ਪ੍ਰਦਰਸ਼ਨ ਵੀ ਕੀਤਾ। ਠਾਕੁਰ ਉਦੇ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀ ਖੁਸ਼ੀ ਵਿੱਚ, 15 ਬੇਘਰ ਲੋਕਾਂ ਨੂੰ ਘਰ ਬਣਾ ਕੇ ਦੇਣ ਦਾ ਐਲਾਨ ਕੀਤਾ ਅਤੇ ਸਕੂਲ ਦੇ ਬੱਚਿਆਂ ਨੂੰ, ਸਕੂਲਾਂ ਦੀਆਂ ਵਰਦੀਆਂ ਅਤੇ ਪੁਸਤਕਾਂ ਦੇਣ ਦੀ ਬਖਸ਼ਿਸ਼ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਾਰਕ ਵਿੱਚ ਵੱਖ-ਵੱਖ ਪਰਿਵਾਰਕ ਮੈਂਬਰਾਂ ਨੂੰ, ਆਪਣੇ ਨਾਲ ਫੋਟੋਆਂ ਖਿਚਾਉਣ ਦੀ ਕਿਰਪਾ ਕੀਤੀ। 10 ਨਵੰਬਰ ਤੱਕ ਸ੍ਰੀ ਸਤਿਗੁਰੂ ਜੀ ਆਪਣੇ ਹਜ਼ੂਰੀ ਧਾਰਮਿਕ ਦੀਵਾਨਾਂ ਅਤੇ ਦੁਪਹਿਰ ਦੇ ਨਾਮ ਸਿਮਰਨ ਆਦਿ ਸਾਰੇ ਨਿਸ਼ਚਿਤ ਕਰਮ ਭੁਗਤਾਉਂਦੇ ਰਹੇ ਅਤੇ ਇੱਥੋਂ ਦੀਆਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ। 10 ਨਵੰਬਰ ਨੂੰ ਸ੍ਰੀ ਸਤਿਗੁਰੂ ਜੀ ਇੱਥੇ ਲਗਭਗ ਦੋ ਹਫ਼ਤੇ ਗੁਜ਼ਾਰ ਕੇ, ਹਵਾਈ ਜਹਾਜ ਰਾਹੀਂ ਦਿੱਲੀ ਲਈ ਰਵਾਨਾ ਹੋਏ।

**ਬੈਂਕਾਕ ਦਾ ਦੌਰਾ**

ਸਤਿਗੁਰੂ ਜੀ ਨੇ ਆਪਣੇ ਸੇਵਕ ਸੰਤ ਸੇਵਾ ਸਿੰਘ ਸਚਦੇਵ ਨਾਲ ਕੀਤੇ ਬਚਨ ਅਨੁਸਾਰ, 25 ਨਵੰਬਰ ਨੂੰ ਬੈਂਕਾਕ ਦਰਸ਼ਨ ਦਿੱਤੇ। ਆਪ ਜੀ ਦੇ ਦਰਸ਼ਨ ਦੇਣ ਸਮੇਂ ਸਾਧ ਸੰਗਤ ਹੁੰਮ-ਹੁਮਾ ਕੇ ਆਪ ਜੀ ਦੇ ਸੁਆਗਤ ਸਤਿਕਾਰ ਲਈ, ਹਵਾਈ ਅੱਡੇ 'ਤੇ ਪੁੱਜੀ ਹੋਈ ਸੀ। ਕਈ ਸਾਲਾਂ ਬਾਅਦ ਆਪ ਜੀ ਦੇ ਦਰਸ਼ਨ ਕਰਕੇ ਸਾਧ-ਸੰਗਤ ਨੂੰ ਚਾਅ ਚੜ੍ਹ ਗਿਆ ਅਤੇ ਦੂਰ-ਨੇੜੇ ਖੜ੍ਹੀ ਹੋਈ ਸੰਗਤ ਹੱਥ ਬੰਨ੍ਹ ਕੇ ਅਤੇ ਸੀਸ ਨਿਵਾ ਕੇ ਆਪਣੀ ਸ਼ਰਧਾ ਪ੍ਰਗਟ ਕਰ ਰਹੀ ਸੀ। 8 ਨਵੰਬਰ ਨੂੰ

ਫਗਵਾੜਾ ਵਿਖੇ ਨਾਮਧਾਰੀ ਸਾਧ ਸੰਗਤ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 85ਵਾਂ ਪ੍ਰਕਾਸ਼-ਪੁਰਬ ਮਨਾਇਆ। ਹਵਨ 'ਤੇ (ਭਜਨ) ਨਾਮ-ਸਿਮਰਨ ਦੀ ਵਰਨੀ ਕੀਤੀ ਗਈ। ਸੂਬਾ ਜਸਬੀਰ ਸਿੰਘ ਨੇ ਕਿਹਾ ਕਿ ਇਹ ਉਹੀ ਨਾਮ ਹੈ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਈ ਜਨਮ ਤਪੱਸਿਆ ਸਾਧ ਕੇ ਬਖ਼ਸ਼ਿਸ਼ ਕੀਤੀ ਸੀ। ਸਭ ਗੁਰੂ ਸਾਹਿਬਾਨ "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ" ਦੇ ਫੁਰਮਾਨ ਅਨੁਸਾਰ ਭਟਕਦੀ ਲੋਕਾਈ ਨੂੰ, ਨਾਮ ਦੀ ਦਾਤ ਬਖਸ਼ ਕੇ ਜਗਤ ਦਾ ਕਲਿਆਣ ਕਰ ਰਹੇ ਹਨ।

**ਸਤਿਗੁਰੂ ਜੀ ਦਾ ਜੀਵਨ ਨਗਰ ਪਹੁੰਚਣ ਸਮੇਂ ਦਾ ਸਵਾਗਤੀ ਦ੍ਰਿਸ਼**

7 ਨਵੰਬਰ ਨੂੰ ਟੈਲੀਫੋਨ ਰਾਹੀਂ ਪਤਾ ਲੱਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ 3 ਸਾਲਾਂ ਪਿੱਛੋਂ ਸ੍ਰੀ ਜੀਵਨ ਨਗਰ ਦਰਸ਼ਨ ਦੇ ਰਹੇ ਹਨ। ਇਸ ਇਲਾਕੇ ਦੀ ਦਰਸ ਪਿਆਸੀ ਸਾਧ ਸੰਗਤ ਦੂਰੋਂ ਨੇੜਿਓਂ ਸਤਿਗੁਰੂ ਜੀ ਦੇ ਸਵਾਗਤ ਲਈ, ਵੱਡੀ ਗਿਣਤੀ ਵਿੱਚ ਪਹੁੰਚੀ। ਉਸ ਦਾ ਬਹੁਤ ਹੀ ਰੋਚਕ ਤੇ ਸਨੇਹ ਭਰਿਆ ਵਰਨਣ, ਮਾਸਟਰ ਅਮਰੀਕ ਸਿੰਘ ਐਲਨਾਬਾਦ ਨਿਵਾਸੀ ਨੇ ਕੀਤਾ ਹੈ। ਉਸ ਵਿੱਚੋਂ ਹੀ ਕੁੱਝ ਅੰਸ਼ ਇੱਥੇ ਦਿੱਤੇ ਜਾ ਰਹੇ ਹਨ।

ਉਡੀਕ ਦੀਆਂ ਘੜੀਆਂ ਮੁੱਕੀਆਂ ਤੇ ਉਹ ਬਹੁਤ ਸੁਭਾਗੀ ਘੜੀ ਆ ਗਈ। ਬੱਚੇ, ਜਵਾਨ, ਬੁੱਢੇ, ਮਾਈਆਂ, ਬੀਬੀਆਂ ਚਿੱਟੇ ਬਸਤਰਾਂ ਵਿੱਚ ਅਤੇ ਕਰੀਬਨ ਚਿੱਟੀਆਂ ਸੁਆਰੀਆਂ ਤੇ ਸਵਾਰ ਹੋ ਕੇ ਤੁਰ ਪਏ। ਸਭ ਦੇ ਚਿਹਰਿਆਂ 'ਤੇ ਕੋਈ ਅਗੰਮੀ, ਡੁੱਲ੍ਹ-ਡੁੱਲ੍ਹ ਪੈਂਦੀ, ਖੁਸ਼ੀਆਂ ਦੀ ਲਾਲੀ ਸੀ। ਸਤਿਗੁਰੂ ਜੀ ਦੀ ਕਾਰ ਦੇ ਆਉਣ ਸਮੇਂ ਦੋਹੀਂ ਪਾਸੇ ਹਾਰ ਲਈ ਖੜ੍ਹੇ ਨਰ-ਨਾਰੀਆਂ ਨੂੰ ਆਦੇਸ਼ ਹੋਇਆ ਕਿ ਸਾਰੇ ਲਹਿੰਦੇ ਪਾਸੇ ਕਤਾਰਾਂ ਵਿੱਚ ਖੜ੍ਹੇ ਹੋ ਜਾਉ, ਕਿਉਂ ਜੁ ਉਸ ਪਾਸੇ ਜਗ੍ਹਾ ਖੁੱਲ੍ਹੀ ਸੀ ਅਤੇ ਸਤਿਗੁਰੂ ਜੀ ਮੁਸਕਰਾਉਂਦੇ ਹੋਏ ਸਭ ਨੂੰ ਦਰਸ਼ਨਾਂ ਦਾ ਸੁਭਾਗ ਬਖ਼ਸ਼ ਰਹੇ ਸਨ। ਸਤਿਗੁਰੂ ਜੀ ਦੇ ਸੁਆਗਤ ਵਿੱਚ ਸਾਰਾ ਵਾਯੂ-ਮੰਡਲ ਸੁਆਗਤੀ ਜੈਕਾਰਿਆਂ ਨਾਲ ਗੂੰਜ ਰਿਹਾ ਸੀ। ਮਾਸਟਰ ਅਮਰੀਕ ਸਿੰਘ ਜੀ ਦੇ ਸ਼ਬਦਾਂ ਵਿੱਚ ਜਦੋਂ ਸਤਿਗੁਰੂ ਜੀ ਨੇ ਸਨੇਹ ਭਰੀਆਂ ਨਜ਼ਰਾਂ ਨਾਲ ਮਾਸਟਰ

---

*"ਸਤਿਜੁਗ" ਵਿਸ਼ੇਸ਼ ਅੰਕ 4 ਤੋਂ 10 ਦਸੰਬਰ, 2003

ਅਮਰੀਕ ਸਿੰਘ ਅਤੇ ਪੰਜਾਬੀ ਸਾਹਿਤ ਸਭਾ ਦੇ ਸਾਥੀਆਂ ਨੂੰ ਨਿਹਾਰਿਆ ਤਾਂ ਮਾਸਟਰ ਅਮਰੀਕ ਸਿੰਘ ਸਹਿਤ ਸਭ ਦੇ ਦਿਲਾਂ ਦੀ ਧੜਕਣ, ਇਸ ਤਰ੍ਹਾਂ ਦੀ ਵਿਸਮਾਦੀ ਅਵਸਥਾ ਨੂੰ ਮਾਣ ਰਹੀ ਸੀ ਕਿ ਲੇਖਕ ਦੀ ਕਲਮ ਕੁੱਝ ਲਿਖਣ ਤੋਂ ਅਸਮਰਥ ਪ੍ਰਤੀਤ ਹੋ ਰਹੀ ਸੀ। ਸਤਿਗੁਰੂ ਜੀ ਦੀ ਕਾਰ ਦੇ ਅੱਗੇ-ਅੱਗੇ ਦੋ ਸੌ ਦੇ ਕਰੀਬ ਮੋਟਰ ਸਾਇਕਲਾਂ ਦੀ ਦੂਹਰੀ ਲੰਮੀ ਕਤਾਰ ਸੀ।

ਮਸਤਾਨਗੜ੍ਹ ਪਹੁੰਚਿਆਂ ਇਹ ਸੁਆਗਤੀ ਦ੍ਰਿਸ਼ ਹੋਰ ਵੀ ਮਨੋਹਰ ਹੋ ਗਿਆ। ਢੋਲੀ ਢੋਲ ਵਜਾ ਰਹੇ ਸਨ ਤੇ ਬੱਚੇ, ਬੁੱਢੇ, ਜਵਾਨ, ਮਰਦ ਇਸਤਰੀਆਂ ਮਸਤਾਨੇ ਹੋਏ ਨ੍ਰਿਤ ਕਰ ਰਹੇ ਸਨ। "ਧੰਨ ਸਤਿਗੁਰੂ ਜਗਜੀਤ ਸਿੰਘ ਜੀ" ਦੇ ਜੈਕਾਰਿਆਂ ਦੇ ਬੋਲ ਸਾਰੇ ਪਾਸੇ ਸੁਣਾਈ ਦੇ ਰਹੇ ਸਨ। ਸਤਿਗੁਰੂ ਜੀ ਦੇ ਦਰਸ਼ਨ ਕਰਕੇ, ਸੰਗਤਾਂ ਨਿਹਾਲ ਹੋ ਗਈਆਂ। ਪ੍ਰੀਤ ਗੁਰਦਿਆਲ ਸਿੰਘ ਨੇ ਸਤਿਗੁਰੂ ਦੇ ਆਗਮਨ ਸਮੇਂ ਦੀ ਖੁਸ਼ੀ ਆਪਣੀ ਇੱਕ ਕਵਿਤਾ ਦੁਆਰਾ ਪ੍ਰਗਟਾਈ ਅਤੇ ਇਹ ਐਲਾਨ ਕੀਤਾ ਕਿ ਕੱਲ੍ਹ ਨੂੰ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਵੱਡਾ ਮੇਲਾ ਹੋਵੇਗਾ।

**ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਮੇਲਾ**

ਆਰੰਭ ਵਿੱਚ ਪੰਜਾਬੀ ਸਾਹਿਤ ਸਭਾ ਦੇ ਕਵੀਆਂ ਨੇ ਮਾਸਟਰ ਨਿਹਾਲ ਸਿੰਘ ਜੀ ਬਾਰੇ, ਆਪਣੀਆਂ ਦਰਦ ਰਿਝਾਣੀਆਂ ਕਵਿਤਾਵਾਂ ਸੁਣਾ ਕੇ ਰੰਗ ਬੰਨ੍ਹਿਆ। ਇਸ ਤੋਂ ਪਿੱਛੋਂ ਸਥਾਨਕ ਜਥੇਦਾਰ, ਸੰਤ ਅਮਰ ਸਿੰਘ ਨਕੌੜਾ ਦੇ ਜੱਥੇ ਨੇ, ਹੱਲੇ ਦੇ ਦੀਵਾਨ ਸਜਾਏ ਅਤੇ ਮਾਸਟਰ ਨਿਹਾਲ ਸਿੰਘ ਜੀ ਦੀਆਂ ਰਚਨਾਵਾਂ ਵਿੱਚੋਂ ਹਵਾਲਾ ਦੇ ਕੇ, ਉਹਨਾਂ ਨੂੰ ਢੁੱਕਵੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ। ਸਤਿਗੁਰੂ ਜੀ ਨੇ 2 ਵਜੇ ਦੇ ਕਰੀਬ ਦਰਸ਼ਨ ਦੇਣ ਦੀ ਕਿਰਪਾ ਕੀਤੀ, ਸੰਗਤਾਂ ਨੇ ਖੜੇ ਹੋ ਕੇ ਸਤਿਗੁਰੂ ਜੀ ਦਾ ਸੁਆਗਤ ਕੀਤਾ। ਸੰਤ ਹਰਨਾਮ ਸਿੰਘ ਮੁਕਤਾ ਨੇ ਉੱਚੀ ਆਵਾਜ਼ ਵਿੱਚ ਜੈਕਾਰਾ ਬੁਲਾਇਆ। ਸਤਿਗੁਰੂ ਜੀ ਆਪਣੇ ਆਸਣ 'ਤੇ ਬਿਰਾਜਮਾਨ ਹੋ ਗਏ ਅਤੇ ਸੰਗਤ ਕਤਾਰਾਂ ਬੰਨ੍ਹ ਕੇ ਨਮਸਕਾਰ ਕਰਨ ਲਈ ਲੱਗੀ। ਦੋ ਵਜੇ ਨਿੱਤਨੇਮ ਦੀ ਅਰਦਾਸ ਹੋਈ। ਨਿਤਨੇਮ ਦੇ ਸਮੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਦਾ ਟੇਪ ਕੀਤਾ ਉਪਦੇਸ਼ ਚਲਦਾ ਰਿਹਾ ਅਤੇ ਮਾਸਟਰ ਨਿਹਾਲ ਸਿੰਘ ਨਮਿਤ ਇੱਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਮਾਸਟਰ ਨਿਹਾਲ

ਸਿੰਘ ਜੀ ਦੇ ਸਪੁੱਤਰ ਸੰਤ ਮਨਮੋਹਨ ਸਿੰਘ ਅਤੇ ਸੰਤ ਚਰਨਜੀਤ ਸਿੰਘ ਵੀ ਹਾਜ਼ਰ ਹੋਏ, ਜਿਹਨਾਂ ਨੇ ਪਹਿਲਾਂ ਵੀ ਸਵੇਰ ਦੇ ਕਵੀ ਦਰਬਾਰ ਵਿੱਚ ਸ਼ਾਮਿਲ ਹੋਏ ਕਵੀਆਂ ਨੂੰ, ਆਪਣੇ ਵੱਲੋਂ ਕੁੱਝ ਭੇਟਾ ਕਰਨ ਦੀ ਖੁਸ਼ੀ ਪ੍ਰਾਪਤ ਕੀਤੀ ਸੀ।

ਸੰਤ ਹਰਪਾਲ ਸਿੰਘ ਸੇਵਕ ਨੇ ਬੜੇ ਗਿਣਵੇਂ-ਮਿਥਵੇਂ ਸ਼ਬਦਾਂ ਰਾਹੀਂ, ਮਾਸਟਰ ਨਿਹਾਲ ਸਿੰਘ ਜੀ ਦੇ ਜੀਵਨ ਦੇ ਅਨੇਕ ਪੱਖਾਂ ਨੂੰ ਸੰਖੇਪ ਵਿੱਚ ਕਿਹਾ, "ਮਾਸਟਰ ਜੀ ਨਾਮਧਾਰੀ ਮੱਤ ਦੇ ਪ੍ਰਤੀਕ ਸਨ। ਉਹ ਬਿਰਧ ਹੁੰਦਿਆਂ ਹੋਇਆਂ ਵੀ ਜਵਾਨ ਸਨ ਅਤੇ ਵਿਸ਼ੇਸ਼ ਕਰਕੇ ਸਤਿਗੁਰੂ ਜੀ ਨੇ ਮਾਸਟਰ ਜੀ ਦੀ ਅੰਤਿਮ ਮੰਗ ਵੀ ਪੂਰੀ ਕੀਤੀ।" (ਮਰਉ ਤ ਹਰਿ ਕੈ ਦੁਆਰ") ਅਨੁਸਾਰ "ਉਹਨਾਂ ਦੇ ਅੰਤਿਮ ਸੁਆਸ ਵੀ ਸਤਿਗੁਰੂ ਦੇ ਚਰਨਾਂ ਵਿੱਚ ਪੂਰੇ ਹੋਏ। ਕਿੰਨੇ ਮਹਾਨ ਸਨ ਉਹ। ਸਵੇਰੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕਥਾ ਕਰਨ ਪਿੱਛੋਂ ਸਤਿਗੁਰੂ ਸੱਚੇ ਪਾਤਸ਼ਾਹ ਤੋਂ ਛੁੱਟੀ ਮੰਗੀ ਤੇ ਪ੍ਰਸ਼ਾਦ ਛਕਣ ਲੱਗਿਆਂ, ਪ੍ਰਸ਼ਾਦ ਵੀ ਨਹੀਂ ਛਕਿਆ ਅਤੇ ਲੰਮੀ ਤੇ ਬਹੁਤ ਲੰਮੀ ਛੁੱਟੀ ਤੇ ਰਵਾਨਾ ਹੋ ਗਏ। ਉਹਨਾਂ ਦੀ ਧਰਮ ਪਤਨੀ ਵੀ ਗੁਰੂ ਚਰਨਾਂ ਵਿੱਚ ਸਵਰਗ ਸਿਧਾਰੇ ਸਨ।"

ਸਤਿਗੁਰੂ ਜੀ ਵੱਲੋਂ ਮਾਸਟਰ ਨਿਹਾਲ ਸਿੰਘ ਜੀ ਨੂੰ 'ਪੰਥ ਰਤਨ' ਦੀ ਉਪਾਧੀ ਬਖ਼ਸ਼ ਕੇ ਨਿਵਾਜਿਆ ਗਿਆ ਸੀ, ਉਹਨਾਂ ਦੇ ਸਪੁੱਤਰਾਂ ਅਤੇ ਪਰਿਵਾਰ ਵੱਲੋਂ, ਮਾਸਟਰ ਨਿਹਾਲ ਸਿੰਘ "ਸਾਹਿਤ ਸਨਮਾਨ" ਪਿਛਲੇ ਦੋ ਸਾਲਾਂ ਤੋਂ ਦਿੱਤਾ ਜਾ ਰਿਹਾ ਹੈ। ਪਹਿਲਾ ਸਨਮਾਨ ਬੀਬੀ ਸਤਵੰਤ ਕੌਰ ਵਾਈਸ ਪ੍ਰਿੰਸੀਪਲ, ਦੂਜਾ ਪ੍ਰੋ. ਤਾਰਾ ਸਿੰਘ ਅਣਜਾਣ ਨੂੰ ਅਤੇ ਹੁਣ ਤੀਜਾ ਸਨਮਾਨ ਮਾਸਟਰ ਅਮਰੀਕ ਸਿੰਘ ਜੀ ਨੂੰ ਦਿੱਤਾ ਜਾ ਰਿਹਾ ਸੀ, ਜੋ ਮਾਸਟਰ ਜੀ ਦੇ ਜੀਵਨ ਨਗਰ 'ਸਤਿਗੁਰੂ ਹਰੀ ਸਿੰਘ ਵਿਦਿਆਲੇ" ਵਿੱਚ ਮਾਸਟਰ ਜੀ ਦੇ ਸਹਿਯੋਗੀ ਵੀ ਰਹਿ ਚੁੱਕੇ ਸਨ ਅਤੇ ਦਰਜਨ ਤੋਂ ਵਧੀਕ ਕਵਿਤਾ ਅਤੇ ਵਾਰਤਕ ਪੁਸਤਕਾਂ ਦੇ ਰਚਣਹਾਰ ਹਨ। ਇਸ ਪੁਰਸਕਾਰ ਨੂੰ ਪ੍ਰਾਪਤ ਕਰਨ ਸਮੇਂ, ਮਾਸਟਰ ਅਮਰੀਕ ਸਿੰਘ ਜੀ ਆਪਣੀ ਮਨੋਦਸ਼ਾ ਨੂੰ ਇਹਨਾਂ ਸ਼ਬਦਾਂ ਦੁਆਰਾ ਪੇਸ਼ ਕਰ ਰਹੇ ਹਨ- ਪੁਰਸਕਾਰ ਪ੍ਰਾਪਤ ਕਰਨ ਸਮੇਂ "ਜਜ਼ਬਾਤ ਮੇਰੇ 'ਤੇ ਹਾਵੀ ਹੋ ਗਏ ਤੇ ਖ਼ੁਸ਼ੀ ਦੇ ਹੰਝੂ ਮੇਰੀਆਂ ਅੱਖਾਂ ਵਿੱਚੋਂ ਤ੍ਰਿਪ-ਤ੍ਰਿਪ ਵਹਿ ਰਹੇ ਹਨ।"

ਇਸ ਸਮੇਂ ਸਤਿਗੁਰੂ ਜੀ ਨੇ ਆਪਣੀ ਪ੍ਰਵਚਨਾਂ ਦੁਆਰਾ ਇਹ ਸ਼ਬਦ,

ਆਪਣੇ ਮੁਖਾਰਬਿੰਦ 'ਚੋਂ ਕਹੇ:-

"ਸਾਧ ਸੰਗਤ ਜੀ ਤੁਸਾਂ ਬਹੁਤ ਪਿਆਰ ਵਿਖਾਇਆ, ਮੈਂ ਸਾਧ-ਸੰਗਤ ਦਾ ਧੰਨਵਾਦ ਕਰਦਾ ਹਾਂ। ਨਾਮ ਬਾਣੀ ਵੱਲ ਪੂਰਾ ਧਿਆਨ ਦਿਓ। ਇਸ ਨੇ ਹੀ ਸਾਡੇ ਸਭ ਦਾ ਬੇੜਾ ਪਾਰ ਕਰਨਾ ਹੈ। ਆਪਣੇ ਬੱਚਿਆਂ ਨੂੰ ਸਾਧ ਸੰਗਤ ਵਾਲੇ ਪਾਸੇ ਲਾਓ। ਇਹਨਾਂ ਨੂੰ ਪਿਆਰ ਨਾਲ ਸਿੱਖੀ ਵਾਲੇ ਪਾਸੇ ਲਾਈ ਰੱਖੋ। ਭਜਨ ਬਾਣੀ ਬਗੈਰ ਅਸੀਂ ਕਿਸੇ ਕੰਮ ਦੇ ਨਹੀਂ। ਇਹ ਰੌਣਕਾਂ, ਇਹ ਮੇਲੇ ਤਾਂ ਹੀ ਸੋਭਦੇ ਹਨ, ਜੇ ਆਪ ਸਿੱਖ ਬਣੇ ਰਹੀਏ ਅਤੇ ਆਪਣੀ ਔਲਾਦ ਨੂੰ ਵੀ ਪੂਰਨ ਨਾਮਧਾਰੀ ਬਣਾਈ ਰੱਖਣ ਲਈ ਯਤਨ ਕਰਦੇ ਰਹੀਏ।"

ਅੰਤ ਵਿੱਚ ਸਤਿਗੁਰੂ ਜੀ ਨੇ ਸੰਗਤ ਦਾ ਇੱਕ ਵਾਰ ਫੇਰ ਧੰਨਵਾਦ ਕੀਤਾ ਅਤੇ ਹੁਕਮ ਕੀਤਾ, "ਇਕੱਠੇ ਹੋ ਕੇ ਭਜਨ ਬਾਣੀ ਕਰਨ ਦਾ ਮਹੱਤਵ ਹੋਰ ਵੱਧ ਜਾਂਦਾ ਹੈ। ਸੋ ਸਾਧ ਸੰਗਤ ਵਿੱਚ ਬੈਠ ਕੇ ਸਿਮਰਨ ਕਰਿਆ ਕਰੋ। ਕਲਿਜੁਗ ਵਿੱਚ ਵਿੱਚ ਸਿਮਰਨ ਹੀ ਸਾਡਾ ਸਹਾਰਾ ਹੈ।"

**ਲੁਧਿਆਣੇ ਵਿਖੇ ਸ਼ਹੀਦਾਂ ਦੀ ਯਾਦ 'ਚ ਸਮਾਗਮ**

23 ਨਵੰਬਰ ਨੂੰ ਲੁਧਿਆਣਾ ਸੈਂਟਰਲ ਜੇਲ੍ਹ ਦੇ ਨੇੜੇ, ਸ਼ਹੀਦੀ ਸਮਾਰਕ ਜਿੱਥੇ ਰਾਏਕੋਟ ਦੇ ਬੁੱਚੜ-ਬੱਧ ਸਾਕੇ ਨਾਲ ਸੰਬੰਧਿਤ ਕਰਕੇ ਗਿਆਨੀ ਰਤਨ ਸਿੰਘ (ਮੰਡੀ ਕਲਾਂ) ਅਤੇ ਸੰਤ ਰਤਨ ਸਿੰਘ (ਨਾਈਵਾਲਾ) ਨੂੰ 26 ਨਵੰਬਰ, 1871 ਨੂੰ ਫਾਂਸੀ ਦਿੱਤੀ ਗਈ ਸੀ, ਦਾ ਸ਼ਹੀਦੀ ਮੇਲਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਮਨਾਇਆ ਗਿਆ। ਦੂਰੋਂ-ਨੇੜਿਓਂ ਅਤੇ ਸਥਾਨਕ ਸਾਧ ਸੰਗਤ ਨੇ ਵੱਡੀ ਗਿਣਤੀ ਵਿੱਚ ਇਸ ਸਮਾਗਮ ਦੀ ਹਾਜ਼ਰੀ ਭਰੀ ਅਤੇ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ। ਇਹ ਸਥਾਨ ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਵੱਲੋਂ, 'ਨਾਮਧਾਰੀ ਸ਼ਹੀਦ ਟਰੱਸਟ' ਨੂੰ ਦਿੱਤਾ ਗਿਆ ਸੀ ਅਤੇ ਇਸ ਸਮਾਗਮ ਵਿੱਚ ਪੰਜਾਬ ਸਰਕਾਰ ਦੀ ਪ੍ਰਤੀਨਿਧਤਾ, ਸ. ਪ੍ਰਤਾਪ ਸਿੰਘ ਬਾਜਵਾ ਮੰਤਰੀ ਲੋਕ ਨਿਰਮਾਣ ਵਿਭਾਗ, ਲੁਧਿਆਣਾ ਨਗਰ ਦੇ ਮੇਅਰ ਸ. ਨਾਹਰ ਸਿੰਘ ਗਿੱਲ ਅਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣ, ਪੰਜਾਬ ਕਾਂਗਰਸ ਦੇ ਪ੍ਰਧਾਨ ਹਰਵਿੰਦਰ ਸਿੰਘ ਹੰਸਪਾਲ ਸਮੇਤ ਸ਼ਾਮਿਲ ਹੋਏ। ਜੀ. ਟੀ. ਰੋਡ ਦੇ ਸ਼ੇਰਪੁਰ ਚੌਂਕ ਤੋਂ ਹੀ ਬਹੁਤ ਸਾਰੇ ਮੋਟਰ ਸਾਇਕਲ ਸਵਾਰਾਂ ਨੇ, ਸਤਿਗੁਰੂ

ਜੀ ਦੀ ਅਗਵਾਨੀ ਕੀਤੀ। ਸ਼ਹੀਦੀ ਸਮਾਰਕ ਦੇ ਸਥਾਨ ਅਤੇ ਪੰਡਾਲ ਨੂੰ ਸਤਿਗੁਰੂ ਰਾਮ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿਤਰਾਂ ਨਾਲ ਸਜਾਇਆ ਗਿਆ, ਉਨ੍ਹਾਂ ਚਿੱਤਰਾਂ ਵਿੱਚ ਹੀ ਤਿੰਨ ਵਿਸ਼ੇਸ਼ ਚਿੱਤਰ ਨਾਮਧਾਰੀ ਸ਼ਹੀਦੀ ਸਾਕਿਆਂ ਨਾਲ ਸੰਬੰਧਿਤ ਸਨ। "ਕੂਕਾ ਸ਼ਹੀਦ ਯਾਦਗਾਰੀ ਟਰੱਸਟ" ਨੇ ਇਸ ਸ਼ਹੀਦੀ ਸਮਾਰਕ ਦੇ ਸਥਾਨ ਦੇ ਨਿਰਮਾਣ ਵਿੱਚ ਵੱਡਾ ਯੋਗਦਾਨ ਪਾਇਆ ਹੈ। ਇਸ ਸਥਾਨ 'ਤੇ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ, ਇਸ ਪਿੱਛੋਂ ਸੰਤ ਦਲੀਪ ਸਿੰਘ ਨਾਮਧਾਰੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਇੱਕ ਹੁਕਮਨਾਮਾ ਪੜ੍ਹ ਕੇ ਸੁਣਾਇਆ ਅਤੇ ਵਿਦਿਅਕ ਜੱਥੇ ਵੱਲੋਂ ਬੋਹੜ ਦੇ ਲਾਗੇ ਹਵਨ ਵੀ ਕੀਤਾ ਗਿਆ।

ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ, ਸੂਬਾ ਬਲਵਿੰਦਰ ਸਿੰਘ ਨੇ ਸ਼ਾਨਦਾਰ ਨਾਮਧਾਰੀ ਇਤਿਹਾਸ ਦਾ ਵਰਨਣ ਕਰਦੇ ਹੋਏ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਅੰਗਰੇਜ਼ ਸਰਕਾਰ ਵਿਰੁੱਧ "ਨਾ-ਮਿਲਵਰਤਨ ਲਹਿਰ" ਤੋਂ ਪ੍ਰਭਾਵਿਤ ਹੋ ਕੇ ਹੀ ਸ਼ਹੀਦ ਭਗਤ ਸਿੰਘ, ਬਾਬਾ ਸੋਹਣ ਸਿੰਘ ਭਕਨਾ ਅਤੇ ਜਗੀਰ ਸਿੰਘ ਜੋਗਾ ਵਰਗੇ ਦੇਸ਼-ਭਗਤਾਂ ਨੇ ਸੁਤੰਤਰਤਾ ਸੰਗਰਾਮ ਵਿੱਚ ਇਤਿਹਾਸਕ ਯੋਗਦਾਨ ਪਾਇਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਗਮਨ ਤੋਂ ਪਹਿਲਾਂ, ਸੰਤ ਦਲੀਪ ਸਿੰਘ ਨਾਮਧਾਰੀ ਅਤੇ ਅਜੀਤ ਸਿੰਘ ਲਾਇਲ ਨੇ ਤਕਰੀਰਾਂ ਕੀਤੀਆਂ। ਪੰਜ ਨਾਮਧਾਰੀ ਬਜ਼ੁਰਗਾਂ ਸਰਬ ਸ੍ਰੀ 1. ਸੰਤ ਰਾਏ ਸਿੰਘ, 2. ਸੰਤ ਸਵਰਨ ਸਿੰਘ ਲਾਇਲ, 3. ਸੰਤ ਸੁਦਾਗਰ ਸਿੰਘ, 4. ਸੰਤ ਸਰਦਾਰਾ ਸਿੰਘ ਅਤੇ ਸੰਤ ਮਾਨ ਸਿੰਘ ਨੂੰ ਸਤਿਗੁਰੂ ਜੀ ਦੇ ਕਰ ਕਮਲਾਂ ਤੋਂ ਸਿਰੋਪਿਆਂ ਦੀ ਬਖ਼ਸ਼ਿਸ਼ ਕੀਤੀ ਗਈ। ਲੋਕ ਨਿਰਮਾਣ ਮੰਤਰੀ ਪੰਜਾਬ ਸ. ਪ੍ਰਤਾਪ ਸਿੰਘ ਬਾਜਵਾ ਨੇ, ਲੁਧਿਆਣੇ ਮਹਾਂਨਗਰ ਵਿਖੇ ਇੱਕ ਸ਼ਾਨਦਾਰ ਆਡੀਟੋਰੀਅਮ ਅਤੇ ਮਿਊਜ਼ੀਅਮ ਬਨਵਾਉਣ ਦਾ ਐਲਾਨ ਕੀਤਾ ਅਤੇ ਪੰਜਾਬ ਸਰਕਾਰ ਵੱਲੋਂ ਪੰਜ ਲੱਖ ਰੁਪਏ ਅਨੁਦਾਨ ਵਜੋਂ ਦਿੱਤੇ। ਸ੍ਰੀ ਸਤਿਗੁਰੂ ਜੀ ਵੱਲੋਂ ਸ਼੍ਰੀ ਬਾਜਵਾ ਅਤੇ ਹੋਰ ਪਤਵੰਤਿਆਂ ਨੂੰ ਸਿਰਪਾਉ ਬਖਸ਼ਿਸ਼ ਕੀਤੇ ਗਏ।

ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਵੀ ਖੇਡਾਂ-ਮੋਮੈਂਟੋ ਤੇ ਸ਼ਾਲ ਦੇ ਕੇ

ਸਨਮਾਨਿਤ ਕੀਤਾ ਗਿਆ। ਬੀਬੀ ਸੁਰਿੰਦਰ ਕੌਰ ਖਰਲ ਜੋ ਸੰਤ ਰਤਨ ਸਿੰਘ ਸ਼ਹੀਦ (ਨਾਈਵਾਲਾ) ਦੇ ਪਰਿਵਾਰ ਦੇ ਤਿੰਨ ਸੱਜਣਾਂ, ਸਰਬਸ਼੍ਰੀ ਸ. ਸੰਪੂਰਨ ਸਿੰਘ, ਸ. ਕੀਰਤਨ ਸਿੰਘ ਅਤੇ ਸ. ਭੁਪਿੰਦਰ ਸਿੰਘ ਨੂੰ ਨਾਲ ਲੈ ਕੇ ਆਏ ਸਨ ਨੂੰ ਵੀ ਨਿਵਾਜਿਆ ਗਿਆ। ਚੇਤੇ ਰਹੇ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਲੋਕ ਗਮਨ ਸਮੇਂ, ਸਤਿਗੁਰੂ ਜਗਜੀਤ ਸਿੰਘ ਨੂੰ ਆਦੇਸ਼ ਕੀਤਾ ਸੀ ਕਿ ਸ਼ਹੀਦਾਂ ਦੇ ਮੇਲੇ ਜ਼ਰੂਰ ਮਨਾਉਣੇ ਹਨ। ਇਸ ਸੰਬੰਧ ਵਿੱਚ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਯੋਗਦਾਨ ਵੀ ਸੁਨਹਿਰੀ ਅੱਖਰਾਂ ਵਿੱਚ ਲਿਖਣਯੋਗ ਹੈ।

**ਸੰਤ ਮਾਨ ਸਿੰਘ ਨਮਿਤ ਭੋਗ ਸਮਾਗਮ**

ਸੰਤ ਮਾਨ ਸਿੰਘ ਜਿਹਨਾਂ ਦਾ ਦੇਹਾਂਤ 8 ਨਵੰਬਰ, 2003 ਨੂੰ ਉਹਨਾਂ ਦੇ ਪਿੰਡ "ਤੋਏ" ਇਲਾਕਾ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੋਇਆ ਦੇ ਭੋਗ 22 ਨਵੰਬਰ ਨੂੰ ਪਿੰਡ ਤੋਏ ਵਿਖੇ ਬਹੁਤ ਸਾਰੇ ਉੱਘੇ ਨਾਮਧਾਰੀ ਸੂਬੇ ਅਤੇ ਕਈ ਹੋਰ ਪ੍ਰਤਿਸ਼ਟ ਵਿਅਕਤੀ, ਦੂਰੋਂ ਨੇੜਿਓਂ ਸੰਤ ਜੀ ਨੂੰ ਸ਼ਰਧਾਂਜਲੀ ਦੇਣ ਲਈ ਪਹੁੰਚੇ। ਇਹਨਾਂ ਸੱਜਣਾਂ ਵਿੱਚ ਪੰਜਾਬ ਕਾਂਗਰਸ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ, ਪੰਜਾਬ ਦੇ ਸਿਹਤ ਮੰਤਰੀ, ਸ੍ਰੀ ਰਮੇਸ਼ ਡੋਗਰਾ ਅਤੇ ਵੱਡੀ ਗਿਣਤੀ ਵਿੱਚ ਸੰਤ ਜੀ ਦੇ ਪ੍ਰੇਮੀ, ਮਾਈ, ਭਾਈ ਸਨ। ਸੰਤ ਹਰਪਾਲ ਸਿੰਘ ਨੇ ਸੰਤ ਜੀ ਦੇ ਪਰਿਵਾਰਕ ਪਿਛੋਕੜ ਬਾਰੇ ਦਸਦੇ ਹੋਏ ਕਿਹਾ ਕਿ ਸੰਤ ਜੀ ਦੇ ਦਾਦਾ ਸੰਤ ਕਨ੍ਹਈਆ ਸਿੰਘ, (ਪਿੰਡ ਸ਼ੇਰਕੋਟ, ਜ਼ਿਲ੍ਹਾ ਸਿਆਲਕੋਟ) ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੀ ਨਾਮਧਾਰੀ ਸਿੱਖ ਸੱਜ ਗਏ ਸਨ। ਇਸ ਪਰਿਵਾਰ ਵਿੱਚੋਂ ਸ. ਤੇਜਾ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨੇਹ ਦੇ ਪਾਤਰ ਬਣੇ। ਜਿਹਨਾਂ ਦੀ ਅਵਸਥਾ ਬ੍ਰਹਮ ਗਿਆਨੀ ਸਮਾਨ ਸੀ। ਸੰਤ ਮਾਨ ਸਿੰਘ ਕੈਂਸਰ ਤੋਂ ਪੀੜ੍ਹਤ ਸਨ ਅਤੇ ਡਾਕਟਰਾਂ ਨੇ ਘਰ ਲੈ ਜਾ ਕੇ ਸੇਵਾ ਕਰਨ ਬਾਰੇ ਕਹਿ ਦਿੱਤਾ ਸੀ।

ਜਦੋਂ ਉਹਨਾਂ ਦੇ ਸਪੁੱਤਰ ਸੰਤ ਕਸ਼ਮੀਰ ਸਿੰਘ ਜੀ ਨੇ ਸਤਿਗੁਰੂ ਜੀ ਅੱਗੇ ਅਰਜ ਕੀਤੀ ਕਿ ਡਾਕਟਰਾਂ ਨੇ ਜੁਆਬ ਦੇ ਦਿੱਤਾ ਹੈ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ, "ਮੈਂ ਤਾਂ ਜਵਾਬ ਨਹੀਂ ਦਿੱਤਾ।" ਸੰਤ ਮਾਨ ਸਿੰਘ ਲੰਮਾ ਸਮਾਂ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਹੇ। ਕੇਵਲ ਅੰਤਿਮ ਸਮੇਂ ਹੀ ਆਪਣੇ ਪਿੰਡ, "ਤੋਏ" ਜਾ ਕੇ ਪ੍ਰਾਣ ਤਿਆਗੇ। ਅੰਤਿਮ ਸਮੇਂ ਵੀ ਸੰਤ ਜੀ ਨੇ ਆਪਣੇ ਪਰਿਵਾਰ ਨੂੰ ਇਹ ਬਚਨ

ਕੀਤਾ ਕਿ ਤੁਸੀਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੋ ਕੇ ਰਹਿਣਾ ਹੈ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸੰਤ ਹਰਬੰਸ ਸਿੰਘ ਘੁੱਲਾ, ਸੰਤ ਹਰਪਾਲ ਸਿੰਘ ਸੇਵਕ, ਪ੍ਰਿੰਸੀਪਲ ਅਜੀਤ ਸਿੰਘ ਚੀਮਾ ਉਹਨਾਂ ਦੇ ਭੋਗ ਸਮੇਂ ਪਹੁੰਚੇ ਹੋਏ ਸਨ। ਇਹਨਾਂ ਸੰਤਾਂ ਦਾ ਸਪੁੱਤਰ ਕਸ਼ਮੀਰ ਸਿੰਘ ਲੰਮੇ ਸਮੇਂ ਤੋਂ ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਹੀ ਸੇਵਾ ਨਿਭਾਅ ਰਿਹਾ ਹੈ।

**ਸੰਤ ਦਲੀਪ ਸਿੰਘ ਨਾਮਧਾਰੀ ਦੀ ਪੁਸਤਕ "ਗਾਥਾ ਸੁਤੰਤਰਤਾ ਸੰਗਰਾਮ ਦੀ" 'ਤੇ ਵਿਚਾਰ ਗੋਸ਼ਟੀ**

ਸੰਤ ਦਲੀਪ ਸਿੰਘ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਰਮਾਣ, ਸ਼ਰਧਾਵਾਨ ਸੇਵਕਾਂ ਵਿੱਚੋਂ ਸਨ। ਆਪ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਸਕੱਤਰ ਵੀ ਸਨ ਅਤੇ ਕਈ ਵੱਡੇ-ਵੱਡੇ ਨਾਮਧਾਰੀ ਸਮਾਗਮਾਂ ਵਿੱਚ ਉੱਘਾ ਯੋਗਦਾਨ ਪਾਉਂਦੇ ਰਹੇ ਹਨ।

29 ਨਵੰਬਰ ਨੂੰ ਪੰਜਾਬੀ ਸਾਹਿਤ ਅਕਾਦਮੀ ਦੇ ਪੰਜਾਬੀ ਭਵਨ ਵਿੱਚ ਉਹਨਾਂ ਦੀ ਰਚਿਤ ਪੁਸਤਕ "ਗਾਥਾ ਸੁਤੰਤਰਤਾ ਸੰਗਰਾਮ ਦੀ" ਉੱਤੇ ਮਹੱਤਵਪੂਰਣ ਵਿਚਾਰ-ਗੋਸ਼ਟੀ ਹੋਈ। ਇਸ ਵਿਚਾਰ ਗੋਸ਼ਟੀ ਦੇ ਪ੍ਰਧਾਨਗੀ ਮੰਡਲ ਵਿੱਚ ਸਰਬ ਸ੍ਰੀ ਕਿਰਪਾਲ ਸਿੰਘ ਕਸੇਲ, ਸ੍ਰੀ ਐਸ ਤਰਸੇਮ, ਡਾ. ਪ੍ਰੋ. ਕਰਮਜੀਤ ਸਿੰਘ ਔਜਲਾ, ਪ੍ਰੋ. ਵਰਿਆਮ ਸਿੰਘ ਸੰਧੂ ਸ਼ਾਮਲ ਸਨ।

ਪ੍ਰੋ. ਕਸੇਲ ਨੇ ਜਦੋਂ ਨਾਮਧਾਰੀ ਪੰਥ ਦੇ ਗੌਰਵਮਈ ਭਾਰਤ ਦੀ ਸੁਤੰਤਰਤਾ ਦੇ ਇਤਿਹਾਸ ਵਿੱਚ ਪਾਏ ਗਏ ਯੋਗਦਾਨ ਦਾ, ਵੇਰਵੇ ਸਹਿਤ ਜ਼ਿਕਰ ਕੀਤਾ ਤਾਂ ਬਹੁਤ ਸਾਰੇ ਸਰੋਤਿਆਂ ਨੂੰ, ਹੈਰਾਨੀ ਵੀ ਹੋਈ ਅਤੇ ਜਗਿਆਸਾ ਵੀ ਜਾਗੀ ਕਿ ਨਾਮਧਾਰੀ ਲਹਿਰ ਬਾਰੇ ਹੋਰ ਵਧੇਰੇ ਜਾਣਿਆ ਜਾਵੇ।

ਸਰਬ ਸ਼੍ਰੀ ਡਾ. ਕੁਲਵਿੰਦਰ ਮਿਨਹਾਸ, ਡਾ. ਸਵਰਨਜੀਤ ਕੌਰ ਗਰੇਵਾਲ ਅਤੇ ਡਾ. ਐਸ. ਐਨ. ਸੇਵਕ ਨੇ ਇਸ ਪੁਸਤਕ ਬਾਰੇ ਆਪਣੇ ਪਰਚੇ ਪੜ੍ਹੇ। ਪ੍ਰੋ. ਮਹਿੰਦਰ ਸਿੰਘ ਚੀਮਾ ਨੇ ਬਹਿਸ ਵਿੱਚ ਭਾਗ ਲੈਂਦਿਆਂ ਹੋਇਆਂ ਕਿਹਾ ਕਿ "ਇਹ ਕਿੰਨਾ ਮਹੱਤਵਪੂਰਨ ਤੱਥ ਹੈ ਕਿ ਮੁਗਲ ਸਾਮਰਾਜ ਦੀਆਂ ਅਨੇਕਾਂ ਪੀੜ੍ਹੀਆਂ ਤੋਂ ਚੱਲਦੀ ਆਈ ਬਾਦਸ਼ਾਹਤ ਦੇ ਅਖੀਰਲੇ ਬਾਦਸ਼ਾਹ, ਬਹਾਦਰ ਸ਼ਾਹ ਜਫਰ ਨੂੰ ਰੰਗੂਨ ਦੇ ਜਿਸ ਕਿਲ੍ਹੇ ਵਿੱਚ ਜਲਾਵਤਨੀ ਦੌਰਾਨ ਰੱਖਿਆ ਗਿਆ ਸੀ,

ਉੱਥੇ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ। ਅੰਗਰੇਜ਼ ਹਕੂਮਤ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੀ ਚਲਾਈ ਇਸ ਕੂਕਾ ਲਹਿਰ ਤੋਂ ਘਬਰਾਉਂਦੀ ਸੀ। ਜਸਵੰਤ ਜ਼ਫ਼ਰ, ਪ੍ਰੋ. ਵਰਿਆਮ ਸਿੰਘ ਸੰਧੂ, ਸ. ਜਗਦੀਸ਼ ਸਿੰਘ ਵਰਿਆਮ, ਪ੍ਰਿੰ. ਪ੍ਰੇਮ ਸਿੰਘ ਬਜਾਜ, ਗੁਲਜ਼ਾਰ ਸਿੰਘ ਪੰਧੇਰ, ਸੁਰਜੀਤ ਪਾਤਰ ਨੇ ਇਸ ਪੁਸਤਕ ਬਾਰੇ ਅਤੇ ਨਾਮਧਾਰੀ ਲਹਿਰ ਦੇ ਇਤਿਹਾਸਕ ਯੋਗਦਾਨ ਬਾਰੇ, ਆਪਣੇ-ਆਪਣੇ ਵਿਚਾਰ ਪ੍ਰਗਟਾਏ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਗਈ ਨਾ-ਮਿਲਵਰਤਨ ਲਹਿਰ ਜੋ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਅਮੋਘ ਬਾਣ ਸਿੱਧ ਹੋਈ, ਬਾਰੇ ਦੱਸਦੇ ਹੋਇਆਂ ਇਹ ਅਨੁਭਵ ਕਰਵਾ ਦਿੱਤਾ ਕਿ ਨਾਮਧਾਰੀ ਲਹਿਰ ਦੇ ਅਣਗੌਲੇ ਪੱਖਾਂ ਅਤੇ ਯੋਗਦਾਨ ਬਾਰੇ, ਹੋਰ ਵਧੇਰੇ ਜਾਣਕਾਰੀ ਹਾਸਿਲ ਕਰਨ ਦੀ ਲੋੜ ਹੈ।

### ਤਿੰਨ ਨਾਮਧਾਰੀ ਸੱਜਣ ਬੱਸ ਹਾਦਸੇ ਦਾ ਸ਼ਿਕਾਰ

20 ਦਸੰਬਰ, 2003 ਨੂੰ ਜਦੋਂ ਸਤਿਗੁਰੂ ਜੀ ਦੇ ਤਿੰਨ ਸੇਵਕ, ਸੰਤ ਬੇਅੰਤ ਸਿੰਘ ਲੁਧਿਆਣਾ, ਸੰਤ ਬਖਸ਼ੀਸ਼ ਸਿੰਘ ਸਰਪੰਚ ਬੀੜ ਭਮਾਰਸੀ ਅਤੇ ਬਲਜੀਤ ਸਿੰਘ, ਕੋਠਾ ਗੁਰੂ, ਕਾਰ ਵਿੱਚ ਜਾਂਦਿਆਂ ਹੋਇਆਂ, ਫਿਲੌਰ ਨੇੜੇ ਬੱਸ ਦੀ ਟੱਕਰ ਵਿੱਚ ਦੁਖਦਾਈ ਹਾਦਸੇ ਦਾ ਸ਼ਿਕਾਰ ਹੋ ਕੇ ਪ੍ਰਾਣ ਤਿਆਗ ਗਏ। ਉਹਨਾਂ ਦੇ ਨਮਿਤ ਸਤਿਗੁਰੂ ਜੀ ਵੱਲੋਂ 31 ਦਸੰਬਰ 2003 ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਪਾਠਾਂ ਦੇ ਭੋਗ ਪੁਆਏ ਗਏ।

ਇਹ ਤਿੰਨੇ ਗੁਰੂ ਘਰ ਦੇ ਅਨਿੰਨ ਸੇਵਕ ਸਨ ਅਤੇ ਗੁਰੂ ਘਰ ਦੀ ਸੇਵਾ ਨੂੰ ਹਮੇਸ਼ਾਂ ਪਹਿਲ ਦਿੰਦੇ ਸਨ- ਬਲਜੀਤ ਸਿੰਘ ਤਾਂ ਕਈ ਸਾਲਾਂ ਤੋਂ ਭੈਣੀ ਸਾਹਿਬ ਹੀ ਰਹਿ ਰਹੇ ਸਨ। ਇਸ ਦਿਨ ਵੀ ਇਹ ਤਿੰਨੇ ਗੁਰਮੁਖ ਪਿਆਰੇ ਲੰਗਰ ਵਾਸਤੇ ਸਮਾਨ ਖਰੀਦਣ ਜਾ ਰਹੇ ਸਨ।

# ਅਧਿਆਇ - 29

## 2004

**ਮਲੇਰਕੋਟਲੇ ਦਾ ਸ਼ਹੀਦੀ ਸਮਾਗਮ**

ਸਾਲ 2004 ਦਾ ਆਰੰਭ 17, 18 ਜਨਵਰੀ ਨੂੰ ਮਲੇਰਕੋਟਲਾ ਦੇ ਰਾਜ-ਪੱਧਰੀ ਸ਼ਹੀਦੀ ਸਮਾਗਮ ਨਾਲ ਹੋਇਆ। ਇਸ ਇਤਿਹਾਸਕ ਸ਼ਹੀਦੀ ਸਮਾਗਮ ਵਿੱਚ ਪੰਜਾਬ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ, ਨਾਮਧਾਰੀ ਦਰਬਾਰ ਦੇ ਪ੍ਰਧਾਨ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ, ਮਲੇਰਕੋਟਲੇ ਦੀ ਵਿਧਾਨ ਸਭਾ ਮੈਂਬਰ ਬੀਬੀ ਰਜ਼ੀਆ ਸੁਲਤਾਨ, ਸ. ਗੁਰਬਖਸ਼ ਸਿੰਘ ਮਠਾੜੂ ਲੰਡਨ, ਸ. ਜਸਬੀਰ ਸਿੰਘ ਸਾਬਕਾ ਮੰਤਰੀ ਪੰਜਾਬ ਅਤੇ ਕਈ ਹੋਰ ਪਤਵੰਤੇ ਸੱਜਣਾਂ ਨੇ 1872 ਦੇ ਸ਼ਹੀਦਾਂ ਨੂੰ ਆਪਣੀਆਂ ਸ਼ਰਧਾਂਜਲੀਆਂ ਭੇਂਟ ਕੀਤੀਆਂ। ਦੋਵੇਂ ਦਿਨ ਦਿਵਾਨ ਸੱਜਦੇ ਰਹੇ ਤੇ ਕੂਕਾ ਲਹਿਰ ਦੇ ਇਤਿਹਾਸਕ ਮਹੱਤਵ ਬਾਰੇ ਅਤੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਯੋਗਦਾਨ ਬਾਰੇ, ਨਾਮਧਾਰੀ ਲਹਿਰ ਦੇ ਹੋਰ ਇਤਿਹਾਸਕ ਪ੍ਰਸੰਗਾਂ ਬਾਰੇ ਭਾਸ਼ਣਾਂ ਨੂੰ, ਸੰਗਤਾਂ ਨੇ ਸ਼ਰਧਾ ਨਾਲ ਸਰਵਣ ਕੀਤਾ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਜਥਿਆਂ ਨੇ ਮਨੋਹਰ ਕੀਰਤਨ ਕਰਕੇ, ਸੰਗਤਾਂ ਨੂੰ ਨਿਹਾਲ ਕੀਤਾ। ਨਾਮਧਾਰੀ ਦਰਬਾਰ ਦੇ ਪ੍ਰਧਾਨ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਸ ਸ਼ਹੀਦੀ ਸਥਾਨੇ ਵਾਲੇ ਰੱਕੜ ਵਿੱਚ, ਸ਼ਹੀਦਾਂ ਦੇ ਮੇਲੇ ਮਨਾਉਣ ਬਾਰੇ ਸਪੱਸ਼ਟ ਆਦੇਸ਼ ਦਿੱਤਾ ਸੀ। ਇਸ ਸਥਾਨ ਤੇ 66 ਸ਼ਹੀਦਾਂ ਨੇ ਤੋਪਾਂ ਅੱਗੇ ਛਾਤੀਆਂ ਡਾਹ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਸਨ। ਨਾਮਧਾਰੀ ਦਰਬਾਰ ਦੇ ਸਕੱਤਰ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਨੂੰ ਇਸ ਸ਼ਹੀਦੀ ਸਾਕੇ ਤੋਂ ਪਿਛੋਂ ਜਲਾਵਤਨ ਕਰਕੇ, ਰੰਗੂਨ ਵਿਚ ਬੰਦੀ ਬਣਾ ਕੇ ਰੱਖਿਆ ਗਿਆ ਸੀ। ਮੁੱਖ ਮੰਤਰੀ ਪੰਜਾਬ ਕੈਪਟਨ ਅਮਰਿੰਦਰ ਸਿੰਘ ਨੇ ਕਿਹਾ ਕਿ "ਇਹ

ਸ਼ਹੀਦੀ ਸਾਕਾ ਸੁਨਹਿਰੀ ਅੱਖਰਾਂ ਵਿਚ ਲਿਖਿਆ ਗਿਆ ਹੈ।" ਇਸ ਸ਼ਹੀਦੀ ਸੰਮੇਲਨ ਸਮੇਂ ਕਵੀ ਦਰਬਾਰ ਵੀ ਹੋਇਆ ਜਿਸ ਵਿਚ ਜੀਵਨ ਨਗਰ ਦੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਨੇ ਉੱਘਾ ਯੋਗਦਾਨ ਪਾਇਆ। 18 ਜਨਵਰੀ ਦੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ, 22 ਸਧਾਰਨ ਪਾਠਾਂ ਦੇ ਭੋਗ ਪਾਏ ਗਏ। ਇਸ ਸਮਾਗਮ ਵਿਚ ਦਿੱਲੀ, ਲੁਧਿਆਣਾ, ਪਿੰਡ ਰੂੜਗੜ੍ਹ, ਅਲੀਪੁਰ ਖਾਲਸਾ, ਦਿਆਲਗੜ੍ਹ, ਬਰਨਾਲਾ, ਸੰਗੋਵਾਲ ਆਦਿ ਤੋਂ ਸ਼ਹੀਦਾਂ ਦੇ ਪਰਵਾਰ ਵੀ ਸ਼ਾਮਲ ਹੋ ਕੇ, ਆਪਣੇ ਆਪਣੇ ਸ਼ਹੀਦ ਬਜ਼ੁਰਗਾਂ ਨੂੰ ਯਾਦ ਕਰ ਰਹੇ ਸਨ।

ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ਟਰਾਂਟੋ ਦੀ ਨਾਮਧਾਰੀ ਸਾਧ ਸੰਗਤ ਨੇ ਨਾਮਧਾਰੀ ਗੁਰਦੁਆਰਾ Wood Ridge ਵਿਖੇ ਦੋ ਦਿਨ ਦਾ ਸੰਮੇਲਨ ਕੀਤਾ। ਸੰਤ ਸੰਤੋਖ ਸਿੰਘ ਬਾਹੋਵਾਲ ਦੀ ਪੁਸਤਕ, 'ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀ" ਵਿਚੋਂ ਪ੍ਰਸੰਗ ਸੁਣਾਏ ਗਏ।

ਸ੍ਰੀ ਭੈਣੀ ਸਾਹਿਬ ਵਿਖੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦਿਵਾਨ ਵਿਚ, ਪਿੰਡ ਰੜ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਮਨਾਈ ਗਈ।

25 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਦੇ ਅਨਿੰਨ ਭਗਤ, ਸੰਤ ਸਵਰਨ ਸਿੰਘ ਲਾਇਲ ਜੋ ਅਕਾਲ ਚਲਾਣਾ ਕਰ ਗਏ ਸਨ, ਨੂੰ ਹਜ਼ੂਰੀ ਦਿਵਾਨ ਵਿਚ ਯਾਦ ਕਰਕੇ, ਸ਼ਰਧਾਂਜਲੀ ਭੇਂਟ ਕੀਤੀ ਗਈ। ਸਤਿਗੁਰੂ ਜੀ ਨੇ ਉਨ੍ਹਾਂ ਦੇ ਭੋਗ ਸਮੇਂ ਵੀ ਲੁਧਿਆਣੇ ਦਰਸ਼ਨ ਦਿੱਤੇ ਸਨ। ਆਪ ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੰਤ ਸੁਰਿੰਦਰ ਸਿੰਘ ਲੁਧਿਆਣਾ ਦੇ ਪਿਤਾ ਸਨ।

**ਸਤਿਗੁਰੂ ਰਾਮ ਸਿੰਘ ਜੀ ਦਾ 189 ਪ੍ਰਕਾਸ਼ ਪੁਰਬ**

26, 27 ਜਨਵਰੀ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ 189ਵਾਂ ਪ੍ਰਕਾਸ਼ ਪੁਰਬ ਸ੍ਰੀ ਭੈਣੀ ਸਾਹਿਬ ਮਨਾਇਆ ਗਿਆ।

ਦੁਪਹਿਰ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸਕ ਯੋਗਦਾਨ ਬਾਰੇ, ਪ੍ਰਮੁੱਖ ਵਿਦਵਾਨਾਂ ਵਲੋਂ ਚਾਨਣਾ ਪਾਇਆ ਗਿਆ। ਸੰਤ ਹਰਪਾਲ ਸਿੰਘ ਸੇਵਕ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਾ ਵਰਨਣ ਕਰਦੇ ਹੋਇਆਂ ਕਿਹਾ ਕਿ "ਆਪ ਉੱਚ ਕੋਟੀ ਦੇ ਨੀਤੀ ਵਾਨ ਸਨ। ਆਪ ਜੀ ਨੇ ਉਸ ਸਮੇਂ ਦੇ ਸਮਾਜਿਕ,

ਧਾਰਮਿਕ ਤੇ ਰਾਜਸੀ ਹਾਲਾਤ ਦਾ ਵਿਸ਼ਲੇਸ਼ਣ ਕੀਤਾ ਅਤੇ ਵਿਦੇਸ਼ੀ ਸਰਕਾਰ ਵਿਰੁੱਧ ਨਾ ਮਿਲਵਰਤਨ ਲਹਿਰ ਨੂੰ ਆਰੰਭ ਕਰਕੇ, ਸਵਤੰਤਰਤਾ ਸੰਗਰਾਮ ਨੂੰ, ਨਵੀਂ ਦਿਸ਼ਾ ਪ੍ਰਦਾਨ ਕੀਤੀ। ਨਿੱਘਰ ਰਹੀ ਧਾਰਮਿਕ ਦਸ਼ਾ ਨੂੰ ਉੱਚਾ ਉਠਾਇਆ, ਕੁੜੀਆਂ ਨੂੰ ਮਾਰਨ, ਵੱਟਾ ਕਰਨ ਵਿਰੁੱਧ ਆਵਾਜ਼ ਉਠਾ ਕੇ, ਇਸਤਰੀ ਜਾਤੀ ਨੂੰ ਬਰਾਬਰੀ ਦਾ ਦਰਜਾ ਦਿੱਤਾ।ਆਜ਼ਾਦੀ ਪ੍ਰਾਪਤ ਕਰਨ ਲਈ ਜਨਤਾ ਦਾ ਮਨੋਬਲ ਉੱਚਾ ਕੀਤਾ ਅਤੇ ਕੁਰਬਾਨੀਆਂ ਕਰਨ ਲਈ ਜਨਤਾ ਨੂੰ ਤਿਆਰ ਕੀਤਾ।"

ਸਾਬਕਾ ਮੰਤਰੀ ਸ. ਈਸ਼ਰ ਸਿੰਘ ਨੇ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਨੇ ਉਸ ਨਾਜ਼ੁਕ ਸਮੇਂ ਵਿਚ ਸਾਰੀ ਸੰਗਤ ਨੂੰ ਨਾਮ ਨਾਲ ਜੋੜਿਆ ਅਤੇ ਸਮਾਜਿਕ ਕੁਰੀਤੀਆਂ ਤੋਂ ਰਹਿਤ ਕੀਤਾ ਤੇ ਇਕ ਚੰਗੇ ਸਮਾਜ ਦੀ ਸਿਰਜਨਾ ਕੀਤੀ।"

ਸ੍ਰੀ ਅਨੁਰਾਗ ਵਰਮਾ ਡਿਪਟੀ ਕਮਿਸ਼ਨਰ ਲੁਧਿਆਣਾ ਨੇ, ਆਪਣੇ ਸੰਬੋਧਨ ਵਿਚ ਕਿਹਾ ਕਿ "ਬੜੀ ਖੁਸ਼ੀ ਦੀ ਗੱਲ ਹੈ ਕਿ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਨੇ ਆਜ਼ਾਦੀ ਦੇ ਸੰਗਰਾਮ ਨੂੰ ਆਰੰਭ ਕੀਤਾ ਸੀ, ਅੱਜ ਗਣਤੰਤਰ ਦਿਵਸ ਦੇ ਸਮੇਂ ਆਜ਼ਾਦ ਭਾਰਤ ਵਿੱਚ, ਉਨ੍ਹਾਂ ਦੀ ਯਾਦ ਮਨਾ ਰਹੇ ਹਾਂ।" ਸ੍ਰੀ ਏ.ਕੇ ਸ਼ਰਮਾ ਨੇ ਕਿਹਾ "ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਆਤਮਿਕ ਤੌਰ ਤੇ ਬਲਵਾਨ ਕੀਤਾ ਤੇ ਚਰਿੱਤ੍ਰਵਾਨ ਬਣਾਇਆ। ਉਹਨਾਂ ਵਲੋਂ ਸ਼ੁਰੂ ਕੀਤਾ ਅੰਦੋਲਨ, ਪੂਰੇ ਭਾਰਤ ਤੋਂ ਬਿਨਾਂ ਬਾਹਰਲੇ ਦੇਸ਼ਾਂ ਵਿਚ ਵੀ ਫੈਲਿਆ।" ਪੰਜਾਬ ਦੇ ਟਰਾਂਸਪੋਰਟ ਮੰਤਰੀ ਸ. ਤੇਜ ਪ੍ਰਕਾਸ਼ ਸਿੰਘ ਨੇ ਕਿਹਾ ਕਿ "ਅਸੀਂ ਮਹਿੰਗੇ ਮੁੱਲ ਤੇ ਹਾਸਲ ਕੀਤੀ ਆਜ਼ਾਦੀ ਨੂੰ ਸਤਿਗੁਰੂ ਜੀ ਦੇ ਸੁਪਨਿਆਂ ਦੇ ਆਦਰਸ਼ਾਂ ਦੀ ਪੂਰਤੀ ਲਈ ਅੱਗੇ ਵਧਾਈਏ।" ਸ. ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਕੂਕਾ ਲਹਿਰ ਦੀ ਨਵੇਂ ਸਿਰਿਉਂ ਢੁਕਵੀਂ ਵਿਆਖਿਆ ਕਰਨੀ ਚਾਹੀਦੀ ਹੈ, ਤਾਂ ਜੋ ਕੂਕਾ ਲਹਿਰ ਦੇ ਮਹਾਨ ਯੋਗਦਾਨ ਨੂੰ, ਠੀਕ ਅਰਥਾਂ ਵਿਚ ਸਮਝਿਆ ਜਾ ਸਕੇ। ਅੱਜ ਅਸੀਂ ਭਰੂਣ ਹੱਤਿਆ ਦੀ ਗੱਲ ਕਰਦੇ ਹਾਂ, ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਸਦੀ ਪਹਿਲਾਂ ਆਪਣੇ ਹੁਕਮਨਾਮਿਆਂ ਵਿੱਚ ਕੁੜੀ-ਮਾਰਾਂ ਦਾ ਸਮਾਜਿਕ ਬਾਈਕਾਟ ਕਰਨ ਦਾ ਆਦੇਸ਼ ਦਿੱਤਾ ਸੀ।" ਉਸੇ ਦਿਨ ਰਾਤ ਨੂੰ ਸ਼ਾਨਦਾਰ ਕਵੀ ਦਰਬਾਰ ਵੀ ਕੀਤਾ ਗਿਆ।

27 ਜਨਵਰੀ ਨੂੰ ਇਸ ਅਵਤਾਰ ਪੁਰਬ ਦੀ ਅੰਤਿਮ ਕੜੀ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਦੇ ਦਿਵਾਨ ਸਮੇਂ, 48 ਪਾਠਾਂ ਦੇ ਭੋਗ ਪਾਏ ਗਏ ਅਤੇ ਆਨੰਦ ਕਾਰਜ ਕੀਤੇ ਗਏ।

ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਵਿਦੇਸ਼ਾਂ ਅਤੇ ਦੇਸ਼ ਵਿੱਚ ਵੀ ਦਿੱਲੀ, ਮੁੰਬਈ, ਅੰਮ੍ਰਿਤਸਰ, ਫਗਵਾੜਾ, ਬਟਾਲਾ, ਗੁਰਦਾਸਪੁਰ ਆਦਿ ਕਈ ਥਾਵਾਂ ਤੇ ਮਨਾਇਆ ਗਿਆ।

**ਸ਼ਹੀਦਾਂ ਦੀ ਯਾਦ ਵਿੱਚ ਮੇਲਾ**

28, 29 ਜਨਵਰੀ ਨੂੰ ਰਾਮਪੁਰਾ ਫੂਲ ਵਿਖੇ ਨਾਮਧਾਰੀ ਸ਼ਹੀਦਾਂ ਦਾ ਮੇਲਾ ਮਨਾਇਆ ਗਿਆ। ਇਹ ਮੇਲਾ ਇਥੇ ਪਿਛਲੇ 21 ਸਾਲਾਂ ਤੋਂ ਲਗਾਤਾਰ ਮਨਾਇਆ ਜਾ ਰਿਹਾ ਹੈ। ਸ਼ਹੀਦ ਵਰਿਆਮ ਸਿੰਘ "ਮਹਿਰਾਜ" ਅਤੇ ਆਲੇ-ਦੁਆਲੇ ਦੇ ਮਲੇਰਕੋਟਲਾ ਵਿਖੇ ਸ਼ਹੀਦ ਹੋਣ ਵਾਲੇ ਹੋਰ 14 ਸ਼ਹੀਦਾਂ ਦੀ ਯਾਦ ਵਿਚ ਕੀਤਾ ਗਿਆ ਇਹ 22ਵਾਂ ਮੇਲਾ ਸੀ। ਵਿਸ਼ੇਸ਼ ਤੌਰ ਤੇ ਸਵਾਮੀ ਬ੍ਰਹਮ ਦੇਵ ਜੀ ਨੇ ਗੁਰੂ ਤੇਗ ਬਹ'ਦਰ ਸਾਹਿਬ ਦੀ ਸ਼ਹੀਦੀ ਅਤੇ 1872 ਦੇ ਨਾਮਧਾਰੀ ਸ਼ਹੀਦਾਂ ਦੇ ਬਿਰਤਾਂਤ, ਸ਼ਹੀਦਾਂ ਦੇ ਆਤਮਿਕ ਬਲ ਬਾਰੇ ਰੌਸ਼ਨੀ ਪਾਈ। ਸ਼ਾਮ ਦਾ ਦਿਵਾਨ ਸਕੂਲ ਦੇ ਬੱਚਿਆਂ ਵਲੋਂ ਲਗਾਇਆ ਗਿਆ। ਸ਼੍ਰੀ ਬ੍ਰਹਮ ਦੇਵ ਨੂੰ ਸ਼ਹੀਦ ਯਾਦਗਾਰ ਕਮੇਟੀ ਵਲੋਂ ਸਨਮਾਨਿਤ ਕੀਤਾਂ ਗਿਆ। ਇਕ ਮਤੇ ਵਿਚ ਮੰਗ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਗਈ ਕਿ ਇਹਨਾਂ ਸ਼ਹੀਦਾਂ ਦੀ ਯਾਦ ਨੂੰ ਚਿਰ ਸਥਾਈ ਬਨਾਉਣ ਲਈ, ਇਕ ਸ਼ਹੀਦੀ ਸਮਾਰਕ ਉਸਾਰਿਆ ਜਾਏ। ਇਸ ਸ਼ਹੀਦੀ ਸਮਾਗਮ ਵਿਚ ਤਿੰਨ ਸਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ।

**ਮਹੰਤ ਰਛਪਾਲ ਸਿੰਘ ਨਮਿਤ ਮੇਲਾ**

ਇਸ ਸਮੇਂ ਲੁਧਿਆਣਾ ਵਿਖੇ ਮਹੰਤ ਰਛਪਾਲ ਸਿੰਘ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਸੇਵਕਾਂ ਵਿਚੋਂ ਸਨ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਸਤਿਗੁਰੂ ਜੀ ਦੀ ਆਗਿਆ ਵਿਚ ਰਹਿ ਕੇ, ਪੂਰਨ ਸੋਧ ਰੱਖ ਕੇ ਬਿਤਾਇਆ। ਆਪ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠੀ ਸਨ ਅਤੇ ਹਰ ਰੋਜ਼ ਪੰਜ ਪਾਠ ਚੰਡੀ ਦੀ ਵਾਰ ਦੇ ਤੇ ਪੰਜ ਪਾਠ ਉਗ੍ਰਦੰਤੀ ਦੇ ਕਰਦੇ ਰਹੇ ਸਨ। ਦਸਤਾਰ-

ਬੰਦੀ ਸਮੇਂ ਸੰਤ ਜੀ ਦੇ ਬੇਟੇ ਗੁਰਮੁਖ ਸਿੰਘ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ 'ਦਾਸ ਨੂੰ ਵੀ ਆਪਣੇ ਪਿਤਾ ਸਮਾਨ ਜੀਵਨ ਬਤੀਤ ਕਰਨ ਦਾ ਬਲ ਬਖਸ਼ੋ।"

**ਭੱਟੀਆਂ (ਮਾਛੀਵਾੜਾ) ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਆਦਰਸ਼ ਸਕੂਲ ਦਾ ਉਦਘਾਟਨ**

ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਦੀ ਬੇਨਤੀ ਤੇ, ਸ੍ਰੀ ਸਤਿਗੁਰੂ ਜੀ ਨੇ ਸੇਠ ਬਚਿੱਤਰ ਸਿੰਘ ਅਤੇ ਪੂਰਬਾ ਜੀ ਦੁਆਰਾ ਸੰਯੁਕਤ ਰੂਪ ਵਿਚ ਖੋਹਲੇ ਜਾਣ ਵਾਲੇ, ਇਕ ਪਬਲਿਕ ਸਕੂਲ ਵਿਚ, ਇਸ ਦੇ ਉਦਘਾਟਨ ਸਮੇਂ ਦਰਸ਼ਨ ਦਿੱਤੇ।

ਆਪ ਜੀ ਨੇ ਏਥੇ ਇਸ ਵਿਦਿਅਕ ਆਸ਼ਰਮ ਦਾ ਰਸਮੀ ਤੌਰ 'ਤੇ ਉਦਘਾਟਨ ਕਰਕੇ, ਕੁਝ ਚਿਰ ਵਿਸ਼ਰਾਮ ਕੀਤਾ ਅਤੇ ਅਸ਼ੀਰਵਾਦ ਦਿੱਤੀ ਕਿ ਇਹ ਸਕੂਲ ਦਿਨ ਦੂੱਗਣੀ ਤੇ ਰਾਤ ਚੌਗੁਣੀ ਤਰੱਕੀ ਕਰੇ।

**ਕੂਕਾ ਲਹਿਰ ਬਾਰੇ ਭਾਸ਼ਾ ਵਿਭਾਗ ਪਟਿਆਲਾ ਵਲੋਂ ਦੋ ਦਿਨਾਂ ਵਿਚਾਰ ਗੋਸ਼ਟੀ**

20, 21 ਫਰਵਰੀ (ਮਾਤ. ਭਾਸ਼ਾ ਦਿਵਸ) ਦੇ ਅਵਸਰ ਉਤੇ, ਭਾਸ਼ਾ ਵਿਭਾਗ ਪੰਜਾਬ ਵਲੋਂ ਪਟਿਆਲਾ ਵਿਖੇ, ਕੂਕਾ ਲਹਿਰ ਬਾਰੇ ਦੋ ਦਿਨਾਂ ਦੀ ਵਿਚਾਰ ਗੋਸ਼ਟੀ ਕਰਵਾਈ ਗਈ ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦਿੱਤੇ। ਆਪ ਜੀ ਨੇ ਆਪਣੇ ਉਪਦੇਸ਼ ਵਿਚ ਫ਼ੁਰਮਾਇਆ, "ਦੇਸ਼ ਦੀ ਆਜ਼ਾਦੀ ਲਈ ਸ਼ਹੀਦ ਹੋਣ ਵਾਲੇ ਕੂਕਿਆਂ ਵਿਚ ਕੁਰਬਾਨੀ ਦਾ ਜਜ਼ਬਾ ਧਰਮ ਦੀ ਪੁੱਠ ਕਰਕੇ ਵਿਦਮਾਨ ਸੀ। ਨਾਮਧਾਰੀ ਸਮਾਜ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਚਲਾਈ ਸਿੱਖੀ ਦੇ ਸ਼ੁੱਧ ਸਰੂਪ ਦਾ ਅਨੁਸਰਣ ਕਰਦਾ ਹੈ, ਕਿਸੇ ਵੱਖਰੇ ਧਰਮ ਦੀ ਸਥਾਪਨਾ ਨਹੀਂ ਕਰਦਾ।"

ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਪਦਮ ਸ਼੍ਰੀ, ਸਵਰਨ ਸਿੰਘ ਬੋਪਾਰਾਏ ਨੇ ਕਿਹਾ "ਮਾਤ ਭਾਸ਼ਾ ਪੰਜਾਬੀ ਦੇ ਵਿਕਾਸ ਦਾ ਸਭ ਤੋਂ ਪਹਿਲਾਂ ਖ਼ਿਆਲ, ਰਿਆਸਤ ਪਟਿਆਲਾ ਦੀ ਸਰਕਾਰ ਨੂੰ ਹੀ ਆਇਆ ਸੀ।" ਪੰਜਾਬੀ ਜਿਥੇ ਇਸ ਸਾਲ ਕਈ ਸ਼ਤਾਬਦੀਆਂ ਮਨਾ ਰਹੇ ਸਨ ਉਥੇ ਪੰਜਾਬੀ ਯੂਨੀਵਰਸਿਟੀ ਵਲੋਂ ਕੀਤੇ ਜਾ ਰਹੇ ਯਤਨਾਂ ਸੰਬੰਧੀ, ਸ਼੍ਰੀ ਬੋਪਾਰਾਏ ਨੇ ਵੇਰਵੇ ਸਹਿਤ ਦੱਸਿਆ।

ਭਾਸ਼ਾ ਵਿਭਾਗ ਦੇ ਡਾਇਰੈਕਟਰ ਡਾ. ਮਦਨ ਲਾਲ ਹਸੀਜਾ ਨੇ, ਆਏ ਵਿਦਵਾਨਾਂ ਤੇ ਸਰੋਤਿਆਂ ਦਾ ਸਵਾਗਤ ਕਰਦਿਆਂ ਹੋਇਆ ਕਿਹਾ ਕਿ "ਨਾਮਧਾਰੀ ਲਹਿਰ ਕ੍ਰਾਂਤੀਕਾਰੀ ਲਹਿਰ ਵਜੋਂ ਉਠੀ। ਜਿਸਨੇ ਨਿਸਵਾਰਥ ਕੁਰਬਾਨੀਆਂ ਦੇ ਕੇ, ਦੇਸ਼ ਨੂੰ ਆਜ਼ਾਦ ਕਰਵਾਉਣ ਵਿਚ ਮਹੱਤਵਪੂਰਨ ਭੂਮਿਕਾ ਨੂੰ ਨਿਭਾਇਆ ਅਤੇ ਮਾਤ-ਭਾਸ਼ਾ ਪੰਜਾਬੀ ਨੂੰ ਅਪਨਾਉਣ ਦੀ, ਸਭ ਤੋਂ ਪਹਿਲਾਂ ਪ੍ਰਤੀਬੱਧਤਾ ਨੂੰ ਦਰਸਾਇਆ।

ਆਪਣੇ ਮੁੱਖ ਭਾਸ਼ਣ ਵਿਚ, ਪ੍ਰੋ. ਪੀਤਮ ਸਿੰਘ ਨੇ ਕਿਹਾ "ਸਤਿਗੁਰੂ ਰਾਮ ਸਿੰਘ ਐਸੇ ਸ਼ੇਰ ਸਨ ਜਿਨਾਂ ਨੂੰ 1872 ਈ: ਨੂੰ ਰੰਗੂਨ ਭੇਜ ਕੇ ਵੀ ਸਾਲਾਂ ਤਕ ਅੰਗਰੇਜ਼ ਸਰਕਾਰ ਡਰਦੀ ਰਹੀ।"

ਇਸ ਵਿਚਾਰ ਗੋਸ਼ਟੀ ਵਿਚ ਡਾ. ਸਤਿੰਦਰ ਸਿੰਘ, ਤਾਰਾ ਸਿੰਘ ਅਨਜਾਣ, ਜਗਦੀਸ਼ ਸਿੰਘ ਵਰਿਆਮ, ਹਰਪਾਲ ਸਿੰਘ ਸੇਵਕ, ਰਾਗੀ ਗੁਰਚਰਨ ਸਿੰਘ, ਡਾ. ਮਨਜੀਤ ਸਿੰਘ, ਡਾ. ਧਰਮ ਸਿੰਘ, ਪ੍ਰੋ. ਕਿਰਪਾਲ ਸਿੰਘ ਕਸੇਲ, ਕਾ. ਸੁਵਰਨ ਸਿੰਘ ਵਿਰਕ, ਸੂਬਾ ਸੁਰਿੰਦਰ ਕੌਰ ਖਰਲ ਆਦਿ ਨੇ ਆਪਣੇ ਲਿਖਤੀ ਪਰਚਿਆਂ ਰਾਹੀਂ ਨਾਮਧਾਰੀ ਲਹਿਰ ਦੇ ਵੱਖ ਵੱਖ ਪੱਖਾਂ ਉਤੇ ਪ੍ਰਕਾਸ਼ ਪਾਇਆ। ਇਸ ਵਿਚਾਰ ਗੋਸ਼ਟੀ ਦੇ ਪ੍ਰਧਾਨ ਸਨ, ਸਰਦਾਰਾ ਸਿੰਘ ਜੌਹਲ, ਸਾਬਕਾ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ।

ਦੂਸਰੇ ਦਿਨ ਜਸਵਿੰਦਰ ਸਿੰਘ ਇਤਿਹਾਸਕਾਰ ਤੇ ਸੰਤ ਦਲੀਪ ਸਿੰਘ ਨਾਮਧਾਰੀ ਨੇ 'ਨਾਮਧਾਰੀ ਲਹਿਰ ਤੇ ਅਹਿੰਸਾ', ਡਾ. ਹਰਮਹਿੰਦਰ ਸਿੰਘ ਬੇਦੀ ਨੇ 'ਨਾਮਧਾਰੀ ਲਹਿਰ ਦੇ ਵਿਦੇਸ਼ਾਂ ਨਾਲ ਸੰਬੰਧ' ਬਾਰੇ ਆਪਣੇ ਖੋਜ ਪੱਤਰ ਪੇਸ਼ ਕੀਤੇ। ਸਮੁੱਚੇ ਤੌਰ ਤੇ ਇਹ ਗੱਲ ਉਭਰ ਕੇ ਸਾਹਮਣੇ ਆਈ ਕਿ ਅੰਗਰੇਜ਼ ਸਰਕਾਰ ਨੇ ਭਾਵੇਂ ਆਪਣੀ ਸਲਤਨਤ ਨੂੰ ਮਜ਼ਬੂਤ ਕਰਨ ਲਈ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕਰ ਰਹੇ ਨੇਤਾਵਾਂ ਨੂੰ ਆਮ ਜਨਤਾ ਤੋਂ ਦੂਰ ਕਰਨ ਦਾ ਯਤਨ ਕੀਤਾ ਫਿਰ ਵੀ ਇਹ ਲਹਿਰ ਅੱਗੇ ਵਧਦੀ ਗਈ। ਡਾ. ਦਵਿੰਦਰ ਸਿੰਘ ਉਸਾਹਨ, ਸਹਾਇਕ ਡਾਇਰੈਕਟਰ, ਭਾਸ਼ਾ ਵਿਭਾਗ ਨੇ, ਇਸ ਵਿਚਾਰ ਗੋਸ਼ਟੀ ਨੂੰ ਸਫ਼ਲ ਕਰਨ ਲਈ ਸ਼ਲਾਘਾਯੋਗ ਉੱਦਮ ਕੀਤਾ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਪ੍ਰਬੰਧਕਾਂ ਦਾ ਧੰਨਵਾਦ ਕਰਦਿਆਂ ਕਿਹਾ

"ਇਤਿਹਾਸ ਦੇ ਖੋਜੀਆਂ ਨੂੰ ਕੂਕਾ ਲਹਿਰ ਦੇ ਉਨ੍ਹਾਂ ਪੱਖਾਂ ਤੇ ਵੀ ਖੋਜ ਕਰਨੀ ਚਾਹੀਦੀ ਹੈ, ਜੋ ਹੁਣ ਤਕ ਅਣਗੌਲੇ ਹਨ। ਅਜਿਹਾ ਕਰਨ ਨਾਲ ਕੂਕਾ ਲਹਿਰ ਦਾ ਇਤਿਹਾਸਕ ਯਥਾਰਥ, ਲੋਕਾਂ ਸਾਹਮਣੇ ਪ੍ਰਗਟ ਹੋ ਸਕੇਗਾ।"

ਇਸ ਵਿਚਾਰ ਗੋਸ਼ਟੀ ਸਮੇਂ, ਪੰਜਾਬੀ ਦੇ ਆਧੁਨਿਕ ਨਾਟਕਕਾਰ, ਸਤਿੰਦਰ ਸਿੰਘ ਨੰਦਾ ਦਾ ਨਾਟਕ (ਸਿੱਖੀ ਸਿਦਕ) ਅਰਥਾਤ 'ਸਾਨੂੰ ਦੁੱਖ ਗਊਆਂ ਦਾ ਖਾਏ,' ਸ੍ਰੀ ਮੋਹਨ ਕੰਬੋਜ ਦੀ ਨਿਰਦੇਸ਼ਨਾ ਵਿਚ, ਸਫ਼ਲਤਾ ਪੂਰਵਕ ਖੇਡਿਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ, ਗੋਸ਼ਟੀ ਦੇ ਦੋਵੇਂ ਦਿਨ ਲੰਗਰ ਦਾ ਸ਼ਾਨਦਾਰ ਪ੍ਰਬੰਧ, ਨਾਮਧਾਰੀ ਇਸਤਰੀਆਂ ਤੇ ਪੁਰਖਾਂ ਦੇ ਵਿਦਿਅਕ ਜੱਥਿਆਂ ਵਲੋਂ ਕੀਤਾ ਗਿਆ।

**ਪਿੰਡ ਜੋਗਾ ਵਿਖੇ ਵਿਸ਼ੇਸ਼ ਸਮਾਗਮ**

ਪ੍ਰਸਿੱਧ ਇਨਕਲਾਬੀ ਘੁਲਾਟੀਏ, ਕਾਮਰੇਡ ਜਗੀਰ ਸਿੰਘ ਜੋਗਾ ਚੈਰੀਟੇਬਲ ਟ੍ਰਸਟ ਵਲੋਂ ਛੇਵਾਂ ਦੇਸ਼ ਭਗਤ ਮੇਲਾ ਮਨਾਇਆ ਗਿਆ, ਜਿਸ ਵਿਚ ਸਵਤੰਤਰਤਾ ਸੰਗਰਾਮ ਵਿਚ ਯੋਗਦਾਨ ਪਾਉਣ ਵਾਲੀਆਂ, ਵੱਖ ਵੱਖ ਜਥੇਬੰਦੀਆਂ ਨੇ ਭਾਗ ਲਿਆ। ਨਾਮਧਾਰੀ ਦਰਬਾਰ ਵੱਲੋਂ ਵੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਤੇ ਸੂਬਾ ਸੁਰਿਦਰ ਕੌਰ ਖਰਲ ਨੇ ਭਾਗ ਲਿਆ। ਆਜ਼ਾਦ ਹਿੰਦ ਫੌਜ ਦੇ ਸੈਨਿਕਾਂ ਦਾ ਸਨਮਾਨ ਕੀਤਾ ਗਿਆ। ਕਾਮਰੇਡ ਸੁਵਰਨ ਸਿੰਘ ਵਿਰਕ ਨੇ ਕੂਕਾ ਲਹਿਰ ਤੇ ਇਨਕਲਾਬੀ ਪਾਰਟੀਆਂ ਦੇ ਪਰਸਪਰ ਸੰਬੰਧਾਂ ਬਾਰੇ, ਵਿਸਤਾਰ ਸਹਿਤ ਚਰਚਾ ਕੀਤੀ।

**ਸੋਦਰੀ ਸੰਗੀਤ ਦੀ ਰਿਮਝਿਮ ਵਰਖਾ**

5 ਮਾਰਚ 2004 ਦਾ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨ ਗਾਥਾ ਦੇ ਅਨੇਕ ਚਮਕਦੇ, ਸੁਨਿਹਰੀ ਬਿਦੂਆਂ ਸਮਾਨ ਨਿਵੇਕਲੀ ਮਹਾਨਤਾ ਵਾਲੀ ਪੂਰਵ ਸੰਧਿਆ ਸੀ। ਇਸ ਸੁਭਾਗੇ ਦਿਨ ਸੰਗੀਤ ਸਮਰਾਟ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸੋਦਰੀ ਸੰਗੀਤ ਦਾ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੀ ਪੂਰਵ ਸੰਧਿਆ ਨੂੰ, ਮਿਹਰ ਮੀਂਹ ਵਰ੍ਹਿਆ। ਅਪੋਲੋ ਹਸਪਤਾਲ ਦੀ ਸ਼ਾਨਦਾਰ ਇਮਾਰਤ, ਲਗਭਗ ਪੂਰੀ ਹੋ ਚੁੱਕੀ ਸੀ ਤੇ ਇਸ ਸੰਗੀਤਕ ਮਿਲਣੀ ਨੂੰ,

ਇਸ ਦੀ ਚੱਠ ਵਜੋਂ ਹੀ ਬਿਆਨ ਕੀਤਾ ਗਿਆ ਹੈ। ਰੋਗਾਂ ਦੇ ਇਲਾਜ ਵਿਚ ਸੰਗੀਤ ਦੀ ਵੀ ਵੱਡੀ ਭੂਮਿਕਾ ਮੰਨੀ ਜਾਂਦੀ ਹੈ।ਮਹਾਪੁਰਖਾਂ ਦੀ ਅੰਤਰ ਆਤਮਾ ਵਿਚੋਂ ਉਪਜਿਆ ਸੰਗੀਤ, ਅਸਾਧ ਰੋਗਾਂ ਲਈ ਵੀ ਕਾਰਗਰ ਔਸ਼ਧੀ ਸਿੱਧ ਹੋ ਸਕਦੀ ਹੈ। ਇਹੋ ਕਾਰਨ ਹੈ ਕਿ ਅੰਤਰਯਾਮੀ ਸਤਿਗੁਰੂ ਜੀ ਨੇ, ਇਸ ਹਸਪਤਾਲ ਵਿਚ ਅਜਿਹਾ ਯਾਦਗਾਰੀ ਸੰਮੇਲਨ, ਇਸ ਸਥਾਨ ਤੇ ਰਚਿਆ।

ਇਸ ਅਦੁੱਤੀ ਸੰਗੀਤ ਸੰਮੇਲਨ ਦੇ ਸੱਦਾ ਪੱਤਰ ਦੇ ਕਾਰਡ ਉਤੇ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸਦਾਬਹਾਰ ਮੁਸਕਰਾਹਟ ਵਾਲੀ ਰੰਗੀਨ ਤਸਵੀਰ ਮੁੱਖ ਪੰਨੇ ਦਾ ਸ਼ਿੰਗਾਰ ਸੀ।ਕਾਰਡ ਦੇ ਅੰਦਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਪਣੇ ਮਨ ਭਾਣੇ ਸਾਜ਼, ਦਿਲਰੁਬਾ ਦਾ ਵਾਦਨ ਕਰਦਿਆਂ ਹੋਇਆਂ ਦਾ ਚਿੱਤਰ ਸੀ ਜਿਸ ਦੇ ਹੇਠਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਹ ਸ਼ਬਦ ਅੰਕਿਤ ਸਨ।

"ਤੁਧ ਚਿਤਵਤ ਸੁਖ ਅਧਿਕ ਹੋਇ ਨਾਸਹਿ ਅਨਗਿਨ ਪਾਪ<br>ਕਰ ਕਿਰਪਾ ਮੋਹਿ ਰਿਦ ਵਸਹੁ ਸ੍ਰੀ ਸਤਿਗੁਰ ਪ੍ਰਤਾਪ"

ਸਟੇਜ ਉਪਰ ਦੋ ਮੰਚ ਸਨ।ਇਕ ਉਪਰ ਤਾਂ ਸ੍ਰੀ ਸਤਿਗੁਰੂ ਜੀ ਦੇ ਬੈਠਣ ਦਾ ਪ੍ਰਬੰਧ ਸੀ ਅਤੇ ਦੂਸਰੇ ਉਤੇ ਕਲਾਕਾਰਾਂ ਦੇ ਬੈਠਣ ਦਾ ਸਥਾਨ ਸੀ, ਜਿਸ ਉੱਤੇ ਬਹੁਤ ਸਾਰੇ ਸਾਜ਼, ਢੋਲ, ਢੋਲਕੀਆਂ, ਬੈਂਡਾਂ, ਡ੍ਰੱਮ, ਵੱਡੇ ਛੋਟੇ ਅਤੇ ਹੋਰ ਕਈ ਤਰ੍ਹਾਂ ਦੇ ਸਾਜ਼ ਪ੍ਰਦਰਸ਼ਿਤ ਕੀਤੇ ਗਏ ਸਨ। ਠਾਕੁਰ ਉਦੇ ਸਿੰਘ ਅਤੇ ਸੰਤ ਜਗਤਾਰ ਸਿੰਘ, ਇਸ ਸਾਰੇ ਪ੍ਰਬੰਧ ਦੀ ਨਿਗਰਾਨੀ ਕਰ ਰਹੇ ਸਨ। ਸਰੋਤਿਆਂ ਵਿਚ ਹਰ ਵਰਗ ਦੀ ਪ੍ਰਤੀਨਿਧਤਾ ਕਰਨ ਵਾਲੇ ਪਹੁੰਚੇ ਹੋਏ ਸਨ। ਜਿਨਾਂ ਵਿਚ ਸਿਹਤ ਮੰਤਰੀ ਪੰਜਾਬ ਸ੍ਰੀ ਡੋਗਰਾ, ਸ. ਨਾਹਰ ਸਿੰਘ ਮੇਅਰ ਲੁਧਿਆਣਾ ਨਗਰ ਨਿਗਮ, ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਗੁਰਚਰਨ ਸਿੰਘ ਗਾਲਿਬ ਸੰਸਦ ਮੈਂਬਰ ਤੇ ਉੱਘੀਆਂ ਨਾਮਧਾਰੀ ਹਸਤੀਆਂ ਹਾਜ਼ਰ ਸਨ।

ਸ੍ਰੀ ਸਤਿਗੁਰੂ ਜੀ ਦੇ ਪੰਡਾਲ ਵਿਚ ਪਧਾਰਨ ਸਮੇਂ, ਸਭ ਨੇ ਖੜ੍ਹੇ ਹੋ ਕੇ ਸਤਿ ਸ਼੍ਰੀ ਅਕਾਲ ਦੇ ਜੈਕਾਰਿਆ ਨਾਲ ਆਪ ਜੀ ਦਾ ਸੁਆਗਤ ਕੀਤਾ।

ਸੰਗੀਤ ਸੰਮੇਲਨ ਦਾ ਆਰੰਭ ਮੋਹਨ ਸਿੰਘ ਤੇ ਸੁਖਦੇਵ ਸਿੰਘ ਦੇ ਗਾਇਨ ਨਾਲ ਹੋਇਆ, ਜੋ ਸਤਿਗੁਰੂ ਜੀ ਦੀ ਅਗਵਾਈ ਵਿਚ ਪਰਵਾਨ ਚੜ੍ਹੇ

ਸਨ। ਇਨਾਂ ਕਲਾਕਾਰਾਂ ਨੇ ਰਾਗ ਹਿੰਡੋਲ ਤੇ ਕਲਾਵਤੀ ਵਿਚ ਗਾਇਨ ਕੀਤਾ। ਇਸ ਸੰਗੀਤਕ ਮਹਾ ਕੁੰਭ ਦੇ ਹੋਰ ਕਲਾਕਾਰ ਸਨ, ਉਸਤਾਦ ਅਮਜਦ ਅਲੀ ਸਰੋਦ ਵਾਦਿਕ ਦੇ ਸਪੁੱਤਰ ਅਮਾਨ ਅਲੀ ਬੰਗਸ ਤੇ ਅਯਾਲ ਅਲੀ ਬੰਗਸ਼, ਤਾਲ ਦੇ ਸਾਜ਼ਾਂ ਦਾ ਜਾਦੂਗਰ ਸ਼ਿਵ ਮਨੀ ਅਤੇ ਸੁਖਵਿੰਦਰ ਸਿੰਘ ਨਾਮਧਾਰੀ। ਦੱਖਣ ਦਾ ਕਲਾਕਾਰ ਸਿਵ ਮਣੀ ਅੰਤਰ ਰਾਸ਼ਟਰੀ ਪ੍ਰਸਿਧੀ ਰੱਖਦਾ ਹੈ। ਸੁਖਵਿੰਦਰ ਸਿੰਘ ਆਪਣੇ ਤਬਲਾ ਵਾਦਨ ਦਵਾਰਾ, ਉੱਚ ਕਲਾ ਦੇ ਜੌਹਰ ਵਿਖਾ ਰਿਹਾ ਸੀ। ਸਤਿਜੁਗ ਦੇ ਸ਼ਬਦਾਂ ਵਿਚ, "ਇਸ ਸੰਗੀਤ ਦੀ ਮਹਿਫ਼ਲ ਵਿਚ ਬਹੁਤ ਕੁਝ ਸੀ। ਕੁਝ ਪ੍ਰਤੱਖ ਤੇ ਕੁਝ ਅਪਤੱਖ। ਇਸ ਸੰਗੀਤ ਸੰਮੇਲਨ ਦੇ ਗਾਇਨ ਅਤੇ ਵਾਦਨ ਨੇ, ਸਰੋਤਿਆਂ ਨੂੰ ਦੋ ਘੰਟੇ ਤੱਕ ਆਪਣੇ ਨਾਲ ਜੋੜ ਕੇ, ਉੱਚ ਤਰ੍ਹਾਂ ਦੇ ਵਿਸਮਾਦੀ ਆਨੰਦ ਵਿਚ ਰਸ ਵਿਭੋਰ ਕਰੀ ਰੱਖਿਆ।"

ਇਸ ਸੰਮੇਲਨ ਸਮੇਂ ਪੰਜਾਬੀ ਦੇ ਪ੍ਰਸਿੱਧ ਤੇ ਮਾਣ-ਯੋਗ ਕਵੀ ਸੁਰਜੀਤ ਪਾਤਰ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਨਤਮਸਤਕ ਹੋ ਕੇ ਆਪ ਜੀ ਦਾ ਆਸ਼ੀਰਵਾਦ ਪ੍ਰਾਪਤ ਕੀਤਾ। ਆਪ ਜੀ ਨੇ ਕਵੀ ਜੀ ਨੂੰ ਅੰਗਰੇਜ਼ਾਂ ਦੀ ਨਿਸ਼ਾਨੀ 'ਟਾਈ' ਨਾ ਪਹਿਨਣ ਦੀ ਤਾਕੀਦ ਕੀਤੀ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ ਪੰਜਤਾਲ੍ਹੀਵਾਂ ਹੋਲਾ ਮਹੱਲਾ**

6 ਮਾਰਚ ਤੋਂ 9 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੋਲੇ ਦਾ ਮਹਾਂਪੁਰਬ ਮਨਾਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਧੂੜੀ ਨੂੰ ਮੁਖ ਮਸਤਕ ਤੇ ਲਾਉਣ ਅਤੇ ਗੁਰੂ ਦਰਸ਼ਨ ਦੇ ਪਰਮ-ਆਨੰਦ ਦੇ ਰਹੱਸ ਨੂੰ ਮਾਨਣ ਲਈ, ਬੇਸ਼ੁਮਾਰ ਸਾਧ ਸੰਗਤ ਭਾਰਤ ਤੋਂ ਬਿਨਾਂ ਥਾਈਲੈਂਡ, ਇੰਗਲੈਂਡ, ਕਨੇਡਾ, ਪੂਰਬੀ ਅਫ਼ਰੀਕਾ, ਅਮਰੀਕਾ ਆਦਿ ਦੇਸ਼ਾਂ ਤੋਂ ਪਹੁੰਚੀ ਹੋਈ ਸੀ।

ਹਰ ਰੋਜ਼ ਕਤਾਰਾਂ ਵਿਚ ਅਨੁਸ਼ਾਸਨ ਬੱਧ, ਮਾਈ ਭਾਈ, ਇਸਤਰੀ ਪੁਰਸ਼, ਸਤਿਗੁਰੂ ਜੀ ਦੇ ਚਰਨਾਂ ਉਤੇ ਨਮਸਕਾਰ ਕਰਨ ਦੀ ਖੁਸ਼ੀ ਨੂੰ ਮਾਣ ਰਹੇ ਸਨ। ਸਾਹਮਣੇ ਵਿਸ਼ਾਲ ਪੰਡਾਲ ਵਿਚ, ਦੁੱਧ ਚਿੱਟੇ ਬਸਤਰਾਂ ਵਿਚ ਸਾਧ ਸੰਗਤ, ਨਾਮ ਸਿਮਰਨ ਕਰਦੇ ਹੋਏ, ਹਜ਼ੂਰੀ ਦਿਵਾਨ ਦੇ ਗੁਰੂ-ਪ੍ਰੇਮ ਨੂੰ ਅਨੁਭਵ ਕਰ ਰਹੀ ਸੀ। ਨਿਸ਼ਚਿਤ ਪ੍ਰੋਗਰਾਮ ਅਨੁਸਾਰ ਕੀਰਤਨ, ਨਾਮਧਾਰੀ ਦਰਬਾਰ ਦੀਆਂ ਇਕੱਤਰਤਾਵਾਂ, ਕਵੀ ਦਰਬਾਰ, ਤੇ ਹੋਰ ਪ੍ਰੋਗਰਾਮ ਵਿਧੀਪੂਰਵਕ ਢੰਗ ਨਾਲ

ਨਿਭਾਏ ਜਾ ਰਹੇ ਸਨ।

**ਪ੍ਰਸਿੱਧ ਸਾਹਿਤਕਾਰ ਅਮਰ ਭਾਰਤੀ ਜੀ ਦਾ ਸਨਮਾਨ**

ਨਾਮਧਾਰੀ ਸਤਿਗੁਰੂ ਸਾਹਿਬਾਨ ਨਾਲ ਬਚਪਨ ਤੋਂ ਜੁੜੇ, ਸ੍ਰੀ ਅਮਰ ਭਾਰਤੀ ਜੀ ਨੂੰ "ਸਾਹਿਤ ਮਾਰਤੰਡ" ਦੀ ਉਪਾਧੀ ਬਖਸ਼ ਕੇ, ਸ੍ਰੀ ਸਤਿਗੁਰੂ ਜੀ ਵਲੋਂ ਨਿਵਾਜਿਆ ਗਿਆ। ਨਾਮਧਾਰੀ ਲੇਖਕ ਸੰਤ ਤਾਰਾ ਸਿੰਘ ਅਨਜਾਣ ਵੱਲੋਂ, ਭਾਰਤੀ ਜੀ ਬਾਰੇ ਜਾਣ ਪਛਾਣ ਕਰਵਾਉਂਦਿਆਂ ਦੱਸਿਆ ਗਿਆ ਕਿ 'ਆਪਨੇ ਬੰਗਲਾ ਦੀਆਂ ਸਾਹਿਤਕ ਰਚਨਾਵਾਂ ਦਾ ਬੰਗਲਾ ਤੋਂ ਸਿੱਧਾ ਪੰਜਾਬੀ ਅਨੁਵਾਦ ਕੀਤਾ ਹੈ। ਇਹਨਾਂ ਨੇ "ਸਿੱਖ ਇਤਿਹਾਸ ਤੇ ਕੂਕੇ, 'ਸਤਿਗੁਰੂ ਤਿਸ ਕਾ ਨਾਉ', 'ਮੈਂ ਅਜੇ ਵਾਪਸ ਨਹੀਂ ਆਇਆ', 'ਦਸਮ ਗ੍ਰੰਥ ਵਿਚ ਕੁੰਡਲਨੀ ਤੱਤ', ਵਰਗੀਆਂ ਉਚ-ਕੋਟੀ ਦੀਆਂ ਪੁਸਤਕਾਂ ਰਚ ਕੇ ਅਤੇ ਭਾਰਤੀ ਸਾਹਿਤ ਅਕੈਡਮੀ ਦਾ ਅਨੁਵਾਦ ਪੁਰਸਕਾਰ ਪ੍ਰਾਪਤ ਕਰਕੇ, ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਮਾਣ ਨੂੰ ਵਧਾਇਆ ਹੈ।" ਸਤਿਗੁਰੂ ਜੀ ਨੇ ਮਾਲਾ ਪਹਿਨਾ ਕੇ, ਸ਼ਾਲ ਤੇ ਨਕਦ ਰਾਸ਼ੀ ਬਖਸ਼ ਕੇ, ਭਾਰਤੀ ਜੀ ਨੂੰ ਨਿਵਾਜਿਆ।

ਪ੍ਰੋ. ਪ੍ਰੀਤਮ ਸਿੰਘ (ਪਟਿਆਲਾ) ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ, ਸ੍ਰੀ ਸਤਿਗੁਰੂ ਜੀ ਦਾ ਗੁਰਮੁਖੀ ਪ੍ਰਤੀ ਪਿਆਰ ਤੇ ਉਹਦੇ ਪਿੱਛੇ ਛਿਪੀ, ਬਹੁਤ ਵੱਡੀ ਰਮਜ਼ ਦਾ ਜ਼ਿਕਰ ਕੀਤਾ। ਪ੍ਰੋ. ਸਾਹਿਬ ਨੇ ਆਖਿਆ ਕਿ ਆਪਣੇ ਬੱਚਿਆਂ ਨੂੰ ਗੁਰਮੁਖੀ ਪੜ੍ਹਾਣ ਲਿਖਾਣ ਬਾਰੇ ਕਹਿਣ ਪਿੱਛੇ, ਸ੍ਰੀ ਸਤਿਗੁਰੂ ਜੀ ਦੀ ਦੂਰ-ਦ੍ਰਿਸ਼ਟੀ, ਜਿੰਨੀ ਉਚੀ ਤੇ ਵਿਸ਼ਾਲ ਸੀ ਉਥੇ ਤੀਕ ਅਸੀਂ ਅਜੇ ਪਹੁੰਚੇ ਨਹੀਂ।

ਸ੍ਰੀ ਤਾਰਾ ਸਿੰਘ ਅਨਜਾਣ ਨੇ ਕਿਹਾ ਕਿ ਇਹ ਵਰ੍ਹਾ ਸਾਡੇ ਲਈ ਇਤਿਹਾਸਕ ਸ਼ਤਾਬਦੀਆਂ ਦਾ ਵਰ੍ਹਾ ਹੈ। ਸਾਰਾ ਸਿੱਖ ਜਗਤ, ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪੰਜਵੀਂ ਸ਼ਤਾਬਦੀ, ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਦੀ ਚੌਥੀ ਸ਼ਤਾਬਦੀ ਅਤੇ ਚਾਰ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਦੀ ਤੀਸਰੀ ਸ਼ਤਾਬਦੀ ਮਨਾ ਰਿਹਾ ਹੈ। ਅਨਜਾਣ ਜੀ ਦੁਆਰਾ ਲਿਖਤ, "ਸ਼ਹੀਦ ਬਾਬਾ ਲਹਿਣਾ ਸਿੰਘ" ਨਾਂ ਦੀਆਂ ਹਿੰਦੀ ਤੇ ਪੰਜਾਬੀ ਪੁਸਤਕਾਂ, ਬਾਬਾ ਜੀ ਦੇ ਪਰਵਾਰ ਵਲੋਂ ਸਤਿਗੁਰੂ ਜੀ ਨੂੰ ਭੇਂਟ ਕੀਤੀਆਂ ਗਈਆਂ। ਸੰਤ ਹਰਪਾਲ ਸਿੰਘ

ਸੇਵਕ ਪ੍ਰੋਗਰਾਮਾਂ ਬਾਰੇ ਸੰਗਤਾਂ ਨੂੰ ਸੂਚਿਤ ਕਰਦੇ ਰਹੇ ਅਤੇ ਸ੍ਰੀ ਸਵਰਨ ਸਿਘ ਵਿਰਕ ਨੇ, ਸ਼ਾਨਦਾਰ ਕਵੀ ਦਰਬਾਰ ਦਾ ਸੰਚਾਲਨ ਕੀਤਾ।

ਹੋਲੇ ਦੀ ਸਮਾਪਤੀ ਵਾਲੇ ਦਿਨ 24 ਆਨੰਦ ਕਾਰਜ ਕੀਤੇ ਗਏ ਅਤੇ ਆਦਿ ਗ੍ਰੰਥ ਸਾਹਿਬ ਦੇ 103 ਸਹਿਜ ਪਾਠਾਂ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜੀ ਨੇ ਆਈ ਸਾਧ ਸੰਗਤ ਨੂੰ ਖੁਸ਼ੀਆਂ ਬਖਸ਼ ਕੇ ਨਿਹਾਲ ਕੀਤਾ ਤੇ ਇਹ ਸੰਦੇਸ਼ ਦਿੱਤਾ ਕਿ ਹਰ ਪ੍ਰਾਣੀ, ਇਕ ਘੰਟਾ ਨਾਮ ਸਿਰਮਨ ਹਰ ਰੋਜ਼ ਕਰੇ।

28 ਮਾਰਚ ਨੂੰ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਪਿਛੋਂ, ਹਵਨ ਕਰਕੇ, ਛੇ ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 13 ਪਾਠਾਂ ਦੇ ਭੋਗ ਪਾਏ ਗਏ।

**ਪੰਥ ਰਤਨ ਜਥੇਦਾਰ ਗੁਰਚਰਨ ਸਿਘ ਟੌਹੜਾ ਦਾ ਦੇਹਾਂਤ**

ਪ੍ਰਸਿੱਧ ਪੰਥਕ ਆਗੂ ਜਥੇਦਾਰ ਗੁਰਚਰਨ ਸਿਘ ਟੌਹੜਾ, ਪੰਜਾਬ ਦੀ ਸਿੱਖ ਸਿਆਸਤ ਦੇ ਉੱਘੇ ਮਹਾ ਰਥੀਆਂ ਵਿਚੋਂ ਸਨ। ਆਪ ਬਾਬਾ ਖੜਕ ਸਿਘ ਜਿਸ ਨੂੰ 'ਸਿੱਖਾਂ ਦਾ ਬੇਤਾਜ ਬਾਦਸ਼ਾਹ' ਕਰਕੇ ਜਾਣਿਆ ਜਾਂਦਾ ਸੀ ਅਤੇ ਸ਼੍ਰੋਮਣੀ ਪੰਥਕ ਆਗੂ, ਮਾਸਟਰ ਤਾਰਾ ਸਿਘ ਜੀ ਤੋਂ ਪਿਛੋਂ, ਲੰਮੇ ਸਮੇਂ ਤੱਕ, ਸਿੱਖ ਸਿਆਸਤ ਅਤੇ ਧਾਰਮਿਕ ਕਾਰਜਾਂ ਵਿਚ, ਉੱਘੇ ਨੇਤਾ ਵਜੋਂ ਯਾਦਗਾਰੀ ਕਾਰਜਾਂ ਨੂੰ ਨਿਭਾ ਕੇ, ਸਿੱਖ ਜਗਤ ਦੇ ਹਰਮਨ ਪਿਆਰੇ, ਮੋਹਰੀ ਨੇਤਾ ਬਣੇ ਰਹੇ।

ਜਥੇਦਾਰ ਟੌਹੜਾ ਦਾ ਜਨਮ, 24 ਸਤੰਬਰ 1924 ਨੂੰ ਪਿੰਡ ਟੌਹੜਾ (ਜ਼ਿਲ੍ਹਾ ਪਟਿਆਲਾ) ਵਿਖੇ ਪਿਤਾ ਸ. ਦਲੀਪ ਸਿਘ ਤੇ ਮਾਤਾ ਬਸੰਤ ਕੌਰ ਦੇ ਘਰ ਹੋਇਆ। 1938 ਵਿਚ ਆਪ ਨੇ ਸਿੱਖ ਸਿਆਸਤ ਵਿਚ ਕਦਮ ਧਰਿਆ ਅਤੇ 1973 ਤੋਂ ਆਪ ਸਿੱਖ ਪੰਥ ਦੇ ਸਿਰਮੌਰ ਨੇਤਾ ਬਣ ਗਏ। ਅਕਾਲੀ ਮੋਰਚਿਆਂ ਵਿਚ ਕੈਦਾਂ ਵੀ ਕੱਟੀਆਂ। 1984 ਵਿਚ ਪੰਜਾਬ, ਵਿਸ਼ੇਸ਼ ਕਰ ਸਿੱਖਾਂ ਉਤੇ ਵਾਪਰੇ, ਕਾਲੇ ਦਿਨਾਂ ਦਾ ਵੀ ਸਾਹਸ ਪੂਰਵਕ ਟਾਕਰਾ ਕੀਤਾ। ਨਾਮਧਾਰੀ ਸਤਿਗੁਰੂ ਸਾਹਿਬਾਨ ਅਤੇ ਨਾਮਧਾਰੀ ਪੰਥ ਨਾਲ ਆਪ ਦਾ ਸੁਹਿਰਦ ਸਨੇਹ ਵੀ ਸੀ।6 ਵਾਰ ਆਪ ਰਾਜ ਸਭਾ ਦੇ ਮੈਂਬਰ ਵੀ ਚੁਣੇ ਗਏ।

ਜਥੇਦਾਰ ਗੁਰਚਰਨ ਸਿਘ ਟੌਹੜਾ ਦਾ ਦੇਹਾਂਤ 31 ਮਾਰਚ 2004 ਨੂੰ ਹੋਇਆ। ਸਤਿਗੁਰੂ ਜਗਜੀਤ ਸਿਘ ਜੀ ਵਲੋਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ਼੍ਰੀ

ਹਰਵਿੰਦਰ ਸਿੰਘ ਹੰਸਪਾਲ ਤੇ ਹੋਰ ਚੋਣਵੇ ਨਾਮਧਾਰੀ ਸੰਤਾਂ ਨੇ ਜਾ ਕੇ ਟੌਹੜਾ ਸਾਹਿਬ ਦੀ ਪਤਨੀ ਮਾਤਾ ਜੋਗਿੰਦਰ ਕੌਰ ਨੂੰ ਆਪਣੀ ਸੰਵੇਦਨਾ ਪ੍ਰਗਟ ਕੀਤੀ। ਜਥੇਦਾਰ ਟੌਹੜਾ ਨਾਮਧਾਰੀ ਪੰਥ ਤੇ ਦੂਜੇ ਸਿੱਖਾਂ ਵਿਚ ਪੁਲ ਦਾ ਕੰਮ ਕਰਦੇ ਰਹੇ। ਉਹ ਸ੍ਰੀ ਸਤਿਗੁਰੂ ਜੀ ਪ੍ਰਤੀ ਆਦਰ ਸਤਿਕਾਰ ਦੀ ਭਾਵਨਾ ਰਖਦੇ ਸਨ। ਉਹ ਸਮੇਂ ਸਮੇਂ ਸਤਿਗੁਰੂ ਜੀ ਨੂੰ ਮਿਲਦੇ ਰਹਿਦੇ। ਨਾਮਧਾਰੀ ਸਿੱਖਾਂ ਪ੍ਰਤੀ ਵੀ ਉਹਨਾਂ ਦੀ ਸਦ ਭਾਵਨਾ ਸੀ। 1995 ਵਿਚ ਵਿਸ਼ਵ ਸਿੱਖ ਸੰਮੇਲਨ ਵਿਚ ਟੌਹੜਾ ਜੀ ਵਲੋਂ, ਨਾਮਧਾਰੀ ਸ਼ਹੀਦਾਂ ਨੂੰ ਸਿੱਖ ਕੌਮ ਦਾ ਮਾਣ ਆਖ ਕੇ, ਕੂਕਾ ਸ਼ਹੀਦਾਂ ਦੇ ਅਦਬ ਵਜੋਂ, ਨਾਮਧਾਰੀ ਪਤਵੰਤੇ ਸਿੱਖਾਂ ਨੂੰ ਸਨਮਾਨਿਤ ਕੀਤਾ ਗਿਆ। ਸਿੱਖ ਸਮਾਜ ਪ੍ਰਤੀ ਟੌਹੜਾ ਜੀ ਦੀਆਂ ਨਿਸ਼ਕਾਮ ਸੇਵਾਵਾਂ ਨੂੰ ਸਦਾ ਸਤਿਕਾਰ ਸਹਿਤ ਜਾਣਿਆ ਜਾਂਦਾ ਰਹੇਗਾ।

**ਪੰਜਾਬੀ ਸਾਹਿਤ ਅਕਾਦਮੀ ਦੇ ਚੋਣ ਸਮਾਗਮ ਵਿਚ ਲੰਗਰ ਦੀ ਸ਼ਾਨਦਾਰ ਸੇਵਾ**

4 ਅਪ੍ਰੈਲ 2004 ਨੂੰ ਪੰਜਾਬੀ ਲੇਖਕਾਂ ਦੀ ਪ੍ਰਤਿਸ਼ਠ ਜਥੇਬੰਦੀ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦਾ ਦੋ ਸਾਲਾਂ ਪਿੱਛੋਂ ਹੋਣ ਵਾਲਾ, ਚੋਣ ਸਮਾਗਮ ਸੀ ਜਿਸ ਵਿਚ ਪੰਜਾਬੀ ਦੇ ਨਾਮਵਰ ਲੇਖਕ ਸ਼ਾਮਲ ਹੋਏ। ਲੇਖਕਾਂ ਦੀ ਗਿਣਤੀ 1000 ਦੇ ਕਰੀਬ ਸੀ।

ਇਸ ਚੋਣ ਸਮਾਗਮ ਉਤੇ ਸ਼ਾਨਦਾਰ ਲੰਗਰ ਦਾ ਪ੍ਰਬੰਧ, ਸੂਬਾ ਹਰਭਜਨ ਸਿੰਘ ਤੇ ਬੀਬੀ ਸੁਖਜੀਤ ਕੌਰ ਦੀ ਸਰਪ੍ਰਸਤੀ ਵਿਚ, ਨਾਮਧਾਰੀ ਦਰਬਾਰ ਵਲੋਂ ਕੀਤਾ ਗਿਆ ਸੀ। ਆਮ ਸਮਾਗਮਾਂ ਉਤੇ ਖੜੇ ਹੋ ਕੇ ਖਾਣਾ ਖਾਣ ਦੇ ਵਿਪਰੀਤ, ਅੱਜ ਦਾ ਲੰਗਰ ਸਫ਼ੈਦ ਗੱਦਿਆ ਤੇ ਚਾਦਰਾ ਦੀ ਵਿਛਾਈ ਉਤੇ ਲੇਖਕਾਂ ਨੇ ਬੈਠ ਕੇ ਛਕਿਆ।

**ਵਿਸਾਖੀ ਦਾ ਪੁਰਬ**

12, 13 ਅਪ੍ਰੈਲ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ, ਇਹ ਦੋ ਦਿਨਾਂ ਸਮਾਗਮ ਕੀਤਾ ਗਿਆ। 13 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਪਿਛੋਂ, ਹਵਨ ਦੀ ਅਗਨੀ ਪ੍ਰਚੰਡ ਕਰਕੇ, 7 ਜੋੜਿਆਂ ਦੇ ਆਨੰਦ ਕਾਰਜ ਕਰਵਾਏ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 24 ਸਹਿਜ ਪਾਠਾਂ ਦੇ ਭੋਗ ਪਾਏ ਗਏ।

ਅਮਰ ਭਾਰਤੀ ਦਾ ਸਦੀਵੀ ਵਿਛੋੜਾ

8 ਮਾਰਚ 2004 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, "ਸਾਹਿਤ ਮਾਰਤੰਡ" ਦੀ ਉਪਾਧੀ ਬਖਸ਼ ਕੇ ਅਮਰ ਭਾਰਤੀ ਜੀ ਦਾ ਸਨਮਾਨ ਕੀਤਾ ਗਿਆ ਸੀ। ਪਰ ਉਸ ਤੋਂ 1 ਮਹੀਨਾ 6 ਦਿਨ ਪਿਛੋਂ, 14 ਅਪ੍ਰੈਲ ਨੂੰ ਅਮਰ ਭਾਰਤੀ ਜੀ ਸਦੀਵੀ ਵਿਛੋੜਾ ਦੇ ਗਏ। ਆਪ ਜੀ ਦੀ ਯਾਦ ਵਿਚ, 22 ਅਪ੍ਰੈਲ ਦਾ 'ਸਤਿਜੁਗ' ਦਾ ਵਿਸ਼ੇਸ਼ ਅੰਕ ਛਪਿਆ, ਜਿਸ ਵਿਚ ਨਾਮਵਰ ਲੇਖਕਾਂ, ਡਾ. ਨਰਿੰਦਰ ਸਿੰਘ, ਜਗਤਾਰਜੀਤ ਸਿੰਘ, ਤਾਰਾ ਸਿੰਘ ਅਨਜਾਣ ਆਦਿ ਦੇ ਵਿਸ਼ੇਸ਼ ਲੇਖ ਸੰਕਲਿਤ ਹਨ। ਵਿਸਥਾਰ ਦੇਣ ਤੋਂ ਸੰਕੋਚ ਕਰਦੇ ਹੋਏ, ਇਨ੍ਹਾਂ ਸ਼ਰਧਾਂਜਲੀ ਲੇਖਾਂ 'ਚੋਂ ਕੁਝ ਟੂਕਾਂ ਹੀ ਸੰਕੇਤਕ ਰੂਪ ਵਿਚ ਦਿੱਤੀਆਂ ਜਾ ਰਹੀਆਂ ਹਨ।

ਪ੍ਰੋ. ਕਿਰਪਾਲ ਸਿਘ ਕਸੇਲ ਦੇ ਸ਼ਬਦਾਂ ਵਿਚ "ਸ੍ਰੀ ਅਮਰ ਭਾਰਤੀ ਪੰਜਾਬੀ ਦੇ ਸੁਪ੍ਰਸਿੱਧ ਲੇਖਕ, ਚਿੰਤਕ, ਸਫ਼ਲ ਅਨੁਵਾਦਕ ਅਤੇ ਕਲਮ ਦੇ ਧਨੀ ਸਨ। ਆਪ ਜੀ ਦੀ ਰਚਨਾ ਵਿਚ ਗੰਭੀਰਤਾ, ਸੁਘੜਤਾ, ਯੁਕਤੀ ਪੂਰਵਕ ਤਰਕਸ਼ੀਲ ਦਲੀਲਾਂ ਦੁਆਰਾ, ਗੱਲ ਸਿੱਧ ਕਰਨ ਦੀ ਉਚਿਤ ਸ਼ਕਤੀ ਮੌਜੂਦ ਸੀ। ਪ੍ਰੋ. ਪ੍ਰੀਤਮ ਸਿੰਘ ਦੀ ਖੋਜ ਭਰਪੂਰ ਜਾਣਕਾਰੀ "ਅਹੀਆਪੁਰ ਵਾਲੀ ਪੋਥੀ" ਬਾਰੇ ਉਹਨਾਂ ਨੇ ਇਕ ਸ਼ਾਨਦਾਰ ਲੇਖ ਲਿਖਿਆ। ਤੱਥਾਂ ਦੀ ਖੋਜ ਤੋਂ ਇਲਾਵਾ ਭਾਰਤੀ ਜੀ ਦਾਰਸ਼ਨਿਕ ਖੋਜ ਨਾਲ ਵੀ ਬਹੁਤ ਨੇੜੇ ਦਾ ਰਿਸ਼ਤਾ ਰਖਦੇ ਸਨ। ਭਾਰਤੀ ਜੀ ਦੇ ਇਤਿਹਾਸ, ਰਾਜਨੀਤੀ ਤੇ ਅਰਥ ਸ਼ਾਸਤਰ ਬਾਰੇ, ਉਹਨਾਂ ਦੇ ਆਪਣੇ ਕਢੇ ਹੋਏ ਤੱਤ ਸਨ। ਰਸਮੀ ਤੌਰ ਤੇ ਤਿੰਨ ਜਮਾਤਾਂ ਪੜ੍ਹੇ ਹੋਏ ਭਾਰਤੀ ਜੀ ਕੋਲ ਪੁਸਤਕਾਂ ਦਾ ਅਨਮੋਲ ਖਜ਼ਾਨਾ ਸੀ।"

ਭਾਰਤੀ ਜੀ ਦੀ ਯਾਦ ਵਿਚ ਸ਼ਰਧਾਂਜਲੀ ਸਮਾਗਮ, ਰਮੇਸ਼ ਨਗਰ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਚ, 24 ਅਪ੍ਰੈਲ ਨੂੰ ਕੀਤਾ ਗਿਆ ਜਿਸ ਵਿਚ ਬਹੁਤ ਸਾਰੇ ਵਿਦਵਾਨਾਂ ਅਤੇ ਭਾਰਤੀ ਜੀ ਦੇ ਸਨੇਹੀਆਂ ਨੇ ਉਹਨਾਂ ਨੂੰ ਦਿਲੀ ਸ਼ਰਧਾਂਜਲੀਆਂ ਭੇਟ ਕੀਤੀਆਂ।

ਭਾਰਤੀ ਜੀ ਦੇ ਇਨ੍ਹਾਂ ਮਿੱਤਰ ਪਿਆਰਿਆਂ, ਸਨੇਹੀਆਂ ਅਤੇ ਕਦਰਦਾਨਾਂ ਵਿਚ ਸਰਵ ਸ੍ਰੀ ਡਾ. ਦਵਿੰਦਰ ਸਿੰਘ ਉਸਾਹਨ, ਡਾ. ਮਨਜੀਤ

ਸਿੰਘ, ਕਾਮਰੇਡ ਸੁਵਰਨ ਸਿੰਘ ਵਿਰਕ, ਸੰਤ ਜਗਦੀਸ਼ ਸਿੰਘ 'ਵਰਿਆਮ', ਸੇਠ ਜਗਤਾਰ ਸਿੰਘ.ਸਚਦੇਵ (ਥਾਈਲੈਂਡ), ਤਾਰਾ ਸਿੰਘ ਅਨਜਾਣ, ਪ੍ਰੋ. ਪ੍ਰੀਤਮ ਸਿੰਘ, ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਜਸਵਿੰਦਰ ਸਿੰਘ ਇਤਿਹਾਸਕਾਰ ਆਦਿ ਸ਼ਾਮਲ ਸਨ। ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਦਾਰਤਾ ਪੂਰਵਕ, ਭਾਰਤੀ ਜੀ ਦੇ ਯਾਦਗਾਰੀ ਫੰਡ ਲਈ, ਪੰਜਾਹ ਹਜ਼ਾਰ ਰੁਪਏ ਪ੍ਰਦਾਨ ਕਰਨ ਦੀ ਕਿਰਪਾ ਕੀਤੀ ਗਈ। ਇਹਨਾਂ ਵਿਦਵਾਨਾਂ ਤੇ ਸਨੇਹੀਆਂ ਵਲੋਂ ਭੇਂਟ ਕੀਤੇ ਗਏ ਸ਼ਰਧਾ ਦੇ ਗੁਲਦਸਤੇ ਵਿਚੋਂ, ਕੁਝ ਚੋਣਵੇਂ ਫੁੱਲ, ਏਥੇ ਉਲੇਖ ਕਰਨੇ ਪਾਠਕਾਂ ਲਈ ਲਾਭਵੰਦ ਹੋਣਗੇ।

ਭਾਸ਼ਾ ਵਿਭਾਗ ਪੰਜਾਬ ਦੇ ਸਹਾਇਕ ਡਾਇਰੈਕਟਰ ਡਾ. ਦਵਿੰਦਰ ਸਿੰਘ ਉਸਾਹਨ ਨੇ ਇਸ ਸ਼ਰਧਾਂਜਲੀ ਸਮਾਰੋਹ ਦਾ ਆਰੰਭ ਕਰਦੇ ਹੋਏ ਕਿਹਾ, "ਭਾਰਤੀ ਜੀ ਮਹਾਨ ਸਾਹਿਤਕਾਰ, ਪੰਜਾਬੀ ਤੇ ਬੰਗਲਾ ਭਾਸ਼ਾਵਾਂ ਦੇ ਉਚ-ਕੋਟੀ ਦੇ ਵਿਦਵਾਨ, ਤੇ ਮੰਨੇ ਪ੍ਰਮੰਨੇ ਪ੍ਰਮਾਣਿਕ ਲੇਖਕ ਸਨ ਜਿਨ੍ਹਾਂ ਨੇ ਨਾਮਧਾਰੀ ਗੁਰੂ ਸਾਹਿਬਾਨ ਅਤੇ ਸਿੱਖਾਂ ਬਾਰੇ ਜਾਣਕਾਰੀ ਦੇਣ ਵਾਲੀਆਂ ਯਾਦਗਾਰੀ ਪੁਸਤਕਾਂ ਦਿੱਤੀਆਂ।" ਹੋਰ ਵਿਚਾਰਵਾਨਾਂ ਨੇ ਭਾਰਤੀ ਜੀ ਬਾਰੇ ਸ਼ਰਧਾ ਦੇ ਫੁੱਲ ਨਿਮਨਲਿਖਤ ਸ਼ਬਦਾਂ ਦੁਆਰਾ ਭੇਂਟ ਕੀਤੇ।

(ੳ) "ਭਾਰਤੀ ਜੀ ਆਪਣੀਆਂ ਪੁਸਤਕਾਂ ਰਾਹੀਂ ਜਿਉਂਦੇ ਰਹਿਣਗੇ" ਮਾ. ਅਮਰੀਕ ਸਿੰਘ ਸਰਪ੍ਰਸਤ ਪੰਜਾਬੀ ਸਾਹਿਤ ਸਭਾ ਜੀਵਨ ਨਗਰ।

(ਅ) "ਮਨੁਖੀ ਜੀਵਨ ਥੋੜ੍ਹੇ ਸਮੇਂ ਵਾਸਤੇ ਹੈ। ਮਨੁਖ ਦੋ ਕਿਸਮ ਦੇ ਹਨ। ਇਕ ਮੌਤ ਤੋਂ ਡਰਨ ਵਾਲੇ, ਦੂਜੇ ਮਰ ਕੇ ਪਰਮ ਆਨੰਦ ਨੂੰ ਪ੍ਰਾਪਤ ਕਰਨ ਵਾਲੇ। ਭਾਰਤੀ ਜੀ ਦੂਜੀ ਕਿਸਮ ਦੇ ਸਨ। ਉਹ ਅਧਿਆਤਮਕ ਚਿਤਕ ਸਨ।" - ਡਾ. ਮਨਜੀਤ ਸਿੰਘ, ਦਿੱਲੀ ਯੂਨੀਵਰਸਿਟੀ।

(ੲ) "ਭਾਰਤੀ ਜੀ ਗਿਆਨ ਦੇ ਸਮੁੰਦਰ ਸਨ। ਉਹ ਨਾਮਧਾਰੀ ਪੰਥ ਦੀ ਪ੍ਰਫੁੱਲਤਾ ਲਈ ਯਤਨਸ਼ੀਲ ਰਹੇ। ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਗ਼ ਦੇ, ਖ਼ੁਸ਼ਬੂਦਾਰ ਟਹਿਕਦੇ ਫੁੱਲ ਸਨ।" ਕਾਮਰੇਡ ਸੁਵਰਨ ਸਿੰਘ ਵਿਰਕ

(ਸ) "ਭਾਰਤੀ ਜੀ ਆਪਣੀਆਂ ਲਿਖਤਾਂ ਰਾਹੀਂ ਵਿਸ਼ੇਸ਼ ਛਾਪ ਛੱਡ ਗਏ।

ਉਹ ਗਿਆਨ, ਵਿਗਿਆਨ, ਸਾਹਿਤ, ਕਲਾ, ਸੰਗੀਤ ਵਿਚ ਨਿਪੁੰਨ ਸਨ।" -ਜਗਦੀਸ਼ ਸਿੰਘ 'ਵਰਿਆਮ'।

(ਹ) "ਭਾਰਤੀ ਜੀ ਦਾ ਵਿਛੋੜਾ ਨਾ ਪੂਰਾ ਹੋਣ ਵਾਲਾ ਘਾਟਾ ਹੈ।" ਪ੍ਰੋ. ਪ੍ਰੀਤਮ ਸਿੰਘ।

(ਕ) "ਭਾਰਤੀ ਜੀ ਨਾਮਧਾਰੀ ਪੰਥ ਦੇ ਬਹੁਤ ਵੱਡੇ ਵਿਦਵਾਨ ਸਨ।ਉਹ ਪੰਥ ਦੀ ਵਿਰਾਸਤ ਸਨ। ਦੇਸ਼ ਦੀ ਅਮਾਨਤ ਸਨ।" - ਸ. ਸੇਵਾ ਸਿੰਘ ਸਚਦੇਵ (ਥਾਈਲੈਂਡ)

(ਖ) "ਭਾਰਤੀ ਜੀ ਮੇਰੇ ਵਿਦਵਾਨ ਤੇ ਸੂਝਵਾਨ ਮਿੱਤਰ ਸਨ। ਉਹਨਾਂ ਦੀ ਪੁਸਤਕ 'ਸਿੱਖ ਇਤਿਹਾਸ ਤੇ ਕੂਕੇ" ਪੜ੍ਹ ਕੇ ਮੇਰੇ ਅੰਦਰ ਇਹ ਸੂਝ ਪੈਦਾ ਹੋਈ ਕਿ ਨਾਮਧਾਰੀ ਇਤਿਹਾਸ ਬਾਰੇ, ਹੋਰ ਖੋਜ ਹੋਣੀ ਚਾਹੀਦੀ ਹੈ।" - ਸ. ਹਰਵਿੰਦਰ ਸਿੰਘ ਹੰਸਪਾਲ

(ਗ) "ਅਮਰ ਭਾਰਤੀ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰੇ ਸਿੱਖਾਂ ਵਿਚੋਂ ਸਨ ਜਿਨ੍ਹਾਂ ਨੇ ਆਪਣਾ ਜੀਵਨ ਪੜ੍ਹਨ, ਲਿਖਣ ਦੇ ਲੇਖੇ ਲਾ ਕੇ ਜੱਸ ਖੱਟਿਆ।" - ਸੰਤ ਹਰਪਾਲ ਸਿੰਘ ਸੇਵਕ

ਭਾਰਤੀ ਯਾਦ ਸਮਾਰੋਹ ਵਿਚ ਹਿੱਸਾ ਲੈਣ ਲਈ, ਪੰਜਾਬ, ਹਰਿਆਣਾ, ਉੱਤਰ ਪ੍ਰਦੇਸ਼, ਹਿਮਾਚਲ ਪ੍ਰਦੇਸ਼, ਚੰਡੀਗੜ੍ਹ, ਥਾਈਲੈਂਡ ਤੋਂ ਬਹੁਤ ਸਾਰੇ ਸੱਜਣ ਮਿੱਤਰ ਤੇ ਰਿਸ਼ਤੇਦਾਰ ਪੁੱਜੇ ਹੋਏ ਸਨ। ਭਾਰਤੀ ਜੀ ਦੇ ਭਣੇਵੇ ਸੰਤ ਗੁਰਮੁਖ ਸਿੰਘ ਰਤਨ ਨੇ ਇਸ ਸ਼ਰਧਾਂਜਲੀ ਸਮਾਗਮ ਵਿਚ ਆਏ ਸੱਜਣਾਂ ਦਾ ਧੰਨਵਾਦ ਕੀਤਾ।

**ਗੁਰੂ ਘਰ ਦੇ ਸੇਵਕ ਸੰਤ ਹਰਨਾਮ ਸਿੰਘ ਦਾ ਅਕਾਲ ਚਲਾਣਾ**

ਸੰਤ ਹਰਨਾਮ ਸਿੰਘ ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਦਾ ਵਰਤ ਲੰਗਰ ਦੀ 40 ਵਰ੍ਹੇ ਸੇਵਾ ਦੇ ਕਾਰਜ ਨੂੰ ਨਿਭਾਇਆ, 17 ਅਪਰੈਲ 2004 ਨੂੰ, ਦੇਵ ਪੁਰੀ ਸਿਧਾਰ ਗਏ। ਸਤਿਗੁਰੂ ਜਗਜੀਤ ਸਿੰਘ ਜੀ ਸੰਤ ਹਰਨਾਮ ਸਿੰਘ ਜੀ ਦੀ ਗੁਰੂ ਕੇ ਲੰਗਰ ਵਿਚ ਕੀਤੀ ਸੇਵਾ ਬਾਰੇ ਕਿਹਾ ਕਰਦੇ ਸਨ ਕਿ "ਉਹਨਾਂ ਨੇ ਲੰਗਰ ਵਿੱਚ ਕੀਤੀ ਸੇਵਾ ਕਰ ਕੇ ਮੈਨੂੰ ਨਿਸ਼ਚਿੰਤ ਕਰ ਦਿੱਤਾ ਸੀ।" ਸੰਤ ਦਲੀਪ ਸਿੰਘ ਨਾਮਧਾਰੀ ਨੇ ਕਿਹਾ "ਸੰਤ ਹਰਨਾਮ ਸਿੰਘ ਜੀ ਸੰਤ ਪੂਰਨ ਸਿੰਘ ਜੀ ਦੀ ਸੰਗਤ ਸਦਕਾ, ਚੰਦਨ ਦੇ ਬਿਰਖ ਵਾਂਗ ਭਿੰਨੀ ਮਹਿਕ ਵੰਡਦੇ ਰਹੇ ਹਨ।"

ਮਹਿੰਦਰ ਸਿੰਘ ਕੂਕਾ ਨੇ ਕਿਹਾ ਕਿ "ਗੁਰੂ ਘਰ ਦੀ ਸੇਵਾ ਕਰਦਿਆਂ ਹੋਇਆਂ ਸੰਤ ਜੀ ਦਾ ਮਨ ਨਿਰਮਲ ਹੋ ਗਿਆ ਸੀ।"

ਆਪ ਜੀ ਦਾ ਅੰਤਿਮ ਸੰਸਕਾਰ ਵੀ ਸ੍ਰੀ ਭੈਣੀ ਸਾਹਿਬ ਹੀ ਕੀਤਾ ਗਿਆ। ਸੰਸਕਾਰ ਸਮੇਂ ਸੰਗਤਾਂ ਦਾ ਭਾਰੀ ਇਕੱਠ ਸੰਤਾਂ ਦੇ ਹਰਮਨ ਪਿਆਰੇ ਹੋਣ ਦਾ ਸੂਚਕ ਸੀ। ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨ ਵਿਚ ਸੰਤ ਜੀ ਦੀ ਯਾਦ ਵਿਚ, ਅੰਤਿਮ ਅਰਦਾਸ 25 ਅਪਰੈਲ ਨੂੰ ਕੀਤੀ ਗਈ ਅਤੇ ਤਿੰਨ ਪਾਠਾਂ ਦੇ ਭੋਗ ਪਾਏ ਗਏ। ਸੰਤ ਹਰਨਾਮ ਸਿੰਘ ਜੀ ਦੇ ਭੋਗ ਸਮੇਂ, ਬਹੁਤ ਸਾਰੀਆਂ ਸੰਗਤਾਂ ਪੰਜਾਬ ਤੋਂ ਬਿਨਾਂ ਦਿੱਲੀ, ਜਗਾਧਰੀ, ਯਮੁਨਾ ਨਗਰ, ਜੰਮੂ, ਮੰਡੀ ਤੇ ਇੰਗਲੈਂਡ ਤੋਂ ਵੀ ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਨ ਪਹੁੰਚੀਆਂ ਹੋਈਆਂ ਸਨ। ਇਸ ਸਮੇਂ ਸੰਤ ਹਰਨਾਮ ਸਿੰਘ ਜੀ ਦੇ ਜੀਵਨ ਸੰਬੰਧੀ ਸਮਾਚਾਰਾਂ ਨੂੰ ਇੱਕ ਕਿਤਾਬਚੇ ਦੇ ਰੂਪ ਵਿਚ ਉਪਸਥਿਤ ਸੰਗਤਾਂ ਵਿਚ ਵੰਡਿਆ ਗਿਆ। ਇਹ ਪੁਸਤਿਕਾ ਲਿਖਣ ਦੀ ਸੇਵਾ ਮਹਿੰਦਰ ਸਿੰਘ ਕੂਕਾ ਨੇ ਨਿਭਾਈ।

**ਗੁਰੂ ਅੰਗਦ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ**

2 ਮਈ 2004 ਨੂੰ ਸ੍ਰੀ ਭੈਣੀ ਸਾਹਿਬ ਵਿਖੇ, ਗੁਰੂ ਅੰਗਦ ਦੇਵ ਜੀ ਦੀ 500 ਸਾਲਾ ਜਨਮ ਸ਼ਤਾਬਦੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਸ਼ਾਨਦਾਰ ਢੰਗ ਨਾਲ ਮਨਾਈ ਗਈ। ਨਾਮਧਾਰੀ ਦਰਬਾਰ ਵਲੋਂ ਇਸ ਬਾਰੇ ਦੇਸ਼ ਭਰ ਦੇ ਸੂਬਾ ਸਾਹਿਬਾਨ, ਸੰਮਤ ਅਤੇ ਵਿਦੇਸ਼ਾਂ ਦੀ ਨਾਮਧਾਰੀ ਸੰਗਤ ਨੂੰ ਇਸ ਸ਼ੁਭ ਅਵਸਰ ਤੇ ਪਹੁੰਚਣ ਲਈ ਬੇਨਤੀ ਕਰ ਦਿੱਤੀ ਗਈ ਸੀ। ਦੇਸ਼ ਵਿਚ ਥਾਂ, ਥਾਂ ਤੋਂ ਅਤੇ ਪ੍ਰਦੇਸ਼ਾਂ ਦੀਆਂ ਨਾਮਧਾਰੀ ਸੰਗਤਾਂ ਵੀ ਇਸ ਸ਼ੁਭ ਦਿਨ ਹਜ਼ਾਰਾਂ ਦੀ ਗਿਣਤੀ ਵਿਚ, ਸ਼ਬਦ ਕੀਰਤਨ ਕਰਦੇ ਹੋਏ ਤੇ ਸਫ਼ੈਦ ਨਾਮਧਾਰੀ ਪਰਚਮ ਝੁਲਾਉਂਦੇ ਹੋਏ, ਵੱਖ ਵੱਖ ਵਾਹਨਾਂ ਰਾਹੀਂ ਸ੍ਰੀ ਭੈਣੀ ਸਾਹਿਬ ਪੁੱਜੀਆਂ। ਭਾਰੀ ਗਿਣਤੀ ਵਿਚ ਅਮ੍ਰਿਤਸਰ ਤੋਂ ਬੱਸਾਂ, ਕਾਰਾਂ ਰਾਹੀਂ ਸ਼ਬਦ ਕੀਰਤਨ ਕਰਦਾ ਹੋਇਆ ਵੱਡਾ ਸ਼ਾਨਦਾਰ ਜਲੂਸ, ਸ੍ਰੀ ਭੈਣੀ ਸਾਹਿਬ ਪਹੁੰਚਿਆ। ਹਰ ਵਾਹਨ ਉਤੇ ਸ੍ਰੀ ਗੁਰੂ ਅੰਗਦ ਦੇਵ, 500 ਸਾਲਾ ਸ਼ਤਾਬਦੀ ਦੇ ਬੈਨਰ ਲੱਗੇ ਹੋਏ ਸਨ। ਵੱਖ ਵੱਖ ਥਾਂਵਾਂ ਤੋਂ ਨਾਮਧਾਰੀ ਸੰਗਤਾਂ ਜਥਿਆਂ ਦੇ ਰੂਪ ਵਿਚ, ਸ੍ਰੀ ਭੈਣੀ ਸਾਹਿਬ ਪਹੁੰਚ ਗਈਆਂ।

ਅਮ੍ਰਿਤ ਵੇਲੇ ਦੇ ਦਿਵਾਨ ਤੋਂ ਪਿਛੋਂ ਵੱਖ ਵੱਖ ਜਥੇਦਾਰਾਂ ਨੇ ਹੱਲੇ ਦੇ ਦਿਵਾਨਾਂ ਰਾਹੀਂ, ਗੁਰੂ ਅੰਗਦ ਦੇਵ ਜੀ ਦੇ ਜੀਵਨ ਸਮਾਚਾਰਾਂ ਦੇ ਪ੍ਰਸੰਗ ਸੁਣਾ ਕੇ, ਸੰਗਤਾਂ ਨੂੰ ਨਿਹਾਲ ਕੀਤਾ।

ਦੁਪਹਿਰ ਦੇ ਨਿਤਨੇਮ, ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿਘ ਜੀ ਦੇ ਰੀਕਾਰਡ ਹੋਏ ਮਨੋਹਰ ਭਾਸ਼ਣ ਸਰਵਣ ਕਰਕੇ, ਸ੍ਰੀ ਗੁਰੂ ਅੰਗਦ ਦੇਵ ਜੀ ਦੀ 500 ਸਾਲਾ ਸ਼ਤਾਬਦੀ ਦਾ ਸੰਮੇਲਨ, ਸ੍ਰੀ ਸਤਿਗੁਰੂ ਜਗਜੀਤ ਸਿਘ ਜੀ ਦੀ ਹਜ਼ੂਰੀ ਵਿਚ ਸ਼ੁਰੂ ਹੋਇਆ। ਬਹੁਤ ਸਾਰੇ ਵਿਦਵਾਨਾਂ ਨੇ ਸਤਿਗੁਰੂ ਅੰਗਦ ਦੇਵ ਜੀ ਦੇ ਜੀਵਨ ਬਿਰਤਾਂਤ ਤੇ ਸਿੱਖ ਧਰਮ ਦੀ ਉਸਾਰੀ ਵਿਚ ਪਾਏ ਗਏ ਯੋਗਦਾਨ ਬਾਰੇ ਪ੍ਰਕਾਸ਼ ਪਾਇਆ।

ਸੰਤ ਹਰਪਾਲ ਸਿੰਘ ਸੇਵਕ ਨੇ ਆਪਣੇ ਸੰਬੋਧਨ ਵਿੱਚ ਦੱਸਿਆ ਕਿ "ਇਸ ਸਾਲ ਸਿੱਖ ਜਗਤ ਵਲੋਂ ਤਿੰਨ ਸ਼ਤਾਬਦੀਆਂ ਮਨਾਈਆਂ ਜਾ ਰਹੀਆਂ ਹਨ। ਗੁਰੂ ਅੰਗਦ ਦੇਵ ਜੀ ਦੀ 500 ਸਾਲਾ ਜਨਮ ਸ਼ਤਾਬਦੀ, ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਦੀ ਚੌਥੀ ਸ਼ਤਾਬਦੀ ਅਤੇ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਤੀਜੀ ਸ਼ਤਾਬਦੀ। ਗੁਰੂ ਅੰਗਦ ਦੇਵ ਜੀ ਨੇ ਸਭ ਤੋਂ ਪਹਿਲਾਂ, ਗੁਰੂ ਨਾਨਕ ਦੇਵ ਜੀ ਦੇ ਕਥਨ "ਘਰ ਘਰ ਮੀਆਂ ਸਭਨਾ ਜੀਆਂ ਬੋਲੀ ਅਵਰ ਤੁਮਾਰੀ" ਦੀ ਥਾਂ ਪੰਜਾਬੀ ਭਾਸ਼ਾ ਦੇ ਟਕਸਾਲੀ ਰੂਪ ਦੀ ਆਪਣੀ ਰਚੀ ਹੋਈ 63 ਮਨੋਹਰ ਸਲੋਕਾਂ ਵਾਲੀ ਬਾਣੀ ਵਿਚ ਵਰਤੋਂ ਕੀਤੀ ਅਤੇ ਪੰਜਾਬੀ ਬੋਲੀ ਲਈ ਅਤਿ ਢੁੱਕਵੀਂ ਲਿਪੀ ਗੁਰਮੁਖੀ ਅੱਖਰਾਂ ਨੂੰ ਸੂਤਰਬੱਧ ਕੀਤਾ ਜਿਸ ਦੀ ਵਰਤੋਂ, ਗੁਰੂ ਕਾਲ ਵਿਚ ਜਨ ਸਾਧਾਰਨ ਵੱਲੋਂ, ਸਾਹਿਤਿਕ ਰਚਨਾਵਾਂ ਵਿਚ ਕਰਨੀ ਆਰੰਭ ਹੋਈ। ਫੇਰ ਇਹੋ ਕਾਰਜ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਗੁਰੂ ਕਾਲ ਵਿੱਚ, ਜਦੋਂ ਵਿਦੇਸ਼ੀ ਭਾਸ਼ਾ ਅੰਗਰੇਜ਼ੀ ਅਤੇ ਉਰਦੂ ਨੂੰ ਪੰਜਾਬ ਦੇ ਲੋਕਾਂ ਉਪਰ ਥੋਪਿਆ ਜਾ ਰਿਹਾ ਸੀ, ਆਪ ਜੀ ਨੇ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਅੱਖਰਾਂ ਨੂੰ ਪੜ੍ਹਨ ਅਤੇ ਵਰਤਣ ਬਾਰੇ ਤਾਕੀਦ ਕੀਤੀ।"

ਪੰਜਾਬੀ ਦੇ ਨਾਮਵਰ ਕਵੀ ਸੁਰਜੀਤ ਪਾਤਰ ਨੇ ਕਿਹਾ ਕਿ "ਬਹੁਤ ਸਾਰੇ ਧਰਮਾਂ ਵਿਚ ਪ੍ਰਕਿਰਤੀ ਨੂੰ ਮਾਇਆ ਕਿਹਾ ਹੈ ਪਰ ਗੁਰੂ ਅੰਗਦ ਦੇਵ ਜੀ ਨੇ ਇਸ ਸੰਸਾਰ ਨੂੰ ਸੱਚੇ ਦੀ ਕੋਠੜੀ ਕਹਿ ਕੇ ਵਡਿਆਇਆ, ਜਿਸ ਵਿਚ ਸੱਚੇ ਪ੍ਰਭੂ ਦਾ

ਨਿਵਾਸ ਹੈ।" ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਡਾ. ਜਤਿੰਦਰ ਪਾਲ ਸਿੰਘ ਜੌਲੀ ਨੇ ਕਿਹਾ:

" ਜਿਸੁ ਪਿਆਰੇ ਸਿਉ ਨੇਹੁ ਤਿਸ ਆਗੈ ਮਰਿ ਚਲੀਐ।

ਗੁਰੂ ਨਾਨਕ ਪ੍ਰਤੀ ਅਜਿਹੀ ਸਮਰਪਣ ਦੀ ਭਾਵਨਾ ਨੇ ਹੀ ਭਾਈ ਲਹਿਣੇ ਤੋਂ ਆਪ ਜੀ ਨੂੰ ਗੁਰੂ ਅੰਗਦ ਬਣਾ ਕੇ, ਗੁਰੂ ਪਰੰਪਰਾ ਆਰੰਭ ਕੀਤੀ, ਜੋ ਹੁਣ ਤੱਕ ਨਿਰੰਤਰ ਜਾਰੀ ਹੈ।" ਡਾ. ਕਰਮਜੀਤ ਸਿੰਘ ਔਜਲਾ ਨੇ ਕਿਹਾ "ਗੁਰੂ ਨਾਨਕ ਦੇਵ ਜੀ ਵਲੋਂ ਚਲਾਈ ਗਈ ਗੁਰੂ ਪ੍ਰਣਾਲੀ ਵਿਚ, ਉਸੇ ਜੋਤ ਤੇ ਜੁਗਤ ਦੇ ਵਾਰਸ, ਗੁਰੂ ਅੰਗਦ ਦੇਵ ਜੀ ਸਨ।" ਕਾਮਰੇਡ ਸੁਵਰਨ ਸਿੰਘ ਵਿਰਕ ਨੇ ਕਿਹਾ "ਭਾਈ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਦਾ ਸਰੂਪ ਸਮਝਿਆ ਅਤੇ ਗੁਰੂ ਪਦ ਨੂੰ ਪ੍ਰਾਪਤ ਕਰਕੇ, ਜਨਤਾ ਵਿਚ ਪੰਜਾਬੀ ਬੋਲੀ ਤੇ ਗੁਰਮੁਖੀ ਅੱਖਰਾਂ ਦਾ ਪ੍ਰਚਲਨ ਕੀਤਾ। ਬਾਲ ਉਪਦੇਸ਼ ਲਿਖੇ, ਸੰਥਾ ਦਿੱਤੀ ਅਤੇ ਵਿਦਿਆ ਗ੍ਰਹਿਣ ਕਰਨ ਲਈ ਸੰਗਤ ਦੀ ਰਹਿਨੁਮਾਈ ਕੀਤੀ।" ਸੰਤ ਦਲੀਪ ਸਿੰਘ ਨਾਮਧਾਰੀ ਨੇ ਜੀਵਦੇ ਗੁਰੂ ਦੀ ਥਾਪਣਾ ਦਾ ਜ਼ਿਕਰ ਕਰਦਿਆਂ, ਲੰਗਰ ਦੀ ਦੌਲਤ ਵੰਡਣ ਤੇ ਮੱਲ ਅਖਾੜੇ ਸਥਾਪਤ ਕਰਨ ਬਾਰੇ ਜ਼ਿਕਰ ਕੀਤਾ। ਡਾ. ਹਰਮਿੰਦਰ ਸਿੰਘ ਬੇਦੀ ਨੇ ਕਿਹਾ "ਬਾਣੀ ਨੂੰ ਸ਼ੁਧ ਸਰੂਪ ਵਿਚ ਸੰਕਲਣ ਕਰਨ ਦਾ ਮੁੱਢ ਗੁਰੂ ਅੰਗਦ ਦੇਵ ਜੀ ਤੋਂ ਹੀ ਬੱਝਾ ਸੀ। ਉਹਨਾਂ ਹੱਥੀਂ ਕਿਰਤ ਕਰਨ ਤੇ ਕਰਵਾਉਣ ਅਤੇ ਗੁਰੂ ਘਰ ਦਾ ਪੈਸਾ ਨਿਜੀ ਸਵਾਰਥ ਲਈ ਨਾ ਵਰਤਣ ਦਾ ਰਾਹ ਦੱਸਿਆ।" ਤਾਰਾ ਸਿੰਘ ਅਨਜਾਣ ਜੀ ਨੇ ਕਿਹਾ "ਗੁਰੂ ਅੰਦਰ ਦੇਵ ਜੀ ਨੇ ਲਿੱਪੀ ਦੇ ਮਿਆਰੀ-ਕਰਨ, ਗੁਰੂ ਪ੍ਰਣਾਲੀ ਸ਼ੁਰੂ ਕਰਨ ਵਿਚ ਆਦਰਸ਼ ਸਿੱਖ ਅਤੇ ਆਪਣਾ ਜਾ ਨਸ਼ੀਨ ਥਾਪਣ ਲਈ ਸਤਿਗੁਰੂ ਦ੍ਰਿਸ਼ਟੀ ਤੇ ਦੇਹਧਾਰੀ ਗੁਰੂ ਪ੍ਰੰਪਰਾ ਸਥਾਪਿਤ ਕੀਤੀ।"

ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਏ ਵਿਦਵਾਨਾਂ ਤੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ, ਜਿਨ੍ਹਾਂ ਆਪਣੇ ਵਖਿਆਨਾਂ ਰਾਹੀਂ ਗੁਰੂ-ਗਾਥਾ ਦੀ ਮਹਿਮਾ ਦਾ ਵਰਣਨ ਕੀਤਾ ਹੈ। ਅੰਮ੍ਰਿਤਸਰ ਤੋਂ ਆਈ ਨਿਰਮਲ ਸਿੰਘ-ਸੁਖਵਿੰਦਰ ਸਿੰਘ ਹੋਰਾਂ ਦੀ ਨਾਮਧਾਰੀ ਗਤਕਾ ਪਾਰਟੀ ਨੇ, ਆਪਣੀ ਕਲਾ ਦੇ ਜੌਹਰ ਵਿਖਾ ਕੇ, ਸੰਗਤਾਂ ਦਾ ਮਨੋਰੰਜਨ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ

ਜੀ ਵੱਲੋਂ ਸਭ ਨੂੰ ਖੁਸ਼ੀਆਂ ਬਖਸ਼ ਕੇ, ਇਸ ਵਿਸ਼ਾਲ ਯਾਦਗਾਰੀ ਸੰਮੇਲਨ ਦਾ ਸਮਾਪਨ ਕੀਤਾ। ਇਸ 500 ਸਾਲਾ ਸ਼ਤਾਬਦੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 500 ਪਾਠਾਂ ਦੇ ਭੋਗ ਵੀ ਪਾਏ ਗਏ।

**ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ**

23 ਮਈ 2004 ਨੂੰ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ, ਸ਼੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਇਹ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਗੁਰੂ ਅਰਜਨ ਦੇਵ ਜੀ ਵੱਲੋਂ ਸੰਪਾਦਨ ਅਤੇ ਚੌਥੀ ਸ਼ਤਾਬਦੀ ਦਾ ਅਵਸਰ ਵੀ ਸੀ।

ਇਸ ਦਿਨ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਉਪਕਾਰਾਂ, ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ, ਮਹਾਨ ਤੀਰਥ ਸਥਾਨ ਸ੍ਰੀ ਹਰਮੰਦਰ ਸਾਹਿਬ ਦੀ, ਸਾਈਂ ਮੀਆਂ ਮੀਰ ਜੀ ਤੋਂ ਨੀਂਹ ਪੱਥਰ ਰਖਵਾਉਣ ਅਤੇ ਮਹਾਨ ਸ਼ਹੀਦੀ ਬਲੀਦਾਨ ਦੇਣ ਸਮੇਂ ਅਤਿ ਦੇ ਕਸ਼ਟ ਸਹਾਰਦੇ ਹੋਏ, ਉਬਲਦੀਆਂ ਦੇਗਾਂ ਦੇ ਉਬਾਲੇ ਅਤੇ ਸੀਸ ਵਿਚ ਤੱਤੀ ਰੇਤਾ ਪੁਆ ਕੇ ਵੀ 'ਤੇਰਾ ਭਾਣਾ ਮੀਠਾ ਲਾਗੈ' ਦੇ ਗੁਰੂ ਵਾਕ ਦੀ ਪੂਰਤੀ ਕਰਦੇ ਹੋਏ, ਸਿੱਖ ਧਰਮ ਦੇ ਪਹਿਲੇ ਸ਼ਹੀਦਾਂ ਦੇ ਸਿਰਤਾਜ ਅਤੇ ਬਾਣੀ ਦੇ ਬੋਹਿਥ ਗੁਰੂ ਜੀ ਨੂੰ, ਯਾਦ ਕਰਨ ਦਾ ਪਵਿੱਤਰ ਦਿਹਾੜਾ ਸੀ।

ਦੁਪਹਿਰ ਦੇ ਦਿਵਾਨ ਵਿਚ ਇਕ ਘੰਟੇ ਦਾ ਨਾਮ ਸਿਮਰਨ, ਸਤਿਗੁਰੂ ਪਰਤਾਪ ਸਿੰਘ ਜੀ ਦੇ ਪਾਵਨ ਉਪਦੇਸ਼ ਨੂੰ ਸਰਵਨ ਕਰਨ ਦੇ ਨਾਲ ਨਾਲ, ਗੁਰੂ ਅਰਜਨ ਦੇਵ ਜੀ ਦੇ ਜੀਵਨ ਨੂੰ ਵਿਲੱਖਣ ਮਹਾਨਤਾ ਵਾਲਾ ਦੱਸਿਆ ਗਿਆ। ਆਪ ਜੀ ਵਲੋਂ ਸੰਪਾਦਿਤ ਕੀਤੇ ਗਏ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ, ਸਾਰੀ ਮਨੁਖਤਾ ਦੇ ਭਲੇ ਲਈ ਰਚਿਆ ਗਿਆ ਮਹਾਨ ਕਾਰਜ ਕਿਹਾ ਜਾਂਦਾ ਹੈ ਜੋ ਸਦੀਵ ਕਾਲ ਤੱਕ, ਮਨੁੱਖਤਾ ਦੇ ਸਰਬਪੱਖੀ ਵਿਕਾਸ ਨੂੰ ਯਕੀਨੀ ਬਣਾਏਗਾ।

**ਗੁਰੂ ਨਾਨਕ ਦੇਵ ਯੂਨੀਵਰਸਿਟੀ ਅਮ੍ਰਿਤਸਰ ਵਿਖੇ ਨਾਮਧਾਰੀ ਲਹਿਰ ਅਤੇ ਸੁਤੰਤਰਤਾ ਸੰਗਰਾਮ ਬਾਰੇ ਸੈਮੀਨਾਰ**

ਨਾਮਧਾਰੀ ਲਹਿਰ ਬਾਰੇ ਹੋਈਆਂ ਵਿਚਾਰ ਗੋਸ਼ਟੀਆਂ ਦੀ ਲੜੀ ਵਿਚ 28 29 ਮਈ 2004 ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਹੋਇਆ ਸੰਮੇਲਨ ਯਾਦਗਾਰੀ ਹੋ ਨਿਬੜਿਆ। ਇਸ ਵਿਚਾਰ ਗੋਸ਼ਟੀ ਦੇ ਪ੍ਰਧਾਨ ਸ.ਪ. ਸਿੰਘ ਉਪ ਕੁਲਪਤੀ ਗੁ. ਨਾ.ਦੇਵ.ਯੂ., ਮੁੱਖ ਮਹਿਮਾਨ ਸ੍ਰੀ ਹਰਵਿੰਦਰ ਸਿੰਘ

ਹੰਸਪਾਲ ਤੇ ਉਦਘਾਟਨ ਕਰਤਾ, ਡਾ. ਜੋਗਿੰਦਰ ਸਿੰਘ ਪੁਆਰ ਸਨ। ਮੁੱਖ ਭਾਸ਼ਣ ਪ੍ਰੋ. ਕਿਰਪਾਲ ਸਿੰਘ ਕਸੇਲ ਵਲੋਂ ਪੇਸ਼ ਕੀਤਾ ਗਿਆ ਸੀ।

ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁਖੀ, ਡਾ. ਹਰਮਿੰਦਰ ਸਿੰਘ ਬੇਦੀ ਨੇ ਇਸ ਸਮਾਗਮ ਦੇ ਉਦੇਸ਼ ਬਾਰੇ ਦੱਸਦਿਆਂ ਹੋਇਆਂ ਕਿਹਾ ਕਿ "ਨਾਮਧਾਰੀ ਲਹਿਰ ਦੀ ਇਤਿਹਾਸਕ ਦੇਣ ਨੂੰ, ਪੰਜਾਬ ਤੇ ਭਾਰਤ ਦੇ ਸਾਂਝੇ ਵਿਰਸੇ ਨੂੰ ਸਮਝਣ ਦੀ ਲੋੜ ਹੈ। ਇਸ ਲਈ ਇਸ ਇਤਿਹਾਸ ਦੀ ਵਿਆਖਿਆ ਨਵੇਂ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਹੋਣੀ ਚਾਹੀਦੀ ਹੈ।" ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੇ ਮੁੱਖ ਭਾਸ਼ਣ ਵਿਚ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਨੇ ਕਥਨੀ ਤੇ ਕਰਨੀ ਰਾਹੀਂ, ਮਹਾਨ ਇਨਕਲਾਬੀ ਕਾਰਜ ਕੀਤੇ। ਵਿਦੇਸ਼ੀ ਅੰਗਰੇਜ਼ ਸਰਕਾਰ ਦੇ ਸ਼ੋਸ਼ਣ ਵਿਰੁੱਧ, ਨਾ ਮਿਲਵਰਤਨ ਲਹਿਰ ਚਲਾ ਕੇ, ਡਟਵਾਂ ਵਿਰੋਧ ਕੀਤਾ ਅਤੇ ਸੁਤੰਤਰਤਾ ਪ੍ਰਾਪਤੀ ਲਈ, ਕੁਰਬਾਨੀਆਂ ਦਾ ਇਨਕਲਾਬੀ ਇਤਿਹਾਸ ਰਚਿਆ। ਪੰਜਾਬੀ ਭਾਸ਼ਾ ਤੇ ਗੁਰਮੁਖੀ ਅੱਖਰਾਂ ਨੂੰ ਅਪਣਾ ਕੇ, ਲੋਕਾਂ ਨੂੰ ਅੰਗਰੇਜ਼ ਸਾਮਰਾਜ ਦੀ ਸਾਮਰਾਜਵਾਦੀ ਭਾਸ਼ਾ ਨੀਤੀ, ਅੰਗਰੇਜ਼ੀ ਸਰਕਾਰੀ ਧੌਂਸ ਪੱਟੀ ਤੋਂ ਬਚਾਇਆ ਅਤੇ ਭਾਰਤ ਦੇ ਰਾਸ਼ਟਰੀ ਸਭਿਆਚਾਰ ਦੇ ਮਾਣ ਨੂੰ ਵਧਾਇਆ। ਸਵਦੇਸ਼ੀ ਵਸਤਾਂ ਦੀ ਵਰਤੋਂ ਕਰਨ ਨੂੰ ਉਤਸ਼ਾਹ ਦਿੱਤਾ। ਵਿਦੇਸ਼ਾਂ ਵਿਚ ਬਣੇ ਮਾਲ ਦੀ ਲੋਟੂ ਨੀਤੀ ਨੂੰ ਠਲ੍ਹ ਪਾਈ।"

ਇਸ ਸੈਮੀਨਾਰ ਦੇ ਦੋਵੇਂ ਦਿਨ, ਉੱਘੇ ਵਿਦਵਾਨਾਂ ਡਾ. ਜਸਬੀਰ ਸਿੰਘ ਸਾਬਰ, ਡਾ. ਧਰਮ ਸਿੰਘ, ਸੁਵਰਨ ਸਿੰਘ ਵਿਰਕ, ਸੂਬਾ ਸੁਰਿੰਦਰ ਕੌਰ ਖਰਲ, ਡਾ. ਕੁਲਦੀਪ ਸਿੰਘ ਦੀਪ ਅਤੇ ਐਡਵੋਕੇਟ ਸ. ਮਾਲਵਿੰਦਰ ਸਿੰਘ ਵੜੈਚ ਨੇ ਆਪਣੇ ਆਪਣੇ ਵਿਚਾਰ ਪੇਸ਼ ਕੀਤੇ। ਇਸ ਗੱਲ ਉਤੇ ਬਲ ਦਿੱਤਾ ਗਿਆ ਕਿ ਕੂਕਾ ਲਹਿਰ ਨੂੰ ਸਮੁੱਚੇ ਇਤਿਹਾਸ ਦੇ ਪ੍ਰਕਰਣ ਵਿਚ ਨਵੇਂ ਸਿਰਿਓਂ ਵਾਚਣ ਦੀ ਲੋੜ ਹੈ ਤਾਂ ਜੁ ਸੁਤੰਤਰਤਾ ਸੰਗਰਾਮ ਤੇ ਭਾਰਤ ਦੇ ਸਭਿਆਚਾਰਕ ਇਤਿਹਾਸ ਵਿਚ ਨਾਮਧਾਰੀ ਲਹਿਰ ਦੇ ਪਾਏ ਯੋਗਦਾਨ ਦੀ ਠੀਕ ਠੀਕ ਪਛਾਣ ਹੋ ਸਕੇ। ਦੋਵੇਂ ਦਿਨ ਅੰਮ੍ਰਿਤਸਰ, ਬਟਾਲਾ, ਤਰਨਤਾਰਨ, ਜਲੰਧਰ ਤੇ ਹੋਰ ਥਾਂਵਾਂ ਤੋਂ, ਬਹੁਤ ਸਾਰੇ ਸਰੋਤਿਆਂ ਨੇ ਇਸ ਗੋਸ਼ਟੀ ਵਿਚ ਆਪਣੀ ਆਪਣੀ ਹਾਜ਼ਰੀ ਲਵਾ ਕੇ, ਇਸ ਨੂੰ ਸਫ਼ਲ ਬਣਾਇਆ।

**ਪਾਕਿਸਤਾਨੀ ਲੇਖਕ ਸ੍ਰੀ ਅਫ਼ਜ਼ਲ ਅਹਿਸਨ ਰੰਧਾਵਾ ਦਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣਾ**

31 ਮਈ 2004 ਨੂੰ ਪਾਕਿਸਤਾਨ ਦੇ ਪ੍ਰਸਿੱਧ ਪੰਜਾਬੀ ਲੇਖਕ, ਸ੍ਰੀ ਅਫਜ਼ਲ ਅਹਿਸਨ ਰੰਧਾਵਾ ਨੇ ਸ੍ਰੀ ਭੈਣੀ ਸਾਹਿਬ ਆ ਕੇ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ। ਉਹਨਾਂ ਨਾਲ ਸ੍ਰੀ ਗੁਲਜ਼ਾਰ ਸਿੰਘ ਸੰਧੂ ਤੇ ਸ. ਬਲਬੀਰ ਸਿੰਘ, ਡਿਪਟੀ ਐਡਵੋਕੇਟ ਜਨਰਲ ਪੰਜਾਬ ਸਨ। ਸ੍ਰੀ ਅਫ਼ਜ਼ਲ ਅਹਿਸਨ ਰੰਧਾਵਾ, ਨਾਮਧਾਰੀ ਸੰਤ ਟਹਿਲ ਸਿੰਘ ਕਿਆਮਪੁਰੀਆ ਦੇ ਭਤੀਜੇ ਹਨ ਤੇ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਬਚਪਨ ਵਿਚ ਮਿਲੇ ਪ੍ਰੇਮ ਦੀ ਵੀ ਯਾਦ ਤਾਜ਼ਾ ਹੈ। ਰੰਧਾਵਾ ਜੀ ਪਿਛਲੇ ਕਈ ਸਮਿਆਂ ਤੋਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਕਿਰਪਾ ਪਾਤਰ ਹਨ ਅਤੇ ਆਪ ਜੀ ਦੇ ਕੁਝ ਸਾਲ ਪਹਿਲਾਂ, ਯੂ.ਕੇ ਵਿਚ ਵੀ ਦਰਸ਼ਨ ਕਰ ਚੁਕੇ ਸਨ। ਸਤਿਗੁਰੂ ਜੀ ਨੇ ਆਪਣੇ ਨਿਵਾਸ ਦੇ ਨੇੜੇ ਹੀ ਖੁੱਲ੍ਹੇ ਕੁਦਰਤੀ ਮਾਹੌਲ ਵਿਚ ਰੰਧਾਵਾ ਜੀ ਨੂੰ ਦਰਸ਼ਨ ਕਰਨ ਅਤੇ ਚਰਨ ਪਰਸਨ ਦਾ ਸੁਭਾਗ ਬਖਸ਼ਿਆ। *ਇਸ ਮੁਲਾਕਾਤ ਦੇ ਵਿਸਤਾਰ ਪੂਰਵਕ ਵੇਰਵੇ ਸਤਿਜੁਗ ਦੇ ਵਿਸ਼ੇਸ਼ ਅੰਕ ਵਿਚ ਦਿੱਤੇ ਗਏ ਹਨ।

ਅਫ਼ਜ਼ਲ ਅਹਿਸਨ ਰੰਧਾਵਾ ਦੀਆਂ ਪੰਜਾਬੀ ਵਿਚ ਲਿਖੀਆਂ ਪੁਸਤਕਾਂ ਨਾਵਲ ਅਤੇ ਕਹਾਣੀਆਂ 'ਦੁਆਬਾ', 'ਰੱਤ ਤੇ ਰੇਤਾ', 'ਸੂਰਜ ਗ੍ਰਹਿਣ', 'ਦੀਵਾ ਤੇ ਦਰਿਆ', 'ਰੰਨ ਤਲਵਾਰ ਤੇ ਘੋੜਾ', 'ਮੁੰਨਾ ਕੋਹ ਲਾਹੌਰ', ਬਹੁਚਰਚਿਤ ਰਚਨਾਵਾਂ ਹਨ ਅਤੇ ਇਹ ਦੋਹਾਂ ਪੰਜਾਬਾਂ, ਭਾਰਤੀ ਤੇ ਪਾਕਿਸਤਾਨੀ ਵਿਚਾਲੇ ਪੁਲ ਦਾ ਕੰਮ ਕਰਦੀਆਂ ਹਨ, ਅਤੇ ਦੋਹਾਂ ਪੰਜਾਬਾਂ ਦੀ ਜਨਤਾ ਦੀ ਪੱਕੀ ਪੀਢੀ ਸਾਂਝ ਦਾ ਪ੍ਰਮਾਣ ਹਨ। ਸਤਿਗੁਰੂ ਜੀ ਵਲੋਂ 'ਸਤਿਜੁਗ' ਦਾ ਸ਼ਤਾਬਦੀ ਅੰਕ ਅਤੇ ਯਾਦਗਾਰੀ ਕੈਸਟਾਂ ਬਖਸ਼ ਕੇ ਰੰਧਾਵਾ ਨੂੰ ਪ੍ਰੇਮ ਸਹਿਤ ਵਿਦਾ ਕੀਤਾ ਗਿਆ ਅਤੇ ਸ੍ਰੀ ਭੈਣੀ ਸਾਹਿਬ ਦੇ ਇਤਿਹਾਸਕ ਸਥਾਨਾਂ ਦੇ ਦਰਸ਼ਨ ਕਰਵਾਉਣ ਲਈ ਆਦੇਸ਼ ਕੀਤਾ ਗਿਆ। ਯਾਦ ਰਹੇ ਕਿ ਸ੍ਰੀ ਅਫਜ਼ਲ ਅਹਿਸਨ ਰੰਧਾਵਾ ਪਾਕਿਸਤਾਨ ਦੇ ਨੈਸ਼ਨਲ ਅਸੈਂਬਲੀ ਦੇ ਮੈਂਬਰ ਵੀ ਰਹੇ ਹਨ।

---

*ਸਤਿਜੁਗ, ਅੰਕ, 24 ਤੋਂ 30 ਜੂਨ 2004

1 ਜੂਨ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸੇਵਕਾਂ ਸਮੇਤ ਪਿੰਡ ਸਿਆੜ੍ਹ ਵਿਚ ਦਰਸ਼ਨ ਦਿੱਤੇ ਜਿੱਥੇ ਸਭ ਤੋਂ ਪਹਿਲਾਂ ਮਾਂਈਆਂ ਨੂੰ ਅੰਮ੍ਰਿਤ ਪਾਨ ਕਰਵਾਇਆ ਗਿਆ ਸੀ।

ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਉਸ ਸਥਾਨ ਤੇ, ਪੁਰਾਤਨ ਢੰਗ ਦੀ ਇਮਾਰਤ ਦਾ ਨਿਰਮਾਣ ਕਰਵਾਇਆ ਗਿਆ ਹੈ ਜਿਸ ਨੂੰ ਨਾਨਕਸ਼ਾਹੀ ਇੱਟਾਂ ਲਗਾ ਕੇ, ਉਸਦੀ ਪੁਰਾਣੀ ਦਿੱਖ ਨੂੰ ਸੁਰੱਖਿਅਤ ਰੱਖਿਆ ਗਿਆ ਹੈ। ਸਤਿਗੁਰੂ ਜੀ ਨੇ ਦੀਵਾਨ ਸਥਾਨ ਤੇ ਦਰਸ਼ਨ ਦੇ ਕੇ, ਸਾਧ ਸੰਗਤ ਨੂੰ ਕਿਰਤਾਰਥ ਕੀਤਾ। ਇਕ ਸਹਿਜ ਪਾਠ ਦਾ ਭੋਗ ਪਾਇਆ ਗਿਆ ਅਤੇ ਸੰਤ ਗੁਰਦੇਵ ਸਿੰਘ ਵਲੋਂ ਸਤਿਗੁਰੂ ਜੀ ਤੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ ਗਿਆ।

ਸ੍ਰੀ ਭੈਣੀ ਸਾਹਿਬ ਵਿਖੇ ਹੀ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨਾਂ ਵਿਚ, 3 ਤੇ 4 ਜੂਨ 2004 ਨੂੰ ਸਤਿਗੁਰੂ ਰਾਮ ਸਿੰਘ ਜੀ ਵਲੋਂ ਸਭ ਤੋਂ ਪਹਿਲਾਂ ਕੀਤੇ ਗਏ 6 ਜੋੜਿਆਂ ਦੇ 1863 ਵਿਚ ਆਨੰਦ ਕਾਰਜਾਂ ਦੀ ਯਾਦ ਵਿਚ, ਸੰਮੇਲਨ ਕੀਤੇ ਗਏ। ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ ਤੇ ਹਰੀ ਮੰਦਰ ਵਿਚ ਹਜ਼ੂਰੀ ਦੀਵਾਨ ਸਜੇ। 4 ਜੂਨ ਨੂੰ ਮੇਲੇ ਦੀ ਸਮਾਪਤੀ ਸਮੇਂ 7 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 13 ਪਾਠਾਂ ਦੇ ਭੋਗ ਪਾਏ ਗਏ।

4 ਜੂਨ 2004 ਨੂੰ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ ਕੰਵਲਾਂ ਦਵਾਰਾ ਦੋ ਏਕੜ ਭੂਮੀ ਵਿਚ, ਨਵੇਂ ਗੁਰੂ ਹਰਕ੍ਰਿਸ਼ਨ ਅਰੋਗ ਆਸ਼ਰਮ ਦਾ ਨੀਂਹ ਪੱਥਰ ਰੱਖਿਆ। ਜਿੱਥੇ ਪਿਛਲੇ 7 ਸਾਲਾਂ ਤੋਂ ਕੁਦਰਤੀ ਇਲਾਜ ਦੇ ਯੋਗ ਸਾਧਨਾ ਦਵਾਰਾ ਕਈ ਰੋਗਾਂ ਜਿਵੇਂ ਗਠੀਆ, ਮੋਟਾਪਾ, ਦਮਾ, ਸਰਵਾਈਕਲ, ਸਲਿਪ ਡਿਸਕ, ਗੋਡਿਆਂ ਦੇ ਦਰਦ, ਸੰਗ੍ਰਹਿਣੀ ਤੇ ਸ਼ੂਗਰ ਦਾ ਇਲਾਜ ਕੀਤਾ ਜਾ ਰਿਹਾ ਸੀ। ਇਸ ਸਮੇਂ ਸ੍ਰੀ ਸਤਿਗੁਰੂ ਜੀ ਦੇ ਨਾਲ ਸੰਤ ਜਗਤਾਰ ਸਿੰਘ, ਸੰਤ ਰਛਪਾਲ ਸਿੰਘ, ਸੰਤ ਹਰਪਾਲ ਸਿੰਘ, ਡਾ. ਇਕਬਾਲ ਸਿੰਘ ਵੀ ਹਾਜ਼ਰ ਸਨ।

**ਸਵਰਗਵਾਸੀ ਸ੍ਰੀ ਪ੍ਰੀਤਮ ਸਿੰਘ ਕਵੀ ਦੀ ਯਾਦ ਵਿਚ ਕਵੀ ਦਰਬਾਰ**

20 ਜੂਨ ਨੂੰ ਨਵੀਂ ਦਿੱਲੀ ਦੀ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ, ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ, ਸਵਰਗਵਾਸੀ ਪ੍ਰੀਤਮ

ਸਿੰਘ ਕਵੀ ਜੀ ਦੀ ਯਾਦ ਵਿਚ ਕਵੀ ਦਰਬਾਰ ਕੀਤਾ ਗਿਆ।

ਸ੍ਰੀ ਸਾਧੂ ਸਿੰਘ ਕਿਸਾਨ, ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੇ ਮੰਚ ਦੀ ਕਾਰਵਾਈ ਨਿਭਾਈ ਅਤੇ ਉੱਘੇ ਕਵੀਆਂ, ਸੰਤ ਗੁਰਦਿਆਲ ਸਿੰਘ ਪ੍ਰੀਤ, ਸ੍ਰੀ ਹਰਿੰਦਰ ਪਤੰਗਾ, ਸੰਤ ਗੁਰਮੁਖ ਸਿੰਘ ਰਤਨ, ਸੰਤ ਬਲਬੀਰ ਸਿੰਘ ਨੂਰ ਨੇ ਆਪਣੀਆਂ ਰਚਨਾਵਾਂ ਦਵਾਰਾ ਕਵੀ ਜੀ ਨੂੰ ਯਾਦ ਕੀਤਾ।

ਸਰਵ ਸ੍ਰੀ ਪ੍ਰੀਤਮ ਸਿੰਘ ਪੰਛੀ, ਸ. ਜਸਵਿੰਦਰ ਸਿੰਘ ਇਤਿਹਾਸਕਾਰ, ਸ਼੍ਰੀ ਐਸ.ਐਸ. ਮਨਧੀਰ ਨੇ ਕਵੀ ਜੀ ਦੇ ਜੀਵਨ ਨਾਲ ਸੰਬੰਧਤ, ਘਟਨਾਵਾਂ ਬਾਰੇ ਦੱਸਿਆ। ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ ਕਵੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਕੇ, ਕਈ ਪੁਸਤਕਾਂ ਦੀ ਰਚਨਾ ਕੀਤੀ ਜਿਹਨਾਂ ਵਿੱਚੋਂ "ਬੀਤੇ ਦੀਆਂ ਪੈੜਾਂ" ਇਸ ਲੜੀ ਦੀਆਂ ਸ਼ਾਹਕਾਰ ਰਚਨਾਵਾਂ ਹਨ। ਸਮਾਗਮ ਦੀ ਸਮਾਪਤੀ ਸਮੇਂ ਕਵੀ ਜੀ ਦੀ ਧਰਮ ਪਤਨੀ ਮਾਤਾ ਗੁਰਬਚਨ ਕੌਰ, ਸਪੁਤਰੀ ਬੀਬੀ ਕੁਲਵੰਤ ਕੌਰ ਅਤੇ ਕਵੀ ਜੀ ਦੇ ਬਚਪਨ ਦੇ ਸਾਥੀ, ਸ੍ਰੀ ਪ੍ਰੀਤਮ ਸਿੰਘ ਪੰਛੀ ਦਾ ਸਨਮਾਨ ਕੀਤਾ ਗਿਆ।

**ਮੰਡੀ ਤੇ ਹਿਮਾਚਲ ਪ੍ਰਦੇਸ਼ ਦੇ ਕਈ ਸ਼ਹਿਰਾਂ ਵਿਚ ਸਤਿਗੁਰੂ ਜੀ ਦੇ ਦਰਸ਼ਨ**

6 ਜੁਲਾਈ ਤੋਂ 11 ਜੁਲਾਈ ਤੱਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਤਾ ਚੰਦ ਕੌਰ ਜੀ ਤੇ ਆਪਣੇ ਨਿੱਜੀ ਸੇਵਕਾਂ ਨਾਲ ਲਗਭਗ ਸਾਢੇ ਤਿੰਨ ਸਾਲ ਪਿਛੋਂ ਮੰਡੀ ਤੇ ਹਿਮਾਚਲ ਪ੍ਰਦੇਸ਼ ਦੇ ਕਈ ਹੋਰ ਸਥਾਨਾਂ, ਭੁੰਤਰ, ਕੁੱਲੂ, ਮਨਾਲੀ, ਆਦਿ ਵਿਖੇ ਆਪਣੇ ਸਿੱਖ ਸੇਵਕਾਂ ਨੂੰ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ। ਹਰ ਥਾਂ ਤੇ ਸਤਿਗੁਰੂ ਜੀ ਦਾ ਸੰਗਤਾਂ ਵਲੋਂ ਨਿੱਘਾ ਸਵਾਗਤ ਕੀਤਾ ਗਿਆ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ ਸੰਗਤਾਂ ਨੇ ਹੁੰਮ ਹੁੰਮਾਂ ਕੇ ਦਰਸ਼ਨ-ਦਾਤ ਮਾਣੀ। ਸਤਿਗੁਰੂ ਜੀ ਦੀ ਇਸ ਸੰਖੇਪ ਯਾਤਰਾ ਦੀਆਂ ਕੁਝ ਘਟਨਾਵਾਂ, ਵਿਸ਼ੇਸ਼ ਮਹਾਨਤਾ ਰੱਖਦੀਆਂ ਹਨ।

ਕੁੱਲੂ ਦੀ ਸਾਧ ਸੰਗਤ ਨੇ ਨਵੇਂ ਬਣਾਏ ਸਿੰਘ ਸਭਾ ਦੇ ਗੁਰਦੁਆਰੇ, ਦਰਸ਼ਨ ਦੇਣ ਲਈ ਬੇਨਤੀ ਕੀਤੀ। ਸੇਵਕ ਰਛਪਾਲ ਸਿੰਘ ਨੇ ਪ੍ਰਬੰਧਕਾਂ ਨੂੰ ਦੱਸ ਦਿੱਤਾ ਸੀ ਕਿ ਸਤਿਗੁਰੂ ਜੀ ਪੌੜੀਆਂ ਚੜ੍ਹ ਕੇ ਨਹੀਂ ਜਾਣਗੇ। ਉਨ੍ਹਾਂ ਨੇ ਹੇਠਾਂ

ਸਾਇਬਾਨ ਲਗਾ ਕੇ, ਸਤਿਗੁਰੂ ਜੀ ਦੇ ਬੈਠਣ ਦਾ ਇੰਤਜ਼ਾਮ ਕਰ ਦਿੱਤਾ ਸੀ। ਜਦੋਂ ਸਤਿਗੁਰੂ ਜੀ ਕੁਰਸੀ ਤੇ ਬਿਰਾਜਮਾਨ ਹੋਏ ਤਾਂ ਸੰਗਤਾਂ ਖੜੀਆਂ ਹੋ ਕੇ ਵੈਰਾਗ ਵਿਚ ਸ਼ਬਦ ਉਚਾਰ ਰਹੀਆਂ ਸਨ।

ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈ ਡੀਠੁ

ਸਤਿਗੁਰੂ ਜੀ ਨੇ ਹੁਕਮ ਕੀਤਾ "ਸ਼ਬਦ ਪੜ੍ਹਨਾ ਬੰਦ ਕਰ ਦਿਓ, ਮੈਂ ਕੁਰਸੀ ਤੇ ਬੈਠਾਂ ਹਾਂ ਤੇ ਤੁਸੀਂ ਖੜ੍ਹੇ ਹੋ ਕੇ ਸ਼ਬਦ ਪੜ੍ਹ ਰਹੇ ਹੋ। ਇਦਾ ਗੁਰਬਾਣੀ ਦਾ ਅਪਮਾਨ ਹੈ।" ਸਤਿਗੁਰੂ ਜੀ ਥੋੜ੍ਹੇ ਚਿਰ ਪਿਛੋਂ ਪੌੜੀਆਂ ਚੜ੍ਹ ਕੇ ਨਵੇਂ ਬਣੇ ਗੁਰਦੁਆਰੇ ਅੰਦਰ ਪ੍ਰਵੇਸ਼ ਕਰਕੇ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਨਮਸਕਾਰ ਕਰ ਕੇ ਵਾਪਸ ਆ ਗਏ। ਡੋਬੀ ਵਿਖੇ 7 ਵਿੱਘਿਆਂ ਵਿਚ ਬਣਾਏ ਵਿਸ਼ਾਲ ਹੋਟਲ ਵਿਚ, ਕੁਰਸੀ ਤੇ ਬੈਠ ਕੇ ਸਤਿਗੁਰੂ ਜੀ ਮਾਈਆਂ ਨੂੰ ਹੁਕਮ ਕੀਤਾ ਕਿ ਸਵੇਰੇ ਜਪੁਜੀ ਸਾਹਿਬ ਤੇ ਸ਼ਾਮ ਨੂੰ ਰਹਿਰਾਸ ਸਾਹਿਬ ਦਾ ਪਾਠ ਜ਼ਰੂਰ ਕਰਨ ਤੇ ਇਕ ਘੰਟਾ ਨਾਮ ਸਿਮਰਨ ਵੀ ਜ਼ਰੂਰ ਕਰਿਆ ਕਰਨ।

ਸੇਵਕ ਹਰਪਾਲ ਸਿਘ ਨੇ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਮਾਈਆਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ "ਸਤਿਗੁਰੂ ਜੀ ਨੇ ਸਾਨੂੰ ਦੁਨੀਆਂ ਤੋਂ ਨਿਆਰਾ ਕੀਤਾ ਹੈ। ਸਾਨੂੰ ਫਜ਼ੂਲ ਦੀਆਂ ਰਸਮਾਂ, ਰਿਵਾਜ਼ਾਂ ਤੋਂ ਬਚਣਾ ਚਾਹੀਦਾ ਹੈ। ਬੀਬੀਆਂ ਨੂੰ ਸ਼ੁੱਧ ਭੋਜਨ ਬਣਾ ਕੇ ਬੱਚਿਆਂ ਨੂੰ ਛਕਾਣਾ ਚਾਹੀਦਾ ਹੈ ਤਾਂ ਜੋ ਬੱਚੇ ਬਲੀ ਤੇ ਗੁਰਸਿੱਖ ਬਣਨ। ਇਸੇ ਹੋਟਲ ਦੇ ਪਾਰਕ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਜਥੇ, ਹਰਬੰਸ ਸਿਘ ਘੁੱਲਾ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ 16 ਭੋਗ ਪਾਏ ਗਏ।

ਆਪਣੇ ਸੇਵਕਾਂ ਸੰਗ ਸਤਿਗੁਰੂ ਜੀ ਨੇ ਵੱਖ ਵੱਖ ਸਥਾਨਾਂ ਤੇ ਸੁੰਦਰ ਤੇ ਰਮਣੀਕ ਕੁਦਰਤੀ ਦ੍ਰਿਸ਼ਾ ਨੂੰ ਵੀ ਮਾਣਿਆਂ। ਸਤਿਗੁਰੂ ਜੀ ਜਿਥੇ ਆਪ ਕੁਦਰਤ ਵਿਚ ਵੱਸ ਰਹੇ ਪ੍ਰਭੂ ਨੂੰ ਨਿਹਾਰਦੇ ਹਨ, ਉਥੇ ਸਾਧ ਸੰਗਤ ਨੂੰ ਵੀ ਰੱਬ ਦੇ ਇਨ੍ਹਾਂ ਅਨਮੋਲ ਦ੍ਰਿਸ਼ਾ ਨੂੰ ਮਾਨਣ ਦੀ ਜਾਗ ਲਾਉਂਦੇ ਹਨ। ਇਸ ਸੰਖੇਪ ਦੌਰੇ ਪਿਛੋਂ, ਸਤਿਗੁਰੂ ਜੀ 11 ਜੁਲਾਈ ਨੂੰ ਸ੍ਰੀ ਭੈਣੀ ਸਾਹਿਬ ਵਾਪਸ ਪਹੁੰਚ ਗਏ ਜਿਥੇ ਸਤਿਗੁਰੂ ਜੀ ਦਾ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਨਿੱਘਾ ਸਵਾਗਤ ਕੀਤਾ ਗਿਆ।

ਇਨ੍ਹਾਂ ਦਿਨਾਂ ਵਿਚ ਹੀ ਤਰਨਤਾਰਨ ਵਿਖੇ ਗੁਰਮਤ ਸਿਖਲਾਈ ਸਮਾਗਮ ਕੀਤਾ ਗਿਆ ਜਿਸ ਵਿਚ 240 ਵਿਦਿਆਰਥੀਆਂ ਨੇ ਭਾਗ ਲਿਆ ਜੋ ਅੰਮ੍ਰਿਤਸਰ, ਤਰਨਤਾਰਨ, ਬਟਾਲਾ, ਗੁਰਦਾਸਪੁਰ, ਡੇਰਾ ਬਾਬਾ ਨਾਨਕ ਆਦਿ ਸਥਾਨਾਂ ਤੋਂ ਆਏ ਸਨ। ਸਥਾਨਕ ਨਾਮਧਾਰੀ ਵਿਦਿਅਕ ਜਥੇ ਦੇ ਸਕੱਤਰ ਸੰਤ ਸ਼ਾਮ ਸਿੰਘ ਨੇ ਆਏ ਪ੍ਰਾਹੁਣਿਆਂ, ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਅਹੁਦੇਦਾਰਾਂ, ਸੂਬਾ ਬਲਵਿੰਦਰ ਸਿੰਘ, ਸੂਬਾ ਜਗਤਾਰ ਸਿੰਘ, ਬੀਬੀ ਸੁਖਜੀਤ ਕੌਰ, ਬੀਬੀ ਅਮਰਜੀਤ ਕੌਰ, ਬੀਬੀ ਨਰਿਦਰ ਕੌਰ, ਸੂਬਾ ਮੋਹਕਮ ਸਿੰਘ, ਸੰਤ ਨਿਸ਼ਾਨ ਸਿੰਘ ਕਥਾਵਾਚਕ ਨੂੰ ਇਥੇ ਪੁੱਜਣ ਲਈ ਜੀ ਆਇਆਂ ਆਖਿਆ ਗਿਆ।

ਸਿੱਖਿਆਰਥੀਆਂ ਦੇ ਭਾਸ਼ਣ ਪ੍ਰਤੀਯੋਗਤਾ, ਨਾਮ ਸਿਮਰਨ, ਚਿੱਤਰਕਾਰੀ, ਗੁਰਬਾਣੀ ਕੰਠ, ਦਸਤਾਰ ਮੁਕਾਬਲੇ ਕਰਵਾਏ ਗਏ। ਵਿਸ਼ੇਸ਼ ਬੁਲਾਰਿਆਂ ਨੇ ਆਪਣੇ ਭਾਸ਼ਣਾ ਦਵਾਰਾ ਨਵ ਸਿਖਿਅਤ ਵਿਦਿਆਰਥੀਆਂ ਨੂੰ, ਸਤਿਗੁਰੂ ਜੀ ਵਲੋਂ ਦੱਸੇ ਹੋਏ ਗੁਰਮਤ ਪੰਥ ਉੱਤੇ ਚੱਲਣ, ਕਾਲੇ ਨੀਲੇ ਬਸਤਰ ਨਾ ਪਹਿਨਣ ਅਤੇ ਦਾਜ ਦਹੇਜ ਨਾ ਲੈਣ ਦੀ ਪ੍ਰੇਰਨਾ ਦਿੱਤੀ। ਇਸ ਸਮਾਗਮ ਨੂੰ ਜਥੇਬੰਦ ਕਰਨ ਅਤੇ ਸਫ਼ਲ ਬਣਾਉਣ ਲਈ, ਮਾਸਟਰ ਸਵਰਨ ਸਿੰਘ ਨੇ ਸ਼ਲਾਘਾਯੋਗ ਉਦਮ ਕੀਤਾ ਸੀ। ਤਰਨ ਤਾਰਨ ਦੇ ਜਥੇ ਵਲੋਂ ਆਏ ਹੋਏ ਮਹਿਮਾਨਾਂ ਦਾ, ਸਤਿਗੁਰੂ ਰਾਮ ਸਿੰਘ ਦੀ ਤਸਵੀਰ ਵਾਲਾ ਨਾਮਧਾਰੀ ਚਿੰਨ੍ਹ ਦੇ ਕੇ ਸਨਮਾਨ ਕੀਤਾ ਗਿਆ।

**ਸੰਤ ਦਲੀਪ ਸਿੰਘ ਨਾਮਧਾਰੀ ਦੀ ਪੁਸਤਕ 'ਅੰਮ੍ਰਿਤ ਨਾਮ' ਬਾਰੇ ਗੋਸ਼ਟੀ**

ਪੰਜਾਬੀ ਸਾਹਿਤ ਅਕਾਦਮੀ ਅਤੇ ਸਥਾਨਕ ਸਿਰਜਨਧਾਰਾ ਦੇ ਸਹਿਯੋਗ ਨਾਲ, ਪ੍ਰਸਿੱਧ ਨਾਮਧਾਰੀ ਲੇਖਕ ਸੰਤ ਦਲੀਪ ਸਿੰਘ ਦੀ ਪੁਸਤਕ 'ਅੰਮ੍ਰਿਤ ਨਾਮ' ਬਾਰੇ ਪੰਜਾਬੀ ਸਾਹਿਤ ਅਕਾਦਮੀ ਦੇ ਸੈਮੀਨਾਰ ਹਾਲ ਵਿਚ, ਵਿਸ਼ੇਸ਼ ਗੋਸ਼ਟੀ ਹੋਈ ਜਿਸ ਦੀ ਪ੍ਰਧਾਨਗੀ ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਨੇ ਕੀਤੀ। ਸੰਤ ਬਾਬਾ ਸੀਚੇਵਾਲ ਨੇ ਸੁਲਤਾਨ ਪੁਰ ਲੋਧੀ ਕੋਲ ਵਗਦੀ ਵੇਈਂ ਨਦੀ ਦੇ ਪ੍ਰਦੂਸ਼ਣ ਨੂੰ ਦੂਰ ਕਰਕੇ, ਇਸ ਨੂੰ ਮੁੜ ਨਿਰਮਲ ਕਰ ਦੇਣ ਦਾ ਪਰਉਪਕਾਰੀ ਉੱਦਮ ਕੀਤਾ ਹੈ। ਆਪ ਜੀ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ

"ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਨਾਲ ਇਹ ਨਦੀ ਪਵਿੱਤਰ ਹੋ ਗਈ। ਸਾਡਾ ਵੀ ਫਰਜ਼ ਬਣਦਾ ਹੈ ਕਿ ਅਸੀਂ ਦਰਿਆਵਾਂ ਤੇ ਨਦੀਆਂ ਵਿਚ ਸਦੀਆਂ ਤੋਂ ਵਹਿ ਰਹੇ ਜਲ ਦੀ ਪਵਿੱਤਰਤਾ ਨੂੰ ਕਾਇਮ ਰੱਖੀਏ।

ਅੰਮ੍ਰਿਤ ਨਾਮ ਪੁਸਤਕ ਬਾਰੇ ਵੱਖ ਵੱਖ ਲੇਖਕਾਂ ਨੇ ਨਿਮਨ ਲਿਖਿਤ ਵਿਚਾਰ ਪ੍ਰਗਟਾਏ।

ਇਹ ਪੁਸਤਕ ਜਿਥੇ ਗੁਰਮਤਿ ਦੇ ਤੱਤ ਦਰਸ਼ਨ ਦੀ ਵਿਆਖਿਆ ਕਰਦੀ ਹੈ ਉਥੇ ਵਿਵਹਾਰਕ ਰੂਪ ਵਿਚ, ਇਹ ਇਕ ਸੱਚੇ ਜਗਿਆਸੂ ਲਈ, ਪੱਥ ਪ੍ਰਦਰਸ਼ਕ ਦੇ ਕਰਮ ਨੂੰ ਵੀ ਨਿਭਾਉਂਦੀ ਹੈ। (ਕਿਰਪਾਲ ਸਿੰਘ ਕਸੇਲ)

"ਬਾਣੀ ਨੂੰ ਪੜ੍ਹਨਾ, ਸੁਣਨਾ, ਸਮਝਣਾ, ਵਿਚਾਰ ਕਰਨਾ, ਹਰ ਇਕ ਲਈ ਲਾਭਕਾਰੀ ਹੈ। ਪੁਸਤਕ 'ਅੰਮ੍ਰਿਤ ਨਾਂਮ' ਵਿਚ ਇਸੇ ਸੱਚ ਦੀ ਵਿਆਖਿਆ ਕੀਤੀ ਗਈ ਹੈ। (ਡਾ. ਜਤਿੰਦਰ ਪਾਲ ਸਿੰਘ ਜੌਲੀ)

ਸੱਚ ਇਕ ਮਹਾਂਬ੍ਰਿਖ ਵਾਂਗ ਹੈ ਜਿਸਦੀ ਜੜ੍ਹ ਧਰਤੀ ਵਿਚ, ਅਕਾਰ ਧਰਤੀ ਦੇ ਉਪਰ ਤੇ ਉਸਨੂੰ ਸੂਰਜ ਤੋਂ ਊਰਜਾ ਮਿਲਦੀ ਹੈ। ਗੁਰਬਾਣੀ ਹੀ ਹਲਤ ਅਤੇ ਪਲਤ ਨੂੰ ਜੋੜਦੀ ਹੈ। (ਡਾ. ਗੁਰਭਜਨ ਸਿੰਘ ਗਿੱਲ)

"ਇਸ ਪੁਸਤਕ ਨੂੰ ਪੜ੍ਹਨਾ ਲਾਭ ਦਾਇਕ ਹੈ। ਇਹ ਰਚਨਾ ਵਾਰਤਕ ਦੀ ਸਫ਼ਲ ਕਿਰਤ ਹੈ ਜਿਸ ਵਿਚ ਸੰਬੋਧਨੀ ਤੇ ਵਿਆਖਿਆ ਕਾਰੀ ਵਾਰਤਕ, ਸ਼ੁੱਧ ਪੰਜਾਬੀ ਭਾਸ਼ਾ ਵਿਚ ਸੰਕਲਿਤ ਹੈ। (ਪ੍ਰੋ. ਮਹਿੰਦਰ ਸਿੰਘ ਚੀਮਾਂ)

ਪੁਸਤਕ ਦੇ ਕਰਤਾ ਸੰਤ ਦਲੀਪ ਸਿੰਘ ਨੇ ਕਿਹਾ ਕਿ ਇਸ ਪੁਸਤਕ ਵਿਚ, ਵੱਖ ਵੱਖ ਅਖਬਾਰਾਂ ਵਿਚ ਛਪੇ ਲੇਖਾਂ ਦਾ ਸੰਗ੍ਰਹਿ ਕੀਤਾ ਗਿਆ ਹੈ। ਜਿਸ ਬਾਰੇ ਮੈਨੂੰ ਕਈ ਵਿਦਵਾਨਾਂ ਨੇ ਸੁਝਾਵ ਦਿੱਤੇ ਸਨ। ਅੰਤ ਵਿਚ ਸਿਰਜਨ ਧਾਰਾ ਦੇ ਪ੍ਰਧਾਨ ਡਾ. ਕਰਮਜੀਤ ਸਿੰਘ ਔਜਲਾ ਨੇ ਆਏ ਵਿਦਵਾਨਾਂ ਤੇ ਸਰੋਤਿਆਂ ਦਾ ਧੰਨਵਾਦ ਕੀਤਾ।

ਇਸ ਪੁਸਤਕ ਬਾਰੇ ਪ੍ਰੋ. ਕਰਤਾਰ ਸਿੰਘ, ਕਾਲੜਾ ਨੇ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਤੇ ਬੀਬੀ ਗੁਰਚਰਨ ਕੌਰ ਨੇ ਪੁਸਤਕ ਵਿਚਲੇ ਨੈਤਿਕ ਪੱਖ ਬਾਰੇ, ਆਪਣੇ ਵਿਚਾਰ ਪ੍ਰਗਟਾਏ।

## 2004 ਦੀ ਵਿਸ਼ੇਸ਼ ਥਾਈਲੈਂਡ ਯਾਤਰਾ

ਸਤਿਗੁਰੂ ਜੀ ਦੇ ਜੀਵਨ ਦਾ ਹਰ ਕਦਮ ਜਨਹਿਤਕਾਰੀ, ਪਰਉਪਕਾਰੀ ਤੇ ਦੁਖੀ ਤੇ ਸੰਤਾਪੀ ਮਾਨਵਤਾ ਦੇ ਉਧਾਰ ਕਰਨ ਵਾਲਾ ਹੁੰਦਾ ਹੈ। ਆਪ ਭਾਵੇਂ ਦੇਸ਼ ਵਿੱਚ ਹੋਣ ਜਾਂ ਵਿਦੇਸ਼ਾ ਦਾ ਰਟਨ ਕਰ ਰਹੇ ਹੋਣ, ਆਪ ਜੀ ਦਾ ਹਰ ਪਲ ਪ੍ਰਭੂ ਭਗਤੀ ਅਤੇ ਜੀਵ ਜੰਤੂਆਂ ਦੇ ਭਲੇ ਲਈ ਲਗਦਾ ਹੈ। ਸਤਿਗੁਰੂ ਜੀ ਦੀ 2004 ਦੀ ਥਾਈਲੈਂਡ ਦੀ ਯਾਤਰਾ ਵੀ ਅਨੇਕ ਘਟਨਾਵਾਂ ਨਾਲ ਭਰਪੂਰ ਅਤੇ ਅਭੁੱਲ ਕਾਰਨਾਮਿਆਂ ਦੀ ਦਾਸਤਾਨ ਹੈ।

25 ਜੁਲਾਈ ਤੋਂ ਸ੍ਰੀ ਭੈਣੀ ਸਾਹਿਬ ਤੋਂ ਰਵਾਨਾ ਹੋਣ ਤੋਂ ਲੈ ਕੇ, 5 ਅਗਸਤ ਨੂੰ ਮੁੜ ਆਪਣੇ ਕੇਂਦਰੀ ਧਾਮ ਤੇ ਪੁੱਜਣ ਤੱਕ, ਇਹ ਯਾਤਰਾ ਬੜੀ ਰੋਚਕ ਤੇ ਸਿੱਖ ਸੇਵਕਾਂ ਦੇ ਭਲੇ ਲੇਖੇ ਲਗਦੀ ਹੈ। ਸ੍ਰੀ ਭੈਣੀ ਸਾਹਿਬ ਤੋਂ ਚੱਲਣ ਤੋਂ ਲੈ ਕੇ ਏਥੇ ਮੁੜ ਪੁੱਜਣ ਤੱਕ, ਪਿਆਸੇ ਬੰਬੀਹਾਂ ਲਈ ਅੰਮ੍ਰਿਤ ਬੂੰਦਾਂ ਦੀ ਬਰਖਾ ਕਰਨ ਸਮਾਨ, ਇਹ ਜਗਿਆਸੂਆਂ ਦੀ ਤਪਸ਼ ਮਿਟਾਉਣ ਅਤੇ ਗੁਰੂ ਦਰਸ਼ਨ ਦੇ ਦਵਾਰਾ, ਸ਼ੀਤਲ ਫ਼ੁਹਾਰਾਂ ਦੀਆਂ ਮੇਹਰਾਂ ਦਾ ਕ੍ਰਿਸ਼ਮਾਂ ਹੁੰਦਾ ਹੈ। ਦਿੱਲੀ ਪਹੁੰਚ ਕੇ ਸਤਿਗੁਰੂ ਜੀ ਨੇ ਨਵੀਂ ਦਿੱਲੀ ਦੀ ਰਮੇਸ਼ ਨਗਰ ਧਰਮਸ਼ਾਲਾ ਵਿਚ, ਦੁਪਹਿਰ ਦੇ ਦਿਵਾਨ ਵਿਚ ਠਾਠਾਂ ਮਾਰਦੇ ਸੰਗਤਾਂ ਦੇ ਇਕੱਠ ਵਿੱਚ ਦਰਸ਼ਨ ਦੇ ਕੇ ਠੰਡ ਵਰਤਾਈ।

ਹਜ਼ੂਰੀ ਦਿਵਾਨ ਵਿਚ ਸਾਧ ਸੰਗਤ ਵਿਚ ਕੁਝ ਪਤਵੰਤੇ ਸੱਜਣ, ਰਾਸ਼ਟਰੀ ਨੇਤਾ ਵੀ ਸਤਿਗੁਰੂ ਜੀ ਦੇ ਚਰਨ ਪਰਸਨ ਲਈ ਪਹੁੰਚੇ ਅਤੇ ਆਪਣੀਆਂ ਦਿਲੀ ਭਾਵਨਾਵਾਂ ਤੇ ਕਾਮਨਾਵਾਂ ਦੀ ਪੂਰਤੀ ਲਈ ਬੇਨਤੀਆਂ ਕੀਤੀਆਂ। ਇਨ੍ਹਾਂ ਪ੍ਰਤਿਸ਼ਠ ਵਿਅਕਤੀਆਂ ਵਿਚ ਸਾਬਕਾ ਮੁੱਖ ਚੋਣ ਕਮਿਸ਼ਨਰ, ਜੀ.ਵੀ.ਜੀ ਕ੍ਰਿਸ਼ਨਾਮੂਰਤੀ, ਸ੍ਰੀ ਜਗਦੀਸ਼ ਟਾਈਟਲਰ ਅਤੇ ਸ. ਸੁਰਜੀਤ ਸਿੰਘ ਜੋਬਨ ਪਹੁੰਚੇ ਸਨ। ਸ਼੍ਰੀ ਕ੍ਰਿਸ਼ਨਾਮੂਰਤੀ ਨੇ ਛੋਟੀ ਉਮਰ ਵਿਚ ਮਹਾਤਮਾ ਗਾਂਧੀ ਜੀ ਤੋਂ ਅਸ਼ੀਰਵਾਦ ਪ੍ਰਾਪਤ ਕੀਤਾ ਅਤੇ ਦੁਨਿਆਵੀ ਬਖਸ਼ਿਸ਼ਾਂ ਉਨ੍ਹਾਂ ਨੂੰ ਪ੍ਰਾਪਤ ਹੋਈਆਂ। ਉਨ੍ਹਾਂ ਕਿਹਾ, "ਅੱਜ ਮੈਂ ਆਪ ਜੀ ਤੋਂ ਦੈਵੀ ਬਖਸ਼ਿਸ਼ਾਂ ਪ੍ਰਾਪਤ ਕਰਨ ਲਈ ਹਾਜ਼ਰ ਹੋਇਆ ਹਾਂ। ਸਤਿਗੁਰੂ ਜੀ ਨੇ ਆਪਣੇ ਪਾਵਨ ਕਰ ਕੰਵਲਾਂ ਨਾਲ ਉਸ ਦੇ ਮਸਤਕ ਤੇ ਹੱਥ ਧਰਿਆ। ਸ੍ਰੀ ਜਗਦੀਸ਼ ਟਾਈਟਲਰ ਜੋ ਭਾਰਤ ਸਰਕਾਰ

ਵਿਚ ਦੁਬਾਰਾ ਨਵੇਂ ਮੰਤਰੀ ਬਣੇ ਸਨ, ਨੇ ਵੀ ਕਾਰਜ ਨਿਭਾਉਣ ਲਈ ਅਸ਼ੀਰਵਾਦ ਮੰਗੀ। ਬੰਗਲੌਰ ਵਿਚ ਵੱਡਾ ਪ੍ਰੋਜੈਕਟ ਆਰੰਭ ਕਰਣ ਬਾਰੇ ਦੱਸਿਆ ਤਾਂ ਸਤਿਗੁਰੂ ਜੀ ਨੇ ਠਾਕੁਰ ਉਦੇ ਸਿੰਘ ਵਲੋਂ ਚਲਾਏ ਜਾ ਰਹੇ ਨਾਮਧਾਰੀ ਸੀਡਜ਼ ਫਾਰਮ ਬਾਰੇ ਦੱਸਿਆ। ਸ੍ਰੀ ਜਗਦੀਸ਼ ਟਾਈਟਲਰ ਨੇ ਉਸ ਨੂੰ ਅੰਤਰ ਰਾਸ਼ਟਰੀ ਪੱਧਰ ਦੀ ਸੰਸਥਾ ਕਿਹਾ। ਸ. ਸੁਰਜੀਤ ਸਿੰਘ ਨੇ ਆਪਣੇ ਮੈਗਜ਼ੀਨ 'ਕੈਪੀਟਲ ਰਿਪੋਰਟ' ਦੀ ਉਹ ਪ੍ਰਤੀ ਭੇਂਟ ਕੀਤੀ ਜਿਸਦੇ ਮੁੱਖ ਪੰਨੇ ਤੇ ਸਤਿਗੁਰੂ ਜੀ ਦੇ ਨਾਲ ਪ੍ਰਧਾਨ ਮੰਤਰੀ, ਡਾ. ਮਨਮੋਹਨ ਸਿੰਘ ਦੀ ਤਸਵੀਰ ਸੀ। ਉਸੇ ਦਿਨ ਆਪਣੇ ਡੇਰੇ ਪੁੱਜ ਕੇ, ਸ੍ਰੀ ਤਾਰਾ ਸਿੰਘ ਅਨਜਾਣ ਨੂੰ ਆਦੇਸ਼ ਕੀਤਾ ਕਿ ਭਾਦਰਾ ਜਾ ਕੇ ਪਤਾ ਕੀਤਾ ਜਾਵੇ ਕਿ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਅਜਪਾਲ ਸਿੰਘ ਦੇ ਰੂਪ ਵਿੱਚ ਦਰਸ਼ਨ ਦਿੱਤੇ ਸਨ ਅਤੇ ਉਥੋਂ ਦੇ ਰਈਸ ਲਾਲ ਸਿੰਘ ਦੀ ਆਪ ਜੀ ਨੇ ਸਹਾਇਤਾ ਕੀਤੀ ਸੀ, ਉਸ ਦੀ ਵੰਸ਼ ਵਿਚੋਂ ਜੇ ਕੋਈ ਵਿਅਕਤੀ ਹੋਏ ਤਾਂ ਉਸ ਨਾਲ ਸੰਪਰਕ ਕੀਤਾ ਜਾਵੇ। ਉਸ ਦਿਨ ਦਰਸ਼ਨ ਕਰਨ ਆਈ ਸਾਧ ਸੰਗਤ ਦੀ ਗਿਣਤੀ ਵੀ ਬੇਸ਼ੁਮਾਰ ਸੀ।

**ਥਾਈਲੈਂਡ ਵਿਚ ਪ੍ਰਵੇਸ਼**

25 ਜੁਲਾਈ 2004 ਨੂੰ ਜਦੋਂ ਸਤਿਗੁਰੂ ਜੀ ਪੂਜ ਮਾਤਾ ਚੰਦ ਕੌਰ ਜੀ ਅਤੇ ਹੋਰ ਸਿੱਖ ਸੇਵਕਾਂ ਸਮੇਤ ਬੈਂਕਾਕ ਦੇ ਹਵਾਈ ਅੱਡੇ ਤੋਂ ਬਾਹਰ ਆਏ ਤਾਂ ਸਤਿਗੁਰੂ ਜੀ ਦੇ ਸਵਾਗਤ ਲਈ ਭਾਰੀ ਗਿਣਤੀ ਵਿਚ ਸਾਧ-ਸੰਗਤ ਹਵਾਈ ਅੱਡੇ ਤੇ ਪਹੁੰਚੀ ਹੋਈ ਸੀ। ਹਰ ਇਕ ਨੇ ਸਤਿਗੁਰੂ ਜੀ ਦੇ ਚਰਨ ਪਰਸ ਕੇ, ਗੁਰੂ ਦਰਸ਼ਨ ਦੇ ਪਰਮ ਆਨੰਦ ਨੂੰ ਮਾਣਿਆ। ਸਤਿਗੁਰੂ ਜੀ ਰੰਗ-ਬਿਰੰਗੇ ਫੁੱਲਾਂ ਨਾਲ ਸਜਾਈ ਕਾਰ ਵਿਚ ਬਿਰਾਜਮਾਨ ਹੋ ਕੇ, ਸੰਗਤਾਂ ਦੇ ਵੱਡੇ ਕਾਫ਼ਲੇ ਨਾਲ ਬੈਂਕਾਕ ਦੇ ਸੋਇ ਅਸ਼ੋਕ ਦੇ ਗੁਰਦਵਾਰੇ ਪਹੁੰਚੇ। ਹਜ਼ੂਰੀ ਦਿਵਾਨ ਵਿਚ ਪਹੁੰਚ ਕੇ ਬੈਂਕਾਕ ਦੀ ਸਾਧ ਸੰਗਤ, ਨੇ ਇਲਾਹੀ ਕੀਰਤਨ ਸਰਵਣ ਕਰ ਕੇ, ਗੁਰੂ ਦਰਸ਼ਨਾਂ ਦੇ ਸੁਭਾਗ ਨੂੰ ਪ੍ਰਾਪਤ ਕੀਤਾ।

ਥਾਈਲੈਂਡ ਦਾ ਇਹ ਦੌਰਾ ਭਾਵੇਂ ਹਫ਼ਤੇ ਤੱਕ ਦਾ ਹੀ ਸੀਮਤ ਸੀ ਪਰ ਫਿਰ ਵੀ ਇਸ ਵਿਚ, ਬਹੁਤ ਕੁਝ ਗੁਰੂ ਇਤਿਹਾਸ ਦੇ ਲਈ ਸਾਂਭਣ ਯੋਗ ਸੀ। ਸ੍ਰੀ ਸਤਿਗੁਰੂ ਜੀ ਦਾ ਨਿਤ ਕਰਮ ਜਿਥੇ ਵੀ ਆਪ ਹੋਣ ਨਿਰਵਿਘਨ ਚਲਦਾ ਰਹਿੰਦਾ

ਹੈ ਅਤੇ ਸ਼ਰਧਾਵਾਨ ਸੇਵਕ ਦਰਸ਼ਨ ਕਰਨ ਅਤੇ ਨਿੱਜੀ ਬੇਨਤੀਆਂ ਕਰਨ ਲਈ ਪਹੁੰਚ ਜਾਂਦੇ ਹਨ। ਉਸ ਦਿਨ ਸ਼ਾਮ ਦੇ ਦਿਵਾਨ ਵਿਚ, ਜਦ ਸੋਇ ਅਸ਼ੋਕ ਗੁਰਦਵਾਰੇ ਸਤਿਗੁਰੂ ਜੀ ਆਪਣੇ ਆਸਣ ਤੇ ਸ਼ੋਭਾਇਮਾਨ ਹੋਏ ਤਾਂ ਥਾਈਲੈਂਡ ਦੇ ਉੱਘੇ ਨੇਤਾ ਸ਼੍ਰੀ ਚਮਲੌਂਗ ਕਈ ਪਤਵੰਤੇ ਵਿਅਕਤੀਆਂ ਨਾਲ ਪਹੁੰਚੇ ਹੋਏ ਸਨ ਜਿਨ੍ਹਾਂ ਵਿਚ ਸ਼੍ਰੀ ਮਾਨਾ ਵੀ ਸਨ ਜੋ ਗਵਰਨਰ ਦੀ ਚੋਣ ਲਈ ਉਮੀਦਵਾਰ ਸੀ। ਮਿ. ਮਾਨਾ ਬਹੁਤ ਸਿਆਣਾ, ਪੜ੍ਹਿਆ ਲਿਖਿਆ, ਈਮਾਨਦਾਰ ਸਿਆਸਤਦਾਨ ਸੀ ਅਤੇ ਸਤਿਗੁਰੂ ਜੀ ਤੋਂ ਚੋਣ ਵਿਚ ਸਫ਼ਲ ਹੋਣ ਲਈ ਅਸ਼ੀਰਵਾਦ ਲੈਣ ਆਇਆ ਸੀ।

27 ਜੁਲਾਈ ਨੂੰ ਸਤਿਗੁਰੂ ਜੀ ਨੇ ਵਿਸ਼ੇਸ਼ ਤੌਰ 'ਤੇ ਨੌਜਵਾਨਾਂ ਦੀ ਇਕੱਤਰਤਾ ਬੁਲਾ ਕੇ, ਉਹਨਾਂ ਨੂੰ ਆਦੇਸ਼ ਕੀਤਾ "ਤੜਕੇ ਸੂਰਜ ਚੜ੍ਹਨ ਤੋਂ ਪਹਿਲੇ ਇਸ਼ਨਾਨ ਕਰਕੇ ਆਸਾ ਦੀ ਵਾਰ ਦਾ ਕੀਰਤਨ ਸੁਣਿਆ ਕਰੋ, ਇਸ ਨਾਲ ਦੇਰ ਨਾਲ ਦਿਨ ਚੜ੍ਹੇ, ਆਸਾ ਦੀ ਵਾਰ ਦਾ ਕੀਰਤਨ ਕਰਨਾ ਆਪੇ ਹੀ ਬੰਦ ਹੋ ਜਾਵੇਗਾ।"

28 ਜੁਲਾਈ ਨੂੰ ਸਤਿਗੁਰੂ ਜੀ ਆਪਣੇ ਸੇਵਕ, ਅਮਰ ਸਿੰਘ ਗੁਲ੍ਹਾਟੀ ਦੀ ਖ਼ਬਰ ਲੈਣ, ਸੁਖਮਵਿਤ ਹਸਪਤਾਲ ਪਹੁੰਚੇ। ਪਰਿਵਾਰ ਦੇ ਜੀਆਂ ਨੇ ਬੇਨਤੀ ਕੀਤੀ, "ਅਸੀਂ ਜੀਵ ਹਾਂ, ਪਿਤਾ ਜੀ ਤੇ ਬਖਸ਼ਸ਼ ਕਰੋ, ਉਹਨਾਂ ਦੇ ਕਸ਼ਟ ਦੀ ਨਵਿਰਤੀ ਹੋਵੇ। ਸਤਿਗੁਰੂ ਜੀ ਆਪਣੇ ਬੀਮਾਰ ਸੇਵਕਾਂ 'ਤੇ ਇਸ ਤਰ੍ਹਾਂ ਦੀਆਂ ਬਖਸ਼ਿਸ਼ਾਂ ਕਰਦੇ ਹੀ ਰਹਿੰਦੇ ਹਨ। 29 ਜੁਲਾਈ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨ ਵਿਚ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 49 ਪਾਠਾਂ ਦੇ ਭੋਗ ਪਾਏ ਗਏ।

1 ਅਗਸਤ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੋ ਥਾਈਲੈਂਡ ਸਰਕਾਰੀ ਦੌਰੇ ਤੇ ਪਹੁੰਚੇ ਹੋਏ ਸਨ, ਉਹਨਾਂ ਨੇ ਵਿਸ਼ੇਸ਼ ਸੰਦੇਸ਼ ਰਾਹੀਂ, ਸਤਿਗੁਰੂ ਜੀ ਨੂੰ ਆਪਣਾ ਸਤਿਕਾਰ ਭੇਂਟ ਕੀਤਾ। 1 ਅਗਸਤ ਨੂੰ ਹੀ ਹਜ਼ੂਰੀ ਦਿਵਾਨ ਵਿਚ, ਥਾਈਲੈਂਡ ਦੇ ਸਿਹਤ ਮੰਤਰੀ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਹੋਏ ਸਨ। ਥਾਈਲੈਂਡ ਵਿੱਚ ਬੁੱਧ ਧਰਮ ਹੀ ਰਾਜ ਧਰਮ ਹੈ। ਸੇਠ ਅਵਤਾਰ ਸਿੰਘ ਨੇ ਦੱਸਿਆ ਕਿ ਮਹਾਤਮਾ ਬੁੱਧ ਵਲੋਂ ਸ਼ਰਾਬ, ਚੋਰੀ, ਪਰ ਇਸਤਰੀ, ਝੂਠ, ਜੀਵ ਅਹਿੰਸਾ ਵਰਜਿਤ ਹਨ। ਅੱਜ ਦੇ ਦਿਨ ਤੋਂ ਹੀ ਸ਼ਰਾਬ ਬੰਦੀ ਮੁਹਿੰਮ ਚਲਾਈ

ਜਾ ਰਹੀ ਹੈ ਜਿਸ ਵਿਚ ਨਾਮਧਾਰੀ ਵੀ ਆਪਣਾ ਵਿਸ਼ੇਸ਼ ਯੋਗਦਾਨ ਪਾ ਰਹੇ ਹਨ। ਇਸੇ ਦਿਨ ਪੂਰਨ ਮਰਯਾਦਾ ਸਹਿਤ ਇਕ ਆਨੰਦ ਕਾਰਜ ਕੀਤਾ ਗਿਆ ਅਤੇ 29 ਪਾਠਾਂ ਦੇ ਭੋਗ ਪਾਏ ਗਏ।

ਸੇਵਕ ਹਰਪਾਲ ਸਿੰਘ ਨੇ ਥਾਈਲੈਂਡ ਦੇ ਉਹਨਾਂ ਸਿੱਖਾਂ ਦਾ ਉਚੇਚੇ ਤੌਰ 'ਤੇ ਧੰਨਵਾਦ ਕੀਤਾ ਜਿਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਸਕੂਲ ਵਿੱਚ ਪੜ੍ਹ ਰਹੇ ਗਰੀਬ ਬੱਚਿਆਂ ਦੇ ਖਰਚੇ ਦੀ ਜ਼ਿੰਮੇਵਾਰੀ ਆਪਣੇ ਸਿਰ ਲਈ ਹੋਈ ਹੈ। ਨਾਮਧਾਰੀ ਸੰਗਤ ਵਲੋਂ ਸਤਿਗੁਰੂ ਜੀ ਨੂੰ ਕੁਝ ਦਿਨ ਹੋਰ ਥਾਈਲੈਂਡ ਵਿੱਚ ਠਹਿਰਨ ਲਈ ਬੇਨਤੀ ਵੀ ਕੀਤੀ ਗਈ। ਪਰ ਆਪ ਆਪਣੇ ਨਿਸ਼ਚਿਤ ਪ੍ਰੋਗਰਾਮ ਅਨੁਸਾਰ, 4 ਅਗਸਤ ਨੂੰ ਹਵਾਈ ਜਹਾਜ਼ ਰਾਹੀਂ ਵਾਪਸ ਦਿੱਲੀ ਪਹੁੰਚੇ। ਦੁਪਹਿਰ ਦਾ ਦਿਵਾਨ ਰਮੇਸ਼ ਨਗਰ ਧਰਮਸ਼ਾਲਾ ਵਿੱਚ ਸੱਜਿਆ। ਆਪ 5 ਅਗਸਤ ਨੂੰ ਸ੍ਰੀ ਭੈਣੀ ਸਾਹਿਬ ਆ ਗਏ।

**ਰਾਏਕੋਟ ਦੇ ਸ਼ਹੀਦਾਂ ਦਾ ਮੇਲਾ**

8 ਅਗਸਤ ਨੂੰ ਸ੍ਰੀ ਭੈਣੀ ਸਾਹਿਬ ਦੇ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨ ਵਿੱਚ, ਰਾਏਕੋਟ ਦੇ ਉਹਨਾਂ ਅਮਰ ਸ਼ਹੀਦਾਂ (ਸੰਤ ਮੰਗਲ ਸਿੰਘ, ਸੰਤ ਗੁਰਮੁਖ ਸਿੰਘ, ਸੰਤ ਮਸਤਾਨ ਸਿੰਘ) ਦੀ ਯਾਦ ਵਿੱਚ ਮੇਲਾ ਕੀਤਾ ਗਿਆ। ਜਿਸ ਵਿਚ ਅੰਗਰੇਜ਼ ਸਰਕਾਰ ਵੱਲੋਂ ਥਾਂ ਥਾਂ ਤੇ ਖੋਲ੍ਹੇ ਗਏ ਬੁੱਚੜਖਾਨਿਆਂ ਦੇ ਵਾਸਤਵਿਕ ਪਿਛੋਕੜ ਬਾਰੇ ਪ੍ਰਕਾਸ਼ ਪਾਇਆ ਗਿਆ।

ਦੁਪਹਿਰ ਦੇ ਦਿਵਾਨ ਅਤੇ ਕੀਰਤਨ ਪਿਛੋਂ, ਵੱਖ ਵੱਖ ਬੁਲਾਰਿਆਂ ਨੇ ਆਪਣੇ, ਆਪਣੇ ਵਿਚਾਰ ਪ੍ਰਗਟ ਕੀਤੇ। ਸੰਤ ਦਲੀਪ ਸਿੰਘ ਨਾਮਧਾਰੀ ਨੇ ਮੰਚ ਦੀ ਜ਼ਿੰਮੇਵਾਰੀ ਸੰਭਾਲਦੇ ਹੋਇਆ, ਇਨਾਂ ਸ਼ਹੀਦੀ ਸਾਕਿਆਂ ਦੇ ਪਿਛੋਕੜ ਬਾਰੇ ਕਿਹਾ ਕਿ "ਇਹ ਸ਼ਹੀਦੀ ਸਾਕੇ ਕੇਵਲ ਬੁੱਚੜਖਾਨਿਆਂ ਨੂੰ ਖੋਲ੍ਹਣ ਦੇ ਵਿਰੋਧ ਵਿੱਚ ਨਹੀਂ ਸਨ, ਸਗੋਂ ਅੰਗਰੇਜ਼ ਸਰਕਾਰ ਦੀ ਉਸ ਨੀਤੀ ਵਿਰੁੱਧ ਸਨ ਜੋ ਪੰਜਾਬ ਵਿੱਚ ਵੱਖ ਵੱਖ ਸ਼ਹਿਰਾਂ ਵਿੱਚ ਬੁਚੜਖਾਨੇ ਖੋਲ ਕੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਉਤੇ ਅਮਲ ਕਰ ਰਹੀ ਸੀ।"

ਪ੍ਰਿ: ਪ੍ਰਿਤਪਾਲ ਸਿੰਘ ਨੇ ਕਿਹਾ "ਸਾਨੂੰ ਆਪਣੇ ਇਤਿਹਾਸ ਨੂੰ ਠੀਕ ਪ੍ਰਸੰਗ ਵਿੱਚ ਪੇਸ਼ ਕਰਨਾ ਚਾਹੀਦਾ ਹੈ। ਭਾਰਤ ਵਿੱਚ ਨਾ ਮਿਲਵਰਤਨ ਲਹਿਰ ਦੇ ਮੋਢੀ, ਮਹਾਤਮਾ ਗਾਂਧੀ ਨਹੀਂ ਸਗੋਂ ਸਤਿਗੁਰੂ ਰਾਮ ਸਿੰਘ ਸਨ ਜਿਨ੍ਹਾਂ ਨੇ

ਵਿਦੇਸ਼ੀ ਮਾਲ ਅਤੇ ਅੰਗਰੇਜ਼ਾਂ ਵਲੋਂ ਖੋਲ੍ਹੀਆਂ ਗਈਆਂ ਸੰਸਥਾਵਾਂ ਦਾ ਮੁਕੰਮਲ ਬਾਈਕਾਟ ਕਰਨ ਦਾ ਅਜਿਹਾ ਮਾਰਗ ਖੋਲ੍ਹ ਦਿੱਤਾ, ਜਿਸ ਨੇ ਅੰਗਰੇਜ਼ ਸਰਕਾਰ ਦੀ ਨੀਂਦ ਹਰਾਮ ਕਰ ਦਿੱਤੀ ਸੀ। ਅੰਗਰੇਜ਼ ਸਰਕਾਰ ਕੂਕਿਆਂ ਨੂੰ ਆਪਣਾ ਸਭ ਤੋਂ ਵੱਡਾ, ਖਤਰਨਾਕ ਸ਼ਤਰੂ ਸਮਝਦੀ ਸੀ।"

ਜਸਵਿੰਦਰ ਸਿੰਘ ਇਤਿਹਾਸਕਾਰ ਨੇ ਆਖਿਆ "ਨਾਮਧਾਰੀ ਸ਼ਹੀਦਾਂ ਦੀਆਂ ਕੁਰਬਾਨੀਆਂ ਕੇਵਲ ਬੁੱਚੜਖਾਨਿਆਂ ਦੇ ਵਿਰੋਧ ਵਿਚ ਨਹੀਂ ਸਨ ਸਗੋਂ ਅੰਗਰੇਜ਼ ਸਰਕਾਰ ਦੀ ਉਸ ਨੀਤੀ ਵਿਰੁੱਧ ਸਨ ਜੋ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਦੀ ਵਸੋਂ ਵਾਲੀ ਪੰਜਾਬ ਦੀ ਜਨਤਾ ਵਿਚ, ਵੰਡੀਆਂ ਪਾਉਣਾ ਚਾਹੁੰਦੀ ਸੀ।"

ਹਰਭਜਨ ਸਿੰਘ ਕਲਸੀ ਨੇ ਕਿਹਾ "ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਾਡੇ ਸ਼ਾਨਦਾਰ ਕੁਰਬਾਨੀਆਂ ਦੇ ਇਤਿਹਾਸ ਨੂੰ ਦੇਸ਼ਾਂ ਵਿਦੇਸ਼ਾਂ ਵਿਚ ਉਜਾਗਰ ਕਰਨ ਲਈ ਅਜਿਹੇ ਉੱਚ-ਕੋਟੀ ਦੇ ਵਿਦਵਾਨ ਪੈਦਾ ਕਰਨੇ ਚਾਹੀਦੇ ਹਨ ਜੋ ਆਪਣੀ ਖੋਜ ਦਵਾਰਾ ਸੁਤੰਤਰਤਾ ਪ੍ਰਾਪਤ ਕਰਨ ਲਈ, ਇਨ੍ਹਾਂ ਮਹਾਨ ਕੁਰਬਾਨੀਆਂ ਬਾਰੇ ਸੋਝੀ ਕਰਵਾ ਸਕਣ।" ਪ੍ਰੋ. ਤਾਰਾ ਸਿੰਘ ਅਨਜਾਣ ਨੇ ਕਿਹਾ ਕਿ "ਨਾਮਧਾਰੀ ਸਿੱਖਾਂ ਦੀ ਬੁੱਚੜਾਂ ਵਿਰੁੱਧ ਕਾਰਵਾਈ, ਅੰਗਰੇਜ਼ ਹਾਕਮਾਂ ਦੀ ਬੁੱਚੜਖਾਨੇ ਖੋਲ੍ਹਣ ਦੀ ਨੀਤੀ ਨੂੰ ਸਿੱਧਾ ਚੈਲੰਜ ਸੀ। ਇਹ ਕੁਰਬਾਨੀਆਂ ਦੇਸ਼ ਦੀ ਅਜ਼ਾਦੀ ਲਈ ਸਨ।"

ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਆਪਣੇ ਸੰਬੋਧਨ ਵਿਚ ਕਿਹਾ "1871 72 ਦੇ ਨਾਮਧਾਰੀ ਸਿੱਖਾਂ ਦਾ ਬਲੀਦਾਨ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਦਾ ਇਤਿਹਾਸਕ ਕਾਰਨਾਮਾ ਸੀ। ਇਹ ਸ਼ਹੀਦ ਸਮੁੱਚੀ ਸਿੱਖ ਕੌਮ ਦੇ ਸ਼ਹੀਦ ਸਨ। ਅੱਜ ਵੀ ਲੋੜ ਹੈ ਕਿ ਸਾਰਾ ਸਿੱਖ ਜਗਤ, ਆਪਣੀ ਏਕਤਾ ਦਾ ਅਹਿਸਾਸ ਕਰਵਾਏ।" ਇਸ ਸ਼ਹੀਦੀ ਮੇਲੇ ਵਿਚ ਸਾਧ ਸੰਗਤ ਇਸ ਤਰ੍ਹਾਂ ਹੁੰਮ ਹੁੰਮਾ ਕੇ ਪਹੁੰਚੀ ਹੋਈ ਸੀ ਕਿ ਹਰੀਮੰਦਰ ਛੋਟਾ ਛੋਟਾ ਲੱਗ ਰਿਹਾ ਸੀ ਤੇ ਮੇਲਾ ਬਹੁਤ ਵੱਡਾ, ਵੱਡਾ।

**ਸਤਿਗੁਰੂ ਰਾਮ ਸਿੰਘ ਚੌਕ ਨਵੀਂ ਦਿੱਲੀ ਵਿਖੇ ਵਿਸ਼ੇਸ਼ ਸਮਾਗਮ**

12 ਅਗਸਤ 2004 ਨੂੰ 15 ਅਗਸਤ ਅਜ਼ਾਦੀ ਦਿਵਸ ਦੇ ਸਮਾਗਮਾਂ ਦੀ ਲੜੀ ਵਿਚ ਸਤਿਗੁਰੂ ਰਾਮ ਸਿੰਘ ਚੌਂਕ ਵਿਖੇ ਵਿਸ਼ੇਸ਼ ਸਮਾਗਮ ਕੀਤਾ

ਗਿਆ। ਜਿਸ ਵਿਚ ਭਾਰਤ ਸਰਕਾਰ ਦੇ ਮੰਤਰੀ ਸ੍ਰੀ ਜਗਦੀਸ਼ ਟਾਈਟਲਰ, ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿਘ ਹੰਸਪਾਲ, ਸੁਰਜੀਤ ਸਿੰਘ ਜੋਬਨ, ਸ੍ਰੀ ਰਾਕੇਸ਼ ਜੋਸ਼ੀ ਕੌਂਸਲਰ ਨੇ ਭਾਗ ਲਿਆ। 30 ਸਾਲ ਪਹਿਲਾਂ ਇਸ ਚੌਂਕ ਤੋਂ ਮਾਇਆਪੁਰੀ, ਪੰਖਾ ਰੋਡ ਤੱਕ ਦੀ ਸੜਕ ਦਾ ਨਾਂ, ਗੁਰੂ ਰਾਮ ਸਿੰਘ ਮਾਰਗ ਰੱਖਿਆ ਗਿਆ ਸੀ ਪਰ ਹੁਣ ਬੋਰਡਾਂ ਉੱਤੇ ਰਾਮਾ ਮਾਰਗ ਹੀ ਲਿਖਿਆ ਮਿਲ ਰਿਹਾ ਸੀ। ਇਸ ਮਾਰਗ ਦੇ ਚੌਂਕ ਤੇ ਮੁਦਲੇ ਨਾਮ ਨੂੰ ਮੁੜ ਸੁਰਜੀਤ ਕਰਨ ਲਈ, ਇਹ ਸਮਾਗਮ ਸਤਿਗੁਰੂ ਰਾਮ ਸਿੰਘ ਚੌਂਕ ਵਿਚ ਰੱਖਿਆ ਗਿਆ।

ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ "ਸਤਿਗੁਰੂ ਰਾਮ ਸਿੰਘ ਜੀ ਸੁਤੰਤਰਤਾ ਸੰਗਰਾਮ ਦੇ ਮੋਢੀ ਸਨ।" ਸ੍ਰੀ ਜਗਦੀਸ਼ ਟਾਈਟਲਰ ਨੇ ਕਿਹਾ "ਸਤਿਗੁਰੂ ਜਗਜੀਤ ਸਿੰਘ ਜੀ ਮਹਾਨ ਰੂਹਾਨੀ ਸ਼ਕਤੀ ਦੇ ਮਾਲਕ ਹਨ ਜਿਨ੍ਹਾਂ ਦੀ ਅਸ਼ੀਰਵਾਦ ਮੈਨੂੰ ਪ੍ਰਾਪਤ ਹੋਈ ਹੈ ਅਤੇ ਉਹਨਾਂ ਦੀ ਰੂਹਾਨੀ ਬਖਸ਼ਿਸ਼ ਦੀਆਂ ਤਰੰਗਾਂ, ਮੈਨੂੰ ਹਾਲੀ ਵੀ ਅਨੁਭਵ ਹੋ ਰਹੀਆਂ ਹਨ। ਨਾਮਧਾਰੀ ਸਿੱਖਾਂ ਦੀਆਂ ਕੁਰਬਾਨੀਆਂ ਦਾ ਮੁਕਾਬਲਾ ਕਾਂਗਰਸ ਵੀ ਨਹੀਂ ਕਰ ਸਕਦੀ।

ਸ੍ਰੀ ਰਾਕੇਸ਼ ਜੋਸ਼ੀ ਨੇ ਕਿਹਾ "ਜਗਦੀਸ਼ ਟਾਈਟਲਰ ਦੇ ਕਹੇ ਅਨੁਸਾਰ ਉਹਨਾਂ ਦੇ ਮੈਂਬਰ ਪਾਰਲੀਮੈਂਟ ਫੰਡ ਵਿਚੋਂ, ਇਨ੍ਹਾਂ ਸੜਕਾਂ ਦੇ ਬੋਰਡ ਠੀਕ ਕਰਵਾ ਦਿੱਤੇ ਜਾਣਗੇ। ਇਸ ਸਮਾਗਮ ਵਿਚ ਵੱਖ ਵੱਖ ਕਾਲੋਨੀਆਂ ਤੋਂ ਵੱਡੀ ਗਿਣਤੀ ਵਿੱਚ ਨਾਮਧਾਰੀ ਸੰਗਤ ਪੁੱਜੀ ਹੋਈ ਸੀ।

15 ਅਗਸਤ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ 6 ਆਨੰਦ ਕਾਰਜ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 14 ਪਾਠਾਂ ਦੇ ਭੋਗ ਪਾਏ ਗਏ।

20 ਅਗਸਤ ਨੂੰ 5 ਭਾਦਰੋਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਦੀ ਯਾਦ ਵਿਚ ਸਮਾਗਮ ਕੀਤਾ ਗਿਆ। 5 ਭਾਦਰੋਂ ਜਿਸ ਤਾਰੀਖ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ, 1959 ਈ: ਵਿਚ ਜੋਤੀ ਜੋਤ ਸਮਾਏ ਸਨ, ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸਮਾਗਮ ਕੀਤਾ ਗਿਆ।

**ਸੰਤ ਕਰਮ ਸਿੰਘ ਦੀ ਯਾਦ ਵਿਚ ਮੇਲਾ**

ਸੰਤ ਕਰਮ ਸਿੰਘ ਜੋ ਪੂਰਨ ਗੁਰ ਸਿੱਖ ਸਨ ਅਤੇ ਜਿੰਨਾਂ ਦੇ ਵਰ ਨਾਲ

ਬਹੁਤ ਸਾਰੇ ਘਰਾਂ ਵਿਚ, ਪੁੱਤਰਾਂ ਦੀ ਬਖਸ਼ਿਸ਼ ਹੋਈ ਸੀ, ਦੀ ਯਾਦ ਵਿਚ ਪਿੰਡ ਹਿੰਮਤਪੁਰਾ ਜ਼ਿਲ੍ਹਾ ਮੋਗਾ ਵਿਖੇ 63ਵਾਂ ਯਾਦਗਾਰ ਮੇਲਾ 28, 29, 30 ਅਗਸਤ ਨੂੰ ਮਨਾਇਆ ਗਿਆ। ਮੇਲੇ ਦੇ ਦਿਨਾਂ ਵਿਚ ਪੂਰਨ ਗੁਰੂ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ ਅਤੇ ਦਿਨ ਦੇ ਦਿਵਾਨ ਸਜਦੇ ਰਹੇ। ਇਹ ਮੇਲਾ ਇਲਾਕੇ ਦੇ ਪਿੰਡਾਂ ਦੀ ਸੰਗਤ ਵਲੋਂ, ਬੜੇ ਉਤਸ਼ਾਹ ਅਤੇ ਸ਼ਰਧਾ ਨਾਲ ਮਨਾਇਆ ਜਾਂਦਾ ਹੈ।

.ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਵਿਸ਼ਾਲ ਨਗਰ ਕੀਰਤਨ

15 ਸਤੰਬਰ 1871 ਨੂੰ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਸਰਵ ਸ੍ਰੀ ਬੀਹਲਾ ਸਿੰਘ, ਫਤਹਿ ਸਿੰਘ, ਹਾਕਮ ਸਿੰਘ ਤੇ ਲਹਿਣਾ ਸਿੰਘ ਨੂੰ ਕੰਪਨੀ ਬਾਗ ਦੇ ਨੇੜੇ ਬੋਹੜ ਦੇ ਨਾਲ ਬਹੁਤ ਸਾਰੇ ਲੋਕਾਂ ਦੀ ਹਾਜ਼ਰੀ ਵਿਚ ਫਾਂਸੀ ਦਿੱਤੀ ਗਈ ਸੀ ਅਤੇ ਜਿਹਨਾਂ ਨੇ ਆਪਣਾ ਜ਼ੁਰਮ, ਸਤਿਗੁਰੂ ਰਾਮ ਸਿੰਘ ਜੀ ਦੇ ਆਦੇਸ਼ ਅਨੁਸਾਰ ਆਪ ਇਕਬਾਲ ਕਰ ਲਿਆ ਸੀ, ਦੀ ਯਾਦ ਵਿਚ ਨਾਮਧਾਰੀ ਸਮਾਰਕ ਤੋਂ ਵਿਸ਼ਾਲ ਨਗਰ ਕੀਰਤਨ ਕੱਢਿਆ ਗਿਆ। ਇਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਨਰ ਨਾਰੀ ਜੱਥਿਆਂ ਦੇ ਰੂਪ ਵਿਚ ਸ਼ਬਦ ਪੜ੍ਹਦੇ ਹੋਏ, ਮੁੱਖ ਬਜ਼ਾਰਾਂ ਵਿਚੋਂ ਹੁੰਦੇ ਹੋਏ ਹਰਿਮੰਦਰ ਸਾਹਿਬ ਦਰਸ਼ਨ ਕਰਨ ਪਹੁੰਚੇ ਸਨ। ਜਦੋਂ ਦਰਸ਼ਨੀ ਡਿਓਢੀ ਤੋਂ ਹੁੰਦੇ ਹੋਏ ਇਹ ਨਗਰ ਕੀਰਤਨ ਸ੍ਰੀ ਹਰਿਮੰਦਰ ਸਾਹਿਬ ਪੁੱਜਿਆ ਤਾਂ ਰਾਗੀ ਸਿੰਘ ਸ਼ਬਦ ਗਾਇਨ ਕਰ ਰਹੇ ਸਨ

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ"

ਸ੍ਰੀ ਹਰਿਮੰਦਰ ਸਾਹਿਬ ਨਤ ਮਸਤਕ ਹੋਣ ਤੋਂ ਪਿਛੋਂ ਮੰਜੀ ਸਾਹਿਬ ਦਿਵਾਨ ਅਸਥਾਨ ਤੇ, ਨਗਰ ਕੀਰਤਨ ਦਾ ਸਵਾਗਤ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਤੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੇ ਆਗੂਆਂ ਵਲੋਂ ਕੀਤਾ ਗਿਆ ਅਤੇ 10 ਵਿਸ਼ੇਸ਼ ਵਿਅਕਤੀਆਂ ਦਾ ਸਨਮਾਨ ਕੀਤਾ ਗਿਆ। ਬਾਬਾ ਛਿੰਦਾ ਸਿੰਘ, ਸੂਬਾ ਸੁਰਿੰਦਰ ਕੌਰ ਖਰਲ ਤੇ ਹੋਰ ਨਾਮਧਾਰੀ ਜਥਿਆਂ ਨੇ ਆਪਣੇ ਵਿਚਾਰ ਪ੍ਰਗਟਾਏ। ਇਸ ਨਗਰ ਕੀਤਰਨ ਨੂੰ ਜਥੇਬੰਦ ਕਰਨ ਵਿਚ ਤਦੋਂਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਮਜ਼ਦ ਮੈਂਬਰ, ਜਸਵਿੰਦਰ ਸਿੰਘ ਇਤਿਹਾਸਕਾਰ ਦਾ ਵਿਸ਼ੇਸ਼ ਉੱਦਮ ਸੀ।

### ਮਾਤਾ ਭੁਪਿੰਦਰ ਕੌਰ ਦੀ ਯਾਦ ਵਿਚ ਮੇਲਾ

14 ਸਤੰਬਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਾਜ਼ਰੀ ਵਿਚ, ਮਾਤਾ ਭੁਪਿੰਦਰ ਕੌਰ ਦੀ ਯਾਦ ਵਿਚ ਮੇਲਾ ਕੀਤਾ ਗਿਆ। ਮਾਤਾ ਭੁਪਿੰਦਰ ਕੌਰ ਇਸ ਕਾਰਨ ਵੀ ਧੰਨ ਹਨ ਕਿਉਂਜੁ ਉਹ ਸਤਿਗੁਰੂ ਜਗਜੀਤ ਸਿੰਘ ਤੇ ਮਹਾਰਾਜ ਬੀਰ ਸਿੰਘ ਜੀ ਦੇ ਪੂਜ ਮਾਤਾ ਜੀ ਸਨ। ਦੁਪਹਿਰ ਦੇ ਹਜ਼ੂਰੀ ਦਿਵਾਨ ਵਿਚ, ਸਿੱਖ ਇਤਿਹਾਸ ਵਿਚ ਮਾਤਾਵਾਂ ਦੇ ਉੱਜਲ ਇਤਿਹਾਸ ਨੂੰ ਉਜਾਗਰ ਕੀਤਾ ਗਿਆ। ਇਸ ਅਵਸਰ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 6 ਪਾਠਾਂ ਦੇ ਭੋਗ ਵੀ ਪਾਏ ਗਏ।

### 2004 ਦਾ ਜੱਪ ਪ੍ਰਯੋਗ

2004 ਤੱਕ 97ਵੇਂ ਜੱਪ ਪ੍ਰਯੋਗ ਹੋ ਚੁੱਕੇ ਸਨ ਤੇ ਇਹ ਜੱਪ ਪ੍ਰਯੋਗ 98ਵਾਂ ਜੱਪ ਪ੍ਰਯੋਗ ਸੀ।

ਇਹ ਜੱਪ ਪ੍ਰਯੋਗ 16 ਸਤੰਬਰ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਰਦਾਸ ਕਰਕੇ ਆਰੰਭ ਕੀਤਾ ਗਿਆ। ਇਸ ਵਿਚ 3940 ਪ੍ਰਾਣੀਆਂ ਨੇ ਭਾਗ ਲਿਆ ਜੋ ਅੱਠ ਅੱਠ ਘੰਟੇ ਤੱਕ ਹਰ ਰੋਜ਼ ਨਾਮ ਸਿਮਰਨ ਕਰਦੇ ਰਹੇ ਅਤੇ ਹਰ ਰੋਜ਼ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨਾਂ ਦੀ ਕਥਾ ਕੀਰਤਨ ਅਤੇ ਵੱਖ ਵੱਖ ਵਿਦਵਾਨਾਂ ਦੇ ਵਿਚਾਰਾਂ ਨੂੰ ਸਰਵਣ ਕਰਦੇ ਰਹੇ। ਜਪ ਪ੍ਰਯੋਗ ਦੇ ਸੰਪੂਰਨ ਹੋਣ ਸਮੇਂ, 13 ਅਕਤੂਬਰ ਤੋਂ 16 ਅਕਤੂਬਰ ਤੱਕ ਵਿਸ਼ੇਸ਼ ਮੇਲਾ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨਾਂ ਵਿਚ ਹੁੰਦਾ ਰਿਹਾ ਜਿਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਾਧ ਸੰਗਤ ਨੇ ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨਾਂ ਤੇ ਦਿਵਾਨਾਂ ਦੇ ਆਨੰਦ ਨੂੰ ਮਾਨਣ ਦਾ ਸੁਭਾਗ ਪ੍ਰਾਪਤ ਕੀਤਾ। ਇਨ੍ਹਾਂ ਦਿਨਾਂ ਵਿਚ ਕਈ ਵਿਸ਼ੇਸ਼ ਕਾਰਜ ਵੀ ਕੀਤੇ ਗਏ।

14 ਅਕਤੂਬਰ ਨੂੰ ਮੇਲੇ ਦੇ ਦੂਜੇ ਦਿਨ ਸਤਿਗੁਰੂ ਜੀ ਦੀ ਪਾਲਕੀ ਬੜੀ ਰੀਝ ਨਾਲ ਸਜਾਈ ਗਈ ਸੀ। ਪਿਛੇ ਬੈਨਰ ਉਤੇ ਲਿਖਿਆ ਹੋਇਆ ਸੀ "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਵਿੱਤਰ ਛਤਰ ਛਾਇਆ ਹੇਠ 98ਵਾਂ ਨਾਮ ਸਿਮਰਨ ਜੱਪ ਪ੍ਰਯੋਗ ਸ੍ਰੀ ਭੈਣੀ ਸਾਹਿਬ 15 ਸਤੰਬਰ ਤੋਂ 16 ਅਕਤੂਬਰ 2004 ਈ।" ਸੇਵਕ ਹਰਪਾਲ ਸਿੰਘ ਜੀ ਨੇ ਸੂਚਨਾ ਦਿੱਤੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੀ

ਲੜੀ ਤਿੰਨ ਵਾਰ ਸੰਪੂਰਨ ਹੋ ਚੁੱਕੀ ਹੈ ਅਤੇ ਚੌਥੀ ਵਾਰ ਕੀਤੇ ਜਾ ਰਹੇ ਹਨ। ਸਤਿਗੁਰੂ ਜੀ ਦੀ ਅਪਾਰ ਕਿਰਪਾ ਦੁਵਾਰਾ ਸ੍ਰੀ ਬਰ੍ਹਮ ਰਿਸ਼ੀ ਸ਼ਿਵਾਜੋਗੀ, ਇਸ ਜੱਪ ਪ੍ਰਯੋਗ ਵਿਚ ਸ਼ਾਮਲ ਹੋ ਕੇ ਲਾਭ ਪ੍ਰਾਪਤ ਕਰਦੇ ਰਹੇ ਹਨ। ਰਾਤ ਨੂੰ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ ਜਿਸ ਵਿਚ ਕਈ ਨਾਮਵਰ ਕਵੀਆਂ ਨੇ ਭਾਗ ਲਿਆ। ਅੱਜ ਦੁਪਹਿਰੇ ਸ਼੍ਰੀ ਸਤਿਗੁਰੂ ਜੀ ਦੀ ਕਿਰਪਾ ਸਦਕਾ, ਹਾਕੀ ਦੇ ਐਸਟਰੋਟਰਫ਼ ਗਰਾਊਂਡ ਦਾ ਉਦਘਾਟਨ ਕੀਤਾ ਗਿਆ। ਇਸ ਵਿਸ਼ੇਸ਼ ਸਮਾਗਮ ਸਮੇਂ ਮੁੱਖ ਮੰਤਰੀ ਪੰਜਾਬ, ਕੈਪਟਨ ਅਮਰਿੰਦਰ ਸਿੰਘ ਵੀ ਦਰਸ਼ਨ ਪਰਸਨ ਅਤੇ ਹਾਜ਼ਰੀ ਭਰਨ ਆਏ।

15 ਅਕਤੂਬਰ ਨੂੰ ਮੇਲੇ ਦੇ ਤੀਸਰੇ ਦਿਨ, ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ, ਢੋਲਕ ਛੈਣਿਆਂ ਨਾਲ ਕੀਤਾ ਗਿਆ। ਨਾਮਧਾਰੀ ਦਰਬਾਰ ਦੀ ਇਕੱਤਰਤਾ, ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਦੀ ਪ੍ਰਧਾਨਗੀ ਵਿੱਚ ਹੋਈ ਅਤੇ ਦਰਬਾਰ ਦੇ ਜਨਰਲ ਸਕੱਤਰ, ਸੰਤ ਜਗਦੀਸ਼ ਸਿੰਘ ਵਰਿਆਮ ਨੇ ਸ੍ਰੀ ਹਰਭਜਨ ਸਿੰਘ ਯੋਗੀ ਦੇ ਅਕਾਲ ਚਲਾਣੇ ਉਤੇ, ਸ਼ੋਕ ਦੇ ਪ੍ਰਗਟਾਵੇ ਦਾ ਮਤਾ ਪਾਸ ਕੀਤਾ। ਸ੍ਰੀ ਹਰਭਜਨ ਸਿੰਘ ਯੋਗੀ ਨੇ ਵੱਡੀ ਗਿਣਤੀ ਵਿਚ ਅਮਰੀਕਨ ਗੋਰਿਆਂ ਨੂੰ ਸਿੱਖ ਧਰਮ ਨਾਲ ਜੋੜਿਆ। ਆਪ ਜੀ ਦੇ ਸਤਿਗੁਰੂ ਜੀ ਦੇ ਨਾਲ ਬੜੇ ਘਨਿਸ਼ਟ ਸੰਬੰਧ ਰਹੇ ਸਨ। ਉਹਨਾਂ ਨੇ ਕਈ ਵਾਰ ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ।

ਜੱਪ ਪ੍ਰਯੋਗ ਦੇ ਦਿਨਾਂ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ, ਵਰਨੀਆਂ, ਹਵਨ ਕੀਤੇ ਜਾਂਦੇ ਅਤੇ ਸੰਗਤਾਂ ਵਲੋਂ ਢੋਲਕ ਛੈਣਿਆਂ ਨਾਲ, ਜੋਟੀਆਂ ਦੇ ਸ਼ਬਦ ਵੀ ਪੜ੍ਹੇ ਜਾਂਦੇ ਰਹੇ। ਪਟਿਆਲੇ ਤੋਂ ਨਿਹੰਗ ਸਿੰਘਾਂ ਦੇ ਜਥੇ ਨੇ ਆ ਕੇ ਗਤਕੇ ਦੇ ਜੌਹਰ ਵਿਖਾਏ।

16 ਅਕਤੂਬਰ ਨੂੰ ਮੇਲੇ ਦੇ ਅੰਤਿਮ ਦਿਨ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 247 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 8 ਪਾਠਾਂ ਦੇ ਭੋਗ ਪਾਏ ਗਏ। ਪੰਡਾਲ ਵਿਚ ਵਿਸ਼ੇਸ਼ ਹਵਨ ਕੁੰਡ ਦੁਆਲੇ 45 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਰੀ ਸੰਗਤ ਨੂੰ, ਖੁਸ਼ੀਆਂ ਬਖਸ਼ ਕੇ ਵਿਦਾ ਕੀਤਾ। ਇਸ ਮੇਲੇ ਦੀ ਸੇਵਾ ਸਤਿਗੁਰੂ ਜੀ ਦੇ ਪਰਮ ਸ਼ਰਧਾਲੂ ਸੇਵਕਾਂ,

ਤਨਜਾਨੀਆਂ ਨਿਵਾਸੀ ਸ੍ਰੀ ਮਹੇਸ਼ ਇੰਦਰ ਅਗਰਵਾਲ, ਸ੍ਰੀ ਜਗਜੀਤ ਰਾਜ ਅਗਰਵਾਲ ਵੱਲੋਂ ਨਿਭਾਈ ਗਈ।

**2004 ਦੇ ਹੋਰ ਯਾਦਗਾਰੀ ਕਾਰਜ**

ਸ੍ਰੀ ਹਰਭਜਨ ਸਿੰਘ ਯੋਗੀ ਜੋ 6 ਅਕਤੂਬਰ ਨੂੰ ਅਕਾਲ ਚਲਾਣਾ ਕਰ ਗਏ ਸਨ, ਦੇ ਭੋਗ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ ਭਾਵੇਂ ਸਿਹਤ ਦੀ ਖਰਾਬੀ ਕਾਰਨ ਆਪ ਨਾ ਪਹੁੰਚ ਸਕੇ, ਪਰ ਆਪ ਜੀ ਨੇ ਆਪਣੇ ਅਮਰੀਕਾ ਦੇ ਸਿੱਖਾਂ, ਸੰਤ ਸੁਲੱਖਣ ਸਿੰਘ ਨਾਲ ਉਥੋਂ ਦੀ ਸੰਗਤ ਨੂੰ ਜਾ ਕੇ, ਯੋਗੀ ਜੀ ਦੀ ਪਤਨੀ ਬੀਬੀ ਇੰਦਰਜੀਤ ਕੌਰ ਨੂੰ, ਆਪਣਾ ਸੰਵੇਦਨਾ ਸੰਦੇਸ਼ ਦੇ ਕੇ ਭੇਜਿਆ ਅਤੇ ਇਸ ਭਾਣੇ ਨੂੰ ਮੰਨਣ ਦਾ ਬਲ ਬਖਸ਼ਣ ਲਈ, ਅਸ਼ੀਰਵਾਦ ਦਿੱਤੀ। ਇਸ ਅਵਸਰ ਉਤੇ ਹੋਰ ਵੀ ਬਹੁਤ ਸਾਰੀਆਂ ਸੰਸਥਾਵਾਂ ਵੱਲੋਂ ਪਤਵੰਤੇ ਸੱਜਣ ਤੇ ਨੇਤਾ ਪਹੁੰਚੇ ਹੋਏ ਸਨ।

**ਦਿਵਾਲੀ ਦਾ ਪੁਰਬ**

ਸ੍ਰੀ ਭੈਣੀ ਸਾਹਿਬ ਵਿਖੇ ਹੀ ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨਾਂ ਵਿਚ 11, 12 ਨਵੰਬਰ ਨੂੰ ਦਿਵਾਲੀ ਦਾ ਪੁਰਬ ਮਨਾਇਆ ਗਿਆ। 12 ਨਵੰਬਰ ਨੂੰ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਢੋਲਕ ਛੈਣਿਆਂ ਨਾਲ ਕੀਤਾ ਗਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 31 ਪਾਠਾਂ ਦੇ ਭੋਗ ਪਾਏ ਗਏ 14 ਆਨੰਦ ਕਾਰਜ ਗੁਰ ਮਰਯਾਦਾ ਅਨੁਸਾਰ ਕੀਤੇ ਗਏ।

25 ਨਵੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ ਮਨਾਇਆ ਗਿਆ ਅਤੇ ਦੋ ਰਤਨਾਂ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਦੀ ਯਾਦ ਵਿਚ ਸਮਾਗਮ ਕੀਤਾ ਗਿਆ। ਇਹਨਾਂ ਨੂੰ 26 ਨਵੰਬਰ 1871 ਨੂੰ ਬਿਨਾਂ ਕੋਈ ਦੋਸ਼ ਸਿੱਧ ਕੀਤੇ ਫਾਂਸੀ ਦਿੱਤੀ ਗਈ ਸੀ।

**ਸਤਿਗੁਰੂ ਜਗਜੀਤ ਸਿੰਘ ਜੀ ਦਾ 85ਵਾਂ ਪ੍ਰਕਾਸ਼ ਪੁਰਬ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 85ਵਾਂ ਪ੍ਰਕਾਸ਼ ਪੁਰਬ 5 ਦਸੰਬਰ ਨੂੰ ਰਮੇਸ਼ ਨਗਰ ਦੀ ਧਰਮਸਾਲਾ ਵਿਚ, ਬੜੇ ਸ਼ਾਂਤ ਮਾਹੌਲ ਵਿਚ ਨਿਵੇਕਲੀ ਸ਼ਾਨ ਨਾਲ ਮਨਾਇਆ ਗਿਆ। ਇਸ ਅਵਸਰ ਉਤੇ ਨਾਮਧਾਰੀ ਸਾਧ ਸੰਗਤ ਤੋਂ ਬਿਨਾਂ ਹਿੰਦੂ, ਮੁਸਲਮਾਨ, ਸਿੱਖ ਸੰਸਥਾਵਾਂ ਦੇ ਧਾਰਮਿਕ ਆਗੂ, ਬੁਧੀਜੀਵੀ ਲੇਖਕ, ਪੱਤਰਕਾਰ ਪੁੱਜੇ ਹੋਏ ਸਨ। ਫਤਿਹਪੁਰੀ ਮਸਜਿਦ ਦੇ ਸ਼ਾਹੀ ਇਮਾਮ, ਡਾ. ਮੁਫ਼ਤੀ

ਮੁਹੰਮਦ ਅਹਿਮਦ ਵੀ ਪਹੁੰਚੇ ਹੋਏ ਸਨ। ਮੁਫ਼ਤੀ ਸਾਹਿਬ ਨੇ ਆਪਣੇ ਸੰਬੋਧਨ ਵਿਚ ਕਿਹਾ "20 ਸਾਲ ਪਹਿਲਾਂ ਮੇਰਾ ਗਿਆਨੀ ਜ਼ੈਲ ਸਿੰਘ ਸਦਕਾ, ਨਾਮਧਾਰੀ ਪਰਵਾਰਾਂ ਨਾਲ ਮੇਲ ਹੋਇਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ ਤੇ ਉਪਦੇਸ਼ ਬੜੇ ਕੰਮ ਆਉਣ ਵਾਲੇ ਹਨ। ਇਹਨਾਂ ਰਾਹੀਂ ਮਨ ਨੂੰ ਸ਼ਾਂਤੀ ਤੇ ਸਕੂਨ ਮਿਲਦਾ ਹੈ। ਕੋਈ ਵੀ ਧਰਮ ਨਫ਼ਰਤ ਨਹੀਂ ਸਿਖਾਉਂਦਾ। ਪਰਸਪਰ ਪਿਆਰ ਦੀ ਸਿੱਖਿਆ ਦਿੰਦਾ ਹੈ।" ਸਾਬਕਾ ਚੋਣ ਕਮਿਸ਼ਨਰ ਸ੍ਰੀ ਕ੍ਰਿਸ਼ਨਾਮੂਰਤੀ ਨੇ ਕਿਹਾ "ਅੱਜ ਮੈਨੂੰ ਉਸ ਅਸ਼ੀਰਵਾਦ ਦਾ ਸੁੱਖ ਅਨੁਭਵ ਹੋ ਰਿਹਾ ਹੈ, ਜਿਹੜਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਦਸ ਸਾਲ ਪਹਿਲਾਂ ਦਿੱਤਾ ਸੀ। ਜਿਨ੍ਹਾਂ ਸਦਕਾ ਮੈਂ ਦੇਸ਼ ਦੀਆਂ ਕਈ ਚੋਣਾਂ ਸਫ਼ਲਤਾ ਸਹਿਤ ਕਰਵਾ ਸਕਿਆ ਹਾਂ।" ਸਥਾਨਕ ਐਮ.ਐਲ.ਏ. ਸੁਭਾਸ਼ ਸਚਦੇਵਾ ਨੇ ਕਿਹਾ, "ਸਤਿਗੁਰੂ ਜੀ ਦੇ ਦੱਸੇ ਅਸੂਲਾਂ ਅਨੁਸਾਰ ਸਾਤਵਿਕ ਭੋਜਨ ਕਰਾਂਗੇ ਤਾਂ ਸਾਤਵਿਕ ਵਿਚਾਰ ਬਣਨਗੇ।" ਸਨਾਤਨ ਪ੍ਰਤੀਨਿਧ ਸਭਾ ਦਿੱਲੀ ਦੇ ਸਾਬਕਾ ਪ੍ਰਧਾਨ, ਸ੍ਰੀ ਜੈ.ਨਰਾਇਣ ਖੰਡੇਲਵਾਲ ਨੇ ਕਿਹਾ ਕਿ "ਸਤਿਗੁਰੂ ਜੀ ਦੀ ਸਿੱਖਿਆ ਉਤੇ ਅਮਲ ਕਰਨ ਵਾਲੇ ਤੁਸੀਂ ਧੰਨ ਹੋ। ਸਾਡਾ ਕੰਮ ਵੀ ਗਊ ਗਰੀਬ ਨੂੰ ਸੁਰੱਖਿਆ ਤੇ ਸੁੱਖ ਦੇਣਾ ਹੈ।"

ਸ੍ਰੀ ਭੈਣੀ ਸਾਹਿਬ ਤੋਂ ਆਏ ਜਥੇ ਨੇ ਜਿਥੇ ਆਪਣੇ ਕੀਰਤਨ ਦਵਾਰਾ ਸੰਗਤਾਂ ਨੂੰ ਨਿਹਾਲ ਕੀਤਾ, ਉਥੇ ਗੁਲਫ਼ਾਮ ਖਾਂ ਰਬਾਬੀ ਅਤੇ ਉਨ੍ਹਾਂ ਦੇ ਬੇਟੇ ਨੇ, ਆਪਣੇ ਸੰਗੀਤ ਦੁਆਰਾ ਸਤਿਗੁਰੂ ਜੀ ਨੂੰ ਆਪਣੀ ਅਕੀਦਤ ਭੇਂਟ ਕੀਤੀ। ਮੁਫ਼ਤੀ ਸਾਹਿਬ ਨੂੰ ਸੰਤ ਸਾਧਾ ਸਿੰਘ ਤੇ ਸੰਤ ਮਹਿੰਦਰ ਸਿੰਘ ਨੇ, ਨਾਮਧਾਰੀ ਦਰਬਾਰ ਵਲੋਂ ਸਨਮਾਨਿਤ ਕੀਤਾ ਤੇ ਕਈ ਪਾਠਾਂ ਦੇ ਭੋਗ ਵੀ ਪਾਏ ਗਏ।

**ਪ੍ਰੀਤਮ ਸਿੰਘ ਪੰਛੀ ਦਾ ਸਦੀਵੀ ਵਿਛੋੜਾ**

5 ਦਸੰਬਰ 2004 ਨੂੰ ਸ੍ਰੀ ਪ੍ਰੀਤਮ ਸਿੰਘ ਪੰਛੀ ਜੋ ਸਤਿਗੁਰੂ ਜੀ ਦੇ, ਬਾਲ ਵਰੇਸ ਦੇ ਸਾਥੀ ਅਤੇ ਸ੍ਰੀ ਭੈਣੀ ਸਾਹਿਬ ਦੇ ਵਿਦਿਆਲੇ ਦੇ ਸਹਿਪਾਠੀ ਸਨ, ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ। ਆਪ ਹਿੰਦੀ ਤੇ ਪੰਜਾਬੀ ਦੇ ਜਾਣੇ-ਪਛਾਣੇ ਲੇਖਕਾਂ ਵਿਚੋਂ ਸਨ ਅਤੇ ਭਾਰਤੀ ਸੁਤੰਤਰਤਾ ਦੇ ਸੰਗ੍ਰਾਮ ਵਿਚ, ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਵੀ ਬੰਦ ਰਹੇ। ਉਹਨਾਂ ਦੇ ਹੋਰ ਸਹਿਪਾਠੀ, ਕਵੀ ਪ੍ਰੀਤਮ ਸਿੰਘ, ਕੁੰਦਨ ਸਿੰਘ ਨਕਈ, ਪੰ. ਰਜਿੰਦਰ ਸਿੰਘ (ਗੁਰੂਸਰ) ਸਨ।

ਆਪ ਕੁਝ ਸਮਾਂ 'ਸਤਿਜੁਗ' ਦੇ ਸੰਪਾਦਕ ਵੀ ਰਹੇ। ਦਿੱਲੀ ਦੇ ਸਾਹਿਤਿਕ ਹਲਕਿਆਂ ਵਿਚ ਵੀ ਉਹ ਬੜੇ ਹਰਮਨ ਪਿਆਰੇ ਤੇ ਜਾਣੇ ਪਛਾਣੇ ਲੇਖਕ ਸਨ। ਉਹਨਾਂ ਦੀ ਚਰਚਿਤ ਪੁਸਤਕ, "ਟੁਕੜਿਆਂ ਵਿੱਚ ਵੰਡਿਆ ਆਦਮੀ", ਸਤਿਗੁਰੂ ਪ੍ਰਤਾਪ ਸਿੰਘ ਕਾਲ ਦੇ ਨਾਮਧਾਰੀ ਇਤਿਹਾਸ ਦਾ ਵੀ ਸ੍ਰੋਤ ਕਹੀ ਜਾ ਸਕਦੀ ਹੈ। "ਘੁੰਗਰੂ" ਉਹਨਾਂ ਦੀ ਅਮਨ ਲਹਿਰ ਤੇ ਸ਼ਾਹਕਾਰ ਕਹਾਣੀ ਹੈ।

12 ਦਸੰਬਰ ਨੂੰ ਸਾਹਿਬਾਬਾਦ ਵਿਖੇ, ਉਹਨਾਂ ਦੇ ਸ਼ਰਧਾਜਲੀ ਸਮਾਗਮ ਵਿਚ, ਸਰਵ ਸ੍ਰੀ, ਪ੍ਰੋ. ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਇਤਿਹਾਸਕਾਰ, ਹਰਪਾਲ ਸਿੰਘ ਸੇਵਕ, ਸੰਤ ਦਲੀਪ ਸਿੰਘ ਨਾਮਧਾਰੀ, ਪੰਜਾਬੀ ਡਾਈਜੈਸਟ ਦੇ ਸੰਪਾਦਕ ਸ. ਨਰੇਸ਼ ਬਹਾਦਰ ਸਿੰਘ ਸ਼ਾਮਲ ਹੋਏ। ਸ੍ਰੀ ਭੈਣੀ ਸਾਹਿਬ ਤੋਂ ਪਹੁੰਚੇ ਕੀਰਤਨੀ ਜਥੇ ਨੇ ਵੈਰਾਗ ਦੇ ਸ਼ਬਦਾਂ ਦਾ ਗਾਇਨ ਕੀਤਾ ਅਤੇ ਪੰਛੀ ਜੀ ਦੇ ਕਈ ਸਨੇਹੀ ਪਰਵਾਰ ਇਸ ਸ਼ਰਧਾਜਲੀ ਸਮਾਗਮ ਵਿਚ ਪਹੁੰਚੇ ਸਨ।

**ਸਾਲ 2005**

**ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਫਤਿਹਗੜ੍ਹ ਸਾਹਿਬ ਦੀ ਯਾਦਗਾਰੀ ਸ਼ੋਭਾ ਯਾਤਰਾ**

26 ਦਸੰਬਰ 1705 ਨੂੰ ਸਰਹਿੰਦ ਦੇ ਸੂਬੇ ਵਜ਼ੀਰ ਖਾਂ ਦੇ ਹੁਕਮ ਨਾਲ, ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਕੰਧਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤੇ ਗਏ ਸਨ। ਮਾਤਾ ਗੁਜਰੀ ਜੀ ਇਸ ਸਦਮੇ ਨੂੰ ਨਾ ਸਹਾਰਦੇ ਹੋਏ ਪਰਲੋਕ ਸਿਧਾਰ ਗਏ। ਇਸ ਅਭੁੱਲ ਸ਼ਹੀਦੀ ਸਾਕੇ ਦੀ 300 ਸਾਲਾ ਯਾਦ ਨੂੰ ਸਮਰਪਿਤ, ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ, ਯਾਦਗਾਰੀ ਸ਼ੋਭਾ ਯਾਤਰਾ, ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਫਤਿਹਗੜ੍ਹ ਸਾਹਿਬ ਨੂੰ, 1 ਜਨਵਰੀ 2005 ਨੂੰ ਰਵਾਨਾ ਹੋਈ।

ਇਸ ਇਤਿਹਾਸਕ ਸ਼ੋਭਾ ਯਾਤਰਾ ਵਿਚ ਹਜ਼ਾਰਾਂ ਨਾਮਧਾਰੀ ਸਿੱਖ ਸ਼ਾਮਲ ਹੋਏ। ਇਸ ਯਾਤਰਾ ਵਿਚ 600 ਤੋਂ ਵਧੇਰੇ ਕਾਰਾਂ, 70 ਬੱਸਾਂ, 102 ਟਰੱਕ ਅਤੇ ਹੋਰ ਅਨੇਕਾਂ ਵਾਹਨ ਚਲ ਰਹੇ ਸਨ। ਯਾਤਰਾ ਦੇ ਅੱਗੇ ਅੱਗੇ 101 ਮੋਟਰ ਸਾਈਕਲ ਸਵਾਰ ਚਲ ਰਹੇ ਸਨ। ਇਸ ਨਾਮਧਾਰੀ ਸ਼ਰਧਾਂਜਲੀ ਯਾਤਰਾ ਵਿਚ ਮੁੱਖ ਤੌਰ 'ਤੇ ਸ. ਹਰਵਿੰਦਰ ਸਿੰਘ ਹੰਸਪਾਲ, ਸੰਤ ਜਗਤਾਰ ਸਿੰਘ, ਸੰਤ ਹਰਪਾਲ

ਸਿੰਘ, ਸੰਤ ਸੁਖਦੇਵ ਸਿੰਘ, ਸੰਤ ਅਜੀਤ ਸਿੰਘ ਲਾਇਲ, ਸੰਤ ਸੁਰਿਦਰ ਸਿੰਘ ਨਾਮਧਾਰੀ, ਸੰਤ ਮਨਜੀਤ ਸਿੰਘ ਮੰਡੀ ਅਤੇ ਹੋਰ ਕਈ ਉੱਘੇ ਵਿਅਕਤੀ ਸ਼ਾਮਲ ਸਨ। ਪੰਜਾਬ ਤੇ ਭਾਰਤ ਦੇ ਵੱਖ ਵੱਖ ਪ੍ਰਦੇਸ਼ਾਂ ਤੋਂ ਬਿਨਾਂ ਇਸ ਵਿਚ ਵਿਦੇਸ਼ਾਂ ਤੋਂ (ਥਾਈਲੈਂਡ, ਜਰਮਨ, ਇੰਗਲੈਂਡ, ਕੈਨੇਡਾ, ਆਦਿ ਦੇਸ਼ਾਂ ਦੇ) ਵੀ ਬਹੁਤ ਸਾਰੇ ਸੱਜਣ ਸ਼ਾਮਲ ਹੋਏ। ਇਸ ਯਾਤਰਾ ਦਾ ਲੁਧਿਆਣਾ, ਢੰਡਾਰੀ, ਸਾਹਨੇਵਾਲ, ਦੋਰਾਹਾ, ਬੀਜਾ, ਖੰਨਾ, ਮੰਡੀ ਗੋਬਿੰਦਗੜ੍ਹ, ਸਰਹਿੰਦ ਅਤੇ ਸ੍ਰੀ ਫਤਿਹਗੜ੍ਹ ਸਾਹਿਬ ਵਿਚ, ਸ਼ਾਨਦਾਰ ਸਵਾਗਤ ਕੀਤਾ ਗਿਆ। ਰਸਤੇ ਵਿਚ ਥਾਂ ਥਾਂ ਤੇ ਪਤਵੰਤੇ ਸੱਜਣ ਸਵਾਗਤ ਲਈ ਖੜ੍ਹੇ ਸਨ।

ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦੀ ਯਾਦ ਵਿਚ ਕੱਢੀ ਗਈ ਇਹ ਸ਼ੋਭਾ ਯਾਤਰਾ, 1999 ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ, ਅਨੰਦਪੁਰ ਸਾਹਿਬ ਦੀ ਇਤਿਹਾਸਕ ਯਾਤਰਾ ਦੀ ਯਾਦ ਤਾਜ਼ਾ ਕਰਵਾ ਰਹੀ ਸੀ।

ਇਸ ਵਿਸ਼ਾਲ ਯਾਤਰਾ ਦੇ ਗੁਰਦੁਆਰਾ ਫਤਿਹਗੜ੍ਹ ਸਾਹਿਬ ਵਿਖੇ ਪੁੱਜਣ ਤੇ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਹੋਰ ਮੁਖੀ ਅਕਾਲੀ ਜਥੇਦਾਰਾਂ ਨੇ, ਨਾਮਧਾਰੀ ਸੰਗਤ ਨੂੰ ਜੀਓ ਆਇਆਂ ਆਖਿਆ। ਸ਼ਹੀਦੀ ਗੁਰਦੁਆਰਾ ਸਾਹਿਬ ਵਿਖੇ ਨਤਮਸਤਕ ਹੋਣ ਉਪਰੰਤ, ਇਥੇ ਹੀ ਦੀਵਾਨ ਹਾਲ ਵਿਚ ਨਾਮਧਾਰੀ ਸੰਗਤ ਇਕੱਤਰ ਹੋ ਗਈ। ਨਾਮਧਾਰੀ ਹਜ਼ੂਰੀ ਰਾਗੀ ਸਿੰਘਾਂ ਨੇ ਰਸ ਭਿੰਨਾ ਕੀਰਤਨ ਕੀਤਾ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਵਿਸ਼ੇਸ਼ ਵਿਅਕਤੀਆਂ ਦੇ ਵਖਿਆਨਾਂ ਉਪਰੰਤ ਪਤਵੰਤੇ ਸੱਜਣਾਂ ਨੂੰ ਸਨਮਾਨਿਤ ਵੀ ਕੀਤਾ ਗਿਆ ਜਿਨ੍ਹਾਂ ਵਿਚ ਵਿਸ਼ੇਸ਼ ਕਰਕੇ ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਸ. ਗੁਰਦੇਵ ਸਿੰਘ ਪੰਦੋਹਲ ਦਾ ਸਨਮਾਨ ਕੀਤਾ ਗਿਆ ਜਿਨ੍ਹਾਂ ਨੇ ਜ਼ਫਰਨਾਮਾ ਅਤੇ ਹੋਰ ਪੁਰਾਤਨ ਸਿੱਖ ਇਤਿਹਾਸ ਨਾਲ ਸੰਬੰਧਿਤ ਫ਼ਾਰਸੀ ਰਚਨਾਵਾਂ ਦਾ, ਸਰਲ ਪੰਜਾਬੀ ਵਿਚ ਕਾਵਿਕ ਅਨੁਵਾਦ ਕੀਤਾ ਹੈ। ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੀ ਪ੍ਰਵਾਨਗੀ ਨਾਲ, ਇਸ ਦਿਨ ਦੇ ਲੰਗਰ ਦੀ ਸੇਵਾ, ਖਰਚ ਖੇਚਲ ਨਾਮਧਾਰੀ ਸੰਗਤ ਵਲੋਂ ਕੀਤੀ ਗਈ। ਸਾਰਾ ਦਿਨ ਦਾਲੇ ਪ੍ਰਸ਼ਾਦੇ ਭਾਜੇ ਦੇ ਨਾਲ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਵਰਤੇ।

**ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸਮਾਗਮ**

17 18 ਜਨਵਰੀ ਨੂੰ ਮਲੇਰਕੋਟਲੇ ਦੇ 66 ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ, ਸ੍ਰੀ ਭੈਣੀ ਸਾਹਿਬ ਵਿਖੇ ਵਿਸ਼ੇਸ਼ ਸਮਾਗਮ ਕੀਤਾ ਗਿਆ ਜਿਸ ਵਿਚ ਪੰਜਾਬ ਸਰਕਾਰ ਦੇ ਸਿਚਾਈ ਅਤੇ ਬਿਜਲੀ ਮੰਤਰੀ, ਸ. ਲਾਲ ਸਿੰਘ ਤੋਂ ਬਿਨਾਂ ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸ. ਸਮਸ਼ੇਰ ਸਿੰਘ ਦੂਲੋ ਸਾਬਕਾ ਐਮ.ਪੀ., ਸ. ਗੁਰਚਰਨ ਸਿੰਘ ਗਾਲਿਬ, ਪਾਰਲੀਮਾਨੀ ਸਕੱਤਰ ਸ੍ਰੀ ਸਾਧੂ ਸਿੰਘ ਧਰਮਸੋਤ, ਸ੍ਰੀ ਅਮਰੀਕ ਸਿੰਘ ਢਿਲੋਂ ਤੇ ਮਲਕੀਤ ਸਿੰਘ ਦਾਖਾ ਨੇ ਵੀ ਹਾਜ਼ਰੀ ਭਰ ਕੇ, ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ। ਸ. ਲਾਲ ਸਿੰਘ ਨੇ ਕਿਹਾ ਕਿ ਸ. ਬੇਅੰਤ ਸਿੰਘ, ਸਾਬਕਾ ਮੁੱਖ ਮੰਤਰੀ ਪੰਜਾਬ ਨੇ, ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਲਈ ਜ਼ਰੂਰੀ ਫੰਡ ਜਾਰੀ ਕੀਤੇ ਸਨ ਤੇ ਹੁਣ ਵੀ ਪੰਜਾਬ ਸਰਕਾਰ ਇਸ ਸੰਬੰਧ ਵਿਚ, ਜ਼ਰੂਰੀ ਲੋੜੀਂਦੀਆਂ ਗ੍ਰਾਂਟਾਂ ਦੇਣ ਲਈ ਵਚਨਬੱਧ ਹੈ। ਇਨ੍ਹਾਂ ਨਾਮਧਾਰੀ ਕੌਮੀ ਸ਼ਹੀਦਾਂ ਦਾ ਨਾਮ, ਇਤਿਹਾਸ ਵਿਚ ਸਦਾ ਚਮਕਦਾ ਰਹੇਗਾ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਇਹ ਸਮਾਗਮ ਹੋਇਆ। ਸਾਧ ਸੰਗਤ ਦੀ ਭਰਵੀਂ ਹਾਜ਼ਰੀ ਸੀ। ਇਸ ਮੇਲੇ ਵਿਚ ਇਨ੍ਹਾਂ ਅਮਰ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਵਾਲੇ, ਸ. ਅਮਰੀਕ ਸਿੰਘ ਢਿੱਲੋਂ, ਸ. ਸ਼ਮਸ਼ੇਰ ਸਿੰਘ ਦੂਲੋ, ਸ. ਗੁਰਚਰਨ ਸਿੰਘ ਗਾਲਿਬ, ਸੰਤ ਹਰਵਿੰਦਰ ਸਿੰਘ ਹੰਸਪਾਲ, ਸੰਤ ਹਰਪਾਲ ਸਿੰਘ ਸੇਵਕ, ਸ. ਸੁਵਰਨ ਸਿੰਘ ਵਿਰਕ ਵੀ ਸਨ। ਹਰਪਾਲ ਸਿੰਘ ਸੇਵਕ ਤੇ ਸੁਵਰਨ ਸਿੰਘ ਵਿਰਕ ਨੇ ਕੂਕਾ ਲਹਿਰ ਦੀ ਇਤਿਹਾਸਕ ਮਹਾਨਤਾ ਉੱਤੇ ਪ੍ਰਕਾਸ਼ ਪਾਇਆ। ਸਤਿਗੁਰੂ ਜੀ ਨੇ ਸਿੰਘਾਂ ਦੇ ਆਚਰਣ ਨੂੰ ਇਤਨਾ ਬਲਵਾਨ ਬਣਾ ਦਿੱਤਾ ਕਿ 66 ਅਜ਼ਾਦੀ ਦੇ ਪਰਵਾਨੇ ਤੋਪਾਂ ਅੱਗੇ ਹੱਸ ਹੱਸ ਕੇ ਸ਼ਹੀਦ ਹੋ ਗਏ। ਅੰਗਰੇਜ਼ ਹਾਕਮਾਂ ਡਿਪਟੀ ਕਮਿਸ਼ਨਰ, ਐਲ.ਕਾਵਨ ਅਤੇ ਕਮਿਸ਼ਨਰ ਫੋਰ ਸਾਈਥ ਦੇ ਇਸ ਗੈਰ ਕਨੂੰਨੀ, ਖੂਨੀ ਹੱਤਿਆਕਾਂਡ ਬਾਰੇ, ਬਰਤਾਨਵੀ ਪਾਰਲੀਮੈਂਟ ਵਿਚ ਵੀ ਚਰਚਾ ਛਿੜੀ ਸੀ। ਇਸ ਅਵਸਰ ਤੇ 37 ਪਾਠਾਂ ਦੇ ਭੋਗ ਵੀ ਪਾਏ ਗਏ। ਸੇਵਕ ਹਰਪਾਲ ਸਿੰਘ ਨੇ ਮਤਾ ਪੇਸ਼ ਕੀਤਾ ਕਿ ਪੰਜਾਬ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੇ ਸਮੇਂ (ਬਸੰਤ ਪੰਚਮੀ) ਨੂੰ ਸਰਕਾਰੀ ਛੁੱਟੀ ਦਾ ਐਲਾਨ ਕਰੇ।

ਇਸ ਸਾਲ ਬਰਮਿੰਘਮ (ਯੂ.ਕੇ) ਦੀ ਸਾਧ ਸੰਗਤ ਵਲੋਂ, ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੇ ਸੰਬੰਧ ਵਿਚ ਰੇਡੀਓ ਪ੍ਰਸਾਰਨ ਦਾ ਵੀ ਪ੍ਰਬੰਧ ਕੀਤਾ ਗਿਆ ਜੋ 23 ਜਨਵਰੀ ਤੋਂ, 19 ਫਰਵਰੀ ਤੱਕ ਚੱਲਿਆ।

**ਸ੍ਰੀ ਭੈਣੀ ਸਾਹਿਬ ਵਿਖੇ ਖੇਡ ਮੁਕਾਬਲਿਆਂ ਦਾ ਆਯੋਜਨ**

ਸ੍ਰੀ ਭੈਣੀ ਸਾਹਿਬ ਸਪੋਰਟਸ ਕਲੱਬ ਵਲੋਂ, ਅਟੱਲ ਪ੍ਰਤਾਪੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ, ਪੰਜ ਦਿਨਾਂ ਦਾ ਸ਼ਾਨਦਾਰ ਖੇਡ ਸਮਾਰੋਹ ਕੀਤਾ ਗਿਆ ਜਿਸ ਵਿਚ ਫੁਟਬਾਲ, ਵਾਲੀਬਾਲ, ਕਬੱਡੀ ਤੇ ਬੈਲ ਗੱਡੀਆਂ ਦੀਆਂ ਦੌੜਾਂ, ਭਾਰ ਚੁੱਕਣ ਆਦਿ ਦੇ ਮੁਕਾਬਲੇ ਕਰਵਾਏ ਗਏ। ਇਸ ਵਿਚ ਦੇਸ਼ ਭਰ ਦੀਆਂ ਉੱਘੀਆਂ ਟੀਮਾਂ ਨੇ ਭਾਗ ਲਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜੇਤੂ ਟੀਮਾਂ ਨੂੰ ਇਨਾਮ, ਆਪਣੇ ਕਰ ਕਮਲਾਂ ਦਵਾਰਾ ਪ੍ਰਦਾਨ ਕੀਤੇ। ਚੰਗੇ ਖਿਡਾਰੀਆਂ ਅਤੇ ਕੋਚਾਂ ਨੂੰ, ਘਿਉ ਦੇ ਪੀਪੇ ਦੇ ਕੇ ਨਿਵਾਜਿਆ ਗਿਆ। ਇਨ੍ਹਾਂ ਖੇਡ ਮੁਕਾਬਲਿਆਂ ਵਿਚ ਦੇਸ਼ਾਂ ਤੇ ਵਿਦੇਸ਼ਾਂ ਦੇ, ਉੱਚ ਕੋਟੀ ਦੇ ਖਿਡਾਰੀਆਂ ਨੇ ਆਪਣੇ ਕਰਤੱਵਾਂ ਦੇ ਜੌਹਰ ਵਿਖਾਏ। ਖਿਡਾਰੀਆਂ ਦੀ ਰਿਹਾਇਸ਼ ਤੇ ਖਾਣੇ ਦਾ ਬਹੁਤ ਵਧੀਆ ਪ੍ਰਬੰਧ ਕੀਤਾ ਗਿਆ ਸੀ। ਇਹਨਾਂ ਖੇਡ ਮੁਕਾਬਲਿਆਂ ਦੇ ਸਮਾਰੋਹ ਨੂੰ ਸਫ਼ਲ ਬਣਾਉਣ ਲਈ, ਸੰਤ ਜਗਤਾਰ ਸਿੰਘ, ਠਾਕੁਰ ਉਦੇ ਸਿੰਘ, ਪ੍ਰਧਾਨ ਅਮਰ ਸਿੰਘ, ਹਰਜਿੰਦਰ ਸਿੰਘ, ਸਕੱਤਰ ਪਰਮਜੀਤ ਸਿੰਘ ਪੰਮੀ ਤੇ ਸਾਥੀਆਂ ਨੇ ਦਿਨ ਰਾਤ ਇਕ ਕਰ ਦਿੱਤਾ ਸੀ।

**ਸਤਿਗੁਰੂ ਜੀ ਦੇ ਦਿੱਲੀ ਵਿਖੇ ਦਰਸ਼ਨ**

18 ਜਨਵਰੀ ਤੋਂ ਲੈ ਕੇ 22 ਜਨਵਰੀ ਤਕ, ਸ੍ਰੀ ਸਤਿਗੁਰੂ ਜੀ ਨੇ ਦਿੱਲੀ ਵਿਖੇ ਦਰਸ਼ਨ ਦਿੱਤੇ। ਰਮੇਸ਼ ਨਗਰ ਨਾਮਧਾਰੀ ਗੁਰਦੁਆਰੇ ਵਿਖੇ, ਦਿੱਲੀ ਦੀ ਸਾਧ ਸੰਗਤ ਵੱਡੀ ਗਿਣਤੀ ਵਿਚ ਹੁੰਮ ਹੁੰਮਾ ਕੇ ਪਹੁੰਚਦੀ ਰਹੀ। 21 ਜਨਵਰੀ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ, 3 ਜੋੜਿਆਂ ਦੇ ਆਨੰਦ ਕਾਰਜ ਵੀ ਕੀਤੇ ਗਏ।

**ਫਗਵਾੜਾ ਵਿਖੇ ਦਸਮੇਸ਼ ਪਿਤਾ ਦਾ ਪ੍ਰਕਾਸ਼ ਪੁਰਬ**

3 ਜਨਵਰੀ 2005 ਨੂੰ ਫਗਵਾੜਾ ਵਿਖੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪੁਰਬ, ਸਮੁੱਚੇ ਸਿੱਖ ਸਮਾਜ ਵਲੋਂ ਵੱਡੀ ਸ਼ਾਨ ਨਾਲ ਮਨਾਇਆ

ਗਿਆ। ਇਸ ਸ਼ੋਭਾ ਯਾਤਰਾ ਵਿਚ ਫਗਵਾੜੇ ਤੇ ਅੰਮ੍ਰਿਤਸਰ ਦੀ ਨਾਮਧਾਰੀ ਸੰਗਤ ਨੇ, ਵੱਧ ਚੜ੍ਹ ਕੇ ਹਿੱਸਾ ਲਿਆ। ਅੰਮ੍ਰਿਤਸਰ ਤੋਂ ਆਏ ਨਾਮਧਾਰੀ ਜਥੇ ਨੇ ਗਤਕੇ ਤੇ ਤਲਵਾਰਬਾਜ਼ੀ ਦੇਂ ਕਰਤੱਵ ਵਿਖਾਏ। ਕੀਰਤਨੀ ਜਥੇ ਨੇ ਸ਼ਬਦ ਪੜ੍ਹਦਿਆਂ ਹੋਇਆਂ 6 ਘੰਟੇ ਲਗਾਤਾਰ ਵਾਦਨ ਕਰਕੇ, ਵਾਹ ਵਾਹ ਖੱਟੀ। ਇਸ ਸ਼ੋਭਾ ਯਾਤਰਾ ਵਿਚ, ਪ੍ਰੋ. ਪ੍ਰੀਤਮ ਸਿੰਘ ਜੀ ਦੀ ਪੁਸਤਕ "ਹਮਰੇ ਬੰਸ ਰੀਤ ਇਹ ਆਈ, ਸੀਸ ਦੇਤ ਪਰ ਧਰਮ ਨਾ ਜਾਈ" ਦੀਆ ਕਾਪੀਆਂ ਸੰਗਤਾਂ ਨੂੰ ਮੁਫ਼ਤ ਵੰਡੀਆਂ ਗਈਆਂ।

**ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ਦਿੱਲੀ ਵਿਖੇ ਸਮਾਗਮ**

23 ਜਨਵਰੀ ਨੂੰ ਦਿੱਲੀ ਵਿਖੇ ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ, ਧਾਰਮਿਕ ਮੇਲਾ ਰਮੇਸ਼ ਨਗਰ ਦੀ ਧਰਮਸ਼ਾਲਾ ਵਿਚ ਮਨਾਇਆ ਗਿਆ। ਆਸਾ ਦੀ ਵਾਰ ਦਾ ਅੰਮ੍ਰਿਤ ਵੇਲੇ ਦਾ ਕੀਰਤਨ, ਸਥਾਨਕ ਰਾਗੀ ਜਥੇ ਨੇ ਕੀਤਾ। ਜਥੇਦਾਰ ਤਾਰਾ ਸਿੰਘ ਤੇ ਪੂਰਨ ਸਿੰਘ ਨੇ ਸ਼ਹੀਦਾਂ ਦਾ ਬ੍ਰਿਤਾਂਤ ਸੁਣਾਇਆ। ਬੀਬੀ ਗੁਰਮੀਤ ਕੌਰ ਭੱਟੀ, ਸ. ਭਗਵਾਨ ਸਿੰਘ, ਜਸਬੀਰ ਸਿੰਘ ਨਾਮਧਾਰੀ, ਹਰਿੰਦਰ ਸਿੰਘ ਪਤੰਗਾ ਨੇ ਕਵੀ ਦਰਬਾਰ ਵਿਚ ਆਪਣੀਆਂ ਕਵਿਤਾਵਾਂ ਸੁਣਾਈਆਂ। ਜਥੇਦਾਰ ਸੇਵਾ ਸਿੰਘ ਨੇ ਨਾਮ-ਰਸ ਦੇ ਬਾਰੇ ਦੱਸਦਿਆਂ ਕਿਹਾ ਕਿ ਨਾਮ-ਰਸ ਵਿਚ ਉਹ ਅਧਆਤਮਿਕ ਸ਼ਕਤੀ ਹੈ ਜੋ ਆਤਮਾ ਨੂੰ ਬਲਵਾਨ ਕਰਨ ਵਿਚ, ਉਤਸ਼ਾਹਿਤ ਕਰਦੀ ਹੈ। ਸੰਤ ਹਰਪਾਲ ਸਿੰਘ ਸੇਵਕ ਨੇ ਆਪਣੇ ਸੰਬੋਧਨ ਵਿਚ ਕਿਹਾ 'ਸਤਿਗੁਰੂ ਸਤਿ ਚਿੱਤ ਅਨੰਦ ਸਰੂਪ ਹੈ। ਗੁਰੂ ਦੀ ਬਖਸ਼ੀ ਆਤਮਿਕ ਸ਼ਕਤੀ ਤੋਂ ਸਦਕਾ, ਸਿੱਖ ਕੁਰਬਾਨੀ ਦੇਣ ਤੋਂ ਨਹੀਂ ਡਰਦਾ। ਮਲੇਰਕੋਟਲੇ ਦੇ ਸ਼ਹੀਦਾਂ ਨੇ ਤੋਪਾਂ ਦੇ ਸਨਮੁੱਖ ਖਲੋ ਕੇ ਸ਼ਹੀਦੀਆਂ ਪਾਈਆਂ ਸਨ। ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ, ਇਹ ਸ਼ਹੀਦੀ ਸਾਕਾ ਆਪਣੀ ਅੱਖੀਂ ਦੇਖਿਆ ਸੀ। ਸੰਤ ਹਰਪਾਲ ਸਿੰਘ ਸੇਵਕ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਸ ਕਥਨ ਦੀ ਵਿਆਖਿਆ ਕੀਤੀ ਕਿ 'ਆਪਣੇ ਹੱਕ ਦਾ ਦਾਨ ਕਰੋ ਤੇ ਦੂਜੇ ਦੇ ਹੱਕ ਦੀ ਰਾਖੀ ਕਰੋ" ਇਹ ਜੀਵਨ ਦੀ ਸਫ਼ਲਤਾ ਦੀ ਕੁੰਜੀ ਹੈ। ਮਹੰਤ ਗੁਰਦੇਵ ਸਿੰਘ ਨੇ ਹੁਕਮਨਾਮੇ ਦਾ ਪਾਠ ਕੀਤਾ ਅਤੇ ਤਿੰਨ ਪਾਠਾਂ ਦੇ ਭੋਗ ਪਾ ਕੇ, ਸ਼ਹੀਦਾਂ ਦੀ ਯਾਦ ਵਿਚ ਰਚਿਆ ਗਿਆ ਇਹ ਸਮਾਗਮ ਸਮਾਪਤ

ਹੋਇਆ।

**ਰੜ ਦੇ ਸ਼ਹੀਦ ਸਿੰਘਾਂ ਦੀ ਯਾਦ ਵਿਚ ਸਮਾਗਮ**

ਮਲੇਰਕੋਟਲੇ ਦੇ ਸ਼ਹੀਦ ਸਿੰਘਾ ਵਿਚ ਰੜ ਪਿੰਡ ਦੇ 8 ਨਿਵਾਸੀ ਸਨ। ਇਨ੍ਹਾਂ ਸ਼ਹੀਦਾਂ ਦੀ ਯਾਦ 16 ਜਨਵਰੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਸ੍ਰੀ ਭੈਣੀ ਸਾਹਿਬ ਮਨਾਈ ਗਈ। ਜਿਸ ਵਿਚ ਕਥਾ, ਕੀਰਤਨ, ਨਾਮ ਸਿਮਰਨ ਤੋਂ ਬਿਨਾਂ ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾਜਲੀਆਂ ਭੇਂਟ ਕੀਤੀਆਂ ਗਈਆਂ। ਇਸ ਸਮੇਂ 8 ਸਹਿਜ ਪਾਠਾਂ ਦੇ ਭੋਗ ਪਾਏ ਗਏ। ਰੜ ਦੇ ਸ. ਸਰਬਜੀਤ ਸਿੰਘ ਜੀ ਨੇ ਇਸ ਮੇਲੇ ਨੂੰ ਕਰਨ ਵਿਚ, ਵੱਡਾ ਉਤਸ਼ਾਹ ਦਰਸਾਇਆ। ਉਸ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ, ਸਾਡੇ ਪਿੰਡ ਤੇ ਇਸ ਤਰ੍ਹਾਂ ਕਿਰਪਾ ਬਣੀ ਰਹੇ ਤੇ ਸਾਡੇ ਨੌਜਵਾਨ ਬੱਚੇ, ਨਸ਼ੇ ਆਦਿ ਤੇ ਹੋਰ ਅਲਾਮਮਤਾਂ ਤੋਂ ਬਚੇ ਰਹਿਣ।

**ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਵਿਸ਼ੇਸ਼ ਭਾਸ਼ਣ ਤੇ ਸਮਾਰੋਹ**

14 ਫਰਵਰੀ 2005 ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਗੁਰੂ ਰਾਮ ਸਿੰਘ ਚੇਅਰ ਵਲੋਂ ਪ੍ਰਸਿੱਧ ਇਤਿਹਾਸਕਾਰ, ਡਾ. ਜੇ.ਐਸ.ਗਰੇਵਾਲ ਦੇ ਵਿਸ਼ੇਸ਼ ਭਾਸ਼ਣ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਬਹੁਤ ਸਾਰੇ ਨਾਮਧਾਰੀ ਤੇ ਗ਼ੈਰ ਨਾਮਧਾਰੀ ਵਿਦਵਾਨ ਤੇ ਇਤਿਹਾਸ ਪ੍ਰੇਮੀ ਸ਼ਾਮਲ ਹੋਏ। ਡਾ. ਜੇ.ਐਸ. ਗਰੇਵਾਲ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ ਨਾਮਧਾਰੀ ਲਹਿਰ ਗੁਰਬਾਣੀ ਵਿਚ ਦਰਜ ਅਧਾਰਾਂ ਉੱਤੇ ਅਧਾਰਿਤ, ਸਮਾਨਤਾਵਾਦ ਤੇ ਸਮਾਜਕ ਉਸਾਰੀ ਨਾਲ ਸੰਬੰਧਤ ਹੈ। ਅੰਗਰੇਜ਼ਾਂ ਵਲੋਂ ਸਥਾਪਿਤ ਬਸਤੀਵਾਦੀ ਰਾਜ ਪ੍ਰਬੰਧ ਵਿਰੁੱਧ, ਨਾਮਧਾਰੀ ਲਹਿਰ ਪੈਦਾ ਹੋਈ। ਇਸ ਦਾ ਅਧਾਰ ਸਿੱਖ ਦਰਸ਼ਨ ਸੀ। ਆਪਣੇ ਭਾਸ਼ਣ ਵਿਚ ਡਾ. ਗਰੇਵਾਲ ਨੇ, ਨਾਮਧਾਰੀਆਂ ਦੇ ਹੱਲੇ ਦੇ ਦੀਵਾਨਾਂ, ਗੁਰਮਤਿ ਸੰਗੀਤ ਅਤੇ ਹੋਰ ਵਿਸ਼ੇਸ਼ਤਾਵਾਂ ਦਾ ਵਰਨਣ ਕੀਤਾ ਅਤੇ ਨਾਮਧਾਰੀ ਲਹਿਰ ਦੇ ਕਈ ਪੱਖਾਂ ਉਤੇ ਪ੍ਰਕਾਸ਼ ਪਾਇਆ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ ਅੰਗਰੇਜ਼ ਰਾਜ ਵਿਚ ਨਾਮਧਾਰੀ ਲਹਿਰ ਨੂੰ ਗ਼ਲਤ ਢੰਗ ਨਾਲ ਪੇਸ਼ ਕੀਤਾ ਗਿਆ। ਸਾਡੇ ਇਤਿਹਾਸ ਦੇ ਖੋਜੀਆਂ ਨੂੰ ਨਵੇਂ ਸਿਰਿਓਂ ਸੱਚ ਦੇ ਤੱਥ ਲਭ ਕੇ, ਨਾਮਧਾਰੀ ਲਹਿਰ ਨੂੰ ਢੁੱਕਵੇਂ ਪ੍ਰਸੰਗ ਵਿਚ ਪੇਸ਼ ਕਰਨਾ ਚਾਹੀਦਾ ਹੈ

ਤਾਂ ਜੁ ਜਨਤਾ ਤੇ ਪੜ੍ਹੇ ਲਿਖੇ ਵਿਦਵਾਨ, ਨਾਮਧਾਰੀ ਮੱਤ ਤੇ ਲਹਿਰ ਨੂੰ ਉਸਦੇ ਅਸਲੀ ਸਰੂਪ ਵਿਚ ਸਮਝ ਸਕਣ। ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਨੇ ਵਿਭਾਗ ਦੀਆਂ ਕਾਰਵਾਈਆਂ ਬਾਰੇ ਦੱਸਿਆ। ਇਸ ਸਮਾਰੋਹ ਵਿਚ ਜਸਵਿੰਦਰ ਸਿੰਘ ਇਤਿਹਾਸਕਾਰ ਅਤੇ ਸੁਵਰਨ ਸਿੰਘ ਵਿਰਕ ਵਰਗੇ ਨਾਮਧਾਰੀ ਵਿਦਵਾਨਾਂ ਨੇ ਭਾਗ ਲਿਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਡਾ. ਐਸ.ਪੀ. ਸਿੰਘ ਨੇ ਯੂਨੀਵਰਸਿਟੀ ਦੇ ਮੌਮੈਂਟੋ ਅਤੇ ਪਰਕਾਸ਼ਨਾਵਾਂ ਦੇ ਸੈੱਟ, ਵਿਦਵਾਨਾਂ ਨੂੰ ਭੇਂਟ ਕਰ ਕੇ, ਇਸ ਸਮਾਰੋਹ ਵਿਚ ਆਏ ਸਭ ਸੱਜਣਾ ਦਾ ਧੰਨਵਾਦ ਕੀਤਾ। ਇਹ ਸਮਾਗਮ ਗੁਰੂ ਨਾਨਕ ਸਟੇਡਿਅਮ ਦੇ ਹਾਲ ਵਿਚ ਹੋਇਆ।

**ਬਸੰਤ ਦੇ ਪੁਰਬ**

ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਪੁਰਬ ਦੇ ਸਮਾਗਮ, ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿਚ ਦਿੱਲੀ ਅਤੇ ਸ੍ਰੀ ਭੈਣੀ ਸਾਹਿਬ ਤੋਂ ਬਿਨਾਂ ਹੋਰ ਕਈ ਥਾਂਵਾਂ ਤੇ ਮਨਾਏ ਗਏ। ਦਿੱਲੀ ਦਾ ਬਸੰਤ ਸਮਾਗਮ, ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ, 19 ਫਰਵਰੀ ਨੂੰ ਮਨਾਇਆ ਗਿਆ ਜਿਸ ਵਿਚ ਅੰਮ੍ਰਿਤ ਵੇਲੇ ਦੇ ਦੀਵਾਨ, ਦੁਪਹਿਰ ਦੇ ਨਾਮ ਸਿਮਰਨ ਦੇ ਦੀਵਾਨ ਤੋਂ ਬਿਨਾਂ, ਸ਼ਾਨਦਾਰ ਕਵੀ ਦਰਬਾਰ ਵੀ ਹੋਇਆ। ਉਸ ਕਵੀ ਦਰਬਾਰ ਵਿਚ ਬੀਬੀ ਗੁਰਮੀਤ ਕੌਰ, ਡਾ. ਸਤਵੰਤ ਕੌਰ, ਸੂਬਾ ਸੁਰਿੰਦਰ ਕੌਰ ਖਰਲ ਤੋਂ ਬਿਨਾਂ ਸਰਵ ਸ੍ਰੀ, ਤਰਲੋਕ ਸਿੰਘ ਦੀਵਾਨਾ, ਪ੍ਰਕਾਸ਼ ਸਿੰਘ ਰਾਏਸਰੀ, ਸਵਰਨ ਸਿੰਘ ਬਾਜਵਾ, ਗੁਰਮੁਖ ਸਿੰਘ ਰਤਨ ਨੇ ਵੀ ਭਾਗ ਲਿਆ। 20 ਫਰਵਰੀ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਆਸਾ ਦੀ ਵਾਰ ਦੇ ਕੀਰਤਨ ਪਿਛੋਂ, 4 ਅਨੰਦ ਕਾਰਜ ਅਤੇ, 25 ਪਾਠਾਂ ਦੇ ਭੋਗ ਪਾਏ ਗਏ। ਸੰਤ ਮਹਿੰਦਰ ਸਿੰਘ ਪੂਰਬਾ ਰਾਹੀਂ ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਵਿਦਿਆਰਥੀਆਂ, ਅਧਿਆਪਕਾਂ, ਕਰਮਚਾਰੀਆਂ ਦਾ ਸਨਮਾਨ ਕੀਤਾ ਗਿਆ।

ਸ੍ਰੀ ਭੈਣੀ ਸਾਹਿਬ ਵਿਖੇ 22 ਫਰਵਰੀ ਨੂੰ ਆਸਾ ਦੀ ਵਾਰ ਦੀ ਸਮਾਪਤੀ ਪਿਛੋਂ, ਅਰਦਾਸ ਉਪਰੰਤ ਇਹ ਬਸੰਤ ਦਾ ਸਮਾਗਮ ਆਰੰਭ ਹੋਇਆ। ਇਸ ਵਿਚ ਸਰਵ ਸ੍ਰੀ ਹਰਪਾਲ ਸਿੰਘ, ਜੁਗਿੰਦਰ ਸਿੰਘ ਮੁਕਤਾ, ਤਾਰਾ ਸਿੰਘ ਅਨਜਾਣ, ਸ.

ਜਸਵਿੰਦਰ ਸਿੰਘ, ਦਲੀਪ ਸਿੰਘ ਨਾਮਧਾਰੀ ਨੇ ਆਪਣੇ ਆਪਣੇ ਵਿਚਾਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਲਹਿਰ ਬਾਰੇ ਪ੍ਰਗਟਾਏ। ਤਾਰਾ ਸਿੰਘ ਅਨਜਾਣ ਨੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸਤਰੀ ਜਾਤੀ ਉਤੇ ਕੀਤੇ ਗਏ ਉਪਕਾਰਾਂ ਦਾ ਵਰਨਣ ਕੀਤਾ ਅਤੇ ਦੱਸਿਆ ਕਿ ਕਿਵੇਂ ਸਤਿਗੁਰੂ ਜੀ ਨੇ ਅੰਗ੍ਰੇਜ਼ ਸਰਕਾਰ ਦੇ ਸਮਾਨਅੰਤਰ, ਸਿੱਖਿਆ ਪ੍ਰਬੰਧ ਅਤੇ ਹੋਰ ਕਾਰਜਾਂ ਨੂੰ ਜਾਰੀ ਰੱਖਿਆ। ਸੰਤ ਦਲੀਪ ਸਿੰਘ ਨੇ ਸਤਿਗੁਰੂ ਜੀ ਵੱਲੋਂ ਚਲਾਈ ਗਈ, ਨਾ ਮਿਲਵਰਤਣ ਲਹਿਰ ਬਾਰੇ ਵੇਰਵੇ ਸਹਿਤ ਪ੍ਰਕਾਸ਼ ਪਾਇਆ।

ਦੂਜੇ ਦਿਨ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ, 15 ਅਨੰਦ ਕਾਰਜ ਕੀਤੇ ਗਏ ਅਤੇ 42 ਪਾਠਾਂ ਦੇ ਭੋਗਾਂ ਪਿਛੋਂ, ਬਸੰਤ ਦਾ ਇਹ ਪੁਰਬ ਸੰਪੂਰਨ ਹੋਇਆ।

**ਨਾਮਧਾਰੀ ਸੀਡਜ਼ ਫਾਰਮ ਬੰਗਲੌਰ ਕਰਨਾਟਕ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰਦਰਸ਼ਿਤਾ ਅਤੇ ਅਪਾਰ ਕਿਰਪਾ ਸਦਕਾ, ਠਾਕੁਰ ਉਦੇ ਸਿੰਘ ਦੀ ਨਿਗਰਾਨੀ ਹੇਠ, ਕਰਨਾਟਕ ਦੀ ਧਰਤੀ ਉੱਤੇ ਨਾਮਧਾਰੀ ਸੀਡਜ਼ ਫਾਰਮ ਸਥਾਪਿਤ ਕੀਤਾ ਗਿਆ ਹੈ।

'ਇਹ ਨਾਮਧਾਰੀ ਸੀਡਜ਼ ਫਾਰਮ 250 ਏਕੜ ਵਿਚ ਫੈਲਿਆ ਹੋਇਆ ਹੈ। ਇਸ ਵਿਚ ਅੰਬ, ਚਿੱਕੂ, ਪਪੀਤਾ, ਸੁਪਾਰੀ, ਨਾਰੀਅਲ, ਇਮਲੀ ਆਦਿ ਫਲਾਂ ਦੇ ਦਰੱਖਤ ਲਾਏ ਗਏ ਹਨ। ਫਲਾਂ ਤੋਂ ਬਿਨਾਂ ਫੁੱਲਾਂ ਤੇ ਸਬਜ਼ੀਆਂ ਦੀ ਖੇਤੀ ਵੀ ਕੀਤੀ ਜਾਂਦੀ ਹੈ। ਵਿਸ਼ਵ ਵਪਾਰ ਦੀ ਮੰਡੀ ਵਿਚ ਵੇਚਣ ਲਈ, ਉੱਤਮ ਕਿਸਮ ਦੇ ਬੀਜ ਤਿਆਰ ਕੀਤੇ ਜਾਂਦੇ ਹਨ। ਇਸ ਨਾਲ ਫਾਰਮ ਦੀ ਨਵੇਕਲੀ ਪਛਾਣ ਬਣੀ ਹੋਈ ਹੈ। ਸੰਨ ਦੋ ਹਜ਼ਾਰ ਤੋਂ ਨਾਮਧਾਰੀ ਫ੍ਰੈਸ਼ ਨਾਂ ਦਾ ਅਦਾਰਾ, ਸੀਡਜ਼ ਅਧੀਨ, ਕੰਮ ਕਰਨ ਲੱਗਾ ਹੈ। ਇਹ ਅਦਾਰਾ ਯੂਰਪ, ਆਸਟ੍ਰੇਲੀਆ, ਮਿਡਲ ਈਸਟ ਦੇ ਦੇਸ਼ਾਂ ਵਿਚ ਸੁਰੱਖਿਅਤ, ਪੌਸ਼ਟਿਕ ਤੇ ਤਾਜੀਆਂ ਸਬਜ਼ੀਆਂ ਭੇਜਦਾ ਹੈ।*

ਨਾਮਧਾਰੀ ਸੀਡਜ਼ ਫਾਰਮ ਬੰਗਲੌਰ ਤੋਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਗਤੀਸ਼ੀਲ ਤੇ ਉਸਾਰੂ ਦ੍ਰਿਸ਼ਟੀਕੋਣ ਦਾ ਸਹਿਜੇ ਹੀ ਬੋਧ ਹੋ ਜਾਂਦਾ ਹੈ। ਸ੍ਰੀ

---

*ਸਤਿਜੁਗ, 3 ਮਾਰਚ, 2005

ਸਤਿਗੁਰੂ ਜੀ ਕੇਵਲ ਲੋਕਾਂ ਦੇ ਅਧਿਆਤਮਕ ਪੱਖ ਨੂੰ ਹੀ ਬਲਵਾਨ ਨਹੀਂ ਬਣਾਉਂਦੇ, ਸਗੋਂ ਉਨ੍ਹਾਂ ਦੀ ਪਦਾਰਥਕ ਖੁਸ਼ਹਾਲੀ ਦੇ ਮਾਰਗ ਨੂੰ ਵੀ ਪੱਧਰਾ ਕਰ ਰਹੇ ਹਨ। ਇਸ ਸੀਡਜ਼ ਫਾਰਮ ਨੂੰ ਸਿਖਰਾਂ ਵਲ ਲੈ ਜਾਣ ਲਈ, ਉਥੋਂ ਦੇ ਪ੍ਰਬੰਧਕ ਤੇ ਕਰਮਚਾਰੀ ਰਾਤ ਦਿਨ ਸਖ਼ਤ ਮਿਹਨਤ ਕਰਦੇ ਹਨ। 'ਫਾਰਮ ਦੇ ਚੇਅਰਮੈਨ ਅਤੇ ਮੈਨੇਜਿੰਗ ਡਾਇਰੈਕਟਰ ਸ੍ਰੀ ਠਾਕਰ ਉਦੇ ਸਿੰਘ, ਡਾਇਰੈਕਟਰ ਮਾਰਕੀਟਿੰਗ ਸੰਤ ਬੂਟਾ ਸਿੰਘ, ਡਾਇਰੈਕਟਰ ਵਿੱਤ ਅਤੇ ਪ੍ਰਸ਼ਾਸ਼ਨ, ਸੂਬਾ ਹਰਪਾਲ ਸਿੰਘ ਅਤੇ ਹੋਰ ਸੈਂਕੜੇ ਕਰਮਚਾਰੀ ਤੇ ਕਾਮੇਂ ਆਪਣੀ ਆਪਣੀ ਸੇਵਾ ਨਿਭਾਉਂਦੇ ਹਨ।,,

ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਥੇ ਦਰਸ਼ਨ ਦਿੰਦੇ ਹਨ ਤਾਂ ਇਥੋਂ ਦੇ ਸਾਰੇ ਕਿਰਤੀ ਤੇ ਪਿੰਡਾਂ ਦੇ ਆਮ ਲੋਕ, ਆਪਣਾ ਧੰਨਭਾਗ ਸਮਝਦੇ ਹਨ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ, ਸੰਗੀਤਮਈ ਕੀਰਤਨ ਦੁਆਰਾ ਨਿਹਾਲ ਹੁੰਦੇ ਹਨ। ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਉਨ੍ਹਾਂ ਦੇ ਤਪਦੇ ਮਨਾਂ ਨੂੰ, ਸ਼ਾਂਤੀ ਪ੍ਰਾਪਤ ਹੁੰਦੀ ਹੈ। ਇਸ ਪ੍ਰਕਾਰ ਸਤਿਗੁਰੂ ਜੀ ਨੇ ਨਾਮਧਾਰੀ ਸੀਡਜ਼ ਫਾਰਮ ਦੇ, ਹਰੇ ਭਰੇ ਸ਼ਾਨਦਾਰ ਉਪਜਾਊ ਕਾਰਵਿਹਾਰ ਨਾਲ, ਜਿਥੇ ਪਦਾਰਥਕ ਉੱਨਤੀ ਤੇ ਖੁਸ਼ਹਾਲੀ ਦੇ ਸਾਧਨ ਉਪਲੱਬਧ ਕਰਵਾਏ ਹਨ, ਉਥੇ ਨਾਮਧਾਰੀ ਮੱਤ ਦੇ ਅਧਿਆਤਮਿਕ ਪ੍ਰਭਾਵਾਂ ਦਾ ਸੰਚਾਰ ਵੀ ਕਰਨਾਟਕ ਦੀ ਧਰਤੀ ਉਤੇ ਕਰ ਵਿਖਾਇਆ ਹੈ। ਭਵਿੱਖ ਵਿਚ ਇਨ੍ਹਾਂ ਪ੍ਰਭਾਵਾਂ ਦੇ ਹੋਰ ਪ੍ਰਤੱਖ ਤੇ ਉਜਾਗਰ ਹੋਣ ਦੀਆਂ ਬੇਅੰਤ ਸੰਭਾਵਨਾਵਾਂ ਮੌਜੂਦ ਹਨ।

**ਗਿਆਨੀ ਬਲਵੰਤ ਸਿੰਘ 'ਵੈਦ' ਪਰਉਪਕਾਰੀ**

ਸੰਤ ਬਲਵੰਤ ਸਿੰਘ ਵੈਦ ਇਕ ਵਿਦਵਾਨ, ਵੈਦਿਕ ਗਿਆਨ ਵਾਲੇ ਅਤੇ ਦੀਨ ਦੁਖੀਆਂ ਦੀ ਸਹਾਇਤਾ ਕਰਨ ਵਾਲੇ, ਪਰਉਪਕਾਰੀ ਵਿਅਕਤੀ ਸਨ। ਨਾਮਧਾਰੀ ਮੱਤ ਦੇ ਪ੍ਰਚਾਰ ਵਿਚ ਉਨ੍ਹਾਂ ਨੇ ਆਪਣਾ ਕਾਫ਼ੀ ਲੰਬਾ ਸਮਾਂ, ਲੋਕ ਸੇਵਾ ਵਿਚ ਗੁਜਾਰਿਆ। ਆਪ ਸਤਿਗੁਰੂ ਰਾਮ ਸਿੰਘ ਜੀ ਦੇ ਸੇਵਕ ਸੰਤ ਸੌਦਾ ਸਿੰਘ ਜੀ (ਕਬੀਰ) ਦੇ ਪਰਿਵਾਰ ਵਿਚੋਂ ਸਨ ਜੋ ਪਿੰਡ ਫਰਵਾਹੀ ਤੇਲੀਆਂ, ਜ਼ਿਲ੍ਹਾ ਸੰਗਰੂਰ ਦੇ ਵਸਨੀਕ ਸਨ। 88 ਸਾਲ ਦੀ ਆਯੂ ਵਿਚ ਸੰਤ ਬਲਵੰਤ ਸਿੰਘ ਜੀ ਦਾ ਦੇਹਾਂਤ, 8 ਜਨਵਰੀ 2005 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਹੋਇਆ ਅਤੇ ਉਥੇ ਹੀ, 9 ਜਨਵਰੀ 2005 ਨੂੰ ਉਨ੍ਹਾਂ ਦਾ ਦਾਹ ਸੰਸਕਾਰ ਕੀਤਾ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਨ੍ਹਾਂ ਦੀ ਵਿਦਵੱਤਾ ਤੇ ਸੇਵਾ ਭਾਵ ਨੂੰ ਵੇਖ ਕੇ, ਸੰਤ ਜੀ ਨੂੰ 'ਗਿਆਨੀ' ਦੇ ਉਪਨਾਮ ਨਾਲ ਨਿਵਾਜਿਆ। ਸੰਤ ਬਲਵੰਤ ਸਿੰਘ ਜੀ, ਨਾਮਧਾਰੀ ਵਿਦਿਆਲਾ ਭੈ.ਸਾ.ਦੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ ਸਨ ਅਤੇ ਉਨ੍ਹਾਂ 1942 ਤੱਕ, ਸ਼੍ਰੀ ਭੈਣੀ ਸਾਹਿਬ ਹੀ ਨਿਵਾਸ ਰੱਖਿਆ। ਅੰਮ੍ਰਿਤਸਰ, ਗੁਰਦਾਸਪੁਰ ਤੇ ਹੁਸ਼ਿਆਰਪੁਰ ਦੇ ਜ਼ਿਲ੍ਹਿਆਂ ਦੇ ਹਜ਼ਾਰਾਂ ਪ੍ਰਾਣੀਆਂ ਤੇ ਪਰਿਵਾਰਾਂ ਨੂੰ ਸੰਤ ਬਲਵੰਤ ਸਿੰਘ ਜੀ ਨੇ ਗੁਰਸਿੱਖ ਬਣਾਇਆ ਤੇ ਸ੍ਰੀ ਭੈਣੀ ਸਾਹਿਬ ਨਾਲ ਜੋੜਿਆ।

19 ਜਨਵਰੀ ਨੂੰ ਉਨ੍ਹਾਂ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ ਵਿਚ ਜਿਥੇ ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ ਉਥੇ ਬਹੁਤ ਸਾਰੇ ਬੁਲਾਰਿਆਂ ਨੇ ਸਰਵ ਸ਼੍ਰੀ ਪੰਡਤ ਗੋਪਾਲ ਸਿੰਘ, ਸੰਤ ਨਿਸ਼ਾਨ ਸਿੰਘ, ਸ. ਹਰਮਿੰਦਰ ਸਿੰਘ ਐਸ.ਪੀ., ਸੂਬਾ ਬਲਵਿੰਦਰ ਸਿੰਘ, ਸੂਬਾ ਮੋਹਕਮ ਸਿੰਘ, ਸੰਤ ਹਰਪਾਲ ਸਿੰਘ ਨੇ ਉਹਨਾਂ ਦੇ ਜੀਵਨ ਸਮਾਚਾਰਾਂ ਅਤੇ ਸੇਵਾ ਭਾਵ ਬਾਰੇ ਨਿੱਘੀਆਂ ਸ਼ਰਧਾਂਜਲੀਆਂ ਅਰਪਣ ਕੀਤੀਆਂ। ਇਸ ਭੋਗ ਸਮਾਗਮ ਸਮੇਂ ਗਿਆਨੀ ਜੀ ਦੇ ਪਰਉਪਕਾਰੀ ਜੀਵਨ ਸੰਬੰਧੀ ਇੱਕ ਕਿਤਾਬਚਾ ਵੀ ਛਪਵਾ ਕੇ ਸੰਗਤ ਵਿਚ ਵੰਡਿਆ ਗਿਆ। ਇਹ ਉੱਦਮ ਜਥੇਦਾਰ ਗੁਰਬਚਨ ਸਿੰਘ ਬਹਾਦੁਰ ਹੁਸੈਨ ਤੇ ਮੁਹਿੰਦਰ ਸਿੰਘ ਕੂਕਾ ਨੇ ਕੀਤਾ।

**ਹੋਲੇ ਦਾ ਸਾਲਾਨਾ ਪੁਰਬ**

2005 ਦੇ ਹੋਲੇ ਦਾ ਵਾਰਸ਼ਿਕ ਮਹਾਂਪੁਰਬ, 25 ਮਾਰਚ ਤੋਂ ਲੈ ਕੇ 28 ਮਾਰਚ ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਹਰ ਰੋਜ਼ ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਆਸਾ ਦੀ ਵਾਰ ਦਾ ਕੀਰਤਨ ਦੁਪਹਿਰ ਦੇ ਦੀਵਾਨ, ਇਕ ਘੰਟਾ ਨਾਮ ਸਿਮਰਨ ਅਤੇ ਹੱਲੇ ਦੇ ਦੀਵਾਨ ਸਜਦੇ ਰਹੇ। 26 ਮਾਰਚ ਦੀ ਰਾਤ ਨੂੰ ਸ਼ਾਨਦਾਰ ਕਵੀ ਦਰਬਾਰ ਵੀ ਹੋਇਆ। ਬਹੁਤੀਆਂ ਕਵਿਤਾਵਾਂ ਸਤਿਗੁਰੂ ਮਹਿਮਾ, ਨਾਮਧਾਰੀ ਰਹਿਤ ਮਰਿਆਦਾ ਅਤੇ ਵਰਤਮਾਨ ਸਤਿਗੁਰੂ ਜੀ ਦੇ ਉਪਕਾਰਾਂ ਨਾਲ ਸੰਬੰਧਿਤ ਸਨ। ਹੋਲੇ ਦੇ ਦੂਸਰੇ ਦਿਨ 26 ਮਾਰਚ ਨੂੰ, ਦੁਪਹਿਰ ਦੇ ਦੀਵਾਨ ਵਿਚ ਸੰਸਦ ਮੈਂਬਰ ਸ੍ਰੀ ਅਵਿਨਾਸ਼ ਰਾਏ ਖੰਨਾ ਨੇ ਬਹੁਤ ਸਾਰੇ ਸਾਥੀਆਂ ਸਮੇਤ, ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਅਸ਼ੀਰਵਾਦ ਦਾ ਸੁਭਾਗ

ਪ੍ਰਾਪਤ ਕੀਤਾ। ਸ੍ਰੀ ਅਵਿਨਾਸ਼ ਖੰਨਾ ਨੇ ਕਿਹਾ ਕਿ ਅਜ਼ਾਦੀ ਦੀਆਂ ਲਹਿਰਾਂ ਭਾਵੇਂ ਕਈ ਚੱਲੀਆਂ ਸਨ। ਕਈਆਂ ਨੂੰ ਭਾਰਤ ਸਰਕਾਰ ਨੇ ਪ੍ਰਵਾਨਗੀ ਦੇ ਦਿੱਤੀ ਹੈ। ਪਰ ਆਜ਼ਾਦੀ ਦੀ ਲਹਿਰ ਵਜੋਂ ਨਾਮਧਾਰੀ ਲਹਿਰ ਨੂੰ ਮਾਨਤਾ ਕਿਉਂ ਨਹੀਂ ਦਿੱਤੀ ਗਈ। ਉਹਨਾਂ ਨੇ ਦੇਸ਼ ਤੇ ਧਰਮ ਦੀ ਰੱਖਿਆ ਲਈ, ਲਾਮਿਸਾਲ ਕੁਰਬਾਨੀਆਂ ਦਿੱਤੀਆਂ ਹਨ। ਹੁਣ ਤੱਕ ਵੀ ਭਾਰਤ ਵਿਚ ਗਊ-ਹੱਤਿਆ ਕਿਉਂ ਨਹੀਂ ਬੰਦ ਕੀਤੀ ਜਾ ਰਹੀ। ਮੈਂ ਸਤਿਗੁਰੂ ਜੀ ਤੋਂ ਅਸੀਸ ਮੰਗਦਾ ਹਾਂ ਕਿ ਮੈਨੂੰ ਸਮਾਜ ਦੀ ਲੋਕ ਭਲਾਈ ਵਾਸਤੇ ਕੁਝ ਕਰ ਸੱਕਣ ਦਾ ਵਰ ਬਖਸ਼ਣ।

ਅਗਲੇ ਦਿਨ ਦੇ ਦੀਵਾਨ ਵਿਚ ਪ੍ਰਸਿੱਧ ਨਾਮਧਾਰੀ ਲੇਖਕ, ਸੁਵਰਨ ਸਿੰਘ ਵਿਰਕ ਨੇ ਆਪਣੇ ਭਾਸ਼ਣ ਵਿਚ ਨਾਮਧਾਰੀ ਇਤਿਹਾਸ ਦੇ ਕਈ ਮਹੱਤਵਪੂਰਨ ਪੱਖਾਂ ਬਾਰੇ ਪ੍ਰਕਾਸ਼ ਪਾਉਂਦਿਆਂ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੇ ਦੇ ਪੁਰਬ ਦਾ ਆਰੰਭ ਕੀਤਾ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਪਰੰਪਰਾ ਨੂੰ ਵਿਪਰੀਤ ਪ੍ਰਸਿਥਿਤੀਆਂ ਵਿਚ ਸੁਰਜੀਤ ਕੀਤਾ। ਹੁਣ ਹੋਲੇ ਦੇ ਮੇਲੇ ਅਜ਼ਾਦੀ ਦੇ ਕੌਮੀ ਜਜ਼ਬੇ ਅਧੀਨ ਮਨਾਏ ਜਾਣ ਲੱਗੇ।

1867 ਈ: ਦਾ ਅਨੰਦਪੁਰ ਸਾਹਿਬ ਦਾ ਹੋਲਾ, ਇਕ ਇਤਿਹਾਸਕ ਘਟਨਾ ਹੋ ਨਿੱਬੜਿਆ। ਸਤਿਗੁਰੂ ਰਾਮ ਸਿੰਘ ਜੀ ਦਾ ਸਮਾਂ ਚੜ੍ਹਦੀ ਕਲਾ ਵਾਲਾ ਸੀ। ਸਤਿਗੁਰੂ ਹਰੀ ਸਿੰਘ ਦਾ ਸਮਾਂ ਮੁਸ਼ਕਲਾਂ ਭਰਿਆ ਸੀ। ਸਤਿਗੁਰੂ ਹਰੀ ਸਿੰਘ ਜੀ ਦੀ ਸ਼ਖਸੀਅਤ ਬਹੁਤ ਹੀ ਸ਼ਾਂਤਮਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵੱਡੇ ਪ੍ਰਤਾਪ ਵਾਲੇ ਹੋਏ। ਉਹਨਾਂ ਨੇ ਆਪਣੇ ਸਮੇਂ ਵਿੱਚ ਅਜ਼ਾਦੀ ਦਾ ਡੰਕਾ ਵਜਾਇਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਹੁਣ ਹੋਲੇ ਮੇਲੇ ਹੋ ਰਹੇ ਹਨ ਤੇ ਅੱਗੋ ਤੋਂ ਵੀ ਇਸੇ ਤਰ੍ਹਾਂ, ਕਿਰਪਾ ਕਰਦੇ ਰਹਿਣ।

ਇਸ ਹੋਲੇ ਦੇ ਸਮੇਂ ਹੇਠ ਲਿਖੇ ਲੇਖਕਾਂ ਦੀਆਂ ਪੁਸਤਕਾਂ, ਲੋਕ ਅਰਪਣ ਕੀਤੀਆਂ ਗਈਆਂ।

| ਲੇਖਕ | ਪੁਸਤਕ |
|---|---|
| ਕਰਤਾਰ ਸਿੰਘ ਪੰਛੀ | 'ਲੋਚਾ ਦਰਸ ਦੀਦਾਰ ਦੀ' |
| ਜਗਦੀਸ਼ ਸਿੰਘ ਵਰਿਆਮ | 'ਖਿਲਰੇ ਪੱਤਰੇ' |

ਹੋਲੇ ਦੇ ਅੰਤਿਮ ਦਿਨ ਅੰਮ੍ਰਿਤ ਵੇਲੇ ਦੇ ਕੀਰਤਨ ਉਪਰੰਤ, ਸ੍ਰੀ ਦਸਮ

ਗ੍ਰੰਥ ਦੇ ਦੋ ਪਾਠਾਂ ਦੇ ਭੋਗ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 202 ਪਾਠਾਂ ਦੇ ਭੋਗ ਪਾਏ ਗਏ ਅਤੇ 32 ਅਨੰਦ ਕਾਰਜ ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਗਏ। ਹੋਲੇ ਦੇ ਅੰਤਿਮ ਦਿਨ ਸਮਾਪਤੀ ਸਮੇਂ, ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਣ ਕੀਤਾ, "ਸਾਧ ਸੰਗਤ ਜੀ, ਤੁਸੀਂ ਦੂਰੋਂ ਦੂਰੋਂ ਚੱਲ ਕੇ ਆਏ ਹੋ। ਸਾਧਾਂ ਦਾ ਸੰਗ ਕੀਤਾ ਹੈ, ਸੇਵਾ ਕੀਤੀ ਹੈ। ਤੁਹਾਨੂੰ ਸਾਰਿਆਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਖੁਸ਼ੀਆਂ ਹਨ। ਰਸਤੇ ਵਿਚ ਕੋਈ ਬਚਨ ਨਾ ਕਰੇ, ਭਜਨ ਕਰਦੇ ਹੀ ਜਾਣਾ ਹੈ।"

ਹੋਲੇ ਦੇ ਇਸ ਵਾਰਸ਼ਿਕ ਸੰਮੇਲਨ ਵਿਚ 'ਸਤਿਜੁਗ' ਦੇ ਸੰਪਾਦਕ ਅਨੁਸਾਰ, 45000 ਦੇ ਲੱਗਭਗ ਸਾਧ ਸੰਗਤ ਦੀ ਸ਼ਾਮਿਲ ਸੀ ਜਿਸ ਵਿਚ ਦੇਸ਼ ਤੋਂ ਬਿਨਾਂ ਯੂ.ਕੇ., ਥਾਈਲੈਂਡ, ਕੈਨੇਡਾ, ਆਸਟ੍ਰੇਲਿਆ ਤੇ ਦੱਖਣੀ ਅਫ਼ਰੀਕਾ ਤੋਂ ਸੰਗਤਾਂ ਵੱਡੀ ਗਿਣਤੀ ਵਿਚ ਪੁੱਜੀਆਂ।

ਗੁਰਪ੍ਰੀਤ ਸਿੰਘ ਨਾਭਾ ਵਲੋਂ, ਪੰਜਾਬ ਸਕੂਲ ਸਿੱਖਿਆ ਬੋਰਡ ਲਈ ਬਣਾਏ ਗਏ, ਚਿੱਤਰਾਂ ਦਾ ਸੈੱਟ ਵੀ ਸਤਿਗੁਰੂ ਜੀ ਨੂੰ ਭੇਂਟ ਕੀਤਾ ਗਿਆ।

**ਵਿਸਾਖੀ ਦਾ ਪੁਰਬ**

13, 14 ਅਪ੍ਰੈਲ ਨੂੰ ਵਿਸਾਖੀ ਦਾ ਪੁਰਬ, ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਤੇ ਰਾਤ ਦੇ ਕਵੀ ਦਰਬਾਰ ਨੇ, ਇਸ ਪੁਰਬ ਦੀ ਸ਼ਾਨ ਵਿਚ ਵਾਧਾ ਕੀਤਾ। ਸ੍ਰੀ ਸੰਤ ਸਿੰਘ ਨਵੀਂ ਦਿੱਲੀ ਵਲੋਂ ਪੁਸਤਕ 'ਲਾਲ ਏਹਿ ਰਤਨ' ਦਾ ਪੰਜਵਾਂ ਅਰਥਾਤ ਅੰਤਿਮ ਭਾਗ, ਸਤਿਗੁਰੂ ਜੀ ਨੂੰ ਅਰਪਣ ਕੀਤਾ ਗਿਆ। ਚੇਤੇ ਰਹੇ ਕਿ ਪੁਸਤਕ 'ਲਾਲ ਏਹਿ ਰਤਨ' ਦੇ ਪਹਿਲੇ ਚਾਰ ਭਾਗ, ਸ੍ਰੀਮਤੀ ਬੇਅੰਤ ਕੌਰ ਜੀ ਦੀ ਸਖ਼ਤ ਮਿਹਨਤ ਤੇ ਸਿਰੜ ਨਾਲ ਪ੍ਰਵਾਨ ਚੜ੍ਹੇ ਸਨ। ਬੀਬੀ ਬੇਅੰਤ ਕੌਰ ਜੀ ਦੇ ਦੇਹਾਂਤ ਪਿਛੋਂ, 'ਲਾਲ ਏਹਿ ਰਤਨ' ਦੇ ਪੰਜਵੇਂ ਭਾਗ ਨੂੰ ਮੁਕੰਮਲ ਕਰਨ ਦਾ ਸਾਰਾ ਸਿਹਰਾ, ਸ੍ਰੀ ਸੰਤ ਸਿੰਘ ਜੀ ਨੂੰ ਹੀ ਜਾਂਦਾ ਹੈ। 'ਲਾਲ ਏਹਿ ਰਤਨ' ਦੇ ਪੰਜ ਭਾਗ ਨਾਮਧਾਰੀ ਸਾਹਿਤ ਅਤੇ ਇਤਿਹਾਸ ਦਾ ਵੱਡਮੁਲੇ ਸਰੋਤ ਗ੍ਰੰਥ ਹਨ।

14 ਅਪ੍ਰੈਲ ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਹੀ ਅਨੰਦ ਕਾਰਜ ਕੀਤੇ ਗਏ ਅਤੇ 33 ਸਹਿਜ ਪਾਠਾਂ ਦੇ ਭੋਗ ਪਾਏ ਗਏ। ਵਿਸਾਖੀ ਦੇ ਦਿਨ੍ਹਾਂ ਦੀਵਾਨਾਂ

ਵਿਚ, ਬਰੇਲੀ ਦੇ ਸ੍ਰੀ ਪ੍ਰੇਮਧਾਮ ਨੇ ਯੋਗ ਸਾਧਨਾ ਅਤੇ ਮਨ ਦੇ ਧਿਆਨ ਨੂੰ ਇਕਾਗਰ ਕਰਨ ਉਤੇ, ਵਿਸ਼ੇਸ਼ ਤੌਰ 'ਤੇ ਪ੍ਰਕਾਸ਼ ਪਾਇਆ ਅਤੇ ਅਭਿਆਸ ਵੀ ਕਰਵਾਇਆ।

ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਇਹ ਪਰਮ ਉਦਾਰਤਾ ਹੈ ਕਿ ਉਹ ਆਪਣੀ ਸਿੱਖ ਸੰਗਤ ਨੂੰ, ਹਰ ਪ੍ਰਕਾਰ ਦੀ ਉਹ ਜਾਣਕਾਰੀ ਦੇਣ ਦਾ ਯਤਨ ਕਰਦੇ ਹਨ, ਜੋ ਕਿਸੇ ਵਿਅਕਤੀ ਨੂੰ ਨਿੱਜੀ ਤੇ ਸਮਾਜਿਕ ਤੌਰ 'ਤੇ ਸੁਘੜ ਹੋ ਕੇ ਵਿਚਰਣ ਲਈ ਸਹਾਈ ਹੁੰਦੀ ਹੈ।

**ਮਾਸਟਰ ਦਰਸ਼ਨ ਸਿੰਘ ਨੂੰ 'ਪੰਥ ਰਤਨ' ਮਾਸਟਰ ਨਿਹਾਲ ਸਿੰਘ ਦਾ ਚੌਥਾ ਪੁਰਸਕਾਰ**

10 ਅਪ੍ਰੈਲ ਨੂੰ ਦਿੱਲੀ ਦੀ ਰਮੇਸ਼ ਨਗਰ ਧਰਮਸ਼ਾਲਾ ਵਿਚ, ਮਾਸਟਰ ਨਿਹਾਲ ਸਿੰਘ ਦੀ ਯਾਦ ਵਿਚ ਮੇਲਾ ਕੀਤਾ ਗਿਆ ਜਿਸ ਵਿਚ ਧਾਰਮਿਕ ਸ਼ਰਧਾਭਾਵ ਨਾਲ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿਚ, ਜੁੜੀ ਸਾਧ ਸੰਗਤ ਨੇ ਗੁਰੂ ਘਰ ਦੇ ਸੇਵਕ ਅਤੇ ਗੁਰਬਾਣੀ ਦੇ ਸ਼ੁੱਧ ਉਚਾਰਨ ਤੇ ਪਾਠ ਕਰਨ ਵਾਲੇ ਗੁਣਵੰਤ, ਮਾਸਟਰ ਦਰਸ਼ਨ ਸਿੰਘ ਜੀ ਨੂੰ ਮਾਸਟਰ ਨਿਹਾਲ ਸਿੰਘ ਦੇ ਚੌਥੇ ਪੁਰਸਕਾਰ ਰਾਹੀਂ ਸਨਮਾਨਿਤ ਕੀਤਾ।

ਮਾਸਟਰ ਦਰਸ਼ਨ ਸਿੰਘ ਨੂੰ ਗੁਰਬਾਣੀ ਦੇ ਸ਼ੁੱਧ ਪਾਠ ਕਰਨ ਦੀ ਲਗਨ, ਆਪਣੇ ਦਾਦਾ ਸੰਤ ਕੇਸਰ ਸਿੰਘ ਪਿੰਡ ਰਾਜਾ ਗੁੱਜਰਾਂਵਾਲਾ ਅਤੇ ਦਾਦੀ ਤੋਂ ਲੱਗੀ ਜਿਨ੍ਹਾਂ ਨੂੰ ਬਹੁਤ ਸਾਰੀ ਬਾਣੀ ਕੰਠ ਸੀ। ਫਿਰ ਸਤਿਗੁਰੂ ਸਾਹਿਬਾਂਨ ਦੀ ਸੇਵਾ ਵਿਚ ਆ ਕੇ ਇਹ ਲਗਨ ਹੋਰ ਪਰਪੱਕ ਹੋ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਬਾਣੀ ਦੇ ਸ਼ੁੱਧ ਪਾਠ ਤੇ ਉਚਾਰਨ ਦੇ ਪੂਰਨ ਗਿਆਤਾ ਹਨ। ਸ਼੍ਰੋਮਣੀ ਨਾਮਧਾਰੀ ਵਿਦਵਾਨ ਤੇ ਲੇਖਕ, ਸ੍ਰੀ ਤਾਰਾ ਸਿੰਘ ਅਨਜਾਣ ਨੇ, ਆਪਣੇ ਸੰਬੋਧਨ ਵਿਚ ਕਿਹਾ, "ਮਾਸਟਰ ਦਰਸ਼ਨ ਸਿੰਘ ਅਤੇ ਮਾਸਟਰ ਨਿਹਾਲ ਸਿੰਘ ਦੇ ਨਿਮਰਤਾ, ਵਿੱਦਵਤਾ ਅਤੇ ਸਤਿਗੁਰੂ ਸੱਚੇ ਪਾਤਸ਼ਾਹ ਦੇ ਪ੍ਰਤੀ ਸਮਰਪਣ ਤੇ ਸਤਿ ਬਚਨੀ ਭਾਵਨਾ ਨਾਲ, ਸੇਵਾ ਕਰਦੇ ਰਹਿਣ ਦੇ ਅਮੋਲਿਕ ਗੁਣ ਹਨ।

ਇਸ ਪੁਰਸਕਾਰ ਵਿਚ ਸ਼ੀਲਡ, ਨਕਦ ਰਾਸ਼ੀ, ਸ਼ਾਲ, ਮਾਲਾ ਸੂਬਾ ਸੁਖਦੇਵ ਸਿੰਘ ਰਾਹੀਂ ਭੇਂਟ ਕੀਤੇ ਗਏ। ਮਾਸਟਰ ਦਰਸ਼ਨ ਸਿੰਘ ਨੇ ਧੰਨਵਾਦ ਵਜੋਂ

ਕਿਹਾ "ਮੈਂ ਬਹੁਤ ਸਧਾਰਨ ਵਿਅਕਤੀ ਹਾਂ। ਮੇਰੇ ਅੰਦਰ ਜਿਹੜੇ ਵੀ ਗੁਣ ਹਨ ਉਹ ਸ੍ਰੀ ਸਤਿਗੁਰੂ ਜੀ ਦੀ ਦੇਣ ਹਨ।" ਮਾਸਟਰ ਨਿਹਾਲ ਸਿੰਘ ਜੀ ਦੇ ਪਰਿਵਾਰ ਵਲੋਂ ਉਹਨਾਂ ਦੇ ਸਪੁੱਤਰ, ਸੰਤ ਮਨਮੋਹਣ ਸਿੰਘ ਨੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ।

**ਥਾਈਲੈਂਡ ਦੀ ਵਿਸ਼ੇਸ਼ ਯਾਤਰਾ**

ਭਾਵੇਂ ਸਤਿਗੁਰੂ ਜਗਜੀਤ ਸਿੰਘ ਜੀ ਪਿਛਲੇ ਕੁੱਝ ਸਾਲਾਂ ਤੋਂ ਆਪਣੀ ਸਿਹਤ ਨੂੰ ਮੁੱਖ ਰਖਕੇ, ਸ੍ਰੀ ਭੈਣੀ ਸਾਹਿਬ ਵਿਚ ਹੀ ਨਿਵਾਸ ਰਖਦੇ ਰਹੇ ਸਨ, ਫਿਰ ਵੀ ਸਤਿਗੁਰੂ ਦਾ ਇਹ ਬਿਰਦ ਹੈ ਕਿ ਉਹ ਆਪਣੇ ਸਿੱਖਾਂ ਦੀਆਂ ਮਨੋਕਾਮਨਾਵਾ ਅਤੇ ਇਛਾਵਾਂ ਦੀ ਪੂਰਤੀ ਨੂੰ, ਅੱਖੋਂ ਪਰੋਖੇ ਨਹੀਂ ਹੋਣ ਦਿੰਦੇ।

ਥਾਈਲੈਂਡ ਦੇ ਗੁਰਸਿੱਖਾਂ ਸੰਤ ਹਰਪਾਲ ਸਿੰਘ ਚਾਵਲਾ ਅਤੇ ਸ੍ਰੀ ਰਾਜਾ ਸੇਠੀ ਦੀ ਬੇਨਤੀ ਨੂੰ ਸਵੀਕਾਰ ਕਰਦੇ ਹੋਏ, ਸਤਿਗੁਰੂ ਜੀ ਨੇ ਥਾਈਲੈਂਡ ਜਾਣਾ ਪ੍ਰਵਾਨ ਕਰ ਲਿਆ। ਲੋਕ ਸਭਾ ਦੇ ਡਿਪਟੀ ਸਪੀਕਰ ਸ੍. ਚਰਨਜੀਤ ਸਿੰਘ ਅਟਵਾਲ ਨੇ ਆਪਣੇ ਉਚੇਚੇ ਯਤਨਾਂ ਰਾਹੀਂ, ਸਤਿਗੁਰੂ ਜੀ ਦੇ ਡਿਪਲੋਮੈਟਿਕ ਪਾਸਪੋਰਟ ਬਣਾਉਣ ਵਿਚ ਸਹਿਯੋਗ ਦਿੱਤਾ। 5 ਮਈ 2005 ਨੂੰ ਜਦੋਂ ਬੈਂਕਾਕ ਹਵਾਈ ਅੱਡੇ ਪਹੁੰਚੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਨਾਲ ਆਏ, ਮਾਤਾ ਜੀ ਅਤੇ ਹੋਰ ਸੱਜਣਾਂ ਦਾ ਹਵਾਈ ਅੱਡੇ ਉੱਤੇ, ਵੱਡੀ ਗਿਣਤੀ ਵਿਚ ਪਹੁੰਚੇ ਥਾਈਲੈਂਡ ਨਿਵਾਸੀਆਂ ਵੱਲੋਂ, ਭਰਵਾਂ ਸਵਾਗਤ ਕੀਤਾ ਗਿਆ। ਹਵਾਈ ਅੱਡੇ ਉਤੇ ਹੀ ਕੁਰਸੀ ਉਤੇ ਬਿਰਾਜਮਾਨ, ਸਤਿਗੁਰੂ ਜੀ ਨੂੰ ਨਮਸਕਾਰ ਕਰਨ ਵਾਲਿਆਂ ਦੀ ਗਿਣਤੀ ਬਹੁਤ ਵੱਡੀ ਸੀ। ਸਤਿਗੁਰੂ ਜੀ ਦੇ ਸਥਾਈ ਨਿਵਾਸ ਲਈ ਗਿਆਨੀ ਸੰਤੋਖ ਸਿੰਘ ਦੇ ਸਪੁੱਤਰ ਸੇਠ ਮਹਿਤਾਬ ਸਿੰਘ ਦਾ ਮਹਿਲ ਨੁਮਾਂ ਘਰ ਨਿਸ਼ਚਿਤ ਕੀਤਾ ਗਿਆ ਸੀ। ਉਸੇ ਸ਼ਾਮ ਸਤਿਗੁਰੂ ਜੀ ਨੇ ਗੁਰਦੁਆਰਾ ਸੋਇ ਅਸ਼ੋਕ ਵਿਚ ਦਰਸ਼ਨ ਦੇ ਕੇ, ਇਕ ਘੰਟਾ ਨਾਮ ਸਿਮਰਨ ਤੇ ਕੀਰਤਨ ਨਾਲ, ਗੁਰੂ ਦੀ ਸੰਗਤ ਨੂੰ ਕਿਰਤਾਰਥ ਕੀਤਾ।

**ਸੰਗਤ ਵਲੋਂ ਮਾਲਾਵਾਂ ਭੇਟ**

ਥਾਈਲੈਂਡ ਦੀ ਸੰਗਤ ਦੀ ਪਰੰਪਰਾ ਅਨੁਸਾਰ, ਬਹੁਤ ਸਾਰੇ ਇਸਤਰੀ ਪੁਰਸ਼ਾਂ ਨੇ ਉੱਨ ਦੀਆਂ ਮਾਲਾਵਾਂ ਭੇਂਟ ਕੀਤੀਆਂ। ਬਹੁਤੀਆਂ ਬੀਬੀਆਂ ਆਪ

ਮਾਲਾ ਬਣਾਉਂਦੀਆਂ ਹਨ ਅਤੇ ਮਾਲਾ ਬਣਾਉਣ ਸਮੇਂ ਨਾਮ ਜਪਦੀਆਂ ਹਨ। ਸਾਰੇ ਨਾਮਧਾਰੀ ਸਮਾਜ ਵਿਚ ਇਥੋਂ ਦੀਆਂ ਮਾਲਾਵਾਂ ਬਹੁਤ ਪਸੰਦ ਕੀਤੀਆਂ ਜਾਂਦੀਆਂ ਹਨ। ਸ੍ਰੀ ਸਤਿਗੁਰੂ ਜੀ ਵੀ ਏਥੋਂ ਦੀ ਬਣੀ ਮਾਲਾ ਹੀ ਵਰਤਦੇ ਹਨ। 'ਸਤਿਜੁਗ' ਦੇ 29 ਜੂਨ 2005 ਵਿਚਲੇ ਵਿਸ਼ੇਸ਼ ਅੰਕ ਵਿਚ, ਇਸੇ ਯਾਤਰਾ ਦੇ ਵਿਸਤਰਿਤ ਸਮਾਚਾਰਾਂ ਦਾ ਪੂਰਾ ਬਿਉਰਾ ਦਿੱਤਾ ਗਿਆ ਹੈ। ਇਥੇ ਵਿਸਥਾਰ ਤੋਂ ਸੰਕੋਚ ਕਰਦੇ ਹੋਏ ਕੇਵਲ ਇਸ ਯਾਤਰਾ ਦਾ ਸੰਖੇਪ ਹਾਲ ਹੀ ਦਿੱਤਾ ਜਾਂਦਾ ਹੈ।

7 ਤੋਂ 9 ਮਈ ਤਕ ਸਤਿਗੁਰੂ ਜੀ ਬੈਂਕਾਕ ਵਿਖੇ ਹੀ ਟਿਕੇ ਰਹੇ। ਅੰਮ੍ਰਿਤ ਵੇਲੇ ਦੀਵਾਨ, ਸੇਠ ਮਹਿਤਾਬ ਸਿੰਘ ਜੀ ਦੇ ਨਿਵਾਸ ਸਥਾਨ ਤੇ ਹੀ ਸਜਦਾ ਅਤੇ ਸ਼ਾਮ ਦਾ ਹਜ਼ੂਰੀ ਦੀਵਾਨ, ਗੁਰਦੁਆਰਾ ਸੋਇ ਅਸ਼ੋਕ ਵਿਖੇ ਹੁੰਦਾ। ਇਸ ਦੌਰਾਨ 56 ਪਾਠਾਂ ਦੇ ਭੋਗ ਪਾਏ ਗਏ। ਡਾ. ਨਰਿਦਰ ਪਾਲ ਸਿੰਘ, ਜੋ ਸਤਿਗੁਰੂ ਜੀ ਦੇ ਸ਼ਰਧਾਵਾਨ ਗੁਰਸਿੱਖ ਹਨ, ਨੇ ਸਤਿਗੁਰੂ ਜੀ ਦੀ ਸਿਹਤ ਦੀ ਪ੍ਰੀਖਿਆ ਕਰਕੇ, ਤਸੱਲੀ ਪ੍ਰਗਟ ਕੀਤੀ ਅਤੇ ਕਿਹਾ "ਹੁਣ ਆਪ ਜੀ ਦੀ ਸਿਹਤ ਬਹੁਤ ਵਧੀਆ ਹੈ।"

**ਬੈਂਕਾਕ ਤੋਂ ਖਾਉ ਯਾਈ ਨੈਸ਼ਨਲ ਪਾਰਕ ਦਾ ਦੌਰਾ**

ਖਾਉ-ਯਾਈ ਨੈਸ਼ਨਲ ਪਾਰਕ ਵੱਲ ਜਾਣ ਸਮੇਂ ਸਾਰੀ ਸੰਗਤ ਨੂੰ, ਆਪਣੀ ਆਪਣੀ ਗੱਡੀ ਵਿਚ ਬੈਠਣ ਸਮੇਂ ਸ੍ਰੀ ਸਤਿਗੁਰੂ ਜੀ ਨੇ ਇਹ ਹੁਕਮ ਕੀਤਾ ਕਿ ਸਾਰੇ ਇਕ ਘੰਟਾ ਨਾਮ ਸਿਮਰਨ ਕਰਨ। ਸਵਾ ਦੋ ਘੰਟੇ ਵਿਚ ਕਿਰੀ ਮਾਇਆ ਲਾਜ ਵਿਚ ਪਹੁੰਚਣ ਉਤੇ, ਸਤਿਗੁਰੂ ਜੀ ਦਾ ਡੇਰਾ ਖੂਬਸੂਰਤ ਤੇ ਸੁੱਖਦਾਇਕ, ਤਿੰਨ ਕਮਰਿਆਂ ਦੇ ਤੰਬੂਆਂ ਨਾਲ ਬਣੇ ਮਕਾਨ ਵਿਚ ਕੀਤਾ ਗਿਆ ਜੋ ਵਾਤਾਨੁਕੂਲ ਵੀ ਸੀ ਅਤੇ ਤੰਬੂ ਦੇ ਸਿਖਰ ਉਤੇ ਇਕ ਫੁਹਾਰਾ ਵੀ ਲਗਾਇਆ ਹੋਇਆ ਸੀ। ਸਰਦਾਰ ਸਿੰਘ ਚਾਵਲਾ ਨੇ ਸਤਿਗੁਰੂ ਜੀ ਕੋਲ ਇਹ ਅਰਜ਼ ਕੀਤੀ "ਗਰੀਬ ਨਿਵਾਜ ਜੀ ਜੋ ਆਪ ਜੀ ਹੁਕਮ ਕੀਤਾ ਸੀ ਸਾਰੇ ਇਕ ਘੰਟਾ ਨਾਮ ਸਿਮਰਨ ਕਰੋ, ਇਸ ਨਾਲ ਸਾਡਾ ਸੰਕਟ ਟਲਿਆ ਹੈ। ਸਾਡਾ ਰਸਤੇ ਵਿਚ ਬਹੁਤ ਭਿਆਨਕ ਐਕਸੀਡੇਂਟ ਹੋਣ ਲੱਗਾ ਸੀ ਕਿ ਆਪ ਜੀ ਦੀ ਕਿਰਪਾ ਨਾਲ ਬਚਾਅ ਹੋ ਗਿਆ ਵਾਲ ਨਹੀਂ ਵਿੰਗਾ ਹੋਇਆ।"

ਸਤਿਗੁਰੂ ਜੀ ਖਲੋਂਗ ਸਾਈ ਰੀਸੋਰਟ ਪਹੁੰਚੇ ਜਿਥੇ ਆਪ ਜੀ ਨਾਲ

ਆਈ ਸੰਗਤ ਦਾ ਨਿਵਾਸ ਸੀ। ਇਨ੍ਹਾਂ ਦੀ ਗਿਣਤੀ ਡੇਢ ਕੁ ਸੌ ਦੇ ਕਰੀਬ ਸੀ। ਇਸ ਪਿਛੋਂ ਖਾਓ ਯਾਈ ਨੈਸ਼ਨਲ ਪਾਰਕ ਵੇਖਣ ਗਏ ਜੋ ਸੈਂਕੜੇ ਮੀਲਾਂ ਤੇ ਸੰਘਣੇ ਜੰਗਲਾਂ ਨਾਲ ਘਿਰਿਆ ਹੋਇਆ ਹੈ।KHO-Y19 ਦਾ ਭਾਵ ਹੈ ਵਿਸ਼ਾਲ ਪਰਬਤ। ਇਥੇ ਸਤਿਗੁਰੂ ਜੀ ਨੇ ਸੇਵਕ ਰਛਪਾਲ ਸਿੰਘ ਨੂੰ ਆਦੇਸ਼ ਕੀਤਾ ਕਿ ਉਹ ਸੰਤ ਜਗਤਾਰ ਸਿੰਘ ਨੂੰ, ਰਾਤ ਦੀ ਫਲਾਈਟ ਵਿਚ ਏਥੇ ਬੁਲਾ ਲਵੇ। ਪਿਛਲੇ ਪਹਿਰ ਆਪ ਜੀ ਸੰਗਤ ਸਮੇਤ ਚੋਕਦਾਈ ਫਾਰਮ ਗਊਆਂ ਵੇਖਣ ਗਏ ਜੋ ਗਊਆਂ, ਘੋੜਿਆਂ ਅਤੇ ਭੇਡਾਂ ਦੀ ਸੇਵਾ ਸੰਭਾਲ ਦਾ ਆਕਰਸ਼ਿਕ ਸਥਾਨ ਹੈ। ਇਥੇ ਦੁਧ ਮਸ਼ੀਨਾਂ ਨਾਲ ਹੀ ਕੱਢਿਆ ਜਾਂਦਾ ਹੈ ਅਤੇ ਪਾਈਪਾਂ ਰਾਹੀਂ ਫੈਕਟਰੀ ਵਿਚ ਭੇਜ ਕੇ, 75% ਤਕ ਗਰਮ ਕਰਕੇ, 2 ਤਕ ਠੰਡਾ ਕੀਤਾ ਜਾਂਦਾ ਹੈ। ਇਥੇ ਆਈਸ ਕਰੀਮ ਵੀ ਬਣਾਈ ਜਾਂਦੀ ਹੈ। ਇਸ ਡੇਅਰੀ ਫਾਰਮ ਦੇ ਮਾਲਕ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਉਹ ਪਹਿਲਾਂ ਗਊਆਂ ਦਾ ਮਾਸ ਸਪਲਾਈ ਕਰਦਾ ਸੀ ਜਿਸ ਵਿਚ ਘਾਟਾ ਪੈ ਗਿਆ ਪਰ ਹੁਣ ਦੁੱਧ ਦੀ ਸਪਲਾਈ ਤੋਂ ਕਾਫੀ ਨਫ਼ਾ ਕਮਾ ਰਿਹਾ ਹੈ। ਸੰਤ ਜਗਤਾਰ ਸਿੰਘ ਦੇ ਪਹੁੰਚਣ ਕਾਰਨ ਇਥੇ ਸਤਿਗੁਰੂ ਜੀ ਨੇ ਇਕ ਦਿਨ ਹੋਰ ਠਹਿਰਨ ਦਾ ਪ੍ਰੋਗਰਾਮ ਬਣਾਇਆ। ਇਥੋਂ ਆਪ ਦੁਪਹਿਰ ਨੂੰ "Kllong Sai Resort ਦਰਸ਼ਨ ਦਿੱਤੇ। ਸਤਿਗੁਰੂ ਜੀ ਦੀ ਕਾਰ ਪਿਛੇ ਕਈ ਮੋਟਰ ਗੱਡੀਆਂ, ਪਿਛੇ ਪਿਛੇ ਜਾ ਰਹੀਆਂ ਸਨ। ਹੁਕਮ ਅਨੁਸਾਰ ਸਭ ਨੇ ਕਾਰਾਂ ਵਿਚ ਹੀ ਇਕ ਘੰਟੇ ਦਾ ਨਾਮ ਸਿ ਮਰਨ ਕੀਤਾ। ਇਥੋਂ ਆਪ ਦਰਿਆ ਕੰਢੇ ਪਹੁੰਚੇ ਜਿੱਥੇ ਬੇੜੀਆਂ ਖੜ੍ਹੀਆਂ ਸਨ। ਸਤਿਗੁਰੂ ਜੀ ਅਤੇ ਸੰਗਤ ਨੇ ਬੇੜੀਆਂ ਵਿਚ ਬੈਠ ਕੇ, 1 ਘੰਟਾ ਦਰਿਆ ਦੀ ਸੈਰ ਕੀਤੀ। ਰਾਹ ਵਿਚ ਰੁੱਖਾਂ ਰਾਹੀਂ ਬਣੀ ਸੁਰੰਗ "Tree Tunnel" 'ਚੋਂ ਲੰਘ ਕੇ 'ਕਿਰੀ ਮਾਇਆ ਲਾਜ' ਪੁੱਜੇ। ਸਤਿਗੁਰੂ ਜੀ ਦਾ ਸਾਗਰਾਂ, ਪਰਬਤਾਂ, ਦਰਿਆਵਾਂ ਅਤੇ ਜੰਗਲਾਂ ਨਾਲ ਅਥਾਹ ਪ੍ਰੇਮ, ਗੁਰੂ ਨਾਨਕ ਦੇਵ ਜੀ ਦੇ ਉਸ ਗੁਰਵਾਕ ਦੀ ਯਾਦ ਤਾਜ਼ਾ ਕਰਵਾ ਦਿੰਦਾ ਹੈ ਜਿਸ ਵਿਚ ਆਪ ਨੇ ਫਰਮਾਇਆ ਸੀ:

ਬਲਿਹਾਰੀ ਕੁਦਰਤ ਵਸਿਆ ਤੇਰਾ ਅੰਤੁ ਨਾ ਜਾਈ ਲਖਿਆ"

ਸਤਿਗੁਰੂ ਜਗਜੀਤ ਸਿੰਘ ਜੀ ਦਾ ਕੁਦਰਤ ਪ੍ਰੇਮ ਹੀ ਬੜਾ ਅਨੋਖਾ ਅਤੇ ਅਲੌਕਿਕ ਹੈ। ਨੈਸ਼ਨਲ ਪਾਰਕ ਵਿਚ ਹਰਿਆਵਲ, ਠੰਡੀ ਹਵਾ ਅਤੇ ਸ੍ਰੀ

ਸਤਿਗੁਰੂ ਜੀ ਦੇ ਦਰਸ਼ਨ ਨੇ ਸਾਰਾ ਵਾਤਾਵਰਣ ਬੜਾ ਮਨਮੋਹਕ ਬਣਾ ਦਿੱਤਾ ਸੀ। ਸੰਘਣੇ ਜੰਗਲ ਵਿਚ ਭੀੜੇ ਰਸਤੇ ਰਾਹੀਂ ਪੌੜੀਆਂ ਉਤਰ ਕੇ, ਛਾਲ (ਝਾਲ) ਦੇ ਮਨੋਹਰ ਦ੍ਰਿਸ਼ ਨੂੰ ਵੇਖਣ ਗਏ।ਉਸੇ ਦਿਨ ਵਾਪਸ ਬੈਂਕਾਕ ਆ ਗਏ।

14 ਮਈ ਨੂੰ ਆਸਾ ਦੀ ਵਾਰ ਦਾ ਕੀਰਤਨ, ਡੇਰੇ ਵਿਚ ਹੀ ਕੀਤਾ ਗਿਆ ਅਤੇ ਜੇਠ ਦੀ ਸੰਗਰਾਂਦ ਹੋਣ ਕਰਕੇ, ਬਾਰਾਂ ਮਾਹ ਦੇ ਪਾਠ (ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ) ਦਾ ਗਾਇਨ ਕੀਤਾ ਗਿਆ।

15 ਮਈ ਨੂੰ ਸ੍ਰੀ ਸਤਿਗੁਰੂ ਜੀ ਪਥੀਆ ਪਹੁੰਚੇ ਅਤੇ ਸੰਤ ਕਰਤਾਰ ਸਿੰਘ ਦੇ ਘਰ ਚਰਨ ਪਾਏ। ਇਸ ਪਰਵਾਰ ਵਿਚ ਵਿਆਹ ਤੋਂ ਪਿਛੋਂ ਕਈ ਸਾਲ ਕੋਈ ਬੱਚਾ ਨਹੀਂ ਸੀ ਹੋਇਆ। ਇਸ ਦੰਪਤੀ ਨੇ ਇਕ ਬੱਚਾ ਗੋਦ ਲਿਆ ਹੋਇਆ ਸੀ। ਜਿਸ ਦਾ ਨਾਮ ਸਤਿਗੁਰੂ ਜੀ ਨੇ ਕਰਮ ਸਿੰਘ ਰੱਖਿਆ। ਗੁਰੂ ਕਿਰਪਾ ਦੁਆਰਾ ਉਨ੍ਹਾਂ ਦੇ ਗ੍ਰਹਿ ਵਿਖੇ, ਦੂਜੇ ਪੁੱਤਰ ਨੇ ਜਨਮ ਲਿਆ ਜਿਸ ਦਾ ਨਾਮ ਸਤਿਗੁਰੂ ਜੀ ਨੇ ਕਿਰਪਾ ਸਿੰਘ ਰੱਖਿਆ। ਇਸ ਪਰਿਵਾਰ ਨੂੰ ਖੁਸ਼ੀਆਂ ਬਖਸ਼, ਸਤਿਗੁਰੂ ਜੀ ਬੈਂਕਾਕ ਵਾਪਸ ਪੁੱਜੇ। ਗੁਰਦੁਆਰਾ ਸੋਇ ਅਸ਼ੋਕ ਵਿਚ ਨਾਮ ਸਿਮਰਨ ਅਤੇ ਕੀਰਤਨ ਉਪਰੰਤ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 17 ਪਾਠਾਂ ਦੇ ਭੋਗ ਪਾਏ ਗਏ। ਅਗਲੇ ਦਿਨ 16 ਮਈ ਨੂੰ ਆਪ ਸੰਗਤਾਂ ਨਾਲ ਕਾਰਾਂ ਦੇ ਕਾਫ਼ਲੇ ਰਾਹੀਂ 'ਸਫ਼ਾਈ ਵਰਲਡ' ਦੇ ਰਮਨੀਕ ਸਥਾਨ ਪੁੱਜੇ। ਇਥੋਂ ਦੇ ਜ਼ੈਬਰੇ, ਜਿਰਾਫ, ਸ਼ੁਤਰਮੁਰਗ, ਊਠ, ਵਾਈਲਡ ਬੀਸਟ, ਗੈਂਡੇ, ਹਿਰਨ ਅਤੇ ਕਈ ਕਿਸਮ ਦੇ ਪੰਛੀਆਂ ਨੂੰ ਵੇਖਿਆ ਅਤੇ ਮੱਛੀਆਂ ਦੇ ਮਰਦ, ਔਰਤਾਂ ਨੇ ਕਈ ਕਰਤਬ ਵਿਖਾਏ।

17 ਮਈ ਨੂੰ ਸਵੇਰ ਨਿਤਨੇਮ ਅਤੇ ਦੀਵਾਨ ਵਿਚ ਦਰਸ਼ਨ ਦੇ ਕੇ, ਸਤਿਗੁਰੂ ਜੀ ਮਾਰਡਰਨ ਇਟਰਨੈਸ਼ਨਲ ਸਕੂਲ ਬੈਂਕਾਕ ਪਹੁੰਚੇ।

**ਮਾਡਰਨ ਇੰਟਰਨੈਸ਼ਨਲ ਸਕੂਲ ਦਾ ਯਾਦਗਾਰੀ ਸਮਾਗਮ**

ਇਹ ਸਕੂਲ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੁਪਨਾ ਸੀ ਜਿਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਕਾਰ ਕਰ ਵਿਖਾਇਆ ਹੈ। ਇਸ ਸਕੂਲ ਵਿਚ 20 ਦੇਸ਼ਾਂ ਦੇ ਵੱਖ ਵੱਖ ਧਰਮਾਂ ਦੇ ਬੱਚੇ ਪੜ੍ਹਦੇ ਹਨ। ਸਕੂਲ ਦੇ ਬੱਚੇ ਸਤਿਗੁਰੂ ਜੀ ਦੇ ਸਵਾਗਤ ਲਈ, ਦੋਹੀਂ ਪਾਸੀਂ ਕਤਾਰਾਂ ਵਿਚ ਖੜ੍ਹੇ ਸਨ ਅਤੇ ਪੁਸ਼ਪ ਵਰਖਾ ਕਰ ਰਹੇ ਸਨ। ਸਕੂਲ ਦੇ ਸਜਾਏ ਗਏ ਪ੍ਰਾਰਥਨਾ ਹਾਲ ਵਿਚ ਸਵਾਗਤੀ ਸਮਾਰੋਹ

ਹੋਇਆ। ਸਕੂਲ ਦੇ ਪ੍ਰਿੰ. ਰਜੀਵ ਰਾਘਵਨ ਨੇ ਸਤਿਗੁਰੂ ਜੀ ਤੋਂ ਆਗਿਆ ਲੈ ਕੇ, ਪ੍ਰੋਗਰਾਮ ਆਰੰਭ ਕੀਤਾ। ਕਾਕਾ ਬਸੰਤ ਸਿੰਘ ਨੇ ਸਤਿਗੁਰੂ ਜੀ ਦਾ ਪੰਜਾਬੀ ਵਿਚ ਸਵਾਗਤ ਕੀਤਾ ਅਤੇ ਵਿਦਿਆਰਥੀਆਂ ਨੇ ਤੰਤੀ ਸਾਜਾਂ ਦੁਆਰਾ ਬਿਹਾਗ ਰਾਗ ਦਾ ਸ਼ਬਦ ਗਾਇਨ ਕੀਤਾ। ਐਲੀਮੈਂਟਰੀ ਸਕੂਲ ਦੀ ਇੱਕ ਬੱਚੀ ਨੇ ਅੰਗਰੇਜ਼ੀ ਵਿਚ ਬੋਲ ਕੇ ਇਸ ਸਕੂਲ ਦੀ ਸਥਾਪਨਾ ਬਾਰੇ ਭਾਸ਼ਣ ਦਿੱਤਾ।

ਪ੍ਰੋਗਰਾਮ ਦੇ ਆਰੰਭ ਵਿਚ ਗੁਰਬਾਣੀ ਦੇ ਸ਼ਬਦ ਦਾ ਗਾਇਨ ਕੀਤਾ ਗਿਆ। ਇਸਾਈ ਧਰਮ ਦੇ ਪ੍ਰਾਰਥਨਾਂ ਦੇ ਬੋਲ ਅੰਗਰੇਜ਼ੀ ਵਿਚ ਕਹੇ ਗਏ। ਸਕੂਲ ਦੇ ਇਕ ਵਿਦਿਆਰਥੀ ਨੇ ਕੁਰਾਨ ਸ਼ਰੀਫ ਦੀ ਆਇਤ ਨੂੰ, ਤਰਨੁੰਮ ਨਾਲ ਪੇਸ਼ ਕੀਤਾ। ਫੇਰ ਸੰਸਕ੍ਰਿਤ ਵਿਚ ਹਿੰਦੂ ਧਰਮ ਸ਼ਲੋਕ ਅਤੇ ਥਾਈ ਭਾਸ਼ਾ ਵਿਚ ਬੁੱਧ ਧਰਮ ਦਾ ਬੰਦ ਪੇਸ਼ ਕੀਤਾ ਗਿਆ। ਇਸ ਪ੍ਰਕਾਰ ਇਹ ਪ੍ਰਾਰਥਨਾਂ ਸਭਾ ਵਿਸ਼ਵ ਧਰਮ ਸੰਮੇਲਨ ਦੀ ਪ੍ਰਤੀਕ ਹੋ ਨਿਬੜੀ। ਇਸ ਪਿਛੋਂ ਫ਼ਿਲਮ ਸ਼ੋਅ ਪੇਸ਼ ਕੀਤਾ ਗਿਆ ਜਿਸ ਦੀ ਪਿੱਠ ਭੂਮੀ ਵਿਚ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨੋਹਰ ਚਿੱਤਰਾਂ ਤੋਂ ਬਿਨਾਂ, ਸਕੂਲ ਦੇ ਨਿਰਮਾਣ ਸਮੇਂ ਦੇ ਦ੍ਰਿਸ਼ ਦਰਸ਼ਾਏ ਗਏ ਸਨ। ਪ੍ਰਿੰ. ਰਾਘਵਨ ਨਾਲੋ ਨਾਲ ਵੇਰਵੇ ਦੱਸ ਰਹੇ ਸਨ। ਅਧਿਆਪਕ ਮੰਡਲ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤਾ ਅਤੇ ਕੁਝ ਇਕ ਨੇ, ਸਤਿਗੁਰੂ ਜੀ ਤੋਂ ਮਾਲਾ ਦੀ ਬਖਸ਼ਸ਼ ਪ੍ਰਾਪਤ ਕੀਤੀ। ਸੱਚਮੁਚ ਇਹ ਸਮਾਗਮ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸਾਂਝ ਨੂੰ ਦਰਸ਼ਾ ਰਿਹਾ ਸੀ।

ਵਿਸ਼ਨੂਲੋਕ ਵਿਖੇ ਇਕ ਦਿਨ ਦਾ ਵਿਸ਼ਰਾਮ ਕਰਕੇ 18 ਮਈ ਨੂੰ ਲੰਪਾਗ (Lumpang) ਪਹੁੰਚੇ। ਏਥੇ ਸੇਠ ਸਤਪਾਲ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਰੁਮਾਲੀ ਲਿਆ ਕੇ ਵਿਖਾਈ ਅਤੇ ਦਸਿਆ ਕਿ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਇਥੇ ਦਰਸ਼ਨ ਦਿੱਤੇ ਤਾਂ ਘਰਵਾਲਿਆਂ ਵਲੋਂ ਜਿਹੜਾ ਪ੍ਰਸ਼ਾਦ ਪਾਣੀ ਤਿਆਰ ਕੀਤਾ ਗਿਆ ਸੀ, ਉਹ 35 40 ਸਰੀਰਾਂ ਲਈ ਹੀ ਬਣਾਇਆ ਗਿਆ ਸੀ ਪਰ ਸੰਗਤ ਦੀ ਗਿਣਤੀ 100 ਤੋਂ ਵੀ ਵਧੀਕ ਸੀ। ਜਦੋਂ ਘਰਵਾਲੇ ਇਸ ਸੋਚ ਵਿਚ ਡੁੱਬੇ ਹੋਏ ਸਨ ਕਿ ਏਨੀ ਛੇਤੀ ਖਾਣਾ ਕਿਵੇਂ ਤਿਆਰ ਕੀਤਾ ਜਾਵੇਗਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਰੁਮਾਲੀ ਬਖਸ਼ ਕੇ ਇਹ ਫ਼ਰਮਾਨ ਕੀਤਾ ਕਿ ਲੰਗਰ ਵਾਲੀਆਂ ਵਸਤਾਂ ਉਤੇ ਇਹ ਰੁਮਾਲੀ ਪਾ ਕੇ

ਅਰਦਾਸ ਕਰਕੇ, ਪ੍ਰਸ਼ਾਦ ਵਰਤਾਣਾ ਸ਼ੁਰੂ ਕਰ ਦਿਉ। ਸਤਿਗੁਰੂ ਜੀ ਦੀ ਕਿਰਪਾ ਨਾਲ ਇਹ ਖਾਣਾ ਸੌ ਦੀ ਗਿਣਤੀ ਵਿਚ, ਸਾਧ ਸੰਗਤ ਨੂੰ ਛਕਾ ਕੇ ਵੀ ਬਚ ਗਿਆ ਸੀ।

ਚੰਗਮਈ ਪਹੁੰਚ ਕੇ ਸੇਠ ਇੰਦਰ ਸਿੰਘ ਦੇ ਗ੍ਰਿਹਿ ਵਿਖੇ ਨਿਵਾਸ ਕੀਤਾ। ਸੇਠ ਇੰਦਰ ਸਿੰਘ ਬਹੁਤ ਬਜ਼ੁਰਗ ਹਨ ਅਤੇ ਵ੍ਹੀਲ ਚੇਅਰ ਉਤੇ ਪਹੁੰਚ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਬੇਨਤੀ ਕੀਤੀ, "ਬਖਸ਼ਸ਼ ਕਰੋ, ਕਿਰਪਾ ਕਰੋ, ਪਰਵਾਰ ਵਿਚ ਗੁਰਸਿੱਖੀ ਬਣੀ ਰਹੇ।" ਇਥੋਂ ਵਾਪਸੀ ਸਮੇਂ, ਸੇਠ ਗੁਰਸ਼ਰਨਪਾਲ ਸਿੰਘ ਨੂੰ ਹੁਕਮ ਕੀਤਾ ਕਿ ਜਦੋਂ ਮੂੰਹ ਵਿਹਲਾ ਹੋਵੇ, ਭਜਨ ਕਰਿਆ ਕਰੋ ਅਤੇ ਦੂਸਰਿਆਂ ਤੋਂ ਵੀ ਕਰਵਾਇਆ ਕਰੋ।" ਚੰਗਮਈ ਵਿਚ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ, 9 ਸਹਿਜ ਪਾਠਾਂ ਦੇ ਭੋਗ ਪਾਏ ਗਏ। 20 ਮਈ ਨੂੰ ਸਤਿਗੁਰੂ ਜੀ ਬੈਂਕਾਕ ਵਾਪਸ ਆ ਗਏ। 21 ਮਈ ਨੂੰ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ, ਹਾਲ ਪੂਰੀ ਤਰ੍ਹਾਂ ਭਰਿਆ ਹੋਇਆ ਸੀ। ਅੱਜ ਇਸ ਯਾਤਰਾ ਦਾ ਅੰਤਿਮ ਦਿਨ ਸੀ। ਬਹੁਤ ਸਾਰੇ ਸ਼ਰਧਾਵਾਨਾਂ ਨੇ ਆਪਣੇ ਨਿੱਜੀ ਸੁੱਖਾਂ, ਅਤੇ ਦੁੱਖਾਂ ਦੀ ਨਿਵਰਤੀ ਲਈ ਅਰਜ਼ਾਂ ਕੀਤੀਆਂ। ਮਾਤਾ ਜੀ ਦੇ ਅਰਜ ਕਰਨ ਉਤੇ ਸੇਠ ਤਰਲੋਕ ਸਿੰਘ ਦੀ ਬਖਸ਼ਬੰਦੀ ਕੀਤੀ ਗਈ। ਸਤਿਗੁਰੂ ਜੀ ਨੇ ਫੁਰਮਾਇਆ "ਮੇਰੇ ਵਲੋਂ ਠੀਕ ਹੈ।" ਸੇਠ ਤਰਲੋਕ ਸਿੰਘ ਨੇ ਅਰਜ਼ ਕੀਤੀ, ਆਪ ਜੀ ਵੱਲੋਂ ਤਾਂ ਠੀਕ ਹੈ ਮੇਰੇ 'ਤੇ ਵੀ ਕਿਰਪਾ ਕਰੋ। ਮੈਂ ਵੀ ਠੀਕ ਹੋਵਾਂ। ਮੇਰੇ ਮਨ ਵਿਚ ਵੀ ਬੇਸ਼ਰਧਗੀ ਦੀ ਗੱਲ ਨਾ ਆਵੇ। ਬਚਨ ਹੋਇਆ "ਇਕ ਮਾਲਾ ਭਜਨ ਦੀ, ਇਕ ਭਗੌਤੀਆਂ ਦੀ ਫੇਰ ਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰੋ, ਬਖਸ਼ਿਸ਼ ਹੋਵੇਗੀ।"

21 ਮਈ ਨੂੰ ਸਤਿਗੁਰੂ ਜੀ ਬੈਂਕਾਕ ਹਵਾਈ ਅੱਡੇ ਤੋਂ, ਸੁਦੇਸ਼ ਨੂੰ ਰਵਾਨਾ ਹੋਏ। ਬੀਬੀ ਨਿਰਮਲ ਕੌਰ ਜੋ ਏਅਰ ਇੰਡੀਆ ਵਿਚ ਉਚ ਅਧਿਕਾਰੀ ਹੈ ਨੇ, ਸਤਿਗੁਰੂ ਜੀ ਦੇ ਚਰਨ ਪਰਸ ਕੇ ਅਸ਼ੀਰਵਾਦ ਪ੍ਰਾਪਤ ਕੀਤੀ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਹਵਾਈ ਅੱਡੇ ਤੇ ਪਹੁੰਚੇ ਤਾਂ ਏਥੇ ਵੀ ਸੰਗਤਾਂ ਸਵਾਗਤ ਲਈ ਪਹੁੰਚੀਆਂ ਹੋਈਆਂ ਸਨ ਜਿਨ੍ਹਾਂ ਨੇ ਫੁੱਲਾਂ ਦੇ ਹਾਰਾਂ ਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ, ਸਤਿਗੁਰੂ ਜੀ ਦਾ ਅਭਿਨੰਦਨ ਕੀਤਾ।

**ਨਾਮਧਾਰੀ ਅਨੰਦ ਮਰਯਾਦਾ ਦੀ ਯਾਦ ਵਿਚ ਸਮਾਗਮ**

3 ਜੂਨ 2005 ਨੂੰ ਸ੍ਰੀ ਭੈਣੀ ਸਾਹਿਬ ਵਿਖੇ, ਸੰਨ 1863 ਈਸਵੀ ਦੇ ਇਸ ਇਤਿਹਾਸਕ ਅਨੰਦ ਵਿਆਹ ਸਮਾਗਮ ਦੀ ਯਾਦ ਵਿਚ, ਵਿਸ਼ੇਸ਼ ਸਮਾਗਮ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਤੋਂ ਲੈ ਕੇ ਸਾਰਾ ਦਿਨ, ਨਿਸ਼ਚਿਤ ਪ੍ਰੋਗਰਾਮ ਅਨੁਸਾਰ ਦੀਵਾਨ ਸਜਦੇ ਰਹੇ। ਇਹ ਦੀਵਾਨ ਸਿਮ੍ਰਤੀ ਮੰਦਰ ਵਿਚ, ਵੱਖ ਵੱਖ ਜਥੇਦਾਰਾਂ ਵਲੋਂ ਨਿਰੰਤਰ ਚਲਦੇ ਰਹੇ। 4 ਜੂਨ ਨੂੰ ਇਸ ਅਨੰਦ ਵਿਆਹ ਦੀ ਯਾਦ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, 6 ਅਨੰਦ ਵਿਆਹ ਵੀ ਕੀਤੇ ਗਏ। ਇਸ ਦਿਨ 27 ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ।

ਜੂਨ ਦੇ ਮਹੀਨੇ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੋ ਸੁਹਿਰਦ ਸੇਵਕਾਂ, ਪ੍ਰਿ. ਅਜੀਤ ਸਿੰਘ ਚੀਮਾ ਦਾ ਦੇਹਾਂਤ 5 ਜੂਨ 2005 ਅਤੇ ਸੰਤ ਰਾਜਾ ਸਿੰਘ ਦਿੱਲੀ ਦਾ ਦੇਹਾਂਤ, ਜਿਨ੍ਹਾਂ ਦਾ ਤੰਬੂਆਂ ਦਾ ਕਾਰੋਬਾਰ ਸੀ, 21 ਜੂਨ 2005 ਨੂੰ ਹੋਇਆ। ਇਨ੍ਹਾਂ ਦੋਹਾਂ ਗੁਰੂ ਘਰ ਦੇ ਸੇਵਕਾਂ ਨੇ, ਨਾਮਧਾਰੀ ਪੰਥ ਦੀ ਬਹੁਤ ਸੇਵਾ ਕੀਤੀ ਹੈ ਅਤੇ ਸਦਾ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕੀਤੀ ਹੈ।

**ਪੰਡੋਹ ਹਿਮਾਚਲ ਪ੍ਰਦੇਸ਼ ਵਿਖੇ ਵਾਰਸ਼ਿਕ ਵਿਦਿਅਕ ਸੰਮੇਲਨ**

ਹਰ ਸਾਲ ਵਾਂਗ, ਇਸ ਵਰਸ਼ ਦਾ ਵਿੱਦਿਅਕ ਸੰਮੇਲਨ, 24 ਤੋਂ 26 ਜੂਨ ਤੱਕ ਪੰਡੋਹ ਦੇ ਸਥਾਨ ਤੇ ਕੀਤਾ ਗਿਆ। ਜਿਸ ਵਿਚ 1200 ਲੜਕੇ ਤੇ 833 ਲੜਕੀਆਂ ਨੇ ਭਾਗ ਲਿਆ। ਸੰਮੇਲਨ ਦੀ ਸਮਾਪਤੀ ਸਮੇਂ, 90 ਸਾਲ ਦੇ ਸੰਤ ਜੈਮਲ ਸਿੰਘ ਵੱਲੋਂ, ਜੇਤੂ ਵਿਦਿਆਰਥੀਆਂ ਨੂੰ ਪੁਰਸਕਾਰ ਪ੍ਰਦਾਨ ਕੀਤੇ ਗਏ। ਸਾਰੇ ਵਿਦਿਆਰਥੀਆਂ, ਲੜਕੇ ਲੜਕੀਆਂ ਤੋਂ, ਇਹ ਪ੍ਰਤਿੱਗਿਆ ਲਈ ਗਈ ਕਿ ਉਹ ਦਾਜ-ਰਹਿਤ ਵਿਆਹ ਕਰਵਾਉਣਗੇ। ਇਸੇ ਸਮਾਗਮ ਵਿਚ 2 ਅਨੰਦ ਕਾਰਜ ਕੀਤੇ ਗਏ ਅਤੇ 15 ਪਾਠਾਂ ਦੇ ਭੋਗ ਪਾਏ ਗਏ। ਸੰਤ ਹਰਪਾਲ ਸਿੰਘ ਵਲੋਂ ਉੱਚ ਪੁਲਿਸ ਅਧਿਕਾਰੀਆਂ ਦਾ ਧੰਨਵਾਦ ਕੀਤਾ ਗਿਆ। ਜਿਨ੍ਹਾਂ ਨੇ ਇਸ ਸਥਾਨ ਨੂੰ ਇਸ ਸਮਾਗਮ ਲਈ, ਵਰਤਣ ਦੀ ਆਗਿਆ ਲੈ ਕੇ ਦਿੱਤੀ ਸੀ।

**ਸੰਤ ਜਸਵੰਤ ਸਿੰਘ ਕੌਲ੍ਹਾ ਦਾ ਦੇਹਾਂਤ**

ਸੰਤ ਜਸਵੰਤ ਸਿੰਘ ਜੋ ਪਹਿਲਾਂ ਅਫ਼ਰੀਕਾ ਵਿਚ ਰਹਿੰਦੇ ਸਨ,

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਭਜਨ ਲੈ ਕੇ, ਨਾਮਧਾਰੀ ਸਜੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਿਰਪਾ ਪਾਤਰ ਅਤੇ ਅਨਿੰਨ ਸੇਵਕ ਬਣੇ ਰਹੇ। ਉਨ੍ਹਾਂ ਦੀ ਸੁਪਤਨੀ, ਬੀਬੀ ਨਰਿੰਦਰ ਕੌਰ ਨੇ ਬੜੀ ਮਿਹਨਤ ਨਾਲ, ਬੱਚਿਆਂ ਨੂੰ ਸੰਗੀਤ ਅਤੇ ਗੁਰਮਤਿ ਕੀਰਤਨ ਵਿਚ ਪ੍ਰਵੀਨ ਕੀਤਾ। ਸੰਤ ਜਸਵੰਤ ਸਿੰਘ ਦਾ ਦੇਹਾਂਤ, 6 ਜੁਲਾਈ 2005 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। 2003 ਦੇ ਹੋਲੇ ਦੇ ਪੁਰਬ ਦਾ ਸਾਰਾ ਖਰਚਾ ਸੰਤ ਜਸਵੰਤ ਸਿੰਘ ਕੱਲ੍ਹਾ ਨੇ ਕੀਤਾ ਸੀ। ਉਨ੍ਹਾਂ ਨਮਿਤ ਪਾਠ ਦਾ ਭੋਗ 17 ਜੁਲਾਈ ਬਾਅਦ ਦੁਪਹਿਰ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਮਾਸਟਰ ਦਰਸ਼ਨ ਸਿੰਘ ਤੇ ਹੋਰ ਕਈ ਬੁਲਾਰਿਆਂ ਨੇ, ਸੰਤ ਜਸਵੰਤ ਸਿੰਘ ਜੀ ਦੇ ਸਮੁੱਚੇ ਜੀਵਨ ਬਾਰੇ ਪ੍ਰਕਾਸ਼ ਪਾਇਆ ਜੋ ਇਕ ਪੂਰਨ ਸਿੱਖ ਦਾ ਜੀਵਨ ਸੀ।

**ਕੂਕਾ ਲਹਿਰ ਨੂੰ ਸੁਤੰਤਰਤਾ ਸੰਗਰਾਮ ਵਜੋਂ ਮਾਨਤਾ ਦਿਵਾਉਣ ਦਾ ਮਸਲਾ**

ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ 1857 ਨੂੰ 18ਵੀਂ ਸਦੀ ਦੀ ਸਿੱਖ ਲਹਿਰ ਨੂੰ ਮੁੜ ਸੁਰਜੀਤ ਕੀਤਾ। ਇਸ ਨੂੰ ਜਨਤਕ ਅੰਦੋਲਨ ਬਣਾ ਦਿੱਤਾ ਜਿਸ ਦਾ ਉਦੇਸ਼, ਧਾਰਮਿਕ ਰਹਿਤ ਮਰਯਾਦਾ ਨੂੰ ਪਰਪੱਕ ਕਰਨਾ ਅਤੇ ਸਿੱਖਾਂ ਦੇ ਆਚਰਨ ਨੂੰ ਨਾਮ ਸਿਮਰਨ ਰਾਹੀਂ, ਬਲਵਾਨ ਬਣਾ ਕੇ ਨਿਰਭੈ ਕਰ ਦੇਣਾ ਸੀ। ਭਾਰਤ ਸਰਕਾਰ ਨੇ ਕੂਕਾ ਲਹਿਰ ਨੂੰ ਹੁਣ (2005) ਤੱਕ ਵੀ, ਭਾਰਤ ਦੀ ਸੁਤੰਤਰਤਾ ਦੀ ਲਹਿਰ ਵਜੋਂ ਮਾਨਤਾ ਨਹੀਂ ਸੀ ਦਿੱਤੀ। ਇਸ ਸੰਬੰਧ ਵਿਚ ਪੰਜਾਬ ਹਾਈ ਕੋਰਟ ਦੇ ਐਡਵੋਕੇਟ, ਸ. ਮਾਲਵਿੰਦਰਜੀਤ ਸਿੰਘ ਵੜੈਚ ਵਲੋਂ ਪੰਜਾਬ ਹਰਿਆਣਾ ਹਾਈ ਕੋਰਟ ਵਿਚ, ਪਟੀਸ਼ਨ ਦਰਜ ਕਰਵਾਈ ਗਈ। ਪਰ ਸਵਾਲ ਉਠਦਾ ਹੈ ਕਿ ਕੂਕਾ ਲਹਿਰ ਨੂੰ ਰਾਸ਼ਟਰੀ ਤੌਰ 'ਤੇ, ਭਾਰਤ ਦੀ ਸੁਤੰਤਰਤਾ ਲਹਿਰ ਵਜੋਂ ਮਾਨਤਾ ਦਿਵਾਉਣ ਲਈ, ਅਜਿਹਾ ਕਰਨ ਦੀ ਲੋੜ ਕਿਉਂ ਪਈ? ਪੰਜਾਬ ਦੇ ਲੋਕ ਗੀਤਾਂ ਅਤੇ ਤਦੋਂਕੀ ਅੰਗਰੇਜ਼ ਸਰਕਾਰ ਦੇ ਕਈ ਦਸਤਾਵੇਜ਼ਾਂ ਵਿਚ, ਕੂਕਾ ਲਹਿਰ ਨੂੰ ਬਾਗ਼ੀਆਨਾ ਕਰਾਰ ਦਿੱਤਾ ਗਿਆ ਹੈ। Rebbles against the British Rule ਉਸ ਸਮੇਂ ਦੇ ਪੰਜਾਬ ਦੇ ਲੋਕ-ਗੀਤਾਂ ਵਿਚ, ਕੂਕਿਆਂ ਵਲੋਂ ਇਸ ਤਰ੍ਹਾਂ ਦੇ ਨਾਅਰੇ ਲਾਏ ਜਾਂਦੇ ਸਨ-

"ਇਥੋਂ ਚੁੱਕ ਲੈ ਫਿਰੰਗੀਆ ਡੇਰਾ,
ਖਾਲਸੇ ਨੇ ਰਾਜ ਕਰਨਾ"

ਅੰਗਰੇਜ਼ ਸਰਕਾਰ ਦੇ ਸਰਕਾਰੀ ਪੱਤਰਾਂ ਵਿਚ ਇਹ ਸਪੱਸ਼ਟ ਲਿਖਿਆ ਗਿਆ ਹੈ ਕਿ ਕੂਕਾ ਝੂਠ ਨਹੀਂ ਬੋਲਦਾ, ਕੂਕਾ ਸ਼ਰਾਬ ਦੀ ਵਰਤੋਂ ਨਹੀਂ ਕਰਦਾ ਅਤੇ ਕੂਕਾ ਕਦੇ ਬ੍ਰਿਟਿਸ਼ ਸਰਕਾਰ ਦਾ ਵਫ਼ਾਦਾਰ ਨਹੀਂ ਹੋ ਸਕਦਾ। It is impossible for a Kuka to be loyal subject of British Govt." ਅਰਥਾਤ ਕੂਕੇ ਲਈ ਇਹ ਨਾਮੁਮਕਿਨ ਹੈ ਕਿ ਉਹ ਬ੍ਰਿਟਿਸ਼ ਸਰਕਾਰ ਦਾ ਵਫ਼ਾਦਾਰ ਹੋਵੇ। ਕੂਕਾ ਲਹਿਰ ਨੂੰ ਭਾਰਤ ਦੀ ਅਜ਼ਾਦੀ ਦੇ ਅੰਦੋਲਨ ਵਿਚ, ਮਾਨਤਾ ਕਿਵੇਂ ਪ੍ਰਾਪਤ ਹੋਈ। ਇਸ ਦੇ ਤੱਥ ਵੀ ਏਥੇ ਦੇਣੇ ਉਚਿਤ ਪ੍ਰਤੀਤ ਹੁੰਦੇ ਹਨ ਤਾਂ ਜੋ ਸਾਮਰਾਜਵਾਦੀ ਮਾਨਸਿਕਤਾ ਦੇ, ਅਖੌਤੀ ਸੁਹਿਰਦਤਾ ਦੇ ਢੌਂਗ ਦਾ ਪੋਲ ਖੋਲ੍ਹਿਆ ਜਾ ਸਕੇ। (ਸ਼ੋਕ ਹੈ ਕਿ ਇਸ ਸੰਕੀਰਣ ਮਾਨਸਿਕਤਾ ਨੇ ਕਦੇ ਵੀ ਪ੍ਰਤੱਖ ਤੇ ਸਪੱਸ਼ਟ ਹਕੀਕਤਾਂ ਨੂੰ ਨਾ ਤਾਂ ਛੇਤੀ ਛੇਤੀ ਪਛਾਣਿਆ ਹੈ ਤੇ ਨਾ ਹੀ ਉਸ ਨੂੰ ਸਹਿਜ ਰੂਪ ਵਿਚ ਮਾਨਤਾ ਦਿੱਤੀ ਹੈ। ਆਖਰ ਇਸ ਬਾਰੇ ਸਰਕਾਰੀ ਅਦਾਲਤਾਂ ਤੇ ਲੋਕਾਂ ਦੀ ਕਚਿਹਰੀ ਵਿੱਚ, ਕੂਕਿਆਂ ਦੇ ਪੱਖ ਨੂੰ ਬਿਆਨਣ ਦੀ ਕਿਉਂ ਲੋੜ ਪਈ। ਕਾਨੂੰਨੀ ਲੜਾਈ ਤੋਂ ਬਿਨਾਂ ਇਹ ਇਕ ਸਾਮਰਾਜ ਪੱਖੀ ਮਾਨਸਿਕਤਾ ਵਿਰੁੱਧ ਸੰਘਰਸ਼ ਵੀ ਕਿਹਾ ਜਾ ਸਕਦਾ ਹੈ।) ਕੂਕਿਆਂ ਨੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਸ਼ਾਨਦਾਰ ਹਿੱਸਾ ਤਾਂ ਪਾਇਆ ਹੀ ਹੈ, ਪਰ ਸੁਤੰਤਰਤਾ ਪ੍ਰਾਪਤੀ ਪਿਛੋਂ ਵੀ ਭਾਰਤ ਦੀ ਰਾਸ਼ਟਰਵਾਦੀ ਸੋਚ ਉਤੇ ਪਹਿਰਾ ਦਿੰਦਿਆਂ ਹੋਇਆਂ, ਦੇਸ਼ ਦੇ ਵਿਕਾਸ-ਮੁਖੀ ਨਿਰਮਾਣ ਵਿੱਚ ਵੀ ਨਾਮਧਾਰੀ ਜਥੇਬੰਦੀ ਕਿਸੇ ਤੋਂ ਪਿੱਛੇ ਨਹੀਂ ਰਹੀ।

# ਅਧਿਆਇ - 30

## 2005-06-07-08

**2005 ਦਾ ਜਪ ਪ੍ਰਯੋਗ**

ਇਸ ਸਾਲ ਦਾ ਜਪ ਪ੍ਰਯੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ, 16 ਸਤੰਬਰ ਤੋਂ ਲੈ ਕੇ 13 ਅਕਤੂਬਰ ਤੱਕ ਕੀਤਾ ਗਿਆ।

ਇਸ ਜਪ ਪ੍ਰਯੋਗ ਵਿਚ ਵੱਡੀ ਗਿਣਤੀ ਵਿਚ ਸਾਧ ਸੰਗਤ ਨੇ, ਕਈ ਕਈ ਘੰਟੇ ਨਾਮ ਜਪ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸ ਜਪ ਪ੍ਰਯੋਗ ਵਿਚ 264 ਪਿੰਡਾਂ ਅਤੇ 16 ਸ਼ਹਿਰਾਂ ਦੀ ਸੰਗਤ ਨੇ ਭਾਗ ਲਿਆ। ਇਸ ਵਾਰ ਪ੍ਰਯੋਗ ਵਿਚ ਸ਼ਾਮਲ ਹੋਣ ਵਾਲੇ ਇਸਤਰੀ, ਪੁਰਸ਼ਾਂ ਦੀ ਗਿਣਤੀ 13680 ਸੀ।* ਜਿਹੜੇ ਇਸ ਜਪ ਪ੍ਰਯੋਗ ਵਿਚ ਨਿਜੀ ਤੌਰ 'ਤੇ ਹਾਜ਼ਰ ਨਾ ਹੋ ਸਕੇ, ਉਹਨਾਂ ਨੇ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਆਪਣੇ ਆਪਣੇ ਘਰਾਂ ਵਿਚ ਜਾਂ ਨਾਮਧਾਰੀ ਗੁਰਦੁਆਰਿਆਂ ਵਿਚ ਇਕੱਤਰ ਹੋ ਕੇ ਜਪ ਪ੍ਰਯੋਗ ਕੀਤਾ।

ਇਹ ਇਸ ਸਾਲ ਦਾ 101ਵਾਂ ਪ੍ਰਯੋਗ ਸੀ।ਜਪ ਪ੍ਰਯੋਗ ਦੇ ਦਿਨਾਂ ਵਿਚ ਹਰ ਰੋਜ਼ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਿਨਾਂ ਦੁਪਹਿਰ ਸਮੇਂ ਇਕ ਘੰਟੇ ਦਾ ਨਾਮ ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਅਤੇ ਹਜ਼ੂਰੀ ਰਾਗੀਆਂ ਵਲੋਂ ਤੰਤੀ ਸਾਜ਼ਾਂ ਨਾਲ ਰਾਗਾਂ ਅਨੁਸਾਰ ਕੀਰਤਨ ਕੀਤਾ ਜਾਂਦਾ ਰਿਹਾ। ਸੰਗਤਾਂ ਦੀ ਵੱਡੀ ਗਿਣਤੀ ਨੂੰ ਮੁੱਖ ਰਖਕੇ ਵਿਸ਼ਾਲ ਪੰਡਾਲ ਸਜਾਇਆ ਗਿਆ ਸੀ। ਪੰਡਾਲ ਦੇ ਪਿਛਲੇ ਥੰਨੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿੱਤਰ ਸੋਭ ਰਹੇ ਸਨ।

ਜਪ ਪ੍ਰਯੋਗ ਦੇ ਦੌਰਾਨ ਨਾਮਧਾਰੀ ਦਰਬਾਰ ਦੀ ਇਕੱਤਰਤਾ ਤੋਂ ਬਿਨਾਂ

*ਸਤਿਜੁਗ, ਅੰਕ 27 ਨਵੰਬਰ 2005

ਜਥੇਦਾਰਾਂ ਦੇ ਹੱਲੇ ਦੇ ਦੀਵਾਨ ਅਤੇ ਕਵੀ ਦਰਬਾਰ ਵਿਸ਼ੇਸ਼ ਅਕਰਸ਼ਣ ਦਾ ਕਾਰਨ ਸਨ। ਜਪ ਪ੍ਰਯੋਗ ਦੇ ਸਮੇਂ ਕੁਝ ਪੁਸਤਕਾਂ ਵੀ ਸਤਿਗੁਰੂ ਜੀ ਨੂੰ ਛਪਣ ਬਾਅਦ ਭੇਟ ਹੋਈਆਂ। "ਸਤਿਗੁਰੂ ਬਿਲਾਸ ਭਾਗ ਦੂਜਾ" (ਕਰਤਾ ਸੰਤ ਸੰਤੋਖ ਸਿੰਘ ਬਾਹੋਵਾਲ) ਜਿਸ ਦੀ ਸੁੰਦਰ ਸੰਪਾਦਨਾ, ਇਤਿਹਾਸਕਾਰ ਜਸਵਿੰਦਰ ਸਿੰਘ ਵਲੋਂ ਕੀਤੀ ਗਈ ਸੀ। ਸਤਿਗੁਰੂ ਜੀ ਨੇ ਆਪਣੇ ਇਸ ਸੇਵਕ ਨੂੰ ਇਸ ਜਪ ਪ੍ਰਯੋਗ ਦੇ ਸਮੇਂ ਇਕ ਕਾਰ ਦੀ ਬਖਸ਼ਸ਼ ਵੀ ਕੀਤੀ। ਸੰਤ ਦਲਬੀਰ ਸਿੰਘ ਤਰਸ ਦੀ ਪੁਸਤਕ 'ਸਫ਼ਰ' ਅਤੇ ਸਰਵਸ਼ਕਤੀਮਾਨ ਦੁਆਰਾ ਸੰਪਾਦਿਤ 'ਵਰਤਮਾਨ ਹਿੰਦੁਸਤਾਨ' ਦਾ ਵਿਸ਼ੇਸ਼ ਅੰਕ ਵੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਲੋਕ-ਅਰਪਣ ਕੀਤੇ ਗਏ।

17 ਅਕਤਬੂਰ ਨੂੰ ਜਪ ਪ੍ਰਯੋਗ ਦੀ ਸਮਾਪਤੀ ਵਾਲੇ ਦਿਨ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 310 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 9 ਪਾਠਾਂ ਦੇ ਭੋਗ ਪਾਏ ਗਏ। ਇਸ ਦਿਨ 33 ਅਨੰਦ ਕਾਰਜ ਵੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤੇ ਗਏ।

ਸਤਿਗੁਰੂ ਜੀ ਨੇ ਆਪਣੇ ਸੰਦੇਸ਼ ਵਿਚ ਫੁਰਮਾਇਆ "ਸਤਿਗੁਰੂ ਕਿਰਪਾ ਕੀਤੀ ਹੈ ਜੋੜ ਮੇਲ ਹੋਇਆ ਹੈ, ਭਜਨ ਬਾਣੀ ਹੋਇਆ, ਸਾਧ ਸੰਗਤ ਦੇ ਦੀਦਾਰ ਹੋਏ ਹਨ। ਜਥੇਦਾਰਾਂ ਨੇ ਦੀਵਾਨ ਲਾਏ ਹਨ। ਇਹ ਸਭ ਕੁਝ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਹੋਇਐ। ਸਾਰੀ ਸ੍ਰਿਸ਼ਟੀ ਤੇ ਸੁੱਖ ਹੋਵੇ ਕੋਈ ਵੀ ਕਿਸੇ ਦਾ ਝਗੜਾ ਨਾ ਹੋਵੇ। ਜਿਨ੍ਹਾਂ ਨੇ ਵਾਪਸ ਜਾਣਾ ਹੈ ਉਹ ਭਜਨ ਬਾਣੀ ਕਰਦੇ ਜਾਣ, ਗੱਲਾਂ ਨਾ ਕਰਦੇ ਜਾਣ। ਘਰਾਂ ਵਿਚ ਜਾ ਕੇ ਉੱਦਮ ਕਰੋ, ਬੱਚਿਆਂ ਨੂੰ ਸਕੇਸ਼ ਇਸ਼ਨਾਨ ਕਰਾ ਕੇ ਭਜਨ ਬਾਣੀ ਵੱਲ ਲਾਇਆ ਜਾਵੇ। ਉੱਦਮ ਕਰੋ ਤਾਂ ਕਿ ਅਸੀਂ ਸਤਿਗੁਰੂ ਜੀ ਦੇ ਚਰਨਾਂ ਵਿਚ ਸੁਰਖਰੂ ਹੋ ਕੇ ਜਾ ਸਕੀਏ। ਸ੍ਰੀ ਤਰਸੇਮ ਚੰਦ ਅਗਰਵਾਲ ਨੇ ਹਾਜ਼ਰ ਹੋ ਕੇ, ਸਤਿਗੁਰੂ ਜੀ ਨੂੰ ਤਿਲਫੁਲ ਭੇਂਟਾ ਕੀਤਾ। ਸਤਿਗੁਰੂ ਜੀ ਨੇ ਇਸ ਪਰਿਵਾਰ ਨੂੰ ਖੁਸ਼ੀਆਂ ਦੀ ਬਖਸ਼ਸ਼ ਨਾਲ ਨਿਹਾਲ ਕੀਤਾ।

**ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦਾ ਉਦਘਾਟਨ ਸਮਾਰੋਹ**

23 ਸਤੰਬਰ 2005 ਨੂੰ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦਾ ਸ਼ੁਭ ਆਰੰਭ, ਭਾਰਤ ਦੇ ਹਰਮਨ ਪਿਆਰੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ

ਵਲੋਂ ਕੀਤਾ ਗਿਆ ਆਧੁਨਿਕ ਸਹੂਲਤਾਂ ਵਾਲੇ ਵਾਤਾਨੁਕੂਲ, ਇਸ ਅੱਠ ਮੰਜ਼ਿਲਾ ਹਸਪਤਾਲ ਦਾ ਨੀਂਹ ਪੱਥਰ, 28 ਅਕਤੂਬਰ 2000 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰਕਮਲਾਂ ਦਵਾਰਾ ਰੱਖਿਆ ਗਿਆ ਸੀ। ਇਸ ਹਸਪਤਾਲ ਤੇ ਇਕ ਅਰਬ ਰੁਪਏ ਦਾ ਖਰਚ ਹੋਇਆ ਜੋ ਸ੍ਰੀ ਸਤਿਗੁਰੂ ਜੀ ਦੇ ਸੇਵਕਾਂ ਦੇ ਉੱਦਮ ਤੇ ਉਤਸ਼ਾਹ ਨਾਲ ਹੀ ਕੀਤਾ ਗਿਆ ਸੀ। ਕਿਸੇ ਸਰਕਾਰੀ ਅਦਾਰੇ ਜਾਂ ਸੰਸਥਾ ਤੋਂ ਇਸ ਹਸਪਤਾਲ ਦੇ ਨਿਰਮਾਣ ਲਈ ਮਾਇਆ ਨਹੀਂ ਸੀ ਮੰਗੀ ਗਈ। ਸਤਿਗੁਰੂ ਜੀ ਦੀ ਕਿਰਪਾ ਤੇ ਸੰਗਤਾਂ ਦੇ ਉੱਦਮ ਨਾਲ ਇਹ ਸਾਰਾ ਕੰਮ ਨੇਪਰੇ ਚੜ੍ਹਿਆ।

ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੇ ਮੈਨੇਜਿੰਗ ਡਾਇਰੈਕਟਰ, ਠਾਕੁਰ ਉਦੈ ਸਿੰਘ ਅਨੁਸਾਰ, ਅਜਿਹੇ ਆਧੁਨਿਕ ਸਹੂਲਤਾਂ ਵਾਲੇ ਹਸਪਤਾਲ ਦਾ ਵਿਚਾਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨ ਵਿਚ ਉਦੋਂ ਆਇਆ ਜਦੋਂ ਆਪ ਜੀ ਦੀ ਬਾਈਪਾਸ ਸਰਜਰੀ ਅਸਟ੍ਰੇਲੀਆ ਵਿਖੇ, ਉਨ੍ਹਾਂ ਦੀਆਂ ਸ਼ਰਤਾਂ ਅਨੁਸਾਰ ਕੀਤੀ ਗਈ ਸੀ। 2005 ਤੱਕ ਆਪ ਜੀ ਦਾ ਇਹ ਸੁਪਨਾ ਹਕੀਕਤ ਵਿਚ ਪ੍ਰਤੱਖ ਹੋ ਗਿਆ। ਇਸ ਹਸਪਤਾਲ ਦੇ ਓ.ਪੀ.ਡੀ (O.P.D) ਵਿਭਾਗ ਨੇ ਮਾਰਚ 2005 ਤੋਂ ਹੀ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ, ਪਰ 23 ਸਤੰਬਰ ਦਾ ਸ਼ਾਨਦਾਰ ਸਮਾਰੋਹ, ਨਿਰਾਲੀ ਸ਼ਾਨ ਵਾਲੀ ਇਕ ਇਤਹਾਸਕ ਯਾਦਗਾਰੀ ਘਟਨਾ ਸੀ।

ਸਵੇਰ ਤੋਂ ਹੀ ਦਰਸ਼ਕ ਇਸ ਸਮਾਰੋਹ ਨੂੰ ਵੇਖਣ ਲਈ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਬਹੁਤ ਸਾਰੇ ਦਰਸ਼ਕ ਤੇ ਪਤਵੰਤੇ ਸੱਜਣ ਸਮਾਗਮ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਆਪਣੀਆਂ ਆਪਣੀਆਂ ਸੀਟਾਂ ਤੇ ਬਿਰਾਜਮਾਨ ਹੋ ਚੁੱਕੇ ਸਨ। ਮੰਚ ਦੇ ਪਿਛਲੇ ਬੰਨੇ ਵੱਡਾ ਸਾਰਾ ਬੈਨਰ ਸ਼ੋਭਾ ਦੇ ਰਿਹਾ ਸੀ ਜਿਸ ਵਿਚ ਅੰਕਿਤ ਸੀ :

"ਸਰਵ ਸ਼੍ਰੋਮਣੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਉਦਘਾਟਨ ਸਮਾਰੋਹ। ਉਦਘਾਟਨ ਕਰਤਾ–ਸਤਿਕਾਰਯੋਗ ਡਾ. ਮਨਮੋਹਨ ਸਿੰਘ ਪ੍ਰਧਾਨ ਮੰਤਰੀ, ਭਾਰਤ ਸਰਕਾਰ।"

23 ਸਤੰਬਰ 2005

ਇਕ ਹੋਰ ਬੈਨਰ ਵੀ ਪੰਡਾਲ ਵਿਚ ਲਗਾਇਆ ਗਿਆ ਸੀ। ਜਿਸ ਉਤੇ ਇਹ ਸ਼ਬਦ ਅੰਕਿਤ ਸਨ "ਡਾ. ਮਨਮੋਹਨ ਸਿੰਘ ਜੀ ਦੇ ਲੁਧਿਆਣਾ ਵਿਖੇ ਪਹਿਲੀ ਵਾਰ ਦਰਸ਼ਨ ਦੇਣ ਲਈ ਹਾਰਦਿਕ ਸਵਾਗਤ ('ਜੀ ਆਇਆਂ ਨੂੰ') ਹੈ।

ਸਤਿਗੁਰੂ ਜਗਜੀਤ ਸਿੰਘ ਜੀ ਪਹਿਲਾਂ ਤੋਂ ਹੀ ਇਥੇ ਪਹੁੰਚ ਚੁੱਕੇ ਸਨ। ਡਾ. ਮਨਮੋਹਨ ਸਿੰਘ ਨੇ ਆਉਣ ਸਾਰ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ, ਸਤਿਕਾਰ ਭੇਟ ਕੀਤਾ ਤੇ ਪੁੱਛਿਆ "ਆਪ ਜੀ ਦੀ ਸਿਹਤ ਕੈਸੀ ਹੈ।" ਸਤਿਗੁਰੂ ਜੀ ਅਤੇ ਪ੍ਰਧਾਨ ਮੰਤਰੀ ਜੀ ਦੇ ਮੰਚ ਉਤੇ ਪਹੁੰਚਣ ਸਮੇਂ, ਦਰਸ਼ਕਾਂ ਨੇ ਜ਼ੋਰ ਜੋਰ ਨਾਲ ਤਾੜੀਆਂ ਵਜਾ ਕੇ, ਆਪ ਜੀ ਦਾ ਅਭਿਨੰਦਨ ਕੀਤਾ। ਮੂਹਰਲੀਆਂ ਕੁਰਸੀਆਂ ਉਤੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਸ੍ਰੀ ਸਤਿਗੁਰੂ ਜੀ, ਕੈਪਟਨ ਅਮਰਿਦਰ ਸਿੰਘ ਅਤੇ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਬਿਰਾਜਮਾਨ ਸਨ। ਉਨ੍ਹਾਂ ਦੇ ਪਿਛਲੇ ਬੰਨੇ, ਦੂਜੀ ਪੰਕਤੀ ਵਿਚ ਠਾਕੁਰ ਉਦੇ ਸਿੰਘ, ਡਾ. ਪ੍ਰਤਾਪ ਰੈਡੀ, ਤੇ ਸ੍ਰੀਮਤੀ ਅੰਬਿਕਾ ਸੋਨੀ ਸ਼ੋਭਾਏਮਾਨ ਸਨ।

ਇਸ ਸਮਾਗਮ ਦੀ ਕਾਰਵਾਈ ਨੂੰ ਚਲਾਉਣ ਦੀ ਜ਼ਿੰਮੇਵਾਰੀ ਸ. ਹਰਵਿੰਦਰ ਸਿੰਘ ਹੰਸਪਾਲ ਨੇ ਨਿਭਾਈ। ਹੰਸਪਾਲ ਜੀ ਨੇ ਆਪਣੇ ਸੰਬੋਧਨ ਵਿਚ ਕਿਹਾ "ਸਤਿਗੁਰੂ ਜੀ ਮਾਨਵ ਭਲਾਈ ਦੇ ਕਾਰਜਾਂ ਵਿਚ ਸਦਾ ਹੀ ਬੜੀ ਦਿਲਚਸਪੀ ਲੈਂਦੇ ਰਹੇ ਹਨ। ਆਪ ਜੀ ਨੇ ਲੱਖਾਂ ਰੁਪਇਆ ਖਰਚ ਕਰਕੇ, ਬਹੁਤ ਸਾਰੇ ਮਰੀਜ਼ਾਂ ਦੀ ਬਾਈਪਾਸ ਸਰਜਰੀ ਕਰਵਾਉਣ ਲਈ ਸਹਾਇਤਾ ਕੀਤੀ ਹੈ। ਇਹ ਹਸਪਤਾਲ ਆਪ ਜੀ ਦੇ ਸ਼ੌਂਕ ਦਾ ਹੀ ਸਿੱਟਾ ਹੈ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਗ਼ਰੀਬਾਂ ਦੇ ਮੁਫ਼ਤ ਇਲਾਜ ਦਾ ਵੀ ਪ੍ਰਬੰਧ ਹੋ ਸਕੇਗਾ। ਹਸਪਤਾਲ ਦੇ ਮੈਨੇਜਿੰਗ ਡਾਇਰੈਕਟਰ ਠਾਕੁਰ ਉਦੇ ਸਿੰਘ ਨੇ ਆਪਣੇ ਸੁਆਗਤੀ ਭਾਸ਼ਣ ਵਿਚ ਕਿਹਾ "ਡਾ. ਮਨਮੋਹਨ ਸਿੰਘ ਜੀ ਜਿੰਨੇ ਵੱਡੇ ਇਨਸਾਨ ਹਨ ਉਨੀ ਵੱਡੀ ਹੀ ਉਹਨਾਂ ਦੀ ਸੋਚ ਹੈ। ਆਪ ਮਹਾਨ ਅਰਥ ਸ਼ਾਸਤਰੀ ਹਨ, ਹਰ ਦਿਲ ਅਜੀਜ਼ ਪ੍ਰਧਾਨ ਮੰਤਰੀ ਹਨ, ਗੁਆਂਢੀ ਦੇਸ਼ਾਂ ਨਾਲ ਸਦਭਾਵਨਾ ਵਾਲਾ ਵਾਤਾਵਰਣ ਸਿਰਜ ਰਹੇ ਹਨ। ਉਹਨਾਂ ਦੀ ਪਹਿਲੀ ਲੁਧਿਆਣਾ ਫੇਰੀ ਤੇ ਉਹਨਾਂ ਦਾ ਬਹੁਤ ਬਹੁਤ ਸਵਾਗਤ ਹੈ।

ਡਾ. ਪ੍ਰਤਾਪ ਰੈਡੀ ਨੇ ਦੇਸ਼ ਵਿਚ ਚਲ ਰਹੇ ਹੋਰ 36 ਅਪੋਲੋ ਅਸਪਤਾਲਾਂ ਬਾਰੇ, ਦੱਸਿਆ ਤੇ ਆਂਧਰਾ ਪ੍ਰਦੇਸ਼ ਵਿਚ 60 ਰੁਪਏ ਪ੍ਰਤੀ ਮਹੀਨਾਂ ਭਰਨ ਵਾਲੇ ਵਿਅਕਤੀ ਦਾ, ਅਪੋਲੋ ਹਸਪਤਾਲ ਵਿਚ ਮੁਫ਼ਤ ਇਲਾਜ ਕੀਤਾ ਜਾਂਦਾ ਹੈ। ਇਸ ਅਪੋਲੋ ਹਸਪਤਾਲ ਵਿਚ ਵਿਦੇਸ਼ਾਂ ਤੋਂ ਆਏ ਰੋਗੀਆਂ ਦਾ ਵੀ ਇਲਾਜ ਕੀਤਾ ਜਾਵੇਗਾ। ਸ੍ਰੀ ਸਤਿਗੁਰੂ ਜੀ ਦੇ ਅਸ਼ੀਰਵਾਦ ਨਾਲ, ਇਸ ਹਸਪਤਾਲ ਦੇ ਤਜ਼ਰਬਾਕਾਰ ਡਾਕਟਰ, ਮਰੀਜ਼ਾਂ ਨੂੰ ਠੀਕ ਕਰਨ ਵਿਚ ਤਨਦੇਹੀ ਨਾਲ ਕਾਰਜ ਕਰਦੇ ਰਹਿਣਗੇ।

ਮੁੱਖ ਮੰਤਰੀ ਪੰਜਾਬ, ਕੈਪਟਨ ਅਮਰਿੰਦਰ ਸਿੰਘ, ਨੇ ਇਸ ਹਸਪਤਾਲ ਲਈ ਪੰਜਾਬ ਸਰਕਾਰ ਵਲੋਂ 1 ਕਰੋੜ ਰੁਪਇਆ ਦੇਣ ਦਾ ਐਲਾਨ ਕੀਤਾ। ਹਸਪਤਾਲ ਦੇ ਪ੍ਰਬੰਧਕਾ ਨੂੰ ਵਧਾਈ ਦਿੱਤੀ ਅਤੇ ਲੁਧਿਆਣਾ ਵਰਗੇ ਸਨੱਅਤੀ ਸ਼ਹਿਰ ਦੀ ਹੋਰ ਉੱਨਤੀ ਕਰਨ ਬਾਰੇ ਭਰੋਸਾ ਦਿਵਾਇਆ। ਇਸ ਹਸਪਤਾਲ ਲਈ ਹੋਰ ਜ਼ਮੀਨ ਦੇਣ ਦਾ ਵੀ ਵਾਅਦਾ ਕੀਤਾ।

ਪ੍ਰਧਾਨ ਮੰਤਰੀ ਜੀ ਨੂੰ ਹਸਪਤਾਲ ਦੇ ਉਦਘਾਟਨ ਕਰਨ ਤੋਂ ਪਹਿਲਾਂ, ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹੰਸਪਾਲ ਨੇ, ਸ੍ਰੀ ਸਤਿਗੁਰੂ ਜੀ ਵਲੋਂ ਕੀਤੇ ਗਏ ਆਦੇਸ਼ ਦਾ ਜ਼ਿਕਰ ਕਰਦਿਆਂ ਕਿਹਾ ਕਿ "ਆਪ ਜੀ ਦਾ ਹੁਕਮ ਹੈ ਕਿ ਸਾਡੀ ਕੋਈ ਵੀ ਮੰਗ ਨਹੀਂ ਹੈ। ਇਸ ਹਸਪਤਾਲ ਦੀ ਹਰ ਲੋੜ, ਨਾਮਧਾਰੀ ਸੰਗਤ ਦੇ ਤੁੱਲ ਫੁੱਲ ਨਾਲ ਪੂਰੀ ਕੀਤੀ ਜਾਵੇਗੀ। ਹੰਸਪਾਲ ਜੀ ਨੇ ਸ਼੍ਰੀਮਤੀ ਸੋਨੀਆ ਗਾਂਧੀ ਦਾ ਇਸ ਅਵਸਰ ਲਈ ਭੇਜਿਆ ਸੰਦੇਸ਼ ਪੜ੍ਹ ਕੇ ਸੁਣਾਇਆ। ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਨੇ ਬਟਨ ਦਬਾ ਕੇ ਪਰਦਾ ਹਟਾਇਆ ਤੇ ਅਪੋਲੋ ਹਸਪਤਾਲ ਦਾ ਵਿਧੀਵਤ ਉਦਘਾਟਨ ਕੀਤਾ।

ਡਾ. ਮਨਮੋਹਨ ਸਿੰਘ ਜੀ ਨੇ ਹਲੀਮੀ ਭਰੇ ਸ਼ਬਦਾਂ ਵਿਚ ਸਤਿਗੁਰੂ ਜੀ ਨੂੰ ਸੰਬੋਧਨ ਕਰਦਿਆਂ ਕਿਹਾ "ਮੈਨੂੰ ਇਸ ਮਹਾਨ ਸਮਾਗਮ ਵਿਚ ਸ਼ਾਮਲ ਹੋ ਕੇ ਬਹੁਤ ਖੁਸ਼ੀ ਹੋ ਰਹੀ ਹੈ। ਹਿਦੁਸਤਾਨ ਨੂੰ ਬਣਾਉਣ ਵਿਚ ਪੰਜਾਬ ਦਾ ਬਹੁਤ ਵੱਡਾ ਹਿੱਸਾ ਹੈ। ਖੇਤੀ ਵਿਚ ਪੰਜਾਬ ਪਹਿਲੇ ਨੰਬਰ ਤੇ ਹੈ। ਕੁਝ ਹੋਰ ਵੀ ਖੇਤਰ ਹਨ ਜਿੰਨ੍ਹਾਂ ਦੇ ਵਿਚ ਉੱਨਤੀ ਦੀ ਲੋੜ ਹੈ। ਉਦਾਹਰਣ ਵਜੋਂ ਸਿੱਖਿਆ ਤੇ ਸਿਹਤ ਦਾ ਖੇਤਰ। ਮੈਂ 100 ਕਰੋੜ ਦੀ ਲਾਗਤ ਨਾਲ ਬਣਾਏ ਗਏ ਇਸ ਹਸਪਤਾਲ ਲਈ ਵਧਾਈ

ਦਿੰਦਾ ਹਾਂ। ਮੇਰੀ ਇੱਛਾ ਹੈ ਕਿ ਗਰੀਬ ਤੋਂ ਗ਼ਰੀਬ ਆਦਮੀ ਤਕ ਸਿਹਤ ਸੇਵਾਵਾਂ ਪੁੱਜਣ। ਪ੍ਰਧਾਨ ਮੰਤਰੀ ਨੇ ਪੰਜਾਬ ਸਰਕਾਰ ਨੂੰ ਲੋਕ ਭਲਾਈ ਦੀਆਂ ਹੋਰ ਯੋਜਨਾਵਾਂ ਬਣਾਉਣ ਲਈ ਕਿਹਾ। ਆਪਨੇ ਇਸਤਰੀ ਪੁਰਸ਼ਾਂ ਦੇ ਬਦਲ ਰਹੇ ਲਿੰਗ ਅਨੁਪਾਤ ਤੇ ਚਿੰਤਾ ਪ੍ਰਗਟ ਕੀਤੀ ਅਤੇ ਕਿਹਾ ਕਿ ਬੱਚੀਆਂ, ਮਾਤਾਵਾਂ, ਭੈਣਾਂ ਦਾ ਸਤਿਕਾਰ ਹੋਣਾ ਚਾਹੀਦਾ ਹੈ। ਵਾਤਾਵਰਣ ਅਤੇ ਪੀਣ ਵਾਲੇ ਪਾਣੀ ਦੀ ਸਥਿਤੀ ਵੀ ਠੀਕ ਹੋਣੀ ਚਾਹੀਦੀ ਹੈ ਤਾਂਕਿ ਮੰਦਭਾਗੀਆਂ ਬਿਮਾਰੀਆਂ ਉੱਪਰ ਪਹਿਲਾਂ ਹੀ ਕਾਬੂ ਪਾਇਆ ਜਾ ਸਕੇ।

ਸ੍ਰੀ ਸਤਿਗੁਰੂ ਜੀ ਨੇ ਇਕ ਮਾਲਾ, ਮੋਮੈਂਟੋ, ਤੇ ਸ਼ਾਲ ਪ੍ਰਧਾਨ ਮੰਤਰੀ ਜੀ ਨੂੰ ਪ੍ਰਦਾਨ ਕੀਤੀ ਅਤੇ ਮੁੱਖ ਮੰਤਰੀ ਪੰਜਾਬ ਕੈਪਟਨ ਅਮਰਿਦਰ ਸਿੰਘ, ਸ੍ਰੀਮਤੀ ਅੰਬਿਕਾ ਸੋਨੀ, ਡਾ. ਪ੍ਰਤਾਪ ਰੈਡੀ ਦਾ ਵੀ ਇਨ੍ਹਾਂ ਵਸਤਾਂ ਰਾਹੀਂ ਸਨਮਾਨ ਕੀਤਾ। ਸਤਿਗੁਰੂ ਜੀ ਵਲੋਂ ਇਹ ਵੀ ਐਲਾਨ ਕੀਤਾ ਗਿਆ ਕਿ ਛੇਤੀ ਹੀ ਮੋਬਾਇਲ ਹੈਲਥ ਸੇਵਾ, ਪਿੰਡਾਂ ਲਈ ਵੀ ਸ਼ੁਰੂ ਕੀਤੀ ਜਾਵੇਗੀ। ਹਸਪਤਾਲ ਦੇ ਡਾਕਟਰਾਂ ਦਾ ਮੰਡਲ ਇਵ ਅਨੁਭਵ ਕਰ ਰਿਹਾ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਰੋਗੀਆਂ ਦੀ ਸੇਵਾ ਕਰਨ ਦਾ ਜੋ ਮਾਣ ਸਾਨੂੰ ਬਖਸ਼ਿਆ ਹੈ, ਆਪ ਜੀ ਦੀਆਂ ਇਛਾਵਾਂ ਦੀ ਪੂਰਤੀ ਵਿਚ ਅਸੀਂ ਕੋਈ ਕਸਰ ਬਾਕੀ ਨਹੀਂ ਛੱਡਾਂਗੇ।

**ਗੁਰੂ-ਸਵਾਰੇ ਸੰਤ ਮੰਗਲ ਸਿੰਘ ਦਾ ਦੇਹਾਂਤ**

ਸੰਤ ਮੰਗਲ ਸਿੰਘ ਨਾਮਧਾਰੀ ਗੁਰੂ ਸਾਹਿਬਾਨ ਦੇ, ਨਿਸ਼ਕਾਮ ਤੇ ਅਨਿੰਨ ਸੇਵਕਾਂ ਵਿਚੋਂ ਸਨ। ਸੰਤ ਮੰਗਲ ਸਿੰਘ ਦਾ ਜਨਮ 2 ਅਗਸਤ 1920 ਵਿਚ, ਪਿਤਾ ਸ਼ਿਵ ਦਿਆਲ ਤੇ ਮਾਤਾ ਹਰ ਕੌਰ ਦੇ ਗ੍ਰਹਿ ਵਿਖੇ ਹੋਇਆ। ਪਿਤਾ ਹਿੰਦੂ ਪਰਵਾਰ ਵਿਚੋਂ ਸਨ ਅਤੇ ਮਾਤਾ ਹਰ ਕੌਰ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਵਾਜੇ ਪਰਵਾਰ ਵਿਚੋਂ ਸੀ। ਮਾਤਾ ਜੀ ਦੇ ਪ੍ਰਭਾਵ ਸਦਕਾ ਹੀ ਸੰਤ ਮੰਗਲ ਸਿੰਘ, ਬਚਪਨ ਤੋਂ ਹੀ ਨਾਮਧਾਰੀ ਪੰਥ ਨਾਲ ਹੀ ਜੁੜੇ ਰਹੇ। ਆਪ 2 ਵਜੇ ਤੋਂ ਸਕੇਸ਼ ਇਸ਼ਨਾਨ ਕਰਕੇ, ਸਮਾਧੀ ਵਿਚ ਲੀਨ ਹੋ ਭਜਨ ਕਰਦੇ ਅਤੇ ਬਸੰਤ ਦੇ ਪੁਰਬਾਂ ਤੇ ਲਾਹੌਰ, ਸਤਿਗੁਰੂ ਪ੍ਰਾਪਤ ਸਿੰਘ ਜੀ ਦੇ ਦਰਸ਼ਨ ਕਰਨ ਜਾਂਦੇ। ਆਪ ਅੰਗਰੇਜ਼ ਸਰਕਾਰ ਸਮੇਂ ਸਰਕਾਰੀ ਨੌਕਰੀ ਕਰਦੇ ਸਨ। ਸਤਿਗੁਰੂ ਪ੍ਰਾਪਤ ਸਿੰਘ ਜੀ ਨੇ ਸੰਤਾਂ ਨੂੰ ਸੋਟਾ ਫੜਾ ਕੇ ਉਨ੍ਹਾਂ ਦੇ ਮੋਢੇ ਤੇ ਹੱਥ ਰੱਖ ਕੇ ਆਸਰਾ ਲੈ ਕੇ ਚਲਣਾ

ਅਤੇ ਕਹਿਣਾ ਕਿ ਕੋਈ ਇਹਨਾਂ ਨੂੰ ਸਰਦਾਰ ਨਾ ਆਖੇ, ਮੈਂ ਇਹਨਾਂ ਨੂੰ ਸੰਤ ਬਣਾਇਆ ਹੈ। ਇਸੇ ਤਰ੍ਹਾਂ ਸਤਿਗੁਰੂ ਜੀ ਦੀ ਕਿਰਪਾ ਨਾਲ, ਸੰਤ ਜੀ ਨੇ ਖੁੱਲ੍ਹਾ ਬਾਣਾ ਤਿਆਗ ਕੇ, ਨਾਮਧਾਰੀ ਬਾਣਾ ਧਾਰਨ ਕਰ ਲਿਆ। ਆਪ ਜੀ ਨੂੰ ਸਰਕਾਰੀ ਨੌਕਰੀ ਸਮੇਂ ਕਈ ਥਾਂਵਾਂ ਤੇ ਜਾਣਾ ਪਿਆ। 1947 ਤੋਂ ਪਿਛੋਂ ਲਾਹੌਰ ਤੋਂ ਨੌਹਰ ਤੇ ਫਿਰ ਸ਼ਿਮਲੇ ਤੋਂ ਚੰਡੀਗੜ੍ਹ, ਸੈਕਟਰ 19ਡੀ ਵਿਚ ਉਹਨਾਂ ਦਾ ਨਿਵਾਸ ਰਿਹਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ, ਉਹਨਾਂ ਦੇ ਨਿਵਾਸ ਤੇ ਦਰਸ਼ਨ ਦੇਣ ਦੀ ਕਿਰਪਾ ਕਰਦੇ ਰਹੇ। ਇਸ ਦੰਪਤੀ ਦੀ ਸ਼ਰਧਾਨੁਸਾਰ ਸਤਿਗੁਰੂ ਜੀ ਇਹਨਾਂ ਦੇ ਗ੍ਰਿਹਿ ਵਿਖੇ ਪ੍ਰਸ਼ਾਦ ਵੀ ਛਕਦੇ। 1984 ਦੇ ਸਿੱਖ ਵਿਰੋਧੀ ਕਤਲੇਆਮ ਵਿਚ ਸੰਤ ਮੰਗਲ ਸਿੰਘ ਵੀ ਸ਼ਿਕਾਰ ਹੋਏ ਪਰ ਸਤਿਗੁਰੂ ਜੀ ਦੀ ਕਿਰਪਾ ਨਾਲ, ਜਾਨ ਤਾਂ ਬਚ ਗਈ ਪਰ ਬਿਸਤਰੇ ਜੋਗੇ ਹੀ ਹੋ ਗਏ। ਧਰਮਪਤਨੀ ਅਤੇ ਪਰਵਾਰ ਨੇ 21 ਸਾਲ ਤੱਕ ਸੰਤਾਂ ਦੀ ਸੇਵਾ ਸੰਭਾਲ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਮੰਗਲ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾ ਕੇ, 'ਨਿਸ਼ਕਾਮ ਸੇਵਕ' ਦੀ ਉਪਾਧੀ ਨਾਲ ਨਿਵਾਜਿਆ ਸੀ। 31 ਅਕਤੂਬਰ ਨੂੰ ਚੰਡੀਗੜ੍ਹ ਦੇ ਨਿਵਾਸ ਵਿਚ ਸੰਤ ਜੀ ਪਰਲੋਕ ਸਿਧਾਰੇ ਪਰ ਸਤਿਗੁਰੂ ਜੀ ਦੇ ਅਦੇਸ਼ ਅਨੁਸਾਰ, ਪਰਵਾਰ ਦੇ ਕਿਸੇ ਜੀਅ ਦੀ ਅੱਖ ਵਿਚੋਂ ਹੰਝੂ ਨਹੀਂ ਕਿਰੇ। ਸੁਖਮਨੀ ਸਾਹਿਬ ਦਾ ਪਾਠ ਕਰਕੇ, ਢੋਲਕ ਛੈਣਿਆਂ ਨਾਲ ਸ਼ਬਦ ਕੀਰਤਨ ਕਰਦੇ ਹੋਇਆਂ, ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਅਨੁਸਾਰ ਆਪ ਜੀ ਦੀ ਮ੍ਰਿਤਕ ਦੇਹ ਨੂੰ ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ। ਇਥੇ ਹੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤਾਂ ਦਾ ਅੰਤਿਮ ਸੰਸਕਾਰ ਕੀਤਾ ਗਿਆ। 6 ਨਵੰਬਰ 2005 ਨੂੰ ਸਤਿਗੁਰੂ ਜੀ ਨੇ ਸੰਤ ਮੰਗਲ ਸਿੰਘ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਭੋਗ ਪੁਆਇਆ।

**ਸ੍ਰੀ ਸਤਿਗੁਰੂ ਜੀ ਦਾ 86ਵਾਂ ਪ੍ਰਕਾਸ਼ ਪੁਰਬ**

ਸਤਿਗੁਰੂ ਜਗਜੀਤ ਸਿੰਘ ਜੀ ਦੇ 86ਵੇਂ ਪਾਵਨ ਪ੍ਰਕਾਸ਼ ਉਤਸਵ ਸਮੇਂ ਸ੍ਰੀ ਭੈਣੀ ਸਾਹਿਬ ਮੇਲਾ ਮਨਾਇਆ ਗਿਆ ਜਿਸ ਵਿਚ ਬੇਅੰਤ ਸੰਗਤਾਂ ਨੇ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕੀਤੇ। ਅੰਮ੍ਰਿਤ ਵੇਲੇ ਹਜ਼ੂਰੀ ਰਾਗੀਆਂ ਵੱਲੋਂ ਆਸਾ ਦੀ ਵਾਰ ਦਾ ਮਨੋਹਰ ਕੀਰਤਨ ਕੀਤਾ ਗਿਆ। ਹਰੀ ਮੰਦਰ ਵਿਚ

ਸਤਿਗੁਰੂ ਜੀ ਪਾਲਕੀ ਵਿਚ ਬਿਰਾਜਮਾਨ ਸਨ ਅਤੇ ਸੰਗਤਾਂ ਚੌਕੜੀ ਮਾਰ ਕੇ, ਨਾਮ ਸਿਮਰਨ ਕਰਨ ਦੇ ਨਾਲ ਨਾਲ, ਸਤਿਗੁਰੂ ਦੇ ਦਰਸ਼ਨ ਕਰਕੇ ਨਿਹਾਲ ਹੋ ਰਹੀਆਂ ਸਨ। ਜਥੇਦਾਰਾਂ ਵਲੋਂ ਹੱਲੇ ਦੇ ਦੀਵਾਨ ਲਗਾਏ ਗਏ। ਕਵੀਸ਼ਰੀ ਜਥੇ ਨੇ ਕਵਿਤਾ ਦੁਆਰਾ ਸਤਿਗੁਰੂ ਜੀ ਦੀ ਮਹਿਮਾ ਦਾ ਬਖਾਨ ਕੀਤਾ।

ਪਿਛਲੇ ਪਹਿਰ ਦੇ ਦੀਵਾਨ ਸਮੇਂ 1 ਘੰਟੇ ਦਾ ਨਾਮ ਸਿਮਰਨ ਤੇ ਨਾਲ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸਰਵਣ ਕੀਤਾ ਗਿਆ। ਹਜ਼ੂਰੀ ਰਾਗੀ ਜਥੇ ਨੇ ਸ਼ਬਦ ਗਾਇਨ ਕੀਤਾ:-

"ਪ੍ਰਾਨੀ ਕਾਹੇ ਕਉ ਲੋਭਿ ਲਾਗੇ
ਰਤਨ ਜਨਮੁ ਖੋਇਆ" (ਸ੍ਰੀ ਆਦਿ ਗ੍ਰੰਥ, ਪੰਨਾ ੪੮੧)
ਮੇਰੀ ਪ੍ਰੀਤਿ ਗੋਬਿਦ ਸਿਉ
ਜਿਨਿ ਘਟੈ। (ਸ੍ਰੀ ਆਦਿ ਗ੍ਰੰਥ, ਧਨਾਸਰੀ ਰਵਿਦਾਸ, ਪੰਨਾ ੬੯੪)

ਸੰਤ ਦਲੀਪ ਸਿੰਘ ਅਤੇ ਸੰਤ ਹਰਪਾਲ ਸਿੰਘ ਸੇਵਕ ਨੇ ਸਤਿਗੁਰੂ ਜੀ ਦੇ ਜੀਵਨ ਸਮਾਚਾਰਾਂ ਅਤੇ ਉਪਕਾਰਾਂ ਉੱਤੇ ਪ੍ਰਕਾਸ਼ ਪਾਇਆ। ਸੰਤ ਹਰਪਾਲ ਸਿੰਘ ਨੇ ਕਿਹਾ "ਸਤਿਗੁਰੂ ਜੀ ਦੇ ਬਚਪਨ ਦਾ ਨਾਂ ਬੇਅੰਤ ਜੀ ਸੀ ਅਤੇ ਆਪ ਜੀ ਦੇ ਉਪਕਾਰ ਵੀ ਬੇਅੰਤ ਸਨ। ਬਚਪਨ ਵਿਚ ਆਪ ਹਾਣੀ ਸਾਥੀਆਂ ਨਾਲ ਖੇਡਦੇ, ਪਾਠ ਕਰਦੇ ਅਤੇ ਨਾਮ ਸਿਮਰਨ ਕਰਦੇ ਇਹ ਆਪ ਜੀ ਦਾ ਰੋਜ਼ ਦਾ ਵਿਹਾਰ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਆਪ ਜੀ ਨੂੰ ਕੁਝ ਮੰਗਣ ਲਈ ਕਿਹਾ ਤਾਂ ਆਪ ਜੀ ਨੇ ਆਪਣੇ ਕਛਿਹਰੇ ਤੇ ਹੱਥ ਰੱਖ ਕੇ ਕਿਹਾ, "ਮੈਨੂੰ ਹੋਰ ਕੁਝ ਨਹੀਂ ਚਾਹੀਦਾ ਕੇਵਲ ਸਿੱਖੀ ਹੀ ਚਾਹੀਦੀ ਹੈ।"

ਆਪ ਜੀ ਨੇ ਗੁਰੂ ਗੱਦੀ ਸੰਭਾਲਣ ਸਮੇਂ ਜਿਸ ਤਰ੍ਹਾਂ ਨਾਮਧਾਰੀ ਪੰਥ ਵਿਚ ਚੱਲ ਰਹੇ ਮੁਕੱਦਮਿਆਂ ਦਾ ਨਿਪਟਾਰਾ ਕੀਤਾ, ਜਿਸ ਤਰ੍ਹਾਂ ਵਿਰੋਧੀਆਂ ਨੂੰ ਆਪਣੇ ਨਾਲ ਜੋੜਿਆ, ਇਹ ਆਪ ਜੀ ਦੀ ਉਦਾਰਤਾ ਤੇ ਵਡਿਆਈ ਦੇ ਚਮਤਕਾਰ ਹੀ ਸਨ। ਇਸ ਸ਼ੁਭ ਅਵਸਰ ਸਮੇਂ 55 ਸਹਿਜ ਪਾਠਾਂ ਦੇ ਭੋਗ ਪਾਏ ਗਏ। 3 ਅਨੰਦ ਕਾਰਜ ਵੀ ਕੀਤੇ ਗਏ। ਸਤਿਗੁਰੂ ਜੀ ਦਾ ਪ੍ਰਕਾਸ਼ ਪੁਰਬ ਦਿੱਲੀ

ਦੀ ਸਾਧ ਸੰਗਤ ਨੇ ਵੀ 13 ਨਵੰਬਰ ਨੂੰ ਬੜੇ ਉਤਸ਼ਾਹ ਨਾਲ ਮਨਾਇਆ।

**ਥਾਈਲੈਂਡ ਵਿਚ ਦਰਸ਼ਨ**

ਸਰਵ ਸ੍ਰੀ ਹਰਵਿੰਦਰ ਸਿੰਘ, ਹਰਪਾਲ ਸਿੰਘ ਚਾਵਲਾ, ਸ੍ਰ. ਹਰਮੀਤ ਸਿੰਘ ਸਤਿਗੁਰੂ ਜੀ ਦੇ ਥਾਈਲੈਂਡ ਦਰਸ਼ਨ ਦੇਣ ਬਾਰੇ ਬੇਨਤੀ ਕਰਨ ਅਤੇ ਸਤਿਗੁਰੂ ਜੀ ਨੂੰ ਨਾਲ ਲੈ ਜਾਣ ਲਈ, ਦਿੱਲੀ ਪਹੁੰਚੇ ਹੋਏ ਸਨ। ਸਤਿਗੁਰੂ ਜੀ ਨੇ 18 ਨਵੰਬਰ ਤੋਂ 3 ਦਸੰਬਰ ਤਕ, ਥਾਈਲੈਂਡ ਦੀ ਸਾਧ ਸੰਗਤ ਨੂੰ, ਦਰਸ਼ਨ ਦੇ ਕੇ ਨਿਵਾਜਿਆ। ਬੈਂਕਾਕ ਹਵਾਈ ਅੱਡੇ ਉਤੇ ਆਪ ਜੀ ਦੇ ਸੁਆਗਤ ਲਈ ਬਹੁਤ ਸਾਰੀ ਸੰਗਤ ਪਹੁੰਚੀ ਹੋਈ ਸੀ, ਜਿਨ੍ਹਾਂ ਨੇ ਸਤਿਗੁਰੂ ਜੀ ਦੇ ਚਰਨ ਪਰਸ ਕੇ, ਖੁਸ਼ੀਆਂ ਪ੍ਰਾਪਤ ਕੀਤੀਆਂ। ਸੇਠ ਤਰਨ ਸਿੰਘ ਜੋ ਬੈਂਕਾਕ ਤੋਂ ਕਾਰ ਲੈ ਕੇ ਪੁੱਜੇ ਹੋਏ ਸਨ। ਕਾਰ ਵਿਚ ਸਵਾਰ ਹੋ ਕੇ, ਸਤਿਗੁਰੂ ਜੀ ਨੇ ਸੇਠ ਮਹਿਤਾਬ ਸਿੰਘ ਦੇ ਘਰ ਵਿਚ ਜਾ ਡੇਰਾ ਕੀਤਾ। ਮਹਿਤਾਬ ਸਿੰਘ ਦਾ ਪਿਤਾ ਗਿਆਨੀ ਸੰਤੋਖ ਸਿੰਘ ਥਾਈਲੈਂਡ ਵਿਚ ਸਧਾਰਨ ਕਾਰੋਬਾਰ ਕਰਦਾ ਸੀ। ਅੱਜ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਮਹਿਤਾਬ ਸਿੰਘ ਦਾ ਆਲੀਸ਼ਾਨ ਨਿਵਾਸ ਹੈ। ਜਿਥੇ ਸਤਿਗੁਰੂ ਜੀ ਤੇ ਉਹਨਾਂ ਦੇ ਨਾਲ ਆਈ ਸਾਧ ਸੰਗਤ ਨੇ ਡੇਰੇ ਲਾਏ।

20 ਨਵੰਬਰ ਨੂੰ ਗੁਰਦੁਆਰਾ ਸੋਇ ਅਸ਼ੋਕ ਵਿਖੇ, ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਇਥੇ ਹੀ ਅੰਮ੍ਰਿਤ ਵੇਲੇ ਦਾ ਦੀਵਾਨ ਸੱਜਿਆ ਅਤੇ ਹਵਨ ਦਾ ਪ੍ਰਬੰਧ ਕੀਤਾ ਗਿਆ। ਗੁਰਮੀਤ ਸਿੰਘ ਦੇ ਪੁੱਤਰ ਕਾਕਾ ਗੁਰਦੇਵ ਸਿੰਘ ਦਾ ਅਨੰਦ ਕਾਰਜ, ਬੀਬੀ ਪਿਰਿਆ ਕੌਰ ਨਾਲ ਹੋਇਆ। ਸੱਤ ਪਾਠਾਂ ਦਾ ਭੋਗ ਪਾਇਆ ਗਿਆ।

ਉਸੇ ਦਿਨ ਸ਼ਾਮ ਨੂੰ ਸਤਿਗੁਰੂ ਜੀ ਨੇ, ਮਾਡਰਨ ਇਟਰਨੈਸ਼ਨਲ ਸਕੂਲ ਵਿਖੇ, ਦਰਸ਼ਨ ਦੇਣ ਦੀ ਕਿਰਪਾ ਕੀਤੀ। ਆਪਣੇ ਸੇਵਕਾਂ ਦੇ ਕਈ ਘਰਾਂ ਅਤੇ ਕਾਰੋਬਾਰੀ ਸਥਾਨਾਂ ਉਤੇ, ਸਤਿਗੁਰੂ ਜੀ ਨੇ ਚਰਨ ਪਾਏ। ਇਸ ਯਾਤਰਾ ਦੇ ਕਈ ਵੇਰਵੇ ਭਾਵੇਂ ਛੋਟੇ ਛੋਟੇ ਹਨ ਪਰ ਉਹ ਸਤਿਗੁਰੂ ਜੀ ਦੇ ਆਪਣੇ ਸੇਵਕਾਂ ਨਾਲ ਡੂੰਘੇ ਪਿਆਰ ਦੇ ਪ੍ਰਤੱਖ ਪ੍ਰਮਾਣ ਹਨ। ਸੁਖਿੰਦਰ ਜੀਤ ਸਿੰਘ ਦੀ ਪਤਨੀ ਸੁਰਜੀਤ ਕੌਰ ਨੇ ਬੇਨਤੀ ਕੀਤੀ ਕਿ ਮੇਰੇ ਬੱਚਿਆਂ ਦੇ ਨਾਮ ਆਪ ਜੀ ਵਲੋਂ ਰੱਖੇ ਗਏ ਹਨ। ਮੇਰੀ ਰੀਝ ਹੈ ਆਪ ਮੇਰਾ ਨਾਮ ਰਖੋ। ਮੇਰਾ ਨਾਮ ਸੁਰਜੀਤ ਕੌਰ ਹੈ। ਸਤਿਗੁਰੂ ਜੀ ਨੇ

ਫਰਮਾਇਆ, "ਤੇਰਾ ਨਾਮ ਸੰਤ ਕੌਰ ਰੱਖਿਆ।" ਉਹ ਕਹਿਣ ਲੱਗੀ ਇਹ ਤਾਂ ਮੇਰੀ ਬੇਟੀ ਦਾ ਨਾਮ ਹੈ। ਸੱਚੇ ਪਾਤਸ਼ਾਹ ਜੀ ਨੇ ਕਿਹਾ ਉਸਦਾ ਨਾਮ ਵੀ ਬਦਲ ਦਿੰਦੇ ਹਾਂ। ਉਹਨਾਂ ਬੇਟੀ ਦਾ ਨਾਮ ਸਤਨਾਮ ਕੌਰ ਰੱਖ ਦਿੱਤਾ। ਇਕ ਨੌਜਵਾਨਾਂ ਦਾ ਟੋਲਾ ਸਤਿਗੁਰੂ ਜੀ ਨੂੰ ਪਾਠ ਕਰਦਿਆਂ ਦੇਖ ਕੇ, ਬੈਠ ਕੇ ਦਰਸ਼ਨ ਕਰ ਕੇ ਨਿਹਾਲ ਹੁੰਦਾ ਰਿਹਾ।

ਇਕ ਰਾਧਾ ਸੁਆਮੀ ਪਰਵਾਰ ਦੇ ਨੌਜਵਾਨ ਅਮਰਜੀਤ ਸਿੰਘ ਨੇ ਬੇਨਤੀ ਕੀਤੀ, "ਮੈਂ ਨਾਮਧਾਰੀ ਦਸਤਾਰ ਸਜਾਣਾ ਚਾਹੁੰਦਾ ਹਾਂ। ਸਤਿਗੁਰੂ ਜੀ ਨੇ ਆਪਣੇ ਸੇਵਕ ਰਛਪਾਲ ਸਿੰਘ ਨੂੰ ਆਦੇਸ਼ ਕਰਕੇ, ਉਸ ਨੂੰ ਨਾਮਧਾਰੀ ਦਸਤਾਰ ਸਜਾ ਦਿੱਤੀ।

ਸਤਿਗੁਰੂ ਜੀ ਆਪਣੇ ਸਿੱਖ ਸੇਵਕਾਂ ਨਾਲ ਚਾਉਵ੍ਹਾਂਸਾਂ ਨਦੀ ਦੇ ਕੰਢੇ ਬਣੇ ਸੁੰਦਰ ਰਾਮਾ ਤੀਜਾ ਪਾਰਕ ਵਿਚ ਪੁੱਜੇ। ਇਸ ਨਦੀ ਤੇ ਇਕ ਲਟਕਦਾ ਪੁਲ (ਹੈਂਗਿਗ ਬਰਿਜ) ਬਣਿਆ ਹੋਇਆ ਹੈ, ਜੋ ਚਾਰ ਪੰਜ ਸੌ ਮੀਟਰ ਲੰਬਾ ਹੈ। ਅਤੇ ਬਹੁਤ ਵੱਡੇ ਪਿੱਲਰਾਂ 'ਤੇ ਖੜ੍ਹਾ ਹੈ। ਇਹ ਇਕ ਸੁੰਦਰ ਅਜੂਬਾ ਹੈ। ਇਥੋਂ ਦੇ ਪਾਰਕ ਵਿਚ ਬਹੁਤ ਸਾਰੇ ਥਾਈ ਤੇ ਹੋਰ ਸੈਲਾਨੀ, ਸਫ਼ੈਦ ਵਸਤਰਾਂ ਵਿਚ ਨਾਮਧਾਰੀਆਂ ਨੂੰ ਵੇਖ ਕੇ ਬੜੇ ਹੈਰਾਨ ਹੋ ਰਹੇ ਸਨ। ਇਸੇ ਤਰ੍ਹਾਂ ਜਦੋਂ ਸਤਿਗੁਰੂ ਜੀ ਦਿੱਲੀ ਤੋਂ ਹਵਾਈ ਜਹਾਜ਼ ਦਾ ਸਫ਼ਰ ਕਰ ਰਹੇ ਸਨ, ਇਕ ਨੌਜਵਾਨ ਨੇ ਸਫ਼ੈਦ ਵਸਤਰਾਂ ਵਿਚ ਸਜੇ, ਨਾਮਧਾਰੀ ਸਿੱਖਾਂ ਨੂੰ ਵੇਖ ਕੇ ਇਹ ਪੁਛਿਆ, 'ਇਹ ਸਭ ਕੌਣ ਹਨ।' ਜਦੋਂ ਉਸਨੂੰ ਦੱਸਿਆ ਗਿਆ ਤਾਂ ਉਸ ਨੌਜਵਾਨ ਨੇ ਸਤਿਗੁਰੂ ਜੀ ਦੇ ਚਰਨਾਂ ਉਤੇ ਨਮਸਕਾਰ ਕਰਕੇ ਆਪਣਾ ਧੰਨਭਾਗ ਸਮਝਿਆ।

ਜਿਸ ਦਿਨ ਸਤਿਗੁਰੂ ਜੀ ਨੇ ਦੇਸ਼ ਨੂੰ ਵਾਪਸ ਪਰਤਣਾ ਸੀ ਤਾਂ ਉਸ ਦਿਨ, ਅਤੁੱਲ ਵਰਮਾ ਨੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਕਿਹਾ "ਆਪ ਜੀ ਦਾ ਕੋਟਾਨ ਕੋਟ ਧੰਨਵਾਦ ਹੈ ਕਿ ਆਪ ਜੀ ਨੇ ਤਨਜ਼ਾਨੀਆਂ ਦੇ ਦੌਰੇ ਦੀ ਪ੍ਰਵਾਨਗੀ ਬਖਸ਼ੀ ਹੈ।

**2005 ਦੇ ਅੰਤਿਮ ਮਹੀਨਿਆਂ ਵਿਚ ਨਾਮਧਾਰੀ ਸ਼ਹੀਦਾਂ ਦੇ ਮੇਲੇ ਮਨਾਏ ਗਏ।**

ਮਹਿਰਾਜ ਵਿਖੇ ਸ਼ਹੀਦ ਵਰਿਆਮ ਸਿੰਘ ਦੀ ਯਾਦ ਵਿਚ ਵੱਡਾ ਸਮਾਗਮ ਹੋਇਆ। ਇਸ ਸਮਾਗਮ ਦਾ ਉਦਘਾਟਨ ਕੂਕਾ ਸ਼ਹੀਦੀ ਯਾਦਗਾਰੀ

ਟਰੱਸਟ ਦੇ ਟਰੱਸਟੀ ਸੂਬਾ ਸੁਰਿੰਦਰ ਕੌਰ ਖਰਲ ਵੱਲੋਂ ਕੀਤਾ ਗਿਆ। ਇਸ ਸਮਾਗਮ ਦੇ ਮੁੱਖ ਮਹਿਮਾਨ ਪੰਜਾਬੀ ਯੂਨਿਵਰਸਿਟੀ ਕਾਲਜ ਦੇ ਪ੍ਰਿੰ. ਡਾ. ਸੁਰਜੀਤ ਸਿੰਘ ਭੱਟੀ ਸਨ। ਸ਼ਹੀਦ ਵਰਿਆਮ ਸਿੰਘ ਦੇ ਸਮਾਰਕ ਤੇ ਨਤਮਸਤਕ ਹੋ ਕੇ, ਇਹ ਸ਼ਾਨਦਾਰ ਸ਼ੋਭਾ-ਯਾਤਰਾ ਜਿਸ ਵਿਚ ਬੀਬੀਆਂ ਵੀ ਸ਼ਾਮਲ ਸਨ, ਪੰਡਾਲ ਵਾਲੇ ਸਥਾਨ ਤੇ ਪਹੁੰਚੇ।

ਸ਼ਹੀਦ ਵਰਿਆਮ ਸਿੰਘ ਤੇ ਸ਼ਹੀਦ ਭਗਤ ਸਿੰਘ ਜ਼ਿੰਦਾਬਾਦ ਦੇ ਨਾਅਰੇ ਲਗਾਏ ਗਏ। ਡਾ. ਸੁਰਜੀਤ ਸਿੰਘ ਭੱਟੀ ਨੇ ਇਸਤਰੀਆਂ ਨੂੰ ਸਿੱਖਿਆ ਦੇਣ ਉਤੇ ਜ਼ੋਰ ਦਿੱਤਾ। ਕਾਮਰੇਡ ਜਗਰੂਪ ਸਿੰਘ ਨੇ ਕਿਹਾ ਕਿ 'ਸਤਿਗੁਰੂ ਰਾਮ ਸਿੰਘ ਜੀ ਦੇ ਮਿੱਥੇ ਹੋਏ ਆਦਰਸ਼ ਅਨੁਸਾਰ, ਸਾਨੂੰ ਅਜ਼ਾਦੀ ਤਾਂ ਮਿਲ ਗਈ ਹੈ, ਪਰ ਹਾਲੀਂ ਉਨ੍ਹਾਂ ਆਦਰਸ਼ਾਂ ਦੀ ਪੂਰਤੀ ਨਹੀਂ ਹੋ ਸਕੀ ਜੋ ਆਜ਼ਾਦੀ ਤੋਂ ਪਿਛੋਂ ਪ੍ਰਾਪਤ ਹੋਣੇ ਚਾਹੀਦੇ ਸਨ।' ਇਸ ਸਮਾਗਮ ਵਿਚ 'ਧਰਤੀ ਪੰਜਾਬ ਦੀ' ਨਾਂ ਦਾ ਨਾਟਕ ਵੀ ਪੇਸ਼ ਕੀਤਾ ਗਿਆ ਆਲ ਇੰਡੀਆ ਸਟੂਡੈਂਟ ਫੈਡਰੇਸ਼ਨ ਦੀ ਪ੍ਰਧਾਨ ਨਰਿੰਦਰ ਕੌਰ ਨੇ ਇਸਤਰੀ, ਪੁਰਸ਼ਾਂ ਦੇ ਲਿੰਗ ਅਨੁਪਾਤ ਵਿਚ ਵੱਡੇ ਅੰਤਰ ਦੇ ਕਾਰਨ ਭਰੂਣ ਹੱਤਿਆ ਬਾਰੇ ਚਿੰਤਾ ਕਰਦਿਆਂ, ਇਸ ਬਾਰੇ ਜਾਗਰੂਕ ਹੋਣ ਲਈ ਕਿਹਾ।

**ਲੁਧਿਆਣੇ ਦਾ ਸ਼ਹੀਦੀ ਸਮਾਗਮ**

26 ਨਵੰਬਰ 1871ਦੇ ਕੂਕੇ ਸ਼ਹੀਦਾਂ ਦੀ ਯਾਦ ਵਿਚ ਲੁਧਿਆਣਾ ਵਿਖੇ ਸ਼ਹੀਦੀ ਸਮਾਰਕ ਦੇ ਸਥਾਨ ਉੱਤੇ, ਵਿਸ਼ੇਸ਼ ਸੰਮੇਲਨ ਕੀਤਾ ਗਿਆ ਜਿਸ ਵਿਚ ਬਹੁਤ ਸਾਰੇ ਬੁਲਾਰਿਆਂ ਨੇ ਇਨ੍ਹਾਂ ਸ਼ਹੀਦਾਂ ਬਾਰੇ ਆਪਣੇ ਆਪਣੇ ਵਿਚਾਰ ਪ੍ਰਗਟ ਕੀਤੇ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਲੁਧਿਆਣਾ ਦੇ ਵਿਦਿਅਕ ਜਥੇ ਨੇ ਹਵਨ ਕੀਤਾ। ਇਸ ਅਵਸਰ ਉਤੇ ਕੁਝ ਕਵੀਆਂ ਨੇ, ਆਪਣੀਆਂ ਕਵਿਤਾਵਾਂ ਰਾਹੀਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ।

ਸ਼੍ਰੋਮਣੀ ਅਕਾਲੀ ਦਲ ਲੁਧਿਆਣਾ ਦੇ ਪ੍ਰਧਾਨ, ਸ. ਹੀਰਾ ਸਿੰਘ ਗਾਬੜੀਆ ਨੇ ਕਿਹਾ ਕਿ ਸ਼ਹੀਦ ਸਾਰੀ ਕੌਮ ਦੇ ਸਾਂਝੇ ਹੁੰਦੇ ਹਨ ਅਤੇ ਇਨ੍ਹਾਂ ਦੀ ਯਾਦ ਵੱਡੇ ਪੱਧਰ ਉੱਤੇ ਸਭ ਵਲੋਂ ਮਨਾਉਣੀ ਚਾਹੀਦੀ ਹੈ। ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀਆਂ ਨੇ ਦੇਸ਼ ਦੀ ਆਜ਼ਾਦੀ ਲਈ ਮਹਾਨ ਕੁਰਬਾਨੀਆਂ ਕੀਤੀਆਂ

ਹਨ। ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਦਿੱਲੀ ਦੇ ਪਾਰਲੀਮੈਂਟ ਵਿਚ ਲਗਣੀ ਚਾਹੀਦੀ ਹੈ। ਸੰਤ ਅਜੀਤ ਸਿੰਘ ਲਾਇਲ ਨੇ ਕਿਹਾ ਕਿ "ਦੇਸ਼ ਤੇ ਕੌਮ ਦੀ ਨੀਂਹ ਸ਼ਹੀਦ ਰੱਖਦੇ ਹਨ। ਇਸ ਦੀ ਨੀਂਹ ਬਹੁਤ ਪੱਕੀ ਹੁੰਦੀ ਹੈ। ਭਾਵੇਂ ਨੀਂਹ ਦਿਸਦੀ ਨਹੀਂ ਪਰ ਉਸਰਿਆ ਮਕਾਨ ਦਿਸਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਵਿਚਾਰ ਸੀ ਕਿ ਅਸੀਂ ਹਥਿਆਰਾਂ ਨਾਲ ਲੜਾਈ ਨਹੀਂ ਜਿੱਤ ਸਕਦੇ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ 108 ਮਣਕਿਆਂ ਦੀ ਮਾਲਾ ਦੀ ਬਖਸ਼ਿਸ਼ ਕੀਤੀ। ਇਸ ਨੇ ਨਾਮ ਸਿਮਰਨ ਦੁਆਰਾ, ਸਿੰਘਾਂ ਦੇ ਆਤਮਿਕ-ਬਲ ਨੂੰ ਏਨਾਂ ਉੱਚਾ ਕਰ ਦਿੱਤਾ ਕਿ ਉਹ ਖੁਸ਼ੀ ਖੁਸ਼ੀ ਸ਼ਹੀਦ ਹੋ ਗਏ।"

ਸ. ਕਰਮਜੀਤ ਸਿੰਘ ਔਜਲਾ ਨੇ ਕਿਹਾ ਕਿ ਇਤਿਹਾਸ ਬਹੁਤ ਵੱਡਾ ਖਜਾਨਾ ਹੈ, ਜਿਸ ਵਿਚ ਬਹੁਤ ਰਤਨ ਭਰੇ ਪਏ ਹਨ। ਇਹ ਦੋਵੇਂ ਰਤਨ ਮਾਨਵਤਾ ਦੀ ਜਾਇਦਾਦ ਸਨ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ ਕਿ "ਸਾਡਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਹੋਇਆ ਹੈ। ਨਾਮਧਾਰੀ ਸ਼ਹੀਦਾਂ ਨੇ ਕੇਵਲ ਗਊਆਂ ਵਾਸਤੇ ਹੀ ਜਾਨਾਂ ਨਹੀਂ ਸਨ ਵਾਰੀਆਂ ਸਗੋਂ ਦੇਸ਼ ਦੀ ਅਜ਼ਾਦੀ ਵਾਸਤੇ, ਆਪਣੀਆਂ ਜਾਨਾਂ ਨਿਛਾਵਰ ਕੀਤੀਆਂ ਸਨ।" ਨਾਮਧਾਰੀ ਦਰਬਾਰ ਦੇ ਪ੍ਰਧਾਨ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਦਾ ਅੰਦੋਲਨ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਬਾਹਰ ਕੱਢਣ ਲਈ ਚਲਾਇਆ ਗਿਆ ਸੀ।

ਇਸ ਆਦਰਸ਼ ਕਾਰਨ ਇਹ ਸਿੰਘ ਸ਼ਹੀਦ ਹੋਏ। ਇਸ ਸ਼ਹੀਦੀ ਮੇਲੇ ਨੂੰ ਕੇਵਲ ਲੁਧਿਆਣੇ ਦਾ ਹੀ ਨਹੀਂ ਸਗੋਂ ਸਾਰੀ ਕੌਮ ਤੇ ਸਾਰੇ ਇਲਾਕਿਆ ਦੇ ਲੋਕਾਂ ਨੂੰ, ਸਾਂਝੇ ਤੌਰ 'ਤੇ ਮਨਾਉਣਾ ਚਾਹੀਦਾ ਹੈ।" ਸਮਾਗਮ ਦੇ ਅੰਤ ਸਮੇਂ ਸੰਤ ਦਲੀਪ ਸਿੰਘ ਨਾਮਧਾਰੀ ਨੇ ਆਈ ਸੰਗਤ ਦਾ ਧੰਨਵਾਦ ਕੀਤਾ।

**ਅੰਤਿਕਾ: ਸੰਗੀਤ ਸੰਮੇਲਨ**

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਵਿਸ਼ੇਸ਼ ਸੰਗੀਤ ਸੰਮੇਲਨ ਦਿੱਲੀ ਮੁੰਬਈ, ਲਖਨਊ ਅਤੇ ਔਰੰਗਾਬਾਦ ਕਰਵਾਏ ਗਏ। ਜਿਨ੍ਹਾਂ ਵਿਚ ਹੇਠ ਲਿਖੇ ਚੋਟੀ ਦੇ ਸੰਗੀਤ ਕਲਾਕਾਰਾਂ ਨੇ ਭਾਗ ਲਿਆ। ਪੰਡਤ ਭੀਮਸੈਨ ਜੋਸ਼ੀ, ਪੰਡਤ ਜਸਰਾਜ, ਉਸਤਾਦ ਵਲਾਇਤ ਖਾਂ, ਪੰ. ਕ੍ਰਿਸ਼ਨ ਮਹਾਰਾਜ, ਪੰ. ਸ਼ਾਮਤਾ ਪ੍ਰਸਾਦ, ਸ਼੍ਰੀਰਾਮ ਨਰਾਇਣ,

ਪੰ. ਬਿਰਜੂ ਮਹਾਰਾਜ, ਡਾਗਰ ਬੰਧੂ, ਉਸਤਾਦ ਅੱਲਾ ਰੱਖਾ, ਪੰ. ਸ਼ਿਵ ਕੁਮਾਰ, ਸ਼੍ਰੀ ਹਰੀ ਪ੍ਰਸਾਦ ਚੋਰਸਿਆ, ਸਿਘ ਬੰਧੂ, ਐਸ ਬਾਲਾਚੰਦਰ, ਪੰ. ਦੁਰਗਾ ਲਾਲ, ਉਸਤਾਦ ਇਮਰਤ ਖਾਂ, ਉ. ਜ਼ਾਕਿਰ ਹੁਸੈਨ, ਮਿਸ਼ਰਾ ਬੰਧੂ, ਸ੍ਰੀ ਗੋਪਾਲ ਕ੍ਰਿਸ਼ਨ, ਉ. ਪਿਆਰਾ ਸਿੰਘ, ਸ. ਅਜੀਤ ਸਿੰਘ, ਉ. ਮਹਿੰਦਰ ਸਿੰਘ ਅੰਮ੍ਰਿਤਸਰੀ, ਸ੍ਰੀ ਪ੍ਰੇਮ ਵੱਲਭ ਆਦਿ। ਇਨ੍ਹਾਂ ਸੰਗੀਤ ਸੰਮੇਲਨਾਂ ਦਾ ਉਦੇਸ਼, ਨਵੇਂ ਉੱਭਰ ਰਹੇ ਨਾਮਧਾਰੀ ਸੰਗੀਤ ਕਲਾਕਾਰਾਂ ਨੂੰ, ਸੰਗੀਤ ਕਲਾਂ ਦੀਆਂ ਬੁਲੰਦੀਆਂ ਤੋਂ ਜਾਣੂੰ ਕਰਵਾਉਣਾ ਸੀ, ਤਾਂ ਜੁ ਨਵੇਂ ਸੰਗੀਤ ਸਿਖਾਂਦਰੂ ਵੀ ਉਨ੍ਹਾਂ ਉੱਚ-ਕੋਟੀ ਦੇ ਸੰਗੀਤਕਾਰਾਂ ਤੋਂ ਪ੍ਰੇਰਣਾ ਲੈ ਕੇ, ਉਨ੍ਹਾਂ ਦੇ ਨਕਸ਼ੇ ਕਦਮਾਂ ਤੇ ਚਲ ਕੇ, ਸ਼੍ਰੇਸ਼ਟ ਸੰਗੀਤ ਕਲਾਕਾਰ ਬਣ ਸਕਣ।

**ਸਤਿਗੁਰੂ ਜੀ ਦੀ ਅਫ਼ਰੀਕਾ ਯਾਤਰਾ**

ਸਤਿਗੁਰੂ ਜੀ ਨੇ ਆਪਣੀ ਬੈਂਕਾਕ ਦੀ ਯਾਤਰਾ ਸਮੇਂ, ਸ੍ਰੀ ਅਤੁਲ ਮਿੱਤਲ ਨੂੰ ਅਫ਼ਰੀਕਾ ਵਿਚ ਦਰਸ਼ਨ ਦੇਣ ਲਈ ਪ੍ਰਵਾਨਗੀ ਦੇ ਦਿੱਤੀ ਸੀ। ਇਥੋਂ ਦੀਆਂ ਸੰਗਤਾਂ ਦੀ ਇੱਛਾ ਪੂਰਤੀ ਲਈ ਸ਼੍ਰੀ ਸਤਿਗੁਰੂ ਜੀ ਨੇ 16 ਦਸੰਬਰ ਤੋਂ ਸ੍ਰੀ ਭੈਣੀ ਸਾਹਿਬ ਤੋਂ ਰਵਾਨਾ ਹੋ ਕੇ 17 ਦਸੰਬਰ ਨੂੰ ਰਮੇਸ਼ ਨਗਰ ਦੀ ਧਰਮਸ਼ਾਲਾ (ਦਿੱਲੀ) ਵਿਖੇ ਦਰਸ਼ਨ ਦਿੱਤੇ ਅਤੇ 17 ਦਸੰਬਰ ਨੂੰ ਇੰਦਰਾ ਗਾਂਧੀ ਹਵਾਈ ਅੱਡੇ ਤੇ ਦੁਬਈ ਲਈ ਹਵਾਈ ਯਾਤਰਾ ਸ਼ੁਰੂ ਕੀਤੀ। ਇੰਦਰਾ ਗਾਂਧੀ ਹਵਾਈ ਅੱਡੇ ਉਤੇ, ਭਾਰਤ ਦੇ ਸਾਬਕਾ ਚੋਣ ਕਮਿਸ਼ਨਰ ਸ੍ਰੀ ਕ੍ਰਿਸ਼ਨਾਮੂਰਤੀ ਨੇ ਵੀ.ਆਈ.ਪੀ. ਕਮਰੇ ਵਿਚ, ਆਪ ਜੀ ਨੂੰ ਨਮਸਕਾਰ ਕੀਤਾ ਅਤੇ ਇਕ ਪੁਸਤਕ ਭੇਂਟ ਕੀਤੀ। ਚੋਣ ਕਮਿਸ਼ਨਰ ਨੇ ਇਹ ਵੀ ਕਿਹਾ ਕਿ ਉਹ ਨਾਮਧਾਰੀਆਂ ਬਾਰੇ ਵੀ ਇਕ ਪੁਸਤਕ ਲਿਖਣਾ ਚਾਹੁੰਦੇ ਹਨ। ਉਸੇ ਦਿਨ ਹਵਾਈ ਯਾਤਰਾ ਰਾਹੀਂ ਸ਼੍ਰੀ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਨਾਲ ਗਏ ਕੁਝ ਪਰਵਾਰਕ ਮੈਂਬਰ, ਮਾਤਾ ਚੰਦ ਕੌਰ, ਸੰਤ ਜਗਤਾਰ ਸਿੰਘ, ਸ੍ਰੀ ਜੈ ਸਿੰਘ, ਬੀਬੀ ਜੈ ਕੌਰ, ਬੀਬਾ ਸਾਹਿਬ ਕੌਰ, ਸੇਵਕ ਹਰਪਾਲ ਸਿੰਘ ਤੇ ਰਛਪਾਲ ਸਿੰਘ, ਮਾਸਟਰ ਦਰਸ਼ਨ ਸਿੰਘ, ਬਲਵੰਤ ਸਿੰਘ ਰਾਗੀ ਤੇ ਹੋਰ ਸੱਜਣ ਦੁਬਈ ਪਹੁੰਚੇ। ਆਪ ਹੋਟਲ ਗਰੈਂਡ ਹਯਾਤ ਵਿਚ ਠਹਿਰੇ। ਆਪ ਜੀ ਨੇ ਸੰਤ ਕਸ਼ਮੀਰ ਸਿੰਘ ਦੇ ਗ੍ਰਹਿ ਵਿਖੇ ਚਰਨ ਪਾਏ ਅਤੇ ਇਥੇ ਹੀ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਜਥੇ ਨੇ ਕੀਤਾ। ਦੁਬਈ ਵਿਖੇ ਪੰਜਾਬ ਦੇ ਮੁੱਖ

ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ ਆਪ ਜੀ ਨੂੰ ਸਤਿਕਾਰ ਭੇਂਟ ਕੀਤਾ ਅਤੇ ਦੱਸਿਆ ਕਿ ਉਹ ਏਥੇ, ਕਿਸੇ ਪ੍ਰਾਜੈਕਟ ਦੇ ਨਿਵੇਸ਼ ਲਈ ਆਏ ਹੋਏ ਹਨ।

ਦੁਬਈ ਤੋਂ ਤੁਰਨ ਸਮੇਂ ਹੋਟਲ ਗਰੈਂਡ ਹਯਾਤ ਦੇ ਮੈਨੇਜਰ ਸ੍ਰੀ ਅਸ਼ਵਨੀ ਕੁਮਾਰ ਨੇ ਆਪ ਜੀ ਨੂੰ ਨਮਸਕਾਰ ਕਰਕੇ ਨਿੱਘੀ ਵਿਦਾਇਗੀ ਦਿੱਤੀ। ਨੈਰੋਬੀ ਦੇ ਹਵਾਈ ਅੱਡੇ ਉਤੇ ਅਫ਼ਰੀਕਾ ਦੀ ਸਾਧ ਸੰਗਤ ਨੇ, ਆਪ ਜੀ ਨੂੰ ਜੀ ਆਇਆ ਨੂੰ ਆਖਿਆ।

ਨੈਰੋਬੀ ਵਿਖੇ ਸੂਬਾ ਸਤਨਾਮ ਸਿੰਘ ਦੇ ਗ੍ਰਹਿ ਵਿਖੇ, ਆਪ ਜੀ ਦੇ ਨਿਵਾਸ ਦਾ ਪ੍ਰਬੰਧ ਕੀਤਾ ਗਿਆ ਸੀ। ਏਥੇ ਹੀ 19 ਦਸੰਬਰ ਨੂੰ, ਨੈਰੋਬੀ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਦਰਸ਼ਨ ਦਿੱਤੇ। ਨੈਰੋਬੀ ਦੀ ਸਾਧ ਸੰਗਤ ਨੇ ਖੁਲ੍ਹੇ ਦਰਸ਼ਨ ਪਰਸੇ ਅਤੇ ਆਪਣੀ ਚਿਰਾਂ ਦੀ ਰੀਝ ਪੂਰੀ ਕੀਤੀ। ਫਿਰ ਆਪ ਸੰਗਤ ਸਮੇਤ ਜ਼ਿਰਾਫ਼ ਪਾਰਕ ਵਿਚ, ਲੰਮੀ ਗਰਦਨ ਵਾਲੇ ਜ਼ਿਰਾਫ ਨੂੰ ਵੇਖਣ ਲਈ ਗਏ। 19 ਦਸੰਬਰ ਨੂੰ ਭਾਰਤ ਤੋਂ ਹੋਰ ਗਈ ਸੰਗਤ ਵੀ ਪਹੁੰਚ ਗਈ। ਇਥੋਂ ਆਪ ਤਨਜਾਨੀਆਂ ਲਈ ਰਵਾਨਾ ਹੋਏ। ਤਨਜ਼ਾਨੀਆ ਦੇ ਨਮਾਗਾਂ ਬਾਰਡਰ ਉਤੇ ਇਮੀਗਰੇਸ਼ਨ ਤੇ ਕਾਗਜ਼ੀ ਕਾਰਵਾਈ ਪੂਰੀ ਕਰਕੇ, ਆਪ ਜੀ ਦੀ ਅਗਵਾਈ ਸੰਤ ਸਤਵੰਤ ਸਿੰਘ ਪਾਲਰੇ ਨੇ ਕੀਤੀ ਅਤੇ ਆਪ ਅੱਧੀ ਰਾਤ, ਅਰੂਸ਼ਾ ਸ਼ਹਿਰ ਵਿਖ਼ੇ ਸ਼੍ਰੀ ਤਰਸੇਮ ਚੰਦ ਅਗਰਵਾਲ ਦੇ ਗ੍ਰਹਿ ਵਿਖੇ ਪਹੁੰਚ ਗਏ ਜਿੱਥੇ ਆਪ ਜੀ ਦੀ ਰਿਹਾਇਸ਼ ਦਾ ਪ੍ਰਬੰਧ ਕੀਤਾ ਗਿਆ ਸੀ। ਇਥੋਂ ਆਪ 20 ਦਸੰਬਰ ਨੂੰ ਸੈਰੇਨਗੇਟੀ ਪਾਰਕ ਦੇਖਣ ਗਏ। ਇਸ ਜੰਗਲ ਵਿਚ ਨਵੀਨ ਤੇ ਆਧੁਨਿਕ ਸਹੂਲਤਾਂ ਵਾਲਾ, 100 ਕਮਰਿਆਂ ਵਾਲਾ ਇਕ ਸ਼ਾਨਦਾਰ ਹੋਟਲ ਹੈ ਜਿਸ ਦੀ ਉਪਰਲੀ ਮੰਜ਼ਿਲ ਵਿਚ ਸੋਧ ਦਾ ਲੰਗਰ ਤਿਆਰ ਹੋ ਰਿਹਾ ਸੀ। ਏਥੋਂ ਦਾ ਸਾਰਾ ਪ੍ਰਬੰਧ ਸ਼੍ਰੀ ਤਰਸੇਮ ਲਾਲ ਅਗਰਵਾਲ ਦੇ ਬੇਟੇ, ਅਤੁਲ ਮਿੱਤਲ ਨੇ ਕੀਤਾ। ਮਿੱਤਲ ਪਾਸ, ਹੋਟਲ ਵਿੱਚ ਇਥੇ ਦੋ ਦਿਨ ਦੇ ਠਹਿਰਨ ਸਮੇਂ, ਸਤਿਗੁਰੂ ਜੀ ਸੰਗਤ ਸਮੇਤ ਅਫ਼ਰੀਕਾ ਦੇ ਜੰਗਲਾਂ 'ਤੇ ਰਮਣੀਕ ਸਥਾਨਾਂ ਦੀ ਯਾਤਰਾ ਕੀਤੀ। ਇਨ੍ਹਾਂ ਜੰਗਲਾਂ ਵਿਚ ਸ਼ੇਰ, ਚੀਤੇ ਤੇ ਉਹਨਾਂ ਦੇ ਬੱਚੇ, ਜ਼ਿਰਾਫ ਤੇ ਹੋਰ ਜੰਗਲੀ ਜਾਨਵਰ ਵੀ ਵੇਖ ਕੇ, ਦੋ ਦਿਨ ਪਿਛੋਂ ਅਰੂਸ਼ਾ ਆ ਗਏ। ਏਥੇ ਆਪ ਸਵਰਗੀਯ ਲਾਲਾ ਬੁੱਧ ਰਾਮ ਦੇ ਬੇਟੇ, ਸ਼੍ਰੀ ਜਗਜੀਤ ਅਗਰਵਾਲ ਦੇ ਨਿਵਾਸ ਵਿਚ ਠਹਿਰੇ।

ਇਥੇ ਆਪ ਇੱਕ ਵੱਖਰੇ ਕਮਰੇ ਵਿੱਚ ਵਿਰਾਜਮਾਨ ਸਨ। ਅਗਰਵਾਲ ਪਰਵਾਰ ਦੇ ਕਈ ਮੈਂਬਰਾਂ ਨੇ ਆ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਅਦੇਸ਼ ਕੀਤਾ ਕਿ ਸਵੇਰੇ ਅੰਮ੍ਰਿਤ ਵੇਲੇ, ਆਸਾ ਦੀ ਵਾਰ ਵਿਚ, ਦਰਸ਼ਨ ਜ਼ਰੂਰ ਦੇਣੇ ਹਨ। ਉਸ ਦਿਨ ਦੁਪਹਿਰ ਦਾ ਦਿਵਾਨ ਵੀ ਉਸੇ ਹਾਲ ਵਿਚ ਲੱਗਾ। ਇਕ ਘੰਟੇ ਦੇ ਨਾਮ ਸਿਮਰਨ ਦੌਰਾਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਵੀ ਸੁਣਾਇਆ ਗਿਆ। ਹਜ਼ੂਰੀ ਰਾਗੀ ਜਥੇ ਨੇ ਕੀਰਤਨ ਕੀਤਾ। ਜਥੇਦਾਰ ਸੇਵਾ ਸਿੰਘ ਦਿੱਲੀ ਵਾਲੇ ਦੇ ਵਿਖਿਆਨ, ਸਰੋਤਿਆਂ ਦੇ ਮਨਾਂ ਉੱਤੇ ਡੂੰਘਾ ਪ੍ਰਭਾਵ ਪਾਉਣ ਵਾਲੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਫ਼ਰੀਕਾ ਦੀਆਂ ਤਿੰਨ ਯਾਤਰਾਵਾਂ 1953, 1955, 1957 ਵਿਚ ਕਰਕੇ ਇਥੋਂ ਦੀਆਂ ਸੰਗਤਾਂ ਨੂੰ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਇਹ ਸੱਤਵੀਂ ਅਫ਼ਰੀਕਾ ਫੇਰੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫ਼ਰੀਕਾ ਦੀਆਂ ਯਾਤਰਾਵਾਂ ਸਮੇਂ, ਇਹ ਤਿੰਨੇ ਭਰਾ ਲਾਲਾ ਬੁੱਧ ਰਾਮ, ਵੀਰ ਚੰਦ, ਲੇਖ ਰਾਮ ਆਪ ਜੀ ਦੇ ਅਨਿੰਨ ਸੇਵਕ ਬਣੇ ਸਨ। ਸ਼੍ਰੀ ਤਰਸੇਮ ਲਾਲ ਅਗਰਵਾਲ ਨੇ ਆਪਣੇ ਵਿਸ਼ਾਲ ਭਵਨ ਦਾ ਨੀਂਹ ਪੱਥਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਰੱਖਿਆ ਸੀ। ਇਸ ਗ੍ਰਹਿ ਦੇ ਨਿਵਾਸ ਸਮੇਂ, ਇਕ ਹਵਨ ਤੇ ਵਰਨੀ ਵੀ ਕਰਵਾਈ ਸੀ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਫੁਰਮਾਇਆ, "ਜੇ ਮਨੁੱਖ ਨੇ ਪ੍ਰਮਾਤਮਾ ਨੂੰ ਪ੍ਰਾਪਤ ਕਰਨਾ ਹੈ ਤਾਂ ਆਦਮੀ ਨੂੰ ਵੀ ਨਿਰਵੈਰ ਹੋਣਾ ਹੋਵੇਗਾ। ਸਭ ਨੂੰ ਪ੍ਰੇਮ ਪਿਆਰ ਕਰ ਕੇ, ਸਭ ਜੀਆਂ ਵਿਚ ਰੱਬੀ ਜੋਤ ਨੂੰ ਤੱਕ ਕੇ ਹੀ ਅਸੀਂ ਆਤਮਿਕ ਅਨੰਦ ਪ੍ਰਾਪਤ ਕਰ ਸਕਦੇ ਹਾਂ।" ਸਤਿਗੁਰੂ ਜੀ ਨੇ ਅਗਰਵਾਲ ਦੇ ਗ੍ਰਹਿ ਵਿਖੇ ਚਰਨ ਪਾਏ। ਜਿਸ ਸੋਫ਼ੇ ਉਤੇ ਸਤਿਗੁਰੂ ਜੀ ਵਿਰਾਜਮਾਨ ਹੋਏ ਉਸ ਦੇ ਪਿਛੇ ਕੰਧ ਉਤੇ 12 ਪਾਤਸ਼ਾਹੀਆਂ ਦੀ ਤਸਵੀਰ ਲੱਗੀ ਹੋਈ ਸੀ। ਆਸੇ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਤਸਵੀਰਾਂ ਸ਼ੋਭਾ ਦੇ ਰਹੀਆਂ ਸਨ। ਏਥੇ ਅਗਰਵਾਲ ਪਰਵਾਰਾਂ ਦੇ ਬਹੁਤ ਸਾਰੇ ਜੀਆਂ ਨੇ, ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਕੇ, ਆਪਣੇ ਵੱਡਭਾਗ ਸਮਝੇ। ਪ੍ਰੇਮ ਲਾਲ ਜੀ ਨੇ ਬੇਨਤੀ ਕੀਤੀ 'ਸੱਚੇ ਪਾਤਸ਼ਾਹ ਜੀ ਸਾਡੇ ਪਰਵਾਰ ਤੇ ਇਸੇ ਤਰ੍ਹਾਂ ਆਪ ਜੀ ਦੀ

ਕਿਰਪਾ ਬਣੀ ਰਹੇ। ਸਤਿਗੁਰੂ ਜੀ ਨੇ ਬਚਨ ਕੀਤਾ 'ਕਿਰਪਾ ਕਰਨ ਹੀ ਆਇਆ ਹਾਂ'।

26 ਦਸੰਬਰ ਨੂੰ ਆਸਾ ਦੀ ਵਾਰ ਸਮੇਂ, ਸਤਿਗੁਰੂ ਜੀ ਆਪ ਜੀ ਲਈ ਸਜਾਈ ਗਈ ਪਾਲਕੀ ਵਿਚ ਵਿਰਾਜਮਾਨ ਸਨ ਤਾਂ ਰਾਗੀ ਜਥੇ ਨੇ ਇਸ ਸ਼ਬਦ ਦਾ ਗਾਇਨ ਕੀਤਾ "ਖੂਬ ਤੇਰੀ ਪਗੜੀ, ਮੀਠੇ ਤੇਰੇ ਬੋਲ।" ਸੰਤ ਦਲਜੀਤ ਸਿੰਘ ਕਲਸੀ ਦੇ ਬੇਟੇ ਦੀ ਵਰਕਸ਼ਾਪ ਦਾ ਉਦਘਾਟਨ ਕੀਤਾ। ਅਗਲੇ ਦਿਨ ਤਰਸੇਮ ਲਾਲ ਅਗਰਵਾਲ ਦੇ ਨਵੇਂ ਬਣੇ ਪੈਟਰੋਲ ਪੰਪ ਦੇ ਪਿਛਲੇ ਬੰਨੇ, ਨਾਮਧਾਰੀ ਨੌਜਵਾਨਾਂ ਵਲੋਂ ਵਾਲੀਵਾਲ ਦਾ ਮੈਚ ਖੇਡਦੇ ਹੋਇਆਂ ਨੂੰ, ਸਤਿਗੁਰੂ ਜੀ ਨੇ ਆਪਣੀਆਂ ਖੁਸ਼ੀਆਂ ਬਖਸ਼ੀਆਂ। 27 ਦਸੰਬਰ ਨੂੰ ਹੀ ਸ੍ਰੀ ਤਰਸੇਮ ਲਾਲ ਅਗਰਵਾਲ ਨੇ, ਅਰੂਸ਼ਾ ਦੇ ਹਿੰਦੂ ਟੈਂਪਲ ਵਿਚ, ਜਿਥੇ 1000 ਦੇ ਕਰੀਬ ਦੀ ਸੰਗਤ ਹਾਜ਼ਰ ਸੀ, ਆਪਣੇ ਪੋਤਰੇ ਦੀ ਖੁਸ਼ੀ ਵਿਚ, ਸਭ ਨੂੰ ਪ੍ਰੀਤੀ ਭੋਜ ਤੇ ਬੁਲਾਇਆ ਹੋਇਆ ਸੀ।

28 ਦਸੰਬਰ ਨੂੰ ਸ੍ਰੀ ਸਤਿਗੁਰੂ ਜੀ ਸੰਗਤ ਸਮੇਤ, ਅਫ਼ਰੀਕਾ ਦੇ ਰਮਣੀਕ ਕੁਦਰਤੀ ਦ੍ਰਿਸ਼ਾਂ ਵਿਚੋਂ ਡੀਲਕਸ ਗੱਡੀਆਂ ਦਵਾਰਾ ਦਾਰਾਸਲਾਮ ਦੇ, ਵਾਈਟ ਸੈਂਡਜ਼ ਨਾਂ ਦੇ ਖੂਬਸੂਰਤ ਹੋਟਲ ਪਹੁੰਚੇ, ਜਿਥੇ ਗੇਟ ਉਤੇ ਸਤਿਗੁਰੂ ਜੀ ਦਾ ਸਵਾਗਤੀ ਬੈਨਰ ਲੱਗਾ ਹੋਇਆ ਸੀ। ਏਥੇ ਹੀ ਦੁਪਹਿਰ ਦਾ ਦਿਵਾਨ ਸਜਿਆ। ਜਥੇਦਾਰ ਸੇਵਾ ਸਿੰਘ ਨੇ ਪ੍ਰਭਾਵਸ਼ਾਲੀ ਵਿਆਖਿਆਨ ਦਿੱਤਾ। ਸਤਿਗੁਰੂ ਜੀ ਨੇ ਸਾਗਰ ਕੰਢੇ ਨੌਜਵਾਨਾਂ ਵਲੋਂ, ਵਾਲੀਵਾਲ ਦੀ ਖੇਡ ਨੂੰ ਵੇਖਿਆ ਅਤੇ ਸਾਗਰ ਕੰਢੇ ਦੇ ਦ੍ਰਿਸ਼ ਨੂੰ ਮਾਣਿਆ। 29 ਦਸੰਬਰ ਨੂੰ ਸਤਿਗੁਰੂ ਜੀ ਦਾ ਹਜ਼ੂਰੀ ਦਿਵਾਨ, ਇਸੇ ਹੋਟਲ ਵਿਚ ਹੀ ਸੱਜਿਆ। ਸੰਤ ਬਲਬੀਰ ਸਿੰਘ ਜੀ ਵਲੋਂ ਸਤਿਗੁਰੂ ਜੀ ਦੇ ਆਸਣ ਲਈ ਸੁੰਦਰ ਪਾਲਕੀ ਬਣਾਈ ਗਈ ਸੀ। ਇਥੇ ਹੀ ਆਨੰਦ ਮਾਰਗੀ ਸਵਾਮੀ ਗਜਾਨੰਦ ਜੀ ਨੇ, ਸਤਿਗੁਰੂ ਜੀ ਦੇ ਦਰਸ਼ਨ ਕੀਤੇ। 30 ਦਸੰਬਰ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ, ਆਪ ਅਰੂਸ਼ਾ ਨੂੰ ਵਾਪਸ ਹੋਏ। ਇਥੇ ਤਰਸੇਮ ਲਾਲ ਅਗਰਵਾਲ ਦੇ ਥੇਮੀ ਹਿਲ ਬੰਗਲੇ ਦੀ ਸਜਾਵਟ, ਸਤਿਗੁਰੂ ਜੀ ਤੇ ਨਾਲ ਆਈ ਸਾਧ ਸੰਗਤ ਲਈ ਸੁਆਗਤੀ ਬੈਨਰ ਸ਼ੋਭਾ ਦੇ ਰਿਹਾ ਸੀ। ਏਥੇ ਖੂਬਸੂਰਤ ਸਜਾਏ ਹਾਲ ਵਿਚ, ਆਸਾ ਦੀ ਵਾਰ ਦਾ

ਕੀਰਤਨ ਹੋਇਆ ਤੇ ਸਤਿਗੁਰੂ ਜੀ ਸੱਪਾਂ ਦਾ ਪਾਰਕ ਵੇਖਣ ਗਏ। ਏਥੇ ਇਕ ਏਕੜ ਵਿਚ ਬਣੇ ਸਨੇਕ ਪਾਰਕ ਵਿਚ, ਕਈ ਪ੍ਰਕਾਰ ਦੇ ਸੱਪ, ਘੜਿਆਲ, ਮਗਰਮੱਛ ਤੇ ਹੋਰ ਕਈ ਜੀਵ ਜੰਤੂ ਰਹਿੰਦੇ ਹਨ।

ਅਗਲੇ ਦਿਨ ਦਾ ਦੀਵਾਨ ਸ੍ਰੀ ਤਰਸੇਮ ਲਾਲ ਜੀ ਦੇ ਬੰਗਲੇ ਵਿਚ ਹੋਇਆ। ਇਥੇ ਬਹੁਤ ਸਾਰੀ ਸੰਗਤ ਨੇ ਹਾਜ਼ਰੀ ਭਰੀ ਤੇ ਕਈਆਂ ਨੇ ਸਤਿਗੁਰੂ ਜੀ ਦੀ ਕਿਰਪਾ ਜਿਵੇਂ ਜਿਵੇਂ ਇਨ੍ਹਾਂ ਜੀਆਂ ਤੇ ਹੋਈ ਸੀ, ਬਾਰੇ ਦੱਸਿਆ। ਸ੍ਰੀ ਤਰਸੇਮ ਲਾਲ ਦੀ ਬੇਟੀ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਕਿਰਪਾ ਸਦਕਾ ਉਸ ਨੂੰ ਅਮਰੀਕਾ ਦੀ ਮਿਸ਼ੀਗਨ ਯੂਨੀਵਰਸਿਟੀ ਵਿਚ, ਸੁਖੈਨ ਹੀ ਦਾਖਲਾ ਮਿਲ ਗਿਆ ਅਤੇ ਸ਼ਾਕਾਹਾਰੀ ਭੋਜਨ ਦਾ ਪ੍ਰਬੰਧ ਵੀ ਹੋ ਗਿਆ।

1 ਜਨਵਰੀ 2006 ਨੂੰ ਸਤਿਗੁਰੂ ਜੀ ਨੇ ਕੁਝ ਹੋਰ ਦਰਸ਼ਨੀ ਸਥਾਨਾਂ ਨੂੰ ਵੇਖਿਆ ਅਤੇ ਅਗਰਵਾਲ ਦੇ ਪੈਟਰੋਲ ਪੰਪ ਤੇ ਦਰਸ਼ਨ ਦਿੱਤੇ। ਫੇਰ ਮਾਊਂਟ ਮੇਰੂ ਲਾਜ ਦੇ ਰਸਤੇ ਵਿਚ, ਇਕ ਚਿੜੀਆਘਰ ਨੂੰ ਵੇਖਿਆ, ਜਿਥੇ ਖੁੱਲ੍ਹੇ ਪਿੰਜਰਿਆਂ ਅੰਦਰ ਸਹੇ, ਕਛੂਏ, ਲੰਗੂਰ ਤੇ ਇਕ ਸੁਨਹਿਰੀ ਕਲਗੀ ਵਾਲਾ ਬਗਲੇ ਜੈਸਾ ਪੰਛੀ ਅਤੇ ਇਕ ਸੁੰਦਰ ਬਾਜ ਵੀ ਦੇਖਿਆ। ਏਥੇ ਦਰਖੱਤਾਂ ਨਾਲ ਲਾਲਟੈਨਾਂ ਲਟਕ ਰਹੀਆਂ ਸਨ ਜਿਨਾਂ ਅੰਦਰ ਬਲਬਾਂ ਦਾ ਪ੍ਰਕਾਸ਼ ਕੀਤਾ ਹੋਇਆ ਸੀ। ਇਥੇ ਸ੍ਰੀ ਤਰਸੇਮ ਲਾਲ ਦੇ ਉਸ ਕਾਰਖਾਨੇ ਨੂੰ ਵੇਖਿਆ ਜਿਥੇ ਖਾਣੇ ਵਾਲਾ ਤੇਲ, ਕੱਢਿਆ ਤੇ ਸਾਫ਼ ਕੀਤਾ ਜਾਂਦਾ ਹੈ। ਸਤਿਗੁਰੂ ਜੀ ਨੇ ਆਪਣੇ ਹਜ਼ੂਰੀ ਜਥੇ ਦੇ ਨਾਲ ਨਾਲ ਕੁਝ ਹੋਰ ਫੈਕਟਰੀਆਂ ਨੂੰ ਵੇਖਿਆ। ਜਗਜੀਤ ਅਗਰਵਾਲ ਦੀ ਬਣ ਰਹੀ ਇਸ ਨਵੀਂ ਫੈਕਟਰੀ ਵਿਚ ਪਲਾਸਟਿਕ ਦੇ ਨਵੇਂ ਕਨਸਤਰ ਤਿਆਰ ਕੀਤੇ ਜਾਣਗੇ। ਦੁਪਹਿਰ ਦੇ ਨਿਤਨੇਮ ਵਿਚ ਇੰਗਲੈਂਡ ਤੋਂ ਆਏ ਕੁਝ ਸੱਜਣ, ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਪੁੱਜੇ। ਸਤਿਗੁਰੂ ਜੀ ਦੇ ਹਜ਼ੂਰੀ ਦਿਵਾਨ ਨਿਰੰਤਰ ਸੱਜਦੇ ਰਹੇ ਅਤੇ ਸਤਿਗੁਰੂ ਜੀ ਨੇ ਕਈ ਪਰਵਾਰਾਂ ਨੂੰ ਦਰਸ਼ਨ ਦੇ ਕੇ ਆਪਣੇ ਅਸ਼ੀਰਵਾਦ ਨਾਲ ਨਿਵਾਜਿਆ।

ਸ੍ਰੀ ਤਰਸੇਮ ਲਾਲ ਅਗਰਵਾਲ ਦੀ ਮਨੋਕਾਮਨਾ ਦੀ ਪੂਰਤੀ ਲਈ ਇਕ ਵਿਸ਼ੇਸ਼ ਹਵਨ ਤੇ ਵਰਨੀ ਕੀਤੀ ਗਈ ਜਿਸ ਵਿਚ 20 ਸਰੀਰਾਂ ਨੇ ਪੂਰਨ ਸੋਧ ਅਨੁਸਾਰ ਨਾਮ ਸਿਮਰਨ ਕੀਤਾ। ਏਥੋਂ 5 ਜਨਵਰੀ ਨੂੰ ਸਤਿਗੁਰੂ ਜੀ ਪਰਵਾਰ ਤੇ

ਸੇਵਕਾਂ ਸਹਿਤ, ਵਿਸ਼ੇਸ਼ ਕਾਰ ਵਿਚ ਤੇ ਸੰਗਤਾਂ ਬੱਸਾਂ ਵਿਚ, ਨੈਰੋਬੀ ਨੂੰ ਰਵਾਨਾ ਹੋਈਆਂ। 6 ਜਨਵਰੀ ਨੂੰ ਨੈਰੋਬੀ ਦੇ ਉਚੇਚੇ ਤੌਰ 'ਤੇ ਸਜਾਏ ਗਏ ਗੁਰਦੁਆਰੇ ਵਿਚ, ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਸਜਿਆ। ਕੰਧਾਂ ਉਤੇ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਨਾਨਕ ਦੇਵ ਜੀ ਦੀਆਂ ਤਸਵੀਰਾਂ ਸੋਭਾਏਮਾਨ ਸਨ। ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪੁਰਬ ਮਨਾਇਆ ਗਿਆ। ਸ੍ਰੀ ਹਰਬੰਸ ਸਿੰਘ ਘੁੱਲਾ ਦੇ ਰਾਗੀ ਜਥੇ ਨੇ ਬਚਿੱਤਰ ਨਾਟਕ ਵਿਚੋਂ **'ਪਟਨਾ ਸ਼ਹਿਰ ਵਿਖੇ ਭਵ ਲਇਓ'** ਤੇ **'ਚਿਤ ਨ ਭਇਓ ਹਮਰੋ ਆਵਨ ਕੋ'** ਸ਼ਬਦਾਂ ਦਾ ਗਾਇਨ ਕੀਤਾ। 11 ਜਨਵਰੀ ਨੂੰ ਵਾਪਸ ਭਾਰਤ ਪਰਤਣਾ ਸੀ। ਨੈਰੋਬੀ ਦੇ ਹਵਾਈ ਅੱਡੇ ਤੋਂ ਉਸੇ ਦਿਨ 7 ਵਜੇ ਹਵਾਈ ਜਹਾਜ਼ ਰਾਹੀਂ ਚੱਲ ਕੇ ਰਾਤ ਦੇ ਇਕ ਵਜੇ ਮੁੰਬਈ ਪਹੁੰਚ ਗਏ।

**ਦੱਖਣੀ ਖੇਤਰ ਦਾ ਵਿਦਿਅਕ ਸੰਮੇਲਨ**

ਇਸ ਸਾਲ ਦਾ ਖੇਤਰੀ ਵਿਦਿਅਕ ਜਥੇ ਦਾ ਸਮਾਗਮ, 13, 14 ਨਵੰਬਰ ਨੂੰ ਹੈਦਰਾਬਾਦ ਵਿਖੇ ਕੀਤਾ ਗਿਆ। ਇਸ ਦਾ ਉਦੇਸ਼ ਦੱਖਣ ਦੇ ਨੌਜਵਾਨ ਵਿਦਿਆਰਥੀਆਂ ਨੂੰ, ਇਕੱਤਰ ਕਰਨਾ ਅਤੇ ਵੱਖ ਵੱਖ, ਖੇਤਰਾਂ ਵਿਚ ਵਿਦਿਆਰਥੀ ਨੌਜਵਾਨਾਂ ਤੇ ਯੁਵਤੀਆਂ ਨੂੰ ਉਤਸ਼ਾਹਿਤ ਕਰਨਾ ਸੀ। ਇਸ ਵਿਦਿਅਕ ਸੰਮੇਲਨ ਵਿਚ ਨਾਮ-ਸਿਮਰਨ, ਭਾਸ਼ਣ-ਪ੍ਰਤੀਯੋਗਤਾ, ਪੇਂਟਿਗ, ਦੀਵਾਨ, ਦਸਤਾਰ, ਅਰਦਾਸ ਕਰਨ ਦੇ ਮੁਕਾਬਲੇ ਕਰਵਾਏ ਗਏ। ਸੂਬਾ ਬਲਵਿੰਦਰ ਸਿੰਘ ਅਤੇ ਬੀਬੀ ਸੁਖਜੀਤ ਕੌਰ ਨੇ ਸ਼ਲਾਘਾਯੋਗ ਪ੍ਰਬੰਧ ਕੀਤਾ। ਸੂਬਾ ਸੁਰਿੰਦਰ ਕੌਰ ਖਰਲ ਤੇ ਸੂਬਾ ਅਮਰੀਕ ਸਿੰਘ ਵਿਸ਼ੇਸ਼ ਤੌਰ 'ਤੇ ਪਹੁੰਚੇ। ਹੈਦਰਾਬਾਦ ਤੋਂ ਬਿਨਾਂ ਮੁੰਬਈ, ਔਰੰਗਾਬਾਦ ਤੇ ਬੰਗਲੌਰ ਦੇ ਵਿਦਿਆਰਥੀਆਂ ਨੇ ਵੀ ਭਾਗ ਲਿਆ।

**ਸਤਿਜੁਗ 2006**

**ਸਾਲ 2006 ਦੀਆਂ ਵਰਣਨਯੋਗ ਘਟਨਾਵਾਂ**

ਹਰ ਸਾਲ ਸਮਾਨ 2006 ਦਾ ਵਰ੍ਹਾ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਕਾਰਾਂ ਤੇ ਸੱਦਵਿਹਾਰਾਂ ਨਾਲ ਜੁੜਿਆ ਹੋਇਆ ਹੈ। ਰਾਜਨੀਤਕ ਲੋਕ ਤੇ

ਜਨ–ਸਧਾਰਨ ਜਗਿਆਸੂ ਸਭ ਆਪ ਜੀ ਦੀ ਕਿਰਪਾ ਨੂੰ ਤਾਂਘਦੇ ਰਹਿੰਦੇ ਹਨ।

ਹਰਿਆਣਾ ਦਾ ਉਪ ਮੁੱਖ ਮੰਤਰੀ ਚੰਦਰ ਮੋਹਨ ਸਤਿਗੁਰੂ ਜੀ ਦਾ ਅਸ਼ੀਰਵਾਦ ਪ੍ਰਾਪਤ ਕਰਨ ਲਈ ਨੌ ਜਨਵਰੀ ਨੂੰ ਸ੍ਰੀ ਭੈਣੀ ਸਾਹਿਬ ਪੁਜਿਆ

ਸ੍ਰੀ ਚੰਦਰ ਮੋਹਨ ਹਰਿਆਣਾ ਦੇ ਪ੍ਰਸਿੱਧ ਕਾਂਗਰਸੀ ਨੇਤਾ ਸ਼੍ਰੀ ਭਜਨ ਲਾਲ ਸਾਬਕਾ ਮੁੱਖ ਮੰਤਰੀ ਹਰਿਆਣਾ ਦਾ ਪੁੱਤਰ ਹੈ। ਇਹਨਾਂ ਦੇ ਨਾਲ ਕੁਝ ਹੋਰ ਸਾਥੀਆਂ ਨੇ ਨਾਲ ਆ ਕੇ ਸਤਿਗੁਰੂ ਜੀ ਤੋਂ ਅਸ਼ੀਰਵਾਦ ਮੰਗੀ ਸੀ। ਸਤਿਗੁਰੂ ਜੀ ਨੇ ਮੁਸਕਰਾਉਂਦਿਆਂ ਹੋਇਆ ਬਚਨ ਕੀਤਾ ਸੀ, "ਸੀ.ਐਮ." ਅਰਥਾਤ ਚੰਦਰ ਮੋਹਨ ਜਾਂ ਚੀਫ਼ ਮਨਿਸਟਰ। ਹੁਣ ਉਹ ਹਰਿਆਣਾ ਦਾ ਉਪ ਮੁੱਖ ਮੰਤਰੀ ਬਣ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਅਤੇ ਅਸ਼ੀਰਵਾਦ ਲੈਣ ਲਈ ਪੁੱਜਾ ਸੀ। ਉਸ ਸਮੇਂ ਸਤਿਗੁਰੂ ਜੀ ਦੇ ਕਈ ਹਜ਼ੂਰੀ ਤੇ ਨਿਕਟਵਰਤੀ ਸੇਵਕ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਸਨ।

**ਮਲੇਰਕੋਟਲੇ ਦਾ ਰਾਜ ਪੱਧਰੀ ਸ਼ਹੀਦੀ ਸਮਾਗਮ**

17 18 ਜਨਵਰੀ ਨੂੰ ਇਸ ਸਾਲ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਦੇ ਸਥਾਨ ਤੇ, 1872 ਦੇ ਅਮਰ ਸ਼ਹੀਦਾਂ ਦੀ ਯਾਦ ਵਿਚ 2 ਦਿਨਾਂ ਦਾ ਮੇਲਾ ਮਨਾਇਆ ਗਿਆ। ਦੋਵੇਂ ਦਿਨ ਸੰਗਤਾਂ ਦੀ ਗਿਣਤੀ ਹਜ਼ਾਰਾਂ ਦੀ ਸੀ। ਆਸਾ ਦੀ ਵਾਰ ਦੇ ਕੀਰਤਨ, ਹੱਲੇ ਦੇ ਦੀਵਾਨਾਂ ਅਤੇ ਸ੍ਰੀ ਜੀਵਨ ਨਗਰ ਦੀ ਸਹਿਤ ਸਭਾ ਵਲੋਂ ਕਵੀ ਦਰਬਾਰ ਵੀ ਹੋਇਆ।

ਸ਼ਹੀਦਾਂ ਨੂੰ ਸ਼ਰਧਾਜਲੀਆਂ ਦੇਣ ਵਾਲਿਆਂ ਵਿਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿਘ ਹੰਸਪਾਲ ਅਤੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਤੋਂ ਬਿਨਾਂ ਪੰਜਾਬ ਦੀ ਉਪ ਮੁੱਖ ਮੰਤਰੀ ਸ੍ਰੀਮਤੀ ਰਜਿੰਦਰ ਕੌਰ ਭੱਠਲ, ਸ੍ਰੀਮਤੀ ਰਜ਼ੀਆ ਸੁਲਤਾਨਾ, ਸ. ਹੀਰਾ ਸਿਘ ਗਾਬੜੀਆ ਅਤੇ ਸ. ਜਗੀਰ ਸਿਘ ਗੋਹਲਵੜੀਆਂ ਸ਼ਾਮਲ ਸਨ। ਸ. ਹਰਵਿੰਦਰ ਸਿਘ ਹੰਸਪਾਲ ਨੇ ਕਿਹਾ "ਜਿਹੜੀਆਂ ਬੇਮਿਸਾਲ ਕੁਰਬਾਨੀਆਂ ਇਨ੍ਹਾਂ ਸ਼ਹੀਦਾਂ ਨੇ ਦਿੱਤੀਆਂ ਸਨ ਉਹ ਨਿੱਜੀ ਸਵਾਰਥ ਲਈ ਨਹੀਂ ,ਸਗੋਂ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਦਿੱਤੀਆਂ ਗਈਆਂ ਸਨ।" ਸ. ਜਸਵੀਰ ਸਿਘ ਸਾਬਕਾ ਮੰਤਰੀ ਨੇ ਕਿਹਾ "ਸਤਿਗੁਰੂ ਰਾਮ ਸਿਘ ਤੇ ਹੋਰ ਸੂਬਿਆਂ ਨੂੰ, ਬਗੈਰ ਮੁਕੱਦਮਾ ਚਲਾਏ ਲੰਮੇ ਚਿਰ ਲਈ ਕੈਦ ਰੱਖਿਆ

ਗਿਆ।" ਸ੍ਰੀਮਤੀ ਰਜ਼ੀਆ ਸੁਲਤਾਨਾਂ ਨੇ ਕਿਹਾ "ਇਨ੍ਹਾਂ ਕੌਮੀ ਸ਼ਹੀਦਾਂ ਨੇ, ਆਪਣਾ ਬਲਿਦਾਨ ਕਰਕੇ, ਦੇਸ਼ ਦਾ ਨਾਮ ਉੱਚਾ ਕੀਤਾ ਹੈ।" ਸ. ਹੀਰਾ ਸਿਘ ਗਾਬੜੀਆ ਨੇ ਕਿਹਾ "ਇਨ੍ਹਾਂ ਸ਼ਹੀਦਾਂ ਨੇ ਆਪਣੀਆਂ ਜਾਨਾਂ ਵਾਰ ਕੇ ਦੇਸ਼ ਨੂੰ ਮਹਿਗੀ ਅਜ਼ਾਦੀ ਲੈ ਕੇ ਦਿੱਤੀ ਹੈ।" ਬੀਬੀ ਰਜਿੰਦਰ ਕੌਰ ਭੱਠਲ ਨੇ ਕਿਹਾ ਕਿ "ਕੂਕਾ ਸ਼ਹੀਦਾਂ ਦਾ ਇਹ ਕਾਰਨਾਮਾਂ ਇਤਿਹਾਸ ਦੇ ਸੁਨਿਹਰੀ ਅੱਖਰਾਂ ਵਿਚ ਲਿਖਿਆ ਗਿਆ ਹੈ। ਹਰਪਾਲ ਸਿੰਘ ਸੇਵਕ ਨੇ ਕਿਹਾ ਜਿਹੜਾ ਸਿੱਖ ਗੁਰੂ ਤੋਂ ਮੁੱਖ ਮੋੜ ਲੈਂਦਾ ਹੈ ਉਹ ਖ਼ਤਮ ਹੋ ਜਾਂਦਾ ਹੈ। ਜਿਹੜਾ ਸਿੱਖ ਗੁਰੂ ਦੇ ਲੜ ਲਗ ਕੇ, ਗੁਰੂ ਦੇ ਹੁਕਮ ਨੂੰ ਮੰਨਦਾ ਹੈ, ਉਹ ਭਵਸਾਗਰ ਨੂੰ ਤਰ ਜਾਂਦਾ ਹੈ, ਜੀਵਨ ਮੁਕਤ ਹੋ ਜਾਂਦਾ ਹੈ।

ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੰਤ ਸੁਰਿੰਦਰ ਸਿੰਘ ਨੇ ਸ਼ਹੀਦੀ ਸਮਾਰਕ ਵਿਚ ਕੀਤੇ ਜਾ ਰਹੇ ਨਿਰਮਾਣ ਕਾਰਜਾਂ ਬਾਰੇ ਪ੍ਰਕਾਸ਼ ਪਾਇਆ। 18 ਜਨਵਰੀ ਨੂੰ ਸਮਾਗਮ ਦੀ ਸਮਾਪਤੀ ਸਮੇਂ 32 ਸਹਿਜ ਪਾਠਾਂ ਦੇ ਭੋਗ ਪਾਏ ਗਏ। ਇਸ ਸ਼ਹੀਦੀ ਮੇਲੇ ਤੇ ਸ਼ਹੀਦਾਂ ਨੂੰ ਪ੍ਰਣਾਮ ਕਰਨ ਪੁੱਜੀ ਸੰਗਤਾਂ ਦੀ ਗਿਣਤੀ ਹਜ਼ਾਰਾਂ ਵਿਚ ਸੀ।

**ਸਤਿਗੁਰੂ ਜੀ ਦੀ ਬੈਂਕਾਕ ਯਾਤਰਾ**

2 ਫਰਵਰੀ ਸਤਿਗੁਰੂ ਜੀ ਬੈਂਕਾਕ ਦੀ ਸਾਧ, ਸੰਗਤ ਨੂੰ ਦਰਸ਼ਨ ਦਿੱਤੇ। 6 ਫਰਵਰੀ ਨੂੰ ਸਤਿਗੁਰੂ ਜੀ ਦੀ ਸਿਹਤ ਅਚਾਨਕ ਢਿੱਲੀ ਹੋ ਗਈ ਅਤੇ ਆਪ ਜੀ ਨੂੰ ਬਮਰੂੰਗਰਾਡ ਇੰਟਰਨੈਸ਼ਨਲ ਹਸਪਤਾਲ ਵਿਚ ਦਾਖਲ ਕਰਵਾਇਆ ਗਿਆ। ਡਾ. ਨਰਿੰਦਰ ਪਾਲ ਸਿੰਘ ਤੇ ਡਾ. ਤੇਜਿੰਦਰ ਕੌਰ ਓਸਟੀਓਪੈਥੀ ਵਲੋਂ ਵੀ ਸਤਿਗੁਰੂ ਜੀ ਦੀ ਸਿਹਤ ਵੱਲ ਉਚੇਚਾ ਧਿਆਨ ਦਿੱਤਾ ਗਿਆ। ਥਾਂ, ਥਾਂ ਤੇ ਸਤਿਗੁਰੂ ਜੀ ਦੇ ਸਿੱਖਾਂ ਨੇ, ਆਪ ਜੀ ਦੀ ਦੇਹ ਅਰੋਗਤਾ ਲਈ ਨਾਮ ਸਿਮਰਨ, ਪਾਠ ਅਤੇ ਵਰਨੀਆਂ ਕੀਤੀਆਂ। ਸੱਜੀ ਲੱਤ ਤੇ ਕਮਜ਼ੋਰੀ ਆਉਣ ਕਰਕੇ ਡਾਕਟਰੀ ਮਾਹਿਰਾਂ ਵਲੋਂ ਸਰੀਰਕ ਅਭਿਆਸ ਕਰਵਾਏ ਗਏ, ਛੇਤੀ ਹੀ ਸਤਿਗੁਰੂ ਜੀ ਤੰਦਰੁਸਤ ਹੋ ਗਏ ਆਪਣਾ ਨਿੱਤ ਕਰਮ ਕਰਨ ਲਗ ਪਏ। ਸਤਿਗੁਰੂ ਜੀ ਨੇ ਸ੍ਰੀ ਬਲਵੰਤ ਸਿੰਘ ਨੂੰ ਸੱਦ ਕੇ ਸੰਗੀਤ ਦੀਆਂ ਕੁਝ ਬੰਦਸ਼ਾਂ ਸੁਣੀਆਂ। ਬਲਵੰਤ ਸਿੰਘ ਨੇ ਅਰਜ਼ ਕੀਤੀ ਕਿ ਆਪ ਜੀ ਨੇ ਹੀ ਕਿਰਪਾ ਕਰਕੇ ਸੰਗੀਤ ਦੀਆਂ ਇਹ

ਬੰਦਸ਼ਾਂ ਮੈਨੂੰ ਸਿਖਾਈਆਂ ਹਨ।

ਬੈਂਕਾਕ ਦੀ ਸਾਧ ਸੰਗਤ ਨੂੰ ਕਿਰਤਾਰਥ ਕਰਕੇ ਆਪ 24 ਫਰਵਰੀ ਨੂੰ ਭਾਰਤ ਪਰਤ ਆਏ।

**ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਇਕ ਦਿਨਾਂ ਨਾਮਧਾਰੀ ਵਿਚਾਰ ਗੋਸ਼ਟੀ**

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਤਿਗੁਰੂ ਰਾਮ ਸਿੰਘ ਚੇਅਰ ਦੇ ਵਿਭਾਗ ਵਲੋਂ 13 ਫਰਵਰੀ 2006 ਨੂੰ ਇਕ ਦਿਨਾਂ ਨਾਮਧਾਰੀ ਵਿਚਾਰ ਗੋਸ਼ਟੀ ਰੱਖੀ ਗਈ ਜਿਸ ਵਿਚ ਕਈ ਉੱਚ ਸ਼ਖਸੀਅਤਾਂ ਤੇ ਵਿਦਵਾਨਾਂ ਨੇ ਭਾਗ ਲਿਆ।

ਅੰਮ੍ਰਿਤਸਰ ਨਿਵਾਸੀ ਅਤੇ ਕੇਰਲ ਪ੍ਰਦੇਸ਼ ਦੇ ਰਾਜਪਾਲ, ਸ੍ਰੀ ਰਘੂਨੰਦਨ ਲਾਲ ਭਾਟੀਆ ਇਸ ਗੋਸ਼ਟੀ ਦੇ ਮੁੱਖ ਮਹਿਮਾਨ ਸਨ। ਸ੍ਰੀ ਰਘੂਨੰਦਨ ਲਾਲ ਭਾਟੀਆ ਨੇ ਆਪਣੇ ਭਾਸ਼ਨ ਵਿਚ ਨਾਮਧਾਰੀ ਲਹਿਰ ਦੇ ਕਈ ਪੱਖਾਂ ੍ਰਤੇ ਰੌਸ਼ਨੀ ਪਾਈ। ਭਾਟੀਆ ਜੀ ਨੇ ਕਿਹਾ, "ਅੰਗਰੇਜ਼ਾਂ ਨੇ ਆਪਣੀਆਂ ਵਿਰੋਧੀ ਲਹਿਰਾਂ ਨੂੰ ਦਬਾਉਣ ਲਈ ਬਹੁਤ ਜ਼ੁਲਮ ਕੀਤੇ ਪਰ ਨਾਮਧਾਰੀ ਲਹਿਰ ਨੂੰ ਦਬਾਉਣ ਲਈ ਜੋ ਜ਼ੁਲਮ ਢਾਏ, ਉਹ ਵੱਖਰੇ ਹੀ ਸਨ।" ਉਹਨਾਂ ਨੇ ਇਸ ਗੱਲ ਤੇ ਦੁਖ ਪ੍ਰਗਟਾਇਆ ਕਿ ਭਾਵੇਂ ਕੇਰਲਾ ਵਿਚ ਸੱਤ ਯੂਨੀਵਰਸਿਟੀਆਂ ਹਨ ਪਰ ਉੱਤਰੀ ਭਾਰਤ ਦੀ ਇਸ ਮੋਢੀ ਅਜ਼ਾਦੀ ਲਹਿਰ ਬਾਰੇ, ਉਥੇ ਕੋਈ ਜਾਣਕਾਰੀ ਵਾਲੀ ਕਿਤਾਬ ਨਹੀਂ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਰਜਿਸਟਰਾਰ, ਸ੍ਰੀ ਆਰ.ਐਸ.ਬਾਵਾ ਨੇ ਭਾਟੀਆ ਜੀ ਦੇ ਦਰਸ਼ਨ ਦੇਣ ਬਾਰੇ ਉਹਨਾਂ ਦਾ ਧੰਨਵਾਦ ਕੀਤਾ। ਯੂਨੀਵਰਸਿਟੀ ਵਲੋਂ ਭਾਟੀਆ ਜੀ ਨੂੰ ਗਾਰਡ ਆਫ਼ ਆਨਰ ਵੀ ਦਿੱਤਾ ਗਿਆ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਰਜਿਸਟਰਾਰ ਪ੍ਰੋ.ਪਰਮ ਬਖਸ਼ੀਸ਼ ਸਿੰਘ ਨੇ ਆਪਣੇ ਕੁੰਜੀਵਤ ਭਾਸ਼ਣ ਵਿਚ, ਨਾਮਧਾਰੀ ਲਹਿਰ ਦੇ ਕਈ ਪੱਖਾਂ ਬਾਰੇ ਚਰਚਾ ਕਰਦੇ ਹੋਇਆਂ ਕਿਹਾ, "ਭਾਵੇਂ ਗੁਰੂ ਬਾਲਕ ਸਿੰਘ ਇਸ ਲਹਿਰ ਦੇ ਮੋਢੀ ਸਨ ਪਰ ਇਸ ਵਿਚ ਗਤੀ ਉਸ ਵੇਲੇ ਹੀ ਆਈ ਜਦੋਂ ਭੈਣੀ ਸਾਹਿਬ ਵਿਖੇ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਦੀ 1857 ਵਿਚ ਸਿਰਜਨਾ ਕੀਤੀ। ਆਪ ਨੇ ਕਈ ਧਰਮ ਪ੍ਰਚਾਰਕ ਜਥੇ ਬਣਾਏ, ਜਿਨ੍ਹਾਂ ਨੇ ਵੱਖ ਵੱਖ ਖੇਤਰਾਂ ਵਿਚ, ਕੂਕਾ ਮੱਤ ਦਾ ਪ੍ਰਚਾਰ ਕੀਤਾ। ਕਈ ਕੀਰਤਨੀ ਜਥੇ ਬਣਾਏ ਜਿਨ੍ਹਾਂ ਨੂੰ ਕੇਵਲ ਇਕ ਰੁਪਇਆ ਭੇਟਾ ਲੈਣ ਦਾ ਹੁਕਮ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਉਹਨਾਂ ਦੇ ਅਦੇਸ਼

ਅਨੁਸਾਰ ਨਾਮਧਾਰੀਆਂ ਨੇ ਕਾਂਗਰਸ ਅਤੇ ਕਈ ਹੋਰ ਜਥੇਬੰਦੀਆਂ ਵਿਚ ਆਜ਼ਾਦੀ ਦੀ ਲੜਾਈ ਸਮੇਂ, ਆਪਣਾ ਯੋਗਦਾਨ ਪਾਇਆ ਪਰ ਆਪਣੀ ਨਵੇਕਲੀ ਪਛਾਣ ਨੂੰ ਵੀ ਕਾਇਮ ਰੱਖਿਆ। ਡਾ. ਆਰ.ਐਸ. ਬਾਵਾ ਨੇ ਜਿਥੇ ਸਭ ਦਾ ਧੰਨਵਾਦ ਕੀਤਾ ਉਥੇ ਆਏ ਪਤਵੰਤੇ ਸੱਜਣਾਂ ਨੂੰ ਸਨਮਾਨਿਤ ਵੀ ਕੀਤਾ।

ਅਗਲੇ ਸੈਸ਼ਨ ਦੀ ਪ੍ਰਧਾਨਗੀ ਪ੍ਰੋ. ਤਾਰਾ ਸਿੰਘ ਅਨਜਾਣ ਨੇ ਕੀਤੀ, ਜਿਸ ਵਿਚ ਡਾ. ਨਾਜ਼ਰ ਸਿੰਘ, ਡਾ. ਰੇਨੂੰ ਦਿਵੇਦੀ, (ਵਾਰਾਨਸੀ ਸੰਪੂਰਨਾਨੰਦ ਸੰਸਕ੍ਰਿਤੀ ਵਿਦਿਆਲਾ) ਸ. ਜਸਵਿੰਦਰ ਸਿੰਘ ਇਤਿਹਾਸਕਾਰ, ਸ੍ਰ. ਸੁਵਰਨ ਸਿੰਘ ਵਿਰਕ, ਡਾ. ਧਰਮ ਸਿੰਘ ਨੇ ਵੀ ਆਪਣੇ ਵਿਚਾਰ ਪ੍ਰਗਟਾਏ। ਸਤਿਗੁਰੂ ਰਾਮ ਸਿੰਘ ਚੇਅਰ ਦੇ ਵਿਭਾਗ ਦੇ ਮੁੱਖੀ ਡਾ. ਜੋਗਿੰਦਰ ਸਿੰਘ ਨੇ ਆਪਣੇ ਕੀਤੇ ਗਏ ਸਰਵੇਖਣ ਦੇ ਅਧਾਰ ਤੇ ਦੱਸਿਆ ਕਿ ਨਾਮਧਾਰੀਆਂ ਵਿਚ ਭਰੂਣ ਹੱਤਿਆ ਦਾ ਅਭਾਵ ਹੈ ਅਤੇ ਅਨਪੜ੍ਹਤਾ ਪੰਦਰਾ ਪ੍ਰਤੀਸ਼ਤ ਤੋਂ ਵੀ ਘੱਟ ਹੈ।

ਸ. ਸੁਵਰਨ ਸਿੰਘ ਵਿਰਕ ਨੇ ਸ੍ਰੀ ਹਰਨਾਮ ਸਿੰਘ ਬਗਲੀ ਵਾਲਾ ਦੀ ਪੁਸਤਕ 'ਸੰਤ ਖਾਲਸਾ' ਬਾਰੇ ਚਾਨਣਾ ਪਾਇਆ, ਜਿਸ ਨੂੰ ਛਪਣ ਸਮੇਂ ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਿਆ ਸੀ। ਸ੍ਰੀ ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ ਕਿ "ਅੰਗਰੇਜ਼ਾਂ ਦੇ ਸਮੇਂ ਸਿੱਖਾਂ ਵਿਚ ਦੋ ਤਰ੍ਹਾਂ ਦੀਆਂ ਧਾਰਮਿਕ ਲਹਿਰਾਂ ਸਨ, ਇਕ ਪੂਰੀ ਤਰ੍ਹਾਂ ਅੰਗਰੇਜ਼ ਪੱਖੀ ਸੀ ਅਤੇ ਦੂਜੀ ਨਾਮਧਾਰੀ ਲਹਿਰ ਅੰਗਰੇਜ਼ ਵਿਰੋਧੀ।

ਅੰਗਰੇਜ਼ ਹਾਕਮ ਮੰਨਦੇ ਸਨ ਕਿ "ਕੂਕਾ ਕਦੀ ਅੰਗਰੇਜ਼ ਸਰਕਾਰ ਦਾ ਵਫ਼ਾਦਾਰ ਨਹੀਂ ਹੋ ਸਕਦਾ।" ਡਾ. ਧਰਮ ਸਿੰਘ ਨੇ ਸੰਤ ਸੰਤੋਖ ਸਿੰਘ ਬਾਹੋਵਾਲ ਦੀ ਪੁਸਤਕ 'ਸਤਿਗੁਰੂ ਬਿਲਾਸ ਭਾਗ ਪਹਿਲਾ' ਬਾਰੇ ਕਿਹਾ ਕਿ ਇਹ ਰਚਨਾ ਜਨਮ ਸਾਖੀ ਪਰੰਪਰਾ ਅਤੇ 'ਗੁਰ ਬਿਲਾਸ' ਦੇ ਮਿਸ਼੍ਰਤ ਸਰੂਪ ਵਿਚ, ਨਾਮਧਾਰੀ ਨਾਇਕਾਂ ਦੀ ਪ੍ਰਸ਼ੰਸਾ ਕਰਦੀ ਹੈ। ਸਮੁੱਚੇ ਤੌਰ 'ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਤਿਗੁਰੂ ਰਾਮ ਸਿੰਘ ਵਿਭਾਗ ਦਾ ਇਹ ਇਕ ਦਿਨਾਂ ਸਮਾਗਮ, ਬੜਾ ਸਫ਼ਲ ਅਤੇ ਨਾਮਧਾਰੀ ਮੱਤ ਅਤੇ ਲਹਿਰ ਬਾਰੇ ਨਵੇਂ ਕੋਣਾਂ ਤੋਂ ਜਾਣਕਾਰੀ ਦੇਣ ਵਾਲਾ ਸੀ।

**ਸਤਿਗੁਰੂ ਰਾਮ ਸਿੰਘ ਜੀ ਦਾ 190ਵਾਂ ਪ੍ਰਕਾਸ਼ ਪੁਰਬ**

ਸਤਿਗੁਰੂ ਰਾਮ ਸਿੰਘ ਜੀ ਦਾ ਬਸੰਤ ਦਾ ਪ੍ਰਕਾਸ਼ ਪੁਰਬ 12 ਫਰਵਰੀ ਅੰਮ੍ਰਿਤਸਰ ਦੇ ਸ਼ਹੀਦੀ ਸਥਾਨ ਤੇ ਮਨਾਇਆ ਗਿਆ ਜਿਸ ਵਿਚ ਅੰਮ੍ਰਿਤਸਰ ਤੋਂ ਬਿਨਾਂ ਗੁਰਦਾਸਪੁਰ, ਜਲੰਧਰ, ਹੁਸ਼ਿਆਰਪੁਰ ਤੇ ਕਈ ਹੋਰ ਥਾਂਵਾਂ ਦੀ ਸਾਧ ਸੰਗਤ ਨੇ ਹਾਜ਼ਰੀ ਭਰੀ। ਅੰਮ੍ਰਿਤਸਰ ਦੇ ਅਕਾਲੀ, ਕਾਂਗਰਸੀ ਤੇ ਹੋਰ ਸਮਾਜਿਕ ਨੇਤਾ ਸ਼ਾਮਲ ਹੋਏ। ਨਾਮਧਾਰੀ ਪੰਥ ਦੇ ਉੱਘੇ ਵਿਦਵਾਨ ਸ੍ਰੀ ਤਾਰਾ ਸਿੰਘ ਅਨਜਾਣ ਤੇ ਜਸਵਿੰਦਰ ਸਿੰਘ ਇਤਿਹਾਸਕਾਰ ਅਤੇ ਕਥਾਵਾਚਕ ਨਿਸ਼ਾਨ ਸਿੰਘ ਵੀ ਪੁੱਜੇ ਹੋਏ ਸਨ। ਵਿਸ਼ੇਸ਼ ਪਤਵੰਤਿਆ ਦਾ ਸਨਮਾਨ ਇਕ ਮਾਲਾ ਤੇ ਸ਼ਾਲ ਪ੍ਰਦਾਨ ਕਰਕੇ ਕੀਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਨਮਿਤ ਇਕ ਸਹਿਜ ਪਾਠ ਦਾ ਭੋਗ ਵੀ ਪਾਇਆ ਗਿਆ।

ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ, ਵੈਨਕੂਵਰ ਕੈਨੇਡਾ ਦੇ ਨਾਮਧਾਰੀ ਗੁਰਦੁਆਰੇ, ਇਲਾਕਾ ਜੀਵਨ ਨਗਰ ਤੇ ਕਈ ਹੋਰ ਥਾਂਵਾਂ ਤੇ ਵੀ ਮਨਾਇਆ ਗਿਆ।

**ਦੇਸ਼ ਵਾਪਸੀ ਤੇ ਸਤਿਗੁਰੂ ਜੀ ਦਾ ਨਿੱਘਾ ਸਵਾਗਤ**

ਇਸ ਸਾਲ ਦੀ ਬੈਂਕਾਕ ਯਾਤਰਾ ਸਮੇਂ ਸਤਿਗੁਰੂ ਜੀ ਦੀ ਸਿਹਤ ਵਿਚ ਕੁਝ ਵਿਗਾੜ ਆ ਗਿਆ ਸੀ। ਅਰੋਗ ਹੋਣ ਪਿਛੋਂ ਸਤਿਗੁਰੂ ਜੀ 24 ਫਰਵਰੀ ਜਦੋਂ ਦਿੱਲੀ ਦੇ ਹਵਾਈ ਅੱਡੇ ਪੁੱਜੇ, ਤਾਂ ਆਪ ਜੀ ਦਾ ਸਿੱਖ-ਸੇਵਕਾਂ ਨੇ ਨਿੱਘਾਂ ਸਵਾਗਤ ਕੀਤਾ। ਜਦੋਂ ਆਪ ਹਵਾਈ ਅੱਡੇ ਤੋਂ ਆਪਣੇ ਨਿਵਾਸ ਸਥਾਨ ਮਾਨਸਰੋਵਰ ਗਾਰਡਨ ਲਈ ਰਵਾਨਾ ਹੋਏ ਤਾਂ ਮੋਟਰਕਾਰਾਂ ਦਾ ਕਾਫ਼ਿਲਾ ਉਨ੍ਹਾਂ ਦੀ ਕਾਰ ਦੇ ਪਿੱਛੇ ਪਿੱਛੇ ਮਾਨ ਸਰੋਵਰ ਗਾਰਡਨ ਪੁੱਜਾ। ਉਸ ਸਥਾਨ ਨੂੰ ਜਗਮਗ ਕਰਦੀਆਂ ਬੱਤੀਆਂ ਤੇ ਰੰਗ ਬਿਰੰਗੇ ਪੁਸ਼ਪ-ਹਾਰਾਂ ਨਾਲ ਸਜਾਇਆ ਗਿਆ ਸੀ। ਅਗਲੀ ਭਲਕ ਜਦੋਂ ਸਤਿਗੁਰੂ ਜੀ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਨਾਮ ਸਿਮਰਨ ਵੇਲੇ ਪੁੱਜੇ ਤਾਂ ਉਥੇ ਵੀ ਸੰਗਤਾਂ ਦਾ ਹੜ੍ਹ ਆਇਆ ਹੋਇਆ ਸੀ ਜੋ ਆਪ ਜੀ ਦੇ ਦਰਸ਼ਨ ਕਰਨ ਲਈ ਅੱਖਾਂ ਵਿਛਾਏ ਬੈਠੇ ਸਨ। ਸਤਿਗੁਰੂ ਜੀ ਦੇ ਸੱਚੇ ਸਿੱਖਾਂ ਦੇ ਤਾਂ ਆਪਣੇ ਇਸ਼ਟ ਦੇਵ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਹੀ ਤਪਦੇ ਹਿਰਦੇ ਸ਼ਾਂਤ ਹੁੰਦੇ ਹਨ ਅਤੇ ਗੁਰੂ ਦਰਸ਼ਨ ਦੇ ਸਹਿਜ ਆਨੰਦ ਨੂੰ ਮਾਣਦੇ

ਹਨ। ਰਮੇਸ਼ ਨਗਰ ਦੀ ਧਰਮਸ਼ਾਲਾ ਨੂੰ ਵੀ ਬੜੀ ਰੀਝ ਨਾਲ ਬੱਤੀਆਂ ਦੇ ਪ੍ਰਕਾਸ਼ ਅਤੇ ਫੁੱਲਾਂ ਦੀ ਸੁੰਦਰ ਸਜਾਵਟ ਨਾਲ ਸ਼ਿੰਗਾਰਿਆ ਗਿਆ ਸੀ। ਨਾਮ ਸਿਮਰਨ ਅਤੇ ਗੁਰੂ ਕੀਰਤਨ ਦੀ ਮਧੁਰ ਝੰਕਾਰ, ਸੇਵਕਾਂ ਦੇ ਮਨਾਂ ਨੂੰ ਮੋਹ ਰਹੀ ਸੀ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਿੱਖ ਸੰਗਤ ਨਿਹਾਲ ਹੋ ਰਹੀ ਸੀ।

**ਪੰਜਾਬ ਨੂੰ ਵਾਪਸੀ**

26 ਫਰਵਰੀ ਨੂੰ ਸਤਿਗੁਰੂ ਜੀ ਕਾਰਾਂ ਅਤੇ ਮੋਟਰ ਸਾਈਕਲਾਂ ਦੇ ਕਾਫ਼ਿਲੇ ਨਾਲ, ਪੰਜਾਬ ਲਈ ਰਵਾਨਾ ਹੋਏ। ਖੰਨੇ ਤੋਂ ਹੀ ਆਪ ਜੀ ਦੇ ਅੱਗਲਵਾਂਢੀ ਸਵਾਗਤ ਲਈ ਕਾਰਾਂ ਤੇ ਸਕੂਟਰਾਂ ਤੇ ਸਵਾਰ ਸੰਗਤ, ਬੜੀ ਉਤਸੁਕਤਾ ਨਾਲ ਉਡੀਕ ਕਰ ਰਹੀ ਸੀ। ਰਾਮਪੁਰ ਕਟਾਣੀ ਦੇ ਅੱਡੇ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਤੱਕ ਕਈ ਸਵਾਗਤੀ ਗੇਟ ਬਣਾਏ ਗਏ ਸਨ। ਜਿਨ੍ਹਾਂ ਉਤੇ ਗੁਰਬਾਣੀ ਦੀਆਂ ਤੁਕਾਂ ਅਤੇ 'ਜੀ ਆਇਆ ਨੂੰ' ਸ਼ਬਦ ਲਿਖੇ ਹੋਏ ਸਨ। ਦੋਹਾਂ ਬੰਨਿਆਂ ਤੋਂ ਦੋ ਕਤਾਰਾਂ ਵਿਚ ਸਫ਼ੈਦ ਬਸਤਰਾਂ ਵਿਚ ਸੰਗਤਾਂ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੁੰਜਾ ਰਹੀਆਂ ਸਨ। ਸਤਿਗੁਰੂ ਜੀ ਨੇ ਕੁਝ ਚਿਰ ਕੋਠੀ ਵਿਚ ਵਿਸ਼ਰਾਮ ਕਰਕੇ, ਦੁਪਹਿਰ ਦੇ ਦੀਵਾਨ ਵਿਚ ਸੰਗਤਾਂ ਨੂੰ ਦਰਸ਼ਨ ਦੇ ਕੇ ਉਨ੍ਹਾਂ ਦੀ ਦਰਸ਼ਨ ਭੁੱਖ ਨੂੰ ਤ੍ਰਿਪਤਾਇਆ। ਦੁਪਹਿਰ ਦੇ ਦੀਵਾਨ ਵਿਚ ਸਤਿਗੁਰੂ ਜੀ ਨੇ ਨਾਮ ਸਿਮਰਨ ਦੇ ਨਾਲ ਕੀਤਰਨ ਸਰਵਣ ਕੀਤਾ। ਸੰਗਤਾਂ ਦੀਆਂ ਅਰਜ਼ਾਂ ਸੁਣੀਆਂ। ਸਤਿਗੁਰੂ ਜੀ ਦੀ ਆਮਦ ਦੀ ਖੁਸ਼ੀ ਵਿਚ ਲੱਡੂਆਂ ਦੇ ਪ੍ਰਸ਼ਾਦ ਦੇ ਖੁੱਲ੍ਹੇ ਭੰਡਾਰੇ ਵਰਤਾਏ ਗਏ। ਸਾਰਾ ਭੈਣੀ ਸਾਹਿਬ ਮੁੜ ਮੁਸਕਰਾ ਉੱਠਿਆ ਤੇ ਮੋਰਾਂ ਦੀਆਂ ਕੂਕਾਂ ਸੁਣਾਈ ਦੇਣ ਲੱਗੀਆਂ।

**ਅੰਮ੍ਰਿਤਸਰ ਦੀ ਸੰਗਤ ਦਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਉਣਾ**

5 ਮਾਰਚ ਨੂੰ ਅੰਮ੍ਰਿਤਸਰ ਦੀ ਸਾਧ ਸੰਗਤ, ਅੰਮ੍ਰਿਤਸਰ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ, ਸ. ਰਣਜੀਤ ਸਿੰਘ ਦੇ ਉੱਦਮ ਅਤੇ ਉਤਸ਼ਾਹ ਦਵਾਰਾ 500 ਦੀ ਗਿਣਤੀ ਵਿਚ, ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਲਈ ਰਵਾਨਾ ਹੋਈ। ਸੰਤ ਰਣਜੀਤ ਸਿੰਘ ਨੇ ਆਪਣੇ ਖਰਚੇ ਤੇ ਨਾਮਧਾਰੀ ਤੇ ਗੈਰ ਨਾਮਧਾਰੀ ਸੰਗਤਾਂ ਨੂੰ ਖੁੱਲ੍ਹਾ ਸੱਦਾ ਦਿੱਤਾ ਸੀ। ਬਾਬਾ ਛਿੰਦਾ

ਜੀ ਵੀ ਆਪਣੇ ਜਥੇ ਸਮੇਤ, ਇਨ੍ਹਾਂ ਦਰਸ਼ਨਾਰਥੀਆਂ ਵਿਚ ਸ਼ਾਮਲ ਸਨ। ਇਹ ਜੱਥਾ ਜੋ 500 ਦੇ ਕਰੀਬ ਇਸਤਰੀ ਪੁਰਸ਼ਾਂ ਦਾ ਸੀ, ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ, ਅੰਮ੍ਰਿਤਸਰ ਸ਼ਹੀਦੀ ਸਮਾਰਕ ਦੇ ਸਥਾਨ ਤੋਂ ਅਰਦਾਸ ਕਰਕੇ, ਸ੍ਰੀ ਭੈਣੀ ਸਾਹਿਬ ਨੂੰ ਚੱਲਿਆ। ਇਸ ਉਦੇਸ਼ ਲਈ ਬੱਸਾਂ, ਕੈਂਟਰ, ਤੇ ਸੂਮੋਂ ਗੱਡੀਆਂ ਦਾ ਪ੍ਰਬੰਧ ਕੀਤਾ ਗਿਆ ਸੀ। ਸ਼੍ਰੀ ਭੈਣੀ ਸਾਹਿਬ ਪੁੱਜ ਕੇ ਇਹ ਸਾਧ ਸੰਗਤ, ਕੀਰਤਨ ਕਰਦੀ ਹੋਈ ਹਰੀ ਮੰਦਰ ਵਿਚ ਪੁੱਜੀ, ਜਿਥੇ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ। ਨਾਮ ਸਿਮਰਨ ਬਾਅਦ ਕੀਰਤਨ ਚੱਲ ਰਿਹਾ ਸੀ। ਸਤਿਗੁਰੂ ਜੀ ਨੇ ਆਈ ਸੰਗਤ ਦੀ ਸੁਵਿਧਾ ਨੂੰ ਮੁੱਖ ਰੱਖਕੇ ਕੀਰਤਨ ਦੇ ਸਮੇਂ ਨੂੰ ਇਕ ਘੰਟੇ ਲਈ ਵਧਾ ਦਿੱਤਾ। ਸਾਰੀ ਸੰਗਤ ਨੇ ਸਤਿਗੁਰੂ ਜੀ ਨੂੰ ਵਾਰੀ-ਵਾਰੀ ਅਨੁਸਾਰ ਨਮਸਕਾਰ ਕੀਤੀ। ਤਿੱਲ ਫੁੱਲ ਭੇਟਾ ਕੀਤਾ ਅਤੇ ਗੁਰੂ ਦਰਸ਼ਨ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸੰਤ ਨਿਸ਼ਾਨ ਸਿੰਘ ਗੁਰੂ ਕੀ ਵਡਾਲੀ ਨੇ, ਦਸ ਪੀਪੇ ਘਿਉ ਦੇ ਗੁਰੂ ਕੇ ਲੰਗਰ ਲਈ ਭੇਟ ਕੀਤੇ। ਸੰਗਤਾਂ ਨੇ ਰਾਮ ਸਰੋਵਰ ਦੇ ਵਿਚ ਪਵਿੱਤਰ ਇਸ਼ਨਾਨ ਕੀਤਾ ਅਤੇ ਸੰਤ ਗੁਰਤੇਜ ਸਿੰਘ ਨੇ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਕਰਨ ਵਾਲਿਆਂ ਨੂੰ ਦਰਸ਼ਨੀ ਸਥਾਨਾਂ ਦੇ ਦਰਸ਼ਨ ਕਰਵਾਏ। ਸਾਰੀ ਸੰਗਤ ਨੇ ਗੁਰੂ ਦਾ ਲੰਗਰ ਛਕਿਆ। ਸ਼ਾਮ ਦੇ 6 ਵਜੇ ਇਹ ਜਥਾ ਅੰਮ੍ਰਿਤਸਰ ਲਈ ਰਵਾਨਾ ਹੋਇਆ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ 54ਵਾਂ ਹੋਲਾ**

2006 ਦੇ ਹੋਲੇ ਦਾ ਮਹਾਂਪੁਰਬ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦਵਾਰਾ, 14 ਤੋਂ 18 ਮਾਰਚ ਤੱਕ ਮਨਾਇਆ ਗਿਆ। ਹੋਲੇ ਦੇ ਹਜ਼ੂਰੀ ਦੀਵਾਨਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਾਧ ਸੰਗਤ ਨੇ ਸਤਿਗੁਰੂ ਦੇ ਪਾਵਨ ਦਰਸ਼ਨ ਕੀਤੇ ਅਤੇ ਕਥਾ ਕੀਰਤਨ ਤੇ ਵੱਖ ਵੱਖ ਵਿਦਵਾਨਾਂ ਦੇ ਭਾਸ਼ਣਾਂ ਦਾ ਆਨੰਦ ਮਾਣਿਆ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ, ਨਾਮਧਾਰੀ ਵਿਦਵਾਨ ਸੁਵਰਨ ਸਿੰਘ ਵਿਰਕ ਜੀ ਨੇ ਜਿਥੇ ਨਾਮਧਾਰੀ ਇਤਿਹਾਸ ਦੇ ਉੱਜਲ ਪੱਖ ਬਾਰੇ ਪ੍ਰਕਾਸ਼ ਪਾਇਆ ਕਿ ਸਾਡੇ ਵੱਡੇ ਵਡੇਰੇ ਕਿਸ ਤਰ੍ਹਾਂ ਦੇ ਉੱਚੇ ਸੁੱਚੇ ਜੀਵਨ ਵਾਲੇ ਸਨ। ਅੱਜ ਵੀ ਨਾਮਧਾਰੀਆਂ ਵਿਚ ਨਾ ਕੰਨਿਆ ਭਰੂਣ ਹੱਤਿਆ ਹੈ ਅਤੇ ਨਾ ਹੀ ਕੋਈ ਹੋਰ ਕੁਰੀਤੀਆਂ ਹਨ ਅਤੇ

ਦਾਜ-ਰਹਿਤ ਸਮੂਹਿਕ ਵਿਆਹਾਂ ਦੀ ਪਰੰਪਰਾ ਆਪਣੇ ਆਪ ਵਿਚ ਮਹੱਤਤਾ ਵਾਲੀ ਹੈ। ਸਾਡੀ ਨਵੀਂ ਪੀੜ੍ਹੀ ਨੂੰ ਨਾਮਧਾਰੀ ਇਤਿਹਾਸ ਤੋਂ ਜਾਣੂ ਕਰਵਾਉਣ ਦੀ ਲੋੜ ਹੈ।

ਸੇਵਕ ਹਰਪਾਲ ਸਿੰਘ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਵਿਰਕ ਜੀ ਤੋਂ ਪ੍ਰੇਰਨਾ ਲੈ ਕੇ, ਗੁਰੂ ਇਤਿਹਾਸ ਨੂੰ ਪੜ੍ਹਨ ਤੇ ਵਿਚਾਰਨ ਦੀ ਲੋੜ ਹੈ। ਇਸ ਤੋਂ ਬੜੀ ਪ੍ਰੇਰਨਾ ਮਿਲਦੀ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਲਈ ਸੰਤ ਮੀਹਾਂ ਸਿੰਘ ਸਮੁੰਦਰਾਂ ਨੂੰ ਪਾਰ ਕਰਕੇ, ਮਰਗੋਈ ਵਿਚ ਨਜ਼ਰਬੰਦ ਸਤਿਗੁਰੂ ਰਾਮ ਸਿੰਘ ਜੀ ਨੂੰ ਜੰਗਲਾ ਟੱਪ ਕੇ ਜਾ ਮਿਲਿਆ ਸੀ। ਇਸੇ ਤਰ੍ਹਾਂ ਦੀ ਕਈ ਹੋਰ ਘਟਨਾਵਾਂ ਨਾਮਧਾਰੀ ਇਤਿਹਾਸ ਵਿਚੋਂ ਮਿਲਦੀਆਂ ਹਨ।

ਹੋਲੇ ਦੇ ਇਨ੍ਹਾਂ ਤਿੰਨਾਂ ਦਿਨਾਂ ਦੇ ਸਮਾਗਮ ਵਿਚ ਭਾਈ ਹਰਜਿੰਦਰ ਸਿੰਘ, ਭਾਈ ਦਲੀਪ ਸਿੰਘ, ਭਾਈ ਇੰਦਰਜੀਤ ਸਿੰਘ ਨੇ ਗੁਰੂ ਕੀਰਤਨ ਦੀਆਂ ਪੁਰਾਤਨ ਰੀਤਾਂ ਦਾ ਗਾਇਨ ਕੀਤਾ।

(ਇਹ ਸ਼ਾਮ ਚੌਰਾਸੀ ਵਾਲੇ ਘਰਾਣੇ ਦੇ ਉਸਤਾਦ ਸਲਾਮਤ ਅਲੀ ਖਾਂ ਦੇ ਸਗਿਰਦਾਂ ਦੀ ਪਰੰਪਰਾ ਵਿਚੋਂ ਹਨ। ਇਹ ਨੌਜਵਾਨ ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਹਰੀ ਸਿੰਘ ਜੀ ਦੇ ਹਜ਼ੂਰੀ ਰਾਗੀਆਂ, ਸਰਵ ਸ਼੍ਰੀ ਸਰਮੁੱਖ ਸਿੰਘ, ਤੇ ਗੁਰਮੁੱਖ ਸਿੰਘ ਦੀ ਤੀਜੀ ਪੀੜ੍ਹੀ ਵਿਚੋਂ, ਉਨ੍ਹਾਂ ਦੇ ਪੋਤਰੇ ਹਨ। ਇਨ੍ਹਾਂ ਦੀ ਗਾਇਕੀ ਵਿਚ ਉਸੇ ਸਨਾਤਨੀ ਮਰਯਾਦਾ ਦੀ ਛੋਹ ਮੌਜੂਦ ਹੈ।)

ਪ੍ਰਮੁੱਖ ਨਾਮਧਾਰੀ ਵਿਦਵਾਨ ਤੇ ਲੇਖਕ ਸ਼੍ਰੀ ਤਾਰਾ ਸਿੰਘ ਅਨਜਾਣ ਨੇ ਇਸ ਸਾਲ ਦੇ ਨਵੇਂ ਪ੍ਰਕਾਸ਼ਿਤ ਸਾਹਿਤ ਬਾਰੇ ਜਾਣਕਾਰੀ ਦਿੱਤੀ। ਇਹ ਰਚਨਾਵਾਂ ਹਨ:

1. ਬੰਸਾਵਲੀ ਸਤਿਗੁਰੂ ਰਾਮ ਸਿੰਘ, ਲੇਖਿਕਾ – ਸੂਬਾ ਸੁਰਿੰਦਰ ਕੌਰ ਖਰਲ
2. ਅਨੋਖੀ ਖੁਸ਼ਬੂ – ਹਰਭਜਨ ਕੌਰ ਚਾਨਾ
3. ਗੁਰਗੱਦੀ ਸ਼ਤਾਬਦੀ ਅੰਕ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
4. ਤਵਾਰੀਖ ਸੰਤ ਖਾਲਸਾ ਭਾਗ ਪਹਿਲਾ, ਲੇਖਕ ਪ੍ਰੋ. ਕਿਰਪਾਲ ਸਿੰਘ ਕਸੇਲ
5. ਚਤੁਰ ਸਿਆਣਾ ਸੁਘੜ ਸੋਇ, ਲੇਖਕ ਪ੍ਰੋ. ਤਾਰਾ ਸਿੰਘ ਅਨਜਾਣ
6. Apostle of peace (ਸਤਿਗੁਰੂ ਜਗਜੀਤ ਸਿੰਘ)'

ਕਵੀ ਦਰਬਾਰ

ਸ੍ਰੀ ਸੁਰਜੀਤ ਸਿੰਘ ਜੀਤ ਦੀ ਪ੍ਰਧਾਨਗੀ ਹੇਠ ਰਾਤ ਨੂੰ ਸ਼ਾਨਦਾਰ ਕਵੀ ਦਰਬਾਰ ਹੋਇਆ ਜਿਸ ਵਿਚ ਡੇਢ ਦਰਜਨ ਤੋਂ ਵਧੇਰੇ ਕਵੀਆਂ ਨੇ ਭਾਗ ਲਿਆ। 17 ਮਾਰਚ ਨੂੰ ਦੁਪਹਿਰ ਦੇ ਨਿਤਨੇਮ ਤੋਂ ਪਹਿਲਾਂ ਪ੍ਰੋ. ਕਿਰਪਾਲ ਸਿੰਘ ਕਸੇਲ ਦੀ ਪੁਸਤਕ 'ਤਵਾਰੀਖ ਸੰਤ ਖਾਲਸਾ' ਜਿਸ ਵਿਚ 1906 ਤੱਕ ਦਾ ਨਾਮਧਾਰੀ ਗੁਰੂ ਇਤਿਹਾਸ ਸੰਕਲਿਤ ਹੈ ਅਤੇ ਜੋ 900 ਪੰਨਿਆਂ ਦੀ ਵੱਡ ਅਕਾਰੀ ਰਚਨਾ ਹੈ ਦੇ ਕਰਤਾ ਪ੍ਰੋ. ਕਸੇਲ ਨੇ ਕਿਹਾ ਕਿ "ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰ ਸਦਕਾ "ਜੋ ਲਿਖੋਗੇ, ਠੀਕ ਹੋਵੇਗਾ," ਇਹ ਪੁਸਤਕ ਵੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਦਵਾਰਾ ਰਚੀ ਗਈ ਹੈ। ਮੈਂ ਜੋ ਕੁਝ ਵੀ ਲਿਖਿਆ ਹੈ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਕੇ ਲਿਖਿਆ ਹੈ। ਨਾਮਧਾਰੀ ਗੁਰੂ ਇਤਿਹਾਸ ਦੇ ਨਾਲ ਨਾਲ ਇਸ ਪੁਸਤਕ ਵਿਚ ਪੰਜਾਬ ਦੇ 500 ਸਾਲਾਂ ਦੇ ਸਮੁੱਚੇ ਇਤਿਹਾਸ ਦੇ ਬਾਰੇ, ਨਵੇਂ ਦ੍ਰਿਸ਼ਟੀਕੋਣ ਤੋਂ ਵਿਆਖਿਆ ਕੀਤੀ ਗਈ ਹੈ।" ਇਸ ਪੁਸਤਕ ਦੀ ਚਰਚਾ ਸਮੇਂ ਬਹੁਤ ਸਾਰੇ ਪੰਜਾਬੀ ਦੇ ਸ੍ਰੇਸ਼ਟ ਵਿਦਵਾਨਾਂ, ਸਰਵ ਸ੍ਰੀ ਪ੍ਰੋ. ਪ੍ਰੀਤਮ ਸਿੰਘ ਪਟਿਆਲਾ, ਸ. ਜਗਦੇਵ ਸਿੰਘ ਜੱਸੋਵਾਲ, ਪ੍ਰੋ. ਮਹਿਦਰ ਸਿੰਘ ਚੀਮਾ, ਸੁਵਰਨ ਸਿੰਘ ਵਿਰਕ, ਸ. ਸੁਰਜੀਤ ਸਿੰਘ ਮਰਜਾਰਾ, ਪ੍ਰੋ. ਕਰਤਾਰ ਸਿੰਘ ਕਾਲੜਾ, ਸੁਰਜੀਤ ਸਿੰਘ ਜੀਤ, ਪ੍ਰੋ. ਕੁਲਵੰਤ ਸਿੰਘ ਗਰੇਵਾਲ, ਸ. ਜਸਵਿੰਦਰ ਸਿੰਘ ਇਤਿਹਾਸਕਾਰ, ਪ੍ਰੋ. ਤਾਰਾ ਸਿੰਘ ਅਨਜਾਣ, ਸਤਿੰਦਰ ਸਿੰਘ ਨੰਦਾ ਹਾਜ਼ਰ ਸਨ। ਸ੍ਰੀ ਅਜੀਤ ਸਿੰਘ ਲਾਇਲ ਨੇ ਇਸ ਪੁਸਤਕ ਬਾਰੇ ਗੋਸ਼ਟੀ ਦਾ ਸੰਚਾਲਨ ਕੀਤਾ।

18 ਮਾਰਚ ਨੂੰ ਹੋਲੇ ਦੇ ਅੰਤਿਮ ਦਿਨ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿਛੋਂ 17 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ ਜਿਸ ਵਿਚ ਲਾਵਾਂ ਦੇ ਸ਼ਬਦ, ਨਾਮਧਾਰੀ ਅਕਾਡਮੀ ਦੇ ਬੱਚਿਆਂ ਵਲੋਂ ਪੜ੍ਹੇ ਗਏ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 548 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਤਿੰਨ ਪਾਠਾਂ ਦੇ ਭੋਗ ਪਾਏ ਗਏ। ਇਹ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, ਸ੍ਰੀ ਸਤਿਗੁਰੂ ਬਾਲਕ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਅਤੇ ਦੇਹ

ਅਰੋਗਤਾ ਲਈ ਸਨ।

**ਨਾਮਧਾਰੀ ਦਰਬਾਰ ਦੀ ਇਕੱਤਰਤਾ**

ਹੋਲੇ ਦੇ ਇਨ੍ਹਾਂ ਦਿਨਾਂ ਵਿਚ ਹੀ ਨਾਮਧਾਰੀ ਦਰਬਾਰ ਦੀ ਇਕੱਤਰਤਾ ਸ. ਹਰਵਿੰਦਰ ਸਿੰਘ ਹੰਸਪਾਲ ਦੀ ਪ੍ਰਧਾਨਗੀ ਵਿਚ ਹੋਈ ਜਿਸ ਦਾ ਸੰਚਾਲਨ ਨਾਮਧਾਰੀ ਦਰਬਾਰ ਦੇ ਸਕੱਤਰ, ਜਗਦੀਸ਼ ਸਿੰਘ ਵਰਿਆਮ ਨੇ ਕੀਤਾ। ਇਸ ਵਿਚ ਕਈ ਅਹਿਮ ਫ਼ੈਸਲੇ ਕੀਤੇ ਗਏ ਕਿ ਨਾਮਧਾਰੀ ਦਰਬਾਰ ਦਾ ਵਿਸਥਾਰ ਕੀਤਾ ਜਾਵੇ, ਇਸ ਦੀ ਮੈਂਬਰਸ਼ਿਪ ਨੂੰ ਪੱਕਾ ਕੀਤਾ ਜਾਵੇ ਤੇ ਸੂਬਿਆਂ ਤੇ ਜਥੇਦਾਰਾਂ ਨੂੰ, ਇਸ ਦਾ ਮੈਂਬਰ ਬਣਾਇਆ ਜਾਵੇ। ਇਸ ਵਰਸ਼ ਦੀਆਂ ਪ੍ਰਕਾਸ਼ਨਾਵਾਂ ਬਾਰੇ ਪ੍ਰੋ. ਤਾਰਾ ਸਿੰਘ ਅਨਜਾਣ ਨੇ ਜਾਣਕਾਰੀ ਦਿੱਤੀ। ਸੂਬਾ ਜਗਤਾਰ ਸਿੰਘ, ਸੂਬਾ ਮੇਲਾ ਸਿੰਘ ਤੇ ਪ੍ਰਧਾਨ ਰਣਜੀਤ ਸਿੰਘ ਨੇ ਆਪਣੇ ਵਿਚਾਰ ਰਖੇ। ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ ਕਿ ਠਾਕੁਰ ਉਦੇ ਸਿੰਘ ਤੇ ਸੰਤ ਜਗਤਾਰ ਸਿੰਘ ਦੀ ਦੇਖ ਰੇਖ ਵਿਚ, ਸ੍ਰੀ ਭੈਣੀ ਸਾਹਿਬ ਦੇ ਨਵ ਨਿਰਮਾਣ ਦਾ ਕਾਰਜ ਬੜੇ ਜ਼ੋਰ ਸ਼ੋਰ ਨਾਲ ਚਲ ਰਿਹਾ ਹੈ।

ਹੋਲੇ ਦੇ ਪੁਰਬ ਸਮੇਂ ਖਰਚੇ ਦੀ ਸੇਵਾ ਦਾ ਕਾਰਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰੋਸਾਏ ਹੋਏ ਸੇਵਕ, ਸੰਤ ਹਰਜਿੰਦਰ ਸਿੰਘ ਚਾਨਾ (ਸਟੀਲਮੈਨ) ਦੇ ਪਰਿਵਾਰ ਵਲੋਂ ਨਿਭਾਇਆ ਗਿਆ। ਆਪ ਤਾਂ ਪਿਛੇ ਰਹੇ ਤੇ ਯੂ.ਕੇ ਦੀ ਸੰਗਤ ਤੇ ਹੋਰ ਸੱਜਣਾਂ ਨੂੰ ਅੱਗੇ ਕਰ ਕੇ, ਇਸ ਸੇਵਾ ਲਈ ਸਤਿਗੁਰੂ ਜੀ ਦਾ ਧੰਨਵਾਦ ਕੀਤਾ, ਅਤੇ 2010 ਦੇ ਹੋਲੇ ਦੀ ਸੇਵਾ ਲਈ ਵੀ ਸਤਿਗੁਰੂ ਜੀ ਤੋਂ ਪ੍ਰਵਾਨਗੀ ਦੀ ਬਖਸ਼ਸ਼ ਪ੍ਰਾਪਤ ਕੀਤੀ। 18 ਮਾਰਚ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ, ਹਜ਼ਾਰਾਂ ਦੀ ਗਿਣਤੀ ਵਿਚ ਪੁੱਜੀ ਸਾਧ ਸੰਗਤ, ਖੁਸ਼ੀ ਖੁਸ਼ੀ ਆਪਣੇ ਘਰਾਂ ਨੂੰ ਪਰਤ ਰਹੀ ਸੀ।

ਹੋਲੇ ਦੇ ਇਸ ਸਮਾਗਮ ਵਿਚ ਹੀ ਸਤਿਗੁਰੂ ਜੀ ਦੇ ਨਿਰਮਾਣ ਸੇਵਕ ਜਥੇਦਾਰ ਦਰਸ਼ਨ ਸਿੰਘ ਦਾ ਦੇਹਾਂਤ, 17 ਮਾਰਚ 2006 ਨੂੰ ਹੋ ਗਿਆ। ਆਪ ਜੀ ਦਾ ਜਨਮ 1947 ਈ. ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਬਖਸ਼ਿਸ਼ ਦੁਆਰਾ ਹੋਇਆ ਸੀ। ਦਰਸ਼ਨ ਸਿੰਘ ਨਾਮ ਵੀ ਆਪ ਦੀ ਮਾਤਾ ਕਰਤਾਰ ਕੌਰ ਨੂੰ, ਉਸ ਸਮੇਂ ਰੱਖਣ ਲਈ ਕਿਹਾ ਸੀ ਜਦੋਂ ਇਸ ਤੋਂ ਵੱਡੇ ਲੜਕੇ ਦੇ ਅਕਾਲ ਚਲਾਣੇ ਬਾਰੇ,

ਹੰਝੂ ਕੇਰਦਿਆਂ ਮਾਤਾ ਨੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਅਰਜ਼ ਕੀਤੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਖਸ਼ਸ਼ ਦੇ ਘਰ ਆ ਕੇ ਬਚਨ ਕੀਤਾ "ਬੀਬੀ ਰੋ ਨਾ, ਉਹ ਗਿਆ ਨਹੀਂ ਮੁੜ ਆਵੇਗਾ। ਉਸਦਾ ਨਾਮ ਦਰਸ਼ਨ ਸਿੰਘ ਰੱਖਣਾ।" ਜਥੇਦਾਰ ਦਰਸ਼ਨ ਸਿੰਘ ਨੇ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ, ਰੋਗੀਆਂ ਦੀ ਸੇਵਾ ਵੀ ਕੀਤੀ ਅਤੇ ਕੀਰਤਨ ਵੀ ਕੀਤਾ। ਕੀਰਤਨ ਦੀ ਭੇਟਾ ਵੀ ਨਹੀਂ ਸਨ ਲੈਂਦੇ। ਜੇ ਕੋਈ ਦੇ ਵੀ ਦੇਂਦਾ ਤਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਮੱਥਾ ਟੇਕ ਦਿੰਦੇ। 23 ਮਾਰਚ ਨੂੰ ਜਥੇਦਾਰ ਦਰਸ਼ਨ ਸਿੰਘ ਜੀ ਨਮਿੱਤ ਪਾਠ ਦਾ ਭੋਗ, ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ।

9 ਅਪ੍ਰੈਲ ਨੂੰ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਖੇ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ, ਸੰਤ ਸਤਨਾਮ ਸਿੰਘ ਜੀ ਨੂੰ ਦਿੱਤਾ ਗਿਆ।

**ਵਿਸਾਖੀ ਦਾ ਮਹਾਪੁਰਬ**

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਸ ਸਾਲ ਦਾ ਵਸਾਖੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ 13 14 ਅਪ੍ਰੈਲ ਨੂੰ ਮਨਾਇਆ ਗਿਆ। ਭਾਰਤ ਦੇ ਇਤਿਹਾਸ ਵਿਚ ਵਿਸਾਖੀ ਦੇ ਪੁਰਬ ਦੀ ਵਿਸ਼ੇਸ਼ ਮਹਾਨਤਾ ਹੈ। ਇਸ ਨਾਲ ਕਈ ਇਤਿਹਾਸਕ ਯਾਦਾਂ ਵੀ ਜੁੜੀਆਂ ਹੋਈਆਂ ਹਨ। ਮਹਾਤਮਾ ਬੁੱਧ ਨੂੰ ਆਤਮਿਕ ਗਿਆਨ ਗਯਾ ਦੇ ਸਥਾਨ ਤੇ ਇਸੇ ਦਿਨ ਹੋਇਆ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਉਦਾਸੀ, ਵਿਸਾਖੀ ਵਾਲੇ ਦਿਨ ਹੀ ਆਰੰਭ ਕੀਤੀ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਦਾ ਕਾਰਜ ਵੀ ਇਸ ਦਿਨ ਹੀ ਆਰੰਭ ਹੋਇਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਨੂੰ ਵਿਸਾਖੀ ਦੇ ਦਿਨ ਹੀ ਗੁਰੂ ਸੰਗਤ ਨੂੰ ਖਾਲਸੇ ਦਾ ਸਰੂਪ ਬਖਸ਼ਿਆ ਸੀ ਅਤੇ ਚਰਨ ਪਾਹੁਲ ਦੀ ਥਾਂ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਾਇਆ ਸੀ। ਸੰਗਤ ਨੂੰ ਖਾਲਸੇ ਦਾ ਸਰੂਪ ਬਖਸ਼ਿਆ ਸੀ। ਇਸੇ ਦਿਨ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਦੀ ਸਾਜਨਾ ਕੀਤੀ ਸੀ।

ਇਸ ਵਰਸ਼ ਦਾ ਵਿਸਾਖੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਸਾਧ ਸੰਗਤ 12 ਅਪ੍ਰੈਲ ਨੂੰ ਸ੍ਰੀ ਭੈਣੀ ਸਾਹਿਬ ਆਉਣੀ ਸ਼ੁਰੂ

ਹੋ ਗਈ ਸੀ। 13 ਤੇ 14 ਅਪ੍ਰੈਲ ਨੂੰ ਦੋਵੇਂ ਦਿਨ ਆਸਾ ਦੀ ਵਾਰ ਦੇ ਕੀਰਤਨ, ਦੁਪਹਿਰ ਦਾ 1 ਘੰਟੇ ਦਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ, ਸਾਧ-ਸੰਗਤ ਦੇ ਗਿਆਨ ਵਿਚ ਵਾਧਾ ਕਰਕੇ ਆਤਮਿਕ ਸਹਿਜ, ਸ਼ਾਂਤੀ ਬਖਸ਼ਦੇ ਰਹੇ। ਜਥੇਦਾਰਾਂ ਵਲੋਂ ਹੱਲੇ ਦੇ ਦਿਵਾਨ ਸਜਾਏ ਗਏ। 14 ਵਸਾਖ ਵਾਲੇ ਦਿਨ ਇਸ ਪੁਰਬ ਦੇ ਭੋਗ ਸਮੇਂ ਆਸਾ ਦੀ ਵਾਰ ਦੇ ਕੀਰਤਨ ਪਿਛੋਂ 8 ਅਨੰਦ ਕਾਰਜ ਕੀਤੇ ਗਏ ਅਤੇ 16 ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਇੱਕ ਪਾਠ ਦਾ ਭੋਗ ਪਾਇਆ ਗਿਆ। ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ, ਸੰਤ ਸੁਰਿੰਦਰ ਸਿੰਘ ਨਾਮਧਾਰੀ ਵੱਲੋਂ ਕੀਤੀ ਗਈ ਜਿਸ ਵਿਚ ਜਥੇਦਾਰ ਸਾਹਿਬਾਨ ਤੇ ਪ੍ਰਮੁੱਖ ਸੂਬੇ ਹਾਜ਼ਰ ਸਨ।.

**ਸੰਤ ਦਲੀਪ ਸਿੰਘ ਨਾਮਧਾਰੀ ਦਾ ਸਦੀਵੀਂ ਵਿਛੋੜਾ**

ਸੰਤ ਦਲੀਪ ਸਿੰਘ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਤਿ ਪਿਆਰੇ, ਨਿਕਟਵਰਤੀ ਸ਼ਰਧਾਵਾਨ ਅਤੇ ਸੁਹਿਰਦ ਸੇਵਕਾਂ ਵਿਚੋਂ ਸਨ। ਨਾਮਧਾਰੀ ਪੰਥ ਵਿਚ ਉਹ ਬੜੇ ਹਰਮਨ ਪਿਆਰੇ ਸਦਾ ਮੁਸਕਰਾਨਾਂ ਵੰਡਦੇ ਤੇ ਸਭ ਨਾਲ ਸਾਂਝ ਪਾਉਣ ਵਾਲੇ ਮਿਲਣਸਾਰ ਜਿਊੜੇ ਸਨ। ਆਪ ਜੀ ਨੇ ਨਾਮਧਾਰੀ ਦਰਬਾਰ, ਪੰਥ ਦੀ ਕਈ ਪਦਵੀਆਂ ਤੇ ਸੇਵਾ ਨਿਭਾਈ। ਆਪ ਸਤਿਗੁਰੂ ਜੀ.ਦੇ ਵਿਦੇਸ਼ੀ ਦੌਰਿਆਂ ਸਮੇਂ ਵੀ ਨਾਲ ਰਹੇ ਹਨ। ਸੰਤ ਦਲੀਪ ਸਿੰਘ ਜੀ ਦਾ ਜਨਮ ਪਿੰਡ ਕੰਧਾਲਾ ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) ਵਿਚ ਪਿਤਾ ਸੰਤ ਕਿਸ਼ਨ ਸਿੰਘ ਤੇ ਮਾਤਾ ਪ੍ਰੀਤਮ ਕੌਰ ਦੇ ਗ੍ਰਹਿ ਵਿਖੇ, 1944 ਈ: ਵਿਚ ਹੋਇਆ। ਦੇਸ਼ ਵੰਡ ਪਿਛੋਂ ਆਪ ਭਾਰਤ ਵਿਚ ਆ ਗਏ ਅਤੇ ਪਰਵਾਰ ਸਮੇਤ ਕਈ ਥਾਂਵਾਂ ਤੇ ਜਿਵੇਂ ਦਿੱਲੀ, ਜੀਵਨ ਨਗਰ, ਜਮਨਾ ਨਗਰ ਅਤੇ ਫਗਵਾੜੇ ਆ ਕੇ, ਸੰਤ ਲਛਮਣ ਸਿੰਘ ਕੋਲ 150 ਰੁਪਏ ਤੇ ਨੌਕਰੀ ਕਰ ਲਈ। 1972 ਵਿਚ ਆਪ ਨੇ ਲੁਧਿਆਣੇ ਪੱਕਾ ਨਿਵਾਸ ਬਣਾ ਲਿਆ। ਆਪ ਇਕ ਚੰਗੇ ਮਕੈਨਿਕਲ ਇੰਜੀਨਿਅਰ, ਕੁਸ਼ਲ ਪ੍ਰਬੰਧਕ, ਪ੍ਰਬੁੱਧ ਲੇਖਕ, ਤੇ ਇਕ ਚੰਗੇ ਸਨਅਤਕਾਰ ਸਨ। ਨਾਮਧਾਰੀ ਪੰਥ ਵਿਚ ਸੰਤ ਦਲੀਪ ਸਿੰਘ ਨੇ, ਤਨ ਮਨ ਨਾਲ ਕਈ ਪ੍ਰਮੁੱਖ ਜ਼ਿਮੇਵਾਰੀ ਵਾਲੇ ਕਾਰਜਾਂ ਨੂੰ ਨਿਭਾਇਆ। ਆਪ 1986 ਤੋਂ 1995 ਤੱਕ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਰਹੇ ਅਤੇ 1986 ਤੋਂ ਆਪ ਨੇ

'ਨਿਰਖਿਅਕ' ਨਾਂ ਦਾ ਤਰੈ-ਮਾਸਿਕ ਪੱਤਰ ਵੀ ਚਲਾਇਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਦਲੀਪ ਸਿੰਘ ਨੂੰ ਮਹੱਤਪੂਰਨ ਜ਼ਿੰਮੇਵਾਰੀਆਂ ਸੌਂਪੀਆਂ ਹੋਈਆਂ ਸਨ। 1996 ਤੋਂ 1998 ਤੱਕ ਸਤਿਗੁਰੂ ਪ੍ਰਤਾਪ ਸਿੰਘ ਅਕਾਡਮੀ ਦੇ ਚੇਅਰਮੈਨ ਰਹੇ। ਆਪ ਨਾਮਧਾਰੀ ਮੱਤ ਅਤੇ ਲਹਿਰ ਨਾਲ ਸੰਬੰਧਿਤ ਤਿੰਨ ਪੁਸਤਕਾਂ (1) 'ਗਾਥਾ ਸੁਤੰਤਰਤਾ ਸੰਗ੍ਰਾਮ ਦੀ' (2) 'ਅੰਮ੍ਰਿਤ ਨਾਮ' ਅਤੇ (3) 'ਕੂਕਾ ਲਹਿਰ' ਦੇ ਰਚਨਹਾਰ ਸਨ। ਆਪ ਜੀ ਨੇ ਆਪਣੇ ਸਾਰੇ ਜੀਵਨ ਵਿਚ ਨਾਮਧਾਰੀਆਂ ਦੇ ਵਿਸ਼ੇਸ਼ ਸੰਮੇਲਨਾਂ, ਇਤਿਹਾਸਿਕ ਯਾਤਰਾਵਾਂ ਅਤੇ ਹੋਰ ਸੰਸਥਾਵਾਂ ਨਾਲ ਨਿੱਘੇ ਮੇਲ ਮਿਲਾਪ ਅਤੇ ਆਪਣੇ ਉਦਾਰਤਾਪੂਰਵਕ ਵਿਵਹਾਰ ਦੁਆਰਾ, ਸਤਿਗੁਰੂ ਜਗਜੀਤ ਸਿੰਘ ਜੀ ਨਾਲ, ਬਹੁਤ ਸਾਰੇ ਸੱਜਣਾਂ, ਮਿੱਤਰਾਂ ਨੂੰ ਜੋੜਿਆ। ਕਿਹਾ ਜਾ ਸਕਦਾ ਹੈ ਕਿ ਆਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਯੋਗ ਸੰਪਰਕ ਅਧਿਕਾਰੀ ਸਨ। ਆਪਣੇ ਨਿਜੀ ਜੀਵਨ ਵਿਚ ਆਪ ਨਾਮ ਸਿਮਰਨ ਅਤੇ ਨਾਮਧਾਰੀ ਰਹਿਤ ਮਰਿਆਦਾ ਦੇ ਪੱਕੇ ਧਾਰਨੀ ਸਨ। 30 ਅਪ੍ਰੈਲ 2006 ਨੂੰ ਆਪ ਕੈਂਸਰ ਰੋਗ ਨਾਲ ਪੀੜਤ ਹੋਣ ਕਾਰਨ, 62 ਸਾਲ ਦੀ ਆਯੂ ਵਿਚ ਸਦੀਵੀ ਵਿਛੋੜਾ ਦੇ ਗਏ। 30 ਅਪ੍ਰੈਲ ਨੂੰ ਹੀ ਆਪ ਜੀ ਦਾ ਦਾਹ ਸੰਸਕਾਰ ਲੁਧਿਆਣਾ ਵਿਖੇ ਕਰ ਦਿੱਤਾ ਗਿਆ।

**ਸੰਤ ਦਲੀਪ ਸਿੰਘ ਨਾਮਧਾਰੀ ਦੀ ਯਾਦ ਵਿਚ ਸਮਾਗਮ**

7 ਮਈ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ, ਸੰਤ ਦਲੀਪ ਸਿੰਘ ਨਾਮਧਾਰੀ ਦੀ ਯਾਦ ਵਿਚ ਮੇਲਾ ਕੀਤਾ ਗਿਆ ਜਿਸ ਵਿਚ ਬਹੁਤ ਸਾਰੇ ਵਿਦਵਾਨ, ਉਹਨਾਂ ਦੇ ਨਿਕਟਵਰਤੀ ਸਨੇਹੀ, ਤੇ ਵੱਡੀ ਗਿਣਤੀ ਵਿਚ ਸਾਧ ਸੰਗਤ ਨੇ ਹਾਜ਼ਰੀ ਭਰੀ। ਇਸ ਸਮੇਂ ਬਹੁਤ ਸਾਰੇ ਲੇਖਕ, ਵਿਦਵਾਨ, ਰਾਜਨੇਤਾ ਤੇ ਕਈ ਸੰਸਥਾਵਾਂ ਦੇ ਪ੍ਰਤੀਨਿਧ ਸ਼ਾਮਲ ਸਨ। ਇਸ ਸਮਾਗਮ ਵਿਚ ਸ. ਹਰਵਿੰਦਰ ਸਿੰਘ ਹੰਸਪਾਲ, ਪ੍ਰੋ. ਕਿਰਪਾਲ ਸਿੰਘ ਕਸੇਲ, ਅਜੀਤ ਸਿੰਘ ਰੰਧਾਵਾ, ਸੁਰਿੰਦਰ ਸਿੰਘ ਵਿਰਦੀ, ਬਾਬਾ ਸਰਬਜੋਤ ਸਿੰਘ ਬੇਦੀ, ਚਰਨਜੀਤ ਸਿੰਘ ਅਟਵਾਲ ਐਮ.ਐਲ.ਏ, ਜਗਦੇਵ ਸਿੰਘ ਜੱਸੋਵਾਲ ਅਤੇ ਜਗਦੀਸ਼ ਸਿੰਘ 'ਵਰਿਆਮ' ਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣ ਹਾਜ਼ਰ ਸਨ। ਸੰਤ ਅਜੀਤ ਸਿੰਘ ਲਾਇਲ ਨੇ ਕਿਹਾ ਕਿ "ਸੰਤ ਦਲੀਪ ਸਿੰਘ ਸਤਿਗੁਰੂ ਦੇ

ਸਿੱਖੀ ਰੂਪੀ ਬਾਗ ਵਿਚ ਇਕ ਖੂਬਸੂਰਤ ਫੁੱਲ ਸਨ ਜੋ ਇਸ ਸੰਸਾਰ ਵਿਚ ਨਹੀਂ ਰਹੇ। ਸ. ਮਲਕੀਤ ਸਿਘ ਦਾਖਾ ਐਮ.ਐਲ.ਏ. ਨੇ ਕਿਹਾ ਕਿ "ਸੰਤ ਦਲੀਪ ਸਿੰਘ ਦਾ ਸਾਰਾ ਜੀਵਨ ਨਾਮ ਬਾਣੀ, ਜਪ ਤਪ ਤੇ ਸੇਵਾ ਨਾਲ ਭਰਿਆ ਪਿਆ ਸੀ।" ਸ. ਸੁਵਰਨ ਸਿੰਘ ਵਿਰਕ ਨੇ ਕਿਹਾ "ਭਾਵੇਂ ਉਹ ਚਲੇ ਗਏ ਪਰ ਉਨ੍ਹਾਂ ਦੀ ਮਿੱਠੀ ਯਾਦ ਹਮੇਸ਼ਾ ਕਾਇਮ ਰਹੇਗੀ।" ਪ੍ਰਸਿੱਧ ਲੇਖਕ ਸੁਰਜੀਤ ਪਾਤਰ ਨੇ ਕਿਹਾ ਕਿ "ਉਹਨਾਂ ਦੀ ਸਦੀਵੀ ਮੁਸਕਾਨ ਅਜੇ ਵੀ ਮੇਰੇ ਮਨ ਵਿਚ ਮੌਜੂਦ ਹੈ।" ਸ. ਹੀਰਾ ਸਿੰਘ ਗਾਬੜੀਆ ਨੇ ਕਿਹਾ "ਜ਼ਿੰਦਗੀ ਉਹੀ ਸਫ਼ਲ ਹੈ ਜੋ ਗੁਰੂ ਦੇ ਹੁਕਮ ਅਨੁਸਾਰ ਬਤੀਤ ਕੀਤੀ ਜਾਵੇ।" ਸੰਤ ਹਰਪਾਲ ਸਿੰਘ ਸੇਵਕ ਨੇ ਕਿਹਾ ਕਿ "ਸੰਤ ਦਲੀਪ ਸਿੰਘ ਨਾਮਧਾਰੀ ਦਾ ਸਾਰਾ ਜੀਵਨ, ਸੇਵਾ ਸਿਮਰਨ ਕਰਦਿਆਂ ਸੰਪੂਰਨ ਹੋਇਆ। ਸੰਤਾਂ ਨੇ ਆਪਣੇ ਦੋਹਾਂ ਪੁੱਤਰਾਂ ਨੂੰ, ਸਤਿਗੁਰੂ ਜੀ ਨਾਲ ਇਸ ਤਰ੍ਹਾਂ ਜੋੜਿਆ ਕਿ ਉਹ ਡੋਲੇ ਨਹੀਂ।"

ਸਤਿਗੁਰੂ ਜੀ ਦੇ ਦੁਪਹਿਰ ਦੇ ਦਿਵਾਨ ਵਿਚ, ਸੰਤ ਦਲੀਪ ਸਿੰਘ ਦੇ ਵੱਡੇ ਪੁੱਤਰ, ਨਵਤੇਜ ਸਿੰਘ ਨੂੰ ਦਸਤਾਰ ਸਜਾਈ ਗਈ। ਛੋਟੇ ਸਪੁੱਤਰ ਕੁਲਵੰਤ ਸਿੰਘ ਨੇ ਬੇਨਤੀ ਕੀਤੀ ਸਤਿਗੁਰੂ ਜੀ ਦਾ ਮਿਹਰ ਭਰਿਆ ਹੱਥ ਸਾਡੇ ਸਿਰ ਤੇ ਇਸੇ ਤਰ੍ਹਾਂ ਟਿਕਿਆ ਰਹੇ। ਸੰਤ ਦਲੀਪ ਸਿੰਘ ਜੀ ਦੀ ਯਾਦ ਵਿਚ ਇਕ ਸਹਿਜ ਪਾਠ ਦਾ ਵੀ ਭੋਗ ਪਾਇਆ ਗਿਆ।

ਸੰਤ ਦਲੀਪ ਸਿੰਘ ਬਾਰੇ ਸ. ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਪੱਤਰ ਵਰਿਆਮ ਵਿਚ ਲਿਖਿਆ ਹੈ– "ਆਪਣੀ ਹਲੀਮੀ, ਲਗਨ, ਦ੍ਰਿੜ੍ਹਤਾ, ਵਿਦਵਤਾ ਅਤੇ ਕਲਾਤਮਕ ਸੋਚ ਕਾਰਨ, ਦਲੀਪ ਸਿੰਘ ਹੋਰਾਂ ਨੇ ਹਰ ਮੁਲਾਕਾਤੀ ਤੇ ਆਪਣੀ ਨਿਵੇਕਲੀ ਛਾਪ ਛੱਡੀ ਹੈ।"

**ਨਾਮਧਾਰੀ ਲਹਿਰ ਨੂੰ ਸਮਰਪਿਤ ਸਾਹਿਤਕ ਗੋਸ਼ਠੀ**

ਸੁੱਖੋ ਖਾਲਸਾ ਸੀਨੀਅਰ ਸੈਕੰਡਰੀ ਸਕੂਲ, ਦਿੱਲੀ ਦੇ ਭਾਈ ਵੀਰ ਸਿੰਘ ਆਡੀਟੋਰੀਅਮ ਹਾਲ ਵਿਚ ਨਾਮਧਾਰੀ ਲਹਿਰ ਬਾਰੇ ਵਿਸ਼ੇਸ਼ ਵਿਚਾਰ–ਗੋਸ਼ਠੀ ਨੂੰ ਆਯੋਜਿਤ ਕੀਤਾ ਗਿਆ। ਇਸ ਗੋਸ਼ਠੀ ਦੇ ਮੁੱਖ ਮਹਿਮਾਨ ਸ. ਹਰਵਿੰਦਰ ਸਿੰਘ ਹੰਸਪਾਲ ਤੇ ਪ੍ਰੋ. ਸਾਦਕ ਅਲੀ (ਪ੍ਰਧਾਨ ਉਰਦੂ ਅਕਾਦਮੀ ਅਤੇ ਦਿੱਲੀ ਯੂਨੀਵਰਸਿਟੀ ਦੇ ਉਰਦੂ ਵਿਭਾਗ ਦੇ ਮੁੱਖੀ) ਪ੍ਰਧਾਨ ਸਨ। ਡਾ. ਰਘਬੀਰ ਸਿੰਘ ਨੇ

ਆਪਣੇ ਮੁੱਖ ਪੇਪਰ ਵਿਚ, ਨਾਮਧਾਰੀ ਲਹਿਰ ਦੇ ਧਾਰਮਿਕ, ਅਧਿਆਤਮਕ ਤੇ ਰਾਜਨੀਤਕ ਪੱਖਾਂ ਉੱਤੇ ਪ੍ਰਕਾਸ਼ ਪਾਉਂਦੇ ਹੋਏ ਇਸ ਦੀ ਇਤਿਹਾਸਕ ਮਹੱਤਤਾ ਬਾਰੇ ਵਿਸਤ੍ਰਿਤ ਰੋਸ਼ਨੀ ਪਾਈ। ਗੋਸ਼ਟੀ ਵਿਚ ਭਾਗ ਲੈਣ ਵਾਲੇ ਕਈ ਵਿਦਵਾਨਾਂ ਨੇ, ਨਾਮਧਾਰੀ ਲਹਿਰ ਦੇ ਵੱਖ ਵੱਖ ਪੱਖਾਂ ਬਾਰੇ ਆਪਣੇ ਵਿਚਾਰ ਪ੍ਰਗਟਾਏ। ਇਨ੍ਹਾਂ ਭਾਗ ਲੈਣ ਵਾਲੇ ਵਿਦਿਵਾਨਾਂ ਵਿਚ ਸਰਵ ਸ੍ਰੀ ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਇਤਿਹਾਸਕਾਰ, ਸ. ਸਰਬਸ਼ਕਤੀਮਾਨ ਸਿੰਘ (ਮੁੱਖ ਸੰਪਾਦਕ ਵਰਤਮਾਨ ਹਿਦੁਸਤਾਨ) ਸ. ਚਰਨਜੀਤ ਸਿੰਘ ਸ਼ਾਮਲ ਸਨ। ਡਾ. ਮਨਜੀਤ ਸਿੰਘ ਜਨਰਲ ਸਕੱਤਰ ਅਤੇ ਸ਼ਾਇਰ ਮੋਹਨ ਸਿੰਘ ਬੇਰੀ ਨੇ ਪੰਜਾਬੀ ਭਾਸ਼ਾ ਨੂੰ ਜਿਥੇ ਦੂਜੀ ਭਾਸ਼ਾ ਦਾ ਦਰਜਾ ਦੇਣ ਦੇ ਐਲਾਨ ਲਈ, ਦਿੱਲੀ ਸਰਕਾਰ ਦਾ ਧੰਨਵਾਦ ਕੀਤਾ ਉਥੇ ਛੇਤੀ ਹੀ ਇਸ ਐਲਾਨ ਨੂੰ ਅਮਲੀ ਜਾਮਾ ਪਹਿਨਾਉਣ ਲਈ ਮਤਾ ਵੀ ਪਾਸ ਕੀਤਾ ਸੀ। ਹਰਭਜਨ ਸਿੰਘ ਵਲੋਂ ਲਗਾਈ ਗਈ ਚਿੱਤਰ ਪ੍ਰਦਰਸ਼ਨੀ ਨੇ ਵੀ ਸਮਾਗਮ ਵਿਚ ਨਵਾ ਰੰਗ ਭਰ ਦਿੱਤਾ। ਪੰਜਾਬੀ ਭਾਸ਼ਾ ਨੂੰ ਦਿੱਲੀ ਵਿਚ ਦੂਜਾ ਦਰਜਾ ਦਿਵਾਉਣ ਦੇ ਸੰਬੰਧ ਵਿਚ ਜਲਦੀ ਕਾਰਵਾਈ ਕਰਵਾਉਣ ਲਈ ਸ੍ਰੀ ਹੰਸਪਾਲ ਅਤੇ ਪ੍ਰੋ. ਸਾਦਕ ਅਲੀ ਨੇ ਆਪਣੀਆਂ ਸੇਵਾਵਾਂ ਨੂੰ ਸਮਰਪਿਤ ਕਰਨ ਦਾ ਵੀ ਭਰੋਸਾ ਦਵਾਇਆ।

**ਦੋ ਨਾਮਧਾਰੀ ਸਾਹਿਤਕਾਰਾਂ ਦੀ ਯਾਦ ਵਿਚ ਸੰਮੇਲਨ**

ਸ੍ਰੀ ਮੰਗਲ ਸਿੰਘ ਲਾਇਲਪੁਰੀ ਤੇ ਸ੍ਰੀ ਅਮਰ ਭਾਰਤੀ ਜਿਥੇ ਪੰਜਾਬੀ ਦੇ ਉੱਘੇ ਕਵੀ ਤੇ ਲੇਖਕ ਸਾਹਿਤਕਾਰ ਸਨ, ਉਥੇ ਇਹ ਦੋਵੇਂ ਸੱਕੇ ਭਰਾ, ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਵਰੋਸਾਏ ਹੋਏ, ਸ਼ਰਧਾਲੂ ਸੇਵਕਾਂ ਵਿਚੋਂ ਵੀ ਸਨ। ਲਾਇਲਪੁਰੀ ਜੀ ਸਿਰਕੱਢ ਨਾਮਧਾਰੀ ਕਵੀਆਂ ਵਿਚੋਂ ਸਨ ਅਤੇ ਅਮਰ ਭਾਰਤੀ ਜੀ ਉੱਚ-ਕੋਟੀ ਦੇ ਪੰਜਾਬੀ ਸਾਹਿਤਕਾਰ, ਜਿਨ੍ਹਾਂ ਦੀ ਦੇਣ ਕਈ ਵੱਡਮੁਲੇ ਪੱਖਾਂ 'ਤੇ ਪ੍ਰਮਾਣਿਕ ਲੇਖਕਾਂ ਦੇ ਤੌਰ 'ਤੇ, ਉਚ ਕੋਟੀ ਦੀ ਮੰਨੀ ਜਾਂਦੀ ਹੈ। ਇਨ੍ਹਾਂ ਦੋਹਾਂ ਭਰਾਵਾਂ ਦੀ ਯਾਦ ਵਿਚ, 23 ਅਪ੍ਰੈਲ ਨੂੰ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ, ਨਵੀਂ ਦਿੱਲੀ ਵਿਖੇ, ਯਾਦਗਾਰੀ ਸੰਮੇਲਨ ਕੀਤਾ ਗਿਆ। ਇਨ੍ਹਾਂ ਦੋਹਾਂ ਭਰਾਵਾਂ ਦੀ ਸਮੁਚੀ ਸਾਹਿਤਕ ਦੇਣ ਬਾਰੇ, ਵੱਖ ਵੱਖ ਬੁਲਾਰਿਆਂ ਵਲੋਂ ਪ੍ਰਕਾਸ਼ ਪਾਇਆ ਗਿਆ। ਮੰਗਲ ਸਿੰਘ ਲਾਇਲਪੁਰੀ ਵਲੋਂ ਦੈਨਿਕ ਸਮਾਚਾਰ

ਪੱਤਰ 'ਨਵਾਂ ਹਿੰਦੁਸਤਾਨ' ਜਾਰੀ ਕੀਤਾ ਗਿਆ, ਜੋ ਹੁਣ ਉਹਨਾਂ ਦੇ ਸਪੁੱਤਰ ਸ. ਸਰਬਸ਼ਕਤੀਮਾਨ ਵਲੋਂ ਮਾਸਿਕ 'ਵਰਤਮਾਨ ਹਿੰਦੁਸਤਾਨ' ਦੇ ਨਾਮ ਹੇਠ ਚਲਾਇਆ ਜਾ ਰਿਹਾ ਹੈ। ਅਮਰ ਭਾਰਤੀ ਜੀ ਜਿਥੇ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰਾਂ ਵਿਚੋਂ ਸਨ ਉਥੇ ਉਹ ਸਫ਼ਲ ਅਨੁਵਾਦਕ ਵੀ ਸਨ ਜੋ ਬੰਗਲਾ ਭਾਸ਼ਾ ਦੀਆਂ ਰਚਨਾਵਾਂ ਨੂੰ, ਸਿੱਧਾ ਪੰਜਾਬੀ ਵਿਚ ਅਨੁਵਾਦ ਕਰਨ ਦੀ ਸਮਰੱਥਾ ਰਖਦੇ ਸਨ।

ਜਥੇਦਾਰ ਸੇਵਾ ਸਿੰਘ ਨੇ ਦੋਵਾਂ ਭਰਾਵਾਂ ਦੀ, ਸਾਹਿਤਕ ਸੇਵਾਵਾਂ ਬਾਰੇ ਚਾਨਣਾ ਪਾਉਂਦੇ ਹੋਏ ਦੱਸਿਆ ਕਿ "ਦੋਹਾਂ ਭਰਾਵਾਂ ਨੇ ਬਿਨਾਂ ਸਕੂਲੀ ਵਿੱਦਿਆ ਪ੍ਰਾਪਤ ਕੀਤਿਆਂ, ਵਿੱਦਵਤਾ ਦੀਆਂ ਸਿਖਰਾਂ ਨੂੰ ਛੋਹਿਆ। ਸਾਹਿਤ ਸਭਾ ਦਿੱਲੀ ਦੇ ਪ੍ਰਧਾਨ, ਡਾ. ਮਨਜੀਤ ਸਿੰਘ ਨੇ ਕਿਹਾ ਕਿ "ਇਹ ਦੋਵੇਂ ਮਹਾਨ ਹਸਤੀਆਂ ਵਿਚਾਰਧਾਰਕ ਤੌਰ 'ਤੇ ਨਾਮਧਾਰੀ ਸਮਾਜ ਨਾਲ, ਪੂਰੀ ਸ਼ਿੱਦਤ ਨਾਲ ਉਮਰ ਭਰ ਜੁੜੀਆਂ ਰਹੀਆਂ।"

ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ ਕਿ "ਭਾਰਤੀ ਜੀ ਕੇਵਲ ਨਾਮਧਾਰੀ ਜਗਤ ਨਾਲ ਹੀ ਜੁੜੇ ਹੋਏ ਨਹੀਂ ਸਨ ਉਹਨਾਂ ਦੀ ਸਮੁੱਚੀ ਵਿਚਾਰਧਾਰਾ ਬੜੀ ਵਿਸ਼ਾਲ ਅੰਤਰਰਾਸ਼ਟਰੀ ਤੇ ਮਾਨਵਵਾਦੀ ਸੀ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਦੱਸਿਆ ਕਿ "ਸੰਤ ਮੰਗਲ ਸਿੰਘ ਲਾਇਲਪੁਰੀ ਦੀਆਂ ਕਵਿਤਾਵਾਂ ਮੰਗਲ ਸਿੰਘ "ਗੰਗਾ ਸਿੰਘ ਵਾਲੇ" ਦੇ ਨਾਮ ਨਾਲ ਵੀ ਛਪਦੀਆਂ ਰਹਿੰਦੀਆਂ ਸਨ। ਇਨ੍ਹਾਂ ਦੋਹਾਂ ਭਰਾਵਾਂ ਨੇ ਸਾਹਿਤਕ ਤੌਰ 'ਤੇ ਕਈ ਨੌਜਵਾਨਾਂ ਨੂੰ ਵੀ ਸਾਹਿਤ ਰਚਨਾ ਕਰਨ ਦੀ ਪ੍ਰੇਰਨਾ ਦਿੱਤੀ। ਤਾਰਾ ਸਿੰਘ ਅਨਜਾਣ ਨੇ ਕਿਹਾ "ਜੇ ਕੁਝ ਹੋਰ ਸਮਾਂ ਇਨ੍ਹਾਂ ਲੇਖਕਾਂ ਨੂੰ ਮਿਲ ਜਾਂਦਾ ਤਾਂ ਉਹ ਸਾਡੇ ਸਾਹਿਤਕ ਵਿਰਸੇ ਵਿਚ ਹੋਰ ਵੀ ਅਮੋਲਿਕ ਵਾਧਾ ਕਰ ਜਾਂਦੇ।" ਸ੍ਰੀ ਐਸ.ਐਸ ਮਨਧੀਰ ਨੇ ਵੀ ਇਨ੍ਹਾਂ ਦੋਹਾਂ ਲੇਖਕਾਂ ਬਾਰੇ ਆਪਣੇ ਵਿਚਾਰ ਪ੍ਰਗਟਾਏ। ਇਹ ਦੋਵੇਂ ਭਰਾ ਨਾਮਧਾਰੀ ਸਾਹਿਤਕ ਖ਼ਜ਼ਾਨੇ ਦੇ ਬਹੁਮੁੱਲੇ ਰਤਨ ਸਨ।

**ਮੁੱਖ ਮੰਤਰੀ ਪੰਜਾਬ ਦਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣਾ**

12 ਮਈ 2006 ਨੂੰ ਸ. ਪ੍ਰਕਾਸ਼ ਸਿੰਘ ਬਾਦਲ, ਹੀਰਾ ਸਿੰਘ ਗਾਬੜੀਆ ਅਤੇ ਸ. ਮਾਨ ਸਿੰਘ ਗਰਚਾ ਤੇ ਹੋਰ ਜਥੇਦਾਰਾਂ ਨਾਲ ਸਤਿਗੁਰੂ

ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਅਤੇ ਸਿਹਤ ਦਾ ਹਾਲ ਚਾਲ ਪੁੱਛਣ ਵਾਸਤੇ ਗੁਰੂ ਚਰਨਾਂ ਵਿਚ ਹਾਜ਼ਰ ਹੋਏ।

ਬਾਦਲ ਸਾਹਿਬ ਨੇ ਸਤਿਗੁਰੂ ਜੀ ਦੇ ਸਨਮੁੱਖ ਆਪਣੀ ਲੱਤ ਵਿਚ ਖਰਾਬੀ ਕਾਰਨ, ਕੁਰਸੀ ਤੇ ਬੈਠਣ ਲਈ ਖ਼ਿਮਾਂ ਮੰਗੀ। ਸਤਿਗੁਰੂ ਜੀ ਦੀ ਸਿਹਤ ਬਾਰੇ ਪੁੱਛਿਆ ਅਤੇ ਗੁਰੂ ਅਰਜਨ ਦੇਵ ਜੀ ਦੇ 400 ਸਾਲਾ ਸ਼ਹੀਦੀ ਪੁਰਬ ਲਈ ਨਾਮਧਾਰੀ ਸੰਗਤ ਨੂੰ ਵੱਧ ਤੋਂ ਵੱਧ ਗਿਣਤੀ ਵਿਚ ਭੇਜਣ ਲਈ ਬੇਨਤੀ ਕੀਤੀ। ਚੇਤੇ ਰਹੇ ਕਿ ਨਾਮਧਾਰੀ ਸਾਧ ਸੰਗਤ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਪਹਿਲਾਂ ਵੀ ਖਾਲਸਾ ਪੰਥ ਦੀ ਸਿਰਜਣਾ ਸਮੇਂ 1999 ਵਿਚ ਆਨੰਦਪੁਰ ਦੀ ਯਾਤਰਾ ਅਤੇ ਛੋਟੇ ਸਾਹਿਬਜਾਦਿਆਂ ਦੀ ਸ਼ਹੀਦੀ ਦੇ ਸੰਬੰਧ ਵਿਚ 2005 ਫਤਿਹਗੜ੍ਹ ਸਾਹਿਬ ਦੀ ਯਾਤਰਾ ਵੀ ਸ਼ਾਨਦਾਰ ਜਲੂਸ ਦੇ ਰੂਪ ਵਿਚ ਕਰ ਚੁੱਕੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਕਸ਼ੇ ਕਦਮਾਂ ਤੇ ਚਲਦੇ ਹੋਏ ਪੰਥਕ ਏਕਤਾ ਦੇ ਸਦਾ ਹੀ ਹਾਮੀ ਰਹੇ ਹਨ।

ਸਤਿਗੁਰੂ ਜੀ ਦੀ ਪ੍ਰਵਾਨਗੀ ਲੈ ਕੇ ਤੇ ਨਮਸਕਾਰ ਕਰਕੇ, ਸ਼੍ਰੀ ਬਾਦਲ ਆਪਣੇ ਸਾਥੀਆਂ ਸਮੇਤ ਰਾਈਆਂ ਪਧਾਰੇ ਅਤੇ ਸਤਿਗੁਰੂ ਜੀ ਦੇ ਖੇਤੀ ਫਾਰਮ ਨੂੰ ਦੇਖ ਕੇ ਬੜਾ ਪ੍ਰਸੰਨ ਹੋਏ।

**ਦੋ ਸ਼ਤਾਬਦੀਆਂ ਦਾ ਮੇਲਾ**

21 ਮਈ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰਗੱਦੀ ਉਤੇ ਬਿਰਾਜਮਾਨ ਹੋਣ ਦੇ ਸ਼ਤਾਬਦੀ ਮੇਲੇ, ਸ੍ਰੀ ਭੈਣੀ ਸਾਹਿਬ ਵਿਖੇ ਮਨਾਏ ਗਏ।

ਸਤਿਗੁਰੂ ਜਗਜੀਬ ਸਿੰਘ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦੇ ਕੀਰਤਨਨ ਪਿਛੋਂ, ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ "ਅੱਜ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੱਦੀ ਨਸ਼ੀਨੀ ਦੀਆਂ ਦੋ ਸ਼ਤਾਬਦੀਆਂ ਸੰਯੁਕਤ ਰੂਪ ਵਿਚ ਮਨਾਈਆਂ ਜਾ ਰਹੀਆਂ ਹਨ।" ਸਤਿਗੁਰੂ ਹਰੀ ਸਿੰਘ ਜੀ ਦਾ ਸਮਾਂ ਅਜਿਹਾ ਸੀ ਕਿ ਇਕ ਵਾਰ ਜਿਹੜਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਂਦਾ ਸੀ, ਉਸ ਨੂੰ 6 ਮਹੀਨੇ ਪਿਛੋਂ ਹੀ ਦੁਬਾਰਾ ਦਰਸ਼ਨ ਕਰਨ ਦੀ ਆਗਿਆ ਦਿੱਤੀ ਜਾਂਦੀ ਸੀ। ਪੁਲਿਸ ਦੀ ਚੌਂਕੀ ਗੁਰੂ

ਸਥਾਨ ਦੇ ਬੂਹੇ ਅੱਗੇ 51 ਸਾਲ ਤੱਕ ਬੈਠੀ ਰਹੀ। ਸਤਿਗੁਰੂ ਹਰੀ ਸਿੰਘ ਜੀ ਨੇ ਗੜਵੇ ਵਿਚ ਦਾਲ ਪ੍ਰਸ਼ਾਦਾ ਪਾ ਕੇ, ਝਾੜੀਆਂ ਤੇ ਟਿੱਬਿਆਂ ਵਿਚ ਛੁਪੇ ਦਰਸ਼ਨ ਕਰਨ ਆਏ ਸਿੰਘਾਂ ਨੂੰ ਜਾ ਕੇ ਵਰਤਾ ਆਉਣਾ, ਰਾਮ ਮੰਦਰ ਵਿਚ ਚੋਰੀ ਅਨੰਦ ਕਾਰਜ ਵੀ ਕਰਨੇ। ਗੁਰੂ ਹਰੀ ਸਿੰਘ ਜੀ ਨੇ ਇਨ੍ਹਾਂ ਪਾਬੰਦੀਆਂ ਦੇ ਹੁੰਦਿਆਂ ਹੋਇਆਂ, ਸਿੱਖੀ ਦੇ ਬਾਗ ਨੂੰ ਹਰਾ ਭਰਾ ਰੱਖਿਆ।

ਦੁਪਹਿਰ ਦੇ ਦਿਵਾਨ ਤੋਂ ਪਹਿਲਾਂ ਵੱਖ ਵੱਖ ਜਥੇਦਾਰਾਂ ਵਲੋਂ ਹੱਲੇ ਦੇ ਦਿਵਾਨ ਸਜਾਏ ਗਏ। ਮਾਸਟਰ ਦਰਸ਼ਨ ਸਿੰਘ ਨੇ ਸੰਤ ਬਾਹੋਵਾਲ ਦੇ ਗ੍ਰੰਥ 'ਸਤਿਗੁਰੂ ਬਿਲਾਸ ਪਾਤਸ਼ਾਹੀ ਬਾਹਰਵੀ' ਦੀ ਕਥਾ ਕੀਤੀ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ ਕਿ "ਸਤਿਗੁਰੂ ਹਰੀ ਸਿੰਘ ਜੀ 1906 ਦੀ ਜੇਠ ਵਦੀ 10ਵੀਂ ਨੂੰ ਜੋਤੀ ਜੋਤ ਸਮਾਏ ਤੇ ਉਸੇ ਦਿਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰਗੱਦੀ ਤੇ ਸ਼ੁਭਾਇਮਾਨ ਹੋਏ।" ਸੁਵਰਨ ਸਿੰਘ ਵਿਰਕ ਨੇ ਸੰਗਤਾਂ ਨੂੰ ਸੰਬੋਧਨ ਕਰਦੇ ਹੋਇਆਂ ਕਿਹਾ ਕਿ "ਸਤਿਗੁਰੂ ਹਰੀ ਸਿੰਘ ਜੀ ਨੇ ਸਬਰ ਦੀ ਕਹੀ ਫੜ ਕੇ ਪੰਥ ਵਾਸਤੇ ਘਾਲਣਾ ਘਾਲੀਆਂ ਹਨ। ਕੌੜੇ ਬਚਨ ਵੀ ਸੁਣੇ, ਪਰ ਸ਼ਾਂਤੀ ਵਿਚ ਹੀ ਰਹੇ।"

ਪ੍ਰੋ. ਕਸੇਲ ਨੇ ਕਿਹਾ ਕਿ "ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਕਦੇ ਨਹੀਂ ਸੀ ਮੋੜਿਆ। ਉਹਨਾਂ ਨੇ ਸਤਿਗੁਰੂ ਹਰੀ ਸਿੰਘ ਜੀ ਨੂੰ ਛੁਪਾ ਕੇ ਰੱਖਿਆ ਹੋਇਆ ਸੀ। ਅੰਗਰੇਜ਼ ਅਧਿਕਾਰੀ ਆ ਕੇ ਕਹਿੰਦਾ ਹੈ ਕਿ "ਜੇ ਬਾਬਾ ਜੀ ਸਾਨੂੰ ਪਤਾ ਹੁੰਦਾ ਕਿ ਤੁਸੀਂ ਨਾਮਧਾਰੀ ਪੰਥ ਨੂੰ ਏਨਾਂ ਬਲਵਾਨ ਬਣਾ ਦੇਣਾ ਹੈ ਤਾਂ ਸਰਕਾਰ, ਤੁਹਾਨੂੰ ਵੀ ਉਹਨਾਂ ਦੇ ਨਾਲ ਹੀ ਭੇਜ ਦਿੰਦੀ। 1892 ਤੋਂ ਪਿਛੋਂ ਸਤਿਗੁਰੂ ਹਰੀ ਸਿੰਘ ਜੀ ਨੇ ਵੱਖ ਵੱਖ ਇਲਾਕਿਆਂ ਵਿਚ ਦੌਰੇ ਕਰਨੇ ਆਰੰਭ ਕੀਤੇ। 1899 ਦੇ ਕਾਲ ਦੇ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ, ਕਾਲ ਪੀੜਤਾਂ ਦੀ ਸਹਾਇਤਾ ਕੀਤੀ। ਸਰਕਾਰ ਵਲੋਂ 100 ਮੁਰੱਬੇ ਭੂਮੀ ਗੁਰੂ ਕੇ ਲੰਗਰ ਲਈ ਲੈਣ ਤੋਂ, ਇਨਕਾਰ ਕਰ ਦਿੱਤਾ।

ਦੁਪਹਿਰ ਦੇ ਦੀਵਾਨ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਧ ਸੰਗਤ ਨੇ ਇਕ ਘੰਟੇ ਦਾ ਨਾਮ ਸਿਮਰਨ ਕਰਦੇ ਹੋਇਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸਰਵਣ ਕੀਤਾ ਅਤੇ ਫਿਰ ਹਜ਼ੂਰੀ ਰਾਗੀਆਂ ਦੇ ਕੀਰਤਨ

ਦਾ ਆਨੰਦ ਮਾਣਿਆਂ। ਰਾਤ ਨੂੰ ਹਰੀ ਮੰਦਰ ਵਿਚ ਸੂਬਾ ਮੇਲਾ ਸਿੰਘ ਤੇ ਸੂਬਾ ਸੇਵਾ ਸਿੰਘ ਜਮਨਾ ਨਗਰ ਅਤੇ ਜੋਗਾ ਸਿੰਘ ਭੰਗੂਰ ਵਲੋਂ, ਹੱਲੇ ਦੇ ਦੀਵਾਨ ਸਜਾਏ ਗਏ। ਨਾਮਧਾਰੀ ਸਹਿਤ ਸਭਾ ਜੀਵਨ ਨਗਰ ਵਲੋਂ ਯਾਦਗਾਰੀ ਕਵੀ ਦਰਬਾਰ ਕੀਤਾ ਗਿਆ। 22 ਮਈ ਨੂੰ ਦਿਨ੍ਹਾਂ ਸ਼ਤਾਬਦੀਆਂ ਦੇ ਭੋਗ ਸਮੇਂ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੋ ਅਨੰਦ ਕਾਰਜ ਕੀਤੇ ਗਏ ਅਤੇ 18 ਪਾਠਾਂ ਦੇ ਭੋਗ ਪਾਏ ਗਏ।

ਅਜਿਹਾ ਹੀ ਇਕ ਹੋਰ ਦੋ ਸ਼ਤਾਬਦੀਆਂ ਦਾ ਸਮਾਗਮ, ਯੂ.ਕੇ ਦੀ ਸੰਗਤ ਵਲੋਂ ਬਰਮਿੰਘਮ ਵਿਖੇ 20 ਤੋਂ 22 ਮਈ ਤਕ ਮਨਾਇਆ ਗਿਆ। ਇਸ ਵਿਚ ਸਤਿਗੁਰੂ ਹਰੀ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਿਰਤਾਂਤਾਂ ਬਾਰੇ, ਪ੍ਰਕਾਸ਼ ਪਾਇਆ ਗਿਆ ਅਤੇ ਪ੍ਰਸਿੱਧ ਨਾਮਧਾਰੀ ਇਤਿਹਾਸ ਲੇਖਕ, ਸ੍ਰੀ ਤਾਰਾ ਸਿੰਘ ਅਨਜਾਣ ਨੂੰ ਸਨਮਾਨਿਤ ਵੀ ਕੀਤਾ ਗਿਆ।

**ਹਰੀ ਸਿੰਘ ਵਡਾਣਾ ਦਾ ਦੇਹਾਂਤ**

ਸੰਤ ਹਰੀ ਸਿੰਘ ਵਡਾਣਾ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਸਿੱਖ ਸਨ। ਆਪ ਜੀ ਦਾ ਜਨਮ 1914 ਵਿਚ ਪਿਤਾ ਸ. ਚਤਰ ਸਿੰਘ ਦੇ ਗੁਰਸਿੱਖ ਪਰਵਾਰ ਵਿਚ ਹੋਇਆ। ਆਪ ਨੇ ਭਾਵੇਂ ਸਕੂਲੀ ਵਿੱਦਿਆ ਗ੍ਰਹਿਣ ਨਹੀਂ ਸੀ ਕੀਤੀ, ਪਰ ਨਿਰਮਲੇ ਸੰਤਾਂ ਦੇ ਉਪਕਾਰ ਦੁਆਰਾ, ਚੰਗੇ ਪਾਠੀ ਬਣ ਗਏ ਅਤੇ ਪੜ੍ਹਨ ਲਿਖਣ ਦੇ ਅਭਿਆਸ ਦੁਆਰਾ ਸਤਿਜੁਗ ਵਿਚ ਆਪ ਦੀਆਂ ਰਚਨਾਵਾਂ ਵੀ ਛਪਦੀਆਂ ਰਹੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਡਾਣਾ ਜੀ ਦੇ ਗੁਣਾਂ ਨੂੰ ਜਾਣ ਕੇ ਆਪਣੇ ਕੋਲ ਬੁਲਾ ਲਿਆ। ਪਾਕਿਸਤਾਨ ਬਣਨ ਪਿਛੋਂ ਆਪ ਜੀ ਦਾ ਨਿਵਾਸ ਪਿੰਡ ਕਰੀਵਾਲਾ ਜ਼ਿਲ੍ਹਾ ਸਿਰਸਾ ਵਿਚ ਰਿਹਾ। ਸੰਤ ਵਡਾਣਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਜੇ ਹੋਏ ਸਿੱਖਾਂ ਵਿਚੋਂ ਸਨ। ਇਕ ਵਾਰ ਅੱਸੂ ਦੇ ਜਪ ਪ੍ਰਯੋਗ ਦੇ ਮੇਲੇ ਸਮੇਂ ਆਪ ਜੀ ਵਲੋਂ ਬੇਨਤੀ ਕਰਨ ਉਤੇ, ਆਪ ਜੀ ਦੀ ਸੇਵਾ ਖੂਹ ਵਿਚੋਂ ਜਲ ਕੱਢਣ ਅਤੇ ਸੰਗਤਾਂ ਨੂੰ ਇਸ਼ਨਾਨ ਕਰਾਵਾਉਣ ਤੇ ਲਾਈ ਗਈ। ਜਦੋਂ ਆਪ ਸੰਤਾਂ ਦਾ ਇਸ਼ਨਾਨ ਕਰਵਾ ਰਹੇ ਸਨ ਤਾਂ ਚਾਦਰ ਦੀ ਗਿਲਤੀ ਮਾਰ ਕੇ ਕਿਸੇ ਨੇ ਆਣ ਕੇ ਉਹਨਾਂ ਕੋਲੋਂ ਇਹ ਸੇਵਾ ਲੈ ਕੇ, ਆਪ ਕਰਨੀ ਸ਼ੁਰੂ ਕਰ ਦਿੱਤੀ।

ਵਡਾਣਾ ਜੀ ਨੂੰ ਇਹ ਅਹਿਸਾਸ ਹੋ ਗਿਆ ਕਿ ਸਤਿਗੁਰੂ ਜੀ ਆਪ ਸਿੱਖਾਂ ਦੇ ਇਸ਼ਨਾਨ ਕਰਵਾਉਣ ਦੀ ਸੇਵਾ ਕਰ ਰਹੇ ਹਨ। ਸਤਿਗੁਰੂ ਜੀ ਨੇ ਵਡਾਣਾ ਜੀ ਨੂੰ ਮੂੰਹੋਂ ਕੁਝ ਨਾ ਬੋਲਣ ਦਾ ਇਸ਼ਾਰਾ ਕੀਤਾ ਅਤੇ ਆਪ ਜੀ ਆਸਾ ਦੀ ਵਾਰ ਦੇ ਕੀਰਤਨ ਵਿਚ ਦਰਸ਼ਨ ਜਾ ਦਿੱਤੇ। ਸ਼੍ਰੀ ਵਡਾਣਾ ਜੀ ਨੂੰ ਇਹ ਯਾਦ ਆਇਆ ਕਿ ਕਦੇ ਸਤਿਗੁਰੂ ਰਾਮ ਸਿੰਘ ਜੀ ਵੀ ਇਸੇ ਤਰ੍ਹਾਂ ਸਿੱਖਾਂ ਦਾ ਇਸ਼ਨਾਨ ਕਰਵਾਇਆ ਕਰਦੇ ਸਨ।

2006 ਵਿਚ ਜਦੋਂ ਹਰੀ ਸਿੰਘ ਵਡਾਣਾ ਜੀ ਸਤਿਗੁਰੂ ਜੀ ਦੇ ਅੰਤਿਮ ਵਾਰ ਦਰਸ਼ਨ ਕਰਨ ਆਏ ਤਾਂ ਸਤਿਗੁਰੂ ਜੀ ਉਸ ਸਮੇਂ ਸਿਹਤ ਦੇ ਢਿੱਲੇ ਹੋਣ ਕਾਰਨ ਬਚਨ ਬਿਲਾਸ ਨਹੀਂ ਸਨ ਕਰ ਸਕਦੇ। ਸੰਤ ਵਡਾਣਾ ਜੀ ਨੇ ਕਿਹਾ "ਆਪ ਮੁਸਕਰਾ ਤਾਂ ਸਕਦੇ ਹੋ।" ਸਤਿਗੁਰੂ ਜੀ ਨੇ ਮੁਸਕਰਾ ਕੇ ਵਡਾਣਾ ਜੀ ਨੂੰ ਨਿਹਾਲ ਕੀਤਾ। ਸੰਤ ਹਰੀ ਸਿੰਘ ਵਡਾਣਾ ਕੁਸ਼ਲ ਪ੍ਰਬੰਧਕ, ਪੰਚ ਫੈਸਲੇ ਕਰਨ ਵਾਲੇ ਤੇ ਆਪਣੇ ਇਲਾਕੇ ਦੇ ਮੰਨੇ ਪ੍ਰਮੰਨੇ ਮਹਾਂਪੁਰਸ਼ ਸਨ। ਆਪ ਜੀ ਦਾ ਦੇਹਾਂਤ 25 ਮਈ 2006 ਕਰੀਵਾਲਾ ਵਿਖੇ ਹੋਇਆ। ਆਪ ਜੀ ਨਮਿਤ ਅੰਤਿਮ ਭੋਗ ਕਰੀਵਾਲਾ ਵਿਖੇ, 3 ਜੂਨ ਨੂੰ ਪਾਇਆ ਗਿਆ। ਜਿਥੇ ਬਹੁਤ ਸਾਰੇ ਪਤਵੰਤੇ ਨਾਮਧਾਰੀ ਸਿੱਖ ਇਸ ਸ਼ਰਧਾਜਲੀ ਸਮਾਗਮ ਵਿਚ ਸ਼ਾਮਲ ਹੋਏ। ਸੁਵਰਨ ਸਿੰਘ ਵਿਰਕ ਨੇ ਹਰੀ ਸਿੰਘ ਵਡਾਣਾ ਬਾਰੇ, ਇਕ ਪੁਸਤਕ ਵੀ ਰਚੀ ਹੈ। ਆਪ ਜੀ ਦੇ ਭੋਗ ਸਮੇਂ, ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਇਤਿਹਾਸਕਾਰ, ਰਣਜੀਤ ਸਿੰਘ ਚੋਟਾਲਾ, ਕਾ. ਸੁਵਰਨ ਸਿੰਘ ਵਿਰਕ, ਜਗਦੇਵ ਸਿੰਘ ਮੱਟਦਾਦੂ ਅਤੇ ਹੋਰ ਬਹੁਤ ਸਾਰੇ ਉੱਘੇ ਵਿਅਕਤੀ ਇਸ ਸ਼ਰਧਾਂਜਲੀ ਸਮਾਗਮ ਵਿਚ ਸ਼ਾਮਲ ਹੋਏ।

3 ਜੂਨ 2006 ਨੂੰ 1893 ਦੇ ਖੋਟੇ ਆਨੰਦ ਵਿਆਹ ਮਰਯਾਦਾ ਦੀ ਸਥਾਪਤੀ ਦਾ ਯਾਦਗਾਰੀ ਮੇਲਾ, ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਇਹ ਸਮਾਗਮ 2 ਜੂਨ ਤੋਂ ਹੀ ਸੰਗਤਾਂ ਦੇ ਆਉਣ ਨਾਲ ਆਰੰਭ ਹੋ ਗਿਆ ਸੀ। ਦੁਪਹਿਰ ਦੇ ਦਿਵਾਨ ਤੋਂ ਪਹਿਲਾਂ ਤੇ ਪਿਛੋਂ, ਵੱਖ ਵੱਖ ਜਥੇਦਾਰਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਨੂੰ ਸ਼ਰਧਾਪੂਰਵਕ ਯਾਦ ਕੀਤਾ। 3 ਜੂਨ ਨੂੰ ਮੇਲੇ ਦੀ ਸਮਾਪਤੀ ਵਾਲੇ ਦਿਨ, ਸਤਿਗੁਰੂ ਜੀ ਦੇ ਅੰਮ੍ਰਿਤ ਵੇਲੇ ਦੇ ਹਜ਼ੂਰੀ ਦਿਵਾਨ ਦੀ

ਸਮਾਪਤੀ ਸਮੇਂ ਚਾਰ ਆਨੰਦ ਕਾਰਜ ਕੀਤੇ ਗਏ ਅਤੇ 13 ਪਾਠਾਂ ਦਾ ਭੋਗ ਪਾਇਆ ਗਿਆ, ਜਿਨਾਂ ਵਿਚੋਂ 5 ਪਾਠ ਸਤਿਗੁਰੂ ਜਗਜੀਤ ਸਿਘ ਜੀ ਦੀ ਚੜ੍ਹਦੀ ਕਲਾ ਵਾਸਤੇ ਤੇ 8 ਪਾਠ ਆਨੰਦ ਕਾਰਜਾਂ ਵਾਲੇ ਪਰਵਾਰਾਂ ਵਲੋਂ ਕੀਤੇ ਗਏ।

**ਸਤਿਗੁਰੂ ਜਗਜੀਤ ਸਿਘ ਜੀ ਵਲੋਂ ਸ੍ਰੀ ਹਰਭਜਨ ਸਿਘ ਯੋਗੀ ਦੇ ਸਿੱਖ ਪੰਥ ਦੇ ਹਿੱਤਾਂ ਲਈ ਕੀਤੇ ਗਏ ਕਾਰਜਾਂ ਦੀ ਪ੍ਰਸ਼ੰਸਾ**

ਸਤਿਗੁਰੂ ਜੀ ਬੜੇ ਕੋਮਲ ਤੇ ਉਦਾਰ ਹਿਰਦੇ ਦੇ ਸੁਆਮੀ ਹਨ। ਆਪ ਸਿੱਖ ਪੰਥ ਨਾਲ ਜੁੜੇ ਹਰ ਵਿਅਕਤੀ ਨੂੰ ਸਿੱਖ ਸੰਪ੍ਰਦਾਇ ਇਕਸੂਤਰ ਵਿਚ ਪਰੋਣਾ ਚਾਹੁੰਦੇ ਹਨ। ਸ੍ਰੀ ਹਰਭਜਨ ਸਿਘ ਯੋਗੀ ਬਾਰੇ ਆਪ ਜੀ ਦਾ ਦ੍ਰਿਸ਼ਟੀਕੋਣ, ਇਸੇ ਤਰ੍ਹਾਂ ਦੇ ਕੋਮਲ ਭਾਵੀ ਤੇ ਸਭ ਨੂੰ ਇਕ ਸੂਤਰ ਵਿਚ ਪਰੋਣ ਵਾਲਾ ਹੈ ਤਾਂ ਜੋ ਸਿੱਖ ਧਰਮ ਹੋਰ ਮਜ਼ਬੂਤ ਤੇ ਅੰਤਰਰਾਸ਼ਟਰੀ ਪੱਧਰ ਤਕ ਫੈਲ ਸਕੇ।

ਸ੍ਰੀ ਹਰਭਜਨ ਸਿਘ ਯੋਗੀ ਨੇ ਦੇਸ਼ ਵਿਚ ਤੇ ਵਿਦੇਸ਼ਾਂ ਵਿਚ ਜਾ ਕੇ ਸਿੱਖੀ ਪ੍ਰੇਮ ਦੇ ਇਸੇ ਜਜ਼ਬੇ ਨੂੰ ਉਭਾਰ ਕੇ ਅੱਗੇ ਲੈ ਜਾਣ ਦਾ ਜਤਨ ਕੀਤਾ ਹੈ। ਸ੍ਰੀ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਫੁਰਮਾਇਆ ਹੈ ਕਿ :

"ਐਸਾ ਜਗੁ ਦੇਖਿਆ ਜੁਆਰੀ

ਸਭਿ ਸੁਖ ਮਾਗੈ ਨਾਮ ਬਿਸਾਰੀ" - (ਗਉੜੀ ਆਸਾ ਮਹਲਾ ੧, ਪੰਨਾ ੨੨੨)

ਨਾਮ ਨੂੰ ਦ੍ਰਿੜ੍ਹ ਕਰਨ ਵਾਸਤੇ ਯੋਗੀ ਜੀ ਨੇ ਵਿਦੇਸ਼ਾਂ ਵਿਚ ਸਿੱਖ ਧਰਮ ਦਾ ਫੈਲਾਅ ਕੀਤਾ। ਸਿੱਖਾਂ ਵਿਚੋਂ ਕੁਝ ਇਕ ਨੇ ਸ਼੍ਰੀ ਹਰਭਜਨ ਸਿਘ ਦੇ ਯੋਗੀ ਹੋਣ ਬਾਰੇ ਵੀ ਇਤਰਾਜ ਕੀਤਾ ਸੀ, ਪਰ ਸਤਿਗੁਰੂ ਜੀ ਦਾ ਵਿਚਾਰ ਹੈ ਕਿ ਯੋਗੀ ਜੀ ਸਿੱਖ ਧਰਮ ਨਾਲ ਤਨੋ ਮਨੋਂ ਜੁੜੇ ਹੋਏ ਸਨ। ਯੋਗੀ ਦੇ ਉਪਨਾਮ ਬਾਰੇ ਵੀ ਕਈਆਂ ਨੂੰ ਇਤਰਾਜ਼ ਸੀ ਪਰ ਮੈਂ ਉਹਨਾਂ ਦੇ ਅਮਰੀਕਾ ਦੇ ਉਸ ਪਿੰਡ ਐਸਪਨੋਲਾ ਜਾ ਕੇ ਵੇਖਿਆ ਹੈ ਉਹ ਇਕੋ ਛੱਤ ਵਾਲੇ, ਸਾਡੇ ਸਧਾਰਨ ਪਿੰਡਾਂ ਵਰਗਾ ਹੈ ਜਿਥੇ ਘਰਾਂ ਦੇ ਪਰਨਾਲੇ ਸਾਡੇ ਪਿੰਡਾਂ ਵਾਂਗ ਬਾਹਰ ਨਿਕਲੇ ਹੋਏ ਹਨ। ਮੈਂ ਯੋਗੀ ਜੀ ਨੂੰ ਬਚਨ ਕੀਤਾ ਹੈ ਕਿ ਅਰਦਾਸ ਕਰੋ, ਜਿੰਨਾਂ ਕੁਝ ਤੁਸਾਂ ਸਾਨੂੰ ਆਖਿਆ ਹੈ ਅਸੀਂ ਉਸਦੇ ਅਨੁਸਾਰ ਹੋ ਸਕੀਏ। ਯੋਗੀ ਜੀ ਦੇ ਪੈਰੋਕਾਰ ਅਮਰੀਕਨ ਸਿੱਖਾਂ ਨੇ ਸਾਡੇ

ਕੀਰਤਨ ਤੋਂ ਪ੍ਰਸੰਨ ਹੋ ਕੇ ਆਖਿਆ ਕਿ ਸਾਨੂੰ ਵੀ ਅਜਿਹਾ ਕੀਰਤਨ ਕਰਨਾ ਸਿਖਾਓ। ਸਿੱਖਾਂ ਦੇ ਵੱਖ ਵੱਖ ਫਿਰਕਿਆਂ ਤੇ ਸੰਪ੍ਰਦਾਵਾਂ ਵਿਚ ਏਕਤਾ ਜਿੰਨੀ ਵੀ, ਜਿਥੇ ਵੀ ਅਤੇ ਜਿਸ ਤਰ੍ਹਾਂ ਵੀ ਹੋ ਸਕੇ, ਉਸ ਨੂੰ ਆਦਰਸ਼ ਮਿਥ ਕੇ, ਸਾਨੂੰ ਇਸ ਏਕਤਾ ਲਈ ਯਤਨ ਕਰਦੇ ਰਹਿਣਾ ਚਾਹੀਦਾ ਹੈ।

**2006 ਦੇ ਨਾਮਧਾਰੀ ਵਿਦਿਅਕ ਸੰਮੇਲਨ**

ਜੂਨ ਦੇ ਆਖਰੀ ਹਫ਼ਤੇ 25 ਤੋਂ 30 ਜੂਨ ਤੱਕ, ਵਿਸ਼ਵ ਨਾਮਧਾਰੀ ਵਿਦਿਅਕ ਜਥਿਆਂ ਦੇ ਸੰਮੇਲਨ, ਸ੍ਰੀ ਭੈਣੀ ਸਾਹਿਬ ਵਿਖੇ ਕੀਤੇ ਗਏ। ਲੜਕਿਆਂ ਦਾ ਸੰਮੇਲਨ 25 ਤੋਂ 27 ਜੂਨ ਤਕ ਕੀਤਾ ਗਿਆ। ਇਸ ਵਿਚ 1000 ਦੇ ਕਰੀਬ ਨੌਜਵਾਨ ਵਿਦਿਆਰਥੀਆਂ ਨੇ ਭਾਗ ਲਿਆ। ਵਿਦੇਸ਼ਾਂ ਵਿਚੋਂ ਵੀ ਕੁਝ ਬੱਚੇ ਥਾਈਲੈਂਡ, ਯੂ.ਕੇ ਅਤੇ ਕੈਨੇਡਾ ਆਦਿ ਦੇਸ਼ਾਂ ਤੋਂ ਵੀ ਸ਼ਾਮਲ ਹੋਏ। ਨਾਮਧਾਰੀ ਵਿਦਿਆਰਥਣਾਂ ਦਾ ਵਾਰਸ਼ਿਕ ਸਮਾਗਮ, 28 ਜੂਨ ਤੋਂ 30 ਜੂਨ ਤੱਕ ਕੀਤਾ ਗਿਆ ਜਿਸ ਵਿਚ 700 ਦੇ ਕਰੀਬ ਲੜਕੀਆਂ ਨੇ ਭਾਗ ਲਿਆ।

ਵਿਦਿਅਕ ਸੰਮੇਲਨਾਂ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪਰਸਤੀ ਵਿਚ, 1962 ਵਿਚ ਫ਼ੈਸਲਾ ਕੀਤਾ ਗਿਆ ਸੀ ਤੇ ਪਹਿਲਾ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ 1965 ਵਿਚ ਹੋਇਆ ਸੀ। ਲੜਕਿਆਂ ਦਾ ਇਹ ਸਮਾਗਮ 41ਵਾਂ ਸੀ। ਇਨ੍ਹਾਂ ਸੰਮੇਲਨਾਂ ਦਾ ਉਦੇਸ਼ ਨੌਜਵਾਨ ਪੀੜ੍ਹੀ ਦੇ ਲੜਕੇ ਅਤੇ ਲੜਕੀਆਂ ਨੂੰ, ਨਾਮਧਾਰੀ ਮਰਯਾਦਾ ਨਾਲ ਜੋੜਨਾ ਅਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਗੁਰਸਿੱਖੀ ਦੀ ਪ੍ਰੇਰਨਾ ਨੂੰ ਜਗਾ ਕੇ ਜੀਵਨ ਦੇ ਅਗਲੇਰੇ ਪੰਧ ਲਈ ਤਿਆਰ ਕਰਨਾ ਹੈ ਤਾਂ ਜੁ ਸਤਿਗੁਰੂ ਜੀ ਦੇ ਬਾਗ ਦੇ ਇਹ ਫੁੱਲ, ਗੁਰਸਿੱਖੀ ਤੇ ਸਤਿਗੁਰੂ ਵੱਲ, ਪੂਰਨ ਸਮਰਪਣ ਦੀ ਸੁਗੰਧੀ ਨੂੰ ਵੰਡ ਸਕਣ।

ਇਸ ਵਰਸ਼ ਦੇ ਵਿਦਿਅਕ ਸੰਮੇਲਨ ਸਿੱਖ ਇਤਿਹਾਸ ਦੀਆਂ ਤਿੰਨ ਸ਼ਤਾਬਦੀ ਵਰਸ਼ਾਂ ਨਾਲ ਸੰਬੰਧਤ ਸਨ। ਸ਼੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ 400 ਸਾਲ, ਸਤਿਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾਉਣ ਦੇ 100 ਸਾਲ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰੂਗੱਦੀ ਤੇ ਵਿਰਾਜਮਾਨ ਹੋਣ ਦੇ 100 ਸਾਲਾ ਇਤਿਹਾਸਕ ਪੁਰਬਾਂ ਨਾਲ ਸੰਬੰਧਤ ਹਨ। ਸੰਤ ਹਰਪਾਲ ਸਿੰਘ ਸੇਵਕ ਅਤੇ ਸੁਵਰਨ ਸਿੰਘ ਵਿਰਕ ਨੇ ਇਨ੍ਹਾਂ ਦੋਹਾਂ ਸੰਮੇਲਨਾਂ ਵਿਚ ਨਾਮਧਾਰੀ ਇਤਿਹਾਸ ਦੇ

ਗੌਰਵ, ਮਹਾਨ ਕੁਰਬਾਨੀਆਂ, ਦੇਸ਼ ਭਗਤੀ, ਦੇਸ਼ ਸੇਵਾ ਤੇ ਸਤਿਗੁਰਾਂ ਦੇ ਅਨੇਕ ਉਪਕਾਰਾਂ ਤੇ ਪ੍ਰਕਾਸ਼ ਪਾਇਆ। ਵੱਖ ਵੱਖ ਮੱਦਾਂ ਵਿਚ ਮੁਕਾਬਲੇ ਕਰਵਾਏ ਗਏ। ਭਾਸ਼ਣ ਪ੍ਰਤੀਯੋਗਤਾ, ਨਾਮ ਸਿਮਰਨ, ਲੇਖ ਲਿਖਣ, ਦਸਤਾਰ ਸਜਾਉਣ ਅਤੇ ਬੀਬੀਆਂ ਨੂੰ ਵਿਸ਼ੇਸ਼ ਤੌਰ 'ਤੇ ਸੁਚੱਜੀ ਜੀਵਨ ਜਾਚ ਬਾਰੇ ਜਾਣਕਾਰੀ ਦਿੱਤੀ ਗਈ। ਖੇਡਾਂ ਵਿਚ ਵੀ ਮੁਕਾਬਲੇ ਕਰਵਾਏ ਗਏ। ਰੱਸਾ ਖਿੱਚਣ ਦੇ ਮੈਚ ਬੜੇ ਦਿਲਚਸਪ ਸਨ। ਸਤਿਗੁਰੂ ਜੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ ਨੌਜਵਾਨ ਬੱਚੇ ਬੱਚੀਆਂ ਨੂੰ ਅਸ਼ੀਰਵਾਦ ਦਿੱਤੀ ਅਤੇ ਆਪਣੇ ਕਰ ਕੰਵਲਾਂ ਦੁਆਰਾ, ਇਨਾਮਾਂ ਦੀ ਬਖਸ਼ਸ਼ ਕੀਤੀ। ਬੀਬੀਆਂ ਨੂੰ ਵਿਸ਼ੇਸ਼ ਤੌਰ 'ਤੇ ਮਾਤਾ ਹੁਕਮੀ, ਮਾਤਾ ਖੇਮ ਕੌਰ ਅਤੇ ਮਾਤਾ ਜੀਵਨ ਕੌਰ ਜੀ ਬਾਰੇ ਦੱਸਿਆ ਗਿਆ।

ਲੜਕੇ ਅਤੇ ਲੜਕੀਆਂ ਦੇ ਇਹ ਸੰਮੇਲਨ, ਸੈਂਕੜੇ ਗੱਭਰੂ ਅਤੇ ਮੁਟਿਆਰਾਂ ਨੂੰ ਗੁਰਸਿੱਖੀ ਦੀ ਲਗਨ ਲਗਾ ਕੇ ਅਗਾਮੀ ਜੀਵਨ ਪੰਧ ਲਈ ਉਤਸ਼ਾਹਿਤ ਕਰਨ ਵਾਲੇ ਸਨ ਤਾਂ ਜੋ ਉਹ ਆਪਣੇ ਉਚੇ ਸੁਚੇ ਆਚਰਣ ਦੁਆਰਾ, ਆਲੇ ਦੁਆਲੇ ਵਿਚ ਸਾਰਥਕ ਭੂਮਿਕਾ ਨੂੰ ਨਿਭਾ ਸਕਣ।

**ਮੁਠੱਡੇ ਦਾ ਨਾਮਧਾਰੀ ਸਾਹਿਤਕ ਸੰਮੇਲਨ**

ਮੁਠੱਡੇ ਦੇ ਜੰਮ ਪਲ ਤੇ ਵਰਤਮਾਨ ਸਮੇਂ ਸਿਡਨੀ ਅਸਟ੍ਰੇਲੀਆ ਨਿਵਾਸੀ, ਕਵੀ ਸੰਤ ਦਲਬੀਰ ਸਿੰਘ 'ਤਰਸ' ਦੇ ਉੱਦਮ ਨਾਲ ਸੇਵਕ ਹਰਪਾਲ ਸਿੰਘ ਦੇ ਯਤਨਾਂ ਸਦਕਾ, ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਗਿਆ ਲੈ ਕੇ, ਇਹ ਨਾਮਧਾਰੀ ਸਾਹਿਤਕ ਸੰਮੇਲਨ 8 ਜੁਲਾਈ 2006 ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਨਿਵਾਜੇ ਹੋਏ ਪਿੰਡ ਮੁਠੱਡਾ ਕਲਾਂ ਵਿਚ ਕੀਤਾ ਗਿਆ। ਸੰਮੇਲਨ ਦੀ ਪ੍ਰਧਾਨਗੀ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕੀਤੀ ਅਤੇ ਪ੍ਰਧਾਨਗੀ ਮੰਡਲ ਵਿਚ ਸਰਵ ਸ੍ਰੀ ਸੁਵਰਨ ਸਿੰਘ ਵਿਰਕ, ਤਾਰਾ ਸਿੰਘ ਅਨਜਾਣ, ਸੁਵਰਨ ਸਿੰਘ ਸਨੇਹੀ ਸ਼ਾਮਲ ਸਨ।

'ਤਰਸ' ਪਤਨੀ, ਬੀਬੀ ਜਸਬੀਰ ਕੌਰ ਨੇ, ਦੂਰ ਦੂਰ ਤੋਂ ਆਏ ਨਾਮਧਾਰੀ ਲੇਖਕਾਂ ਤੇ ਪਤਵੰਤੇ ਸੱਜਣਾਂ ਦਾ ਸਵਾਗਤ ਕੀਤਾ। ਦਲਬੀਰ ਸਿੰਘ ਜੋ ਪੰਜ ਕਾਵਿ ਪੁਸਤਕਾਂ ਦੇ ਰਚਨਹਾਰ ਹਨ, ਨੇ ਮੁਠੱਡੇ ਦੇ ਇਤਿਹਾਸ ਅਤੇ ਸਤਿਗੁਰੂ ਰਾਮ ਸਿੰਘ ਜੀ ਦੀਆਂ ਇਸ ਨਗਰ ਉਤੇ ਬਖਸ਼ਿਸ਼ਾਂ ਦਾ ਬਿਆਨ ਕੀਤਾ। ਤਰਸ

ਜੀ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਵਜ਼ੀਰੇ ਲੁਹਾਰ ਨੂੰ (ਸਭ ਤੋਂ ਪਹਿਲਾਂ) ਭਜਨ ਦੀ ਬਖਸ਼ਸ਼ ਕੀਤੀ ਸੀ ਅਤੇ ਬੀਬੀ ਚੰਦਾਂ ਨੂੰ ਇੱਕ ਸਲੋਤਰ ਬਖਸ਼ਿਆ ਸੀ। ਸ੍ਰੀ ਸੁਵਰਨ ਸਿੰਘ ਵਿਰਕ ਨੇ ਤਰਸ ਜੀ ਦੀਆਂ ਕਾਵਿ ਪੁਸਤਕਾਂ ਬਾਰੇ ਚਰਚਾ ਕਰਦੇ ਹੋਏ ਦੱਸਿਆ ਕਿ ਇਨ੍ਹਾਂ ਪੁਸਤਕਾਂ ਦਾ ਵਿਸ਼ੇ-ਵਸਤੂ ਰਾਜਨੀਤਕ ਨਹੀਂ ਸਗੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮ ਸਨੇਹ ਕਾਰਨ, ਅਧਿਆਤਮਕ ਹੈ। ਸੁਵਰਨ ਸਿੰਘ ਸਨੇਹੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰੂ-ਕਾਲ ਵਿਚ ਮੁਠੱਡਾ ਵਿਖੇ ਹੋਈ ਉਸ ਇਤਿਹਾਸਕ ਮਿਲਾਪ ਕਾਨਫਰੰਸ ਦਾ ਜ਼ਿਕਰ ਕੀਤਾ, ਜਿਸ ਵਿਚ ਪੰਜਾਬ ਦੇ ਉੱਚ ਕੋਟੀ ਦੇ ਨੇਤਾ ਸ਼ਾਮਲ ਹੋਏ ਸਨ। (ਚੇਤੇ ਰਹੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਫਿਲੌਰ ਤੋਂ ਸ਼ਾਨਦਾਰ ਜਲੂਸ ਵਿਚ ਮੁਠੱਡੇ ਲਿਆਂਦਾ ਗਿਆ ਸੀ ਤੇ ਇਸ ਕਾਨਫਰੰਸ ਵਿਚ ਉਘੇ ਰਾਜਸੀ ਨੇਤਾ ਸ਼ਾਮਲ ਹੋਏ ਸਨ) ਸ੍ਰੀ ਤਾਰਾ ਸਿੰਘ ਅਨਜਾਣ ਨੇ ਇਸ ਸਾਹਿਤਕ ਸੰਮੇਲਨ ਦੀ ਸਫ਼ਲਤਾ ਬਾਰੇ ਪ੍ਰਬੰਧਕਾਂ ਨੂੰ ਵਧਾਈ ਦਿੱਤੀ ਅਤੇ ਤਰਸ ਜੀ ਦੀਆਂ ਕਾਵਿ ਪੁਸਤਕਾਂ ਨੂੰ ਨਿਵੇਕਲੇ ਅਧਿਆਤਮਕ ਰੰਗ ਵਾਲੀਆਂ ਰਚਨਾਵਾਂ ਕਿਹਾ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਇਸ ਪਿੰਡ ਦੇ ਨਿਵਾਸੀਆਂ ਉਤੇ ਅੰਗਰੇਜ਼ ਸਰਕਾਰ ਨੇ ਜਿਹੜਾ ਜ਼ਬਰ ਕੀਤਾ ਸੀ, ਉਸ ਦਾ ਵੇਰਵਾ ਦੱਸਿਆ। (ਕਿਵੇਂ) ਸੰਤ ਇੰਦਰ ਸਿੰਘ ਚਕਰਵਰਤੀ ਦੀ ਮਾਤਾ ਨੂੰ ਇਸ ਪਿੰਡ ਵਿਚ ਆਉਣ ਲਈ ਸਰਕਾਰ ਤੋਂ ਆਗਿਆ ਲੈਣੀ ਪੈਂਦੀ ਸੀ। ਚੱਕਰਵਰਤੀ ਜੀ ਦੀ ਮਾਤਾ ਦਾ ਇਹ ਪੇਕਾ ਪਿੰਡ ਸੀ। ਪੁਲਿਸ ਸੁਪਰੀਡੈਂਟ ਵਾਰਬਰਟਨ (Warburton) ਨੇ ਇਥੋਂ ਦੀਆਂ ਬੀਬੀਆਂ ਨੂੰ ਦੂਰ ਦੇ ਖੂਹ ਤੋਂ ਤੱਤੀ ਰੇਤ ਵਿਚ, ਨੰਗੇ ਪੈਰੀ ਇਸ ਲਈ ਤੁਰਨ ਲਈ ਮਜਬੂਰ ਕੀਤਾ ਸੀ ਕਿ ਉਹ ਕੂਕਾ ਪੰਥ ਨੂੰ ਛੱਡ ਦੇਣ। ਸਥਾਨਕ ਐਮ.ਐਲ.ਏ. ਚੌਧਰੀ ਸੰਤੋਖ ਸਿੰਘ ਨੇ ਕਿਹਾ ਕਿ ਕੂਕਾ ਲਹਿਰ ਨੇ ਸਭ ਤੋਂ ਪਹਿਲਾਂ ਅਜ਼ਾਦੀ ਦਾ ਝੰਡਾ ਬੁਲੰਦ ਕੀਤਾ ਅਤੇ ਅੱਜ ਅਸੀਂ, ਉਹਨਾਂ ਦੀਆਂ ਕੁਰਬਾਨੀਆਂ ਸਦਕਾ ਹੀ ਅਜ਼ਾਦੀ ਦੀਆਂ ਖੁਸ਼ੀਆਂ ਮਾਣ ਰਹੇ ਹਾਂ। ਚੌਧਰੀ ਸੰਤੋਖ ਸਿੰਘ ਨੇ ਇਸ ਪਿੰਡ ਵਿਚ ਸਟੇਡੀਅਮ, ਕਮਿਊਨਿਟੀ ਸੈਂਟਰ ਅਤੇ ਹਾਲ ਨੂੰ ਮੁਕੰਮਲ ਕਰਨ ਦਾ ਭਰੋਸਾ ਦਿਵਾਇਆ। ਸੰਤ ਜਗਦੀਸ਼ ਸਿੰਘ 'ਵਰਿਆਮ' ਨੇ ਮੰਚ ਦੀ ਕਾਰਵਾਈ ਨੂੰ ਨਿਭਾਇਆ। ਪੰਜਾਬੀ ਦੇ ਪ੍ਰਸਿੱਧ ਲੇਖਕ ਪ੍ਰੋ. ਪਿਆਰਾ ਸਿੰਘ ਭੋਗਲ ਨੇ

ਇਤਿਹਾਸ ਦੀ ਡੂੰਘੀ ਖੋਜ ਪੜਤਾਲ ਕਰਨ ਦਾ ਸੁਝਾਅ ਪੇਸ਼ ਕੀਤਾ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁਖੀ, ਡਾ. ਜੋਗਿੰਦਰ ਸਿੰਘ ਨੇ ਨਾਮਧਾਰੀ ਪੰਥ ਦੀਆਂ ਵਿਸ਼ੇਸ਼ਤਾਵਾਂ ਦਾ ਵਰਨਣ ਕਰਦੇ ਹੋਇਆਂ ਕਿਹਾ ਕਿ ਨਾਮਧਾਰੀਆਂ ਵਿਚ ਭਰੂਣ ਹੱਤਿਆ ਬਿਲਕੁਲ ਨਹੀਂ ਹੈ। ਉਨ੍ਹਾਂ ਆਪਣੇ ਵਿਭਾਗ ਦੇ ਖੋਜ ਕਾਰਜਾਂ ਬਾਰੇ ਵੀ ਰੌਸ਼ਨੀ ਪਾਈ।

ਦੁਪਹਿਰ ਤੋਂ ਬਾਅਦ ਦੇ ਦੂਜੇ ਸੈਸ਼ਨ ਵਿਚ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ ਜਿਸ ਦੀ ਪ੍ਰਧਾਨਗੀ ਮਾਸਟਰ ਅਮਰੀਕ ਸਿੰਘ ਨੇ ਕੀਤੀ। ਬਹੁਤ ਸਾਰੇ ਕਵੀਆਂ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ, ਸਾਧੂ ਸਿੰਘ ਕਿਸਾਨ, ਸੂਬਾ ਬਲਵਿੰਦਰ ਸਿੰਘ, ਸੂਬਾ ਸੁਰਿੰਦਰ ਕੌਰ ਖਰਲ, ਬੀਬੀ ਸੁਖਜੀਤ ਕੌਰ, ਪ੍ਰਿੰ. ਕਰਤਾਰ ਸਿੰਘ ਕਾਲੜਾ ਅਤੇ ਭਾਸ਼ਾ ਵਿਭਾਗ ਦੇ ਸਹਾਇਕ ਡਾਇਰੈਕਟਰ ਸਤਿੰਦਰ ਸਿੰਘ ਨੰਦਾ ਅਤੇ ਸੰਤ ਅਜੀਤ ਸਿੰਘ ਰੰਧਾਵਾ ਵੀ ਇਸ ਸਮਾਗਮ ਵਿਚ ਸ਼ਾਮਲ ਹੋਏ।

**ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਵਿਖੇ ਟੈਲੀ ਡਾਕਟਰੀ ਸਹੂਲਤਾਂ**

ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਦਾ ਉਦਘਾਟਨ, ਡਾ. ਮਨਮੋਹਨ ਸਿੰਘ ਪ੍ਰਧਾਨ ਮੰਤਰੀ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਨਾਲ 23 ਸਤੰਬਰ 2005 ਨੂੰ ਕੀਤਾ ਗਿਆ ਸੀ। ਹੁਣ ਕੇਵਲ 10 ਮਹੀਨੇ ਦੇ ਅੰਦਰ ਇਸ ਹਸਪਤਾਲ ਨੇ ਆਪਣੇ ਆਪ ਨੂੰ ਹੋਰ ਵਿਕਸਿਤ ਕਰ ਲਿਆ ਹੈ। 16 ਜੁਲਾਈ 2006 ਤੋਂ ਠਾਕੁਰ ਉਦੇ ਸਿੰਘ ਮੈਨੇਜਿੰਗ ਡਾਇਰੈਕਟਰ ਅਤੇ ਹਸਪਤਾਲ ਦੇ ਡਾਇਰੈਕਟਰ ਡਾ. ਜਗਦੀਪ ਸਿੰਘ ਦੇ ਉੱਦਮ ਸਦਕਾ, ਇਸ ਹਸਪਤਾਲ ਵਿਚ ਹੁਣ ਟੈਲੀ ਸਹੂਲਤਾਂ ਵੀ ਦਿੱਤੀਆਂ ਜਾ ਰਹੀਆਂ ਹਨ। ਹੁਣ ਏਥੋਂ ਦੇ ਰੋਗੀ ਹੈਦਰਾਬਾਦ, ਦਿੱਲੀ, ਕਲਕੱਤਾ, ਚੇਨਈ ਦੇ ਅਪੋਲੋ ਹਸਪਤਾਲਾਂ ਨਾਲ ਸੰਪਰਕ ਜੋੜ ਕੇ, ਉਥੋਂ ਦੇ ਮਾਹਿਰ ਡਾਕਟਰਾਂ ਦੇ ਮਸ਼ਵਰੇ ਵੀ ਲੈ ਸਕਣਗੇ।

ਇਸ ਟੈਲੀ ਡਾਕਟਰੀ ਸੇਵਾ ਦੇ ਉਦਘਾਟਨ ਸਮੇਂ 2 ਜੁਲਾਈ 2006 ਨੂੰ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਇਸ ਸੇਵਾ ਦਾ ਆਰੰਭ

ਕੀਤਾ। ਮੁੱਖ-ਮੰਤਰੀ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ ਇਸ ਨਾਲ ਗਰੀਬ ਤੇ ਦਰਮਿਆਨੇ ਤਬਕੇ ਦੇ ਰੋਗੀ, ਦੂਰ ਦੇ ਮਾਹਿਰ ਡਾਕਟਰਾਂ ਦੇ ਸੁਝਾਵਾਂ ਦਾ ਲਾਭ ਲੈ ਸਕਣਗੇ।

**ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ਸੰਮੇਲਨ**

16 ਜੁਲਾਈ ਨੂੰ ਸਤਿਗੁਰੂ ਹਰੀ ਸਿੰਘ ਮਹਾਂਵਿਦਿਆਲਾ, ਸ੍ਰੀ ਜੀਵਨ ਨਗਰ ਵਿਖੇ, ਪ੍ਰਸਿੱਧ ਨਾਮਧਾਰੀ ਲੇਖਕ, ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ਵਿਸ਼ੇਸ਼ ਸਮਾਰੋਹ ਕੀਤਾ ਗਿਆ ਜਿਸ ਦੀ ਪ੍ਰਧਾਨਗੀ ਸ੍ਰੀ ਹਰਵਿੰਦਰ ਸਿੰਘ ਹੰਸਪਾਲ (ਪ੍ਰਧਾਨ ਨਾਮਧਾਰੀ ਦਰਬਾਰ) ਨੇ ਕੀਤੀ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸ੍ਰੀ ਹੰਸਪਾਲ ਜੀ ਨੇ ਕਿਹਾ ਕਿ ਸਵਰਗਵਾਸੀ 'ਵਹਿਮੀ' ਜੀ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ, ਨਾਮਵਰ ਸੇਵਕਾਂ ਅਤੇ ਨਿਕਟਵਰਤੀ ਸਿੱਖਾਂ ਵਿਚੋਂ ਸਨ। ਆਪਣੀਆਂ ਪੁਸਤਕਾਂ ਜਸ ਜੀਵਨ-6 ਭਾਗਾਂ ਵਿਚ ਤਰਨ ਸਿੰਘ 'ਵਹਿਮੀ' ਜੀ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਿਰਤਾਂਤ ਨੂੰ ਵਿਸਥਾਰ ਸਹਿਤ ਰਚਿਆ ਹੈ। ਇਹ ਪੁਸਤਕ-ਲੜੀ ਨਾਮਧਾਰੀ ਪੰਥ ਦੇ ਸਰੋਤ ਗ੍ਰੰਥਾਂ ਵਿਚੋਂ ਮੰਨੀ ਜਾਂਦੀ ਹੈ। ਆਪ ਕਈ ਹੋਰ ਪੁਸਤਕਾਂ ਦੇ ਵੀ ਰਚਨਹਾਰ ਸਨ।

ਇਸ ਸਮਾਗਮ ਵਿਚ ਕੁਝ ਉਘੇ ਸਾਹਿਤਕਾਰਾਂ ਵਲੋਂ ਵਿਸ਼ੇਸ਼ ਪਰਚੇ ਵੀ ਪੜ੍ਹੇ ਗਏ। ਇਨ੍ਹਾਂ ਲੇਖਕਾਂ ਵਿਚ ਡਾ. ਕੁਲਬੀਰ ਸਿੰਘ ਕਾਂਗ ਦਾ ਪਰਚਾ 'ਗੁਰੂ ਸ਼ਬਦ ਤੋਂ ਸ਼ਹਾਦਤ' ਤੱਕ ਗੁਰੂ ਅਰਜਨ ਦੇਵ ਜੀ ਬਾਰੇ ਸੀ। ਦੂਜਾ ਪਰਚਾ ਡਾ. ਕੁਲਵੰਤ ਕੌਰ ਦਾ ਸੀ ਜਿਸ ਵਿਚ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਾਂਈ ਮੀਆਂ ਮੀਰ ਜੀ ਦੇ ਜੀਵਨ ਬਾਰੇ, ਖੋਜ ਭਰਪੂਰ ਜਾਣਕਾਰੀ ਦਿੱਤੀ ਗਈ ਸੀ। ਤੀਜਾ ਪਰਚਾ ਸੁਵਰਨ ਸਿੰਘ ਵਿਰਕ ਦਾ ਸੀ ਜਿਸ ਵਿਚ 'ਵਹਿਮੀ' ਜੀ ਦਾ ਇਕ ਸਾਖੀਕਾਰ, ਵਾਰਤਕਕਾਰ, ਕਵੀ ਅਤੇ ਇਤਿਹਾਸ ਖੋਜੀ ਨਾਤੇ ਉਹਨਾਂ ਦੇ ਵਿਸ਼ੇਸ਼ ਯੋਗਦਾਨ ਬਾਰੇ, ਚਰਚਾ ਕੀਤੀ ਗਈ ਸੀ। ਇਸ ਸਫ਼ਲ ਸਾਹਿਤਕ ਸਮਾਗਮ ਵਿਚ ਸ਼੍ਰੀ ਗੁਰੂ ਹਰੀ ਸਿੰਘ ਕਾਲਜ ਦੇ ਪ੍ਰਿੰਸੀਪਲ ਸ੍ਰੀ ਬੀ. ਕੇ. ਸੱਭਰਵਾਲ, ਹਰਿਆਣਾ ਸਾਹਿਤ ਅਕਾਦਮੀ ਦੇ ਡਾਇਰੈਕਟਰ, ਸ਼੍ਰੀ ਸੀ.ਆਰ.ਮੋਦਗਿਲ ਨੇ, ਇਸ ਸਮਾਗਮ ਨੂੰ ਆਯੋਜਿਤ ਕਰਨ ਅਤੇ ਸਫ਼ਲ

ਬਣਾਉਣ ਵਿਚ ਉੱਘਾ ਹਿੱਸਾ ਪਾਇਆ।

23 ਜੁਲਾਈ ਨੂੰ ਦਿੱਲੀ ਦੀ ਸਾਧ ਸੰਗਤ ਵੱਲੋਂ ਨਾਮਧਾਰੀ ਧਰਮਸ਼ਾਲਾ ਵਿੱਖੇ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ਦਿਵਸ ਮਨਾਇਆ ਗਿਆ ਜਿਸ ਵਿਚ ਨਾਮਧਾਰੀ ਸਾਧ ਸੰਗਤ ਨਵੀਂ ਦਿੱਲੀ ਦੇ ਜਥੇਦਾਰਾਂ ਅਤੇ ਹੋਰ ਸਿੰਘਾਂ ਨੇ ਭਾਗ ਲਿਆ।

5 ਅਗਸਤ ਨੂੰ ਰਾਏਕੋਟ ਦੇ ਤਿੰਨ ਨਾਮਧਾਰੀ ਸ਼ਹੀਦਾਂ, ਸੰਤ ਮੰਗਲ ਸਿੰਘ, ਗੁਰਮੁਖ ਸਿੰਘ, ਮਸਤਾਨ ਸਿੰਘ ਦੀ ਯਾਦ ਵਿਚ, ਵਿਸ਼ੇਸ਼ ਦਿਵਾਨ ਸਜਾਏ ਗਏ। ਇਨ੍ਹਾਂ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਭਾਵੇਂ ਰਾਏਕੋਟ ਦੇ ਸ਼ਹੀਦਾਂ ਦਾ ਮੇਲਾ ਮਨਾਇਆ ਗਿਆ ਸੀ ਪਰ ਅਜਿਹਾ ਸੰਮੇਲਨ ਸਾਰੇ ਨਾਮਧਾਰੀ ਸ਼ਹੀਦਾਂ ਦੀ ਵੱਡੀ ਕੁਰਬਾਨੀ ਦੀ ਯਾਦ ਨੂੰ ਸੁਰਜੀਤ ਕਰ ਦੇਣ ਵਾਲਾ ਸੀ। ਸ੍ਰੀ ਭੈਣੀ ਸਾਹਿਬ ਦੇ ਇਸ ਸ਼ਹੀਦੀ ਸਮਾਗਮ ਵਿਚ, 31 ਪਾਠਾਂ ਦੇ ਭੋਗ ਪਾਏ ਗਏ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਵਿਸ਼ੇਸ਼ ਦਿਵਾਨ ਸਜਾਏ ਗਏ।

**ਸਤਿਗੁਰੂ ਜੀ ਦੇ ਦਿੱਲੀ ਵਿਖੇ ਪਾਵਨ ਦਰਸ਼ਨ**

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਨਿਕਟਵਰਤੀ ਸੇਵਕਾਂ ਅਤੇ ਰਾਗੀ ਜਥਿਆਂ ਸਮੇਤ 12 ਅਗਸਤ 2006 ਤੋਂ 24 ਅਗਸਤ 2006 ਤੱਕ, ਦਿੱਲੀ ਦੇ ਆਸ, ਪਾਸ ਦੀ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਕੁਝ ਦਿਨ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਚ ਅਤੇ ਕਿਸੇ ਕਿਸੇ ਦਿਨ ਨੇੜੇ ਦੀ ਸੰਗਤ ਦੀ ਬੇਨਤੀ ਤੇ ਫ਼ਰੀਦਾਬਾਦ ਅਤੇ ਹੋਰ ਥਾਂਵਾਂ ਤੇ, ਹਜ਼ੂਰੀ ਦਿਵਾਨ ਸਜਦੇ ਰਹੇ। ਇਨ੍ਹਾਂ ਦਿਨਾਂ ਵਿਚ ਕਥਾ ਕੀਰਤਨ ਦੇ ਦਿਵਾਨਾਂ ਵਿਚ ਰੋਜ਼ਾਨਾਂ ਇਕ ਘੰਟਾ ਨਾਮ ਸਿਮਰਨ ਅਤੇ ਹਜ਼ੂਰੀ ਰਾਗੀਆਂ ਵਲੋਂ ਕੀਤਰਨ ਦਾ ਪ੍ਰਵਾਹ ਚੱਲਦਾ ਰਿਹਾ। ਕਈ ਜੋੜਿਆਂ ਦੇ ਆਨੰਦਕਾਰਜ ਸੰਪੂਰਨ ਹੋਏ ਤੇ ਕਈ ਪਾਠਾਂ ਦੇ ਭੋਗ ਪਾਏ ਗਏ। ਦਿੱਲੀ ਵਿਖੇ ਹੀ 16 ਅਗਸਤ ਨੂੰ, ਭਾਦਰੋਂ ਦੀ ਸੰਗਰਾਂਦ ਅਤੇ ਅਗਲੇ ਦਿਨ, ਕ੍ਰਿਸ਼ਨ ਜਨਮ ਅਸ਼ਟਮੀ ਦੇ ਅਵਸਰਾਂ ਉਤੇ, ਇਨ੍ਹਾਂ ਦਿਨਾਂ ਨਾਲ ਸੰਬੰਧਿਤ ਸ਼ਬਦਾਂ ਦਾ ਗਾਇਨ ਕੀਤਾ ਗਿਆ। 20 ਅਗਸਤ ਨੂੰ ਪੰਜ ਭਾਦਰੋਂ ਦੇ ਦਿਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਵਿਸ਼ੇਸ਼ ਸੰਮੇਲਨ ਹੋਇਆ ਜਿਸ ਵਿਚ ਹਜ਼ੂਰੀ ਸੇਵਕ ਹਰਪਾਲ ਸਿੰਘ ਜੀ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ

ਅਭੁੱਲ ਯਾਦਾਂ ਦਾ ਵਰਨਣ ਕੀਤਾ ਗਿਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਕਾਰਾਂ ਦਾ ਜ਼ਿਕਰ ਕੀਤਾ ਗਿਆ। ਇਨ੍ਹਾਂ ਦਿਨਾਂ ਵਿਚ ਕਈ ਸੇਵਕਾਂ ਨੇ, ਸਤਿਗੁਰੂ ਜੀ ਨਾਲ ਆਪਣੇ ਦੁਖ ਸੁਖ ਵੀ ਸਾਂਝੇ ਕੀਤੇ।

19 ਅਗਸਤ ਨੂੰ ਰਮੇਸ਼ ਨਗਰ ਦੇ ਹਜ਼ੂਰੀ ਦਿਵਾਨ ਵਿਚ ਹੀ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਆਪਣੇ ਮਿੱਤਰ ਸਤਿੰਦਰ ਸਿੰਘ ਨੰਦਾ ਅਤੇ ਨਿੱਜੀ ਸਹਾਇਕ ਸੰਤ ਅਜੀਤ ਸਿੰਘ ਰੰਧਾਵਾ ਨਾਲ ਜਾ ਕੇ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕੀਤੇ ਅਤੇ ਆਪਣੀ ਨਵ ਪ੍ਰਕਾਸ਼ਿਤ ਵੱਡ ਅਕਾਰੀ ਰਚਨਾ, 'ਆਤਮਾ ਦੀ ਕਵਿਤਾ' ਦੀ ਪਹਿਲੀ ਕਾਪੀ, ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕਰਨ ਦਾ ਸੁਭਾਗ ਪ੍ਰਾਪਤ ਕੀਤਾ। ਇਸ ਪੁਸਤਕ ਵਿਚ ਪ੍ਰਸਿੱਧ ਮਹਾਂ ਕਵੀ ਤੇ ਲੇਖਕ ਪ੍ਰੋ. ਪੂਰਨ ਸਿੰਘ (1881 ਤੋਂ) ਦੀ ਸੰਪੂਰਨ ਅੰਗਰੇਜ਼ੀ ਕਵਿਤਾ ਦਾ, 7 ਕਾਵਿ-ਸੰਗ੍ਰਿਹਾਂ ਦਾ ਸੰਕਲਨ ਹੈ, ਦਾ ਪੰਜਾਬੀ ਕਾਵਿ-ਰੂਪਾਂਤਰ ਪੇਸ਼ ਕੀਤਾ ਗਿਆ ਹੈ। ਪ੍ਰੋ. ਕਸੇਲ, ਪ੍ਰੋ. ਪੂਰਨ ਸਿੰਘ ਦੀਆਂ ਰਚਨਾਵਾਂ ਦੇ ਵਿਸ਼ੇਸ਼ੱਗਯ ਮੰਨੇ ਜਾਂਦੇ ਹਨ। ਉਹਨ੍ਹਾਂ ਦੀਆਂ 25 ਪੁਸਤਕਾਂ, ਪ੍ਰੋ. ਪੂਰਨ ਸਿੰਘ ਦੇ ਸਾਹਿਤ ਨੂੰ ਸਮਰਪਿਤ ਹਨ। ਪ੍ਰੋ. ਪੂਰਨ ਸਿੰਘ ਪੰਜਾਬ ਦੇ ਅੰਤਰ ਰਾਸ਼ਟਰੀ ਪ੍ਰਸਿੱਧੀ ਵਾਲੇ ਕਵੀ ਤੇ ਲੇਖਕ ਸਨ। ਪ੍ਰੋ. ਕਸੇਲ, ਪ੍ਰੋ. ਪੂਰਨ ਸਿੰਘ ਨੂੰ ਪੰਜਾਬ ਦਾ ਟੈਗੋਰ' ਕਹਿ ਕੇ ਯਾਦ ਕਰਦੇ ਹਨ। ਪ੍ਰੋ. ਕਸੇਲ ਨੇ ਆਪਣੇ ਸਾਹਿਤਕ ਜੀਵਨ ਦੇ ਲਗਭਗ 30 ਸਾਲ, ਪ੍ਰੋ. ਪੂਰਨ ਸਿੰਘ ਦੇ ਸਾਹਿਤਕ ਅਧਿਐਨ ਨੂੰ ਸਮਰਪਿਤ ਕੀਤੇ ਹਨ।

12 ਅਗਸਤ ਤੋਂ 24 ਅਗਸਤ ਤੱਕ, ਦਿੱਲੀ ਤੇ ਆਸ ਪਾਸ ਦੀ ਸੰਗਤ ਨੂੰ ਦਰਸ਼ਨ ਦੇ ਕੇ, 24 ਅਗਸਤ ਨੂੰ ਸਤਿਗੁਰੂ ਜੀ ਯਮੁਨਾਨਗਰ ਲਈ ਰਵਾਨਾ ਹੋਏ।

ਯਮੁਨਾ ਨਗਰ ਵਿਖੇ ਸਤਿਗੁਰੂ ਜੀ ਨੇ ਕਈ ਸਾਲਾਂ ਪਿਛੋਂ ਦਰਸ਼ਨ ਦਿੱਤੇ ਸਨ ਇਸ ਲਈ ਉਥੋਂ ਦੀਆਂ ਸੰਗਤਾਂ ਵਿਚ, ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਬੜੀ ਖਿੱਚ ਤੇ ਚਾਅ ਸੀ। ਸਤਿਗੁਰੂ ਜੀ ਜਿਥੇ ਵੀ ਗਏ ਉਹਨਾਂ ਦਾ ਜੈ ਕਾਰਿਆਂ ਨਾਲ ਭਰਵਾਂ ਸੁਆਗਤ ਕੀਤਾ ਗਿਆ। ਹਰ ਕੋਈ ਚਰਨ ਪਰਸਨ ਲਈ ਬੜਾ ਉਤਾਵਲਾ ਸੀ। ਪੈਟਰੋਲ ਪੰਪ ਤੋਂ ਲੈ ਕੇ ਦਿਵਾਨ ਸਥਾਨ ਤੱਕ ਸੜਕ ਦੇ ਦੋਹੀਂ ਪਾਸੇ ਖੜੀ ਸਾਧ ਸੰਗਤ ਨੇ ਸਤਿਗੁਰੂ ਜੀ ਦਾ ਪੁਸ਼ਪ ਵਰਖਾ ਕਰਕੇ ਨਿੱਘਾ

ਸਵਾਗਤ ਕੀਤਾ।

ਸਤਿਗੁਰੂ ਜੀ ਦੇ ਦੀਵਾਨ ਸਥਾਨ ਵਿਸ਼ਕਰਮਾ ਹਾਲ ਵਿਖੇ, ਵੱਡੀ ਗਿਣਤੀ ਵਿਚ ਸੰਗਤ ਮਾਈ, ਭਾਈ, ਬੁੱਢੇ, ਬੱਚੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ, ਚਰਨਾਂ ਤੇ ਸੀਸ ਨਿਵਾ ਕੇ ਨਿਹਾਲ ਹੋ ਰਹੇ ਸਨ।ਸਤਿਗੁਰੂ ਜੀ ਦੇ ਦੀਵਾਨ ਸਥਾਨ ਤੇ ਪੁੱਜਣ ਤੋਂ ਪਹਿਲਾਂ ਹੀ ਆਪ ਜੀ ਦੇ ਅਦੇਸ਼ ਅਨੁਸਾਰ, ਦੁਪਹਿਰ ਦਾ ਨਾਮ ਸਿਮਰਨ ਆਰੰਭ ਹੋ ਚੁੱਕਾ ਸੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਭਾਸ਼ਣ ਸਰਵਣ ਕੀਤਾ ਜਾ ਰਿਹਾ ਸੀ।ਸਤਿਗੁਰੂ ਜੀ ਦੇ ਆਸਨ ਗ੍ਰਹਿਣ ਕਰਨ ਵੇਲੇ ਹਰ ਕੋਈ ਮੱਥਾ ਟੇਕਣ ਲਈ ਉਤਾਵਲਾ ਸੀ।ਇਸ ਸੰਗਤ ਦੇ ਸਮੂਹ ਵਿਚ ਦੂਰ ਦੂਰ ਥਾਂਵਾਂ ਅੰਮ੍ਰਿਤਸਰ, ਲੁਧਿਆਣਾ, ਦਿੱਲੀ, ਮੁਜ਼ੱਫਰ ਨਗਰ, ਅੰਬਾਲਾ, ਪਹੇਵਾ, ਕਰਨਾਲ, ਪਾਣੀਪਤ ਅਦਿ ਥਾਵਾਂ ਤੋਂ ਗੁਰੂ ਘਰ ਦੇ ਸ਼ਰਧਾਲੂ ਸੇਵਕ ਪਹੁੰਚੇ ਹੋਏ ਸਨ।

ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਨੇ ਆਪਣੇ ਮਨੋਹਰ ਕੀਰਤਨ ਦੁਆਰਾ, ਸਾਧ ਸੰਗਤ ਨੂੰ ਅਨੂਠੇ ਵਿਸਮਾਦੀ ਰੰਗ ਵਿਚ ਰੰਗ ਦਿੱਤਾ। ਸੇਵਕ ਹਰਪਾਲ ਸਿੰਘ ਨੇ ਸ੍ਰੀ ਭੈਣੀ ਸਾਹਿਬ ਵਿਖੇ ਚਲ ਰਹੇ ਨਿਰਮਾਣ ਕਾਰਜਾਂ ਬਾਰੇ ਦੱਸਿਆ। ਸਤਿਗੁਰੂ ਜੀ ਦਾ ਯਮੁਨਾ ਨਗਰ ਵਿਖੇ ਇਕ ਦਿਨ ਦਾ ਇਹ ਦੌਰਾ, ਬੜਾ ਸਫ਼ਲ ਤੇ ਸ਼ਾਨਦਾਰ ਸੀ।ਯਮੁਨਾ ਨਗਰ ਦੀ ਸੰਗਤ ਇਸ ਨੂੰ ਲੰਬੇ ਸਮੇਂ ਤੱਕ ਯਾਦ ਰੱਖੇਗੀ।

**ਸੰਤ ਸੁਰੈਣ ਸਿੰਘ ਬੈਟਰੀਵਾਲਾ ਦੀ ਯਾਦ ਵਿਚ ਮੇਲਾ**

ਸ. ਸੁਰੈਣ ਸਿੰਘ ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) ਦੇ ਪਿੰਡ ਤਲਵੰਡੀ ਕਾਹਲਵਾਂ ਦੇ ਸ. ਮਿਹਰ ਸਿੰਘ ਦੇ ਘਰ ਜਨਮੇ ਅਤੇ 1935 ਤੋਂ ਜਲੰਧਰ ਆ ਕੇ, ਮੋਟਰਾਂ ਦੀਆਂ ਬੈਟਰੀਆਂ ਦਾ ਕਾਰਜ ਕਰਨ ਲੱਗੇ ਜਿਸਨੇ ਇਕ ਵੱਡੀ ਫ਼ਰਮ ਦਾ ਰੂਪ ਧਾਰਨ ਕਰ ਲਿਆ। ਜਲੰਧਰ ਵਿਖੇ ਆਪ ਜੀ ਦਾ ਦੇਹਾਂਤ, 26 ਜੁਲਾਈ 2006 ਨੂੰ ਹੋਇਆ। ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਜੇ ਹੋਏ ਸਿੱਖਾਂ ਵਿਚੋਂ ਸਨ। ਸ. ਸੁਰੈਣ ਸਿੰਘ ਦੇ ਯਤਨਾਂ ਤੇ ਉੱਦਮਾਂ ਸਦਕਾ ਹੀ ਜਲੰਧਰ ਦੇ ਸੈਂਟਰਲ ਟਾਊਨ ਵਿਖੇ, ਨਾਮਧਾਰੀ ਧਰਮਸ਼ਾਲਾ ਦਾ ਨਿਰਮਾਣ ਸੰਭਵ ਹੋ ਸਕਿਆ। ਸੰਤ ਸੁਰੈਣ ਸਿੰਘ ਜੀ

ਦੀ ਇੱਛਾ ਅਨੁਸਾਰ ਦਾਹ ਸੰਸਕਾਰ ਪਿਛੋਂ ਉਨ੍ਹਾਂ ਦੀ ਭਸਮ, ਨੀਲੋਂ ਲਹਿਰ ਵਿਚ ਪ੍ਰਵਾਹਤ ਕੀਤੀ ਗਈ ਅਤੇ 6 ਅਗਸਤ ਨੂੰ ਉਨ੍ਹਾਂ ਦੀ ਯਾਦ ਵਿਚ ਸ਼ਰਧਾਂਜਲੀ ਸਮਾਗਮ, ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਆਪ ਸੰਪਾਦਕ ਮਾਸਿਕ, ਵਰਿਆਮ, ਸੰਤ ਜਗਦੀਸ਼ ਸਿੰਘ 'ਵਰਿਆਮ' ਦੇ ਮਾਮਾ ਜੀ ਸਨ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਗੋਡੇ ਦਾ ਸਫ਼ਲ ਓਪਰੇਸ਼ਨ**

2 ਸਤੰਬਰ ਨੂੰ ਸਤਿਗੁਰੂ ਜੀ ਦੇ ਸੱਜੇ ਗੋਡੇ ਉਤੇ ਸੱਟ ਲੱਗਣ ਕਾਰਨ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਵਿਚ, ਡਾ. ਹਰਪ੍ਰੀਤ ਸਿੰਘ ਦੀ ਅਗਵਾਈ ਵਿਚ, ਗੋਡੇ ਦਾ ਸਫ਼ਲ ਓਪਰੇਸ਼ਨ ਕੀਤਾ ਗਿਆ। ਕੁਝ ਦਿਨ ਦੇ ਇਲਾਜ ਪਿਛੋਂ ਸਤਿਗੁਰੂ ਜੀ 13 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਆ ਗਏ। ਬੇਅੰਤ ਸੰਗਤਾਂ ਆਪ ਜੀ ਦੇ ਦਰਸ਼ਨ ਕਰਨ ਤੇ ਹਾਲ-ਚਾਲ ਪੁੱਛਣ ਲਈ ਸ੍ਰੀ ਭੈਣੀ ਸਾਹਿਬ ਪਹੁੰਚੀਆਂ।

**ਲੁਧਿਆਣਾ ਵਿਖੇ ਜਪ ਪ੍ਰਯੋਗ**

4 ਸਤੰਬਰ 2006 ਤੋਂ ਲੁਧਿਆਣਾ ਵਿਖੇ, ਇਕ ਮਹੀਨੇ ਦਾ ਜਪ ਪ੍ਰਯੋਗ ਸੂਬਾ ਹਰਭਜਨ ਸਿੰਘ, ਸੰਤ ਅਜੀਤ ਸਿੰਘ ਲਾਇਲ, ਸੰਤ ਸੁਰਿੰਦਰ ਸਿੰਘ ਤੇ ਸਮੂਹ ਸਾਧ ਸੰਗਤ ਦੇ ਉਦਮ ਨਾਲ ਕੀਤਾ ਗਿਆ। ਐਤਵਾਰ ਵਾਲੇ ਦਿਨ ਇਹ ਜਪ ਪ੍ਰਯੋਗ ਸ਼ਹੀਦੀ ਸਮਾਰਕ ਵਿਖੇ ਹੁੰਦਾ ਅਤੇ ਹੋਰ ਦਿਨਾਂ ਵਿਚ ਵੱਖ ਵੱਖ ਮੁਹੱਲਿਆਂ ਦੇ ਸਥਾਨਾਂ ਵਿਚ ਕੀਤਾ ਜਾਂਦਾ। ਇਸ ਜਪ ਪ੍ਰਯੋਗ ਦੀ ਸਮਾਪਤੀ ਸਮੇਂ, ਸੂਬਾ ਹਰਭਜਨ ਸਿੰਘ ਅਤੇ ਅਜੀਤ ਸਿੰਘ ਲਾਇਲ ਨੇ ਸਭ ਦਾ ਧੰਨਵਾਦ ਕੀਤਾ।

**ਜਗਦੀਸ਼ ਸਿੰਘ 'ਵਰਿਆਮ' ਦਾ ਸਨਮਾਨ**

'ਵਰਿਆਮ' ਮਾਸਕ ਪੱਤਰ ਦੇ ਸੰਪਾਦਕ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੂੰ ਅੰਮ੍ਰਿਤਸਰ ਦੇ ਸ਼ਹੀਦ ਬਾਬਾ ਲਹਿਣਾ ਸਿੰਘ ਰੰਧਾਵਾ (ਗੁਰਦਾਸਪੁਰ) ਦੀ ਯਾਦ ਵਿਚ, ਵਿਸ਼ੇਸ਼ ਤੌਰ 'ਤੇ ਸਤਿਗੁਰੂ ਜੀ ਵਲੋਂ ਸ਼ਹੀਦ ਬਾਬਾ ਲਹਿਣਾ ਸਿੰਘ ਪੁਰਸਕਾਰ ਪ੍ਰਦਾਨ ਕੀਤਾ ਗਿਆ। ਵਰਿਆਮ ਜੀ ਪੰਜਾਬੀ ਦੇ ਪ੍ਰਸਿੱਧ ਲੇਖਕ, ਪ੍ਰਭਾਵਸ਼ਾਲੀ ਬੁਲਾਰੇ ਅਤੇ ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ ਅਤੇ ਸੱਚੀਆਂ ਸੁੱਚੀਆਂ ਕਦਰਾਂ ਕੀਮਤਾਂ ਨੂੰ, ਪਾਠਕਾਂ ਤਕ

ਪਹੁੰਚਾਉਣ ਵਾਲੇ, ਕੁਸ਼ਲ ਸੰਪਾਦਕ ਤੇ ਪ੍ਰਬੰਧਕ ਹਨ।

ਸ਼ਹੀਦੋਂ ਕੀ ਚਿਤਾਓ ਪਰ ਲਗੇਗੇਂ ਹਰ ਬਰਸ ਮੇਲੇ
ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ"
"ਬਰਸਣ ਅੱਗਾਂ ਤੇ ਚੱਲਣ ਭਾਵੇਂ ਆਰੇ,
ਨਾ ਮੁੜਦੇ ਪਿਛਾਂਹ ਨੂੰ ਆਦਰਸ਼ਾਂ ਦੇ ਪਿਆਰੇ।
ਉਹ ਸਾਗਰ, ਪਰਬਤ ਤੇ ਥਲ ਚੀਰ ਧਰਦੇ,
ਇਰਾਦੇ ਜਿਨ੍ਹਾਂ ਨੇ ਸ਼ਹੀਦੀ ਦੇ ਧਾਰੇ।"
(ਗਿਆਨੀ ਹੀਰਾ ਸਿੰਘ ਦਰਦ)

**ਦਿੱਲੀ ਵਿਖੇ ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ ਵਿਚ ਮੇਲਾ**

17 ਸਤੰਬਰ ਨੂੰ ਰਮੇਸ਼ ਨਗਰ ਨਵੀਂ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਚ, ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ, ਵਿਸ਼ੇਸ਼ ਸੰਮੇਲਨ ਕੀਤਾ ਗਿਆ। ਇਸ ਮੌਕੇ ਆਸਾ ਦੀ ਵਾਰ ਦੇ ਵਾਰੇ ਦੇ ਕੀਰਤਨ ਪਿਛੋਂ, ਜਥੇਦਾਰ ਸੇਵਾ ਸਿੰਘ ਨੇ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਬਾਰੇ ਵੇਰਵੇ ਸਹਿਤ ਜਾਣਕਾਰੀ ਦਿੱਤੀ। ਇਸ ਸੰਮੇਲਨ ਵਿਚ ਜਾਣੇ ਪਛਾਣੇ ਨਾਮਧਾਰੀ ਲੇਖਕ ਤਾਰਾ ਸਿੰਘ ਅਨਜਾਣ ਨੇ ਕਿਹਾ "ਇਹ ਕੁਰਬਾਨੀਆਂ ਬੁਚੱੜਾਂ ਤੋਂ ਗਊਆਂ ਛੁਡਾਉਣ ਦੇ ਉਦੇਸ਼ ਨਾਲ ਹੀ ਨਹੀਂ ਸਨ ਦਿੱਤੀਆਂ ਸਗੋਂ ਅੰਗਰੇਜ਼ ਸਰਕਾਰ ਦੀ ਬੁੱਚੜਖਾਨੇ ਖੋਲ੍ਹਣ, ਉਹਨਾਂ ਦੀ ਭਾਰਤ ਨੂੰ ਗੁਲਾਮ ਰੱਖਣ ਦੀ ਨੀਤੀ ਖਿਲਾਫ਼ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਦੇਸ਼ ਨੂੰ ਅਜ਼ਾਦ ਕਰਾਉਣ ਲਈ ਨਾ-ਮਿਲਵਰਤਣ ਅਤੇ ਸੁਦੇਸ਼ੀ ਦੀ ਲਹਿਰ ਲਈ ਸਨ। ਇਸ ਸ਼ਹੀਦੀ ਮੇਲੇ ਦਾ ਪ੍ਰਬੰਧ ਵੀ ਸ਼ਹੀਦ ਬਾਬਾ ਲਹਿਣਾ ਸਿੰਘ ਦੇ ਪਰਵਾਰ ਵਲੋਂ ਕੀਤਾ ਗਿਆ ਸੀ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 9 ਸਹਿਜ ਪਾਠਾਂ ਦੇ ਭੋਗ ਪਾਏ ਗਏ।

**ਦੋ ਵਿਸ਼ੇਸ਼ ਲੇਖ**

ਸਤਬੰਰ 2006 ਦੇ ਸਤਿਜੁਗ ਦੇ ਅੰਕਾਂ ਵਿਚ, ਨਾਮਧਾਰੀ ਇਤਿਹਾਸ ਦੀ ਖੋਜ ਸੰਬੰਧੀ, ਦੋ ਵਿਸ਼ੇਸ਼ ਲੇਖ ਪ੍ਰਕਾਸ਼ਿਤ ਹੋਏ ਸਨ। ਇਕ ਲੇਖ ਬੀਤੇ ਦੀਆਂ ਪੈੜਾਂ ਲੜੀ ਦੇ ਪ੍ਰਮੁੱਖ ਵਾਰਤਕ ਲੇਖਕ, ਸ੍ਰੀ ਪ੍ਰੀਤਮ ਸਿੰਘ ਕਵੀ ਦਾ ਹੈ ਜੋ ਪੂਜ ਮਾਤਾ ਭੂਪਿੰਦਰ ਕੌਰ ਜੀ ਬਾਰੇ ਹੈ। ਮਾਤਾ ਭੂਪਿੰਦਰ ਕੌਰ ਜੀ ਸਤਿਗੁਰੂ ਪ੍ਰਤਾਪ

ਸਿੰਘ ਜੀ ਦੇ ਗੁਰੂ ਮਹਿਲ ਸਨ। ਆਪ ਜੀ ਦੇ ਬਚਪਨ ਦਾ ਨਾਮ ਵੀਰੋ ਜੀ ਸੀ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਨੰਦ ਕਾਰਜ ਪਿਛੋਂ, ਮਾਤਾ ਭੁਪਿੰਦਰ ਕੌਰ ਦੇ ਨਾਮ ਨਾਲ ਯਾਦ ਕੀਤੇ ਜਾਂਦੇ ਹਨ। ਇਸ ਲੇਖ ਵਿਚ ਮਾਤਾ ਭੁਪਿੰਦਰ ਕੌਰ ਜੀ ਦੇ ਜਿਥੇ ਪੇਕੇ ਪਰਿਵਾਰ ਤੇ ਪੇਕੇ ਪਿੰਡ ਦਾ ਜ਼ਿਕਰ ਕੀਤਾ ਗਿਆ, ਉਥੇ ਇਹ ˝ ਯੋਗ ਕਿਸ ਤਰ੍ਹਾਂ ਸਿਰੇ ਚੜ੍ਹੇ ਅਤੇ ਇਸ ਦੇ ਰਾਹ ਵਿਚ ਕੀ ਕੀ ਰੁਕਾਵਟਾਂ ਆਈਆਂ ਅਤੇ ਬਰਾਤ ਦੇ ਸੁਆਗਤ, ਆਨੰਦ ਕਾਰਜ ਅਤੇ ਭੈਣੀ ਸਾਹਿਬ ਆ ਕੇ ਮਾਤਾ ਭੁਪਿੰਦਰ ਕੌਰ ਜੀ ਦੀ ਸੇਵਾ ਅਤੇ ਉਪਕਾਰਾਂ ਦਾ ਵਰਨਣ ਹੈ। ਮਾਤਾ ਭੁਪਿੰਦਰ ਕੌਰ ਜੀ ਦੀ ਹੀ ਸੁਭਾਗੀ ਕੁੱਖ ਵਿਚੋਂ, 22 ਨਵੰਬਰ 1920 ਨੂੰ ਬਾਬਾ ਜਗਜੀਤ ਸਿੰਘ ਜੀ ਅਤੇ 1923 ਵਿੱਚ ਬੀਰ ਸਿੰਘ ਜੀ ਦਾ ਜਨਮ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੈਰ ਹਾਜ਼ਰੀ ਵਿਚ ਮਾਤਾ ਭੁਪਿੰਦਰ ਕੌਰ ਜੀ ਨੇ ਆਪਣੀ ਅੰਗੂਠੀ ਵੇਚ ਕੇ, ਲੰਗਰ ਦੀ ਸੇਵਾ ਨੂੰ ਨਿਭਾਇਆ ਸੀ ਅਤੇ ਬੀਬੀਆਂ ਦੇ ਜਪ ਪ੍ਰਯੋਗ ਵਿਚ ਭਾਗ ਲੈਣ ਲਈ, ਸਤਿਗੁਰੂ ਜੀ ਤੋਂ ਪ੍ਰਵਾਨਗੀ ਲੈ ਕੇ ਦਿੱਤੀ ਸੀ। 14 ਸਤੰਬਰ 1924 ਨੂੰ ਮਾਤਾ ਭੁਪਿੰਦਰ ਕੌਰ ਜੀ ਕਿਸੇ ਅਸਾਧ ਰੋਗ ਕਾਰਨ, ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੇ ਪਰਲੋਕ ਗਮਨ ਕਰਨ ਤੋਂ ਕੁਝ ਚਿਰ ਪਹਿਲਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੜ੍ਹਦੀਵਾਲੇ ਤੋਂ ਆਣ ਕੇ ਮਾਤਾ ਜੀ ਨੂੰ ਦਰਸ਼ਨ ਦਿੱਤੇ ਸਨ। ਮਾਤਾ ਭੁਪਿੰਦਰ ਕੌਰ ਜੀ ਬਾਰੇ ਸੰਤ ਤਰਨ ਸਿੰਘ 'ਵਹਿਮੀ', ਪ੍ਰੀਤਮ ਸਿੰਘ ਕਵੀ, ਕਿਰਪਾਲ ਸਿੰਘ ਕਸੇਲ ਤੇ ਹੋਰ ਲੇਖਕਾਂ ਨੇ ਬੜਾ ਭਾਵ ਪੂਰਨ ਵਰਨਣ ਕੀਤਾ ਹੈ। ਮਾਤਾ ਭੁਪਿੰਦਰ ਕੌਰ ਜੀ ਦੀ ਕੇਵਲ ਇਕ ਫੋਟੋ ਹੀ ਪ੍ਰਾਪਤ ਹੈ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਖਿੱਚੀ ਸੀ ਜੋ ਤਵਾਰੀਖ ਸੰਤ ਖਾਲਸਾ, ਭਾਗ 2 ਦੀ ਚਿੱਤਰਾਵਲੀ ਵਿਚ ਸੰਕਲਿਤ ਹੈ।

ਦੂਜਾ ਲੇਖ ਸਵਿੰਦਰ ਸਿੰਘ ਨਾਮਧਾਰੀ ਦਾ ਸੁੱਚ-ਸੋਧ ਦੀ ਮਰਯਾਦਾ ਬਾਰੇ ਹੈ। ਜੋ ਨਾਮਧਾਰੀ ਪੰਥ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਪ੍ਰਚੱਲਿਤ ਹੈ। ਇਸ ਲੇਖ ਵਿਚ ਕਈ ਉਦਾਹਰਣਾਂ ਦੇ ਕੇ ਦੱਸਿਆ ਗਿਆ ਹੈ ਕਿ ਸੁੱਚ-ਸੋਧ ਦਾ ਕੀ ਮਹੱਤਵ ਹੈ ਅਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਇਸਨੂੰ ਕਿਉਂ ਰਹਿਤ ਮਰਯਾਦਾ ਦੇ ਤੌਰ 'ਤੇ ਸਥਾਪਤ ਰੱਖਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਤਾਂ ਇਥੋਂ ਤੱਕ ਫ਼ੁਰਮਾਨ ਹੈ ਕਿ ਜੇ ਹੋਰ ਸਾਰੇ ਸੁੱਚ ਸੋਧ ਨੂੰ ਵਰਤਮਾਨ

ਸਮੇਂ ਦੇ ਪ੍ਰਭਾਵਾਂ ਕਾਰਣ ਛੱਡ ਦੇਣਗੇ ਤਾਂ "ਪ੍ਰਤਾਪ ਸਿੰਘ 'ਕੱਲਾ ਹੀ ਗੜਵਾ ਡੋਰੀ ਚੁੱਕੀ ਫਿਰੇਗਾ ਤੇ ਇਸਨੂੰ ਚੜ੍ਹਦੀ ਕਲਾ ਵਿਚ ਲੈ ਜਾਵੇਗਾ।"

ਸੁੱਚ ਸੋਧ ਦੇ ਸਮੁੱਚੇ ਸੰਕਲਪ ਬਾਰੇ ਇਸ ਲੇਖ ਵਿਚ ਵਿਸਤਰਿਤ ਜਾਣਕਾਰੀ ਦਿੱਤੀ ਗਈ ਹੈ, ਸੁੱਚ-ਸੋਧ ਰੱਖਣ ਤੋਂ ਪ੍ਰਾਪਤ ਹੋਣ ਵਾਲੇ ਲਾਭਾਂ ਬਾਰੇ ਦੱਸਿਆ ਗਿਆ ਹੈ।

**ਸਤਿਗੁਰੂ ਜਗਜੀਤ ਸਿੰਘ ਜੀ ਦਾ 48ਵਾਂ ਦਸਤਾਰਬੰਦੀ ਦਿਵਸ**

10 ਸਤੰਬਰ 2006 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ 48ਵਾਂ ਦਸਤਾਰਬੰਦੀ ਦਿਵਸ ਸੀ। 10 ਸਤੰਬਰ 1959 ਨੂੰ ਸ੍ਰੀ ਭੈਣੀ ਸਾਹਿਬ ਦੇ ਲੱਖਾਂ ਦੇ ਵਿਸ਼ਾਲ ਇਕੱਠ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਪਹਿਲੀ ਵਾਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ ਵੱਲੋਂ ਕਰਵਾਈ ਗਈ ਸੀ।

ਇਨ੍ਹਾਂ 48 ਸਾਲਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ, ਨਾਮਧਾਰੀ ਪੰਥ ਨੇ ਅਨੇਕ ਦਿਸ਼ਾਵਾਂ ਵਿਚ ਆਪਣਾ ਨਾਮ ਰੋਸ਼ਨ ਕੀਤਾ ਹੈ। ਨਾਮਧਾਰੀ ਪੰਥ ਦੀ ਮਹਿਮਾ ਪੰਜਾਂ ਮਹਾਂਦੀਪਾਂ ਵਿਚ ਉੱਜਾਗਰ ਹੋਈ ਹੈ ਅਤੇ ਸਤਿਗੁਰੂ ਜੀ ਦੇ ਦੇਸ਼ਾਂ-ਵਿਦੇਸ਼ਾਂ ਵਿਚ ਕੀਤੇ ਗਏ ਦੌਰਿਆਂ ਨੇ, ਨਾਮਧਾਰੀ ਪੰਥ ਦੇ ਸਫ਼ੈਦ ਪਰਚਮ ਨੂੰ ਵਿਸ਼ਵ-ਵਿਆਪੀ, ਮਹੱਤਤਾ ਪ੍ਰਦਾਨ ਕੀਤੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜੀਵਨ ਨਗਰ ਦੇ ਇਲਾਕੇ ਵਿਚ ਨਵੀਆਂ ਫ਼ਸਲਾਂ, ਬਾਗਾਂ, ਸੜਕਾਂ, ਸਕੂਲਾਂ, ਕਾਲਜਾਂ ਦਾ ਜਾਲ ਵਿਛਾ ਕੇ ਇਸ ਇਲਾਕੇ ਨੂੰ ਸਾਰੇ ਭਾਰਤ ਦਾ, ਸਰ ਸਬਜ਼ ਤੇ ਖੁਸ਼ਹਾਲ ਇਲਾਕਾ ਬਣਾ ਦਿੱਤਾ ਹੈ। ਇਸੇ ਤਰ੍ਹਾਂ ਬੰਗਲੌਰ ਦੇ ਨਾਮਧਾਰੀ ਸੀਡਜ਼ ਫਾਰਮ ਦੀ ਸ਼ੋਭਾ, ਅੰਤਰਰਾਸ਼ਟਰੀ ਤੌਰ 'ਤੇ ਜਾਣੀ ਜਾਣ ਲੱਗੀ ਹੈ। 1965 ਵਿਚ ਸਤਿਗੁਰੂ ਜੀ ਨੂੰ 'ਗੋਪਾਲ ਰਤਨ' ਦਾ ਸਨਮਾਨ ਦਿੱਤਾ ਗਿਆ ਅਤੇ ਸਤਿਗੁਰੂ ਜੀ ਨੇ ਜਿਸ ਤਰ੍ਹਾਂ ਗਊ-ਧਨ ਦੀ ਸੇਵਾ-ਸੰਭਾਲ ਕੀਤੀ ਹੈ ਉਸਦੀ ਕੀਰਤੀ ਵੀ ਸੁਵਿਖਿਆਤ ਹੈ। ਵਿਦਿਅਕ ਜਥਿਆਂ ਦੇ ਸੰਗਠਨ, ਹੋਲਿਆਂ ਦੇ ਪੁਰਬਾਂ ਨੂੰ ਮਨਾਉਣ, ਵਿਸ਼ਵ-ਵਿਆਪੀ ਅਮਨ ਲਹਿਰ, ਮਾਤ ਭਾਸ਼ਾ ਪੰਜਾਬੀ ਦੀ ਉੱਨਤੀ ਤੇ ਸਾਹਿਤਕ ਖੇਤਰ ਵਿਚ ਗਿਆਨ ਰਤਨ, ਸਾਹਿਤ ਰਤਨ, ਸੰਗੀਤ ਰਤਨ, ਗਿਆਨ ਮਾਰਤੰਡ ਆਦਿ ਉਪਾਧੀਆਂ ਦੀਆਂ

ਬਖਸ਼ਸ਼ਾਂ ਕਰਕੇ, ਹਰ ਖੇਤਰ ਵਿਚ ਵਿਸ਼ੇਸ਼ ਕਾਰਜ ਕਰਨ ਵਾਲੇ, ਮਹਾਂਰਥੀਆਂ ਦਾ ਸਨਮਾਨ ਕੀਤਾ ਹੈ।

ਸੰਗੀਤ ਦੇ ਖੇਤਰ ਵਿਚ ਤਾਂ ਆਪ ਜੀ ਦੀ ਅਗਵਾਈ ਵਿਚ ਸ੍ਰੀ ਭੈਣੀ ਸਾਹਿਬ, ਭਾਰਤ ਦੇ ਸ਼ਾਸਤਰੀ ਅਤੇ ਗੁਰਮਤਿ ਸੰਗੀਤ ਦੀ ਨਿਵੇਕਲੀ ਟਕਸਾਲ ਵਜੋਂ ਜਾਣਿਆ ਜਾਂਦਾ ਹੈ। ਇਸੇ ਤਰ੍ਹਾਂ ਨਾਮਧਾਰੀ ਇਤਿਹਾਸ, ਮਰਯਾਦਾ ਨਾਲ ਸੰਬੰਧਿਤ ਸਾਹਿਤ ਭਾਵੇਂ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਹੋਣ ਜਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣਾਂ ਦੇ ਪੰਜ ਸੰਗ੍ਰਹਿ, 'ਲਾਲ ਏਹਿ ਰਤਨ ਹੋਣ, ਜਾਂ ਭਾਈ ਸੰਤੋਖ ਸਿੰਘ ਬਾਹੋਵਾਲ ਦਾ ਮਹਾਨ ਸਰੋਤ ਗ੍ਰੰਥ (ਸਤਿਗੁਰੂ ਬਿਲਾਸ ਪਾਤਸ਼ਾਹੀ ਬਾਹਰਵੀਂ) ਅਤੇ 'ਤਵਾਰੀਖ ਸੰਤ ਖਾਲਸਾ' ਵਰਗੀਆਂ ਰਚਨਾਵਾਂ ਸਤਿਗੁਰੂ ਜੀ ਦੇ ਉਪਕਾਰਾਂ ਦੀਆਂ ਮੂੰਹੋਂ ਬੋਲਦੀਆਂ ਪ੍ਰਾਪਤੀਆਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਅਤੇ ਸ਼ਹੀਦਾਂ ਦੇ ਸਮਾਰਕਾਂ ਦਾ ਨਵ-ਨਿਰਮਾਣ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਅਤੇ ਕਈ ਹੋਰ ਯਾਦਗਾਰੀ ਕਾਰਜ ਸਿਰੇ ਚਾੜ੍ਹੇ ਹਨ। ਹਰ ਖੇਤਰ ਦੇ ਨੇਤਾਗਣ ਰਾਜਸੀ ਤੇ ਧਾਰਮਿਕ ਖੇਤਰਾਂ ਵਿਚ, ਆਪ ਜੀ ਤੋਂ ਅਗਵਾਈ ਲੈ ਕੇ ਪ੍ਰਸੰਨਤਾ ਹਾਸਲ ਕਰਦੇ ਹਨ। ਅੱਜ ਕੱਲ ਸਤਿਗੁਰੂ ਜੀ ਭਾਵੇਂ ਆਪਣੀ ਸਿਹਤ ਨੂੰ ਮੁੱਖ ਰੱਖ ਕੇ, ਬਹੁਤੀਆਂ ਯਾਤਰਾਵਾਂ ਕਰਨ ਤੋਂ ਸੰਕੋਚ ਕਰਦੇ ਹਨ ਪਰ ਅਨੇਕ ਦੇਸ਼ਾਂ ਦੇ ਸਿੱਖ-ਸੇਵਕ, ਸਤਿਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ ਅਤੇ ਆਤਮਿਕ ਸ਼ਾਂਤੀ ਲੈਂਦੇ ਹਨ। ਸਭ ਦੀ ਇਹੀ ਕਾਮਨਾ ਤੇ ਅਰਦਾਸ ਹੁੰਦੀ ਹੈ ਕਿ ਸਤਿਗੁਰੂ ਜੀ ਚਿਰੰਜੀਵ ਕਾਲ ਤੱਕ, ਨਾਮਧਾਰੀ ਸਾਧ ਸੰਗਤ ਨੂੰ ਆਪਣੇ ਵਰਗੀ ਸਹਿਨਸ਼ੀਲਤਾ, ਉਦਾਰਤਾ ਤੇ ਉਪਕਾਰੀ ਗੁਣ, ਨਿਰੰਤਰ ਬਖਸ਼ਦੇ ਰਹਿਣ।

ਜਿਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਛਲੇ 48 ਸਾਲਾਂ ਵਿਚ ਨਾਮਧਾਰੀ ਪੰਥ ਦੀ ਵਿਗੜੀ ਤਾਣੀ ਨੂੰ ਸੁਲਝਾਇਆ ਤੇ ਨਾਮਧਾਰੀ ਜਗਤ ਦੀ ਸਰਬ ਪੱਖੀ ਅਗਵਾਈ ਕੀਤੀ ਹੈ, ਉਸ ਦੀ ਵਡਿਆਈ ਜੁਗਾਂ ਜੁਗਾਂਤਰਾਂ ਤੱਕ ਸਦਾ ਰੌਸ਼ਨ ਰਹੇਗੀ।

8 ਅਕਤੂਬਰ 2006 ਨੂੰ ਸ੍ਰੀ ਭੈਣੀ ਸਾਹਿਬ ਵਿਖੇ 4 ਆਨੰਦ ਕਾਰਜ ਕੀਤੇ ਗਏ ਅਤੇ 20 ਸਹਿਜ ਪਾਠਾਂ ਦੇ ਭੋਗ ਪਾਏ ਗਏ। ਇਕ ਘੰਟਾ ਨਾਮ ਸਿਮਰਨ

ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਾਧ ਸੰਗਤ ਨੇ ਸਰਵਣ ਕੀਤਾ। ਜਥੇਦਾਰਾਂ ਨੇ ਹੱਲੇ ਦੇ ਦੀਵਾਨ ਲਾਏ ਅਤੇ ਹਜ਼ੂਰੀ ਰਾਗੀ ਹਰਬੰਸ ਸਿੰਘ ਘੁੱਲਾ ਦੇ ਜਥੇ ਨੇ ਗੁਰੂ ਕੀਰਤਨ ਰਾਹੀਂ ਆਪਣੇ ਨਿਵੇਕਲੇ ਅੰਦਾਜ਼ ਵਿਚ ਸੰਗਤਾਂ ਨੂੰ ਆਨੰਦ ਵਿਭੋਰ ਕੀਤਾ।

**ਸ੍ਰੀ ਭੈਣੀ ਸਾਹਿਬ ਵਿਖੇ 28 ਆਨੰਦ ਕਾਰਜ**

ਭਾਵੇਂ ਇਸ ਸਾਲ ਦਾ ਜਪ ਪ੍ਰਯੋਗ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਇਕ ਮਹੀਨਾ ਅੱਗੇ ਪਾ ਦਿੱਤਾ ਗਿਆ ਸੀ ਪਰ ਫਿਰ ਵੀ 17 ਅਕਤੂਬਰ 2006 ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਾਹਰ ਖੁੱਲ੍ਹੇ ਪੰਡਾਲ ਵਿਚ 28 ਆਨੰਦ ਕਾਰਜ ਸਿਰੇ ਚਾੜ੍ਹੇ ਗਏ। ਸਤਿਗੁਰੂ ਜੀ ਦਾ ਆਸਨ ਬਾਹਰ ਬੋਹੜ ਥੱਲੇ ਕੀਤਾ ਗਿਆ ਅਤੇ ਆਨੰਦ ਕਾਰਜਾਂ ਲਈ ਵਿਸ਼ੇਸ਼ ਹਵਨ ਕੁੰਡ ਬਣਾਇਆ ਗਿਆ। ਸਾਧ ਸੰਗਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਉਤਾਵਲੀ ਸੀ ਪਰ ਸਭ ਨੂੰ ਇਹ ਅਦੇਸ਼ ਪ੍ਰਵਾਨ ਕਰਨਾ ਪਿਆ ਕਿ ਸਾਧ ਸੰਗਤ ਆਪਣੇ ਸਥਾਨ ਤੇ ਖੜ੍ਹ ਕੇ ਜਾ ਬਿਰਾਜਮਾਨ ਹੋ ਕੇ, ਸਤਿਗੁਰੂ ਜੀ ਦੇ ਦਰਸ਼ਨ ਕਰੇ। ਇਹ ਇਕ ਵੱਡਾ ਮੇਲਾ ਬਣ ਗਿਆ ਸੀ। ਇਸ ਸਮੇਂ 39 ਪਾਠਾਂ ਦੇ ਭੋਗ ਪਾਏ ਗਏ।

**ਦੀਵਾਲੀ ਦਾ ਪੁਰਬ**

21 ਅਕਤੂਬਰ 2006 ਨੂੰ ਦੀਵਾਲੀ ਦਾ ਪੁਰਬ ਵੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਇਸ ਵਰਸ਼ ਸੰਤ ਹਰਪਾਲ ਸਿੰਘ ਸੇਵਕ ਦੇ ਯਤਨਾਂ ਸਦਕਾ, 2 ਨਵੰਬਰ 2006 ਨੂੰ ਸਤਿਗੁਰੂ ਜੀ ਦੇ 87ਵੇਂ ਪ੍ਰਕਾਸ਼ ਪੁਰਬ ਸਮੇਂ ਇਕ ਸੁਚਿੱਤਰਤ ਕਾਰਡ ਪ੍ਰਕਾਸ਼ਿਤ ਕੀਤਾ ਗਿਆ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਈ ਦੁਰਲੱਭ ਤਸਵੀਰਾਂ ਸਨ। ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਕੋਚ ਕਰਦਿਆਂ ਹੋਇਆ ਇਸ ਕਾਰਡ ਨੂੰ ਲੋਕ ਅਰਪਣ ਕਰਨ ਸਮੇਂ ਵੱਡਾ ਸਮਾਗਮ ਕਰਨ ਲਈ ਆਗਿਆ ਨਹੀਂ ਸੀ ਦਿੱਤੀ।

**ਹਰਿਆਣਾ ਸਰਕਾਰ ਵਲੋਂ 'ਸੰਤ ਤਰਨ ਸਿੰਘ ਵਹਿਮੀ ਪੁਰਸਕਾਰ' ਦਾ ਐਲਾਨ**

11 ਨਵੰਬਰ 2006 ਨੂੰ ਅੰਬਾਲਾ ਦੇ ਜੀ.ਐਮ.ਐਮ ਕਾਲਜ ਦੇ ਵਿਸ਼ੇਸ਼ ਸਮਾਗਮ ਸਮੇਂ, ਹਰਿਆਣਾ ਸਰਕਾਰ ਦੇ ਸਿੱਖਿਆ ਮੰਤਰੀ ਸ੍ਰੀ ਫੂਲ ਚੰਦ ਮੌਲਾਨਾ ਵਲੋਂ, ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ 51 ਹਜ਼ਾਰ ਦਾ ਸਲਾਨਾ

ਪੁਰਸਕਾਰ ਦੇਣ ਦਾ ਐਲਾਨ ਕੀਤਾ ਗਿਆ। ਸੰਤ ਤਰਨ ਸਿੰਘ ਵਹਿਮੀ ਜਿਥੇ ਪ੍ਰਸਿੱਧ ਨਾਮਧਾਰੀ ਸਾਹਿਤਕਾਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨੀ ਲੇਖਕ (ਜੱਸ-ਜੀਵਨ 6 ਭਾਗ) ਦੇ ਕਰਤਾ ਸਨ ਉਥੇ ਵਹਿਮੀ ਜੀ ਨੇ ਪੰਜਾਬੀ ਸਾਹਿਤ ਨੂੰ ਬਹੁਮੁੱਲੀ ਦੇਣ ਦਿੱਤੀ ਹੈ। ਇਸ ਪੁਰਸਕਾਰ ਨੂੰ ਆਰੰਭ ਕਰਵਾਉਣ ਵਿਚ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਤੇ ਹਰਿਆਣਾ ਪੰਜਾਬੀ ਸਾਹਿਤ ਅਕਾਡਮੀ ਦੇ ਡਾਇਰੈਕਟਰ ਸ੍ਰੀ ਸੀ.ਆਰ.ਮੁਦਗਿੱਲ ਦਾ ਵੀ ਵਿਸ਼ੇਸ਼ ਯੋਗਦਾਨ ਹੈ।

12 ਨਵੰਬਰ ਨੂੰ ਨਵੀਂ ਦਿੱਲੀ ਦੀ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦਾ 87ਵਾਂ ਪ੍ਰਕਾਸ਼ ਪੁਰਬ ਮਨਾਇਆ ਗਿਆ ਜਿਸ ਵਿਚ ਦਿੱਲੀ ਦੇ ਪ੍ਰਸਿੱਧ ਸਾਹਿਤਕਾਰ ਸ਼੍ਰੀ ਡਾ. ਮਹੀਪ ਸਿੰਘ ਤੋਂ ਬਿਨਾਂ ਜਸਵਿੰਦਰ ਸਿੰਘ ਇਤਿਹਾਸਕਾਰ, ਸ੍ਰੀ ਜਗਦੀਸ਼ ਸਿੰਘ ਵਰਿਆਮ ਤੇ ਭੈਣੀ ਸਾਹਿਬ ਤੋਂ ਪੁੱਜੇ ਕੀਰਤਨੀ ਜਥੇ ਭਾਈ ਬਲਵੰਤ ਸਿੰਘ ਦੇ ਸਾਥੀਆਂ ਨੇ ਗੁਰੂ ਜੱਸ ਦਾ ਗਾਇਨ ਕੀਤਾ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆ ਨੇ ਵਿਸ਼ੇਸ਼ ਪ੍ਰੋਗਰਾਮ ਪੇਸ਼ ਕੀਤਾ। ਰਾਤ ਨੂੰ ਕਵੀ ਦਰਬਾਰ ਵੀ ਹੋਇਆ। ਇਸ ਸਮਾਗਮ ਵਿਚ ਬੀਬੀਆਂ ਦਾ ਯੋਗਦਾਨ ਵੀ ਸ਼ਲਾਘਾਯੋਗ ਸੀ।

**ਜਗਦੀਸ਼ ਸਿੰਘ ਵਰਿਆਮ ਨੂੰ 'ਸ਼ਹੀਦ ਬਾਬਾ ਲਹਿਣਾ ਸਿੰਘ ਪੁਰਸਕਾਰ'**

18, 19 ਨਵੰਬਰ 2006 ਨੂੰ ਅਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ਮਨਾਇਆ ਗਿਆ। ਇਸ ਮੌਕੇ ਵਰਿਆਮ ਦੇ ਸੰਪਾਦਕ ਜਗਦੀਸ਼ ਸਿੰਘ ਨੂੰ ਸ਼ਹੀਦ ਬਾਬਾ ਲਹਿਣਾ ਸਿੰਘ ਪੁਰਸਕਾਰ ਪ੍ਰਦਾਨ ਕੀਤਾ ਗਿਆ। ਇਸ ਮੌਕੇ ਤੇ ਬੋਲਦਿਆਂ ਹੋਇਆ ਸ੍ਰੀ ਤਾਰਾ ਸਿੰਘ ਅਨਜਾਣ ਨੇ ਕਿਹਾ ਕਿ ਜਗਦੀਸ਼ ਸਿੰਘ ਵਰਿਆਮ ਪਿਛਲੇ 31 ਸਾਲਾਂ ਤੋਂ 'ਵਰਿਆਮ' ਵਰਗਾ ਹਰਮਨ ਪਿਆਰਾ ਮਾਸਿਕ ਪੱਤਰ, ਕਾਮਯਾਬੀ ਨਾਲ ਚਲਾ ਰਹੇ ਹਨ। ਇਹ ਮਾਸਿਕ ਪੱਤਰ ਨਾਮਧਾਰੀ ਮੱਤ ਦਾ ਪ੍ਰਵਕਤਾ ਤਾਂ ਹੈ ਹੀ, ਪਰ ਸਾਹਿਤਕ ਤੌਰ 'ਤੇ ਵੀ ਇਸਦਾ ਮਿਆਰ ਕਾਫ਼ੀ ਉੱਚਾ

*ਸੰਪਾਦਿਕ ਬੀਬੀ ਬੇਅੰਤ ਕੌਰ ਤੇ ਸੈਰ ਸਿੰਘ ਜੀ

ਹੈ। ਸੰਤ ਜਗਦੀਸ਼ ਸਿੰਘ ਵਰਿਆਮ ਪਿਛਲੇ ਕਈ ਸਾਲਾਂ ਤੋਂ ਪੰਜਾਬੀ ਸਾਹਿਤ ਸਭਾ ਜਲੰਧਰ ਦੇ ਪ੍ਰਧਾਨ ਚੱਲੇ ਆ ਰਹੇ ਹਨ। ਸਮੁੱਚੇ ਨਾਮਧਾਰੀ ਪੰਥ ਵਿਚ ਆਪ ਬੜੇ ਜਾਣੇ ਪਛਾਣੇ ਵਿਅਕਤੀ ਹਨ ਜੋ ਬਹੁਤ ਸਾਰੇ ਨਾਮਧਾਰੀ ਸਮਾਗਮਾਂ ਦਾ ਸੰਚਾਲਨ ਵੀ ਕਰਦੇ ਆ ਰਹੇ ਹਨ। ਇਸ ਸਨਮਾਨ ਵਿਚ ਆਪ ਜੀ ਨੂੰ ਸ਼ਾਲ, ਯਾਦਗਾਰੀ ਚਿੰਨ੍ਹ ਤੇ ਨਕਦ ਰਾਸ਼ੀ ਪ੍ਰਦਾਨ ਕੀਤੀ ਗਈ।

**ਪ੍ਰੋ. ਕਸੇਲ ਨੂੰ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ**

ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਲੋਂ ਹਰ ਸਾਲ ਦਿੱਤਾ ਜਾਂਦਾ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ, ਇਸ ਵਰਸ਼ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ, ਪ੍ਰੋ. ਕਿਰਪਾਲ ਸਿੰਘ ਕਸੇਲ ਨੂੰ ਦਿੱਤਾ ਗਿਆ। ਇਸ ਪੁਰਸਕਾਰ ਵਿਚ ਇਕ ਲੱਖ ਰੁਪਏ, ਪ੍ਰਸ਼ੰਸਾ ਪੱਤਰ, ਸ਼ਾਲ ਤੇ ਅਕਾਡਮੀ ਦੇ ਚਿੰਨ੍ਹ ਪ੍ਰਦਾਨ ਕੀਤੇ ਜਾਂਦੇ ਹਨ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਜਿਥੇ ਪੰਜਾਹ ਤੋਂ ਵੱਧ ਪੁਸਤਕਾਂ ਲਿਖ ਕੇ ਪੰਜਾਬੀ ਮਾਤ ਭਾਸ਼ਾ ਤੇ ਸਾਹਿਤ ਦੀ ਸੇਵਾ ਕੀਤੀ ਹੈ ਉਥੇ ਨਾਮਧਾਰੀ ਸਾਹਿਤ ਨੂੰ ਵੀ ਵਿਸ਼ੇਸ਼ ਦੇਣ ਦਿੱਤੀ ਹੈ। ਜੈਸਾ ਸਤਿਗੁਰੁ ਸੁਣੀਦਾ", "ਚਾਲੀਸਾ ਸਤਿਗੁਰੂ ਜਗਜੀਤ ਸਿੰਘ ਜੀ, "ਤਵਾਰੀਖ ਸੰਤ ਖਾਲਸਾ" (ਭਾਗ 1) ਅਤੇ (ਭਾਗ 2) ਪ੍ਰੋ. ਕਸੇਲ ਦੀਆਂ ਉਤਕ੍ਰਿਸ਼ਟ ਰਚਨਾਵਾਂ ਹਨ।

ਚੇਤੇ ਰਹੇ ਕਿ ਪ੍ਰੋ. ਕਸੇਲ ਇਹ ਮੰਨਦੇ ਹਨ ਕਿ ਇਹ ਰਚਨਾਵਾਂ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਤੇ ਵਰ ਦੁਆਰਾ ਹੀ, ਇਸ ਨੇਤਰਹੀਣ ਅਵਸਥਾ ਵਿਚ ਲਿਖ ਸਕੇ ਹਨ।

**2006 ਦਾ ਜਪ ਪ੍ਰਯੋਗ**

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਤੇ ਅਦੇਸ਼ ਅਨੁਸਾਰ 2006 ਦਾ ਜਪ ਪ੍ਰਯੋਗ 17 ਨਵੰਬਰ ਤੋਂ 9 ਦਸੰਬਰ ਤੱਕ ਸ੍ਰੀ ਭੈਣੀ ਸਾਹਿਬ ਵਿਖੇ, ਹਰ ਸਾਲ ਦੇ ਜਪ ਪ੍ਰਯੋਗ ਵਾਂਗ ਹੀ ਮਨਾਇਆ ਗਿਆ। ਇਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਇਸਤਰੀ ਪੁਰਸ਼ ਸ਼ਾਮਲ ਹੋਏ। ਪਹਿਲੇ ਦਿਨ ਹੀ ਇਸਤਰੀ ਪੁਰਸ਼ਾਂ ਦੀ ਹਜ਼ੂਰੀ ਦੀਵਾਨਾਂ ਵਿਚ ਹਾਜ਼ਰੀ, 4000 ਦੇ ਕਰੀਬ ਸੀ। (ਵੇਰਵੇ ਸਤਿਜੁਗ ਦੇ ਅੰਕ 21 ਦਸੰਬਰ ਵਿਚ ਦਿੱਤੇ ਗਏ ਹਨ) ਜਪ ਪ੍ਰਯੋਗ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਅੱਠ ਅੱਠ ਘੰਟੇ ਨਾਮ ਜਪਦੀ ਰਹੀ ਅਤੇ

ਕਥਾ ਕੀਰਤਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨੋਹਰ ਭਾਸ਼ਣ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੁੰਦੀ ਰਹੀ।

ਜਪ ਪ੍ਰਯੋਗ ਦਾ ਭੋਗ 6 ਦਸੰਬਰ ਨੂੰ ਪਾਇਆ ਗਿਆ ਅਤੇ 7 ਦਸੰਬਰ ਤੱਕ ਵੱਡੇ ਮੇਲੇ ਦਾ ਇਕੱਠ ਹੋਇਆ। ਕਿਸੇ ਕਿਸੇ ਦਿਨ ਸਤਿਗੁਰੂ ਜੀ ਆਪ ਵੀ ਕੀਰਤਨ ਵਿਚ ਭਾਗ ਲੈ ਕੇ ਸੰਗਤ ਨੂੰ ਸ੍ਰੀ ਮੁੱਖ ਤੋਂ ਗਾਇਨ ਨਾਲ ਨਿਹਾਲ ਕਰਦੇ। ਇਸ ਪ੍ਰਯੋਗ ਦੀ ਮਹਿਮਾ ਵਰਨਣ ਤੋਂ ਬਾਹਰੀ ਅਤੇ ਵੇਖਿਆਂ ਹੀ ਬਣਦੀ ਸੀ। ਸਮਾਪਤੀ ਵਾਲੇ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ 177 ਤੇ ਇਕ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦਾ ਭੋਗ ਪਾਇਆ ਗਿਆ ਅਤੇ 26 ਜੋੜਿਆਂ ਦੇ ਆਨੰਦ ਕਾਰਜ ਨਾਮਧਾਰੀ ਮਰਯਾਦਾ ਅਨੁਸਾਰ ਸੰਪੂਰਨ ਹੋਏ। 'ਜੁਗ ਪਲਟਾਊ ਸਤਿਗੁਰੂ' ਅਤੇ ਤਾਰਾ ਸਿੰਘ ਅਨਜਾਣ ਰਚਿਤ ਪੁਸਤਕ 'ਜਿਨ ਟੂਟੀ ਲਈ ਮਿਲਾਇ" ਅਤੇ "ਫ੍ਰੀਡਮ ਫਾਈਟਰ" ਲੋਕ-ਅਰਪਣ ਕੀਤੀਆਂ ਗਈਆਂ।

ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿਚ ਇਸ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਵਲੋਂ ਸੂਚਨਾ ਦਿੱਤੀ ਗਈ ਕਿ ਛੇਤੀ ਹੀ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਸੰਸਦ ਭਵਨ ਵਿਚ ਸੁਸ਼ੋਭਿਤ ਕੀਤਾ ਜਾਵੇਗਾ ਅਤੇ ਹੋਰ ਕਈ ਸੁਝਾਅ ਅਗਾਮੀ ਕਾਰਜਾਂ ਵਾਸਤੇ ਦਿੱਤੇ ਗਏ। ਇਸੇ ਸਮਾਗਮ ਵਿਚ ਹਰਿਆਣਾ ਸਾਹਿਤ ਅਕਾਡਮੀ ਦੇ ਡਾਇਰੈਕਟਰ, ਸ੍ਰੀ ਸੀ.ਆਰ. ਮੁਦੱਗਿਲ ਜਿਨ੍ਹਾਂ ਦੇ ਯਤਨਾਂ ਸਦਕਾ, ਹਰਿਆਣਾ ਸਰਕਾਰ ਵਲੋਂ ਸੰਤ ਤਰਨ ਸਿੰਘ ਵਹਿਮੀ ਦੇ ਨਾਮ ਤੇ 51 ਹਜ਼ਾਰ ਦਾ ਲਾਨਾ ਪੁਰਸਕਾਰ ਦੇਣ ਦਾ ਐਲਾਨ ਕੀਤਾ ਗਿਆ ਹੈ, ਦਾ ਸਨਮਾਨ ਕੀਤਾ ਗਿਆ। ਕਰਤਾਰ ਸਿੰਘ ਪੰਛੀ ਦੀ ਪੁਸਤਕ "ਸਤਿਗੁਰੂ ਲੀਲ੍ਹਾ" ਸਤਿਗੁਰੂ ਜੀ ਨੂੰ ਸਤਿਕਾਰ ਸਹਿਤ ਭੇਟ ਕੀਤੀ ਗਈ। ਇਸ ਮੇਲੇ ਦੀ ਸੇਵਾ ਸਤਿਗੁਰੂ ਜੀ ਦੇ ਦੱਖਣੀ ਅਫ਼ਰੀਕਾ ਦੇ ਪਰਮ ਸ਼ਰਧਾਲੂ ਸ੍ਰੀ ਤਰਸੇਮ ਚੰਦ ਅਗਰਵਾਲ ਵਲੋਂ ਕੀਤੀ ਗਈ ਜੋ ਨਿਰਮਾਣ ਮੂਰਤ ਬਣ ਕੇ ਮੂਕ ਸ਼ਬਦਾਂ ਵਿਚ, ਸਤਿਗੁਰੂ ਜੀ ਦੀਆਂ ਬਖਸ਼ੀਆਂ ਖੁਸ਼ੀਆਂ ਦਾ ਆਨੰਦ ਮਾਣ ਰਹੇ ਸਨ।

**2007 ਇਤਿਹਾਸਕ ਗੌਰਵ ਵਾਲਾ ਵਰਸ਼**

ਸਾਲ 2007 ਕਈ ਇਤਿਹਾਸਕ ਯਾਦਗਾਰਾਂ ਤੇ ਵਿਸ਼ੇਸ਼ ਸ਼ਤਾਬਦੀਆਂ ਤੇ ਅਰਧ-ਸ਼ਤਾਬਦੀਆਂ ਦੇ ਇਤਿਹਾਸਕ ਮਹੱਤਤਾ ਨਾਲ ਜੁੜਿਆ ਹੋਇਆ ਹੈ।

ਸਭ ਤੋਂ ਪਹਿਲਾਂ ਤਾਂ ਇਹ ਨਾਮਧਾਰੀ ਮੱਤ ਦੇ ਇਤਿਹਾਸ ਦਾ 150 ਸਾਲਾ ਵਰ੍ਹਾ ਹੈ। ਭਾਰਤ ਦੇ ਸ਼ਹੀਦੇ ਆਜ਼ਮ ਸ. ਭਗਤ ਸਿਘ (ਜਨਮ 28 ਸਤੰਬਰ, 1907) 2007 ਦਾ ਸ਼ਤਾਬਦੀ ਵਰਸ਼ ਵੀ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂਕਾਲ ਦਾ ਇਹ 48ਵਾਂ ਸਾਲ ਵੀ ਹੈ। ਇਸ ਸਾਲ ਦੇ ਸਮਾਗਮਾਂ ਵਿਚ, ਇਤਿਹਾਸ ਦੇ ਉਪਰ-ਵਰਣਿਤ ਪੱਖਾਂ ਦੀ ਮਹਾਨਤਾ ਨੂੰ ਪ੍ਰਗਟਾਇਆ ਗਿਆ ਹੈ।

**ਮਲੇਰਕੋਟਲੇ ਦਾ ਸ਼ਹੀਦੀ ਸਾਕਾ**

17 18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਥਾਨ ਉਤੇ ਮਾਤਾ ਖੇਮ ਕੌਰ ਹਾਲ ਦੇ ਬਾਹਰ ਵਾਰ ਖੁੱਲ੍ਹੇ ਪੰਡਾਲ ਵਿਚ ਮਨਾਇਆ ਗਿਆ। ਦੋਵੇਂ ਦਿਨ ਆਸਾ ਦੀ ਵਾਰ ਦੇ ਅੰਮ੍ਰਿਤ ਕੀਰਤਨ ਅਤੇ ਬਸੰਤ ਦੀ ਵਾਰ ਦੇ ਗਾਇਨ ਉਪਰੰਤ ਵੱਖ ਵੱਖ ਜਥੇਦਾਰਾਂ ਵਲੋਂ, ਹੱਲੇ ਦੇ ਦੀਵਾਨ ਸਜਾਏ ਗਏ। ਬਾਅਦ ਦੁਪਹਿਰ ਦੇ ਸਮਾਗਮ ਵਿਚ, ਕੁਝ ਉੱਘੇ ਲੇਖਕਾਂ ਤੇ ਰਾਜਸੀ ਨੇਤਾਵਾਂ ਵਲੋਂ ਵਿਸ਼ੇਸ਼ ਤੌਰ 'ਤੇ ਨਾਮਧਾਰੀ ਲਹਿਰ ਦੇ ਵੱਖ ਵੱਖ ਪੱਖਾਂ ਉਤੇ ਪ੍ਰਕਾਸ਼ ਪਾਇਆ ਗਿਆ। ਜਥੇਦਾਰ ਹੀਰਾ ਸਿਘ ਗਾਬੜੀਆ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ "ਸੰਸਾਰ ਦੇ ਇਤਿਹਾਸ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਜਿਹੜੀ ਅਜ਼ਾਦੀ ਦੀ ਜੋਤ ਜਗਾਈ ਸੀ ਉਸੇ ਦਾ ਸਦਕਾ ਹੀ ਅੱਜ ਅਸੀਂ ਸੁਤੰਤਰਤਾ ਦਾ ਆਨੰਦ ਮਾਣ ਰਹੇ ਹਾਂ।" ਬੀਬੀ ਰਜ਼ੀਆ ਸੁਲਤਾਨਾ ਨੇ ਕਿਹਾ ਕਿ "ਅਸੀਂ ਉਹਨਾਂ ਸ਼ਹੀਦਾਂ ਨੂੰ ਸਿਰ ਨਿਵਾਉਂਦੇ ਹਾਂ ਜਿਨ੍ਹਾਂ ਨੇ ਦੇਸ਼ ਵਾਸਤੇ ਆਪਣੀਆਂ ਜਾਨਾਂ ਵਾਰੀਆਂ।" ਚੌਧਰੀ ਅਬਦੁਲ ਗੁਫ਼ਾਰ ਖਾਂ ਨੇ ਕਿਹਾ ਕਿ "ਮਲੇਰਕੋਟਲੇ ਦੀ ਧਰਤੀ ਗੁਰੂਆਂ ਪੀਰਾਂ ਦੀ ਧਰਤੀ ਹੈ। ਇਸ ਪਾਵਨ ਧਰਤੀ ਤੇ 66 ਨਾਮਧਾਰੀ ਸਿਘਾਂ ਨੇ ਸ਼ਹੀਦੀ ਦਿੱਤੀ ਹੈ। ਇਨ੍ਹਾਂ ਸ਼ਹੀਦਾਂ ਦੀ ਯਾਦ ਸਾਡੇ ਮਨਾਂ ਵਿਚ ਸਦਾ ਰਹਿ ਕੇ, ਸਾਡਾ ਮਾਰਗ ਦਰਸ਼ਨ ਕਰਦੀ ਰਹੇਗੀ।" ਸ. ਹਰਵਿੰਦਰ ਸਿਘ ਹੰਸਪਾਲ ਦੇ ਸ਼ਬਦ ਸਨ ਕਿ "ਸਤਿਗੁਰੂ ਰਾਮ ਸਿੰਘ ਜੀ ਨੇ 150 ਸਾਲ ਪਹਿਲਾਂ ਅਜ਼ਾਦੀ ਹਾਸਲ ਕਰਨ ਲਈ ਕ੍ਰਾਂਤੀਕਾਰੀ ਲਹਿਰ ਚਲਾਈ ।ਉਹਨਾਂ ਦੇ ਨਾ ਮਿਲਵਰਤਣ ਦੇ ਵਰਤਾਰੇ ਨੂੰ, ਮਹਾਤਮਾ ਗਾਂਧੀ ਜੀ ਨੇ ਵੀ ਅਪਣਾਇਆ। ਸੰਤ ਹਰਪਾਲ ਸਿੰਘ ਸੇਵਕ ਨੇ ਨਾਮਧਾਰੀ ਇਤਿਹਾਸ ਦੇ ਵੱਖ ਵੱਖ ਪੱਖਾਂ ਉੱਤੇ ਚਾਨਣਾ ਪਾਉਂਦੇ ਹੋਏ ਦੱਸਿਆ ਕਿ "ਸਤਿਗੁਰੂ ਰਾਮ ਸਿਘ ਜੀ ਦੇ ਸਿੱਖਾਂ ਨੇ ਸੀਸ ਦਿੱਤੇ ਪਰ ਸੀ ਨਾ ਕੀਤੀ।"

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਉਪਦੇਸ਼ ਵਿਚ ਫਰਮਾਇਆ ਕਿ ਉਸ ਸਮੇਂ ਦੀ ਅੰਗਰੇਜ਼ ਸਰਕਾਰ ਇਹ ਮੰਨਦੀ ਸੀ ਕਿ "ਕੂਕਾ ਕਦੀ ਝੂਠ ਨਹੀਂ ਬੋਲਦਾ, ਸ਼ਰਾਬ ਤੇ ਮਾਸ ਦੀ ਵਰਤੋਂ ਨਹੀਂ ਕਰਦਾ ਅਤੇ ਅੰਗਰੇਜ਼ ਸਰਕਾਰ ਦਾ ਕਦੇ ਵਫ਼ਾਦਾਰ ਨਹੀਂ ਹੋ ਸਕਦਾ।" ਇਨ੍ਹਾਂ ਸਮਾਗਮਾਂ ਦੌਰਾਨ ਹੱਲੇ ਦੇ ਦੀਵਾਨ, ਵੱਖ ਵੱਖ ਜਥੇਦਾਰਾਂ ਵਲੋਂ ਸਜਾਏ ਗਏ ਅਤੇ ਕਵੀ ਦਰਬਾਰ ਵੀ ਕੀਤੇ ਗਏ। ਸੰਤ ਸੁਰਿਦਰ ਸਿੰਘ ਨਾਮਧਾਰੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਕਾਰਾਂ ਦਾ ਧੰਨਵਾਦ ਕੀਤਾ ਜੋ ਇਹਨਾਂ ਸ਼ਹੀਦੀ ਸਮਾਗਮਾਂ ਦੇ ਮੁੱਖ ਸੰਚਾਲਕ ਤੇ ਪ੍ਰੇਰਨਾ ਸਰੋਤ ਹਨ।

**ਸਤਿਗੁਰੂ ਰਾਮ ਸਿੰਘ ਜੀ ਦਾ 192ਵਾਂ ਪ੍ਰਕਾਸ਼ ਪੁਰਬ**

23 24 ਜਨਵਰੀ 2007 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਇਸ ਸ਼ੁਭ ਅਵਸਰ ਉਤੇ ਇਕ ਵਿਸ਼ਾਲ ਨਗਰ ਕੀਰਤਨ ਦਾ ਪ੍ਰਬੰਧ ਕੀਤਾ ਗਿਆ, ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕਾਡਮੀ ਦੇ ਸੈਂਕੜੇ ਬੱਚੇ, ਪ੍ਰਮੁੱਖ ਜਥੇਦਾਰ ਕੀਰਤਨ ਕਰਦੇ ਹੋਏ ਸ੍ਰੀ ਭੈਣੀ ਸਾਹਿਬ ਤੋਂ ਚੱਲ ਕੇ, ਰਾਈਆਂ ਤੋਂ ਹੁੰਦੇ ਹੋਏ ਵਾਪਸ ਪ੍ਰਤਾਪ ਮੰਦਰ ਵਿਚ ਪੁੱਜੇ।

ਇਥੇ ਦੁਪਹਿਰ ਦੇ ਹਜ਼ੂਰੀ ਦੀਵਾਨ ਵਿਚ ਜਿਥੇ ਇਕ ਘੰਟੇ ਦਾ ਨਾਮ ਸਿਮਰਨ ਕੀਤਾ ਗਿਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣਾਂ ਦੇ ਅਨਮੋਲ ਵਚਨਾਂ ਨੂੰ, ਸਾਧ ਸੰਗਤ ਨੇ ਸੁਣਿਆ ਉਥੇ ਨਾਲ ਹੀ ਕੁਝ ਮੁੱਖ ਬੁਲਾਰਿਆਂ ਨੇ, ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਅਤੇ ਇਤਿਹਾਸਕ ਕਾਰਨਾਮਿਆਂ ਦਾ ਵਖਿਆਨ ਕੀਤਾ। ਇਨ੍ਹਾਂ ਬੁਲਾਰਿਆਂ ਵਿਚ ਸਰਬ ਸ਼੍ਰੀ ਈਸ਼ਰ ਸਿੰਘ ਮਿਹਰਬਾਨ ਸਾਬਕਾ ਮੰਤਰੀ ਪੰਜਾਬ, ਸ੍ਰੀ ਕੇ.ਕੇ. ਬਾਵਾ (ਚੇਅਰਮੈਨ ਚਾਉਸਫੈਡ), ਸ. ਚਰਨਜੀਤ ਸਿਘ ਅਟਵਾਲ (ਡਿਪਟੀ ਸਪੀਕਰ, ਲੋਕ ਸਭਾ), ਸ. ਜਸਬੀਰ ਸਿੰਘ (ਸਾਬਕਾ ਐਮ.ਐਲ.ਏ ਸੰਗਰੂਰ), ਸ੍ਰੀ ਹਰਵਿੰਦਰ ਸਿੰਘ ਹੰਸਪਾਲ (ਪ੍ਰਧਾਨ ਨਾਮਧਾਰੀ ਦਰਬਾਰ), ਸੰਤ ਹਰਪਾਲ ਸਿੰਘ ਸੇਵਕ ਤੇ ਸੰਤ ਸੁਰਿਦਰ ਸਿੰਘ ਨਾਮਧਾਰੀ ਸ਼ਾਮਲ ਸਨ। ਇਥੇ ਇਹ ਵਿਚਾਰ ਪ੍ਰਗਟਾਏ ਗਏ ਕਿ ਸਤਿਗੁਰੂ ਰਾਮ ਸਿਘ ਜੀ ਦਾ ਪ੍ਰਕਾਸ਼ ਪੁਰਬ ਵੱਡੇ ਪੈਮਾਨੇ ਉੱਤੇ ਰਾਸ਼ਟਰੀ ਪੱਧਰ ਤੇ ਮਨਾਇਆ ਜਾਣਾ ਚਾਹੀਦਾ ਹੈ, ਕਿਉਂ ਜੋ ਉਹਨਾਂ ਨੇ ਅਜ਼ਾਦੀ ਦਾ ਨਾਹਰਾ ਸਭ ਤੋਂ ਪਹਿਲਾਂ

ਬੁਲੰਦ ਕੀਤਾ ਸੀ ਅਤੇ ਕੌਮ ਨੂੰ ਵੱਡੀਆਂ ਵੱਡੀਆਂ ਕੁਰਬਾਨੀਆਂ ਦੇ ਕੇ, ਅਜ਼ਾਦੀ ਪ੍ਰਾਪਤ ਕਰਨ ਦਾ ਮਾਰਗ ਦਰਸਾਇਆ ਸੀ। ਸਮਾਜ ਵਿਚ ਕਈ ਸੁਧਾਰ ਕੀਤੇ ਸਨ, ਕਈ ਕੁਰੀਤੀਆਂ ਨੂੰ ਦੂਰ ਕੀਤਾ ਸੀ। ਸਮੂਹਿਕ ਸ਼ਾਦੀਆਂ ਦੀ ਪਰੰਪਰਾ ਨੂੰ ਚਾਲੂ ਕਰਕੇ ਘੱਟ ਖਰਚ ਵਾਲੇ ਵਿਆਹਾਂ ਦੀ ਪਰੰਪਰਾ ਚਲਾਈ ਸੀ। ਵਿਧਵਾ ਵਿਆਹਾਂ ਬਾਰੇ ਖੁੱਲ੍ਹ ਦਿੱਤੀ ਸੀ। ਗੁਰਮੁਖੀ ਅੱਖਰਾਂ ਅਰਥਾਤ ਭਾਰਤੀ ਸਭਿਆਚਾਰ ਤੇ ਸੰਸਕ੍ਰਿਤੀ ਨੂੰ ਅਪਨਾਉਣ ਦੀ ਗੱਲ ਕੀਤੀ ਸੀ। ਵਿਦੇਸ਼ੀ ਸਰਕਾਰ ਅਨੇਕ ਯਤਨ ਕਰਕੇ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਇਸ ਲਹਿਰ ਨੂੰ ਦਬਾਅ ਨਾ ਸਕੀ ਸਗੋਂ ਨਾਮਧਾਰੀ ਅੰਦੋਲਨ, ਗਦਰ ਲਹਿਰ, ਕਾਂਗਰਸ ਦਾ ਨਾ-ਮਿਲਵਰਤਨ ਅੰਦੋਲਨ ਵੀ ਇਸ ਲਹਿਰ ਤੋਂ ਪ੍ਰਭਾਵਿਤ ਹੋਇਆ। ਸਾਬਕਾ ਮੰਤਰੀ ਸ. ਈਸ਼ਰ ਸਿੰਘ ਮਿਹਰਬਾਨ ਨੇ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਧਾਰੀ ਲਹਿਰ ਨੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਵੱਡਾ ਯੋਗਦਾਨ ਪਾਇਆ ਅਤੇ ਕਈ ਸਮਾਜ ਸੁਧਾਰ ਦੇ ਕੰਮ ਕੀਤੇ। ਵਿਸ਼ੇਸ਼ ਕਰਕੇ ਇਸਤਰੀ ਜਾਤੀ ਦੇ ਉਥਾਨ ਲਈ ਉਹਨਾਂ ਦਾ ਯੋਗਦਾਨ ਵੱਡੀ ਮਹੱਤਤਾ ਵਾਲਾ ਹੈ।" ਸ੍ਰੀ ਕੇ.ਕੇ. ਬਾਵਾ ਚੇਅਰਮੈਨ ਹਾਉਸਫੈਡ ਨੇ ਕਿਹਾ "ਅਸੀਂ ਬੜੇ ਭਾਗਾਂ ਵਾਲੇ ਹਾਂ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾ ਰਹੇ ਹਾਂ। ਉਹਨਾਂ ਨੇ ਕੁੜੀਆਂ ਨੂੰ ਜੰਮਦਿਆਂ ਹੀ ਮਾਰ ਦੇਣ ਤੋਂ ਲੋਕਾਂ ਨੂੰ ਰੋਕਿਆ ਅਤੇ ਇਸਤਰੀ ਜਾਤੀ ਨੂੰ ਪੂਰਨ ਸਨਮਾਨ ਦਿੱਤਾ। ਅਸੀਂ ਉਹਨਾਂ ਦੇ ਜੀਵਨ ਤੋਂ ਅਗਵਾਈ ਪ੍ਰਾਪਤ ਕਰਕੇ ਆਪਣਾ ਜੀਵਨ ਸਫ਼ਲ ਕਰ ਸਕਦੇ ਹਾਂ।" ਜਸਬੀਰ ਸਿੰਘ ਸਾਬਕਾ ਐਮ.ਐਲ.ਏ ਨੇ ਕਿਹਾ "ਸਤਿਗੁਰੂ ਰਾਮ ਸਿੰਘ ਜੀ ਨੇ ਅਜਿਹਾ ਅੰਦੋਲਨ ਚਲਾਇਆ ਕਿ ਅੰਗਰੇਜ਼ ਸਾਮਰਾਜ ਦੀਆਂ ਜੜ੍ਹਾਂ ਹਿੱਲ ਗਈਆਂ।" ਸ. ਚਰਨਜੀਤ ਸਿੰਘ ਅਟਵਾਲ ਡਿਪਟੀ ਸਪੀਕਰ ਲੋਕ ਸਭਾ ਨੇ ਕਿਹਾ ਕਿ "ਸਿੱਖ ਪੰਥ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਬਹੁਤ ਵੱਡੀ ਦੇਣ ਹੈ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ, ਪਾਰਲੀਮੈਂਟ ਹਾਲ ਵਿਚ ਲਾਉਣ ਬਾਰੇ ਦੱਸਿਆ ਕਿ ਇਸ ਸੰਬੰਧ ਵਿਚ ਯਤਨ ਕੀਤੇ ਜਾ ਰਹੇ ਹਨ।" ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ, ਸਤਿਗੁਰੂ ਰਾਮ ਸਿੰਘ ਜੀ ਨੇ ਮੁਰਝਾਈ ਹੋਈ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਉਹਨਾਂ ਨੇ 7 ਲੱਖ ਸਿੱਖ ਸਜਾਏ। ਸੰਤ ਹਰਪਾਲ ਸਿੰਘ ਸੇਵਕ ਨੇ ਕਿਹਾ ਕਿ

ਜਦੋਂ ਸਿੱਖੀ ਰੂਪੀ ਬਾਗ ਵਿਚ ਪੱਤਝੜ ਆ ਗਈ, ਉਸ ਵਕਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਸੰਤ ਰੂਪ ਬਣਕੇ ਪ੍ਰਗਟ ਹੋਏ। ਇਸ ਦਿਨ ਹੀ ਬਾਲ ਹਕੀਕਤ ਰਾਏ ਨੂੰ ਸ਼ਹੀਦ ਕੀਤਾ ਗਿਆ ਸੀ। ਬਾਬਾ ਸੋਹਨ ਸਿੰਘ ਭਕਨਾ ਦਾ ਹਵਾਲਾ ਦਿੰਦਿਆਂ ਹੋਇਆ ਸੇਵਕ ਹਰਪਾਲ ਸਿੰਘ ਨੇ ਕਿਹਾ ਕਿ ਉਹਨਾਂ ਲਿਖਿਆ ਹੈ ਕਿ "ਅੱਜ ਦੀ ਅਜ਼ਾਦੀ ਅਧੂਰੀ ਹੈ। ਕੇਵਲ ਸਮਾਜਵਾਦੀ ਆਦਰਸ਼ਾਂ ਤੇ ਚੱਲ ਕੇ ਹੀ ਅਸੀਂ ਪੂਰਨ ਅਜ਼ਾਦੀ ਪ੍ਰਾਪਤ ਕਰ ਸਕਾਂਗੇ। ਇਸ ਬਸੰਤ ਦੇ ਪੁਰਬ ਸਮੇਂ 7 ਆਨੰਦ ਕਾਰਜ ਕੀਤੇ ਗਏ ਅਤੇ 209 ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਰਾਮ ਸਿੰਘ ਜੀ ਦਾ ਪਾਵਨ ਪ੍ਰਕਾਸ਼ ਪੁਰਬ, ਜ਼ਿਲ੍ਹਾ ਸਰਸਾ ਇਲਾਕਾ ਜੀਵਨ ਨਗਰ ਵਿਖੇ ਵੀ ਮਨਾਇਆ ਗਿਆ। ਇਸ ਅਵਸਰ ਤੇ ਵਿਸ਼ਾਲ ਨਗਰ ਕੀਰਤਨ ਦਾ ਆਯੋਜਨ ਕੀਤਾ ਗਿਆ ਜੋ ਕਈ ਪਿੰਡਾਂ ਵਿਚ ਹੁੰਦਾ ਹੋਇਆ ਜ਼ਿਲ੍ਹਾ ਸਰਸਾ ਦੇ ਪਿੰਡ ਸੰਤ ਨਗਰ ਵਿਖੇ ਸਮਾਪਤ ਹੋਇਆ। ਸ੍ਰੀ ਸੁਵਰਨ ਸਿੰਘ ਵਿਰਕ ਨੇ ਕਿਹਾ ਕਿ "ਅਸੀਂ ਤਿੰਨ ਸ਼ਤਾਬਦੀਆਂ ਇਕੱਠੀਆਂ ਹੀ ਮਨਾ ਰਹੇ ਹਾਂ। ਸੰਤ ਖਾਲਸਾ ਦੇ ਜਨਮ ਦਾ 150 ਸਾਲਾ, ਸ਼ਹੀਦ ਭਗਤ ਸਿੰਘ ਦੇ ਜਨਮ ਦਾ 100 ਸਾਲਾ, ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਗੁਰੂ ਕਾਲ ਦਾ 50 ਸਾਲਾ ਪੁਰਬ ਮਨਾ ਰਹੇ ਹਾਂ।" ਉਹਨਾਂ ਕਿਹਾ ਕਿ "ਨਾਮਧਾਰੀ ਜਾਂ ਕੂਕਾ ਅੰਦੋਲਨ ਬਾਹਰੀ ਤੌਰ 'ਤੇ ਭਾਵੇਂ ਧਾਰਮਕ ਪੁਨਰ ਜਾਗਰਤੀ ਦੀ ਲਹਿਰ ਸੀ ਪਰ ਹਕੀਕਤ ਵਿੱਚ ਇਹ ਦਸਤਕਾਰਾਂ, ਮਜ਼ਦੂਰਾਂ, ਕਿਸਾਨਾਂ ਅਤੇ ਸਾਬਕਾ ਸੈਨਿਕਾਂ ਦੀ ਅੰਗਰੇਜ਼ ਬਸਤੀਵਾਦੀ ਵਿਰੋਧੀ ਲਹਿਰ ਸੀ। ਲਹਿਰ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਮਨੁੱਖੀ ਮਨੋਵਿਗਿਆਨ ਦੇ ਮਰਮੱਗ ਸਨ। ਨਗਰ ਕੀਰਤਨ ਦਾ ਇਲਾਕੇ ਦੀਆਂ ਸੰਗਤਾਂ ਨੇ ਭਰਵਾਂ ਸਵਾਗਤ ਕੀਤਾ।

11 ਫਰਵਰੀ ਨੂੰ ਵੀ ਸ੍ਰੀ ਭੈਣੀ ਸਾਹਿਬ ਵਿਖੇ ਵਿਸ਼ੇਸ਼ ਸੰਮੇਲਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ ਜਿਸ ਵਿਚ ਕੀਰਤਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਉਪਦੇਸ਼ ਨੂੰ ਜੁੜੀਆਂ ਸੰਗਤਾਂ ਨੇ, ਪੂਰਨ ਸ਼ਰਧਾ ਨਾਲ ਸੁਣਿਆ। ਇਸ ਅਵਸਰ ਉਤੇ 19 ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ।

ਇਸੇ ਸਾਲ ਸੁਪ੍ਰਸਿੱਧ ਸਿਤਾਰ ਵਾਦਕ, ਉਸਤਾਦ ਸ਼ਾਹਿਦ ਪਰਵੇਜ਼ ਜੀ ਨੇ, ਸੰਗੀਤ ਸਮਰਾਟ ਸਤਿਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ, ਆਪਣੀ

ਪੇਸ਼ਕਾਰੀ ਦਿੱਤੀ। ਤਬਲੇ ਦੀ ਸੰਗਤ ਰਫੀਉਦੀਨ ਸਾਬਰੀ ਨੇ ਕੀਤੀ। ਸਤਿਗੁਰੂ ਜੀ ਸਦਾ ਹੀ ਉੱਘੇ ਸੰਗੀਤਕਾਰਾਂ ਅਤੇ ਹੋਰ ਕਲਾਕਾਰਾਂ ਨੂੰ, ਆਪਣੇ ਅਸ਼ੀਰਵਾਦ ਨਾਲ ਨਿਵਾਜਦੇ ਰਹਿੰਦੇ ਹਨ।

**ਵਿਦਿਅਕ ਜਥੇ ਦਾ 11ਵਾਂ ਗੁਰਮਤ ਸਿਖਲਾਈ ਕੈਂਪ**

ਇਹ ਕੈਂਪ ਲੁਧਿਆਣਾ ਵਿਖੇ ਆਯੋਜਿਤ ਕੀਤਾ ਗਿਆ। ਇਸ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਇਨਾਮੀ ਮੁਕਾਬਲੇ ਨਹੀਂ ਕਰਵਾਏ ਗਏ ਸਨ ਸਗੋਂ ਨੌਜਵਾਨ ਵਿਦਿਆਰਥੀਆਂ ਤੇ ਵਿਦਿਆਰਥਣਾਂ ਨੂੰ ਗੁਰਮਤ ਸੰਗੀਤ ਬਾਰੇ ਵਿਸ਼ੇਸ਼ ਬੋਧ ਕਰਵਾਇਆ ਗਿਆ। ਸੂਬਾ ਹਰਭਜਨ ਸਿੰਘ, ਸੂਬਾ ਸੁਖਜੀਤ ਕੌਰ ਦੇ ਯਤਨਾਂ ਸਦਕਾ ਇਹ ਗੁਰਮਤ ਸੰਗੀਤ ਸੰਮੇਲਨ, ਨਿਰਵਿਘਨ ਸਮਾਪਤ ਹੋਇਆ। ਸਿਖਿਆਰਥੀਆਂ ਨੂੰ ਉਤਸ਼ਾਹਿਤ ਕੀਤਾ ਗਿਆ ਅਤੇ ਗੁਰਮਤ ਸੰਗੀਤ ਦੀ ਪਰੰਪਰਾ ਨੂੰ ਅੱਗੇ ਤੋਰਨ ਲਈ ਕਿਹਾ ਗਿਆ। ਇਸ ਸਮਾਗਮ ਉਤੇ ਹੀ ਸ. ਪਰਮਜੀਤ ਸਿੰਘ ਤਨੇਜਾ 'ਜਗ ਬਾਣੀ', ਪ੍ਰਿੰਸੀਪਲ ਹਰੀ ਸਿੰਘ ਲੁਧਿਆਣਾ ਨੂੰ, ਸੂਬਾ ਹਰਭਜਨ ਸਿੰਘ, ਅਜੀਤ ਸਿੰਘ ਲਾਇਲ ਤੇ ਸੂਬਾ ਬਲਵਿੰਦਰ ਸਿੰਘ ਨੇ ਸਨਮਾਨਿਤ ਕੀਤਾ।

**2007 ਦਾ ਹੋਲਾ ਮਹੱਲਾ**

ਇਸ ਸਾਲ ਦਾ ਹੋਲੇ ਮਹੱਲੇ ਦਾ ਮਹਾਂ ਪੁਰਬ, 3 ਮਾਰਚ ਤੋਂ 7 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਹਰ ਰੋਜ਼ ਅੰਮ੍ਰਿਤ ਵੇਲੇ ਦੇ ਦਿਵਾਨ ਸੱਜਦੇ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੀ ਵੱਖ ਵੱਖ ਕੀਰਤਨਕਾਰਾਂ ਦੇ ਮਿਲਵੇਂ ਉਦਮਾਂ ਸਦਕਾ, ਹਰ ਰੋਜ਼ ਅੰਮ੍ਰਿਤ ਵੇਲੇ ਦਾ ਦਿਵਾਨ, ਆਪਣੇ ਵੱਖਰੇ ਵੱਖਰੇ ਵਿਲੱਖਣ ਅੰਦਾਜ਼ਾਂ ਵਿਚ ਸੱਜਦਾ ਰਿਹਾ।

ਲੋਕ ਸਭਾ ਦੇ ਡਿਪਟੀ ਸਪੀਕਰ, ਸ਼੍ਰੀ ਚਰਨਜੀਤ ਸਿੰਘ ਅਟਵਾਲ ਨੇ ਆਪਣੇ ਸੰਬੋਧਨ ਵਿਚ ਕਿਹਾ, "ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਪ੍ਰਾਪਤ ਕਰਨ ਲਈ ਇਥੇ ਪੁੱਜਾ ਹਾਂ। ਸਤਿਗੁਰੂ ਰਾਮ ਸਿੰਘ ਜੀ ਨਾ ਮਿਲਵਰਤਣ ਲਹਿਰ ਦੇ ਮੋਢੀ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਰਸ਼ਨ ਨੂੰ ਜਾਰੀ ਰੱਖਿਆ ਹੈ।" ਸ੍ਰੀ ਅਵਿਨਾਸ਼ ਰਾਏ ਖੰਨਾ, ਬੀ.ਜੇ.ਪੀ. ਪ੍ਰਧਾਨ ਨੇ ਕਿਹਾ, "ਅਸੀਂ ਅੱਜ ਸ੍ਰੀ ਭੈਣੀ ਸਾਹਿਬ ਦੀ

ਪਾਵਨ ਧਰਤੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਦਰਸ਼ਨ ਕਰਨ ਆਏ ਹਾਂ, ਜਿਹੜਾ ਦਾ ਅਨੰਦ ਅੱਜ ਅਸੀਂ ਮਾਣ ਰਹੇ ਹਾਂ, ਉਹ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਸਦਕਾ ਹੀ ਹੈ।" ਸ੍ਰੀ ਮਨੋਰੰਜਨ ਕਾਲੀਆ, ਕੈਬੀਨੇਟ ਮੰਤਰੀ ਪੰਜਾਬ ਸਰਕਾਰ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੀ ਰਹਿਨੁਮਾਈ ਵਿਚ, ਨਾ, ਮਿਲਵਰਤਨ ਲਹਿਰ ਦਾ ਆਰੰਭ ਹੋਇਆ ਅਤੇ ਕੂਕਿਆਂ ਨੇ ਬੇਮਿਸਾਲ ਕੁਰਬਾਨੀਆਂ ਗਊ ਗਰੀਬ ਦੀ ਰੱਖਿਆ ਲਈ ਦਿੱਤੀਆਂ।" ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨੇ ਆਪਣੇ ਸੰਬੋਧਨ ਵਿਚ ਕਿਹਾ, "ਮੇਰੇ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਾ ਤੋਂ ਹੀ ਬਣੀ ਰਹੀ ਹੈ। ਚੋਣਾਂ ਤੋਂ ਪਹਿਲਾਂ ਵੀ ਮੈਂ ਤੇ ਖੰਨਾ ਜੀ ਨੇ ਆ ਕੇ, ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ। ਅਸਾਂ ਸਤਿਗੁਰੂ ਜੀ ਦੀ ਅਸ਼ੀਰਵਾਦ ਸਦਕਾ ਪੰਜਾਬ ਦੀ ਨੁਹਾਰ ਬਦਲਣੀ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਦੇਸ਼ ਦੀ ਅਜ਼ਾਦੀ ਲਈ ਬਹੁਤ ਵੱਡਾ ਯੋਗਦਾਨ ਹੈ। ਜੋ ਕੁਰਬਾਨੀਆਂ ਨਾਮਧਾਰੀਆਂ ਸਿੰਘਾਂ ਨੇ ਦਿੱਤੀਆਂ ਹਨ ਉਹਨਾਂ ਦੀ ਮਿਸਾਲ ਇਤਿਹਾਸ ਵਿਚ ਕਿਤੇ ਨਹੀਂ ਮਿਲਦੀ।" ਮੁੱਖ ਮੰਤਰੀ ਪੰਜਾਬ ਨੇ ਮਲੇਰਕੋਟਲੇ ਦੇ ਸ਼ਹੀਦੀ ਸਮਾਗਮ ਦੇ ਨਿਰਮਾਣ ਲਈ, 50 ਲੱਖ ਰੁਪਏ ਪੰਜਾਬ ਸਰਕਾਰ ਵੱਲੋਂ ਦੇਣ ਦਾ ਐਲਾਨ ਕੀਤਾ। ਸੇਵਕ ਹਰਪਾਲ ਸਿੰਘ ਨੇ ਕਿਹਾ, "ਸਤਿਗੁਰੂ ਰਾਮ ਸਿੰਘ.ਜੀ ਨੇ ਨਾਮਧਾਰੀਆਂ ਨੂੰ ਵੱਖਰੀ ਪਛਾਣ ਬਖਸ਼ੀ ਹੈ। ਆਪ ਜੀ ਨੇ ਸਿੱਖੀ ਦੀ ਪੁਨਰ ਸਥਾਪਨਾ ਕੀਤੀ। ਨਾਮਧਾਰੀਆਂ ਨੇ ਕਿਹੜੇ ਕਿਹੜੇ ਦੁੱਖੜੇ ਨਹੀਂ ਸਹੇ?"

ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਜੀ ਨੇ ਨਾਮਧਾਰੀ ਦਰਬਾਰ ਵਲੋਂ, ਸਾਰੇ ਆਏ ਪ੍ਰਮੁੱਖ ਸੱਜਣਾਂ ਤੇ ਨੇਤਾਵਾਂ ਦਾ ਧੰਨਵਾਦ ਕੀਤਾ। ਸਤਿਗੁਰੂ ਜੀ ਵਲੋਂ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਹੋਰ ਕੈਬੀਨੇਟ ਮੰਤਰੀਆਂ ਤੇ ਪ੍ਰਮੁੱਖ ਹਸਤੀਆਂ ਨੂੰ ਸਿਰੋਪੇ ਬਖਸ਼ ਕੇ ਉਹਨਾਂ ਦਾ ਸਨਮਾਨ ਕੀਤਾ। ਸ. ਸੁਵਰਨ ਸਿੰਘ ਵਿਰਕ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਛੈਣੇ ਢੋਲਕੀਆਂ ਨਾਲ, ਨਾਮਧਾਰੀ ਮੱਤ ਦਾ ਅਜਿਹਾ ਪ੍ਰਚਾਰ ਕੀਤਾ ਕਿ ਵਿਦੇਸ਼ੀ ਸਰਕਾਰ ਦੀਆਂ ਜੜ੍ਹਾਂ ਹਿਲ ਗਈਆਂ।" ਇਸ ਹੋਲੇ ਦੀ ਸਮਾਪਤੀ ਸਮੇਂ 11 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 180 ਪਾਠਾਂ ਦੇ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 6 ਪਾਠਾਂ ਦੇ ਭੋਗ ਪਾਏ ਗਏ। ਇਸ ਹੋਲੇ ਦੇ ਪੁਰਬ ਦੀ ਸੇਵਾ, ਵੈਨਕੂਵਰ ਦੀ ਸਾਧ ਸੰਗਤ ਵਲੋਂ

ਕੀਤੀ ਗਈ ਸੀ।

**ਸਵਰਗਵਾਸੀ ਅਮਰ ਭਾਰਤੀ ਜੀ ਦੀਆਂ ਦੁਰਲਭ ਪੁਸਤਕਾਂ ਦੀ ਸਤਿਗੁਰੂ ਜੀ ਨੂੰ ਭੇਟਾ**

ਸ੍ਰੀ ਅਮਰ ਭਾਰਤੀ ਜਿਥੇ ਨਾਮਧਾਰੀ ਸਤਿਗੁਰੂ ਸਾਹਿਬਾਨ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਸਿੱਖ ਸਨ ਉਥੇ ਉਹ, ਸਮੁੱਚੇ ਭਾਰਤੀ ਸਾਹਿਤ ਵਿਚ ਵੀ ਅਮਰ ਸਥਾਨ ਰੱਖਦੇ ਹਨ। ਆਪ ਜੀ ਦੇ ਨਿੱਜੀ ਪੁਸਤਕਾਲਯ ਵਿਚੋਂ ਚੋਣਵੀਆਂ ਤੇ ਦੁਰਲੱਭ 400 ਪੁਸਤਕਾਂ ਦੀ ਸਾਦਰ ਭੇਂਟ, ਸ੍ਰੀ ਬਲਵਿੰਦਰ ਸਿੰਘ ਅਨੇਜਾ, ਟਰੱਸਟੀ ਅਮਰ ਭਾਰਤੀ ਟਰੱਸਟ ਵਲੋਂ, ਸਤਿਗੁਰੂ ਜਗਜੀਤ ਸਿੰਘ ਜੀ ਨੂੰ 3 ਮਾਰਚ 2007 ਨੂੰ ਭੇਂਟ ਕੀਤੀਆਂ ਗਈਆਂ ਤਾਂ ਜੋ ਅਗਾਮੀ ਸਾਹਿਤਕਾਰ ਤੇ ਇਤਿਹਾਸ ਖੋਜੀ, ਇਨ੍ਹਾਂ ਪੁਸਤਕਾਂ ਦਾ ਪੂਰਾ ਪੂਰਾ ਲਾਭ ਉਠਾ ਸਕਣ।

**ਪ੍ਰਸਿੱਧ ਕੀਰਤਨਕਾਰ ਭਾਈ ਲਾਲ ਜੀ ਦਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣਾ**

27 ਮਾਰਚ 2007 ਨੂੰ ਇਂਟਰਨੈਸ਼ਨਲ ਭਾਈ ਮਰਦਾਨਾ ਸੋਸਾਇਟੀ ਦੇ ਪ੍ਰਧਾਨ, ਸ. ਹਰਪਾਲ ਸਿੰਘ ਭੁੱਲਰ ਦੇ ਨਾਲ ਪ੍ਰਸਿੱਧ ਕੀਰਤਨੀਏ, ਪਾਕਿਸਤਾਨ ਤੋਂ ਆਏ ਭਾਈ ਲਾਲ, ਜੋ ਭਾਈ ਮਰਦਾਨਾ ਜੀ ਦੇ ਵੰਸ਼ਿਜ਼ ਹਨ, ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਪਹੁੰਚੇ। ਇਂਟਰਨੈਸ਼ਨਲ ਭਾਈ ਮਰਦਾਨਾ ਕੀਰਤਨ ਸੋਸਾਇਟੀ ਵੱਲੋਂ, ਸਤਿਗੁਰੂ ਜੀ ਨੂੰ ਉਹਨਾਂ ਦੀ ਪਿੱਤਲ ਦੀ ਧਾਤੂ ਤੇ ਬਣੀ ਹੋਈ ਤਸਵੀਰ ਭੇਂਟ ਕੀਤੀ ਗਈ। ਭਾਈ ਲਾਲ ਜੀ ਜੋ ਹੁਣ ਬਿਰਧ ਵਰੇਸ ਵਿਚ ਸਨ, ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ, "ਆਪ ਜੀ ਦੇ ਦਰਸ਼ਨ ਕਰਨ ਨੂੰ ਮੇਰਾ ਬੜਾ ਜੀਅ ਕਰਦਾ ਸੀ। ਮੈਂ ਸੋਚਦਾ ਸਾਂ 'ਸਰੀਰ ਮੇਰਾ ਹੁਣ ਇਸੇ ਤਰ੍ਹਾਂ ਦਾ ਹੀ ਹੈ, ਨਾਲ ਹੀ ਬੋਲਾ ਕੀਤਾ "ਨਦੀ ਨਾਮ ਸੰਜੋਗੀ ਮੇਲੇ'। ਆਪ ਜੀ ਦੇ ਨਾਲ ਹੀ ਲਾਹੌਰ ਤੋਂ ਸ਼੍ਰੀ ਜ਼ਹੂਰ ਅਹਿਮਦ ਖਾਨ ਵੀ ਆਏ ਸਨ। ਉਹਨਾਂ ਨੇ ਵੀ ਦੁਸ਼ਾਲਾ ਭੇਂਟ ਕਰਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਆਪਣੀ ਅਸ਼ੀਰਵਾਦ ਬਖਸ਼ ਕੇ ਉਹਨਾਂ ਨੂੰ ਆਦਰ ਸਹਿਤ ਵਿਦਾ ਕੀਤਾ।

8 ਅਪ੍ਰੈਲ ਨੂੰ ਨਵੀਂ ਦਿੱਲੀ ਦੇ ਵਿਸ਼ੇਸ਼ ਨਾਮਧਾਰੀ ਸਮਾਗਮ ਵਿਚ, ਨਾਮਧਾਰੀ ਵਿਦਿਅਕ ਜਥੇ ਦੇ ਬੀਬੀ ਨਰਿੰਦਰ ਕੌਰ ਨੂੰ, 'ਪੰਥ ਰਤਨ ਮਾਸਟਰ

ਨਿਹਾਲ ਸਿੰਘ ਯਾਦਗਾਰੀ ਪੁਰਸਕਾਰ' ਪ੍ਰਦਾਨ ਕੀਤਾ ਗਿਆ। ਇਸੇ ਮਾਰਚ ਮਹੀਨੇ ਦੇ ਅਖੀਰ ਵਿਚ ਹਰਿਆਣਾ ਪ੍ਰਾਂਤ ਦੇ ਪ੍ਰਸਿੱਧ ਨਗਰ ਸਿਰਸਾ ਵਿਖੇ, ਸਰਬ ਭਾਰਤ ਨੌਜੁਆਨ ਸਭਾ (AIYF) ਦੀ ਕੌਮੀ ਕਾਨਫਰੰਸ ਹੋਈ। ਇਹ ਕਾਨਫਰੰਸ, ਸ਼ਹੀਦੇ ਆਜ਼ਮ ਭਗਤ ਸਿੰਘ ਦੇ ਜਨਮ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਸੀ। ਇਸ ਵਿਚ ਭਾਰਤ ਦੇ ਸਾਰੇ ਹੀ ਪ੍ਰਾਂਤਾਂ ਵਿਚੋਂ ਇਕ ਹਜ਼ਾਰ ਤੋਂ ਵੱਧ ਪ੍ਰਤੀਨਿਧ ਅਤੇ ਵਿਦੇਸ਼ਾਂ ਵਿਚੋਂ ਵੀ ਯੁਵਾ ਸੰਗਠਨਾਂ ਦੇ ਨੁਮਾਇੰਦਿਆਂ ਨੇ ਭਾਗ ਲਿਆ। ਕਾ. ਸੁਵਰਨ ਸਿੰਘ ਵਿਰਕ ਜੋ ਇਸ ਕਾਨਫਰੰਸ ਦੀ ਸੁਆਗਤੀ ਕਮੇਟੀ ਦੇ ਪ੍ਰਧਾਨ ਸਨ, ਦੇ ਉਪਰਾਲੇ ਨਾਲ, ਕਾਨਫਰੰਸ ਦਾ ਇਕ ਸੈਸ਼ਨ "1857 ਦੇ ਪਹਿਲੇ ਜਨ ਵਿਦਰੋਹ ਅਤੇ ਪੰਜਾਬ ਵਿਚ ਪਹਿਲੀ ਸੁਤੰਤਰਤਾ ਸੰਗ੍ਰਾਮ ਦੀ ਲੋਕ ਲਹਿਰ, ਕੂਕਾ ਲਹਿਰ ਨੂੰ ਸਮਰਪਿਤ ਸੀ। ਇਸ ਵਿਚ ਗੁਰੂ ਰਾਮ ਸਿੰਘ ਚੇਅਰ ਦੇ ਮੁਖੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ, ਡਾ. ਜੋਗਿੰਦਰ ਸਿੰਘ ਹੋਰਾਂ ਅਤੇ ਪ੍ਰੋ. ਅਰਜਨ ਦੇਵ ਨੇ 1857 ਅਤੇ ਕੂਕਾ ਸੰਗ੍ਰਾਮ ਤੇ ਭਰਪੂਰ ਚਰਚਾ ਕੀਤੀ। ਜਸਵਿੰਦਰ ਸਿੰਘ ਹਿਸਟੋਰੀਅਨ, ਸੁਵਰਨ ਸਿੰਘ ਵਿਰਕ, ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ, ਲੁਧਿਆਣਾ ਤੋਂ ਸ਼ਹੀਦ ਸੁਖਦੇਵ ਦੇ ਭਤੀਜੇ ਸ੍ਰੀ ਭਾਰਤ ਭੂਸ਼ਣ ਥਾਪਰ ਅਤੇ ਹੋਰ ਪ੍ਰਸਿੱਧ ਇਤਿਹਾਸਕਾਰਾਂ ਨੇ ਗੋਸ਼ਟੀ ਵਿਚ ਭਾਗ ਲੈ ਕੇ, ਭਾਰਤ ਦੇ ਆਜ਼ਾਦੀ ਸੰਗ੍ਰਾਮ ਦੇ ਇਸ ਭੁੱਲੇ ਵਿੱਸਰੇ ਪੰਨੇ ਨੂੰ ਵਿਸਥਾਰ ਸਹਿਤ ਬਿਆਨਿਆ। ਇਸ ਸਮੇਂ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਸੇਵਕ ਹਰਪਾਲ ਸਿੰਘ ਹੋਰਾਂ ਵਲੋਂ ਤਿਆਰ ਕੀਤੀ, ਚਿੱਤਰ ਪ੍ਰਦਰਸ਼ਨੀ ਵੀ ਖਿੱਚ ਦਾ ਕੇਂਦਰ ਬਣੀ ਰਹੀ। "ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ, ਸ੍ਰੀ ਭੈਣੀ ਸਾਹਿਬ ਵੱਲੋਂ "ਸ਼ਹੀਦ ਭਗਤ ਸਿੰਘ ਅਤੇ ਕੂਕੇ" ਇਕ ਕਿਤਾਬਚਾ ਵੀ ਵੱਡੀ ਗਿਣਤੀ ਵਿਚ ਛਾਪ ਕੇ ਵੰਡਿਆ ਗਿਆ, ਜਿਸ ਵਿਚ ਸ਼ਹੀਦ ਭਗਤ ਸਿੰਘ ਦਾ 1928 ਵਿਚ ਲਿਖਿਆ, ਕੂਕਿਆਂ ਬਾਰੇ ਲੇਖ ਅਤੇ ਕੁਝ ਹੋਰ ਲੇਖਕਾਂ ਦੀਆਂ ਰਚਨਾਵਾਂ ਸਨ। ਇਹ ਲੇਖ ਹਿੰਦੀ, ਪੰਜਾਬੀ, ਅੰਗਰੇਜ਼ੀ ਵਿਚ ਸਨ। ਦੇਸ਼ ਭਰ ਵਿਚੋਂ ਆਏ ਯੁਵਾ ਜਿਹਨਾਂ ਨੇ ਪਹਿਲੀ ਵੇਰ ਕੂਕਾ ਲਹਿਰ ਬਾਰੇ ਸੁਣਿਆ, ਇਸ ਪ੍ਰਤੀ ਉਤਸ਼ਾਹ ਜਨਕ ਚਰਚਾ ਕਰਦੇ ਰਹੇ। ਬੰਗਾਲ ਕੇਰਲ ਦੇ ਸਾਥੀਆਂ ਨੇ, ਇਸ ਦਾ ਮੁਕੰਮਲ ਇਤਿਹਾਸ ਜਾਣਨ ਵਿੱਚ ਤਿੱਖੀ ਰੁਚੀ ਲਈ।

**150 ਸਾਲਾ ਸਮਾਗਮ ਦੇ ਮਨੋਹਰ ਦ੍ਰਿਸ਼**

14, 15 ਅਪ੍ਰੈਲ 2007 ਨੂੰ, ਵਿਸਾਖੀ ਦੇ ਸ਼ੁਭ ਪੁਰਬ ਸਮੇਂ ਨਾਮਧਾਰੀ ਸੰਤ ਖਾਲਸੇ ਦੀ ਸਥਾਪਨਾ ਦਾ, 150 ਸਾਲਾ ਇਤਿਹਾਸਕ ਪੁਰਬ ਸੀ, ਜਿਸ ਨੂੰ ਉਸੇ ਪਾਵਨ ਧਰਤੀ ਉਤੇ ਮਨਾਇਆ ਜਾ ਰਿਹਾ ਸੀ ਜਿਥੇ 1857 ਵਿਚ ਸੰਤ ਖਾਲਸੇ ਦੀ ਸਥਾਪਨਾ ਕੀਤੀ ਗਈ ਸੀ। 14 ਅਪ੍ਰੈਲ ਨੂੰ ਦੋ ਦਿਨ ਦਾ ਇਹ ਇਤਿਹਾਸਕ ਪੁਰਬ ਆਰੰਭ ਹੋਇਆ।

**ਝੰਡੇ ਦੀ ਰਸਮ**

ਸ਼ਾਮ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਨਾਮਧਾਰੀ ਸਫੇਦ ਪਰਚਮ ਰਾਮ ਮੰਦਰ, ਲੰਗਰ ਦੇ ਸਾਹਮਣੇ ਉਸੇ ਸਥਾਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਲਹਿਰਾਇਆ ਗਿਆ, ਜਿਸ ਸਥਾਨ ਤੇ ਸਤਿਗੁਰੂ ਰਾਮ ਸਿੰਘ ਜੀ ਨੇ 150 ਸਾਲ ਪਹਿਲਾਂ, ਅਮਨ ਸ਼ਾਂਤੀ ਦਾ ਇਹ ਪਰਚਮ ਲਹਿਰਾਇਆ ਸੀ। ਇਸ ਸਮੇਂ ਹਾਜ਼ਰ ਸੰਗਤ ਦੀ ਗਿਣਤੀ 30 40 ਹਜ਼ਾਰ ਦੇ ਕਰੀਬ ਸੀ। 14 ਅਪ੍ਰੈਲ ਸਵੇਰ ਤੋਂ ਹੀ ਸੰਗਤਾਂ ਹੁੰਮ ਹੁੰਮਾ ਕੇ ਪੁੱਜ ਰਹੀਆਂ ਸਨ। 15 ਅਪ੍ਰੈਲ ਨੂੰ ਨਾਮਧਾਰੀ ਸੰਗਤ ਅਤੇ ਵਿਸ਼ੇਸ਼ ਆਮੰਤਰਿਤ ਵਿਅਕਤੀਆਂ ਦੀ ਸਤਿਗੁਰੂ ਦਰਬਾਰ ਵਿਚ ਹਾਜ਼ਰੀ ਸਮੇਂ, ਇਤਿਹਾਸਕ ਡੇਢ ਸ਼ਤਾਬਦੀ ਸਮਾਗਮ ਆਰੰਭ ਹੋਇਆ। ਇਸ ਸਮਾਗਮ ਦੇ ਆਰੰਭ ਵਿਚ, ਨਾਮਧਾਰੀ ਇਤਿਹਾਸ ਦੇ ਡੇਢ ਸੌ ਸਾਲਾਂ ਨੂੰ, ਕਲਾਤਮਕ ਢੰਗ ਨਾਲ ਪੇਸ਼ ਕਰਦਾ, ਇਕ ਰੂਪਕ ਪੇਸ਼ ਕੀਤਾ ਗਿਆ ਜਿਸ ਵਿਚ ਪੇਸ਼ਕਾਰੀ ਸੰਤ ਹਰਪਾਲ ਸਿੰਘ ਸੇਵਕ, ਅਜੀਤ ਸਿੰਘ ਲਾਇਲ, ਸੁਵਰਨ ਸਿੰਘ ਵਿਰਕ ਅਤੇ ਰਛਪਾਲ ਸਿੰਘ ਪਾਲ ਦੀ ਸੀ। ਹਜ਼ਾਰਾਂ ਦੀ ਗਿਣਤੀ ਵਿਚ ਹਾਜ਼ਰ ਸੰਗਤ ਨੂੰ, ਨਾਮਧਾਰੀ ਇਤਿਹਾਸ ਦੇ ਰੂਬਰੂ ਕਰਨ ਦਾ ਇਹ ਇਕ ਸਾਰਥਿਕ ਉਪਰਾਲਾ ਸੀ।

ਸੰਤ ਬਲਬੀਰ ਸਿੰਘ ਸੀਚੇਵਾਲ ਜਿਨ੍ਹਾਂ ਨੇ ਵੇਈਂ ਨਦੀ ਅਤੇ ਹੋਰ ਨਦੀਆਂ ਦੇ ਪਾਣੀ ਦੇ ਪ੍ਰਦੂਸ਼ਣ ਅਤੇ ਉਸਦੇ ਨਿਵਾਰਣ ਨੂੰ, ਆਪਣੇ ਜੀਵਨ ਦਾ ਮੁੱਖ ਲਖਸ਼ ਬਣਾਇਆ ਹੋਇਆ ਹੈ, ਨੇ ਕਿਹਾ "ਜਿਨ੍ਹਾਂ ਸਿੰਘਾਂ ਨੇ ਭਾਰਤ ਤੇ ਕੌਮ ਦੀ ਖਾਤਰ ਕੁਰਬਾਨੀਆਂ ਕੀਤੀਆਂ, ਉਹਨਾਂ ਸਿੰਘਾਂ ਦੇ ਹਿਰਦਿਆਂ ਵਿਚ, ਭਾਰਤ ਦੇਸ਼, ਮਨੁੱਖਤਾ ਤੇ ਗਊ-ਗਰੀਬ ਦਾ ਪਿਆਰ ਸੀ। ਇਹ ਕੁਰਬਾਨੀਆਂ

ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਅੰਕਿਤ ਰਹਿਣਗੀਆਂ। ਸਾਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜ ਕੇ, ਆਪਣਾ ਜੀਵਨ ਸਫ਼ਲ ਕਰਨਾ ਚਾਹੀਦਾ ਹੈ। ਅੱਜ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਤੇ ਚੱਲਣ ਦੀ ਲੋੜ ਹੈ। ਉਹਨਾਂ ਨੇ ਕਿਹਾ ਕਿ ਅੱਜ ਸਾਡਾ ਵਾਤਾਵਰਣ ਦੂਸ਼ਿਤ ਹੋ ਚੁੱਕਾ ਹੈ। ਇਨਸਾਨ ਦੀ ਜ਼ਿੰਦਗੀ ਵਿਚ ਹਵਾ ਤੇ ਪਾਣੀ ਦਾ ਅਹਿਮ ਯੋਗਦਾਨ ਹੈ। ਵਾਤਾਵਰਣ ਦੀ ਸ਼ੁੱਧਤਾ ਲਈ ਸਾਨੂੰ ਸਾਰਿਆਂ ਨੂੰ ਯੋਗਦਾਨ ਪਾਉਣ ਚਾਹੀਦਾ ਹੈ।" ਦੇਸ਼ ਭਗਤ ਯਾਦਗਾਰ ਸੰਸਥਾ (ਜਲੰਧਰ) ਵਲੋਂ ਪੁੱਜੇ ਦੇਸ਼ ਭਗਤ ਬਜ਼ੁਰਗ ਆਗੂ, ਬਾਬਾ ਚੂੜ੍ਹ ਸਿੰਘ ਚੱਜੋਂ ਨੇ, ਨਾਮਧਾਰੀ ਸਤਿਗੁਰੂ ਸਾਹਿਬਾਨ, ਸਤਿਗੁਰੂ ਰਾਮ ਸਿੰਘ ਅਤੇ ਸਤਿਗੁਰੂ ਹਰੀ ਸਿੰਘ ਨਾਲ, ਬਾਬਾ ਸੋਹਨ ਸਿੰਘ ਭਕਨਾ ਦੇ ਨਿਕਟਵਰਤੀ ਸੰਬੰਧਾਂ ਦਾ ਜ਼ਿਕਰ ਕੀਤਾ ਉਹਨਾਂ ਕਿਹਾ ਕਿ "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਚੰਗੇ ਸਭਿਆਚਾਰ ਨੂੰ ਰਹਿਣ ਸਹਿਣ, ਸਮਾਜਕ, ਧਾਰਮਕ ਤੇ ਰਾਜਨੀਤਕ ਤੌਰ 'ਤੇ ਬਲਵਾਨ ਕੀਤਾ।" ਸੰਤ ਸੁਖਦੇਵ ਮੁਨੀ ਵੱਡਾ ਅਖਾੜਾ ਮਾਨਸਾ ਨੇ ਕਿਹਾ, "ਅੱਜ ਤੋਂ 150 ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਕੂਕ ਮਾਰੀ ਸੀ। ਇਸ ਕੂਕ ਨੇ ਬਰਤਾਨਵੀ ਸਾਮਰਾਜ ਨੂੰ ਵੰਗਾਰਿਆ ਤੇ ਉਹਨਾਂ ਦੀ ਨੀਂਦ ਹਰਾਮ ਕਰ ਦਿੱਤੀ।" ਸੁਨਾਮ ਤੋਂ ਪਹੁੰਚੇ ਡਾ. ਮੁਹੰਮਦ ਸ਼ਮੀਮ ਅੰਸਾਰੀ ਨੇ ਕਿਹਾ, "ਜੋ ਸੰਦੇਸ਼ ਸਤਿਗੁਰੂ ਰਾਮ ਸਿੰਘ ਜੀ ਨੇ ਅੱਜ ਤੋਂ 150 ਸਾਲ ਪਹਿਲਾਂ ਦਿੱਤਾ ਸੀ ਉਸਨੂੰ ਅਮਲੀ ਰੂਪ ਦੇਣ ਦੀ ਅੱਜ ਵੀ ਬੜੀ ਲੋੜ ਹੈ।" ਸ੍ਰੀ ਪਵਨ ਕੁਮਾਰ ਗੁਪਤਾ (ਪ੍ਰਧਾਨ ਸ਼ਿਵ ਸੈਨਾ ਪੰਜਾਬ) ਦੇ ਸ਼ਬਦ ਸਨ, "ਮੈਨੂੰ ਖੁਸ਼ੀ ਹੈ ਕਿ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਵਰੋਸਾਈ ਪਾਵਨ ਧਰਤੀ ਦੇ ਦਰਸ਼ਨ ਨਸੀਬ ਹੋਏ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਅੰਗਰੇਜ਼ਾਂ ਦੇ ਸਾਹਮਣੇ ਝੁਕੇ ਨਹੀਂ। ਕੂਕਿਆਂ ਨੇ ਆਪਣਾ ਨਿਜੀ ਸਵਾਰਥ ਨਹੀਂ ਦੇਖਿਆ। ਅੱਜ ਦੇ ਜ਼ਮਾਨੇ ਵਿਚ ਨਾਮਧਾਰੀ ਸੰਪਰਦਾ ਤੋਂ ਬਹੁਤ ਕੁਝ ਸਿੱਖਿਆ ਜਾ ਸਕਦਾ ਹੈ। ਸ੍ਰੀ ਜਗਦੀਸ਼ ਸਾਹਨੀ ਨੇ ਕਿਹਾ "ਜੋ ਸਿਧਾਂਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਿੱਤੇ ਉਸ ਤੋਂ ਅਸੀਂ ਪਿੱਛੇ ਹਟਦੇ ਜਾ ਰਹੇ ਹਾਂ। ਅੱਜ ਲੋੜ ਹੈ ਉਹਨਾਂ ਦੇ ਆਦਰਸ਼ਾਂ ਤੇ ਚੱਲਣ ਦੀ। ਸ. ਸੇਵਾ ਸਿੰਘ ਸੇਖਵਾਂ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਨੇ ਸਮਾਜ ਵਿਚ ਬਹੁਤ ਸਾਰੇ ਸੁਧਾਰ ਕੀਤੇ, ਜਨਤਾ ਨੂੰ ਗੁਰਬਾਣੀ ਨਾਲ ਜੋੜਿਆ ਚਾਰ ਲਾਵਾਂ ਦੇ ਪਾਠ ਦੀ ਮਰਯਾਦਾ

ਆਰੰਭ ਕੀਤੀ। ਹੱਥੀਂ ਕਿਰਤ ਕਰਨ ਦੀ ਯੁਕਤੀ ਦੱਸੀ। ਮੈਂ ਕੂਕਾ ਲਹਿਰ ਵਲੋਂ ਕੀਤੇ ਕਾਰਜਾਂ ਦੀ ਜ਼ੋਰਦਾਰ ਸ਼ਬਦਾਂ ਨਾਲ ਸ਼ਲਾਘਾ ਕਰਦਾ ਹਾਂ।" ਲੋਕ ਭਲਾਈ ਪਾਰਟੀ ਦੇ ਮੁੱਖੀ ਸ਼੍ਰੀ ਬਲਵੰਤ ਸਿੰਘ ਰਾਮੂਵਾਲੀਆ ਨੇ ਕਿਹਾ, "ਇਸ ਸਮੇਂ ਸੰਸਾਰ ਦੀ ਅਬਾਦੀ 7 ਅਰਬ 30 ਕਰੋੜ ਦੀ ਹੈ, ਪਰ ਜੋ ਸਥਾਈ ਸ਼ਾਂਤੀ ਮਿਲ ਸਕਦੀ ਹੈ ਉਹ ਕੇਵਲ ਤੇ ਕੇਵਲ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿਧਾਂਤਾਂ ਤੋਂ ਹੀ ਮਿਲ ਸਕਦੀ ਹੈ।" ਸ. ਅਜਮੇਰ ਸਿੰਘ ਲੱਖੋਵਾਲ ਨੇ ਕਿਹਾ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾ ਮਿਲਵਰਤਣ ਲਹਿਰ ਚਲਾ ਕੇ ਅੰਗਰੇਜ਼ ਸਰਕਾਰ ਨੂੰ ਚੇਲੰਜ ਕੀਤਾ ਕਿ ਉਹ ਹੁਣ ਇਥੇ ਨਹੀਂ ਰਹਿ ਸੱਕਦੀ।" ਸ. ਸ਼ਰਨਜੀਤ ਸਿੰਘ ਢਿੱਲੋਂ (ਸੰਸਦ ਮੈਂਬਰ) ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਕੂਕਾ ਲਹਿਰ ਨੂੰ ਜਥੇਬੰਦ ਕਰਕੇ ਅੰਗਰੇਜ਼ ਸਰਕਾਰ ਦੀਆਂ ਜੜ੍ਹਾਂ ਪੁੱਟਣ ਵਾਸਤੇ ਆਪਣਾ ਇਕ ਇਕ ਪਲ ਲਗਾ ਦਿੱਤਾ। ਸ. ਹਰਿਮੰਦਰ ਸਿੰਘ ਸੇਠੀ, ਸ੍ਰੀ ਅਵਿਨਾਸ਼ ਰਾਏ ਖੰਨਾ ਸੰਸਦ ਮੈਂਬਰ, ਸ੍ਰੀ ਅਸ਼ੋਕ ਸਿਘਲ ਪ੍ਰਧਾਨ ਵਿਸ਼ਵ ਹਿਦੂ ਪਰੀਸ਼ਦ, ਬੀਬੀ ਰਜਿਦਰ ਕੋਰ ਭੱਠਲ, ਸ੍ਰੀ ਸ਼ਸ਼ੀ ਭੂਸ਼ਨ ਵਾਜਪਾਈ, ਸ. ਚਰਨਜੀਤ ਸਿੰਘ ਅਟਵਾਲ ਨੇ ਵੀ ਸ਼ਰਧਾਪੂਰਵਕ ਆਪਣੇ ਆਪਣੇ ਵਿਚਾਰ ਪ੍ਰਗਟਾਏ।

ਨਾਮਧਾਰੀ ਬੁਲਾਰਿਆਂ ਵਲੋਂ ਹਰਵਿੰਦਰ ਸਿੰਘ ਹੰਸਪਾਲ, ਜਗਦੀਸ਼ ਸਿੰਘ ਵਰਿਆਮ, ਅਜੀਤ ਸਿੰਘ ਨਾਮਧਾਰੀ, ਸੰਤ ਸੁਰਿਦਰ ਸਿੰਘ ਨਾਮਧਾਰੀ ਨੇ ਇਸ ਸਮਾਗਮ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਤੇ ਅਗਵਾਈ ਦਵਾਰਾ ਸਮਾਗਮ ਦੀ ਸਫ਼ਲਤਾ ਉੱਤੇ ਪ੍ਰਸੰਨਤਾ ਪ੍ਰਗਟ ਕਰਦਿਆਂ ਹੋਇਆ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ "ਸਾਨੂੰ ਨਾਮਧਾਰੀ ਸਤਿਗੁਰੂ ਸਾਹਿਬਾਨ ਉੱਤੇ ਮਾਣ ਹੈ, ਜਿਨ੍ਹਾਂ ਦਾ ਸਦਕਾ ਅਸੀਂ ਅਜ਼ਾਦੀ ਦੇ ਨਿੱਘ ਨੂੰ ਮਾਣ ਰਹੇ ਹਾਂ। ਸਤਿਗੁਰੂ ਰਾਮ ਸਿੰਘ ਜੀ ਨੇ ਕੂਕਾ ਮੱਤ ਦੀ ਸਥਾਪਤੀ ਸਮੇਂ, ਜਿਹੜੇ ਆਦਰਸ਼ ਕੌਮ ਦੇ ਸਾਹਮਣੇ ਰੱਖੇ ਸਨ ਉਹ ਸਾਰੇ ਹਾਲੇ ਪੂਰੇ ਨਹੀਂ ਹੋਏ। ਉਹਨਾਂ ਕਿਹਾ ਕਿ ਉਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਈ ਵੀ ਹੁਕਮ ਮੋੜ ਨਹੀਂ ਸਕਦੇ।" ਸ. ਹਰਵਿੰਦਰ ਸਿੰਘ ਹੰਸਪਾਲ ਨੇ ਆਏ ਹੋਏ ਰਾਜਨੀਤਕ, ਸਮਾਜਕ, ਧਾਰਮਕ ਹਸਤੀਆਂ ਅਤੇ ਦੂਰ ਦੂਰ ਤੋਂ ਆਈ ਹੋਈ ਸੰਗਤ ਦਾ ਧੰਨਵਾਦ ਕੀਤਾ। ਇਹ

150 ਸਾਲਾ ਯਾਦਗਾਰੀ ਸਮਾਗਮ ਪੂਰੀ ਤਰ੍ਹਾਂ ਸਫ਼ਲ ਸੀ। ਭੋਗ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਧਾਰਨ ਪਾਠਾਂ ਦੇ 20 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 5 ਪਾਠਾਂ ਦੇ ਭੋਗ ਪਾਏ ਗਏ।

ਉਸ ਦਿਨ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਦਿਨ੍ਹਾਂ 150 ਸਾਲਾਂ ਸਮਾਗਮਾਂ ਦਾ ਵਿਧੀਵਤ ਰੂਪ ਵਿਚ, ਇਸ ਇਤਿਹਾਸਕ ਸਥਾਨ ਤੋਂ ਆਰੰਭ ਕੀਤਾ ਅਤੇ ਯਾਦ ਕਰਵਾਇਆ ਕਿ ਨਾਮਧਾਰੀ ਸ਼ਹੀਦਾਂ ਦੇ ਸਮਾਰਕ, ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਅਤੇ ਮਲੇਰਕੋਟਲਾ ਵਿਖੇ ਬਣਾਏ ਗਏ ਹਨ। ਹਾਲੇ ਸਤਿਗੁਰੂ ਰਾਮ ਸਿੰਘ, ਜਿਨ੍ਹਾਂ ਨੇ ਨਾ ਮਿਲਵਰਤਣ ਦੀ ਲਹਿਰ ਆਰੰਭ ਕੀਤੀ ਸੀ, ਉਸ ਦੇ ਉਦੇਸ਼ ਵੀ ਪੂਰੀ ਤਰ੍ਹਾਂ ਪ੍ਰਾਪਤ ਨਹੀਂ ਹੋ ਸਕੇ। ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਇਹ ਆਦਰਸ਼ ਪੂਰੇ ਕਰਨੇ ਹੋਣਗੇ ਅਤੇ ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀ ਸ਼ਹੀਦਾਂ ਦਾ ਨਾਮ ਪੰਜਾਬ ਤੋਂ ਬਾਹਰ ਵੀ ਕੌਮੀ ਪੱਧਰ ਤੇ ਪਹੁੰਚਾਣਾ ਹੋਵੇਗਾ ਤਾਂ ਜੁ ਸਮੁੱਚੇ ਭਾਰਤ ਵਾਸੀਆਂ ਨੂੰ, ਨਾਮਧਾਰੀ ਮੱਤ ਦੇ ਇਤਿਹਾਸਕ ਯੋਗਦਾਨ ਅਤੇ ਗਊ ਗਰੀਬ ਦੀ ਰੱਖਿਆ ਲਈ ਕੀਤੇ ਗਏ ਸੰਗ੍ਰਾਮ ਜੋ 150 ਸਾਲਾਂ ਦੇ ਸ਼ਾਨਦਾਰ ਇਤਿਹਾਸ ਨੂੰ ਆਪਣੇ ਵਿਚ ਸਮੋਈ ਬੈਠਾ ਹੈ, ਦਾ ਗਿਆਨ, ਸਾਰੇ ਭਾਰਤੀਆਂ ਨੂੰ ਹੋ ਸਕੇ।

27 ਅਪ੍ਰੈਲ ਨੂੰ ਪੰਜਾਬ ਸਰਕਾਰ ਦੀ ਸਿਹਤ ਮੰਤਰੀ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੇ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ "ਸਤਿਗੁਰੂ ਜੀ ਮੈਂ ਕੁਝ ਤੁਹਾਡੇ ਕੋਲੋਂ ਮੰਗਣ ਆਈ ਹਾਂ। ਪੰਜਾਬ ਦੇ ਲੋਕਾਂ ਨੇ ਨਿੱਜੀ ਸਵਾਰਥਾਂ ਲਈ ਧੀਆਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਹੈ। ਆਪ ਲੋਕਾਂ ਨੂੰ ਸੱਦਾ ਦਿਉ ਕਿ ਧੀਆਂ ਨੂੰ ਜੰਮਣ ਤੋਂ ਪਹਿਲਾਂ ਹੀ ਨਾ ਮਾਰਨ।" ਸ. ਕਪੂਰ ਸਿੰਘ (I.C.S.) ਨੇ 'ਬਾਬਾ ਰਾਮ ਸਿੰਘ' ਨਾਮੀ, ਆਪਣੇ ਇਕ ਲੇਖ ਵਿਚ ਬੜੇ ਜ਼ੋਰਦਾਰ ਸ਼ਬਦਾਂ ਵਿਚ ਲਿਖਿਆ ਹੈ ਕਿ "ਜੇ ਬਾਕੀ ਗੱਲਾਂ ਛੱਡ ਵੀ ਦਈਏ ਤਾਂ ਬਾਬਾ ਰਾਮਸਿੰਘ ਜੀ ਨੇ ਜੋ ਉਪਕਾਰ, ਇਸਤਰੀ ਜਾਤੀ ਦੇ ਸੁਧਾਰ ਸੰਬੰਧੀ ਕੀਤੇ ਹਨ ਉਹ ਉਹਨਾਂ ਨੂੰ ਜਗਤ ਪ੍ਰਸਿੱਧ ਨੇਤਾ ਵਜੋਂ ਉਜਾਗਰ ਕਰਨ ਲਈ ਕਾਫ਼ੀ ਹਨ।"

ਗੁਰੂ ਸਾਹਿਬ ਤੇ ਉਹਨਾਂ ਦੇ ਨਿਵਾਜੇ ਸਾਹਿਤਕਾਰ

ਗੁਰੂ ਨਾਨਕ ਦੇ ਸਮੇਂ ਤੋਂ ਹੀ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਵਿਚ ਅਨੇਕ ਸਾਹਿਤਕਾਰ ਆਪਣੀਆਂ ਰਚਨਾਵਾਂ ਦਵਾਰਾ ਸਤਿਗੁਰਾਂ ਤੋਂ ਮਾਣ ਸਤਿਕਾਰ ਪ੍ਰਾਪਤ ਕਰਦੇ ਰਹੇ ਹਨ। ਇਨ੍ਹਾਂ ਸਭ ਸਾਹਿਤਕਾਰਾਂ ਨੂੰ, ਗੁਰਮਤਿ ਸਾਹਿਤ ਦੀ ਕੋਟੀ ਵਿਚ ਰੱਖ ਕੇ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਦਾ ਦਰਜਾ ਆਮ ਸਾਹਿਤਕਾਰਾਂ ਨਾਲੋਂ ਇਸ ਕਾਰਨ ਵੀ ਵਿਸ਼ੇਸ਼ ਰਿਹਾ ਹੈ ਕਿ ਇਨ੍ਹਾਂ ਨੇ ਸ਼ਰਧਾ, ਸਤਿਕਾਰ ਤੇ ਪ੍ਰੇਮ ਸਹਿਤ, ਗੁਰਮਤ ਦੇ ਵਿਸ਼ੇ ਨੂੰ ਰਹੱਸਵਾਦੀ ਤੇ ਵਿਆਖਿਆਮਈ ਰੂਪ ਵਿਚ, ਗੱਦ ਤੇ ਪੱਦ ਦੋਹਾਂ ਮਾਧਿਅਮਾਂ ਰਾਹੀਂ ਅਪਣਾਇਆ ਤੇ ਸੁੰਦਰ ਸਾਹਿਤਕ ਢੰਗ ਨਾਲ ਪ੍ਰਗਟਾਇਆ ਹੈ। ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਸਮੇਂ ਵਿਚ ਵੀ ਇਹ ਪਰੰਪਰਾ ਨਿਰੰਤਰ ਜਾਰੀ ਰਹੀ ਹੈ।

ਅਪ੍ਰੈਲ 2007 ਵਿਚ ਹੀ ਦੋ ਪ੍ਰਸਿੱਧ ਨਾਮਧਾਰੀ ਸਾਹਿਤਕਾਰਾਂ ਸ਼੍ਰੀ ਮੰਗਲ ਸਿੰਘ ਲਾਇਲਪੁਰੀ ਤੇ ਡਾ. ਅਮਰ ਭਾਰਤੀ ਦੀ ਯਾਦ ਵਿਚ, ਰਮੇਸ਼ ਨਗਰ ਦਿੱਲੀ ਵਿਖੇ, ਸਮਾਗਮ ਕੀਤਾ ਗਿਆ ਅਤੇ ਇਨ੍ਹਾਂ ਦੋਹਾਂ ਸਕੇ ਭਰਾਵਾਂ ਨੂੰ ਯਾਦ ਕਰਦਿਆਂ ਹੋਇਆਂ, ਉਹਨਾਂ ਦੀਆਂ ਸਾਹਿਤਕ ਰਚਨਾਂਵਾਂ ਤੇ ਘਾਲਣਾਵਾਂ ਦੀ ਵੱਖ ਵੱਖ ਬੁਲਾਰਿਆਂ ਵੱਲੋਂ, ਪ੍ਰਸ਼ੰਸਾ ਕੀਤੀ ਗਈ।

ਸ੍ਰੀ ਮੰਗਲ ਸਿੰਘ ਲਾਇਲਪੁਰੀ ਨੇ ਦੈਨਿਕ ਅਖ਼ਬਾਰ ਨਵਾਂ ਹਿੰਦੁਸਤਾਨ 'ਆਜ਼ਾਦ ਹਿੰਦੁਸਤਾਨ' ਤੇ ਹੁਣ ਉਨ੍ਹਾਂ ਦੇ ਸਪੁੱਤਰ ਸਰਬ ਸ਼ਕਤੀਮਾਨ ਨੇ 'ਵਰਤਮਾਨ ਹਿੰਦੁਸਤਾਨ' ਦੇ ਰੂਪ ਵਿਚ ਜਾਰੀ ਰੱਖਿਆ ਹੈ। ਇਨ੍ਹਾਂ ਸਮਾਚਾਰਾਂ ਦੇ ਨਾਮ ਵਿਚ ਸ਼ਬਦ ਹਿੰਦੁਸਤਾਨ' ਸਤਿਗੁਰੂ ਰਾਮ ਸਿੰਘ ਜੀ ਦੇ ਸਰਬ ਭਾਰਤੀ ਦ੍ਰਿਸ਼ਟੀਕੋਣ ਦਾ ਪ੍ਰਤੀਕ ਹੈ। ਅਮਰ ਭਾਰਤੀ ਦੀਆਂ ਰਚਨਾਵਾ, ਬੰਗਲਾ ਤੋਂ ਪੰਜਾਬੀ ਵਿਚ ਸਿੱਧਾ ਅਨੁਵਾਦ ਹੋਣ ਕਾਰਨ ਜਾਣੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਨਾਮਧਾਰੀ ਮੱਤ ਦੇ ਦ੍ਰਿਸ਼ਟੀਕੋਣ ਦਾ ਸਮਰਥਨ ਤੇ ਵਿਆਖਿਆ ਵੀ ਕੀਤੀ ਗਈ ਹੈ।

6 ਮਈ 2007 ਨੂੰ ਮਲੇਰਕੋਟਲਾ ਵਿਖੇ ਸ. ਕਰਤਾਰ ਸਿੰਘ ਪੰਛੀ ਦੀਆਂ ਦੋ ਪੁਸਤਕਾਂ, 'ਸਤਿਗੁਰੂ ਲੀਲ੍ਹਾ' ਅਤੇ ਗ਼ਜ਼ਲ ਸੰਗ੍ਰਹਿ 'ਲੋਚਾ ਦਰਸ ਦੀਦਾਰ ਦੀ' ਨੂੰ ਪੰਜਾਬੀ ਸਾਹਿਤ ਸਭਾ ਮਲੇਰਕੋਟਲਾ ਵੱਲੋਂ ਲੋਕ ਅਰਪਣ ਕੀਤਾ ਗਿਆ। ਇਹ

ਸਮਾਗਮ ਨਾਮਧਾਰੀ ਸ਼ਹੀਦੀ ਸਮਾਰਕ ਦੇ ਮਾਤਾ ਖੇਮ ਕੌਰ ਹਾਲ ਵਿਚ ਕੀਤਾ ਗਿਆ। ਪ੍ਰੋ. ਕਿਰਪਾਲ ਸਿੰਘ ਕਸੇਲ, ਦਲਬੀਰ ਸਿੰਘ ਤਰਸ ਤੇ ਜਗਦੀਸ਼ ਸਿੰਘ ਵਰਿਆਮ, ਪ੍ਰਧਾਨਗੀ ਮੰਡਲ ਵਿਚ ਸ਼ਾਮਲ ਸਨ। ਇਨ੍ਹਾਂ ਪੁਸਤਕਾਂ ਬਾਰੇ ਡਾ. ਧਰਮ ਚੰਦ ਵਾਤਿਸ਼, ਡਾ. ਐਸ.ਤਰਸੇਮ ਤੇ ਹੋਰ ਵਿਦਵਾਨਾਂ ਨੇ ਆਪਣੇ ਵਿਚਾਰ ਪ੍ਰਗਟਾਏ। ਇਨ੍ਹਾਂ ਪੁਸਤਕਾਂ ਵਿਚ ਨਾਮਧਾਰੀ ਦ੍ਰਿਸ਼ਟੀਕੋਣ ਅਤੇ ਸਾਹਿਤਕ ਪਰਪੱਕਤਾ ਵੀ ਜਿਥੇ ਦ੍ਰਿਸ਼ਟੀਗੋਚਰ ਹੁੰਦੀ ਹੈ ਉਥੇ ਨਾਮਧਾਰੀ ਸਤਿਗੁਰੂ ਸਾਹਿਬਾਨ ਸੰਬੰਧੀ ਅਸਗਾਹ ਪ੍ਰੇਮ ਤੇ ਦਿਲੀਸ਼ਰਧਾ ਭਾਵਨਾ ਦੀਆਂ ਝਲਕਾਂ ਵੀ, ਥਾਂ ਥਾਂ ਤੇ ਮੌਜੂਦ ਹਨ। ਨਾਮਧਾਰੀ ਲੇਖਕਾਂ ਵਿਚੋਂ ਸਰਬ ਸ੍ਰੀ ਸੁਵਰਨ ਸਿੰਘ ਵਿਰਕ ਤੇ ਸਵਰਨ ਸਿੰਘ ਸਨੇਹੀ ਨੇ ਵੀ ਆਪਣੇ ਵਿਚਾਰ ਪ੍ਰਗਟਾਏ।

150 ਸਾਲਾ ਕੂਕਾ ਲਹਿਰ ਦੇ ਸੰਬੰਧ ਵਿਚ ਹੀ ਇਕ ਚਿੱਤਰ ਪ੍ਰਦਰਸ਼ਨੀ, ਝਾਂਸੀ ਦੇ ਅਜਾਇਬ ਘਰ ਵਿਚ, 11 ਮਈ ਨੂੰ ਲਗਾਈ ਗਈ ਜਿਸ ਵਿਚ ਨਾਮਧਾਰੀ ਲਹਿਰ ਦੇ ਸ਼ਹੀਦਾਂ ਦੇ ਚਿੱਤਰ ਵੀ ਰੱਖੇ ਗਏ ਸਨ। ਜਿਨ੍ਹਾਂ ਬਾਰੇ ਵਿਆਖਿਆ, ਸ. ਜਸਵਿੰਦਰ ਸਿੰਘ 'ਇਤਿਹਾਸਕਾਰ' ਨੇ ਕੀਤੀ।

**ਖੋਟਿਆਂ ਦੇ ਸਮਾਗਮ ਦੀ ਯਾਦ**

3 ਜੂਨ 1863 ਨੂੰ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿਖੇ, ਸਤਿਗੁਰੂ ਰਾਮ ਸਿੰਘ ਜੀ ਨੇ ਆਨੰਦ ਕਾਰਜ ਦੀ ਨਵੀਂ ਮਰਯਾਦਾ ਦਾ ਆਰੰਭ ਕੀਤਾ ਸੀ। ਉਸ ਸਮੇਂ ਤੋਂ ਹੀ ਨਾਮਧਾਰੀ ਮੱਤ ਦੇ ਅਨੁਯਾਈ, ਸਤਿਗੁਰਾਂ ਦੇ ਹਜ਼ੂਰੀ ਦੀਵਾਨਾਂ ਵਿਚ ਸਮੂਹਿਕ ਆਨੰਦ ਕਾਰਜਾਂ ਦੀ ਮਰਯਾਦਾ ਦੀ ਪਾਲਣਾ ਕਰਦੇ ਹੋਏ, ਇਸੇ ਰੀਤੀ ਨੂੰ ਜਾਰੀ ਰੱਖ ਰਹੇ ਹਨ।

ਇਸ ਸਾਲ ਇਹ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ, 2 ਜੂਨ ਨੂੰ ਆਰੰਭ ਹੋਇਆ ਅਤੇ 3 ਜੂਨ ਨੂੰ 41 ਸਮੂਹਕ ਆਨੰਦ ਕਾਰਜਾਂ ਦੇ ਨਿਰਵਿਘਨ ਸੰਪੂਰਨ ਹੋਣ ਨਾਲ ਸਮਾਪਤ ਹੋਇਆ। ਇਸ ਅਵਸਰ ਉੱਤੇ ਹਰਪਾਲ ਸਿੰਘ ਸੇਵਕ ਨੇ ਕਿਹਾ "ਸਤਿਗੁਰੂ ਰਾਮ ਸਿੰਘ ਜੀ ਵਲੋਂ ਇਹ ਆਨੰਦ ਕਾਰਜ ਦੀ ਰੀਤੀ 1863 ਵਿਚ ਸ਼ੁਰੂ ਕੀਤੀ ਗਈ ਸੀ ਅਤੇ ਇਸੇ ਦੇ ਅਧਾਰ ਤੇ ਹੀ 1909 ਵਿਚ ਆਨੰਦ ਮੈਰਿਜ ਐਕਟ ਪ੍ਰਵਾਨ ਹੋਇਆ ਸੀ। ਸ. ਸੁਵਰਨ ਸਿੰਘ ਵਿਰਕ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ 1 ਜੂਨ 1863 ਈ: ਨੂੰ ਸਿਆੜ੍ਹ ਪਿੰਡ ਵਿਖੇ

ਬੀਬੀਆਂ ਨੂੰ ਅੰਮ੍ਰਿਤ ਛਕਾਉਣ ਵਿਚ ਪਹਿਲ ਕੀਤੀ ਅਤੇ ਦਾਜ ਰਹਿਤ ਅੰਤਰਜਾਤੀ ਆਨੰਦ ਕਾਰਜਾਂ ਦੀ ਪਰੰਪਰਾ ਨੂੰ ਆਰੰਭ ਕੀਤਾ।" 1963 ਵਿਚ 150 ਆਨੰਦ ਕਾਰਜ, ਇਸ ਸਥਾਪਤ ਮਰਿਯਾਦਾ ਦਵਾਰਾ ਕੀਤੇ ਗਏ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁਖੀ, ਡਾ. ਜੋਗਿੰਦਰ ਸਿੰਘ ਨੇ ਕਿਹਾ, "ਅਨੰਦ ਵਿਆਹ ਦੀ ਰੀਤੀ ਤੇ ਇਸਤਰੀਆਂ ਨੂੰ ਅੰਮ੍ਰਿਤ ਪਾਨ ਕਰਵਾਉਣ ਦੇ ਨਾਲ ਜੋ ਉਪਕਾਰ ਇਸਤਰੀ ਜਾਤੀ ਤੇ ਕੀਤੇ ਉਹ ਬਹੁਤ ਵੱਡੀ ਮਹਾਨਤਾ ਰੱਖਦੇ ਹਨ। ਉਹਨਾਂ ਤੋਂ ਬਿਨਾਂ ਪੈਸੇ ਲੈ ਕੇ ਕੁੜੀਆਂ ਦੇ ਵਿਆਹ ਕਰਨ, ਵੱਟਾ ਕਰਨ ਤੇ ਹੋਰ ਕੁਰੀਤੀਆਂ ਤੋਂ ਵਰਜ ਕੇ ਇਸਤਰੀਆਂ ਤੇ ਜੋ ਉਪਕਾਰ ਕੀਤੇ, ਉਨ੍ਹਾਂ ਵਿਚ ਇਕ ਇਸਤਰੀ ਨੂੰ ਸੂਬਾ ਦੀ ਪਦਵੀ ਉੱਤੇ ਸ਼ੋਭਾਇਮਾਨ ਕਰਨਾ ਵੀ ਸੀ।" ਅੱਜ ਵੀ ਨਾਮਧਾਰੀਆਂ ਵਿਚ ਲੜਕੇ ਤੇ ਲੜਕੀਆਂ ਦਾ ਅਨੁਪਾਤ 1000:992 ਹੈ। ਇਸ ਸਮਾਗਮ ਵਿਚ 50 ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ।

7 ਜੂਨ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਬਹੁਤ ਸਾਰੇ ਨਾਮੀ ਗਰਾਮੀ ਸ਼ਾਸਤਰੀ ਸੰਗੀਤ ਦੇ ਕਲਾਕਾਰਾਂ ਨੇ ਹਾਜ਼ਰੀ ਭਰ ਕੇ ਸਤਿਗੁਰੂ ਜੀ ਦਾ ਅਸ਼ੀਰਵਾਦ ਪ੍ਰਾਪਤ ਕੀਤਾ। ਇਨ੍ਹਾਂ ਕਲਾਕਾਰਾਂ ਵਿਚ ਪੰਜਾਬ ਘਰਾਣੇ ਦੇ ਨਾਮਵਰ ਤਬਲਾ ਉਸਤਾਦ, ਪ੍ਰੋ. ਲਛਮਣ ਸਿੰਘ ਸੀਨ, ਪੰਡਿਤ ਬਿਰਜੂ ਮਹਾਰਾਜ ਦੀ ਸ਼ਿਸ਼, ਬੇਗਮ ਨਾਹਿਦ ਸਦੀਕੀ, ਸੁਨੰਦੀ ਸ਼ਰਮਾ ਅਤੇ ਪਾਕਿਸਤਾਨ ਤੋਂ ਹਸਨ ਮਹੀਉਦੀਨ, ਓ.ਪੀ. ਸਾਰੰਗਲ, ਪਖਾਵਜ ਦੇ ਕਲਾਕਾਰ ਸ. ਗੁਰਰਤਨ ਸਿੰਘ ਆਦਿ ਸ਼ਾਮਲ ਸਨ। ਸਤਿਗੁਰੂ ਜੀ ਦੇ ਹਜ਼ੂਰੀ ਸੰਗੀਤਕਾਰਾਂ, ਸ੍ਰੀ ਬਲਵੰਤ ਸਿੰਘ, ਹਰਬੰਸ ਸਿੰਘ ਘੁੱਲਾ ਤੇ ਹੋਰ ਕਲਾਕਾਰਾਂ ਨੇ, ਸਾਰੰਗ ਰਾਗ ਦੁਆਰਾ ਪੁਰਾਤਨ ਸ਼ੈਲੀ ਵਿਚ, ਪੜਤਾਲ ਦਾ ਗਾਇਨ ਕੀਤਾ ਅਤੇ ਵੱਖ ਵੱਖ ਸਾਜ਼ਾਂ ਦੇ ਵਾਦਨ ਤੇ ਸ਼ਾਸਤਰੀ ਸੰਗੀਤ ਦੇ ਬੋਲਾਂ ਨੇ ਅਨੁਪਮ ਰੰਗ ਬੰਨ੍ਹਿਆ। ਆਏ ਕਲਾਕਾਰ ਧੰਨ ਧੰਨ ਕਰਦੇ ਹੋਏ ਸਤਿਗੁਰੂ ਜੀ ਦਾ ਅਸ਼ੀਰਵਾਦ ਪ੍ਰਾਪਤ ਕਰ ਕੇ ਵਿਦਾ ਹੋਏ।

10 ਜੂਨ ਨੂੰ ਹਿਸਾਰ ਦੇ ਸਰਵੋਦਿਆ ਭਵਨ ਵਿਚ, ਸੰਤ ਹਰਪਾਲ ਸਿੰਘ ਦੀ ਪ੍ਰਧਾਨਗੀ ਹੇਠ, ਵਿਸ਼ੇਸ਼ ਸਮਾਗਮ ਕੀਤਾ ਗਿਆ ਜਿਸ ਵਿਚ ਪਿਛਲੇ ਡੇਢ ਸੌ

ਸਾਲ ਦੇ ਇਤਿਹਾਸ ਤੇ ਚਰਚਾ ਕਰਦੇ ਹੋਏ ਸਰਵ ਸ੍ਰੀ ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਇਤਿਹਾਸਕਾਰ ਅਤੇ ਸ੍ਰੀ ਜਗਤ ਸਰੂਪ ਨੇ 1857 ਵਿਚ ਵਿਦੇਸ਼ੀ ਹਕੂਮਤ ਵਿਰੁੱਧ ਉਠੇ ਵਿਦਰੋਹ ਦੇ ਕੂਕਾ ਲਹਿਰ ਦੀ ਭੂਮਿਕਾ ਬਾਰੇ ਦੱਸਿਆ ਕਿ ਕਿਵੇਂ ਅਜ਼ਾਦੀ ਦੇ ਸੰਗਰਾਮ ਦਾ ਆਰੰਭ, ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀ ਸਿਰਜਨਾ ਰਾਹੀਂ ਆਰੰਭ ਕੀਤਾ ਸੀ। ਅਜ਼ਾਦੀ ਦੇ ਸੰਗਰਾਮ ਵਿਚ ਨਾਮਧਾਰੀ ਲਹਿਰ ਨੇ ਜੋ ਕਾਰਜ ਕੀਤਾ ਹੈ ਉਸ ਦੀ ਪ੍ਰਸ਼ੰਸਾ ਕੀਤੀ ਗਈ। ਇਹ ਸਮਾਗਮ ਵੀ ਨਾਮਧਾਰੀ ਮੱਤ ਦੇ 150 ਸਾਲਾਂ ਸਮਾਗਮਾਂ ਦੀ ਲੜੀ ਵਜੋਂ ਹੀ ਕੀਤਾ ਗਿਆ।

17 ਜੂਨ ਨੂੰ ਸ੍ਰੀ ਸਤਿਗੁਰੂ ਜੀ ਨੇ ਲੁਧਿਆਣੇ ਦੇ ਸ਼ਹੀਦੀ ਸਮਾਰਕ ਵਿਖੇ ਆਸਾ ਦੀ ਵਾਰ ਦੇ ਦੀਵਾਨ ਵਿਚ ਦਰਸ਼ਨ ਦੇ ਕੇ ਲੁਧਿਆਣੇ ਦੀ ਸਾਧ ਸੰਗਤ ਦੀ ਦਰਸ਼ਨ-ਭੁੱਖ ਨੂੰ ਤ੍ਰਿਪਤਾਇਆ।

24 ਜੂਨ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿਆੜ੍ਹ ਵਿਚ ਉਸ ਸਥਾਨ ਤੇ ਦਰਸ਼ਨ ਦਿੱਤੇ ਜਿਥੇ 1 ਜੂਨ 1863 ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਨੂੰ ਅੰਮ੍ਰਿਤ ਪਾਨ ਕਰਵਾਇਆ ਸੀ। ਸਿਆੜ੍ਹ ਤੋਂ ਆਪ ਮਲੇਰਕੋਟਲੇ ਦੇ ਸ਼ਹੀਦੀ ਸਥਾਨ 'ਤੇ ਪਹੁੰਚੇ, ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਸਾਧ ਸੰਗਤ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਪ੍ਰਾਪਤ ਕੀਤਾ। ਦੁਪਹਿਰ ਪਿਛੋਂ ਸ੍ਰੀ ਭੈਣੀ ਸਾਹਿਬ ਪੁੱਜ ਕੇ ਦੁਪਹਿਰ ਦੇ ਦੀਵਾਨ ਵਿਚ ਆਪ ਜੀ ਨੇ ਹਰੀ ਮੰਦਰ ਵਿਚ ਦਰਸ਼ਨ ਦਿੱਤੇ ਜਿਥੇ 4 ਸਰੀਰਾਂ ਨਮਿਤ ਪਾਠਾਂ ਦੇ ਭੋਗ ਪਾਏ ਗਏ ਸਨ।

ਸੰਤ ਸਤਨਾਮ ਸਿੰਘ ਦੇ ਉੱਦਮ ਦੁਆਰਾ ਸਮਰਾਲੀ ਕਾਲੋਨੀ ਲੁਧਿਆਣਾ ਵਿਖੇ, ਭਜਨ ਦੀ ਵਰਨੀ ਨਿਰੰਤਰ ਜਾਰੀ ਹੈ ਅਤੇ ਸਵੇਰੇ ਤੇ ਸ਼ਾਮ ਸਾਧ ਸੰਗਤ ਜੁੜ ਕੇ, ਨਾਮ ਸਿਮਰਨ ਕਰਦੀ ਹੈ।ਅਨੇਕ ਪ੍ਰਾਣੀਆਂ ਨੇ ਨਸ਼ੇ ਆਦਿ ਦਾ ਤਿਆਗ ਕਰਕੇ ਸਾਤਵਿਕ ਜੀਵਨ ਜਿਉਣ ਦੀ ਪ੍ਰਤਿਗਿਆ ਕੀਤੀ ਹੈ। 3 ਜੁਲਾਈ ਨੂੰ ਸਤਿਗੁਰੂ ਜੀ ਨੇ ਇਥੇ ਦਰਸ਼ਨ ਦੇ ਕੇ ਸਾਧ ਸੰਗਤ ਨੂੰ ਨਿਹਾਲ ਕੀਤਾ।

14 ਜੁਲਾਈ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੋਹਾਲੀ ਵਿਖੇ ਬਣਾਈ ਜਾ ਰਹੀ, ਨਾਮਧਾਰੀ ਧਰਮਸ਼ਾਲਾ ਦਾ ਨੀਂਹ ਪੱਥਰ ਰੱਖਿਆ ਅਤੇ ਸੈਕਟਰ

30 ਵਿਖੇ, ਦੁਪਹਿਰ ਦੇ ਦੀਵਾਨ ਵਿਚ ਜੁੜੀ ਸੰਗਤ ਨੂੰ ਦਰਸ਼ਨ ਦਿੱਤੇ।

30 ਜੁਲਾਈ ਨੂੰ ਸਤਿਗੁਰੂ ਜੀ ਨੇ ਜਲੰਧਰ ਪਹੁੰਚ ਕੇ ਸੈਂਟਰਲ ਟਾਊਨ ਦੀ ਨਾਮਧਾਰੀ ਧਰਮਸ਼ਾਲਾ ਵਿਚ ਦੁਪਹਿਰ ਦੇ ਦਿਵਾਨ ਸਮੇਂ, ਵੱਡੀ ਗਿਣਤੀ ਵਿਚ ਇਕੱਤਰਤ ਸੰਗਤ ਨੂੰ ਦਰਸ਼ਨ ਦਿੱਤੇ ਅਤੇ ਹਜ਼ੂਰੀ ਰਾਗੀਆਂ ਦੇ ਕੀਰਤਨ ਦਾ ਅਨੰਦ ਮਾਣਿਆ। ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਕਿਹਾ, "ਸਾਡੇ ਲਈ ਉਸ ਸਥਾਨ ਤੇ ਇਕੱਠ ਖਾਸ ਮਹੱਤਤਾ ਰੱਖਦਾ ਹੈ ਜਿਥੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਾਮ, ਬਾਣੀ, ਕਥਾ ਕੀਰਤਨ ਤੇ ਹੋਰ ਸ਼ੁਭ ਕੰਮ ਕਰਨ ਲਈ ਪ੍ਰੇਰਣਾ ਤੇ ਉਤਸ਼ਾਹ ਮਿਲਦੇ ਹਨ।"

**ਰਾਏਕੋਟ ਦੇ ਸ਼ਹੀਦਾਂ ਦੀ ਯਾਦ**

5 ਅਗਸਤ 2007 ਨੂੰ, ਰਾਏਕੋਟ ਦੇ ਸ਼ਹੀਦਾਂ, ਸੰਤ ਗੁਰਮੁਖ ਸਿੰਘ, ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਦੀ ਯਾਦ ਸ੍ਰੀ ਭੈਣੀ ਸਾਹਿਬ ਵਿਖੇ, ਸਤਿਗੁਰੂ ਜਗਜੀਤ ਸਿੰਘ ਸਿੰਘ ਜੀ ਦੀ ਹਜ਼ੂਰੀ ਵਿਚ ਮਨਾਈ ਗਈ, ਜਿਸ ਵਿਚ, ਸ਼੍ਰੀ ਤਾਰਾ ਸਿੰਘ ਅਨਜਾਣ, ਹਰਪਾਲ ਸਿੰਘ ਸੇਵਕ, ਜਸਵਿੰਦਰ ਸਿੰਘ ਇਤਿਹਾਸਕਾਰ ਤੇ ਹਰਵਿੰਦਰ ਸਿੰਘ ਹੰਸਪਾਲ ਨੇ ਇਹਨਾਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕਰਕੇ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕੀਤਾ।

ਇਹ ਦਿਹਾੜਾ ਕੂਕਾ ਲਹਿਰ ਦੇ 150 ਸਾਲਾਂ ਦੇ ਗੌਰਵਮਈ ਇਤਿਹਾਸ ਤੇ ਸਮਾਜ ਨੂੰ ਦਿੱਤੇ ਗਏ ਯੋਗਦਾਨ ਨੂੰ ਵੀ ਸਮਰਪਿਤ ਸੀ। ਪੰਜਾਬ ਸਰਕਾਰ ਵਲੋਂ ਸਰਕਾਰੀ ਪੱਧਰ ਉੱਤੇ ਵੀ ਇਹ ਦਿਨ ਮਨਾਇਆ ਗਿਆ ਜਿਸ ਵਿਚ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਅਕਾਲੀ ਨੇਤਾ ਸ. ਕੁਲਦੀਪ ਸਿੰਘ ਵਡਾਲਾ, ਲੋਕ ਸਭਾ ਦੇ ਡਿਪਟੀ ਸਪੀਕਰ, ਸ. ਚਰਨਜੀਤ ਸਿੰਘ ਅਟਵਾਲ, ਸ੍ਰੀ ਅਵਿਨਾਸ਼ ਰਾਏ ਖੰਨਾ, ਸੰਸਦ ਮੈਂਬਰ, ਸ੍ਰੀ ਕੇ. ਸੁਦਰਸ਼ਨ, ਪ੍ਰਧਾਨ ਆਰ.ਐਸ.ਐਸ., ਨੇ ਨਾਮਧਾਰੀ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਵਿਚ ਕੂਕਿਆਂ ਦੇ ਬਹੁਮੁੱਲੇ ਯੋਗਦਾਨ ਦਾ ਵਰਨਣ ਕੀਤਾ ਅਤੇ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਦੇ ਇਤਿਹਾਸ ਵਿਚ, ਨਾਮਧਾਰੀਆਂ ਵਲੋਂ ਪਾਏ ਗਏ ਯੋਗਦਾਨ ਬਾਰੇ ਦੱਸਿਆ। ਨਾਮਧਾਰੀ ਬੁਲਾਰਿਆਂ ਵਿਚ ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਅਤੇ ਸੰਤ ਸੁਰਿੰਦਰ ਸਿੰਘ ਵੀ ਸ਼ਾਮਲ ਸਨ। ਇਸ ਗੱਲ ਦਾ ਅਹਿਸਾਸ

ਪ੍ਰੋ. ਕਿਰਪਾਲ ਸਿੰਘ ਕਸੇਲ ਪੰਜਾਬੀ ਸਾਹਿਤ ਜਗਤ ਦੀ ਮਾਣਯੋਗ ਹਸਤੀ ਹਨ। ਉਹਨਾਂ ਨੇ ਸਾਹਿਤ ਦੇ ਹਰ ਰੂਪ ਉੱਤੇ ਭਰਪੂਰ ਕਲਮ ਚਲਾਈ ਹੈ ਅਤੇ ਪੰਜਾਬੀ ਨੂੰ ਦੁਨੀਆਂ ਦੀਆਂ ਦੂਜੀਆਂ ਭਾਸ਼ਾਵਾਂ ਬਰਾਬਰ ਖੜ੍ਹਾ ਕਰਨ ਲਈ ਨਿੱਗਰ ਕੰਮ ਕੀਤਾ ਹੈ ਅਤੇ ਗੌਰਵ ਪ੍ਰਦਾਨ ਕੀਤਾ ਹੈ।

ਅੱਜ ਦਾ ਸੰਸਾਰ ਕਈ ਸੰਕਟਾਂ ਨਾਲ ਘਿਰਿਆ ਹੋਇਆ ਹੈ। ਕਿਤੇ ਆਰਥਿਕ ਨਾ-ਬਰਾਬਰੀ ਝਗੜੇ ਖੜ੍ਹੇ ਕਰ ਰਹੀ ਹੈ, ਕਿਤੇ ਧਾਰਮਿਕ ਨਸਲੀ ਵਿਤਕਰੇ, ਕਿਤੇ ਜੰਗ ਤੇ ਅੰਤਰੀਵ ਲੜਾਈਆਂ ਦੇ ਬਖੇੜੇ। ਪਰ ਨਾਮਧਾਰੀ ਸਤਿਗੁਰੂ ਦੇ ਸਥਾਨ 'ਤੇ ਸਦਾ ਅਮਨ ਸ਼ਾਂਤੀ ਦਾ ਉਹ ਸਫ਼ੈਦ ਪਰਚਮ ਲਹਿਰਾ ਰਿਹਾ ਹੈ, ਜੋ ਕੌਮਾਂ ਤੇ ਦੇਸ਼ਾਂ ਦੀਆਂ ਹੱਦਾਂ ਤੋਂ ਪਾਰ ਮਨੁੱਖੀ ਏਕਤਾ ਦੇ ਸੂਤਰ ਦੀ ਸੋਝੀ ਕਰਵਾਉਣ ਵਾਲਾ ਅਤੇ ਜੰਗ-ਰਹਿਤ ਸੰਸਾਰ-ਅਮਨ ਦਾ ਰਾਹ-ਰੌਸ਼ਨ ਕਰਨ ਵਾਲਾ ਹੈ।

'ਤਵਾਰੀਖ ਸੰਤ ਖਾਲਸਾ-ਭਾਗ-ਤੀਜਾ' ਲਿਖ ਕੇ ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਆਪਣੇ ਜੀਵਨ ਦਾ ਸਭ ਤੋਂ ਮਹੱਤਵਪੂਰਨ ਕਾਰਜ ਸੰਪੂਰਨ ਹੋਇਆ ਸਮਝਦੇ ਹਨ। 1959 ਈ. ਤੋਂ 2012 ਈ. ਤੱਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਦੇ ਬਿਰਤਾਂਤ ਬੜੇ ਸੰਖੇਪ ਵਿਚ ਵਰਨਣ ਕਰਦਿਆਂ ਵੀ ਭਾਗ ਤੀਸਰਾ ਇੱਕ ਵੱਡ ਅਕਾਰੀ ਗ੍ਰੰਥ ਬਣ ਗਿਆ ਹੈ। ਇਸ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰਦਰਸ਼ਿਤਾ ਤੇ ਪਰਾਕ੍ਰਮ ਸਦਕਾ ਪਾਠਕ ਜਨ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਦਰਸਾਏ ਗਏ ਇਨ੍ਹਾਂ ਚਾਨਣੇ ਰਾਹਾਂ ਦੀ ਨੁਹਾਰ ਤੇ ਦਿਸਹੱਦਿਆਂ ਦੇ ਦਰਸ਼ਨ ਕਰ ਸਕਣਗੇ।

ਵਿਸ਼ਵ ਨਾਮਧਾਰੀ ਸੰਗਤ (ਰਜਿ.)
ਸ੍ਰੀ ਭੈਣੀ ਸਾਹਿਬ, ਲੁਧਿਆਣਾ

Artcave, Ludhiana

ਕਰਵਾਇਆ ਗਿਆ ਕਿ ਸਤਿਗੁਰੂ ਰਾਮ ਸਿੰਘ ਨੇ ਸਭ ਤੋਂ ਪਹਿਲਾਂ ਵਿਦੇਸ਼ੀ ਸਰਕਾਰ ਵਿਰੁੱਧ ਆਵਾਜ਼ ਉਠਾਈ ਅਤੇ ਨਾ ਮਿਲਵਰਤਣ ਦੇ ਦਵਾਰਾ, ਨਵਾਂ ਸ਼ਾਂਤੀ ਤੇ ਅਹਿੰਸਾ ਦਾ ਸੰਦੇਸ਼ ਪਹੁੰਚਾ ਕੇ, ਕੌਮ ਨੂੰ ਜਾਗਰੂਕ ਕੀਤਾ, ਬੇਅੰਤ ਕੁਰਬਾਨੀਆਂ ਦਿੱਤੀਆਂ ਅਤੇ ਸਰਕਾਰ ਦੇ ਦਮਨ ਚੱਕਰ ਦਾ ਡਟ ਕੇ ਮੁਕਾਬਲੇ ਕੀਤਾ। ਲੋੜ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਕੀਰਤੀ ਨੂੰ ਸਾਰੇ ਭਾਰਤ ਵਿਚ ਉਜਾਗਰ ਕੀਤਾ ਜਾਵੇ। ਪੰਜਾਬ ਵਿਧਾਨ ਸਭਾ ਵਿਚ ਉਨ੍ਹਾਂ ਦੀ ਤਸਵੀਰ ਲਗਾਈ ਗਈ ਹੈ, ਲੋਕ ਸਭਾ ਵਿਚ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਲਗਣੀ ਚਾਹੀਦੀ ਹੈ।

ਇਸ ਸਮਾਗਮ ਵਿਚ ਇਕ ਸ਼ਾਨਦਾਰ ਇਤਿਹਾਸਕ ਕੈਲੰਡਰ ਤੇ ਕੁਝ ਪੁਸਤਕਾਂ 'ਜੰਗੇ ਅਜ਼ਾਦੀ', 'ਤੜਪ ਤੇਰੀ ਦੀਦ ਦੀ' ਲੇਖਿਕਾ ਰਣਜੀਤ ਕੌਰ 'ਜੀਤ', 'ਨਾਮਧਾਰੀ ਸਿਖਜ ਏ ਬਰੀਫ ਹਿਸਟਰੀ' ਲੇਖਕ ਤਾਰਾ ਸਿੰਘ ਅਨਜਾਣ, ਲੋਕ ਅਰਪਣ ਕੀਤੀਆਂ ਗਈਆਂ। ਸ੍ਰੀ ਸਤਿਗੁਰੂ ਜੀ ਵੱਲੋਂ ਸਰਵ ਸ੍ਰੀ ਪ੍ਰਕਾਸ਼ ਸਿੰਘ ਬਾਦਲ, ਚਰਨਜੀਤ ਸਿੰਘ ਅਟਵਾਲ, ਕੁਲਦੀਪ ਸਿੰਘ ਵਡਾਲਾ, ਸ਼੍ਰੀ ਅਵਿਨਾਸ਼ ਰਾਏ ਖੰਨਾ, ਸ. ਗੁਰਚਰਨ ਸਿੰਘ ਗਿੱਲ, ਸ੍ਰੀ.ਕੇ ਸ਼ੁਦਰਸ਼ਨ ਦਾ ਸਨਮਾਨ ਕੀਤਾ ਗਿਆ। ਇਸ ਸਮਾਰੋਹ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਤੇ ਗ਼ੈਰ-ਨਾਮਧਾਰੀ ਜਨ ਸਮੂਹ ਨੇ ਭਾਗ ਲਿਆ। ਸਮਾਗਮ ਦੀ ਸਮਾਪਤੀ ਸਮੇਂ 29 ਪਾਠਾਂ ਦੇ ਭੋਗ ਵੀ ਪਾਏ ਗਏ।

9 ਅਗਸਤ ਨੂੰ ਦਿੱਲੀ ਦੀ ਨਾਮਧਾਰੀ ਸੰਗਤ ਵੱਲੋਂ ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸੰਤ ਸਾਧਾ ਸਿੰਘ ਤੇ ਸੰਤ ਵੱਸਣ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਰਮੇਸ਼ ਨਗਰ ਵਾਲੇ ਸਥਾਨ ਤੇ ਪੁੱਜ ਕੇ, ਆਪਣੇ ਵਿਚ ਆਈਆਂ ਕਮਜ਼ੋਰੀਆਂ ਬਾਰੇ ਖਿਮਾ ਯਾਚਨਾ ਦੀ ਮੰਗ ਕੀਤੀ, ਕਿਉਂ ਜੁ ਇਕ ਦਿਨ ਪਹਿਲਾਂ ਠਾਕੁਰ ਉਦੇ ਸਿੰਘ ਜੀ ਨੇ ਦਿੱਲੀ ਦੀ ਸਾਧ ਸੰਗਤ ਨੂੰ ਚੇਤੇ ਕਰਵਾਇਆ ਸੀ ਕਿ ਸਾਨੂੰ ਆਪਣੇ ਆਪਣੇ ਵਿਚਾਰ ਪ੍ਰਗਟਾਉਣ ਦੀ ਥਾਂ, ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾਂ ਕਰਨੀ ਚਾਹੀਦੀ ਹੈ। ਬਖਸ਼ਿੰਦ ਸ੍ਰੀ ਸਤਿਗੁਰੂ ਜੀ ਵਲੋਂ ਸਭਨਾਂ ਦੀਆਂ ਭੁੱਲਾਂ, ਤਕਸੀਰਾਂ ਬਖਸ਼ ਕੇ, ਖੁਸ਼ੀਆਂ ਬਖਸ਼ ਕੇ, ਦਿੱਲੀ ਦੀ ਸੰਗਤ ਨੂੰ ਨਿਹਾਲ ਕੀਤਾ ਗਿਆ।

ਥਾਈਲੈਂਡ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦਾ ਸੁਭਾਗ

16 ਅਗਸਤ ਤੋਂ 25 ਅਗਸਤ ਤੱਕ ਸਤਿਗੁਰੂ ਜੀ ਨੇ ਥਾਈਲੈਂਡ ਦੇ ਸਿੱਖਾਂ ਦੀ ਦਰਸ ਪਿਆਸ ਦੀ ਸਿੱਕ ਨੂੰ ਤ੍ਰਿਪਤ ਕੀਤਾ। ਹਜ਼ੂਰੀ ਦੀਵਾਨਾਂ ਵਿਚ ਥਾਈਲੈਂਡ ਦੀ ਸੰਗਤ ਨੇ, ਜਿਨ੍ਹਾਂ ਵਿਚ ਕੁਝ ਬਰਮਾ ਵਿਚ ਸੇਵਾ ਕਰਦੀਆਂ ਬੀਬੀਆਂ ਵੀ ਸ਼ਾਮਲ ਸਨ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ ਹਾਜ਼ਰੀ ਭਰ ਕੇ ਨਾਮ ਸਿਮਰਨ ਵਿਚ ਭਾਗ ਲੈ ਕੇ, ਗੁਰੂ ਕੀਰਤਨ ਦਾ ਆਨੰਦ ਮਾਣ ਕੇ ਅਤੇ ਨਿੱਜੀ ਤੌਰ ਤੇ ਸਤਿਗੁਰੂ ਜੀ ਦੀ ਨਿਕਟਤਾ ਪ੍ਰਾਪਤ ਕਰਕੇ, ਉੱਚ ਕੋਟੀ ਦੇ ਪਰਮਆਨੰਦ ਨੂੰ ਮਾਣਿਆ। ਸਤਿਗੁਰੂ ਜੀ ਦੇ ਨਾਲ ਫੋਟੋਆਂ ਖਿਚਵਾ ਕੇ ਆਪਣੇ ਲਈ ਸਦੀਵੀ ਯਾਦ ਸੁਰੱਖਿਅਤ ਕਰ ਲਈ। ਸਤਿਗੁਰੂ ਜੀ ਨੇ ਕਈ ਘਰਾਂ ਵਿਚ ਚਰਨ ਪਾਏ ਅਤੇ ਆਪਣੇ ਸੇਵਕਾਂ ਨੂੰ ਨਿਹਾਲ ਕੀਤਾ।25 ਅਗਸਤ ਨੂੰ ਸਤਿਗੁਰੂ ਜੀ ਭਾਰਤ ਵਿਚੋਂ ਨਾਲ ਗਈ ਸਾਧ ਸੰਗਤ ਸਮੇਤ, ਵਾਪਸ ਭਾਰਤ ਪਰਤ ਆਏ। 5 ਭਾਦਰੋ 22 23 ਅਗਸਤ ਦਾ ਦਿਨ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਛੋੜੇ ਦੀ ਯਾਦ ਨਾਲ ਸੰਬੰਧਤ ਸੀ, ਥਾਈਲੈਂਡ ਵਿਖੇ ਹੀ ਮਨਾਇਆ ਗਿਆ।

31 ਅਗਸਤ ਨੂੰ ਕੂਕਾ ਲਹਿਰ ਦੇ 150 ਸਾਲਾ ਇਤਿਹਾਸ ਨੂੰ ਸਮਰਪਿਤ ਸਮਾਗਮਾਂ ਵਿਚ, ਪਿੰਡ ਹਿੰਮਤਪੁਰਾ ਜ਼ਿਲ੍ਹਾ ਮੋਗਾ ਵਿਚ ਵਿਸ਼ੇਸ਼ ਸਮਾਗਮ ਕੀਤਾ ਗਿਆ, ਜਿਸ ਵਿਚ ਬਹੁਤ ਸਾਰੇ ਨਾਮਧਾਰੀ ਤੇ ਗੈਰ ਨਾਮਧਾਰੀ ਜਨ ਸਮੂਹ ਨੇ ਹਾਜ਼ਰੀ ਭਰੀ। ਚੇਤੇ ਰਹੇ ਕਿ ਇਸ ਪਿੰਡ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ 1863 ਤੇ 1871 ਵਿਚ ਚਰਨ ਪਾਏ ਸਨ। ਇਸ ਲਈ ਇਸ ਨੂੰ ਨਾਮਧਾਰੀਆਂ ਦਾ ਪਿੰਡ ਕਰਕੇ ਹੀ ਜਾਣਿਆ ਜਾਂਦਾ ਹੈ।

ਸੰਤ ਕਰਮ ਸਿੰਘ ਦਾ ਜਨਮ 1885 ਵਿਚ ਪਿਤਾ ਸੰਤ ਉੱਤਮ ਸਿੰਘ ਧਾਲੀਵਾਲ ਤੇ ਮਾਤਾ ਪ੍ਰਧਾਨ ਕੌਰ ਦੇ ਘਰ ਪਿੰਡ ਹਿੰਮਤਪੁਰਾ ਵਿਖੇ ਹੋਇਆ। ਆਪ ਜੀ ਨੇ ਸੰਤ ਨਰਾਇਣ ਸਿੰਘ ਜੀ ਦੀ ਪ੍ਰੇਰਣਾ ਦੁਆਰਾ, ਆਪਣੇ ਅੰਦਰ ਦੀ ਅਵਾਜ਼ ਨੂੰ ਸੁਣ ਕੇ ਸਤਿਗੁਰੂ ਹਰੀ ਸਿੰਘ ਜੀ ਤੋਂ ਅੰਮ੍ਰਿਤ ਛਕ ਕੇ ਭਜਨ ਦੀ ਦਾਤ ਪ੍ਰਾਪਤ ਕੀਤੀ। ਸਤਿਗੁਰੂ ਹਰੀ ਸਿੰਘ ਜੀ ਨੇ ਵਰ ਦਿੱਤਾ, "ਇਹ ਕਰਨੀ ਵਾਲੇ ਸੰਤ ਕਰਮ ਸਿੰਘ ਹਨ। ਆਪ ਜੀ ਨੇ ਬਹੁਤ ਸਾਰੇ ਲੋੜਵੰਦਾਂ ਨੂੰ ਪੁੱਤਰਾਂ ਦੀ ਦਾਤ ਬਖਸ਼ ਕੇ, ਕਿਰਤਾਰਥ ਕੀਤਾ। ਸੰਤ ਕਰਮ ਸਿੰਘ 1941 ਵਿਚ ਪਰਲੋਕ ਸਿਧਾਰੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਪਿੰਡ ਨੂੰ ਛੋਟਾ ਭੈਣੀ ਸਾਹਿਬ ਹੋਣ ਦਾ ਵਰ ਬਖਸ਼ਿਆ ਹੈ। 31 ਅਗਸਤ ਨੂੰ ਸੰਤਾਂ ਦੀ ਯਾਦ ਵਿਚ ਇਹ ਮੇਲਾ ਮਨਾਇਆ ਗਿਆ ਜੋ ਕੂਕਾ ਲਹਿਰ ਦੇ 150 ਸਾਲਾਂ ਸਮਾਗਮਾਂ ਨੂੰ ਸਮਰਪਿਤ ਸੀ। ਮੇਲੇ ਦੀ ਸਮਾਪਤੀ ਸਮੇਂ 13 ਪਾਠਾਂ ਦੇ ਭੋਗ ਵੀ ਪਾਏ ਗਏ।

4 ਸਤੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਥਾਈਲੈਂਡ ਦੀ ਯਾਤਰਾ ਕਰਕੇ, ਜਦੋਂ ਸ੍ਰੀ ਭੈਣੀ ਸਾਹਿਬ ਪਹੁੰਚੇ ਤਾਂ ਉਹਨਾਂ ਦਾ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਦੂਰੋਂ ਨੇੜਿਉਂ ਆਈਆਂ ਸੰਗਤਾਂ ਨੇ, ਭਰਪੂਰ ਸਵਾਗਤ ਕੀਤਾ। ਦੁਪਹਿਰ ਦੇ ਦੀਵਾਨ ਵਿਚ ਸੰਗਤਾਂ ਨੇ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕੀਤੇ ਤੇ ਗੁਰੂ ਕੀਰਤਨ ਦਾ ਆਨੰਦ ਮਾਣਿਆ।

**ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸੰਮੇਲਨ**

15 ਸਤੰਬਰ ਨੂੰ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ, ਸੰਤ ਹਾਕਮ ਸਿੰਘ, ਸੰਤ ਫਤਿਹ ਸਿੰਘ, ਸੰਤ ਬੀਹਲਾ ਸਿੰਘ ਅਤੇ ਲਹਿਣਾ ਸਿੰਘ ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸ਼ਹੀਦੀ ਸਮਾਗਮ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਕੀਤਾ ਗਿਆ। ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਹੀ ਦੂਰ ਨੇੜੇ ਦੀਆਂ ਸੰਗਤਾਂ ਵੱਡੀ ਗਿਣਤੀ ਵਿਚ ਪਹੁੰਚਣੀਆਂ ਸ਼ੁਰੂ ਹੋ ਗਈਆਂ ਸਨ। ਇਹਨਾਂ ਸ਼ਹੀਦਾਂ ਨੇ ਸੈਸ਼ਨ ਕੋਰਟ ਵਿਚ ਆਪ ਪੇਸ਼ ਹੋ ਕੇ, 12 ਬੇਦੋਸ਼ੇ, ਸ਼ੱਕ ਵਿਚ ਫੜੇ ਗਏ ਵਿਅਕਤੀਆਂ ਦੀ, ਬੰਦ-ਖਲਾਸੀ ਕਰਵਾਈ ਸੀ ਅਤੇ ਦੋਸ਼ ਦਾ ਇਕਬਾਲ ਕੀਤਾ ਸੀ। ਜਥੇਦਾਰ ਗੁਰਦੀਪ ਸਿੰਘ ਨੇ ਹੱਲੇ ਦੇ ਦੀਵਾਨ ਵਿਚ ਉਸੇ ਸ਼ਬਦ ਦਾ ਗਾਇਨ ਕੀਤਾ ਜਿਸ ਨੂੰ ਅੰਮ੍ਰਿਤਸਰੋਵਰ ਵਿਚ ਇਸ਼ਨਾਨ ਕਰਕੇ ਸ਼ਹੀਦ ਸਿੰਘ ਪੜ੍ਹਦੇ ਹੋਏ, ਆਪਣੇ ਗਲੇ ਵਿਚ ਆਪ ਫਾਂਸੀ ਦੇ ਰੱਸੇ ਪਾ ਕੇ, ਸ਼ਹੀਦੀਆਂ ਪਾ ਗਏ ਸਨ।

**'ਤੇਰੀ ਸਰਣ ਮੇਰੇ ਦੀਨ ਦਇਆਲਾ'**
**ਸੁਖ ਸਾਗਰ ਮੇਰੇ ਗੁਰ ਗੋਪਾਲਾ।'**

ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਤੋਂ ਬਿਨਾਂ ਸ. ਗੁਰਬਚਨ ਸਿੰਘ ਗਾਲਿਬ, ਸੁਖਵਿੰਦਰ ਸਿੰਘ ਗਰੇਵਾਲ, ਸ. ਸੰਤਾ ਸਿੰਘ ਉਮੈਦਪੁਰੀ, ਸ. ਜਸਬੀਰ ਸਿੰਘ, ਹਰਪਾਲ ਸਿੰਘ ਸੇਵਕ, ਹਰਵਿੰਦਰ ਸਿੰਘ ਹੰਸਪਾਲ, ਸੰਤ ਸੁਰਿੰਦਰ ਸਿੰਘ

ਨਾਮਧਾਰੀ ਨੇ, ਇਹਨਾਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਅਤੇ ਇਹ ਮਤੇ ਪਾਸ ਕੀਤੇ ਗਏ ਕਿ ਇਨ੍ਹਾਂ ਸ਼ਹੀਦਾਂ ਦੀ ਯਾਦ, ਰਾਸ਼ਟਰੀ ਪੱਧਰ ਤੇ ਮਨਾਉਣੀ ਚਾਹੀਦੀ ਹੈ ਤਾਂ ਜੋ ਇਸ ਸੱਚ ਨੂੰ ਸਾਰੇ ਜਾਣ ਸਕਣ ਕਿ 1857 ਵਿਚ ਸੰਤ ਖਾਲਸਾ ਨੂੰ ਸਥਾਪਿਤ ਕਰਕੇ, ਸਤਿਗੁਰੂ ਰਾਮ ਸਿੰਘ ਜੀ ਨੇ ਸੁਤੰਤਰਤਾ ਸੰਗ੍ਰਾਮ ਨੂੰ ਆਰੰਭ ਕੀਤਾ ਸੀ ਅਤੇ ਨਾ ਮਿਲਵਰਤਣ ਵਰਗੇ ਅਹਿਸਾਵਾਦੀ ਸੰਗ੍ਰਾਮ ਦੁਆਰਾ, ਸਿੰਘਾਂ ਨੂੰ ਗਊ-ਗਰੀਬ ਦੀ ਰੱਖਿਆ ਅਤੇ ਸੁਤੰਤਰਤਾ ਲਈ ਬਲਿਦਾਨ ਦੇਣ ਦੇ ਮਾਰਗ ਲਈ, ਪੱਥ ਪ੍ਰਦਰਸ਼ਨ ਕੀਤਾ ਸੀ। ਇਸ ਸਮਾਗਮ ਦੀ ਸਮਾਪਤੀ ਸਮੇਂ ਭਾਸ਼ਾ ਵਿਭਾਗ ਦੇ ਡਿਪਟੀ ਡਾਇਰੈਕਟਰ, ਸ੍ਰੀ ਦਵਿੰਦਰ ਸਿੰਘ ਉਸਾਹਨ ਅਤੇ ਗਿਆਨ ਮਾਰਤੰਡ, ਪੰਡਤ ਗੋਪਾਲ ਸਿੰਘ ਜੀ ਨੂੰ ਸ਼ਹੀਦ ਬਾਬਾ ਲਹਿਣਾ ਸਿੰਘ ਪੁਰਸਕਾਰ ਸਤਿਗੁਰੂ ਜੀ ਵੱਲੋਂ ਪ੍ਰਦਾਨ ਕੀਤਾ ਗਿਆ।

16 ਸਤੰਬਰ ਨੂੰ ਹੀ ਮਾਤਾ ਭੁਪਿੰਦਰ ਕੌਰ ਦੀ ਯਾਦ ਵਿਚ ਦੀਵਾਨ ਸਜਿਆ ਅਤੇ ਮਾਤਾ ਭੁਪਿੰਦਰ ਕੌਰ ਨੂੰ ਸ਼ਰਧਾਂਜਲੀਆਂ ਭੇਂਟ ਕਰਦੇ ਹੋਇਆਂ ਮਾਤਾ ਸੀਤਾ, ਮਾਤਾ ਰੁਕਮਣੀ, ਮਾਤਾ ਅਨੁਸੂਈਆ, ਮਾਤਾ ਨਰਬਦਾ ਦੇ ਪੌਰਾਣਿਕ ਪ੍ਰਸੰਗਾਂ ਦਾ ਬਖਾਨ, ਗਾਇਨ ਦਵਾਰਾ ਧਾਰਨਾਵਾਂ ਲਾ ਕੇ ਕੀਤਾ ਗਿਆ। ਸਮਾਪਤੀ ਸਮੇਂ 33 ਪਾਠਾਂ ਦੇ ਭੋਗ ਪਾਏ ਗਏ।

28 ਸਤੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਵਿਚ ਦਿਲ ਦੇ ਰੋਗਾਂ ਬਾਰੇ ਦੀਪ ਪ੍ਰਜਵਲਿਤ ਕਰਕੇ, ਦਿਲ ਦੇ ਮਰੀਜ਼ਾਂ ਲਈ ਇਸ ਹਸਪਤਾਲ ਦੇ ਵੱਲੋਂ, ਵਧੀਆ ਸਹੂਲਤਾਂ ਦੇਣ ਬਾਰੇ ਐਲਾਨ ਕੀਤਾ। ਹੁਣ ਤੋਂ ਅੱਗੇ ਲਈ, ਇਸ ਹਸਪਤਾਲ ਵਿਚ ਦਿਲ ਦੇ ਰੋਗਾਂ ਬਾਰੇ, ਸਭ ਤਰ੍ਹਾਂ ਦੀ ਮੈਡੀਕਲ ਸਹੂਲਤ ਮਿਲ ਸਕੇਗੀ।

**2007 ਦਾ ਵਿਸ਼ੇਸ਼ ਜਪ ਪ੍ਰਯੋਗ**

2007 ਦਾ 101ਵਾਂ ਜਪ ਪ੍ਰਯੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ 17 ਸਤੰਬਰ ਤੋਂ ਆਰੰਭ ਹੋ ਕੇ 17 ਅਕਤੂਬਰ ਨੂੰ ਸੰਪੂਰਨ ਹੋਇਆ। ਇਸ ਜਪ ਪ੍ਰਯੋਗ ਦੀ ਹੋਰ ਵੀ ਮਹੱਤਤਾ ਇਸ ਕਾਰਨ ਵੀ ਸੀ ਕਿ ਇਹ ਨਾਮਧਾਰੀ ਇਤਿਹਾਸ ਦੇ 150 ਸਾਲਾ ਸਮਾਗਮਾਂ ਦਾ ਅੰਗ ਸੀ।

17 ਸਤੰਬਰ ਤੋਂ ਹੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਰੀ ਮੰਦਰ ਵਿਚ 2

ਵਜੇ ਤੋਂ ਹੀ ਚੋਖੀ ਗਿਣਤੀ ਵਿਚ, ਬਹੁਤ ਸਾਰੇ ਇਸਤਰੀ, ਪੁਰਸ਼ ਤੇ ਬੱਚੇ ਕਈ ਕਈ ਘੰਟੇ ਚੌਂਕੜਾਂ ਮਾਰ ਕੇ, ਨਾਮ ਸਿਮਰਨ ਕਰਦੇ ਰਹੇ ਅਤੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਰੱਸ-ਭਿੰਨੇ ਕੀਰਤਨ ਨੂੰ ਵੀ ਸਰਵਣ ਕਰਦੇ ਰਹੇ।

ਜਪ ਪ੍ਰਯੋਗ ਦੇ ਆਰੰਭ ਵਿਚ ਸਿੰਘਾਂ ਤੇ ਬੀਬੀਆਂ ਦੀ ਗਿਣਤੀ 15 1600 ਦੇ ਲਗਭਗ ਸੀ ਜਿਸ ਵਿਚ ਪਿਛੋਂ, ਨਿਰਤੰਰ ਵਾਧਾ ਹੁੰਦਾ ਰਿਹਾ। ਸਤਿਗੁਰੂ ਦੀ ਸਾਜੀ ਨਿਵਾਜੀ ਸਾਧ ਸੰਗਤ, ਅੰਮ੍ਰਿਤ ਵੇਲੇ ਦੇ ਆਲੌਕਿਕ, ਕੁਦਰਤੀ ਵਾਤਾਵਰਣ ਵਿਚ, ਨਾਮ ਸਿਮਰਨ ਤੇ ਗੁਰੂ ਕੀਰਤਨ ਦੇ ਵਿਸਮਾਦੀ ਆਨੰਦ ਵਿਭੋਰ ਹੋ ਕੇ, ਕਦੀ ਕਦੀ ਮੋਰਾਂ, ਪਪੀਹਾਂ ਤੇ ਕੋਇਲਾਂ ਦੀ ਕੂਕਾਂ ਨੂੰ ਵੀ ਸੁਣਦੀ ਰਹੀ। ਅਜਿਹਾ ਭਾਗਾਂ ਭਰਿਆ ਸਵਰਗੀ ਦ੍ਰਿਸ਼, ਭਾਗਾਂ ਵਾਲਿਆਂ ਨੂੰ ਹੀ ਪ੍ਰਾਪਤ ਹੁੰਦਾ ਹੈ। ਤਾਂ ਫੇਰ ਲਗਾਤਾਰ ਪੂਰੇ ਮਹੀਨੇ ਤੱਕ ਚੱਲਣ ਵਾਲਾ ਇਹ ਸੁਭਾਗ, ਉੱਤਮ ਭਾਗਾਂ ਵਾਲੇ ਜਿਊੜਿਆਂ ਨੂੰ ਹੀ ਮਿਲਦਾ ਹੈ।

ਇਸ ਜਪ ਪ੍ਰਯੋਗ ਦੇ ਅੰਤਮ ਕੁਝ ਦਿਨਾਂ ਦਾ ਇਹ ਮਨੋਹਰ ਮੇਲਾ, ਸਥਾਈ ਯਾਦ ਮਨੁੱਖੀ ਹਿਰਦਿਆਂ ਉੱਤੇ ਉੱਕਰ ਜਾਂਦਾ ਹੈ। 13 ਅਕਤੂਬਰ ਤੋਂ 17 ਅਕਤੂਬਰ ਤੱਕ ਮੇਲੇ ਦੇ ਅੰਤਿਮ ਦਿਨਾਂ ਦੇ ਹਜ਼ੂਰੀ ਦੀਵਾਨ ਤੇ ਹੋਰ ਸੰਬੰਧਤ ਸਮਾਗਮ, ਅਭੁੱਲ ਰੂਪ ਧਾਰਨ ਕਰ ਜਾਂਦੇ ਹਨ।

13 ਅਕਤੂਬਰ ਨੂੰ ਮੇਲੇ ਦੇ ਪਹਿਲੇ ਦਿਨ ਦੁਪਹਿਰ ਦੇ ਦੀਵਾਨ ਵਿਚ, ਬਖਸ਼ਿੰਦ ਸਤਿਗੁਰੂ ਜੀ ਵਲੋਂ ਬਖਸ਼ ਬੰਦੀ ਬਾਰੇ ਦੱਸਿਆ ਜਾ ਰਿਹਾ ਸੀ। ਇਨ੍ਹਾਂ ਦਿਨਾਂ ਵਿਚ ਆਸਾ ਦੀ ਵਾਰ ਦੇ ਕੀਰਤਨ ਸਮੇਂ, ਸ੍ਰੀ ਸਤਿਗੁਰੂ ਜੀ ਆਪ ਵੀ ਆਪਣੀ ਮਨੋਹਰ ਰਸਨਾ ਦੁਆਰਾ ਕਿਰਤਾਰਥ ਕਰਦੇ ਰਹੇ। ਸੰਤ ਹਰਪਾਲ ਸਿੰਘ ਸੇਵਕ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਹੋਇਆ ਕਿਹਾ, "ਸਤਿਗੁਰੂ ਸਰਬ ਕਲਾ ਸਮੱਰਥ ਹੁੰਦਾ ਹੈ। ਸਤਿਗੁਰੂ ਇਕ ਵਾਰ ਨਿਗਾਹ ਭਰਕੇ ਤੱਕ ਲਵੇ ਕੋਟ ਬ੍ਰਹਮੰਡਾ ਦਾ ਸੁੱਖ ਮਿਲਦਾ ਹੈ। ਉਸ ਸੁਖ ਦਾ ਮੁੱਲ ਨਹੀਂ ਪਾਇਆ ਜਾ ਸਕਦਾ।

13 ਅਕਤੂਬਰ ਤੋਂ ਇਹ ਜਪ ਪ੍ਰਯੋਗ ਵੱਡੇ ਸੰਮੇਲਨ ਦਾ ਰੂਪ ਧਾਰਨ ਕਰ ਗਿਆ ਸੀ। ਉਸ ਦਿਨ ਦੀਵਾਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਵਚਨ ਬਖਸ਼ਬੰਦੀ ਬਾਰੇ ਸੀ। ਬਹੁਤ ਸਾਰੇ ਸੇਵਕਾਂ ਵਲੋਂ ਅਰਦਾਂ ਪ੍ਰਵਾਨ ਕੀਤੀਆਂ ਗਈਆਂ। ਅਗਲੇ ਦਿਨ ਸ਼ਾਨਦਾਰ ਕਵੀ ਦਰਬਾਰ ਹੋਇਆ। 17

ਅਕਤੂਬਰ ਨੂੰ ਜਪ ਪ੍ਰਯੋਗ ਦੇ ਮੇਲੇ ਦੀ ਸਮਾਪਤੀ ਸਮੇਂ 262 ਸਹਿਜ ਪਾਠਾਂ ਦੇ ਭੋਗ ਪਾਏ ਗਏ। ਇਸ ਸਮੇਂ 22 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਪੰਜਾਬ ਦੇ ਐਡਵੋਕੇਟ ਜਨਰਲ ਸ੍ਰੀ ਹਰਦੇਵ ਸਿੰਘ ਮੱਤੇਵਾਲ ਅਤੇ ਬ੍ਰਿਗੇਡੀਅਰ ਬਾਜਵਾ ਨੂੰ ਸਤਿਗੁਰੂ ਜੀ ਵਲੋਂ ਸਨਮਾਨਿਤ ਕੀਤਾ ਗਿਆ। ਅਰੂਸ਼ਾ ਨਿਵਾਸੀ ਤਰਸੇਮ ਚੰਦ ਅੱਗਰਵਾਲ ਨੇ ਹਾਜ਼ਰ ਹੋ ਕੇ, ਤਿਲ ਫੁਲ ਭੇਟ ਕਰ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸ ਮੇਲੇ ਦਾ ਸਾਰਾ ਖ਼ਰਚ ਤਰਸੇਮ ਚੰਦ ਅਗਰਵਾਲ ਵਲੋਂ ਹੀ ਕੀਤਾ ਗਿਆ ਸੀ। ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈ ਕੇ, ਸੰਗਤ ਆਪਣੇ ਘਰਾਂ ਨੂੰ ਪਰਤਦੀ ਹੋਈ, 'ਧੰਨ ਧੰਨ ਸਤਿਗੁਰੂ' ਕਰਦੀ ਹੋਈ ਜਾ ਰਹੀ ਸੀ।

**ਜ਼ੀਰਾ ਵਿਖੇ ਨਾਟਕ ਮੁਕਾਬਲੇ**

30 ਸਤੰਬਰ 2007 ਨੂੰ ਜ਼ੀਰਾ ਵਿਖੇ, ਸ਼ਹੀਦ ਭਗਤ ਸਿੰਘ ਸ਼ਤਾਬਦੀ ਸੰਮੇਲਨ ਅਤੇ ਨਾਮਧਾਰੀ ਲਹਿਰ ਦੇ 150 ਸਾਲਾਂ ਸਮਾਗਮਾਂ ਨੂੰ, ਇਕੱਠਿਆਂ ਹੀ ਮਨਾਇਆ ਗਿਆ ਜਿਨਾਂ ਵਿਚ ਆਧੁਨਿਕ ਨਾਟਕਕਾਰ, ਸ੍ਰੀ ਸਤਿੰਦਰ ਸਿੰਘ ਨੰਦਾ ਦਾ ਕੂਕਾ ਲਹਿਰ ਦੇ ਮਲੇਰਕੋਟਲੇ ਸ਼ਹੀਦੀ ਸਾਕੇ ਨਾਲ ਸੰਬੰਧਤ ਨਾਟਕ, 'ਸਿੱਖੀ ਸਿਦਕ' ਨੂੰ ਵੀ ਖੇਡਿਆ ਗਿਆ, ਜਿਸ ਦੀ ਪੇਸ਼ਕਾਰੀ ਸ੍ਰੀ ਮੋਹਨ ਕੰਬੋਜ ਤੇ ਕੁੰਦਨ ਕੰਬੋਜ ਵਲੋਂ ਕੀਤੀ ਗਈ। ਕੂਕਾ ਲਹਿਰ ਦੇ ਮਲੇਰਕੋਟਲੇ ਦੇ ਸ਼ਹੀਦੀ ਦੇ ਦ੍ਰਿਸ਼ਾਂ ਨੂੰ, ਇਸ ਨਾਟਕ ਵਿਚ ਬੜੇ ਹੀ ਪ੍ਰਭਾਵਸ਼ਾਲੀ ਤੇ ਨਾਟਕੀ ਅੰਦਾਜ਼ ਵਿਚ ਪ੍ਰਸਤੁਤ ਕੀਤਾ ਗਿਆ ਸੀ। ਡਿਪਟੀ ਕਮਿਸ਼ਨਰ ਕਾਵਨ ਤੇ ਕਮਿਸ਼ਨਰ ਫੋਰਸਿਥ, ਕਾਵਨ ਦੀ ਮੇਮ ਅਤੇ ਸ਼ਹੀਦ ਬਿਸ਼ਨ ਸਿੰਘ ਤੇ ਵਰਿਆਮ ਸਿੰਘ ਦੇ ਪਾਤਰਾਂ ਦੀ ਪੇਸ਼ਕਾਰੀ, ਦਰਸ਼ਕਾਂ ਵਲੋਂ ਵਾਹ ਵਾਹ ਕਰਵਾ ਰਹੀ ਸੀ ਤੇ ਨਾਟਕ ਦਾ ਸਮੁੱਚਾ ਪ੍ਰਭਾਵ, ਸ਼ਾਨਦਾਰ ਇਤਿਹਾਸਕ ਦੁਖਾਂਤ ਦੇ ਕਰੁਣਾਮਈ ਪ੍ਰਭਾਵਾਂ ਨੂੰ ਉਜਾਗਰ ਕਰ ਰਿਹਾ ਸੀ। ਜਦੋਂ ਅੰਤਮ ਦ੍ਰਿਸ਼ ਵਿਚ ਸਿਪਾਹੀ ਨੇ ਸ਼ਹੀਦ ਬਿਸ਼ਨ ਸਿੰਘ ਦੀ ਮ੍ਰਿਤਕ ਦੇਹ ਨੂੰ ਉਠਾਇਆ, ਉਸ ਨੂੰ ਸਲਾਮੀ ਦਿੱਤੀ ਤਾਂ ਨਾਟਕ ਦਾ ਪ੍ਰਭਾਵ ਸਿਖਰਾਂ ਉਤੇ ਸੀ। ਇਹ ਸਮਾਗਮ ਤਰਕਸ਼ੀਲ ਸੁਸਾਇਟੀ ਵਲੋਂ ਕਰਵਾਇਆ ਗਿਆ ਸੀ ਅਤੇ ਸ਼ਹੀਦ ਭਗਤ.ਸਿੰਘ ਤੇ ਕੂਕਾ ਲਹਿਰ ਦੇ ਪਰਸਪਰ ਸੰਬੰਧਾਂ ਦੀ ਵੀ ਸਾਖੀ ਭਰ ਰਿਹਾ ਸੀ। ਸ੍ਰੀ ਸਵਰਨ ਸਿੰਘ ਵਿਰਕ ਨੇ ਨਾਮਧਾਰੀ ਲਹਿਰ ਤੇ

ਸ਼ਹੀਦ ਭਗਤ ਸਿੰਘ ਦੇ ਦੇਸ਼ ਅਜ਼ਾਦੀ ਲਈ ਕੀਤੇ ਯਤਨਾਂ ਤੇ ਕੁਰਬਾਨੀਆਂ ਉਤੇ ਰੋਸ਼ਨੀ ਪਾਈ। ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ ਗਦਰੀ ਬਾਬਾ ਸੋਹਨ ਸਿੰਘ ਭਕਨਾ ਅਤੇ ਸ਼ਹੀਦ ਭਗਤ ਸਿੰਘ ਦੇ ਅੰਦਰ, ਦੇਸ਼ ਭਗਤੀ ਦਾ ਜਜ਼ਬਾ, ਨਾਮਧਾਰੀ ਲਹਿਰ ਦੀ ਸਿੱਖੀ ਸਪਿਰਟ ਨੇ ਹੀ ਪੈਦਾ ਕੀਤਾ ਸੀ।

ਸ੍ਰੀ ਭੈਣੀ ਸਾਹਿਬ ਵਿਖੇ ਹੀ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ, 2 ਆਨੰਦ ਕਾਰਜ ਅਤੇ 15 ਸਹਿਜ ਪਾਠਾਂ ਦੇ ਭੋਗ ਪਾਏ ਗਏ।

ਇਸ ਸਾਲ ਦੀਵਾਲੀ ਦਾ ਪੁਰਬ ਵੀ 9 ਨਵੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਇਸ ਅਵਸਰ 'ਤੇ 4 ਆਨੰਦ ਕਾਰਜ ਕੀਤੇ ਗਏ ਅਤੇ 50 ਪਾਠਾਂ ਦੇ ਭੋਗ ਪਾਏ ਗਏ।

17/ 18 ਨਵੰਬਰ ਨੂੰ ਬਠਿੰਡਾ ਵਿਖੇ ਵੀ ਗਊਸ਼ਾਲਾ ਦੇ ਪ੍ਰਬੰਧਕਾਂ ਵਲੋਂ, ਸਮਾਗਮ ਕੀਤਾ ਗਿਆ, ਜਿਸ ਵਿਚ ਨਾਮਧਾਰੀਆਂ ਨੇ ਹਾਜ਼ਰੀ ਭਰੀ।

21 ਨਵੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ 87ਵਾਂ ਪ੍ਰਕਾਸ਼ ਦਿਹਾੜਾ, ਬੜੇ ਸ਼ਾਨਦਾਰ ਢੰਗ ਨਾਲ ਮਨਾਇਆ ਗਿਆ। ਉਸ ਦਿਨ ਨਗਰ ਕੀਰਤਨ ਕੀਤਾ ਗਿਆ ਅਤੇ ਸ਼ਾਨਦਾਰ ਦੀਪਮਾਲਾ ਕਰਕੇ, ਸਤਿਗੁਰੂ ਜੀ ਦੇ ਪ੍ਰਕਾਸ਼ ਪੁਰਬ ਦੀਆਂ ਖੁਸ਼ੀਆਂ ਦਾ ਪ੍ਰਗਟਾਵਾ ਕੀਤਾ ਗਿਆ। ਸ਼ਾਨਦਾਰ ਕਵੀ ਦਰਬਾਰ ਵੀ ਕੀਤਾ ਗਿਆ। 22 ਨਵੰਬਰ ਨੂੰ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ 101 ਪਾਠਾਂ ਦੇ ਭੋਗ ਪਾਏ ਗਏ।

25 ਨਵੰਬਰ ਨੂੰ ਹੀ ਸ੍ਰੀ ਭੈਣੀ ਸਾਹਿਬ ਵਿਖੇ ਦੋ ਨਾਮਧਾਰੀ ਅਮਰ ਸ਼ਹੀਦਾਂ ਨਾਇਬ ਸੂਬਾ ਰਤਨ ਸਿੰਘ ਅਤੇ ਅਦਾਲਤੀ ਸੂਬਾ ਗਿਆਨਾ ਸਿੰਘ ਦੀ ਯਾਦ ਵਿਚ ਸ਼ਾਨਦਾਰ ਸਮਾਗਮ ਕੀਤਾ ਗਿਆ ਅਤੇ ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਮੁੱਖ ਬੁਲਾਰਿਆਂ ਵਿਚ ਸਰਵ ਸ੍ਰੀ ਹਰਪਾਲ ਸਿੰਘ ਸੇਵਕ, ਸ. ਹੀਰਾ ਸਿੰਘ ਗਾਬੜੀਆ, ਮੰਤਰੀ ਪੰਜਾਬ ਸਰਕਾਰ, ਸ. ਚਰਨਜੀਤ ਸਿੰਘ ਅਟਵਾਲ ਡਿਪਟੀ ਸਪੀਕਰ ਲੋਕ ਸਭਾ, ਸ. ਸੰਤਾ ਸਿੰਘ ਉਮੈਦਪੁਰੀ ਆਦਿ ਸ਼ਾਮਲ ਸਨ। ਸਮਾਗਮ ਦੇ ਦੌਰਾਨ ਸੰਤ ਸੁਰਿੰਦਰ ਸਿੰਘ ਨਾਮਧਾਰੀ ਨੇ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ, ਛੇਤੀ ਹੀ ਲੋਕ ਸਭਾ ਵਿਚ ਲਗਾਈ ਜਾ ਰਹੀ ਹੈ।

29 ਨਵੰਬਰ ਨੂੰ ਸ੍ਰੀ ਗੁਰੂ ਹਰੀ ਸਿੰਘ ਕਾਲਜ, ਸ੍ਰੀ ਜੀਵਨ ਨਗਰ ਵਿਖੇ ਕਾਲਜ ਦੇ ਪ੍ਰਬੰਧਕਾਂ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ 88ਵਾਂ ਪ੍ਰਕਾਸ਼ ਪੁਰਬ ਮਨਾਇਆ ਗਿਆ। ਇਸ ਸਮਾਗਮ ਦਾ ਆਰੰਭ ਸ਼੍ਰੀ ਜੋਗਿੰਦਰ ਸਿੰਘ ਮੁਕਤਾ ਦੇ ਗੀਤ ਦਵਾਰਾ ਕੀਤਾ ਗਿਆ ਜਿਸ ਦਾ ਗਾਇਨ ਕਾਲਜ ਦੇ ਵਿਦਿਆਰਥੀਆਂ ਨੇ ਕੀਤਾ। ਸ. ਸੁਵਰਨ ਸਿੰਘ ਵਿਰਕ ਨੇ ਕਿਹਾ ਕਿ ਇਹ ਸਮਾਗਮ ਨਾਮਧਾਰੀ ਇਤਿਹਾਸ ਦੇ 150 ਸਾਲਾਂ ਨੂੰ ਸਮਰਪਿਤ ਹੈ। ਆਪਣੇ ਭਾਸ਼ਣ ਵਿਚ ਵਿਰਕ ਜੀ ਨੇ ਕਿਹਾ ਕਿ ਕੂਕਾ ਲਹਿਰ, ਗਦਰ ਲਹਿਰ, ਪਗੜੀ ਸੰਭਾਲ ਜੱਟਾ ਲਹਿਰ, ਗਾਂਧੀ ਜੀ ਦਾ ਨਾ ਮਿਲਵਰਤਣ ਦਾ ਅੰਦੋਲਨ, ਅਕਾਲੀ ਤੇ ਬੱਬਰ ਅਕਾਲੀ ਲਹਿਰਾਂ, ਕਿਰਤੀ ਲਹਿਰ, ਪਰਜਾ ਮੰਡਲ ਲਹਿਰ, ਭਾਰਤ ਛਡੋ ਅਤੇ ਅਜ਼ਾਦ ਹਿੰਦ ਫੌਜ ਦਾ ਸੁਤੰਤਰਤਾ ਸੰਗ੍ਰਾਮ, ਸਭ ਇਕ ਦੂਜੇ ਨਾਲ ਅੰਤਰ ਸੰਬੰਧਤ ਸਨ। ਇਨ੍ਹਾਂ ਸਭ ਵਿਚ ਨਾਮਧਾਰੀ ਸਤਿਗੁਰੂ ਸਾਹਿਬਾਨ ਤੋਂ ਪ੍ਰੇਰਨਾ ਲੈ ਕੇ ਨਾਮਧਾਰੀਆਂ ਨੇ ਵੱਧ ਚੜ੍ਹ ਕੇ ਹਿੱਸਾ ਪਾਇਆ ਹੈ। ਇਸ ਸਮਾਰੋਹ ਦੀ ਪ੍ਰਧਾਨਗੀ ਪੰਜਾਬੀ ਦੇ ਉੱਘੇ ਆਲੋਚਕ, ਪ੍ਰੋ. ਅਮਰਜੀਤ ਸਿੰਘ ਕਾਂਗ ਨੇ ਕੀਤੀ। ਉਹਨਾਂ ਕਿਹਾ ਕਿ ਸਾਡਾ ਸਮਾਜ ਮੁੜ ਸੰਕਟ ਵਲ ਵਧ ਰਿਹਾ ਹੈ। ਗੁਰੂ ਸਾਹਿਬਾਨ ਦੀ ਆਤਮ ਬਲਿਦਾਨ ਅਤੇ ਸਰਬੱਤ ਦੇ ਭਲੇ ਦੀ ਸਿੱਖਿਆ ਉਤੇ ਚਲ ਕੇ ਹੀ ਇਸ ਸੰਕਟ ਤੋਂ ਬਾਹਰ ਨਿਕਲਿਆ ਜਾ ਸਕਦਾ ਹੈ। ਅੰਤ ਵਿਚ ਕਾਲਜ ਦੇ ਪ੍ਰਿੰਸੀਪਲ ਡਾ. ਬੂਟਾ ਸਿੰਘ ਵਿਰਕ ਨੇ, ਇਸ 150 ਸਾਲਾ ਨਾਮਧਾਰੀ ਇਤਿਹਾਸਕ ਸਮਾਗਮ ਵਿਚ ਆਏ, ਜਨ ਸਮੂਹ ਦਾ ਧੰਨਵਾਦ ਕੀਤਾ।

**ਸੰਗੀਤ ਨ੍ਰਿਤ ਦਾ ਪ੍ਰਦਰਸ਼ਨ**

2 ਦਸੰਬਰ 2007 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸੁਪ੍ਰਸਿੱਧ ਕੱਥਕ ਨ੍ਰਿਤਕਾਰਾਂ ਸ੍ਰੀ ਰਵੀ ਸ਼ੰਕਰ ਮਿਸ਼ਰਾ, ਸ੍ਰੀ ਸ਼ਾਂਤਾ ਪ੍ਰਸਾਦ ਮਿਸ਼ਰਾ, ਸ੍ਰੀ ਕਿਸ਼ੋਰ ਕੁਮਾਰ ਅਤੇ ਸ਼੍ਰੀ ਪ੍ਰਭੂ ਸਹਾਏ ਨੇ ਆ ਕੇ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੱਥਕ ਨ੍ਰਿਤ ਦੀ ਪੇਸ਼ਕਾਰੀ ਕੀਤੀ। ਸ੍ਰੀ ਰਵੀ ਸ਼ੰਕਰ ਮਿਸ਼ਰਾ ਨੇ ਕੱਥਕ ਕਲੀ ਨ੍ਰਿਤ ਪ੍ਰਸਤੁਤ ਕੀਤਾ। ਸਭ ਤੋਂ ਪਹਿਲਾਂ ਸ੍ਰੀ ਮਿਸ਼ਰਾ ਨੇ ਸਤਿਗੁਰੂ ਜੀ ਨੂੰ ਫੁੱਲਾਂ ਦਾ ਹਾਰ ਭੇਟ ਕਰ ਕੇ ਤਿੰਨ ਤਾਲ ਵਿਚ ਫਿਰ 6 ਮਾਤਰਾ ਵਿਚ, ਨ੍ਰਿਤਕਾਰੀ ਦੇ ਜੌਹਰ ਵਿਖਾਏ। ਉਪਰੰਤ ਇਹਨਾਂ ਨੇ ਸਤਿਗੁਰੂ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਕੇ,

ਵਿਦਾਇਗੀ ਲਈ।

11 ਦਸੰਬਰ ਨੂੰ ਭਾਸ਼ਾ ਵਿਭਾਗ ਪੰਜਾਬ ਵਲੋਂ ਮਨਾਏ ਗਏ, ਪੰਜਾਬੀ ਸਪਤਾਹ ਦੇ ਸੰਬੰਧ ਵਿਚ, ਪੰਜਾਬੀ ਸਾਹਿਤ ਅਕੈਡਮੀ ਪੰਜਾਬ ਲੁਧਿਆਣਾ ਵਿਖੇ, ਨਾਮਧਾਰੀ ਲਹਿਰ ਬਾਰੇ ਵਿਚਾਰ ਗੋਸ਼ਟੀ ਕਰਵਾਈ ਗਈ ਜਿਸ ਵਿਚ ਸ੍ਰੀ ਧਰਮ ਸਿੰਘ ਮੁੱਖੀ ਪੰਜਾਬੀ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰੋ. ਡਾ. ਹਰਵਿੰਦਰ ਸਿੰਘ ਭੱਟੀ ਅਤੇ ਡਾ. ਤਾਰਾ ਸਿੰਘ ਸੰਧੂ ਨੇ ਆਪਣੇ ਖੋਜ ਪੱਤਰਾਂ ਵਿਚ ਨਾਮਧਾਰੀ ਲਹਿਰ ਦੇ ਵੱਖ ਵੱਖ ਵਿਸ਼ਿਆਂ ਉਤੇ ਪ੍ਰਕਾਸ਼ ਪਾਇਆ। ਡਾ. ਧਰਮ ਸਿੰਘ ਨੇ ਕੂਕਾ ਲਹਿਰ ਦੀ ਪੰਜਾਬੀ ਵਾਰਤਕ ਨੂੰ ਵਿਸ਼ੇਸ਼ ਦੇਣ ਬਾਰੇ ਜ਼ਿਕਰ ਕੀਤਾ। ਡਾ. ਹਰਵਿਦੰਰ ਸਿੰਘ ਨੇ ਨਾਮਧਾਰੀ ਲਹਿਰ, ਇਕ ਸਮਾਜ ਵਿਗਿਆਨ ਦ੍ਰਿਸ਼ਟੀਕੋਣ ਅਤੇ ਡਾ. ਤਾਰਾ ਸਿੰਘ ਸੰਧੂ ਨੇ ਨਾਮਧਾਰੀ ਲਹਿਰ, ਆਜ਼ਾਦੀ ਸੰਗ੍ਰਾਮ ਦਾ ਸੁਨਿਹਰੀ ਪੰਨਾ, ਬਾਰੇ ਉਲੇਖ ਕੀਤਾ। ਸ. ਹੀਰਾ ਸਿੰਘ ਗਾਬੜੀਆ ਪੰਜਾਬ ਸਰਕਾਰ ਦੇ ਮੰਤਰੀ, ਇਸ ਸਮਾਗਮ ਦੇ ਮੁੱਖ ਮਹਿਮਾਨ ਸਨ। ਉਹਨਾਂ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਨਾਮਧਾਰੀ ਸ਼ਹੀਦਾਂ ਦੇ ਕਾਰਨਾਮਿਆਂ ਨੂੰ, ਭਾਰਤ ਦੇ ਇਤਿਹਾਸ ਦਾ ਸਰਵੋਤਮ ਅੰਗ ਦੱਸਿਆ। ਪੰਜਾਬ ਸਰਕਾਰ ਵਲੋਂ ਸ. ਹੀਰਾ ਸਿੰਘ ਗਾਬੜੀਆ ਨੇ ਵਿਸ਼ੇਸ਼ ਨਾਮਧਾਰੀ ਆਗੂਆਂ, ਸਰਵ ਸ਼੍ਰੀ ਸੂਬਾ ਹਰਭਜਨ ਸਿੰਘ, ਸੰਤ ਸੁਰਿਦਰ ਸਿੰਘ ਨਾਮਧਾਰੀ ਤੇ ਉਹਨਾਂ ਦੇ ਸਾਥੀਆਂ ਨੂੰ ਸਨਮਾਨਿਤ ਕੀਤਾ। ਪੰਜਾਬੀ ਸਾਹਿਤ ਅਕੈਡਮੀ ਦੇ ਪ੍ਰਸਿੱਧ ਕਵੀ ਸੁਰਜੀਤ ਪਾਤਰ ਇਸ ਸਮਾਗਮ ਦੇ ਪ੍ਰਧਾਨ ਸਨ।

**ਯੂ.ਜੀ.ਸੀ ਦੇ ਸਹਿਯੋਗ ਨਾਲ ਅੰਮ੍ਰਿਤਸਰ ਵਿਚਾਰ ਗੋਸ਼ਟੀ**

ਨਾਮਧਾਰੀ ਲਹਿਰ ਦੇ 150 ਸਾਲਾਂ ਸਮਾਗਮਾਂ ਦੀ ਲੜੀ ਵਿਚ, ਸਰੂਪ ਰਾਣੀ ਕਾਲਜ (ਬੀਬੀਆਂ) ਅੰਮ੍ਰਿਤਸਰ ਵਿਚ, 21 ਦਸੰਬਰ ਨੂੰ ਗੋਸ਼ਟੀ ਹੋਈ। ਇਸ ਵਿਚਾਰ ਗੋਸ਼ਟੀ ਦੀ ਪ੍ਰਧਾਨਗੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸ੍ਰੀ.ਕੇ.ਐਸ.ਪਨੂੰ ਨੇ ਕੀਤੀ। ਮੁਖ ਮਹਿਮਾਨ ਨਾਮਧਾਰੀ ਦਰਬਾਰ ਦੇ ਪ੍ਰਧਾਨ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਸਨ ਅਤੇ ਮੁੱਖ ਭਾਸ਼ਣ ਡਾ. ਜੋਗਿੰਦਰ ਸਿੰਘ ਮੁਖੀ, ਗੁਰੂ ਰਾਮ ਸਿੰਘ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਦਿੱਤਾ ਗਿਆ। ਇਸ ਵਿਚਾਰ ਗੋਸ਼ਟੀ ਵਿਚ ਕਈ ਪ੍ਰਮੁੱਖ ਵਿਦਵਾਨਾਂ ਨੇ ਭਾਗ ਲਿਆ। ਡਾ.

ਜੋਗਿੰਦਰ ਸਿੰਘ ਨੇ ਆਪਣੇ ਭਾਸ਼ਣ ਵਿਚ ਕੁਝ ਲੋਕਾਂ ਵਲੋਂ ਪਾਏ ਗਏ ਇਸ ਭੁਲੇਖੇ ਦਾ ਖੰਡਨ ਕੀਤਾ ਕਿ ਕੇਵਲ ਰਾਮਗੜ੍ਹੀਏ ਹੀ ਬਹੁਤੇ ਨਾਮਧਾਰੀ ਹਨ। ਉਹਨਾਂ ਕਿਹਾ ਕਿ ਨਾਮਧਾਰੀ ਮੱਤ ਦੇ ਅਨੁਯਾਈ, ਸਾਰੇ ਤਬਕਿਆਂ ਵਿਚੋਂ ਹਨ ਅਤੇ ਪੰਜਾਬ ਦੀ ਸਮੁੱਚੀ ਜਨਤਾ ਦੀ ਪ੍ਰਤਿਨਿਧਤਾ ਕਰਦੇ ਹਨ। ਸਾਡੇ ਵਿਭਾਗ ਵਲੋਂ 18 ਜ਼ਿਲ੍ਹਿਆਂ ਦੇ ਕਰਵਾਏ ਗਏ ਸਰਵੇਖਣ ਤੋਂ ਸਿੱਧ ਹੁੰਦਾ ਹੈ ਕਿ "ਨਾਮਧਾਰੀਆਂ ਵਿਚ ਇਸਤਰੀ ਪੁਰਸ਼ ਦਾ ਅਨੁਪਾਤ 992 ਪਿਛੇ 1000 ਹੈ। ਇਨ੍ਹਾਂ ਵਿਚ ਕੋਈ ਅਨਪੜ੍ਹ ਨਹੀਂ, ਸਾਰੇ ਪੜ੍ਹੇ ਲਿਖੇ ਹਨ। ਸਾਰੇ ਭਜਨ ਬੰਦਗੀ ਕਰਦੇ ਹਨ।" ਸ੍ਰੀ ਕੇ.ਐਸ.ਪਨੂੰ ਨੇ ਕਿਹਾ "ਪੰਜਾਬ ਸਭ ਤੋਂ ਪਿਛੋਂ ਅੰਗਰੇਜ਼ਾਂ ਦੀ ਗੁਲਾਮੀ ਦਾ ਸ਼ਿਕਾਰ 1849 ਵਿਚ ਹੋਇਆ ਅਤੇ ਸਭ ਤੋਂ ਪਹਿਲਾਂ ਅਜ਼ਾਦੀ ਦਾ ਸੰਗ੍ਰਾਮ ਇਥੋਂ ਹੀ ਸ਼ੁਰੂ ਹੋਇਆ। ਅਜਨਾਲੇ ਦਾ ਕਾਲਿਆਂ ਵਾਲਾ ਖੂਹ, ਇਸ ਗੱਲ ਦਾ ਗਵਾਹ ਹੈ ਕਿ ਇਥੇ 500 ਬਾਗੀ ਫੌਜੀਆਂ ਨੂੰ ਸ਼ਹੀਦ ਕੀਤਾ ਗਿਆ ਸੀ। 1857 ਦਾ ਵਿਦਰੋਹ ਰਾਜਿਆਂ ਮਹਾਰਾਜਿਆਂ ਦਾ ਸੀ, ਪਰ ਸਤਿਗੁਰੂ ਰਾਮ ਸਿਘ ਦੁਵਾਰਾ ਚਲਾਈ ਗਈ ਨਾਮਧਾਰੀ ਲਹਿਰ, ਸਾਰੇ ਪੰਜਾਬੀਆਂ ਦੀ ਸੀ। ਕੂਕਾ ਲਹਿਰ ਜਨਤਕ ਲਹਿਰ ਸੀ।

ਮੁੱਖ ਮਹਿਮਾਨ ਸ. ਹਰਵਿੰਦਰ ਸਿਘ ਹੰਸਪਾਲ ਨੇ ਕਿਹਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ, ਸਿੱਖਾਂ ਵਿਚ ਜਾਤ ਪਾਤ ਦਾ ਭਰਮ ਨਹੀਂ। ਜੋ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਵਿਚ ਟੇਕ ਰਖਦੇ ਹਨ, ਉਹ ਸਾਰੇ ਨਾਮਧਾਰੀ ਹਨ। ਬੀਬੀਆਂ ਦੇ ਕਾਲਜ ਵਲੋਂ ਕਰਵਾਏ ਜਾ ਰਹੇ ਇਸ ਸਮਾਗਮ ਬਾਰੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਨੂੰ ਸਮਾਜ ਵਿਚ ਪੁਰਸ਼ਾਂ ਦੇ ਬਰਾਬਰ ਖੜ੍ਹਾ ਕਰਨ ਲਈ, ਇਸਤਰੀ ਜਾਤੀ 'ਤੇ ਕਈ ਉਪਕਾਰ ਕੀਤੇ ਅਤੇ ਕਈ ਕੁਰੀਤੀਆਂ ਨੂੰ ਖ਼ਤਮ ਕੀਤਾ। ਇਸ ਪਿਛੋਂ ਦੋ ਅਕਾਦਮਿਕ ਸੈਸ਼ਨ ਵੀ ਹੋਏ ਜਿਨਾਂ ਵਿਚ ਬਹੁਤ ਸਾਰੇ ਵਿਦਵਾਨਾਂ ਨੇ ਭਾਗ ਲਿਆ। ਜਿਨ੍ਹਾਂ ਵਿਚੋਂ ਪ੍ਰਮੁੱਖ ਸਨ ਸਰਵ ਸ਼੍ਰੀ ਤਾਰਾ ਸਿੰਘ ਅਨਜਾਣ, ਸੁਵਰਨ ਸਿੰਘ ਵਿਰਕ, ਡਾ. ਹਰਮੋਹਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ ਇਤਿਹਾਸਕਾਰ, ਡਾ. ਅਮਰਜੀਤ ਕੌਰ, ਸੂਬਾ ਮੋਹਕਮ ਸਿੰਘ ਅਤੇ ਬਹੁਤ ਸਾਰੇ ਹੋਰ।

ਡਾ. ਹਰਮੋਹਿੰਦਰ ਸਿੰਘ ਬੇਦੀ ਨੇ ਡਾ. ਧਰਮਾਨੰਦ ਸਿੰਘ ਦਾ ਹਵਾਲਾ ਦਿੰਦੇ ਹੋਏ ਕਿਹਾ ਕਿ 1928 ਵਿਚ ਉਹਨਾਂ ਨੇ ਕਿਹਾ ਸੀ ਕਿ "ਜੇ ਸਤਿਗੁਰੂ ਰਾਮ ਸਿੰਘ ਦੀ ਵਿਚਾਰਧਾਰਾ ਨੂੰ ਮੰਨਿਆ ਜਾਂਦਾ ਤਾਂ ਗੁਰਮਤ ਬਾਰੇ ਸਾਡਾ ਸੋਚਣ ਢੰਗ ਹੋਰ ਹੁੰਦਾ। ਡਾ. ਬੇਦੀ ਨੇ ਦੱਸਿਆ, "ਹਿੰਦੀ ਦੇ ਕੁਝ ਉਪਨਿਆਸਕਾਰਾਂ ਕਿਸ਼ੋਰੀ ਲਾਲ ਗੋਸਵਾਮੀ ਤੇ ਅਯੁੱਧਿਆ ਪ੍ਰਸਾਦ ਖੱਤਰੀ ਦੀਆਂ ਰਚਨਾਵਾਂ ਦੇ ਨਾਇਕ, ਸਤਿਗੁਰੂ ਰਾਮ ਸਿੰਘ ਜੀ ਹਨ। ਪਾਕਿਸਤਾਨ ਵਿਚ ਕੁਝ ਮੁਸਲਮ ਪਰਵਾਰ ਅਜਿਹੇ ਵੀ ਹਨ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਪੂਰੀ ਸ਼ਰਧਾ ਰਖਦੇ ਹਨ। ਨਾਮਧਾਰੀ ਪ੍ਰਗਤੀਸ਼ੀਲ ਦ੍ਰਿਸ਼ਟੀਕੋਣ ਦੇ ਧਾਰਨੀ ਹਨ ਅਤੇ 21ਵੀਂ ਸਦੀ ਦੀਆਂ ਵੰਗਾਰਾਂ ਦਾ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ, ਟਾਕਰਾ ਕਰ ਰਹੇ ਹਨ।" ਨਾਮਧਾਰੀ ਇਤਿਹਾਸਕਾਰ ਸ੍ਰੀ ਜਸਵਿੰਦਰ ਸਿੰਘ ਨੇ ਸ੍ਰੀ ਕ੍ਰਿਸ਼ਨ ਸਿੰਘ ਗੰ੍ਰਥਗੜ੍ਹ ਬਾਰੇ ਆਪਣੇ ਪਰਚੇ ਵਿਚ ਦੱਸਿਆ ਕਿ ਕਿਵੇਂ ਉਹ ਗ੍ਰਿਫਤਾਰੀ ਵਾਰੰਟਾਂ ਦੇ ਹੁੰਦੇ ਹੋਇਆ ਵੀ ਨੇਪਾਲ ਤੇ ਕਸ਼ਮੀਰ ਵਿਚ ਨਾਮਧਾਰੀਆਂ ਦੇ ਨਾਲ ਸੰਬੰਧ ਜੋੜ ਸਕਿਆ। ਸੁਵਰਨ ਸਿੰਘ ਵਿਰਕ ਨੇ ਕਿਹਾ, "ਨਾਮਧਾਰੀ ਲਹਿਰ ਦਾ ਵਿਆਪਕ ਪ੍ਰਭਾਵ, ਉੱਤਰਕਾਲੀ ਲਹਿਰਾਂ, ਗ਼ਦਰ ਪਾਰਟੀ, ਅਕਾਲੀ ਲਹਿਰ, ਬੱਬਰ ਲਹਿਰ ਉੱਪਰ ਪਿਆ ਜਿਹਨਾਂ ਪ੍ਰਤੀ ਅਤੇ ਨੌਜਵਾਨ ਭਾਰਤ ਸਭਾ, ਕਿਰਤੀ ਕਿਸਾਨ ਲਹਿਰ, ਪਰਜਾ ਮੰਡਲ ਤੇ ਹੋਰ ਅਜ਼ਾਦੀ ਦੀਆਂ ਲਹਿਰਾਂ ਵਿਚ ਨਾਮਧਾਰੀਆਂ ਨੇ ਆਪਣਾ ਪੂਰਾ ਪੂਰਾ ਸਹਿਯੋਗ ਦਿੱਤਾ।" ਸ੍ਰੀ ਤਾਰਾ ਸਿੰਘ ਅਨਜਾਣ ਨੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਜਲਾਵਤਨੀ ਸਮੇਂ ਭੇਜੇ ਗਏ ਹੁਕਮਨਾਮਿਆਂ ਬਾਰੇ ਜ਼ਿਕਰ ਕਰਦਿਆਂ ਹੋਇਆ ਦੱਸਿਆ, ਕਿ ਸਤਿਗੁਰੂ ਹਰੀ ਸਿੰਘ ਜੀ ਦੇ ਯਤਨਾਂ ਸਦਕਾ, ਇਹਨਾਂ ਹੁਕਮਨਾਮਿਆਂ ਨੇ ਨਾਮਧਾਰੀ ਸੰਗਠਨ ਨੂੰ ਸ਼ਕਤੀ ਪ੍ਰਦਾਨ ਕੀਤੀ। ਡਾ. ਗੁਰਨਾਮ ਕੌਰ ਬੇਦੀ ਨੇ ਆਪਣੇ ਪਰਚੇ ਵਿਚ ਵਿਸ਼ੇਸ਼ ਤੌਰ 'ਤੇ ਇਸ ਗੱਲ ਦਾ ਉਲੇਖ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ, ਬੀਬੀਆਂ ਨੂੰ ਪਹਿਲੀ ਵਾਰ ਅੰਮ੍ਰਿਤ ਦੀ ਦਾਤ ਬਖਸ਼ ਕੇ ਉਹਨਾਂ ਨੂੰ ਸਮਾਜ ਵਿਚ ਬਰਾਬਰੀ ਦਾ ਦਰਜਾ ਬਖਸ਼ਿਆ। ਸੇਵਕ ਹਰਪਾਲ ਸਿੰਘ ਨੇ ਨਾਮਧਾਰੀ ਮਤ ਬਾਰੇ ਕਿਹਾ ਕਿ "ਇਹ ਪੁਰਾਤਨ ਭਾਰਤੀ ਸੰਸਕ੍ਰਿਤੀ ਨੂੰ ਆਪਣੇ ਵਿਚ ਸਮੋਈ ਬੈਠਾ ਹੈ ਅਤੇ ਗੁਰੂ ਨਾਨਕ ਜੀ ਅਤੇ ਹੋਰ ਗੁਰੂ

ਸਾਹਿਬਾਨ ਵਲੋਂ ਚਲਾਈ ਗਈ ਮਰਿਯਾਦਾ ਤੇ ਸਭਿਆਚਾਰ ਨੂੰ, ਸੁਰੱਖਿਅਤ ਰੱਖ ਕੇ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ, ਨਵੇਂ ਪੰਧ ਰੁਸ਼ਨਾ ਰਿਹਾ ਹੈ।" ਪ੍ਰਿ. ਜਸਮੀਤ ਕੌਰ ਦੇ ਉੱਦਮ ਨਾਲ ਇਸ ਵਿਚਾਰ ਗੋਸ਼ਟੀ ਨੂੰ, ਸਫ਼ਲਤਾ ਸਹਿਤ ਕਰਨ ਅਤੇ ਨੇਪਰੇ ਚਾੜ੍ਹਨ ਲਈ ਉਹਨਾਂ ਦਾ ਧੰਨਵਾਦ ਕੀਤਾ ਗਿਆ। ਇਹ ਵਿਸ਼ੇਸ਼ ਵਿਚਾਰ ਗੋਸ਼ਟੀ ਪੂਰਨ ਤੌਰ 'ਤੇ ਸਫ਼ਲ ਰਹੀ।

ਇਸ ਕਾਲਜ ਦੇ ਵਿਹੜੇ ਵਿਚ ਵਿਦਿਆਰਥੀਆਂ ਦੇ ਗਿਆਨ 'ਚ ਵਾਧਾ ਕਰਨ ਵਾਸਤੇ ਸੰਤ ਹਰਪਾਲ ਸਿੰਘ ਸੇਵਕ ਨੇ 'ਸਚਿੱਤਰ ਇਤਿਹਾਸਕ ਕੂਕਾ ਪ੍ਰਦਰਸ਼ਨੀ' ਵੀ ਲਗਾਈ ਜਿਸ ਨੂੰ ਵਿਦਿਆਰਥਣਾਂ ਨੇ ਬਹੁਤ ਸਲਾਹਿਆ।

ਸਾਲ 2007 ਦੀ ਸਮਾਪਤੀ, ਫਤਿਹਗੜ੍ਹ ਸਾਹਿਬ ਦੇ ਸ਼ਹੀਦੀ ਪੁਰਬ ਉਤੇ, 28 ਦਸੰਬਰ ਨੂੰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਫਤਿਹਗੜ੍ਹ ਸਾਹਿਬ ਦੀ ਨਾਮਧਾਰੀ ਧਰਮਸ਼ਾਲਾ ਵਿਚ, ਦਰਸ਼ਨ ਦੇਣ ਨਾਲ ਹੋਈ।

**2008**

**ਮਲੇਰਕੋਟਲੇ ਦੇ ਸ਼ਹੀਦਾਂ ਦਾ ਰਾਜ ਪੱਧਰੀ ਸਮਾਗਮ**

17 18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਦੇਸ਼ ਅਨੁਸਾਰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਇਸ ਸ਼ਹੀਦੀ ਸਮਾਗਮ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਾਧ ਸੰਗਤ ਨੇ ਹਾਜ਼ਰੀ ਭਰੀ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਨਿਤ ਵਾਂਗ ਸੱਜਦੇ ਰਹੇ। ਸਤਿਗੁਰੂ ਜੀ ਦੇ ਨਾਲ ਗੁਰੂ ਪਰਵਾਰ ਦੇ ਮਾਤਾ ਚੰਦ ਕੌਰ, ਠਾਕੁਰ ਉਦੇ ਸਿੰਘ ਅਤੇ ਸੇਵਕਾਂ ਵਲੋਂ ਸੰਤ ਹਰਪਾਲ ਸਿੰਘ, ਸੰਤ ਰਛਪਾਲ ਸਿੰਘ, ਸੰਤ ਗੁਰਮੁਖ ਸਿੰਘ, ਸੰਤ ਸਤਨਾਮ ਸਿੰਘ ਤੇ ਸੂਬਾ ਬਲਵਿੰਦਰ ਸਿੰਘ ਝੱਲ ਨੇ ਹਾਜ਼ਰੀ ਭਰੀ। ਨਿਤ ਵਾਂਗ ਧਾਰਮਿਕ ਦੀਵਾਨ ਦੋਵੇਂ ਦਿਨ ਸੱਜਦੇ ਰਹੇ। ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ ਅਤੇ ਪ੍ਰਮੁੱਖ ਜੱਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾਏ।

ਪ੍ਰਮੁੱਖ ਬੁਲਾਰਿਆਂ ਵਲੋਂ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਇਨ੍ਹਾਂ 66 ਨਾਮਧਾਰੀ ਸ਼ਹੀਦਾਂ ਦੀ ਕੁਰਬਾਨੀ ਬੜੀ ਇਤਿਹਾਸਕ ਤੇ ਲਾਮਿਸਾਲ ਹੈ। ਮੈਨੂੰ ਇਨ੍ਹਾਂ ਸ਼ਹੀਦੀ ਸਮਾਰਕਾਂ ਦੀ ਸੇਵਾ ਕਰਨ ਦਾ ਸੁਭਾਗ

ਮਿਲਿਆ ਹੈ ਤੇ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਵਿਚ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਇਨ੍ਹਾਂ ਸ਼ਹੀਦਾਂ ਦੀਆਂ ਪੰਜਾਬ ਵਿਚ ਢੁਕਵੀਆਂ ਯਾਦਗਾਰਾਂ ਬਣਨੀਆਂ ਚਾਹੀਦੀਆਂ ਹਨ। ਇਸ ਮੌਕੇ ਤੇ ਸ. ਸੁਖਦੇਵ ਸਿੰਘ ਢੀਂਡਸਾ, ਸ. ਹੀਰਾ ਸਿੰਘ ਗਾਬੜੀਆ, ਸ. ਜਸਬੀਰ ਸਿੰਘ, ਸ. ਰਜਿੰਦਰ ਸਿੰਘ ਕਾਂਝਲਾ, ਡਾ. ਰੂਬੀ ਢੱਲਾ, ਨਵਾਬ ਮਲੇਰਕੋਟਲਾ ਦੇ 8ਵੇਂ ਵਾਰਸ ਨਦੀਮ ਅਨਵਰ ਨੇ ਵੀ ਸ਼ਹੀਦਾਂ ਨੂੰ ਪ੍ਰਣਾਮ ਕਰਦੇ ਹੋਏ, ਮਾਣ ਮਹਿਸੂਸ ਕੀਤਾ।

18 ਜਨਵਰੀ ਨੂੰ ਆਸਾ ਦੀ ਵਾਰ ਦਾ, ਵਾਰੇ ਦੇ ਰੂਪ ਵਿਚ ਕੀਰਤਨ ਕੀਤਾ ਗਿਆ। ਸ਼ਹੀਦੀ ਸਮਾਗਮ ਦੀ ਸਮਾਪਤੀ ਸਮੇਂ 24 ਸਹਿਜ ਪਾਠਾਂ ਦੇ ਭੋਗ ਪਾਏ ਗਏ। ਸੂਬਾ ਬਲਵਿੰਦਰ ਸਿੰਘ ਤੇ ਸੰਤ ਅਜੀਤ ਸਿੰਘ ਲਾਇਲ ਨੇ ਸਾਰੀ ਕਾਰਵਾਈ ਦਾ ਢੁਕਵਾਂ ਸੰਚਾਲਨ ਕੀਤਾ। ਸੰਤ ਸੁਰਿੰਦਰ ਸਿੰਘ ਨਾਮਧਾਰੀ ਨੇ ਇਸ ਸਮਾਗਮ ਦੀ ਤਿਆਰੀ ਅਤੇ ਇਸ ਨੂੰ ਸਿਰੇ ਚਾੜ੍ਹਨ ਲਈ ਭਰਪੂਰ ਯਤਨ ਕੀਤੇ। ਆਈਆਂ ਸੰਗਤਾਂ ਦਾ ਧੰਨਵਾਦ ਵੀ ਕੀਤਾ। ਹਰ ਸਾਲ ਵਾਂਗ ਇਸ ਸਮਾਗਮ ਦੀ ਸੇਵਾ ਸੰਤ ਲਛਮਣ ਸਿੰਘ ਫਗਵਾੜਾ ਵਲੋਂ ਕੀਤੀ ਗਈ।

ਗੋਬਿੰਦ ਸਦਨ ਦੇ ਮੁੱਖੀ ਸੰਤ ਬਾਬਾ ਵਿਰਸਾ ਸਿੰਘ ਜੋ ਸਭ ਧਰਮਾਂ ਦਾ ਸਤਿਕਾਰ ਕਰਦੇ ਸਨ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਨੂੰ ਪੜ੍ਹਨ ਤੇ ਵਾਚਣ ਲਈ ਤਾਕੀਦ ਕਰਦੇ ਰਹਿੰਦੇ ਸਨ, ਦਾ ਅਕਾਲ ਚਲਾਣਾ 74 ਸਾਲ ਦੀ ਉਮਰ ਵਿਚ, 24 ਦਸੰਬਰ 2007 ਨੂੰ ਹੋਇਆ। ਆਪ ਜੀ ਦੇ ਸ਼ਰਧਾਂਜਲੀ ਸਮਾਗਮ ਵਿਚ, ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਪੁੱਜੇ ਨਾਮਧਾਰੀ ਪ੍ਰਤੀਨਿੱਧ ਮੰਡਲ ਵਿਚ, ਸਰਵ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ, ਤਾਰਾ ਸਿੰਘ ਅਨਜਾਣ, ਸੰਤ ਰਜਿੰਦਰ ਸਿੰਘ, ਸੰਤ ਸਾਧਾ ਸਿੰਘ ਸ਼ਾਮਲ ਸਨ। ਸਤਿਗੁਰੂ ਜੀ ਵਲੋਂ ਭੇਜੀ ਗਈ ਦਸਤਾਰ ਭੇਟ ਕੀਤੀ ਗਈ।

'ਜ਼ਿਲ੍ਹਾ ਬਠਿੰਡਾ ਦੇ ਪ੍ਰਸ਼ਾਸਨ ਅਧੀਨ ਗੁਰੂ ਨਾਨਕ ਪਬਲਿਕ ਸਕੂਲ ਵੱਲੋਂ ਸਤਿਗੁਰੂ ਰਾਮ ਸਿੰਘ ਦੀ ਯਾਦ ਵਿਚ 150 ਸਾਲਾ ਸਮਾਗਮ ਮਨਾਇਆ ਗਿਆ ਜਿਸ ਵਿਚ ਜ਼ਿਲ੍ਹਾ ਅਧਿਕਾਰੀਆਂ, ਸਿੱਖਿਆ ਵਿਭਾਗ ਦੇ ਕਰਮਚਾਰੀਆਂ ਤੇ ਬੁਲਾਏ ਗਏ ਸੱਜਣਾ ਨੇ ਭਾਗ ਲਿਆ। ਇਸ ਸਕੂਲ ਵਿਚੋਂ ਪੜ੍ਹ ਚੁੱਕੇ ਵਿਦਿਆਰਥੀਆਂ, ਜਿਹਨਾਂ ਵਿਚ ਇਕ ਅਮਰੀਕਾ ਵਿਚ ਵੱਸ ਰਿਹਾ ਡਾਕਟਰ ਤੇ

ਇਕ ਇਮਾਨਦਾਰ ਪੁਲਿਸ ਅਫਸਰ ਹੈ, ਦਾ ਵਰਨਣ ਕਰਦੇ ਹੋਏ ਦੱਸਿਆ ਗਿਆ ਕਿ ਇਸ ਸਕੂਲ ਵਿਚ ਪੜ੍ਹਦੇ ਹੋਏ ਉਹ ਨਾਮਧਾਰੀ ਲਿਬਾਸ ਵਿਚ ਹੀ ਸਕੂਲ ਆਉਂਦੇ ਸਨ, ਅੱਜ ਉੱਚੇ ਅਹੁੱਦਿਆਂ ਤੇ ਬਿਰਾਜਮਾਨ ਹਨ। ਸਮਾਗਮ ਦੇ ਮੁੱਖ ਮਹਿਮਾਨ ਡਾ. ਗੁਰਬਖਸ਼ ਸਿੰਘ ਬਾਂਸਲ ਨੇ, ਨਾਮਧਾਰੀ ਇਤਿਹਾਸ ਦੇ ਸ਼ਾਨਦਾਰ ਪੱਖਾਂ ਉੱਤੇ ਰੌਸ਼ਨੀ ਪਾਉਂਦਿਆਂ ਹੋਇਆ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਨੇ ਸਮਾਜਿਕ ਤੇ ਧਾਰਮਿਕ ਖੇਤਰਾਂ ਵਿਚ, ਨਵੀਆਂ ਦਿਸ਼ਾਵਾਂ ਵਲ ਤੁਰਨ ਲਈ ਵਰਨਣਯੋਗ ਸੁਧਾਰ ਕੀਤੇ ਅਤੇ ਰਾਜਨੀਤਕ ਤੋਰ 'ਤੇ ਵਿਦੇਸ਼ੀ ਸਰਕਾਰ ਵਿਰੁੱਧ, ਜਨਤਾ ਨੂੰ ਜਾਗਰੂਕ ਕਰ ਕੇ ਵੱਡੀ ਭੂਮਿਕਾ ਨੂੰ ਨਿਭਾਇਆ। ਉਹਨਾਂ ਦੀ ਸਿੱਖਿਆ ਤੇ ਫੁੱਲ ਚੜ੍ਹਾਉਂਦੇ ਹੋਇਆਂ ਨਾਮਧਾਰੀਆਂ ਨੇ ਸ਼ਹੀਦੀਆਂ ਪਾਈਆਂ ਅਤੇ ਸੁਤੰਤਰਤਾ ਸੰਗ੍ਰਾਮ ਲਈ ਮਾਰਗ ਤਿਆਰ ਕੀਤਾ। ਡਾ. ਲਖਵੀਰ ਸਿੰਘ ਨਾਮਧਾਰੀ ਨੇ ਕਿਹਾ ਕਿ "ਜਦੋਂ ਮੈਂ ਇਸ ਸਕੂਲ ਵਿਚ ਪੜ੍ਹਦਾ ਸਾਂ ਤਾਂ ਲੋਕ ਮੈਨੂੰ ਇਹ ਬੋਲੀ ਬੋਲ ਕੇ ਛੇੜਦੇ ਹੁੰਦੇ ਸਨ ਕਿ "ਕੂਕੇ ਬੜੇ ਕਸੂਤੇ ਗੜ੍ਹਵਾ ਨਹੀਂ ਦੇਂਦੇ ਨ੍ਹਾਉਣ ਨੂੰ" ਉਦੋਂ ਮੈਂ ਉਹਨਾਂ ਨਾਲ ਲੜ ਵੀ ਪੈਂਦਾ ਸਾਂ। ਪਰ ਇਤਿਹਾਸਕ ਸਚਾਈ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ, ਭਾਰਤ ਦੀ ਅਜ਼ਾਦੀ ਦੇ ਸੰਗ੍ਰਾਮ ਨੂੰ ਸਭ ਤੋਂ ਪਹਿਲਾਂ ਆਰੰਭ ਕੀਤਾ। ਅੱਜ ਅਸੀਂ ਉਹਨਾਂ ਦੀ ਘਾਲਣਾ ਸਦਕਾ ਹੀ ਅਜ਼ਾਦੀ ਨੂੰ ਮਾਣ ਰਹੇ ਹਾਂ। ਭਾਰਤ ਵਿਚ ਨਵੀਆਂ ਵਿਦੇਸ਼ੀ ਕੰਪਨੀਆਂ ਦੇ ਪ੍ਰਵੇਸ਼ ਤੋਂ ਖ਼ਬਰਦਾਰ ਕਰਦਿਆਂ ਹੋਇਆਂ, ਉਹਨਾਂ ਕਿਹਾ ਕਿ ਅੱਜ ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਸੰਦੇਸ਼ਾਂ ਉੱਤੇ ਚੱਲਣ ਦੀ ਲੋੜ ਹੈ ਤਾਂ ਜੋ ਵਿਦੇਸ਼ੀ ਸਭਿਆਚਾਰ ਤੇ ਸੰਸਕ੍ਰਿਤਕ ਆਕਰਮਣ ਤੋਂ, ਸਾਵਧਾਨ ਹੋ ਕੇ ਭਾਰਤੀ ਸਭਿਆਚਾਰ ਅਤੇ ਸੰਸਕ੍ਰਿਤੀ ਦੀ ਰੱਖਿਆ ਕੀਤੀ ਜਾ ਸਕੇ। ਸਕੂਲ ਦੇ ਪ੍ਰਿੰਸੀਪਲ ਦਵਿੰਦਰ ਸਿੰਘ ਭੁੱਲਰ ਨੇ, ਨਾਮਧਾਰੀ ਇਤਿਹਾਸ ਦੇ ਅਦੁੱਤੀ ਗੌਰਵ ਨੂੰ ਦੱਸਦਿਆਂ ਹੋਇਆ ਆਏ ਸੱਜਣਾ ਦਾ ਧੰਨਵਾਦ ਕੀਤਾ।

**ਸਤਿਗੁਰੂ ਰਾਮ ਸਿੰਘ ਜੀ ਦਾ 193ਵਾਂ ਪ੍ਰਕਾਸ਼ ਪੁਰਬ**

ਸਤਿਗੁਰੂ ਰਾਮ ਸਿੰਘ ਜੀ ਦਾ 193ਵਾਂ ਪ੍ਰਕਾਸ਼ ਪੁਰਬ ਬੜੇ ਸ਼ਾਨਦਾਰ ਢੰਗ ਨਾਲ, ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ, ਜੋ 10 ਫਰਵਰੀ ਤੋਂ 12 ਫਰਵਰੀ 2008 ਤੱਕ ਚੱਲਿਆ। ਸ਼ਾਨਦਾਰ ਨਗਰ ਕੀਰਤਨ ਸ੍ਰੀ ਭੈਣੀ

ਸਾਹਿਬ ਤੋਂ ਰਾਈਆਂ ਹੁੰਦਾ ਹੋਇਆ ਵਾਪਸ ਭੈਣੀ ਸਾਹਿਬ ਪੁੱਜਿਆ। ਇਸ ਸੁਭਾਗੇ ਅਵਸਰ ਲਈ ਸ਼ਾਨਦਾਰ ਰੱਥ ਤਿਆਰ ਕੀਤਾ ਗਿਆ ਜਿਸ ਉੱਤੇ ਸਤਿਗੁਰੂ ਜੀ ਬਿਰਾਜਮਾਨ ਸਨ। ਘੋੜਿਆਂ ਤੇ ਪੰਜ ਪਿਆਰੇ ਚੱਲ ਰਹੇ ਸਨ ਅਤੇ ਸੰਗਤਾਂ ਕੀਰਤਨ ਕਰਦੀਆਂ ਹੋਈਆਂ ਚੱਲ ਰਹੀਆਂ ਸਨ। ਦੋਵੇਂ ਪਾਸਿਆਂ ਤੇ ਖੜੀ ਸਾਧ ਸੰਗਤ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੁੰਜਾ ਰਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ ਦੇ ਸਾਹਮਣੇ, ਵਿਸ਼ਾਲ ਪੰਡਾਲ ਸਜਾਇਆ ਗਿਆ ਸੀ। ਦੁਪਹਿਰ ਦੇ ਦੀਵਾਨ ਵਿਚ, ਇਕ ਘੰਟੇ ਦਾ ਨਾਮ ਸਿਮਰਨ ਕੀਤਾ ਗਿਆ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸੰਗਤਾਂ ਨੇ ਸੁਣਿਆ। ਵਿਸ਼ੇਸ਼ ਵਿਅਕਤੀਆਂ ਨੇ ਆਪਣੇ ਆਪਣੇ ਵਿਚਾਰ ਪ੍ਰਗਟਾਏ। ਇਨ੍ਹਾਂ ਬੁਲਾਰਿਆਂ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਤੋਂ ਬਿਨਾਂ ਸ੍ਰੀ ਓਮ ਪ੍ਰਕਾਸ਼ ਚੋਟਾਲਾ (ਸਾਬਕਾ ਮੁੱਖ ਮੰਤਰੀ ਹਰਿਆਣਾ), ਸ. ਤਰਲੋਚਨ ਸਿੰਘ (ਸੰਸਦ ਮੈਂਬਰ), ਸ. ਈਸ਼ਰ ਸਿੰਘ ਮਿਹਰਬਾਨ, ਸ੍ਰੀ ਅਵਿਨਾਸ਼ ਰਾਏ ਖੰਨਾ (ਸੰਸਦ ਮੈਂਬਰ), ਸ. ਕੁਲਦੀਪ ਸਿੰਘ ਵਡਾਲਾ, ਸ੍ਰੀ ਓਪਿੰਦਰ ਸ਼ਰਮਾ, ਸ. ਸਾਧੂ ਸਿੰਘ ਐਮ.ਐਲ.ਏ. ਆਦਿ ਸ਼ਾਮਲ ਸਨ। ਇਨ੍ਹਾਂ ਬੁਲਾਰਿਆਂ ਨੇ ਜਿਥੇ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਦੇ ਸ਼ਾਨਦਾਰ ਯੋਗਦਾਨ ਬਾਰੇ ਦੱਸਿਆ ਉਥੇ ਇਸ ਗੱਲ ਉੱਤੇ ਵੀ ਚਿੰਤਾ ਪ੍ਰਗਟ ਕੀਤੀ ਕਿ ਭਾਰਤ ਦੀ ਸੁਤੰਤਰਤਾ ਦੇ ਇਸ ਸੰਗ੍ਰਾਮ ਨੂੰ, ਅਜੇ ਰਾਸ਼ਟਰੀ ਤੌਰ 'ਤੇ ਉਹ ਸਥਾਨ ਨਹੀਂ ਦਿੱਤਾ ਗਿਆ ਜਿਸ ਦਾ ਇਹ ਹੱਕਦਾਰ ਹੈ। ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਦੇ ਕਾਰਨਾਮੇ, ਰਾਸ਼ਟਰੀ ਇਤਿਹਾਸ ਦਾ ਵੱਡਮੁੱਲਾ ਭਾਗ ਹਨ ਤੇ ਇਹਨਾਂ ਨੂੰ ਰਾਸ਼ਟਰੀ ਪੱਧਰ ਤੇ ਵਿਆਪਕ ਮਾਨਤਾ ਮਿਲਣੀ ਚਾਹੀਦੀ ਹੈ ਜੋ ਹੁਣ ਤੱਕ ਵੀ ਨਹੀਂ ਮਿਲ ਸਕੀ। ਇਸ ਸਮਾਗਮ ਵਿਚ ਆਏ ਪਤਵੰਤੇ ਵਿਅਕਤੀਆਂ ਨੂੰ ਸਤਿਗੁਰੂ ਜੀ ਵਲੋਂ ਸਿਰੋਪਿਆਂ ਦੀ ਬਖਸ਼ਸ਼ ਕੀਤੀ ਗਈ। ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ, ਸ. ਸੁਵਰਨ ਸਿੰਘ ਵਿਰਕ ਤੇ ਹੋਰ ਨਾਮਧਾਰੀ ਬੁਲਾਰਿਆ ਨੇ, ਕੂਕਾ ਲਹਿਰ ਦੇ ਇਤਿਹਾਸਕ ਪੱਖਾਂ ਦੀ ਰਾਸ਼ਟਰੀ ਮਹਾਨਤਾ ਦਾ ਜ਼ਿਕਰ ਕੀਤਾ। ਇਹ ਤਿੰਨ ਦਿਨਾਂ ਸਮਾਗਮ, 12 ਫਰਵਰੀ ਨੂੰ ਸੰਪੂਰਨ ਹੋਇਆ। ਸਮਾਪਤੀ ਦੇ ਭੋਗ ਸਮੇਂ 12 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 65 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ

ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਇਕ ਡੀ.ਵੀ.ਡੀ., ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਲੋਕ ਅਰਪਣ ਕੀਤੀ ਗਈ। ਇਹ ਪੰਜਾਂ ਸਾਲ ਦੀ ਮਿਹਨਤ ਪਿਛੋਂ ਤਿਆਰ ਕੀਤੀ ਗਈ ਸੀ। ਇਸ ਦਾ ਪ੍ਰਦਰਸ਼ਨ ਵੀ ਕੀਤਾ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪਾਵਨ ਪ੍ਰਕਾਸ਼ ਉਤਸਵ ਨਵੀਂ ਦਿੱਲੀ ਰਮੇਸ਼ ਨਗਰ ਵਿਖੇ, 24 ਫਰਵਰੀ ਨੂੰ ਮਨਾਇਆ ਗਿਆ। ਵੈਨਕੂਵਰ ਕੈਨੇਡਾ ਦੀ ਸੰਗਤਾਂ ਵਲੋਂ ਵੀ ਇਹ ਪੁਰਬ ਮਨਾਇਆ ਗਿਆ ਸੀ।

ਲੁਧਿਆਣੇ ਦੀ ਸਸਰਾਲੀ ਬਸਤੀ ਵਿਖੇ, ਸੰਤ ਸਤਨਾਮ ਸਿੰਘ ਦੇ ਉੱਦਮ ਦਵਾਰਾ, 24 ਜਨਵਰੀ ਤੋਂ ਆਰੰਭ ਹੋ ਕੇ ਇਕ ਮਹੀਨੇ ਦਾ ਜਪ ਪ੍ਰਯੋਗ ਸਥਾਨਕ ਸਾਧ ਸੰਗਤ ਦੇ ਸਹਿਯੋਗ ਨਾਲ ਕੀਤਾ ਗਿਆ। ਪਿਛਲੇ ਇਕ ਸਾਲ ਤੋਂ ਸੰਤ ਸਤਨਾਮ ਸਿੰਘ ਜੀ ਅਖੰਡ ਵਰਨੀ ਚਲਾ ਰਹੇ ਹਨ। ਇਸ ਜਪ ਪ੍ਰਯੋਗ ਸਮੇਂ 6 ਵਰਨੀਆਂ ਨਿਰੰਤਰ ਚੱਲਦੀਆਂ ਰਹੀਆਂ। ਸੰਤ ਸਤਨਾਮ ਸਿੰਘ ਨੇ 1500 ਪ੍ਰਾਣੀਆਂ ਨੂੰ ਭਜਨ ਦੱਸ ਕੇ ਕਿਰਤਾਰਥ ਕੀਤਾ ਹੈ। ਸ੍ਰੀ ਸਤਿਗੁਰੂ ਜੀ ਦੀ ਸੰਤ ਜੀ ਉੱਤੇ ਅਪਾਰ ਕ੍ਰਿਪਾ ਹੈ। ਸਤਿਗੁਰੂ ਜੀ ਨੇ 24 ਫਰਵਰੀ ਨੂੰ ਇਸ ਜਪ ਪ੍ਰਯੋਗ ਵਿਚ ਭਾਗ ਲੈਂਦੀ ਸਾਧ ਸੰਗਤ ਨੂੰ, ਦਰਸ਼ਨ ਦੇ ਕੇ ਖੁਸ਼ੀਆਂ ਬਖਸ਼ੀਆਂ।

28 ਜਨਵਰੀ ਨੂੰ ਰਾਮਪੁਰਾ ਫੂਲ ਵਿਖੇ ਕੂਕਾ ਸ਼ਹੀਦਾਂ ਦੀ ਯਾਦ ਵਿਚ ਸੰਮੇਲਨ ਕੀਤਾ ਗਿਆ ਜਿਸ ਵਿਚ ਮਾਤਾ ਚੰਦ ਕੌਰ ਜੀ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਕੂਕਾ ਸ਼ਹੀਦ ਵਰਿਆਮ ਸਿੰਘ ਜੀ ਦੀ ਯਾਦ ਵਿਚ, ਇਹ 25ਵਾਂ ਸਲਾਨਾ ਸਮਾਗਮ ਸੀ। ਇਸ ਇਲਾਕੇ ਦੇ ਇਨ੍ਹਾਂ 66 ਕੂਕਾ ਸ਼ਹੀਦਾਂ ਵਿਚੋਂ ਵਰਿਆਮ ਸਿੰਘ ਜੀ ਸ਼ਹੀਦ ਸਨ। ਇਸ ਸਮਾਗਮ ਵਿਚ ਸਰਵ ਸ੍ਰੀ ਹੀਰਾ ਸਿੰਘ ਗਾਬੜੀਆਂ ਮੰਤਰੀ ਪੰਜਾਬ ਸਰਕਾਰ, ਸਾਬਕਾ ਊਰਜਾ ਮੰਤੀ ਸ. ਸਿਕੰਦਰ ਸਿੰਘ ਮਲੂਕਾ, ਸ੍ਰੀ ਬਲਵੰਤ ਸਿੰਘ, ਸੁਵਰਨ ਸਿੰਘ ਵਿਰਕ, ਸੇਵਕ ਹਰਪਾਲ ਸਿੰਘ ਨੇ ਕੂਕਾ ਲਹਿਰ ਬਾਰੇ ਜਾਣਕਾਰੀ ਦਿੱਤੀ। ਇਸ ਸਮਾਗਮ ਵਿਚ ਬੱਚਿਆਂ ਦੇ ਕਵਿਤਾ ਉਚਾਰਣ ਤੇ ਭਾਸ਼ਣ ਮੁਕਾਬਲੇ ਕਰਵਾਏ ਗਏ ਅਤੇ ਕੂਕਾ ਲਹਿਰ ਬਾਰੇ ਦਸਤਾਵੇਜ਼ੀ ਫ਼ਿਲਮਾਂ ਦਾ ਪ੍ਰਦਰਸ਼ਨ ਵੀ ਕੀਤਾ ਗਿਆ। ਸੇਵਕ ਹਰਪਾਲ ਸਿੰਘ ਨੇ 150 ਸਾਲਾ ਕੂਕਾ ਲਹਿਰ ਦੀ ਯਾਦ ਨੂੰ ਸਮਰਪਿਤ ਕਰਨ ਬਾਰੇ ਦੱਸਿਆ ਕਿ "ਜਿਸ ਤਰ੍ਹਾਂ ਇਕ ਬੁੱਤ ਨੂੰ ਬਣਾਉਣ ਸਮੇਂ, ਉਸ ਨੂੰ ਤਰਾਸ਼ਿਆ ਜਾਂਦਾ ਹੈ ਇਸ

ਤਰ੍ਹਾਂ ਹੀ ਨਾਮ ਸਿਮਰਨ ਅਤੇ ਸਤਿਗੁਰੂ ਨੂੰ ਆਪਾ ਸਮਰਪਣ ਕਰਨ ਪਿਛੋਂ ਹੀ, ਗੁਰਸਿਖੀ ਜੀਵਨ ਦੀ ਪ੍ਰਾਪਤੀ ਹੁੰਦੀ ਹੈ।" ਸਤਿਗੁਰੂ ਜਗਜੀਤ ਸਿੰਘ ਜੀ ਦੇ ਵਾਕਾਂ ਨੂੰ ਦੁਹਰਾਉਂਦਿਆਂ ਹੋਇਆ ਉਹਨਾਂ ਕਿਹਾ ਕਿ ਮਨਮਤਿ ਵਿਚ ਦੁੱਖ ਮਿਲਦੇ ਹਨ ਤੇ ਗੁਰਮਤਿ ਵਿਚ ਸੁੱਖ ਮਿਲਦੇ ਹਨ। ਨਾਮਧਾਰੀ ਸਿੱਖ ਨਸ਼ੇ ਨਹੀਂ ਕਰਦੇ, ਵਿਆਹ ਤੇ ਖਰਚ ਨਹੀਂ ਕਰਦੇ। ਇਸ ਕਰਕੇ ਇਹਨਾਂ ਦਾ ਜੀਵਨ ਖੁਸ਼ਹਾਲ ਹੈ। 30 ਜਨਵਰੀ ਨੂੰ ਸ਼ਹੀਦੀ ਮੇਲੇ ਦੀ ਸਮਾਪਤੀ ਸਮੇਂ 5 ਪਾਠਾਂ ਦੇ ਭੋਗ ਪਾਏ ਗਏ।

**ਭੱਟੀਆਂ ਜੱਟਾਂ ਵਿਖੇ ਸਤਿਗੁਰੂ ਜੀ ਦਾ ਸਾਧ ਸੰਗਤ ਨੂੰ ਦਰਸ਼ਨ ਦੇਣਾ**

ਇਸ ਪਿੰਡ ਦੇ ਸਵਰਗੀ ਅਮਰ ਸਿੰਘ ਬਾਜਵਾ ਤੇ ਉਸ ਦਾ ਪਰਵਾਰ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਸਤਿਗੁਰੂ ਦਾ ਨਿਵਾਜਿਆ ਹੋਇਆ ਨਾਮਧਾਰੀ ਪਰਵਾਰ ਹੈ। 8 9 ਮਾਰਚ 2008 ਨੂੰ ਏਥੇ ਵਿਸ਼ੇਸ਼ ਸੰਮੇਲਨ ਕੀਤਾ ਗਿਆ। ਸਤਿਗੁਰੂ ਜੀ ਨੇ ਦਰਸ਼ਨ ਦੇ ਕੇ ਏਥੇ ਜੁੜੀ ਸਾਧ ਸੰਗਤ ਦੇ ਵਿਸ਼ਾਲ ਇਕੱਠ ਨੂੰ ਖੁਸ਼ੀਆਂ ਬਖਸ਼ ਕੇ ਨਿਹਾਲ ਕੀਤਾ। ਇਨ੍ਹਾਂ ਦੋਹਾਂ ਦਿਨਾਂ ਵਿਚ ਕਥਾ ਕੀਰਤਨ, ਹੱਲੇ ਦ ਦੀਵਾਨਾਂ ਦਾ ਪ੍ਰਵਾਹ ਚਲਦਾ ਰਿਹਾ। ਸਤਿਗੁਰੂ ਜੀ ਦਾ ਸੈਂਕੜੇ ਮੋਟਰਸਾਈਕਲ ਸਵਾਰਾਂ ਨੇ ਸਫ਼ੈਦ ਝੰਡੀਆਂ ਲੈ ਕੇ ਸ਼ਾਨਦਾਰ ਸਵਾਗਤ ਕੀਤਾ। ਸਤਿਗੁਰੂ ਜੀ ਜਿਥੇ ਆਪਣੇ ਸੇਵਕਾਂ ਨੂੰ ਪ੍ਰੇਮ ਕਰਦੇ ਹਨ। ਉਥੇ ਸੇਵਕ ਵੀ ਆਪਣੇ ਹਿਰਦਿਆਂ ਵਿਚ ਅਥਾਹ ਪ੍ਰੇਮ ਤੇ ਸ਼ਰਧਾ ਰੱਖਦੇ ਹਨ।

19 ਮਾਰਚ ਨੂੰ ਰਾਣੀਆਂ ਵਿਖੇ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ ਸੰਮੇਲਨ ਵਿਚ, ਕੂਕਾ ਲਹਿਰ ਦੇ 150 ਸਾਲਾ ਨੂੰ ਸਮਰਪਿਤ ਸਮਾਗਮ ਨੂੰ ਮਿਲਵੇਂ ਰੂਪ ਵਿਚ ਮਨਾਇਆ ਗਿਆ। ਹੋਰ ਬੁਲਾਰਿਆਂ ਤੋਂ ਬਿਨਾਂ ਕਾਮਰੇਡ ਸੁਵਰਨ ਸਿੰਘ ਵਿਰਕ ਨੇ ਨਾਮਧਾਰੀ ਲਹਿਰ ਤੇ ਗ਼ਦਰ ਪਾਰਟੀ ਤੇ ਸ਼ਹੀਦ ਭਗਤ ਸਿੰਘ ਦੀਆਂ ਲਹਿਰਾਂ ਨੂੰ ਪਰਸਪਰ ਰੂਪ ਵਿਚ, ਅੰਤਰ ਸੰਬੰਧਿਤ ਦੱਸਦਿਆਂ ਹੋਇਆ ਕਿਹਾ ਕਿ ਗ਼ਦਰ ਪਾਰਟੀ ਦੇ ਪਹਿਲੇ ਪ੍ਰਧਾਨ, ਬਾਬਾ ਸੋਹਨ ਸਿੰਘ ਭਕਨਾ, ਸਤਿਗੁਰੂ ਹਰੀ ਸਿੰਘ ਜੀ ਦੇ ਨਿਵਾਜੇ ਹੋਏ ਸੇਵਕਾਂ ਵਿਚੋਂ ਸਨ ਤੇ ਸ਼ਹੀਦ ਭਗਤ ਸਿੰਘ ਜੀ ਦੇ ਪਿਤਾ ਸ. ਕਿਸ਼ਨ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟਵਰਤੀ ਸ਼ਰਧਾਲੂਆਂ ਤੇ ਸਹਿਯੋਗੀਆਂ ਵਿਚੋਂ ਸਨ। ਸਤਿਗੁਰੂ ਪ੍ਰਤਾਪ

ਸਿੰਘ ਜੀ ਦੇ ਸਮੇਂ, ਮੁਠੱਡੇ ਦੇ ਨਾਮਧਾਰੀ ਦੀਵਾਨ ਵਿਚ ਆਪਣੇ ਪਿਤਾ ਦੇ ਨਾਲ ਸ਼ਹੀਦ ਭਗਤ ਸਿੰਘ ਵੀ ਪਹੁੰਚੇ ਸਨ। ਇਸ ਲਈ ਇਹ ਸਾਰੇ ਦੇਸ਼ ਭਗਤ, ਇੱਕੋ ਹੀ ਪਰਵਾਰ ਤੇ ਦੇਸ਼ ਭਗਤੀ ਦੀ ਭਾਵਨਾ ਨਾਲ ਜੁੜੇ ਹੋਏ ਸਨ। ਇਨ੍ਹਾਂ ਸਭ ਦਾ ਆਦਰਸ਼ ਤੇ ਮੰਜ਼ਲ ਇਕੋ ਹੀ ਦੇਸ਼ ਦੀ ਅਜ਼ਾਦੀ ਤੇ ਲੋਕ ਕਲਿਆਣ ਸੀ।

ਤਰਨ ਤਾਰਨ ਜ਼ਿਲ੍ਹੇ ਦੇ ਸਰਹੱਦੀ ਪਿੰਡ ਨਾਰਲੀ ਵਿਚ, ਅੰਮ੍ਰਿਤਸਰ ਦੇ ਸ਼ਹੀਦਾਂ ਵਿਚੋਂ ਸੰਤ ਬੀਹਲਾ ਸਿੰਘ ਦੀ ਯਾਦ ਵਿਚ, 150 ਸਾਲਾ ਨਾਮਧਾਰੀ ਇਤਿਹਾਸ ਦੀ ਲੜੀ ਵਿਚ, ਵਿਸ਼ੇਸ਼ ਸਮਾਗਮ ਹੋਇਆ ਜਿਸ ਵਿਚ ਨਾਮਧਾਰੀ ਇਤਿਹਾਸ ਦੇ ਗੌਰਵ ਬਾਰੇ ਦੱਸਦਿਆਂ ਇਸ ਇਲਾਕੇ ਦੇ ਵਿਧਾਇਕ ਸ. ਵਿਰਸਾ ਸਿੰਘ ਵਲਟੋਹਾ ਨੇ ਕਿਹਾ ਕਿ "ਕੂਕਾ ਲਹਿਰ ਨੇ ਦੇਸ਼ ਦੀ ਅਜ਼ਾਦੀ ਅਤੇ ਸਮਾਜ ਵਿਚ ਫੈਲੀਆਂ ਬੁਰਾਈਆਂ ਨੂੰ ਖ਼ਤਮ ਕਰਨ ਲਈ, ਲੜਾਈ ਲੜੀ ਸੀ ਅਤੇ ਨਾਮਧਾਰੀ ਸਿੰਘ ਅੱਜ ਵੀ ਸਮਾਜ ਵਿਚ ਫੈਲੀਆਂ ਕੁਰੀਤੀਆਂ ਵਿਰੁੱਧ ਲੜ ਕੇ, ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਤੇ ਪਹਿਰਾ ਦੇ ਰਹੇ ਹਨ।"

**54ਵਾਂ ਹੋਲਾ ਮਹੱਲਾ**

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ 54ਵੇਂ ਹੋਲੇ ਮਹੱਲੇ ਦਾ ਤ੍ਰਿਬੇਣੀ ਪੁਰਬ, ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ 21 ਤੋਂ 24 ਮਾਰਚ 2008 ਨੂੰ ਮਨਾਇਆ ਗਿਆ। ਨਾਮਧਾਰੀ ਮੱਤ ਵਿਚ ਇਸ ਹੋਲੇ ਦੇ ਪੁਰਬ ਨੂੰ, ਸਲਾਨਾ ਸਮਾਗਮ ਹੀ ਮੰਨਿਆ ਜਾਂਦਾ ਹੈ। ਨੇੜੇ ਤੇ ਦੂਰ ਦੀਆਂ ਸੰਗਤਾਂ ਵੱਡੀ ਗਿਣਤੀ ਵਿਚ ਹੁੰਮ ਹੁੰਮਾ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਣ ਲਈ ਆ ਜੁੜਦੀਆਂ ਹਨ। ਹੋਲੇ ਦੇ ਸਾਰੇ ਦਿਨਾਂ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਕੀਤਾ ਗਿਆ। ਸਤਿਗੁਰੂ ਜੀ ਨੇ ਦੋਵੇਂ ਦਿਨ ਆਸਾ ਦੀ ਵਾਰ ਦੇ ਕੀਰਤਨ ਸਮੇਂ, ਆਪਣੇ ਮੁਖਾਰਬਿੰਦ ਤੋਂ ਸ਼ਬਦਾਂ ਦਾ ਗਾਇਨ ਕੀਤਾ।

22 ਮਾਰਚ ਨੂੰ ਦੁਪਹਿਰ ਦੇ ਦੀਵਾਨ ਸਮੇਂ, ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਪ੍ਰੋ. ਰਣਜੀਤ ਚੰਦਰਾ ਸੋਬਤੀ, ਡਾ. ਨਵਲ ਕਿਸ਼ੋਰ, ਪ੍ਰੋ. ਦੀਪਕ ਮਨਮੋਹਨ, ਮੁਖੀ ਬਾਬਾ ਸ਼ੇਖ ਫਰੀਦ ਚੇਅਰ, ਨੇ ਆ ਕੇ, ਦੀਵਾਨ ਵਿਚ ਹਾਜ਼ਰੀ ਭਰੀ ਤੇ ਕੂਕਾ ਲਹਿਰ ਦੀ ਮਹੱਤਤਾ ਬਾਰੇ, ਆਪਣੇ ਵਿਚਾਰ ਪ੍ਰਗਟਾਏ।

ਸਤਿਗੁਰੂ ਜੀ ਵੱਲੋਂ ਇਨ੍ਹਾਂ ਪਤਵੰਤੇ ਸੱਜਣਾਂ ਨੂੰ ਸਿਰੋਪੇ ਬਖਸ਼ੇ ਗਏ। ਦੂਜੇ ਦਿਨ ਦੇ ਹਜ਼ੂਰੀ ਦੀਵਾਨ ਵਿਚ ਚੌਧਰੀ ਰਣਜੀਤ ਸਿੰਘ (ਸਪੁੱਤਰ ਚੌਧਰੀ ਦੇਵੀ ਲਾਲ) ਹਾਜ਼ਰ ਹੋਏ। ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਉਸ ਬਾਰੇ ਦੱਸਿਆ ਕਿ ਚੌਧਰੀ ਸਾਹਿਬ ਹਰਿਆਣਾ ਯੋਜਨਾ ਬੋਰਡ ਦੇ ਡਿਪਟੀ ਚੇਅਰਮੈਨ ਹਨ ਅਤੇ ਹਰਿਆਣਾ ਕਾਂਗਰਸ ਦੀ ਕੋਆਰਡੀਨੇਸ਼ਨ ਕਮੇਟੀ ਦੇ ਵੀ ਮੈਂਬਰ ਹਨ।

ਚੌਧਰੀ ਰਣਜੀਤ ਸਿੰਘ ਨੇ ਸਤਿਗੁਰੂ ਜੀ ਦੀ ਬਖਸ਼ਿਸ਼ ਲਈ ਯਾਚਨਾ ਕੀਤੀ। ਜਥੇਦਾਰਾਂ ਵਲੋਂ ਹੋਲੇ ਦੇ ਦੀਵਾਨ ਅਤੇ ਹਜ਼ੂਰੀ ਕੀਰਤਨੀ ਜਥਿਆਂ ਵਲੋਂ, ਤੰਤੀ ਸਾਜ਼ਾਂ ਤੇ ਰਾਗਾਂ ਅਨੁਸਾਰ ਕੀਰਤਨ ਕੀਤਾ ਗਿਆ। ਨਾਮਧਾਰੀ ਦਰਬਾਰ ਅਤੇ ਵਿਸ਼ਵ ਨਾਮਧਾਰੀ ਵਿਦਿਅਕ ਜਥਿਆਂ ਦੀਆਂ ਵਿਸ਼ੇਸ਼ ਇਕੱਤਰਤਾਵਾਂ ਕੀਤੀਆਂ ਗਈਆਂ, ਜਿਹਨਾਂ ਵਿਚ ਵਿਸ਼ੇਸ਼ ਨਿਰਣੇ ਲਏ ਗਏ। ਮਾਸਟਰ ਦਰਸ਼ਨ ਸਿੰਘ ਵਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਸ਼ੁੱਧ ਪਾਠਾਂ ਦੀਆਂ, ਸੀਡੀਆਂ ਸਤਿਗੁਰੂ ਜੀ ਨੂੰ ਭੇਂਟ ਕੀਤੀਆਂ ਗਈਆਂ। ਹੋਲੇ ਦੇ ਅੰਤਿਮ ਦਿਨ 24 ਮਾਰਚ ਨੂੰ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕੀਤੇ ਗਏ। ਆਦਿ ਗ੍ਰੰਥ ਸਾਹਿਬ ਦੇ 327 ਤੇ ਦਸਮ ਗ੍ਰੰਥ ਸਾਹਿਬ ਦੇ 8 ਪਾਠਾਂ ਦੇ ਭੋਗ ਪਾਏ ਗਏ। 14 ਆਨੰਦ ਕਾਰਜ ਕੀਤੇ ਗਏ। ਹੋਲੇ ਦੇ ਪੁਰਬ ਦੀ ਸੇਵਾ ਸਰਵ ਸ਼੍ਰੀ ਸੂਬਾ ਚੈਨ ਸਿੰਘ, ਸੰਤ ਮੇਲਾ ਸਿੰਘ, ਸੰਤ ਅੰਮਰੀਕ ਸਿੰਘ ਨਿਊਯਾਰਕ ਦੀ ਸੰਗਤ ਵਲੋਂ ਕੀਤੀ ਗਈ। ਆਈ ਸਾਧ ਸੰਗਤ ਨੂੰ ਸਤਿਗੁਰੂ ਜੀ ਵਲੋਂ ਖੁਸ਼ੀਆਂ ਬਖਸ਼ੀਆਂ ਗਈਆਂ।

ਜਥੇਦਾਰ ਨਿਰੰਜਨ ਸਿੰਘ ਟਮਕੌਦੀ ਜਿਨਾਂ ਨੇ ਨਾਮਧਾਰੀ ਪੰਥ ਅਤੇ 'ਸਤਿਜੁਗ' ਨੂੰ ਘਰ ਘਰ ਪਹੁੰਚਾਉਣ ਵਿਚ ਸਾਰਥਕ ਕਾਰਜ ਕੀਤਾ ਹੈ ਅਤੇ ਜਿਨ੍ਹਾਂ ਦੀ ਪ੍ਰੇਰਣਾ ਸਦਕਾ 10,680 ਸ਼ਰੀਰਾਂ ਨੂੰ ਨਾਮ ਦੀ ਬਖਸ਼ਸ਼ ਕੀਤੀ ਹੈ, ਨੂੰ ਸੰਤ ਭਗਤ ਸਿੰਘ 'ਦਾਤੇਵਾਲ' ਯਾਦਗਾਰੀ ਪੁਰਸਕਾਰ ਦੇ ਕੇ, ਸਨਮਾਨਤ ਕੀਤਾ ਗਿਆ।

16 ਅਪ੍ਰੈਲ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਨੇ, ਸ੍ਰੀ ਭੈਣੀ ਸਾਹਿਬ ਵਿਖੇ ਸੰਤ ਜਗਤਾਰ ਸਿੰਘ ਨੂੰ ਟੈਲੀਫੋਨ ਕਰਕੇ, ਸਤਿਗੁਰੂ ਜੀ ਦੀ ਸਿਹਤ ਬਾਰੇ ਪੁੱਛ ਗਿੱਛ ਕੀਤੀ ਤੇ ਆਪਣੇ ਵੱਲੋਂ ਨਮਸਕਾਰ ਸਤਿਗੁਰੂ ਜੀ ਨੂੰ

ਭੇਂਟ ਕੀਤੀ।

2 ਮਈ ਨੂੰ ਪਾਕਿਸਤਾਨ ਦੇ ਲੇਖਕ ਡਾ. ਤਾਹਿਰ ਮਹਿਮੂਦ ਨੇ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਹਾਜ਼ਰ ਹੋ ਕੇ, ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਸੇਵਕ ਹਰਪਾਲ ਸਿੰਘ ਜੀ ਨਾਲ ਗੱਲਬਾਤ ਕਰਦੇ ਹੋਏ ਦੱਸਿਆ ਕਿ "ਮੈਂ ਵਿਆਹ ਦੀ ਇਹ ਸਾਦਾ ਰਸਮ ਵੇਖ ਕੇ ਨਾਮਧਾਰੀਆਂ ਦੇ ਸਾਦਾ ਜੀਵਨ ਤੇ ਅਧਿਆਤਮਿਕ ਵਿਚਾਰਾਂ ਬਾਰੇ ਜਾਣ ਕੇ ਬਹੁਤ ਪ੍ਰਭਾਵਿਤ ਹੋਇਆ ਹਾਂ।"

4 ਮਈ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸ੍ਰੀ ਆਦਿ ਗ੍ਰੰਥ ਸਾਹਿਬ ਦੇ 14 ਪਾਠਾਂ ਦੇ ਭੋਗ ਪਾਏ ਗਏ ਅਤੇ 3 ਆਨੰਦ ਕਾਰਜ ਕੀਤੇ ਗਏ।

**ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਨਾਮਧਾਰੀ ਮੱਤ ਦੇ 150 ਸਾਲਾ ਇਤਿਹਾਸ ਨੂੰ ਸਮਰਪਿਤ ਵਿਚਾਰ ਗੋਸ਼ਟੀ**

7 ਮਈ 2008 ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ, ਨਾਮਧਾਰੀ ਮੱਤ ਦੇ ਇਤਿਹਾਸ ਨੂੰ ਸਮਰਪਿਤ, ਵਿਚਾਰ ਗੋਸ਼ਟੀ ਵਿਚ ਕੂਕਾ ਲਹਿਰ ਬਾਰੇ, ਕਈ ਨਵੇਂ ਸੁਝਾਅ ਪੇਸ਼ ਕੀਤੇ ਗਏ। ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਡਾ. ਜਸਪਾਲ ਸਿੰਘ ਨੇ ਵਿਸ਼ਵ ਪੰਜਾਬੀ ਕਾਨਫਰੰਸ ਥਾਈਲੈਂਡ ਬਾਰੇ ਵਰਨਣ ਕਰਦੇ ਹੋਏ, ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹੋਈ ਗੱਲ ਬਾਤ ਦਾ ਹਵਾਲਾ ਦਿੰਦਿਆਂ ਹੋਇਆਂ ਕਿਹਾ ਕਿ "ਨਾਮਧਾਰੀ ਮੱਤ ਦਾ ਸ਼ਾਨਦਾਰ ਇਤਿਹਾਸ ਹੈ ਅਤੇ ਇਸ ਬਾਰੇ ਹੋਰ ਖੋਜ ਕਰਨ ਦੀ ਲੋੜ ਹੈ। ਤਾਂ ਜੋ ਆਧੁਨਿਕ ਇਤਿਹਾਸਕਾਰਾਂ ਨੂੰ, ਨਾਮਧਾਰੀ ਲਹਿਰ ਬਾਰੇ ਨਵੀਂ ਜਾਣਕਾਰੀ ਮਿਲ ਸਕੇ।"

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਨੇ ਆਪਣੇ ਮੁੱਖ ਭਾਸ਼ਣ ਵਿਚ ਕਿਹਾ ਕਿ "ਨਾਮਧਾਰੀ ਮੱਤ ਆਮ ਲੋਕਾਂ ਤੇ ਕਿਰਤੀ ਕਾਮਿਆਂ ਦਾ ਮੱਤ ਹੈ।900 ਪਰਵਾਰਾਂ ਦੇ ਕੀਤੇ ਗਏ ਸਰਵੇਖਣ ਦੇ ਅੰਕੜਿਆਂ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਨਾਮਧਾਰੀਆਂ ਨੇ ਭਾਵੇਂ ਅੰਗਰੇਜ਼ ਸਰਕਾਰ ਵਲੋਂ ਸਥਾਪਤ ਸਕੂਲਾਂ, ਕਾਲਜਾਂ ਦਾ ਬਾਈਕਾਟ ਕੀਤਾ ਪਰ ਪੰਜਾਬੀ ਭਾਸ਼ਾ ਤੇ ਗੁਰਮੁੱਖੀ ਅੱਖਰਾਂ ਨਾਲ ਉਹਨਾਂ ਦਾ ਪ੍ਰੇਮ ਸਦਾ ਕਾਇਮ ਰਿਹਾ। ਨਾਮਧਾਰੀਆਂ ਵਿਚ ਇਸਤਰੀਆਂ ਦਾ ਬਹੁਤ ਸਤਿਕਾਰ ਕੀਤਾ ਜਾਂਦਾ ਹੈ ਅਤੇ ਉਹਨਾਂ ਵਲੋਂ ਇਸਤਰੀਆਂ ਨੂੰ ਸੂਬਾ ਥਾਪਣ ਦਾ ਵੀ ਇਤਿਹਾਸ ਗਵਾਹ ਹੈ।"

ਇਸ ਵਿਚਾਰ ਗੋਸ਼ਟੀ ਵਿਚ ਸਰਵ ਸ੍ਰੀ ਪ੍ਰੋ. ਕਿਰਪਾਲ ਸਿੰਘ ਕਸੇਲ, ਸੰਤ ਸਵਰਨ ਸਿੰਘ ਸਨੇਹੀ, ਸੁਵਰਨ ਸਿੰਘ ਵਿਰਕ, ਡਾ. ਨਾਜਰ ਸਿੰਘ, ਸੂਬਾ ਸੁਰਿੰਦਰ ਸਿੰਘ ਖਰਲ, ਸੁਰਜੀਤ ਸਿੰਘ ਭੱਟੀ, ਤਾਰਾ ਸਿੰਘ ਅਨਜਾਣ ਵਲੋਂ ਖੋਜ ਪੱਤਰ ਪੇਸ਼ ਕੀਤੇ ਗਏ। ਸੰਤ ਹਰਪਾਲ ਸਿੰਘ ਸੇਵਕ ਦੇ ਉਦਮ ਨਾਲ ਨਾਮਧਾਰੀ ਲਹਿਰ ਨਾਲ ਸੰਬੰਧਤ ਪੁਸਤਕਾਂ ਤੇ ਚਿੱਤਰਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਤੇ ਸੰਤ ਸੁਰਿੰਦਰ ਸਿੰਘ ਨਾਮਧਾਰੀ ਵਲੋਂ ਖੋਜੀ ਵਿਦਵਾਨਾਂ, ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਤੇ ਪਰਚੇ ਲਿਖਣ ਵਾਲੇ ਲੇਖਕਾਂ ਦਾ, ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ ਗਿਆ। ਪੰਜਾਬੀ ਯੂਨੀਵਰਸਿਟੀ ਵਲੋਂ ਆਏ ਵਿਦਵਾਨਾਂ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਪੁਸਤਕਾਂ ਦੇ ਸੈੱਟ ਪ੍ਰਦਾਨ ਕਰਕੇ, ਉਨ੍ਹਾਂ ਦਾ ਧੰਨਵਾਦ ਕੀਤਾ ਗਿਆ। ਸਾਧੂ ਸਿੰਘ ਕਿਸਾਨ ਨੇ ਯੂਨੀਵਰਸਿਟੀ ਲਾਇਬ੍ਰੇਰੀ ਲਈ, ਆਪਣੇ ਪਿਤਾ ਸੰਤ ਤਰਨ ਸਿੰਘ ਵਹਿਮੀ ਰਚਿਤ ਜੱਸ ਜੀਵਨ ਦੇ ਸਾਰੇ ਭਾਗ ਭੇਟ ਕੀਤੇ।

**ਹਰਿਆਣਾ ਵਿਚ 'ਕੂਕਾ ਲਹਿਰ' ਦੇ 150 ਸਾਲਾ ਸਮਾਗਮ**

10 ਮਈ ਨੂੰ ਸ੍ਰੀ ਗੁਰੂ ਹਰੀ ਸਿੰਘ ਕਾਲਜ (ਸ੍ਰੀ ਜੀਵਨ ਨਗਰ) ਵਿਖੇ ਕੂਕਾ ਲਹਿਰ ਦੇ 150 ਸਾਲਾ ਸਮਾਗਮਾਂ ਦੀ ਲੜੀ ਵਿਚ ਵਿਸ਼ੇਸ਼ ਸੰਮੇਲਨ ਕੀਤਾ ਗਿਆ। ਇਹ ਸੰਤ ਤਰਨ ਸਿੰਘ ਵਹਿਮੀ ਨੂੰ ਸਮਰਪਿਤ 30ਵਾਂ ਯਾਦਗਾਰੀ ਸੰਮੇਲਨ ਵੀ ਸੀ। ਇਸ ਸਮਾਗਮ ਦੇ ਸਰਪ੍ਰਸਤ ਠਾਕੁਰ ਉਦੇ ਸਿੰਘ ਤੇ ਪ੍ਰਧਾਨ ਡਾ. ਕੇ.ਵੀ ਸਿੰਘ ਸਨ। ਪੰਜਾਬੀ ਸਾਹਿਤ ਸਭਾ ਦੇ ਪ੍ਰਧਾਨ ਸ. ਸਾਧੂ ਸਿੰਘ ਕਿਸਾਨ ਨੇ ਸਵਾਗਤੀ ਸ਼ਬਦ ਕਹੇ। ਵਿਚਾਰ ਗੋਸ਼ਟੀ ਦੇ ਮੁੱਖ ਬੁਲਾਰੇ ਸਨ ਡਾ. ਅਮਰਜੀਤ ਸਿੰਘ ਕਾਂਗ, ਜਿਨ੍ਹਾਂ ਨੇ ਕੂਕਾ ਲਹਿਰ ਨੂੰ ਇਤਿਹਾਸਕਾਰਾਂ ਵਲੋਂ ਨਾਂ ਗੌਲੇ ਜਾਣ ਬਾਰੇ ਚਿੰਤਾ ਪ੍ਰਗਟ ਕੀਤੀ। ਠਾਕੁਰ ਉਦੇ ਸਿੰਘ ਜੀ ਨੇ ਕਿਹਾ ਕਿ "ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਬਚਪਨ ਵਿਚ ਇਹ ਕਹਿੰਦੇ ਹੁੰਦੇ ਸਨ ਕਿ ਵਹਿਮੀ ਜੀ ਦੀ ਪੁਸਤਕ ਜੱਸ ਜੀਵਨ (6 ਭਾਗ) ਨਾਮਧਾਰੀ ਲਹਿਰ ਬਾਰੇ ਸਰੋਤ ਪੁਸਤਕ ਹੈ।" ਇਸ ਵਿਚਾਰ ਗੋਸ਼ਟੀ ਵਿਚ ਸਰਵ ਸ੍ਰੀ ਸੁਵਰਨ ਸਿੰਘ ਵਿਰਕ, ਸ੍ਰੀ ਸੀ.ਆਰ. ਮੋਦਗਿਲ ਡਾਇਰੈਕਟਰ ਹਰਿਆਣਾ ਸਾਹਿਤ ਅਕੈਡਮੀ, ਸ੍ਰੀ.ਜੀ.ਡੀ ਚਧੋਗੇ,

ਭਾਸ਼ਾ ਵਿਭਾਗ ਦੇ ਸਹਾਇਕ ਡਾਇਰੈਕਟਰ ਸਤਿੰਦਰ ਸਿੰਘ ਨੰਦਾ ਨੇ ਆਪਣੇ ਭਾਵ ਪ੍ਰਗਟਾਏ। ਸ੍ਰੀ ਮੋਹਨ ਕੰਬੋਜ ਦੇ ਨਿਰਦੇਸ਼ਨ ਵਿਚ ਸਤਿੰਦਰ ਸਿੰਘ ਨੰਦਾ ਦਾ ਨਾਮਧਾਰੀ ਲਹਿਰ ਬਾਰੇ ਸੁਪ੍ਰਸਿੱਧ ਨਾਟਕ "ਸਾਨੂੰ ਦੁਖ ਗਊਆਂ ਦਾ ਖਾਏ।" ਦਾ ਮੰਚਨ ਕੀਤਾ ਗਿਆ। ਸਤਿੰਦਰ ਸਿੰਘ ਨੰਦਾ ਦੀ ਵੱਡ ਅਕਾਰੀ ਨਾਟ ਪੁਸਤਕ ਰੰਗ ਤਮਾਸ਼ੇ (9 ਇਕਾਗੀਆਂ ਦਾ ਸੰਗ੍ਰਹਿ) ਅਤੇ ਮਾਸਟਰ ਅਮਰੀਕ ਸਿੰਘ ਜੀ ਦੀ ਪੁਸਤਕ "ਖਟ ਮਿੱਠੀਆਂ ਮੁਸਕਾਨਾਂ" ਲੋਕ ਅਰਪਣ ਕੀਤੀਆਂ ਗਈਆਂ। ਸ੍ਰੀ ਗੁਰਭੇਜ ਸਿੰਘ ਵਲੋਂ ਆਏ ਮੁੱਖ ਬੁਲਾਰਿਆਂ ਨੂੰ ਸਨਮਾਨਿਤ ਕੀਤਾ ਗਿਆ।

ਇਨ੍ਹਾਂ ਦਿਨਾਂ ਵਿਚ ਹੀ ਦਿੱਲੀ ਵਿਖੇ, ਨਵਾਂ ਹਿੰਦੁਸਤਾਨ ਦੇ ਪਹਿਲੇ ਸੰਪਾਦਕ ਮੰਗਲ ਸਿੰਘ ਲਾਇਲਪੁਰੀ ਅਤੇ ਲੇਖਕ ਸ਼੍ਰੀ ਅਮਰ ਭਾਰਤੀ, ਇਨ੍ਹਾਂ ਦੋਹਾਂ ਭਰਾਵਾਂ ਦੀ ਯਾਦ ਵਿਚ ਸਮਾਗਮ ਕੀਤਾ ਗਿਆ, ਜੋ ਨਾਮਧਾਰੀ ਪੰਥ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ। ਸੰਤ ਮੰਗਲ ਸਿੰਘ ਦੇ ਸੰਪਾਦਕੀ ਲੇਖ ਅਤੇ ਸ੍ਰੀ ਅਮਰ ਭਾਰਤੀ ਦੀ ਪੁਸਤਕ, 'ਸਿੱਖ ਇਤਿਹਾਸ ਤੇ ਕੂਕੇ' ਇਤਿਹਾਸਕਾਰਾਂ ਨੂੰ ਨਵੀਂ ਸੇਧ ਦੇਣ ਵਾਲੀਆਂ ਰਚਨਾਵਾਂ ਹਨ। ਸ੍ਰੀ ਜਸਵਿੰਦਰ ਸਿੰਘ ਇਤਿਹਾਸਕਾਰ ਨੇ ਇਨ੍ਹਾਂ ਦੋਹਾਂ ਭਰਾਵਾਂ ਦੇ ਵਿਅਕਤੀਤਵ ਨੂੰ ਆਪਣੇ ਆਪ ਵਿਚ ਸੰਸਥਾਵਾਂ ਦੱਸਿਆ ਅਤੇ ਇਨ੍ਹਾਂ ਦੋਹਾਂ ਭਰਾਵਾਂ ਨਾਲ ਆਪਣੀਆਂ ਨਿੱਜੀ ਯਾਦਾਂ ਨੂੰ ਸਾਂਝਾ ਕੀਤਾ। ਪੰਜਾਬੀ ਸੂਬੇ ਦੀ ਲਹਿਰ ਸਮੇਂ ਅਮਰ ਭਾਰਤੀ ਦੇ ਵਿਚਾਰ ਆਪਣੇ ਆਪ ਵਿਚ ਬੜੇ ਵਿਲੱਖਣ ਅਤੇ ਸਾਰਥਕ ਸਨ। ਇਨ੍ਹਾਂ ਦੋਹਾਂ ਭਰਾਵਾਂ ਦੀਆਂ ਰਚਨਾਵਾਂ ਤੇ ਉਹਨਾਂ ਵਿਚ ਪ੍ਰਗਟਾਏ ਗਏ ਵਿਚਾਰ, ਨਾਮਧਾਰੀ ਮੱਤ ਦੇ ਦ੍ਰਿਸ਼ਟੀਕੋਣ ਦੀ ਪੂਰੀ ਤਰ੍ਹਾਂ ਪ੍ਰਤੀਨਿਧਤਾ ਕਰਦੇ ਹਨ। ਆਰੰਭ ਤੋਂ ਹੀ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਤੱਕ, ਨਾਮਧਾਰੀਆਂ ਨੇ ਰਾਸ਼ਟਰੀ ਹਿੱਤਾਂ, ਆਦਰਸ਼ਾਂ ਅਤੇ ਭਾਰਤੀ ਸੰਸਕ੍ਰਿਤੀ ਤੇ ਸਭਿਆਚਾਰ ਨੂੰ, ਆਪਣੀ ਵਿਚਾਰਧਾਰਾ ਦਾ ਅੰਗ ਬਣਾਈ ਰੱਖਿਆ ਹੈ। ਨਿਰਸੰਦੇਹ ਨਾਮਧਾਰੀ ਸਤਿਗੁਰੂ ਸਾਹਿਬਾਨ ਦਾ ਸਿਧਾਂਤਿਕ ਪੱਖ, ਹੋਰ ਧਾਰਮਿਕ ਸੁਧਾਰਵਾਦੀ ਲਹਿਰਾਂ ਤੇ ਮੱਤਾਂ ਮਤ੍ਹਾਂਤਰਾਂ ਦੀ ਤੁਲਨਾ ਵਿਚ, ਸੰਪ੍ਰਦਾਇਕ ਹੁੰਦਾ ਹੋਇਆ ਵੀ ਬ੍ਰਹਿਮੰਡ ਵਿਆਪੀ, ਮਾਨਵਵਾਦੀ ਆਦਰਸ਼ਾਂ ਤੇ ਅਸੂਲਾਂ ਦੀ ਪ੍ਰਤੀਨਿਧਤਾ ਕਰਦਾ ਆਇਆ ਹੈ।

12 ਮਈ ਨੂੰ ਸ੍ਰੀ ਤਾਰਾ ਸਿੰਘ ਅਨਜਾਣ ਦੀ ਪੁਸਤਕ ਜੋ ਭਾਰਤ ਸਰਕਾਰ ਵਲੋਂ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਬਾਰੇ ਹੈ, ਸ੍ਰੀ ਜੈ ਸਿੰਘ ਵੱਲੋਂ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਂਟ ਕੀਤੀ ਗਈ। ਭਾਰਤ ਸਰਕਾਰ ਦੇ ਪ੍ਰਕਾਸ਼ਨ ਵਿਭਾਗ ਵਲੋਂ ਛਾਪੀ ਗਈ ਇਹ ਪੁਸਤਕ, ਕੂਕਾ ਲਹਿਰ ਬਾਰੇ ਜਾਣਕਾਰੀ ਦੇਣ ਵਾਲੀ ਪ੍ਰਮਾਣਿਕ ਪੁਸਤਕ ਹੈ।

3 ਜੂਨ 2008 ਨੂੰ ਹੀ ਸ੍ਰੀ ਭੈਣੀ ਸਾਹਿਬ ਵਿਖੇ ਪਿੰਡ ਖੋਟਿਆਂ ਦੇ ਇਤਿਹਾਸਕ ਪੁਰਬ ਦੀ ਯਾਦ ਵਿੱਚ ਮੇਲਾ ਕੀਤਾ ਗਿਆ, ਜੋ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਨਿਵੇਕਲੀ ਸਥਾਪਤ ਕੀਤੀ ਗਈ, ਆਨੰਦ ਵਿਆਹ ਦੀ ਸਾਖੀ ਭਰਦਾ ਹੈ। ਸੰਨ 1909 ਵਿਚ ਇਸੇ ਮਰਯਾਦਾ ਨੂੰ ਅਧਾਰ ਮੰਨ ਕੇ, ਭਾਰਤ ਦੀ ਅੰਗਰੇਜ਼ ਸਰਕਾਰ ਨੇ ਅਨੰਦ ਮੈਰਿਜ ਐਕਟ ਨੂੰ ਕਾਨੂੰਨੀ ਤੌਰ 'ਤੇ ਪ੍ਰਵਾਨ ਕੀਤਾ ਸੀ। ਇਸ ਦਿਨ ਸ੍ਰੀ ਭੈਣੀ ਸਾਹਿਬ ਵਿਖੇ 2 ਅਨੰਦ ਕਾਰਜ ਕੀਤੇ ਗਏ। ਅਗਲੇ ਦਿਨ 4 ਜੂਨ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਦੇ 9 ਪਾਠਾਂ ਦੇ ਭੋਗ ਪਾਏ ਗਏ।

**ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਖੇ ਵਿਸ਼ਾਲ ਵਿਚਾਰ ਗੋਸ਼ਟੀ**

ਕੂਕਾ ਲਹਿਰ ਦੇ 150 ਸਾਲਾ ਸਮਾਗਮਾਂ ਦੀ ਲੜੀ ਵਿਚ ਹੀ ਇਕ ਵਿਸ਼ਾਲ ਵਿਚਾਰ ਗੋਸ਼ਟੀ, ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਖੇ, 2 ਜੂਨ 2008 ਨੂੰ ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਡਾ. ਮਨਜੀਤ ਸਿੰਘ ਕੰਗ ਦੀ ਪ੍ਰਧਾਨਗੀ ਵਿਚ ਹੋਈ, ਜਿਸ ਵਿਚ ਬਹੁਤ ਸਾਰੇ ਉੱਘੇ ਵਿਦਵਾਨਾਂ ਨੇ ਭਾਗ ਲਿਆ।

ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਅਤੇ ਪ੍ਰਸਿੱਧ ਅਰਥ ਸ਼ਾਸਤਰੀ, ਡਾ. ਸਰਦਾਰਾ ਸਿੰਘ ਜੌਹਲ ਨੇ ਕੂਕਾ ਲਹਿਰ ਦੀ ਮਹੱਤਤਾ ਬਾਰੇ ਬੋਲਦਿਆਂ ਹੋਇਆ ਕਿਹਾ ਕਿ "ਕੂਕਾ ਲਹਿਰ ਦੇ ਸ਼ਹੀਦਾਂ ਨੇ ਜੰਗੇ ਅਜ਼ਾਦੀ ਦਾ ਪਹਿਲਾ ਵਰਕਾ ਲਿਖਿਆ। ਸੰਘਰਸ਼ ਹੀ ਕੌਮਾਂ ਨੂੰ ਵਿਕਾਸ ਦੇ ਰਾਹ ਤੋਰਦਾ ਹੈ। ਨਾਮਧਾਰੀ, ਕੂਕਾ ਸੰਸਾਰ, ਅੱਜ ਆਪਣੇ ਇਤਿਹਾਸਕ ਵਿਰਸੇ ਦੀ ਰੋਸ਼ਨੀ ਵਿਚ, ਵਰਤਮਾਨ ਦੀਆਂ ਚੁਣੌਤੀਆਂ ਦੇ ਰੂ ਬ ਰੂ ਖਲੋਤਾ ਹੈ। ਕੂਕਾ ਲਹਿਰ ਦੇ ਇਤਿਹਾਸਕ ਵਿਰਸੇ ਦੇ ਕਈ ਖੂਬਸੂਰਤ ਪੱਖ ਹਨ ਇਸ ਵਿਚ ਕੁਰਬਾਨੀ,

ਲਿਆਕਤ, ਕੋਮਲ ਕਲਾਵਾਂ ਲਈ ਮੁਹੱਬਤ, ਵਾਤਾਵਰਨ ਲਈ ਸਨੇਹ ਅਤੇ ਮਨੁੱਖ ਦੀ ਅਜ਼ਾਦੀ ਲਈ ਲੜਨ ਦੀ ਨਿਰੰਤਰ ਤਾਂਘ ਹੈ।"

ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਡਾ. ਮਨਜੀਤ ਸਿੰਘ ਕੰਗ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ "ਕੂਕਾ ਅੰਦੋਲਨ ਸਿਰਫ਼ ਸਮਾਜ ਸੁਧਾਰ ਲਹਿਰ ਨਹੀਂ ਸੀ, ਸਗੋਂ ਸਮੁੱਚੀ ਸੋਚ ਧਾਰਾ ਨੂੰ ਤਬਦੀਲ ਕਰਨ ਵਾਲੀ ਇਨਕਲਾਬੀ ਲਹਿਰ ਸੀ, ਜਿਸ ਨੇ ਅੰਗਰੇਜ਼ ਹਕੂਮਤ ਨੂੰ ਸਿਰਫ਼ ਭੈ ਭੀਤ ਹੀ ਨਹੀਂ ਸੀ ਕੀਤਾ, ਸਗੋਂ ਉਸ ਦਾ ਹਕੀਕੀ ਚਿਹਰਾ ਵੀ ਦਿਖਾਇਆ।" ਡਾ. ਜਗਤਾਰ ਸਿੰਘ ਧੀਮਾਨ ਦੇ ਸ਼ਬਦ ਸਨ- "ਨਾਮਧਾਰੀ ਸਮਾਜ ਦੇ ਸਹਿਜ ਤੇ ਸੁਹਜ ਨੂੰ, ਬਾਕੀ ਭਾਈਚਾਰਿਆਂ ਨੂੰ ਵੀ ਅਪਨਾਉਣ ਦੀ ਲੋੜ ਹੈ।

ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ ਨੇ ਆਪਣੇ ਮੁੱਖ ਭਾਸ਼ਣ ਵਿਚ ਕਿਹਾ "ਸਤਿਗੁਰੂ ਰਾਮ ਸਿੰਘ ਜੀ ਨੇ ਸ਼ਿਥਲ ਹੋ ਚੁੱਕੀ ਪੰਜਾਬੀ ਕੌਮ ਨੂੰ ਹਲੂਣ ਕੇ ਜਗਾਇਆ ਅਤੇ ਪੰਜਾਬ ਦੇ ਕਿਰਤੀ ਕਿਸਾਨਾਂ ਨੂੰ, ਅੰਗਰੇਜ਼ ਹਕੂਮਤ ਵਿਰੁੱਧ ਲਾਮਬੰਦ ਕੀਤਾ।" ਪ੍ਰੋ. ਗੁਰਭਜਨ ਸਿੰਘ ਗਿੱਲ ਨੇ ਕਿਹਾ ਕਿ "ਸਤਿਗੁਰੂ ਰਾਮ ਸਿੰਘ ਜੀ ਨੇ ਜਨ ਸਧਾਰਨ ਨੂੰ, ਆਪਣੀਆਂ ਜ਼ਿੰਮੇਵਾਰੀਆਂ ਦਾ ਅਹਿਸਾਸ ਕਰਵਾਇਆ ਅਤੇ ਗੁਆਚੀ ਸ਼ਾਨ ਦੀ ਪੁਨਰ-ਪ੍ਰਾਪਤੀ ਲਈ, ਮਾਰਗ ਦਰਸ਼ਨ ਕੀਤਾ।" ਸ. ਸੁਵਰਨ ਸਿੰਘ ਵਿਰਕ ਨੇ ਆਖਿਆ ਕਿ "ਤੋਪਾਂ ਨਾਲ ਉਡਾਏ ਗਏ ਕੂਕੇ ਪੰਜਾਬ ਦੀ ਲੋਕ-ਧਾਰਾ ਵਿਚ ਸਮਾਜਿਕ ਚੇਤਨਾ ਦੇ ਅੰਗ ਵਾਂਗ ਪ੍ਰਵਾਨ ਕੀਤੇ ਗਏ। ਕੂਕਿਆਂ ਨੇ ਅੰਗਰੇਜ਼ ਹਕੂਮਤ ਦੇ ਨਵੇਂ ਆਰੰਭ ਕੀਤੇ ਵਿਕਾਸ ਕਾਰਜਾਂ ਦਾ ਬਾਈਕਾਟ ਕਰ ਕੇ ਆਪਣਾ ਨਵੇਕਲਾ ਸੰਚਾਰ ਪ੍ਰਬੰਧ ਚਲਾਇਆ ਜਿਸ ਦੀ ਮਹੱਤਤਾ ਨੂੰ, ਬਹੁਤ ਸਾਰੇ ਇਤਿਹਾਸਕਾਰਾਂ ਨੇ ਪ੍ਰਵਾਨ ਕੀਤਾ ਹੈ।" ਸਵਰਨ ਸਿੰਘ ਸਨੇਹੀ ਨੇ ਕਿਹਾ ਕਿ "ਡਾ. ਗੰਡਾ ਸਿੰਘ ਦੀ ਪੁਸਤਕ "ਕੂਕਿਆਂ ਦੀ ਵਿਥਿਆ" ਵਿਚ ਕੀਤੀਆਂ ਗਈਆਂ ਗਲਤ ਬਿਆਨੀਆਂ, ਪ੍ਰਮਾਣਿਕ ਸਮੱਗਰੀ ਦੀ ਅਣਹੋਂਦ ਕਰਕੇ ਕੀਤੀਆਂ ਗਈਆਂ ਹਨ। ਹੁਣ ਜਦੋਂ ਸਾਨੂੰ ਕੂਕਾ ਲਹਿਰ ਸੰਬੰਧੀ ਲੋੜੀਂਦੀਆਂ ਦਸਤਾਵੇਜ਼ਾਂ ਮਿਲ ਗਈਆਂ ਹਨ ਤਾਂ ਕੂਕਾ ਲਹਿਰ ਦਾ ਵਾਸਤਵਿਕ ਚਿੱਤਰ ਤੇ ਚਰਿੱਤਰ ਦ੍ਰਿਸ਼ਟੀਗੋਚਰ ਹੋ ਜਾਂਦਾ ਹੈ।" ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ "ਇਤਿਹਾਸ ਦੀਆਂ ਪੈੜਾਂ ਦੀ ਰੋਸ਼ਨੀ ਸਾਡੇ

ਸਾਹਮਣੇ ਨਵੀਆਂ ਚੁਣੌਤੀਆਂ ਖੜੀਆਂ ਕਰ ਰਹੀ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਸੰਗੀਤ, ਖੇਡਾਂ, ਸਾਹਿਤ, ਖੇਤੀਬਾੜੀ, ਪਸ਼ੂ ਪਾਲਨ ਦੇ ਖੇਤਰ ਵਿਚ, ਨਵੇਂ ਮਾਰਗ ਰੌਸ਼ਨ ਕਰ ਰਹੀ ਹੈ।" ਪ੍ਰਸਿੱਧ ਨਾਮਧਾਰੀ ਲੇਖਕ ਤੇ ਖੋਜੀ ਪ੍ਰੋ. ਤਾਰਾ ਸਿੰਘ ਅਨਜਾਣ ਨੇ ਕਿਹਾ ਕਿ 'ਭਾਰਤ ਸਰਕਾਰ ਦੇ ਪ੍ਰਕਾਸ਼ਨ ਵਿਭਾਗ ਵਲੋਂ ਛਾਪੀ ਗਈ ਕੂਕਾ ਲਹਿਰ ਬਾਰੇ ਪੁਸਤਕ, ਇਕ ਇਤਿਹਾਸਕ ਪ੍ਰਾਪਤੀ ਹੈ। ਜੋ ਭਾਰਤ ਸਰਕਾਰ ਦੇ ਦ੍ਰਿਸ਼ਟੀਕੋਣ ਵਿਚ ਆਏ ਪਰਿਵਰਤਣ ਦੀ ਸੂਚਕ ਹੈ।'

ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ ਨੇ ਕਿਹਾ ਕਿ "ਸ਼ਹੀਦ ਭਗਤ ਸਿੰਘ ਉਤੇ ਨਾਮਧਾਰੀ ਕੂਕਾ ਸੰਗ੍ਰਾਮ ਦਾ ਪ੍ਰਭਾਵ ਉਸ ਸਮੇਂ ਹੀ ਪੈਣਾ ਸ਼ੁਰੂ ਹੋ ਗਿਆ ਸੀ ਜਦੋਂ ਉਹ ਆਪਣੇ ਪਿਤਾ, ਸ. ਕ੍ਰਿਸ਼ਨ ਸਿੰਘ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਕਰਵਾਏ ਗਏ ਮੁਠੱਡੇ ਦੇ ਦੀਵਾਨ ਵਿਚ ਪਹੁੰਚੇ ਸਨ।" ਹਰਪਾਲ ਸਿੰਘ ਸੇਵਕ ਨੇ ਕਿਹਾ ਕਿ "ਨਾਮਧਾਰੀ ਸਮਾਜ ਨੂੰ ਅੱਜ ਦੀਆਂ ਚੁਣੌਤੀਆਂ ਦਾ, ਪੂਰਾ ਪੂਰਾ ਅਹਿਸਾਸ ਹੈ ਅਤੇ ਵਰਤਮਾਨ ਸਤਿਗੁਰੂ ਜੀ ਵਲੋਂ ਇਸ ਸਬੰਧ ਵਿਚ ਮਨੁੱਖ ਦੀ ਸ਼ਖਸ਼ੀਅਤ ਨੂੰ ਨਵੀਂ ਚੇਤਨਤਾ ਨਾਲ, ਇਨ੍ਹਾਂ ਦਾ ਸਾਹਮਣਾ ਕਰਨ ਲਈ, ਆਪਣੇ ਪੈਰੋਕਾਰਾਂ ਵਿਚ ਯੁਗਾਨੁਕੂਲ ਮਨੁੱਖੀ ਜੀਵਨ ਨੂੰ ਨਵੇਂ ਸਿਰਿਉਂ ਤਿਆਰ ਬਰ ਤਿਆਰ ਕੀਤਾ ਜਾ ਰਿਹਾ ਹੈ। ਸ. ਸੁਰਿੰਦਰ ਸਿੰਘ ਨਾਮਧਾਰੀ ਨੇ ਕਿਹਾ ਕਿ "ਪਿਛਲੇ 10 ਸਾਲਾਂ ਦੌਰਾਨ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਨੇ ਕੂਕਾ ਅੰਦੋਲਨ ਨੂੰ ਕੌਮੀ ਲਹਿਰ ਦਾ ਅੰਗ ਮੰਨਣ ਵਿਚ ਠੋਸ ਹਿੱਸਾ ਪਾਇਆ ਹੈ। ਉਨ੍ਹਾਂ ਆਖਿਆ ਕਿ 17 ਪਾਰਲੀਮੈਂਟ ਮੈਂਬਰਾਂ ਨੇ ਇਕ ਆਵਾਜ਼ ਹੋ ਕੇ ਭਾਰਤ ਦੇ ਗ੍ਰਹਿ ਮੰਤਰੀ ਨੂੰ ਪੱਤਰ ਲਿਖਿਆ ਹੈ ਕਿ ਕੂਕਾ ਅੰਦੋਲਨ ਨੂੰ, ਜੰਗੇ ਆਜ਼ਾਦੀ ਦਾ ਹਿੱਸਾ ਮੰਨ ਕੇ, ਨਾਮਧਾਰੀ ਸ਼ਹੀਦਾਂ ਨੂੰ ਵੀ ਕੌਮੀ ਆਜ਼ਾਦੀ ਦੇ ਸ਼ਹੀਦਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ।" ਇਸ ਸਮਾਗਮ ਵਿਚ ਕੂਕਾ ਲਹਿਰ ਸੰਬੰਧੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕੁੱਝ ਚਿਤਰ ਵੀ ਵਿਖਾਏ ਗਏ ਅਤੇ ਕੂਕਾ ਲਹਿਰ ਸੰਬੰਧੀ ਕੁਝ ਪੁਸਤਕਾਂ ਵੀ ਲੋਕ ਅਰਪਣ ਕੀਤੀਆਂ ਗਈਆਂ।

ਇਸ ਵਿਚਾਰ ਗੋਸ਼ਟੀ ਵਿਚ ਕੁਝ ਪ੍ਰਮੁੱਖ ਲੇਖਕਾਂ ਸਰਵ-ਸ੍ਰੀ ਪ੍ਰੇਮ ਸਿੰਘ, ਡਾ. ਸੁਖਦੇਵ ਸਿੰਘ ਸਿਰਸਾ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਅਜੀਤ ਸਿੰਘ

ਲਾਇਲ, ਸ. ਤਰਲੋਚਨ ਲੋਚੀ, ਸੂਬਾ ਸੁਰਿੰਦਰ ਕੌਰ ਖਰਲ ਵੀ ਹਾਜ਼ਰ ਸਨ। ਪ੍ਰਸਿੱਧ ਗੀਤਕਾਰ ਇੰਦਰਜੀਤ ਹਸਨਪੁਰੀ ਨੇ ਕੂਕਾ ਲਹਿਰ ਬਾਰੇ ਆਪਣਾ ਗੀਤ ਵੀ ਪ੍ਰਸਤੁਤ ਕੀਤਾ ਅਤੇ ਕੂਕਾ ਲਹਿਰ ਨਾਲ ਸੰਬੰਧਿਤ ਫੋਟੋ ਪ੍ਰਦਰਸ਼ਨੀ ਵੀ ਲਗਾਈ ਗਈ।

**ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ ਦਾ ਅਕਾਲ ਚਲਾਣਾ**

ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਜੀ ਨਾਮਧਾਰੀ ਪੰਥ ਵਿਚ ਬੜੇ ਸਤਿਕਾਰੇ ਹੋਏ ਵਿਅਕਤੀ ਸਨ, ਜਿਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਲੈ ਕੇ, ਸਤਿਗੁਰੂ ਜਗਜੀਤ ਸਿੰਘ ਜੀ ਹਜ਼ੂਰੀ ਵਿਚ, ਨਾਮਧਾਰੀ ਪੰਥ ਦੇ ਨਿਵੇਕਲੇ ਪ੍ਰਚਾਰਕਾਂ ਵਿਚੋਂ, ਇੱਕ ਮੰਨਿਆ ਜਾਂਦਾ ਸੀ ਜਿਨ੍ਹਾਂ ਦੇ ਦੀਵਾਨ ਲਾਉਣ ਦਾ ਵੱਖਰਾ ਹੀ ਅੰਦਾਜ਼ ਹੁੰਦਾ ਸੀ। ਹਜ਼ਾਰਾਂ ਹੀ ਵਿਅਕਤੀ, ਉਹਨਾਂ ਦੇ ਪ੍ਰਭਾਵਸ਼ਾਲੀ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਨਾਮਧਾਰੀ ਸਜੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਡਤ ਜੀ ਨੂੰ 'ਗਿਆਨ ਮਾਰਤੰਡ' (ਗਿਆਨ ਦਾ ਸੂਰਜ) ਕਹਿ ਕੇ ਨਿਵਾਜਿਆ।

ਨਾਮਧਾਰੀ ਸਤਿਗੁਰੂ ਸਾਹਿਬਾਨ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂਕਾਲ ਵਿਚ, ਆਪਣੇ ਸ਼੍ਰੋਮਣੀ ਧਰਮ ਪ੍ਰਚਾਰਕ ਦੇ ਰੂਪ ਵਿਚ, ਵੱਡੀ ਭੂਮਿਕਾ ਨੂੰ ਨਿਭਾਇਆ ਹੈ। 11 ਜੂਨ ਨੂੰ ਪੰਡਤ ਜੀ 90 ਸਾਲ ਦੀ ਆਯੂ ਭੋਗ ਕੇ ਇਸ ਅਸਾਰ ਸੰਸਾਰ ਤੋਂ ਵਿਦਾਇਗੀ ਦੇ, ਆਪ ਦੀ ਆਤਮਾ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੀ।

ਆਪ ਜੀ ਦਾ ਅੰਤਿਮ ਸੰਸਕਾਰ, ਪੂਰਨ ਗੁਰ ਮਰਯਾਦਾ ਅਨੁਸਾਰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ।

22 ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪੰਡਤ ਗੋਪਾਲ ਸਿੰਘ ਜੀ ਦਾ ਸ਼ਰਧਾਂਜਲੀ ਸਮਾਗਮ ਹੋਇਆ। ਪੰਥ ਦੇ ਪ੍ਰਮੁੱਖ ਵਿਦਵਾਨਾਂ ਤੇ ਪੰਡਤ ਜੀ ਦੇ ਸ਼ਰਧਾਲੂਆਂ ਨੇ, ਆਪ ਜੀ ਦੇ ਗੁਰੂ ਨਿਵਾਜੇ ਜੀਵਨ ਬਾਰੇ, ਭਾਵਪੂਰਤ ਸ਼ਰਧਾਂਜਲੀਆਂ ਭੇਂਟ ਕੀਤੀਆਂ। ਸੂਬਾ ਬਲਵਿੰਦਰ ਸਿੰਘ ਜੀ ਨੇ ਕਿਹਾ ਕਿ "ਪੰਡਤ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ

ਸਾਜਿਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਿਵਾਜਿਆ।" ਪ੍ਰਸਿੱਧ ਪੱਤਰਕਾਰ ਸ਼੍ਰੀ ਸੀ ਮਾਰਕੰਡਾ ਨੇ ਕਿਹਾ 'ਪੰਡਤ ਗੋਪਾਲ ਸਿੰਘ ਦੇਸ਼ ਤੇ ਵਿਦੇਸ਼ਾਂ ਵਿਚ ਜਾ ਕੇ ਨਾਮਧਾਰੀ ਪੰਥ ਦਾ ਪ੍ਰਚਾਰ ਕਰਦੇ ਰਹੇ।" ਸ. ਸਵਰਨ ਸਿੰਘ ਵਿਰਕ ਨੇ ਕਿਹਾ ਕਿ ਸੂਬਾ ਹਰੀ ਸਿੰਘ, ਪੰਡਤ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਲੈ ਕੇ ਆਏ ਸਨ। ਉਸ ਤੋਂ ਪਿਛੋਂ ਉਹ ਸਦਾ ਸਤਿਗੁਰੂ ਸਾਹਿਬਾਨ ਦੀ ਸੇਵਾ ਵਿਚ ਹਾਜ਼ਰ ਰਹੇ। ਉਹਨਾਂ ਦੇ ਪ੍ਰਚਾਰ ਦਾ ਢੰਗ ਬਿਲਕੁਲ ਵੱਖਰਾ ਸੀ। ਉਹਨਾਂ ਦੇ ਦੀਵਾਨ ਦੀਆਂ ਧਾਰਨਾਵਾਂ ਸਿੱਧੀਆਂ ਸਨ। ਉਹ ਆਪਣੇ ਪਿਛੇ ਸ਼ਗਿਰਦਾਂ ਦੀ ਵੱਡੀ ਫੌਜ ਛੱਡ ਗਏ ਹਨ।" ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ "ਇਕ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਿਸੇ ਅਰਜ ਕੀਤੀ ਕੀ ਤੁਸਾਂ ਪੰਡਤ ਜੀ ਵਰਗਾ ਅਮੋਲਕ ਹੀਰਾ ਪੈਦਾ ਕੀਤਾ ਹੈ ਤਾਂ ਸਤਿਗੁਰੂ ਜੀ ਦਾ ਉੱਤਰ ਸੀ 'ਇਸ ਹੀਰੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਲਿਆ ਹੈ ਮੈਂ ਤਾਂ ਕੇਵਲ ਇਸ ਦੀ ਸੰਭਾਲ ਹੀ ਕੀਤੀ ਹੈ।' ਹੋਰ ਵੀ ਕਈ ਵਿਦਵਾਨ ਬੁਲਾਰੇ, ਪੰਡਤ ਜੀ ਨੂੰ ਸ਼ਰਧਾਂਜਲੀ ਭੇਂਟ ਕਰਨ ਵਾਲਿਆਂ ਵਿਚੋਂ ਸਨ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਪੰਡਤ ਜੀ ਦੇ ਵੱਡੇ ਸਪੁੱਤਰ ਸ਼੍ਰੀ ਰਜਵੰਤ ਸਿੰਘ ਜੀ ਦੀ ਦਸਤਾਰਬੰਦੀ ਕੀਤੀ ਗਈ। ਪੰਡਤ ਜੀ ਦੀ ਯਾਦ ਵਿਚ ਪਰਵਾਰ ਵਲੋਂ, ਸਧਾਰਨ ਪਾਠਾਂ ਦੇ ਭੋਗ ਪਾਏ ਗਏ। ਇਸ ਸ਼ਰਧਾਂਜਲੀ ਸਮਾਗਮ ਵਿਚ ਵੱਡੀ ਗਿਣਤੀ ਵਿਚ ਸਾਧ ਸੰਗਤ ਹਾਜ਼ਰ ਸੀ, ਜਿਸ ਤੋਂ ਪਤਾ ਚੱਲਦਾ ਹੈ ਕਿ ਪੰਡਤ ਜੀ ਨਾਮਧਾਰੀ ਪੰਥ ਵਿਚ ਕਿੰਨੇ ਹਰਮਨ ਪਿਆਰੇ ਤੇ ਸਤਿਕਾਰੇ ਹੋਏ ਵਿਅਕਤੀ ਸਨ।

**ਵਿਸ਼ਵ ਨਾਮਧਾਰੀ ਵਿਦਿਅਕ ਸੰਮੇਲਨ 2008**

ਲੜਕਿਆਂ ਦਾ 42ਵਾਂ ਵਿਸ਼ਵ ਨਾਮਧਾਰੀ ਵਿਦਿਅਕ ਸੰਮੇਲਨ, 22 ਜੂਨ 2008 ਤੋਂ 24 ਜੂਨ ਤੱਕ ਅਤੇ ਬੀਬੀਆਂ ਦਾ 26ਵਾਂ ਵਾਰਸ਼ਿਕ ਸੰਮੇਲਨ, 25 ਜੂਨ ਤੋਂ 27 ਜੂਨ 2008 ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ। ਇਨ੍ਹਾਂ ਵਿਸ਼ੇਸ਼ ਸਮਾਗਮਾਂ ਵਿਚ ਲਗਭਗ 600 ਦੇ ਕਰੀਬ ਬੀਬੀਆਂ ਅਤੇ ਸੈਕੜੇਂ ਨੌਜਵਾਨ ਵਿਦਿਆਰਥੀਆਂ ਨੇ ਭਾਗ ਲਿਆ। ਇਨ੍ਹਾਂ ਸੰਮੇਲਨਾਂ ਵਿਚ ਲੜਕੇ ਅਤੇ ਲੜਕੀਆਂ ਨਿਸ਼ਚਿਤ ਤਾਰੀਖਾਂ ਉਤੇ ਜਥਿਆਂ ਦੇ ਰੂਪ ਵਿਚ ਕੀਰਤਨ

ਕਰਦੇ ਹੋਏ ਸ੍ਰੀ ਭੈਣੀ ਸਾਹਿਬ ਪਹੁੰਚੇ। ਇਹ ਸ਼ੁਭ ਅਵਸਰ ਨੌਜਵਾਨ ਵਿਦਿਆਰਥੀਆਂ ਨੂੰ, ਸਤਿਗੁਰੂ ਜੀ ਦੇ ਨਿਕਟ ਲਿਆਉਣ ਦਾ ਸਾਧਨ ਬਣਦਾ ਹੈ ਤਾਂ ਜੋ ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨ ਕਰਨ ਦੇ ਨਾਲ ਨਾਲ, ਇਹ ਨੌਜਵਾਨ ਪੀੜ੍ਹੀ ਜੀਵਨ ਦੀ ਅਗਵਾਈ ਲੈਣ ਲਈ, ਸਾਰਥਿਕ ਪ੍ਰੇਰਣਾ ਤੇ ਗੁਰਸਿੱਖੀ ਦੀ ਨਿਵੇਕਲੀ ਪਛਾਣ ਲੈ ਕੇ, ਆਗਾਮੀ ਭਵਿੱਖ ਦੇ ਜੀਵਨ ਮਾਰਗ ਲਈ, ਤਿਆਰ ਬਰ ਤਿਆਰ ਹੋ ਸਕੇ।

ਇਨ੍ਹਾਂ ਸੰਮੇਲਨਾਂ ਵਿਚ ਵਿਸ਼ੇਸ਼ ਮੁਕਾਬਲਿਆਂ ਤੇ ਵਿਦਵਾਨਾਂ ਦੇ ਭਾਸ਼ਣਾਂ ਰਾਹੀਂ, ਗਿਆਨ ਤੇ ਸੇਧ ਪ੍ਰਾਪਤ ਕੀਤੀ ਜਾਂਦੀ ਹੈ। ਗੁਰਬਾਣੀ ਦੇ ਸ਼ੁਧ ਉਚਾਰਣ, ਲਿਖਤੀ ਮੁਕਾਬਲੇ, ਦਸਤਾਰ ਸਜਾਉਣ ਤੇ ਬੀਬੀਆਂ ਸੱਦ ਵਿਹਾਰ ਦੀ, ਸਿੱਖਿਆ ਪ੍ਰਾਪਤ ਕਰ ਸੱਕਣ।

ਇਹ ਸਮਾਗਮ ਕੂਕਾ ਲਹਿਰ ਦੇ 150 ਸਾਲਾ ਸਮਾਗਮਾਂ ਦਾ ਵੀ ਅੰਗ ਸਨ। ਪ੍ਰਮੁੱਖ ਨਾਮਧਾਰੀ ਵਿਦਵਾਨਾਂ ਸੂਬਾ ਬਲਵਿੰਦਰ ਸਿੰਘ ਝੱਲ, ਬੀਬੀ ਸੁਖਜੀਤ ਕੌਰ, ਸਰਵ-ਸ੍ਰੀ ਸਵਰਨ ਸਿੰਘ ਵਿਰਕ, ਮਾਸਟਰ ਦਰਸ਼ਨ ਸਿੰਘ, ਜਸਵਿੰਦਰ ਸਿੰਘ ਇਤਿਹਾਸਕਾਰ ਦੁਆਰਾ ਨਾਮਧਾਰੀ ਇਤਿਹਾਸ ਤੇ ਵਰਤਮਾਨ ਸਮੇਂ ਦੀਆਂ ਸਮੱਸਿਆਵਾਂ ਬਾਰੇ ਪ੍ਰਗਟਾਏ ਗਏ ਵਿਚਾਰ, ਉਪਰੋਕਤ ਉਦੇਸ਼ ਦੀ ਪੂਰਤੀ ਲਈ ਸੋਨੇ ਤੇ ਸੁਹਾਗੇ ਦਾ ਕੰਮ ਕਰ ਰਹੇ ਸਨ।

ਦੋਹਾਂ ਸਮਾਗਮਾਂ ਵਿਚ ਮੁਕਾਬਲੇ ਦੇ ਵੱਖ ਵੱਖ ਖੇਤਰਾਂ ਦੇ ਜੇਤੂਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਹਸਤ ਕੰਵਲਾਂ ਦੁਆਰਾ ਪੁਰਸਕਾਰ ਪ੍ਰਦਾਨ ਕੀਤੇ ਗਏ। ਇਨ੍ਹਾਂ ਸਮਾਗਮਾਂ ਦੀ ਸੇਵਾ ਅੰਮ੍ਰਿਤਸਰ ਦੀ ਨਾਮਧਾਰੀ ਸੰਗਤ ਵਲੋਂ ਨਿਭਾਈ ਗਈ।

30 ਜੂਨ ਨੂੰ ਸਤਿਗੁਰੂ ਜੀ ਨੇ ਸ਼੍ਰੀ ਤਰਸੇਮ ਚੰਦ ਅਗਰਵਾਲ ਦੀ ਬੇਨਤੀ ਪ੍ਰਵਾਨ ਕਰਕੇ, ਉਹਨਾਂ ਦੇ 'ਮਿੱਤਲ ਫਾਰਮ' 'ਤੇ ਦਰਸ਼ਨ ਦਿੱਤੇ, ਜਿਥੇ ਵੱਡੀ ਗਿਣਤੀ ਵਿਚ ਸਾਧ ਸੰਗਤ ਨੇ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਕੀਤੇ ਅਤੇ ਖੁਸ਼ੀਆਂ ਪ੍ਰਾਪਤ ਕੀਤੀਆਂ।

**ਕਰਨਾਟਕ ਵਿਚ ਨਾਮਧਾਰੀ ਸੀਡਜ਼ ਫਾਰਮ ਦੀ ਯਾਤਰਾ**

1 ਜੁਲਾਈ ਤੋਂ 22 ਜੁਲਾਈ ਤੱਕ ਸਤਿਗੁਰੂ ਜੀ, ਗੁਰ ਪਰਿਵਾਰ ਅਤੇ

ਆਪਣੇ ਨਿੱਜੀ ਸਿੱਖ ਸੇਵਕਾਂ ਨਾਲ, ਤਿੰਨ ਹਫ਼ਤੇ ਤੱਕ ਇੱਥੇ ਹੀ ਸੰਗਤਾਂ ਨੂੰ ਦਰਸ਼ਨ ਦਿੰਦੇ ਰਹੇ। ਇਹ ਨਾਮਧਾਰੀ ਸੀਡਜ਼ ਫਾਰਮ (ਆਈ.ਡੀ.ਹਾਲੀ) ਵਿਖੇ 800 ਏਕੜ ਵਿਚ ਫੈਲਿਆ ਹੋਇਆ ਹੈ। ਪਹਾੜਾਂ ਦੀ ਰਮਣੀਕ ਗੋਦੀ ਵਿਚ ਇਸ ਫਾਰਮ ਵਿਚ ਅੰਬਾਂ, ਅੰਗੂਰਾਂ, ਅਨਾਰਾਂ, ਨਾਰੀਅਲ, ਸੀਤਾਫਲ ਤੇ ਚੰਦਨ ਆਦਿ ਦੇ ਫਲਦਾਰ ਬੂਟੇ ਲਗਾਏ ਗਏ ਹਨ। ਜੋ ਸਤਿਗੁਰੂ ਜੀ ਦੁਆਰਾ ਧਰਤੀ ਨੂੰ ਉਪਜਾਊ ਤੇ ਸੁੰਦਰ ਨੁਹਾਰ ਬਖਸ਼ਣ ਦੀ ਸਾਖੀ ਭਰਦੇ ਹਨ। ਆਪ ਜੀ ਦਾ ਉਪਜਾਊ ਤੇ ਦੂਰਦ੍ਰਿਸ਼ਟੀ ਵਾਲਾ ਗਤੀਸ਼ੀਲ ਦ੍ਰਿਸ਼ਟੀਕੋਣ ਦਾ ਇਹ ਫਾਰਮ ਪ੍ਰਤੱਖ ਉਦਾਹਰਣ ਪੇਸ਼ ਕਰਦਾ ਹੈ। ਇਥੇ ਪਹੁੰਚਣ ਸਮੇਂ ਲਗਭਗ ਤਿੰਨ ਚਾਰ ਦਰਜਨ ਮੋਟਰ ਸਾਈਕਲ ਸਵਾਰਾਂ ਨੇ, ਸਫ਼ੈਦ ਝੰਡਿਆ ਨਾਲ ਕਤਾਰਬੰਦ ਹੋ ਕੇ, ਸਤਿਗੁਰੂ ਜੀ ਦੇ ਸਵਾਗਤ ਦੀ ਅਗਵਾਈ ਕੀਤੀ ਅਤੇ ਉਹਨਾਂ ਨੂੰ ਡੇਰੇ ਤੱਕ ਲੈ ਆਏ।

ਇਸ ਫਾਰਮ ਵਿਚ ਨਿਵਾਸ ਰੱਖਣ ਸਮੇਂ, ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਨਿਰੰਤਰ ਚਲਦੇ ਰਹੇ, ਕਥਾ ਕੀਰਤਨ ਦੇ ਪ੍ਰਵਾਹ ਨੇ ਸਥਾਨਕ ਸੰਗਤਾਂ ਨੂੰ ਨਿਹਾਲ ਕੀਤਾ।

**ਇਕ ਯਾਦਗਾਰੀ ਸੰਗੀਤਕ ਸ਼ਾਮ**

ਬਿੜਦੀ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਇਕ ਸੰਗੀਤਕ ਸ਼ਾਮ ਕੀਤੀ ਗਈ। ਜਿਸ ਵਿਚ ਕਰਨਾਟਕ ਦੇ ਸੁਪ੍ਰਸਿੱਧ ਗਾਇਕ, ਪਦਮ ਸ੍ਰੀ ਕਦਰੀ ਗੋਪਾਲ ਨਾਥ ਨੇ ਆਪਣੀ ਸੰਗੀਤਕ ਪਾਰਟੀ ਸਮੇਤ ਦੱਖਣੀ (ਕਰਨਾਟਕੀ) ਸੰਗੀਤ ਦੀ ਪ੍ਰੰਪਰਾ ਅਨੁਸਾਰ ਆਪਣੀ ਕਲਾ ਦਾ ਅਨੂਠਾ ਰੰਗ ਬੰਨਿਆ। ਸ੍ਰੀ ਅਦਿ ਗ੍ਰੰਥ ਸਾਹਿਬ ਵਿਚ ਕਈ ਰਾਗਾਂ ਦੇ ਸਿਰਲੇਖ "ਦੱਖਣੀ" ਸ਼ਬਦ ਦੱਖਣ ਦੀ ਸੰਗੀਤਕ ਪ੍ਰੰਪਰਾ ਦਾ ਹੀ ਬੋਧਿਕ ਹੈ। 'ਪਦਮ ਸ੍ਰੀ,' ਕਦਰੀ ਗੋਪਾਲ ਨਾਥ ਦੀ ਸੰਗਤ, ਉਸ ਦੇ ਸਾਥੀ ਕਲਾਕਾਰਾਂ ਨੇ ਭਿੰਨ ਭਿੰਨ ਸਾਜ਼ਾਂ ਨਾਲ ਕੀਤੀ। ਜਿਨ੍ਹਾਂ ਵਿਚ ਸੈਕਸੋਫੋਨ ਤੇ ਕਦਰੀ ਗੋਪਾਲ ਨਾਥ ਵਾਇਲਨ ਸਾਜ ਤੇ ਬੀਬੀ ਕੰਨਿਆ ਕੁਮਾਰੀ, ਮਿਰਦੰਗ ਤੇ ਸ਼ਤੀਸ਼ ਕੁਮਾਰ ਪਤਰੀ, (ਤਬਲਾ), ਪੰਡਤ ਰਜਿੰਦਰ ਜੀ ਵਾਦਕਾਂ ਨੇ ਕੀਤੀ। ਜਦੋਂ ਸ੍ਰੀ ਕਦਰੀ ਨਾਥ ਜੀ ਨੇ ਆਪਣੇ ਸਾਜ਼ ਸਮੇਤ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਠਾਕੁਰ ਉਦੇ ਸਿੰਘ ਜੀ ਵਲੋਂ ਇਨ੍ਹਾਂ ਸਭ ਕਲਾਕਾਰਾਂ ਨੂੰ, ਸ਼ਾਲ ਤੇ ਸਿਰੋਪੇ ਦੇ ਕੇ ਜੀ ਆਇਆਂ ਆਖਿਆ ਗਿਆ।

ਲਗਭਗ ਤਿੰਨ ਘੰਟੇ ਤੱਕ, ਇਸ ਸੰਗੀਤਕ ਸ਼ਾਮ ਦਾ ਆਲੌਕਿਕ ਆਨੰਦ ਸਰੋਤਿਆਂ ਨੇ ਮਾਣਿਆ।

ਸ੍ਰੀ ਸਤਿਗੁਰੂ ਜੀ ਸਮਾਂ ਕਢ ਕੇ ਫਾਰਮ ਦੇ ਵੱਖ ਵੱਖ ਥਾਵਾਂ ਤੇ ਜਾਂਦੇ ਤਾਂ ਕਾਮਿਆਂ ਤੇ ਪ੍ਰਬੰਧਕਾਂ ਕੋਲੋਂ, ਕੰਮ ਦੀ ਪ੍ਰਗਤੀ ਬਾਰੇ ਪੁੱਛ ਗਿਛ ਕਰਦੇ। ਸਤਿਗੁਰੂ ਜੀ ਨੇ ਚੰਦਨ ਦੇ ਬੂਟੇ ਬਾਰੇ ਇਹ ਪੁੱਛਿਆ "ਇਹ ਬੂਟੇ ਕਿੰਨੀ ਉਮਰ ਦੇ ਹਨ, ਪੂਰਾ ਦਰਖਤ ਬਣਨ ਵਿਚ ਕਿੰਨਾ ਸਮਾਂ ਲਗਦਾ ਹੈ ਅਤੇ ਪੂਰੇ ਬੂਟੇ ਦੀ ਕੀ ਕੀਮਤ ਹੈ।" ਇਸ ਨਾਮਧਾਰੀ ਸੀਡਜ਼ ਫਾਰਮ ਵਿਚ ਸਤਿਗੁਰੂ ਜੀ ਤਿੰਨ ਹਫ਼ਤੇ ਗੁਜ਼ਾਰ ਕੇ, 22 ਜੁਲਾਈ ਨੂੰ ਵਾਪਸ ਦਿੱਲੀ ਪਹੁੰਚੇ। ਜਿਥੇ ਆਪ ਜੀ ਦਾ ਸਥਾਨਕ ਸਾਧ ਸੰਗਤ ਵੱਲੋਂ, ਨਿੱਘਾ ਸਵਾਗਤ ਕੀਤਾ ਗਿਆ। 25 ਜੁਲਾਈ ਨੂੰ ਜਦੋਂ ਸਤਿਗੁਰੂ ਜੀ, ਸ੍ਰੀ ਭੈਣੀ ਸਾਹਿਬ ਪਹੁੰਚੇ ਤਾਂ ਸਥਾਨਕ ਸੰਗਤਾਂ ਨੇ, ਨਾਮ ਸਿਮਰਨ ਕਰਦਿਆਂ ਹੋਇਆ ਦੋ ਕਤਾਰਾਂ ਬਣਾ ਕੇ, ਸਤਿਗੁਰੂ ਜੀ ਦਾ ਜੈਕਾਰਿਆਂ ਨਾਲ ਸਵਾਗਤ ਕੀਤਾ ਅਤੇ ਉਹਨਾਂ ਦੇ ਪਧਾਰਨ ਦੀ ਖ਼ੁਸ਼ੀ ਵਿਚ ਦੀਪਮਾਲਾ ਕੀਤੀ ਗਈ।

1 ਅਗਸਤ 2008 ਨੂੰ ਪ੍ਰਸਿੱਧ ਕਮਿਊਨਿਸਟ ਨੇਤਾ, ਜਿਸ ਨੇ ਅੱਧੀ ਸਦੀ ਤੱਕ ਕਮਿਊਨੀਸਟ ਲਹਿਰ ਅਤੇ ਕੌਮੀ ਰਾਜਨੀਤੀ ਵਿਚ ਮਹੱਤਵਪੂਰਨ ਕਾਰਜ ਕੀਤਾ, ਦੇ ਦੇਹਾਂਤ ਉਤੇ, ਨਾਮਧਾਰੀਆਂ ਨੂੰ ਵੀ ਉਸ ਦੀ ਘਾਟ ਮਹਿਸੂਸ ਹੋਈ। ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ, ਨਾਮਧਾਰੀ ਮੱਤ ਤੇ ਨਾਮਧਾਰੀ ਸਤਿਗੁਰੂ ਸਾਹਿਬਾਨ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨਿਕਟਵਰਤੀ ਸੰਬੰਧ ਜੋੜੀ ਰਖਦੇ ਸਨ ਅਤੇ ਵਿਸ਼ੇਸ਼ ਅਵਸਰਾਂ ਉਤੇ, ਸ੍ਰੀ ਭੈਣੀ ਸਾਹਿਬ ਵੀ ਪਹੁੰਚ ਕੇ ਆਪਣੇ ਵਿਚਾਰ ਪ੍ਰਗਟ ਕਰਦੇ ਸਨ। ਕਾਮਰੇਡ ਸੁਰਜੀਤ ਦੇ ਭੋਗ ਸਮੇਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਨਾਮਧਾਰੀਆਂ ਦੇ ਵਿਸ਼ੇਸ਼ ਪ੍ਰਤੀਨਿਧ ਮੰਡਲ ਨੇ ਜਾ ਕੇ, ਆਪਣੀ ਸੰਵੇਦਨਾ ਦਾ ਪ੍ਰਗਟਾਵਾ ਕੀਤਾ। ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ ਦੇ ਸ਼ਬਦ ਹਨ– "ਮੈਨੂੰ ਨਾਮਧਾਰੀ ਪੰਥ ਨਾਲ ਮੁੱਢ ਤੋਂ ਹੀ ਸਨੇਹ ਹੈ। ਅੰਗਰੇਜ਼ ਰਾਜ ਦੇ ਵਿਰੁੱਧ ਪੰਜਾਬੀਆਂ ਦੇ ਸੰਗ੍ਰਾਮ ਵਿਚ, ਨਾਮਧਾਰੀ ਲਹਿਰ ਦੀ ਪਹਿਲੀ ਥਾਂ ਆਉਂਦੀ ਹੈ।

8 ਅਗਸਤ ਨੂੰ ਸ੍ਰੀ ਸਤਿਗੁਰੂ ਜੀ ਕੁਝ ਵਿਸ਼ੇਸ਼ ਸੇਵਕਾਂ ਸਮੇਤ, ਸ੍ਰੀ ਭੈਣੀ

ਸਾਹਿਬ ਤੋਂ ਦਿੱਲੀ ਰਵਾਨਾ ਹੋਏ। ਰਸਤੇ ਵਿਚ ਥਾਂ ਥਾਂ ਤੇ ਆਪ ਜੀ ਦੇ ਦਰਸ਼ਨ ਕਰਨ ਅਤੇ ਚਰਨ ਪਰਸਣ ਲਈ, ਸੰਗਤ ਪਿਪਲੀ, ਪਾਣੀਪਤ ਤੇ ਹੋਰ ਥਾਂਵਾਂ ਤੇ ਸਵਾਗਤ ਲਈ ਪਹੁੰਚੀ ਹੋਈ ਸੀ। ਸਤਿਗੁਰੂ ਜੀ ਸਭ ਥਾਵਾਂ ਤੇ ਆਪਣੀ ਗੱਡੀਆਂ ਨੂੰ ਧੀਮਾ ਕਰਕੇ, ਸਭ ਨੂੰ ਨਿਵਾਜਦੇ ਤੇ ਖੁਸ਼ੀਆਂ ਬਖਸ਼ਦੇ ਹੋਏ, ਦਿੱਲੀ ਪਹੁੰਚੇ। ਉਸੇ ਦਿਨ ਦਿੱਲੀ ਦੀ ਸਾਧ ਸੰਗਤ ਨੂੰ ਦਰਸ਼ਨ ਦੇ ਕੇ, ਥਾਈਲੈਂਡ ਦੀ ਸਾਧ ਸੰਗਤ ਦੀ ਬੇਨਤੀ ਪ੍ਰਵਾਨ ਕਰਕੇ, 9 ਅਗਸਤ ਨੂੰ ਬੈਂਕਾਕ ਹਵਾਈ ਅੱਡੇ ਤੇ ਪਹੁੰਚ ਗਏ। ਇਥੇ ਆਪ ਜੀ ਦਾ ਭਰਵਾਂ ਸਵਾਗਤ ਕੀਤਾ ਗਿਆ।

2 ਹਫ਼ਤੇ ਥਾਈਲੈਂਡ ਦੀ ਸਾਧ ਸੰਗਤ ਨੂੰ ਕਿਰਤਾਰਥ ਕਰਕੇ ਅਤੇ ਸੋਇ ਅਸ਼ੋਕ ਗੁਰਦੁਆਰੇ ਵਿਚ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਵਿਚ, ਸਾਧ ਸੰਗਤ ਦਰਸ਼ਨ ਕਰਕੇ ਨਿਹਾਲ ਹੁੰਦੀ ਰਹੀ। ਇਕ ਦਿਨ ਸਤਿਗੁਰੂ ਜੀ ਨੇ ਆਸਾ ਦੀ ਵਾਰ ਦੇ ਦੀਵਾਨ ਵਿਚ ਚਾਰ ਸ਼ਬਦਾਂ ਦਾ, ਆਪਣੇ ਮੁਖਾਰਬਿੰਦ ਤੋਂ ਸੰਗੀਤਮਈ ਉਚਾਰਣ ਕੀਤਾ। ਸੰਗਤਾਂ ਨੇ ਧੰਨ ਧੰਨ ਕਹਿ ਕੇ ਆਪ ਜੀ ਦਾ ਸ਼ੁਕਰਾਨਾ ਕੀਤਾ। ਸਤਿਗੁਰੂ ਜੀ 2 ਹਫ਼ਤੇ ਤੱਕ ਬੈਂਕਾਕ ਦੀ ਸਾਧ ਸੰਗਤ ਨੂੰ ਨਿਹਾਲ ਕਰਕੇ, ਵਾਪਸ ਭਾਰਤ ਆ ਗਏ।

24 ਅਗਸਤ ਨੂੰ ਦਿੱਲੀ ਦੀ ਸਾਧ ਸੰਗਤ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਦੀਵਾਨ ਸਜਾਏ ਜਿਸ ਵਿਚ ਜੁੜੀ ਸਾਧ ਸੰਗਤ ਅਤੇ ਬੁਲਾਰਿਆਂ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਪਾਰ ਸ਼ਰਧਾ ਅਤੇ ਪਿਆਰ ਸਹਿਤ ਯਾਦ ਕੀਤਾ।

**ਕੈਲੀਫੋਰਨੀਆ ਦੇ ਫਰਿਜਨੋ ਸ਼ਹਿਰ ਵਿਖੇ 'ਗਦਰ ਲਹਿਰ' ਅਤੇ 'ਕੂਕਾ ਲਹਿਰ' ਬਾਰੇ ਮਿਲਵਾਂ ਸਮਾਗਮ**

ਕੂਕਾ ਲਹਿਰ ਅਤੇ ਗਦਰ ਲਹਿਰ ਦੋਵੇਂ ਹੀ ਭਾਰਤੀ ਸੁਤੰਤਰਤਾ ਦੀਆਂ ਮੁਢਲੀਆਂ ਲੋਕ ਲਹਿਰਾਂ ਹਨ ਜਿਨ੍ਹਾਂ ਦਾ ਬਹੁਤ ਵੱਡਾ ਇਤਿਹਾਸਕ ਯੋਗਦਾਨ ਹੈ। ਫਰਿਜਨੋ ਵਿਖੇ ਬਹੁਤ ਵੱਡਾ ਸਾਂਝਾ ਸੰਮੇਲਨ ਕੀਤਾ ਗਿਆ, ਜਿਸ ਵਿਚ ਅਜ਼ਾਦੀ ਦੀਆਂ ਇਨ੍ਹਾਂ ਕੌਮੀ ਲਹਿਰਾਂ ਦੀ, ਵਡਮੁੱਲੀ ਦੇਣ ਦੀ ਸ਼ਲਾਘਾ ਕੀਤੀ ਗਈ ਅਤੇ ਵਰਤਮਾਨ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੀਤੇ ਜਾ ਰਹੇ ਉਸਾਰੂ ਕਾਰਜਾਂ ਬਾਰੇ, ਵਿਸਥਾਰ ਸਹਿਤ ਦੱਸਿਆ ਗਿਆ। ਉਤਰ ਅਤੇ

ਦੱਖਣੀ ਕੈਲੀਫੋਰਨੀਆਂ ਦੀਆਂ ਬਹੁਤ ਸਾਰੀਆਂ ਸਭਿਆਚਾਰਕ ਸੰਸਥਾਵਾਂ ਦੇ ਪ੍ਰਤੀਨਿਧ, ਇਸ ਸਮਾਗਮ ਵਿਚ ਸ਼ਾਮਲ ਹੋਏ ਅਤੇ ਇਨ੍ਹਾਂ ਲਹਿਰਾਂ ਨੂੰ, ਆਪਣਾ ਇਤਿਹਾਸਿਕ ਵਿਰਸਾ ਜਾਣ ਕੇ, ਇਸ ਦੀ ਸੰਭਾਲ ਅਤੇ ਹੋਰ ਖੋਜ ਕਰਨ ਬਾਰੇ, ਵਿਚਾਰ ਪ੍ਰਗਟਾਏ ਗਏ। ਇਸ ਸਮੇਂ ਇਕ ਯਾਦਗਾਰੀ ਪੁਸਤਕ ਵੀ ਛਾਪੀ ਗਈ ਜਿਸ ਵਿਚ ਇਨ੍ਹਾਂ ਦੋਵਾਂ ਲਹਿਰਾਂ ਬਾਰੇ, ਲੇਖਾਂ ਰਾਹੀਂ ਪ੍ਰਕਾਸ਼ ਪਾਇਆ ਗਿਆ ਸੀ। ਇਸ ਯਾਦਗਾਰੀ ਪੁਸਤਕ ਵਿਚ, ਕੂਕਾ ਲਹਿਰ ਬਾਰੇ ਦੋ ਲੇਖ ਸ਼ਾਮਲ ਕੀਤੇ ਗਏ ਸਨ। ਇਸ ਵਿਚ ਕੁਝ ਵਿਸ਼ੇਸ਼ ਚਿੱਤਰ ਵੀ ਛਾਪੇ ਗਏ ਸਨ ਜਿਨ੍ਹਾਂ ਵਿਚੋਂ ਇਕ ਵਿਚ ਸਤਿਗੁਰੂ ਰਾਮ ਸਿੰਘ ਜੀ ਨਾਲ 1857 ਦੇ ਸ਼ਹੀਦਾਂ ਲਕਸ਼ਮੀ ਬਾਈ, ਮੰਗਲ ਪਾਂਡੇ ਅਤੇ ਸ਼ਹੀਦ ਬਿਸ਼ਨ ਸਿੰਘ ਦੀ ਤਸਵੀਰ ਸੀ ਤੇ ਦੂਜੇ ਚਿੱਤਰ ਵਿਚ ਮਲੇਰਕੋਟਲੇ ਦੇ ਸ਼ਹੀਦਾਂ ਦੀ ਤਸਵੀਰ ਸੀ। ਸ੍ਰੀ ਗੁਰਦੇਵ ਸਿੰਘ ਨੇ ਕਿਹਾ "ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਸਿੱਖਾਂ ਵਿਚ ਆ ਗਏ ਆਚਰਣਿਕ ਨਿਘਾਰ ਨੂੰ, ਸੰਤ ਖਾਲਸਾ ਨੂੰ ਸਿਰਜ ਕੇ ਕੌਮ ਨੂੰ ਨਵੀਂ ਸੇਧ ਬਖਸ਼ੀ। ਅੱਜ ਵੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਦਗੁਣਾਂ ਨਾਲ ਸਮਾਜ ਨੂੰ ਸੇਧ ਦੇ ਕੇ, ਸਰਬੱਤ ਦੇ ਭਲੇ ਲਈ ਸ਼ੁਭ ਕਰਮ ਕਰ ਰਹੇ ਹਨ। ਇਹ ਸਮਾਗਮ ਪਹਿਲੇ ਭਾਰਤੀ ਸੁਤੰਤਰਤਾ ਸੰਗ੍ਰਾਮ ਅਤੇ ਕੂਕਾ ਲਹਿਰ ਦੇ, 150 ਸਾਲਾਂ ਸਮਾਗਮਾਂ ਦੀ ਲੜੀ ਦਾ ਹੀ ਭਾਗ ਸੀ।

**ਜਪ ਪ੍ਰਯੋਗ**

ਅਸੂ ਦਾ ਸਲਾਨਾ ਜਪ ਪ੍ਰਯੋਗ, 16 ਸਤੰਬਰ ਤੋਂ 16 ਅਕਤੂਬਰ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ, ਨਿਰਵਿਘਨ ਸੰਪੂਰਨ ਹੋਇਆ। ਇਸ ਜਪ ਪ੍ਰਯੋਗ ਵਿਚ ਸਦਾ ਵਾਂਗ ਹਜ਼ਾਰਾਂ ਦੀ ਗਿਣਤੀ ਵਿਚ, ਨਾਮ ਸਿਮਰਨ, ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਜਪ ਪ੍ਰਯੋਗ ਦੇ ਆਖਰੀ ਦਿਨਾਂ ਵਿਚ ਵਿਸ਼ੇਸ਼ ਸੰਮੇਲਨ ਕੀਤੇ ਗਏ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦਾ ਕੀਰਤਨ, ਦੁਪਹਿਰ ਦੇ ਸਮੇਂ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਨੂੰ ਸੰਗਤਾਂ ਨੇ ਸਰਵਣ ਕੀਤਾ। ਹੱਲੇ ਦੇ ਦੀਵਾਨ ਵੀ ਨਿਰੰਤਰ ਚੱਲਦੇ ਰਹੇ। 14 ਅਕਤੂਬਰ ਨੂੰ ਕਵੀ ਦਰਬਾਰ ਵੀ ਹੋਇਆ।

ਇਨ੍ਹਾਂ ਦਿਨਾਂ ਦੀ ਇਕ ਵੱਡੀ ਵਿਸ਼ੇਸ਼ਤਾ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸੰਪੂਰਨ ਪਾਠ ਦੀਆਂ, ਪੰਜ ਸੀਡੀਆਂ ਦਾ ਸੈੱਟ ਸੀ ਜੋ ਮਾਸਟਰ ਦਰਸ਼ਨ ਸਿੰਘ ਜੀ ਦੀ ਕਰੜੀ ਘਾਲਣਾ ਦਾ ਫਲ ਸੀ। ਇਸਦੇ ਨਾਲ ਹੀ ਨਿਤ ਨੇਮ ਦੀਆਂ ਬਾਣੀਆਂ ਦੀ ਵੀ ਵੱਖਰੀ ਸੀਡੀ ਬਣਾਈ ਗਈ ਸੀ। ਇਹ ਸਾਰੀਆਂ ਸੀਡੀਆਂ ਸਰਵ ਸ਼੍ਰੀ ਸੰਤ ਕਿਰਪਾਲ ਸਿੰਘ ਤੇ ਸੰਤ ਸੁਰਜੀਤ ਸਿੰਘ ਚਾਨਾ ਦੇ ਉਦਮ ਨਾਲ, ਮਾਸਟਰ ਦਰਸ਼ਨ ਸਿੰਘ ਦੇ ਗੁਰਬਾਣੀ ਉਚਾਰਣ ਉਤੇ ਅਧਾਰਿਤ ਸਨ। ਇਸ ਅਵਸਰ ਤੇ ਮਾਸਟਰ ਦਰਸ਼ਨ ਸਿੰਘ ਜੀ ਦਾ ਸਨਮਾਨ ਕੀਤਾ ਗਿਆ। ਨਿਮਰਤਾ ਦੇ ਪੁੰਜ, ਮਾ. ਦਰਸ਼ਨ ਸਿੰਘ ਜੀ ਦੇ ਬਚਨ ਸਨ, "ਸੂਰਜ ਰੂਪੀ ਦਇਆ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਤੇ ਕੀਤੀ ਹੈ। ਉਹਨਾਂ ਨੇ ਜੋ ਕੁਝ ਮੈਨੂੰ ਜਣਾਇਆ ਹੈ, ਮੈਂ ਉਹ ਕੁਝ ਹੀ ਕੀਤਾ ਹੈ।"

ਇਸ ਜਪ ਪ੍ਰਯੋਗ ਦੀ ਇਕ ਹੋਰ ਵਿਸ਼ੇਸ਼ਤਾ, ਅੰਗਰੇਜ਼ੀ ਭਾਸ਼ੀ ਟਰਾਟੋਂ ਦੇ ਬੱਚਿਆਂ ਦਾ ਗੁਰੂ ਕੀਰਤਨ ਸੀ ਜਿਸ ਨੂੰ ਸੰਤ ਬਲਕਾਰ ਸਿੰਘ ਨੇ ਬੜੀ ਮਿਹਨਤ ਨਾਲ ਇਨ੍ਹਾਂ ਬੱਚਿਆਂ ਤੋਂ ਤਿਆਰ ਕਰਵਾਇਆ ਸੀ। 14 ਅਕਤੂਬਰ ਨੂੰ ਹੀ ਇਨ੍ਹਾਂ ਬੱਚਿਆਂ, ਲੜਕੇ ਅਤੇ ਲੜਕੀਆਂ ਨੇ ਮਿਲ ਕੇ, ਹੱਥਾਂ ਵਿਚ ਥਾਲੀਆਂ ਵਿਚ ਜੋਤਾਂ ਜਗਾ ਕੇ ਸਤਿਗੁਰੂ ਜੀ ਦੀ ਆਰਤੀ ਉਤਾਰੀ। ਰਾਗੀ ਸਿੰਘਾਂ ਵਲੋਂ ਆਰਤੀ ਦੇ ਸ਼ਬਦ ਦਾ ਗਾਇਨ ਕੀਤਾ ਗਿਆ। 15 ਅਕਤੂਬਰ ਨੂੰ ਕੁਝ ਨਾਮਵਰ ਵਿਅਕਤੀਆਂ ਨੇ ਵੀ ਹਾਜ਼ਰ ਹੋ ਕੇ ਸਤਿਗੁਰੂ ਜੀ ਦੀ ਅਸ਼ੀਰਵਾਦ ਪ੍ਰਾਪਤ ਕੀਤੀ। ਇਨ੍ਹਾਂ ਵਿਚੋਂ ਕੁਝ ਪਤਵੰਤੇ ਸੱਜਣ ਸਨ ਸ. ਅਮਰੀਕ ਸਿੰਘ ਢਿਲੋਂ ਮੈਂਬਰ ਵਿਧਾਨ ਸਭਾ ਹਲਕਾ ਸਮਰਾਲਾ, ਸ. ਜਸਬੀਰ ਸਿੰਘ (ਸਾਬਕਾ ਐਮ.ਐਲ.ਏ ਸੰਗਰੂਰ), ਸ. ਹਰਵਿੰਦਰ ਸਿੰਘ ਹੰਸਪਾਲ (ਪ੍ਰਧਾਨ ਨਾਮਧਾਰੀ ਦਰਬਾਰ), ਸ. ਤਰਲੋਚਨ ਸਿੰਘ (ਸੰਸਦ ਮੈਂਬਰ), ਸ. ਦਰਸ਼ਨ ਸਿੰਘ ਬਰਾੜ ਅਤੇ ਸ. ਨਾਹਰ ਸਿੰਘ ਆਦਿ। 15 ਅਕਤੂਬਰ ਨੂੰ ਮਹਾਰਾਜ ਬੀਰ ਸਿੰਘ ਨਮਿਤ 27 ਸਹਿਜ ਪਾਠਾਂ ਦੇ ਭੋਗ ਪਾਏ ਗਏ।

16 ਅਕਤੂਬਰ ਨੂੰ ਮੇਲੇ ਦੀ ਸਮਾਪਤੀ ਵਾਲੇ ਦਿਨ ਸਤਿਗੁਰੂ ਜੀ ਦੇ ਹਜ਼ੂਰੀ ਕੀਰਤਨੀ ਸੰਤ ਹਰਬੰਸ ਸਿੰਘ ਘੁੱਲਾ ਦਾ ਸਨਮਾਨ ਨਲੂਆ ਕਲਚਰਲ ਅਤੇ ਵੈਲਫੇਅਰ ਸੋਸਾਇਟੀ, ਲੁਧਿਆਣਾ ਵਲੋਂ, ਤਾਨਸੇਨ ਪੁਰਸਕਾਰ 2008,

ਦੇ ਕੇ ਸਨਮਾਨਿਤ ਕੀਤਾ ਗਿਆ। ਉਸੇ ਦਿਨ ਹੀ ਟਰਾਂਟੋ ਦੀ ਸੰਗਤ ਨੇ, ਜਿਨ੍ਹਾਂ ਨੇ ਇਹ ਸਾਰਾ ਮੇਲਾ ਕਰਵਾਇਆ ਸੀ ਹਾਜ਼ਰ ਹੋ ਕੇ, ਸਤਿਗੁਰੂ ਜੀ ਦੀ ਸੇਵਾ ਵਿਚ ਤਿਲ ਫੁੱਲ ਭੇਂਟ ਕਰਕੇ, ਸਤਿਗੁਰੂ ਜੀ ਅਤੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਉਸੇ ਦਿਨ 21 ਆਨੰਦ ਕਾਰਜ ਕੀਤੇ ਗਏ ਅਤੇ 101 ਸਹਿਜ ਪਾਠਾਂ ਦੇ ਭੋਗ ਪਾਏ ਗਏ। ਜਪ ਪ੍ਰਯੋਗ ਦੇ ਇਨ੍ਹਾਂ ਦਿਨਾਂ ਵਿਚ, ਡਾ. ਇਕਬਾਲ ਸਿੰਘ ਵਲੋਂ ਯੋਗ ਸਾਧਨਾ ਦਾ ਅਭਿਆਸ ਲਗਾਤਾਰ ਕਰਵਾਇਆ ਜਾਂਦਾ ਰਿਹਾ, ਕੁਦਰਤੀ ਇਲਾਜ ਦੇ ਲਾਭਾਂ ਬਾਰੇ ਵੀ ਦੱਸਿਆ ਜਾਂਦਾ ਰਿਹਾ। ਇਸ ਮੇਲੇ ਵਿਚ ਭਾਰਤ ਤੋਂ ਬਿਨਾਂ ਵਿਦੇਸ਼ਾਂ, ਯੂ.ਕੇ, ਕੈਨੇਡਾ, ਥਾਈਲੈਂਡ, ਅਸਟ੍ਰੇਲੀਆ, ਦੱਖਣੀ ਅਫਰੀਕਾ ਆਦਿ ਦੇਸ਼ਾਂ ਤੋਂ ਵੀ ਬਹੁਤ ਸਾਰੇ ਇਸਤਰੀ, ਪੁਰਸ਼ ਸ੍ਰੀ ਸਤਿਗੁਰੂ ਜੀ ਦੀ ਅਸੀਸ ਪ੍ਰਾਪਤ ਕਰਨ ਲਈ ਪਹੁੰਚੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਪ੍ਰਵਚਨਾਂ ਵਿਚ ਫ਼ਰਮਾਨ ਕੀਤਾ ਕਿ ਇਨ੍ਹਾਂ ਸੀਡੀਆਂ ਦਾ ਵੀ ਲਾਭ ਉਠਾਓ ਪਰ ਆਪ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰੋ। ਹਰ ਪਰਵਾਰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ, ਹਰ ਮਹੀਨੇ ਆਦਿ ਗ੍ਰੰਥ ਸਾਹਿਬ ਦਾ ਇਕ ਪਾਠ ਜ਼ਰੂਰ ਕਰੇ। ਸਤਿਗੁਰੂ ਜੀ ਨੇ ਆਈਆਂ ਸੰਗਤਾਂ ਨੂੰ ਅਪਾਰ ਖੁਸ਼ੀਆਂ ਬਖਸ਼ੀਆਂ।

**ਮਹਾਰਾਜ ਬੀਰ ਸਿੰਘ ਨੂੰ ਸ਼ਰਧਾਂਜਲੀਆਂ**

**(18 ਅਕਤੂਬਰ 1923 ਤੋਂ 11 ਅਕਤੂਬਰ 2008)**

ਮਹਾਰਾਜ ਬੀਰ ਸਿੰਘ ਨਾਮਧਾਰੀ ਪੰਥ ਵਿਚ ਉਚ ਕੋਟੀ ਦੇ ਸਨਮਾਨ ਯੋਗ ਆਦਰਸ਼ ਪੁਰਸ਼ ਕਰ ਕੇ ਜਾਣੇ ਜਾਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਸਪੁੱਤਰ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਛੋਟੇ ਭਾਈ ਹੋਣ ਕਾਰਨ, ਨਾਮਧਾਰੀ ਪੰਥ ਵਿਚ ਇਸ ਬਹੁਗੁਣ ਸੰਪਨ ਹਸਤੀ ਦਾ ਬੜਾ ਆਦਰ ਮਾਣ ਸੀ। 11 ਅਕਤੂਬਰ 2008 ਨੂੰ ਦਿਲ ਦਾ ਗੰਭੀਰ ਦੌਰਾ ਪੈਣ ਕਾਰਨ ਆਪ ਇਸ ਅਸਾਰ ਸੰਸਾਰ ਤੋਂ 85 ਸਾਲ ਦੀ ਆਯੂ ਭੋਗ ਕੇ ਨਾਮਧਾਰੀ ਪੰਥ ਨੂੰ ਸਦੀਵੀ ਵਿਛੋੜਾ ਦੇ ਗਏ।

ਮਹਾਰਾਜ ਬੀਰ ਸਿੰਘ ਜੀ ਦਾ ਜਨਮ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੂਪਿੰਦਰ ਕੌਰ ਦੇ ਗ੍ਰਿਹਿ ਵਿਖੇ 18 ਅਕਤੂਬਰ 1923 ਨੂੰ ਸ੍ਰੀ ਭੈਣੀ ਸਾਹਿਬ

ਵਿਖੇ ਹੋਇਆ। ਕੇਵਲ ਇੱਕ ਸਾਲ ਹੀ ਆਪ ਜੀ ਨੇ ਮਾਤਾ ਭੁਪਿੰਦਰ ਕੌਰ ਦੇ ਮਾਤ ਪ੍ਰੇਮ ਨੂੰ ਮਾਣਿਆ। 1924 ਵਿਚ ਮਾਤਾ ਭੁਪਿੰਦਰ ਕੌਰ ਦੇ ਅਕਾਲ ਚਲਾਣੇ ਪਿਛੋਂ ਦੋਵੇਂ ਭਰਾਵਾਂ, ਬਾਬਾ ਜਗਜੀਤ ਸਿੰਘ ਅਤੇ ਬਾਬਾ ਬੀਰ ਸਿੰਘ ਦੀ ਪਰਵਰਿਸ਼ ਗੁਰੂ ਸਿੱਖਾਂ ਦੀ ਸੇਵਾ ਸੰਭਾਲ ਵਿਚ ਹੋਈ। ਸ੍ਰੀ ਭੈਣੀ ਸਾਹਿਬ ਵਿਖੇ ਹੀ ਆਪ ਜੀ ਨੇ ਸ਼ਾਂਤੀ ਤੇ ਕ੍ਰਾਂਤੀ ਦੀ ਇਸ ਨਗਰੀ ਵਿਚ, ਆਪਣਾ ਬਚਪਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਗਰਾਨੀ ਵਿਚ ਗੁਜ਼ਾਰਿਆ ਅਤੇ ਵਿੱਦਿਆ ਤੇ ਸਰਬਪੱਖੀ ਗਿਆਨ ਏਥੋਂ ਹੀ ਪ੍ਰਾਪਤ ਕਰਕੇ, ਜੀਵਨ ਵਿਚ ਪ੍ਰਵਾਨ ਚੜ੍ਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਦਰਸ਼ਿਤਾ ਤੇ ਨਿਗਰਾਨੀ ਵਿਚ, ਆਪ ਸ੍ਰੀ ਭੈਣੀ ਸਾਹਿਬ ਵਿਚ ਸਥਾਪਤ ਵਿਦਿਆਲੇ ਤੋਂ ਸੁਸਿੱਖਿਅਤ ਹੋ ਕੇ, ਬਹੁਗੁਣਾਂ ਵਿਚ ਪ੍ਰਬੀਨਤਾ ਹਾਸਲ ਕਰਕੇ, ਨਾਮਧਾਰੀ ਪੰਥ ਵਿਚ ਸਤਿਕਾਰ ਯੋਗ ਹਸਤੀ ਵਜੋਂ ਪ੍ਰਗਟ ਹੋਏ। ਬਚਪਨ ਤੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਯੋਗ ਕਾਰਨ, ਨਾਮਧਾਰੀ ਪੰਥ ਦੇ ਵਾਧੇ ਤੇ ਵਿਸਥਾਰ ਵਿਚ, ਠੋਸ ਯੋਗਦਾਨ ਪਾਉਂਦੇ ਰਹੇ। ਜਿਥੇ ਆਪ ਨੇ ਗੁਰਮਤਿ ਅਨੁਸਾਰ ਆਪਣੇ ਜੀਵਨ ਨੂੰ ਢਾਲਿਆ ਉਥੇ ਪੂਰਨ ਰਹਿਤ ਮਰਯਾਦਾ ਵਿਚ ਵਿਚਰਦੇ ਹੋਇਆਂ, ਅਨੇਕ ਕਾਰਜਾਂ ਵਿਚ ਵੱਡੀ ਭੂਮਿਕਾ ਨੂੰ ਨਿਭਾਇਆ। ਜਿੱਥੇ ਆਪ ਗੁਰਬਾਣੀ ਵਿਚ, ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਉੱਚ ਕੋਟੀ ਦੇ ਪਾਠਕ ਸਨ, ਉਥੇ ਸੰਗੀਤ ਵਿਚ ਵੀ ਆਪ ਨੂੰ ਪੂਰਨ ਮੁਹਾਰਤ ਹਾਸਲ ਸੀ। ਪਸ਼ੂ ਧਨ ਬਾਰੇ ਆਪ ਜੀ ਦਾ ਗਿਆਨ ਬੜਾ ਪਰਪੱਕ ਸੀ। ਪਸ਼ੂਆਂ ਦੀਆਂ ਵੱਖ ਵੱਖ ਨਸਲਾਂ ਬਾਰੇ, ਆਪ ਪੂਰਾ ਗਿਆਨ ਰਖਦੇ ਸਨ। ਕਈ ਪਸ਼ੂ ਪ੍ਰਦਰਸ਼ਨੀਆਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਵਿਚ, ਆਪ ਨੇ ਆਪਣੇ ਪ੍ਰਬੰਧ ਹੇਠ ਕਰਵਾਈਆਂ। ਸੰਗੀਤ ਵਿਚ ਆਪ ਤਬਲਾ ਤੇ ਪਖਾਵਜ ਦੀ ਸੰਗਤ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਯੋਗੀ ਵਜੋਂ ਕਰਦੇ। ਸੰਗੀਤ ਵਿਚ ਬਹੁਤ ਸਾਰੇ ਸਿੱਖਿਆਰਥੀਆਂ ਨੇ, ਆਪ ਜੀ ਤੋਂ ਸ਼ਾਸਤਰੀ ਤੇ ਗੁਰਮਤ ਸੰਗੀਤ ਦੀ ਸਿੱਖਿਆ ਪ੍ਰਾਪਤ ਕਰ ਕੇ, ਪ੍ਰਬੀਨਤਾ ਹਾਸਲ ਕੀਤੀ। ਆਪ ਜੀ ਨੇ ਉਚ ਕੋਟੀ ਦੇ ਰਾਜਨੀਤਕ ਨੇਤਾਵਾਂ ਨਾਲ, ਸਦਾ ਸੰਪਰਕ ਬਣਾਈ ਰੱਖਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਤੇ ਆਗਿਆ ਅਨੁਸਾਰ, ਕਈ ਵੱਡੇ ਵੱਡੇ ਕਾਰਜ ਨੇਪਰੇ ਚਾੜ੍ਹੇ। 1947 ਦੀ ਦੇਸ਼ ਵੰਡ ਸਮੇਂ, ਆਪ ਜੀ ਨੇ ਪੱਛਮੀ ਪੰਜਾਬ ਤੋਂ ਉਜੜ

ਕੇ ਆਏ ਨਾਮਧਾਰੀ ਪਰਵਾਰਾਂ ਦੇ ਮੁੜ-ਵਸੇਬੇ ਅਤੇ ਉਹਨਾਂ ਦੇ ਦਾਵਿਆਂ ਨੂੰ, ਸਰਕਾਰੀ ਅਧਿਕਾਰੀਆਂ ਨਾਲ ਸੰਬੰਧ ਜੋੜ ਕੇ, ਉਹਨਾਂ ਦੇ ਨਿਪਟਾਰੇ ਅਤੇ ਮੁੜ-ਵਸੇਬੇ ਵਿਚ, ਮਹੱਤਵਪੂਰਨ ਕਾਰਜ ਕੀਤਾ।

ਆਪ ਇਕ ਸਿੱਧ-ਹਸਤ ਲੇਖਕ ਵੀ ਸਨ ਜੋ ਉਹਨਾਂ ਦੀ ਰਚੀ ਹੋਈ ਪੁਸਤਕ 'ਗ੍ਰੰਥ ਗੁਰੂ ਵਿਚਾਰ' ਤੇ ਹੋਰ ਰਚਨਾਵਾਂ ਤੋਂ ਸਿੱਧ ਹੁੰਦਾ ਹੈ। ਆਪ ਜੀ ਦਾ ਆਨੰਦ ਕਾਰਜ ਅਕਤੂਬਰ 1951 ਨੂੰ ਬੀਬੀ ਦਲੀਪ ਕੌਰ ਜੀ ਨਾਲ ਹੋਇਆ। ਆਪ ਜੀ ਦੇ ਗ੍ਰਿਹਿ ਵਿਖੇ ਦੋ ਸਪੁੱਤਰ, ਠਾਕੁਰ ਦਲੀਪ ਸਿੰਘ ਤੇ ਠਾਕੁਰ ਉਦੇ ਸਿੰਘ ਹੋਏ, ਜਿਨ੍ਹਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਹੀ ਅਥਾਹ ਪ੍ਰੇਮ ਨੂੰ ਮਾਣਿਆ ਹੈ।

11 ਅਕਤੂਬਰ 2008 ਨੂੰ ਆਪ ਜੀ ਦੇ ਅਕਾਲ ਚਲਾਣੇ ਦੀ ਖਬਰ ਸੁਣ ਕੇ, ਦੇਸ਼ਾਂ ਵਿਦੇਸ਼ਾਂ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਸਾਧ ਸੰਗਤ, ਆਪ ਜੀ ਦੇ ਅੰਤਿਮ ਦਰਸ਼ਨਾਂ ਲਈ ਸ੍ਰੀ ਭੈਣੀ ਸਾਹਿਬ ਪਹੁੰਚੀ। 12 ਅਕਤੂਬਰ 2008 ਨੂੰ ਆਪ ਜੀ ਦਾ ਅੰਤਿਮ ਸੰਸਕਾਰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਾਜ਼ਰੀ ਵਿਚ, ਬੇਅੰਤ ਸੰਗਤਾਂ ਅਤੇ ਸ਼ੋਕਾਕੁਲ ਜਨਸਮੂਹ ਦੇ ਇਕੱਠ ਵਿਚ ਹੋਇਆ।

15 ਅਕਤੂਬਰ 2008 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਹਾਰਾਜ ਬੀਰ ਸਿੰਘ ਜੀ ਨਮਿਤ, ਗੁਰਬਾਣੀ ਪਾਠ, ਭੋਗਾਂ ਦੀਆਂ ਅੰਤਿਮ ਰਸਮਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੀ ਸੰਪੰਨ ਹੋਈਆਂ।

ਮਹਾਰਾਜ ਬੀਰ ਸਿੰਘ ਜੀ ਦੇ ਜੀਵਨ ਅਤੇ ਕੀਤੇ ਗਏ ਮਹਾਨ ਕਾਰਜਾਂ ਤੇ ਯੋਗਦਾਨ ਬਾਰੇ ਸਤਿਜੁਗ ਦੇ ਅਕਤੂਬਰ 2008 ਦੇ ਅੰਕਾਂ ਵਿਚ ਬਹੁਤ ਸਾਰੇ ਲੇਖ ਪ੍ਰਕਾਸ਼ਿਤ ਹੋਏ ਹਨ।

24 ਅਕਤੂਬਰ ਨੂੰ ਪ੍ਰਸਿੱਧ ਫਿਲਮ ਅਭਿਨੇਤਾ ਅਤੇ ਸੰਸਦ ਮੈਂਬਰ ਸ੍ਰੀ ਧਰਮਿੰਦਰ ਜੋ ਸਾਹਨੇਵਾਲ ਦੇ ਵਾਸੀ ਹਨ, ਸਤਿਗੁਰੂ ਜੀ ਦੇ ਦਰਸ਼ਨ ਕਰਨ, ਸ੍ਰੀ ਭੈਣੀ ਸਾਹਿਬ ਪਹੁੰਚੇ। ਸ੍ਰੀ ਧਰਮਿੰਦਰ ਨੇ ਨਾਮਧਾਰੀ ਸ਼ਹੀਦਾਂ ਦੀ ਯਾਦ ਨੂੰ ਯਾਦ ਕਰਦਿਆਂ ਕਿਹਾ ਕਿ ਕੂਕਿਆਂ ਦੀਆਂ ਸ਼ਹੀਦੀਆਂ ਬੇ ਮਿਸਾਲ ਹਨ। ਮੈਂ ਜਦੋਂ ਵੀ ਮਲੇਰਕੋਟਲੇ ਜਾਂਦਾ ਹਾਂ ਤਾਂ ਕੂਕਾ ਸ਼ਹੀਦੀ ਸਮਾਰਕ ਪਹੁੰਚ ਕੇ ਸਿਰ ਝੁਕਾਉਂਦਾ ਹਾਂ। ਸ੍ਰੀ ਸਤਿਗੁਰੂ ਜੀ ਵਲੋਂ ਨਾਮਧਾਰੀ ਸਨਮਾਨ ਚਿੰਨ੍ਹ ਦੀ ਪ੍ਰਾਪਤੀ ਕਰਕੇ ਅਤੇ

ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਸ੍ਰੀ ਭੈਣੀ ਸਾਹਿਬ ਦੇ ਯਾਦਗਾਰੀ ਸਥਾਨਾਂ ਦੇ ਦਰਸ਼ਨ ਕਰਕੇ, ਸ੍ਰੀ ਧਰਮਿੰਦਰ ਖੁਸ਼ੀ ਖੁਸ਼ੀ ਵਿਦਾ ਹੋਏ।

**ਪ੍ਰੋ. ਪ੍ਰੀਤਮ ਸਿੰਘ ਪਟਿਆਲਾ ਦਾ ਅਕਾਲ ਚਲਾਣਾ**

ਨਾਮਧਾਰੀ ਸਤਿਗੁਰੂ ਸਾਹਿਬਾਨ ਪੰਜਾਬੀ ਭਾਸ਼ਾ ਤੇ ਪੰਜਾਬੀ ਲੇਖਕਾਂ ਬਾਰੇ, ਸਦਾ ਹੀ ਅਪਾਰ ਸਨੇਹ ਰਖਦੇ ਆਏ ਹਨ ਅਤੇ ਸਮੇਂ ਸਮੇਂ ਸਿਰ, ਸਤਿਗੁਰੂ ਸਾਹਿਬਾਨ ਦੇ ਆਦੇਸ਼ ਅਨੁਸਾਰ, ਨਾਮਵਰ ਪੰਜਾਬੀ ਸਾਹਿਤਕਾਰਾਂ ਤੇ ਲੇਖਕਾਂ ਦਾ ਸਨਮਾਨ ਵੀ ਕੀਤਾ ਜਾਂਦਾ ਰਿਹਾ ਹੈ।

ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਪੂਰਨ ਤੌਰ 'ਤੇ ਸਮਰਪਿਤ ਪ੍ਰੋ. ਪ੍ਰੀਤਮ ਸਿੰਘ ਪਟਿਆਲਾ ਵਖ ਵਖ ਖੇਤਰਾਂ, ਪੰਜਾਬੀ ਸਾਹਿਤ ਸਭਾਵਾਂ ਤੇ ਪੰਜਾਬੀ ਸਾਹਿਤ ਅਕੈਡਮੀ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਉਚ ਅਹੁੱਦਿਆਂ ਤੇ ਰਹਿ ਕੇ, ਪੰਜਾਬੀ ਭਾਸ਼ਾ ਤੇ ਪੰਜਾਬੀਅਤ ਦੀ ਸੇਵਾ ਵਿਚ ਸਦਾ ਜੁੱਟੇ ਰਹੇ।

ਆਪ ਜੀ ਦਾ ਜਨਮ ਪਟਿਆਲਾ ਵਿਖੇ ਹੀ ਜਨਵਰੀ 1918 ਵਿਚ ਹੋਇਆ ਅਤੇ 25 ਅਕਤੂਬਰ 2008 ਨੂੰ, ਆਪ ਜੀ ਦਾ ਦੇਹਾਂਤ ਹੋ ਗਿਆ। ਪ੍ਰੋ. ਪ੍ਰੀਤਮ ਸਿੰਘ ਜੀ ਕਈ ਵਾਰ ਸ੍ਰੀ ਭੈਣੀ ਸਾਹਿਬ, ਸਤਿਗੁਰੂ ਜੀ ਦੇ ਦਰਸ਼ਨ ਕਰਨ ਪਹੁੰਚਦੇ ਰਹੇ ਅਤੇ ਆਪਣੇ ਮਨੋਹਰ ਵਿਚਾਰਾਂ ਦਵਾਰਾ, ਸੰਗਤ ਨੂੰ ਨਵਾਂ ਗਿਆਨ ਦੇਂਦੇ ਰਹੇ। ਪ੍ਰੋ. ਕਿਰਪਾਲ ਸਿੰਘ ਕਸੇਲ ਦੇ ਅਭਿਨੰਦਨ ਸਮਾਰੋਹ ਅਤੇ ਸ਼੍ਰੀ ਪ੍ਰੀਤਮ ਸਿੰਘ ਕਵੀ ਦੇ ਸ਼ਰਧਾਜਲੀ ਸਮਾਗਮ ਉਤੇ, ਆਪ ਜੀ ਨੇ ਇਨ੍ਹਾਂ ਲੇਖਕਾਂ ਬਾਰੇ, ਆਪਣੇ ਬਹੁਮੁੱਲੇ ਵਿਚਾਰ ਪ੍ਰਗਟਾਏ।

ਪੰਜਾਬੀ ਭਾਸ਼ਾ ਅਤੇ ਸਾਹਿਤ ਲਈ ਸਮਰਪਿਤ, ਪ੍ਰੋ. ਪ੍ਰੀਤਮ ਸਿੰਘ ਜੀ ਦੇ ਭੋਗ ਸਮੇਂ, ਤਦੋਂਕੇ ਗੁ. ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਉਹਨਾਂ ਦੇ ਸਪੁੱਤਰ ਡਾ. ਜੈ ਰੂਪ ਸਿੰਘ ਨੂੰ, ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਦਰਬਾਰ ਵਲੋਂ ਦਸਤਾਰ ਭੇਟ ਕਰਨ ਲਈ ਆਪਣੇ ਸੇਵਕ ਹਰਪਾਲ ਸਿੰਘ ਨੂੰ ਉਚੇਚੇ ਤੌਰ 'ਤੇ ਭੇਜਿਆ। ਪ੍ਰੋ. ਪ੍ਰੀਤਮ ਸਿੰਘ ਜਦੋਂ ਵੀ ਸ੍ਰੀ ਭੈਣੀ ਸਾਹਿਬ ਜਾਂਦੇ ਸਨ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵਿਚਾਰ ਗੋਸ਼ਟੀਆਂ ਹੁੰਦੀਆਂ।

28 ਅਕਤੂਬਰ ਨੂੰ ਦੀਵਾਲੀ ਦਾ ਪੁਰਬ ਵੀ ਸ੍ਰੀ ਸਤਿਗੁਰੂ ਜੀ ਦੀ

ਸਰਪ੍ਰਸਤੀ ਵਿਚ, ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਹਜ਼ੂਰੀ ਦੀਵਾਨ ਨਿਤ ਵਾਂਗ ਹੀ ਸਜਦੇ। ਇਸ ਸਮੇਂ 22 ਸਹਿਜ ਪਾਠਾਂ ਦੇ ਭੋਗ ਪਾਏ ਗਏ।

ਨਵੰਬਰ ਮਹੀਨੇ ਵਿਚ ਸਤਿਗੁਰੂ ਜੀ ਨੇ ਕਈ ਪਿੰਡਾਂ ਤੇ ਸ਼ਹਿਰਾਂ ਵਿਚ ਸੰਗਤਾਂ ਨੂੰ ਦਰਸ਼ਨ ਦੇ ਕੇ ਖੁਸ਼ੀਆਂ ਬਖਸ਼ੀਆਂ। ਇਨ੍ਹਾਂ ਵਿਚ ਚਚਰਾੜੀ, ਫਗਵਾੜਾ, ਨਵਾਂ ਸ਼ਹਿਰ ਖਿਆਲਾ ਤੇ ਮੁਹਾਵਾ ਆਦਿ ਸਨ। ਜਿਥੇ ਸਤਿਗੁਰੂ ਜੀ ਨੇ ਆਈਆਂ ਸੰਗਤਾਂ ਨੂੰ ਦਰਸ਼ਨ ਦੇ ਕੇ ਕਿਰਤਾਰਥ ਕੀਤਾ ਉਥੇ ਰਮੇਸ਼ ਨਗਰ ਦਿੱਲੀ ਦੀ ਸਾਧ ਸੰਗਤ ਨੇ 16 ਨਵੰਬਰ ਨੂੰ ਸਤਿਗੁਰੂ ਜੀ ਦਾ 89ਵਾਂ ਪ੍ਰਕਾਸ਼ ਪੁਰਬ ਮਨਾਇਆ। ਪਰ ਨਵੰਬਰ ਮਹੀਨੇ ਦਾ ਸਭ ਤੋਂ ਨਵੇਕਲਾ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦਾ 25 ਨਵੰਬਰ ਦਾ ਇਕ ਸਮਾਗਮ ਸੀ, ਜੋ ਕੂਕਾ ਲਹਿਰ ਦੇ 150 ਸਾਲਾ ਸਮਾਗਮਾਂ ਦੀ ਹੀ ਇਕ ਕੜੀ ਸੀ। ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਆਰ.ਐਸ.ਸੋਬਤੀ, ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸੁਰਿਦਰ ਸਿੰਘ ਨਾਮਧਾਰੀ ਆਦਿ ਪ੍ਰਧਾਨਗੀ ਮੰਡਲ ਵਿਚ ਸ਼ਾਮਲ ਸਨ। ਇਸ ਵਿਚਾਰ ਗੋਸ਼ਟੀ ਵਿਚ ਡਾ. ਜੇ.ਐਸ.ਗਰੇਵਾਲ, ਸਵਰਨ ਸਿੰਘ ਸਨੇਹੀ, ਸੁਵਰਨ ਸਿੰਘ ਵਿਰਕ, ਹਰਪਾਲ ਸਿੰਘ ਸੇਵਕ ਤੇ ਸੂਬਾ ਸੁਰਿਦਰ ਕੌਰ ਖਰਲ ਨੇ ਆਪਣੇ ਵਿਚਾਰ ਪ੍ਰਗਟਾਏ। ਬਹੁਤ ਸਾਰਿਆਂ ਬੁਲਾਰਿਆਂ ਦਾ ਇਹ ਵਿਚਾਰ, ਉੱਭਰ ਕੇ ਸਾਹਮਣੇ ਆਇਆ ਕਿ ਇਤਿਹਾਸ ਲੇਖਕਾਂ ਨੇ, ਕੂਕਾ ਲਹਿਰ ਨੂੰ ਉਸਦਾ ਬਣਦਾ ਸਥਾਨ ਨਹੀਂ ਦਿੱਤਾ। ਇਸ ਦੇ ਕਈ ਕਾਰਨ ਹੋ ਸਕਦੇ ਹਨ। ਇਤਿਹਾਸ ਖੋਜੀਆਂ ਨੂੰ ਇਸ ਸੰਬੰਧ ਵਿੰਚ ਨਵੀਂ ਖੋਜ ਕਰ ਕੇ, ਕੂਕਾ ਲਹਿਰ ਨੂੰ ਭਾਰਤ ਦੇ ਇਤਿਹਾਸ ਵਿਚ ਯੋਗ ਸਥਾਨ ਦੇਣ ਲਈ, ਹੋਰ ਖੋਜ ਕਾਰਜ ਕਰਨਾ ਚਾਹੀਦਾ ਹੈ।

ਇਸ ਵਿਚਾਰ ਗੋਸ਼ਟੀ ਵਿਚ ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ ਨੇ ਇਤਿਹਾਸ ਖੋਜੀਆਂ ਨੂੰ, ਇਸ ਸੰਬੰਧੀ ਹੋਰ ਕਾਰਜ ਕਰਨ ਲਈ ਕਿਹਾ ਕਿ "ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਸਿੱਖਾਂ ਨੇ, ਸਮਾਜ ਨੂੰ ਬ੍ਰਾਹਮਣਵਾਦੀ ਰਸਮਾਂ ਰੀਤਾਂ ਦੀ ਪਕੜ ਨੂੰ ਤੋੜ ਕੇ, ਨਵੀਂ ਸਥਾਪਤ ਸਿੱਖ ਗੁਰ-ਮਰਯਾਦਾ ਵਲ ਲਗਾਇਆ।" ਇਸ ਵਿਚਾਰ ਗੋਸ਼ਟੀ ਵਿਚ ਗੁਰੂ ਰਾਮ ਸਿੰਘ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਸਾਬਕਾ ਮੁਖੀ, ਡਾ.

ਸਤਿੰਦਰ ਸਿੰਘ ਤੇ ਵਰਤਮਾਨ ਮੁੱਖੀ ਡਾ. ਜੋਗਿੰਦਰ ਸਿੰਘ ਤੇ ਦਿੱਲੀ ਯੂਨੀਵਰਸਿਟੀ ਦੇ ਡਾ. ਜਗਬੀਰ ਸਿੰਘ ਨੇ ਚਰਚਾ ਵਿਚ ਹਿੱਸਾ ਲਿਆ।

ਇਸ ਵਿਚਾਰ ਗੋਸ਼ਟੀ ਵਿਚ ਡਾ. ਜੇ.ਐਸ. ਗਰੇਵਾਲ ਤੋਂ ਬਿਨਾਂ ਹੇਠ ਲਿਖੇ ਪਰਚੇ ਪੜ੍ਹੇ ਗਏ

| ਲੇਖਕ | |
|---|---|
| 1. ਸਵਰਨ ਸਿੰਘ ਸਨੇਹੀ | ਕੂਕਾ ਲਹਿਰ ਦਾ ਸਿਧਾਂਤਕ ਅਤੇ ਇਤਿਹਾਸਕ ਸੰਦਰਭ |
| 2. ਸੁਵਰਨ ਸਿੰਘ ਵਿਰਕ | ਕੂਕਾ ਲਹਿਰ ਦਾ ਬਸਤੀਵਾਦ ਵਿਰੋਧੀ ਪੰਜਾਬੀ ਸਾਹਿਤ |
| 3. ਜਸਵਿੰਦਰ ਸਿੰਘ ਇਤਿਹਾਸਕਾਰ | ਕੌਮੀ ਸੁਤੰਤਰਤਾ ਸੰਗ੍ਰਾਮ ਵਿਚ ਕੂਕਾ ਲਹਿਰ ਦਾ ਯੋਗਦਾਨ |
| 4. ਸੁਰਿੰਦਰ ਕੌਰ ਖਰਲ | ਨਾਮਧਾਰੀ ਲਹਿਰ ਵਿਚ ਇਸਤਰੀਆਂ ਦਾ ਯੋਗਦਾਨ |
| 5. ਹਰਪਾਲ ਸਿੰਘ ਸੇਵਕ | ਕੂਕਾ ਲਹਿਰ ਅਤੇ ਗੁਰਮਤਿ ਸੰਗੀਤ |
| 6. ਡਾ. ਸੁਖਮਨੀ ਬਲ ਰਿਆੜ | ਕੂਕਾ ਲਹਿਰ ਅਤੇ ਨਾਰੀ-ਸਸ਼ਕਤੀਕਰਨ |

ਸੇਵਕ ਹਰਪਾਲ ਸਿੰਘ ਦੇ ਯਤਨਾਂ ਸਦਕਾ, ਨਾਮਧਾਰੀ ਚਿੱਤਰਾਂ ਤੇ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ। ਜਿਸ ਨੂੰ ਦਰਸ਼ਕਾਂ ਨੇ ਬੜੀ ਉਤਸ਼ਕਤਾ ਨਾਲ ਦੇਖਿਆ।

**ਦੋ ਰਤਨਾ ਦੀ ਯਾਦ ਵਿਚ ਮੇਲਾ**

26 ਨਵੰਬਰ ਨੂੰ ਗਿਆਨੀ ਸਿੰਘ (ਗਿਆਨਾ ਸਿੰਘ) ਅਤੇ ਰਤਨ ਸਿੰਘ ਨਾਈਵਾਲਾ ਨੂੰ, ਜਿਨ੍ਹਾਂ ਨੂੰ ਰਾਏਕੋਟ ਦੇ ਸ਼ਹੀਦੀ ਸਾਕੇ ਦੇ ਸ਼ਹੀਦਾਂ ਨੂੰ ਉਕਸਾਉਣ ਦੇ ਦੋਸ਼ ਵਿਚ, 26 ਨਵੰਬਰ 1871 ਨੂੰ ਲੁਧਿਆਣੇ ਦੀ ਸੈਂਟ੍ਰਲ ਜੇਹਲ ਦੇ ਬਾਹਰ ਵਾਰ ਬੋਹੜ ਦੇ ਦਰਖਤ ਨਾਲ ਫਾਂਸੀ ਦੀ ਸਜ਼ਾ ਦੇ ਕੇ, ਸ਼ਹੀਦ ਕੀਤਾ ਗਿਆ ਸੀ ਉਹਨਾਂ ਨਿਰਦੋਸ਼ ਸ਼ਹੀਦਾਂ ਦੀ ਯਾਦ ਵਿਚ, ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੰਮੇਲਨ ਕੀਤਾ ਗਿਆ।

ਦੁਪਹਿਰ ਦੇ ਦੀਵਾਨ ਵਿਚ ਇਨ੍ਹਾਂ ਸ਼ਹੀਦਾਂ ਬਾਰੇ ਬੁਲਾਰਿਆਂ ਵਲੋਂ ਵਿਸਥਾਰ ਪੂਰਵਕ ਚਾਨਣਾ ਪਾਇਆ ਗਿਆ। ਇਸ ਅਵਸਰ ਉਤੇ 14 ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ। ਉਹ ਕੌਮਾਂ ਹੀ ਜ਼ਿੰਦਾ ਰਹਿੰਦੀਆਂ ਹਨ ਜੋ ਆਪਣੇ ਸ਼ਹੀਦਾਂ ਨੂੰ ਯਾਦ ਰਖਦੀਆਂ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੁਕਮ ਕੀਤਾ ਸੀ ਕਿ "ਕਾਕਾ ਸ਼ਹੀਦਾਂ ਦੀ ਯਾਦ ਜ਼ਰੂਰ ਮਨਾਇਆ ਕਰਨਾ।"

**ਪ੍ਰਸਿੱਧ ਨਾਮਧਾਰੀ ਲੇਖਕ ਤਾਰਾ ਸਿੰਘ ਅਨਜਾਣ ਦੀਆਂ ਪੁਸਤਕਾਂ ਬਾਰੇ ਵਿਚਾਰ ਗੋਸ਼ਟੀ**

6 ਦਸੰਬਰ ਨੂੰ ਦਿੱਲੀ ਵਿਖੇ ਪੰਜਾਬੀ ਦੇ ਸ਼੍ਰੋਮਣੀ ਵਾਰਤਕਕਾਰ ਤੇ ਨਾਮਧਾਰੀ ਇਤਿਹਾਸ ਦੇ ਡੇਢ ਦਰਜਨ ਤੋਂ ਵੀ ਵਧੇਰੇ ਪੁਸਤਕਾਂ ਦੇ ਰਚਨਹਾਰ, ਸ੍ਰੀ ਤਾਰਾ ਸਿੰਘ ਜੀ ਦੇ ਯੋਗਦਾਨ ਬਾਰੇ, ਵਿਚਾਰ ਗੋਸ਼ਟੀ ਕੀਤੀ ਗਈ। ਇਸ ਗੋਸ਼ਟੀ ਵਿਚ, ਪੰਜਾਬੀ ਸਾਹਿਤ ਦੇ ਸ਼੍ਰੋਮਣੀ ਕਵੀ, ਡਾ. ਜਸਵੰਤ ਸਿੰਘ ਨੇਕੀ, ਡਾ. ਨਰਿੰਦਰ ਸਿੰਘ, ਪ੍ਰੋ. ਰਣਜੀਤ ਸਿੰਘ, ਗੁਰਭੇਜ ਸਿੰਘ ਗੁਰਾਇਆ, ਜਸਵਿੰਦਰ ਸਿੰਘ ਇਤਿਹਾਸਕਾਰ, ਡਾ. ਮਨਜੀਤ ਸਿੰਘ, ਹਰਵਿੰਦਰ ਸਿੰਘ ਹੰਸਪਾਲ ਆਦਿ ਵਿਦਵਾਨਾਂ ਨੇ ਭਾਗ ਲਿਆ। ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਇਸ ਗੋਸ਼ਟੀ ਦੀ ਪ੍ਰਧਾਨਗੀ ਕੀਤੀ। ਡਾ. ਨਰਿੰਦਰ ਸਿੰਘ ਅਤੇ ਡਾ. ਮਨਜੀਤ ਸਿੰਘ ਨੇ ਅਨਜਾਣ ਜੀ ਦੀਆਂ ਪੁਸਤਕਾਂ ਬਾਰੇ ਪਰਚੇ ਪੜ੍ਹੇ। ਗੋਸ਼ਟੀ ਵਿਚ ਇਹ ਵਿਚਾਰ ਉੱਭਰ ਕੇ ਆਇਆ ਕਿ ਤਾਰਾ ਸਿੰਘ ਅਨਜਾਣ ਦੀਆਂ ਰਚਨਾਵਾਂ ਦੁਆਰਾ, ਪਾਠ ਪੁਸਤਕਾਂ ਵਿਚ ਹਜ਼ਾਰਾਂ ਵਿਦਿਆਰਥੀਆਂ ਨੂੰ, ਕੂਕਾ ਲਹਿਰ ਦੇ ਯੋਗਦਾਨ ਬਾਰੇ ਜਾਣਕਾਰੀ ਪ੍ਰਾਪਤ ਹੋਈ ਹੈ। ਅਨਜਾਣ ਜੀ ਦੇ ਵਾਰਤਕ ਵਿਚ ਲਿਖੇ ਗਏ ਲੇਖ, ਪੰਜਾਬੀ ਨਿਬੰਧਕਾਰ ਦੇ ਤੌਰ ਤੇ, ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਨਵੇਕਲੀ ਪਛਾਣ ਰੱਖਦੇ ਹਨ। ਬਹੁਤ ਸਾਰੇ ਬੁਲਾਰਿਆਂ ਦਾ ਇਹ ਮੱਤ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਗਈ ਕੂਕਾ ਲਹਿਰ ਬਾਰੇ, ਹੁਣ ਤੱਕ ਪੂਰੀ ਤਰ੍ਹਾਂ ਜਾਣਕਾਰੀ ਲੋਕਾਂ ਤੱਕ ਨਹੀਂ ਪੁੱਜੀ। ਤਾਰਾ ਸਿੰਘ ਅਨਜਾਣ ਦੀਆਂ ਰਚਨਾਵਾਂ ਸੰਕੀਰਣਤਾ ਰਹਿਤ, ਸਾਰਥਕ ਦ੍ਰਿਸ਼ਟੀਕੋਣ ਦੀਆਂ ਧਾਰਨੀ ਹਨ। ਆਪਣੇ ਇਸ਼ਟ ਬਾਰੇ ਸਮਰਪਿਤ ਇਹ ਲੇਖਕ, ਆਪਣੀ ਨਿਵੇਕਲੀ ਪਛਾਣ

ਰੱਖਦਾ ਹੈ।

7 ਦਸੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ, 6 ਆਨੰਦ ਕਾਰਜ ਕੀਤੇ ਗਏ। ਦੁਪਹਿਰ ਦੇ ਦੀਵਾਨ ਵਿਚ ਗੰਗੋਤਰੀ ਤੋਂ ਆਏ ਸੁਆਮੀ ਹਰੀਓਮਾਨੰਦ ਤੇ ਸੁਆਮੀ ਵਿਦੇਸ਼ਾ ਨੰਦ ਨੇ, ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤੇ ਚਾਦਰਾਂ ਭੇਂਟ ਕੀਤੀਆਂ। ਇਸ ਸਮੇਂ 9 ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ।

ਦਸੰਬਰ ਮਹੀਨੇ ਦੇ ਆਖਰੀ ਦਿਨਾਂ ਵਿਚ, ਸਤਿਗੁਰੂ ਜੀ ਨੇ ਆਪਣੇ ਸਿੱਖਾਂ ਸੇਵਕਾਂ ਸਹਿਤ ਜਲੰਧਰ, ਕਪੂਰਥਲਾ ਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ, ਆਪਣੇ ਸੇਵਕਾਂ ਨੂੰ ਉਹਨਾਂ ਦੇ ਘਰਾਂ ਵਿਚ ਜਾਂ ਪਿੰਡਾਂ ਵਿਚ ਸਜਾਏ ਦੀਵਾਨਾਂ ਵਿਚ, ਦਰਸ਼ਨ ਦੇਣ ਦੀ ਕਿਰਪਾ ਕੀਤੀ। ਸੁਲਤਾਨਪੁਰ ਲੋਧੀ ਤੋਂ ਆਪ ਪਿੰਡ ਬੂਸੋਵਾਲ, ਜੋ ਆਪ ਜੀ ਦੇ ਸੇਵਕ ਪ੍ਰਿੰਸੀਪਲ ਅਜੀਤ ਸਿੰਘ ਚੀਮਾ ਦਾ ਪਿੰਡ ਸੀ ਅਤੇ ਉਸਦੇ ਭਰਾ ਗੁਰਮੇਲ ਸਿੰਘ ਚੀਮਾ, ਸਾਬਕਾ ਮੰਤਰੀ ਦੀ ਪੰਜਵੀਂ ਬਰਸੀ ਸਮੇਂ, ਵਿਸ਼ਾਲ ਇਕੱਤਰਤਾ ਵਿਚ ਦਰਸ਼ਨ ਦਿੱਤੇ। ਜਿਥੇ ਬਹੁਤ ਸਾਰੇ ਉੱਘੇ ਵਿਅਕਤੀ, ਰਾਜਨੀਤਕ ਨੇਤਾ ਤੇ ਵਿਸ਼ਾਲ ਸਾਧ ਸੰਗਤ ਹਾਜ਼ਰ ਸੀ। ਇਥੇ ਸ੍ਰੀਮਤੀ ਰਜਿੰਦਰ ਕੌਰ ਭੱਠਲ, ਸ੍ਰੀ ਹਰਨਾਮ ਦਾਸ ਜੌਹਰ, ਸ. ਤੇਜ ਪ੍ਰਕਾਸ਼ ਸਿੰਘ, ਸ. ਗੁਰਬਿੰਦਰ ਸਿੰਘ ਅਟਵਾਲ ਆਦਿ ਹਾਜ਼ਰ ਸਨ। ਇਨ੍ਹਾਂ ਦਿਨ੍ਹਾਂ ਵਿਚ ਹੀ ਆਪ ਨੇ 17 ਦਸੰਬਰ ਨੂੰ, ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਵਿਖੇ ਦਰਸ਼ਨ ਦਿੱਤੇ। ਜਿਥੇ ਬਹੁਤ ਵੱਡੀ ਗਿਣਤੀ ਵਿਚ, ਸਾਧ ਸੰਗਤ ਹਾਜ਼ਰ ਸੀ। ਪਿੰਡ ਮਿਠੜੇ ਜ਼ਿਲ੍ਹਾ ਕਪੂਰਥਲੇ ਵਿਚ ਆਪ ਜੀ ਨੇ ਪੁਛਿਆ 'ਇਸ ਪਿੰਡ ਵਿਚ ਕਿੰਨੇ ਨਾਮਧਾਰੀ ਘਰ ਹਨ?" ਉੱਤਰ ਮਿਲਿਆ ਕੁਝ ਸਾਲ ਪਹਿਲਾਂ ਇਕ ਘਰ ਨਾਮਧਾਰੀਆਂ ਦਾ ਸੀ ਤੇ ਹੁਣ ਅੱਠ ਘਰ ਹਨ। ਸਤਿਗੁਰੂ ਜੀ ਨੇ ਬਚਨ ਕੀਤਾ। ਜਿਥੇ ਇੱਕ ਘਰ ਵੀ ਨਾਮਧਾਰੀਆਂ ਦਾ ਹੋਵੇ, ਉਹ ਸਾਰਾ ਪਿੰਡ ਹੀ ਆਪਣਾ ਹੁੰਦਾ ਹੈ।"

21 ਨਵੰਬਰ ਨੂੰ ਹੰਸਰਾਜ ਮਹਿਲਾ ਕਾਲਜ ਜਲੰਧਰ ਵਿਚ, ਕੂਕਾ ਲਹਿਰ ਦੇ 150 ਸਾਲਾ ਇਤਿਹਾਸ ਨੂੰ ਸਮਰਪਤ, ਸਮਾਗਮ ਹੋਇਆ। ਜਿਸ ਵਿਚ ਸ਼੍ਰੀ ਜਗਦੀਸ਼ ਸਿੰਘ ਵਰਿਆਮ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਇਸਤਰੀ ਜਾਤੀ ਤੇ ਕੀਤੇ ਗਏ ਉਪਕਾਰਾਂ ਅਤੇ ਨਾਮਧਾਰੀ ਲਹਿਰ ਦੇ ਅਨੇਕ ਪੱਖਾਂ ਤੇ ਲੰਮਾਂ

ਵਿਆਖਿਆਨ ਦਿੱਤਾ।

ਸੱਚ ਤਾਂ ਇਹ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦਾ ਹਰ ਦਿਨ ਤੇ ਹਰ ਪਲ ਰੁਝੇਵਿਆਂ ਭਰਿਆ ਤੇ ਜਨ ਉਪਕਾਰੀ ਕਾਰਜਾਂ ਨਾਲ ਭਰਪੂਰ ਹੁੰਦਾ ਹੈ।

ਨਵੰਬਰ 2008 ਦੇ ਭਾਸ਼ਾ ਵਿਭਾਗ ਪੰਜਾਬ ਵਲੋਂ ਮਨਾਏ ਗਏ ਪੰਜਾਬੀ ਸਪਤਾਹ ਦਾ ਇਕ ਦਿਨ, ਨਾਮਧਾਰੀ ਲਹਿਰ ਨੂੰ ਸਮਰਪਿਤ ਸੀ। ਭਾਸ਼ਾ ਵਿਭਾਗ ਵਲੋਂ ਇਹ ਸਮਾਗਮ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਵਿਖੇ ਮਨਾਇਆ ਗਿਆ। ਇਸ ਸਮਾਗਮ ਦੀ ਪ੍ਰਧਾਨਗੀ ਸ੍ਰੀ ਅਬਦੁਲ ਗਫ਼ੂਰ, ਸਾਬਕਾ ਮੰਤਰੀ ਪੰਜਾਬ ਨੇ ਕੀਤੀ। ਸ. ਪਰਮਿੰਦਰ ਸਿੰਘ ਢੀਂਡਸਾ, ਲੋਕ ਨਿਰਮਾਣ ਮੰਤਰੀ, ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਬੁਲਾਰਿਆਂ ਵਲੋਂ ਕੂਕਾ ਲਹਿਰ ਦੇ ਯੋਗਦਾਨ ਬਾਰੇ ਅਤੇ ਭਾਰਤ ਦੇ ਸੁਤੰਤਰਤਾ ਸੰਗਰਾਮ ਇਤਿਹਾਸ ਵਿਚ ਕੂਕਾ ਲਹਿਰ ਦੇ ਸਥਾਨ ਬਾਰੇ ਚਰਚਾ ਵੀ ਕੀਤੀ ਗਈ। ਭਾਸ਼ਾ ਵਿਭਾਗ ਵਲੋਂ ਪ੍ਰਕਾਸ਼ਿਤ ਪੱਤਰਾਂ 'ਪੰਜਾਬੀ ਦੁਨੀਆਂ', 'ਜਨ ਸਹਿਤ' ਅਤੇ 'ਪੰਜਾਬ ਸੌਰਭ' ਵਿਚ ਪ੍ਰਕਾਸ਼ਿਤ ਕੂਕਾ ਲਹਿਰ ਬਾਰੇ ਲਿਖੇ ਲੇਖਾਂ ਦਾ ਉਲੇਖ ਵੀ ਕੀਤਾ ਗਿਆ।

**ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਸੰਸਦ ਭਵਨ ਵਿਚ ਲਗਣਾ**

22 ਦਸੰਬਰ 2008 ਦਾ ਸੁਭਾਗਾ ਦਿਵਸ, ਨਾਮਧਾਰੀ ਜਗਤ ਲਈ ਬੜਾ ਖੁਸ਼ੀਆਂ ਭਰਿਆ ਤੇ ਆਸਾਂ ਭਰਿਆ ਦਿਨ ਸੀ। ਇਸ ਦਿਨ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ, ਸੰਸਦ ਭਵਨ ਵਿਚ, ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਵਲੋਂ ਲਗਾਇਆ ਜਾਣਾ ਸੀ। ਲੋਕ ਸਭਾ ਦੇ ਸਪੀਕਰ ਮਾਣਯੋਗ ਸੋਮਨਾਥ ਚੈਟਰਜੀ ਦੀ ਨਿਗਰਾਨੀ ਹੇਠ ਅਤੇ ਭਾਰਤ ਦੇ ਉਪ ਰਾਸ਼ਟਰਪਤੀ, ਮਾਨਯੋਗ ਸ੍ਰੀ ਹਾਮਿਦ ਅੰਸਾਰੀ, ਸ੍ਰੀਮਤੀ ਅੰਬਿਕਾ ਸੋਨੀ, ਬੀਬੀ ਪਰਨੀਤ ਕੌਰ ਪਟਿਆਲਾ ਅਤੇ ਹੋਰ ਭਾਰਤ ਦੇ ਮੰਤਰੀ ਅਤੇ ਸੰਸਦ ਮੈਂਬਰ ਇਸ ਅਵਸਰ ਤੇ ਹਾਜ਼ਰ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹਾਲ ਵਿਚ ਦਰਸ਼ਨ ਦੇਣ ਸਮੇਂ, ਸਭ ਪਤਵੰਤੇ ਸੱਜਣਾਂ ਨੇ ਖੜ੍ਹੇ ਹੋ ਕੇ ਆਪ ਜੀ ਸਵਾਗਤ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਦੇ ਚਿੱਤਰ ਨਾਲ ਭਾਰਤ ਦੀਆਂ ਹੋਰ ਉੱਘੀਆਂ ਹਸਤੀਆਂ ਸਰਵ ਸ੍ਰੀ ਗੁਰਮੁਖ ਸਿੰਘ ਮੁਸਾਫਿਰ, ਸ. ਸੁਵਰਨ ਸਿੰਘ,

ਬਾਬੂ ਵੀਰ ਕੁੰਵਰ ਸਿੰਘ, ਪ੍ਰੋ. ਰਾਮਧਾਰੀ ਸਿੰਘ ਦਿਨਕਰ, ਸ਼ਹੀਦ ਜਈ ਰਾਜਗੁਰੂ, ਬੀਬੀ ਵਿਪਲਈ ਲੀਲਾ ਰਾਏ ਦੇ ਚਿੱਤਰ ਵੀ ਲਗਾਏ ਗਏ ਸਨ। ਜਿਉਂ ਜਿਉਂ ਇਹਨਾਂ ਚਿੱਤਰਾਂ ਤੋਂ ਪ੍ਰਧਾਨ ਮੰਤਰੀ ਵਲੋਂ ਪਰਦਾ ਹਟਾਇਆ ਜਾਂਦਾ, ਤਿਉਂ ਤਿਉਂ ਤਾੜੀਆਂ ਦੀ ਗੂੰਜ ਨਾਲ, ਬੈਠੇ ਜਨ-ਸਮੂਹ ਵਲੋਂ ਵੀ ਖੁਸ਼ੀ ਦਾ ਪ੍ਰਗਟਾਵਾ ਕੀਤਾ ਜਾਂਦਾ। ਇਨ੍ਹਾਂ ਚਿੱਤਰਾਂ ਨੂੰ ਜੋ ਵੱਖ ਵੱਖ ਸੰਸਥਾਵਾਂ ਵਲੋਂ ਬਣਵਾਏ ਗਏ, ਚਿੱਤਰਕਾਰਾਂ ਨੂੰ ਵੀ ਇਸ ਸਮਾਗਮ ਵਿਚ ਸਨਮਾਨਿਤ ਕੀਤਾ ਗਿਆ।ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ, ਕੂਕਾ ਯਾਦਗਾਰੀ ਟ੍ਰਸਟ ਵੱਲੋਂ, ਸ੍ਰੀ ਬਲਵਿੰਦਰ ਸਿੰਘ ਚਿੱਤਰਕਾਰ ਖੰਨਾ ਨੇ ਤਿਆਰ ਕੀਤਾ ਸੀ।

ਇਸ ਅਵਸਰ ਉਤੇ ਜਿਹੜੀ ਪੁਸਤਕ, ਇਨ੍ਹਾਂ ਮਾਨਵਰ ਕੌਮੀ ਹਸਤੀਆਂ ਬਾਰੇ ਪ੍ਰਕਾਸ਼ਿਤ ਕੀਤੀ ਗਈ ਸੀ ਉਸ ਵਿਚ ਸਤਿਗੁਰੂ ਰਾਮ ਸਿੰਘ ਜੀ ਬਾਰੇ ਦਿੱਤੀ ਜਾਣਕਾਰੀ ਵਿਚ ਤੱਥਾਂ ਅਤੇ ਤਿੱਥਾਂ ਦੀਆਂ ਕਈ ਉਕਾਈਆਂ ਵੀ ਸਨ, ਜੋ ਘੱਟੋ ਘੱਟ ਉਥੇ ਹਾਜ਼ਰ ਨਾਮਧਾਰੀ ਸੱਜਣਾਂ ਨੂੰ ਸੁਖਾਵੀਂਆਂ ਨਾ ਲੱਗੀਆਂ। ਸਤਿਗੁਰੂ ਰਾਮ ਸਿੰਘ ਜੀ ਦੀ ਜਨਮ ਤਿਥੀ, ਉਹਨਾਂ ਦੀ ਪੂਜ ਮਾਤਾ ਅਤੇ ਜੇਲ੍ਹ ਵਿੱਚ ਪਰਲੋਕ ਗਮਨ ਬਾਰੇ ਤੱਥ ਇਤਿਹਾਸਕ ਦ੍ਰਿਸ਼ਟੀ ਤੋਂ ਗਲਤ ਸਨ। ਭਾਰਤ ਸਰਕਾਰ ਵਲੋਂ ਪ੍ਰਕਾਸ਼ਿਤ ਇਸ ਪੁਸਤਕ ਵਿਚ ਦਿੱਤੇ ਗਏ ਅੰਕਿਤ ਗਲਤ ਤੱਥਾਂ ਬਾਰੇ, ਨਾਮਧਾਰੀ ਵਫ਼ਦ ਸਰਵ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ, ਠਾਕੁਰ ਉਦੇ ਸਿੰਘ ਅਤੇ ਸੰਤ ਜਗਤਾਰ ਸਿੰਘ ਵੱਲੋਂ ਜਾ ਕੇ, ਲੋਕ ਸਭਾ ਦੇ ਸਪੀਕਰ, ਸ੍ਰੀ ਸੋਮਨਾਥ ਚੈਟਰਜੀ ਨੂੰ 24 ਦਸੰਬਰ 2008 ਨੂੰ, ਉਹਨਾਂ ਦੇ ਨਿਵਾਸ ਸਥਾਨ ਤੇ ਮਿਲਿਆ ਅਤੇ ਇਸ ਕਿਤਾਬਚੇ ਵਿਚ ਸਤਿਗੁਰੂ ਰਾਮ ਸਿੰਘ ਜੀ ਬਾਰੇ ਛਪੀਆਂ, ਉਕਾਈਆਂ ਦੀ ਸੋਧ ਬਾਰੇ, ਬੇਨਤੀ ਕੀਤੀ। ਸ੍ਰੀ ਸੋਮਨਾਥ ਚੈਟਰਜੀ ਵਲੋਂ ਲੋੜੀਂਦੀ ਕਾਰਵਾਈ ਕਰਨ ਬਾਰੇ ਵਿਸ਼ਵਾਸ ਦਵਾਇਆ ਗਿਆ।

ਇਕ ਇਤਰਾਜ ਹੋਰ ਵੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਚਿੱਤਰ ਲੋਕ ਸਭਾ ਦੇ ਹਾਲ ਵਿਚ ਲਗਾਏ ਜਾਣ ਦੀ ਥਾਂ, ਲੋਕ ਸਭਾ ਦੇ ਹਵਾਲਾ ਮਿਊਜ਼ੀਅਮ ਵਿਚ ਲਗਾਇਆ ਗਿਆ। ਜਿਥੇ 10 ਰੁਪਏ ਦੀ ਟਿਕਟ ਖਰੀਦ ਕੇ ਦਰਸ਼ਕ ਜਾ ਸਕਦੇ ਸਨ।

ਸਤਿਗੁਰੂ ਜੀ ਦੇ ਨਾਲ ਮਾਤਾ ਚੰਦ ਕੌਰ, ਸੰਤ ਜਗਤਾਰ ਸਿੰਘ ਤੇ ਬਹੁਤ

ਸਾਰੇ ਨਾਮਧਾਰੀ ਸੱਜਣ ਵੀ ਪਹੁੰਚੇ ਸਨ।

28 ਦਸੰਬਰ 2008 ਨੂੰ ਸ੍ਰੀ ਫਤਿਹਗੜ੍ਹ ਸਾਹਿਬ ਦੇ ਸ਼ਹੀਦੀ ਪੁਰਬ ਉਤੇ, ਸਤਿਗੁਰੂ ਜਗਜੀਤ ਸਿੰਘ ਜੀ ਦਾ ਹਜ਼ੂਰੀ ਦੀਵਾਨ ਸੱਜਿਆ, ਜਿਥੇ ਨਾਮਧਾਰੀ ਸੰਗਤ ਨੇ ਵੱਡੀ ਗਿਣਤੀ ਵਿਚ ਪਹੁੰਚ ਕੇ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦਸਮ ਪਿਤਾ ਜੀ ਦੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਿਹ ਸਿੰਘ ਅਤੇ ਮਾਤਾ ਗੁਜਰੀ ਜੀ ਦੇ, ਇਤਿਹਾਸਕ ਸ਼ਹੀਦੀ ਸਾਕੇ ਦੀ ਯਾਦ ਸ਼ਰਧਾ-ਪੂਰਵਕ ਮਨਾਈ।

# ਅਧਿਆਇ - 31

## 2009

**ਰੜ ਪਿੰਡ ਵਿੱਚ ਸ਼ਹੀਦਾਂ ਦੀ ਯਾਦ 'ਚ ਮੇਲਾ**

17-18 ਜਨਵਰੀ , 1872 ਦੇ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਵਿੱਚ ਰੜ ਪਿੰਡ ਦੇ 6 ਸੂਰਬੀਰਾਂ ਨੇ ਸ਼ਹੀਦੀਆਂ ਪਾਈਆਂ ਸਨ, ਜਿਨ੍ਹਾਂ ਦੇ ਨਾਮ ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਸੱਦਾ ਸਿੰਘ, ਸ਼ਹੀਦ ਹਰਨਾਮ ਸਿੰਘ, ਸ਼ਹੀਦ ਹੀਰਾ ਸਿੰਘ, ਸ਼ਹੀਦ ਨਰਾਇਣ ਸਿੰਘ, ਸ਼ਹੀਦ ਗੁਰਦਿੱਤ ਸਿੰਘ ਸਨ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ 11 ਜਨਵਰੀ, 2009 ਨੂੰ ਪਿੰਡ ਰੜ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਜ਼ੂਰੀ ਦੀਵਾਨ ਸਜਿਆ ਅਤੇ ਇਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਸੰਮੇਲਨ ਕੀਤਾ ਗਿਆ। ਇਨ੍ਹਾਂ ਨਾਮਧਾਰੀ ਅਮਰ ਸ਼ਹੀਦਾਂ ਦੇ ਮਹਾਨ ਕਾਰਨਾਮੇ ਦੀ ਯਾਦ ਨੂੰ ਕਾਇਮ ਰੱਖਣ ਲਈ ਇਸ ਪਿੰਡ ਵਿੱਚ ਸ਼ਹੀਦ ਬਿਸ਼ਨ ਸਿੰਘ ਖੇਡ ਸਟੇਡੀਅਮ ਬਣਾਇਆ ਗਿਆ ਹੈ। ਸਤਿਗੁਰੂ ਜੀ ਨੇ ਇਸ ਪਿੰਡ ਦੇ ਸ਼ਹੀਦ ਬਿਸ਼ਨ ਸਿੰਘ ਮਾਰਗ ਨਾਂ ਦੀ ਸੜ੍ਹਕ ਦੇ ਨੀਂਹ ਪੱਥਰ ਤੋਂ ਪਰਦਾ ਹਟਾਉਣ ਦੀ ਕਿਰਪਾ ਵੀ ਕੀਤੀ। ਇਸ ਸ਼ਹੀਦੀ ਸੰਮੇਲਨ ਵਿੱਚ ਬੀਬੀ ਹਰਚੰਦ ਕੌਰ ਐਮ. ਐਲ. ਏ., ਸ. ਜਸਬੀਰ ਸਿੰਘ ਸਾਬਕਾ ਮੰਤਰੀ ਸੰਗਰੂਰ ਆਦਿ ਨੇ ਸਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਅਤੇ ਸ. ਸਰਬਜੀਤ ਸਿੰਘ ਰੜ ਨਿਵਾਸੀ ਨੇ ਇਸ ਸਮਾਗਮ ਵਿੱਚ ਦਰਸ਼ਨ ਦੇਣ ਲਈ ਸਤਿਗੁਰੂ ਜੀ ਅਤੇ ਆਈ ਸਾਧ ਸੰਗਤ ਦਾਂ ਧੰਨਵਾਦ ਕੀਤਾ। ਸੰਤ ਹਰਪਾਲ ਸਿੰਘ ਸੇਵਕ ਨੇ ਇਸ ਸ਼ਹੀਦੀ ਇਤਿਹਾਸ ਦੇ ਵੱਖ-ਵੱਖ ਪ੍ਰਸੰਗਾਂ ਬਾਰੇ ਪ੍ਰਕਾਸ਼ ਪਾਇਆ।

**ਮੁਕਤਸਰ ਦੀ ਸਰਕਾਰੀ ਪੱਧਰ 'ਤੇ ਪਸ਼ੂ ਪ੍ਰਦਰਸ਼ਨੀ**

ਪੰਜਾਬ ਸਰਕਾਰ ਦੇ ਪਸ਼ੂ ਪਾਲਣ ਵਿਭਾਗ ਵੱਲੋਂ ਮੁਕਤਸਰ ਵਿਖੇ 8 ਤੋਂ 12 ਜਨਵਰੀ ਤੱਕ ਇਨਾਮੀ ਪਸ਼ੂ ਪ੍ਰਦਰਸ਼ਨੀ ਲਗਾਈ ਗਈ ਸੀ, ਜਿਸ ਵਿੱਚ

ਹਜ਼ਾਰਾਂ ਦੀ ਗਿਣਤੀ ਵਿੱਚ ਪਸ਼ੂ ਪਾਲਕਾਂ ਨੇ ਆਪਣੇ ਪਸ਼ੂ ਗਊਆਂ, ਮੱਝਾਂ, ਬੈਲ ਆਦਿ ਲਿਆਂਦੇ।

1965 ਦੀ ਸਰਬ-ਹਿੰਦ ਪਸ਼ੂ-ਪ੍ਰਦਰਸ਼ਨੀ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ ਰਤਨ' ਦੀ ਉਪਾਧੀ ਨਾਲ ਪੁਰਸਕਾਰਿਤ ਕੀਤਾ ਗਿਆ ਸੀ। ਇਸ ਪਸ਼ੂ ਪ੍ਰਦਰਸ਼ਨੀ ਵਿੱਚ ਸਾਹੀਵਾਲ ਦੀਆਂ ਗਊਆਂ ਨੇ ਦੁੱਧ ਉਤਪਾਦਨ ਵੱਜੋਂ ਪਹਿਲੇ ਪੰਜ ਇਨਾਮ ਜਿੱਤੇ, ਜਿਨ੍ਹਾਂ ਦੀ ਕੁਲ ਰਾਸ਼ੀ 3 ਲੱਖ ਤੋਂ ਵੀ ਵਧੇਰੇ ਬਣਦੀ ਹੈ। ਨਾਮਧਾਰੀ ਫਾਰਮ ਦੇ ਪਸ਼ੂਆਂ ਦਾ ਸਥਾਨ ਬਹੁਤ ਸਾਰੇ ਲੋਕਾਂ ਲਈ ਆਕ੍ਰਸ਼ਣ ਦਾ ਸਥਾਨ ਬਣਿਆ ਹੋਇਆ ਸੀ ਅਤੇ ਦਰਸ਼ਕ ਇਨ੍ਹਾਂ ਪਸ਼ੂਆਂ ਦੀ ਸੇਵਾ ਸੰਭਾਲ ਤੇ ਦਿੱਖ ਨੂੰ ਵੇਖ ਕੇ ਪ੍ਰਸ਼ੰਸਾ ਕਰਦੇ ਨਹੀਂ ਸਨ ਥੱਕਦੇ।

16 ਜਨਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸ਼ਰਧਾਵਾਨ ਸੇਵਕ ਸੰਤ ਸਰਵਣ ਸਿੰਘ ਦੇ ਤੂਰ ਫਾਰਮ ਤੇ ਦਰਸ਼ਨ ਦੇ ਕੇ ਨਿਵਾਜਿਆ। ਦੀਵਾਨ ਵਿੱਚ ਵੱਡੀ ਗਿਣਤੀ ਵਿੱਚ ਸੰਗਤਾਂ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕੀਤਾ ਅਤੇ ਹਜ਼ੂਰੀ ਰਾਗੀਆਂ ਹਰਬੰਸ ਸਿੰਘ ਘੁੱਲਾ ਅਤੇ ਸਾਥੀਆਂ ਦੇ ਕੀਰਤਨ ਦਾ ਆਨੰਦ ਮਾਣਿਆ।

**ਮਲੇਰਕੋਟਲੇ ਦਾ ਸ਼ਹੀਦੀ ਸੰਮੇਲਨ**

ਹਰ ਸਾਲ ਵਾਂਗ 17,18 ਜਨਵਰੀ 2009 ਨੂੰ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਉੱਤੇ ਸ਼ਹੀਦੀ ਸੰਮੇਲਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਮਨਾਇਆ ਗਿਆ। ਇਸ ਦੋ ਦਿਨਾਂ ਸਮਾਗਮ ਵਿੱਚ ਜਿੱਥੇ ਅੰਮ੍ਰਿਤ ਵੇਲੇ ਤੇ ਦੁਪਹਿਰ ਦੇ ਦੀਵਾਨਾਂ ਵਿੱਚ ਕਥਾ-ਕੀਰਤਨ ਦਾ ਨਿਰਾਲਾ ਪ੍ਰਵਾਹ ਚਲਦਾ ਰਿਹਾ, ਉੱਥੇ ਬਹੁਤ ਸਾਰੇ ਉੱਘੇ ਨੇਤਾਵਾਂ, ਭਾਰਤ ਸਰਕਾਰ ਤੇ ਪੰਜਾਬ ਸਰਕਾਰ ਦੇ ਮੰਤਰੀਆਂ, ਸੰਸਦ ਅਤੇ ਵਿਧਾਨ ਸਭਾ ਦੇ ਮੈਂਬਰਾਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਸਤਿਗੁਰੂ ਜੀ ਦੇ ਦਰਸ਼ਨਾਂ ਦੀ ਖੁਸ਼ੀ ਪ੍ਰਾਪਤ ਕਰਨ ਲਈ ਵੱਡੀ ਗਿਣਤੀ ਵਿੱਚ ਸਾਧ-ਸੰਗਤ ਇਨ੍ਹਾਂ ਕੌਮੀ ਸ਼ਹੀਦਾਂ ਨੂੰ ਨਮਸਕਾਰ ਕਰਨ ਲਈ ਏਥੇ ਸਿਆਲ ਦੇ ਠੰਢੇ ਦਿਨਾਂ ਵਿੱਚ ਵੀ ਆਪਣੇ-ਆਪਣੇ ਸਾਧਨਾਂ ਰਾਹੀਂ ਪਹੁੰਚੀ। ਸ਼ਹੀਦਾਂ ਨੂੰ ਸ਼ਰਧਾਂਜਲੀ ਪੇਸ਼ ਕਰਦੇ ਹੋਏ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ, "ਮੇਰੇ ਸਿਰ ਉੱਤੇ ਸਤਿਗੁਰੂ ਜੀ ਦਾ

ਸਦਾ ਹੀ ਮੇਹਰ ਭਰਿਆ ਹੱਥ ਰਿਹਾ ਹੈ। ਪੰਜਾਬ ਸਰਕਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਰ ਹੁਕਮ ਉੱਤੇ ਫੁੱਲ ਚੜ੍ਹਾਉਣ ਲਈ ਤਿਆਰ ਹੈ। ਨਾਮਧਾਰੀ ਸ਼ਹੀਦਾਂ ਦੇ ਸਮਾਰਕਾਂ ਦਾ ਨਵ-ਨਿਰਮਾਣ ਕੀਤਾ ਜਾ ਰਿਹਾ ਹੈ ਅਤੇ ਵੱਖ-ਵੱਖ ਪਿੰਡਾਂ ਵਿੱਚ ਵੀ ਇਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਯਾਦਗਾਰਾਂ ਬਣਾਈਆਂ ਜਾ ਰਹੀਆਂ ਹਨ।" ਸ. ਸੁਖਦੇਵ ਸਿੰਘ ਢੀਂਡਸਾ ਸੰਸਦ ਮੈਂਬਰ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਸੰਸਦ ਦੀ ਲਾਇਬਰੇਰੀ ਭਵਨ ਵਿੱਚ ਸਥਾਪਿਤ ਕੀਤੀ ਗਈ ਹੈ।" ਚਰਨਜੀਤ ਸਿੰਘ ਅਟਵਾਲ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਾਮਰਾਜ ਦੀ ਵਿਦੇਸ਼ੀ ਹਕੂਮਤ ਵਿਰੁੱਧ ਜਥੇਬੰਦਕ ਰੂਪ ਵਿੱਚ ਪਹਿਲੀ ਵਾਰ ਆਵਾਜ਼ ਉਠਾਈ ਅਤੇ ਨਾਮਧਾਰੀ ਸ਼ਹੀਦਾਂ ਨੇ ਤੋਪਾਂ ਅੱਗੇ ਹੱਸਦੇ-ਹੱਸਦੇ ਆਪਣੇ ਆਪ ਨੂੰ ਕੁਰਬਾਨ ਕੀਤਾ। ਇਨ੍ਹਾਂ ਸ਼ਹੀਦਾਂ ਵਿਰੁੱਧ ਕਿਸੇ ਕਾਨੂੰਨ ਅਨੁਸਾਰ ਮੁਕੱਦਮਾ ਨਹੀਂ ਸੀ ਚਲਾਇਆ ਗਿਆ, ਸਗੋਂ ਉਸ ਸਮੇਂ ਦੇ ਅੰਗਰੇਜ਼ ਹਾਕਮਾਂ ਨੇ ਆਪ ਹੁਦਰੇ ਢੰਗ ਨਾਲ ਬਿਨਾਂ ਕਿਸੇ ਮੁਕੱਦਮੇ ਚਲਾਏ ਕੋਈ ਅਪੀਲ ਜਾਂ ਦਲੀਲ ਨਾ ਸੁਣਦੇ ਹੋਏ ਤੋਪਾਂ ਅੱਗੇ ਉਡਾ ਦਿੱਤਾ। ਇਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਇਤਿਹਾਸ ਵਿੱਚ ਬੇਮਿਸਾਲ ਹਨ।" ਸ. ਰਾਜਿੰਦਰ ਸਿੰਘ ਕਾਂਝਲਾ ਨੇ ਇਨ੍ਹਾਂ ਸ਼ਹੀਦਾਂ ਦੀ ਬੇਮਿਸਾਲ ਕੁਰਬਾਨੀ ਨੂੰ ਆਪਣਾ ਸਤਿਕਾਰ ਭੇਂਟ ਕੀਤਾ। ਸ. ਜਸਬੀਰ ਸਿੰਘ ਸਾਬਕਾ ਮੰਤਰੀ ਸੰਗਰੂਰ ਨੇ ਕਿਹਾ, "ਇਸ ਪਵਿੱਤਰ ਧਰਤੀ ਉੱਤੇ ਬੇਮਿਸਾਲ ਕੁਰਬਾਨੀ ਕੀਤੀ ਗਈ ਹੈ, ਜੋ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਲਿਖਣ ਯੋਗ ਹੈ।"

ਇਸ ਦੋ ਦਿਨਾਂ ਸ਼ਹੀਦੀ ਸੰਮੇਲਨ ਉੱਤੇ ਕਵੀ ਦਰਬਾਰ ਕੀਤਾ ਗਿਆ ਹੱਲੇ ਦੇ ਦੀਵਾਨ ਸੱਜੇ। ਸਮਾਪਤੀ ਵਾਲੇ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਹਿਜ ਪਾਠਾਂ ਦੇ ਭੋਗ ਪਾਏ ਗਏ। ਇਸ ਸ਼ਹੀਦੀ ਸੰਮੇਲਨ ਦੀ ਸੇਵਾ ਡੇਨਮਾਰਕ ਵਿੱਚ ਰਹਿ ਰਹੇ ਪਰਿਵਾਰਾਂ ਨੇ ਸ਼ਰਧਾਪੂਰਵਕ ਕਰਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸੰਤ ਸੁਰਿੰਦਰ ਸਿੰਘ ਨਾਮਧਾਰੀ ਨੇ ਸਤਿਗੁਰੂ ਜੀ ਦੀ ਮੇਹਰ ਅਤੇ ਆਈ ਸਾਧ-ਸੰਗਤ ਦਾ ਧੰਨਵਾਦ ਕੀਤਾ।

**ਕਰਮਯੋਗੀ ਨਾਮਧਾਰੀ ਲੇਖਿਕਾ ਸ੍ਰੀਮਤੀ ਜਸਪਾਲ ਕੌਰ ਦਾ ਦੁਖਦਾਈ ਵਿਛੋੜਾ**

ਸ੍ਰੀਮਤੀ ਜਸਪਾਲ ਕੌਰ ਆਪਣੇ ਧਰਮ-ਪਰਾਇਣ ਪਤੀ ਸ੍ਰੀ ਤਾਰਾ

ਸਿੰਘ ਅਨਜਾਣ ਸਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੇ ਭੌਰੇ ਸਨ ਅਤੇ ਅਨਜਾਣ ਜੀ ਵਾਂਗ ਹੀ ਸੁਪ੍ਰਸਿੱਧ ਅਧਿਆਪਕਾਂ ਅਤੇ ਉੱਘੇ ਲੇਖਿਕਾਂ ਅਤੇ ਅਨੁਵਾਦਕਾਂ ਵਿੱਚੋਂ ਸਨ।ਆਪ ਜੀ ਦਾ ਦੇਹਾਂਤ 63 ਸਾਲ ਦੀ ਉਮਰ ਵਿੱਚ 11 ਜਨਵਰੀ, 2009 ਨੂੰ ਹੋਇਆ, ਪਰ ਇੱਕ ਸਿਰੜੀ ਕਰਮਯੋਗੀ ਸਮਾਨ ਆਪਣੀ ਸਿਹਤ ਵਿੱਚ ਆਏ ਦੋਸ਼ਾਂ ਦਾ ਸਿਦਕ-ਦਿਲੀ ਅਤੇ ਆਤਮਿਕ-ਦ੍ਰਿੜ੍ਹਤਾ ਨਾਲ ਟਾਕਰਾ ਕਰਦੇ ਹੋਏ, ਬੀਬੀ ਜਸਪਾਲ ਕੌਰ ਜੀ ਨੇ ਨਾਮਧਾਰੀ ਪੰਥ ਦੀ ਕਲਮੀ ਸੇਵਾ ਵਿੱਚ ਵੀ ਸ਼ਲਾਘਾਯੋਗ ਯੋਗਦਾਨ ਦਿੱਤਾ। ਆਪ ਪੰਜਾਬੀ ਅਤੇ ਹਿੰਦੀ ਦੋਵਾਂ ਭਾਸ਼ਾਵਾਂ ਦੇ ਸਮਰੱਥ ਲੇਖਕ ਸਨ ਅਤੇ ਬਹੁਤ ਸਾਰੇ ਉੱਘੇ ਨਾਮਧਾਰੀ ਲੇਖਕਾਂ ਸੰਤ ਨਿਧਾਨ ਸਿੰਘ ਆਲਮ ਦੀਆਂ ਪ੍ਰਸਿੱਧ ਪੁਸਤਕਾਂ "ਸਿੱਖ ਧਰਮ" ਤੇ "ਨਾਮਧਾਰੀ ਸਿਧਾਂਤ ਪ੍ਰੀਚੈ" ਅਤੇ ਨਾਮਧਾਰੀ ਦਰਬਾਰ ਵੱਲੋਂ ਪ੍ਰਕਾਸ਼ਿਤ ਸ਼ਹੀਦ ਬਾਬਾ ਲਹਿਣਾ ਸਿੰਘ ਆਦਿ ਪੁਸਤਕਾਂ ਦਾ ਹਿੰਦੀ ਅਨੁਵਾਦ ਕੀਤਾ।

19 ਜਨਵਰੀ ਨੂੰ ਦਿੱਲੀ ਦੀ ਰਮੇਸ਼ ਨਗਰ ਧਰਮਸ਼ਾਲਾ ਵਿੱਚ ਬੀਬੀ ਜੀ ਦੇ ਪਰਿਵਾਰ ਤੇ ਉੱਘੇ ਨਾਮਧਾਰੀ ਲੇਖਕਾਂ ਵੱਲੋਂ ਆਪ ਜੀ ਨੂੰ ਸ਼ਰਧਾਂਜਲੀਆਂ ਭੇਟ ਕਰਨ ਵਾਲਿਆਂ ਵਿੱਚ ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਜਸਵਿੰਦਰ ਸਿੰਘ ਇਤਿਹਾਸਕਾਰ, ਜਗਦੀਸ਼ ਸਿੰਘ ਵਰਿਆਮ, ਸੁਵਰਨ ਸਿੰਘ ਵਿਰਕ, ਡਾ. ਮਨਜੀਤ ਸਿੰਘ ਆਦਿ ਸ਼ਾਮਲ ਸਨ।20 ਜਨਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਦਰਸ਼ਨ ਦੇ ਕੇ ਇਸ ਪਰਿਵਾਰ ਨੂੰ ਸਹਿਜ ਸ਼ਾਂਤੀ ਨਾਲ ਭਾਣਾ ਮੰਨਣ ਲਈ ਧੀਰਜ ਪ੍ਰਦਾਨ ਕੀਤਾ।

**ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਦੀ ਦੇਹ ਅਰੋਗਤਾ ਲਈ ਨਾਮਧਾਰੀ ਦਰਬਾਰ ਵੱਲੋਂ ਅਖੰਡ ਪਾਠ**

ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਉੱਚ ਕੋਟੀ ਦੇ ਗੁਣ ਰੱਖਣ ਵਾਲੇ ਅਸਾਧਾਰਣ ਪੁਰਸ਼ ਹਨ।ਆਪ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ਼ਰਧਾ, ਪ੍ਰੇਮ ਅਤੇ ਸਤਿਕਾਰ ਦਾ ਰਿਸ਼ਤਾ ਰੱਖਦੇ ਹਨ।24 ਜਨਵਰੀ ਨੂੰ ਆਪ ਜੀ ਦੇ ਦਿਲ ਦਾ ਆਪਰੇਸ਼ਨ ਹੋਇਆ ਸੀ। ਸਤਿਗੁਰੂ ਜਗਜੀਤ ਸਿੰਘ ਜੋ ਆਪਣੇ ਸ਼ਰਧਾਵਾਨ ਸੇਵਕਾਂ ਲਈ ਸਦਾ ਕੋਮਲ ਭਾਵਨਾ ਰੱਖਦੇ ਹਨ ਦੇ ਆਦੇਸ਼ ਅਨੁਸਾਰ ਆਪ ਜੀ ਦੀ ਦੇਹ ਅਰੋਗਤਾ ਲਈ 26 ਜਨਵਰੀ ਨੂੰ ਅਖੰਡ ਪਾਠ ਦਾ ਭੋਗ ਪੁਆਇਆ

ਗਿਆ। ਗੁਰਬਾਣੀ ਦਾ ਵਾਕ ਹੈ:

"ਸੇਵਕ ਕਉ ਗੁਰ ਸਦਾ ਦਇਆਲ"

**ਰਾਮਪੁਰਾ ਫੂਲ ਦੇ ਯੂਨੀਵਰਸਿਟੀ ਕਾਲਜ ਵਿੱਚ ਨਾਮਧਾਰੀ ਲਹਿਰ ਦਾ 150 ਸਾਲਾ ਸਮਾਗਮ**

ਇਸ ਸਮਾਗਮ ਵਿੱਚ ਸੂਬਾ ਬਲਵਿੰਦਰ ਸਿੰਘ, ਸੇਵਕ ਹਰਪਾਲ ਸਿੰਘ, ਪ੍ਰੋ. ਲਖਬੀਰ ਸਿੰਘ, ਅਤੇ ਹੋਰ ਕਈ ਨਾਮਧਾਰੀ ਬੁਲਾਰਿਆਂ ਨੇ ਭਾਗ ਲਿਆ। ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੇ ਪ੍ਰਧਾਨ ਪ੍ਰੋ. ਤੇਜਵੰਤ ਸਿੰਘ ਮਾਨ ਦੇ ਉੱਦਮ ਨਾਲ ਇਹ ਵਿਸ਼ੇਸ਼ ਸਮਾਗਮ ਆਯੋਜਿਤ ਕੀਤਾ ਗਿਆ ਸੀ। ਸੇਵਕ ਹਰਪਾਲ ਸਿੰਘ ਤੇ ਸੂਬਾ ਬਲਵਿੰਦਰ ਸਿੰਘ ਨਾਮਧਾਰੀ ਦਰਬਾਰ ਵੱਲੋਂ ਇਸ ਸਮਾਗਮ ਵਿੱਚ ਸ਼ਾਮਲ ਹੋਏ। ਸੇਵਕ ਹਰਪਾਲ ਸਿੰਘ ਨੇ ਕਿਹਾ, "ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੇ ਗੁਰਮੁਖੀ ਅੱਖਰਾਂ ਅਤੇ ਮਾਂ ਬੋਲੀ ਦੇ ਪਿਆਰ ਨੂੰ ਜਗਾਇਆ, ਉੱਥੇ ਮੈਕਾਲੇ ਵਰਗੇ ਸਰਕਾਰੀ ਅਧਿਕਾਰੀ ਪੰਜਾਬੀ ਭਾਸ਼ਾ ਨੂੰ ਸਿੱਖਿਆ ਤੇ ਸਰਕਾਰੀ ਖੇਤਰ ਵਿੱਚ ਹਾਸ਼ੀਏ ਉੱਥੇ ਵੀ ਰੱਖਣ ਨੂੰ ਤਿਆਰ ਨਹੀਂ ਸੀ। ਸਤਿਗੁਰੂ ਰਾਮ ਸਿੰਘ ਭਾਰਤ ਦੇ ਰਾਸ਼ਟਰੀ ਨੇਤਾ ਸਨ। ਕੂਕਾ ਲਹਿਰ ਨੇ ਜਿੱਥੇ ਉੱਤਰੀ ਭਾਰਤ ਵਿੱਚ ਆਜ਼ਾਦੀ ਦੀ ਜੋਤ ਨੂੰ ਜਗਾਇਆ, ਉੱਥੇ ਕਈ ਰਾਜਸੀ ਲਹਿਰਾਂ ਇਸ ਤੋਂ ਪ੍ਰਭਾਵਿਤ ਹੋਈਆਂ"। ਪ੍ਰੋ. ਲਖਬੀਰ ਸਿੰਘ ਨੇ ਕਿਹਾ, "ਭਾਰਤ ਦੇ ਇਤਿਹਾਸਕਾਰਾਂ ਅਤੇ ਸਰਕਾਰਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਰਾਸ਼ਟਰੀ ਮਹਾਨਤਾ ਨੂੰ ਨਾ ਤਾਂ ਪੂਰੀ ਤਰ੍ਹਾਂ ਜਾਣਿਆ ਹੈ ਤੇ ਨਾ ਹੀ ਉਸਦੀ ਪਛਾਣ ਕਰਨ ਦਾ ਯਤਨ ਕੀਤਾ ਹੈ। 'ਕੂਕਾ ਲਹਿਰ' ਆਜ਼ਾਦੀ ਦੀਆਂ ਲਹਿਰਾਂ ਵਿੱਚੋਂ ਮੋਹਰੀ ਸਥਾਨ ਰੱਖਦੀ ਹੈ।" ਇਸ ਅਵਸਰ ਉੱਤੇ ਇੱਕ ਸੋਵੀਨਰ ਵੀ ਪ੍ਰਕਾਸ਼ਿਤ ਕੀਤਾ ਗਿਆ, ਜਿਸ ਦੇ ਪਹਿਲੇ ਪੰਨੇ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਦੇਸ਼ ਦਿੱਤਾ ਗਿਆ ਸੀ। ਕੂਕਾ ਲਹਿਰ ਬਾਰੇ ਸੇਵਕ ਹਰਪਾਲ ਸਿੰਘ ਵੱਲੋਂ ਲਾਈ ਗਈ ਸਚਿੱਤਰ ਪ੍ਰਦਰਸ਼ਨੀ ਦਰਸ਼ਕਾਂ ਵੱਲੋਂ ਵਿਸ਼ੇਸ਼ ਖਿੱਚ ਦਾ ਕਾਰਨ ਬਣੀ ਰਹੀ। ਪ੍ਰੋ. ਲਖਬੀਰ ਸਿੰਘ ਵੱਲੋਂ ਸਮਾਰੋਹ ਦੇ ਆਯੋਜਕਾਂ ਅਤੇ ਆਏ ਜਨ ਸਮੂਹ ਦਾ ਧੰਨਵਾਦ ਕੀਤਾ ਗਿਆ।

ਇਹ ਪ੍ਰਕਾਸ਼ ਪੁਰਬ ਇਸ ਵਰਸ਼ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਨੈਰੋਬੀ ਵਿਖੇ ਮਨਾਇਆ ਗਿਆ ਕਿਉਂਕਿ ਉਨ੍ਹਾਂ ਦਿਨਾਂ ਵਿੱਚ ਸਤਿਗੁਰੂ ਜੀ ਪੂਰਬੀ ਅਫਰੀਕਾ ਦੇ ਦੌਰੇ 'ਤੇ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦਾ ਇਹ ਸਮਾਗਮ ਨੈਰੋਬੀ ਦੀ ਨਾਮਧਾਰੀ ਧਰਮਸ਼ਾਲਾ ਵਿੱਚ 31 ਜਨਵਰੀ ਨੂੰ ਮਨਾਇਆ ਗਿਆ। ਇਸ ਸਮਾਗਮ ਵਿੱਚ ਨੈਰੋਬੀ ਤੋਂ ਬਿਨਾਂ ਹੋਰ ਸ਼ਹਿਰਾਂ ਦੀ ਸੰਗਤ ਨੇ ਵੀ ਹਾਜ਼ਰੀ ਭਰੀ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ ਕੀਰਤਨੀ ਜਥੇ ਹਰਬੰਸ ਸਿੰਘ ਘੁੱਲਾ ਨੇ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਇਸ ਸਮਾਗਮ ਸਮੇਂ ਇੱਕ ਆਨੰਦ ਕਾਰਜ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ।

ਕੁਝ ਦਿਨਾਂ ਪਿੱਛੋਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਸਿੰਘ ਜੀ ਦੀ ਸਵਦੇਸ਼ ਵਾਪਸੀ ਸਮੇਂ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ ਵੀ ਮਨਾਇਆ ਗਿਆ। ਆਸਾ ਦੀ ਵਾਰ ਦਾ ਕੀਰਤਨ, ਦੁਪਹਿਰ ਦੇ ਦੀਵਾਨ ਸਮੇਂ ਇੱਕ ਘੰਟੇ ਦਾ ਨਾਮ ਸਿਮਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਾਧ-ਸੰਗਤ ਨੇ ਸਰਵਣ ਕੀਤਾ। ਹਜ਼ੂਰੀ ਜੱਥੇ ਵੱਲੋਂ ਕੀਰਤਨ ਕੀਤਾ ਗਿਆ ਅਤੇ ਕੁਝ ਵਿਸ਼ੇਸ਼ ਬੁਲਾਰਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਤੇ ਵਿਸ਼ੇਸ਼ ਦੇਣ ਬਾਰੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਮੁੱਖ ਬੁਲਾਰਿਆਂ ਵਿੱਚ ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸ. ਮਲਕੀਤ ਸਿੰਘ ਦਾਖਾ, ਗੁਰਚਰਨ ਸਿੰਘ ਤਾਲਿਬ ਤੇ ਸ੍ਰੀ ਮਨੀਸ਼ ਤਿਵਾੜੀ ਸ਼ਾਮਲ ਸਨ। ਸ੍ਰੀ ਹੰਸਪਾਲ ਨੇ ਕਿਹਾ ਕਿ 19ਵੀਂ ਸਦੀ ਦੇ ਦੂਜੇ ਅੱਧ ਵਿੱਚ ਕੇਵਲ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਕੂਕਾ ਲਹਿਰ ਹੀ ਹੈ, ਜੋ ਸਾਡਾ ਸਭ ਦਾ ਸਿਰ ਉੱਚਾ ਰੱਖਦੀ ਹੈ ਅਤੇ ਜੋ ਫਰੰਟੀਅਰ ਤੋਂ ਲੈ ਕੇ ਦਿੱਲੀ ਤੱਕ ਵਿਦੇਸ਼ੀ ਸਰਕਾਰ ਨਾਲ ਹਰ ਤਰ੍ਹਾਂ ਦੀ ਨਾ-ਮਿਲਵਰਤਣ ਲਹਿਰ ਚਲਾ ਰਹੀ ਸੀ, ਪਰ ਸਾਡੇ ਇਤਿਹਾਸਕਾਰਾਂ ਨੇ ਕੂਕਾ ਲਹਿਰ ਦੇ ਭਾਰਤੀ ਸੁਤੰਤਰਤਾ ਦੀ ਪ੍ਰਾਪਤੀ ਲਈ ਪਾਏ ਗਏ ਯੋਗਦਾਨ ਦੀ ਹਾਲੀ ਤੱਕ ਪੂਰੀ ਪਛਾਣ ਨਹੀਂ ਕੀਤੀ।" ਮਲਕੀਤ ਸਿੰਘ ਦਾਖਾ ਨੇ ਕਿਹਾ, "ਸਤਿਗੁਰੂ ਜੀ ਕਿਰਪਾ ਕਰਨ ਤੇ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ

ਪੂਰਨਿਆਂ 'ਤੇ ਚੱਲ ਸਕੀਏ ਅਤੇ ਦੇਸ਼ ਨੂੰ ਹੋਰ ਅੱਗੇ ਲੈ ਜਾ ਸਕੀਏ।" ਸ਼੍ਰੀ ਗੁਰਚਰਨ ਸਿੰਘ ਤਾਲਿਬ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਬੜੇ ਵੱਡੇ ਸਮਾਜ ਸੁਧਾਰਕ ਤੇ ਅੰਗਰੇਜ਼ ਸਰਕਾਰ ਨਾਲ ਟੱਕਰ ਲੈਣ ਵਾਲੇ ਸਨ। ਉਨ੍ਹਾਂ ਦੀ ਚਲਾਈ ਹੋਈ ਗੁਰ-ਮਰਯਾਦਾ ਅਨੁਸਾਰ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਸੋਧ ਦੇ ਰਹੇ ਹਨ।" ਸ੍ਰੀ ਮੁਨੀਸ਼ ਤਿਵਾੜੀ ਨੇ ਕਿਹਾ, "ਨਾਮਧਾਰੀ ਭਾਰਤ ਦੀ ਅਜ਼ਾਦੀ ਦੇ ਇਤਿਹਾਸ ਵਿੱਚ ਉੱਘਾ ਸਥਾਨ ਰੱਖਦੇ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਅਸੀਂ ਆਜ਼ਾਦੀ ਨੂੰ ਮਾਣ ਰਹੇ ਹਾਂ।

ਸ੍ਰੀ ਹੰਸਪਾਲ ਨੇ ਇਸ ਸਮਾਗਮ ਵਿੱਚ ਇੱਕ ਅਮਰੀਕਾ ਦੇ ਅਤੇ ਦੂਜੇ ਇੰਗਲੈਂਡ ਵਿਚਲੇ ਜੋੜੇ ਦੇ ਕੀਤੇ ਜਾ ਰਹੇ ਆਨੰਦ ਕਾਰਜ ਬਾਰੇ ਪ੍ਰਕਾਸ਼ ਪਾਇਆ ਕਿ ਇਸ ਸਾਦੇ ਆਨੰਦ ਕਾਰਜ ਤੋਂ ਪਿੱਛੋਂ ਕੋਈ ਹੋਰ ਫਾਲਤੂ ਖ਼ਰਚ ਨਹੀਂ ਕੀਤਾ ਜਾਂਦਾ। ਇਸ ਸਮਾਗਮ ਸਮੇਂ 6 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ।

8 ਫਰਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਪੂਰਬੀ ਅਫ਼ਰੀਕਾ ਦੇ ਕਈ ਸ਼ਹਿਰਾਂ ਕੀਨੀਆ, ਦੁਬਈ, ਮਸਕਟ ਆਦਿ ਵਿੱਚ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ ਜਦੋਂ ਵਾਪਸ ਦਿੱਲੀ ਪਹੁੰਚੇ ਤਾਂ ਆਪ ਜੀ ਦੀ ਹਜ਼ੂਰੀ ਵਿੱਚ ਪ੍ਰਕਾਸ਼ ਪੁਰਬ ਮਨਾਇਆ ਗਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਤਿੰਨ ਆਨੰਦ ਕਾਰਜ ਕੀਤੇ ਗਏ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਨੇ ਸ਼ਾਨਦਾਰ ਪ੍ਰੋਗਰਾਮ ਕੀਤਾ ਅਤੇ ਸ੍ਰੀ ਭਗਵਾਨ ਸਿੰਘ ਦੀਪਕ ਤੇ ਹਰਿੰਦਰ ਪਤੰਗਾ ਵੱਲੋਂ ਕਵਿਤਾਵਾਂ ਵੀ ਸੁਣਾਈਆਂ ਗਈਆਂ।

15 ਫਰਵਰੀ ਨੂੰ ਪਿੰਡ ਬੀਰਮੀ ਵਿਖੇ ਗੁਰੂ ਨਾਨਕ ਪਬਲਿਕ ਸਕੂਲ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕੰਵਲਾਂ ਦੁਆਰਾ ਪਰਦਾ ਹਟਾ ਕੇ ਕੀਤਾ ਗਿਆ। ਇਸ ਸਕੂਲ ਦਾ ਨੀਂਹ ਪੱਥਰ ਵੀ 2007 ਵਿੱਚ ਸਤਿਗੁਰੂ ਜੀ ਵੱਲੋਂ ਰੱਖਿਆ ਗਿਆ ਸੀ। ਅੱਜ 15 ਫਰਵਰੀ, 2009 ਨੂੰ ਇਸ ਦੀ ਤਿੰਨ ਮੰਜ਼ਲੀ ਸ਼ਾਨਦਾਰ ਇਮਾਰਤ ਨੂੰ ਰਸਮੀ ਤੌਰ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੋਕ ਅਰਪਣ ਕਰ ਦਿੱਤਾ। ਇਹ ਪਬਲਿਕ ਸਕੂਲ ਸੰਤ ਗੁਰਮੁੱਖ ਸਿੰਘ ਅਤੇ ਉਨ੍ਹਾਂ

ਦੇ ਪਰਿਵਾਰ ਵੱਲੋਂ ਸ਼ੁਰੂ ਕੀਤਾ ਗਿਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਉੱਚੇ ਪੱਧਰ ਦੀ ਆਧੁਨਿਕ ਢੰਗ ਦੀ ਸਿੱਖਿਆ ਦੇਣ ਨੂੰ ਸਦਾ ਹੀ ਸਲਾਹੁੰਦੇ ਰਹੇ ਹਨ, ਕਿਉਂ ਜੁ ਅਜਿਹੇ ਯਤਨਾਂ ਸਦਕਾ ਦੇਸ਼ ਅੰਦਰ ਨਵ-ਵਿਕਾਸ ਦਾ ਸਾਰਥਕ ਅਮਲ ਅੱਗੇ ਚਲਦਾ ਰਹਿੰਦਾ ਹੈ, ਜਿਸ ਤੋਂ ਆਮ ਜਨਤਾ ਨੂੰ ਵੀ ਨਵੀਂ ਸਾਰਥਕ ਸੇਧ ਤੇ ਸਿੱਖਿਆ ਦੀ ਸੁੱਖ-ਸੁਵਿਧਾ ਪ੍ਰਾਪਤ ਹੁੰਦੀ ਹੈ।

**ਕੁਰਕਸ਼ੇਤਰ ਯੂਨੀਵਰਸਿਟੀ ਵਿਖੇ ਨਾਮਧਾਰੀ ਮਤ ਦੇ 150 ਸਾਲਾ ਇਤਿਹਾਸ ਨੂੰ ਸਮਰਪਿਤ ਯਾਦਗਾਰੀ ਸਮਾਗਮ**

18 ਫਰਵਰੀ, 2009 ਨੂੰ ਕੁਰਕਸ਼ੇਤਰ ਯੂਨੀਵਰਸਿਟੀ ਦੇ ਸੈਨੇਟ ਹਾਲ ਵਿੱਚ ਕੂਕਾ ਲਹਿਰ ਦੇ 150 ਸਾਲਾ ਇਤਿਹਾਸ ਨੂੰ ਸਮਰਪਿਤ ਸ਼ਾਨਦਾਰ ਸਮਾਗਮ ਕੀਤਾ ਗਿਆ। ਇਸ ਸਮਾਰੋਹ ਦੇ ਮੁੱਖ ਮਹਿਮਾਨ ਸ੍ਰੀ ਉਦੈ ਸਿੰਘ (ਵਰਤਮਾਨ ਸਤਿਗੁਰੂ ਜੀ), ਅਤੇ ਸੰਤ ਹਰਵਿੰਦਰ ਸਿੰਘ ਹੰਸਪਾਲ ਵਿਸ਼ੇਸ਼ ਮਹਿਮਾਨ ਸਨ। ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਆਰ. ਪੀ. ਵਾਜਪਾਈ, ਪੰਜਾਬੀ ਵਿਭਾਗ ਦੇ ਮੁਖੀ ਆਰ. ਐਸ. ਭੱਟੀ, ਪੰਜਾਬੀ ਸਾਹਿਤ ਅਕੈਡਮੀ ਦੇ ਡਾਇਰੈਕਟਰ ਸ੍ਰੀ ਸੀ. ਆਰ. ਮੋਦਗਿਲ ਅਤੇ ਡਾ. ਅਮਰਜੀਤ ਸਿੰਘ ਕਾਂਗ ਆਦਿ ਵਿਦਵਾਨ ਸਮਾਰੋਹ ਦੇ ਆਯੋਜਕਾਂ ਵਿੱਚੋਂ ਸਨ।

ਇਸ ਵਿਚਾਰ ਗੋਸ਼ਟੀ ਦੇ ਮੁੱਖ ਬੁਲਾਰਿਆਂ ਵਿੱਚ ਸਰਬ ਸ਼੍ਰੀ ਡਾ. ਜੋਗਿੰਦਰ ਸਿੰਘ, ਡਾ. ਸਤਿੰਦਰ ਸਿੰਘ, ਪ੍ਰੋ. ਤਾਰਾ ਸਿੰਘ ਅਨਜਾਣ, ਪ੍ਰੋ. ਕਿਰਪਾਲ ਸਿੰਘ ਕਸੇਲ ਅਤੇ ਸ. ਸੁਵਰਨ ਸਿੰਘ ਵਿਰਕ ਵਰਗੇ ਵਿਦਵਾਨਾਂ ਨੇ ਆਪਣੇ ਵਿਚਾਰ ਪ੍ਰਗਟਾਏ। ਸ੍ਰੀ ਉਦੇ ਸਿੰਘ ਨੇ ਇਸ ਵਿਚਾਰ ਗੋਸ਼ਟੀ ਨੂੰ ਆਯੋਜਿਤ ਕਰਨ ਲਈ ਪ੍ਰਬੰਧਕਾਂ ਦਾ ਤੇ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਦਾ ਧੰਨਵਾਦ ਕੀਤਾ ਅਤੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੀਆਂ ਸਿੱਖਿਆਵਾਂ ਕੇਵਲ ਇਤਿਹਾਸ ਨਹੀਂ ਸਨ, ਸਗੋਂ ਅੱਜ ਵੀ ਬੜੀਆਂ ਸਾਰਥਕ ਹਨ।ਅੱਜ ਵੀ ਨਾਮ ਜਪ ਕੇ ਜੀਵਨ ਉੱਚਾ ਕੀਤਾ ਜਾ ਸਕਦਾ ਹੈ।" ਨਾਮਧਾਰੀ ਦਰਬਾਰ ਦੇ ਪ੍ਰਧਾਨ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੀਆਂ ਸਿਖਿਆਵਾਂ ਨੂੰ ਪੰਜਾਬੀ ਤੋਂ ਬਿਨਾਂ ਹਿੰਦੀ ਤੇ ਅੰਗਰੇਜ਼ੀ ਵਿੱਚ ਵੀ ਪ੍ਰਸਾਰਨ ਦੀ ਲੋੜ ਹੈ।" ਪ੍ਰੋ. ਜੋਗਿੰਦਰ ਸਿੰਘ (ਮੁਖੀ ਸਤਿਗੁਰੂ ਰਾਮ ਸਿੰਘ ਚੇਅਰ, ਗੁਰੂ ਨਾਨਕ ਦੇਵ

ਯੂਨੀਵਰਸਿਟੀ) ਨੇ ਕਿਹਾ, "ਨਾਮਧਾਰੀ ਲਹਿਰ ਕੇਵਲ ਰਾਜਨੀਤਿਕ ਲਹਿਰ ਹੀ ਨਹੀਂ ਸੀ, ਸਗੋਂ ਇਸ ਲਹਿਰ ਦਾ ਦ੍ਰਿਸ਼ਟੀਕੋਣ ਸਮਾਜਿਕ ਸੋਚ ਵਾਲਾ ਸੀ।" ਤਾਰਾ ਸਿੰਘ ਅਨਜਾਣ ਨੇ ਕਿਹਾ, "ਭਾਰਤੀ ਭਾਸ਼ਾਵਾਂ ਦੇ ਸੰਬੰਧ ਵਿੱਚ ਮੈਕਾਲੇ ਦਾ ਦ੍ਰਿਸ਼ਟੀਕੋਣ ਦੇਸ਼ ਨੂੰ ਗੁਲਾਮ ਰੱਖਣ ਤੇ ਦੀਨੋ-ਬੇਦੀਨ ਕਰਨ ਵਾਲਾ ਸੀ ਅਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਦਾ ਦ੍ਰਿਸ਼ਟੀਕੋਣ ਮਾਤ ਭਾਸ਼ਾ ਦੇ ਪ੍ਰੇਮ ਤੇ ਦੇਸ਼-ਭਗਤੀ ਨਾਲ ਜੋੜਨ ਵਾਲਾ ਸੀ।" ਪ੍ਰੋ. ਗੁਰਦੇਵ ਸਿੰਘ ਨੇ ਕਿਹਾ, "ਕੂਕਾ ਲਹਿਰ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਲਹਿਰ ਸੀ, ਜਿਸਨੇ ਲੋਕਾਂ ਅੰਦਰ ਕੁਰਬਾਨੀ ਦਾ ਜਜ਼ਬਾ ਪੈਦਾ ਕੀਤਾ।" ਪ੍ਰਸਿੱਧ ਨਾਮਧਾਰੀ ਚਿੰਤਕ ਸੁਵਰਨ ਸਿੰਘ ਵਿਰਕ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀਆਂ ਵੱਲੋਂ ਲਿਖੇ ਗਏ ਪੰਜਾਬੀ ਭਾਸ਼ਾ ਵਿੱਚ ਰਚੇ ਗਏ ਹੁਕਮਨਾਮੇ, ਸਤਿਗੁਰੂ ਬਿਲਾਸ-ਪਾਤਸ਼ਾਹੀ ਬਾਰ੍ਹਵੀਂ, ਸਤਿਗੁਰੂ ਬਿਲਾਸ ਭਾਈ ਸੰਤੋਖ ਸਿੰਘ ਬਾਹੋਵਾਲ, ਬਾਰਾਂ ਮਾਂਹ-ਬਾਬਾ ਚੰਦਾ ਸਿੰਘ, ਭਾਈ ਨਿਹਾਲ ਸਿੰਘ ਅਤੇ ਬਾਬਾ ਕਾਲਾ ਸਿੰਘ ਨੰਗਲ ਆਦਿ ਦੇ ਹਵਾਲਿਆਂ ਰਾਹੀਂ ਦੱਸਿਆ ਕਿ ਇਹ ਨਾਮਧਾਰੀ ਸਾਹਿਤ ਪੰਜਾਬੀ ਵਾਰਤਕ ਤੇ ਪੰਜਾਬੀ ਕਵਿਤਾ ਦੇ ਉੱਚ ਕੋਟੀ ਦੇ ਨਮੂਨੇ ਹਨ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ 1959 ਚੋਂ ਰਚੇ ਗਏ ਪੰਜਾਬੀ ਸਾਹਿਤ ਦੇ ਹਵਾਲੇ ਦੇ ਕੇ ਕਿਹਾ, "ਨਾਮਧਾਰੀ ਮੱਤ ਪਹਿਲੇ ਗੁਰੂ ਸਾਹਿਬਾਨ ਤੋਂ ਵੱਖਰਾ ਨਹੀਂ, ਸਗੋਂ ਉਸੇ ਹਾ ਵੀ ਵਿਸਤਾਰ ਤੇ ਅਗਲਾ ਪੜਾਅ ਸੀ। ਨਾਮਧਾਰੀ ਲਹਿਰ ਸਾਮਰਾਜ ਵਿਰੋਧੀ, ਭਾਰਤ ਦੀ ਸੁਤੰਤਰਤਾ ਸੰਗਰਾਮ ਦੇ ਮੋਹਰੀ ਤੇ ਪੂਰਨ ਤੌਰ 'ਤੇ ਰਾਸ਼ਟਰਵਾਦੀ ਅਤੇ ਅੰਤਰਰਾਸ਼ਟਰੀ ਪੱਧਰ 'ਤੇ ਮਾਨਵਵਾਦੀ ਸੀ।" ਪ੍ਰੋ. ਸਤਿੰਦਰ ਸਿੰਘ ਨੇ ਆਪਣੇ ਮੁੱਖ ਭਾਸ਼ਣ ਵਿੱਚ ਕਿਹਾ, "ਨਾਮਧਾਰੀ ਮੱਤ ਵਿੱਚ ਕਦੇ ਖੜੋਤ ਨਹੀਂ ਆਈ, ਇਸਦਾ ਸੁਭਾਅ ਵਿਕਾਸ ਮੁਖੀ ਹੈ।" ਯੂਨੀਵਰਸਿਟੀ ਦੇ ਵਾਈਸ ਚਾਂਸਲਰ ਆਰ. ਪੀ. ਵਾਜਪਾਈ ਦੇ ਸ਼ਬਦਾਂ ਵਿੱਚ "ਕੂਕਾ ਲਹਿਰ" ਮਹੱਤਵਪੂਰਨ ਲਹਿਰ ਸੀ, ਜਿਸ ਨੇ ਨਵੀਂ ਮਿਸਾਲ ਜਗਾਈ, ਜਿਸ ਦੀ ਰੌਸ਼ਨੀ ਵਿੱਚ ਸੁਤੰਤਰਤਾ ਸੰਗਰਾਮ ਅੱਗੇ ਵਧਿਆ ਅਤੇ ਦੇਸ਼ ਆਜ਼ਾਦ ਹੋਇਆ। ਉਨ੍ਹਾਂ ਵੱਲੋਂ ਇਹ ਵਿਸ਼ਵਾਸ ਵੀ ਦੁਆਇਆ ਗਿਆ ਕਿ ਨਾਮਧਾਰੀ ਸਤਿਗੁਰੂ ਜੀ ਵੱਲੋਂ ਜੋ ਵੀ ਪ੍ਰਾਜੈਕਟ, ਇਸ ਯੂਨੀਵਰਸਿਟੀ ਨੂੰ ਸੌਂਪੇ ਜਾਣਗੇ, ਉਨ੍ਹਾਂ ਦੀ ਪੂਰਤੀ ਕਰਕੇ ਸਾਨੂੰ ਪ੍ਰਸੰਨਤਾ ਤੇ

ਗੌਰਵ ਦਾ ਅਹਿਸਾਸ ਹੋਵੇਗਾ। ਕੁਰੂਕਸ਼ੇਤਰ ਯੂਨੀਵਰਸਿਟੀ ਵਿੱਚ ਇਸ ਵਿਚਾਰ ਗੋਸ਼ਟੀ ਵੱਲੋਂ ਦਿੱਤਾ ਗਿਆ ਪ੍ਰਕਾਸ਼ ਸਾਨੂੰ ਆਗਾਮੀ ਕਾਰਜਾਂ ਲਈ ਵੀ ਸਾਰਥਕ ਪ੍ਰੇਰਨਾ ਦੇਵੇਗਾ।

**ਰਾਮਪੁਰਾ ਫੂਲਾ ਵਿੱਚ ਸ਼ਹੀਦੀ ਸਮਾਗਮ**

25 ਫਰਵਰੀ, 2009 ਰਾਮਪੁਰਾ ਫੂਲ ਦੇ ਸ਼ਹੀਦ ਵਰਿਆਮ ਸਿੰਘ ਦੀ ਯਾਦ ਵਿੱਚ 25ਵਾਂ ਸ਼ਹੀਦੀ ਸਮਾਗਮ ਮਨਾਇਆ ਗਿਆ ਸ਼ਹੀਦੀ ਸਮਾਗਮ ਕੂਕਾ ਲਹਿਰ ਦੇ 150 ਸਾਲਾ ਸਮਾਗਮਾਂ ਦੀ ਹੀ ਇੱਕ ਲੜੀ ਸੀ। ਇਸ ਸਮਾਗਮ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿੱਤੇ ਅਤੇ ਆਪ ਜੀ ਨੇ ਰਾਮਪੁਰਾ-ਫੂਲਾ ਵਿਖੇ ਨਾਮਧਾਰੀ ਗੁਰਦੁਆਰੇ ਦੇ ਨੀਂਹ ਪੱਥਰ ਰੱਖਣ ਦੀ ਕਿਰਪਾ ਕੀਤੀ। ਇਸ ਅਵਸਰ ਉੱਤੇ 'ਬਠਿੰਡਾ ਜ਼ਿਲ੍ਹੇ ਦੇ ਨਾਮਧਾਰੀ ਸ਼ਹੀਦ' ਨਾਂ ਦਾ ਕਿਤਾਬਚਾ ਵੀ ਲੋਕ ਅਰਪਣ ਕੀਤਾ ਗਿਆ, ਜਿਸ ਵਿੱਚ ਬਠਿੰਡਾ ਜ਼ਿਲ੍ਹੇ ਦੇ ਨਿਮਨਲਿਖਤ ਨਾਮਧਾਰੀ ਸ਼ਹੀਦਾਂ ਦੀ ਜਾਣਕਾਰੀ ਦਿੱਤੀ ਗਈ ਸੀ। ਇਹ ਸ਼ਹੀਦ ਸਨ :

1. ਸ਼ਹੀਦ ਗਿਆਨੀ ਰਤਨ ਸਿੰਘ ਮੰਡੀ ਕਲਾਂ, 2. ਸ਼ਹੀਦ ਰਤਨ ਸਿੰਘ ਪਿੰਡ ਨਾਈਵਾਲਾ, 3. ਸ਼ਹੀਦ ਮੰਗਲ ਸਿੰਘ, 4. ਸ਼ਹੀਦ ਗੁਰਮੁਖ ਸਿੰਘ, 5. ਸ਼ਹੀਦ ਮਸਤਾਨ ਸਿੰਘ ਪਿੰਡ ਪਿਥੋਂ ਦੇ,, 6. ਸ਼ਹੀਦ ਹੀਰਾ ਸਿੰਘ, 7. ਸੂਬਾ ਹੁਕਮਾ ਸਿੰਘ, 8. ਸ਼ਹੀਦ ਵਰਿਆਮ ਸਿੰਘ ਮਹਿਰਾਜ, 9. ਸ਼ਹੀਦ ਮੋਘਾ ਸਿਘ, 10. ਸ਼ਹੀਦ ਅੰਤਰ ਸਿੰਘ, 11. ਸ਼ਹੀਦ ਖਜ਼ਾਨ ਸਿੰਘ ਪੀਰ ਕੋਟ, 12. ਸ਼ਹੀਦ ਕੇਸਰ ਸਿੰਘ ਗਿੱਲ ਕਲਾਂ, 13. ਸ਼ਹੀਦ ਮਹਾਂ ਸਿੰਘ, 14. ਸ਼ਹੀਦ ਬਸੰਤ ਸਿੰਘ, 15. ਸ਼ਹੀਦ ਹਰਨਾਮ ਸਿੰਘ ਮੰਡੀ ਕਲਾਂ।

ਡਾ. ਲਖਬੀਰ ਸਿੰਘ ਨੇ ਇਸ ਸਮਾਗਮ ਵਿੱਚ ਸੂਚਨਾ ਸਾਂਝੀ ਕੀਤੀ ਕਿ ਪਿਛਲੇ ਇੱਕ ਹਜ਼ਾਰ ਸਾਲ ਵਿੱਚ ਵਿਸ਼ਵ ਭਰ ਦੇ 1000 ਨਾਮਵਰ ਵਿਅਕਤੀਆਂ ਦੀ ਚੋਣ ਕੀਤੀ ਗਈ ਸੀ, ਜਿਸ ਵਿੱਚ 13 ਮਹਾਂਨੁਭਾਵ ਭਾਰਤ ਵਿੱਚੋਂ ਸਨ ਤੇ ਉਨ੍ਹਾਂ ਵਿੱਚੋਂ ਵੀ ਇੱਕੋ-ਇੱਕ ਪੰਜਾਬੀ ਸਤਿਗੁਰੂ ਰਾਮ ਸਿੰਘ ਜੀ ਸਨ। ਇਸ ਸਮਾਗਮ ਤੇ ਪਹੁੰਚਣ ਸਮੇਂ ਸਤਿਗੁਰੂ ਜੀ ਦਾ ਨਾਮਧਾਰੀ ਵਿਦਿਅਕ ਜਥੇ ਵੱਲੋਂ ਮੋਟਰ ਸਾਈਕਲ ਸਵਾਰਾਂ ਵੱਲੋਂ, ਚਿੱਟੀਆਂ ਝੰਡੀਆਂ ਫੜ ਕੇ ਨਿੱਘਾ ਸਵਾਗਤ

ਕੀਤਾ ਗਿਆ। ਏ. ਡੀ. ਸੀ. ਬਠਿੰਡਾ ਉਪਜੀਤ ਸਿੰਘ ਬਰਾੜ ਅਤੇ ਐਸ. ਡੀ. ਐਮ. ਸ੍ਰੀ ਉਮਾ ਸ਼ੰਕਰ ਨੇ ਕਿਹਾ, "ਇਹ ਗੱਲ ਮਾਣ ਕਰਨਯੋਗ ਹੈ ਕਿ ਇਸ ਇਲਾਕੇ ਦੇ 15 ਸ਼ਹੀਦਾਂ ਨੇ ਕੁਰਬਾਨੀਆਂ ਦੇ ਕੇ ਆਪਣਾ ਨਾਮ ਅਮਰ ਕੀਤਾ ਹੈ।" 24,25 ਫਰਵਰੀ 2009 ਨੂੰ ਹੋਇਆ ਇਹ ਸ਼ਹੀਦੀ ਸਮਾਗਮ, ਆਪਣੀ ਗੌਰਵ-ਭਰਪੂਰ ਇਤਿਹਾਸਕ ਛਾਪ ਛੱਡ ਗਿਆ।

**2009 ਦਾ ਹੋਲਾ ਮਹੱਲਾ**

ਇਸ ਵਰਸ਼ ਦਾ ਹੋਲੇ ਮਹੱਲੇ ਦਾ ਤ੍ਰਿਬੇਣੀ ਮਹਾਂ ਪੁਰਬ 11 ਮਾਰਚ ਤੋਂ 14 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਰਥੀ ਦੇਸ਼ਾਂ-ਵਿਦੇਸ਼ਾਂ ਤੋਂ ਸਾਧ-ਸੰਗਤ ਦੇ ਇਸ ਮਹਾਨ ਕੁੰਭ ਵਿੱਚ ਸ਼ਾਮਲ ਹੋਏ।

ਹੋਲੇ ਦੇ ਪਹਿਲੇ ਦਿਨ ਅੰਮ੍ਰਿਤ ਵੇਲੇ ਤੋਂ ਦੁਪਹਿਰ ਦੇ ਦੀਵਾਨ ਨਿੱਤ ਵਾਂਗ ਸੱਜੇ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਆਪਣੇ ਸੰਬੋਧਨ ਵਿੱਚ ਹੋਲੀ ਤੇ ਹੋਲੇ ਦੇ ਪੁਰਬਾਂ ਦਾ ਅੰਤਰ ਨਿਖੇੜ ਕਰਕੇ ਦੱਸਿਆ ਕਿ ਕਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਹੋਲੀ ਦੇ ਪੌਰਾਣਿਕ ਤਿਉਹਾਰ ਨੂੰ ਨਵਾਂ ਸਰੂਪ ਬਖ਼ਸ਼ਿਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਪੁਰਬ ਨੂੰ ਇਤਿਹਾਸਕ ਗੌਰਵ 1867 ਦੇ ਆਨੰਦਪੁਰ ਸਾਹਿਬ ਦੇ ਹੋਲੇ ਦੇ ਪੁਰਬ ਰਾਹੀਂ ਇਸ ਦੀ ਨਿਵੇਕਲੀ ਸ਼ਾਨ ਸਥਾਪਿਤ ਕੀਤੀ। ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ ਜਿਸ ਤਰ੍ਹਾਂ ਉੱਚ ਕੋਟੀ ਦੇ ਅਨੁਸ਼ਾਸਨ ਦਾ ਪ੍ਰਦਰਸ਼ਨ ਕਰਦੀ ਹੋਈ ਆਨੰਦਪੁਰ ਸਾਹਿਬ ਪੁੱਜੀ, ਉਸ ਨੂੰ ਵੇਖ ਕੇ ਅੰਗਰੇਜ਼ ਹਾਕਮ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਅਪੂਰਣ ਸ਼ਕਤੀ ਤੇ ਸਮਰੱਥਾ ਨੂੰ ਵੇਖ ਕੇ ਦੰਗ ਰਹਿ ਗਏ ਸਨ।

ਹੋਲੇ ਦੇ ਦੂਜੇ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿੱਚ ਵਿਸ਼ੇਸ਼ ਧਾਰਮਿਕ ਹਸਤੀਆਂ ਸਰਬ ਸ੍ਰੀ ਸਵਾਮੀ ਬ੍ਰਹਮਾ ਨੰਦ, ਪੰਚਾਇਤੀ ਅਖਾੜਾ 1008 ਮਹੰਤ ਬਲਵੰਤ ਸਿੰਘ, ਮਹੰਤ ਦਰਸ਼ਨ ਸਿੰਘ, ਗਿਆਨੀ ਹਰਦੇਵ ਸਿੰਘ ਵੇਦਾਂਤੀਚਾਰੀਆ ਅਤੇ ਸੁਆਮੀ ਬ੍ਰਹਮਦੇਵ ਬੱਧਨੀ ਕਲਾਂ ਵਾਲੇ ਪਹੁੰਚੇ।

ਸੁਆਮੀ ਬ੍ਰਹਮਦੇਵ 1008 ਬੱਧਨੀ ਕਲਾਂ ਵਾਲਿਆਂ ਨੇ ਕਿਹਾ,

"ਸੰਗੀਤ ਮਨੁੱਖ ਦੀ ਭਾਵਨਾ ਨੂੰ ਸ਼ਿੰਗਾਰਦਾ ਹੈ। ਸ੍ਰੀ ਦਸਮ ਗ੍ਰੰਥ ਦੀ ਬਾਣੀ ਭਾਵਨਾ 'ਤੇ ਅਧਾਰਿਤ ਹੈ।" ਮਹੰਤ ਹਰਦੇਵ ਸਿੰਘ ਵੇਦਾਂਤੀਚਾਰੀਆ ਨੇ ਕਿਹਾ, "ਸਾਡੇ ਧੰਨਭਾਗ ਹਨ, ਜਿਹੜੇ ਅਸੀਂ ਸਤਿਗੁਰੂ ਜੀ ਦੇ 50ਵੇਂ ਗੁਰਗੱਦੀ ਦਿਵਸ ਦੇ ਸਾਲ ਵਿੱਚ ਸ੍ਰੀ ਪੂਜਯ ਸਤਿਗੁਰੂ ਜੀ ਦੇ ਦਰਸ਼ਨ ਕਰ ਰਹੇ ਹਾਂ।" ਮਾਸਟਰ ਦਰਸ਼ਨ ਸਿੰਘ ਜੀ ਦੇ ਕਠਿਨ ਪਰਿਸ਼੍ਰਮ ਦੁਆਰਾ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠ ਦੀਆਂ 5 ਸੀਡੀਆਂ ਸਤਿਗੁਰੂ ਜੀ ਦੀ ਭੇਂਟ ਕੀਤੀਆਂ ਗਈਆਂ। ਜਿਨ੍ਹਾਂ ਵਿੱਚ ਪਾਠ ਦਾ ਸ਼ੁੱਧ ਉਚਾਰਣ ਕੀਤਾ ਗਿਆ ਹੈ। ਸਤਿਗੁਰੂ ਜੀ ਵੱਲੋਂ ਆਏ ਇਹਨਾਂ ਧਰਮ ਪਰਾਇਣ ਵਿਅਕਤੀਆਂ ਨੂੰ ਸਿਰੋਪਾਓ ਪ੍ਰਦਾਨ ਕੀਤੇ ਗਏ। ਸ਼੍ਰੀ ਸੰਤ ਸਿੰਘ ਦਿੱਲੀ ਵਾਲਿਆਂ ਵੱਲੋਂ ਸੰਤ ਕੇਸਰ ਸਿੰਘ ਚਵਿੰਡੇ ਵਾਲਿਆਂ ਬਾਰੇ ਇੱਕ ਪੁਸਤਕ ਹਿੰਦੀ ਤੇ ਪੰਜਾਬੀ ਵਿੱਚ ਸਤਿਗੁਰੂ ਜੀ ਨੂੰ ਭੇਂਟ ਕੀਤੀ ਗਈ। ਜਿਸ ਦਾ ਅੰਗਰੇਜ਼ੀ ਅਨੁਵਾਦ ਵੀ ਸ. ਸੰਤ ਸਿੰਘ ਵੱਲੋਂ ਹੀ ਕੀਤਾ ਗਿਆ ਸੀ। ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ ਸੰਤ ਕੇਸਰ ਸਿੰਘ ਚਵਿੰਡੇ ਵਾਲੇ, ਸੰਤ ਕੇਸਰ ਸਿੰਘ ਮੁਹਾਵੇ ਵਾਲੇ ਅਤੇ ਸੰਤ ਕੇਸਰ ਸਿੰਘ ਚੁੱਪ ਤਿੰਨੇ ਮਹਾਂਪੁਰਸ਼ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦੇ ਭੌਰੇ ਸਨ। ਸੰਤ ਤਰਨ ਸਿੰਘ ਵਹਿਮੀ ਜੀ ਦੀ ਜੀਵਨੀ ਨੂੰ "ਸੱਚ ਦਾ ਸਾਥੀ" ਨਾਂ ਦੀ ਪੁਸਤਕ ਵਿੱਚ ਸੰਕਲਿਤ ਕੀਤਾ ਗਿਆ ਹੈ।

ਹੋਲੇ ਦੇ ਤੀਜੇ ਦਿਨ ਅੰਮ੍ਰਿਤ ਵੇਲੇ ਦਾ ਕੀਰਤਨ ਵਾਰ ਦੇ ਰੂਪ ਵਿੱਚ ਕੀਤਾ ਗਿਆ। ਅੱਜ ਦਾ ਸ਼ੁੱਭ ਦਿਵਸ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਵਤਾਰ ਪੁਰਬ ਨੂੰ ਸਮਰਪਿਤ ਸੀ। ਦੁਪਹਿਰ ਤੋਂ ਬਾਅਦ ਦੇ ਦੀਵਾਨ ਵਿੱਚ ਕੁੱਝ ਵਿਸ਼ੇਸ਼ ਰਾਜਨੀਤਿਕ ਆਗੂਆਂ ਨੇ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਕੇ ਹਾਜ਼ਰੀ ਲਵਾਈ। ਇਨ੍ਹਾਂ ਰਾਜਨੀਤਕ ਹਸਤੀਆਂ ਵਿੱਚ ਸਰਵ ਸ੍ਰੀ ਹੀਰਾ ਸਿੰਘ ਗਾਬੜੀਆ, ਸੁਖਬੀਰ ਸਿੰਘ ਬਾਦਲ ਉਪ ਮੁੱਖ ਮੰਤਰੀ ਅਤੇ ਸ. ਚਰਨਜੀਤ ਸਿੰਘ ਅਟਵਾਲ ਡਿਪਟੀ ਸਪੀਕਰ ਲੋਕ ਸਭਾ ਸਨ। ਚਰਨਜੀਤ ਸਿੰਘ ਅਟਵਾਲ ਨੇ ਆਪਣੇ ਸੰਬੋਧਨ ਵਿੱਚ ਕਿਹਾ, "ਸਾਡੇ ਸਭ ਦੇ ਸਿਰ ਉੱਤੇ ਸਤਿਗੁਰੂ ਜੀ ਦੀਆਂ ਮਿਹਰਾਂ ਅਤੇ ਖੁਸ਼ੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਆਜ਼ਾਦੀ ਦਾ ਪਰਚਮ ਲਹਿਰਾਇਆ ਸੀ। ਅਣਗਿਣਤ ਕੁਰਬਾਨੀਆਂ ਪਿੱਛੋਂ ਅਸੀਂ ਅਜ਼ਾਦ ਹੋਏ।" ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ

ਹੰਸਪਾਲ ਨੇ ਕਿਹਾ, "ਇਹ ਸਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾਗੱਦੀ ਦਾ 50ਵਾਂ ਸਾਲ ਹੈ। ਜਿਸ ਨੂੰ ਸੰਗੀਤ ਸੰਮੇਲਨ, ਕੀਰਤਨ ਦਰਬਾਰ, ਅਮਨ ਸੰਮੇਲਨ, ਧਰਮ ਸੰਮੇਲਨ ਦੇ ਰੂਪ ਵਿੱਚ ਮਨਾਇਆ ਜਾਵੇਗਾ। ਸ੍ਰੀ ਤਾਰਾ ਸਿੰਘ ਅਨਜਾਣ ਨੇ 'ਸਤਿਜੁਗ' ਦਾ ਵਿਸ਼ੇਸ਼ ਅੰਕ ਅਤੇ ਕੈਲੰਡਰ ਲੋਕ ਅਰਪਣ ਕੀਤਾ।

ਹੋਲੇ ਦੇ ਪੁਰਬ ਦੇ ਅੰਤਿਮ ਚੇਤ ਦੀ ਸੰਗਰਾਂਦ ਵਾਲੇ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 339 ਸਹਿਜ ਪਾਠ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 5 ਪਾਠਾਂ ਦੇ ਭੋਗ ਪਾਏ ਗਏ, 13 ਆਨੰਦ ਕਾਰਜ ਗੁਰ ਮਰਯਾਦਾ ਅਨੁਸਾਰ ਕੀਤੇ ਗਏ। ਹੋਲੇ ਦੇ ਇਸ ਮਹਾਂ ਪੁਰਬ ਦੌਰਾਨ ਨਾਮਧਾਰੀ ਦਰਬਾਰ ਦੀ ਇਕੱਤਰਤਾ, ਕਵੀ ਦਰਬਾਰ ਅਤੇ ਵੱਖ-ਵੱਖ ਜਥੇਦਾਰ ਸਾਹਿਬਾਨ ਵੱਲੋਂ ਹੌਲੇ ਦੇ ਦੀਵਾਨ ਵੀ ਸਜਦੇ ਰਹੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਉਪਦੇਸ਼ ਵਿੱਚ ਫੁਰਮਾਇਆ, "ਸਾਧ ਸੰਗਤ ਜੀ, ਸਾਰੇ ਇੱਕ ਮਾਲਾ ਭਜਨ ਦੀ ਤੇ ਇੱਕ ਮਾਲਾ ਭਗਉਤੀ ਦੀ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰੋ, ਸਾਡੀ ਰੱਖਿਆ ਹੋਵੇ।" ਸਤਿਗੁਰੂ ਜੀ ਨੇ ਆਈ ਸਾਧ ਸੰਗਤ ਨੂੰ ਗੁਰੂ ਘਰ ਦੀਆਂ ਖੁਸ਼ੀਆਂ ਬਖਸ਼ ਕੇ ਵਿਦਾ ਕੀਤਾ।

ਪੰਡਤ ਗੋਪਾਲ ਸਿੰਘ (ਗਿਆਨ ਮਾਰਤੰਡ) ਦੀ ਯਾਦ ਵਿੱਚ ਪਰਿਵਾਰ ਵੱਲੋਂ ਬੇਨਤੀ ਕਰਨ ਉੱਤੇ ਪੰਡਤ ਜੀ ਦੇ ਵਗ੍ਹੀਣੇ ਦਾ ਸੰਮੇਲਨ 21 ਮਾਰਚ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮਨਾਇਆ ਗਿਆ। ਸਤਿਗੁਰੂ ਜੀ ਨੇ ਪੰਡਤ ਜੀ ਦੇ ਪੁੱਤਰਾਂ ਦੇ ਘਰਾਂ ਵਿੱਚ ਚਰਨ ਪਾਏ ਤੇ ਸਜਾਏ ਗਏ ਪੰਡਾਲ ਵਿੱਚ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ। ਪੰਡਤ ਜੀ ਦੇ ਸ਼ਾਗਿਰਦ ਸੰਤ ਗੁਰਦੀਪ ਸਿੰਘ ਨੇ ਦੀਵਾਨ ਸਜਾ ਕੇ ਪੰਡਤ ਜੀ ਦੀ ਯਾਦ ਤਾਜ਼ਾ ਕੀਤੀ। ਸੂਬਾ ਹਰਭਜਨ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ ਤੇ ਹਰਵਿੰਦਰ ਸਿੰਘ ਹੰਸਪਾਲ ਨੇ ਪੰਡਤ ਗੋਪਾਲ ਸਿੰਘ ਜੀ ਦੀ ਸਖ਼ਸ਼ੀਅਤ ਤੇ ਨਾਮਧਾਰੀ ਪੰਥ ਨੂੰ ਦਿੱਤੇ ਗਏ ਯੋਗਦਾਨ ਬਾਰੇ ਦੱਸਿਆ। ਇਹ ਸੁਝਾਅ ਵੀ ਦਿੱਤਾ ਗਿਆ ਕਿ ਪੰਡਤ ਗੋਪਾਲ ਸਿੰਘ ਜੀ ਦੀ ਯਾਦ ਨੂੰ ਸਥਾਈ ਤੌਰ 'ਤੇ ਸੁਰੱਖਿਅਤ ਰੱਖਣ ਲਈ ਉਹਨਾਂ ਦੇ ਜੀਵਨ ਨਾਲ ਸੰਬੰਧਿਤ ਘਟਨਾਵਾਂ ਤੇ ਸਾਖੀਆਂ ਨੂੰ ਪੁਸਤਕ ਰੂਪ ਵਿੱਚ ਸਾਂਭਣ ਦਾ ਯਤਨ ਕੀਤਾ ਜਾਵੇ।

26 ਮਾਰਚ, 2009 ਨੂੰ ਪਿੰਡ ਮੱਲੋਕੇ ਜ਼ਿਲ੍ਹਾ ਫਿਰੋਜ਼ਪੁਰ ਦੇ ਮਲੇਰਕੋਟਲੇ ਵਿਖੇ ਸ਼ਹੀਦ ਹੋਏ ਸੰਤ ਖਜਾਨ ਸਿੰਘ ਦੀ ਯਾਦ ਵਿੱਚ ਸੰਮੇਲਨ ਕੀਤਾ ਗਿਆ, ਜਿਸ ਵਿੱਚ ਨਾਮਧਾਰੀ ਤੇ ਗੈਰ ਨਾਮਧਾਰੀ ਪੁੱਜੇ ਬੁਲਾਰਿਆਂ ਨੇ ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੀ ਚਲਾਈ ਗਈ 'ਕੂਕਾ ਲਹਿਰ' ਦੇ ਯੋਗਦਾਨ ਦੀ ਸ਼ਲਾਘਾ ਕਰਦੇ ਹੋਏ ਵਰਤਮਾਨ ਸਮੇਂ ਨੌਜਵਾਨਾਂ ਨੂੰ ਨਸ਼ੇ ਰਹਿਤ ਅਤੇ ਸਮਾਜ ਸੁਧਾਰ ਦੀ ਲਹਿਰ ਨੂੰ ਪ੍ਰਚੰਡ ਕਰਕੇ ਨਵੇਂ ਸਾਰਥਕ ਸਮਾਜ ਦੀ ਸਿਰਜਣਾ ਕਰਨ ਦੀ ਪ੍ਰੇਰਨਾ ਜਗਾਈ ਹੈ। ਸ. ਮੁਖਤਿਆਰ ਸਿੰਘ ਜ਼ਫ਼ਰ ਨੇ ਸ਼ਹੀਦਾਂ ਦੀਆਂ ਵਾਰਾਂ ਗਾ ਕੇ ਸਿੱਧੇ ਸਾਦੇ ਤੇ ਸੁੱਚੀ ਕਿਰਤ ਕਰਨ ਵਾਲੇ ਜੀਵਨ ਲਈ ਉਤਸ਼ਾਹਿਤ ਕੀਤਾ। ਸ਼ਹੀਦ ਖਜਾਨ ਸਿੰਘ ਦੀ ਖੋਜ ਵਿੱਚ ਸੂਬਾ ਸੁਰਿੰਦਰ ਕੌਰ ਖਰਲ ਦਾ ਵਿਸ਼ੇਸ਼ ਯੋਗਦਾਨ ਸੀ। ਹਾਲੇ ਵੀ ਸ਼ਹੀਦ ਖਜਾਨ ਸਿੰਘ ਦੇ ਪਰਿਵਾਰ ਨਾਲ ਸੰਬੰਧਿਤ ਇੱਕ ਖੂਹ ਨੂੰ ਕੂਕਿਆਂ ਦਾ ਖੂਹ ਕਰ੍ਕੇ ਯਾਦ ਕੀਤਾ ਜਾਂਦਾ ਹੈ।

29 ਮਾਰਚ ਨੂੰ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਖੇ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ ਨਾਮਧਾਰੀ ਇਤਿਹਾਸਕਾਰ ਸ੍ਰੀ ਜਸਵਿੰਦਰ ਸਿੰਘ ਨੂੰ ਪ੍ਰਦਾਨ ਕੀਤਾ ਗਿਆ। ਸ੍ਰੀ ਤਾਰਾ ਸਿੰਘ ਅਨਜਾਣ ਨੇ ਜਸਵਿੰਦਰ ਸਿੰਘ ਦੀ ਸਾਹਿਤਕ ਘਾਲਣਾ ਅਤੇ ਨਾਮਧਾਰੀ ਪੰਥ ਦੀਆਂ ਸੰਪਾਦਿਤ ਪੁਸਤਕਾਂ, ਹੁਕਮਨਾਮੇ ਅਤੇ ਸੰਤ ਬਾਹੋਵਾਲ ਦੇ ਗ੍ਰੰਥ ਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ ਦੁਆਰਾ ਉਹਨਾਂ ਦੀ ਕੀਤੀ ਗਈ ਮਿਹਨਤ ਦੀ ਸ਼ਲਾਘਾ ਕੀਤੀ। ਜਸਵਿੰਦਰ ਸਿੰਘ ਨੇ ਕਿਹਾ, "ਮਾਸਟਰ ਨਿਹਾਲ ਸਿੰਘ ਜੀ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਸੱਤਬਚਨੀ ਸਿੱਖ ਸਨ ਗੁਰੂ ਦਾ ਸੱਤਬਚਨੀ ਸਿੱਖ ਬਣਨਾ ਕਰੜੀ ਘਾਲ ਦੀ ਮੰਗ ਕਰਦਾ ਹੈ। ਮੈਨੂੰ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਸਨਮਾਨ ਦੇ ਕੇ ਨਿਮਾਣੇ ਨੂੰ ਮਾਣ ਬਖ਼ਸ਼ਣ ਵਾਲੀ ਗੱਲ ਕੀਤੀ ਹੈ।"

13,14 ਅਪ੍ਰੈਲ ਨੂੰ ਵਿਸਾਖੀ ਦਾ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਬੁਲਾਰਿਆਂ ਵੱਲੋਂ ਦੱਸਿਆ ਗਿਆ ਕਿ ਕਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ 1699 ਵਿੱਚ ਆਨੰਦਪੁਰ ਸਾਹਿਬ ਵਿਖੇ ਸਿੱਖ ਪੰਥ ਦੀ ਸਾਜਨਾ ਕੀਤੀ ਅਤੇ ਪਿੱਛੋਂ ਜਾ ਕੇ ਸਿੱਖ

ਪੰਥ ਵਿੱਚ ਆਈ ਗਿਰਾਵਟ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ, 1857 ਨੂੰ ਸੰਤ ਖਾਲਸੇ ਦੀ ਸਿਰਜਣਾ ਕਰਕੇ, ਸਿੱਖੀ ਨੂੰ ਨਵਾਂ ਸਰੂਪ ਬਖ਼ਸ਼ਿਆ। 14 ਅਪ੍ਰੈਲ ਨੂੰ ਵਿਸਾਖੀ ਦੇ ਪੁਰਬ ਦੀ ਸਮਾਪਤੀ ਵਾਲੇ ਦਿਨ ਆਸਾ ਦੀ ਵਾਰ ਦੇ ਅੰਮ੍ਰਿਤ ਕੀਰਤਨ ਪਿੱਛੋਂ 12 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ।

17 ਅਪ੍ਰੈਲ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਦੀ ਥਾਂ ਤੇ ਵਿਸ਼ੇਸ਼ ਸੰਮੇਲਨ ਕੀਤਾ ਗਿਆ, ਜਿਸ ਵਿੱਚ ਤਾਰਾ ਸਿੰਘ ਅਨਜਾਣ, ਸੂਬਾ ਮੇਲਾ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ ਨੇ ਆਪਣੇ ਵਿਚਾਰ ਪ੍ਰਗਟਾਏ। ਵੱਡੀ ਗਿਣਤੀ ਵਿੱਚ ਸਾਧ-ਸੰਗਤ ਨੇ ਸ਼ਹੀਦਾਂ ਦੇ ਸਮਾਰਕ 'ਤੇ ਪਹੁੰਚ ਕੇ ਨਮਸਕਾਰ ਕੀਤੀ। ਸੰਮੇਲਨ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 14 ਪਾਠਾਂ ਦੇ ਭੋਗ ਪਾਏ ਗਏ।

ਇਨ੍ਹਾਂ ਹੀ ਦਿਨਾਂ ਵਿੱਚ ਹਰੀ ਮੰਦਰ ਦੇ ਵਿਸ਼ਾਲ ਹਾਲ ਵਿੱਚ ਸਰੋਦ ਵਾਦਕ ਸ੍ਰੀ ਦਾਨਿਸ਼ ਅਹਿਮਦ ਨੇ ਸੰਗੀਤ ਸਮਰਾਟ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਹਾਜ਼ਰ ਹੋ ਕੇ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। ਤਬਲੇ ਉੱਤੇ ਸੰਗਤ ਹਰਪ੍ਰੀਤ ਸਿੰਘ ਸੋਨੂੰ ਨੇ ਕੀਤੀ। ਸ਼੍ਰੀ ਦਾਨਿਸ਼ ਅਹਿਮਦ ਨੇ ਦੱਸਿਆ ਕਿ 30 ਸਾਲ ਪਹਿਲਾਂ ਜਦੋਂ ਆਪ ਜੀ ਨੇ ਪ੍ਰਸਿੱਧ ਗਾਇਕਾਂ ਰਾਜਨ ਮਿਸ਼ਰਾ, ਸਾਜਨ ਮਿਸ਼ਰਾ ਨੂੰ ਨਿਵਾਜਿਆ ਸੀ ਤਾਂ ਮੇਰੇ ਦਿਲ ਵਿੱਚ ਵੀ ਇਹ ਇੱਛਾ ਉਤਪੰਨ ਹੋਈ ਸੀ ਕਿ ਮੈਂ ਵੀ ਆਪ ਜੀ ਦੀ ਹਜ਼ੂਰੀ ਵਿੱਚ ਕਲਾ ਦਾ ਪ੍ਰਦਰਸ਼ਨ ਕਰਕੇ ਆਪ ਜੀ ਦਾ ਆਸ਼ੀਰਵਾਦ ਪ੍ਰਾਪਤ ਕਰਾਂ।" ਸਤਿਗੁਰੂ ਜੀ ਨੇ ਇਸ ਕਲਾਕਾਰ ਨੂੰ ਮਾਲਾ, ਸ਼ਾਲ ਤੇ ਨਕਦ ਰਾਸ਼ੀ ਪ੍ਰਦਾਨ ਕਰਕੇ ਨਿਹਾਲ ਕੀਤਾ।

2 ਮਈ ਨੂੰ ਨਾਮਧਾਰੀ ਦਰਬਾਰ ਦੀ ਵਿਸ਼ੇਸ਼ ਇਕੱਤਰਤਾ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਦੀ ਪ੍ਰਧਾਨਗੀ ਵਿੱਚ ਹੋਈ ਜਿਸ ਵਿੱਚ ਸੰਤ ਜਗਤਾਰ ਸਿੰਘ, ਸ੍ਰੀ ਉਦੇ ਸਿੰਘ ਵੀ ਹਾਜ਼ਰ ਸਨ। ਇਸ ਇਕੱਤਰਤਾ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ 50ਵੇਂ ਗੁਰਗੱਦੀ ਦਿਵਸ ਨੂੰ ਸਾਲ ਭਰ ਮਨਾਉਣ ਲਈ ਸੱਦੇ ਗਏ ਲੇਖਕਾਂ ਤੇ ਸੂਬਿਆਂ ਦੀ ਹਾਜ਼ਰੀ ਵਿੱਚ ਕਈ ਪ੍ਰੋਗਰਾਮ ਉਲੀਕੇ ਗਏ।

ਇਸੇ ਸੰਬੰਧ ਵਿੱਚ ਜਲੰਧਰ ਦੇ ਵਿਦਿਅਕ ਜੱਥੇ ਵੱਲੋਂ 10 ਮਈ ਨੂੰ

ਵਿਸ਼ੇਸ਼ ਸੰਮੇਲਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕੀਤਾ ਗਿਆ, ਜਿਸ ਵਿੱਚ ਜਲੰਧਰ ਜ਼ੋਨ ਦੇ ਵਿਦਿਅਕ ਜੱਥੇ ਵੱਲੋਂ ਸਤਿਗੁਰੂ ਜੀ ਦੇ 50ਵੇਂ ਗੁਰਗੱਦੀ ਦਿਵਸ ਨੂੰ ਕਈ ਸ਼ਾਨਦਾਰ ਪ੍ਰੋਗਰਾਮਾਂ ਨੂੰ ਸਮਰਪਿਤ ਇਤਿਹਾਸਕ ਯਾਦ ਬਣ ਜਾਏ, ਇਨ੍ਹਾਂ ਵਿਦਿਅਕ ਜੱਥਿਆਂ ਵਿੱਚ ਨਵਾਂ ਸ਼ਹਿਰ, ਲੁਧਿਆਣਾ, ਮੁਠੱਡਾ, ਗੁਰਾਇਆਂ, ਕਰਤਾਰਪੁਰ, ਦਸੂਹਾ, ਫਗਵਾੜਾ, ਭੁਲੱਥ, ਹੁਸ਼ਿਆਰਪੁਰ, ਲੁਹਾਰ ਪ੍ਰਤਾਪਪੁਰਾ, ਪੱਦੀ ਖਾਲਸਾ, ਅਤੇ ਜਲੰਧਰ ਦੇ 12 ਵਿਦਿਅਕ ਜੱਥਿਆਂ ਦਾ ਉੱਦਮ ਮੂੰਹ ਚੜ੍ਹ ਕੇ ਬੋਲ ਰਿਹਾ ਸੀ।

ਅੰਮ੍ਰਿਤ ਵੇਲੇ 12 ਵਿਦਿਅਕ ਜੱਥਿਆਂ ਨੇ ਸੁੱਚ-ਸੋਧ ਦੇ ਧਾਰਨੀ ਹੋ ਕੇ 12 ਹਵਨ ਕੁੰਡ ਤਿਆਰ ਕਰਕੇ 50 ਹਵਨ ਯੱਗ ਕਰਕੇ ਇਸ ਦ੍ਰਿਸ਼ ਨੂੰ ਹੋਰ ਮਨਮੋਹਣਾ ਬਣਾ ਦਿੱਤਾ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 50 ਪਾਠਾਂ ਦੇ ਭੋਗ ਪਾਉਣ ਸਮੇਂ 51 ਨੌਜਵਾਨਾਂ ਨੇ ਸ਼ਲੋਕ ਮਹੱਲਾ ਨੌਵਾਂ ਦੇ ਪਾਠਾਂ ਦਾ ਮਿਲ ਕੇ ਉਚਾਰਣ ਕੀਤਾ।

ਸੰਤ ਹਰਪਾਲ ਸਿੰਘ ਸੇਵਕ ਦੇ ਯਤਨਾਂ ਸਦਕਾ ਇੱਕ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਗਈ। ਜਿਸ ਵਿਚੱ ਸੁੰਦਰ ਚਿੱਤਰਾਂ ਦੁਆਰਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਕਾਰਾਂ ਦੇ ਅਨੇਕ ਦ੍ਰਿਸ਼ਾਂ ਨੂੰ ਪੇਸ਼ ਕੀਤਾ ਗਿਆ ਸੀ। ਸੰਮੇਲਨ ਦਾ ਆਰੰਭ ਸੰਤੋਖ ਸਿੰਘ ਤੇ ਸੁਰਿੰਦਰ ਸਿੰਘ ਦੇ ਵੱਲੋਂ ਤਾਰ ਸ਼ਹਿਨਾਈ ਦੇ ਵਾਦਨ ਸੰਗੀਤ ਰਾਹੀਂ ਕੀਤਾ ਗਿਆ। ਸੰਤ ਜਗਦੀਸ਼ ਸਿੰਘ ਵਰਿਆਮ ਵੱਲੋਂ ਇਸ ਸੰਮੇਲਨ ਨੂੰ ਸਫਲ ਬਣਾਉਣ ਲਈ ਆਏ ਵਿਦਿਅਕ ਜੱਥਿਆਂ ਅਤੇ ਸੂਬਾ ਹਰਭਜਨ ਸਿੰਘ, ਬੀਬੀ ਸੁਖਜੀਤ ਕੌਰ, ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਸੁਖਵਿੰਦਰ ਸਿੰਘ, ਅਜੀਤ ਸਿੰਘ ਲਾਇਲ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ ਗਿਆ।

**ਸ੍ਰੀ ਭੈਣੀ ਸਾਹਿਬ ਦਾ ਗੁਰਮਤਿ ਸੰਮੇਲਨ**

17 ਮਈ ਤੋਂ 23 ਮਈ ਤੱਕ ਇੱਕ ਹਫ਼ਤੇ ਦਾ ਗੁਰਮਤਿ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਕੀਤਾ ਗਿਆ। ਸੰਮੇਲਨ ਦਾ ਮੁੱਖ ਉਦੇਸ਼ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ 50ਵੇਂ ਗੁਰਗੱਦੀ ਦਿਵਸ ਦੇ ਸਮਾਗਮਾਂ ਵਿੱਚ ਨਾਮਧਾਰੀ ਮੱਤ ਦੇ ਯੋਗਦਾਨ ਨੂੰ ਕਿਸ ਤਰ੍ਹਾਂ ਪ੍ਰਚਾਰ ਦਾ ਸਾਧਨ ਬਣਾਇਆ ਜਾਵੇ, ਤਾਂ ਜੋ

ਨਾਮਧਾਰੀ ਸਤਿਗੁਰੂਆਂ ਦੇ ਸੰਦੇਸ਼ ਨੂੰ ਦੁਨੀਆਂ ਦੇ ਵੱਖ-ਵੱਖ ਹਿੱਸਿਆਂ ਵਿੱਚ ਪਹੁੰਚਾਇਆ ਜਾ ਸਕੇ। ਸੂਬਿਆਂ ਜਥੇਦਾਰਾਂ ਤੇ ਪ੍ਰਮੁੱਖ ਵਿਦਵਾਨਾਂ ਨੂੰ ਚੋਣਵੇਂ ਵਿਸ਼ਿਆਂ ਬਾਰੇ ਵਿਚਾਰ-ਵਟਾਂਦਰਾ ਕਰਨ ਦਾ ਅਵਸਰ ਪ੍ਰਦਾਨ ਕੀਤਾ ਗਿਆ। ਇੱਕ ਸਮੱਸਿਆ ਪੁਰਾਣੀ ਤੇ ਨਵੀਂ ਪੀੜ੍ਹੀ ਵਿੱਚ ਪਏ ਪਾੜ੍ਹੇ ਦੀ ਸੀ ਜਿਸਦਾ ਸਮਾਧਾਨ ਕਿਸ ਤਰ੍ਹਾਂ ਕੀਤਾ ਜਾਵੇ। ਕਿੰਤੂ-ਪਰੰਤੂ ਕਰਨ ਦੀ ਥਾਂ ਇੱਕਸੁਰਤਾ ਕਰਨ ਵਾਲੀ ਪਹੁੰਚ ਨੂੰ ਅਪਨਾਉਣ ਦਾ ਯਤਨ ਕਰਨ ਦਾ ਸੁਝਾਅ ਪੇਸ਼ ਕੀਤਾ ਗਿਆ। ਵਿਚਾਰ-ਵਟਾਂਦਰੇ ਲਈ ਵਿਸ਼ੇ ਵੀ ਉਹ ਚੁਣੇ ਗਏ, ਜੋ ਨਾਮਧਾਰੀ ਇਤਿਹਾਸ ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਪਾਏ ਗਏ ਯੋਗਦਾਨ ਨਾਲ ਸੰਬੰਧਿਤ ਹੋਣ। ਇਸ ਗੁਰਮਤਿ ਸੰਮੇਲਨ ਵਿੱਚ ਸਰਬ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸ੍ਰੀ ਉਦੈ ਸਿੰਘ, ਸੰਤ ਜਗਤਾਰ ਸਿੰਘ, ਜਸਵਿੰਦਰ ਸਿੰਘ ਇਤਿਹਾਸਕਾਰ, ਕਾਮਰੇਡ ਸੁਵਰਨ ਸਿੰਘ ਵਿਰਕ ਅਤੇ ਹੋਰ ਕਈ ਜਥੇਦਾਰਾਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ। ਉਦਾਹਰਣ ਵੱਜੋਂ ਪਹਿਲੇ ਦਿਨ ਦੇ ਵਿਚਾਰ ਦਾ ਮੁੱਖ ਵਿਸ਼ਾ ਸੀ, "ਗੁਰੂ ਕੀਰਤਨ ਦੇ ਸ਼ਾਸਤਰੀ ਅਤੇ ਪੁਰਾਤਨ ਗਾਇਨ ਰੀਤਾਂ ਦੀ ਸੰਭਾਲ ਤੇ ਉਹਨਾਂ ਦਾ ਸਦ-ਉਪਯੋਗ"। ਸਾਰੇ ਵਿਦਵਾਨ ਇਸ ਗੱਲ ਉੱਤੇ ਸਹਿਮਤ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਮਤਿ ਸੰਗੀਤ ਅਤੇ ਸ਼ਾਸਤਰੀ ਸੰਗੀਤ ਦੇ ਸੁਮੇਲ ਨਾਲ ਬਹੁਤ ਕੁੱਝ ਸੰਭਾਲਿਆ ਅਤੇ ਸੁਰੱਖਿਅਤ ਕਰ ਦਿੱਤਾ ਹੈ। ਗੁਰੂ ਕੀਰਤਨ ਦਾ ਆਰੰਭ ਤਾਂ ਗੁਰੂ ਨਾਨਕ ਦੇਵ ਜੀ ਨਾਲ ਹੀ ਹੋ ਚੁੱਕਾ ਸੀ। ਆਪ ਜੀ ਦੇ ਗੁਰਬਾਣੀ ਗਾਇਨ ਦੇ ਨਾਲ-ਨਾਲ ਭਾਈ ਮਰਦਾਨਾ ਵੀ ਰਬਾਬ ਦੀ ਸੰਗਤ ਕਰਦਾ ਸੀ। ਏਹੀ ਪਰੰਪਰਾ ਸਾਡੇ ਗੁਰੂ ਸਾਹਿਬਾਨ ਦੇ ਸਮੇਂ ਪ੍ਰਚਲਿਤ ਰਹੀ ਹੈ। ਅਤੇ ਨਾਮਵਰ ਰਬਾਬੀਆਂ ਤੇ ਕੀਰਤਨਕਾਰਾਂ ਨੇ ਅੱਗੇ ਇਸ ਪਰੰਪਰਾ ਨੂੰ ਵਧਾਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਕੋਲ ਗੁਰਮਤਿ ਸੰਗੀਤ ਦੀਆਂ ਪੁਰਾਤਨ ਰੀਤਾਂ ਅਤੇ ਸ਼ਾਸਤਰੀ ਸੰਗੀਤ ਦੇ ਸੁੰਦਰ ਸੁਮੇਲ ਦੀ ਵੱਡੀ ਕਲਾ ਮਈ ਸਮਰੱਥਾ ਹੈ। ਪਹਿਲੇ ਦਿਨ ਵਾਂਗ ਇੱਕ ਹਫ਼ਤੇ ਲਈ ਇਸ ਗੁਰਮਤਿ ਸੰਮੇਲਨ ਵਿੱਚ ਵੱਖ-ਵੱਖ ਵਿਸ਼ਿਆਂ 'ਤੇ ਵਿਚਾਰ ਕੀਤੀ ਗਈ। ਪੁਸਤਕਾਂ ਬਾਰੇ ਵੀ ਸੁਝਾਅ ਮੰਗੇ ਗਏ। ਇਸ ਗੁਰਮਤਿ ਸੰਮੇਲਨ ਦਾ ਮੁੱਖ ਉਦੇਸ਼ ਤਾਂ ਪ੍ਰਮਾਣਿਕ ਪ੍ਰਚਾਰਕਾਂ ਅਤੇ ਜਥੇਦਾਰਾਂ ਨੂੰ ਵਿਸ਼ੇਸ਼ ਇਤਿਹਾਸਕ ਤੇ ਸਮਕਾਲੀ ਜਾਣਕਾਰੀ ਨਾਲ

ਤਿਆਰ ਕਰਵਾ ਕੇ ਵਿਦੇਸ਼ਾਂ ਵਿੱਚ ਜਾ ਕੇ ਨਾਮਧਾਰੀ ਮੱਤ ਦਾ ਪ੍ਰਚਾਰ ਅਤੇ ਪ੍ਰਸਾਰ ਕਰਨਾ ਹੀ ਸੀ। ਸਮੁੱਚੇ ਤੌਰ 'ਤੇ ਇਹ ਗੁਰਮਤਿ ਸੰਮੇਲਨ ਸਾਰਥਕ ਤੇ ਵਰਤਮਾਨ ਸਮੇਂ ਲਈ ਪ੍ਰਚਾਰ ਤੇ ਪ੍ਰਸਾਰ ਦੀ ਆਗਾਮੀ ਨੀਤੀ ਨੂੰ ਨਿਰਧਾਰਿਤ ਕਰਨ ਦੇ ਮਨੋਰਥ ਨਾਲ ਕੀਤਾ ਗਿਆ ਸੀ।

ਇਸ ਵਿਚਾਰ ਗੋਸ਼ਟੀ ਵਿੱਚ ਜਿਹੜੇ ਮੁੱਖ ਵਿਸ਼ਿਆਂ ਉੱਤੇ ਚਰਚਾ ਕੀਤੀ ਗਈ, ਉਹਨਾਂ ਦੀ ਸੂਚੀ ਨਿਮਨਲਿਖਤ ਅਨੁਸਾਰ ਹੈ :-

1. ਗੁਰੂ ਕੀਰਤਨ ਦੀ ਪਰੰਪਰਾਗਤ ਪੁਰਾਤਨ ਰੀਤਾਂ ਦੀ ਸੰਭਾਲ
2. ਮਿਲਬੇ ਕੀ ਮਹਿਮਾ ਬਰਨਿ ਨ ਸਾਕਉ
3. ਨਾਮ ਤੁਲਿ ਕਛੁ ਅਵਰ ਨ ਹੋਇ - ਨਾਮ ਸਿਮਰਨ
4. 'ਵਿਚ ਦੁਨੀਆ ਸੇਵ ਕਮਾਈਐ' ਦੀ ਮਹੱਤਤਾ
5. ਮੈਂ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ (ਮਨੁੱਖਾ ਜੀਵਨ ਵਿੱਚ ਗੁਰਬਾਣੀ ਦਾ ਮਹੱਤਵ)
6. ਜੋਤਿ ਉਹਾ ਜੁਗਤ ਸਾਇ ਸਹਿ ਕਾਇਆ ਫੇਰਿ ਪਲਟੀਐ
7. ਹੁਕਮਿ ਮੰਨਿਐ ਹੋਵੇ ਪਰਵਾਣੁ
8. ਭਾਇ ਭਗਤ ਗੁਰਪੁਰਬ ਕਰੰਦੇ
9. ਰਹਿਤ ਬਿਨਾ ਨਹੀ ਸਿਖ ਕਹਾਵੈ
10. ਜਬ ਇਹ ਹੁਆ ਸਗਲ ਕੀ ਰੀਨਾ
11. ਸਕਲ ਜਗਤ ਕਉ ਸੁਖ ਬਸਾਵਹੁ ਅਨੰਦਾ
12. ਮਿਟੇ ਕਸਟ ਗਊਅਨ ਛੁਟੇ ਖੇਦ ਭਾਰੀ

17 ਮਈ 2009 ਨੂੰ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਦੇ ਸਥਾਨ ਉੱਤੇ ਸਾਧ ਸੰਗਤ ਦਾ ਮਹਾਨ ਦੀਵਾਨ ਮਾਤਾ ਖੇਮ ਕੌਰ ਹਾਲ ਵਿੱਚ ਸਜਿਆ। ਇੱਕ ਘੰਟੇ ਦਾ ਨਾਮ ਸਿਮਰਨ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਹਿਜ ਪਾਠਾਂ ਦੇ ਭੋਗ ਪਾਏ ਗਏ। 151 ਪਾਠ ਚੌਪਈ ਸਾਹਿਬ, 60 ਮਾਲਾ ਭਗਉਤੀਆਂ ਦੀਆਂ, 31 ਪਾਠ ਜਪੁਜੀ ਸਾਹਿਬ ਦੇ ਕੀਤੇ ਗਏ।

---

*ਵੇਖੋ ਸਤਿਜੁਗ ਵਿਸ਼ੇਸ਼ ਅੰਕ 11 ਜੂਨ 2009

### ਤਾਰਾ ਸਿੰਘ ਅਨਜਾਣ ਦਾ ਸਨਮਾਨ

25 ਮਈ ਨੂੰ ਯੂ. ਕੇ. ਦੀ ਰਾਮਗੜ੍ਹੀਆ ਕੌਂਸਲ ਵੱਲੋਂ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੀ ਯਾਦ ਵਿੱਚ ਵਿਸ਼ੇਸ਼ ਸਮਾਗਮ ਕੀਤਾ ਗਿਆ। ਰਾਮਗੜ੍ਹੀਆ ਕੌਂਸਲ ਯੂ. ਕੇ. ਵੱਲੋਂ ਹੋਰ ਨਾਮਵਰ ਹਸਤੀਆਂ ਦੇ ਨਾਲ ਪ੍ਰਸਿੱਧ ਨਾਮਧਾਰੀ ਲੇਖਕ ਤੇ ਇਤਿਹਾਸਕਾਰ ਸ਼੍ਰੀ ਤਾਰਾ ਸਿੰਘ ਅਨਜਾਣ ਦਾ ਵੀ ਵਿਸ਼ੇਸ਼ ਸਨਮਾਨ ਕੀਤਾ ਗਿਆ। ਚੇਤੇ ਰਹੇ ਕਿ ਤਾਰਾ ਸਿੰਘ ਅਨਜਾਣ ਰਾਮਗੜ੍ਹੀਆ ਬੈਂਕ (ਨਵੀਂ ਦਿੱਲੀ) ਦੇ ਡਾਇਰੈਕਟਰ ਵੀ ਰਹੇ ਹਨ।

### ਸਤਿਗੁਰੂ ਜੀ ਦੀ ਦੇਹ ਅਰੋਗਤਾ ਲਈ ਅਰਦਾਸਾ

1 ਜੂਨ, 2009 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਹਤ ਅਚਾਨਕ ਵਿਗੜ ਗਈ। ਉਹਨਾਂ ਨੂੰ ਅਪੋਲੋ ਹਸਪਤਾਲ ਵਿੱਚ ਦਾਖ਼ਲ ਹੋਣਾ ਪਿਆ। ਸਤਿਗੁਰੂ ਕੇਵਲ ਸਿੱਖ ਜਗਤ ਦਾ ਹੀ ਨਹੀਂ, ਸਗੋਂ ਸਾਰੀ ਮਨੁੱਖਤਾ ਦਾ ਕੇਂਦਰ ਬਿੰਦੂ ਹੁੰਦਾ ਹੈ। ਸਤਿਗੁਰੂ ਜੀ ਦੇ ਮਹਾਂਨੂਰ ਦੇ ਕੁਝ ਸਮਿਆਂ ਲਈ ਗੁਰਸਿੱਖਾਂ ਤੋਂ ਉਹਲੇ ਹੋਣ ਕਾਰਣ ਸਾਧ-ਸੰਗਤ ਵਿੱਚ ਬੇਚੈਨੀ ਦਾ ਹੋਣਾ ਕੁਦਰਤੀ ਹੀ ਸੀ। ਇਸ ਲਈ ਥਾਂ-ਥਾਂ 'ਤੇ ਸਤਿਗੁਰੂ ਜੀ ਦੀ ਦੇਹ ਅਰੋਗਤਾ ਤੇ ਤੰਦਰੁਸਤੀ ਲਈ ਅਰਦਾਸਾ, ਹਵਨ, ਪਾਠ, ਵਰਨੀਆਂ ਕੀਤੀਆਂ ਗਈਆਂ।

ਮੰਡੀ ਹਿਮਾਚਲ ਪ੍ਰਦੇਸ਼ ਵਿੱਚ ਸਾਧ ਸੰਗਤ ਵੱਲੋਂ ਆਸ ਦੀ ਵਾਰ ਦੇ ਕੀਰਤਨ ਪਿੱਛੋਂ ਨਾਮ ਸਿਮਰਨ ਕਰਕੇ ਸਾਧ ਸੰਗਤ ਵੱਲੋਂ ਅਰਦਾਸ ਕੀਤੀ ਗਈ। ਰਾਮਪੁਰਾ ਫੂਲ ਦੀ ਸੰਗਤ ਵੱਲੋਂ ਚੌਪਈ ਦੀਆਂ ਵਰਨੀਆਂ ਅਤੇ ਹਵਨ ਕੀਤਾ ਗਿਆ। ਲੁਧਿਆਣੇ ਪੰਜ ਸਹਿਜ ਪਾਠਾਂ ਦੇ ਭੋਗ ਤੇ 2 ਅਖੰਡ ਪਾਠਾਂ ਦੇ ਭੋਗ ਪਾ ਕੇ ਅਰਦਾਸ ਕੀਤੀ ਗਈ। ਯਮੁਨਾ ਨਗਰ ਦੇ ਨਾਮਧਾਰੀ ਗੁਰਦੁਆਰੇ ਵਿੱਚ 2 ਜੂਨ ਤੋਂ ਹੀ ਚੌਪਈ ਦੀਆਂ ਵਰਨੀਆਂ ਤੇ ਹਵਨ ਕਰਨੇ ਆਰੰਭ ਕੀਤੇ ਗਏ। 12 ਜੁਲਾਈ, 2009 ਤੱਕ 69 ਵਰਨੀਆਂ, 52 ਹਵਨ ਅਤੇ 34 ਭਗੌਤੀ ਦੀਆਂ ਵਰਨੀਆਂ ਕੀਤੀਆਂ ਗਈਆਂ। ਫਗਵਾੜਾ, ਜਲੰਧਰ, ਅੰਮ੍ਰਿਤਸਰ, ਦਿੱਲੀ ਅਤੇ ਹੋਰ ਬਹੁਤ ਸਾਰੇ ਥਾਵਾਂ 'ਤੇ ਸਤਿਗੁਰੂ ਜੀ ਦੀ ਸਿਹਤਯਾਬੀ ਲਈ ਅਰਦਾਸਾਂ, ਬੇਨਤੀਆਂ ਦਾ ਦੌਰ ਨਿਰੰਤਰ ਜਾਰੀ ਰਿਹਾ।

ਸ੍ਰੀ ਭੈਣੀ ਸਾਹਿਬ ਦੇ ਵਿਦਿਅਕ ਜੱਥੇ ਵੱਲੋਂ 525 ਹਵਨ ਅਤੇ

128056 ਚੌਪਈ ਸਾਹਿਬ ਦੇ ਪਾਠ ਕੀਤੇ ਗਏ।2 ਮਹੀਨੇ ਤੱਕ ਹਰੀ ਮੰਦਰ ਵਿੱਚ ਪਾਠਾਂ ਦਾ ਸਿਲਸਿਲਾ ਲਗਾਤਾਰ ਚਲਦਾ ਰਿਹਾ। ਇਸ ਬੰਨੇ ਦਿੱਲੀ ਦੀ ਸਾਧ ਸੰਗਤ ਵੱਲੋਂ ਵੀ ਸਮੂਹਿਕ ਅਰਦਾਸਾਂ, ਬੇਨਤੀਆਂ ਕੀਤੀਆਂ ਗਈਆਂ।

13 ਜੁਲਾਈ ਨੂੰ ਜਦੋਂ ਸਤਿਗੁਰੂ ਜੀ ਅਰੋਗ ਹੋ ਕੇ ਸ੍ਰੀ ਭੈਣੀ ਸਾਹਿਬ ਪਹੁੰਚੇ ਤਾਂ ਦੇਸ਼ਾਂ-ਵਿਦੇਸ਼ਾਂ ਦੀਆਂ ਸੰਗਤਾਂ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ ਅਤੇ ਵੱਖ-ਵੱਖ ਥਾਵਾਂ ਤੋਂ ਸੰਗਤਾਂ ਦੇ ਜੱਥਿਆਂ ਦਾ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ ਲਈ ਤਾਂਤਾ ਹੀ ਬੱਝਾ ਰਿਹਾ। ਜਿਵੇਂ ਲੱਖੀ ਜੰਗਲ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਆਈਆਂ ਸੰਗਤਾਂ ਨੇ ਦਸ਼ਮੇਸ਼ ਜੀ ਦਾ ਦੀਦਾਰ ਕਰਕੇ ਸ਼ੁਕਰ ਕੀਤਾ ਸੀ, ਇਵੇਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਸੰਗਤਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸ਼ੁਕਰ ਮਨਾਇਆ।

ਮੁੰਬਈ ਤੋਂ ਮਾਹਿਰ ਡਾਕਟਰਾਂ ਦੀ ਟੀਮ ਸਤਿਗੁਰੂ ਜੀ ਦੀ ਸਿਹਤ ਦਾ ਨਿਰਖ-ਪਰਖ ਕਰਨ ਲਈ ਸ੍ਰੀ ਭੈਣੀ ਸਾਹਿਬ ਪਹੁੰਚੀ।

**ਨਿਊਯਾਰਕ ਵਿੱਚ ਪਹਿਲਾ ਵਿਦਿਅਕ ਸੰਮੇਲਨ**

25,26 ਜੁਲਾਈ 2009 ਨੂੰ ਨਿਊਯਾਰਕ ਵਿਖੇ ਅਮਰੀਕਾ ਤੇ ਕਨੇਡਾ ਦੇ ਵੱਖ-ਵੱਖ ਸ਼ਹਿਰਾਂ ਤੋਂ ਆਏ ਸੈਂਕੜੇ ਵਿਦਿਆਰਥੀਆਂ ਦੇ ਮੁਕਾਬਲੇ ਕਰਵਾਏ ਗਏ। ਸੰਤ ਬਲਦੇਵ ਸਿੰਘ ਚਾਵਲਾ, ਸੰਤ ਜਸਪਾਲ ਸਿੰਘ ਜੱਜ, ਸੰਤ ਸੁਦਰਸ਼ਨ ਸਿੰਘ ਦੇ ਯਤਨਾਂ ਸਦਕਾ ਨਿਊਯਾਰਕ ਵਿੱਚ ਸਫ਼ੇਦ ਬਸਤਰਾਂ ਵਾਲੇ ਨਾਮਧਾਰੀ ਸਿੰਘਾਂ, ਨਰ-ਨਾਰੀ ਅਤੇ ਬੱਚਿਆਂ ਨੇ ਸਫ਼ੇਦ ਚੰਬੇ ਦੇ ਫੁੱਲਾਂ ਦੀ ਬਹਾਰ ਲਾ ਦਿੱਤੀ। ਮਾਪਿਆਂ ਦੇ ਯਤਨਾਂ ਸਦਕਾ ਬੱਚਿਆਂ ਦੇ ਮਨਾਂ ਵਿੱਚ ਗੁਰੂ ਪ੍ਰੇਮ ਦੀ ਨਵੀਂ ਜੋਤ ਜਗਾਈ ਗਈ।

**ਅਮਰੀਕਾ ਵਿਖੇ ਅਦੁੱਤੀ ਨਾਮਧਾਰੀ ਪ੍ਰਦਰਸ਼ਨੀ**

ਅਮਰੀਕਾ ਦੇ ਨਾਮਧਾਰੀ ਸਿੱਖਾਂ ਦੀ ਅਗਵਾਈ ਵਿੱਚ ਸੈਂਕੜੇ ਨਾਮਧਾਰੀ ਇਸਤਰੀ, ਪੁਰਸ਼ਾਂ ਅਤੇ ਬੱਚਿਆਂ ਨੇ ਸਫ਼ੇਦ ਬਾਣੇ ਵਿੱਚ ਇੱਕ ਮੀਲ ਲੰਬਾ ਸ਼ਾਨਦਾਰ ਜਲੂਸ ਜਥੇਬੰਦ ਕੀਤਾ। ਜਿਸ ਵਿੱਚ ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਦੇ ਚਿੱਤਰਾਂ ਵਾਲੇ ਬੈਨਰਾਂ ਸਮੇਤ, ਤੋਪ ਅਤੇ ਨਾਮਧਾਰੀ ਖੰਡੇ ਦਾ ਪ੍ਰਦਰਸ਼ਨ ਕੀਤਾ ਗਿਆ। ਇੱਥੋਂ ਤੱਕ ਕਿ ਇਸ ਸ਼ਾਨਦਾਰ

ਰੈਲੀ ਨੂੰ ਦੇਖਣ ਵਾਲੇ ਹਜ਼ਾਰਾਂ ਰਾਹ ਜਾਂਦੇ ਅਮਰੀਕਨ ਵੀ ਸਤਿਗੁਰੂ ਜੀ ਦੀਆਂ ਤਸਵੀਰਾਂ ਨੂੰ ਨਮਸਕਾਰ ਕਰਨ ਲਈ ਪਰੇਰੇ ਗਏ। ਜਲੂਸ ਦਾ ਇਹ ਅਲੌਕਿਕ ਦ੍ਰਿਸ਼ ਅਮਰੀਕਨਾਂ ਨੂੰ ਨਾਮਧਾਰੀ ਮੱਤ ਬਾਰੇ ਕੁੱਝ ਹੋਰ ਜਾਨਣ ਲਈ ਜਗਿਆਸਾ ਪੈਦਾ ਕਰ ਰਿਹਾ ਸੀ।

**ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਯਾਦ ਦਿਵਸ**

ਨਾਮਧਾਰੀ ਪੰਥ ਵਿੱਚ ਹਰ ਸਾਲ 5 ਭਾਦਰੋਂ ਦਾ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨੂੰ ਤਾਜ਼ਾ ਕਰ ਜਾਂਦਾ ਹੈ। ਇਸ ਦਿਨ 1959 ਨੂੰ 22,23 ਅਗਸਤ ਦੀ ਰਾਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਏ ਸਨ।

2009 ਦਾ ਪੰਜ ਭਾਦਰੋਂ ਦਾ ਮੇਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਮਨਾਇਆ ਗਿਆ। ਆਸਾ ਦੀ ਵਾਰ ਦੇ ਅੰਮ੍ਰਿਤ ਕੀਰਤਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਮੁਖਾਰਬਿੰਦ ਤੋਂ ਇਹ ਸ਼ਬਦ ਉਚਾਰੇ :

"ਤੁਧ ਚਿਤਵਤ ਸੁਖ ਅਧਿਕ ਹੋਇ
ਨਾਸਹਿ ਅਨਗਨ ਪਾਪ॥
ਕਰਿ ਕਿਰਪਾ ਮੋਹਿ ਰਿਦ ਬਸਹੁ
ਸ੍ਰੀ ਸਤਿਗੁਰ ਪ੍ਰਤਾਪ"॥

ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਣਾਂ ਅਤੇ ਉਪਕਾਰਾਂ ਨੇ ਸਾਧ-ਸੰਗਤ ਦੇ ਮਨਾਂ ਨੂੰ ਮੱਲ ਲਿਆ। ਸਾਰਾ ਦਿਨ ਵੱਖ-ਵੱਖ ਦੀਵਾਨਾਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਕੀਰਤਨ, ਹੱਲੇ ਦੇ ਦੀਵਾਨ ਅਤੇ ਵਿਆਖਿਆਨ ਹੁੰਦੇ ਰਹੇ। ਅਕਾਡਮੀ ਦੇ ਵਿਦਿਆਰਥੀਆਂ ਵੱਲੋਂ ਉਚੇਚੇ ਪ੍ਰੋਗਰਾਮ ਤਿਆਰ ਕਰਕੇ ਪੇਸ਼ ਕੀਤੇ ਗਏ। ਜਿਨ੍ਹਾਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵਾਰ-ਵਾਰ ਯਾਦ ਕੀਤਾ ਗਿਆ।

ਦੁਪਹਿਰ ਦੇ ਦੀਵਾਨ ਵਿੱਚ ਨਾਮ ਸਿਮਰਨ ਦੇ ਨਾਲ-ਨਾਲ ਵੱਡੀ ਗਿਣਤੀ ਵਿੱਚ ਉਪਸਥਿਤ ਸਾਧ-ਸੰਗਤ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹਨਾਂ ਬੋਲਾਂ ਨੂੰ ਟੇਪ ਕੀਤੇ ਭਾਸ਼ਣਾਂ ਦੁਆਰਾ ਸਰਵਣ ਕੀਤਾ। ਸਤਿਗੁਰੂ ਪ੍ਰਤਾਪ

ਸਿੰਘ ਜੀ ਫੁਰਮਾ ਰਹੇ ਸਨ, "ਸਾਧ ਸੰਗਤ ਜੀ, ਜਿੰਨਾ ਚਿਰ ਤੁਹਾਡੀ ਆਤਮਾ ਨਾਮ ਜਪ ਕੇ ਤਾਕਤ ਵਾਲੀ ਨਹੀਂ ਬਣ ਜਾਂਦੀ, ਓਨਾਂ ਚਿਰ ਤੁਸੀਂ ਕੋਈ ਦੇਸ਼ ਦਾ, ਕੌਮ ਦਾ, ਭਲਾਈ ਦਾ, ਕੁਰਬਾਨੀ ਵਾਲਾ ਕੰਮ ਨਹੀਂ ਕਰ ਸਕਦੇ।" ਇਸ ਦੌਰਾਨ ਹੀ 21 ਸਹਿਜ ਪਾਠਾਂ ਦੇ ਭੋਗ ਪਾਏ ਗਏ। ਜਿੱਥੇ-ਕਿੱਥੇ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਿਵਾਜਿਆ ਹੋਇਆ ਸਿੱਖ ਵੱਸਦਾ ਹੈ, ਉੱਥੇ ਪੰਜ ਭਾਦਰੋਂ ਨੂੰ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਜ਼ਰੂਰ ਕਰ ਲੈਂਦਾ ਹੈ।

ਪੰਜ ਭਾਦਰੋਂ ਦਾ ਇਹ ਯਾਦ ਦਿਵਸ ਫਗਵਾੜਾ ਤੇ ਜਲੰਧਰ ਦੀ ਨਾਮਧਾਰੀ ਸੰਗਤ ਵੱਲੋਂ ਨਾਮਧਾਰੀ ਗੁਰਦੁਆਰਾ ਪ੍ਰੀਤ ਨਗਰ ਸੋਡਲ ਰੋਡ ਵਿਖੇ ਵੀ ਮਨਾਇਆ ਗਿਆ।

ਹਰ ਸਾਲ ਵਾਂਗ ਸਤਿਗੁਰੂ ਹਰੀ ਸਿੰਘ ਜੀ ਵੱਲੋਂ ਵਰੋਸਾਏ ਪਰ ਉਪਕਾਰੀ, ਮਹਾਂ ਤਪੱਸਵੀ ਸੰਤ ਕਰਮ ਸਿਘ ਜੀ ਦੀ ਯਾਦ ਵਿੱਚ ਪਿੰਡ ਹਿਮਤਪੁਰੇ 68ਵਾਂ ਮੇਲਾ 28 ਤੋਂ 30 ਅਗਸਤ ਤੱਕ ਮਨਾਇਆ ਗਿਆ। ਸੰਤ ਜੋਰਾ ਸਿੰਘ ਤੇ ਹੋਰ ਨਗਰ ਨਿਵਾਸੀਆਂ ਵੱਲੋਂ ਮਿਲ ਕੇ ਨਾਮ ਸਿਮਰਨ, ਕਥਾ-ਕੀਰਤਨ ਅਤੇ ਜਥੇਦਾਰਾਂ ਵੱਲੋਂ ਲਗਾਏ ਗਏ ਦੀਵਾਨ ਸਾਧ-ਸੰਗਤ ਦੀ ਖਿੱਚ ਦਾ ਕਾਰਨ ਬਣੇ ਰਹੇ। 30 ਅਗਸਤ ਨੂੰ ਮੇਲੇ ਦੀ ਸਮਾਪਤੀ ਵਾਲੇ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ 26 ਸਹਿਜ ਪਾਠ, 82 ਪਾਠ ਸੁਖਮਨੀ ਸਾਹਿਬ ਦੇ ਅਤੇ ਚੌਪਈ ਸਾਹਿਬ ਦੇ 141 ਪਾਠਾਂ ਦੇ ਭੋਗ ਪਾਏ ਗਏ। ਹਰ ਸਾਲ ਵਾਂਗ ਵੱਡੀ ਗਿਣਤੀ ਵਿੱਚ ਦੂਰ-ਨੇੜੇ ਦੀਆਂ ਸੰਗਤਾਂ ਨੇ ਹਾਜ਼ਰ ਹੋ ਕੇ ਸੰਤ ਕਰਮ ਸਿੰਘ ਜੀ ਨੂੰ ਸ਼ਰਧਾਪੂਰਵਕ ਯਾਦ ਕੀਤਾ।

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 51ਵਾਂ ਦਸਤਾਰ ਬੰਦੀ ਦਿਵਸ**

10 ਸਤੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ 51ਵੇਂ ਦਸਤਾਰ ਬੰਦੀ ਦਿਵਸ ਦੀ ਯਾਦ ਨੂੰ ਸਮਰਪਿਤ ਸ੍ਰੀ ਭੈਣੀ ਸਾਹਿਬ ਵਿਖੇ ਸੰਸਦ ਮੈਂਬਰ ਸ੍ਰੀ ਮਨੀਸ਼ ਤਿਵਾੜੀ ਪ੍ਰਧਾਨ ਮੰਤਰੀ ਸ੍ਰੀ ਮਨਮੋਹਨ ਸਿੰਘ ਅਤੇ ਸ੍ਰੀਮਤੀ ਸੋਨੀਆ ਗਾਂਧੀ ਦਾ ਸੰਦੇਸ਼ ਲੈ ਕੇ ਸ੍ਰੀ ਭੈਣੀ ਸਾਹਿਬ ਪੁੱਜਾ। ਸ੍ਰੀ ਮਨੀਸ਼ ਤਿਵਾੜੀ ਨੇ ਕਿਹਾ, "ਉਹ ਸਤਿਗੁਰੂ ਜਗਜੀਤ ਸਿੰਘ ਦੇ ਆਸ਼ੀਰਵਾਦ ਸਦਕਾ ਹੀ ਸੰਸਦ ਮੈਂਬਰ ਬਣਿਆ ਹੈ ਅਤੇ ਆਪ ਜੀ ਦੀ ਮਿਹਰ ਸਦਕਾ ਹੀ ਉਹ ਸੱਚੇ ਦਿਲੋਂ ਦੇਸ਼ ਤੇ ਕੌਮ ਦੀ ਸੇਵਾ

ਕਰਨ ਲਈ ਵਚਨਬੱਧ ਹੈ।"

**ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਵ ਦੀ ਸਵਰਨ ਜੈਅੰਤੀ**

10 ਸਤੰਬਰ 2009 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰੂਗੱਦੀ ਉੱਤੇ ਬਿਰਾਜਮਾਨ ਹੋਇਆਂ 50 ਸਾਲ ਹੋ ਚੁੱਕੇ ਸਨ। ਆਪ ਜੀ ਦੇ ਗੁਰੂ ਕਾਲ ਦੀ ਇਸ ਅੱਧੀ ਸਦੀ ਦਾ ਸਮਾਂ ਨਾਮਧਾਰੀ ਪੰਥ ਦੀਆਂ ਸ਼ਾਨਦਾਰ ਪ੍ਰਾਪਤੀਆਂ ਦਾ ਇਤਿਹਾਸਕ ਯੁੱਗ ਹੈ।

10 ਸਤੰਬਰ, 1959 ਨੂੰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ ਤਾਂ ਉਹ ਇੱਕ ਅਲੌਕਿਕ ਨਜ਼ਾਰਾ ਸੀ। ਸ਼ਾਇਦ ਹੀ ਕਿਸੇ ਪਹਿਲੇ ਗੁਰੂ ਸਾਹਿਬਾਨ ਨੂੰ ਇੰਨੇ ਵੱਡੇ ਅਤੇ ਬਹੁਮੁੱਖੀ ਪਸਾਰਾਂ ਵਾਲੇ ਜਨ ਸਮੂਹ ਦੀ ਹਾਜ਼ਰੀ ਵਿੱਚ ਗੁਰੂਗੱਦੀ ਉੱਤੇ ਬਿਰਾਜਮਾਨ ਹੋਣ ਦਾ ਕਦੀ ਇੰਨਾ ਵੱਡਾ ਸ਼ਾਨਦਾਰ ਅਵਸਰ ਮਿਲਿਆ ਹੋਵੇ। ਇਸਦਾ ਵਰਨਣ ਨਾਮਧਾਰੀ ਇਤਿਹਾਸ ਲੇਖਕਾਂ ਅਤੇ ਗੁਰੂ ਇਤਿਹਾਸ ਨੂੰ ਆਪਣੀ ਅੱਖੀਂ ਨਿਹਾਰੇ ਲੇਖਕਾਂ ਦੀਆਂ ਕਲਮਾਂ ਨੇ ਬਿਆਨ ਕੀਤਾ ਹੈ।

10 ਸਤੰਬਰ, 1959 ਨੂੰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਗੱਦੀ ਸੰਭਾਲਣ ਦੀ ਸਵਰਨ ਜੈਅੰਤੀ ਮਨਾਈ ਜਾ ਰਹੀ ਸੀ ਤਾਂ ਇਹ ਵੀ ਇੱਕ ਇਤਿਹਾਸਕ ਇਕੱਤਰਤਾ ਵਾਲਾ ਮਨੋਹਰ ਦ੍ਰਿਸ਼ ਸੀ, ਜੋ ਸ੍ਰੀ ਭੈਣੀ ਸਾਹਿਬ ਵਿਖੇ ਹਜ਼ਾਰਾਂ ਦੀ ਗਿਣਤੀ ਵਿੱਚ ਪੁੱਜੀ ਸਾਧ-ਸੰਗਤ ਨੇ ਵੇਖਿਆ ਤੇ ਮਾਣਿਆ।

ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਪਿੱਛੋਂ ਇਨ੍ਹਾਂ ਸ਼ਾਨਦਾਰ ਸਮਾਗਮਾਂ ਦਾ ਆਰੰਭ ਹੋਇਆ। ਸੰਸਦ ਮੈਂਬਰ ਸ੍ਰੀ ਮਨੀਸ਼ ਤਿਵਾੜੀ, ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਯੂ. ਪੀ. ਏ. ਦੇ ਅਧਿਅਕਸ਼ ਸ੍ਰੀਮਤੀ ਸੋਨੀਆ ਗਾਂਧੀ ਦੇ ਸ਼ੁੱਭ ਸੰਦੇਸ਼ ਨੂੰ ਲੈ ਕੇ ਇਸ ਸੰਮੇਲਨ ਵਿੱਚ ਸ਼ਾਮਲ ਹੋਏ। ਜੱਥਿਆਂ ਦੇ ਰੂਪ ਵਿੱਚ ਵੱਖ-ਵੱਖ ਥਾਵਾਂ ਤੋਂ ਸਾਧ-ਸੰਗਤ ਢੋਲਕ-ਛੈਣਿਆਂ ਨਾਲ ਸ਼ਬਦ ਪੜ੍ਹਦੀ ਹੋਈ ਆਪਣੀ ਹਾਜ਼ਰੀ ਲਗਵਾਉਣ ਅਤੇ ਗੁਰੂ ਦਰਸ਼ਨਾਂ ਲਈ ਹਾਜ਼ਰ ਹੋਈ। ਦੁਪਹਿਰ ਦੇ ਦੀਵਾਨ ਦੇ ਨਾਮ ਸਿਮਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸਰਵਣ ਕਰਨ ਲਈ ਹਰੀ ਮੰਦਰ ਤੇ ਉਸ ਤੋਂ ਬਾਹਰ ਸੱਜੇ ਹੋਏ ਵਿਸ਼ਾਲ ਪੰਡਾਲ ਵਿੱਚ ਹਾਜ਼ਰ ਸੀ।

ਇਸ ਸ਼ੁੱਭ ਅਵਸਰ ਉੱਤੇ ਜਿਨ੍ਹਾਂ ਪ੍ਰਮੁੱਖ ਹਸਤੀਆਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ, ਉਹਨਾਂ ਦਾ ਸੰਕੇਤਕ ਵਰਨਣ ਇੱਥੇ ਦਿੱਤਾ ਜਾ ਰਿਹਾ ਹੈ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ, "ਮੇਰੇ ਸਿਰ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਿਹਰ ਭਰਿਆ ਹੱਥ ਸਦਾ ਰਿਹਾ ਹੈ। ਉਹਨਾਂ ਦੇ ਵਰ ਦੁਆਰਾ ਹੀ ਮੈਂ 'ਤਵਾਰੀਖ ਸੰਤ ਖਾਲਸਾ' ਵਰਗੀ ਪੁਸਤਕ ਦੋ ਭਾਗਾਂ ਵਿੱਚ ਭੇਂਟ ਕਰ ਸਕਿਆ ਹਾਂ।"

ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਛਲੇ 50 ਸਾਲਾਂ ਵਿੱਚ ਜਿਹੜੇ ਕਾਰਜ ਮਨੁੱਖਤਾ ਦੇ ਭਲੇ ਲਈ ਅਤੇ ਨਾਮਧਾਰੀ ਪੰਥ ਦੇ ਵਾਧੇ ਲਈ ਕੀਤੇ ਹਨ, ਉਹ ਏਨੇ ਬੇਅੰਤ, ਬਹੁਪੱਖੀ ਤੇ ਸ਼ਾਨਦਾਰ ਹਨ ਕਿ ਅਸਚਰਜ ਰਹਿ ਜਾਈਦਾ ਹੈ ਕਿ ਸਤਿਗੁਰੂ ਜੀ ਨੇ ਗੁਰੂ ਵਿਅਕਤੀ ਦੇ ਰੂਪ ਵਿੱਚ ਇਹ ਕਿਸ ਤਰ੍ਹਾਂ ਸਿਰੇ ਚਾੜ੍ਹੇ ਹਨ। ਆਪ ਜੀ ਨੇ ਸਭ ਨੂੰ ਪ੍ਰੇਮ ਵੰਡਿਆ ਹੈ, ਸਭ ਨੂੰ ਪ੍ਰੇਮ ਸਿਖਾਇਆ ਹੈ ਅਤੇ ਵਿਅਕਤੀਗਤ ਰੂਪ ਵਿੱਚ ਧਰਮ-ਕਰਮ ਵਿੱਚ ਪੱਕੇ ਰਹਿ ਕੇ ਦੇਸ਼ ਕੌਮ ਤੇ ਸਮੁੱਚੀ ਮਾਨਵਤਾ ਲਈ ਕੁੱਝ ਵਿਸ਼ੇਸ਼ ਕਰਨ ਲਈ ਉਤਸ਼ਾਹਿਤ ਕੀਤਾ ਹੈ।ਅਸੀਂ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ 'ਚ ਅਰਦਾਸ ਬੇਨਤੀ ਕਰਦੇ ਹਾਂ ਕਿ ਸਤਿਗੁਰੂ ਜੀ ਦਾ ਮਿਹਰ ਭਰਿਆ ਹੱਥ ਚਿਰੰਜੀਵ ਕਾਲ ਤੱਕ ਅਗਵਾਈ ਬਖਸ਼ਦਾ ਰਹੇ।

ਪ੍ਰੋ. ਤਾਰਾ ਸਿੰਘ ਅਨਜਾਣ ਨੇ ਕਿਹਾ, "ਸਤਿਗੁਰੂ ਜੀ ਨੇ ਦੇਸ਼ਾਂ-ਵਿਦੇਸ਼ਾਂ ਵਿੱਚ ਅਨੇਕ ਦੌਰੇ ਕੀਤੇ। ਸਿੱਖੀ ਨੂੰ ਵਿਦੇਸ਼ਾਂ ਵਿੱਚ ਪੱਕਿਆਂ ਕੀਤਾ। ਆਪ ਨੇ ਵਿੱਦਿਅਕ ਜੱਥਿਆਂ ਤੇ ਬਜ਼ੁਰਗਾਂ ਲਈ ਬਿਰਧਸ਼ਾਲਾ ਸਥਾਪਿਤ ਕੀਤੀ। ਸਤਿਗੁਰੂ ਜੀ ਨੇ ਤਿੰਨ ਇਸਤਰੀ ਸੂਬੇ ਥਾਪੇ ਅਤੇ ਪੰਜਾਂ ਮਹਾਂਦੀਪਾਂ ਵਿੱਚ ਨਾਮਧਾਰੀ ਬਾਣੇ ਤੇ ਕਿਰਦਾਰ ਦੀ ਪਛਾਣ ਕਰਵਾਈ।" ਸੰਤ ਜਗਦੀਸ਼ ਸਿੰਘ ਵਰਿਆਮ ਨੇ ਕਿਹਾ, "ਅੱਜ ਤੋਂ 50 ਸਾਲ ਪਹਿਲਾਂ 10 ਸਤੰਬਰ, 1959 ਨੂੰ ਜਦੋਂ ਸਤਿਗੁਰੂ ਜੀ ਨੇ ਪਹਿਲੀ ਵਾਰ ਗੁਰਗੱਦੀ ਸੰਭਾਲੀ ਤਾਂ ਉਹ ਇੱਕ ਅਲੌਕਿਕ ਨਜ਼ਾਰਾ ਸੀ। ਜਿਸ ਵਿੱਚ ਸਾਰੀਆਂ ਸਿਆਸੀ ਪਾਰਟੀਆਂ, ਧਾਰਮਿਕ ਜਥੇਬੰਦੀਆਂ, ਦੋਵੇਂ ਨਿਹੰਗ ਜਥੇਬੰਦੀਆਂ, ਗਊ ਰੱਖਿਅਕ ਜਥੇਬੰਦੀਆਂ ਅਤੇ ਸਮੂਹ ਸਿੱਖ ਸਮਾਜ ਇਕੱਤਰ ਸਨ। ਮੇਰੇ ਲਈ ਇੱਕ ਹੋਰ ਨਿੱਜੀ ਬਖਸ਼ਿਸ਼ ਕੀਤੀ

ਕਿ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਜੋ ਪਹਿਲਾ ਆਨੰਦ ਕਾਰਜ ਹੋਇਆ, ਉਹ ਮੇਰਾ ਸੀ। ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਮੈਂ ਪਿਛਲੇ 34 ਸਾਲਾਂ ਤੋਂ ਮਾਸਿਕ ਪੱਤਰ 'ਵਰਿਆਮ' ਚਲਾ ਰਿਹਾ ਹਾਂ।" ਸ. ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ, "ਆਪਣੇ ਗੁਰੂ ਕਾਲ ਦੇ 50 ਸਾਲਾਂ ਵਿੱਚ ਸਾਨੂੰ ਸਤਿਗੁਰੂ ਜੀ ਨੇ ਕਿੱਥੋਂ ਤੋਂ ਕਿੱਥੋਂ ਤੱਕ ਪਹੁੰਚਾ ਦਿੱਤਾ ਹੈ। ਯੂਨੀਵਰਸਿਟੀਆਂ ਵਿੱਚ ਚੇਅਰ ਸਥਾਪਿਤ ਕੀਤੀਆਂ। ਸੰਗੀਤ, ਖੇਡਾਂ ਅਤੇ ਆਜ਼ਾਦੀ ਦੇ ਇਤਿਹਾਸ ਵਿੱਚ ਨਾਮਧਾਰੀਆਂ ਦਾ ਉੱਘਾ ਨਾਮ ਹੈ। ਸ਼ਹੀਦਾਂ ਦੀਆਂ ਯਾਦਗਾਰਾਂ ਸਥਾਪਿਤ ਕੀਤੀਆਂ ਹਨ।"

ਸ. ਸੁਵਰਨ ਸਿੰਘ ਵਿਰਕ ਨੇ ਕਿਹਾ, ਵੱਡੇ ਸੁਭਾਗ ਦੀ ਗੱਲ ਹੈ ਕਿ ਸਤਿਗੁਰੂ ਜੀ ਆਪਣੇ ਗੁਰੂ ਕਾਲ ਦੀ ਸਵਰਨ ਜੈਅੰਤੀ ਸਾਡੇ ਨਾਲ ਮਨਾ ਰਹੇ ਹਨ. ਪਿਤਾ (ਸਤਿਗੁਰੂ ਪ੍ਰਤਾਪ ਸਿੰਘ) ਅਤੇ ਪੁੱਤਰ (ਸਤਿਗੁਰੂ ਜਗਜੀਤ ਸਿੰਘ) ਦੀ ਗੁਰੂ ਗੱਦੀ ਇੱਕ ਸਦੀ ਤੋਂ ਵੱਧ ਸਮਾਂ ਰਹਿ ਜਾਵੇ ਤਾਂ ਇਹ ਇੱਕ ਅਭੁੱਲ ਇਤਿਹਾਸਕ ਘਟਨਾ ਹੋ ਨਿਬੜਦੀ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਕੇਵਲ ਨਾਮਧਾਰੀਆਂ ਨੂੰ ਹੀ ਬਾਗੀ ਤਬਕਾ ਗਰਦਾਨਿਆ ਗਿਆ ਸੀ ਅਤੇ ਬਿਖਮ ਦਮਨ ਚੱਕਰ ਨੂੰ ਸਹਾਰ ਕੇ ਨਾਮਧਾਰੀ ਪੰਥ ਅੱਗੇ ਵਧਿਆ।

ਸ. ਮਲਕੀਤ ਸਿੰਘ ਦਾਖਾ ਨੇ ਕਿਹਾ, "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਪ-ਤਪ ਕਰਕੇ ਇਸ ਸਥਾਨ ਨੂੰ ਬੈਕੁੰਠ ਧਾਮ ਬਣਾ ਦਿੱਤਾ ਹੈ।" ਸ. ਤੀਰਥ ਸਿੰਘ ਢਿੱਲੋਂ ਨੇ ਕਿਹਾ, "ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਸਤਿਗੁਰੂ ਰਾਮ ਸਿੰਘ, ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਹਰੀ ਸਿੰਘ ਜੀ ਦੀ ਜੋਤ ਵਿੱਦਮਾਨ ਹੈ। ਨਾਮਧਾਰੀ ਸਿੰਘਾਂ ਨੂੰ ਦੇਖ ਕੇ, ਉਸਦੇ ਬਾਣੇ ਤੇ ਬਾਣੀ ਨੂੰ ਵੇਖ ਕੇ, ਉਸਦੀ ਜੀਵਨ-ਸ਼ੈਲੀ ਨੂੰ ਵੇਖ ਕੇ ਸੀਸ ਝੁਕ ਜਾਂਦਾ ਹੈ।"

ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ ਨੇ ਕਿਹਾ, "ਜਦੋਂ ਸ. ਭਗਤ ਸਿੰਘ ਦਾ ਜਨਮ ਹੋਇਆ ਤਾਂ ਉਹਨਾਂ ਦੀ ਮਾਤਾ ਚੰਡੀ ਦੀ ਵਾਰ ਦਾ ਪਾਠ ਕਰਦੀ ਹੁੰਦੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਮੁੜ ਸੁਰਜੀਤ ਕੀਤਾ ਤੇ ਆਜ਼ਾਦੀ ਦੀ ਲਹਿਰ ਨੂੰ ਪ੍ਰਚੰਡ ਕੀਤਾ।" ਪੰਜਾਬ ਯੂਨੀਵਰਸਿਟੀ ਦੇ ਪ੍ਰੋ. ਸੁਖਦੇਵ ਸਿੰਘ ਨੇ ਕਿਹਾ, "ਸਤਿਗੁਰੂ ਜੀ ਕਿਵੇਂ ਵੱਖਰੇ-ਵੱਖਰੇ ਵਿਚਾਰ ਰੱਖਣ ਵਾਲਿਆਂ ਨੂੰ ਆਪਣੇ ਨਾਲ ਜੋੜ ਲੈਂਦੇ ਹਨ, ਇਹ

ਆਪ ਜੀ ਦੀ ਹੀ ਕਰਾਮਾਤ ਹੈ।"

ਇਸ ਦਿਨ ਜਥੇਦਾਰਾਂ ਦੇ ਹੱਲੇ ਦੇ ਦੀਵਾਨ ਕਵੀਸ਼ਰਾਂ ਦੀਆਂ ਕਵੀਸ਼ਰੀਆਂ ਅਤੇ ਅਜੀਤ ਸਿੰਘ ਲਾਇਲ ਨੇ ਸ਼ਾਨਦਾਰ ਕਵੀ ਦਰਬਾਰ ਦਾ ਸੰਚਾਲਨ ਕੀਤਾ। ਇਸ ਵਿੱਚ ਕਵੀਆਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਅਤੇ ਨਾਮਧਾਰੀ ਪੰਥ ਦੇ ਯੋਗਦਾਨ ਦਾ ਵਰਨਣ ਕੀਤਾ ਗਿਆ।

**ਸੰਗੀਤ ਦਰਬਾਰ**

ਇਸ ਦਿਨ ਸੰਗੀਤ ਦਰਬਾਰ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਆਯੋਜਿਤ ਕੀਤਾ ਗਿਆ। ਉਸਤਾਦ ਸਲਾਮਤ ਅਲੀ ਖਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰਦਿਆਂ ਹੋਇਆਂ ਦੱਸਿਆ, "ਬਹੁਤ ਸਮਾਂ ਪਹਿਲੇ ਮੈਂ ਬਚਪਨ ਮੇਂ ਸ੍ਰੀ ਭੈਣੀ ਸਾਹਿਬ ਆਇਆ ਥਾ। ਸਤਿਗੁਰੂ ਪ੍ਰਤਾਪ ਸਿੰਘ ਜੀ ਕੀ ਦੁਆ ਔਰ ਅੱਲਾ ਕੀ ਮੇਹਰਬਾਨੀ ਸਦਕਾ ਯੇ ਮੁਕਾਮ ਮਿਲਾ ਹੈ।" ਸੰਗੀਤ ਦਰਬਾਰ ਵਿੱਚ ਸਭ ਤੋਂ ਪਹਿਲਾਂ ਤਬਲੇ ਤੇ ਸ੍ਰੀ ਰਾਜੇਸ਼ ਕੁਮਾਰ ਮਾਲਵੀਆ ਤੇ ਵਰਿੰਦਰ ਕੁਮਾਰ ਨੇ ਸਿਤਾਰ 'ਤੇ ਰਾਗ ਪੇਸ਼ ਕੀਤਾ। ਸ. ਰਛਪਾਲ ਸਿੰਘ ਨੇ ਦੱਸਿਆ, "ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਬਾਣੀ ਅਤੇ ਭਾਈ ਗੁਰਦਾਸ ਦੀ ਬਾਣੀ ਵਿੱਚੋਂ ਤੁਕਾਂ ਲੈ ਕੇ ਉਹਨਾਂ ਦੀਆਂ ਵਿਸ਼ੇਸ਼ ਬੰਦਿਸ਼ਾਂ ਤਿਆਰ ਕਰਵਾਈਆਂ ਹਨ। ਆਪ ਜੀ ਪਾਸ ਗਾਇਨ ਕਲਾ ਦੀਆਂ ਪੁਰਾਤਨ ਗੀਤਾਂ ਦਾ ਕੀਮੰਤੀ ਖ਼ਜ਼ਾਨਾ ਮੌਜੂਦ ਹੈ।

ਸੇਵਕ ਹਰਪਾਲ ਸਿੰਘ ਨੇ ਸੰਗੀਤ ਸੰਮੇਲਨ ਬਾਰੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਗੁਰਮਤਿ ਤੇ ਸ਼ਾਸਤਰੀ ਸੰਗੀਤ ਦੀ ਕਮਾਲ ਦੇ ਢੰਗ ਨਾਲ ਸੰਭਾਲ ਹੀ ਨਹੀਂ ਕੀਤੀ, ਇਸਦੀ ਪਰੰਪਰਾ ਨੂੰ ਅੱਗੇ ਤੋਰਿਆ ਹੈ।

ਨਾਮਧਾਰੀ ਦਰਬਾਰ ਵੱਲੋਂ ਆਏ ਪਤਵੰਤੇ ਸੱਜਣਾਂ ਦਾ ਸਨਮਾਨ ਕੀਤਾ ਗਿਆ।

ਸਤੰਬਰ ਮਹੀਨੇ ਵਿੱਚ ਹੀ ਮਾਤਾ ਭੁਪਿੰਦਰ ਕੌਰ ਦੀ ਯਾਦ ਮਨਾਈ ਗਈ ਅਤੇ ਦਿੱਲੀ ਦੀ ਸਾਧ ਸੰਗਤ ਵੱਲੋਂ ਸਤਿਗੁਰੂ ਜੀ ਦਾ 50 ਸਾਲਾ ਗੁਰਗੱਦੀ ਦਿਵਸ ਮਨਾਇਆ ਗਿਆ।

27 ਸਤੰਬਰ ਨੂੰ ਹਰੀ ਮੰਦਰ ਦੇ ਵਿਸ਼ਾਲ ਹਾਲ ਵਿੱਚ ਬੇਅੰਤ ਸਾਧ ਸੰਗਤ

ਦੀ ਹਾਜ਼ਰੀ ਵਿੱਚ ਸ੍ਰੀ ਮਹਾਰਾਜ ਬਾਬਾ ਬੀਰ ਸਿੰਘ ਜੀ ਦੇ ਵਰ੍ਹੀਣੇ ਸਮੇਂ 29 ਪਾਠਾਂ ਦੇ ਭੋਗ ਵੀ ਪਾਏ ਗਏ।

**2009 ਦੇ ਵਿਦਿਅਕ ਸੰਮੇਲਨ**

2009 ਦਾ ਲੜਕਿਆਂ ਦਾ ਵਾਰਸ਼ਿਕ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ 26 ਤੋਂ 28 ਸਤੰਬਰ ਤੱਕ ਕੀਤਾ ਗਿਆ। ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਹੀ ਜੂਨ ਮਹੀਨੇ ਦੀ ਥਾਂ ਸਤੰਬਰ ਮਹੀਨੇ ਵਿੱਚ ਕੀਤਾ ਗਿਆ। ਵੱਡੀ ਗਿਣਤੀ ਵਿੱਚ ਵੱਖ-ਵੱਖ ਥਾਵਾਂ ਤੋਂ ਡੈਲੀਗੇਟ ਇਸ ਵਿੱਚ ਸ਼ਾਮਲ ਹੋਏ ਤੇ ਉਹਨਾਂ ਨੇ ਵੱਖ-ਵੱਖ ਮੁਕਾਬਲਿਆਂ ਰਾਹੀਂ ਆਪਣੀ ਬੌਧਿਕ ਯੋਗਤਾ ਦਾ ਪ੍ਰਗਟਾਵਾ ਕੀਤਾ। ਬੀਬੀਆਂ ਦਾ ਵਿਦਿਅਕ ਸੰਮੇਲਨ ਵੀ 2 ਤੋਂ 4 ਅਕਤੂਬਰ ਤੱਕ ਸ੍ਰੀ ਭੈਣੀ ਸਾਹਿਬ ਹੀ ਆਯੋਜਿਤ ਕੀਤਾ ਗਿਆ। ਬੀਬੀ ਸੁਖਜੀਤ ਕੌਰ ਤੇ ਹੋਰ ਅਹੁਦੇਦਾਰਾਂ ਦੇ ਉੱਦਮ ਸ਼ਲਾਘਾਯੋਗ ਸਨ। ਬੀਬੀਆਂ ਦੇ ਸੰਮੇਲਨ ਵਿੱਚ ਸੁਪ੍ਰਸਿੱਧ ਡਾ. ਹਰਸ਼ਿੰਦਰ ਕੌਰ ਨੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਹੋਇਆਂ ਲੜਕੀਆਂ ਨੂੰ ਇਹ ਸ਼ਬਦ ਕਹੇ, "ਅੱਜ ਇਸਤਰੀ ਦੀ ਭੈੜੀ ਦਸ਼ਾ ਨੂੰ ਸ਼ਬਦਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ। ਤੁਸੀਂ ਸੁਭਾਗੀਆਂ ਹੋ, ਜਿਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਸ਼ੀਰਵਾਦ ਪ੍ਰਾਪਤ ਹੈ।" ਬੀਬੀ ਸੁਖਜੀਤ ਕੌਰ ਅਤੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਪ੍ਰਿੰਸੀਪਲ ਬੀਬੀ ਜਗਜੀਤ ਕੌਰ ਨੇ ਡਾ. ਹਰਸ਼ਿੰਦਰ ਕੌਰ ਦਾ ਸਨਮਾਨ ਕੀਤਾ। ਇਨਾਮ ਜਿੱਤਣ ਵਾਲੀਆਂ ਵਿਦਿਆਰਥਣਾਂ ਨੂੰ ਪੂਜ ਮਾਤਾ ਚੰਦ ਕੌਰ ਜੀ ਵੱਲੋਂ ਇਨਾਮ ਪ੍ਰਦਾਨ ਕੀਤੇ ਗਏ। ਇਹ ਸਮਾਗਮ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਦੇ 50 ਸਾਲਾ ਸਮਾਗਮਾਂ ਦਾ ਹੀ ਇੱਕ ਭਾਗ ਸੀ।

**2009 ਦਾ ਜੱਪ ਪ੍ਰਯੋਗ**

ਇਸ ਸਾਲ ਦਾ ਜਪ ਪ੍ਰਯੋਗ 16 ਅਕਤੂਬਰ ਤੋਂ ਆਰੰਭ ਹੋਇਆ। ਇਹ 105ਵਾਂ ਜੱਪ-ਪ੍ਰਯੋਗ ਸੀ। ਜੱਪ-ਪ੍ਰਯੋਗ ਦਾ ਆਰੰਭ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1906 ਵਿੱਚ ਕੀਤਾ ਸੀ ਅਤੇ ਆਪ ਜੀ ਦੇ ਗੁਰੂ ਕਾਲ ਵਿੱਚ 52 ਜੱਪ ਪ੍ਰਯੋਗ ਕੀਤੇ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ 53 ਜੱਪ-ਪ੍ਰਯੋਗ ਹੋਏ।

ਇਸ ਜੱਪ-ਪ੍ਰਯੋਗ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਨਾਮ ਅਭਿਆਸੀ 8-8 ਘੰਟੇ ਨਾਮ ਸਿਮਰਨ ਕਰਦੇ ਰਹੇ ਅਤੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨਾਂ ਦੇ ਆਨੰਦ ਮੰਗਲ ਨੂੰ ਵੀ ਮਾਣਦੇ ਰਹੇ ਹਨ। ਜਪੁਜੀ ਸਾਹਿਬ ਦੇ ਕਥਨ ਅਨੁਸਾਰ ਇਹ ਜੱਪ-ਪ੍ਰਯੋਗ 'ਇਕਦੂ ਜੀਭੌ ਲਖ ਹੋਹਿ' ਦੇ ਯਥਾਰਥ ਦਾ ਪ੍ਰਮਾਣ ਹੁੰਦਾ ਹੈ। ਜਿਸ ਵਿੱਚ ਜਗਦੀਸ਼ ਪ੍ਰਭੂ ਦੇ ਇੱਕੋ ਨਾਮ ਨੂੰ ਲੱਖ-ਲੱਖ ਗੇੜੇ ਆਖਣ ਦਾ ਪ੍ਰਮਾਣ ਸਾਖਿਆਤ ਹੋ ਜਾਂਦਾ ਹੈ। ਇਸ ਜੱਪ-ਪ੍ਰਯੋਗ ਦੇ ਬਹੁਪੱਖੀ ਵਿਸਤਾਰ ਤੋਂ ਸੰਕੋਚ ਕਰਦੇ ਹੋਏ ਇੱਥੇ ਇਸ ਜੱਪ ਪ੍ਰਯੋਗ ਦੀਆਂ ਕੇਵਲ ਕੁੱਝ ਵਰਨਣਯੋਗ ਘਟਨਾਵਾਂ ਦਾ ਹੀ ਜ਼ਿਕਰ ਕੀਤਾ ਜਾ ਰਿਹਾ ਹੈ।

ਸਤਿਜੁਗ ਦੇ ਸ਼ਬਦਾਂ ਵਿੱਚ, "ਹਰੀ ਮੰਦਰ ਵਿੱਚ ਸਿਘ, ਸਿੰਘਣੀਆਂ ਤੇ ਬੱਚੇ ਦੁੱਧ ਚਿੱਟੇ ਬਸਤਰਾਂ 'ਚ ਸੁਸ਼ੋਭਿਤ ਆਪੋ-ਆਪਣੇ ਆਸਣਾਂ 'ਤੇ ਚੌਕੜਾ ਮਾਰੀ, ਹੱਥ ਵਿੱਚ ਚਿੱਟੀ ਉੱਨ ਦੀ ਮਾਲਾ ਫੜ ਕੇ ਰਸਨਾ ਨਾਲ ਚੌਅੱਖਰੇ ਨਾਮ ਦੇ ਜਾਪ ਵਿੱਚ ਲੀਨ ਸਨ। ਸਤਿਗੁਰੂ ਜੀ ਦੇ ਦਰਸ਼ਨ ਦੇਣ ਨਾਲ ਇਹ ਨਜ਼ਾਰਾ ਵਿਸਮਾਦਮਈ ਤੇ ਇਲਾਹੀ ਹੋ ਜਾਂਦਾ ਹੈ। ਇੱਥੇ ਕੇਵਲ ਇਸ ਜੱਪ ਪ੍ਰਯੋਗ ਦੇ ਅੰਤਿਮ ਦਿਨਾਂ ਦਾ ਹੀ ਵਰਨਣ ਕੀਤਾ ਜਾ ਰਿਹਾ ਹੈ। ਮੇਲੇ ਦੇ ਦੂਜੇ ਦਿਨ 15 ਅਕਤੂਬਰ ਨੂੰ ਪ੍ਰਸਿੱਧ ਕੀਰਤਨਕਾਰ ਭਾਈ ਬਲਦੀਪ ਸਿੰਘ ਜੀ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮਨੋਹਰ ਕੀਰਤਨ ਕੀਤਾ। ਭਾਈ ਬਲਦੀਪ ਸਿੰਘ ਨੇ ਕਿਹਾ, "ਇੱਥੇ ਮੈਨੂੰ ਦੱਸਣ ਦੀ ਕੋਈ ਲੋੜ ਪ੍ਰਤੀਤ ਨਹੀਂ ਹੁੰਦੀ ਕਿ ਨਾਮਧਾਰੀ ਗੁਰ ਦਰਬਾਰ ਗੁਰੂ ਕੀਰਤਨ ਦਾ ਮਹਾਨ ਖ਼ਜਾਨਾ ਹੈ। ਅੱਜ ਮੈਨੂੰ ਫੁਰਨਾ ਫੁਰਿਆ ਕਿ ਮੈਂ ਇਸ ਹਜ਼ੂਰੀ ਦੀਵਾਨ ਵਿੱਚ ਲਾਵਾਂ ਦਾ ਗਾਇਨ ਕਰਾਂਗਾ।" ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ 55 ਪੜਤਾਲਾਂ ਅੰਕਿਤ ਹਨ, ਜੋ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਵੱਲੋਂ ਰਚੀਆਂ ਗਈਆਂ। ਭਾਈ ਬਲਦੀਪ ਸਿੰਘ ਜੀ ਦਾ ਨਾਮਧਾਰੀ ਦਰਬਾਰ ਵੱਲੋਂ ਉਚਿਤ ਸਨਮਾਨ ਕੀਤਾ ਗਿਆ। ਇਸ ਦਿਨ ਕਵੀ ਦਰਬਾਰ ਵੀ ਹੋਇਆ, ਜਿਸ ਦਾ ਸੰਚਾਲਨ ਸੰਤ ਤਾਰਾ ਸਿੰਘ ਅਨਜਾਣ ਨੇ ਕੀਤਾ। ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿੱਚ ਕਈ ਜ਼ਰੂਰੀ ਫ਼ੈਸਲੇ ਕੀਤੇ ਗਏ।

ਬਾਬਾ ਜਗਜੀਤ ਸਿੰਘ ਹਰਖੋਵਾਲ ਨੇ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਦੀ ਪ੍ਰਸ਼ੰਸਾ ਕੀਤੀ ਅਤੇ ਗੁਰੂ ਕੇ ਲੰਗਰ ਵਿੱਚ ਸਤਿਗੁਰੂ ਰਾਮ ਸਿੰਘ ਜੀ ਵੱਲੋਂ

ਬੀੜੀ ਗਈ ਲੋਹ ਦਾ ਜ਼ਿਕਰ ਕੀਤਾ। ਜਿਸ ਤੋਂ ਉਦੋਂ ਤੋਂ ਲੈ ਕੇ ਹੁਣ ਤੱਕ ਪ੍ਰਸ਼ਾਦੇ ਪਕਾਏ ਜਾਂਦੇ ਹਨ। ਸੁਆਮੀ ਬ੍ਰਹਮ ਦੇਵ ਛੀਟਾਂ ਵਾਲੇ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਗਈ ਕ੍ਰਾਂਤੀ ਕੋਈ ਛੋਟੀ ਲਹਿਰ ਨਹੀਂ ਸੀ। ਇਸਨੇ ਵਿਦੇਸ਼ੀ ਸਰਕਾਰ ਦੀ ਨੀਂਦ ਹਰਾਮ ਕਰ ਦਿੱਤੀ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਿਹਾ, "ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਪਾਇਆ ਗਿਆ ਯੋਗਦਾਨ ਅਸੀਮ ਹੈ।" ਮਾਸਟਰ ਦਰਸ਼ਨ ਸਿੰਘ ਜੀ ਦੀ ਕਠਿਨ ਘਾਲਣਾ ਦਾ ਸਦਕਾ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸ਼ੁੱਧ ਪਾਠ ਦੀ ਇੱਕ ਸੀ. ਡੀ. ਤਿਆਰ ਕੀਤੀ ਗਈ ਹੈ। ਇਸ ਸਮਾਗਮ ਵਿੱਚ ਜਿੱਥੇ ਹਾਜ਼ਰ ਹੋਏ ਪ੍ਰਤਿਸ਼ਠ ਵਿਅਕਤੀਆਂ ਦਾ ਸਨਮਾਨ ਕੀਤਾ ਗਿਆ, ਉੱਥੇ ਨਾਲ ਹੀ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਪ੍ਰੀਖਿਆ ਕੰਟਰੋਲਰ ਡਾ. ਜਗਤਾਰ ਸਿੰਘ ਖੱਟੜਾ ਦਾ ਵੀ ਸਨਮਾਨ ਕੀਤਾ ਗਿਆ।

ਜੱਪ-ਪ੍ਰਯੋਗ ਦੀ ਸਮਾਪਤੀ ਵਾਲੇ ਦਿਨ ਸਤਿਗੁਰੂ ਜੀ ਦੇ ਆਸਣ ਨੂੰ ਫੁੱਲਾਂ, ਰੰਗਾਂ ਤੇ ਚਿੱਤਰਾਂ ਨਾਲ ਸਜਾਇਆ ਗਿਆ ਸੀ। ਪਾਲਕੀ ਦੇ ਪਿਛਲੇ ਬੰਨ੍ਹੇ ਬੈਨਰ ਉੱਤੇ ਇਹ ਸ਼ਬਦ ਅੰਕਿਤ ਸਨ:

"ਵਡ ਸਮਰਥ ਤਾਰਨ ਤਰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਗੱਦੀ ਨਸ਼ੀਨੀ ਦੇ 50ਵੇਂ ਸੁਭਾਗ ਵਰ੍ਹੇ ਦੇ ਸਾਲਾਨਾ ਨਾਮ ਸਿਮਰਨ-ਜੱਪ-ਪ੍ਰਯੋਗ ਅੱਸੂ ਦਾ ਮੇਲਾ- ਸ੍ਰੀ ਭੈਣੀ ਸਾਹਿਬ- 2009"।

ਸੇਵਕ ਹਰਪਾਲ ਸਿੰਘ ਨੇ ਸ੍ਰੀ ਭੈਣੀ ਸਾਹਿਬ ਬਾਰੇ ਤਿਆਰ ਕੀਤੀ ਗਈ ਸਚਿੱਤਰ ਪੁਸਤਕ ਬਾਰੇ ਜਾਣਕਾਰੀ ਦਿੱਤੀ, ਜੋ ਸ਼੍ਰੀ ਸਤਿਗੁਰੂ ਜੀ ਦੀ ਸੇਵਾ ਵਿੱਚ ਪਹਿਲਾਂ ਹੀ ਭੇਂਟ ਕੀਤੀ ਜਾ ਚੁੱਕੀ ਹੈ। ਜੱਪ-ਪ੍ਰਯੋਗ ਦੇ ਅੰਤਿਮ ਦਿਨ ਸ੍ਰੀ ਆਦਿ ਗ੍ਰੰਥ ਦੇ 334 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 5 ਪਾਠਾਂ ਦੇ ਭੋਗ ਪਾਏ ਗਏ। 24 ਆਨੰਦ ਕਾਰਜ ਵੀ ਕੀਤੇ ਗਏ। ਸਤਿਗੁਰੂ ਜੀ ਵੱਲੋਂ ਆਈ ਸਾਧ ਸੰਗਤ ਨੂੰ ਖੁਸ਼ੀਆਂ ਬਖਸ਼ ਕੇ ਵਿਦਾ ਕੀਤਾ ਗਿਆ। ਇਸ ਜੱਪ-ਪ੍ਰਯੋਗ ਦਾ ਖ਼ਰਚਾ ਸਤਿਗੁਰੂ ਜੀ ਦੇ ਅਨਿੰਨ ਸੇਵਕਾਂ ਸੰਤ ਰਣਜੀਤ ਸਿੰਘ ਤੇ ਸੰਤ ਬਹਾਦਰ ਸਿੰਘ ਵੱਲੋਂ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਦਾ 90ਵਾਂ ਪ੍ਰਕਾਸ਼ ਉਤਸਵ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 90ਵਾਂ ਪ੍ਰਕਾਸ਼ ਉਤਸਵ ਸ੍ਰੀ ਭੈਣੀ ਸਾਹਿਬ ਵਿਖੇ ਬੜੀ ਸ਼ਰਧਾ ਅਤੇ ਸ਼ਾਨ ਨਾਲ ਮਨਾਇਆ ਗਿਆ। ਇਸ ਸ਼ੁੱਭ ਅਵਸਰ ਉੱਤੇ ਵਿਸ਼ਾਲ ਨਗਰ ਕੀਰਤਨ ਕੀਤਾ ਗਿਆ ਜਿਸ ਨੂੰ ਪੂਜ ਮਾਤਾ ਚੰਦ ਕੌਰ ਤੇ ਸੰਤ ਜਗਤਾਰ ਸਿੰਘ ਨੇ ਰਵਾਨਾ ਕੀਤਾ। ਇਹ ਨਗਰ ਕੀਰਤਨ ਸ੍ਰੀ ਭੈਣੀ ਸਾਹਿਬ ਦੇ ਪ੍ਰਮੁੱਖ ਸਥਾਨਾਂ ਹਰੀ ਮੰਦਰ, ਦਿੱਲੀ ਕਾਲੋਨੀ, ਬਿਰਧਸ਼ਾਲਾ, ਰਾਈਆਂ ਰੋਡ, ਪਿੰਡ ਦੀ ਉਪਰਲੀ ਫਿਰਨੀ ਤੋਂ ਹੁੰਦਾ ਹੋਇਆ ਸਰੋਵਰ ਦੇ ਕੋਲ ਪਾਰਕ ਵਿੱਚ ਆ ਕੇ ਸਮਾਪਤ ਹੋਇਆ। ਦੁਪਹਿਰ ਦੇ ਦੀਵਾਨ ਸੰਗਤਾਂ ਨੇ ਗੁਰੂ ਕੀਰਤਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸਰਵਣ ਕੀਤਾ। ਵਿਸ਼ੇਸ਼ ਬੁਲਾਰਿਆਂ ਵਿੱਚ ਸਰਬ ਸ੍ਰੀ ਸ. ਸੁਵਰਨ ਸਿੰਘ ਵਿਰਕ, ਪ੍ਰੋ. ਗੁਰਭਜਨ ਸਿੰਘ ਗਿੱਲ, ਪ੍ਰੋ. ਕਿਰਪਾਲ ਸਿੰਘ ਕਸੇਲ ਤੇ ਕਈ ਹੋਰ ਸੱਜਣ ਸ਼ਾਮਲ ਹੋਏ। ਸੁਵਰਨ ਸਿੰਘ ਵਿਰਕ ਨੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵਰਤਮਾਨ ਸਤਿਗੁਰੂ ਜੀ ਤੱਕ ਸਾਰੇ ਗੁਰ ਇਤਿਹਾਸ ਦਾ ਸੰਖਿਪਤ ਵਰਨਣ ਕੀਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਵਿਸ਼ੇਸ਼ ਦੇਣਾਂ ਦਾ ਜ਼ਿਕਰ ਕੀਤਾ। ਪ੍ਰੋ. ਗੁਰਭਜਨ ਸਿੰਘ ਗਿੱਲ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ ਵਿੱਚ ਗੁਰਮੁਖੀ ਅੱਖਰਾਂ ਤੇ ਪੰਜਾਬੀ ਭਾਸ਼ਾ ਨੂੰ ਸਤਿਕਾਰ ਬਖਸ਼ਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਇਸ ਬੰਨ੍ਹੇ ਸ਼ਲਾਘਾਯੋਗ ਕਾਰਜ ਕਰਵਾਇਆ ਹੈ ਅਤੇ ਨਾਮਧਾਰੀ ਇਤਿਹਾਸ ਨੂੰ ਵੱਖ-ਵੱਖ ਲੇਖਕਾਂ ਦੁਆਰਾ ਪੁਸਤਕਾਂ ਲਿਖਵਾ ਕੇ ਠੋਸ ਆਧਾਰ ਕਾਇਮ ਕਰ ਦਿੱਤਾ ਹੈ।

ਸੰਤ ਹਰਪਾਲ ਸਿੰਘ ਸੇਵਕ ਨੇ ਪ੍ਰੋ. ਕਸੇਲ ਦੀ 'ਤਵਾਰੀਖ ਸੰਤ ਖਾਲਸਾ' ਬਾਰੇ ਜਾਣਕਾਰੀ ਦਿੱਤੀ ਅਤੇ ਕਿਹਾ ਕਿ ਕਿਵੇਂ ਕਸੇਲ ਜੀ ਨੇ ਨੇਤਰਹੀਣ ਅਵਸਥਾ ਹੁੰਦਿਆਂ ਹੋਇਆਂ ਸਤਿਗੁਰੂ ਜੀ ਦੇ ਆਸ਼ੀਰਵਾਦ ਸਦਕਾ ਇਸ ਕੰਮ ਨੂੰ ਨੇਪਰੇ ਚਾੜ੍ਹਿਆ ਹੈ।"

ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਿਹਾ, "ਮੈਂ 10 ਸਤੰਬਰ 1959 ਨੂੰ ਸਤਿਗੁਰੂ ਜੀ ਦੀ ਦਸਤਾਰਬੰਦੀ ਵਾਲੇ ਦਿਨ ਪਹਿਲੀ ਵਾਰ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ। ਇਹਨਾਂ 50 ਸਾਲਾਂ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ

ਨਾਮਧਾਰੀ ਪੰਥ ਨੂੰ ਸਿਖਰਾਂ 'ਤੇ ਪਹੁੰਚਾ ਦਿੱਤਾ ਹੈ। ਜਦੋਂ ਆਪ ਜੀ ਨੇ ਗੁਰਤਵ ਦੇ ਕਾਰਜ ਨੂੰ ਸੰਭਾਲਿਆ ਸੀ ਤਾਂ ਨਾਮਧਾਰੀ ਦਰਬਾਰ ਉੱਤੇ 22 ਮੁਕੱਦਮਿਆਂ ਦਾ ਭਾਰ ਸੀ। ਸਤਿਗੁਰੂ ਜੀ ਨੇ ਦੂਰਦਰਸ਼ਿਤਾ ਨਾਲ ਸਾਰੇ ਕਾਰਜ ਸਾਧ ਲਏ। ਸਭ ਖੇਤਰਾਂ ਵੱਲੋਂ ਪ੍ਰੇਮ ਤੇ ਸਤਿਕਾਰ ਪ੍ਰਾਪਤ ਕੀਤਾ। ਅੱਜ ਨਾਮਧਾਰੀ ਪੰਥ ਸਾਰੇ ਸੰਸਾਰ ਦੇ ਪੰਜਾਂ ਮਹਾਂਦੀਪਾਂ ਵਿੱਚ ਆਪਣੀ ਨਿਵੇਕਲੀ ਪਛਾਣ ਰੱਖਦਾ ਹੈ। ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿੱਚ ਨਵ-ਨਿਰਮਾਣ ਕਰ ਕੇ ਇਸਦੀ ਕਾਇਆ-ਕਲਪ ਕਰ ਦਿੱਤੀ ਹੈ। ਅਸੀਂ ਸਾਰੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰਦੇ ਹਾਂ ਕਿ ਨਾਮਧਾਰੀ ਪੰਥ ਦੀ ਲੰਮੇ ਸਮੇਂ ਤੱਕ ਰਹਿਨੁਮਾਈ ਕਰਦੇ ਰਹੀਏ।

ਸਤਿਗੁਰੂ ਜੀ ਦੇ 90ਵੇਂ ਜਨਮ ਦਿਹਾੜੇ ਦੇ ਸ਼ੁਭ ਅਵਸਰ ਉੱਤੇ ਸ੍ਰੀ ਭੈਣੀ ਸਾਹਿਬ ਵਿਖੇ ਦੀਪਮਾਲਾ ਕੀਤੀ ਗਈ ਆਤਿਸ਼ਬਾਜ਼ੀ ਚਲਾਈ ਗਈ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਵਿਸ਼ੇਸ਼ ਸੰਗੀਤ ਸੰਮੇਲਨ ਵੀ ਕੀਤਾ ਗਿਆ, ਜਿਸ ਵਿੱਚ ਸਰੋਦ ਵਾਦਕ ਟੀ. ਐਨ. ਮਜੂਮਦਾਰ ਅਤੇ ਤਬਲਾ ਵਾਦਕ ਸ੍ਰੀ ਯੋਗੇਸ਼ ਸ਼ਮਸੀ ਨੇ ਯੁਗਲਬੰਦੀ ਰਾਹੀਂ ਰਾਗ ਬਿਹਾਗ ਤਾਲ ਰੂਪਕ ਵਿੱਚ ਪੇਸ਼ ਕੀਤਾ। ਸ੍ਰੀ ਪ੍ਰਿਤਪਾਲ ਸਿੰਘ ਨੇ ਤਾਰ ਸ਼ਹਿਨਾਈ ਦਾ ਪ੍ਰਦਰਸ਼ਨ ਕੀਤਾ। ਸੰਤ ਜਗਦੀਸ਼ ਸਿੰਘ ਵਰਿਆਮ ਨੇ ਸੰਗੀਤ ਸਭਾ ਵਿੱਚ ਆਏ ਕਲਾਕਾਰਾਂ ਤੇ ਸਰੋਤਿਆਂ ਦਾ ਧੰਨਵਾਦ ਕੀਤਾ। ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ 90ਵਾਂ ਪ੍ਰਕਾਸ਼ ਉਤਸਵ ਆਪਣੀ ਸਦੀਵੀ ਯਾਦ ਛੱਡ ਗਿਆ।

8 ਨਵੰਬਰ, 2009 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ 90ਵਾਂ ਪ੍ਰਕਾਸ਼ ਉਤਸਵ ਫਗਵਾੜੇ ਤੇ ਲੁਧਿਆਣੇ ਦੀ ਸਾਧ ਸੰਗਤ ਵੱਲੋਂ ਮਨਾਇਆ ਇਗਆ। ਫਗਵਾੜੇ ਮਨਾਏ ਗਏ ਪ੍ਰਕਾਸ਼ ਪੁਰਬ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ ਵੀ ਮਨਾਇਆ ਗਿਆ। 8 ਨਵੰਬਰ ਨੂੰ ਲੁਧਿਆਣੇ ਦਾ ਸ਼ਹੀਦੀ ਸਮਾਰਕ ਦਾ ਸਥਾਨ ਸ਼ਾਨਦਾਰ ਢੰਗ ਨਾਲ ਸਜਾਇਆ ਗਿਆ ਸੀ। ਬਹੁਤ ਸਾਰੀਆਂ ਰਾਜਨੀਤਿਕ ਤੇ ਉੱਘੀਆਂ ਸਖ਼ਸ਼ੀਅਤਾਂ ਨੇ ਇਸ ਸਮਾਗਮ ਵਿੱਚ ਹਾਜ਼ਰੀ ਭਰੀ। ਇਨ੍ਹਾਂ ਵਿੱਚ ਜ. ਹੀਰਾ ਸਿੰਘ ਗਾਬੜੀਆ, ਸ. ਚਰਨਜੀਤ ਸਿੰਘ ਅਟਵਾਲ, ਸ. ਮਲਕੀਤ ਸਿੰਘ ਦਾਖਾ, ਪ੍ਰੋ. ਸੁਰਜੀਤ ਪਾਤਰ, ਸ. ਤੀਰਥ ਸਿੰਘ ਢਿੱਲੋਂ ਆਦਿ ਵੀ ਸ਼ਾਮਲ ਸਨ। ਉੱਘੇ ਪੰਜਾਬੀ ਦੇ ਨਾਮਵਰ ਸ਼ਾਇਰ ਸ. ਸੁਰਜੀਤ

ਸਿੰਘ ਪਾਤਰ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਉਹ ਮਹਾਂਪੁਰਸ਼ ਸਨ, ਜਿਨ੍ਹਾਂ ਨੇ ਆਜ਼ਾਦੀ ਦਾ ਬਿਗੁਲ ਵਜਾਇਆ ਅਤੇ ਆਜ਼ਾਦੀ ਪ੍ਰਾਪਤ ਕਰਨ ਲਈ ਨਾ-ਮਿਲਵਰਤਨ ਦਾ ਰਾਹ ਸੁਝਾਇਆ। ਨਾਮਧਾਰੀ ਦਰਬਾਰ ਕੋਲ ਸੰਗੀਤ ਦਾ ਵੱਡਾ ਖਜ਼ਾਨਾ ਹੈ। ਖੇਡਾਂ ਦੇ ਖੇਤਰ ਵਿੱਚ ਵੀ ਨਾਮਧਾਰੀਆਂ ਦੀ ਆਪਣੀ ਵੱਖਰੀ ਪਛਾਣ ਹੈ। ਉਹ ਨਾਮਧਾਰੀ ਬਾਣੇ ਵਿੱਚ ਹਾਕੀ ਤੇ ਹੋਰ ਖੇਡਾਂ ਵਿੱਚ ਭਾਗ ਲੈਂਦੇ ਹਨ।" ਸ. ਤੇਜ ਪ੍ਰਕਾਸ਼ ਸਿੰਘ ਕੋਟਲੀ ਨੇ ਕਿਹਾ, "ਅੱਜ ਸਮਾਜ ਵਿੱਚ ਰਿਸ਼ਵਤਖੋਰੀ ਤੇ ਹੋਰ ਸਮਾਜਿਕ ਕੁਰੀਤੀਆਂ ਦਾ ਜ਼ੋਰ ਹੈ। ਇਨ੍ਹਾਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਹੀ ਬਚਾ ਸਕਦੇ ਹਨ।" ਸ. ਮਲਕੀਤ ਸਿੰਘ ਦਾਖਾ ਦੇ ਸ਼ਬਦ ਸਨ, "ਮੈਂ ਸੇਵਾ ਤੇ ਸਿਮਰਨ, ਸੁਰ ਤੇ ਸੰਗੀਤ, ਸ਼ਾਂਤੀ ਦੇ ਸਾਗਰ, ਨਾਮ ਦੇ ਰਸੀਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ 'ਤੇ ਵਧਾਈ ਦਿੰਦਾ ਹਾਂ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਪ੍ਰਧਾਨ ਮੰਤਰੀ ਤੇ ਵੱਡੇ-ਵੱਡੇ ਲੀਡਰ, ਪੀਰ-ਪੈਗ਼ੰਬਰ ਆ ਕੇ ਸਿਜਦਾ ਕਰਦੇ ਹਨ।"

ਸ. ਤੀਰਥ ਸਿੰਘ ਢਿੱਲੋਂ ਨੇ ਕਿਹਾ, "ਤੰਤੀ ਸਾਜ਼ਾਂ ਦੀ ਗਾਇਨ ਸ਼ੈਲੀ ਨੂੰ ਨਾਮਧਾਰੀ ਦਰਬਾਰ ਨੇ ਸੰਭਾਲ ਕੇ ਰੱਖਿਆ ਹੋਇਆ ਹੈ।" ਸ. ਹੀਰਾ ਸਿੰਘ ਗਾਬੜੀਆ ਨੇ ਨਿੱਜੀ ਹਵਾਲਾ ਦੇਂਦਿਆਂ ਕਿਹਾ, "ਮੈਨੂੰ ਸਤਿਗੁਰੂ ਜੀ ਨੇ ਆਗਿਆ ਕੀਤੀ ਸੀ ਕਿ ਨੀਲੀ ਦਸਤਾਰ ਨਹੀਂ ਬੰਨ੍ਹਣੀ, ਹੋਰ ਜਿਹੜੀ ਹੋਵੇ ਬੰਨ੍ਹ ਲਵੋ।"

ਗਾਬੜੀਆ ਜੀ ਨੇ ਕਿਹਾ, "ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਅਕੈਡਮੀ ਸਥਾਪਿਤ ਹੋਣੀ ਚਾਹੀਦੀ ਹੈ।" ਸ. ਚਰਨਜੀਤ ਸਿੰਘ ਅਟਵਾਲ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੀ ਜੋਤ ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਮੌਜੂਦ ਹੈ। ਮੈਂ ਜੋ ਕੁੱਝ ਵੀ ਪ੍ਰਾਪਤ ਕੀਤਾ ਹੈ, ਨਾਮਧਾਰੀ ਦਰਬਾਰ ਤੋਂ ਹੀ ਪ੍ਰਾਪਤ ਕੀਤਾ ਹੈ।" ਸੰਤ ਸੁਰਿੰਦਰ ਸਿੰਘ ਨਾਮਧਾਰੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਕਿਰਪਾ ਲਈ ਇਸ ਸਮਾਗਮ ਵਿੱਚ ਪਹੁੰਚੀ ਸਾਧ ਸੰਗਤ ਦਾ ਧੰਨਵਾਦ ਕੀਤਾ। ਇਸ ਮੇਲੇ ਦੀ ਸੇਵਾ ਵੀ ਇਹਨਾਂ ਦੇ ਪਰਿਵਾਰ ਵੱਲੋਂ ਹੀ ਨਿਭਾਈ ਗਈ ਸੀ। ਗਤਕਾ ਪਾਰਟੀ ਨੇ ਗੱਤਕਾਬਾਜ਼ੀ ਦੇ ਜ਼ੌਹਰ ਵਿਖਾਏ। ਸਤਿਗੁਰੂ ਜੀ ਦੇ ਪ੍ਰਕਾਸ਼ ਉਤਸਵ ਸਮੇਂ ਸਮਾਰਕ ਵਿਖੇ ਰਾਤ ਨੂੰ ਦੀਪਮਾਲਾ ਵੀ ਕੀਤੀ ਗਈ।

**ਹੁਸ਼ਿਆਰਪੁਰ ਸਰਕਾਰੀ ਕਾਲਜ ਵਿੱਚ 'ਕੂਕਾ ਲਹਿਰ' ਬਾਰੇ ਭਾਸ਼ਣ ਮੁਕਾਬਲੇ**

12 ਨਵੰਬਰ 2009 ਨੂੰ ਸਰਕਾਰੀ ਕਾਲਜ ਹੁਸ਼ਿਆਰਪੁਰ ਵਿ` 'ਕੂਕਾ ਲਹਿਰ' ਦੇ 150 ਸਾਲਾ ਸਮਾਗਮਾਂ ਦੀ ਲੜੀ ਵਿੱਚ ਕਾਲਜ ਦੇ ਸਟਾਫ਼ ਤੇ ਵਿਦਿਆਰਥੀਆਂ ਵੱਲੋਂ ਭਾਸ਼ਣ ਮੁਕਾਬਲੇ ਕਰਵਾਏ ਗਏ। ਕਾਲਜ ਦੀ ਪ੍ਰਿੰਸੀਪਲ ਨੀਤਾ ਸੂਦ ਨੇ ਬਾਹਰੋਂ ਆਏ ਨਾਮਧਾਰੀ ਸਾਹਿਤਕਾਰਾਂ ਤੇ ਵਿਸ਼ਿਸ਼ਟ ਸੱਜਣਾਂ ਸੇਵਕ ਹਰਪਾਲ ਸਿੰਘ, ਸ੍ਰੀ ਦਵਿੰਦਰ ਸਿੰਘ ਗਿੱਲ ਜੀਆ ਨੱਥਾ, ਸ. ਸੁਵਰਨ ਸਿੰਘ ਵਿਰਕ, ਸੂਬਾ ਸੁਰਿੰਦਰ ਕੌਰ ਖਰਲ ਆਦਿ ਨੂੰ ਜੀ ਆਇਆਂ ਕਿਹਾ। ਇਸ ਭਾਸ਼ਣ ਮੁਕਾਬਲੇ ਦੇ ਨਿਰਣਾਇਕ ਸਨ ਸਰਵ ਸ੍ਰੀ ਦਵਿੰਦਰ ਸਿੰਘ ਜੀਆ ਨੱਥਾ, ਪ੍ਰੋ. ਰਣਜੀਤ ਕੁਮਾਰ ਤੇ ਪ੍ਰੋ. ਅਰੁਨ ਸ਼ਰਮਾ। ਭਾਸ਼ਣ ਪ੍ਰਤੀਯੋਗਿਤਾ ਦਾ ਵਿਸ਼ਾ ਸੀ, "ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਦਾ 150 ਸਾਲਾ ਇਤਿਹਾਸ ਅਤੇ ਨਾਮਧਾਰੀ ਮੱਤ ਦਾ ਯੋਗਦਾਨ। ਬੋਲਣ ਵਾਲੇ ਵਿਦਿਆਰਥੀਆਂ ਦੀ ਕੂਕਾ ਲਹਿਰ ਬਾਰੇ ਜਾਣਕਾਰੀ ਕਾਫ਼ੀ ਸੰਤੋਖ ਜਨਕ ਸੀ। ਬੁਲਾਰਿਆਂ ਵਿੱਚ ਲੜਕੀਆਂ ਦਾ ਯੋਗਦਾਨ ਵਧੇਰੇ ਸ਼ੀ। ਬਾਹਰੋਂ ਆਏ ਨਾਮਧਾਰੀ ਬੁਲਾਰਿਆਂ ਵਿੱਚ ਸੇਵਕ ਹਰਪਾਲ ਸਿੰਘ, ਸ. ਸਵਰਨ ਸਿੰਘ ਵਿਰਕ, ਸੂਬਾ ਸੁਰਿੰਦਰ ਕੌਰ ਖਰਲ, ਸ੍ਰੀ ਦਵਿੰਦਰ ਸਿੰਘ ਜੀਆ ਨਥਾ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ।

ਸੇਵਕ ਹਰਪਾਲ ਸਿੰਘ ਵੱਲੋਂ 'ਕੂਕਾ ਲਹਿਰ' ਦੀ ਜਾਣਕਾਰੀ ਦੇਣ ਵਾਲੀ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਗਈ, ਜੋ ਤਿੰਨ ਦਿਨ ਤੱਕ ਕਾਲਜ ਦੇ ਵਿਦਿਆਰਥੀਆਂ ਲਈ ਆਕ੍ਰਸ਼ਣ ਦਾ ਕਾਰਨ ਬਣੀ ਰਹੀ।

**ਲੁਧਿਆਣੇ ਦੇ ਅਮਰ ਸ਼ਹੀਦਾਂ ਦੀ ਯਾਦ ਵਿੱਚ ਸੰਮੇਲਨ**

26 ਨਵੰਬਰ, 1871 ਨੂੰ ਦੋ ਉੱਘੇ ਨਾਮਧਾਰੀ ਮਰਜੀਵੜਿਆਂ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਦੀ ਯਾਦ ਵਿੱਚ ਵਿਸ਼ੇਸ਼ ਸੰਮੇਲਨ ਕੀਤਾ ਗਿਆ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਪਰੰਪਰਾ ਅਨੁਸਾਰ ਚਲਦੇ ਰਹੇ ਅਤੇ ਜਥੇਦਾਰਾਂ ਤੇ ਬੁਲਾਰਿਆਂ ਨੇ ਹੱਲੇ ਦੇ ਦੀਵਾਨਾਂ ਰਾਹੀਂ ਇਹਨਾਂ ਸ਼ਹੀਦਾਂ ਦੇ ਸੰਬੰਧ ਵਿੱਚ ਰੌਸ਼ਨੀ ਪਾਈ। ਚੇਤੇ ਰਹੇ ਕਿ ਇਹਨਾਂ ਸ਼ਹੀਦਾਂ ਬਾਰੇ ਸਰਕਾਰ ਕੋਲ ਨਾ ਹੀ ਕੋਈ ਸਬੂਤ ਸੀ ਅਤੇ ਨਾ ਹੀ ਕਿਸੇ ਘਟਨਾ ਦਾ ਵੇਰਵਾ। ਜਦੋਂ ਇਹਨਾਂ ਨੂੰ ਲੁਧਿਆਣਾ ਵਿਖੇ ਬੋਹੜ ਨਾਲ ਫ਼ਾਂਸੀ ਦਿੱਤੀ ਗਈ ਤਾਂ ਅੰਗਰੇਜ਼

ਅਧਿਕਾਰੀ ਵੀ ਸ਼ਰਮਿੰਦਾ ਸੀ ਤੇ ਉਸਨੇ ਇਹਨਾਂ ਵੱਲ ਪਿੱਠ ਕੀਤੀ ਹੋਈ ਸੀ। ਕਿਉਂ ਜੁ ਇਹ ਨਿਰਦੋਸ਼ ਸਨ। ਇਸ ਇੱਕ ਦਿਨ ਦੇ ਹਜ਼ੂਰੀ ਸ਼ਹੀਦੀ ਸਮਾਗਮ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਪਾਠਾਂ ਦੇ ਭੋਗ ਵੀ ਪਾਏ ਗਏ।

27 ਨਵੰਬਰ ਨੂੰ ਸੰਤ ਜਗਤਾਰ ਸਿੰਘ ਨੇ ਪੁਸਤਕ 'ਦਰਸ਼ਨ ਸ੍ਰੀ ਭੈਣੀ ਸਾਹਿਬ' ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕੀਤੀ ਗਈ। 64 ਪੰਨਿਆਂ ਦੀ ਇਸ ਪੁਸਤਕ ਵਿੱਚ ਸ੍ਰੀ ਭੈਣੀ ਸਾਹਿਬ ਦੇ ਵਿਸ਼ੇਸ਼ ਸਥਾਨਾਂ ਪ੍ਰਤਾਪ ਮੰਦਰ, ਗਊਸ਼ਾਲਾ, ਗੋਲ ਮੰਦਰ, ਗੈਸਟ ਹਾਊਸ, ਅਕਾਲ ਬੁੰਗਾ ਦੀਆਂ ਖ਼ੂਬਸੂਰਤ ਸਚਿੱਤਰ ਤਸਵੀਰਾਂ ਹਨ, ਜਿਹਨਾਂ ਬਾਰੇ ਅੰਗਰੇਜ਼ੀ ਤੇ ਪੰਜਾਬੀ ਭਾਸ਼ਾਵਾਂ ਵਿੱਚ ਜਾਣਕਾਰੀ ਦਿੱਤੀ ਗਈ ਹੈ। ਪੁਸਤਕ ਦੇ ਆਰੰਭ ਵਿੱਚ ਭਾਰਤ ਦੇ ਉਪ ਰਾਸ਼ਟਰਪਤੀ ਡਾ. ਮੁਹੰਮਦ ਹਾਮਿਦ ਅਨਸਾਰੀ ਦਾ ਸੰਦੇਸ਼ ਦਿੱਤਾ ਗਿਆ ਹੈ।

2009 ਵਰਸ਼ ਦੇ ਨਾਮਧਾਰੀ ਯਾਦਗਾਰੀ ਸਮਾਗਮਾਂ ਦੀ ਸਮਾਪਤੀ 27 ਦਸੰਬਰ ਦੇ ਫਤਿਹਗੜ੍ਹ ਸਾਹਿਬ ਵਿਖੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਯਾਦ ਨੂੰ ਸਮਰਪਿਤ ਸੰਮੇਲਨ ਨਾਲ ਹੋਈ। ਪੂਜ ਮਾਤਾ ਚੰਦ ਕੌਰ ਜੀ ਨੇ ਦਰਸ਼ਨ ਦਿੱਤੇ ਅਤੇ ਵੱਖ-ਵੱਖ ਬੁਲਾਰਿਆਂ ਅਤੇ ਕਵੀਆਂ ਨੇ ਸਾਹਿਬਜ਼ਾਦਿਆਂ ਦੀ ਨਾ ਭੁਲਾਈ ਜਾਣ ਵਾਲੀ ਮਹਾਨ ਗੌਰਵਮਈ ਇਤਿਹਾਸਕ ਸ਼ਹੀਦੀ ਦਾ ਵਰਨਣ ਕੀਤਾ।

# ਅਧਿਆਇ - 32

## 2010

**ਸ੍ਰੀ ਭੈਣੀ ਸਾਹਿਬ ਵਿਖੇ ਵਿਸ਼ੇਸ਼ ਇਕੱਤਰਤਾ**

4 ਜਨਵਰੀ, 2010 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਵਿਸ਼ੇਸ਼ ਇਕੱਤਰਤਾ ਕੀਤੀ ਗਈ ਜਿਸ ਵਿੱਚ ਪੂਜ ਮਾਤਾ ਜੀ, ਸੰਤ ਜਗਤਾਰ ਸਿੰਘ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਤੇ ਮਾ. ਦਰਸ਼ਨ ਸਿਘ ਤੋਂ ਬਿਨਾਂ ਕੁੱਝ ਸੂਬਿਆਂ, ਜਥੇਦਾਰਾਂ ਅਤੇ ਵਿਦਿਅਕ ਜਥਿਆਂ ਦੇ ਆਗੂਆਂ ਨੂੰ ਬੁਲਾਇਆ ਗਿਆ। ਇਸ ਇਕੱਤਰਤਾ ਦਾ ਮੁੱਖ ਉਦੇਸ਼ ਸ੍ਰੀ ਸਤਿਗੁਰੂ ਜੀ ਦੀ ਦੇਹ ਅਰੋਗਤਾ ਤੇ ਚੜ੍ਹਦੀ ਕਲਾ ਲਈ ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦਾ ਆਯੋਜਨ ਕਰਨਾ ਸੀ। ਅਜਿਹੇ ਸਵਾ ਲੱਖ ਪਾਠ ਪਹਿਲਾਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਵਿੱਚ ਕਰਵਾਏ ਜਾ ਚੁੱਕੇ ਹਨ। ਮਾ. ਦਰਸ਼ਨ ਸਿੰਘ ਨੇ ਦੱਸਿਆ ਕਿ ਪਾਠ ਵਿੱਚ ਵਾਰ ਦੇ ਸ਼ੁੱਧ ਪਾਠ ਦਾ ਕਰਨਾ ਜ਼ਰੂਰੀ ਹੈ ਅਤੇ ਸੋਧ ਦੀ ਮਰਿਆਦਾ ਰੱਖਣਾ ਵੀ ਜ਼ਰੂਰੀ ਹੈ। ਜਿਹੜੇ ਪਾਠੀ ਪੂਰਾ ਮਹੀਨਾ ਰੋਲ ਨਹੀਂ ਨਿਭਾ ਸਕਣਗੇ, ਉਹਨਾਂ ਦੀ ਸੇਵਾ ਦੱਸ-ਦੱਸ ਦਿਨਾਂ ਦੀ ਲਈ ਜਾਵੇ। ਸਵਾ ਲੱਖ ਪਾਠਾਂ ਵਿੱਚ ਸ਼ਾਮਲ ਹੋਣ ਲਈ ਨੌਜਵਾਨਾਂ ਵੱਲੋਂ ਕਾਫੀ ਉਤਸ਼ਾਹ ਵਿਖਾਇਆ ਗਿਆ ਸੀ।

10 ਜਨਵਰੀ ਨੂੰ ਨਵੀਂ ਦਿੱਲੀ ਦੀ ਰਮੇਸ਼ ਨਗਰ ਧਰਮਸ਼ਾਲਾ ਵਿਖੇ ਵਿਸ਼ੇਸ਼ ਇਕੱਤਰਤਾ ਨੂੰ ਸੰਬੋਧਨ ਕਰਦੇ ਹੋਏ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ ਸਤਿਗੁਰੂ ਜੀ ਜੋ ਹੁਕਮ ਕਰਦੇ ਹਨ, ਉਹਨਾਂ ਦਾ ਹੁਕਮ ਸਦਾ ਸੱਤ ਹੁੰਦਾ ਹੈ। ਭਾਵੇਂ ਉਹ ਇਹ ਹੁਕਮ ਬੋਲ ਕੇ ਕਰਨ ਜਾਂ ਇਸ਼ਾਰਿਆਂ ਦੇ ਸੰਕੇਤਾਂ ਨਾਲ ਦੱਸ ਦੇਣ ਇਹੋ ਹੀ ਆਪ ਜੀ ਦੀ ਵੱਡੀ ਵਡਿਆਈ ਹੈ।

**ਮਲੇਰਕੋਟਲੇ ਦੇ ਸ਼ਹੀਦਾਂ ਦਾ ਰਾਜ ਪੱਧਰੀ ਯਾਦਗਾਰੀ ਸਮਾਗਮ**

ਇਹ ਸਮਾਗਮ 17-18 ਜਨਵਰੀ ਨੂੰ ਮਲੇਰਕੋਟਲੇ ਦੇ ਸ਼ਹੀਦੀ ਸਥਾਨ

'ਤੇ ਮਨਾਇਆ ਗਿਆ। ਪਿਛਲੇ ਕੁੱਝ ਸਾਲਾਂ ਤੋਂ ਇਹ ਸਮਾਗਮ ਸਰਕਾਰੀ ਪੱਧਰ 'ਤੇ ਮਨਾਇਆ ਜਾ ਰਿਹਾ ਹੈ। ਇਸ ਵਾਰ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਦੀ ਗ਼ੈਰ ਹਾਜ਼ਰੀ ਵਿੱਚ ਸਾਬਕਾ ਕੇਂਦਰੀ ਮੰਤਰੀ ਸ. ਸੁਖਦੇਵ ਸਿੰਘ ਢੀਂਡਸਾ ਨੇ ਉਹਨਾਂ ਦੀ ਇੱਥੇ ਨਾ ਪੁੱਜਣ ਦੀ ਮਜਬੂਰੀ ਤੋਂ ਜਾਣੂ ਕਰਵਾਇਆ। ਸਖ਼ਤ ਸਰਦੀ ਦੇ ਬਾਵਜ਼ੂਦ ਹਜ਼ਾਰਾਂ ਦੀ ਗਿਣਤੀ ਵਿੱਚ ਜਨ-ਸਮੂਹ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਇੱਥੇ ਪੁੱਜਾ। ਦੋਵੇਂ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਜਥਿਆਂ ਨੇ ਕੀਤਾ ਅਤੇ ਕਈ ਉੱਘੀਆਂ ਹਸਤੀਆਂ ਨੇ ਜਿਨ੍ਹਾਂ ਵਿੱਚ ਸਰਵ ਸ੍ਰੀ ਸੁਖਦੇਵ ਸਿੰਘ ਢੀਂਡਸਾ, ਸ. ਰਾਜਿੰਦਰ ਸਿੰਘ ਕਾਂਝਲਾ, ਸ. ਮਲਕੀਤ ਸਿੰਘ ਦਾਖਾ, ਸ. ਸੁਵਰਨ ਸਿੰਘ ਵਿਰਕ, ਸ. ਬਲਵਿੰਦਰ ਸਿੰਘ ਭੂੰਦੜ ਆਦਿ ਸੱਜਣਾਂ ਨੇ ਆਪਣੇ ਸ਼ਰਧਾ ਦੇ ਵਿਚਾਰ ਪ੍ਰਗਟਾਏ। ਗੁਰੂ ਪਰਿਵਾਰ ਵੱਲੋਂ ਮਾਤਾ ਚੰਦ ਕੌਰ ਤੇ ਸੰਤ ਜਗਤਾਰ ਸਿੰਘ ਹਾਜ਼ਰ ਸਨ।

ਸ. ਸਵਰਨ ਸਿੰਘ ਵਿਰਕ ਨੇ ਕਿਹਾ, "17-18 ਜਨਵਰੀ 1872 ਸਾਡੇ ਇਤਿਹਾਸ ਦੇ ਖ਼ੂਨੀ ਪਤਰਿਆਂ ਵਜੋਂ ਜਾਣੇ ਜਾਂਦੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਮਨੁੱਖਤਾ ਦੀ ਭਲਾਈ ਲਈ ਬਹੁਤ ਵੱਡੇ ਕਾਰਜ ਕੀਤੇ। ਸ਼ਹੀਦਾਂ ਦੇ ਸਥਾਨ 'ਤੇ ਆ ਕੇ ਅਸੀਂ ਬਦਲੇ-ਬਦਲੇ ਮਹਿਸੂਸ ਕਰਦੇ ਹਾਂ। ਇਸ ਸ਼ਹੀਦਾਂ ਦੀ ਕੁਰਬਾਨੀ 'ਤੇ ਵੈਰੀ, ਅਰਥਾਤ, ਸਾਮਰਾਜੀ ਸਰਕਾਰ ਵੀ ਪ੍ਰਸ਼ੰਸਾ ਕਰਦੀ ਹੈ।" ਡਾ. ਮੱਘਰ ਸਿੰਘ ਨੇ ਕਿਹਾ, "ਅਸੀਂ ਉਹਨਾਂ 66 ਨਾਮਧਾਰੀ ਸ਼ਹੀਦਾਂ ਦੀ ਕੁਰਬਾਨੀ ਅੱਗੇ ਸਿਰ ਝੁਕਾਉਂਦੇ ਹਾਂ, ਜਿਹਨਾਂ ਨੇ ਆਪਣੇ ਖ਼ੂਨ ਨਾਲ ਇਸ ਧਰਤੀ ਨੂੰ ਸਿੰਜਿਆ ਹੈ।"

ਸ. ਰਾਜਿੰਦਰ ਸਿੰਘ ਕਾਂਝਲਾ ਨੇ ਕਿਹਾ, "ਸ਼ਹੀਦ ਕਿਸੇ ਜਾਤ ਜਾਂ ਫ਼ਿਰਕੇ ਦੇ ਨਹੀਂ ਹੁੰਦੇ, ਉਹ ਸਮੁੱਚੇ ਦੇਸ਼ ਦੇ ਹੁੰਦੇ ਹਨ।" ਸ. ਬਲਵਿੰਦਰ ਸਿੰਘ ਭੂੰਦੜ ਨੇ ਕਿਹਾ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਦੇ ਸੰਗਰਾਮ ਦਾ ਮੁੱਢ ਬੰਨ੍ਹਿਆ। ਉਹਨਾਂ ਦੀਆਂ ਨੀਤੀਆਂ ਨੇ ਅੰਗਰੇਜ਼ ਸਰਕਾਰ ਦੀਆਂ ਕੰਧਾਂ ਹਿਲ੍ਹਾ ਦਿੱਤੀਆਂ ਸਨ।" ਸ. ਸੁਖਦੇਵ ਸਿੰਘ ਢੀਂਡਸਾ ਨੇ ਕਿਹਾ, "ਸ਼ਹੀਦ ਕੌਮ ਦਾ ਸਰਮਾਇਆ ਹੁੰਦੇ ਹਨ, ਉਹ ਸਭ ਦੇ ਸਾਂਝੇ ਹੁੰਦੇ ਹਨ।" ਸੂਬਾ ਸੁਰਿੰਦਰ ਕੌਰ ਖਰਲ

ਨੇ ਕਿਹਾ, "ਸ਼ਹੀਦਾਂ ਦੇ ਪਰਿਵਾਰਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ ਸਨ। ਸਰਕਾਰ ਵੱਲੋਂ ਉਹਨਾਂ ਨੂੰ ਆਜ਼ਾਦੀ ਘੁਲਾਟੀਏ ਘੋਸ਼ਿਤ ਕੀਤਾ ਜਾਵੇ।

17 ਜਨਵਰੀ ਨੂੰ ਦੁਪਹਿਰ ਦੇ ਦੀਵਾਨ ਵਿੱਚ ਇੱਕ ਘੰਟੇ ਦਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਰਵਣ ਕੀਤਾ ਗਿਆ। 18 ਜਨਵਰੀ ਨੂੰ ਸ਼ਹੀਦੀ ਮੇਲੇ ਦੇ ਸਮਾਪਤੀ ਵਾਲੇ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ 38 ਸਹਿਜ ਪਾਠਾਂ ਦੇ ਭੋਗ ਪਾਏ ਗਏ।

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 195ਵਾਂ ਪ੍ਰਕਾਸ਼ ਪੁਰਬ**

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 195ਵਾਂ ਪ੍ਰਕਾਸ਼ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ 20 ਜਨਵਰੀ ਨੂੰ ਮਨਾਇਆ ਗਿਆ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀਆਂ ਵੱਲੋਂ ਨਗਰ ਕੀਰਤਨ ਸਜਾਇਆ ਗਿਆ, ਜੋ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਸਥਾਨ ਰਾਈਆਂ ਨੂੰ ਨਮਸਕਾਰ ਕਰਕੇ ਵਾਪਸ ਸ੍ਰੀ ਭੈਣੀ ਸਾਹਿਬ ਪੁੱਜਾ। ਪ੍ਰਤਾਪ ਮੰਦਰ ਵਿੱਚ ਸੰਗਤਾਂ ਵੱਡੀ ਗਿਣਤੀ ਵਿੱਚ ਹਾਜ਼ਰ ਸਨ। ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ ਸਰਵ ਸ੍ਰੀ ਹੀਰਾ ਸਿੰਘ ਗਾਬੜੀਆ, ਚਰਨਜੀਤ ਸਿੰਘ ਅਟਵਾਲ (ਡਿਪਟੀ ਸਪੀਕਰ ਲੋਕ ਸਭਾ), ਸ੍ਰੀ ਸੁਖਪਾਲ ਸਿੰਘ ਖਹਿਰਾ, ਪ੍ਰੋ. ਤਾਰਾ ਸਿੰਘ ਅਨਜਾਣ, ਸੂਬਾ ਬਲਵਿੰਦਰ ਸਿੰਘ ਝੱਲ, ਸ. ਈਸ਼ਰ ਸਿੰਘ ਆਦਿ ਸੱਜਣਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਮਹਾਨ ਯੋਗਦਾਨ ਬਾਰੇ ਪ੍ਰਕਾਸ਼ ਪਾਇਆ।

21 ਜਨਵਰੀ ਨੂੰ ਇਸ ਅਵਤਾਰ ਪੁਰਬ ਦੀ ਸਮਾਪਤੀ ਸਮੇਂ 5 ਆਨੰਦ ਕਾਰਜ ਹੋਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 43 ਸਹਿਜ ਪਾਠਾਂ ਦੇ ਭੋਗ ਪਾਏ ਗਏ।

24 ਜਨਵਰੀ ਨੂੰ ਨਵੀਂ ਦਿੱਲੀ ਦੀ ਰਮੇਸ਼ ਨਗਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾਇਆ ਗਿਆ।

24 ਜਨਵਰੀ ਨੂੰ ਹੀ ਜਲੰਧਰ ਵਿਖੇ ਸਥਾਨਕ ਵਿਦਿਅਕ ਜੱਥੇ ਦੇ

ਸਹਿਯੋਗ ਨਾਲ ਸੈਂਟਰਲ ਟਾਊਨ ਜਲੰਧਰ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ 50 ਸਾਲਾ ਗੁਰਗੱਦੀ ਦਿਵਸ ਬੜੀ ਧੂਮਧਾਮ ਤੇ ਉਤਸ਼ਾਹ ਨਾਲ ਮਨਾਇਆ ਗਿਆ। ਇਸ ਸਮੇਂ ਭਾਵੇਂ ਧੁੰਦ ਬੜੀ ਪਈ ਹੋਈ ਸੀ, ਪਰ ਫਿਰ ਵੀ ਸਤਿਗੁਰੂ ਜੀ ਦੀ ਕਿਰਪਾ ਸਦਕਾ ਸੰਗਤਾਂ ਵੱਡੀ ਗਿਣਤੀ ਵਿੱਚ ਹਾਜ਼ਰ ਸਨ। ਉੱਘੇ ਬੁਲਾਰਿਆਂ ਵਿੱਚ ਸਰਵ ਸ੍ਰੀ ਜਗਦੀਸ਼ ਸਿੰਘ ਵਰਿਆਮ ਤੇ ਤਾਰਾ ਸਿੰਘ ਅਨਜਾਣ, ਸੂਬਾ ਬਲਵਿੰਦਰ ਸਿੰਘ ਝੱਲ, ਮਾ. ਦਰਸ਼ਨ ਸਿੰਘ ਨੇ ਇਸ ਸਮਾਗਮ ਵਿੱਚ ਸ਼ਾਮਲ ਹੋ ਕੇ ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਦਾ ਬਖਾਨ ਕੀਤਾ। ਸੰਤ ਜਗਦੀਸ਼ ਸਿੰਘ ਵਰਿਆਮ ਨੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ।

**ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦਾ ਆਰੰਭ**

2 ਫਰਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਅਨੁਸਾਰ ਸ੍ਰੀ ਭੈਣੀ ਸਾਹਿਬ ਦੇ ਪਵਿੱਤਰ ਸਥਾਨ 'ਤੇ ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦਾ ਆਰੰਭ ਕੀਤਾ ਗਿਆ। ਇਹ ਇੱਕ ਬੜਾ ਅਲੌਕਿਕ ਦ੍ਰਿਸ਼ ਸੀ, ਜਿਸਦਾ ਹਵਾਲਾ ਇੱਥੇ ਸਤਿਜੁਗ ਦੇ 4 ਫਰਵਰੀ 2010 ਦੇ ਅੰਕ ਦੇ ਹਵਾਲੇ ਨਾਲ ਦਿੱਤਾ ਜਾ ਰਿਹਾ ਹੈ।

2 ਫਰਵਰੀ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਅੰਮ੍ਰਿਤ ਵੇਲੇ ਚੰਡੀ ਦੀ ਵਾਰ ਦੇ ਸਵਾ ਲੱਖ ਪਾਠ ਧੂਪ, ਦੀਪ, ਕੁੰਭ, ਸਮੱਗਰੀ, ਹਵਨ ਯੱਗ ਸਹਿਤ ਆਰੰਭ ਕੀਤੇ ਗਏ। ਪਾਠਾਂ ਵਿੱਚ ਹਿੱਸਾ ਲੈਣ ਵਾਲੇ ਵੀ ਬੜੇ ਉੱਦਮ ਤੇ ਉਤਸ਼ਾਹ ਨਾਲ ਹਵਨ ਮੰਡਪ ਵਿੱਚ ਪਹੁੰਚ ਰਹੇ ਸਨ. ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਂਦਿਆਂ ਹੀ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਗੁੰਜਾਇਆ ਗਿਆ। ਪਾਠੀ ਸਿੰਘਾਂ ਨੇ ਵਾਰੀ-ਵਾਰੀ ਆਪ ਦੇ ਚਰਨਾਂ 'ਤੇ ਨਮਸਕਾਰ ਕੀਤੀ। ਇਸ ਮਨੋਹਰ ਦ੍ਰਿਸ਼ ਨੂੰ ਮਾਨਣ ਲਈ ਕੁੱਝ ਦਰਸ਼ਨਾਰਥੀ ਵੀ ਪੰਡਾਲ ਤੋਂ ਬਾਹਰ ਸਫ਼ਾ ਉੱਤੇ ਬਿਰਾਜਮਾਨ ਸਨ।

ਬਾਟੇ ਦਾ ਅੰਮ੍ਰਿਤ ਛਕਾਇਆ ਗਿਆ। ਦੋ ਸੌ ਦੇ ਕਰੀਬ ਪਾਠੀਆਂ ਦੀ ਸੇਵਾ ਲਗਾਈ ਗਈ ਸੀ। ਪਾਠਾਂ ਵਾਸਤੇ ਪੋਥੀਆਂ ਵੀ ਉਚੇਚੇ ਤੌਰ 'ਤੇ

ਛਪਵਾਈਆਂ ਗਈਆਂ ਸਨ। ਮਾਸਟਰ ਦਰਸ਼ਨ ਸਿੰਘ ਨੇ ਪਾਠ ਆਰੰਭ ਕਰਨ ਦੀ ਅਰਦਾਸ ਕੀਤੀ। 250 ਪਾਠੀ ਦੋ-ਦੋ ਘੰਟੇ ਦੀ ਰੌਲ ਅਨੁਸਾਰ ਵਾਰੋ-ਵਾਰੀ ਪਾਠ ਕਰਦੇ ਸਨ। ਇਨ੍ਹਾਂ ਪਾਠਾਂ ਦੇ ਨਾਲ ਹੀ ਭਜਨ ਦੀ ਵਰਨੀ ਵੀ ਸ਼ੁਰੂ ਕੀਤੀ ਗਈ ਸੀ। ਇਨ੍ਹਾਂ ਪਾਠਾਂ ਦੀ ਸੇਵਾ ਕਰਨ ਵਿੱਚ ਕਈ ਥਾਵਾਂ ਤੋਂ ਪਾਠੀ ਸਿੰਘ ਆਏ ਸਨ।

28 ਫਰਵਰੀ ਨੂੰ ਇਹਨਾਂ ਪਾਠਾਂ ਦਾ ਇਹ ਯੱਗ ਸੰਪੂਰਨ ਹੋਇਆ।

ਫੁੱਟ ਨੋਟ : ਸਤਿਜੁਗ ਅੰਕ 25 ਮਾਰਚ, 2010 ਦੇ ਅਨੁਸਾਰ ਹਵਨ ਯੱਗ ਅਤੇ ਚੰਡੀ ਦੀ ਵਾਰ ਦੇ ਕਰਵਾਏ ਗਏ ਪਾਠਾਂ ਦਾ ਵੇਰਵਾ -

| | |
|---|---|
| 1. ਈ. 1937 ਸ੍ਰੀ ਭੈਣੀ ਸਾਹਿਬ | 1,40,000 ਪਾਠ |
| 2. 1938 ਸ੍ਰੀ ਭੈਣੀ ਸਾਹਿਬ | 2,12,234 |
| 3. 1964 ਸ੍ਰੀ ਭੈਣੀ ਸਾਹਿਬ | 1,84,300 |
| 4. 1965 ਸ੍ਰੀ ਭੈਣੀ ਸਾਹਿਬ | 1,25,470 |
| 5. 1970 ਸ੍ਰੀ ਭੈਣੀ ਸਾਹਿਬ | ਗਿਣਤੀ ਦਾ ਵੇਰਵਾ ਪ੍ਰਾਪਤ ਨਹੀਂ |
| 6. 1970 ਮਸਤਾਨ ਗੜ੍ਹ | ਗਿਣਤੀ ਦਾ ਵੇਰਵਾ ਪ੍ਰਾਪਤ ਨਹੀਂ |
| 7. 1982 ਸ੍ਰੀ ਭੈਣੀ ਸਾਹਿਬ | 1,34,962 |
| 8. 1999 ਸ੍ਰੀ ਭੈਣੀ ਸਾਹਿਬ | 1,44,353 |
| 9. 2010 ਸ੍ਰੀ ਭੈਣੀ ਸਾਹਿਬ | 2,12,500 |

**ਕੂਕਾ ਮੱਤ ਤੇ ਲਹਿਰ ਬਾਰੇ ਇੱਕ ਰੋਜ਼ਾ ਵਿਚਾਰ ਗੋਸ਼ਟੀ**

22 ਫਰਵਰੀ, 2010 ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਨਾਨਕ ਆਡੀਟੋਰੀਅਮ ਵਿੱਚ ਇੱਕ ਦਿਨਾਂ ਵਿਸ਼ਾਲ ਵਿਚਾਰ ਗੋਸ਼ਟੀ ਕੀਤੀ ਗਈ, ਜਿਸ ਦੀ ਪ੍ਰਧਾਨਗੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸ. ਅਜਾਇਬ ਸਿੰਘ ਬਰਾੜ ਨੇ ਕੀਤੀ ਅਤੇ ਜਿਸ ਵਿੱਚ ਹੇਠ ਲਿਖੇ ਵਿਦਵਾਨਾਂ, ਇਤਿਹਾਸ ਖੋਜੀਆਂ, ਨਾਮਧਾਰੀ ਲਹਿਰ ਨਾਲ ਸੰਬੰਧਿਤ ਉੱਘੇ ਵਿਦਵਾਨਾਂ ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਸੁਰਿੰਦਰ ਸਿੰਘ, (ਨਾਮਧਾਰੀ ਦਰਬਾਰ ਦੇ ਪ੍ਰਧਾਨ ਤੇ ਮੀਤ ਪ੍ਰਧਾਨ) ਤੋਂ ਬਿਨਾਂ ਸ੍ਰੀ ਸੁਵਰਨ ਸਿੰਘ ਵਿਰਕ, ਤਾਰਾ ਸਿੰਘ ਅਨਜਾਣ, ਸੂਬਾ ਸੁਰਿੰਦਰ ਕੌਰ ਖਰਲ ਨੇ ਨਾਮਧਾਰੀ ਇਤਿਹਾਸ ਦੇ ਉੱਘੇ ਪੱਖਾਂ ਨੂੰ ਸਾਹਮਣੇ ਲਿਆਂਦਾ। ਡਾ. ਸੁਖਦੇਵ ਸਿੰਘ, ਡਾ. ਸੁਰਿੰਦਰ ਸਿੰਘ ਨੂਰ,

ਡਾ. ਨਾਜ਼ਰ ਸਿੰਘ, ਡਾ. ਹਰੀਸ਼ ਪੁਰੀ ਅਤੇ ਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਨੇ ਵੀ ਭਾਗ ਲਿਆ। ਇਹ ਗੋਸ਼ਟੀ ਬੜੀ ਗੰਭੀਰ ਤੇ ਚਿੰਤਨਸ਼ੀਲ ਮਾਹੌਲ ਵਿੱਚ ਹੋਈ, ਜਿਸ ਵਿੱਚ ਨਾਮਧਾਰੀ ਲਹਿਰ ਦੇ ਅਨੇਕ ਪੱਖਾਂ ਨੂੰ ਸਾਰਥਕ ਰੂਪ ਵਿੱਚ ਉਜਾਗਰ ਕੀਤਾ ਗਿਆ। ਗੋਸ਼ਟੀ ਦੇ ਵਿਸਥਾਰ ਦੇਣ ਤੋਂ ਸੰਕੋਚ ਕਰਦੇ ਹੋਏ ਇੱਥੇ ਕੇਵਲ ਵਿਦਵਾਨ ਬੁਲਾਰਿਆਂ ਦੇ ਵਿਚਾਰਾਂ ਦੇ ਸਾਰ ਨੂੰ ਹੀ ਪੇਸ਼ ਕੀਤਾ ਜਾ ਰਿਹਾ ਹੈ। ਡਾ. ਸੁਤਿੰਦਰ ਸਿੰਘ ਨੂਰ ਨੇ ਆਪਣੇ ਉਦਘਾਟਨੀ ਭਾਸ਼ਣ ਵਿੱਚ ਇਸ ਗੱਲ ਉੱਤੇ ਖੇਦ ਪ੍ਰਗਟ ਕੀਤਾ ਕਿ ਕੂਕਾ ਲਹਿਰ ਦਾ ਇਤਿਹਾਸ ਜਿੰਨਾ ਉੱਜਲ ਹੈ ਅਤੇ ਭਾਰਤ ਦੇ ਸੁਤੰਤਰਤਾ ਸੰਗਰਾਮ, ਭਾਰਤ ਦੇ ਧਾਰਮਿਕ ਪੁਨਰ ਉੱਥਾਨ ਅਤੇ ਦੇਸ ਦੇ ਕੌਮੀ ਨਿਰਮਾਣ ਵਿੱਚ ਜਿੰਨੀ ਕੂਕਾ ਲਹਿਰ ਦੀ ਦੇਣ ਮਹਾਨ ਹੈ, ਉਸ ਨੂੰ ਸਾਡੇ ਇਤਿਹਾਸਕਾਰ ਪੂਰੀ ਤਰ੍ਹਾਂ ਸਮਝਣ ਅਤੇ ਗੌਲਣ ਦੇ ਅਸਮਰਥ ਰਹੇ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਨੇ ਨਾਮਧਾਰੀ ਲਹਿਰ ਨੂੰ ਚਾਰ ਭਾਗਾਂ ਵਿੱਚ ਵੰਡ ਕੇ ਇਸਦੇ ਵੱਖ-ਵੱਖ ਪੜਾਵਾਂ ਉੱਤੇ ਰੌਸ਼ਨੀ ਪਾਈ।

ਡਾ. ਸੁਖਦੇਵ ਸਿੰਘ (ਪੰਜਾਬ ਯੂਨੀਵਰਸਿਟੀ) ਨੇ ਆਪਣੇ ਮੁੱਖ ਭਾਸ਼ਣ ਵਿੱਚ ਕਿਹਾ, "ਭਾਵੇਂ ਅੰਗਰੇਜ਼ ਸਾਮਰਾਜ ਦੇ ਪੰਜਾਬ ਉੱਤੇ ਕਬਜ਼ਾ ਕਰ ਲੈਣ ਪਿੱਛੋਂ ਭਾਈ ਮਹਾਰਾਜ ਸਿੰਘ, ਮੂਲਰਾਜ ਤੇ ਰਾਮ ਸਿੰਘ ਪਠਾਣੀਆ ਅਤੇ ਹੋਰਾਂ ਨੇ ਅੰਗਰੇਜ਼ ਸਰਕਾਰ ਵਿਰੁੱਧ ਆਵਾਜ਼ ਉਠਾਈ, ਪਰ ਉਹ ਸਤਿਗੁਰੂ ਰਾਮ ਸਿੰਘ ਜੀ ਵਾਂਗ ਵੱਡੀ ਲੋਕ ਲਹਿਰ ਨਹੀਂ ਸਨ ਜਥੇਬੰਦ ਕਰ ਸਕੇ। ਸਤਿਗੁਰੂ ਰਾਮ ਸਿੰਘ ਜੀ ਨੇ 1857 ਤੋਂ ਲੈ ਕੇ 1872 ਤੱਕ ਲੱਖਾਂ ਲੋਕਾਂ ਨੂੰ ਆਪਣੇ ਸੰਗਰਾਮ ਨਾਲ ਜੋੜ ਲਿਆ ਅਤੇ ਅੰਗਰੇਜ਼ ਸਰਕਾਰ ਦੀ ਬਸਤੀਵਾਦੀ ਹਕੂਮਤ ਦਾ ਰਾਜਨੀਤਿਕ ਬਦਲ ਵੀ ਸੁਦੇਸ਼ੀ ਅਤੇ ਨਾ-ਮਿਲਵਰਤਣ ਲਹਿਰ ਦੇ ਰੂਪ ਵਿੱਚ ਪੇਸ਼ ਕੀਤਾ; ਜਿਸਨੇ ਪਿੱਛੋਂ ਜਾ ਕੇ ਕਾਂਗਰਸ ਦੇ ਰਾਜਨੀਤਿਕ ਅੰਦੋਲਨ ਨੂੰ ਪ੍ਰਭਾਵਿਤ ਕੀਤਾ।

ਡਾ. ਨਾਜਰ ਸਿੰਘ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰੇਮ ਸੁਮਾਰਗ ਗ੍ਰੰਥ ਤੋਂ ਪ੍ਰੇਰਿਤ ਹੋ ਕੇ ਕਈ ਸਮਾਜ ਸੁਧਾਰ ਕੀਤੇ ਅਤੇ ਲੜਕੇ-ਲੜਕੀਆਂ ਦੇ ਛੋਟੀ ਉਮਰ ਵਿੱਚ ਵਿਆਹ ਕਰਨ ਵਿਰੁੱਧ ਆਵਾਜ਼ ਉਠਾਈ।" ਸ. ਤਾਰਾ ਸਿੰਘ ਅਨਜਾਣ ਨੇ ਕੂਕਾ ਲਹਿਰ ਦੇ ਰਾਸ਼ਟਰੀ- ਪੱਖ ਨੂੰ ਉਜਾਗਰ

ਕਰਦਿਆਂ ਕਿਹਾ, "ਕੂਕਿਆਂ ਨੇ ਸਦਾ ਭਾਰਤ ਰਾਸ਼ਟਰ ਦੀ ਏਕਤਾ, ਅਖੰਡਤਾ ਅਤੇ ਸਨਾਤਨ ਸੰਸਕ੍ਰਿਤੀ ਦੇ ਨਾਲ-ਨਾਲ ਆਧੁਨਿਕ ਯੁੱਗ ਦੀ ਲੋੜ ਅਨੁਸਾਰ ਦਿਸ਼ਾ-ਨਿਰਦੇਸ਼ ਕੀਤਾ ਹੈ।"

ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ, "ਅੰਗਰੇਜ਼ ਦੀ ਸੋਚ ਭਾਰਤੀਆਂ ਨੂੰ ਵੰਡ ਕੇ ਰੱਖਣ ਦੀ ਸੀ। ਪਰ ਨਾਮਧਾਰੀਆਂ ਨੇ ਸਭ ਸੁਤੰਤਰਤਾ ਸੰਗਰਾਮ ਦੀਆਂ ਲਹਿਰਾਂ ਨਾਲ ਮਿਲ ਕੇ ਕਦਮ ਵਧਾਇਆ ਅਤੇ ਦੇਸ਼ ਦੇ ਨਵ-ਨਿਰਮਾਣ ਵਿੱਚ ਸਾਰਥਕ ਹਿੱਸਾ ਪਾਇਆ। ਕਈ ਪੱਖਾਂ ਤੋਂ ਅਗਵਾਈ ਵੀ ਕੀਤੀ।" ਸ. ਸੁਵਰਨ ਸਿੰਘ ਵਿਰਕ ਨੇ ਕਿਹਾ, "ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਹੀ ਦੇਸ਼ ਵੰਡ ਦੇ ਦੁਖਾਂਤ ਦਾ ਸਭ ਤੋਂ ਵੱਧ ਅਹਿਸਾਸ ਅਤੇ ਚਿੰਤਾ ਸੀ। ਆਪ ਜੀ ਨੇ ਜੀਵਨ ਨਗਰ ਦੇ ਇਲਾਕੇ ਦੇ ਵਿੱਚ ਕਈ ਪਿੰਡਾਂ ਦੀ ਜ਼ਮੀਨ ਖ਼ਰੀਦ ਕੇ ਜਿਸ ਤਰ੍ਹਾਂ ਉੱਜੜ ਕੇ ਆਏ ਲੋਕਾਂ ਦਾ ਮੁੜ-ਵਸੇਬਾ ਕੀਤਾ ਉਹ ਆਪਣੇ ਆਪ ਵਿੱਚ ਸ਼ਾਨਦਾਰ ਮਿਸਾਲ ਹੈ।" ਸੇਵਕ ਹਰਪਾਲ ਸਿੰਘ ਨੇ ਕਿਹਾ, "ਚੰਗਾ ਹੁੰਦਾ ਜੇ ਬਹੁਤੇ ਪਰਚੇ 20ਵੀਂ ਸਦੀ ਦੇ ਸੰਦਰਭ ਵਿੱਚ ਕੂਕਾ ਲਹਿਰ ਦੀ ਦੇਣ ਨੂੰ ਵਿਚਾਰਦੇ। ਇਸ ਸੰਬੰਧ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਣ ਵਡਮੁੱਲੀ ਤੇ ਬਹੁਪੱਖੀ ਹੈ। ਡਾ. ਸੁਖਵੰਤ ਸਿੰਘ ਨੇ ਵਿਚਾਰ ਗੋਸ਼ਟੀ ਵਿੱਚ ਆਏ ਵਿਸ਼ੇਸ਼ ਬੁਲਾਰਿਆਂ ਤੇ ਸਰੋਤਿਆਂ ਦਾ ਧੰਨਵਾਦ ਕੀਤਾ। ਨਾਮਧਾਰੀ ਚਿੱਤਰ ਪ੍ਰਦਰਸ਼ਨੀ ਵੀ ਇਸ ਵਿਚਾਰ ਗੋਸ਼ਟੀ ਸਮੇਂ ਦਰਸ਼ਕਾਂ ਦੇ ਆਕਰਸ਼ਣ ਦਾ ਕਾਰਨ ਬਣੀ ਰਹੀ।

**2010 ਦਾ ਹੋਲੇ ਮਹੱਲੇ ਦਾ ਪੁਰਬ**

2010 ਦੇ ਹੋਲੇ ਮਹੱਲੇ ਦਾ ਪੁਰਬ 28 ਫਰਵਰੀ ਤੋਂ 3 ਮਾਰਚ ਤੱਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਹਜ਼ਾਰਾਂ ਦੀ ਗਿਣਤੀ ਵਿੱਚ ਮਨਾਇਆ ਗਿਆ। ਕਈ ਥਾਵਾਂ ਦੀਆਂ ਸੰਗਤਾਂ ਨੇ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਆਪ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

**ਸਤਿਗੁਰੂ ਪ੍ਰਤਾਪ ਸਿੰਘ ਇੰਟਰਨੈਸ਼ਨਲ ਸਕੂਲ ਦਾ ਉਦਘਾਟਨ**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਦਰਸ਼ਿਤਾ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਕਾਸਵਾਦੀ ਦ੍ਰਿਸ਼ਟੀਕੋਣ ਅਤੇ ਨਵ-ਨਿਰਮਾਣ ਦੇ

ਉਦਾਰਤਾਪੂਰਵਕ ਯਤਨਾਂ ਨੇ ਇਸ ਇਲਾਕੇ ਦੀ ਤਾਂ ਕਾਇਆ ਕਲਪ ਹੀ ਕਰ ਦਿੱਤੀ ਹੈ। ਸਤਿਗੁਰੂ ਸਾਹਿਬਾਨ ਦੇ ਪਰਉਪਕਾਰੀ ਯਤਨਾਂ ਸਦਕਾ ਅੱਜ ਇਹ ਭੂ-ਖੰਡ ਨਵ-ਨਿਰਮਾਣ ਦੀ ਦੌੜ ਵਿੱਚ ਅੱਗੇ ਤੋਂ ਅੱਗੇ ਪੁਲਾਂਘਾਂ ਪੁੱਟ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਵਸਾਏ ਹੋਏ ਮਸਤਾਨ ਗੜ੍ਹ ਦੀ ਧਰਤੀ ਨੂੰ ਇੱਕ ਨਵਾਂ ਢੋਆ (ਸੌਗਾਤ) ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪਰਤਾਪ ਸਿੰਘ ਇੰਟਰਨੈਸ਼ਨਲ ਸਕੂਲ ਦੀ ਸਥਾਪਨਾ ਕਰਕੇ ਬਖਸ਼ਿਆ ਹੈ। ਇਸ ਮਹਾਂ ਵਿਦਿਆਲਿਆ ਵਿਚ ਆਧੁਨਿਕ ਸਿੱਖਿਆ ਦੀਆਂ ਸਭ ਸਹੂਲਤਾਂ ਪੈਦਾ ਕਰਨ ਦਾ ਸ਼ਲਾਘਾਯੋਗ ਯਤਨ ਕੀਤਾ ਗਿਆ ਹੈ ਤਾਂ ਜੋ ਨਾਮਧਾਰੀ ਪਰਿਵਾਰਾਂ ਦੇ ਬੱਚੇ ਤੇ ਵਿਦਿਆਰਥੀ ਕਿਸੇ ਗੱਲੋਂ ਵਿਦਿਆ ਦੇ ਖੇਤਰ ਵਿੱਚ ਪੱਛੜੇ ਨਾ ਰਹਿਣ। ਇਸ ਅਵਸਰ 'ਤੇ ਸੁੰਦਰ ਪੰਡਾਲ ਵਿੱਚ ਵਿਰਾਜਮਾਨ ਪਤਵੰਤੇ ਸੱਜਣਾਂ ਦੀ ਹਾਜ਼ਰੀ ਵਿੱਚ ਮੁੱਖ ਮਹਿਮਾਨ ਸੰਤ ਜਗਤਾਰ ਸਿੰਘ ਜੀ ਸਨ। ਇਸ ਅਵਸਰ 'ਤੇ ਮੁੱਖ ਬੁਲਾਰੇ ਸਰਵ ਸ੍ਰੀ ਸ. ਨਰਭਿੰਦਰ ਸਿੰਘ, ਸ. ਸੁਖਚੈਨ ਸਿੰਘ, ਸੁਵਰਨ ਸਿੰਘ ਵਿਰਕ, ਸੂਬਾ ਬਲਵਿੰਦਰ ਸਿੰਘ ਝੱਲ ਸਨ।

20 ਮਾਰਚ ਨੂੰ ਲੁਧਿਆਣਾ ਵਿਖੇ ਜਰਨੈਲ ਹਰੀ ਸਿੰਘ ਨਲੂਆ ਕਲਚਰ ਐਂਡ ਵੈੱਲਫੇਅਰ ਸੁਸਾਇਟੀ ਵੱਲੋਂ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿਘ ਜੀ ਦੇ ਅਨਿੰਨ ਸੇਵਕ ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਜੀ ਦੀ ਯਾਦ ਵਿੱਚ ਖੇਡ ਮੇਲਾ ਕੀਤਾ ਗਿਆ। ਜਿਸ ਵਿੱਚ ਵਿਸ਼ੇਸ਼ ਬੁਲਾਰਿਆਂ ਨੇ ਪੰ. ਗੋਪਾਲ ਸਿੰਘ ਜੀ ਨੂੰ ਯਾਦ ਕਰਦਿਆਂ ਹੋਇਆਂ ਹਜ਼ਾਰਾਂ ਸਰੀਰਾਂ ਨੂੰ ਭਜਨ ਦੱਸ ਕੇ ਗੁਰੂ ਘਰ ਨਾਲ ਜੋੜਨ ਦੇ ਮਹਾਨ ਉਪਕਾਰੀ ਗੁਣਾਂ ਦਾ ਬਖਾਨ ਕੀਤਾ; ਉੱਘੇ ਖਿਡਾਰੀਆਂ ਨੂੰ ਸਨਮਾਨਿਤ ਕਰਕੇ ਪੁਰਸਕਾਰਿਤ ਕੀਤਾ ਗਿਆ। ਇਹ ਪੁਰਸਕਾਰ ਪੰਜਾਬ ਸਰਕਾਰ ਦੇ ਕੈਬਿਨੇਟ ਮੰਤਰੀ ਸ੍ਰੀ ਹੀਰਾ ਸਿੰਘ ਗਾਬੜੀਆ ਵੱਲੋਂ ਦਿੱਤੇ ਗਏ।

ਇਸ ਸਾਲ ਮੁਕਤਸਰ ਵਿਖੇ ਪੰਜਾਬ ਸਰਕਾਰ ਦੇ ਯਤਨਾਂ ਸਦਕਾ ਵਿਸ਼ਾਲ ਪੱਧਰ 'ਤੇ ਪਸ਼ੂ ਪ੍ਰਦਰਸ਼ਨੀ ਦਾ ਆਯੋਜਨ ਕੀਤਾ ਗਿਆ, ਜਿੱਥੇ ਦੂਰੋਂ-ਦੂਰੋਂ ਪਹੁੰਚੇ ਪਸ਼ੂ ਪਾਲਕਾਂ ਨੇ ਆਪਣੇ ਉੱਤਮ ਨਸਲਾਂ ਦੇ ਪਸ਼ੂਆਂ ਨੂੰ ਸ਼ਿੰਗਾਰ ਕੇ ਪਸ਼ੂ ਧਨ ਚੈਂਪੀਅਨਸ਼ਿਪ ਦੇ ਖੁੱਲ੍ਹੇ ਮੈਦਾਨ ਵਿੱਚ ਲਿਆਂਦਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਨਾਲ ਨਾਮਧਾਰੀ ਦਰਬਾਰ ਦੇ ਪਸ਼ੂ-ਧਨ ਨੂੰ ਵੀ ਇਸ ਚੈਂਪੀਅਨਸ਼ਿਪ ਵਿੱਚ ਲਿਆਂਦਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਏ ਫਾਰਮਾਂ ਦੇ ਪਸ਼ੂਆਂ ਨੇ ਕਈ ਮੁਕਾਬਲੇ ਜਿੱਤੇ। ਗਊਆਂ ਦੀ ਨਸਲ ਸੁਧਾਰ ਤੇ ਦੁੱਧ ਚੁਆਈ ਦੇ ਮੁਕਾਬਲਿਆਂ ਵਿੱਚ ਸਤਿਗੁਰੂ ਜੀ ਦੇ ਪਸ਼ੂਆਂ ਨੇ 19 ਇਨਾਮ ਜਿੱਤੇ, ਜਿਨ੍ਹਾਂ ਦੀ ਕੁੱਲ ਰਾਸ਼ੀ ਸਵਾ ਚਾਰ ਲੱਖ ਰੁਪਏ ਸੀ ਅਤੇ ਇਸ ਪਸ਼ੂ ਧਨ ਚੈਂਪੀਅਨਸ਼ਿਪ ਵਿੱਚ ਜੇਤੂ ਹੋਣ ਦਾ ਮਾਣ ਪ੍ਰਾਪਤ ਕੀਤਾ।

**ਸਤਿਗੁਰੂ ਰਾਮ ਸਿੰਘ ਜੀ ਦਾ 195ਵਾਂ ਪ੍ਰਕਾਸ਼ ਉਤਸਵ**

ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦੀ ਸਮਾਰਕ ਦੇ ਸਥਾਨ 'ਤੇ ਮਨਾਏ ਗਏ ਇਸ ਉਤਸਵ ਵਿੱਚ ਅੰਮ੍ਰਿਤਸਰ ਸ਼ਹਿਰ ਤੋਂ ਬਿਨਾਂ ਬਟਾਲਾ, ਗੁਰਦਾਸਪੁਰ, ਤਰਨਤਾਰਨ ਤੇ ਹੋਰ ਥਾਵਾਂ ਦੀਆਂ ਸੰਗਤਾਂ ਹੁੰਮ-ਹੁੰਮਾ ਕੇ ਪੁੱਜੀਆਂ। ਸਾਰਾ ਦਿਨ ਦੀਵਾਨ ਸੱਜਦੇ ਰਹੇ। ਇਸ ਸਮਾਗਮ ਦੀ ਇੱਕ ਵਿਸ਼ੇਸ਼ਤਾ 1871-72 ਦੇ ਸ਼ਹੀਦ ਸ੍ਰੀ ਝੰਡਾ ਸਿੰਘ ਠੱਠਾ ਦੇ ਪਰਿਵਾਰ ਦੀ ਸਹਾਇਤਾ ਕਰਨਾ ਸੀ, ਜਿਨ੍ਹਾਂ ਦੀ ਸੰਤਾਨ ਬੜੀ ਗ਼ਰੀਬੀ ਦੇ ਦਿਨ ਗੁਜ਼ਾਰ ਰਹੀ ਸੀ ਤੇ ਉਨ੍ਹਾਂ ਦੀ ਡੇਢ ਕਿੱਲਾ ਜ਼ਮੀਨ ਗਹਿਣੇ ਪਈ ਹੋਈ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਸੰਗਤਾਂ ਦੇ ਉੱਦਮ ਨਾਲ ਡੇਢ ਲੱਖ ਰੁਪਏ ਦਾ ਚੈੱਕ ਸ਼ਹੀਦ ਝੰਡਾ ਸਿੰਘ ਦੇ ਪਰਿਵਾਰ ਦੇ ਬੰਦਿਆਂ ਨੂੰ ਸਹਾਇਤਾ ਵਜੋਂ ਦਿੱਤਾ ਗਿਆ।

**ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਨੌਵਾਂ ਪੁਰਸਕਾਰ**

28 ਮਾਰਚ, 2010 ਨੂੰ ਰਮੇਸ਼ ਨਗਰ, ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਪੰਥ ਰਤਨ ਮਾ. ਨਿਹਾਲ ਸਿੰਘ ਜੀ ਦੀ ਯਾਦ ਵਿੱਚ ਸੰਮੇਲਨ ਹੋਇਆ, ਜਿਸ ਵਿੱਚ ਨਿੱਤ ਵਾਂਗ ਦੀਵਾਨ ਤੇ ਕਥਾ-ਕੀਰਤਨ ਕੀਤਾ ਗਿਆ। ਪ੍ਰੋ. ਸੁਰਿੰਦਰ ਸਿੰਘ ਗੁਲਾਟੀ ਤੇ ਜਥੇਦਾਰ ਸੇਵਾ ਸਿੰਘ ਨੇ ਮਾ. ਨਿਹਾਲ ਸਿੰਘ ਦੇ ਨਾਮਧਾਰੀ ਸਤਿਗੁਰੂ ਸਾਹਿਬਾਨ ਨੂੰ ਸਮਰਪਿਤ ਵਿਅਕਤੀਤਵ ਬਾਰੇ ਪ੍ਰਕਾਸ਼ ਪਾਇਆ ਕਿ ਕਿਵੇਂ ਮਾ. ਨਿਹਾਲ ਸਿੰਘ ਜੀ ਸਾਰੀ ਆਯੂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੇ ਭੌਰੇ ਬਣੇ ਰਹੇ।

ਉਨ੍ਹਾਂ ਦੀ ਯਾਦ ਵਿੱਚ ਵਿਸ਼ੇਸ਼ ਪੁਰਸਕਾਰ ਸੂਬਾ ਸੁਰਿੰਦਰ ਕੌਰ ਖਰਲ ਨੂੰ

ਪ੍ਰਦਾਨ ਕੀਤਾ ਗਿਆ, ਜਿਨ੍ਹਾਂ ਦੀਆਂ ਪੰਥਕ ਸੇਵਾਵਾਂ ਅਤੇ ਨਾਮਧਾਰੀ ਇਤਿਹਾਸ ਦੀ ਖੋਜ ਬਾਰੇ ਘਾਲਣਾ ਦਾ ਵਰਨਣ ਸ. ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕੀਤਾ। ਇਸ ਅਵਸਰ 'ਤੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਸ਼ਾਲ, ਯਾਦਗਾਰੀ ਚਿੰਨ੍ਹ ਤੇ ਮਾਇਆ ਭੇਂਟ ਕਰਕੇ ਸਨਮਾਨਿਤ ਕੀਤਾ ਗਿਆ ਅਤੇ ਉਨ੍ਹਾਂ ਦੇ ਪਤੀ ਸ. ਭਗਵੰਤ ਸਿੰਘ ਨੂੰ ਵੀ ਸਨਮਾਨਿਤ ਕੀਤਾ ਗਿਆ। ਸੂਬਾ ਸੁਰਿੰਦਰ ਕੌਰ ਖਰਲ ਨੇ ਕਿਹਾ, "ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਹੀ ਇਸ ਮੁਰਾਤਬੇ ਤੱਕ ਪਹੁੰਚੀ ਹਾਂ। ਸਤਿਗੁਰੂ ਜੀ ਦਾ ਕੋਟਾਨ-ਕੋਟਿ ਧੰਨਵਾਦ ਹੈ।"

28 ਮਾਰਚ ਨੂੰ ਹੀ ਕਪੂਰਥਲਾ ਸ਼ਹਿਰ ਦੀ ਨਾਮਧਾਰੀ ਸੰਗਤ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ ਬੜੇ ਉਤਸ਼ਾਹ ਨਾਲ ਮਨਾਇਆ, ਜੋ ਇਸ ਸ਼ਹਿਰ ਵਿੱਚ ਪਹਿਲਾ ਯਾਦਗਾਰੀ ਸਮਾਗਮ ਹੋ ਨਿਬੜਿਆ।

**ਵਿਸਾਖੀ ਦਾ ਪੁਰਬ**

14 ਅਪ੍ਰੈਲ ਨੂੰ ਵਿਸਾਖੀ ਦਾ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ ਜੋ ਕਈ ਗੱਲਾਂ ਕਰਕੇ ਵਿਸ਼ੇਸ਼ ਹੋ ਨਿਬੜਿਆ। ਸਤਿਗੁਰੂ ਜੀ ਦਾ ਹਜ਼ੂਰੀ ਦੀਵਾਨ ਹਰੀ ਮੰਦਰ ਵਿੱਚ ਸੱਜਿਆ। ਜਿਸ ਵਿੱਚ ਡਾ. ਸਵਰਾਜ ਸਿੰਘ ਦੀ ਪੁਸਤਕ "ਵਿਸ਼ਵ ਅਮਨ ਅਤੇ ਗੁਰੂ ਗ੍ਰੰਥ ਸਾਹਿਬ ਫਿਲਾਸਫ਼ੀ" ਭੇਂਟ ਕੀਤੀ ਗਈ, ਜਿਸ ਬਾਰੇ ਪ੍ਰੋ. ਲਖਵੀਰ ਸਿੰਘ ਰਾਮਪੁਰਾ ਫੂਲ ਨੇ ਜਾਣਕਾਰੀ ਦਿੱਤੀ। ਇਸ ਅਵਸਰ ਉੱਤੇ ਸੰਤ ਇੰਦਰ ਦਮਨ ਸਿੰਘ ਰਤਨ ਦੀ ਪੁਸਤਕ "ਨਿਮਾਣੇ ਮਣਕਿਆਂ ਦੀ ਮਾਲਾ" ਵੀ ਭੇਂਟ ਕੀਤੀ ਗਈ।

ਇਸ ਦਿਨ 8 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 37 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਇੱਕ ਪਾਠਾਂ ਦੇ ਭੋਗ ਪਾਏ ਗਏ। ਇਸ ਦਿਨ ਸੰਤ ਜੈ ਸਿੰਘ, ਸੰਤ ਤਰਨਜੀਤ ਸਿੰਘ ਨੇ ਇੱਕ ਦਸਤਾਵੇਜ਼ੀ ਫ਼ਿਲਮ "ਧੁਰੀ ਇਸ ਧਰਤੀ ਦੀ ਸ੍ਰੀ ਭੈਣੀ ਸਾਹਿਬ" ਨੂੰ ਰਿਲੀਜ਼ ਕਰਨ ਦੀ ਬੇਨਤੀ ਕੀਤੀ ਅਤੇ ਇਹ ਦਸਤਾਵੇਜ਼ੀ ਫ਼ਿਲਮ ਸਾਧ ਸੰਗਤ ਨੂੰ ਵਿਖਾਈ ਵੀ ਗਈ।

18 ਅਪ੍ਰੈਲ ਨੂੰ ਦਿੱਲੀ ਦੀ ਸਾਧ ਸੰਗਤ ਵੱਲੋਂ ਵੀ ਵਿਸਾਖੀ ਦਾ ਪੁਰਬ

ਮਨਾਇਆ ਗਿਆ, ਜਿਸ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ 10 ਪਾਠਾਂ ਦੇ ਭੋਗ ਪਾਏ ਗਏ।

**ਕੂਕਾ ਸ਼ਹੀਦਾਂ ਦੀ ਅੰਤਿਮ ਸੂਚੀ ਤਿਆਰ ਕਰਨ ਬਾਰੇ ਵਿਸ਼ੇਸ਼ ਇਕੱਤਰਤਾ**

ਕੂਕਾ ਸ਼ਹੀਦਾਂ ਦੀ ਅੰਤਿਮ ਸੂਚੀ ਤਿਆਰ ਕਰਨ ਲਈ ਸੰਤ ਜਗਤਾਰ ਸਿੰਘ ਅਤੇ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਵੱਲੋਂ ਵਿਸ਼ੇਸ਼ ਇਕੱਤਰਤਾ ਸ੍ਰੀ ਭੈਣੀ ਸਾਹਿਬ ਵਿਖੇ 18 ਅਪ੍ਰੈਲ ਨੂੰ ਬੁਲਾਈ ਗਈ, ਜਿਸ ਵਿੱਚ ਵਿਚਾਰ ਵਟਾਂਦਰੇ ਉਪਰੰਤ ਜਸਵਿੰਦਰ ਸਿੰਘ ਇਤਿਹਾਸਕਾਰ, ਸੂਬਾ ਸੁਰਿੰਦਰ ਕੌਰ ਖਰਲ ਅਤੇ ਐਡਵੋਕੇਟ ਮਾਲਵਿੰਦਰ ਸਿੰਘ ਵੜੈਚ ਨਾਲ ਵਿਸ਼ੇਸ਼ ਮੁਲਾਕਾਤ ਕਰਕੇ ਨਾਮਧਾਰੀ ਸ਼ਹੀਦਾਂ ਦੀ ਅੰਤਿਮ ਸੂਚੀ ਤਿਆਰ ਕੀਤੀ ਗਈ। 98 ਸ਼ਹੀਦਾਂ ਦੀ ਇਹ ਸੂਚੀ ਜਸਵਿੰਦਰ ਸਿੰਘ ਇਤਿਹਾਸਕਾਰ ਵੱਲੋਂ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੂੰ ਭੇਜ ਦਿੱਤੀ ਗਈ ਸੀ ਤਾਂ ਜੋ ਭਾਰਤ ਸਰਕਾਰ ਦੀ ਇਤਿਹਾਸਕ ਖੋਜ ਸੰਸਥਾ ਵੱਲੋਂ ਤਿਆਰ ਕੀਤੀ ਗਈ ਸ਼ਹੀਦਾਂ ਦੀ ਪੁਸਤਕ ਵਿੱਚ ਨਾਮਧਾਰੀ ਸ਼ਹੀਦਾਂ ਦੇ ਨਾਮ ਅਤੇ ਵੇਰਵੇ ਉਸ ਪੁਸਤਕ ਵਿੱਚ ਸ਼ਾਮਲ ਹੋ ਸਕਣ। ਚੇਤੇ ਰਹੇ ਕਿ ਭਾਰਤ ਸਰਕਾਰ ਦੇ ਖੋਜ ਅਧਿਕਾਰੀ ਨਾਮਧਾਰੀ ਸ਼ਹੀਦਾਂ ਨੂੰ ਧਾਰਮਿਕ ਤਾਂ ਮੰਨਦੇ ਸਨ, ਪਰ ਰਾਜਨੀਤਿਕ ਅਥਵਾ ਸੁਤੰਤਰਤਾ ਸੰਗਰਾਮ ਦੇ ਸ਼ਹੀਦ ਪ੍ਰਵਾਨ ਨਹੀਂ ਸਨ ਕਰਦੇ। ਇਸੇ ਉਦੇਸ਼ ਲਈ ਨਾਮਧਾਰੀ ਸ਼ਹੀਦਾਂ ਦੀ ਇਹ ਪ੍ਰਮਾਣਿਕ ਸੂਚੀ ਭਾਰਤ ਸਰਕਾਰ ਦੇ ਇਤਿਹਾਸਕ ਖੋਜ ਦੇ ਅਧਿਕਾਰੀਆਂ ਨੂੰ ਪਹੁੰਚਾ ਦਿੱਤੀ ਗਈ ਸੀ।

22 ਅਪ੍ਰੈਲ ਨੂੰ ਨਾਮਧਾਰੀ ਦਰਬਾਰ ਦੇ ਪ੍ਰਤੀਨਿਧ ਸਰਵ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਤੇ ਜਸਵਿੰਦਰ ਸਿੰਘ ਇਤਿਹਾਸਕਾਰ ਅਤੇ ਇੰਦਰਜੀਤ ਸਿੰਘ ਡਾ. ਇਸਰਤ ਆਲਮ (ਜਨਰਲ ਸਕੱਤਰ ਇਤਿਹਾਸਕ ਖੋਜ ਸੰਸਥਾ) ਨੂੰ ਮਿਲੇ ਅਤੇ ਉਹਨਾਂ ਦੇ ਨਿਰਦੇਸ਼ ਅਨੁਸਾਰ ਇਹ ਪ੍ਰਤੀਨਿਧ ਮੰਡਲ ਇਸ ਸੰਸਥਾ ਦੇ ਚੇਅਰਮੈਨ ਸਭਿਆਸਾਚੀ ਭੱਟਾਚਾਰੀਆ ਨੂੰ ਮਿਲੇ ਅਤੇ ਉਹਨਾਂ ਨੂੰ ਨਾਮਧਾਰੀ ਸ਼ਹੀਦਾਂ ਦੀ ਸੂਚੀ ਦਿੱਤੀ ਗਈ, ਜਿਸ ਤੋਂ ਉਹ ਬਹੁਤ ਪ੍ਰਭਾਵਿਤ ਹੋਏ ਅਤੇ ਜਸਵਿੰਦਰ ਸਿੰਘ ਇਤਿਹਾਸਕਾਰ ਨੂੰ ਉਹਨਾਂ ਦੇ ਆਪਣੇ ਸਕਾਲਰਾਂ ਨਾਲ ਸੰਪਰਕ ਬਣਾਈ ਰੱਖਣ ਲਈ ਕਿਹਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੀ ਸਿਹਤ ਦੀ ਨਿਰਖ-ਪਰਖ

ਕਰਵਾਉਣ ਲਈ 23 ਅਪ੍ਰੈਲ ਨੂੰ ਅਪੋਲੋ ਹਸਪਤਾਲ ਵਿੱਚ ਦਾਖ਼ਲ ਹੋਣਾ ਪਿਆ। ਇਸ ਦੌਰਾਨ 3 ਮਈ ਨੂੰ ਸਤਿਗੁਰੂ ਜੀ ਦੀ ਦੇਹ ਅਰੋਗਤਾ ਲਈ ਨਵੀਂ ਦਿੱਲੀ ਵਿਖੇ ਵਰਨੀ ਕਰਵਾਈ ਗਈ।

10 ਮਈ ਨੂੰ ਸਤਿਗੁਰੂ ਜੀ ਸਿਹਤਯਾਬ ਹੋ ਕੇ ਸ੍ਰੀ ਭੈਣੀ ਸਾਹਿਬ ਆ ਗਏ।

**ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਸਾਲਾਨਾ ਸਮਾਗਮ**

ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਸਾਲਾਨਾ ਸਮਾਗਮ ਮਿਤੀ ... ਨੂੰ ਅਕੈਡਮੀ ਦੇ ਹਾਲ ਵਿੱਚ ਕੀਤਾ ਗਿਆ। ਜਿਸ ਵਿੱਚ ਪੂਜ ਮਾਤਾ ਚੰਦ ਕੌਰ ਅਤੇ ਕਾਕਾ ਜੈ ਸਿੰਘ (ਜੋ ਇਸੇ ਅਕੈਡਮੀ ਵਿੱਚ ਪੜ੍ਹਦਾ ਰਿਹਾ ਸੀ) ਨੇ ਹਾਜ਼ਰੀ ਭਰੀ। ਸੂਬਾ ਹਰਭਜਨ ਸਿੰਘ ਲੁਧਿਆਣਾ ਤੇ ਉਹਨਾਂ ਦੀ ਸੁਪਤਨੀ ਸ੍ਰੀਮਤੀ ਸੁਖਵਿੰਦਰ ਕੌਰ ਮੁੱਖ ਮਹਿਮਾਨ ਵੱਜੋਂ ਉਚੇਚੇ ਤੌਰ 'ਤੇ ਬੁਲਾਏ ਗਏ। ਅਕੈਡਮੀ ਦੇ ਪ੍ਰਬੰਧਕੀ ਤੇ ਅਧਿਆਪਕ ਮੰਡਲ ਤੇ ਵਿਦਿਆਰਥੀਆਂ ਵੱਲੋਂ ਸ਼ਬਦ ਗਾਇਨ, ਪ੍ਰਸ਼ਨ-ਉੱਤਰ ਤੇ ਨ੍ਰਿਤ-ਨਾਟ ਪੇਸ਼ ਕੀਤਾ ਗਿਆ। ਮੁੱਖ ਮਹਿਮਾਨ ਸੂਬਾ ਹਰਭਜਨ ਸਿੰਘ ਵੱਲੋਂ ਮੁਕਾਬਲਿਆਂ ਵਿੱਚ ਜੇਤੂ ਵਿਦਿਆਰਥੀਆਂ ਅਤੇ ਅਧਿਆਪਕ ਮੰਡਲ ਦੇ ਸੁਹਿਰਦ ਤੇ ਮਿਹਨਤੀ ਕਰਮਚਾਰੀਆਂ ਨੂੰ ਪੁਰਸਕਾਰ ਤੇ ਸਨਮਾਨ ਭੇਂਟ ਕੀਤੇ ਗਏ। ਸੂਬਾ ਹਰਭਜਨ ਸਿੰਘ ਨੇ 51,000 ਰੁਪਏ ਅਕੈਡਮੀ ਦੇ ਪ੍ਰਬੰਧਕਾਂ ਨੂੰ ਭੇਂਟ ਕੀਤੇ। ਇਹ ਇੱਕ ਦਿਨਾਂ ਸਮਾਗਮ ਯਾਦਗਾਰੀ ਹੋ ਨਿਬੜਿਆ।

(ਇੱਥੇ ਚੇਤੇ ਕਰਵਾਇਆ ਜਾਂਦਾ ਹੈ ਕਿ ਸਰਕਾਰੀ ਸੰਸਥਾਵਾਂ, ਕਚਿਹਰੀਆਂ ਅਤੇ ਸਕੂਲਾਂ ਦਾ ਨਾਮਧਾਰੀਆਂ ਵੱਲੋਂ ਬਾਈਕਾਟ ਕਰਨ ਸਦਕਾ 1947 ਅਰਥਾਤ ਸੁਤੰਤਰਤਾ ਪ੍ਰਾਪਤੀ ਤੱਕ ਨਾਮਧਾਰੀਆਂ ਦੇ ਬੱਚੇ ਵਿੱਦਿਆ ਦੇ ਖੇਤਰ ਵਿੱਚ ਪੱਛੜੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1926 ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਪਹਿਲਾ ਸਕੂਲ ਸਥਾਪਿਤ ਕੀਤਾ ਸੀ, ਜੋ ਗੁਰਮਤਿ ਮਰਿਆਦਾ ਅਨੁਸਾਰ ਚਲਾਇਆ ਜਾਂਦਾ ਰਿਹਾ।

ਦੇਸ਼ ਵੰਡ ਪਿੱਛੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਨਗਰ ਵਿਖੇ ਸਤਿਗੁਰੂ ਹਰੀ ਸਿੰਘ ਵਿਦਿਆਲਾ ਸਥਾਪਿਤ ਕੀਤਾ, ਜੋ ਹੁਣ ਕਾਲਜ ਬਣ ਚੁੱਕਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਦ-ਚਿੰਨ੍ਹਾਂ ਉੱਤੇ ਚਲਦੇ ਹੋਇਆਂ ਸਤਿਗੁਰੂ

ਜਗਜੀਤ ਸਿੰਘ ਜੀਂ ਨੇ ਆਪਣੇ ਪੂਜ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ 1987 ਵਿੱਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਸਥਾਪਨਾ ਕੀਤੀ ਸੀ, ਜਿਸ ਵਿੱਚ ਆਧੁਨਿਕ ਸਿੱਖਿਆ ਦੇ ਨਾਲ-ਨਾਲ ਸਨਾਤਨੀ ਗੁਰਮਤਿ ਮਰਿਆਦਾ, ਸਿੱਖੀ ਸੱਭਿਆਚਾਰ, ਗੁਰਮਤਿ ਸੰਗੀਤ, ਗੁਰਬਾਣੀ ਦੇ ਸ਼ੁੱਧ ਪਾਠ ਅਤੇ ਸਿੱਖ ਰਹਿਤ ਮਰਿਆਦਾ ਦੀ ਸਿੱਖਿਆ ਦਿੱਤੀ ਜਾਂਦੀ ਹੈ।

**1963 ਦੇ ਖੋਟਿਆਂ ਦੇ ਅਨੰਦ ਵਿਆਹ ਦੀ ਯਾਦ ਵਿੱਚ ਮੇਲਾ**

2-3 ਜੂਨ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਖੋਟਿਆਂ ਦੇ ਆਨੰਦ ਵਿਆਹ ਦੀ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਇਹ ਮੇਲਾ ਮਨਾਇਆ ਗਿਆ। 2-3 ਜੂਨ ਨੂੰ ਹਜ਼ੂਰੀ ਦੀਵਾਨ ਸੱਜੇ। ਦੋਵੇਂ ਦਿਨ ਹਜ਼ੂਰੀ ਰਾਗੀਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਲੌਢੇ ਪਹਿਰ ਦੇ ਦੀਵਾਨ ਵਿੱਚ ਹਜ਼ੂਰੀ ਰਾਗੀਆਂ ਦੇ ਕੀਰਤਨ ਦੇ ਨਾਲ-ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਵੀ ਸੁਣਾਇਆ ਗਿਆ। ਜਥੇਦਾਰਾਂ ਵੱਲੋਂ ਹੌਲੇ ਦੇ ਦੀਵਾਨ ਵੀ ਸਜਾਏ ਗਏ। 3 ਜੂਨ ਨੂੰ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਹਰੀ ਮੰਦਰ ਦੇ ਹਜ਼ੂਰੀ ਦੀਵਾਨ ਵਿੱਚ 4 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 14 ਸਹਿਜ ਪਾਠਾਂ ਦੇ ਭੋਗ ਪਾਏ ਗਏ।

**ਪੰਡਤ ਗੋਪਾਲ ਸਿੰਘ ਦੀ ਯਾਦ ਵਿੱਚ ਲੁਧਿਆਣਾ ਵਿਖੇ ਸਮਾਗਮ**

ਪੰ. ਗੋਪਾਲ ਸਿੰਘ ਜੀ ਦੇ ਸਪੁੱਤਰਾਂ ਦੀ ਬੇਨਤੀ ਉੱਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਨਾਲ 'ਗਿਆਨ ਮਾਰਤੰਡ' ਪੰਡਤ ਗੋਪਾਲ ਸਿੰਘ ਜੀ ਦੀ ਯਾਦ ਵਿੱਚ ਵਿਸ਼ੇਸ਼ ਸਮਾਗਮ ਲੁਧਿਆਣਾ ਦੇ ਪੰਡਤ ਜੀ ਦੇ ਗ੍ਰਹਿ ਵਿਖੇ 11 ਜੂਨ ਨੂੰ ਕੀਤਾ ਗਿਆ। ਪੰਡਤ ਜੀ ਦੇ ਸ਼ਿਸ਼ ਸੰਤ ਗੁਰਦੀਪ ਸਿੰਘ ਨੇ ਹੌਲੇ ਦਾ ਦੀਵਾਨ ਲਗਾ ਕੇ ਪੰਡਤ ਜੀ ਦੇ ਧਾਰਮਿਕ ਦੀਵਾਨਾਂ ਦੀ ਯਾਦ ਤਾਜ਼ਾ ਕਰਵਾਈ। ਕਥਾਵਾਚਕ ਸੰਤ ਨਿਸ਼ਾਨ ਸਿੰਘ ਨੇ ਕਿਹਾ ਕਿ ਹਰ ਇੱਕ ਨੇ ਪੰਡਤ ਜੀ ਤੋਂ ਕੁੱਝ ਨਾ ਕੁੱਝ ਸਿੱਖਿਆ ਗ੍ਰਹਿਣ ਕੀਤੀ ਹੈ। ਸ੍ਰੀ ਸਾਧੂ ਸਿੰਘ ਕਿਸਾਨ ਨੇ ਵੀ ਪੰ. ਜੀ ਨਾਲ ਕਈ ਪੀੜ੍ਹੀਆਂ ਦੀ ਸਾਂਝ ਯਾਦ ਤਾਜ਼ਾ ਕੀਤੀ। ਪੰਡਤ ਜੀ ਦੇ ਸਪੁੱਤਰਾਂ ਸਰਵ-ਸ੍ਰੀ ਜਗਮੋਹਣ ਸਿੰਘ ਤੇ ਨਰਿੰਦਰ ਸਿੰਘ ਨੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਇਸ ਇਲਾਕੇ ਦੇ ਕੌਂਸਲਰ ਸ. ਤਨਵੀਰ ਸਿੰਘ ਗਰੇਵਾਲ ਨੇ

ਪੰਡਤ ਜੀ ਦੇ ਘਰ ਦੇ ਸਾਹਮਣੇ ਵਾਲੇ ਪਾਰਕ, ਜਿੱਥੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਛਲੇ ਸਾਲ ਚਰਨ ਪਾਏ ਸਨ, ਦਾ ਨਾਂ ਸਤਿਗੁਰੂ ਰਾਮ ਸਿੰਘ ਪਾਰਕ ਰੱਖਣ ਦਾ ਐਲਾਨ ਕੀਤਾ।

**ਮੰਡੀ ਹਿਮਾਚਲ ਵਿਖੇ ਵਿਸ਼ੇਸ਼ ਯਾਦਗਾਰੀ ਸਮਾਗਮ**

ਮੰਡੀ ਹਿਮਾਚਲ ਪ੍ਰਦੇਸ਼ ਵਿਖੇ 20 ਜੂਨ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼ ਸਦਕਾ ਉਹਨਾਂ ਦੇ ਅਨਿੰਨ ਸਿੱਖਾਂ ਦੀ ਯਾਦ ਵਿੱਚ ਸ੍ਰੀ ਸਤਿਗੁਰੂ ਜੀ ਦਾ ਹਰ ਜੱਸ, ਕੀਰਤਨ, ਹੱਲੇ ਦੇ ਦੀਵਾਨ ਅਤੇ ਪਾਠਾਂ ਦੇ ਭੋਗ ਪਾਏ ਗਏ। ਉੱਘੇ ਸਾਹਿਤਕਾਰ ਸੰਤ ਨਰਿੰਦਰ ਸਿੰਘ ਸੰਪਾਦਕ 'ਯੁਗ ਮਰਿਆਦਾ' ਦੇ ਜੀਵਨ, ਸਤਿਗੁਰੂ ਜੀ ਤੇ ਭਰੋਸਾ ਅਤੇ ਪ੍ਰਾਪਤੀਆਂ ਬਾਰੇ ਪ੍ਰਕਾਸ਼ ਪਾਇਆ ਗਿਆ। ਸੂਬਾ ਸੇਵਾ ਸਿੰਘ ਜਗਾਧਰੀ ਵਾਲਿਆਂ ਨੇ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ਾਂ ਦੀਆਂ ਕਈ ਸਾਖੀਆਂ ਸੁਣਾ ਕੇ ਸੰਗਤਾਂ ਨੂੰ ਕਿਰਤਾਰਥ ਕੀਤਾ।

ਇਸ ਸਮੇਂ ਸੰਤ ਦਰਸ਼ਨ ਸਿੰਘ ਪੰਡੋਹ, ਸੰਤ ਸੁਰਿੰਦਰ ਸਿੰਘ, ਸੰਤ ਨਰਿੰਦਰ ਸਿੰਘ, ਸੰਤ ਅਮੋਲਕ ਸਿੰਘ, ਸੰਤ ਪਿਆਰਾ ਸਿੰਘ ਦੀ ਯਾਦ ਵਿੱਚ ਉਹਨਾਂ ਦੇ ਪਰਿਵਾਰਾਂ ਵੱਲੋਂ ਪਾਠਾਂ ਦੇ ਭੋਗ ਵੀ ਪਾਏ ਗਏ।

26 ਜੂਨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਾਵਨ ਸ਼ਹੀਦੀ ਦੀ ਯਾਦ ਵਿੱਚ ਨਾਮਧਾਰੀ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ ਜੋੜ ਮੇਲਾ ਕੀਤਾ ਗਿਆ। ਆਸਾ ਦੀ ਵਾਰ ਦਾ ਤੰਤੀ ਸਾਜ਼ਾਂ ਨਾਲ ਕੀਰਤਨ ਕੀਤਾ ਗਿਆ ਅਤੇ ਤਿੰਨ ਪਾਠਾਂ ਦੇ ਭੋਗ ਪਾਏ ਗਏ, ਜੋ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਦੇਹ ਅਰੋਗਤਾ ਤੇ ਚੜ੍ਹਦੀ ਕਲਾ ਲਈ ਕੀਤੇ ਗਏ ਸਨ।

27 ਜੂਨ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਕੀਤਾ ਗਿਆ ਜਿਸ ਵਿੱਚ ਸਤਿਗੁਰੂ ਜੀ ਨੇ ਆਪ ਵੀ ਭਾਗ ਲਿਆ। ਇਸ ਦਿਨ 4 ਆਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 17 ਪਾਠਾਂ ਦੇ ਭੋਗ ਪਾਏ ਗਏ।

4 ਜੁਲਾਈ ਨੂੰ ਚੰਡੀਗੜ੍ਹ ਵਿੱਚ ਨਾਮਧਾਰੀ ਗੁਰਦੁਆਰੇ ਵਿਖੇ ਦੋ ਦਿਨਾਂ ਦਾ ਵਿਸ਼ੇਸ਼ ਸਮਾਗਮ ਹੋਇਆ, ਦੋਵੇਂ ਦਿਨ ਆਸਾ ਦੀ ਵਾਰ ਦਾ ਕੀਰਤਨ ਕੀਤਾ

ਗਿਆ, ਹੱਲੇ ਦੇ ਦੀਵਾਨ ਸਜਾਏ ਗਏ। ਸਤਿਗੁਰੂ ਜੀ ਦੀ ਦੇਹ ਅਰੋਗਤਾ ਤੇ ਚੜ੍ਹਦੀ ਕਲਾ ਲਈ ਸ੍ਰੀ ਆਦਿ ਗ੍ਰੰਥ ਸਾਹਿਬ ਦੇ 31 ਸਹਿਜ ਪਾਠਾਂ ਦੇ ਭੋਗ ਪਾਏ ਗਏ।

ਰਾਮਪੁਰਾ ਫੂਲ ਦੇ ਸ਼ਹੀਦ ਵਰਿਆਮ ਸਿੰਘ ਸਮਾਰਕ ਦੇ ਸਥਾਨ 'ਤੇ ਨਾਮਧਾਰੀ ਸਾਧ-ਸੰਗਤ ਵੱਲੋਂ ਹਵਨ ਤੇ ਵਰਨੀ ਕੀਤੀ ਗਈ ਅਤੇ ਸਤਿਗੁਰੂ ਜੀ ਦੀ ਦੇਹ ਅਰੋਗਤਾ ਤੇ ਚੜ੍ਹਦੀ ਕਲਾ ਵਾਸਤੇ ਅਰਦਾਸ ਕੀਤੀ ਗਈ।

**ਮਾਤਾ ਚੰਦ ਕੌਰ ਜੀ ਵੱਲੋਂ ਜੀਵਨ ਨਗਰ ਦੇ ਹੜ੍ਹ ਪੀੜ੍ਹਤ ਲੋਕਾਂ ਦੀ ਸਹਾਇਤਾ ਲਈ ਪਹੁੰਚਣਾ**

ਜੁਲਾਈ ਮਹੀਨੇ ਦੇ ਅੰਤਿਮ ਦਿਨਾਂ ਵਿੱਚ ਘੱਗਰ ਨਦੀ ਵਿੱਚ ਪਾਣੀ ਦੇ ਚੜ੍ਹਾਅ ਕਾਰਨ ਜੀਵਨ ਨਗਰ ਦੇ ਪਿੰਡਾਂ ਦਾ ਵੱਡਾ ਇਲਾਕਾ ਪਾਣੀ ਵਿੱਚ ਡੁੱਬ ਗਿਆ। ਹਜ਼ਾਰਾਂ ਏਕੜ ਫ਼ਸਲਾਂ ਤਬਾਹ ਹੋਈਆਂ। ਪਿੰਡਾਂ ਦੇ ਨਾਮਧਾਰੀਆਂ ਨੇ ਮਿਲ ਕੇ ਨਦੀ ਦੇ ਬੰਨ੍ਹਾਂ ਨੂੰ ਭਰਨ ਦੇ ਸਾਂਝੇ ਯਤਨ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਨ੍ਹਾਂ ਹੜ੍ਹ-ਪੀੜ੍ਹਤ ਲੋਕਾਂ ਦੀ ਸਹਾਇਤਾ ਲਈ ਮਾਤਾ ਚੰਦ ਕੌਰ, ਕਾਕਾ ਜੈ ਸਿੰਘ ਤੇ ਹੋਰ ਸੱਜਣਾਂ ਨੂੰ ਭੇਜਿਆ। ਮਾਤਾ ਜੀ ਨੇ ਪਿੰਡਾਂ ਵਿੱਚ ਜਾ ਕੇ ਹੜ੍ਹ-ਪੀੜਤਾਂ ਦੀ ਸਹਾਇਤਾ ਕੀਤੀ ਅਤੇ ਘਰ-ਘਰ ਜਾ ਕੇ ਵੀ ਲੋਕਾਂ ਦੀ ਸਾਰ ਲਈ। ਇਹ ਨਾਮਧਾਰੀ ਸਤਿਗੁਰੂ ਸਾਹਿਬਾਨ ਦਾ ਹੀ ਬਿਰਧ ਹੈ ਕਿ ਆਪ ਹਰ ਤਰ੍ਹਾਂ ਨਾਲ ਆਪਣੇ ਸਿੱਖ ਸੇਵਕਾਂ ਦੇ ਦੁੱਖਾਂ-ਮੁਸੀਬਤਾਂ ਵਿੱਚ ਵੀ ਸਹਾਈ ਹੁੰਦੇ ਹਨ।

1 ਅਗਸਤ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਹੋਇਆ, 2 ਆਨੰਦ ਕਾਰਜ ਕੀਤੇ ਗਏ ਅਤੇ ਆਨੰਦ ਕਾਰਜ ਕਰਵਾਉਣ ਵਾਲੇ ਪਰਿਵਾਰਾਂ ਵੱਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 4 ਸਹਿਜ ਪਾਠਾਂ ਦੇ ਭੋਗ ਪਾਏ ਗਏ।

15 ਅਗਸਤ ਨੂੰ ਸ਼ਹੀਦੀ ਸਮਾਰਕ ਲੁਧਿਆਣਾ ਵਿਖੇ ਸਥਾਨਕ ਵਿਦਿਅਕ ਜੱਥਿਆਂ ਵੱਲੋਂ ਵਿਸ਼ੇਸ਼ ਸਮਾਗਮ ਕੀਤਾ ਗਿਆ, ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ 50ਵੇਂ ਗੁਰ-ਗੱਦੀ ਦਿਵਸ ਨੂੰ ਸਮਰਪਿਤ ਸੀ। ਅੰਮ੍ਰਿਤ ਵੇਲੇ ਤੋਂ ਹੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਇਸ ਸਮਾਗਮ ਵਿੱਚ *250

ਦੇ ਕਰੀਬ ਸਾਧ-ਸੰਗਤ ਤੇ 250 ਦੇ ਕਰੀਬ ਛੋਟੇ ਬੱਚੇ ਚਿੱਟੇ ਬਸਤਰਾਂ ਵਿੱਚ ਇਸ ਤਰ੍ਹਾਂ ਲੱਗ ਰਹੇ ਸਨ, ਜਿਵੇਂ ਦਿਨੇ ਹੀ ਚਿੱਟੇ ਤਾਰੇ ਆਸਮਾਨ ਵਿੱਚ ਚਮਕ ਰਹੇ ਹੋਣ। ਸੂਬਾ ਹਰਭਜਨ ਸਿੰਘ, ਸੁਰਿੰਦਰ ਸਿੰਘ ਤੇ ਸੂਬਾ ਬਲਵਿੰਦਰ ਝੱਲ ਵੱਲੋਂ ਤਿਰੰਗਾ ਝੰਡਾ ਲਹਿਰਾਇਆ ਗਿਆ। ਛੋਟੇ ਬੱਚਿਆਂ ਵੱਲੋਂ "ਸ਼ਹੀਦ" ਨਾਂ ਦਾ ਇੱਕ ਨਾਟਕ ਖੇਡਿਆ ਗਿਆ। ਬੱਚਿਆਂ ਦੀਆਂ ਕਈ ਪ੍ਰਤੀਯੋਗਿਤਾਵਾਂ ਭਾਸ਼ਣ ਕਲਾ, ਚਿੱਤਰਕਾਰੀ, ਨਾਮ ਸਿਮਰਨ ਆਦਿ ਕਰਵਾਈਆਂ ਗਈਆਂ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 4 ਸਹਿਜ ਪਾਠਾਂ ਦੇ ਭੋਗ ਵੀ ਪਾਏ ਗਏ।

8 ਅਗਸਤ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਾਏਕੋਟ ਦੇ ਸ਼ਹੀਦਾਂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਇੱਕ ਸਮਾਗਮ ਲੰਡਨ-ਯੂ.ਕੇ. ਵਿਖੇ ਵੀ ਕੀਤਾ ਗਿਆ।

**ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਵਿੱਚ ਪੰਜ ਭਾਦਰੋਂ ਦਾ ਮੇਲਾ**

ਹਰ ਸਾਲ ਵਾਂਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਪੰਜ ਭਾਦਰੋਂ ਦਾ ਮੇਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਹੀ 20 ਅਗਸਤ ਨੂੰ ਮਨਾਇਆ ਗਿਆ ਜਿਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚਿਆਂ ਨੇ ਸ਼ਬਦ ਗਾਇਨ ਤੇ ਕਵਿਤਾਵਾਂ ਰਾਹੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰਾਂ ਨੂੰ ਯਾਦ ਕੀਤਾ। ਦੁਪਹਿਰ ਦੇ ਦੀਵਾਨ ਵਿੱਚ ਇੱਕ ਘੰਟੇ ਦਾ ਨਾਮ ਸਿਮਰਨ, ਹਜ਼ੂਰੀ ਰਾਗੀਆਂ ਦੇ ਜੱਥੇ ਵੱਲੋਂ ਸ਼ਬਦ-ਗਾਇਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸ਼ਰਧਾ ਨਾਲ ਸੁਣਿਆ ਗਿਆ। ਰਾਤ ਨੂੰ ਵੀ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾਏ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ 2 ਪਾਠ, ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਲਈ 2 ਪਾਠ, 1 ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਤੇ 1 ਪਾਠ ਵਰੀਣੇ ਦੇ ਸੰਬੰਧ ਵਿੱਚ ਕੁਲ 6 ਪਾਠਾਂ ਦੇ ਭੋਗ ਪਾਏ ਗਏ।

ਲੰਡਨ ਦੇ ਸਾਊਥਾਲ ਦੇ ਗੁਰਦੁਆਰੇ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰੋਸਾਏ ਹੋਏ ਸੰਗੀਤਕਾਰਾਂ ਨੇ ਇੱਕ ਵਿਸ਼ੇਸ਼ ਸੰਗੀਤ ਸਭਾ ਕੀਤੀ ਜਿਸ ਵਿੱਚ ਉਸਤਾਦ ਹਰਭਜਨ ਸਿੰਘ, ਉਸਤਾਦ ਗੁਰਦੇਵ ਸਿੰਘ, ਕਿਰਨਪਾਲ ਸਿੰਘ,

(ਸੰਤੂਰ ਵਾਦਕ) ਨੇ ਆਪਣੀ ਸੰਗੀਤ ਕਲਾ ਦੇ ਜੌਹਰ ਵਿਖਾਏ। ਇਹਨਾਂ ਸਭ ਦਾ ਇਹ ਇਕਬਾਲ ਕਰਨਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਹੀ ਅਸੀਂ ਸੰਗੀਤ ਕਲਾ ਵਿੱਚ ਵੱਡੀਆਂ ਪ੍ਰਾਪਤੀਆਂ ਕਰਨ ਦੇ ਯੋਗ ਹੋਏ ਹਾਂ।

**ਗੁਰੂ ਅੰਗਦ ਦੇਵ ਕਾਲਜ ਖਡੂਰ ਸਾਹਿਬ ਵਿਖੇ ਯੂ. ਜੀ. ਸੀ. ਵੱਲੋਂ ਕੂਕਾ ਲਹਿਰ ਉੱਤੇ ਵਿਸ਼ੇਸ਼ ਵਿਚਾਰ ਗੋਸ਼ਟੀ**

12 ਅਗਸਤ ਨੂੰ ਗੁਰੂ ਅੰਗਦ ਦੇਵ ਕਾਲਜ ਖਡੂਰ ਸਾਹਿਬ ਵਿਖੇ ਯੂਨੀਵਰਸਿਟੀ ਗ੍ਰਾਂਟ ਕਮਿਸ਼ਨ ਦੇ ਨਿਰਦੇਸ਼ ਅਨੁਸਾਰ ਕੂਕਾ ਲਹਿਰ ਉੱਤੇ ਵਿਸ਼ੇਸ਼ ਵਿਚਾਰ ਗੋਸ਼ਟੀ ਦਾ ਪ੍ਰਬੰਧ ਕੀਤਾ ਗਿਆ। ਇਸ ਵਿਚਾਰ ਗੋਸ਼ਟੀ ਦੇ ਮੁੱਖ ਮਹਿਮਾਨ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਸਨ ਅਤੇ ਇਸ ਵਿਚਾਰ ਗੋਸ਼ਟੀ ਵਿੱਚ ਡਾ. ਜੋਗਿੰਦਰ ਸਿੰਘ (ਮੁਖੀ ਗੁਰੂ ਰਾਮ ਸਿੰਘ ਚੇਅਰ, ਗੁ. ਨਾ. ਦੇ. ਯੂ.) ਡਾ. ਜਸਪਾਲ ਸਿੰਘ (ਪ੍ਰਿੰ. ਲਾਇਲਪੁਰ ਖਾਲਸਾ ਕਾਲਜ), ਡਾ. ਮਹਿਲ ਸਿੰਘ (ਪ੍ਰਿੰ. ਖਾਲਸਾ ਕਾਲਜ ਸਰਹਾਲੀ) ਅਤੇ ਕਈ ਹੋਰ ਵਿਦਵਾਨਾਂ ਨੇ ਭਾਗ ਲਿਆ। ਗੋਸ਼ਟੀ ਤਿੰਨ ਸੈਸ਼ਨਾਂ ਵਿੱਚ ਹੋਈ ਅਤੇ ਇਸ ਤਿੰਨਾਂ ਸੈਸ਼ਨਾਂ ਵਿੱਚ ਜਿਨ੍ਹਾਂ ਵਿਦਵਾਨਾਂ ਨੇ ਭਾਗ ਲਿਆ, ਉਨ੍ਹਾਂ ਵਿੱਚ ਮੁੱਖ ਸਨ ਸਰਵ ਸ੍ਰੀ ਡਾ. ਜੋਗਿੰਦਰ ਸਿੰਘ, ਡਾ. ਧਰਮ ਸਿੰਘ, ਸ. ਸੁਵਰਨ ਸਿੰਘ ਵਿਰਕ, ਜਸਵਿੰਦਰ ਸਿੰਘ ਇਤਿਹਾਸਕਾਰ, ਡਾ. ਨਾਜਰ ਸਿੰਘ, ਡਾ. ਬਲਵਿੰਦਰ ਕੌਰ ਭੱਟੀ, ਸੂਬਾ ਸੁਰਿੰਦਰ ਕੌਰ ਖਰਲ, ਸ. ਸਵਰਨ ਸਿੰਘ ਸਨੇਹੀ, ਦਵਿੰਦਰ ਸਿੰਘ ਗਿੱਲ ਜੀਆ ਨੱਥਾ, ਤੇ ਇਸ ਕਾਲਜ ਦੇ ਪੰਜਾਬੀ ਵਿਭਾਗ ਦੇ ਮੁਖੀ ਡਾ. ਕੁਲਦੀਪ ਸਿੰਘ ਦੀਪ ਆਦਿ।

ਡਾ. ਜੋਗਿੰਦਰ ਸਿੰਘ ਜੀ ਦੇ ਵਿਚਾਰਾਂ ਦੀ ਪੁਸ਼ਟੀ ਕਰਦਿਆਂ ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ, "ਨਾਮਧਾਰੀ 100 ਫ਼ੀਸਦੀ ਸ਼ਾਕਾਹਾਰੀ ਹਨ, 1947 ਅਰਥਾਤ ਸੁਤੰਤਰਤਾ ਪ੍ਰਾਪਤੀ ਪਿੱਛੋਂ ਵੀ ਨਾਮਧਾਰੀ ਮੱਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁੱਘੜ ਅਗਵਾਈ ਵਿੱਚ ਦੇਸ਼ ਦੇ ਨਿਰਮਾਣ ਅਤੇ ਵਿਕਾਸ ਵਿੱਚ ਆਪਣਾ ਯੋਗਦਾਨ ਪਾ ਰਿਹਾ ਹੈ।" ਪ੍ਰਿੰ. ਜਸਪਾਲ ਸਿੰਘ ਦਾ ਕਹਿਣਾ ਸੀ, "ਵਰਤਮਾਨ ਕਾਲ ਵਿੱਚ ਵੀ ਨਾਮਧਾਰੀ, ਸਤਿਗੁਰੂ ਜੀ ਦੀ ਅਗਵਾਈ ਵਿੱਚ,

ਖੇਡਾਂ, ਅਤੇ ਨੌਜਵਾਨਾਂ ਨੂੰ ਨਸ਼ੇ ਰਹਿਤ ਰੱਖਣ ਵਿੱਚ ਸਹਾਈ ਹੋ ਰਹੇ ਹਨ।" ਡਾ. ਕੁਲਦੀਪ ਸਿੰਘ ਨੇ ਕਿਹਾ, "ਮੇਰੇ ਨਾਨੀ ਜੀ ਨਾਮਧਾਰੀਆਂ ਵਿੱਚੋਂ ਸਨ, ਜੋ ਪੂਰਨ ਸੋਧ ਰੱਖਦੇ ਸਨ। ਵਿਦਵਾਨਾਂ ਨੇ ਕੂਕਾ ਲਹਿਰ ਦੇ ਭਿੰਨ-ਭਿੰਨ ਪੱਖਾਂ, ਇਸ ਦੇ ਗੌਰਵ ਅਤੇ ਸੁਤੰਤਰਤਾ ਸੰਗਰਾਮ ਵਿੱਚ ਪਾਏ ਯੋਗਦਾਨ ਅਤੇ ਵਰਤਮਾਨ ਸਮੇਂ ਵਿੱਚ ਨਾਮਧਾਰੀ ਮੱਤ ਦੀ ਸਾਰਥਕਤਾ ਤੇ ਪ੍ਰਗਤੀਸ਼ੀਲ ਦ੍ਰਿਸ਼ਟੀਕੋਣ, ਧਾਰਮਿਕ ਤੌਰ 'ਤੇ ਕੁੱਝ ਕਿਰਦਾਰ ਦਾ ਜ਼ਿਕਰ ਕੀਤਾ। ਇੱਕ ਦਿਨਾ ਵਿਚਾਰ ਗੋਸ਼ਟੀ ਆਪਣਾ ਨਿੱਗਰ ਪ੍ਰਭਾਵ ਪਾਉਣ ਵਿੱਚ ਸਫਲ ਰਹੀ।

**ਸਤਿਗੁਰੂ ਜਗਜੀਤ ਸਿੰਘ ਜੀ ਦਾ ਦਸਤਾਰ ਬੰਦੀ ਉਤਸਵ**

1959 ਵਿੱਚ 22 ਅਗਸਤ ਅੱਧੀ ਰਾਤ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਭਾਵੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲ ਲਈ ਸੀ, ਪਰ ਰਸਮੀ ਤੌਰ 'ਤੇ ਆਪ ਜੀ ਨੇ 10 ਸਤੰਬਰ, 1959 ਦੇ ਦਸਤਾਰ-ਬੰਦੀ ਸਮਾਗਮ ਸਮੇਂ ਹੀ ਗੁਰੂ-ਗੱਦੀ ਦੇ ਕਾਰਜ ਨੂੰ ਸੰਭਾਲਿਆ। ਇਹ ਦਿਨ ਨਾਮਧਾਰੀ ਪੰਥ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਦਿਵਸ ਵਜੋਂ ਮਨਾਇਆ ਜਾਂਦਾ ਹੈ।

ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦਾ 51ਵਾਂ ਗੁਰਗੱਦੀ ਦਿਵਸ ਧੂਮਧਾਮ ਤੇ ਸ਼ਰਧਾ ਨਾਲ ਮਨਾਇਆ ਗਿਆ। ਦੂਰ-ਦੂਰ ਤੋਂ ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਪੁੱਜੀਆਂ।

ਅੰਮ੍ਰਿਤ ਵੇਲੇ ਦਾ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀਆਂ ਨੇ ਕੀਤਾ। ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਗੁਰੂ ਚਰਨਾਂ 'ਤੇ ਨਮਸਕਾਰ ਕਰ ਕੇ ਆਪਣੇ ਵੱਡੇ ਭਾਗ ਅਨੁਭਵ ਕਰ ਰਹੀਆਂ ਸਨ।ਜਥੇਦਾਰਾਂ ਨੇ ਹੱਲੇ ਦੇ ਦੀਵਾਨ ਲਗਾਏ। ਦੁਪਹਿਰ ਦੇ ਦੀਵਾਨ ਵਿੱਚ ਇੱਕ ਘੰਟੇ ਦਾ ਨਾਮ-ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਰਵਣ ਕੀਤਾ ਗਿਆ। ਇਸ ਪਾਵਨ ਅਵਸਰ ਦੀ ਯਾਦ ਬੜੀ ਸ਼ਰਧਾ ਤੇ ਪ੍ਰੇਮ ਨਾਲ ਮਨਾਈ ਗਈ।

ਸਤਿਗੁਰੂ ਜੀ ਦਾ 51ਵਾਂ ਦਸਤਾਰ ਬੰਦੀ ਦਿਵਸ ਦਿੱਲੀ ਤੇ ਆਸ-ਪਾਸ ਦੀ ਸੰਗਤਾਂ ਵੱਲੋਂ ਵੀ ਦਿੱਲੀ ਦੀ ਰਮੇਸ਼ ਨਗਰ ਧਰਮਸ਼ਾਲਾ ਵਿੱਚ ਸ਼ਰਧਾ ਤੇ

ਪ੍ਰੇਮ ਨਾਲ ਮਨਾਇਆ ਗਿਆ। ਇਸ ਅੱਧੀ ਸਦੀ ਦੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਜੋ ਉੱਨਤੀ ਨਾਮਧਾਰੀ ਪੰਥ ਨੇ ਕੀਤੀ ਹੈ, ਉਸਦਾ 'ਸਤਿਜੁਗ' ਦੇ ਅੰਕ, 7 ਅਕਤੂਬਰ ਵਿੱਚ ਇਸ ਤਰ੍ਹਾਂ ਉਲੇਖ ਕੀਤਾ ਗਿਆ ਹੈ, 'ਸ੍ਰੀ ਸਤਿਗੁਰੂ ਜੀ ਦੀ ਨੇ ਆਪਣੀ ਰਹਿਨੁਮਾਈ ਹੇਠ ਸਾਧ ਸੰਗਤ ਪਾਸੋਂ ਲੱਖਾਂ ਘੰਟੇ ਨਾਮ ਸਿਮਰਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠ, ਚੰਡੀ ਦੀ ਵਾਰ ਦੇ ਪਾਠ, ਹਵਨ, ਵਰਨੀਆਂ ਆਦਿ ਕਰਵਾਏ। ਇਹ ਸਿਲਸਿਲਾ ਏਸੇ ਤਰ੍ਹਾਂ ਹੀ ਅੱਗੋਂ ਵੀ ਜਾਰੀ ਹੈ। ਆਪ ਜੀ ਦੀ ਛਤਰ-ਛਾਇਆ ਹੇਠ ਨਾਮਧਾਰੀ ਸਾਧ-ਸੰਗਤ ਨੇ ਇਹ 51 ਸਾਲ ਦਿਨ ਦੁੱਗਣੀ, ਰਾਤ ਚੌਗੁਣੀ ਤਰੱਕੀ ਕੀਤੀ ਹੈ।" ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 66 ਸਹਿਜ ਪਾਠਾਂ ਦੇ ਭੋਗ ਪਾਏ ਗਏ।

**ਮਾਤਾ ਭੁਪਿੰਦਰ ਕੌਰ ਦੀ ਯਾਦ ਵਿੱਚ ਸੰਮੇਲਨ**

14 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦੀਵਾਨਾਂ ਵਿੱਚ ਮਾਤਾ ਭੁਪਿੰਦਰ ਕੌਰ ਦੀ ਯਾਦ ਮਨਾਈ ਗਈ। ਮਾਤਾ ਭੁਪਿੰਦਰ ਕੌਰ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬੀਬੀਆਂ ਦੇ ਜੱਪ-ਪ੍ਰਯੋਗਾਂ ਤੇ ਵਰਨੀਆਂ ਵਿੱਚ ਭਾਗ ਲੈਣ ਦੀ ਖੁੱਲ੍ਹ ਵੀ ਬਖਸ਼ਿਸ਼ ਕਰਵਾਈ। ਇਸ ਦਿਨ ਜਥੇਦਾਰਾਂ ਨੇ ਹੱਲੇ ਦੇ ਦੀਵਾਨਾਂ ਵਿੱਚ ਮਾਤਾ ਭੁਪਿੰਦਰ ਕੌਰ ਜੀ ਨਾਲ ਸੰਬੰਧਿਤ ਘਟਨਾਵਾਂ ਦਾ ਸ਼ਰਧਾਪੂਰਵਕ ਵਰਨਣ ਕੀਤਾ।

15 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਵਿੱਚ ਹੀ ਅੰਮ੍ਰਿਤਸਰ ਦੇ ਉਨ੍ਹਾਂ ਨਾਮਧਾਰੀ ਸ਼ਹੀਦਾਂ ਦੀ ਯਾਦ ਮਨਾਈ ਗਈ ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਆਦੇਸ਼ ਅਨੁਸਾਰ ਅਦਾਲਤ ਵਿੱਚ ਹਾਜ਼ਰ ਹੋ ਕੇ ਆਪਣਾ ਜ਼ੁਲਮ ਇਕਬਾਲ ਕੀਤਾ ਅਤੇ ਨਿਰਦੋਸ਼, ਮੁਕੱਦਮਾ ਭੁਗਤ ਰਹੇ, ਵਿਅਕਤੀਆਂ ਦੀ ਬੰਦ-ਖਲਾਸੀ ਕਰਵਾਈ ਸੀ। ਇਨ੍ਹਾਂ ਸ਼ਹੀਦਾਂ ਦੇ ਨਾਮ ਹਨ, ਸੰਤ ਲਹਿਣਾ ਸਿੰਘ, ਸੰਤ ਬੀਹਲਾ ਸਿੰਘ, ਸੰਤ ਫਤਹਿ ਸਿੰਘ, ਸੰਤ ਹਾਕਮ ਸਿੰਘ ਜਿਨ੍ਹਾਂ ਨੇ 15 ਸਤੰਬਰ ਨੂੰ ਖਿੜੇ-ਮੱਥੇ ਫ਼ਾਂਸੀ ਦੇ ਫੰਦੇ ਆਪਣੇ ਗਲਾਂ ਵਿੱਚ ਪਾਏ ਸਨ ਅਤੇ ਸੰਤ ਝੰਡਾ ਸਿੰਘ (ਠੱਠਾਂ) ਜੋ ਪਹਿਲਾਂ ਭਗੌੜਾ ਰਿਹਾ ਅਤੇ ਫੇਰ 11 ਅਗਸਤ 1873 ਨੂੰ ਫੜ੍ਹਿਆ ਗਿਆ ਅਤੇ ਫ਼ਾਂਸੀ

ਲਗਾਇਆ ਗਿਆ। ਇਹਨਾਂ ਦੀ ਯਾਦ ਵਿੱਚ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾ ਕੇ ਉਹਨਾਂ ਬਾਰੇ ਵੇਰਵੇ ਸਹਿਤ ਵਰਨਣ ਕੀਤਾ। ਦੁਪਹਿਰ ਦੇ ਦੀਵਾਨ ਨਾਮ ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਅਤੇ ਗੁਰੂ ਕੀਰਤਨ ਹੋਇਆ। ਸ੍ਰੀ ਆਦਿ ਗ੍ਰੰਥ ਸਾਹਿਬ ਪਾਠਾਂ ਦੇ ਭੋਗ ਪਾਏ ਗਏ।

**ਜੱਪ-ਪ੍ਰਯੋਗ, ਨਾਮ-ਸਿਮਰਨ ਦਾ ਮਹਾਂ-ਕੁੰਭ**

ਇਹ ਹਾਜ਼ਰਾ-ਹਜ਼ੂਰ ਸਤਿਗੁਰੂ ਦੀ ਹੀ ਮਹਾਨ ਕਲਾਧਾਰੀ ਜੁਗਤ ਹੈ ਕਿ ਉਸਦੀ ਜਗਾਈ ਹੋਈ ਸ਼ਮਾਂ ਦੁਆਲੇ ਅਨੇਕ ਪਰਵਾਨੇ ਆ ਜੁੜਦੇ ਹਨ। ਜੱਪ-ਪ੍ਰਯੋਗ ਦੇ ਰੂਪ ਵਿੱਚ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਰੀਤ "ਆਪ ਜਪੈ ਅਵਰਾ ਨਾਮ ਜਪਾਵੈ" ਦੀ ਮਹਾਨ ਪੁਰਬ ਨੂੰ ਰਚ ਲੈਂਦੇ ਹਨ, ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਨਾਮ-ਰਤੀਆਂ ਜਿੰਦੜੀਆਂ ਗੁਰੂ ਦੇ ਚਰਨਾਂ ਵਿੱਚ ਪ੍ਰਭੂ ਦੇ ਨਾਮ ਦਾ ਸਿਮਰਨ ਕਰਦੀਆਂ ਹਨ।

1906 ਈ. ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੱਪ-ਪ੍ਰਯੋਗ ਦਾ ਆਰੰਭ ਨੀਲੋ ਵਾਲੀ ਨਹਿਰ ਦੇ ਕੰਢੇ ਕੀਤਾ ਸੀ, ਉਸ ਸਮੇਂ ਤੋਂ ਇਹ ਜੱਪ-ਪ੍ਰਯੋਗ ਨਾਮਧਾਰੀ-ਸਤਿਗੁਰੂ ਦੇ ਉਪਕਾਰ ਦੁਆਰਾ ਹਰ ਸਾਲ ਚਲਦਾ ਆਇਆ ਹੈ। 2010 ਦਾ ਜੱਪ-ਪ੍ਰਯੋਗ 16 ਸਤੰਬਰ ਅਰਥਾਤ ਅੱਸੂ ਮਹੀਨੇ ਦੀ ਸੰਗਰਾਂਦ ਤੋਂ ਲੈ ਕੇ 17 ਅਕਤੂਬਰ ਕੱਤਕ ਦੀ ਸੰਗਰਾਂਦ ਤੱਕ ਪੂਰਾ ਇੱਕ ਮਹੀਨਾ ਚੱਲਿਆ। ਇਸ ਜੱਪ-ਪ੍ਰਯੋਗ ਦੇ ਅਲੌਕਿਕ ਦ੍ਰਿਸ਼ਾਂ ਦੀ ਮਹਿਮਾ ਨੂੰ ਉਹ ਹੀ ਜਾਣ ਸਕਦਾ ਹੈ, ਜੋ ਇਸ ਵਿੱਚ ਸ਼ਾਮਲ ਹੋ ਕੇ ਇੱਕ ਮਹੀਨਾ ਨਿਰੰਤਰ ਨਾਮ-ਅਭਿਆਸ ਕਰਦਾ ਰਿਹਾ ਹੋਵੇ।

ਇਸ ਸਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ 106ਵਾਂ ਸਾਲਾਨਾ ਜੱਪ-ਪ੍ਰਯੋਗ 16 ਸਤੰਬਰ, 2010 ਨੂੰ ਆਰੰਭ ਹੋਇਆ। ਅੰਮ੍ਰਿਤ ਵੇਲੇ 1 ਵਜੇ ਤੋਂ ਹੀ ਸ੍ਰੀ ਭੈਣੀ ਸਾਹਿਬ ਦੁੱਧ ਚਿੱਟੇ ਬਸਤਰਾਂ ਵਿਚ ਸੁਸੱਜਿਤ ਸਾਧ ਸੰਗਤ ਨਾਲ ਭਰਪੂਰ ਸੀ। ਆਪੋ-ਆਪਣੇ ਆਸਣਾਂ 'ਤੇ ਸੰਗਤ ਹੱਥ ਵਿੱਚ ਚਿੱਟੀ ਮਾਲਾ ਫੜ ਕੇ, ਨਾਮ ਦਾ ਜਾਪ ਕਰ ਰਹੀ ਸੀ। 16 ਸਤੰਬਰ ਨੂੰ ਹੀ ਸਵੇਰੇ ਅਰਦਾਸ ਤੋਂ ਪਿੱਛੋਂ ਜੱਪ-ਪ੍ਰਯੋਗ ਦਾ ਆਰੰਭ ਹੋ ਗਿਆ। ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਨਾਮ ਅਭਿਆਸੀ ਸਿਮ੍ਰਨ ਵਿੱਚ ਜੁੱਟ ਗਏ। ਹਰ ਰੋਜ਼ ਦੇ ਹਜ਼ੂਰੀ

ਦੀਵਾਨ, ਅੰਮ੍ਰਿਤ ਵੇਲੇ ਦਾ ਆਸਾ ਦੀ ਵਾਰ ਦਾ ਕੀਰਤਨ, ਦੁਪਹਿਰ ਦੇ ਦੀਵਾਨ ਵਿੱਚ ਇੱਕ ਘੰਟੇ ਦਾ ਨਾਮ ਸਿਮਰਨ, ਸਤਿਗੁਰੂ ਪਰਤਾਪ ਸਿੰਘ ਦੇ ਟੇਪ ਕੀਤੇ ਭਾਸ਼ਣ ਦਾ ਮਹਾਂ-ਰਸ ਅਤੇ ਕਥਾ-ਕੀਰਤਨ ਦਾ ਪ੍ਰਵਾਹ ਇਹ ਸਭ ਕੁੱਝ ਵਿਸਮਾਦ ਜਨਕ ਸੀ। ਅਕਤੂਬਰ ਦੇ ਆਰੰਭ ਤੋਂ ਹੀ ਇਸ ਪ੍ਰਯੋਗ ਵਿੱਚ ਨਿਰੰਤਰ ਕਈ ਹੋਰ ਸੰਮੇਲਨ ਆ ਜੁੜਦੇ ਹਨ। ਇਸ ਸਾਲ ਵੀ 2 ਅਕਤੂਬਰ ਤੋਂ 4 ਅਕਤੂਬਰ ਤੱਕ ਲੜਕਿਆਂ ਦਾ ਵਿਦਿਅਕ ਸੰਮੇਲਨ ਅਤੇ 5 ਤੋਂ 7 ਅਕਤੂਬਰ ਤੱਕ ਬੀਬੀਆਂ ਦਾ ਵਿਦਿਅਕ ਸੰਮੇਲਨ ਹੋਇਆ, ਜਿਸ ਵਿੱਚ ਨਵ-ਸਿੱਖਿਅਤ ਸਿਖਿਆਰਥੀ ਗੁਰੂ ਚਰਨਾਂ ਦੇ ਨੇੜੇ ਆ ਕੇ ਜੁੜੇ।

14 ਅਕਤੂਬਰ ਤੋਂ 17 ਅਕਤੂਬਰ ਤੱਕ ਇਸ ਜੱਪ ਪ੍ਰਯੋਗ ਨੇ ਵੱਡੇ ਮੇਲੇ ਦਾ ਰੂਪ ਧਾਰਨ ਕਰ ਲਿਆ। 14 ਅਕਤੂਬਰ ਨੂੰ ਮੇਲੇ ਦੇ ਪਹਿਲੇ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਦੇ ਅੰਸ਼ ਸਿੱਖੀ ਸਿਦਕ ਨੂੰ ਦ੍ਰਿੜ ਕਰਵਾਉਣ ਵਾਲੇ ਸਨ। 13 ਅਕਤੂਬਰ ਦਾ ਉਪਦੇਸ਼ :- "ਅਗਰ ਕਿਸੇ ਨੇ ਗਾਲ ਦਿੱਤੀ ਏ ਤਾਂ ਜ਼ਰ੍ਹਾ ਕੁ ਜਰਨ ਸ਼ਕਤੀ ਵੀ ਸਿੱਖੀਏ, ਜੇ ਉਹਦੇ ਕੋਲੋਂ ਕੁੱਝ ਮਾੜਾ ਹੋ ਗਿਆ ਏ, ਤਾਂ ਉਹਦਾ ਮਾੜੇ 'ਚੋਂ ਬਦਲਾ ਨਾ ਦਈਏ, ਉਹਦਾ, ਉਦੂੰ ਚੰਗੇ ਹੋ ਕੇ ਬਦਲਾ ਦੇਈਏ, ਅੱਗੇ ਤੋਂ ਉਹ ਕਰੇ ਹੀ ਨਾ, ਉਹ ਵੀ ਚੰਗਾ ਕੰਮ ਕਰਨ ਲੱਗ ਪਏ। ਸਾਨੂੰ ਇਹ ਜਾਚ ਸਤਿਗੁਰੂ ਬਖ਼ਸ਼ੇ।"

14 ਅਕਤੂਬਰ ਨੂੰ ਸਤਿਗੁਰੂ ਜੀ ਦਾ ਉਪਦੇਸ਼ ਸੀ, "ਤੁਹਾਡਾ ਬਚਾਅ ਥੰਬਾਂ ਤੋਂ ਕਿਸੇ ਨਹੀਂ ਕਰਨਾ, ਕਿਸੇ ਭੋਰੇ ਨਹੀਂ ਕਰਨਾ, ਕੋਈ ਤੁਹਾਡਾ ਸਾਥੀ ਨਹੀਂ ਬਣਨਾ, ਕਿਸੇ ਤੁਹਾਡੇ ਪੈਸੇ ਨੇ ਨਹੀਂ ਕਰਨਾ, ਸਤਿਗੁਰਾਂ ਦੇ ਨਾਮ ਨੇ ਕਰਨਾ ਹੈ। ਜੇ ਨਾਮ ਜਪਦੇ ਰਹੋਗੇ ਤਾਂ ਕਿੱਲੀ ਨਾਲ ਦਾਣੇ ਲੱਗੇ ਰਹਿਣਗੇ।" ਅਕਤੂਬਰ ਦੇ ਇਨ੍ਹਾਂ ਦਿਨਾਂ ਵਿੱਚ ਸੰਗਤ ਦੇ ਪ੍ਰਵਾਹ ਤੇ ਉਤਸ਼ਾਹ ਵਿੱਚ ਨਿਰੰਤਰ ਵਾਧਾ ਹੁੰਦਾ ਰਿਹਾ। ਨਾਮਧਾਰੀ ਦਰਬਾਰ ਦੀ ਇਕੱਤਰਤਾ, ਕਵੀ ਦਰਬਾਰ, ਜਥੇਦਾਰਾਂ ਦੇ ਹੱਲੇ ਦੇ ਦੀਵਾਨ ਨਾਲੋ-ਨਾਲ ਸਮੇਂ-ਸਮੇਂ ਚਲਦੇ ਰਹੇ। ਸੰਧਿਆ ਵੇਲੇ ਇਸਤਰੀ-ਪੁਰਸ਼ ਰਲ਼ ਕੇ ਢੋਲਕੀ-ਛੈਣਿਆਂ ਨਾਲ ਸ਼ਬਦ ਗਾਇਨ ਕਰਦੇ।

15 ਅਕਤੂਬਰ ਨੂੰ ਸ੍ਰੀ ਸਤਿਗੁਰੂ ਜੀ ਵੱਲੋਂ ਸਵਰਗੀ ਸੰਤ ਗਿਆਨ ਸਿੰਘ ਵੀਰੋਕੇ ਵਾਲਿਆਂ ਨੂੰ ਮਰਨ ਉਪਰੰਤ ਉਹਨਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖ

ਕੇ 'ਪੰਥ ਰਤਨ' ਦੀ ਉਪਾਧੀ ਪ੍ਦਾਨ ਕੀਤੀ ਗਈ।

16 ਅਕਤੂਬਰ ਨੂੰ ਸਿਰਸਾ ਦੇ ਸੰਸਦ ਮੈਂਬਰ ਅਸ਼ੋਕ ਤੰਵਰ ਨੇ ਦੀਵਾਨ ਵਿੱਚ ਹਾਜ਼ਰ ਹੋ ਕੇ ਕਿਹਾ, "ਸਤਿਗੁਰੂ ਜੀ ਨੇ ਹੜ੍ਹ ਪੀੜ੍ਹਤਾਂ ਦੀ ਬਹੁਤ ਵੱਡੀ ਸਹਾਇਤਾ ਕੀਤੀ ਹੈ। ਮੈਂ ਸਤਿਗੁਰੂ ਜੀ ਦਾ ਜੋ ਹੁਕਮ ਹੋਵੇਗਾ, ਉਸਦੀ ਪਾਲਣਾ ਕਰਾਂਗਾ।" ਉੱਤਰਾਖੰਡ ਦੇ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਨੇ ਇਕਬਾਲ ਕੀਤਾ, "ਮੈਂ ਇਸ ਉੱਚ ਪੱਦਵੀਂ 'ਤੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਹੀ ਪਹੁੰਚਿਆ ਹਾਂ।"

17 ਅਕਤੂਬਰ ਇਸ ਜੱਪ-ਪ੍ਯੋਗ ਦੀ ਸਮਾਪਤੀ ਵਾਲੇ ਦਿਨ ਸੰਗਤਾਂ ਦੀ ਹਾਜ਼ਰੀ 50,000 ਦੇ ਲਗਭਗ ਸੀ। ਉਸ ਦਿਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 21 ਆਨੰਦ ਕਾਰਜ ਗੁਰ ਮਰਿਆਦਾ ਅਨੁਸਾਰ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 352 ਸਹਿਜ ਪਾਠਾਂ ਦੇ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 129 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਖ਼ੁਸ਼ੀਆਂ ਬਖ਼ਸ਼ ਕੇ ਵਿਦਾ ਕੀਤਾ।

**ਸਤਿਗੁਰੂ ਜੀ ਦਾ 91ਵਾਂ ਅਵਤਾਰ ਪੁਰਬ**

ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਵਨ ਅਵਤਾਰ 22 ਨਵੰਬਰ, 1920 ਨੂੰ ਸਤਿਗੁਰੂ ਪ੍ਤਾਪ ਸਿੰਘ ਤੇ ਮਾਤਾ ਭੁਪਿੰਦਰ ਕੌਰ ਦੇ ਗ੍ਰਹਿ ਵਿਖੇ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਉਸ ਸਮੇਂ ਹਾਲੀਂ ਸ੍ਰੀ ਭੈਣੀ ਸਾਹਿਬ ਅੰਗਰੇਜ਼ ਸਰਕਾਰ ਦੇ ਪਹਿਰੇ ਵਿੱਚ ਬੰਦੀ-ਖਾਨਾ ਹੀ ਸੀ, ਜਿਸ ਤੋਂ ਪੁਲਿਸ ਦੀ ਚੌਕੀ ਕੌਮੀ ਅੰਦੋਲਨਾਂ ਦੇ ਪ੍ਭਾਵ ਸਦਕਾ 1921 ਵਿੱਚ ਉਠਾਈ ਗਈ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਰੀ ਉਮਰ ਕੱਟੜ ਸਾਧਨਾ, ਨਾਮ-ਸਿਮਰਨ ਅਤੇ ਪਰਉਪਕਾਰ ਦੇ ਵਹਿੰਦੇ ਸਾਗਰ ਦੀ ਦੀ ਨਿਆਈਂ ਬੀਤੀ ਹੈ। 10 ਸਤੰਬਰ, 1959 ਤੋਂ ਜਦੋਂ ਆਪ ਜੀ ਨੇ ਗੁਰੂ ਨਾਨਕ ਦੇਵ ਦੀ ਰਾਜ ਗੱਦੀ ਨੂੰ ਸੁਭਾਇਮਾਨ ਕੀਤਾ ਹੈ, ਉਦੋਂ ਤੋਂ ਲੈ ਕੇ ਹੁਣ ਤੱਕ ਸਤਿਗੁਰੂ ਜੀ ਦਾ ਪਾਵਨ ਅਵਤਾਰ ਪੁਰਬ ਸੰਗਤਾਂ ਵੱਲੋਂ ਪੂਰੇ ਉਤਸ਼ਾਹ ਤੇ ਸਤਿਕਾਰ ਨਾਲ ਮਨਾਇਆ ਜਾਂਦਾ ਹੈ। ਸਤਿਗੁਰੂ ਜਾ ਦਾ ਬਚਪਨ ਦਾ ਨਾਂ ਬੇਅੰਤ ਸੀ ਅਤੇ ਆਪ ਜੀ ਨੂੰ ਬੇਅੰਤ ਪਾਤਸ਼ਾਹ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਆਪ ਜੀ ਦਾ ਜੀਵਨ ਇੱਕ ਅਤਿ ਉੱਚੇ ਪ੍ਕਾਸ਼

ਪੁੰਜ ਦੀ ਨਿਆਈ ਹੈ, ਜਿਸ ਦੀਆਂ ਦੂਧੀਆ ਕਿਰਨਾਂ ਅੱਜ ਸਾਰੇ ਮਹਾਂ-ਦੀਪਾਂ ਵਿੱਚ ਪ੍ਰਕਾਸ਼ ਫੈਲਾਅ ਰਹੀਆਂ ਹਨ।

ਬੇਅੰਤ ਪਾਤਸ਼ਾਹ ਦੇ ਕਾਰਨਾਮੇ ਵੀ ਬੇਅੰਤ ਹਨ। ਜੀਵਨ ਦਾ ਕੋਈ ਖੇਤਰ ਵੀ ਅਜਿਹਾ ਨਹੀਂ, ਜਿੱਥੇ ਆਪ ਜੀ ਦਾ ਪ੍ਰਕਾਸ਼ ਨਾ ਪਹੁੰਚਿਆ ਹੋਵੇ। ਜਿੱਥੇ ਵੀ ਇਹ ਚਾਨਣ ਦੀਆਂ ਕਿਰਨਾਂ ਪਹੁੰਚੀਆਂ, ਉੱਥੋਂ ਦੇ ਰੱਕੜ ਵੀ ਬਾਗ-ਬਹਾਰਾਂ ਤੇ ਗੁਲਜ਼ਾਰਾਂ ਵਿੱਚ ਬਦਲੇ ਗਏ। ਨਿਮੋ-ਝੂਣਿਆਂ ਨੂੰ ਅਥਾਹ ਉਤਸ਼ਾਹ ਮਿਲਿਆ, ਗ਼ਰੀਬਾਂ ਨੂੰ ਅਮੀਰੀ ਮਿਲੀ, ਸੂਝਹੀਣਾਂ ਨੂੰ ਉੱਚੀ ਸੂਝ ਮਿਲੀ ਅਤੇ ਦੇਸ਼ ਪਿਆਰ, ਕੌਮਾਂ ਵਿੱਚ ਵਿਸ਼ਵ ਵਿਆਪੀ ਸਾਂਝੀਵਾਲਤਾ ਅਤੇ ਅਮਨ ਖੁਸ਼ਹਾਲੀ ਦਾ ਅਮਰ ਸੰਦੇਸ਼ ਪ੍ਰਾਪਤ ਹੋਇਆ।

ਬੇਅੰਤ ਪਾਤਸ਼ਾਹ ਦਾ 91ਵਾਂ ਪ੍ਰਕਾਸ਼ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ 17-18 ਨਵੰਬਰ 2010 ਨੂੰ ਬੜੀ ਸ਼ਾਨ ਨਾਲ ਮਨਾਇਆ ਗਿਆ। ਦੋਵੇਂ ਦਿਨ 17 ਤੇ 18 ਨੂੰ ਹਜ਼ੂਰੀ ਦੀਵਾਨ ਸੱਜੇ। ਅੰਮ੍ਰਿਤ ਵੇਲੇ ਦਾ ਆਸਾ ਦੀ ਵਾਰ ਦਾ ਇਲਾਹੀ ਕੀਰਤਨ ਹੋਇਆ, ਦੁਪਹਿਰ ਦੇ ਦੀਵਾਨ ਪ੍ਰਤਾਪ ਮੰਦਰ ਵਿੱਚ ਸੱਜੇ। ਇੱਕ ਘੰਟੇ ਦਾ ਨਾਮ ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਉਪਦੇਸ਼ ਤੇ ਹਜ਼ੂਰੀ ਰਾਗੀਆਂ ਦਾ ਸੰਗੀਤਮਈ ਕੀਰਤਨ ਕੀਤਾ ਗਿਆ।

"ਸਤਿਗੁਰੂ ਜੀ ਦੇ 91ਵੇਂ ਪ੍ਰਕਾਸ਼ ਉਤਸਵ ਦੀ ਖੁਸ਼ੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਤਾਪ ਅਕੈਡਮੀ ਦੇ ਬੱਚਿਆਂ ਵੱਲੋਂ ਸ਼ਾਨਦਾਰ ਨਗਰ ਕੀਰਤਨ ਕੱਢਿਆ ਗਿਆ। ਜਿਸ ਵਿੱਚ ਪੂਰੇ ਅਨੁਸ਼ਾਸਨ ਨਾਲ ਵਿਦਿਆਰਥੀਆਂ ਤੇ ਸੰਗਤਾਂ ਨੇ ਸ਼ਬਦ ਗਾਉਂਦਿਆਂ ਹੋਇਆਂ ਭਾਗ ਲਿਆ। ਦੁਪਹਿਰ ਦੇ ਦੀਵਾਨ ਸਮੇਂ ਬਹੁਤ ਸਾਰੇ ਥਾਵਾਂ ਤੋਂ ਪਹੁੰਚੇ ਹੋਏ ਵਿਦਵਾਨਾਂ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਣਾਂ ਰਾਹੀਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਭੇਂਟ ਕੀਤੇ ਅਤੇ ਆਪ ਜੀ ਦੇ ਉੱਜਲ ਕਾਰਨਾਮਿਆਂ ਤੇ ਦੇਸ਼ ਕੌਮ ਦੀ ਉੱਨਤੀ ਲਈ ਕੀਤੇ ਗਏ ਅਨਮੋਲ ਉਪਕਾਰਾਂ ਦਾ ਵਰਣਨ ਕੀਤਾ। ਇੱਥੇ ਕੇਵਲ ਵਿਦਵਾਨਾਂ ਦੇ ਭਾਸ਼ਣਾਂ ਦੇ ਸੰਕੇਤਕ ਅੰਸ਼ ਹੀ ਦਿੱਤੇ ਜਾ ਰਹੇ ਹਨ।

ਸੰਤ ਤਰਨ ਸਿੰਘ ਵਹਿਮੀ ਦੇ ਸਪੁੱਤਰ ਸੰਤ ਸਾਧੂ ਸਿੰਘ ਕ੍ਰਿਸਾਨ ਨੇ ਕਿਹਾ, "ਸਤਿਗੁਰੂ ਜੀ ਦੇ ਉਪਕਾਰਾਂ ਦੀਆਂ ਯਾਦਾਂ ਤੇ ਦਰਸਾਏ ਗਏ ਪ੍ਰੇਮ ਦਾ

ਦਰਦ ਸਾਡੇ ਹਿਰਦਿਆਂ ਵਿੱਚ ਨਵੀਂ ਚੇਤਨਤਾ ਨੂੰ ਜਗਾ ਦਿੰਦਾ ਹੈ।" ਬੀਬੀ ਰਾਜਿੰਦਰ ਕੌਰ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹਰ ਸਾਲ ਕੀਤ ਜਾਂਦੇ ਸਮੂਹਿਕ ਆਨੰਦ ਕਾਰਜਾਂ ਦੇ ਲਾਭਾਂ ਦੀ ਗੱਲ ਕੀਤੀ। ਸ. ਤੀਰਥ ਸਿੰਘ ਵਿੱਲੋਂ ਦਾ ਕਹਿਣਾ ਸੀ, "ਕਲਜੁਗ ਵਿੱਚ ਸਤਿਜੁਗ ਵਰਤਾਉਣ ਵਾਲੇ ਦੁਖੀ ਮਨੁੱਖਤਾ ਦੇ ਮਸੀਹੇ, ਇਨਸਾਨੀਅਤ ਦੀਆਂ ਸੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੇ ਰਖਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਸਤੀ ਬਾਰੇ ਜੋ ਕੁੱਝ ਕਿਹਾ ਜਾਵੇ ਥੋੜ੍ਹਾ ਹੈ।" ਸ. ਸੁਵਰਨ ਸਿੰਘ ਵਿਰਕ ਨੇ ਕਿਹਾ, "ਸਤਿਗੁਰੂ ਜੀ ਦੀ ਕਿਰਪਾ ਨਾਲ ਉਹ ਕੋਈ ਵੀ ਜਗ੍ਹਾ ਨਹੀਂ ਬਚੀ, ਜਿੱਥੇ ਨਾਮਧਾਰੀ ਸਿੱਖ ਨਹੀਂ ਪਹੁੰਚੇ। ਖੇਤੀਬਾੜੀ ਦੀ ਗੱਲ ਕਰਦਿਆਂ ਵਿਰਕ ਜੀ ਨੇ ਕਿਹਾ, "ਆਪ ਨੇ ਮਸ਼ੀਨੀ ਖੇਤੀ ਦਾ ਵਿਰੋਧ ਨਹੀਂ ਕੀਤਾ, ਪਰ ਜੈਵਿਕ ਖੇਤੀ ਨੂੰ ਪਹਿਲ ਦਿੱਤੀ ਹੈ। ਸਤਿਗੁਰੂ ਰਾਮ ਜੀ ਨੇ ਹੱਥੀਂ ਖੇਤੀ ਕੀਤੀ, ਸਤਿਗੁਰੂ ਹਰੀ ਸਿੰਘ ਜੀ ਨੇ ਹੱਲ ਵਾਹ ਕੇ ਪ੍ਰਸ਼ਾਦਾ ਛਕਿਆ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੀੜ ਵਿੱਚ ਜ਼ਮੀਨ ਨੂੰ ਆਬਾਦ ਕਰਕੇ ਲੋੜਵੰਦਾਂ ਨੂੰ ਭੂਮੀ ਬਖਸ਼ੀ, ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਸਤਾਨਗੜ੍ਹ ਵਿਖੇ ਜੈਵਿਕ ਖੇਤੀ ਕਰਕੇ ਨਵਾਂ ਨਮੂਨਾ ਪੇਸ਼ ਕੀਤਾ।"

ਸੇਵਕ ਹਰਪਾਲ ਸਿੰਘ ਨੇ ਕਿਹਾ, "ਸਤਿਗੁਰੂ ਜਗਜੀਤ ਸਿੰਘ ਜੀ ਅਮਨ ਤੇ ਸਾਂਝੀਵਾਲਤਾ ਦੇ ਪ੍ਰਤੀਕ ਬਣ ਕੇ ਚਮਕ ਰਹੇ ਹਨ। ਸਤਿਗੁਰੂ ਜੀ ਦਾ ਹੁਕਮ ਹੈ, "ਆਪਣੇ ਹੱਕ ਦਾ ਦਾਨ ਕਰੋ ਤੇ ਦੂਜੇ ਦੇ ਹੱਕ ਦੀ ਰਾਖੀ ਕਰੋ।"

ਪ੍ਰਿੰ. ਡਾ. ਜਸਪਾਲ ਸਿੰਘ ਰੰਧਾਵਾ ਨੇ ਕਿਹਾ, "ਸਤਿਗੁਰੂ ਪ੍ਰਤਾਪ ਸਿੰਘ ਜੀ ਪਿੱਛੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਨਵੀਂ ਸੇਧ ਦਿੱਤੀ ਹੈ। ਵਾਰਾਣਸੀ (ਬਨਾਰਸ) ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ (ਅੰਮ੍ਰਿਤਸਰ) ਵਿਖੇ ਸਤਿਗੁਰੂ ਰਾਮ ਸਿੰਘ ਚੇਅਰਾਂ ਸਥਾਪਿਤ ਕੀਤੀਆਂ ਹਨ।"

ਸ. ਮਲਕੀਤ ਸਿੰਘ ਦਾਖਾ ਨੇ ਕਿਹਾ, "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਨੂੰ ਬੈਕੁੰਠ ਧਾਮ ਬਣਾ ਦਿੱਤਾ ਹੈ।"

ਡਾ. ਵਰਿਆਮ ਸਿੰਘ ਸੰਧੂ ਨੇ ਕਿਹਾ, "ਮੈਂ ਇੱਕ ਛੋਟਾ ਜਿਹਾ ਕਤਰਾ ਸਤਿਗੁਰੂ ਜੀ ਦੀ ਵਿਸ਼ਾਲਤਾ ਬਾਰੇ ਕੀ ਬਿਆਨ ਕਰ ਸਕਦਾ ਹਾਂ। ਸ੍ਰੀ ਸਤਿਗੁਰੂ ਜੀ ਦਾ ਸ਼ਾਨਾਂਮੱਤਾ ਇਤਿਹਾਸ ਸਾਰੇ ਭਾਰਤ ਦਾ ਸ਼ਾਨਦਾਰ ਕੌਮੀ ਇਤਿਹਾਸ ਹੈ।"

ਸ. ਸੁਖਪਾਲ ਸਿੰਘ ਖਹਿਰਾ ਨੇ ਵੀ ਸਤਿਗੁਰੂ ਜੀ ਦੇ ਗੁਣਾਂ ਅਤੇ ਉਪਕਾਰਾਂ ਦਾ ਵਰਨਣ ਕੀਤਾ।

17 ਨਵੰਬਰ ਦੀ ਰਾਤ ਨੂੰ ਵਿਸ਼ੇਸ਼ ਸੰਗੀਤ ਦਰਬਾਰ ਹਰੀ ਮੰਦਰ ਵਿੱਚ ਹੋਇਆ ਜਿਸ ਵਿੱਚ ਭਾਰਤ ਦੇ ਪ੍ਰਸਿੱਧ ਤਬਲਾ ਵਾਦਕ ਸ੍ਰੀ ਸੁਰੇਸ਼ ਤਲਵਰਕਰ ਤੇ ਉਹਨਾਂ ਦੇ ਸਾਥੀਆਂ ਨੇ ਆਪਣੀ ਕਲਾ ਦੇ ਜੌਹਰ ਵਿਖਾਏ। ਇਸ ਸਭਾ ਦੀ ਸਮਾਪਤੀ ਸਮੇਂ ਠਾਕੁਰ ਉਦੈ ਸਿੰਘ ਤੇ ਸੰਤ ਜਗਤਾਰ ਸਿੰਘ ਨੇ ਸੁਰੇਸ਼ ਤਲਵਰਕਰ ਤੇ ਨਾਲ ਆਏ ਸਾਥੀਆਂ ਨੂੰ ਸਨਮਾਨਿਤ ਵੀ ਕੀਤਾ।

18 ਨਵੰਬਰ ਨੂੰ ਇਸ ਅਵਤਾਰ ਪੁਰਬ ਦੇ ਸਮਾਗਮਾਂ ਦੀ ਸਮਾਪਤੀ ਹੋਈ। ਇਸ ਸਮੇਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰੀ ਆਦਿ ਗ੍ਰੰਥ ਦੇ 73 ਸਹਿਜ ਪਾਠਾਂ ਦੇ ਭੋਗ ਪਾਏ ਗਏ ਅਤੇ 2 ਆਨੰਦ ਕਾਰਜ ਕੀਤੇ ਗਏ।

21,22 ਨਵੰਬਰ ਨੂੰ ਚੰਡੀਗੜ੍ਹ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ 91ਵਾਂ ਪ੍ਰਕਾਸ਼ ਦਿਹਾੜਾ ਇਕੱਠੇ ਹੀ ਮਨਾਏ ਗਏ। ਨਾਮ-ਸਿਮਰਨ ਅਤੇ ਗੁਰੂ ਜੱਸ ਦਾ ਗਾਇਨ ਕੀਤਾ ਗਿਆ।22 ਨਵੰਬਰ ਨੂੰ ਸਥਾਨਕ ਰਾਗੀ ਜੱਥੇ ਵੱਲੋਂ ਵਾਰੇ ਦੇ ਰੂਪ ਵਿੱਚ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਸਹਿਜ ਪਾਠਾਂ ਦੇ ਭੋਗ ਪਾ ਕੇ ਇਹ ਸਮਾਗਮ ਨਿਰਵਿਘਨ ਸਮਾਪਤ ਹੋਇਆ।

28 ਨਵੰਬਰ ਨੂੰ ਫਗਵਾੜਾ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਇਹ ਦੋਵੇਂ ਗੁਰਪੁਰਬ ਇਕੱਠੇ ਹੀ ਮਨਾਏ ਗਏ। ਬੱਚਿਆਂ ਨੇ ਰਾਗਾਂ ਅਨੁਸਾਰ ਤੰਤੀ ਸਾਜ਼ਾਂ ਨਾਲ ਸ਼ਬਦ ਗਾਇਨ ਕੀਤੇ ਅਤੇ ਹੱਲੇ ਦੇ ਦੀਵਾਨ ਸਜਾਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕਥਨ ਸੀ, "ਹਰ ਬੱਚੇ ਕੋਲੋਂ ਸੰਗੀਤ ਦੀ ਸੁਗੰਧੀ ਆਉਣੀ ਚਾਹੀਦੀ ਹੈ।" ਨਾਮਧਾਰੀ ਬੱਚਿਆਂ ਵਿੱਚ ਸੰਗੀਤ ਸਿੱਖਣ ਦੀ ਰੁਚੀ ਜ਼ੋਰ ਪਕੜ ਰਹੀ ਹੈ।

**ਚੌਪਈ ਦੇ ਪਾਠਾਂ ਦਾ ਆਰੰਭ**

23 ਦਸੰਬਰ ਨੂੰ ਅੰਮ੍ਰਿਤ ਵੇਲੇ ਰਾਮ ਸਰੋਵਰ ਦੇ ਨਜ਼ਦੀਕ ਧੂਪ, ਦੀਪ, ਕੁੰਭ ਸੰਯੁਕਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਤੇ ਚੜ੍ਹਦੀ

ਕਲਾ ਵਾਸਤੇ ਚੌਪਈ ਦੇ ਪਾਠ ਆਰੰਭ ਕੀਤੇ ਗਏ। ਇਸ ਉਦੇਸ਼ ਲਈ ਪੋਥੀਆਂ ਉਚੇਚੇ ਤੌਰ 'ਤੇ ਛਪਵਾਈਆਂ ਗਈਆਂ ਸਨ। ਦੋ-ਦੋ ਘੰਟੇ ਦੀ ਰੌਲ ਸਹਿਤ ਪਾਠੀ ਪਾਠ ਕਰ ਰਹੇ ਸਨ।

ਹਰੀ ਮੰਦਰ ਵਿੱਚ ਬੀਬੀਆਂ ਚੌਪਈ ਦੇ ਪਾਠ ਕਰ ਰਹੀਆਂ ਸਨ। ਇਨ੍ਹਾਂ ਪਾਠਾਂ ਦਾ ਭੋਗ 30 ਦਸੰਬਰ ਨੂੰ ਪਾਇਆ ਗਿਆ। ਕੁਲ ......ਪਾਠ ਕੀਤੇ ਗਏ।

### ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪੁਰਬ

ਸ੍ਰੀ ਫਤਿਹਗੜ੍ਹ ਸਾਹਿਬ ਦੀ ਨਾਮਧਾਰੀ ਧਰਮਸ਼ਾਲਾ ਵਿਖੇ 26,27 ਦਸੰਬਰ ਨੂੰ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੀ ਦੀ ਯਾਦ ਵਿੱਚ ਸ਼ਹੀਦੀ ਪੁਰਬ ਹਰ ਸਾਲ ਵਾਂਗ ਬੜੀ ਸ਼ਰਧਾ ਅਤੇ ਸਤਿਕਾਰ ਸਹਿਤ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਅਤੇ ਨਾਮ-ਸਿਮਰਨ ਕੀਤਾ ਗਿਆ।

ਇਸ ਪ੍ਰਕਾਰ, 2010 ਦਾ ਵਰ੍ਹਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿੱਚ ਅਨੇਕ ਧਾਰਮਿਕ ਸੰਮੇਲਨਾਂ, ਸ਼ਹੀਦਾਂ ਦੀ ਯਾਦ ਅਤੇ ਸਤਿਗੁਰਾਂ ਦੇ ਅਵਤਾਰ ਪੁਰਬਾਂ ਸਹਿਤ ਨਿਰੰਤਰ ਕੀਤੇ ਗਏ ਸੰਮੇਲਨਾਂ ਦੁਆਰਾ ਸੰਪੂਰਨ ਹੋਇਆ।

# ਅਧਿਆਇ - 33

## 2011

**ਸਾਲ 2011 ਦੀਆਂ ਪਸ਼ੂ ਪ੍ਰਦਰਸ਼ਨੀਆਂ ਤੇ ਇਨਾਮੀ ਮੁਕਾਬਲੇ**

ਮੁਕਤਸਰ ਵਿਖੇ 8 ਤੋਂ 12 ਜਨਵਰੀ 2011 ਨੂੰ ਸਰਵ ਭਾਰਤੀ ਪਸ਼ੂ ਮੁਕਾਬਲੇ ਕਰਵਾਏ ਗਏ। ਇਨ੍ਹਾਂ ਪਸ਼ੂ ਮੁਕਾਬਲਿਆਂ ਵਿੱਚ ਨਾਮਧਾਰੀ ਪਸ਼ੂ ਫਾਰਮਾਂ ਦੇ ਵੱਖਰੇ-ਵੱਖਰੇ ਵਰਗਾਂ ਦੇ ਪਸ਼ੂਆਂ ਨੇ ਕਈ ਇਨਾਮ ਪ੍ਰਾਪਤ ਕੀਤੇ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ, ਇਨ੍ਹਾਂ ਮੁਕਾਬਲਿਆਂ ਵਿੱਚ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਦੀਆਂ ਸਾਹੀਵਾਲ ਨਸਲ ਦੀਆਂ ਗਊਆਂ ਨੇ ਪਹਿਲੇ ਸੱਤ ਇਨਾਮ ਪ੍ਰਾਪਤ ਕੀਤੇ। ਹਰਿਆਣਾ ਨਸਲ ਦੇ ਸਾਨ੍ਹਾਂ ਦੇ ਮੁਕਾਬਲੇ ਵਿੱਚ ਤੀਸਰਾ ਇਨਾਮ ਪ੍ਰਾਪਤ ਕੀਤਾ। ਭਾਰਤ ਭਰ ਦੇ ਗਊਆਂ ਤੇ ਸਾਨ੍ਹਾਂ ਵਿੱਚ ਸੰਤ ਨਗਰ ਦੀ ਗਾਂ ਚੈਂਪੀਅਨ 2011 ਰਹੀ ਤੇ ਸ੍ਰੀ ਭੈਣੀ ਸਾਹਿਬ ਦੀ ਗਾਂ ਦੂਸਰੇ ਸਥਾਨ 'ਤੇ ਰਹੀ।

ਇਸ ਪਸ਼ੂ ਪ੍ਰਦਰਸ਼ਨੀ ਦੇ ਮੁੱਖ ਮਹਿਮਾਨ ਸ. ਸੁਖਬੀਰ ਸਿੰਘ ਬਾਦਲ ਤੇ ਸ. ਗੁਲਜ਼ਾਰ ਸਿੰਘ ਰਣੀਕੇ ਮੰਤਰੀ ਪਸ਼ੂ ਪਾਲਣ ਵਿਭਾਗ ਪੰਜਾਬ ਸਨ।

**ਮਲੇਰਕੋਟਲੇ ਦਾ ਸ਼ਹੀਦੀ ਮੇਲਾ**

17,18 ਜਨਵਰੀ 2011 ਨੂੰ ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿੱਚ ਦੋ ਦਿਨਾਂ ਸੰਮੇਲਨ ਕੀਤਾ ਗਿਆ। ਦੋ ਦਿਨ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਦਿੱਤੀਆਂ ਜਾਂਦੀਆਂ ਰਹੀਆਂ। ਇਨ੍ਹਾਂ ਪ੍ਰਮੁੱਖ ਬੁਲਾਰਿਆਂ ਵਿੱਚ ਸਰਵ ਸ੍ਰੀ ਸ. ਚਰਨਜੀਤ ਸਿੰਘ ਅਟਵਾਲ, ਹੀਰਾ ਸਿੰਘ ਗਾਬੜੀਆ, ਸ. ਆਦੇਸ਼ ਪ੍ਰਤਾਪ ਸਿੰਘ ਕੈਰੋਂ, ਸ. ਮਲਕੀਤ ਸਿੰਘ ਦਾਖਾ, ਸੇਵਕ ਹਰਪਾਲ ਸਿੰਘ ਸ਼ਾਮਲ ਸਨ।

ਸ. ਚਰਨਜੀਤ ਸਿੰਘ ਅਟਵਾਲ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਉਪਕਾਰਾਂ ਦਾ ਜ਼ਿਕਰ ਕਰਦਿਆਂ ਕਿਹਾ, "ਉਹਨਾਂ ਨੇ ਸੁਤੰਤਰਤਾ ਸੰਗਰਾਮ ਦੀ

ਲਹਿਰ ਦੀ ਨੀਂਹ ਰੱਖੀ ਅਤੇ ਅੰਗਰੇਜ਼ ਸਰਕਾਰ ਦਾ ਨਾ-ਮਿਲਵਰਤਨ ਕਰਕੇ ਸੁਤੰਤਰਤਾ ਦੇ ਮਾਰਗ ਲਈ ਰਾਹ-ਰੌਸ਼ਨ ਕੀਤਾ।" ਹੀਰਾ ਸਿੰਘ ਗਾਬੜੀਆ ਨੇ ਕਿਹਾ, "ਜੇ ਸਤਿਗੁਰੂ ਰਾਮ ਸਿੰਘ ਜੀ ਅਵਤਾਰ ਨਾ ਧਾਰਦੇ ਤਾਂ ਦੇਸ਼ ਕਦੇ ਵੀ ਆਜ਼ਾਦ ਨਹੀਂ ਸੀ ਹੁੰਦਾ। ਸ਼ਹੀਦਾਂ ਦਾ ਇਹ ਸਮਾਗਮ ਦਿੱਲੀ ਵਿਖੇ ਕਰਨਾ ਚਾਹੀਦਾ ਹੈ ਤਾਂ ਜੋ ਸਭ ਨੂੰ ਗਿਆਤ ਹੋ ਸਕੇ ਕਿ ਨਾਮਧਾਰੀ ਸ਼ਹੀਦਾਂ ਦੀਆਂ ਕੁਰਬਾਨੀਆਂ ਸਾਰੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਕੀਤੀਆਂ ਗਈਆਂ ਸਨ।" ਪੰਜਾਬ ਸਰਕਾਰ ਦੇ ਮੰਤਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ ਨੇ 25 ਲੱਖ ਰੁਪਏ ਸ਼ਹੀਦਾਂ ਦੀ ਯਾਦਗਾਰਾਂ ਬਣਾਉਣ ਲਈ ਦਿੱਤੇ। ਮਲਕੀਤ ਸਿੰਘ ਦਾਖਾ ਨੇ ਕਿਹਾ, "ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਸ਼ਹੀਦਾਂ ਦੇ ਪਾਏ ਹੋਏ ਪੂਰਨਿਆਂ 'ਤੇ ਚੱਲੀਏ।" ਸੰਤ ਹਰਪਾਲ ਸਿੰਘ ਸੇਵਕ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਦੁਆਰਾ ਸਿੰਘਾਂ ਨੇ ਸ਼ਹੀਦੀਆਂ ਦਿੱਤੀਆਂ ਅਤੇ 'ਸੀ' ਨਹੀਂ ਉਚਾਰੀ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਭਾਵਸ਼ਾਲੀ ਵਿਅਕਤੀਤਵ ਨੇ ਬੜੀ ਵੱਡੀ ਲੋਕ ਲਹਿਰ ਜਥੇਬੰਦ ਕੀਤੀ।ਆਪ ਨੇ ਸਾਨੂੰ ਸੱਚੇ-ਸੁੱਚੇ ਬਣਾ ਦਿੱਤਾ।" ਇਸ ਦੋ ਦਿਨਾਂ ਸਮਾਗਮਾਂ ਦੇ ਭੋਗ ਸਮੇਂ 32 ਪਾਠਾਂ ਦੇ ਭੋਗ ਪਾਏ ਗਏ ਅਤੇ ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ "ਗੋਪਾਲ ਰਤਨ" ਲੋਕ-ਅਰਪਣ ਕੀਤੀ ਗਈ।ਸ਼ਹੀਦੀ ਮੇਲੇ ਵਿੱਚ ਮਾਤਾ ਚੰਦ ਕੌਰ ਜੀ ਨੇ ਦਰਸ਼ਨ ਦਿੱਤੇ ਤੇ ਮੇਲੇ ਵਿੱਚ ਸੰਗਤਾਂ ਦੀ ਹਾਜ਼ਰੀ ਭਰਪੂਰ ਸੀ।

**ਰਾਮਪੁਰਾ ਫੂਲ ਦਾ 28ਵਾਂ ਸ਼ਹੀਦੀ ਸਮਾਗਮ**

28 ਤੋਂ 30 ਜਨਵਰੀ ਤੱਕ ਰਾਮਪੁਰਾ ਫੂਲ ਵਿਖੇ ਸ਼ਹੀਦਾਂ ਦਾ 28ਵਾਂ ਸ਼ਹੀਦੀ ਸਮਾਗਮ ਕੀਤਾ ਗਿਆ, ਜਿਸ ਵਿੱਚ ਨਾਮਧਾਰੀ ਮਰਿਆਦਾ ਅਨੁਸਾਰ ਦੀਵਾਨ ਸਜਾਏ ਗਏ ਅਤੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ। ਮਾਤਾ ਚੰਦ ਕੌਰ ਜੀ ਨੇ ਵਿਸ਼ੇਸ਼ ਤੌਰ 'ਤੇ ਦਰਸ਼ਨ ਦਿੱਤੇ। ਵੱਖ-ਵੱਖ ਪੱਖਾਂ 'ਤੇ ਰੌਸ਼ਨੀ ਪਾਈ, ਇੱਥੇ ਜਿਹੜਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੁਆਰਾ ਗੁਰਦੁਆਰਾ ਸਥਾਪਿਤ ਕੀਤਾ ਸੀ, ਉਸ ਸਥਾਨ 'ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਦਾ ਭੋਗ ਪਾਇਆ ਗਿਆ ਅਤੇ ਸੰਤ ਜੋਰਾ ਸਿੰਘ ਦਾ ਸਨਮਾਨ ਕੀਤਾ ਗਿਆ। ਸਮਾਪਤੀ ਵਾਲੇ ਦਿਨ 30 ਜਨਵਰੀ ਨੂੰ 7 ਪਾਠਾਂ ਦੇ ਭੋਗ ਪਾਏ

ਗਏ।

**ਬਸੰਤ ਦਾ ਪੁਰਬ**

ਸਤਿਗੁਰੂ ਰਾਮ ਸਿੰਘ ਜੀ ਦਾ 196ਵਾਂ ਅਵਤਾਰ ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਸੱਜੇ ਅਤੇ ਵੱਖ-ਵੱਖ ਬੁਲਾਰਿਆਂ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਮਹਾਨ ਉਪਕਾਰਾਂ ਬਾਰੇ ਪ੍ਰਕਾਸ਼ ਪਾਇਆ ਗਿਆ। ਇਹ ਰਾਜ ਪੱਧਰੀ ਸਮਾਗਮ ਨਾਮਧਾਰੀ ਦਰਬਾਰ ਤੇ ਪੰਜਾਬ ਸਰਕਾਰ ਵੱਲੋਂ 8,9 ਫਰਵਰੀ ਨੂੰ ਸਾਂਝੇ ਤੌਰ 'ਤੇ ਮਨਾਇਆ ਗਿਆ। ਸ. ਹੀਰਾ ਸਿੰਘ ਗਾਬੜੀਆ ਨੇ ਕਿਹਾ, "ਇਹ ਪਵਿੱਤਰ ਦਿਹਾੜਾ ਸਾਰੇ ਭਾਰਤ ਵਾਸੀਆਂ ਵੱਲੋਂ ਰਲ ਕੇ ਮਨਾਉਣਾ ਚਾਹੀਦਾ ਹੈ।" ਸ੍ਰੀ ਰਜਿੰਦਰ ਭੰਡਾਰੀ ਚੇਅਰਮੈਨ ਸਟੇਟ ਪਲੈਨਿੰਗ ਬੋਰਡ ਨੇ ਕਿਹਾ, "ਦੇਸ਼ ਦੇ ਰਾਜਨੀਤਿਕ, ਸਮਾਜਿਕ ਜੀਵਨ ਵਿੱਚ ਨਾਮਧਾਰੀ ਦਰਬਾਰ ਦਾ ਖ਼ਾਸ ਯੋਗਦਾਨ ਹੈ। ਦੇਸ਼ ਭਗਤੀ, ਇਮਾਨਦਾਰੀ, ਦੇਸ਼ ਦੀ ਏਕਤਾ-ਅਖੰਡਤਾ ਵਾਸਤੇ ਨਾਮਧਾਰੀ ਦਰਬਾਰ ਨੇ ਪ੍ਰੇਮ ਤੇ ਸਾਹਸ ਨਾਲ ਟਾਕਰਾ ਕੀਤਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਣਖ ਨਾਲ ਜੀਵਨ ਜੀਉਣ ਦੀ ਜਾਚ ਦੱਸੀ।" ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹੰਸਪਾਲ ਨੇ ਕਿਹਾ, "ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਅਲੋਪ ਹੋ ਰਹੀ ਸਿੱਖੀ ਨੂੰ ਸੁਰਜੀਤ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਗੁਰਸਿੱਖੀ ਦੇ ਆਕ੍ਰਸ਼ਕ ਸਰੂਪ ਨੂੰ ਸੁਰੱਖਿਅਤ ਹੀ ਨਹੀਂ ਰੱਖ ਰਹੇ, ਸਗੋਂ ਇਸ ਨੂੰ ਬਹੁਤ ਦਿਸ਼ਾਵਾਂ ਵਿੱਚ ਪ੍ਰਫੁੱਲਤ ਕਰਨ ਦਾ ਯਤਨ ਕਰ ਰਹੇ ਹਨ।"

9 ਫਰਵਰੀ ਨੂੰ ਇਸ ਬਸੰਤ ਪੁਰਬ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 47 ਪਾਠਾਂ ਦੇ ਭੋਗ ਪਾਏ ਗਏ ਅਤੇ 6 ਆਨੰਦ ਕਾਰਜ ਕੀਤੇ ਗਏ।

13 ਫਰਵਰੀ ਨੂੰ ਰਮੇਸ਼ ਨਗਰ ਦਿੱਲੀ ਦੀ ਧਰਮਸ਼ਾਲਾ ਵਿੱਚ ਵੀ ਇਹ ਬਸੰਤ ਪੁਰਬ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਗਿਆ। ਹਰਬੰਸ ਸਿੰਘ ਘੁੱਲਾ ਦੇ ਹਜ਼ੂਰੀ ਜੱਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਨੇ ਆਪਣਾ ਪ੍ਰੋਗਰਾਮ ਪੇਸ਼ ਕੀਤਾ। ਇਸ ਅਵਸਰ 'ਤੇ ਜਸਵਿੰਦਰ ਸਿੰਘ ਇਤਿਹਾਸਕਾਰ ਨੇ ਕਿਹਾ, "ਇਹ ਬੜੇ ਮਾਣ

ਵਾਲੀ ਗੱਲ ਹੈ ਕਿ ਪਿਛਲੇ ਹਜ਼ਾਰ ਸਾਲਾਂ ਦੀਆਂ ਹਜ਼ਾਰ ਸਖ਼ਸ਼ੀਅਤਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਗਿਆ ਹੈ।" ਡਾ. ਮਨਜੀਤ ਸਿੰਘ ਨੇ ਕਿਹਾ, "ਮੈਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਨੇ ਬਹੁਤ ਪ੍ਰਭਾਵਿਤ ਕੀਤਾ ਹੈ।" ਸੂਬਾ ਬਲਵਿੰਦਰ ਸਿੰਘ ਝੱਲ ਨੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਸਾਡੇ ਉੱਤੇ ਕਈ ਉਪਕਾਰ ਕੀਤੇ ਹਨ।

ਇਸ ਸਮਾਗਮ ਵਿੱਚ ਮਾਤਾ ਚੰਦ ਕੌਰ ਜੀ ਨੇ ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਕੀਰਤਨ ਤੋਂ ਬਾਅਦ ਕਵੀ ਦਰਬਾਰ ਵੀ ਕੀਤਾ ਗਿਆ। ਇਸ ਅਵਸਰ 'ਤੇ 7 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਵੀ ਪਾਏ ਗਏ।

ਸਤਿਗੁਰੂ ਰਾਮ ਸਿੰਘ ਜੀ ਦਾ 196ਵਾਂ ਅਵਤਾਰ ਪੁਰਬ ਦੇਸ਼ਾਂ-ਵਿਦੇਸ਼ਾਂ ਵਿੱਚ ਟੋਰਾਂਟੋ, ਫਗਵਾੜਾ, ਐਲਨਾਬਾਦ, ਰਾਮਪੁਰਾ ਫੂਲ, ਚੰਡੀਗੜ੍ਹ, ਗੁਜਰਾਤ ਤੇ ਦੇਹਰਾਦੂਨ ਆਦਿ ਸਥਾਨਾਂ 'ਤੇ ਵੀ ਮਨਾਇਆ ਗਿਆ।

**ਗਾਥਾ ਕੂਕਾ ਲਹਿਰ ਦੀ**

ਦਿੱਲੀ ਦੇ ਫਿਰੋਜ਼ਸ਼ਾਹ ਕੋਟਲੇ ਦੇ ਕਿਲ੍ਹੇ ਅੰਦਰ ਗਾਥਾ ਕੂਕਾ ਲਹਿਰ ਦਾ ਪ੍ਰਦਰਸ਼ਨ ਬੜੇ ਪ੍ਰਭਾਵਸ਼ਾਲੀ ਢੰਗ ਨਾਲ 15,000 ਤੋਂ ਵੀ ਵੱਧ ਦਰਸ਼ਕਾਂ ਨੂੰ ਮੰਤਰ-ਮੁਗਧ ਕਰ ਗਿਆ। ਇਹ ਸ਼ੋਅ 11 ਤੋਂ 13 ਮਾਰਚ ਤੱਕ ਪੇਸ਼ ਕੀਤਾ ਗਿਆ। ਇਸ ਲਈ 500 ਫੁੱਟ ਤੋਂ ਵੀ ਵੱਧ ਲੰਬੀ ਸਟੇਜ ਤਿਆਰ ਕੀਤੀ ਗਈ, ਜਿਸ 'ਤੇ ਘੋੜੇ ਦੌੜਦੇ ਵੀ ਦਰਸਾਏ ਗਏ ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਉੱਘੀਆਂ ਘਟਨਾਵਾਂ ਦਾ ਮੰਚ ਉੱਤੇ ਪ੍ਰਦਰਸ਼ਨ ਕੀਤਾ ਗਿਆ। ਵੱਖ-ਵੱਖ ਘਟਨਾਵਾਂ ਨੂੰ ਦਰਸ਼ਕ ਸਾਹ ਰੋਕ ਕੇ ਵੇਖ-ਵੇਖ ਕੇ ਪ੍ਰਭਾਵਿਤ ਹੁੰਦੇ ਰਹੇ ਅਤੇ ਤਾੜੀਆਂ ਮਾਰ ਕੇ ਆਪਣੇ ਪ੍ਰਤੀਕਰਮਾਂ ਦਾ ਪ੍ਰਗਟਾਵਾ ਵੀ ਕਰਦੇ ਰਹੇ। ਨਾਦਰ ਸ਼ਾਹ ਤੇ ਅਹਿਮਦ ਸ਼ਾਹ ਦੇ ਹੱਲਿਆਂ ਸਮੇਂ ਵਾਪਰੀਆਂ ਦਰਦਨਾਕ ਘਟਨਾਵਾਂ ਨੂੰ ਦਰਸ਼ਕਾਂ ਨੇ ਭਰਵਾਂ ਹੁੰਗਾਰਾ ਦੇ ਕੇ ਵੇਖਿਆ। ਕਈ ਸ਼ਹਿਰਾਂ ਤੇ ਦੇਸ਼ਾਂ ਦੇ ਦਰਸ਼ਕਾਂ ਨੇ ਇਸ ਇਤਿਹਾਸਕ ਸ਼ੋਅ ਦਾ ਆਨੰਦ ਮਾਣਿਆ। ਸ਼ੋਅ ਦੇ ਅੰਤ ਵਿੱਚ ਜਦੋਂ ਗਾਥਾ ਕੂਕਾ ਲਹਿਰ ਦੀ ਦੇ ਡਾਇਰੈਕਟਰ ਅਮਰੀਕ ਗਿੱਲ ਸਟੇਜ ਉੱਤੇ ਆਏ ਤਾਂ ਉਸਦਾ ਦਰਸ਼ਕਾਂ ਨੇ ਤਾੜੀਆਂ ਨਾਲ ਸੁਆਗਤ ਕੀਤਾ।

ਜਦੋਂ ਦਾਈ ਰਹਿਮਤੋ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਦੇ ਨੂਰਾਨੀ ਦਰਸ਼ਨ ਬਾਰੇ ਲੋਕਾਂ ਨੂੰ ਦੱਸਦੀ ਹੈ ਤਾਂ ਦਰਸ਼ਕ ਅਲੌਕਿਕ ਰੰਗ ਵਿੱਚ ਰੰਗੇ ਜਾਂਦੇ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਤਾਂ ਪਰਦੇ ਉੱਤੇ ਪੇਸ਼ ਕੀਤੇ ਚਿੱਤਰਾਂ ਨਾਲ ਹੀ ਹੁੰਦਾ ਹੈ। ਮਲੇਰਕੋਟਲੇ ਦੇ ਸ਼ਹੀਦੀ ਸਾਕੇ ਤੋਂ ਪਹਿਲਾਂ ਫਰਵਾਹੀ ਦੇ ਗੁਰਮੁਖ ਸਿੰਘ ਦੀ ਕਰੂੰਜੜੀਏ ਨਾਲ ਹੋਈ ਗੱਲਬਾਤ ਬਹੁਤ ਹੀ ਪ੍ਰਭਾਵਸ਼ਾਲੀ ਸੀ। ਦਰਸ਼ਕਾਂ ਨੂੰ ਹਿਲਾ ਕੇ ਅੰਗਰੇਜ਼ ਹਾਕਮਾਂ ਦਾ ਉਹ ਚਿੱਤਰ ਵੀ ਰੱਖ ਦਿੰਦਾ ਹੈ, ਜੋ ਅੰਮ੍ਰਿਤਸਰ ਬੇਦੋਸ਼ਿਆਂ ਨੂੰ ਫਾਹੇ ਲਾਉਣ ਦਾ ਫ਼ੈਸਲਾ ਸੁਣਾ ਦਿੰਦਾ ਹੈ। ਇਹ ਮਲਟੀ-ਮੀਡੀਆ ਸ਼ੋਅ ਨਾਮਧਾਰੀ ਸਮਾਜ ਦੇ ਸਾਂਸਕ੍ਰਿਤਕ ਪ੍ਰਭਾਵਾਂ ਨੂੰ ਚਿਰ ਸਥਾਈ ਰੂਪ ਵਿੱਚ ਸੁਰੱਖਿਅਤ ਬਹੁਮੁੱਲੇ ਇਤਿਹਾਸ ਵਿਰਸੇ ਦੀ ਸਾਖੀ ਭਰ ਰਿਹਾ ਸੀ।

**ਹੋਲਾ ਮਹੱਲਾ 2011**

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ 57ਵਾਂ ਹੋਲਾ ਸ੍ਰੀ ਭੈਣੀ ਸਾਹਿਬ ਵਿਖੇ ਹੀ 19 ਤੋਂ 22 ਮਾਰਚ ਤੱਕ ਮਨਾਇਆ ਗਿਆ।

ਇਸ ਵਾਰ ਦੇ ਹੋਲੇ ਦੀ ਵਿਸ਼ੇਸ਼ਤਾ ਇਹ ਸੀ ਕਿ ਇਹ ਕਿਸੇ ਇੱਕ ਵਿਅਕਤੀ ਦੇ ਯੋਗਦਾਨ ਨਾਲ ਨਹੀਂ ਸੀ ਮਨਾਇਆ ਜਾ ਰਿਹਾ। ਸਗੋਂ ਮਾਤਾ ਚੰਦ ਕੌਰ ਜੀ ਦੀ ਬੇਨਤੀ ਉੱਤੇ ਸਮੂਹ ਸਾਧ ਸੰਗਤ ਦੇ ਉੱਦਮ ਅਤੇ ਤਿੱਲ-ਫੁੱਲ ਦੀ ਭੇਟਾ ਦੁਆਰਾ ਨੇਪਰੇ ਚੜ੍ਹਿਆ। ਹੋਲੇ ਦੇ ਸਾਰੇ ਦਿਨਾਂ ਵਿੱਚ ਅੰਮ੍ਰਿਤ ਵੇਲੇ ਦਾ ਆਸਾ ਦੀ ਵਾਰ ਦਾ ਕੀਰਤਨ, ਦੁਪਹਿਰ ਵੇਲੇ ਇੱਕ ਘੰਟੇ ਦਾ ਨਾਮ-ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣਾਂ ਨੂੰ ਸਰਵਣ ਕਰਨ ਦੇ ਨਾਲ-ਨਾਲ ਵਿਦਵਾਨਾਂ ਦੇ ਕੀਮਤੀ ਬਚਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਦਰਸ਼ਨਾਂ ਦਾ ਆਨੰਦ ਸਾਧ ਸੰਗਤ ਨੇ ਬੜੇ ਉਤਸ਼ਾਹ ਨਾਲ ਮਾਣਿਆ। ਇਸ ਤ੍ਰਿਬੇਣੀ ਪੁਰਬ ਉੱਤੇ ਪਹਿਲੇ ਦਿਨ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ-ਸਮਾਚਾਰਾਂ ਨੂੰ ਸਮਰਪਿਤ ਸੀ। ਦੂਜੇ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣਾਂ ਨੂੰ ਸਰਵਣ ਕਰਨ ਦਾ ਲਾਹਾ ਸੰਗਤਾਂ ਨੇ ਲਿਆ। ਪ੍ਰਵਚਨ ਸੀ, "ਜਿਹੜੇ ਗੁਰੂ ਦੇ ਹੁਕਮ ਵਿੱਚ ਚਲਦੇ ਹਨ, ਉਹ ਸੁੱਖ ਲੈਂਦੇ ਹਨ। ਕਿਉਂ ਜੁ ਉਹਨਾਂ ਦਾ ਆਪਣਾ ਤਾਂ ਕੁੱਛ ਹੁੰਦਾ ਨਹੀਂ, ਜੋ ਹੁਕਮ ਹੋਇਆ ਕੀਤਾ ਤੇ ਜੇ ਆਪਣਾ ਹੋਵੇ ਤੇ ਫੇਰ ਆਖੀਦਾ

ਹੈ, ਇਹ ਗੱਲ ਇੰਜ ਨਹੀਂ, ਇਸ ਤਰ੍ਹਾਂ ਕਰਨੀ ਚਾਹੀਦੀ ਹੈ। ਪਰ ਸਤਿਗੁਰੂ ਦਾ ਬਚਨ ਅਟੱਲ ਬਚਨ ਹੁੰਦਾ ਹੈ। ਜਿਸ ਨੂੰ ਅਰਾਧ ਕੇ ਆਤਮਿਕ ਸੁੱਖ ਮਿਲਦਾ ਹੈ। ਝੂਠ ਵਿੱਚ ਚੁਸਤੀ-ਫੁਰਤੀ ਤਾਂ ਬਹੁਤ ਹੈ, ਪਰ ਸੱਚ ਦੇ ਬਰਾਬਰ ਦਮ ਨਹੀਂ ਹੈ। ਸਤਿਗੁਰੂ ਸਾਡੇ 'ਤੇ ਬਖਸ਼ਿਸ਼ ਕਰੇ, ਸਾਨੂੰ ਈਮਾਨ ਬਖਸ਼ੇ, ਸਾਨੂੰ ਸਿਦਕ ਬਖਸ਼ੇ।

21 ਮਾਰਚ ਦੇ ਕਵੀ ਦਰਬਾਰ ਦਾ ਸੰਚਾਲਨ ਸ੍ਰੀ ਸਾਧੂ ਸਿੰਘ ਕਿਸਾਨ ਵੱਲੋਂ ਕੀਤਾ ਗਿਆ। 22 ਮਾਰਚ ਨੂੰ ਹੋਲੇ ਦੇ ਸਮਾਪਤੀ ਵਾਲੇ ਦਿਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ 95 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 9 ਪਾਠਾਂ ਦੇ ਭੋਗ ਪਾਏ ਗਏ। 13 ਆਨੰਦ ਕਾਰਜ ਨਾਮਧਾਰੀ ਮਰਿਆਦਾ ਅਨੁਸਾਰ ਕੀਤੇ ਗਏ। ਇਸ ਤਰ੍ਹਾਂ ਇਹ ਹੋਲੇ ਦਾ ਇਹ ਵਾਰਸ਼ਿਕ ਪੁਰਬ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਦੁਆਰਾ ਨਿਰਵਿਘਨ ਸੰਪੂਰਨ ਹੋਇਆ।

ਹੋਲੇ ਦੇ ਇਸ ਸੰਮੇਲਨ ਸਮੇਂ ਵਰਤਮਾਨ ਹਿੰਦੁਸਤਾਨ ਦਾ ਸੁਚਿੱਤਰ ਸੰਸਕਰਣ ਅਤੇ ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ "ਵੱਡ ਪ੍ਰਤਾਪੀ ਸਤਿਗੁਰੂ" ਦਾ ਦੂਜਾ ਸੰਸਕਰਣ ਵੀ ਲੋਕ ਅਰਪਣ ਕੀਤਾ ਗਿਆ।

**ਮਾ. ਨਿਹਾਲ ਸਿੰਘ ਦੀ ਯਾਦ ਵਿੱਚ ਪੁਰਸਕਾਰ**

ਪੰਥ ਰਤਨ ਮਾ. ਨਿਹਾਲ ਸਿੰਘ ਦੀ ਯਾਦ ਵਿੱਚ ਰਮੇਸ਼ ਨਗਰ, ਨਵੀਂ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਵਿੱਚ 3 ਅਪ੍ਰੈਲ ਨੂੰ ਸਜੇ ਦੀਵਾਨ ਵਿੱਚ ਵਿਸ਼ੇਸ਼ ਸਮਾਗਮ ਕੀਤਾ ਗਿਆ ਜਿਸ ਵਿੱਚ ਸੰਤ ਜਸਬੀਰ ਸਿੰਘ ਦਾ ਸਨਮਾਨ ਕੀਤਾ ਗਿਆ।

**ਵਿਸਾਖੀ ਦਾ ਪੁਰਬ**

13 ਅਪ੍ਰੈਲ ਨੂੰ ਵਿਸਾਖੀ ਦਾ ਸ਼ੁੱਭ ਪੁਰਬ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਇਸ ਦਿਨ 10 ਆਨੰਦ ਕਾਰਜ ਕੀਤੇ ਗਏ ਅਤੇ ਆਦਿ ਗ੍ਰੰਥ ਸਾਹਿਬ ਦੇ 36 ਪਾਠਾਂ ਦੇ ਭੋਗ ਪਾਏ ਗਏ।

24 ਅਪ੍ਰੈਲ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਅਵਤਾਰ ਸਿੰਘ ਘੁੰਮਣ ਨਮਿਤ ਪਾਠ ਦਾ ਭੋਗ ਪਾਇਆ ਗਿਆ।

15 ਮਈ ਨੂੰ ਅੰਮ੍ਰਿਤਸਰ ਵਿਖੇ ਸ਼ਹੀਦੀ ਮੇਲੇ ਦੀ ਯਾਦ ਵਿੱਚ ਸ਼ਹੀਦੀ ਸਮਾਰਕ ਤੇ ਦੀਵਾਨ ਸਜਾਏ ਗਏ।

ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਸੇਵਕਾਂ ਵਿੱਚੋਂ ਹਨ। ਉਨ੍ਹਾਂ ਦੀ ਪਤਨੀ ਸ੍ਰੀਮਤੀ ਸੁਰਿੰਦਰ ਕੌਰ ਬਾਦਲ ਦਾ ਦੇਹਾਂਤ 24 ਮਈ, 2011 ਨੂੰ ਹੋ ਗਿਆ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸ੍ਰੀ ਮਾਤਾ ਚੰਦ ਕੌਰ ਜੀ ਨੇ ਸੰਤ ਜਗਤਾਰ ਸਿੰਘ ਅਤੇ ਪ੍ਰਮੁੱਖ ਸਿੱਖ ਸੇਵਕਾਂ ਨਾਲ ਪਿੰਡ ਬਾਦਲ ਪਹੁੰਚ ਕੇ ਆਪਣੀ ਸੰਵੇਦਨਾ ਪ੍ਰਗਟ ਕੀਤੀ।

ਸਿਆੜ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 1 ਜੂਨ, 1863 ਨੂੰ ਪਹਿਲੀ ਵਾਰ ਮਾਈਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਉਨ੍ਹਾਂ ਦਾ ਉਧਾਰ ਕੀਤਾ ਸੀ। ਇਤਿਹਾਸਕ ਕਾਰਜ ਦੀ ਯਾਦ ਵਿੱਚ ਸਿਆੜ ਪਿੰਡ ਵਿੱਚ ਮਨਾਏ ਗਏ ਮੇਲੇ ਵਿੱਚ ਮਾਤਾ ਚੰਦ ਕੌਰ ਜੀ ਨੇ ਦਰਸ਼ਨ ਦੇ ਕੇ ਇਸ ਇਤਿਹਾਸਕ ਯਾਦ ਪ੍ਰਤੀ ਆਪਣਾ ਸਤਿਕਾਰ ਭੇਟ ਕੀਤਾ। ਇਸ ਅਵਸਰ ਉੱਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਇੱਕ ਸਾਧਾਰਨ ਪਾਠ ਦਾ ਭੋਗ ਵੀ ਪਾਇਆ ਗਿਆ।

3 ਜੂਨ, 1863 ਨੂੰ ਖੋਟੇ ਪਿੰਡ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਸਮੂਹਿਕ ਰੂਪ ਵਿੱਚ 6 ਅੰਤਰ ਜਾਤੀ ਵਿਆਹਾਂ ਦੁਆਰਾ ਆਨੰਦ ਵਿਆਹ ਦੀ ਮਰਯਾਦਾ ਨੂੰ ਆਰੰਭ ਕੀਤਾ ਸੀ। ਉਸੇ ਇਤਿਹਾਸਕ ਅਵਸਰ ਦੀ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਇਹ ਮੇਲਾ ਮਨਾਇਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦੀਵਾਨ ਵਿੱਚ 6 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਪਾਠਾਂ ਦੇ ਭੋਗ ਪਾਏ ਗਏ।

5 ਜੂਨ ਨੂੰ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਪੁਰਬ ਮਨਾਇਆ ਗਿਆ। 26 ਜੂਨ ਨੂੰ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿੱਚ 3 ਆਨੰਦ ਕਾਰਜ ਕੀਤੇ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ।

**2011 ਦੇ ਹੋਲੇ ਦੀ ਸੁਚਿੱਤਰ ਐਲਬਮ**

ਕਾਕਾ ਜੈ ਸਿੰਘ ਦੇ ਉੱਦਮ ਸਦਕਾ 2011 ਦੇ ਹੋਲੇ ਦੀ ਸੁਚਿੱਤਰਤ ਐਲਬਮ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਂਟ ਕੀਤੀ ਗਈ ਇਸ ਫੋਟੋ ਸੰਗ੍ਰਹਿ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਤੇ ਹੋਲੇ ਮਹੱਲੇ ਦੇ ਪੁਰਬ ਦੀਆਂ 90 ਤਸਵੀਰਾਂ ਸੰਕਲਿਤ ਹਨ। ਇਹ ਐਲਬਮ ਸੁੰਦਰ ਢੰਗ ਨਾਲ ਛਾਪ ਕੇ ਪ੍ਰਕਾਸ਼ਿਤ

ਕੀਤੀ ਗਈ ਹੈ।

**ਕਾਮਰੇਡ ਸਵਰਨ ਸਿੰਘ ਵਿਰਕ ਦਾ ਕੂਕਾ ਲਹਿਰ ਦੀ ਇਤਿਹਾਸਕ ਮਹੱਤਤਾ ਬਾਰੇ ਭਾਸ਼ਣ**

17 ਜੁਲਾਈ 2011 ਨੂੰ ਹਿਸਾਰ ਦੇ ਸਰਵੋਦਿਆ ਭਵਨ ਵਿੱਚ ਸ੍ਰੀ ਸੁਵਰਨ ਸਿੰਘ ਵਿਰਕ ਨੇ ਕੂਕਾ ਅੰਦੋਲਨ ਦੀ ਇਤਿਹਾਸਕ ਮਹੱਤਤਾ ਬਾਰੇ ਜੋ ਭਾਸ਼ਣ ਦਿੱਤਾ, ਉਸਦਾ ਸਾਰੰਸ਼ ਇੱਥੇ ਦਿੱਤਾ ਜਾਂਦਾ ਹੈ। ਵਿਰਕ ਜੀ ਨੇ ਆਪਣੇ ਭਾਸ਼ਣ ਨੂੰ 1849 ਤੋਂ ਪਹਿਲਾਂ ਦੀਆਂ ਇਤਿਹਾਸਕ ਸਥਿਤੀਆਂ ਨੂੰ ਵਰਨਣ ਕਰਨ ਨਾਲ ਸ਼ੁਰੂ ਕੀਤਾ। ਵਿਰਕ ਜੀ ਨੇ ਸਤਿਗੁਰੂ ਰਾਮ ਸਿਘ ਜੀ ਦੇ ਮੁੱਢਲੇ ਜੀਵਨ ਨੂੰ ਕਿਸਾਨੀ, ਦਸਤਕ ਅਤੇ ਸੈਨਿਕ ਸੇਵਾ ਦੇ ਕਿੱਤੇ ਨਾਲ ਜੋੜ ਕੇ ਵਿਚਾਰਿਆ। ਇਸ ਵਿੱਚ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਲਾਹੌਰ ਦਰਬਾਰ ਦੀ ਸੇਵਾ ਵਿੱਚ ਬਿਤਾਏ 9 ਸਾਲ, ਗੁਰੂ ਬਾਲਕ ਸਿੰਘ ਜੀ ਦੇ ਹਜ਼ਰੋ ਵਿਖੇ ਕੀਤੇ ਦਰਸ਼ਨ ਬਾਰੇ ਦੱਸਿਆ। ਇਹ ਸਾਰਾ ਸਮਾਂ ਲਾਹੌਰ ਦਰਬਾਰ ਦੇ ਪ੍ਰਬਾਸਨ ਵਿੱਚ ਭ੍ਰਿਸ਼ਟਾਚਾਰ ਵਿੱਚ ਹੋਏ ਵਾਧੇ ਦਾ ਸਮਾਂ ਸੀ। ਇਸ ਤੋਂ ਪਿੱਛੋਂ ਸਤਿਗੁਰੂ ਰਾਮ ਸਿੰਘ ਜੀ ਨੇ ਸੈਨਿਕ ਸੇਵਾ ਨੂੰ ਤਿਆਗ ਕੇ ਸ੍ਰੀ ਭੈਣੀ ਸਾਹਿਬ ਵਿਖੇ ਆਪਣੇ ਕਾਰ-ਵਿਹਾਰ ਅਤੇ ਫਿਰੋਜ਼ਪੁਰ ਵਿਖੇ ਇਮਾਰਤਾਂ ਦੀ ਉਸਾਰੀ ਕਰਨ ਬਾਰੇ ਦੱਸਿਆ। ਆਪਣੀ ਮਾਮੀ ਦੇ ਧਨ ਪਦਾਰਥ ਨਾਲ ਸ੍ਰੀ ਭੈਣੀ ਸਾਹਿਬ ਵਿਖੇ ਵਣਜ-ਵਿਓਪਾਰ ਦਾ ਕਾਰਜ ਕੀਤਾ। ਇਸੇ ਸਮੇਂ 12 ਅਪ੍ਰੈਲ, 1857 ਨੂੰ ਸੰਤ ਖਾਲਸੇ ਨੂੰ ਸਥਾਪਿਤ ਕੀਤਾ। ਨਸ਼ਾ ਮੁਕਤੀ ਨਾਲ ਸਵੱਛ ਸਮਾਜ-ਉਸਾਰੀ ਆਰੰਭੀ। ਸੂਬਾ ਪ੍ਰਣਾਲੀ ਸ਼ੁਰੂ ਕਰਕੇ ਸਵਦੇਸ਼ੀ ਅਤੇ ਅਸਹਿਯੋਗ ਦੇ ਪ੍ਰਚਾਰ ਦੁਆਰਾ ਭਾਰਤ ਦੀਆਂ ਦੇਸੀ ਤੇ ਗੁਆਂਢੀ ਰਿਆਸਤਾਂ ਨਾਲ ਸੰਬੰਧ ਕਾਇਮ ਕਰ ਕੇ, ਬਸਤੀਵਾਦੀ ਸਰਕਾਰ ਵਿਰੁੱਧ ਸਮਾਨਾਂਤਰ ਸਰਕਾਰ ਦਾ ਗਠਨ ਕੀਤਾ।ਆਨੰਦ ਮਰਿਆਦਾ ਤੇ ਸਮਾਜ ਸੁਧਾਰ ਦੇ ਕੰਮਾਂ ਅਤੇ ਸਿੱਖੀ ਪ੍ਰਚਾਰ ਸਰਗਰਮੀਆਂ ਵਿੱਚੋਂ ਸਰਕਾਰ ਨੂੰ ਬਗ਼ਾਵਤ ਦੀ ਬੂ ਆਉਣੀ ਸ਼ੁਰੂ ਹੋ ਗਈ। 1863-66 ਵਿੱਚ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕੀਤੇ ਗਏ।1867 ਦਾ ਹੋਲਾ-ਮਹੱਲਾ ਆਨੰਦਪੁਰ ਵਿਖੇ ਤੇ ਦੀਵਾਲੀ ਅੰਮ੍ਰਿਤਸਰ ਵਿਖੇ ਹਜ਼ਾਰਾਂ ਦੀਆਂ ਸੰਗਤਾਂ ਦੇ ਇਕੱਠ ਨੇ ਸਰਕਾਰ ਦੀ ਨੀਂਦ ਹਰਾਮ ਕਰ ਦਿੱਤੀ। ਅੰਗਰੇਜ਼ੀ ਸਰਕਾਰ ਨੇ ਗਊ-

ਬੱਧ ਦੀ ਆਗਿਆ ਦੇ ਕੇ ਹਿਦੂ, ਸਿੱਖਾਂ ਅਤੇ ਮੁਸਲਮਾਨਾਂ ਵਿੱਚ ਧਾਰਮਿਕ ਵਖਰੇਵੇਂ ਪੈਦਾ ਕੀਤੇ ਅਤੇ ਕੂਕੇ ਸਿੰਘਾਂ ਨੇ ਹਥਿਆਰਬੰਦ ਹੋ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਰਕਾਰ ਨੇ ਸਾਰਾ ਨਾਮਧਾਰੀ ਪੰਥ ਗ਼ੈਰ-ਕਾਨੂੰਨੀ ਐਲਾਨ ਦਿੱਤਾ। ਸ. ਵਿਰਕ ਨੇ ਹੁਕਮਨਾਮਿਆਂ ਵਿੱਚ ਦਰਜ ਸਤਿਗੁਰੂ ਜੀ ਦੀਆਂ ਉਦਾਰ, ਮਾਨਵਵਾਦੀ ਸਿੱਖਿਆਵਾਂ ਨੂੰ ਅੱਜ ਦੇ ਸਮੇਂ ਵਿੱਚ ਪ੍ਰਸੰਗਕ ਦੱਸਦਿਆਂ, ਕੂਕਾ ਅੰਦੋਲਨ ਦੇ ਜਮਹੂਰੀ, ਧਰਮ ਨਿਰਪੱਖ ਅਤੇ ਸਮਤਾਵਾਦੀ ਖਾਸੇ ਮੁਤਾਬਿਕ ਕੰਮ ਕਰਨ ਨੂੰ ਵੇਲੇ ਦੀ ਲੋੜ ਦੱਸਿਆ। ਉਹਨਾਂ ਦੱਸਿਆ ਕਿ ਅੱਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿੱਚ ਜੀਵਨ ਦੇ ਵੱਖ-ਵੱਖ ਖੇਤਰਾਂ ਵਿੱਚ ਆਪਣੀਆਂ ਸਰਗਰਮੀਆਂ ਸਦਕਾ ਨਾਮਧਾਰੀ ਸਿੱਖ ਆਪਣੀ ਪਛਾਣ ਬਣਾਉਣ ਲਈ ਯਤਨਸ਼ੀਲ ਹਨ।

**ਰਾਏਕੋਟ ਵਿਖੇ ਸ਼ਹੀਦਾਂ ਦੀ ਯਾਦ ਵਿੱਚ ਮੇਲਾ**

5 ਅਗਸਤ, 1871 ਨੂੰ ਰਾਏਕੋਟ ਦੇ ਅਮਰ ਸ਼ਹੀਦਾਂ ਸਰਵ ਸ੍ਰੀ ਸੰਤ ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁੱਖ ਸਿੰਘ (ਪਿੱਥੋ ਵਾਸੀ) ਜਿਨ੍ਹਾਂ ਨੇ ਰਾਏਕੋਟ ਦੇ ਬੁੱਚੜਾਂ ਨੂੰ ਸੋਧਿਆ ਸੀ। ਇਸ ਸਥਾਨ 'ਤੇ ਡਿਪਟੀ ਕਮਿਸ਼ਨਰ ਕਾਵਨ ਦੇ ਹੁਕਮ ਨਾਲ ਫ਼ਾਂਸੀ ਲਾਏ ਗਏ ਸਨ। ਉਨ੍ਹਾਂ ਦੀ ਯਾਦ ਵਿੱਚ ਹਰ ਸਾਲ ਮੇਲਾ ਲਗਾਇਆ ਜਾਂਦਾ ਹੈ। ਇਹ ਮੇਲਾ ਹਰ ਸਾਲ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਜਾਂਦਾ ਰਿਹਾ ਹੈ। ਪਰ ਇਸ ਵਾਰ ਇਹ ਮੇਲਾ ਸ਼ਹੀਦਾਂ ਦੀ ਯਾਦ ਵਿੱਚ ਬਣਾਏ ਗਏ ਸਥਾਨ 'ਤੇ 7 ਅਗਸਤ ਨੂੰ ਲਗਾਇਆ ਗਿਆ। ਜਿੱਥੇ ਸ਼ਹੀਦਾਂ ਦੇ ਪਰਿਵਾਰਾਂ ਦੇ ਬਹੁਤ ਸਾਰੇ ਸੱਜਣ ਇਸ ਮੇਲੇ 'ਤੇ ਪਹੁੰਚੇ। ਮਾਤਾ ਚੰਦ ਕੌਰ ਜੀ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਇੱਥੇ ਪੁੱਜੇ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਜਥੇਦਾਰਾਂ ਨੇ ਦੀਵਾਨ ਸਜਾਏ। ਸ੍ਰੀ ਹੀਰਾ ਸਿੰਘ ਗਾਬੜੀਆ ਨੇ ਕਿਹਾ, "ਇਹ ਸ਼ਹੀਦ ਕਿਸੇ ਨਿੱਜੀ ਲਾਭ ਲਈ ਸ਼ਹੀਦ ਨਹੀਂ ਸਨ ਹੋਏ, ਸਗੋਂ ਇਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਜਗਾਈ ਗਈ ਕੌਮੀ ਅਣਖ ਲਈ ਸ਼ਹੀਦੀਆਂ ਪਾਈਆਂ ਸਨ। ਪਰ ਅਫ਼ਸੋਸ ਹੈ ਕਿ ਅਸੀਂ ਹੁਣ ਤੱਕ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਵੀ ਸੰਸਦ ਭਵਨ ਵਿੱਚ ਨਹੀਂ ਲਗਵਾ ਸਕੇ।" ਸੂਬਾ ਸੁਰਿੰਦਰ ਕੌਰ ਖਰਲ ਨੇ ਇੱਥੇ ਪਹੁੰਚੇ ਸ਼ਹੀਦਾਂ ਦੇ ਪਰਿਵਾਰਾਂ ਦਾ

ਧੰਨਵਾਦ ਕੀਤਾ। ਇਸ ਅਵਸਰ 'ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 11 ਪਾਠਾਂ ਦੇ ਭੋਗ ਪਾਏ ਗਏ।

**5 ਭਾਦਰੋਂ ਦਾ ਮੇਲਾ**

ਇਹ ਮੇਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਯਾਦ ਵਿੱਚ ਹਰ ਸਾਲ ਮਨਾਇਆ ਜਾਂਦਾ ਹੈ ਅਤੇ ਵਿਸ਼ੇਸ ਤੌਰ 'ਤੇ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਨ੍ਹਾਂ ਉਪਕਾਰਾਂ ਨੂੰ ਯਾਦ ਕੀਤਾ ਜਾਂਦਾ ਹੈ, ਜੋ ਆਪਣੇ ਕੌਮੀ ਏਕਤਾ, ਨਾਮਧਾਰੀ ਪੰਥ ਦੇ ਵਾਧੇ ਅਤੇ ਦੇਸ਼ ਕੌਮ ਦੀ ਭਲਾਈ ਲਈ ਕੀਤੇ। 21,22 ਅਗਸਤ ਦੀ ਰਾਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਪੰਥ ਦੀ ਗੁਰਗੱਦੀ ਸੌਂਪ ਕੇ ਜੋਤੀ-ਜੋਤ ਸਮਾ ਗਏ ਸਨ। ਇਸ ਸਮਾਗਮ ਦੀ ਯਾਦ 21,22 ਅਗਸਤ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮਨਾਈ ਗਈ। ਆਸਾ ਦੀ ਵਾਰ ਪਿੱਛੋਂ ਜਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾਏ। ਦੁਪਹਿਰ ਦੇ ਦੀਵਾਨ ਵਿੱਚ ਇੱਕ ਘੰਟਾ ਨਾਮ ਸਿਮਰਨ ਸਾਧ ਸੰਗਤ ਵੱਲੋਂ ਕੀਤਾ ਗਿਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਭਾਸ਼ਣ ਸਰਵਣ ਕੀਤਾ ਗਿਆ। ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 14 ਪਾਠਾਂ ਦੇ ਭੋਗ ਪਾਏ ਗਏ।

**ਨਵੀਂ ਦਿੱਲੀ ਦੇ ਮੈਟਰੋ ਲਾਈਨ ਉੱਤੇ ਸਤਿਗੁਰੂ ਰਾਮ ਸਿੰਘ ਸਟੇਸ਼ਨ ਦਾ ਉਦਘਾਟਨ ਸਮਾਰੋਹ**

26 ਅਗਸਤ, 2011 ਨੂੰ ਨਾਮਧਾਰੀ ਪ੍ਰਤੀਨਿਧਾਂ ਨੇ ਮੈਟਰੋ ਦੇ ਉੱਚ ਅਧਿਕਾਰੀਆਂ ਨੂੰ ਮਿਲਣ ਪਿੱਛੋਂ ਇਹ ਮੰਗ ਪ੍ਰਵਾਨ ਕਰ ਲਈ ਗਈ। ਸਤਿਗੁਰੂ ਰਾਮ ਸਿੰਘ ਸਟੇਸ਼ਨ ਦੇ ਉਦਘਾਟਨ ਸਮੇਂ ਦਿੱਲੀ ਦੀ ਮੁੱਖ ਮੰਤਰੀ ਸ਼੍ਰੀਮਤੀ ਸ਼ੀਲਾ ਦੀਕਸ਼ਿਤ ਤੇ ਹੋਰ ਬਹੁਤ ਸਾਰੀ ਨਾਮਧਾਰੀ ਸੰਗਤ ਹਾਜ਼ਰ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ-ਕੋਟਿ ਧੰਨਵਾਦ ਕੀਤਾ ਗਿਆ, ਜਿਨ੍ਹਾਂ ਦੀ ਰਹਿਨੁਮਾਈ ਵਿੱਚ ਇਹ ਮੰਗ ਪ੍ਰਵਾਨ ਹੋਈ ਅਤੇ ਸਿਰੇ ਚੜ੍ਹੀ।

**ਸੰਤ ਕਰਮ ਸਿੰਘ ਦੀ ਯਾਦ 'ਚ ਹਿੰਮਤਪੁਰੇ ਦਾ ਸਾਲਾਨਾ ਮੇਲਾ**

ਹਰ ਸਾਲ ਵਾਂਗ ਇਸ ਵਾਰ ਵੀ ਹਿੰਮਤਪੁਰੇ ਵਿਖੇ 28 ਅਗਸਤ ਤੋਂ 30 ਅਗਸਤ ਤੱਕ ਇਹ ਮੇਲਾ ਮਨਾਇਆ ਗਿਆ। ਤਿੰਨੇ ਦਿਨ ਧਾਰਮਿਕ ਦੀਵਾਨ

ਸਜੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸੁਣਦਿਆਂ ਇੱਕ ਘੰਟਾ ਨਾਮ ਸਿਮਰਨ ਕੀਤਾ ਗਿਆ। ਮਾਤਾ ਚੰਦ ਕੌਰ ਜੀ ਇਸ ਸੰਮੇਲਨ ਤੇ ਉਚੇਚੇ ਤੌਰ 'ਤੇ ਪੁੱਜੇ। ਮੇਲੇ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 19 ਪਾਠਾਂ ਦੇ ਭੋਗ ਪਾਏ ਗਏ।

**ਅੰਮ੍ਰਿਤਸਰ ਦੇ ਸ਼ਹੀਦਾਂ ਦਾ ਮੇਲਾ**

15 ਸਤੰਬਰ ਨੂੰ ਅੰਮ੍ਰਿਤਸਰ ਦੇ ਸ਼ਹੀਦੀ ਸਮਾਰਕ ਦੇ ਸਥਾਨ ਉੱਤੇ 15 ਸਤੰਬਰ, 1871 ਨੂੰ ਫ਼ਾਹੇ ਲਾਏ ਗਏ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਇਹ ਸਾਲਾਨਾ ਉਤਸਵ ਬੜੇ ਉਤਸ਼ਾਹ ਨਾਲ ਮਨਾਇਆ ਗਿਆ। ਨਾਮਧਾਰੀ ਸਾਧ ਸੰਗਤ ਦੂਰੋਂ ਨੇੜਿਓਂ ਵੱਡੀ ਗਿਣਤੀ ਵਿੱਚ ਪਹੁੰਚੀ। ਵੱਖ-ਵੱਖ ਸਿਆਸੀ ਪਾਰਟੀਆਂ ਦੇ ਉੱਘੇ ਨੇਤਾ ਵੀ ਇਸ ਸਮਾਗਮ ਵਿੱਚ ਪੁੱਜੇ ਹੋਏ ਸਨ। ਸ਼੍ਰੀਮਤੀ ਨਵਜੋਤ ਕੌਰ ਸਿੱਧੂ ਨੇ ਭਰੋਸਾ ਦੁਆਇਆ ਕਿ ਇਸ ਸਮਾਰਕ ਦੇ ਲੰਗਰ ਹਾਲ ਲਈ ਵੀ ਉਹ ਪੰਜਾਬ ਸਰਕਾਰ ਨੂੰ ਪਹੁੰਚ ਕਰੇਗੀ। ਇਸ ਅਵਸਰ ਉੱਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 34 ਪਾਠਾਂ ਦੇ ਭੋਗ ਪਾਏ ਗਏ। ਮੇਲੇ ਦਾ ਖ਼ਰਚਾ ਸ਼ਹੀਦਾਂ ਦੇ ਪੰਨਵ ਪਰਿਵਾਰ ਵੱਲੋਂ ਕੀਤਾ ਗਿਆ।

**2011 ਦਾ ਜੱਪ ਪ੍ਰਯੋਗ**

2011 ਦਾ ਵਾਰਸ਼ਿਕ ਜੱਪ-ਪ੍ਰਯੋਗ 17 ਸਤੰਬਰ ਨੂੰ 3 ਵਜੇ ਸਵੇਰੇ ਸਤਿਗੁਰੂ ਜੀ ਦੇ ਚਰਨਾਂ ਉੱਤੇ ਅਰਦਾਸ ਕਰਕੇ ਆਰੰਭ ਹੋਇਆ। ਉਸ ਦਿਨ ਸ਼ੁਰੂ ਵਿੱਚ 155 ਵਿਅਕਤੀ ਸ਼ਾਮਲ ਹੋਏ। ਦੁਪਹਿਰ ਵੇਲੇ ਇਹ ਗਿਣਤੀ 85 ਹੋ ਜਾਂਦੀ। ਇੱਕ ਮਹੀਨੇ ਦਾ ਜੱਪ ਪ੍ਰਯੋਗ 13 ਅਕਤੂਬਰ ਤੱਕ ਨਿਰੰਤਰ ਜਾਰੀ ਰਿਹਾ। ਜਿਸ ਵਿੱਚ ਅੰਮ੍ਰਿਤ ਵੇਲੇ ਆਸਾ ਦੀ ਵਾਰ, ਦੁਪਹਿਰ ਵੇਲੇ ਦਾ ਕੀਰਤਨ ਤੇ ਨਾਮ ਸਿਮਰਨ ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਵਿੱਚ ਨਿਰੰਤਰ ਚਲਦੇ ਰਹੇ।

**ਵਿਦਿਅਕ ਜਥੇ ਦੇ ਸੰਮੇਲਨ**

ਜੱਪ-ਪ੍ਰਯੋਗ ਦੇ ਦੌਰਾਨ ਹੀ ਵਾਰਸ਼ਿਕ ਵਿਦਿਅਕ ਸੰਮੇਲਨ ਵੀ ਹੋਏ। 1 ਤੋਂ 3 ਅਕਤੂਬਰ ਤੱਕ ਲੜਕਿਆਂ ਦਾ ਅਤੇ 4 ਤੋਂ 6 ਅਕਤੂਬਰ ਤੱਕ ਲੜਕੀਆਂ ਦੇ ਵਿਦਿਅਕ ਸੰਮੇਲਨ ਕੀਤੇ ਗਏ। ਇਨ੍ਹਾਂ ਵਿਦਿਅਕ ਸੰਮੇਲਨਾਂ ਵਿੱਚ ਵੱਖ-ਵੱਖ ਮਦਾਂ ਵਿੱਚ ਮੁਕਾਬਲੇ ਕਰਵਾਏ ਗਏ ਅਤੇ ਇਨਾਮ ਜੇਤੂਆਂ ਨੂੰ ਠਾਕੁਰ ਉਦੇ ਸਿੰਘ

ਅਤੇ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਪੁਰਸਕਾਰ ਪ੍ਰਦਾਨ ਕੀਤੇ। ਵਿਦਿਅਕ ਜੱਥੇ ਦੇ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਝੱਲ ਅਤੇ ਬੀਬੀ ਸੁਖਜੀਤ ਕੌਰ ਦਾ ਇਨ੍ਹਾਂ ਸੰਮੇਲਨਾਂ ਨੂੰ ਆਯੋਜਿਤ ਕਰਨ ਅਤੇ ਸਫ਼ਲ ਬਣਾਉਣ ਵਿੱਚ ਬਹੁਤ ਵੱਡਾ ਹੱਥ ਸੀ।

13 ਅਕਤੂਬਰ ਨੂੰ ਜੱਪ-ਪ੍ਰਯੋਗ ਸੰਪੂਰਨ ਹੋਇਆ ਅਤੇ ਤਿੰਨ ਦਿਨਾਂ ਦੇ ਮੇਲੇ ਦਾ ਆਰੰਭ ਹੋਇਆ। ਮੇਲੇ ਦੇ ਪਹਿਲੇ ਦਿਨ 14 ਅਕਤੂਬਰ ਨੂੰ ਸਾਰੇ ਧਾਰਮਿਕ ਕਾਰਜ ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਵਿੱਚ ਪੂਰਨ ਮਰਿਆਦਾ ਸਹਿਤ ਨਿਭਾਏ ਗਏ। ਮੇਲੇ ਦੇ ਦੂਜੇ ਦਿਨ 15 ਅਕਤੂਬਰ ਨੂੰ ਦੁਪਹਿਰ ਦੇ ਦੀਵਾਨ ਸਮੇਂ ਕੁੱਝ ਵਿਸ਼ੇਸ਼ ਸਖ਼ਸ਼ੀਅਤਾਂ ਸ੍ਰੀ ਅਮਰੀਕ ਗਿੱਲ ਤੇ ਡਾ. ਰਵੇਲ ਸਿੰਘ ਨੂੰ ਜਿਨ੍ਹਾਂ ਨੇ "ਗਾਥਾ ਕੂਕਾ ਲਹਿਰ ਦੀ" ਦੇ ਸਫ਼ਲ ਪ੍ਰਦਰਸ਼ਨ ਨੂੰ ਪੇਸ਼ ਕਰਨ ਵਿੱਚ ਸੁਹਿਰਦ ਲਗਨ ਅਤੇ ਕਰੜੇ ਪਰਿਸ਼ਰਮ ਦੁਆਰਾ ਹਜ਼ਾਰਾਂ ਦਰਸ਼ਕਾਂ ਦੇ ਸਨਮੁੱਖ ਸਫਲਤਾ ਸਹਿਤ ਪੇਸ਼ ਕਰਨ ਦਾ ਸ਼ਲਾਘਾਯੋਗ ਕਾਰਜ ਕੀਤਾ, ਦਾ ਨਾਮਧਾਰੀ ਦਰਬਾਰ ਵੱਲੋਂ ਸਿਰੋਪਾਓ ਪ੍ਰਦਾਨ ਕਰਕੇ ਸਨਮਾਨ ਕੀਤਾ ਗਿਆ। ਇਸ ਸਮੇਂ ਗਾਥਾ ਕੂਕਾ ਲਹਿਰ ਦੇ ਡਾਇਰੈਕਟਰ ਅਮਰੀਕ ਗਿੱਲ ਨੇ ਕਿਹਾ, "ਇਸ ਮਹਾਨ ਧਰਤੀ ਉੱਤੇ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਆਨੰਦ ਮਾਨਣ ਦਾ ਸੁਹਾਵਣਾ ਮੌਕਾ ਮਿਲਿਆ ਹੈ। ਸਤਿਗੁਰੂ ਰਾਮ ਸਿੰਘ ਜੀ ਬਾਰੇ ਕੁੱਝ ਲਿਖਣਾ ਤੇ ਇਤਨੇ ਵੱਡੇ ਕਾਰਜ ਨੂੰ ਸਿਰੇ ਚਾੜ੍ਹਨਾ ਕੋਈ ਸੌਖੀ ਗੱਲ ਨਹੀਂ ਸੀ, ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਇਹ ਸਾਰਾ ਕਾਰਜ ਸਫਲ ਹੋਇਆ ਹੈ। ਗਾਥਾ ਕੂਕਾ ਲਹਿਰ ਦੇ ਨਾਟਕੀ ਪ੍ਰਦਰਸ਼ਨ ਦੀ ਡੀ. ਵੀ. ਡੀ. ਵੀ ਤਿਆਰ ਹੋ ਚੁੱਕੀ ਹੈ।"

ਪੰਜਾਬੀ ਸਾਹਿਤ ਅਕੈਡਮੀ ਨਵੀਂ ਦਿੱਲੀ ਦੇ ਸਕੱਤਰ ਡਾ. ਰਵੇਲ ਸਿੰਘ ਨੇ ਕਿਹਾ, "ਮੈਨੂੰ ਜੋ ਮਾਣ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਚੋਂ ਮਿਲਿਆ ਹੈ, ਉਹ ਮੈਂ ਕਦੇ ਵੀ ਸੋਚਿਆ ਨਹੀਂ ਸੀ। ਅਸੀਂ ਜੋ ਗਾਥਾ ਪੇਸ਼ ਕੀਤੀ ਹੈ, ਉਸ ਵਿੱਚ ਹਕੀਕਤ ਨੂੰ ਪੇਸ਼ ਕੀਤਾ ਹੈ। ਭਾਰਤ ਦੀ ਜਨਤਾ ਨੂੰ ਦੱਸਿਆ ਜਾਣਾ ਚਾਹੀਦਾ ਹੈ ਕਿ ਦੇਸ਼ ਦੀ ਅਜ਼ਾਦੀ ਨੂੰ ਪ੍ਰਾਪਤ ਕਰਨ ਵਿੱਚ ਨਾਮਧਾਰੀਆਂ ਦਾ ਕਿੰਨਾ ਵੱਡਾ ਯੋਗਦਾਨ ਹੈ।"

ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ, "ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਅਥਾਹ ਪ੍ਰੇਮ ਮਿਲਿਆ ਹੈ। ਬਾਲਾਸਰ ਦੀ ਜ਼ਮੀਨ ਨੂੰ ਅਬਾਦ ਕਰਨ ਬਾਰੇ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ, "ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਅਤੇ ਲਗਨ ਨਾਲ ਕਰਵਾਈ ਗਈ ਸੇਵਾ ਰਾਹੀਂ ਅੱਜ ਉਸ ਬੇਅਬਾਦ ਭੂਮੀ ਵਿੱਚ ਦੁਨੀਆਂ ਦੇ ਸਭ ਤੋਂ ਵਧੀਆ ਫਲ ਲੱਗਦੇ ਹਨ।" ਇਸ ਸਮੇਂ ਠਾਕੁਰ ਉਦੈ ਸਿੰਘ, ਸੰਤ ਜਗਤਾਰ ਸਿੰਘ ਅਤੇ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਵੱਲੋਂ ਸ. ਪ੍ਰਕਾਸ਼ ਸਿੰਘ ਬਾਦਲ, ਹੀਰਾ ਸਿੰਘ ਗਾਬੜੀਆ, ਪ੍ਰੋ. ਰਾਜਿੰਦਰ ਸਿੰਘ ਭੰਡਾਰੀ ਨੂੰ ਸਿਰੋਪਾਓ ਪ੍ਰਦਾਨ ਕਰਕੇ ਸਨਮਾਨਿਤ ਕੀਤਾ ਗਿਆ। ਇਸੇ ਦਿਨ ਕਾਕਾ ਜੈ ਸਿੰਘ ਵੱਲੋਂ "ਪਰਮ ਪਰਤਾਪੀ ਪ੍ਰਤੀਮਾਵਲੀ" ਜਿਸ ਵਿੱਚ 450 ਤਸਵੀਰਾਂ ਸੰਕਲਿਤ ਹਨ, ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ "ਪ੍ਰਕਾਸ਼ ਪੁੰਜ" (ਦੂਜਾ ਭਾਗ) ਅਤੇ ਸ੍ਰੀ ਤਾਰਾ ਸਿੰਘ ਅਨਜਾਣ ਦੀ ਪੁਸਤਕ, "ਚਾਰੇ ਕੁੰਡਾ ਭਾਲੀਆ" ਵੀ ਸਤਿਗੁਰੂ ਜੀ ਨੂੰ ਲੋਕ ਅਰਪਣ ਕਰਨ ਲਈ ਭੇਂਟ ਕੀਤੀਆਂ ਗਈਆਂ। 15 ਅਕਤੂਬਰ ਦੀ ਰਾਤ ਨੂੰ ਕਵੀ ਦਰਬਾਰ ਵੀ ਹੋਇਆ, ਜਿਸ ਵਿੱਚ ਕਵੀਆਂ ਨੇ ਆਪਣੀਆਂ ਕਵਿਤਾਵਾਂ ਸੁਣਾ ਕੇ ਸਰੋਤਿਆਂ ਵੱਲੋਂ ਭਰਪੂਰ ਹੁੰਗਾਰਾ ਪ੍ਰਾਪਤ ਕੀਤਾ।

17 ਅਕਤੂਬਰ ਨੂੰ ਮੇਲੇ ਦੇ ਸਮਾਪਤੀ ਵਾਲੇ ਦਿਨ ਜਿੱਥੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਜੁੜੀ ਸਾਧ ਸੰਗਤ ਨੂੰ ਆਪਣੀਆਂ ਖੁਸ਼ੀਆਂ ਬਖਸ਼ੀਆਂ, ਉੱਥੇ 16 ਆਨੰਦ ਕਾਰਜ, ਗੁਰ ਮਰਿਆਦਾ ਅਨੁਸਾਰ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 383 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 16 ਪਾਠਾਂ ਦੇ ਭੋਗ ਵੀ ਪਾਏ ਗਏ।

26 ਅਕਤੂਬਰ ਨੂੰ ਦੀਵਾਲੀ ਦਾ ਪੁਰਬ ਵੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਰਾਗੀਆਂ ਨੇ ਕੀਤਾ। ਦੁਪਹਿਰ ਵੇਲੇ ਇੱਕ ਘੰਟਾ ਨਾਮ ਸਿਮਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਸਰਵਣ ਕੀਤੇ ਗਏ। ਰਾਤ ਨੂੰ ਸਤਿਗੁਰੂ ਜੀ ਦੀ ਪਾਲਕੀ ਦੁਆਲੇ ਦੀਪਮਾਲਾ ਕੀਤੀ ਗਈ। ਅਗਲੇ ਦਿਨ ਅੰਮ੍ਰਿਤ ਵੇਲੇ ਦੇ ਦ੍ਹੀਵਾਨ ਦੀ ਸਮਾਪਤੀ ਪਿੱਛੋਂ ਅਨੰਦ ਕਾਰਜ ਕੀਤੇ ਗਏ ਅਤੇ ਪਾਠਾਂ ਦੇ ਭੋਗ ਪਾਏ ਗਏ।

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ 92ਵਾਂ ਪ੍ਰਕਾਸ਼ ਉਤਸਵ**

ਸਤਿਗੁਰੂ ਜਗਜੀਤ ਸਿੰਘ ਜੀ ਦਾ 92ਵਾਂ ਪ੍ਰਕਾਸ਼ ਉਤਸਵ 6,7 ਨਵੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਜੱਥੇ ਵੱਲੋਂ ਕੀਤਾ ਗਿਆ। ਸਤਿਗੁਰੂ ਜੀ ਦੀ ਪਾਲਕੀ ਨੂੰ ਫੁੱਲਾਂ ਨਾਲ ਸਜਾਇਆ ਗਿਆ ਸੀ। ਜਥੇਦਾਰਾਂ ਨੇ ਹੱਲੇ ਦੇ ਦੀਵਾਨ ਸਜਾਏ। ਦੁਪਹਿਰ ਦੇ ਦੀਵਾਨ ਸਮੇਂ ਨਾਮ ਸਿਮਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਨੂੰ ਸੰਗਤਾਂ ਨੇ ਸਰਵਣ ਕੀਤਾ। ਰਾਗੀ ਸਿੰਘਾਂ ਨੇ ਕੀਰਤਨ ਕੀਤਾ। ਬਹੁਤ ਸਾਰੇ ਪ੍ਰਤਿਸ਼ਠ ਸੱਜਣ ਇਸ ਸ਼ੁੱਭ ਦਿਹਾੜੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ਼੍ਰੀ ਭੈਣੀ ਸਾਹਿਬ ਪਹੁੰਚੇ ਸਨ। ਹਰ ਇੱਕ ਨੇ ਆਪਣੇ ਦਿਲੀ ਜਜ਼ਬਿਆਂ ਸਹਿਤ ਸਤਿਗੁਰੂ ਜੀ ਦੇ ਉਪਕਾਰਾਂ ਦਾ ਬਿਆਨ ਕੀਤਾ। ਡਾ. ਤੀਰਥ ਸਿੰਘ ਢਿੱਲੋਂ ਨੇ ਕਿਹਾ, "ਅੱਜ ਦਾ ਦਿਹਾੜਾ ਖਾਸ ਮਹਾਨਤਾ ਵਾਲਾ ਹੈ। ਜਦੋਂ ਮੈਂ ਸਤਿਗੁਰੂ ਜੀ ਦੀ ਨਿਵਾਜੀ ਹੋਈ ਸਾਧ-ਸੰਗਤ ਦੇ ਦਰਸ਼ਨ ਕਰਦਾ ਹਾਂ ਤਾਂ ਇੰਝ ਮਹਿਸੂਸ ਕਰਦਾ ਹਾਂ, ਜਿਵੇਂ ਮਾਨ-ਸਰੋਵਰ 'ਤੇ ਹੰਸ ਆ ਬੈਠੇ ਹਨ।" ਸ. ਅਮਰਜੀਤ ਸਿੰਘ ਭਾਟੀਆ ਨੇ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿੱਖੀ ਦੀ ਫੁੱਲਵਾੜੀ ਨੂੰ ਸਾਂਭ ਕੇ ਰੱਖਿਆ ਹੋਇਆ ਹੈ। ਸੰਤ ਅਜੀਤ ਸਿੰਘ ਲਾਇਲ ਨੇ ਕਿਹਾ ਕਿ ਸਤਿਗੁਰੂ ਜੀ ਨੇ ਸਭ ਨੂੰ ਆਪਣੇ ਪਿਆਰ ਨਾਲ ਖਿੱਚਿਆ ਹੈ। ਹੀਰਾ ਸਿੰਘ ਗਾਬੜੀਆ ਨੇ ਕਿਹਾ ਕਿ ਮੈਂ ਇੱਥੇ ਕੋਈ ਮੰਤਰੀ ਬਣ ਕੇ ਨਹੀਂ ਆਇਆ, ਸਗੋਂ ਇੱਕ ਨਿਮਾਣਾ ਬਣ ਕੇ ਆਇਆ ਹਾਂ। ਸਤਿਗੁਰੂ ਜੀ ਕੋਲੋ ਸਾਨੂੰ ਸਿੱਖੀ ਸਿਦਕ ਮੰਗਣਾ ਚਾਹੀਦਾ ਹੈ ਤੇ ਚੰਗੇ ਸਮਾਜ ਦੀ ਸਿਰਜਣਾ ਕਰਨੀ ਚਾਹੀਦੀ ਹੈ।" ਸੰਤ ਹਰਪਾਲ ਸਿੰਘ ਸੇਵਕ ਨੇ ਕਿਹਾ, "ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰਤਿਗੁਰੂ ਜਗਜੀਤ ਸਿੰਘ ਨੂੰ ਪੂਰਨ ਗੁਰਸਿੱਖ ਬਣਾਇਆ ਅਤੇ ਸਤਿਗੁਰੂ ਜੀ ਨੇ ਕਿਰਪਾ ਕਰਕੇ ਬੇਅੰਤ ਸਿੱਖਾਂ ਦੀ ਸਿਰਜਣਾ ਕੀਤੀ। ਸਤਿਗੁਰੂ ਜੀ ਦੀ ਦੂਰ ਦ੍ਰਿਸ਼ਟੀ ਉੱਥੋਂ ਸ਼ੁਰੂ ਹੁੰਦੀ ਹੈ, ਜਿੱਥੇ ਸੰਸਾਰ ਦੀ ਖ਼ਤਮ ਹੁੰਦੀ ਹੈ।"

ਸ਼ਾਮ ਨੂੰ 6 ਤੋਂ 9.30 ਵਜੇ ਤੱਕ ਸੰਗੀਤ ਸਭਾ ਹੋਈ ਜਿਸ ਵਿੱਚ ਉੱਚ ਕੋਟੀ ਦੇ ਕਲਾਕਾਰਾਂ ਸ੍ਰੀ ਯੋਗੇਸ਼ ਸ਼ਮਸੀ, ਪੰਡਤ ਭਵਾਨੀ ਸ਼ੰਕਰ, ਸ੍ਰੀ ਸ਼ੇਲਵਾ ਗਣੇਸ, ਸ੍ਰੀ ਗਿਰੀਧਰ ਉਡੂਪਾ, ਸ੍ਰੀ ਰਵਿੰਦਰਾ ਚਾਰੀ ਨੇ ਆਪਣੇ-ਆਪਣੇ ਸੰਗੀਤ

ਕਲਾ ਦੇ ਜੌਹਰ ਵਿਖਾਏ। ਉਪਰੰਤ ਸ੍ਰੀ ਭੈਣੀ ਸਾਹਿਬ ਦੇ ਕਲਾਕਾਰਾਂ ਨੇ ਸ੍ਰੀ ਸਤਿਗੁਰੂ ਜੀ ਦੀਆਂ ਸਿਖਾਈਆਂ ਤੇ ਸਾਂਭੀਆਂ ਹੋਈਆਂ ਵਿਸ਼ੇਸ਼ ਗਾਇਨ ਰੀਤਾਂ ਦਾ ਗਾਇਨ ਕੀਤਾ। ਰਾਤ ਨੂੰ ਸ੍ਰੀ ਭੈਣੀ ਸਾਹਿਬ ਕੀਤੀ ਦੀਪਮਾਲਾ ਨਾਲ ਜਗਮਗਾ ਰਿਹਾ ਸੀ।

7 ਨਵੰਬਰ ਨੂੰ ਅੰਮ੍ਰਿਤ ਵੇਲੇ ਦੇ ਦੀਵਾਨ ਪਿੱਛੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 5 ਆਨੰਦ ਕਾਰਜ ਕੀਤੇ ਗਏ ਅਤੇ 104 ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪੁਰਬ ਟੋਰਾਂਟੋ ਅਤੇ ਫਗਵਾੜੇ ਦੀ ਸਾਧ ਸੰਗਤ ਨੇ ਸ਼ਰਧਾਪੂਰਵਕ ਢੰਗ ਨਾਲ ਮਨਾਇਆ ਅਤੇ ਸਤਿਗੁਰੂ ਜੀ ਦੀ ਦੀਰਘ-ਆਯੂ ਲਈ ਅਰਦਾਸਾਂ ਕੀਤੀਆਂ। 7 ਨਵੰਬਰ ਨੂੰ ਸਤਿਗੁਰੂ ਜੀ ਦੇ ਅਵਤਾਰ ਪੁਰਬ ਨੂੰ ਮੁੱਖ ਰੱਖ ਕੇ ਫਗਵਾੜੇ ਦੀ ਸਾਧ ਸੰਗਤ ਵੱਲੋਂ ਸੰਗੀਤਮਈ ਸ਼ਾਮ ਦਾ ਵੀ ਆਯੋਜਨ ਕੀਤਾ ਗਿਆ।

10 ਨਵੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਦੇ ਹਜ਼ੂਰੀ ਦੀਵਾਨ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ ਬੜੇ ਸ਼ਰਧਾਪੂਰਵਕ ਢੰਗ ਨਾਲ ਮਨਾਇਆ ਗਿਆ।

**ਭਾਸ਼ਾ ਵਿਭਾਗ ਪੰਜਾਬ ਵੱਲੋਂ ਜਗਦੀਸ਼ ਸਿੰਘ ਵਰਿਆਮ ਦਾ ਸਨਮਾਨ**

ਜਗਦੀਸ਼ ਸਿੰਘ ਵਰਿਆਮ ਨੂੰ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਵਜੋਂ ਜਾਣਿਆ ਜਾਂਦਾ ਹੈ। ਪਿਛਲੇ 37 ਸਾਲਾਂ ਤੋਂ ਸੰਤ ਜਗਦੀਸ਼ ਸਿੰਘ ਨੇ "ਵਰਿਆਮ" ਮਾਸਿਕ ਪੱਤਰ ਨੂੰ ਨਿਰੰਤਰ ਜਾਰੀ ਰੱਖਿਆ। "ਵਰਿਆਮ" ਜਿੱਥੇ ਇੱਕ ਉੱਚੀ ਕੋਟੀ ਦਾ ਸਾਹਿਤਕ ਮਾਸਿਕ ਪੱਤਰ ਹੈ, ਉੱਥੇ ਉਹ ਨਾਮਧਾਰੀ ਮੱਤ ਦੇ ਪ੍ਰਮੁੱਖ ਪ੍ਰਵਕਤਾ ਵਜੋਂ ਵੀ ਜਾਣਿਆ ਜਾਂਦਾ ਹੈ। ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵੱਲੋਂ ਇਸ ਵਰਸ਼ ਜਗਦੀਸ਼ ਸਿੰਘ ਵਰਿਆਮ ਨੂੰ ਸਾਹਿਤਕ ਪੱਤਰਕਾਰੀ ਦੇ ਵਰਗ ਵਿੱਚ ਵਾਰਸ਼ਿਕ ਪੁਰਸਕਾਰ ਦੇਣ ਦਾ ਨਿਰਣਾ ਕੀਤਾ ਗਿਆ। ਜਿਸਦਾ ਵਰਿਆਮ ਦੇ ਪਾਠਕਾਂ ਵੱਲੋਂ ਨਿੱਘਾ ਸਵਾਗਤ ਕੀਤਾ ਗਿਆ। ਇਸ ਸਨਮਾਨ ਵਿੱਚ ਢਾਈ ਲੱਖ ਰੁਪਏ ਦੀ ਰਾਸ਼ੀ, ਸ਼ਾਲ ਤੇ ਪੁਰਸਕਾਰ ਨਾਲ ਸੰਬੰਧਿਤ ਚਿੰਨ੍ਹ ਪ੍ਰਦਾਨ ਕੀਤੇ ਜਾਂਦੇ ਹਨ।

27 ਨਵੰਬਰ ਨੂੰ ਲੁਧਿਆਣੇ ਵਿੱਚ ਫਾਹੇ ਲਾਏ ਗਏ ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਨਾਈਵਾਲਾ ਮਹਾਨ ਸ਼ਹੀਦਾਂ ਦੀ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੰਮੇਲਨ ਹੋਇਆ। ਜਿਸ ਵਿੱਚ ਵੱਡੀ ਗਿਣਤੀ ਵਿੱਚ ਸਾਧ ਸੰਗਤ ਨੇ ਜੁੜ ਕੇ ਇਨ੍ਹਾਂ ਸ਼ਹੀਦਾਂ ਦੀ ਯਾਦ ਨੂੰ ਮਨਾਇਆ। ਉਸ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਪਾਠਾਂ ਦੇ ਭੋਗ ਪਾਏ ਗਏ।

"ਬਰਸਨ ਅੱਗਾਂ ਤੇ ਚੱਲਣ ਭਾਵੇਂ ਆਰੇ
ਨਾ ਮੁੜਦੇ ਪਿੱਛਾਂ ਨੇ ਆਦਰਸ਼ਾਂ ਦੇ ਪਿਆਰੇ
ਉਹ ਸਾਗਰ ਪਰਬਤ ਤੇ ਥਲ ਚੀਰ ਧਰਦੇ
ਇਰਾਦੇ ਜਿਨ੍ਹਾਂ ਨੇ ਸ਼ਹੀਦੀ ਦੇ ਧਾਰੇ"

(ਗਿਆਨੀ ਹੀਰਾ ਸਿੰਘ ਦਰਦ)

**ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਦੀਆਂ ਗਊਆਂ ਨੂੰ ਇਨਾਮ**

ਇਸ ਸਾਲ ਵੀ ਪੰਜਾਬ ਸਰਕਾਰ ਵੱਲੋਂ ਫਤਿਹਗੜ੍ਹ ਸਾਹਿਬ ਅਤੇ ਮੁਕਤਸਰ ਵਿਖੇ ਪਸ਼ੂ ਪ੍ਰਦਰਸ਼ਨੀਆਂ ਕਰਕੇ ਵਧੀਆ ਪਸ਼ੂਆਂ ਨੂੰ ਇਨਾਮ ਦਿੱਤੇ ਗਏ। ਇਨ੍ਹਾਂ ਦੋਵਾਂ ਥਾਵਾਂ ਦੀਆਂ ਪਸ਼ੂ ਪ੍ਰਦਰਸ਼ਨੀਆਂ ਵਿੱਚ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਦੀਆਂ ਗਾਵਾਂ ਤੇ ਸਾਨ੍ਹਾਂ ਨੇ ਸਰਵਉੱਚ ਇਨਾਮ ਪ੍ਰਾਪਤ ਕੀਤੇ।

ਫਤਿਹਗੜ੍ਹ ਸਾਹਿਬ ਦੀ ਪ੍ਰਦਰਸ਼ਨੀ ਵਿੱਚ ਦੁੱਧ ਚੁਆਈ ਵਿੱਚ ਸ੍ਰੀ ਭੈਣੀ ਸਾਹਿਬ ਦੀਆਂ ਗਊਆਂ ਨੇ ਪੰਜਾਂ ਦੇ ਪੰਜ ਇਨਾਮ ਆਪਣੀ ਝੋਲੀ ਪੁਆਏ। ਗੋਪਾਲ ਰਤਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਗਊਸ਼ਾਲਾ ਦੀਆਂ ਸਾਹੀਵਾਲ ਨਸਲ ਦੀਆਂ ਗਊਆਂ ਮੁਕਤਸਰ ਦੀ ਪਸ਼ੂ ਪ੍ਰਦਰਸ਼ਨੀ ਵਿੱਚ ਵੀ ਸਰਵੋਤਮ ਮੰਨੀਆਂ ਗਈਆਂ।

**ਅਖੰਡ ਪਾਠਾਂ ਦੀ ਲੜੀ ਦਾ ਆਰੰਭ**

16 ਦਸੰਬਰ, 2011 ਨੂੰ ਪੂਜ ਮਾਤਾ ਚੰਦ ਕੌਰ ਜੀ ਤੇ ਸੰਤ ਜਗਤਾਰ ਸਿੰਘ ਦੀ ਨਿਗਰਾਨੀ ਹੇਠ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਲਈ ਆਖੰਡ ਪਾਠਾਂ ਦੀ ਲੜੀ ਦਾ ਆਰੰਭ ਕੀਤਾ ਗਿਆ। 2.40 ਵਜੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਅਰਦਾਸ ਕਰਕੇ ਇਹ ਪਾਠ ਆਰੰਭ ਕੀਤੇ ਗਏ। ਸ੍ਰੀ ਆਦਿ

ਗ੍ਰੰਥ ਸਾਹਿਬ ਦੀਆਂ 21 ਬੀੜਾਂ ਦਾ ਪ੍ਰਕਾਸ਼ ਕੀਤਾ ਗਿਆ। ਕੁੰਭ, ਦੀਪ, ਧੂਪ ਅਨੁਸਾਰ ਪਾਠੀਆਂ ਨੇ ਪੂਰਨ ਸੋਧ ਅਨੁਸਾਰ ਇਨ੍ਹਾਂ ਪਾਠਾਂ ਦੀ ਲੜੀ ਦਾ ਆਰੰਭ ਕੀਤਾ। ਸਖ਼ਤ ਸਰਦੀ ਦੇ ਪ੍ਰਕੋਪ ਤੋਂ ਸੁਰੱਖਿਅਤ ਰਹਿਣ ਲਈ ਹੀਟਰਾਂ ਦਾ ਪ੍ਰਬੰਧ ਕੀਤਾ ਗਿਆ। ਇਨ੍ਹਾਂ ਪਾਠਾਂ ਦੀ ਸਮਾਪਤੀ 1 ਜਨਵਰੀ 2012 ਨੂੰ ਨਿਰਵਿਘਨ ਸੰਪੂਰਨ ਹੋਈ।

**ਸਤਿਗੁਰੂ ਜਗਜੀਤ ਸਿੰਘ ਲਾਇਬ੍ਰੇਰੀ ਦਾ ਉਦਘਾਟਨ**

ਹਵਨ ਮੰਡਪ ਦੇ ਪਿਛਲੇ ਪਾਸੇ ਜਿੱਥੇ ਬੇਅੰਤ ਜੀ ਲਈ ਸਿੱਖਿਆ ਦਾ ਪ੍ਰਬੰਧ ਕੀਤਾ ਗਿਆ ਸੀ ਅਤੇ ਜਿੱਥੇ ਆਪ ਆਪਣੇ ਸਹਿਪਾਠੀਆਂ ਨਾਲ ਪੜ੍ਹਦੇ ਰਹੇ, ਉਸ ਥਾਂ 'ਤੇ ਸਤਿਗੁਰੂ ਜਗਜੀਤ ਸਿੰਘ ਲਾਇਬ੍ਰੇਰੀ ਨੂੰ ਸਥਾਪਿਤ ਕੀਤਾ ਗਿਆ ਹੈ ਅਤੇ ਇਸ ਲਾਇਬ੍ਰੇਰੀ ਦੀ ਸ਼ਾਨਦਾਰ ਇਮਾਰਤ ਬਣਾਈ ਗਈ ਹੈ। ਇਸ ਲਾਇਬ੍ਰੇਰੀ ਵਿੱਚ ਪੁਸਤਕਾਂ ਅਤੇ ਪੜ੍ਹਨ ਲਈ ਸੁੰਦਰ ਸਮਾਨ ਦਾ ਪ੍ਰਬੰਧ ਵੀ ਕੀਤਾ ਗਿਆ ਹੈ। ਇਹ ਇੱਕ ਪ੍ਰਕਾਰ ਹਵਾਲਾ ਲਾਇਬਰੇਰੀ ਹੀ ਬਣੇਗੀ। ਇਸ ਲਾਇਬਰੇਰੀ ਵਿੱਚ ਲੇਖਕਾਂ ਦੀਆਂ ਸੁੰਦਰ ਤਸਵੀਰਾਂ ਵੀ ਲਗਾਈਆਂ ਗਈਆਂ ਹਨ।

**ਸਤਿਗੁਰੂ ਜੀ ਨੂੰ ਟੈਗੋਰ ਅਕੈਡਮੀ ਰਤਨ ਦਾ ਸਨਮਾਨ**

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਸਾਲ ਭਾਰਤੀ ਸੰਗੀਤ ਅਕੈਡਮੀ ਵੱਲੋਂ "ਟੈਗੋਰ ਅਕੈਡਮੀ ਰਤਨ" ਸਨਮਾਨ ਦੇਣ ਦਾ ਨਿਰਣਾ ਲਿਆ ਗਿਆ। ਪ੍ਰਬੰਧਕਾਂ ਨੇ ਇਹ ਨਿਰਣਾ ਸ੍ਰੀ ਸਤਿਗੁਰੂ ਜੀ ਦੀ ਸੰਗੀਤ ਦੇ ਖੇਤਰ ਵਿੱਚ ਘਾਲਣਾ ਨੂੰ ਧਿਆਨ ਵਿੱਚ ਰੱਖ ਕੇ ਦਿੱਤਾ ਹੈ। ਸ੍ਰੀ ਸਤਿਗੁਰੂ ਜੀ ਨੇ ਕਈ ਧੁਨਾਂ, ਤਾਲਾਂ ਦੀ ਸਿਰਜਣਾ ਕੀਤੀ ਹੈ, ਜਿਹਨਾਂ ਵਿੱਚ ਪੌਣੀਆਂ, ਸਵਾਈਆ, ਡੇਢੀਆਂ ਮਾਤਰਾਵਾਂ ਸ਼ਾਮਲ ਸਨ, ਜਿਸ ਕਾਰਨ ਅੰਤਰਰਾਸ਼ਟਰੀ ਪ੍ਰਸਿੱਧੀ ਦੇ ਸੰਗੀਤ ਉਸਤਾਦ ਆਪ ਜੀ ਦਾ ਲੋਹਾ ਮੰਨਦੇ ਹਨ। ਸੰਗੀਤ ਕਲਾ ਨੂੰ ਕਿੱਤੇ ਵਜੋਂ ਅਪਨਾਉਣ ਵਾਲੇ ਕਲਾਕਾਰ ਇਹ ਵੇਖ ਕੇ ਹੈਰਾਨ ਹੁੰਦੇ ਹਨ ਕਿ ਸ੍ਰੀ ਸਤਿਗੁਰੂ ਜੀ ਅਧਿਆਤਮਿਕ, ਸਮਾਜਿਕ, ਸੱਭਿਆਚਾਰਕ ਆਦਿ ਖੇਤਰਾਂ ਵਿੱਚ ਰਹਿਨੁਮਾਈ

---

*ਸਤਿਜੁਗ ਅੰਕ 29 ਦਸੰਬਰ 2011

ਕਰਨ ਦੇ ਨਾਲ-ਨਾਲ ਸੰਗੀਤ ਵਿੱਚ ਕਿਸ ਤਰ੍ਹਾਂ ਪਰਪੱਕ ਹਨ।

ਸ੍ਰੀ ਸਤਿਗੁਰੂ ਜੀ ਨੂੰ ਇਹ ਸਨਮਾਨ ਦੇਣ ਤੋਂ ਪਹਿਲਾਂ ਅਕੈਡਮੀ ਦੇ ਪ੍ਰਬੰਧਕਾਂ ਨੇ ਆਪ ਜੀ ਨੂੰ ਅਰਜ਼ ਕਰਕੇ ਇਹ ਸਨਮਾਨ ਸਵੀਕਾਰ ਕਰਨ ਲਈ ਪ੍ਵਾਨਗੀ ਲਈ ਹੈ। ਸਿਹਤ ਪੂਰੀ ਤਰ੍ਹਾਂ ਠੀਕ ਨਾ ਹੋਣ ਕਰਕੇ ਸੱਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਨਹੀਂ ਜਾਂਦੇ, ਸੋ ਭਾਰਤੀ ਸੰਗੀਤ ਅਕੈਡਮੀ ਦੇ ਅਹੁਦੇਦਾਰ ਖੁਦ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਨੂੰ ਇਹ ਸਨਮਾਨ ਭੇਂਟ ਕਰਨ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੇ।

# ਅਧਿਆਇ - 34

## 2012

ਸਾਲ 2012 ਦਾ ਆਰੰਭ 1872 ਦੇ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਦੀ ਯਾਦ ਵਿੱਚ 17,18 ਜਨਵਰੀ ਦਾ ਸ਼ਹੀਦੀ ਸਮਾਗਮ ਮਲੇਰਕੋਟਲੇ ਦੇ ਸ਼ਹੀਦੀ ਸਥਾਨ 'ਤੇ ਹੀ ਮਨਾਇਆ।

28,29,30 ਜਨਵਰੀ ਨੂੰ ਰਾਮਪੁਰਾ ਫੂਲ ਵਿਖੇ ਸ਼ਹੀਦ ਵਰਿਆਮ ਸਿੰਘ ਦੀ ਯਾਦ ਵਿੱਚ 29ਵਾਂ ਵਾਰਸ਼ਿਕ ਸਮਾਗਮ ਕੀਤਾ ਗਿਆ ਜੋ ਤਿੰਨ ਦਿਨ ਤੱਕ ਚਲਦਾ ਰਿਹਾ। ਇਸ ਵਿੱਚ ਬੱਚਿਆਂ ਦੇ ਭਾਸ਼ਣ ਗੁਰਬਾਣੀ ਸੁਣਾਉਣ, ਤੇ ਕਵਿਤਾਵਾਂ ਦੇ ਮੁਕਾਬਲੇ ਕਰਵਾਏ ਗਏ। ਰਾਤ ਨੂੰ ਬੀਬੀਆਂ ਦੇ ਜੱਥੇ ਨੇ ਦੀਵਾਨ ਸਜਾਏ। 29 ਜਨਵਰੀ ਨੂੰ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸਵਰਨ ਸਿੰਘ ਵਲਟੋਹਾ ਦੇ ਕਵੀਸ਼ਰੀ ਜੱਥੇ ਨੇ ਸ਼ਹੀਦਾਂ ਦੀਆਂ ਵਾਰਾਂ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। 30 ਤਾਰੀਖ ਨੂੰ ਹਰਬੰਸ ਸਿੰਘ ਘੁੱਲਾ ਦੇ ਜੱਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਉਸੇ ਦਿਨ ਦੁਪਹਿਰ ਦੇ ਦੀਵਾਨ ਵਿਚ ਇੱਕ ਘੰਟਾ ਨਾਮ ਸਿਮਰਨ ਕੀਤਾ ਗਿਆ ਅਤੇ ਮੇਲੇ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 7 ਪਾਠਾਂ ਦੇ ਭੋਗ ਪਾਏ ਗਏ। ਸੰਗਤਾਂ ਨੇ ਬੜੇ ਉਤਸ਼ਾਹ ਨਾਲ ਪੁੱਜ ਕੇ ਵੱਡੀ ਗਿਣਤੀ ਵਿੱਚ ਸਾਧ-ਸੰਗਤ ਦੇ ਦਰਸ਼ਨ ਕਰਕੇ ਸ਼ਹੀਦ ਪ੍ਰਤੀ ਆਪਣਾ ਸਤਿਕਾਰ ਭੇਂਟ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਬਸੰਤ ਦੇ ਸਮਾਗਮਾਂ ਵੱਜੋਂ 5 ਫਰਵਰੀ ਨੂੰ ਦਿੱਲੀ ਅਤੇ ਹੋਰ ਥਾਵਾਂ 'ਤੇ ਮਨਾਇਆ ਗਿਆ। ਇਸ ਮੇਲੇ ਵਿੱਚ ਮਾਤਾ ਚੰਦ ਕੌਰ ਜੀ ਨੇ ਦਰਸ਼ਨ ਦਿੱਤੇ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਮਾਨਸਰੋਵਰ ਗਾਰਡਨ ਦੇ ਬੱਚਿਆਂ ਨੇ ਰਾਗ ਬਸੰਤ ਵਿੱਚ ਸ਼ਬਦ ਗਾਇਨ ਕੀਤਾ ਅਤੇ ਕਵਿਤਾਵਾਂ ਪੜ੍ਹੀਆਂ। ਸਮਾਪਤੀ ਵਾਲੇ ਦਿਨ ਸ੍ਰੀ ਹਰਬੰਸ ਸਿੰਘ ਘੁੱਲਾ ਦੇ

ਕੀਰਤਨੀ ਜੱਥੇ ਨੇ ਆਪਣੇ ਮਨੋਹਰ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਭੋਗ ਸਮੇਂ 4 ਆਨੰਦ ਕਾਰਜ ਕੀਤੇ ਗਏ ਅਤੇ 11 ਸਹਿਜ ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਚੌਪਈ ਸਾਹਿਬ ਦੇ 108 ਪਾਠ ਤੇ 51 ਪਾਠ ਸੁਖਮਨੀ ਸਾਹਿਬ ਦੇ ਭੋਗ ਪਾਏ ਗਏ। ਮੋਹਾਲੀ, ਚੰਡੀਗੜ੍ਹ ਤੇ ਖਰੜ ਦੀ ਸਾਧ ਸੰਗਤ ਵੱਲੋਂ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਬੜੀ ਸ਼ਰਧਾ ਨਾਲ ਮਨਾਇਆ ਗਿਆ। ਇਸ ਸਮੇਂ 6 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਦੇਸ਼ਾਂ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਊ-ਧਨ ਦੀ ਸੇਵਾਂ ਸੰਭਾਲ ਨੂੰ ਕਦੇ ਵੀ ਅੱਖੋਂ ਪਰੋਖੇ ਨਹੀਂ ਸੀ ਕੀਤਾ। ਸਾਹੀਵਾਲ ਦੀਆਂ ਗਊਆਂ ਦੀ ਨਸਲ ਰਾਸ਼ਟਰੀ ਤੌਰ 'ਤੇ 'ਨੈਸ਼ਨਲ ਬਰੀਡ ਸਵੇਅਰ ਐਵਾਰਡ' ਦੁਆਰਾ ਭਾਰਤ ਵਿੱਚ ਪਹਿਲੇ ਸਥਾਨ 'ਤੇ ਮੰਨੀ ਗਈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਫੁਰਮਾਨ ਹੈ, "ਗਊ ਦੀ ਸੰਭਾਲ ਵਾਸਤੇ ਧਰਤੀ ਤੇ ਨਹੀਂ, ਦਿਲ ਵਿੱਚ ਜਗ੍ਹਾ ਹੋਣੀ ਚਾਹੀਦੀ ਹੈ।" ਮਦਰਾਸ (ਚੇਨੱਈ) ਵਿੱਚ ਹੋਏ ਇਸ ਪ੍ਰਭਾਵਸ਼ਾਲੀ ਸਮਾਗਮ ਵਿੱਚ ਸਤਿਗੁਰੂ ਜੀ ਵੱਲੋਂ ਇਹ ਇਨਾਮ ਸੂਬਾ ਜਾਗੀਰ ਸਿੰਘ ਤੇ ਸੂਬਾ ਬਲਵਿੰਦਰ ਸਿੰਘ ਝੱਲ ਨੇ ਪ੍ਰਾਪਤ ਕੀਤਾ।

**ਹੋਲੇ ਦਾ ਸਾਲਾਨਾ ਪੁਰਬ**

ਇਸ ਵਰਸ਼ ਦੇ ਹੋਲੇ ਦਾ ਸਾਲਾਨਾ ਪੁਰਬ ਸ੍ਰੀ ਸਤਿਗੁਰੂ ਜੀ ਦੀ ਸਰਪ੍ਰਸਤੀ ਵਿੱਚ 9 ਤੋਂ 12 ਮਾਰਚ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਦੇਸ਼ਾਂ, ਪ੍ਰਦੇਸ਼ਾਂ ਵਿੱਚੋਂ ਸਾਧ-ਸੰਗਤ ਗੁਰੂ-ਦਰਸ਼ਨਾਂ ਲਈ ਹੁੰਮ-ਹੁੰਮਾ ਕੇ ਪੁੱਜੀ। ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਤੋਂ ਲੈ ਕੇ ਸ਼ਾਮ ਦੇ ਦੀਵਾਨਾਂ ਤੱਕ ਹਰ ਰੋਜ਼ ਕਥਾ-ਕੀਰਤਨ, ਇੱਕ ਘੰਟਾ ਨਾਮ ਸਿਮਰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨੋਹਰ ਪ੍ਰਵਚਨਾਂ ਅਤੇ ਪ੍ਰਮੁੱਖ ਵਿਅਕਤੀਆਂ ਦੇ ਵਿਆਖਿਆਨਾਂ ਨੂੰ ਸੰਗਤ ਸਰਵਣ ਕਰਦੀ ਰਹੀ। ਇਸ ਪੁਰਬ ਸਮੇਂ ਕੁੱਝ ਵਿਸ਼ੇਸ਼ ਯਾਦਗਾਰੀ ਕਾਰਜ ਵੀ ਨੇਪਰੇ ਚਾੜ੍ਹੇ ਗਏ।

9 ਮਾਰਚ ਨੂੰ ਸਤਿਗੁਰੂ ਜੀ ਨੇ ਬਾਲ ਸਖਾਈ ਮਿੱਤਰ ਸ਼੍ਰੀ ਪ੍ਰੀਤਮ ਸਿੰਘ ਕਵੀ ਦੀਆਂ "ਬੀਤੇ ਦੀਆਂ ਪੈੜਾਂ" ਦਾ 15ਵਾਂ ਭਾਗ ਕਵੀ ਜੀ ਦੇ ਪਰਿਵਾਰ

ਮਾਤਾ ਗੁਰਬਚਨ ਕੌਰ, ਪੁੱਤਰ ਮਨਧੀਰ ਸਿੰਘ ਤੇ ਪੁੱਤਰੀ ਬੀਬੀ ਕੁਲਵੰਤ ਕੌਰ ਵੱਲੋਂ ਸਤਿਗੁਰੂ ਜੀ ਨੂੰ ਭੇਂਟ ਕਰਨ ਦੀ ਖ਼ੁਸ਼ੀ ਲਈ ਗਈ। ਇਸ ਭਾਗ ਵਿੱਚ 15 ਜੁਲਾਈ, 1985 ਤੋਂ 25 ਅਕਤੂਬਰ, 1985 ਤੱਕ ਦੇ ਸਤਿਗੁਰੂ ਜੀ ਦੇ ਦੌਰਿਆਂ ਸਮੇਂ ਵੱਖ-ਵੱਖ ਸਿੱਖਾਂ ਸੇਵਕਾਂ ਉੱਤੇ ਕਿਰਪਾ ਕਰਨ ਦਾ ਅੱਖੀਂ ਡਿੱਠਾ ਹਾਲ ਬੜੇ ਰੋਚਕ ਢੰਗ ਨਾਲ ਪੇਸ਼ ਕੀਤਾ ਗਿਆ ਹੈ। 10 ਮਾਰਚ ਨੂੰ ਜਸਵਿੰਦਰ ਸਿੰਘ ਇਤਿਹਾਸਕਾਰ ਨੇ "ਕਿਲਿਆਂ ਵਿੱਚ ਕੈਦ ਦੇਸ਼ ਭਗਤ ਕੂਕੇ" ਪੁਸਤਕ ਲੋਕ ਅਰਪਣ ਕਰਨ ਲਈ ਸਤਿਗੁਰੂ ਜੀ ਨੂੰ ਭੇਂਟ ਕੀਤੀ। ਪ੍ਰੋ. ਤਾਰਾ ਸਿੰਘ ਅਨਜਾਣ ਨੇ ਇਸ ਪੁਸਤਕ ਬਾਰੇ ਕਿਹਾ ਕਿ ਇਸ ਪੁਸਤਕ ਵਿੱਚ ਇਲਾਹਾਬਾਦ, ਅਸੀਰਗੜ੍ਹ ਤੇ ਚੁਨਾਰ ਦੇ ਕਿਲ੍ਹਿਆਂ ਦਾ ਉਹ ਇਤਿਹਾਸਕ ਪਿਛੋਕੜ ਪੇਸ਼ ਕੀਤਾ ਗਿਆ ਹੈ, ਜਿੱਥੇ ਸਤਿਗੁਰੂ ਰਾਮ ਸਿੰਘ ਦੇ ਪ੍ਰਮੁੱਖ ਸੂਬਿਆਂ ਨੂੰ ਬੰਦੀ ਬਣਾ ਕੇ ਰੱਖਿਆ ਗਿਆ ਸੀ।

11 ਮਾਰਚ ਨੂੰ ਸ੍ਰੀ ਸਤਿਗੁਰੂ ਜੀ ਵੱਲੋਂ 7 ਪ੍ਰਮੁੱਖ ਹਸਤੀਆਂ ਨੂੰ ਸਨਮਾਨਿਤ ਕੀਤਾ ਗਿਆ, ਇਹ ਸਨ-

1. ਮਾਸਟਰ ਦਰਸ਼ਨ ਸਿੰਘ ਨੂੰ ਗੁਰ-ਮਰਿਆਦਾ ਅਨੁਸਾਰ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸ਼ੁੱਧ ਪਾਠ ਦੀਆਂ ਸੀਡੀਆਂ ਤਿਆਰ ਕਰਵਾਉਣ ਲਈ।
2. ਸੰਤ ਨਿਸ਼ਾਨ ਸਿੰਘ ਨੂੰ ਵਧੀਆ ਤੇ ਪ੍ਰਭਾਵਸ਼ਾਲੀ ਕਥਾਵਾਚਕ ਲਈ।
3. ਸ. ਸੰਤੋਖ ਸਿੰਘ ਝੀਤਾ ਤੇ ਸ੍ਰੀ ਗੁਰਦੇਵ ਸਿੰਘ ਰੂਪਰਾਇ ਨੂੰ ਸ੍ਰੀ ਭੈਣੀ ਸਾਹਿਬ ਨੂੰ ਨਵਾਂ ਰੂਪ ਦੇਣ ਵਿੱਚ ਵਿਸ਼ੇਸ਼ ਯੋਗਦਾਨ ਲਈ।
4. ਸੰਤ ਤਰਨਜੀਤ ਸਿੰਘ ਮੁੰਬਈ ਨੂੰ ਦਸਤਾਵੇਜ਼ੀ ਫ਼ਿਲਮਾਂ ਰਾਹੀਂ ਗੁਰ-ਇਤਿਹਾਸ ਫੈਲਾਉਣ ਲਈ।
5. ਸ੍ਰੀ ਨਵਤੇਜ ਸਿੰਘ ਚੀਮਾ ਨੂੰ ਸੁਲਤਾਨਪੁਰ ਲੋਧੀ ਹਲਕੇ ਤੋਂ ਜਿੱਤ ਪ੍ਰਾਪਤ ਕਰਕੇ ਵਿਧਾਨਕਾਰ ਬਣਨ ਲਈ।
6. ਨੌਜਵਾਨ ਸਰਦਾਰਾ ਸਿੰਘ ਦਾ ਕੌਮਾਂਤਰੀ ਪੱਧਰ 'ਤੇ ਭਾਰਤੀ ਹਾਕੀ ਵਿੱਚ ਯੋਗਦਾਨ ਲਈ।
7. ਇਸ ਸਾਲ ਦਾ ਹੋਲਾ ਕਰਵਾਉਣ ਵਾਲੇ ਸ੍ਰੀ ਜਗਜੀਤ ਅਗਰਵਾਲ ਦਾ

ਸਨਮਾਨ ਵੀ ਕੀਤਾ ਗਿਆ।

ਹੋਲੇ ਦੇ ਆਖਰੀ ਦਿਨ 12 ਮਾਰਚ ਨੂੰ 3.30 ਵਜੇ ਹੀ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ਸਤਿਗੁਰੂ ਜੀ ਦੇ ਆਗਮਨ ਉੱਤੇ ਸਾਰੀ ਸਾਧ ਸੰਗਤ ਨੇ ਨਮਸਕਾਰ ਕਰਕੇ ਪਾਵਨ ਦਰਸ਼ਨਾਂ ਦਾ ਲਾਭ ਉਠਾਇਆ। ਨਾਲੋ-ਨਾਲ ਹਵਨ ਦੀ ਤਿਆਰੀ ਕੀਤੀ ਜਾ ਰਹੀ ਸੀ ਅਤੇ ਆਨੰਦ ਕਾਰਜ ਵਾਲੇ ਜੋੜੇ ਆ ਕੇ ਬੈਠ ਗਏ ਸਨ। ਉਸ ਦਿਨ 8 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 240 ਸਾਧਾਰਨ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 5 ਪਾਠਾਂ ਦੇ ਭੋਗਾਂ ਤੋਂ ਇਲਾਵਾ ਸਵਾ ਲੱਖ ਪਾਠ ਸ੍ਰੀ ਭਗਉਤੀ ਦੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਥਾਈਲੈਂਡ ਦੀ ਸੰਗਤ ਵੱਲੋਂ ਕੀਤੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਲਈ ਸਵਾ ਲੱਖ ਪਾਠ ਭਗਉਤੀ ਦੇ ਕੀਤੇ ਗਏ। ਇਸ ਸਾਲ ਹੋਲੇ ਦੇ ਪੁਰਬ ਦੀ ਸੇਵਾ ਸਰਵ ਸ੍ਰੀ ਜਗਜੀਤ ਅਗਰਵਾਲ, ਮਹੇਸ਼ ਅਗਰਵਾਲ ਤੇ ਸੰਦੇਸ਼ ਅਗਰਵਾਲ ਵੱਲੋਂ ਕੀਤੀ ਗਈ। ਇਹ ਸੱਜਣ ਤਿਲ-ਫੁਲ ਭੇਂਟਾਂ ਲੈ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪੁੱਜੇ। ਸਤਿਗੁਰੂ ਜੀ ਵੱਲੋਂ ਉਨ੍ਹਾਂ ਦੀ ਸੇਵਾ ਨੂੰ ਪ੍ਰਵਾਨ ਕਰਕੇ ਉਨ੍ਹਾਂ ਨੂੰ ਨਦਰ ਨਿਹਾਲ ਕੀਤਾ। ਹਰ ਸਾਲ ਵਾਂਗ ਇਹ ਹੋਲਾ ਵੀ ਨਿਰਵਿਘਨ ਸੰਪੂਰਨ ਹੋਇਆ। ਪਰ ਉਸ ਸਮੇਂ ਕਿਸੇ ਨੂੰ ਵੀ ਚਿਤ-ਚੇਤਾ ਨਹੀਂ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ ਆਪ ਜੀ ਦੀ ਸਰਪ੍ਰਸਤੀ ਵਿੱਚ ਕੀਤਾ ਗਿਆ ਇਹ ਆਖਰੀ ਹੋਲਾ ਹੋਵੇਗਾ।

**ਬਠਿੰਡੇ ਦੇ ਵਿਰਾਸਤੀ ਮੇਲੇ ਵਿੱਚ ਨਾਮਧਾਰੀਆਂ ਦਾ ਪ੍ਰਦਰਸ਼ਨ**

ਸਾਲ 2012 ਦਾ ਬਠਿੰਡੇ ਦੇ ਵਿਰਾਸਤੀ ਮੇਲੇ ਦੇ ਜਲੂਸ ਦਾ ਪ੍ਰਦਰਸ਼ਨ ਵਿਸ਼ੇਸ਼ ਦਿਲਚਸਪੀ ਦਾ ਕਾਰਨ ਬਣਿਆ. ਜਿਸ ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਲੋਕਾਂ ਨੇ ਮਾਣਿਆ। ਇਸ ਵਰਸ਼ ਦੇ ਮੇਲੇ ਵਿੱਚ ਨਾਮਧਾਰੀਆਂ ਦਾ ਪ੍ਰਦਰਸ਼ਨ ਅਤਿ-ਪ੍ਰਭਾਵਸ਼ਾਲੀ ਸੀ।

ਗੁ. ਬਾਬਾ ਹਾਜੀ ਰਤਨ ਤੋਂ ਆਰੰਭ ਹੋ ਕੇ ਇਹ ਸ਼ਾਨਦਾਰ ਜਲੂਸ 5 ਘੰਟਿਆਂ ਵਿੱਚ ਜੈਪਾਲਗੜ੍ਹ ਪੁੱਜਾ, ਜੋ ਇਸ ਵਿਰਾਸਤੀ ਮੇਲੇ ਦਾ ਕੇਂਦਰੀ ਸਥਾਨ ਸੀ। ਇਸ ਵਿਰਾਸਤੀ ਮੇਲੇ ਦੇ ਸ਼ਾਨਦਾਰ ਜਲੂਸ ਵਿੱਚ ਅਨੇਕ ਦਰਸ਼ਨੀ ਝਾਕੀਆਂ ਸਨ। ਇੱਕ ਵੱਡੇ ਕਾਫ਼ਲੇ ਵਿੱਚ ਜਿੱਥੇ ਮਲਵਈ ਪਹਿਰਾਵੇ ਵਿੱਚ ਭੰਗੜਾ ਪਾਉਂਦੇ

ਗੱਭਰੂ, ਗਿੱਧਾ ਪਾਉਂਦੀਆਂ ਮੁਟਿਆਰਾਂ, ਸ਼ਿੰਗਾਰੇ ਹੋਏ ਊਠਾਂ ਦਾ ਕਾਫ਼ਲਾ, ਨੱਚਦੇ ਘੋੜੇ, ਪੁਰਾਤਨ ਵਿਆਹਾਂ ਵਾਲੀਆਂ ਡੋਲੀਆਂ, ਰੱਥਾਂ ਵਿੱਚ ਸੱਜੀਆਂ ਵਿਆਹੁਤਾਂ, ਨਾਨਕਾ ਮੇਲ, ਜੈਲਦਾਰੀ, ਜੋਗੀਆਂ ਦਾ ਟਿੱਲਾ, ਛੌਂਜੀਆਂ ਦੇ ਬੈਂਡ-ਵਾਜੇ, ਵਾਤਾਵਰਣ ਬਚਾਓ-ਪਾਣੀ ਬਚਾਓ, ਕੁੜੀਆਂ ਬਚਾਓ ਦੀਆਂ ਸਕੂਲ ਦੇ ਬੱਚਿਆਂ ਵੱਲੋਂ ਤਿਆਰੀਆਂ ਕੀਤੀਆਂ, ਵੱਡੀ ਗਿਣਤੀ ਦੀਆਂ ਝਾਕੀਆਂ ਸਨ। ਉੱਥੇ ਆਜ਼ਾਦੀ ਪ੍ਰਾਪਤੀ ਦੇ ਦ੍ਰਿਸ਼ ਨੂੰ ਪੇਸ਼ ਕਰਦਾ ਹੋਇਆ ਨਾਮਧਾਰੀਆਂ ਦੇ ਇਤਿਹਾਸ ਨੂੰ ਦੋ ਟਰੈਕਟਰਾਂ ਦੀਆਂ ਝਾਕੀਆਂ ਰਾਹੀਂ ਪੇਸ਼ ਕੀਤਾ ਗਿਆ। ਇਨ੍ਹਾਂ ਦ੍ਰਿਸ਼ਾਂ ਦੀ ਜਾਣਕਾਰੀ ਉੱਘੇ ਨਾਟਕਕਾਰ ਨਿਰੰਜਨ ਸਿੰਘ ਪ੍ਰੇਮੀ ਨੇ ਕਰਵਾਈ ਸੀ। ਇਕ ਟਰੈਕਟਰ ਵਿੱਚ ਨਾਮਧਾਰੀ ਪੋਸ਼ਾਕ ਵਿੱਚ ਬੀਬੀਆਂ ਨੇ ਹੱਲੇ ਦੇ ਦੀਵਾਨ ਦੇ ਦ੍ਰਿਸ਼ ਨੂੰ ਪੇਸ਼ ਕੀਤਾ ਅਤੇ ਦੂਜੇ ਟਰੈਕਟਰ ਵਿੱਚ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਦਾ ਦ੍ਰਿਸ਼ ਸਾਕਾਰ ਕੀਤਾ ਗਿਆ ਸੀ। ਇਨ੍ਹਾਂ ਪਾਤਰਾਂ ਦੀਆਂ ਆਵਾਜ਼ਾਂ ਨੂੰ ਲਾਊਡ ਸਪੀਕਰ ਰਾਹੀਂ ਪੇਸ਼ ਕੀਤਾ ਜਾ ਰਿਹਾ ਸੀ ਅਤੇ ਇਹ ਹਿਰਦੇ-ਵੇਦਕ ਦ੍ਰਿਸ਼ 1872 ਦੇ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਦੀ ਇੱਕ ਝਲਕ ਸੀ। ਇਹ ਦ੍ਰਿਸ਼ ਇਤਨਾ ਦਰਦਨਾਕ ਸੀ ਕਿ ਪੱਥਰ ਮਨ ਦੇ ਹੰਝੂ ਵੀ ਵਹਿ ਤੁਰਦੇ ਸਨ। ਬਿਸ਼ਨ ਸਿੰਘ ਦਾ ਕਾਵਨ ਦੀ ਦਾਹੜੀ ਨੂੰ ਝਪਟ ਕੇ ਪੈ ਜਾਣਾ ਅਤੇ ਨਾਲ ਹੀ ਗਰੰਜਵੀਂ ਆਵਾਜ਼ ਵਿੱਚ ਆਖਣਾ, "ਬਿਲਿਆ ਫੇਰ ਆਖੇਂਗਾ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ।" ਦੇਖ ਕੇ ਜਿੱਥੇ ਬਜ਼ਾਰਾਂ, ਕੋਠਿਆਂ ਤੇ ਉੱਚੀਆਂ ਇਮਾਰਤਾਂ 'ਤੇ ਖੜੇ ਲੋਕ ਜੈਕਾਰੇ ਲਗਾਉਂਦੇ ਸਨ, ਉੱਥੇ ਜਦ ਕੋਲ ਖੜੇ ਸਿਪਾਹੀ ਵੱਲੋਂ ਬਿਸ਼ਨ ਸਿੰਘ 'ਤੇ ਤਲਵਾਰਾਂ ਨਾਲ ਹਮਲਾ ਹੁੰਦਾ ਸੀ ਤਾਂ ਸਾਰਾ ਦ੍ਰਿਸ਼ ਗ਼ਮਗੀਨ ਹੋ ਜਾਂਦਾ ਸੀ। ਇਸ ਸਾਰੇ ਪ੍ਰਦਰਸ਼ਨ ਦਾ ਸਿਹਰਾ ਨਾਮਧਾਰੀ ਬੀਬੀ ਕੰਵਲਜੀਤ ਕੌਰ, ਤੇ ਉਨ੍ਹਾਂ ਦੇ ਪਤੀ ਸ. ਅਵਤਾਰ ਸਿੰਘ ਰਾਮਪੁਰਾ ਫੂਲ ਨੂੰ ਜਾਂਦਾ ਹੈ ਜਿਨ੍ਹਾਂ ਦੇ ਉੱਦਮਾਂ ਸਦਕਾ ਨਾਮਧਾਰੀ ਇਤਿਹਾਸ ਦਾ ਇਹ ਵਿਲੱਖਣ ਦ੍ਰਿਸ਼ 2012 ਦੇ ਵਿਰਾਸਤੀ ਮੇਲੇ ਦਾ ਯਾਦਗਾਰੀ ਭਾਗ ਬਣਿਆ।

ਵਿਸਾਖੀ ਦਾ ਪੁਰਬ 13,14 ਅਪ੍ਰੈਲ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਇੱਕ ਘੰਟੇ ਦਾ ਨਾਮ ਸਿਮਰਨ ਦੁਪਹਿਰ ਦੇ

ਦੀਵਾਨ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣਾਂ ਨੂੰ ਸਾਧ ਸੰਗਤ ਨੇ ਸਰਵਣ ਕੀਤਾ। ਹਜ਼ੂਰੀ ਰਾਗੀ ਜੱਥੇ ਨੇ ਰਾਗਾਂ ਅਨੁਸਾਰ ਗੁਰ-ਸ਼ਬਦਾਂ ਦਾ ਗਾਇਨ ਕੀਤਾ।ਅਗਲੇ ਦਿਨ 14 ਅਪ੍ਰੈਲ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਕੀਰਤਨ ਪਿੱਛੋਂ ਹਵਨ ਕੀਤਾ ਗਿਆ ਅਤੇ 5 ਆਨੰਦ ਕਾਰਜ ਸੰਪੂਰਨ ਹੋਏ।ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 71 ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਜੀ ਦੇ ਚਰਨਾਂ ਵਿੱਚ ਗੁਰਬਾਣੀ ਦੀ ਵਿਸ਼ੇਸ਼ ਪੋਥੀ ਥਾਈਲੈਂਡ ਦੀ ਸੰਗਤ ਵੱਲੋਂ ਭੇਟ ਕਰਨਾ**

ਸੰਤ ਸੇਵਾ ਸਿੰਘ ਸਚਦੇਵ ਤੇ ਉਸਦੇ ਪਰਿਵਾਰ ਵੱਲੋਂ ਥਾਈਲੈਂਡ ਦੀ ਸਾਧ ਸੰਗਤ ਦੁਆਰਾ ਗੁਰਬਾਣੀ ਦੇ ਸ਼ਬਦਾਂ ਦੀ ਇੱਕ ਸੁੰਦਰ ਪੋਥੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਭੇਂਟ ਕੀਤੀ ਗਈ ਜਿਸ ਵਿੱਚ ਗੁਰਬਾਣੀ ਦੇ 900 ਸ਼ਬਦ ਸੰਕਲਿਤ ਸਨ।

15 ਅਪ੍ਰੈਲ ਨੂੰ ਅੰਮ੍ਰਿਤਸਰ ਦੇ ਸ਼ਹੀਦੀ ਸਥਾਨ 'ਤੇ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਬੰਧਕਾਂ ਸੂਬਾ ਬਲਵਿੰਦਰ ਸਿੰਘ ਤੇ ਬੀਬੀ ਸੁਖਜੀਤ ਕੌਰ ਵੱਲੋਂ ਇਸ ਖੇਤਰ ਦੇ ਨਾਮਧਾਰੀ ਬੱਚਿਆਂ ਦੇ ਗੁਰਬਾਣੀ ਪਾਠ, ਨਾਮ ਸਿਮਰਨ, ਭਾਸ਼ਣ ਦੇ ਮੁਕਾਬਲੇ ਕਰਵਾਏ ਗਏ ਜਿਸ ਵਿੱਚ ਪ੍ਰਸਿੱਧ ਸੰਤ ਬਾਬਾ ਛਿੰਦਾ ਜੀ ਮੁਹਾਵਾ ਨੇ ਵੀ ਹਾਜ਼ਰੀ ਲਵਾਈ। ਇਸ ਸੰਮੇਲਨ ਦੇ ਮੁੱਖ ਮਹਿਮਾਨ ਪੰਜਾਬ ਦੇ ਕੈਬਨਿਟ ਮੰਤਰੀ ਸ੍ਰੀ ਅਨਿਲ ਜੋਸ਼ੀ ਮੁੱਖ ਪ੍ਰਾਹੁਣੇ ਸਨ। ਉਨ੍ਹਾਂ ਨੇ ਕਿਹਾ, "ਜੇ ਬਚਪਨ ਤੋਂ ਹੀ ਧਾਰਮਿਕ ਸਿੱਖਿਆ ਦਿੱਤੀ ਜਾਵੇ ਤਾਂ ਸਾਡੇ ਦੇਸ਼ ਵਿੱਚੋਂ ਬਹੁਤ ਸਾਰੇ ਜੁਰਮਾਂ ਤੇ ਗ਼ਲਤ ਰੁਚੀਆਂ ਨੂੰ ਨਿਸ਼ਚੇ ਹੀ ਠੱਲ੍ਹ ਪਾਈ ਜਾ ਸਕਦੀ ਹੈ।" ਇਸ ਸਮਾਗਮ ਵਿੱਚ ਆਏ ਕੁੱਝ ਪਤਵੰਤੇ ਸੱਜਣਾਂ ਨੂੰ ਵੀ ਸਨਮਾਨਿਤ ਕੀਤਾ ਗਿਆ।

ਇਨ੍ਹਾਂ ਦਿਨਾਂ ਵਿੱਚ ਹੀ ਭਾਰਤ ਦੇ ਪ੍ਰਸਿੱਧ ਸੰਗੀਤਕਾਰਾਂ ਸ੍ਰੀ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦੇ ਪਰਿਵਾਰਾਂ ਨੇ ਸ੍ਰੀ ਭੈਣੀ ਸਾਹਿਬ ਪੁੱਜ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਆਸ਼ੀਰਵਾਦ ਦਾ ਸੁਭਾਗ ਪ੍ਰਾਪਤ ਕੀਤਾ।

27 ਮਈ ਨੂੰ ਪ੍ਰਮੁੱਖ ਅਕਾਲੀ ਨੇਤਾ ਸ੍ਰੀ ਪ੍ਰੇਮ ਸਿੰਘ ਚੰਦੂਮਾਜਰਾ ਪਰਿਵਾਰ ਸਮੇਤ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਸ਼੍ਰੀ ਭੈਣੀ ਸਾਹਿਬ ਆਏ। ਚੰਦੂਮਾਜਰਾ ਨੇ ਸ੍ਰੀ ਭੈਣੀ ਸਾਹਿਬ ਵਿਖੇ ਕੀਤੇ ਜਾ ਰਹੇ ਨਵ-ਨਿਰਮਾਣ

ਦੀ ਪ੍ਰਸ਼ੰਸਾ ਕੀਤੀ, ਜਿਸ ਵਿੱਚ ਪੁਰਾਣੀ ਦਿੱਖ ਨੂੰ ਸੁਰੱਖਿਅਤ ਰੱਖ ਕੇ ਨਵਾਂ ਕਾਰਜ ਕੀਤਾ ਜਾ ਰਿਹਾ ਹੈ। ਉਨ੍ਹਾਂ ਨੇ ਕਿਹਾ ਕਿ ਸਤਿਗੁਰੂ ਜੀ ਨੇ ਗੁਰਮਤਿ ਸੰਗੀਤ ਦੇ ਖੇਤਰ ਤੋਂ ਲੈ ਕੇ ਗੁਰਸਿੱਖੀ ਨੂੰ ਹਾਕੀ ਦੇ ਮੈਦਾਨ ਤੱਕ ਪਹੁੰਚਾ ਕੇ ਵਿਲੱਖਣ ਮਿਸਾਲ ਕਾਇਮ ਕੀਤੀ ਹੈ।

ਇਸ ਦੌਰਾਨ ਪੰਜਾਬ ਦੇ ਰਾਜਪਾਲ ਪ੍ਰਤਿੱਭਾ ਦੇਵੀ ਪਾਟਿਲ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਤਿਗੁਰੂ ਰਾਮ ਸਿੰਘ ਚੇਅਰ ਲਈ 20 ਲੱਖ ਰੁਪਏ ਦੀ ਸਾਲਾਨਾ ਗ੍ਰਾਂਟ ਦੇਣ ਦਾ ਐਲਾਨ ਕੀਤਾ।

3 ਜੂਨ, 2012 ਨੂੰ 1863 ਦੀ ਸਥਾਪਿਤ ਆਨੰਦ ਵਿਆਹ ਮਰਿਆਦਾ ਦੀ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਸਮਾਗਮ ਕੀਤਾ ਗਿਆ। ਉਸ ਸਮੇਂ ਤੋਂ ਹੀ ਇਹ ਆਨੰਦ ਮਰਿਆਦਾ ਨਾਮਧਾਰੀ ਸਮਾਜ ਵਿੱਚ ਪ੍ਰਚਲਿਤ ਹੈ। ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਹਵਨ ਕੁੰਡ ਤਿਆਰ ਕੀਤਾ ਗਿਆ ਅਤੇ ਨਾਮਧਾਰੀ ਮਰਿਆਦਾ ਅਨੁਸਾਰ 5 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਇਸ ਅਵਸਰ 'ਤੇ ਕੁੱਝ ਪਾਠਾਂ ਦੇ ਭੋਗ ਵੀ ਪਾਏ ਗਏ।

**2012 ਦੇ ਵਿਦਿਅਕ ਸੰਮੇਲਨ**

ਇਸ ਸਾਲ ਦੇ ਲੜਕਿਆਂ ਦੇ ਵਿਦਿਅਕ ਸਮਾਗਮ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਤੇ ਆਦੇਸ਼ ਅਨੁਸਾਰ 23 ਜੂਨ ਨੂੰ ਆਰੰਭ ਹੋਏ। ਵੱਖ-ਵੱਖ ਥਾਵਾਂ ਦੇ ਵਿਦਿਅਕ ਜੱਥੇ ਢੋਲਕ-ਛੈਣਿਆਂ ਨਾਲ ਸ਼ਬਦ ਗਾਉਂਦੇ ਹੋਏ ਸ੍ਰੀ ਭੈਣੀ ਸਾਹਿਬ ਪਹੁੰਚੇ। ਇਹ ਸਮਾਗਮ 23 ਜੂਨ ਨੂੰ ਆਸਾ ਦੀ ਵਾਰ ਦੇ ਕੀਰਤਨ ਅਤੇ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਦਰਸ਼ਨ ਕਰਨ ਨਾਲ ਆਰੰਭ ਹੋਇਆ। ਮਾ. ਦਰਸ਼ਨ ਸਿੰਘ ਨੇ ਨਾਮਧਾਰੀ ਮਰਿਆਦਾ ਬਾਰੇ ਪ੍ਰਕਾਸ਼ ਪਾਇਆ ਅਤੇ ਨੌਜਵਾਨਾਂ ਨੂੰ ਸਤਿਗੁਰੂ ਜੀ ਦੀ ਨਿਕਟਤਾ ਪ੍ਰਾਪਤ ਹੋਈ। ਦੂਜੇ ਦਿਨ ਵੀ ਨਿਯਮਿਤ ਮਰਿਆਦਾ ਨੂੰ ਨਿਭਾਉਂਦੇ ਹੋਇਆਂ ਕੈਨੇਡਾ ਤੋਂ ਪਹੁੰਚੇ ਸੰਤ ਬਲਕਾਰ ਸਿੰਘ ਨੇ ਆਪਣੇ ਵਿਚਾਰ ਵਿਦਿਅਕ ਜੱਥੇ ਦੇ ਨੌਜਵਾਨਾਂ ਨਾਲ ਸਾਂਝੇ ਕੀਤੇ। ਵੱਖ-ਵੱਖ ਮੱਦਾਂ ਦੇ ਮੁਕਾਬਲੇ ਕਰਵਾਏ ਗਏ। ਸੰਮੇਲਨ ਦੇ ਅੰਤਿਮ ਦਿਨ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਤੇ ਕਾਕਾ ਜੈ ਸਿੰਘ ਤੇ ਹੋਰ ਪਤਵੰਤੇ ਸੱਜਣਾਂ ਨੇ ਆਪਣੇ ਵਿਚਾਰ ਪ੍ਰਗਟਾਏ। ਸੂਬਾ ਹਰਭਜਨ ਸਿੰਘ ਨੇ ਸਾਰੇ ਕਾਰਜ ਨੂੰ

ਸਫਲਤਾ ਸਹਿਤ ਨਿਭਾਇਆ ਅਤੇ ਸੰਤ ਸੁਰਿੰਦਰ ਸਿੰਘ ਨੇ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਇਸ ਸਮਾਗਮ ਦੀ ਸਫਲਤਾ ਉੱਤੇ ਖ਼ੁਸ਼ੀ ਦਾ ਪ੍ਰਗਟਾਵਾ ਕਰਦਿਆਂ ਸਭ ਦਾ ਧੰਨਵਾਦ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਇਹ ਅਪਾਰ ਕਿਰਪਾ ਅਤੇ ਦੂਰ-ਦ੍ਰਿਸ਼ਟਤਾ ਹੈ ਕਿ ਉੱਚੇ ਅਹੁਦਿਆਂ ਉੱਤੇ ਬਿਰਾਜਮਾਨ ਇੰਜੀਨਿਅਰ, ਡਾਕਟਰ ਤੇ ਹੋਰ ਪਤਵੰਤੇ ਨਾਮਧਾਰੀ ਮਰਿਆਦਾ ਵਿੱਚ ਪੱਕੇ ਰਹਿ ਕੇ ਥਾਂ ਪੁਰ ਥਾਂ ਆਪਣੀ ਨਿਵੇਕਲੀ ਪਛਾਣ ਨੂੰ ਕਾਇਮ ਰੱਖ ਰਹੇ ਹਨ।

**ਬੀਬੀਆਂ ਦਾ ਵਿਦਿਅਕ ਸੰਮੇਲਨ**

ਇਸ ਵਰਸ਼ ਦਾ ਬੀਬੀਆਂ ਦਾ ਵਿਦਿਅਕ ਸੰਮੇਲਨ ਵੀ 26,27,28 ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਕਰਵਾਇਆ ਗਿਆ। ਅੱਠ ਸੌ ਦੇ ਕਰੀਬ ਬੀਬੀਆਂ ਦੇ ਜੱਥਿਆਂ ਦੇ ਪ੍ਰਤੀਨਿਧ ਵੱਖ-ਵੱਖ ਥਾਵਾਂ ਤੋਂ ਢੋਲਕ ਛੈਣਿਆਂ ਨਾਲ ਕੀਰਤਨ ਕਰਦੇ ਹੋਏ ਸ਼੍ਰੀ ਭੈਣੀ ਸਾਹਿਬ ਪਹੁੰਚੇ। ਮਾਤਾ ਚੰਦ ਕੌਰ ਜੀ ਨੇ ਸਭ ਲਈ ਸੁਖਾਵਾਂ ਮਾਹੌਲ ਬਣਾਇਆ ਹੋਇਆ ਸੀ। ਰਿਹਾਇਸ਼ੀ ਕਮਰਿਆਂ ਵਿੱਚ ਸਭ ਲਈ ਕੂਲਰ ਲਗਵਾਏ ਗਏ ਸਨ। ਸਤਿਗੁਰੂ ਜੀ ਦੀ ਹਜ਼ੂਰੀ ਮਰਿਆਦਾ ਹਰ ਰੋਜ਼ ਨਿਭਾਈ ਜਾਂਦੀ ਰਹੀ। 26 ਜੂਨ ਨੂੰ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਬੀਬੀ ਸੁਖਜੀਤ ਕੌਰ ਤੇ ਅਮਰਜੀਤ ਕੌਰ ਨੇ ਸਤਿਗੁਰੂ ਜੀ ਅੱਗੇ ਹੱਥ ਜੋੜ ਕੇ ਸੰਮੇਲਨ ਨੂੰ ਆਰੰਭ ਕਰਨ ਦੀ ਆਗਿਆ ਮੰਗੀ। ਤਿੰਨਾਂ ਦਿਨਾਂ ਦੇ ਸਮਾਗਮਾਂ ਵਿੱਚ ਨਿਸ਼ਚਿਤ ਪ੍ਰੋਗਰਾਮ ਅਨੁਸਾਰ ਭਾਸ਼ਣ, ਪ੍ਰਸ਼ਨੋਤਰੀ, ਸਿਲਾਈ-ਕਟਾਈ, ਮਾਲਾ ਤੇ ਸੰਗੀਤ ਪ੍ਰਤੀਯੋਗਿਤਾਵਾਂ ਕਰਵਾਈਆਂ ਗਈਆਂ। ਸਮਾਪਤੀ ਵਾਲੇ ਦਿਨ ਮਾਤਾ ਚੰਦ ਕੌਰ ਤੇ ਕਾਕਾ ਜੈ ਸਿੰਘ ਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਪ੍ਰੀਤਮ ਕੌਰ ਸਭ ਨੇ ਦਰਸ਼ਨ ਦਿੱਤੇ। ਮੁਕਾਬਲੇ ਦੇ ਜੇਤੂਆਂ ਨੂੰ ਇਨਾਮ ਵੰਡੇ ਗਏ ਅਤੇ ਵਿਦਿਅਕ ਸੰਮੇਲਨ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਨਿਰਵਿਘਨ ਸਮਾਪਤ ਹੋਇਆ।

**ਸੂਬਾ ਸਾਹਿਬ ਸਿੰਘ ਦੀ ਯਾਦ ਵਿੱਚ ਸਮਾਗਮ**

ਸੂਬਾ ਸਾਹਿਬ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਮੁੱਖ ਸੂਬਿਆਂ ਵਿੱਚੋਂ ਸਨ। ਇਲਾਹਾਬਾਦ ਤੋਂ ਮਿ. ਮੇਕਨਬ ਨੇ ਜਿਹੜੀ ਪੰਜਾਬ ਸਰਕਾਰ ਨੂੰ ਰਿਪੋਰਟ ਭੇਜੀ, ਉਸ ਵਿੱਚ ਸੂਬਾ ਸਾਹਿਬ ਸਿੰਘ ਬਾਰੇ ਹੇਠ ਲਿਖੇ ਵੇਰਵੇ ਦਰਜ

ਹਨ।

*ਸੂਬਾ ਸਾਹਿਬ ਸਿੰਘ ਨੂੰ 23 ਮਾਰਚ, 1873 ਨੂੰ ਅਦਨ ਭੇਜ ਦਿੱਤਾ ਗਿਆ। ਸਿਹਤ ਦੀ ਖ਼ਰਾਬੀ ਅਤੇ ਸ਼ੱਕਰ ਰੋਗ ਦੇ ਕਾਰਨ ਉਨ੍ਹਾਂ ਨੂੰ 23 ਅਪ੍ਰੈਲ, 1875 ਨੂੰ ਹਜ਼ਾਰੀਬਾਗ ਜੇਲ੍ਹ ਵਿੱਚ ਭੇਜ ਦਿੱਤਾ ਗਿਆ ਅਤੇ ਇਸ ਜੇਲ੍ਹ ਵਿੱਚ ਹੀ 10 ਜੂਨ, 1879 ਨੂੰ ਆਪ ਪਰਲੋਕ ਸਿਧਾਰ ਗਏ। ਸੂਬਾ ਸਾਹਿਬ ਸਿੰਘ 7 ਸਾਲ, 4 ਮਹੀਨੇ ਤੇ 23 ਦਿਨ ਕੈਦ ਰਹੇ। ਸੂਬਾ ਜੀ ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਇਸ ਮਹਾਨ ਸ਼ਹੀਦ ਦੀ ਯਾਦ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਮਨਾਈ ਗਈ। ਸੂਬਾ ਜੀ ਦੀ ਯਾਦ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਇੱਕ ਪਾਠ ਦਾ ਭੋਗ ਪਾਇਆ ਗਿਆ।

**ਪਿੰਡ ਕਸੇਲ ਵਿੱਚ ਪ੍ਰੋ. ਕਸੇਲ ਦੀ ਪੁਸਤਕ "ਗ਼ਦਰ ਲਹਿਰ ਦੇ ਦੋ ਅਮਰ ਨਾਇਕ" ਲੋਕ ਅਰਪਣ**

ਪਿੰਡ ਕਸੇਲ ਜ਼ਿਲ੍ਹਾ ਤਰਨ ਤਾਰਨ ਦੇ ਜੰਮਪਲ ਪ੍ਰੋ. ਕਸੇਲ ਦੀ ਪੁਸਤਕ "ਗ਼ਦਰ ਲਹਿਰ ਦੇ ਦੋ ਅਮਰ ਨਾਇਕ" ਪਿੰਡ ਕਸੇਲ ਵਿੱਚ ਲੋਕ ਅਰਪਣ ਕੀਤੀ ਗਈ। ਗ਼ਦਰ ਲਹਿਰ ਵੀ ਅਸਿੱਧੇ ਤੌਰ 'ਤੇ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਹੈ ਕਿਉਂ ਜੋ ਗ਼ਦਰ ਲਹਿਰ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਸਤਿਗੁਰੂ ਹਰੀ ਸਿੰਘ ਜੀ ਦੇ ਅਨਿੰਨ ਸੇਵਕਾਂ ਵਿੱਚੋਂ ਸਨ ਅਤੇ ਇਸ ਤਰ੍ਹਾਂ ਗ਼ਦਰ ਲਹਿਰ ਦੀ ਨਾਮਧਾਰੀ ਮਤ ਨਾਲ ਸਾਂਝ ਬੜੀ ਪੱਕੀ ਤੇ ਪੀਢੀ ਹੈ। ਇਸ ਸਮਾਗਮ ਵਿੱਚ ਗੁਰੂ ਨਾਨਕ ਵਿਸ਼ਵ ਵਿਦਿਆਲਯ ਦੇ ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਅਤੇ ਨਾਮਧਾਰੀ ਵਿਦਵਾਨ ਸ੍ਰੀ ਸੁਵਰਨ ਸਿੰਘ ਵਿਰਕ ਨੇ ਵੀ ਆਪਣੇ ਭਾਸ਼ਣਾਂ ਰਾਹੀਂ ਇਨ੍ਹਾਂ ਆਜ਼ਾਦੀ ਦੀਆਂ ਲਹਿਰਾਂ ਦੇ ਅੰਤਰ ਸੰਬੰਧਿਤ ਹੋਣ ਬਾਰੇ ਪ੍ਰਕਾਸ਼ ਪਾਇਆ। ਇਸ ਸਮਾਗਮ ਵਿੱਚ ਦੇਸ਼ ਭਗਤ ਯਾਦਗਾਰ ਜਲੰਧਰ ਵੱਲੋਂ ਵੀ ਸ੍ਰੀ ਚਿਰੰਜੀ ਲਾਲ ਕੰਵਣੀਵਾਲ ਨੇ ਵੀ ਆਪਣੇ ਵਿਚਾਰ ਪ੍ਰਗਟਾਏ।

5 ਅਗਸਤ ਨੂੰ ਰਾਏਕੋਟ ਦੇ ਕੂਕਾ ਸ਼ਹੀਦਾਂ ਸੰਤ ਸ੍ਰੀ ਮੰਗਲ ਸਿੰਘ,

---

*ਤਵਾਰੀਖ਼ ਸੰਤ ਖ਼ਾਲਸਾ ਭਾਗ 1 ਪੰਨਾ 752

ਗੁਰਮੁਖ ਸਿੰਘ ਤੇ ਮਸਤਾਨ ਸਿੰਘ ਦੀਆਂ ਅਮਰ ਸ਼ਹੀਦੀਆਂ ਨੂੰ ਯਾਦ ਕੀਤਾ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਇਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਇੱਕ ਘੰਟਾ ਨਾਮ ਸਿਮਰਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨੋਹਰ ਪ੍ਰਵਚਨਾਂ ਨੂੰ ਸਾਧ ਸੰਗਤ ਨੇ ਸ਼ਰਧਾਪੂਰਵਕ ਸਰਵਣ ਕੀਤਾ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 28 ਪਾਠਾਂ ਦੇ ਭੋਗ ਵੀ ਪਾਏ ਗਏ।

20 ਅਗਸਤ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ ਪੰਜ ਭਾਦਰੋਂ ਦਾ ਮੇਲਾ ਵੀ ਮਨਾਇਆ ਗਿਆ।

**ਸੰਤ ਕਰਮ ਸਿੰਘ ਹਿੰਮਤਪੁਰਾ ਦੀ ਯਾਦ ਵਿੱਚ 71ਵਾਂ ਮੇਲਾ**

ਮਿੱਥੇ ਦਿਨਾਂ ਅਨੁਸਾਰ 28,29,30 ਅਗਸਤ ਨੂੰ ਸੰਤ ਕਰਮ ਸਿੰਘ ਦੀ ਯਾਦ ਵਿੱਚ ਮੇਲਾ ਮਨਾਇਆ ਗਿਆ। ਤਿੰਨੇ ਦਿਨ ਹੀ ਆਲੇ-ਦੁਆਲੇ ਦੀਆਂ ਸੰਗਤਾਂ ਦੀ ਹਾਜ਼ਰੀ ਭਰਪੂਰ ਸੀ। 30 ਅਗਸਤ ਨੂੰ ਪੂਜ ਮਾਤਾ ਚੰਦ ਕੌਰ ਜੀ ਨੇ ਵੀ ਸਮਾਗਮ ਵਿੱਚ ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਸੰਤ ਕਰਮ ਸਿੰਘ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਨਿਰਸੰਤਾਨ ਜੋੜਿਆਂ ਨੂੰ ਸੰਤਾਨ ਅਥਵਾ ਪੁੱਤਰਾਂ ਦਾ ਦਾਨ ਬਖਸ਼ਣ ਦਾ ਵਰ ਪ੍ਰਾਪਤ ਹੋਇਆ ਸੀ। ਇਸ ਸਮੇਂ ਕਈ ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ।

**ਇਸ ਸਾਲ ਦਾ ਜੱਪ ਪ੍ਰਯੋਗ**

ਇਸ ਸਾਲ ਦਾ ਜੱਪ ਪ੍ਰਯੋਗ 6 ਸਤੰਬਰ ਨੂੰ ਆਰੰਭ ਹੋਇਆ ਅਤੇ 16 ਅਕਤੂਬਰ, 2012 ਤੱਕ ਚਲਦਾ ਰਿਹਾ। ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਨੇ ਇਸ ਜੱਪ ਪ੍ਰਯੋਗ ਵਿੱਚ 8-8 ਘੰਟੇ ਨਾਮ ਸਿਮਰਨ ਕੀਤਾ ਅਤੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਉਠਾਇਆ। ਇਨ੍ਹਾਂ ਦਿਨਾਂ ਵਿੱਚ ਹੀ 10 ਸਤੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਸਤਾਰਬੰਦੀ ਦਿਵਸ ਅਤੇ 14 ਸਤੰਬਰ ਨੂੰ ਪੂਜ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵਿੱਚ ਮੇਲਾ ਹੋਇਆ। 15 ਸਤੰਬਰ ਨੂੰ ਅੰਮ੍ਰਿਤਸਰ ਦੇ ਸ਼ਹੀਦਾਂ ਦੀ ਯਾਦ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਮੇਲਾ ਮਨਾਇਆ ਗਿਆ, ਜਿਸ ਵਿੱਚ ਜਥੇਦਾਰਾਂ ਵੱਲੋਂ ਇਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਦੀਵਾਨ ਸਜਾਏ ਗਏ। ਇਸ ਮੇਲੇ ਦਾ ਸਾਰਾ ਖ਼ਰਚਾ ਸੰਤ ਦਲੀਪ ਸਿੰਘ ਪੰਨਵ ਦੇ ਪਰਿਵਾਰ ਵੱਲੋਂ ਕੀਤਾ ਗਿਆ। ਇਸ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ 20 ਪਾਠਾਂ ਦੇ ਭੋਗ ਵੀ

ਪਾਏ ਗਏ। 16 ਸਤੰਬਰ ਨੂੰ ਅੱਸੂ ਦੀ ਸੰਗਰਾਂਦ ਵਾਲੇ ਦਿਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਾਗੀ ਸਿੰਘਾਂ ਵੱਲੋਂ ਤੰਤੀ ਸਾਜ਼ਾਂ ਨਾਲ ਮਨੋਹਰ ਕੀਰਤਨ ਕੀਤਾ ਗਿਆ ਅਤੇ 28 ਪਾਠਾਂ ਦੇ ਭੋਗ ਪਾਏ ਗਏ।

**ਨਾਮਧਾਰੀ ਲਹਿਰ ਬਾਰੇ ਭਾਰਤ ਸਰਕਾਰ ਵੱਲੋਂ ਯਾਦਗਾਰੀ ਸਿੱਕੇ**

5 ਅਕਤੂਬਰ ਨੂੰ ਨਵੀਂ ਦਿੱਲੀ ਵਿਖੇ ਭਾਰਤ ਸਰਕਾਰ ਦੇ ਵਿੱਤ ਮੰਤਰੀ ਸ੍ਰੀ ਪੀ. ਚਿਦੰਬਰਮ ਵੱਲੋਂ ਕੂਕਾ ਲਹਿਰ ਨਾਲ ਸੰਬੰਧਿਤ 100 ਰੁਪਏ ਤੇ 5 ਰੁਪਏ ਦੇ ਸਿੱਕੇ ਜਾਰੀ ਕੀਤੇ ਗਏ। ਇਨ੍ਹਾਂ ਸਿੱਕਿਆਂ ਦਾ ਪਹਿਲਾ ਸੈੱਟ ਵਿੱਤ ਮੰਤਰੀ ਜੀ ਵੱਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਮਹਿਲ ਮਾਤਾ ਚੰਦ ਕੌਰ ਜੀ ਨੂੰ ਭੇਂਟ ਕੀਤਾ ਗਿਆ। ਇਸ ਅਵਸਰ ਉੱਤੇ ਵਿੱਤ ਮੰਤਰੀ ਨੇ ਕਿਹਾ, "19ਵੀਂ ਸਦੀ ਵਿੱਚ ਬਰਤਾਨਵੀ ਹਕੂਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੀ ਸਰਕਾਰ ਲਈ ਸਭ ਤੋਂ ਵੱਧ ਖ਼ਤਰਨਾਕ ਵਿਅਕਤੀ ਸਮਝਦੀ ਸੀ। ਇਸੇ ਕਰਕੇ ਆਪ ਨੂੰ ਦੇਸ਼ ਨਿਕਾਲਾ ਦਿੱਤਾ ਗਿਆ। ਨਾਮਧਾਰੀ ਸ਼ਹੀਦਾਂ ਨੇ ਸ਼ਹੀਦੀਆਂ ਦੇ ਕੇ ਦੇਸ਼ ਦੀ ਅਜ਼ਾਦੀ ਦੀ ਲੜਾਈ ਲੜੀ। ਦੇਸ਼ ਨੂੰ 'ਕੂਕਾ ਮੂਵਮੈਂਟ' ਦੀਆਂ ਕੁਰਬਾਨੀਆਂ 'ਤੇ ਮਾਣ ਹੈ। ਇਨ੍ਹਾਂ ਕੁਰਬਾਨੀਆਂ ਕਰਕੇ ਹੀ ਭਾਰਤ ਅਜ਼ਾਦ ਹੋਇਆ। ਇਸ ਸਮਾਗਮ ਵਿੱਚ ਬਹੁਤ ਸਾਰੇ ਸੰਸਦ ਮੈਂਬਰ, ਸਾਬਕਾ ਮੈਂਬਰਾਂ ਸਮੇਤ ਸ਼ਾਮਲ ਸਨ। ਕੂਕਾ ਯਾਦਗਾਰੀ ਟਰੱਸਟ ਦੇ ਮੈਂਬਰ ਅਤੇ ਕਈ ਹੋਰ ਵਿਸ਼ੇਸ਼ ਵਿਅਕਤੀ ਹਾਜ਼ਰ ਸਨ। ਭਾਰਤ ਦੇ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ ਸ. ਤਰਲੋਚਨ ਸਿੰਘ ਨੇ ਕਿਹਾ, "ਕੂਕਾ ਲਹਿਰ 1857 ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ ਸੁਦੇਸ਼ੀ, ਅਹਿੰਸਾ, ਤੇ ਵਿਦੇਸ਼ੀ ਸਰਕਾਰ ਵਿਰੁੱਧ ਨਾ-ਮਿਲਵਰਤਨ ਲੈ ਕੇ ਜਥੇਬੰਦ ਕੀਤੀ ਗਈ ਸੀ। ਕੂਕਿਆਂ ਦੀਆਂ ਬਿਨ੍ਹਾਂ ਮਿਸਾਲੀ ਕੁਰਬਾਨੀਆਂ ਸਦਕਾ ਅੱਜ ਭਾਰਤ ਆਜ਼ਾਦ ਹੈ।"

ਇਸ ਵਰਸ਼ ਦਾ ਜੱਪ-ਪ੍ਰਯੋਗ ਨਿਰੰਤਰ 40 ਦਿਨ ਤੱਕ ਚਲਦਾ ਰਿਹਾ। ਸਾਧ ਸੰਗਤ ਨੇ ਮਿਲ ਬੈਠ ਕੇ ਹਰੀ ਮੰਦਰ ਵਿੱਚ ਨਾਮ ਸਿਮਰਨ ਕੀਤਾ। ਬਾਅਦ ਦੁਪਹਿਰ ਦੇ ਦੀਵਾਨਾਂ ਵਿੱਚ ਹਾਜ਼ਰੀਆਂ ਭਰੀਆਂ। ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕੀਤੇ ਅਤੇ ਨਾਲ-ਨਾਲ ਹੋਰ ਪ੍ਰੋਗਰਾਮ ਕਥਾ ਕੀਰਤਨ, ਸਤਿਗੁਰੂ ਪ੍ਰਤਾਪ ਸਿੰਘ ਦੇ ਟੇਪ ਕੀਤੇ ਭਾਸ਼ਣਾਂ ਨੂੰ ਸਰਵਣ ਕਰਨ ਅਤੇ ਇੱਕ ਘੰਟਾ ਨਾਮ

ਸਿਮਰਨ ਵੀ ਕੀਤਾ। ਇਸ ਜੱਪ ਪ੍ਰਯੋਗ ਵਿੱਚ ਕਈ ਵਿਅਕਤੀਆਂ ਦਾ ਸਨਮਾਨ ਵੀ ਕੀਤਾ ਗਿਆ। ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਸਤਿਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਬੜੀ ਨਿਮਰਤਾ ਸਹਿਤ ਇਸ ਪ੍ਰਕਾਰ ਆਪਣੇ ਮਨੋਭਾਵ ਪ੍ਰਗਟਾਏ, "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਕੋਲੋਂ ਮੈਨੂੰ ਸਦਾ ਹੀ ਆਸ਼ੀਰਵਾਦ ਮਿਲ਼ਦਾ ਰਿਹਾ ਹੈ। ਮੇਰੇ ਉੱਤਮ ਭਾਗ ਹਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਤੇ ਨਮਸਕਾਰ ਕਰਨ ਦਾ ਸਮਾਂ ਪ੍ਰਾਪਤ ਹੋਇਆ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਵੱਡਾ ਇਤਿਹਾਸ ਹੈ। ਉਨ੍ਹਾਂ ਕਿਹਾ ਕਿ ਸ੍ਰੀ ਭੈਣੀ ਸਾਹਿਬ ਦਾ ਚੱਪਾ-ਚੱਪਾ ਧਰਤੀ ਪੂਜਣ ਯੋਗ ਹੈ। ਨਾਮਧਾਰੀ ਦਰਬਾਰ ਦਾ ਜੋ ਹੁਕਮ ਹੁੰਦਾ ਹੈ, ਉਸ ਅੱਗੇ ਮੈਂ ਸਿਰ ਝੁਕਾਉਂਦਾ ਹਾਂ। ਇੱਥੇ ਮੈਨੂੰ ਸ਼ਾਂਤੀ ਮਿਲਦੀ ਹੈ।"

ਇਸ ਸਮੇਂ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਤੋਂ ਬਿਨਾਂ ਸ. ਸ਼ਰਨਜੀਤ ਸਿੰਘ ਢਿੱਲੋਂ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਬਲਵੰਤ ਸਿੰਘ ਰਾਮੂਵਾਲੀਆ, ਮਦਨ ਮੋਹਨ ਮਿੱਤਲ ਸਿਹਤ ਮੰਤਰੀ, ਸਵਰਨ ਸਿੰਘ ਫਿਲੌਰ ਜੇਲ੍ਹ ਮੰਤਰੀ ਦਾ ਵੀ ਨਾਮਧਾਰੀ ਦਰਬਾਰ ਵੱਲੋਂ ਸਨਮਾਨ ਕੀਤਾ ਗਿਆ। ਜੱਪ ਪ੍ਰਯੋਗ ਦੀ ਸਮਾਪਤੀ ਵਾਲੇ ਦਿਨ 17 ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਸ੍ਰੀ ਆਦਿ ਗ੍ਰੰਥ ਸਾਹਿਬ ਦੇ 239 ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 9 ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜੀ ਵੱਲੋਂ ਹੁਣ ਤੱਕ ਕੀਤੇ ਗਏ ਜੱਪ ਪ੍ਰਯੋਗਾਂ ਵਿੱਚੋਂ ਇਹ ਅੰਤਿਮ ਜੱਪ-ਪ੍ਰਯੋਗ ਸੀ। ਇਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ੋਭਾ ਆਪਣੇ ਪੂਰਨ ਸਿਖਰਾਂ ਉੱਤੇ ਸੀ ਅਤੇ ਉਨ੍ਹਾਂ ਦਾ ਜਮਾਲੀ ਪ੍ਰਕਾਸ਼ ਪੰਜਾਂ ਮਹਾਂਦੀਪਾਂ, ਅਨੇਕ ਭੂ-ਖੰਡਾਂ ਵਿੱਚ ਅਗਿਆਨ ਦੇ ਅੰਧਕਾਰ ਨੂੰ ਦੂਰ ਕਰਕੇ ਗਿਆਨ ਦੇ ਚਾਨਣ ਨਾਲ ਆਪਣੇ ਗੁਰੂ ਬਖਸ਼ਿਸ਼ਾਂ ਦੇ ਭੰਡਾਰ ਨੂੰ ਉਦਾਰਤਾ ਸਹਿਤ ਵੰਡ ਰਿਹਾ ਸੀ।

15 ਅਕਤੂਬਰ ਨੂੰ ਇਸ ਅਵਸਰ 'ਤੇ ਸ੍ਰੀ ਸਾਧੂ ਸਿੰਘ ਕਿਸਾਨ ਦੀ ਪੁਸਤਕ "ਗੁਰਬਾਣੀ ਦੀਆਂ ਜੀਵਨ ਜੁਗਤਾਂ" ਸਤਿਗੁਰੂ ਜੀ ਦੇ ਕਰ-ਕੰਵਲਾਂ ਦੁਆਰਾ ਲੋਕ ਅਰਪਣ ਕੀਤੀ ਗਈ। 200 ਤੋਂ ਵੱਧ ਸਫ਼ਿਆਂ ਵਿੱਚ ਫੈਲੀ ਇਸ ਪੁਸਤਕ ਵਿੱਚ ਕਿਸਾਨ ਜੀ ਨੇ ਦੱਸਿਆ ਹੈ ਕਿ ਗੁਰਬਾਣੀ ਅੰਦਰਲੇ ਗਿਆਨ ਨੂੰ

ਸਮਝ ਕੇ ਗ੍ਰਹਿਣ ਕਰਨ ਨਾਲ ਅਸੀਂ ਬਹੁਤ ਸਾਰੀਆਂ ਜੀਵਨ ਦੀਆਂ ਗੁੰਝਲਾਂ ਖੋਲ੍ਹ ਸਕਦੇ ਹਾਂ।

2012 ਦੇ ਵਰਸ਼ ਦੇ ਅੰਤਿਮ ਦੋ ਮਹੀਨੇ ਨਾਮਧਾਰੀ ਮੱਤ ਦੇ ਇਤਿਹਾਸ ਵਿੱਚ ਸੁਖਾਵੇਂ ਨਹੀਂ ਕਹੇ ਜਾ ਸਕਦੇ। ਸਤਿਗੁਰੂ ਜੀ ਦੀ ਸਿਹਤ ਦਿਨੋਂ-ਦਿਨ ਢਿੱਲੀ ਹੁੰਦੀ ਜਾ ਰਹੀ ਸੀ। 19 ਨਵੰਬਰ, 2012 ਨੂੰ ਆਪ ਜੀ ਨੂੰ ਅਪੋਲੋ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ। ਹਸਪਤਾਲ ਦੇ ਮਾਹਿਰ ਡਾਕਟਰਾਂ ਵੱਲੋਂ ਪੂਰੀ ਤਨਦੇਹੀ ਨਾਲ ਇਲਾਜ ਕੀਤਾ ਗਿਆ। ਕਦੀ ਥੋੜ੍ਹੇ ਸੁਧਾਰ ਦੀ ਖ਼ਬਰ ਆਉਂਦੀ, ਕਦੀ ਵਿਗਾੜ ਦੀ। ਸਤਿਗੁਰੂ ਜੀ ਦੀ ਦੇਹ ਅਰੋਗਤਾ ਲਈ ਬਹੁਤ ਸਾਰੇ ਥਾਵਾਂ 'ਤੇ ਜੱਪ-ਪ੍ਰਯੋਗ, ਚੌਪਈ ਸਾਹਿਬ ਦੇ ਪਾਠ ਅਤੇ ਵਰਨੀਆਂ ਕੀਤੀਆਂ ਗਈਆਂ। ਪਰ ਸਤਿਗੁਰੂ ਜੀ ਦੀ ਸਿਹਤ ਦਿਨੋਂ-ਦਿਨ ਵਿਗੜਦੀ ਗਈ। ਅਖੀਰ 13 ਦਸੰਬਰ, 2012 ਨੂੰ ਸ਼ਾਮ ਦੇ 6.28 ਮਿੰਟ 'ਤੇ ਸਤਿਗੁਰੂ ਜੀ ਇਸ ਨਾਸ਼ਵਾਨ ਸੰਸਾਰ ਵਿੱਚ ਆਖਰੀ ਸਵਾਸ ਲੈ ਕੇ ਅਕਾਲ ਪੁਰਖ ਦੀ ਜੋਤ ਵਿੱਚ ਜਾ ਸਮਾਏ। ਨਾਮਧਾਰੀ ਜਗਤ ਦੇ ਅਕਾਸ਼ ਵਿੱਚ ਇੱਕ ਵਾਰ ਮਹਾਂ-ਅੰਧਕਾਰ ਛਾ ਗਿਆ ਅਤੇ ਸਤਿਗੁਰੂ ਜੀ ਦੇ ਸਦੀਵੀ ਵਿਛੋੜੇ ਦੇ ਸ਼ੋਕਮਈ ਸਮਾਚਾਰ ਨੇ ਸਾਰੇ ਸੰਸਾਰ ਨੂੰ ਆਪਣੀ ਲਪੇਟ ਵਿੱਚ ਲੈ ਲਿਆ।

ਨਾਮਧਾਰੀ ਜਗਤ ਦੇ ਅਤਿ ਪਿਆਰੇ, ਸਤਿਕਾਰੇ ਤੇ ਪੂਜਨੀਕ ਸਤਿਗੁਰੂ ਜਗਜੀਤ ਸਿੰਘ ਜੀ ਸੰਸਾਰ ਨੂੰ ਅੰਤਿਮ ਵਿਛੋੜਾ ਦੇ ਕੇ ਅਕਾਲ ਪੁਰਖ ਦੀ ਮਹਾਂ ਜੋਤ ਵਿੱਚ ਜਾ ਸਮਾਏ ਸਨ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਅੰਤਿਮ ਸੰਸਕਾਰ ਦਾ ਅਭੁੱਲ ਤੇ ਕਰੁਣਾਮਈ ਦ੍ਰਿਸ਼**

ਨਾ ਕੇਵਲ ਨਾਮਧਾਰੀ ਜਗਤ ਦੇ ਸਗੋਂ ਸਮੂਹ ਮਾਨਵ ਜਾਤੀ ਦੇ ਹਰਮਨ ਪਿਆਰੇ ਤੇ ਸਰਬ-ਸਤਿਕਾਰੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਦੀਵੀ-ਵਿਛੋੜੇ ਨੇ ਕੇਵਲ ਭਾਰਤ ਵਿਚਲੇ ਉਨ੍ਹਾਂ ਦੇ ਸ਼ਰਧਾਲੂਆਂ ਨੂੰ ਹੀ ਨਹੀਂ, ਸਗੋਂ ਵਿਸ਼ਵ ਭਰ ਵਿੱਚ ਲੱਖਾਂ ਦੀ ਗਿਣਤੀ ਵਿੱਚ ਆਪ ਨੂੰ ਪੂਜ ਸਤਿਗੁਰੂ ਮੰਨਣ ਵਾਲੇ ਲੱਖਾਂ ਲੋਕਾਂ ਦੇ ਮਨਾਂ ਨੂੰ ਉਨ੍ਹਾਂ ਪ੍ਰਤੀ ਸ਼ਰਧਾ ਤੇ ਦਰਦ ਵਿਛੋੜੇ ਦੇ ਭਾਵਾਂ ਨੇ ਮੱਲ ਲਿਆ। 14 ਦਸੰਬਰ ਨੂੰ ਆਪ ਜੀ ਦੇ ਅੰਤਿਮ ਸੰਸਕਾਰ ਵਾਲੇ ਦਿਨ ਲੋਕਾਂ ਨੇ ਜਿਸ ਤਰ੍ਹਾਂ ਵੀ ਹੋ ਸਕਿਆ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਆਪਣੇ ਮਹਿਬੂਬ

ਸਤਿਗੁਰੂ ਦੇ ਅੰਤਿਮ ਦਰਸ਼ਨ ਦੀ ਸਿੱਕ ਨੂੰ ਪ੍ਰਬਲ ਕਰ ਦਿੱਤਾ। ਭੈਣੀ ਸਾਹਿਬ ਦੇ ਹਰ ਪਾਸਿਓਂ ਹਜ਼ਾਰਾਂ ਦੀ ਗਿਣਤੀ ਵਿੱਚ ਮਾਈ-ਭਾਈ ਸ੍ਰੀ ਭੈਣੀ ਸਾਹਿਬ ਪੁੱਜੇ। ਲਗਭਗ 50,60 ਹਜ਼ਾਰ ਦੀ ਗਿਣਤੀ ਵਿੱਚ ਸਿੱਖ ਸ਼ਰਧਾਲੂ ਆਪਣੇ ਪਿਆਰੇ ਸਤਿਗੁਰੂ ਦੇ ਅੰਤਿਮ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

ਉਸ ਦਿਨ ਹਜ਼ਾਰਾਂ ਦੀ ਗਿਣਤੀ ਵਿੱਚ ਪੁਲਿਸ ਦੇ ਇਸਤਰੀ-ਪੁਰਸ਼ਾਂ ਦੇ ਯੂਨਿਟ ਸਾਰੀ ਸਥਿਤੀ ਨੂੰ ਕਾਬੂ ਵਿੱਚ ਰੱਖ ਰਹੇ ਸਨ। ਕਿਸੇ ਬਲ ਪ੍ਰਯੋਗ ਨਾਲ ਨਹੀਂ, ਸਗੋਂ ਨਿਮਰਤਾ ਅਤੇ ਹਲੀਮੀ ਨਾਲ। ਉੱਥੇ ਨਿਯੁਕਤ ਕੀਤੀ ਗਈ ਪੁਲਿਸ ਦਾ ਵਤੀਰਾ ਬੜਾ ਮਾਨਵੀ ਤੇ ਹਮਦਰਦੀ ਭਰਿਆ ਸੀ। ਪ੍ਰਤਾਪ ਮੰਦਰ ਵਿੱਚ ਸਤਿਗੁਰੂ ਜੀ ਦੀ ਦੇਹ ਨੂੰ ਫੁੱਲਾਂ ਨਾਲ ਸਜਾ ਕੇ ਰੱਖਿਆ ਗਿਆ ਸੀ ਅਤੇ ਵੱਡੇ-ਵੱਡੇ ਪੋਸਟਰ ਆਪ ਜੀ ਦੇ ਮਨਮੋਹਣੇ ਸਰੂਪ ਨੂੰ ਪ੍ਰਦਰਸ਼ਿਤ ਕਰ ਰਹੇ ਸਨ। ਮਾਨਵਤਾ ਦਾ ਅਧਿਆਤਮਿਕ ਰਹਿਨੁਮਾ 53 ਸਾਲ ਤੇ ਕੁੱਝ ਮਹੀਨੇ ਗੁਰੂ ਰੂਪ ਵਿਚ ਮਾਨਵ ਜਾਤੀ ਦੀ ਅਨੇਕ ਪੱਖਾਂ ਦੀ ਰਹਿਨੁਮਾਈ ਤੇ ਸਰਪ੍ਰਸਤੀ ਕਰਕੇ ਬ੍ਰਹਮਲੀਨ ਹੋ ਗਏ। ਲਗਭਗ 60-70 ਹਜ਼ਾਰ ਦੀ ਗਿਣਤੀ ਵਿਚ ਕੁੱਝ ਲੋਕ ਆਪ ਜੀ ਦੇ ਦਰਸ਼ਨ ਕਰ ਸਕੇ, ਕੁਝ ਦਰਸ਼ਨ ਕਰਨ ਤੋਂ ਅਸਮਰਥ ਰਹੇ, ਪਰ ਉਹ ਥਾਂ-ਥਾਂ 'ਤੇ ਦੂਰਦਰਸ਼ਨ ਰਾਹੀਂ ਇਸ ਮਹਾਨ ਕਰੁਣਾਮਈ ਦ੍ਰਿਸ਼ ਨੂੰ ਨਿਹਾਰ ਰਹੇ ਸਨ। ਸਾਰੀਆਂ ਮੁੱਖ ਸੰਪਰਦਾਵਾਂ, ਰਾਜਨੀਤਿਕ ਦਲਾਂ ਤੇ ਸਮਾਜਿਕ ਖੇਤਰਾਂ ਦੇ ਆਗੂ ਅੰਤਿਮ ਦਰਸ਼ਨ ਕਰਨ ਲਈ ਪਹੁੰਚ ਗਏ ਸਨ। 3 ਵਜੇ ਦੇ ਕਰੀਬ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਦਾ ਹੈਲੀਕਾਪਟਰ ਸ੍ਰੀ ਭੈਣੀ ਸਾਹਿਬ ਪਹੁੰਚਿਆ। ਸਤਿਗੁਰੂ ਜੀ ਦੀ ਮ੍ਰਿਤਕ ਦੇਹ ਨੂੰ ਜਦੋਂ ਸੰਸਕਾਰ ਵਾਲੀ ਥਾਂ 'ਤੇ ਲੈ ਜਾਇਆ ਜਾ ਰਿਹਾ ਸੀ ਤਾਂ ਸ਼ਰਧਾਲੂਆਂ ਦੀਆਂ ਸੇਜਲ ਅੱਖਾਂ ਵਿਆਕੁਲ ਹੋ ਰਹੀਆਂ ਸਨ। ਵਿਸ਼ਾਲ ਪੰਡਾਲ ਵਿੱਚ ਸਫੇਦ ਵਸਤਰਾਂ ਵਿੱਚ ਹੰਸ ਤੇ ਹੰਸਣੀਆਂ ਵਿਰਲਾਪ ਕਰ ਰਹੇ ਸਨ। ਬੀਬੀਆਂ ਦੀ ਹਾਲਤ ਤਾਂ ਹੋਰ ਵੀ ਜਜ਼ਬਾਤੀ ਸੀ। ਉਨ੍ਹਾਂ ਦੀਆਂ ਵਿਲਕਣੀਆਂ ਤੇ ਵਿਰਲਾਪ ਮਹਾਂ ਦਰਦ ਦਾ ਦ੍ਰਿਸ਼ ਪੇਸ਼ ਕਰ ਰਿਹਾ ਸੀ। ਪਰ ਏਨੇ ਦੁੱਖ ਭਰੇ ਸਦਮੇ ਨੂੰ ਸੰਗਤਾਂ ਨੇ ਬੜੇ ਧੀਰਜ ਤੇ ਠਰ੍ਹੰਮੇ ਨਾਲ ਬਰਦਾਸ਼ਤ ਕੀਤਾ। ਮੰਚ ਤੋਂ ਰਾਗੀ ਸਿੰਘਾਂ ਦੀਆਂ ਕੀਰਤਨੀ ਧੁਨਾਂ ਲਗਾਤਾਰ ਸ਼ਾਂਤ ਰਹਿਣ ਦਾ ਸੁਨੇਹਾ ਦੇ ਰਹੀਆਂ ਸਨ। ਠੀਕ 4 ਵਜੇ ਦੇ ਕਰੀਬ ਸਤਿਗੁਰੂ ਜੀ ਦੇ ਦੋਹਤੇ

ਕਾਕਾ ਜੈ ਸਿੰਘ ਤੇ ਭਤੀਜੇ ਉਦੇ ਸਿੰਘ ਨੇ ਚਿਖਾ ਨੂੰ ਅਗਨੀ ਲਗਾਈ। ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦੇ ਮਹਾਨ ਇਤਿਹਾਸ ਦਾ ਇੱਕ ਯੁੱਗ ਸਮਾਪਤ ਹੋ ਗਿਆ, ਪਰ ਸਤਿਗੁਰੂ ਜੀ ਦੇ ਗੁਰੂ ਕਾਲ ਦਾ ਸਵਰਨ ਯੁੱਗ ਸੰਸਾਰ ਦੇ ਇਤਿਹਾਸ ਵਿੱਚ ਸਦਾ ਚਮਕਦਾ ਰਹੇਗਾ। ਜਿਸ ਤਰ੍ਹਾਂ ਦੀ ਸ਼ਾਂਤ ਮੂਰਤੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਸਨ, ਉਸੇ ਤਰ੍ਹਾਂ ਦਾ ਸ਼ਾਂਤ ਮਾਹੌਲ ਹੀ ਉਨ੍ਹਾਂ ਦੇ ਅੰਤਿਮ ਸੰਸਕਾਰ ਸਮੇਂ ਵੇਖਣ ਵਿੱਚ ਆਇਆ। ਅਨੇਕ ਫੋਟੋ ਗ੍ਰਾਫਰਾਂ ਅਤੇ ਦੂਰਦਰਸ਼ਨ ਦੇ ਕੈਮਰਿਆਂ ਨੇ ਇਸ ਅਭੁੱਲ ਇਤਿਹਾਸਕ ਦ੍ਰਿਸ਼ ਨੂੰ ਆਪਣੇ ਯੰਤਰਾਂ ਵਿੱਚ ਸਾਂਭ ਲਿਆ ਸੀ।

**ਮਹਾਰਾਜ ਉਦੇ ਸਿੰਘ ਜੀ ਦਾ ਦਸਤਾਰਬੰਦੀ ਸਮਾਗਮ**

ਸਤਿਗੁਰੂ ਜਗਜੀਤ ਸਿੰਘ ਜੀ ਦੇ ਅੰਤਿਮ ਸੰਸਕਾਰ ਤੋਂ ਪਿੱਛੋਂ ਪੂਜ ਮਾਤਾ ਚੰਦ ਕੌਰ ਜੀ ਨੇ ਇਹ ਐਲਾਨ ਕਰਵਾਇਆ ਕਿ ਅੱਗੇ ਤੋਂ ਸ੍ਰੀ ਉਦੇ ਸਿੰਘ ਜੀ ਨਾਮਧਾਰੀ ਪੰਥ ਦੀ ਸੇਵਾ ਸੰਭਾਲ ਕਰਨਗੇ। ਇਸ ਕਥਨ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਵੀ ਸ਼ਾਮਲ ਸੀ। ਆਪ ਜੀ ਨੇ ਪਿਛਲੇ ਕਈ ਸਾਲਾਂ ਤੋਂ ਸ੍ਰੀ ਉਦੇ ਸਿੰਘ ਜੀ ਨੂੰ ਆਪਣੀ ਸਰਪ੍ਰਸਤੀ ਵਿੱਚ ਰੱਖਿਆ ਹੋਇਆ ਸੀ ਅਤੇ ਉਨ੍ਹਾਂ ਨੂੰ ਪੰਥਕ ਮਰਯਾਦਾ ਅਤੇ ਗੁਰੂ-ਰੀਤੀ ਬਾਰੇ ਸੁਸਿੱਖਿਅਤ ਕਰਦੇ ਰਹੇ ਸਨ। ਸਤਿਗੁਰੂ ਜੀ ਉਦੇ ਸਿੰਘ ਜੀ ਦੀ ਕਾਰਗੁਜ਼ਾਰੀ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਸਨ।

**23 ਦਸੰਬਰ 2012 ਦਾ ਦਸਤਾਰਬੰਦੀ ਦਿਵਸ**

23 ਦਸੰਬਰ 2012 ਨੂੰ, ਸ੍ਰੀ ਭੈਣੀ ਸਾਹਿਬ ਮੁੜ 10 ਸਤੰਬਰ 1959 ਦੇ ਉਸ ਯਾਦਗਾਰੀ ਦਿਵਸ ਨੂੰ ਚੇਤੇ ਕਰਵਾ ਰਿਹਾ ਸੀ, ਜਿਸ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਦਰਬਾਰ ਦੀ ਵਾਗਡੋਰ ਸੰਭਾਲੀ ਸੀ। ਅੱਜ ਵੀ ਸ੍ਰੀ ਭੈਣੀ ਸਾਹਿਬ ਵਿਖੇ ਉਸੇ ਤਰ੍ਹਾਂ ਦੀਆਂ ਰੌਣਕਾਂ ਤੇ ਉਤਸ਼ਾਹ ਸੀ। ਸਾਧ ਸੰਗਤ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਸਤਿਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਕੀਤੀ। ਦਸਤਾਰ ਹਜ਼ੂਰੀ ਸੇਵਕਾਂ ਵੱਲੋਂ ਸ੍ਰੀ ਉਦੇ ਸਿੰਘ ਮਹਾਰਾਜ ਨੂੰ ਭੇਂਟ ਕੀਤੀ ਗਈ। ਉਸ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਪ੍ਰਤਾਪ ਮੰਦਰ ਵਿੱਚ ਹੋਇਆ। ਅੰਮ੍ਰਿਤ ਕੀਰਤਨ ਰਾਗੀ ਸਿੰਘਾਂ ਨੇ ਤੰਤੀ ਸਾਜ਼ਾਂ ਨਾਲ

"ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ"

ਗਾਇਨ ਕੀਤਾ। ਉਸਤਾਦ ਹਰਭਜਨ ਸਿੰਘ ਦੇ ਰਾਗੀ ਜੱਥੇ ਨੇ "ਸਤਿਗੁਰੂ ਮੂਰਤ ਕੋ ਬਲਿ ਜਾਉ" ਦੇ ਸ਼ਬਦਾਂ ਦਾ ਗਾਇਨ ਕੀਤਾ। ਕੀਰਤਨ ਦੀ ਸਮਾਪਤੀ ਪਿੱਛੋਂ ਗੁਰੂ ਘਰ ਦੇ ਹਜ਼ੂਰੀ ਸੇਵਕਾਂ ਸਰਵ-ਸ੍ਰੀ ਰਛਪਾਲ ਸਿੰਘ, ਹਰਪਾਲ ਸਿੰਘ, ਸੁਖਦੇਵ ਸਿੰਘ, ਬਘੇਲ ਸਿੰਘ, ਰਣਜੀਤ ਸਿੰਘ, ਦਰਸ਼ਨ ਸਿੰਘ, ਮਹਿੰਦਰ ਸਿੰਘ ਪੁਰਬਾ ਬਲਦੇਵ ਸਿੰਘ ਕਾਕੂ, ਕਰਤਾਰ ਸਿੰਘ, ਸਤਨਾਮ ਸਿੰਘ ਨੇ ਮਹਾਰਾਜ ਉਦੇ ਸਿੰਘ ਜੀ ਨੂੰ ਦਸਤਾਰ ਭੇਂਟ ਕੀਤੀ। ਇਸ ਅਵਸਰ ਉੱਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ 764 ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ 15 ਪਾਠਾਂ ਦੇ ਭੋਗ ਪਾਏ ਗਏ। ਪਾਠਾਂ ਦੀ ਅਰਦਾਸ ਤੋਂ ਬਾਅਦ ਦਸਤਾਰ ਨਾਲ ਮਹਾਰਾਜ ਉਦੇ ਸਿੰਘ ਜੀ ਨੂੰ 150 ਰੁਪਏ ਦੇ ਸਿੱਕੇ ਜੋ ਭਾਰਤ ਸਰਕਾਰ ਵੱਲੋਂ ਕੂਕਾ ਲਹਿਰ ਬਾਰੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਵਾਲੇ ਯਾਦਗਾਰੀ ਸਿੱਕੇ ਜਾਰੀ ਕੀਤੇ ਗਏ ਸਨ, ਭੇਂਟ ਕੀਤੇ ਗਏ। ਉਸ ਸਮੇਂ ਮੰਚ ਉੱਤੇ ਪੂਜ ਮਾਤਾ ਚੰਦ ਕੌਰ ਜੀ, ਸੰਤ ਜਗਤਾਰ ਸਿੰਘ, ਬੀਬਾ ਸਾਹਿਬ ਕੌਰ ਜੀ, ਕਾਕਾ ਜੈ ਸਿੰਘ ਤੇ ਗੁਰੂ ਪਰਿਵਾਰ ਦੇ ਮੈਂਬਰ ਸੁਭਾਇਮਾਨ ਸਨ। ਮਹਾਰਾਜ ਉਦੇ ਸਿੰਘ ਜੀ ਨੇ ਇਹ ਭੇਂਟ ਪ੍ਰਵਾਨ ਕਰਕੇ ਪੂਜ ਮਾਤਾ ਚੰਦ ਕੌਰ ਜੀ ਨੂੰ ਨਮਸਕਾਰ ਕੀਤੀ ਅਤੇ ਆਪਣੀ ਸਿਰ 'ਤੇ ਬੱਧੀ ਹੋਈ ਦਸਤਾਰ ਨੂੰ ਇੱਕ-ਇੱਕ ਪੇਚ ਕਰਕੇ ਉਤਾਰਿਆ ਅਤੇ ਨਵੀਂ ਭੇਂਟ ਕੀਤੀ ਹੋਈ ਦਸਤਾਰ ਸਜਾ ਲਈ। 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਪੰਡਾਲ ਗੂੰਜ ਉੱਠਿਆ। ਉਸ ਤੋਂ ਬਾਅਦ ਵੱਡੀ ਗਿਣਤੀ ਵਿੱਚ ਵੱਖ-ਵੱਖ ਧਾਰਮਿਕ ਅਦਾਰਿਆਂ, ਸੰਸਥਾਵਾਂ, ਰਾਜਨੀਤਿਕ ਜਥੇਬੰਦੀਆਂ ਵੱਲੋਂ ਦਸਤਾਰਾਂ ਭੇਂਟ ਕੀਤੀਆਂ ਗਈਆਂ। ਜਿਨ੍ਹਾਂ ਵਿੱਚੋਂ ਕੁੱਝ ਇੱਕ ਦਾ ਵੇਰਵਾ ਨਿਮਨਲਿਖਤ ਹੈ-

1. ਮਾਤਾ ਜੱਸਾ ਜੀ ਦੇ ਪੇਕਾ ਪਰਿਵਾਰ
2. ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ
3. ਡੇਰਾ ਬਾਬਾ ਜਰਨੈਲ ਸਿੰਘ
4. ਪੂਜ ਪਰਮ ਪ੍ਰਮੁੱਖ ਸੁਆਮੀ ਜੀ
5. ਦਿਵਯ ਜੋਤੀ ਜਾਗ੍ਰਿਤੀ ਸੰਸਥਾਨ

6. ਰਾਧਾ ਸੁਆਮੀ ਡੇਰਾ, ਬਿਆਸ
7. ਸੰਤ ਨਿਰੰਕਾਰੀ ਮੰਡਲ, ਦਿੱਲੀ
8. ਸ੍ਰੀ ਨਾਨਕਸਰ ਆਸ਼ਰਮ, ਸਿਆੜ
9. ਅਹਮਦੀਆ ਸਮਾਜ, ਕਾਦੀਆਂ

ਜਿਨ੍ਹਾਂ ਹਸਤੀਆਂ ਅਤੇ ਸੰਸਥਾਵਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ, ਉਨ੍ਹਾਂ ਵਿੱਚੋਂ ਮੁੱਖ ਹੇਠ ਲਿਖੇ ਸਨ। ਇਨ੍ਹਾਂ ਸ਼ਰਧਾਂਜਲੀਆਂ ਵਿੱਚੋਂ ਕੁੱਝ ਚੋਣਵੇਂ ਵਿਚਾਰ ਇੱਥੇ ਅੰਕਿਤ ਕੀਤੇ ਜਾ ਰਹੇ ਹਨ। ਸ੍ਰੀਮਤੀ ਸੋਨੀਆ ਗਾਂਧੀ ਨੇ ਆਪਣੇ ਦਿਲੀ ਮਨੋਭਾਵ ਇਸ ਤਰ੍ਹਾਂ ਪ੍ਰਗਟ ਕੀਤੇ, "ਨਾਮਧਾਰੀ ਪੰਥ ਦੇ ਪ੍ਰਮੁੱਖ ਸਤਿਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹਾਵਸਾਨ ਦੇ ਸਮਾਚਾਰ ਸੇ ਮੁਝੇ ਬਹੁਤ ਕਸ਼ਟ ਹੁਆ। ਵੇ ਗੁਰੂ ਨਾਨਕ ਦੇਵ ਜੀ ਕੇ ਆਦਰਸ਼ ਪਰ ਚਲਨੇ ਵਾਲੇ ਮਹਾਨ ਵਿਅਕਤੀ ਥੇ। ਵੇ 53 ਸਾਲੋਂ ਤਕ ਨਾਮਧਾਰੀ ਪੰਥ ਕੇ ਪ੍ਰਮੁੱਖ ਰਹੇ, ਇਸ ਲੰਬੇ ਸਮੇਂ ਮੇਂ ਉਨਹੋਨੇ ਅਪਨਾ ਸੰਦੇਸ਼ ਅਨੇਕ ਦੇਸ਼ੋਂ ਮੇਂ ਫੈਲਾਇਆ।"

ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ

"ਸਤਿਗੁਰੂ ਜੀ ਦਾ ਵਿਛੋੜਾ ਅਕੱਥ ਤੇ ਅਸਹਿ ਹੈ। ਭਾਵੇਂ ਸਤਿਗੁਰੂ ਜੀ ਸਾਡੇ ਵਿੱਚ ਨਹੀਂ ਹਨ, ਪਰ ਉਨ੍ਹਾਂ ਨੇ ਜੋ ਮਨੁੱਖਤਾ ਦੀ ਭਲਾਈ ਲਈ ਕੰਮ ਕੀਤੇ, ਉਹ ਸਦਾ ਯਾਦ ਰਹਿਣਗੇ। ਮੈਨੂੰ ਸਦਾ ਹੀ ਨਾਮਧਾਰੀ ਦਰਬਾਰ ਤੋਂ ਆਸ਼ੀਰਵਾਦ ਮਿਲਦਾ ਰਿਹਾ ਹੈ।"

ਸ. ਪਰਮਜੀਤ ਸਿੰਘ ਸਰਨਾ ਪ੍ਰਧਾਨ ਦਿੱਲੀ ਸਿੱਖ ਗੁ. ਪ੍ਰ. ਕਮੇਟੀ

"ਸਮੁੱਚਾ ਸਿੱਖ ਜਗਤ ਨਾਮਧਾਰੀ ਦਰਬਾਰ ਦੇ ਨਾਲ ਹੈ। ਸਾਰਾ ਪੰਥ ਇਕੱਠਾ ਹੋਵੇ, ਇਹ ਮੇਰੀ ਅਰਦਾਸ ਹੈ।"

ਸ੍ਰੀ ਓਮ ਪ੍ਰਕਾਸ਼ ਚੌਟਾਲਾ (ਸਾਬਕਾ ਮੁੱਖ ਮੰਤਰੀ ਹਰਿਆਣਾ)

"ਮੈਂ ਖੁਸ਼ ਕਿਸਮਤ ਹਾਂ, ਮੇਰੇ ਸਿਰ 'ਤੇ ਸਦਾ ਹੀ ਉਨ੍ਹਾਂ ਦਾ ਆਸ਼ੀਰਵਾਦ ਰਿਹਾ ਹੈ। ਉਨ੍ਹਾਂ ਦੀ ਯਾਦ ਹਮੇਸ਼ਾਂ ਹੀ ਸਾਡੇ ਮਨਾਂ ਵਿੱਚ ਰਹੇਗੀ।"

ਬਾਬਾ ਹਰਜੀਤ ਸਿੰਘ ਮਹਿਤਾ

"ਸਤਿਗੁਰੂ ਜਗਜੀਤ ਸਿੰਘ ਜੀ ਨੇ ਤੰਤੀ ਸਾਜ਼ਾਂ ਨੂੰ ਉਜਾਗਰ ਕੀਤਾ। ਉਨ੍ਹਾਂ ਨੇ ਸਿੱਖਾਂ ਨੂੰ ਰਹਿਤ ਮਰਿਆਦਾ ਦੀ ਦਾਤ ਬਖ਼ਸ਼ੀ। ਸਤਿਗੁਰੂ ਕਿਰਪਾ ਕਰਨ, ਸਾਡੀ ਕੇਸਾਂ-ਸੁਆਸਾਂ ਸੰਗ ਨਿਭ ਜਾਵੇ।"

ਸ. ਬਲਵੰਤ ਸਿੰਘ ਰਾਮੂਵਾਲੀਆ

"ਸਤਿਗੁਰੂ ਜਗਜੀਤ ਸਿੰਘ ਜੀ ਚਲੇ ਗਏ ਹਨ, ਪਰ ਰੌਸ਼ਨੀ ਸ੍ਰੀ ਮਹਾਰਾਜ ਉਦੇ ਸਿੰਘ ਜੀ ਦੇ ਸਰੂਪ ਵਿੱਚ ਮੌਜੂਦ ਹੈ।"

ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ

"ਸਤਿਗੁਰੂ ਜਗਜੀਤ ਸਿੰਘ ਜੀ ਨੇ ਸੇਵਾ ਸਿਮਰਨ ਕਰਕੇ ਇੱਕ ਨਿਵੇਕਲੀ ਪਛਾਣ ਬਣਾਈ ਹੈ। ਨਾਮ ਜੱਪਣਾ, ਕਿਰਤ ਕਰਨੀ ਤੇ ਵੰਡ ਛਕਣ ਦਾ ਉਪਦੇਸ਼ ਦਿੱਤਾ।"

ਪ੍ਰੋ. ਗੁਰਭਜਨ ਸਿੰਘ ਗਿੱਲ ਪ੍ਰਧਾਨ ਪੰਜਾਬੀ ਸਾਹਿਤ ਅਕਾਦਮੀ,
ਲੁਧਿਆਣਾ

"ਸਤਿਗੁਰੂ ਜੀ ਨੇ ਸਾਡੇ ਸਿਰ 'ਤੇ ਵੱਡਾ ਪਰੋਪਕਾਰ ਕੀਤਾ ਹੈ, ਪੰਜਾਬੀ ਭਾਸ਼ਾ ਦੇ ਸਨਮਾਨ ਵਿੱਚ ਸਦਾ ਵਾਧਾ ਕੀਤਾ ਅਤੇ ਗੁਰਮਤਿ ਸੰਗੀਤ ਨੂੰ ਵਿਲੱਖਣ ਪਛਾਣ ਬਖ਼ਸ਼ੀ।"

ਪਦਮ ਸ੍ਰੀ ਸੁਰਜੀਤ ਪਾਤਰ

"ਸ੍ਰੀ ਸਤਿਗੁਰੂ ਜੀ ਨੇ ਸਾਨੂੰ ਸਰਦਾਰ ਹੀ ਨਹੀਂ, ਸੁਰਦਾਰ ਵੀ ਬਣਾਇਆ।"

ਡਾ. ਸਵਰਨ ਸਿੰਘ ਵਿਰਕ

"ਸ੍ਰੀ ਸਤਿਗੁਰੂ ਜੀ ਦਾ ਜੀਵਨ ਸਾਧੂ ਸੰਤਾਂ, ਦੇਸ਼ ਭਗਤਾਂ ਤੇ ਸੰਗੀਤ ਪ੍ਰੇਮੀਆਂ ਦੇ ਵਿੱਚ ਬਤੀਤ ਹੋਇਆ।

ਆਪ ਜੀ ਨੇ 53 ਸਾਲ, 3 ਮਹੀਨੇ ਤੇ 21 ਦਿਨ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ। ਆਪ ਨੇ ਸਾਧਾਰਨ ਪਾਠ, ਅਖੰਡ ਪਾਠ, ਚੌਪਈ ਦੇ ਪਾਠ, ਨਾਮ ਸਿਮਰਨ ਜੱਪ-ਪ੍ਰਯੋਗ ਕਰਵਾਏ। ਸਤਿਗੁਰੂ ਜੀ ਦੇ ਸਿਖਾਏ ਬੱਚਿਆਂ ਨੇ ਦੇਸ਼-ਦੇਸ਼ਾਂਤਰਾਂ ਵਿੱਚ ਨਾਮ ਰੌਸ਼ਨ ਕੀਤਾ। ਸ੍ਰੀ ਭੈਣੀ ਸਾਹਿਬ ਦੇ ਇਤਿਹਾਸ ਵਿੱਚ

ਇਹ ਤੀਸਰਾ ਇਤਿਹਾਸਕ ਦਿਨ ਹੈ। ਪਹਿਲਾ 1906 ਈ., ਦੂਸਰਾ 10 ਸਤੰਬਰ 1959 ਤੇ ਤੀਸਰਾ 23 ਦਸੰਬਰ 2012 ਨੂੰ ਅੱਜ ਹੋ ਰਿਹਾ ਹੈ। ਪਹਿਲੇ ਦੋਹਾਂ ਦਿਨਾਂ ਸਮੇਂ ਕ੍ਰਮਾਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਦਸਤਾਰਬੰਦੀ ਕੀਤੀ ਗਈ ਸੀ।

**ਕਿਰਪਾਲ ਸਿੰਘ ਕਸੇਲ ਕਰਤਾ 'ਤਵਾਰੀਖ਼ ਸੰਤ ਖਾਲਸਾ'**

"ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮਧਾਰੀ ਗੁਰੂ ਤਖ਼ਤ ਨੂੰ ਸੰਭਾਲਣ ਨਾਲ ਨਾਮਧਾਰੀ ਇਤਿਹਾਸ ਦੇ ਇੱਕ ਨਵੇਂ ਸੁਨਹਿਰੀ ਯੁੱਗ ਦਾ ਆਰੰਭ ਹੋਇਆ। ਆਪ ਨੇ 53 ਸਾਲ 3 ਮਹੀਨੇ 21 ਦਿਨ ਨਾਮਧਾਰੀ ਇਤਿਹਾਸ ਨੂੰ ਹਿਮ ਸ਼ਿਖਰਾਂ ਤੱਕ ਪਹੁੰਚਾਇਆ। ਆਪ ਨੇ ਜਗਤ-ਜਲੰਦੇ ਨੂੰ ਨਾਮ ਦੀ ਸ਼ੀਤਲਤਾ ਨਾਲ ਠੰਢਾ-ਠਾਰ ਕਰ ਦਿੱਤਾ ਹੈ। ਸਤਿਗੁਰੂ ਦੀ ਜੋਤ ਤਾਂ ਸਦਾ ਜਗਦੀ ਰਹਿੰਦੀ ਹੈ ਅਤੇ ਸਦੀਵ ਕਾਲ ਤੱਕ ਜਗਦੀ ਰਹੇਗੀ। ਆਪ ਦਾ 'ਸੱਚ ਦਾ ਧਰਮ' ਸਾਰੀ ਮਨੁੱਖਤਾ ਨੂੰ ਗਲੇ ਲਗਾਉਣ ਵਾਲਾ, ਗਊ ਗਰੀਬ ਦਾ ਰੱਖਿਅਕ ਅਤੇ ਸਾਰੀ ਮਨੁੱਖ ਜਾਤੀ ਨੂੰ ਇੱਕ ਸੂਤਰ ਵਿੱਚ ਬੰਨ੍ਹ ਲੈਣ ਵਾਲਾ ਹੈ। 'ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ'। ਸਤਿਗੁਰੂ ਜੀ ਨਾ ਕੇਵਲ ਮਨੁੱਖਤਾ ਦੇ ਦੋਰਦੀ ਸਨ, ਸਗੋਂ ਸਮਸਤ ਜੀਵ-ਜੰਤ ਦੇ ਭਲੇ ਲਈ ਸੋਚਦੇ ਤੇ ਧਰਮ ਦੀ ਕਾਰ ਨੂੰ ਨਿਭਾਉਂਦੇ ਰਹੇ। ਆਪ ਜੀ ਦੀ ਮਹਿਮਾ ਜੁਗੋ-ਜੁਗ ਅਟੱਲ ਰਹਿਣ ਵਾਲੀ ਹੈ।

**ਸ਼ੋਕ ਸੰਦੇਸ਼**

ਜਿਨ੍ਹਾਂ ਪ੍ਰਮੁੱਖ ਹਸਤੀਆਂ ਵੱਲੋਂ ਇਸ ਅਵਸਰ 'ਤੇ ਸ਼ੋਕ ਸੰਦੇਸ਼ ਭੇਜੇ ਗਏ ਉਨ੍ਹਾਂ ਦੇ ਨਾਮ ਹਨ!

1. ਉਪ ਰਾਸ਼ਟਰਪਤੀ ਸ੍ਰੀ ਮੁਹੰਮਦ ਹਾਮਿਦ ਅੰਸਾਰੀ
2. ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ
3. ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਤ, ਨਵੀਂ ਦਿੱਲੀ
4. ਮੁੱਖ ਮੰਤਰੀ ਸ੍ਰੀ ਗਹਿਲੋਤ, ਰਾਜਸਥਾਨ
5. ਸੀ.ਪੀ.ਆਈ. ਹਰਿਆਣਾ
6. ਵਿਸ਼ਵ ਹਿੰਦੂ ਪ੍ਰੀਸ਼ਦ, ਨਵੀਂ ਦਿੱਲੀ

7. ਨਾਮਧਾਰੀ ਸ਼ਹੀਦ ਐਜੂਕੇਸ਼ਨ ਸੁਸਾਇਟੀ, ਮਲੇਰਕੋਟਲਾ
8. ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ
9. ਥਾਈਲੈਂਡ ਦੇ ਪ੍ਰਧਾਨ ਮੰਤਰੀ
10. ਨਿਰੰਕਾਰੀ ਮੰਡਲ
11. ਡੇਰਾ ਸਿਰਸਾ
12. ਦਿਵਿਯਾ ਜੋਤੀ ਆਸ਼ਰਮ, ਨੂਰਮਹਿਲ

ਇਸ ਸਮੇਂ ਸਰਵ ਸ੍ਰੀ ਹਰਪਾਲ ਸਿੰਘ ਸੇਵਕ, ਸੁਵਰਨ ਸਿੰਘ ਵਿਰਕ, ਮਹਿੰਦਰ ਸਿੰਘ ਕੂਕਾ, ਸੁਖਵਿੰਦਰ ਸਿੰਘ ਦੀ ਨਿਗਰਾਨੀ ਵਿੱਚ ਵਿਸ਼ਾਲ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਗਈ। ਇਸ ਵਿੱਚ ਸਤਿਗੁਰੂ ਜੀ ਦੇ ਗੁਰੂ ਕਾਲ ਨਾਲ ਸੰਬੰਧਿਤ ਚਿੱਤਰ ਦਰਸਾਏ ਗਏ ਸਨ। ਆਪ ਜੀ ਬਾਰੇ ਲਿਖੀਆਂ ਕਈ ਪੁਸਤਕਾਂ ਵੀ ਰੱਖੀਆਂ ਗਈਆਂ ਸਨ ਅਤੇ ਸਤਿਗੁਰੂ ਜੀ ਦੇ ਜੀਵਨ ਸੰਬੰਧੀ ਕੁੱਝ ਪੁਸਤਕਾਂ ਲਿਫਾਫੇ ਵਿੱਚ ਪਾ ਕੇ ਸਭ ਨੂੰ ਦਿੱਤੀਆਂ ਗਈਆਂ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਦ ਵਿਛੋੜੇ ਦੇ ਸਮਾਚਾਰਾਂ ਨੂੰ ਜਗਦੀਸ਼ ਸਿੰਘ ਵਰਿਆਮ ਜੀ ਨੇ 'ਵਰਿਆਮ' ਜਨਵਰੀ 2013 ਦੇ ਅੰਕ ਨੂੰ ਬੜੇ ਚੁੱਖ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਬੰਧਿਤ ਅਨੇਕ ਚਿੱਤਰਾਂ ਰਾਹੀਂ ਸ਼ਿੰਗਾਰਿਆ ਅਤੇ ਇਸ ਅੰਕ ਨੂੰ ਯਾਦਗਾਰੀ ਵਿਸ਼ੇਸ਼ ਅੰਕ ਬਣਾ ਦਿੱਤਾ ਹੈ। ਸਤਿਗੁਰੂ ਉਦੇ ਸਿੰਘ ਜੀ ਦੇ ਸੀਸ ਉੱਤੇ ਪਈਆਂ ਜ਼ਿੰਮੇਵਾਰੀਆਂ ਵੱਲ ਵੀ ਸੰਕੇਤ ਕੀਤੇ ਹਨ। ਵਰਿਆਮ ਦਾ ਇਹ ਅੰਕ ਵੀ ਇਸ ਯਾਦਗਾਰੀ ਅਵਸਰ ਦਾ ਸਦੀਵੀ ਅੰਗ ਬਣਿਆ ਰਹੇਗਾ।

(15 ਦਸੰਬਰ ਨੂੰ ਸਤਿਗੁਰੂ ਜੀ ਦੀਆਂ ਅਸਥੀਆਂ ਸ਼ਰਧਾਲੂਆਂ ਵੱਲੋਂ ਜਲੂਸ ਦੀ ਸ਼ਕਲ ਵਿੱਚ ਸਰਹਿੰਦ ਨਹਿਰ ਦੇ ਪੂੰਨੀਆਂ ਪਿੰਡ ਨੇੜੇ ਨਾਮਧਾਰੀ ਡੇਰੇ ਧਾਮ ਨਹਿਰ ਵਿੱਚ ਪ੍ਰਵਾਹਿਤ ਕਰ ਦਿੱਤੀਆਂ ਗਈਆਂ ਸਨ।)

ਇਸ ਪ੍ਰਕਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦਾ ਜੋ ਸ਼ੁੱਭ ਆਰੰਭ 22 ਅਗਸਤ 1959 ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਦੇਸ਼ ਅਨੁਸਾਰ 10 ਸਤੰਬਰ 1959 ਨੂੰ ਜਨ-ਸਮੂਹ ਦੇ ਵਿਸ਼ਾਲ ਇਕੱਠ ਨਾਲ ਆਰੰਭ ਹੋਇਆ ਸੀ, ਉਸਦੀ ਨੂਰਾਨੀ ਜੋਤ 53 ਸਾਲ, 3 ਮਹੀਨੇ ਤੇ 21 ਦਿਨ ਆਪਣੇ

ਪ੍ਰਕਾਸ਼ ਨਾਲ ਇਤਿਹਾਸ ਨੂੰ ਜਗਮਗਾ ਕੇ ਉਸ ਤੋਂ ਵੀ ਵੱਡੇ ਜਨ ਸਮੂਹ ਦੇ ਇਕੱਠ ਵਿੱਚ ਸੰਪੂਰਨ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਜੁਗਾਂ-ਜੁਗਾਂਤਰਾਂ ਤੱਕ ਗੁਰ ਇਤਿਹਾਸ ਦੇ ਸ਼ਾਨਦਾਰ ਅਧਿਆਏ ਦੇ ਰੂਪ ਵਿੱਚ ਭਵਿੱਖ ਦੇ ਜਗਿਆਸੂਆਂ, ਕਿਰਤੀਆਂ, ਸ਼ਿਲਪੀਆਂ, ਨੀਤੀਵਾਨਾਂ ਤੇ ਸਾਰੀ ਲੋਕਾਈ ਨੂੰ ਧਰਮ ਦੇ ਮਾਰਗ ਦੀ ਸਚਿਆਰਤਾ ਦਾ ਚਿਰੰਜੀਵ ਕਾਲ ਤੱਕ ਮਾਰਗ ਦਰਸ਼ਨ ਕਰਦੀ ਰਹੇਗੀ ਅਤੇ "ਐਸਾ ਗੁਰ ਵਡਭਾਗੀ ਪਾਈਐ" ਗੁਰਬਾਣੀ ਦੇ ਕਥਨ ਦੀ ਸਦੀਵੀ ਸੱਚਾਈ ਨੂੰ ਪ੍ਰਗਟਾਉਂਦੀ ਹੋਈ ਸੰਸਾਰ ਦੇ ਅੰਧਕਾਰਾਂ ਨੂੰ ਮੇਟਦੀ ਹੋਈ ਚਾਨਣਾ ਰਾਹ ਦਰਸਾਉਂਦੀ ਰਹੇਗੀ।